ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਕਲਗੀਧਰ ਪਾਤਿਸ਼ਾਹ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਮੁਖਾਰਬਿੰਦ ਰਚਨਾ

# ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਸ਼੍ਰੋਮਣੀ ਸਟੀਕ

ਅੰਗ ੨੯੧ ਤੋਂ ੫੪੯ ਤੱਕ


*ਟੀਕਾਕਾਰ :-*

ਗਿ: ਈਸ਼ਰ ਸਿੰਘ ਜੀ ਰਾਮਗੜ੍ਹੀਆ ਰੋਪੜ



*ਪ੍ਰਕਾਸ਼ਕ ਅਤੇ ਛਾਪਕ :-*

ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ

ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ

ਪਿੰਡ ਮਹਿਰੋਂ—ਜਿਲ੍ਹਾ ਮੋਗਾ (ਪੰਜਾਬ)

## ਤਤਕਰਾ



## ਸਹਾਇਕ ਪ੍ਰਕਰਣ ਸੂਚੀ

# ਧੰਨਵਾਦ

ਅਕਾਲ ਪੁਰਖ ਪਰਮੇਸ਼ਰ ਸਰਬ ਸ਼ਕਤੀਵਾਨ ਵਾਹਿਗੁਰੂ ਪ੍ਰਮਾਤਮਾ ਦਾ ਕੋਟਾਨ-ਕੋਟ ਧੰਨਵਾਦ ਹੈ ਜਿਸਨੇ ਮਹਾਨ ਕਿਰਪਾ ਕਰਕੇ ਆਪਣੇ ਪਰਮ ਪਿਆਰੇ ਗੁਰ ਸਿੱਖੀ ਦੇ ਸੰਪਟ ਪੰਥ ਦੀਆ ਮਹਾਨ ਸਤਿਕਾਰਯੋਗ ਹਸਤੀਆਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ, ਸੰਤ ਗੁਰਬਖਸ਼ ਸਿੰਘ ਜੀ ਹਰਪਾਲਪੁਰ, (ਜਥੇਦਾਰ) ਸੰਤ ਗੁਰਦਿਆਲ ਸਿੰਘ ਜੀ ਬੋਪਾਰਾਏ ਅਤੇ ਸੰਤ ਹਰਨਾਮ ਸਿੰਘ ਜੀ ਪਾਤਸ਼ਾਹ ਮਨਾਵਾਂ-ਜੋਗੇਵਾਲਾ ਭਿੰਡਰਾਂ ਵਾਲੇ ਮਹਾਂਪੁਰਖਾਂ ਦੀ ਸੰਗਤ ਬਖਸ਼ੀ।

ਉਹਨਾਂ ਪਰਮ ਹਸਤੀਆਂ ਦਾ ਜਿੰਨਾਂ ਵੀ ਧੰਨਵਾਦ ਕਰ ਦੇਈਏ ਉਤਨਾ ਹੀ ਚੰਗਾ ਹੈ । ਜਿੰਨ੍ਹਾਂ ਨੇ ਗੁਰਮਤਿ ਵਿਦਿਆ ਦੀ ਮਹਾਨ ਦਾਤ ਬਖਸ਼ਿਸ਼ ਕੀਤੀ ।

ਗੁਰੂ ਨਾਨਕ ਪਾਤਸ਼ਾਹ ਜੀ ਦੀ ਦਸਵੀਂ ਜੋਤ ਪੰਥਵਾਲੀ ਗਰੀਬ ਨਿਵਾਜ ਕਲਗੀ ਵਾਲੇ ਪਿਤਾ ਸ਼੍ਰੋਮਣੀ ਕਵੀ ਸ੍ਰੈ ਜੀਵਨੀਕਾਰ ਲਿਖਾਰੀ ਵਿਦਵਾਨਾਂ ਦੇ ਕਦਰਵਾਨ ਬਾਦਸ਼ਾਹ ਦਰਵੇਸ਼ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ ਦਾ ਕੋਟਾਨ ਕੋਟ ਧੰਨਵਾਦ ਹੈ ਜਿੰਨ੍ਹਾਂ ਨੇ ਮਹਾਨ ਬਖਸ਼ਿਸ਼ ਕਰਕੇ

ਹਉ ਮੂਰਖੁ ਕਾਰੈ ਲਾਇਆ

ਦੇ ਮਹਾਂਵਾਕ ਅਨੁਸਾਰ ਇਸ ਨਿਮਾਣੇ ਜਿਹੇ ਸੇਵਕ ਤੇ ਕਿਰਪਾ ਕਰਕੇ ਆਪਣੀ ਮੁਖਾਰਬਿੰਦ ਰਚਨਾ "ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ" ਜੀ ਦੋ ਵਾਰ ਸਰੂਪਾਂ ਦੀ ਛਪਾਈ ਅਤੇ ਸ਼੍ਰੋਮਣੀ ਸਟੀਕ (ਛੇ ਭਾਗਾਂ ਵਿਚ) ਦੀ ਛਪਾਈ ਦਾ ਉਪਰਾਲਾ ਬਖਸ਼ਿਆ ਅਤੇ ਸਫਲਤਾ ਵੀ ਬਖਸ਼ਿਸ਼ ਕੀਤੀ ।

ਇਸ ਗੁਰੂ ਪੰਥ ਖਾਲਸਾ ਦੇ ਮਹਾਨ ਕਾਰਜ ਵਿਚ ਜਿੰਨਾ ਜਿੰਨਾ ਮਹਾਨ ਹਸਤੀਆ ਨੇ ਹਰ ਪ੍ਰਕਾਰ ਦਾ ਸਹਿਯੋਗ ਦਿੱਤਾ । ਉਹਨਾਂ ਦਾ ਅਤੀ ਧੰਨਵਾਦੀ ਹਾਂ । ਜਿੰਨ੍ਹਾਂ ਵਿਚੋਂ ਕੁਝ ਕੁ ਦੇ ਨਾਮ ਇਸ ਪ੍ਰਕਾਰ ਹਨ:—ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਅਕਾਲੀ ਜ: ੯੬ ਕ੍ਰੋੜੀ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖਤ ਚੱਕਰਵਰਤੀ ਹੈੱਡ ਕੁਆਟਰ ਸ੍ਰੀ ਦਮਦਮਾ ਸਾਹਿਬ ਇਹਨਾਂ ਵੱਲੋਂ ਇਸ ਕਾਰਜ ਲਈ ਸਮੇਂ ਸਮੇਂ ਮੁਤਾਬਿਕ ਬੇਅੰਤ ਮਾਇਆ, ਪ੍ਰਸੰਸਾ ਪੱਤਰ, ਵਧਾਈ ਪੱਤਰ ਅਤੇ ਅੱਗੇ ਵਾਸਤੇ ਹੋਰ ਹਰ ਪ੍ਰਕਾਰ ਦਾ ਸਹਿਯੋਗ ਦੇਣ ਦਾ ਬਚਨ ਕਰਕੇ ਹੌਂਸਲਾ ਅਫਜਾਈ ਕੀਤੀ । ਇਸੇ ਪ੍ਰਕਾਰ ਸਿੰਘ ਸਾਹਿਬ ਬਾਬਾ ਦਇਆ ਸਿੰਘ ਜੀ ਦਲ ਬਾਬਾ ਬਿਧੀ ਚੰਦ, ਸਿੰਘ ਸਾਹਿਬ ਬਾਬਾ ਕੀਰਤਨ ਸਿੰਘ ਤਰਨਾ ਦਲ, ਬਾਬਾ ਕੁੰਦਨ ਸਿੰਘ ਭਿੱਖੀਵਿੰਡੀਏ, ਸੰਤ ਬਾਬਾ ਠਾਕਰ ਸਿੰਘ ਜੀ ਦਮਦਮੀ ਟਕਸਾਲ ਚੌਂਕ ਮਹਿਤਾ ਜੱਥਾ ਭਿੰਡਰਾਂ, ਸੰਤ ਬਲਦੇਵ ਸਿੰਘ ਜੀ ਜੋਗੇਵਾਲਾ, ਸੰਤ ਦਇਆ ਸਿੰਘ ਜੀ ਗੁ: ਟਾਹਲਾ ਸਾਹਿਬ ਕਪੂਰਥਾਲਾ, ਸੰਤ ਗਿ: ਮੋਹਣ ਸਿੰਘ ਜੀ ਭਿੰਡਰਾਂ ਵਾਲੇ (ਇਹਨਾਂ ਮਹਾਂਪੁਰਖਾਂ ਨੇ ਪਹਿਲੀ ਵਾਰ ਹੀ ਬਚਨ ਕਰ ਦਿੱਤਾ ਸੀ ਕਿ ਦਸਮ ਸ੍ਰੀ ਗੁਰੂ ਗ੍ਰੰਥਿ ਸਾਹਿਬ ਜੀ ਦੀ ਛਪਾਈ ਦਾ ਕੰਮ ਅਰਦਾਸ ਕਰਕੇ ਆਰੰਭ ਕਰ ਦਿਉ ਗੁਰੂ ਪਾਤਸ਼ਾਹ ਸਫਲਤਾ ਬਖਸ਼ਣਗੇ) ਸੰਤ ਫਤਹਿ ਸਿੰਘ ਜੀ ਖੋਸਾ ਕੋਟਲਾ, ਸੰਤ ਦਾਨ ਸਿੰਘ ਜੀ ਗੁ: ਕਲਿਆਣਸਰ ਲਧਾਈਕੇ, ਗਿ: ਹਰਭਜਨ ਸਿੰਘ ਜੀ ਢੁੱਡੀਕੇ, ਸੰਤ ਨਿਰੰਜਣ ਸਿੰਘ ਜੀ ਵੈਦ ਬੋਪਾਰਾਏ, ਸੰਤ ਗਿ: ਵੀਰ ਸਿੰਘ ਜੀ ਮੱਦੋਕੇ (ਜਿੰਨਾ ਨੇ ਪਹਿਲੀ ਪੋਥੀ ਦਾ ਪ੍ਰਸੰਸਾ ਪੱਤਰ ਵੀ ਲਿਖਿਆ) ਸੰਤ ਬਲਵੀਰ ਸਿੰਘ ਜੀ ਗੁ: ਪੰਜੂਆਣਾ ਸਾਹਿਬ ਲੰਮੇ ਜਟਪੁਰਾ, ਗਿ: ਸ਼ੇਰ ਸਿੰਘ ਜੀ ਅੰਬਾਲਾ, ਸੰਤ ਜੈ ਸਿੰਘ ਜੀ ਹਰਪਾਲਪੁਰ (ਪਟਿਆਲਾ) ਗਿ: ਈਸ਼ਰ ਸਿੰਘ ਜੀ ਰਾਮਗੜ੍ਹੀਆ ਰੋਪੜ, (ਇਹਨਾਂ ਨੇ ਜਿਥੇ ਇਸ ਸ਼੍ਰੋਮਣੀ ਸਟੀਕ ਲਿਖਣ ਦੀ ਸੇਵਾ ਕੀਤੀ ਉਥੇ ਮਾਇਆ ਕਰਕੇ ਵੀ ਲੱਖਾਂ ਰੁਪੈ ਦੀ ਸੇਵਾ ਕੀਤੀ, ਕਰ ਰਹੇ ਹਨ ਅਤੇ ਅੱਗੋਂ ਆਪਣੇ ਪਰਿਵਾਰ ਨੂੰ ਵੀ ਇਸ ਮਹਾਨ ਕਾਰਜ ਲਈ ਸੇਵਾ ਵਿਚ ਜੋੜਨ ਦੀ ਪ੍ਰੇਰਨਾ ਕੀਤੀ । ਗਿ: ਜੀ ਦੀ ਦੀਰਘ ਆਯੂ ਅਤੇ ਪਰਿਵਾਰ ਦੀ ਚੜ੍ਹਦੀ ਕਲਾ ਲਈ ਗੁਰੂ ਚਰਨਾਂ ਵਿਚ ਅਰਜੋਈ ਹੈ ਗੁਰੂ ਕਿਰਪਾ ਕਰੇ) ਸਿੰਘ ਸਾਹਿਬ ਗਿ: ਪੂਰਨ ਸਿੰਘ ਜੀ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅਤੇ ਸਾਬਕਾ ਜ: ਸ੍ਰੀ ਅਕਾਲ ਤਖ਼ਤ ਸਾਹਿਬ (ਪਰੂਫ ਰੀਡਿੰਗ ਵੀ ਕਰਦੇ ਰਹੇ ਅਤੇ ਪਹਿਲੀ ਪੋਥੀ ਵਿਚ "ਦੋ ਸ਼ਬਦ" ਲਿਖਕੇ ਦਸਮੇਸ਼ ਬਾਣੀ ਬਾਰੇ ਚਾਨਣਾ ਪਾਇਆ) ਸਿੰਘ ਸਾਹਿਬ ਬਾਬਾ ਕੁਲਵੰਤ ਸਿੰਘ ਜਥੇਦਾਰ ਸ੍ਰੀ ਹਜ਼ੂਰ ਸਾਹਿਬ ਨਾਂਦੇੜ, (ਇਹਨਾਂ ਨੇ ਇੱਕ ਲੱਖ ਰੁਪੈ ਸ੍ਰੀ ਦਸਮ ਸਰੂਪਾਂ ਦੀ ਛਪਾਈ ਲਈ ਭੇਜੇ ਅਤੇ ਸਨਮਾਨ ਪੱਤਰ ਭੇਜ ਕੇ ਪ੍ਰਸੰਸਾ ਕੀਤੀ) ਸਿੰਘ ਸਾਹਿਬ ਗਿ: ਇਕਬਾਲ ਸਿੰਘ ਜੀ ਜ: ਤਖ਼ਤ ਸ੍ਰੀ ਪਟਨਾ ਸਾਹਿਬ (ਇਹਨਾਂ ਨੇ ਪ੍ਰਸੰਸਾ ਪੱਤਰ ਭੇਜ ਕੇ ਤਖ਼ਤ ਸਾਹਿਬ ਵੱਲੋਂ ਖੁਸ਼ੀਆਂ ਬਖਸ਼ਿਸ਼ ਕੀਤੀਆਂ) ਦਾਸ ਇਹਨਾਂ ਸਮੂਹਕ ਹਸਤੀਆਂ ਦਾ ਰਿਣੀ ਹੈ ਜਿੰਨ੍ਹਾਂ ਨੇ ਸਮੇਂ ਸਮੇਂ ਅਨੁਸਾਰ ਇਸ ਮਹਾਨ ਗੁਰੂ ਕਾਰਜ ਵਿੱਚ ਆਪਣੇ ਸ਼ੁਭ ਵਿਚਾਰਾਂ ਅਤੇ ਹਰ ਪ੍ਰਕਾਰ ਕਰਕੇ ਸਹਿਯੋਗ ਦਿੱਤਾ।

ਗੁਰੂ ਪੰਥ ਦਾ ਦਾਸ

੧੨ ਦਸੰਬਰ ੨੦੦੧ ਈ: ਤੇਜਾ ਸਿੰਘ ਜੀ ਨਿਹੰਗ ਸਿੰਘ

ਗੁ: ਰਾਜਧਾਨੀ ਬੁੰਗਾ ਨਿਹੰਗ ਸਿੰਘਾਂ ਪਿੰਡ ਮਹਿਰੋ, ਮੋਗਾ

ਇਸੇ ਪ੍ਰਕਾਰ ਸਿੰਘ ਸਾਹਿਬ ਗਿ: ਤ੍ਰਿਲੋਚਨ ਸਿੰਘ ਜੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਆਨੰਦਪੁਰ ਸਾਹਿਬ ਜੀ ਦੇ ਧੰਨਵਾਦੀ ਹਾਂ ਜਿੰਨ੍ਹਾਂ ਨੇ ਪਹਿਲੀ ਪੋਥੀ ਦੇ ਦਰਸ਼ਨ ਕਰਕੇ ਅਤਿ ਪ੍ਰਸੰਸਾ ਕੀਤੀ ਅਤੇ ਇਸ ਮਹਾਨ ਗੁਰੂ ਕਾਰਜ ਦੀ ਵੱਧ ਤੋਂ ਵੱਧ ਸੇਵਾ ਕਰਨ ਦੀ ਹੌਂਸਲਾ ਅਫਜਾਈ ਕੀਤੀ । ਜਿਲਾ ਮੋਗਾ ਦੇ ਨਗਰ ਜਨੇਰ ਡੇਰਾ ਸੰਤ ਬਾਬਾ ਹਮੀਰ ਸਿੰਘ ਜੀ ਨਿਰਮਲ ਭੇਖ (ਜਨੇਰ ਟਕਸਾਲ) ਦੇ ਮੌਜੂਦਾ ਮੁਖੀ ਸੰਤ ਮਹਿੰਦਰ ਸਿੰਘ ਜੀ ਜਿਥੇ ਵਿਦਿਆਰਥੀਆਂ ਨੂੰ ਗੁਰਬਾਣੀ ਸ਼ੁਧ ਸੰਥਾ ਅਤੇ ਕੀਰਤਨ ਦੀ ਮਹਾਨ ਵਿਦਿਆ ਦੇ ਰਹੇ ਹਨ ਉਥੇ ਦਸਮੇਸ਼ ਬਾਣੀ ਦੀ ਸੇਵਾ ਲਈ ਇਸ ਹਥਲੀ ਪੋਥੀ ਦੀ ਛਪਾਈ ਲਈ ਢਾਈ ਲੱਖ ਰੁਪੈ ਸੇਵਾ ਵਿਚ ਭੇਜੇ ਸੰਤ ਜੀ ਦੇ ਰੋਮ-ਰੋਮ ਕਰਕੇ ਧੰਨਵਾਦੀ ਹਾਂ ਗੁਰੂ ਚਰਨਾਂ ਵਿਚ ਅਰਦਾਸ ਹੈ ਕਿ ਸੰਤ ਜੀ ਨੂੰ ਦੀਰਘ ਆਯੂ, ਉੱਤਮ ਜੀਵਨ, ਪੰਥਕ ਸੇਵਾ ਅਤੇ ਟਕਸਾਲ ਨੂੰ ਚਲਾਉਣ ਦਾ ਸੁਚੱਜਾ ਉੱਦਮ ਬਖਸ਼ਣ ।

ਗੁਰੂ ਪੰਥ ਦਾ ਸੇਵਾਦਾਰ

੧ ਜਨਵਰੀ ੨੦੦੨ ਸੁਰਜੀਤ ਸਿੰਘ ਮਹਿਰੋ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

## ਕਲਗੀਧਰ ਪਾਤਿਸ਼ਾਹ

## ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ

## ਦੀ

## ਮੁਖਾਰਬਿੰਦ ਰਚਨਾ

# ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

# ਸ਼੍ਰੋਮਣੀ ਸਟੀਕ

ਪ੍ਰਕਾਸ਼ਕ ਅਤੇ ਛਾਪਕ :-

**ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲੇ**

ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ

ਪਿੰਡ ਮਹਿਰੋਂ—ਜ਼ਿਲ੍ਹਾ ਮੋਗਾ (ਪੰਜਾਬ)

[੧]ਅਥ ਦਾਨ ਦੀਬੋ ॥ ਸ੍ਵੈਯਾ ॥

[੨]ਨਾਗਿ ਬਿਦਾ ਕਰਿਕੈ ਗਰੜੱਧ੍ਵਜ[ੳ] ਆਇ ਮਿਲਯੋ ਅਪਨੇ ਪਰਵਾਰੈ ॥ ਧਾਇ ਮਿਲਯੋ ਤ੍ਰਗੇ ਤਾਹਿ ਹਲੀ ਅਰੁੱ ਮਾਤ ਮਿਲੀ ਤਿਹ ਦੂਖ ਨਿਵਾਰੈ ॥ [੩]ਸ੍ਰਿੰਗ[ਅ] ਧਰੇ ਹਰਿ ਧੇਨ ਹਜਾਰ ਤਬੈ ਤਿਹ ਕੇ ਸਿਰ ਊਪਰਿ ਵਾਰੈ ॥ ਸਯਾਮ ਕਹੈ ਮਨ ਮੋਹ ਬਢਾਇ ਬਹੁ ਪੁੰਨ ਕੈ ਬਾਮਨ ਕੋ ਦੈ ਡਾਰੈ ॥੨੨੦॥ [੪]ਲਾਲ ਮਨੀ ਅਰੁ ਨਾਗ ਬਡੇ ਨਗ ਦੇਤ ਜਵਾਹਰ ਤੀਛਨ ਘੋਰੇ ॥ ਪੁਹਕਰ ਅਉ ਬਿਰਜੇ ਚੁਨਕੇ ਜਰਬਾਫ[ੲ] ਦਿਵਾਵਤ ਹੈ ਦਿਜ ਜੋਰੇ ॥ [੫]ਮੋਤਨਹਾਰ ਹੀਰੇ ਅਰੁ ਮਾਨਕ ਦੇਵਤ ਹੈ ਭਰ ਪਾਨਨ ਬੋਰੇ ॥ ਕੰਚਨ ਰੋਕਨ ਕੇ ਗਹਨੇ ਗੜਿ ਦੇਤ ਕਹੈ ਸੁ ਬਚੇ ਸੁਤ ਮੋਰੇ ॥੨੨੧॥

[੬]ਅਥ ਦਵਾਨਲ ਕਥਨੰ ॥ ਸ੍ਵੈਯਾ ॥ [੭]ਹੋਇ ਪ੍ਰਸੰਨਿ ਸਭੈ ਬ੍ਰਿਜ ਕੇ ਜਨ ਰੈਨ ਪਰੇ ਘਰ ਭੀਤਰਿ ਸੋਏ ॥ ਆਗ ਲਗੀ ਸੁ ਦਿਸਾ ਬਿਦਿਸਾ ਮਧਿ ਜਾਗ ਤਬੈ ਤਿਹ ਤੇ ਡਰ ਰੋਏ ॥ [੮]ਰੱਛ ਕਰੈ ਹਮਰੀ ਹਰਿ ਜੀ ਇਹ ਚਿੱਤ ਬਿਚਾਰ ਤਹਾਂ ਕਹੁ ਹੋਏ ॥ ਦ੍ਰਿਗ ਬਾਤ ਕਹੀ ਕਰੁਨਾਨਿਧ ਮੀਚ ਲਯੋਇ ਤਿਨੈ ਸੁਤ ਊ ਦੁਖ ਖੋਏ ॥੨੨੨॥ [੯]ਮੀਚ ਲਏ ਦ੍ਰਿਗ ਜਉ ਸਭਹੀ ਨਰ ਪਾਨ ਕਰਯੋ ਹਰਿ ਜੀ ਹਰਿ ਦੌਂਤਉ ॥ ਦੋਖ ਮਿਟਾਇ ਦਯੋ ਪੁਰ ਕੋ ਸਭ ਹੀ ਜਨ ਕੇ ਮਨ ਕੋ ਹਨ ਦਯੋ ਭਉ ॥[੧੦] ਚਿੰਤ ਕਛੂ ਨਹਿ ਹੈ ਤਿਹ ਕੋ ਜਿਨ ਕੋ ਕਰੁਨਾਨਿਧ ਦੂਰ ਕਰੈ ਖਉ ॥ ਦੂਰ ਕਰੀ ਤਪਤਾ ਤਿਹ ਕੀ ਜਨੁ ਡਾਰ ਦਯੋ ਜਲ ਕੋ ਛਲ ਕੈਰਉ ॥੨੨੩॥

[੧੧]ਕਬਿਤੁ ॥ ਆਖੈ ਮਿਟਵਾਇ ਮਹਾ ਬਪੁ ਕੋ ਬਢਾਇ ਅਤ ਸੁਖ ਮਨ ਪਾਇ ਆਗਿ ਖਾਇ ਗਯੋ ਸਾਵਰਾ ॥ ਲੋਕਨ ਕੀ ਰੱਛਨ ਕੇ ਕਾਜ ਕਰਨਾ ਕੇ ਨਿਧਿ ਮਹਾਂ ਛਲ ਕਰਿਕੈ ਬਚਾਇ ਲਯੋ ਗਾਵਰਾ ॥ [੧੨]ਕਹੈ ਕਬਿ ਸਯਾਮ ਤਿਨ ਕਾਮ ਕਰਯੋ ਦੁਖੁ ਕਰਿ ਤਾ ਕੋ ਫੁਨ ਫੈਲ ਰਹਯੋ ਦਸੋ ਦਿਸ ਨਾਵਰਾ ॥ ਦਿਸਟਿ ਬਚਾਇ ਸਾਥ ਦਾਤਨ ਚਬਾਇ ਸੋ ਤੋ ਗਯੋ ਹੈ ਪਚਾਇ ਜੈਸੇ ਖੇਲੇ ਸਾਂਗ ਬਾਵਰਾ ॥੨੨੪॥

[੧੩]ਇਤ ਕ੍ਰਿਸ਼ਨਾਵਤਾਰੇ ਦਵਾਨਲ ਤੇ ਬਚੈਬੋ ਬਰਨਨੰ ॥

[੧੪]ਅਥ ਗੋਪਨ ਸੋ ਹੋਲੀ ਖੇਲਬੋ ॥ ਸ੍ਵੈਯਾ ॥

[੧੫]ਮਾਘ ਬਿਤੀਤ ਭਏ ਰੁਤ ਫਾਗੁਨ ਆਇ ਗਈ ਸਭ ਖੇਲਤ ਹੋਰੀ ॥ ਗਾਵਤ ਗੀਤ ਬਜਾਵਤ ਤਾਲ ਕਹੈ ਮੁਖ ਤੇ ਭਰੂਆ ਮਿਲਿ ਜੋਰੀ ॥ [੧੬]ਡਾਰਤ ਹੈ ਅਲਤਾ ਬਨਿਤਾ ਛਟਕਾ ਸੰਗ ਮਾਰਤ ਬੈਸਨ* ਥੋਰੀ ॥ ਖੇਲਤ ਸਯਾਮ ਧਮਾਰ ਅਨੂਪ ਮਹਾ ਮਿਲਿ ਸੁੰਦਰਿ ਸਾਂਵਲ ਗੋਰੀ ॥੨੨੫॥ ਅੰਤ ਬਸੰਤ ਭਏ ਰੁਤ ਗ੍ਰੀਖਮ

---

* ਬੈਸ ਨ ਥੋਰੀ,

ੳ. ਗਰੁੜ ਧੁਜ (ਗਰੁੜ ਦੇ ਝੰਡੇ ਦੇ ਨਿਸ਼ਾਨ ਵਾਲਾ, ਵਿਸ਼ਨੂੰ ਜਾਂ ਕ੍ਰਿਸ਼ਨ ਜੀ

ਅ. ਸ੍ਰਿੰਗ ਧਰੇ ਭਾਵ (ਸਿੰਗਾਂ 'ਤੇ ਸੋਨੇ ਦੇ ਖੋਲ ਚੜ੍ਹੇ ਹੋਏ) ਗਊ

੧. ਮਾਤਾ ਜਸੋਧਾਂ ਨੇ ਦਾਨ ਦੇਣਾ ॥
੨. ਸ੍ਵੈਯਾ ॥ ਨਾਗ ਨੂੰ ਉਥੋਂ ਤੋਰ ਕੇ ਗਰੜ ਧ੍ਵਜ (ਕ੍ਰਿਸ਼ਨ ਜੀ) ਆ ਕੇ ਆਪਣੇ ਪਰਿਵਾਰ ਨੂੰ ਆ ਮਿਲੇ । ਬਲਰਾਮ ਦੌੜ ਕੇ ਮਾਤਾ ਜਸੋਧਾਂ ਦੇ ਗਲ ਨਾਲ ਲੱਗ ਗਿਆ ਤੇ ਮਾਤਾ ਜਸੋਧਾਂ ਨੇ ਆਪਣਾ ਦੁੱਖ ਦੂਰ ਕੀਤਾ ।
੩. ਸਿੰਙਾਂ ਵਾਲੀਆਂ ਗਊਆਂ ਇਕ ਹਜ਼ਾਰ ਕ੍ਰਿਸ਼ਨ ਜੀ ਦੇ ਸਿਰ ਤੋਂ ਵਾਰ ਕੇ । ਕਬਿ ਸਯਾਮ ਜੀ ਕਹਿੰਦੇ ਹਨ ਕਿ ਮਾਤਾ ਨੇ ਮੋਹ ਵਿਚ ਆ ਕੇ ਬ੍ਰਾਹਮਣਾਂ ਨੂੰ ਪੁੰਨ ਕਰ ਦਿੱਤੀਆਂ ॥੨੨੦॥
੪. ਲਾਲ, ਮਣੀਆਂ, ਨੀਲਮ, ਨਗਾਂ ਵਾਲੇ ਗਹਿਣੇ, ਤੇਜ਼ ਚੱਲਣ ਵਾਲੇ ਘੋੜੇ ਆਦਿ । ਨੀਲਮ, ਜਰਕਾਬ (ਜਰੀਦਾਰ ਬਸਤਰ) ਬ੍ਰਾਹਮਣਾਂ ਨੂੰ ਜੋੜੇ ਬਣਾ ਕੇ ਦਿੱਤੇ ।
੫. ਮੋਤੀਆਂ ਦੇ ਹਾਰ, ਹੀਰੇ, ਮਾਣਕਾਂ ਦੇ ਮਾਤਾ ਜਸੋਧਾਂ ਦੇ ਰਹੀ ਹੈ । ਹੱਥਾਂ ਦੇ ਬੁੱਕ ਭਰ ਭਰ ਕੇ ਦੇਂਦੀ ਹੈ । ਸੋਨੇ ਚਾਂਦੀ ਦੇ ਗਹਿਣੇ ਘੜਾ ਕੇ ਦੇਂਦੀ ਕਹਿੰਦੀ ਹੈ ਕਿ ਸ਼ੁਕਰ ਹੈ ਕਿ ਮੇਰਾ ਪੁੱਤਰ ਬਚ ਗਿਆ ਹੈ ॥੨੨੧॥
੬. ਹੁਣ ਦਵਾਨਲ (ਅਗਨ) ਦੀ ਕਥਾ ਚਲਦੀ ਹੈ ।
੭. ਸ੍ਵੈਯਾ ॥ ਬ੍ਰਿਜ ਦੇ ਵਾਸੀ ਸਾਰੇ ਇਸਤਰੀ ਪੁਰਸ਼ ਪ੍ਰਸੰਨ ਹੋ ਗਏ ਹਨ। ਰਾਤ ਹੋ ਗਈ ਤਾਂ ਆਪੋ ਆਪਣੇ ਘਰਾਂ ਵਿਚ ਪੈ ਕੇ ਸੌਂ ਗਏ ਤਾਂ ਸਾਰੇ ਪਾਸਿਆਂ ਤੋਂ ਅੱਗ ਦੇ ਭਾਂਬੜ ਬਲ ਉੱਠੇ ਤੇ ਸਾਰੇ ਜਾਗ ਪਏ ਹਰ ਪਾਸੇ ਹਾਹਾਕਾਰ ਮਚ ਗਈ ਤੇ ਲੋਕ ਡਰ ਕੇ ਰੋਣ ਲੱਗ ਪਏ ।
੮. ਤੇ ਸ੍ਰੀ ਕ੍ਰਿਸ਼ਨ ਪਾਸ ਆ ਕੇ ਕਹਿੰਦੇ ਹਨ ਕਿ ਸਾਨੂੰ ਬਚਾਉ। ਆਪਣੇ ਬਚਾਓ ਦੀ ਆਸ ਲੈ ਕੇ ਕ੍ਰਿਸ਼ਨ ਜੀ ਪਾਸ ਆ ਗਏ । ਕ੍ਰਿਪਾ ਦੇ ਸਾਗਰ ਕ੍ਰਿਸ਼ਨ ਜੀ ਨੇ ਗੱਲ ਕਹੀ ਕਿ ਨੇਤਰ ਬੰਦ ਕਰ ਲਵੋ, ਜਦੋਂ ਉਹਨਾਂ ਨੇ ਅੱਖਾਂ ਬੰਦ ਕਰ ਲਈਆਂ ਤਾਂ ਉਹਨਾਂ ਦੇ ਸਾਰੇ ਦੁੱਖ ਦੂਰ ਹੋ ਗਏ ॥੨੨੨॥
੯. ਜਿਸ ਵੇਲੇ ਸਾਰੇ ਹੀ ਇਸਤਰੀ ਪੁਰਸ਼ਾਂ ਨੇ ਨੇਤਰ ਬੰਦ ਕਰ ਲਏ ਤਾਂ ਕ੍ਰਿਸ਼ਨ ਜੀ ਨੇ ਉਸ ਸਾਰੀ ਅਗਨ ਨੂੰ ਆਪਣੇ ਵਿਚ ਸਮਾ ਲਿਆ । ਉਹਨਾਂ ਦਾ ਸਾਰਾ ਦੁੱਖ ਮਿਟਾ ਦਿੱਤਾ। ਸਾਰੇ ਨਗਰ ਦਾ ਤੇ ਪੁਰਸ਼ਾਂ ਦਾ ਡਰ ਭੈ ਦੂਰ ਕਰ ਦਿੱਤਾ।
੧੦. ਕਵੀ ਜੀ ਕਹਿੰਦੇ ਹਨ ਉਸ ਨੂੰ ਕਾਹਦੀ ਚਿੰਤਾ ਹੈ ਜਿਸ ਦੇ ਸਿਰ ਉੱਤੇ ਕ੍ਰਿਪਾ ਦੇ ਸਾਗਰ ਦਾ ਹੱਥ ਹੋਵੇ । ਅਗਨ ਦੀ ਤਪਸ਼ ਸਾਰੀ ਦੂਰ ਕਰ ਦਿੱਤੀ ਜਾਣੋ ਪਾਣੀ ਦੇ ਹੜ੍ਹ ਦਾ ਛਲਕਾਰਾ ਪੈ ਗਿਆ ਹੈ ॥੨੨੩॥
੧੧. ਕਬਿੱਤ ॥ ਲੋਕਾਂ ਦੀਆਂ ਅੱਖਾਂ ਬੰਦ ਕਰਵਾ ਕੇ ਆਪਣਾ ਤਨ ਬਹੁਤ ਸਾਰਾ ਵਧਾਕੇ ਮਨ ਵਿਚ ਸੁੱਖ ਸ਼ਾਂਤੀ ਨੂੰ ਧਾਰਨ ਕਰਕੇ ਅੱਗ ਨੂੰ ਸਾਂਵਰੇ ਰੂਪ ਵਾਲੇ ਕ੍ਰਿਸ਼ਨ ਜੀ ਖਾ ਗਏ। ਲੋਕਾਂ ਦੀ ਰੱਖਿਆ ਦੇ ਕੰਮ ਲਈ ਕ੍ਰਿਪਾ ਦੇ ਸਮੁੰਦਰ ਨੇ ਮਹਾਨ ਕੌਤਕ ਕਰਕੇ ਨਗਰ ਨੂੰ ਅੱਗ ਨਾਲ ਸੜਨ ਤੋਂ ਬਚਾ ਲਿਆ ਹੈ।
੧੨. ਕਬਿ ਸਯਾਮ ਜੀ ਕਹਿੰਦੇ ਹਨ ਕੇ ਉਸ ਨੇ ਇਹ ਕੰਮ ਕੀਤਾ। ਲੋਕਾਂ ਦਾ ਦੁੱਖ ਦੂਰ ਕਰਨ ਕਰਕੇ ਕ੍ਰਿਸ਼ਨ ਜੀ ਦਾ ਜਸ ਦਸੋ ਪਾਸੇ ਨਾਮ ਫੈਲ ਗਿਆ ਹੈ । ਲੋਕਾਂ ਦੀ ਨਜ਼ਰ ਤੋਂ ਬਚਾ ਕੇ ਜਿਵੇਂ ਦੰਦਾਂ ਵਿਚ ਦਾਤਣ ਚੱਬੀਦੀ ਹੈ ਉਸ ਤਰਹਾਂ ਅੱਗ ਨੂੰ ਚਬਾ ਕੇ ਉਸ ਤੋਂ ਇਉਂ ਬਚ ਗਿਆ ਜਿਵੇਂ ਕੋਈ ਸਵਾਂਗੀ ਆਪਣੇ ਖੇਲ ਦਿਖਾ ਕੇ ਹੈਰਾਨ ਕਰ ਦਿੰਦਾ ਹੈ ॥੨੨੪॥
੧੩. ਕ੍ਰਿਸ਼ਨ ਅਵਤਾਰ ਦਾ ਅਗਨ ਕਾਂਡ ਤੋਂ ਬਚਾਉਣ ਦਾ ਕਥਨ ਪੂਰਾ ਹੋਇਆ ।
੧੪. ਹੁਣ ਅੱਗੇ ਗੋਪਾਂ ਗਵਾਲਿਆਂ ਦੇ ਨਾਲ ਹੋਲੀ ਖੇਡਣ ਦਾ ਪ੍ਰਸੰਗ ਚਲਦਾ ਹੈ ।
੧੫. ਸ੍ਵੈਯਾ ॥ ਮਾਘ ਦਾ ਮਹੀਨਾ ਪੂਰਾ ਹੋ ਗਿਆ । ਫੱਗਣ ਦੀ ਰੁੱਤ ਆ ਗਈ । ਸਾਰੇ ਰਲ ਕੇ ਹੋਲੀ ਖੇਡਦੇ ਹਨ । ਗੀਤ ਗਾਉਂਦੇ ਹਨ, ਤਾੜੀਆਂ ਵਜਾਉਂਦੇ ਹਨ । ਜੋੜੀਆਂ ਬਣਾ ਕੇ ਮੂਹ ਤੋਂ ਹੋਲੀ ਦਾ ਭੜੂਆ ਗੀਤ ਗਾਉਂਦੇ ਹਨ ਜੁੱਟ ਬਣਾ ਕੇ ।
੧੬. ਇਕ ਦੂਜੇ ਦੇ ਉੱਤੇ ਰੰਗ ਡੋਲ੍ਹਦੇ ਹਨ । ਇਸਤਰੀਆਂ ਰੰਗ ਛਿੜਕਦੀਆਂ ਹਨ । ਇਹ ਕੋਈ ਛੋਟੀ ਉਮਰਾਂ ਦੇ ਲੋਕ ਨਹੀਂ ਬਲਕਿ ਸਿਆਣੀ ਉਮਰਾਂ ਦੇ ਲੋਕ ਸਨ । ਜਿਨ੍ਹਾਂ ਦੇ ਵਿਚ ਸਯਾਮ (ਕ੍ਰਿਸ਼ਨ ਜੀ) ਅਨੂਪ ਧਮਾਲ ਪਾਉਂਦੇ ਹਨ । ਬੜੇ ਸੁੰਦਰ ਮਿਲ ਕੇ ਕਾਲੇ ਤੇ ਗੋਰੇ ਹੋਲੀ ਖੇਡਦੇ ਹਨ ॥੨੨੫॥ ਅੰਤ ਬਸੰਤ ਰੁੱਤ ਖਤਮ ਹੋ ਗਈ । ਰੁੱਤ ਗਰਮੀ ਦੀ ਆ ਗਈ।

---

(ਪੰਨਾ ੫ ਦੀ ਬਾਕੀ)

the philosophy of the multifacted personality of the stature of Guru Gobind Singh who brought about revolution in the Sikh Religion and giving it, its final shape.

It is extremely difficult to understand the contents of Dasam Granth it has got not only spiritual, but also social and cultural elements, put it has got not only Guru Ji has studied in depth and has tried to present a true picture of the holy Book which reflects its revolutionary and spiritual,

Dr. Khushdeva Singh

੪ ਦਸਮ ਗ੍ਰੰਥ ਤੇ ਖਾਲਸਾ ਪੰਥ ਦਾ ਡੂੰਘਾ ਰਿਸ਼ਤਾ ਹੈ । ਦਸਮ ਗ੍ਰੰਥ ਧਰਮ ਯੁੱਧ ਉਭਾਰਨ ਲਈ ਹੈ ਅਤੇ ਦੁਸ਼ਟ ਸੰਘਾਰਨ ਲਈ । ਇਨ੍ਹਾਂ ਡੂੰਘੇ ਸਬੰਧਾਂ ਦੀ ਪਛਾਣ ਜ਼ਰੂਰੀ ਹੈ ਤੇ ਵਿਦਵਾਨ ਲੇਖਕ ਦੀ ਇਹ ਪੁਸਤਕ ਇਸੇ ਦਾ ਪ੍ਰਮਾਣ ਹੈ । ਇਕ ਗੱਲ ਹੋਰ, ਧਰਮ ਯੋਧਿਆਂ ਦੇ ਇਸ ਗ੍ਰੰਥ ਦੀ ਰਮਜ਼ ਕਾਇਰ ਨਹੀਂ ਸਮਝ ਸਕਦੇ ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ

੫ ਧਰਮ ਸਾਹਿਬ ਸਿੱਖ ਧਰਮ ਉੱਤੇ ਅਥਾਰਟੀ ਹਨ, ਦਸਮ ਗ੍ਰੰਥ ਦੇ ਪੇਚੀਦਾ ਸਵਾਲ ਨੂੰ ਪ੍ਰਾਚੀਨ ਬੀੜਾਂ ਤ੍ਰਾਰੀਖ ਤੇ ਤਰਕ ਨਾਲ ਸੁਲਝਾ ਕੇ ਪੇਸ਼ ਕੀਤਾ, ਉਹ ਕਮਾਲ ਹੈ ।

ਪ੍ਰਿੰਸੀਪਲ ਸਤਬੀਰ ਸਿੰਘ

[੧]ਆਇ ਗਈ ਹਰਿ ਖੇਲ ਮਚਾਯੋ ॥ ਆਵਹੁ ਮਿਕ ਦੁਹੂੰ ਦਿਸ ਤੇ ਤੁਮ ਕਾਨ੍ਹ ਭਏ ਧਨਠੀ ਸੁਖ ਪਾਯੋ ॥ [੨]ਦੈਤ ਪ੍ਰਲੰਬ ਬਡੋ ਕਪਟੀ ਤਬ ਬਾਲਕ ਰੂਪ ਧਰਯੋ ਨ ਜਨਾਯੋ ॥ ਕੰਧ ਚੜਾਇ ਹਲੀ ਕੋ ਉਡਯੋ ਤਿਨ ਮੁਕਨ ਸੋ ਧਰ ਮਾਰ ਗਿਰਾਯੋ ॥੨੨੬॥ [੩]ਕੇਸਵ ਰਾਮ ਭਏ ਧਨਠੀ ਮਿਕ ਬਾਲਕਏ ਤਬ ਹੀ ਸਭ ਪਿਆਰੇ ॥ ਦੈਤ ਮਿਕਯੋ ਸੁਤ ਨੰਦਹਿ ਕੇ ਸੰਗਿ ਖੇਲਿ ਜਿਤਯੋ ਮੁਸਲੀ ਹਰਿ ਹਾਰੇ ॥ [੪]ਆਵ ਚੜੇ ਨ ਚੜਿਓ ਸੁ ਕਹਯੋ ਇਨ ਪੈ ਤਿਹ ਕੇ ਬਪੁ ਕੋ ਪਗ ਧਾਰੇ ॥ ਮਾਰ ਗਿਰਾਇ ਦਯੋ ਧਰਨੀ ਪਰ ਬੀਰ ਬਡੋ ਉਨ ਮੁਕਨ ਮਾਰੇ ॥੨੨੭॥

[੫]ਇਤ ਸ੍ਰੀ ਬਚਿਤ੍ਰ ਨਾਟਕੇ ਕ੍ਰਿਸ਼ਨਾਵਤਾਰੇ ਪ੍ਰਲੰਬ ਦੈਤ ਬਧਹਿ ॥

[੬]ਅਥ ਲੁਕ ਮੀਚਨ ਖੇਲ ਕਥਨੰ ॥ ਸ੍ਵੈਯਾ ॥

[੭]ਮਾਰ ਪ੍ਰਲੰਬ ਲਯੋ ਮੁਸਲੀ ਜਬ ਯਾਦ ਕਰੀ ਹਰਿ ਜੀ ਤਬ ਗਾਂਈ ॥ ਚੂਮਨ ਲਾਗ ਤਬੈ ਬਛਰਾ ਮੁਖ ਧੇਨ ਵਹੈ ਉਨਕੀ ਅਰੁ ਮਾਈ ॥ [੮]ਹੋਇ ਪ੍ਰਸੰਨਯ ਤਬੈ ਕਰੁਨਾਨਿਧਿ ਤਉ ਲੁਕਮੀਚਨ ਖੇਲ ਮਚਾਈ ॥ ਤਾ ਛਬਿ ਕੀ ਅਤਿਹੀ ਉਪਮਾ ਕਬਿ ਕੇ ਮਨ ਮੈ ਬਹੁ ਭਾਂਤਨ ਭਾਈ ॥੨੨੮॥ [੯]ਕਬਿਤੁ ॥ ਬੈਠਿ ਕਰਿ ਗ੍ਵਾਰ ਆਂਖੈ ਮੀਚੈ ਏਕ ਗ੍ਵਾਰ ਹੂੰ ਕੀ ਛੋਰ ਦੇਤ ਤਾ ਕੋ ਸੋ ਤੋ ਅਉਰੋ ਗਹੈ ਧਾਇਕੈ ॥ ਆਂਖੈ ਮੁੰਦਤ ਹੈ ਤਬ ਓਹੀ ਗੋਪ ਹੂੰਕੀ ਫੇਰਿ ਜਾ ਕੇ ਤਨ ਕੌ ਜੋ ਛੁਐ ਕਰ ਸਾਥ ਜਾਇ ਕੈ ॥ [੧੦]ਤਹ ਤੋ ਛਲ ਬਲ ਕੈ ਪਲਾਵੈ ਹਾਥ ਆਵੈ ਨਹੀ ਤਉ ਮਿਟਾਵੈ ਆਂਖੈ ਆਪ ਹੀ ਤੇ ਸੋ ਤੋ ਆਇਕੈ ॥ ਕਹੈ ਕਬਿ ਸਯਾਮ ਤਾ ਕੀ ਮਹਿਮਾ ਨ ਲਖੀ ਜਾਇ ਐਸੀ ਭਾਂਤਿ ਖੇਲੈ ਕਾਨ੍ਹ ਮਹਾਂ ਸੁਖੁ ਪਾਇਕੈ ॥੨੨੯॥ [੧੧]ਸ੍ਵੈਯਾ ॥ ਅੰਤ ਭਏ ਰੁਤ ਗ੍ਰੀਖਮ ਕੀ ਰੁਤ ਪਾਵਸ ਆਇ ਗਈ ਸੁਖਦਾਈ ॥ ਕਾਨ੍ਹ ਫਿਰੈ ਬਨ ਬੀਥਨ ਮੈ ਸੰਗਿ ਲੈ ਬਛਰੇ ਤਿਨ ਕੀ ਅਰੁ ਮਾਈ ॥ [੧੨]ਬੈਠ ਤਬੈ ਫਿਰ ਮੱਧ ਗੁਫਾ ਗਿਰ ਗਾਵਤ ਗੀਤ ਸਭੈ ਮਨੁ ਭਾਈ ॥ ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖ ਸੁਨਾਈ ॥੨੩੦॥ [੧੩]ਸੋਰਠ ਸਾਰੰਗ ਅਉ ਗੂਜਰੀ ਲਲਤਾ ਅਰੁ ਭੈਰਵ ਦੀਪਕ ਗਾਵੈ ॥ ਟੋਡੀ ਅਉ ਮੇਘ ਮਲ੍ਹਾਰ ਅਲਾਪਤ ਗੌਂਡ ਅਉ ਸੁੱਧ ਮਲ੍ਹਾਰ ਸੁਨਾਵੈ ॥ [੧੪]ਜੈਤਸਿਰੀ ਅਰੁ ਮਾਲਸਿਰੀ ਅਉ ਪਰਜ ਸੁ ਰਾਗ ਸਿਰੀ ਠਟ ਪਾਵੈ ॥ ਸਯਾਮ ਕਹੈ ਹਰਿ ਜੀ ਰਿਝ ਕੈ ਮੁਰਲੀ ਸੰਗ ਕੋਟਕ ਰਾਗ ਬਜਾਵੈ ॥੨੩੧॥ [੧੫]ਕਬਿਤੁ ॥ ਲਲਤ ਧਨਾਸਰੀ ਬਜਾਵੈ ਸੰਗਿ ਬਾਸੁਰੀ ਕਿਦਾਰਾ ਔਰ ਮਾਲਵਾ ਬਿਹਾਗੜਾ ਅਉ ਗੂਜਰੀ ॥ ਮਾਰੂ ਅਉ ਪਰਜ ਔਰ ਕਾਨੜਾ

---

ਡਾਕਟਰ ਬਲਬੀਰ ਸਿੰਘ ਦੇ ਵਿਚਾਰ ਦੇਹਰਾਦੂਨ ਤੋਂ

ਦਸਮ ਗ੍ਰੰਥ (ਦਰਸ਼ਨ) ਦੇ ਪ੍ਰਸ਼ਨ ਪੱਤਰ ਦੇ ਸਿਰਲੇਖ ਹੇਠ ਸੋਧਕ ਕਮੇਟੀ ਨੇ 30 ਜਾਂ 32 ਬੀੜਾਂ ਦਾ ਮੇਲ-ਮਿਲਾਪ ਕਰਕੇ ਤੇ ਸੁਧਾਈ ਦੇ ਸਬੰਧ ਵਿਚ ਇਸ ਗੱਲ ਉਪਰ ਧਿਆਨ ਦੇਵਾਇਆ ਤੇ ਇਸ ਸਿੱਟੇ ਉੱਪਰ ਪਹੁੰਚੇ ਕਿ ਸਾਰੀ ਬੀੜ ਗੁਰ-ਲਿਖਤ ਹੈ। ਚੋਖਾ ਚਿਰ ਹੋਇਆ ਤੇ ਅੰਗਰੇਜ਼ੀ ਵਿਚ ਇਕ ਖੋਜ ਪੁਸਤਕ ਛਪੀ।

ਇਸ ਵਿਚ ਇਹ ਪੱਖ ਨੂੰ ਮੰਨਿਆ ਗਿਆ ਕਿ ਸਾਰੀ ਬੀੜ ਗੁਰੂ ਲਿਖਤ ਹੈ। ਇਸ ਤੋਂ ਪਿੱਛੋਂ ਫੇਰ ਇਕ ਪੁਸਤਕ ਛਪਦੀ ਹੈ (ਦਸਮ ਗ੍ਰੰਥ ਦਾ ਕਰਤਿਤਵ) ਕਰਤਾ ਡਾਕਟਰ ਰਤਨ ਸਿੰਘ ਜੱਗੀ ੧੯੬੬ ਵਿਚ ਇਸ ਵਿਚ ਉਸ ਪੱਖ ਦਾ ਖੰਡਨ ਹੈ ਜੋ "ਸੋਧਕ-ਕਮੇਟੀ" ਨੇ ਪੇਸ਼ ਕੀਤਾ ਤੇ ਅਸ਼ਟਾ ਜੀ ਨੇ ਅਪਣਾਇਆ। ਇਸ ਤੋਂ ਬਾਅਦ ਫੇਰ ਇਕ ਹੋਰ ਰਚਨਾ ਹੈ ਜੋ ਅੱਜ ਕੱਲ ਦੇ ਲਿਹਾਜ਼ ਨਾਲ ਆਖਰੀ ਹੈ, ਇਹ ਹੈ (ਦਸਮ ਗ੍ਰੰਥ-ਦਰਸ਼ਨ) ਲੇਖਕ ਪਿਆਰਾ ਸਿੰਘ ਪਦਮ ੧੯੬੮। ਇਸ ਵਿਚ ਜੋ ਰਤਨ ਸਿੰਘ ਜੱਗੀ ਨੇ ਖੰਡਨ ਕੀਤਾ ਹੈ, ਉਸ ਖੰਡਨ ਦਾ ਖੰਡਨ ਹੈ।

ਹੁਣ ਵਕਤ ਆ ਗਿਆ ਹੈ ਕਿ ਦਸਮ ਗ੍ਰੰਥ ਦੇ ਸਾਹਿਤ ਦਾ ਪ੍ਰਭਾਵ ਫਿਰ ਮਹਿਸੂਸ ਕੀਤਾ ਜਾਵੇ। ਜਿਸ ਉਦੇਸ਼ ਨੂੰ ਲੈ ਕੇ ਗੁਰੂ ਜੀ ਨੇ ਸਾਹਿਤ ਰਚਨਾ ਕੀਤੀ ਸੀ, ਉਸ ਨੂੰ ਮੁੜ ਸੁਰਜੀਤ ਕੀਤਾ ਜਾਵੇ। ਗੁਰੂ ਜੀ ਦਾ ਆਸ਼ਾ ਸੀ ਕਿ ਗਿਰੀ ਹੋਈ ਕੌਮ ਨੂੰ ਉੱਚਾ ਕਰਨ ਲਈ ਬਲਵਾਨ ਸਾਹਿਤ ਦੀ ਲੋੜ ਹੈ। ਉਨ੍ਹਾਂ ਸਾਹਿਤ ਦੀ ਰਚਿਆ ਤੇ ਉਸ ਰਚਨਾ ਦਾ ਅਸਰ ਵੀ ਪ੍ਰਤੱਖ ਕਰਕੇ ਦਿਖਾ ਦਿੱਤਾ। ਅਸੀਂ ਜਿਸ ਵੇਲੇ ਦਿਮਾਗੀ ਬਹਿਸ ਵਿਚ ਪੈ ਜਾਂਦੇ ਹਾਂ ਤਾਂ (ਸਾਰ-ਵਸਤੂ) ਤੋਂ ਉਖੜ ਜਾਂਦੇ ਹਾਂ। ਸਾਨੂੰ ਕੁਝ ਸਬਕ ਪੱਛਮੀਆਂ ਕੋਲੋਂ ਲੈ ਲੈਣਾ ਚਾਹੀਦਾ ਹੈ, ਇੰਗਲੈਂਡ ਵਿਚ ਵੀ (ਸ਼ੈਕਸਪੀਅਰ) ਦੀ ਰਚਨਾ ਬਾਰੇ ਸ਼ੰਕੇ ਹਨ। ਪਰ ਇਸ ਦੇ ਬਾਵਜੂਦ ਸ਼ੈਕਸਪੀਅਰ ਦੀ ਰਚਨਾ ਦਾ ਪ੍ਰਭਾਵ ਵੈਸੇ ਦਾ ਵੈਸਾ ਹੀ ਹੈ। ਅਸੀਂ ਜਿਸ ਵੇਲੇ ਧਰਮ ਪੁਸਤਕਾਂ ਸਬੰਧੀ ਨਿੱਜੀ ਸੰਦੇਹ ਪ੍ਰਗਟ ਕਰਦੇ ਹਾਂ ਤਾਂ ਸਤਿਕਾਰ ਦਾ ਸਾਰਾ ਵਾਯੂਮੰਡਲ ਵਿਗਾੜ ਲੈਂਦੇ ਹਾਂ। ਜ਼ਰੂਰਤ ਹੈ ਦਸਮ ਗ੍ਰੰਥ ਦੇ ਉਦੇਸ਼ ਨੂੰ ਸਮਝਣ ਦੀ, ਤੇ ਉਸ ਮੰਤਵ ਨੂੰ ਪ੍ਰਾਪਤ ਕਰਨ ਲਈ ਹੰਭਲਾ ਮਾਰਨ ਦੀ ਜਿਸ ਦਾ ਇਖ਼ਲਾਕੀ ਟੀਚਾ ਸਾਹਿਤ ਨੇ ਸਾਡੇ ਸਾਹਮਣੇ ਰੱਖਿਆ। ...ਇਹ ਗੱਲ ਕਦੇ ਵੀ ਅੱਖੋਂ ਓਹਲੇ

(ਬਾਕੀ ਪੰਨਾ ੫ ਤੇ)

੧. ਹਰਿ (ਕ੍ਰਿਸ਼ਨ ਜੀ) ਨੇ ਖੇਡ ਰਚਾ ਦਿੱਤੀ । ਆਪਣੇ ਤੇ ਸਾਥੀਆਂ ਭੁਯੰਗੀਆਂ ਨੂੰ ਕਿਹਾ ਕਿ ਤੁਸੀਂ ਮਿਲ ਕੇ ਭਾਵ ਦੋ ਪਾਰਟੀਆਂ ਬਣਾ ਲਵੋ । ਆਪ ਉਹਨਾਂ ਦੇ ਮੁਖੀ ਬਣ ਗਏ। ਉਸੇ ਤਰ੍ਹਾਂ ਖੁਸ਼ੀ-ਖੁਸ਼ੀ ਖੇਡਦੇ ਹਨ । ਇਕ (ਪ੍ਰਲੰਬ) ਨਾਮ ਦਾ ਦੈਂਤ ਬੜਾ ਧੋਖੇਬਾਜ਼ ਸੀ । ਉਹ ਬਾਲਕ ਰੂਪ ਧਾਰ ਕੇ ਇਨ੍ਹਾਂ ਖਿਡਾਰੀਆਂ ਵਿਚ ਆ ਸ਼ਾਮਿਲ ਹੋਇਆ, ਆਪਾ ਕਿਸੇ ਨੂੰ ਨਹੀਂ ਦੱਸਿਆ ।

੨. ਜਿਵੇਂ ਇਕ ਮੁੰਡਾ ਘੋੜਾ ਬਣ ਕੇ ਦੂਜੇ ਨੂੰ ਪਿੱਠ ਉੱਪਰ ਚੁੱਕ ਕੇ ਲੈ ਜਾਂਦੇ ਹਨ, ਪ੍ਰਲੰਭ ਦੈਂਤ ਘੋੜਾ ਬਣ ਗਿਆ ਤੇ ਬਲਰਾਮ ਨੂੰ ਪਿੱਠ 'ਤੇ ਚੁੱਕ ਕੇ ਜੋ ਤੁਰ ਪਿਆ । ਇਸ ਬਹਾਨੇ ਨਾਲ ਬਲਰਾਮ ਨੂੰ ਲੈ ਕੇ ਉੱਡ ਪਿਆ । ਜਦੋਂ ਬਲਰਾਮ ਨੇ ਉਸ ਦਾ ਧੋਖਾ ਜਾਣ ਲਿਆ ਤਾਂ ਉਸ ਨੂੰ ਉੱਪਰ ਬੈਠੇ ਹੀ ਮੁੱਕੇ ਮਾਰ ਮਾਰ ਕੇ ਮਾਰ ਦਿੱਤਾ ਤੇ ਧਰਤੀ 'ਤੇ ਮਾਰ ਕੇ ਸੁੱਟ ਦਿੱਤਾ ॥੨੨੬॥

੩. ਕੇਸਵ (ਕ੍ਰਿਸ਼ਨ ਜੀ) ਰਾਮ (ਬਲਰਾਮ) ਦੋਵੇਂ ਖੇਡ ਦੇ ਮੁਖੀ ਕੈਪਟਨ ਬਣ ਗਏ । ਬਾਲਕੇ ਅੱਧੇ ਕ੍ਰਿਸ਼ਨ ਜੀ ਵੱਲ, ਅੱਧੇ ਬਲਰਾਮ ਜੀ ਵੱਲ ਹੋ ਗਏ ਜੋ ਉਨ੍ਹਾਂ ਦੇ ਦੋਸਤ ਬਣ ਗਏ। ਸੁਤ ਨੰਦਨ ਭਾਵ ਕ੍ਰਿਸ਼ਨ ਜੀ ਦੀ ਪਾਰਟੀ ਜਿੱਤ ਗਈ, ਮੁਸਲੀਧਰ (ਬਲਰਾਮ) ਦੀ ਪਾਰਟੀ ਹਾਰ ਗਈ ।

੪. ਪਾਰਟੀ 'ਚੋਂ ਇਕ ਮੁੰਡੇ ਨੇ ਬਲਰਾਮ ਨੂੰ ਕਿਹਾ ਕਿ ਮੇਰੇ ਘਨੇੜੇ ਚੜ੍ਹ ਜਾ । ਬਲਰਾਮ ਕਿਹਾ ਨਹੀਂ ਤਾਂ ਦੈਂਤ ਨੇ ਕਿਹਾ ਆ ਮੇਰੀ ਪਿੱਠ 'ਤੇ ਚੜ੍ਹ ਜਾ ਤਾਂ ਬਲਰਾਮ ਉਸ ਦੀ ਪਿੱਠ 'ਤੇ ਚੜ੍ਹ ਗਿਆ ਤਾਂ ਦੈਂਤ ਬਲਰਾਮ ਨੂੰ ਲੈ ਕੇ ਉੱਡ ਪਿਆ। ਭਾਵੇਂ ਦੈਂਤ ਬੜਾ ਸੂਰਮਾ ਸੀ ਪਰ ਬਲਰਾਮ ਨੇ ਮੁੱਕਿਆਂ ਨਾਲ ਹੀ ਮਾਰ ਦਿੱਤਾ ॥੨੨੭॥

੫. ਇਸ ਤਰ੍ਹਾਂ ਹੋਇਆ ਬਚਿਤ੍ਰ ਨਾਟਕ, ਕ੍ਰਿਸਨਾਵਤਾਰ ਪ੍ਰਲੰਬ ਦੈਂਤ ਦੀ ਮੌਤ ।

੬. ਹੁਣ ਲੁਕ ਮੀਚਣੀ ਖੇਡ ਦੀ ਕਥਾ ਆਰੰਭ ਹੁੰਦੀ ਹੈ ।

੭. ਸ੍ਵੈਯਾ ॥ ਜਿਸ ਵੇਲੇ ਬਲਰਾਮ ਨੇ ਪ੍ਰਲੰਬ ਦੈਂਤ ਨੂੰ ਮਾਰ ਲਿਆ ਤਾਂ ਉਸ ਵੇਲੇ ਕ੍ਰਿਸ਼ਨ ਜੀ ਨੇ ਆਪਣੀਆਂ ਗਊਆਂ ਨੂੰ ਯਾਦ ਕੀਤਾ । ਉਹਨਾਂ ਨੂੰ ਵੇਖਣ ਗਏ ਤਾਂ ਵੱਛੇ ਗਾਈਆਂ ਦੇ ਮੂੰਹ ਨਾਲ ਲੱਗੇ ਹਨ ਤੇ ਗਾਈਆਂ ਉਹਨਾਂ ਵੱਛਿਆਂ ਦੀਆਂ ਮਾਵਾਂ ਉਹਨਾਂ ਨੂੰ ਚੁੰਮਦੀਆਂ ਭਾਵ (ਪਿਆਰ ਕਰਦੀਆਂ ਹਨ)

੮. ਉਹਨਾਂ ਨੂੰ ਆਪਿ ਆਪਣੇ ਥਾਂ ਵੇਖ ਕੇ ਪ੍ਰਸੰਨ ਹੋ ਕੇ ਕ੍ਰਿਪਾ ਦੇ ਸਾਗਰ ਆ ਕੇ ਲੁਕ ਮੀਚਣੀ ਖੇਡ ਖੇਡਣ ਲੱਗ ਗਏ। ਉਸ ਵੇਲੇ ਦੀ ਸੁੰਦਰਤਾ ਦੀ ਅੱਤ ਹੀ ਉਪਮਾ ਕਵੀ ਜੀ ਦੇ ਮਨ ਵਿਚ ਕਈ ਤਰ੍ਹਾਂ ਮਨ ਨੂੰ ਚੰਗੀ ਲੱਗੀ ॥੨੨੮॥

੯. ਕਬਿੱਤ ॥ ਗ੍ਵਾਰ ਬਾਲ ਬੈਠ ਕੇ ਇਕ ਜਾਣਾ ਦੂਜੇ ਦੀਆਂ ਅੱਖਾਂ ਬੰਦ ਕਰ ਲੈਂਦਾ ਹੈ । ਜਦੋਂ ਹੋਰ ਲੁਕ ਜਾਂਦੇ ਹਨ ਤਾਂ ਉਸ ਦੀਆਂ ਬੰਦ ਅੱਖਾਂ ਛੱਡ ਦਿੱਤੀਆਂ ਜਾਂਦੀਆਂ ਹਨ ਜੋ ਦੂਜਿਆਂ ਨੂੰ ਜਾ ਕੇ ਲੱਭਦਾ ਹੈ । ਜਿਹੜਾ ਅੱਖਾਂ ਬੰਦ ਕਰਨ ਵਾਲਾ ਹੈ ਉਹ ਵੀ ਉਸ ਦੀਆਂ ਅੱਖਾਂ ਛੱਡ ਕੇ ਲੁਕਿਆਂ ਹੋਇਆਂ ਨੂੰ ਛੂੰਹਦਾ ਹੈ ਨਾਲ ਜਾ ਕੇ । ਜਿਸ ਨੂੰ ਉਹ ਛੂਹ ਲੈਂਦਾ ਹੈ ਫੇਰ ਉਹੀ ਆ ਕੇ ਅੱਖਾਂ ਮਿਟਾਉਂਦਾ ਹੈ ।

੧੦. ਜਦੋਂ ਉਹ ਛਲ ਬਲ ਕਰਕੇ ਹੱਥ ਨਹੀਂ ਆਉਂਦੇ ਫੇਰ ਆਪ ਹੀ ਆ ਕੇ ਉਹ ਆਪਣੀਆਂ ਅੱਖਾਂ ਮਿਟਾਉਂਦਾ ਹੈ ਭਾਵ ਕਿ ਜਿਹੜਾ ਹਾਰ ਜਾਂਦਾ ਹੈ ਫੇਰ ਉਸੇ ਨੂੰ ਹੀ ਵਾਰੀ ਦੇਣੀ ਪੈਂਦੀ ਹੈ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਸ ਦੀ ਮਹਿਮਾ ਬਿਆਨ ਨਹੀਂ ਕੀਤੀ ਜਾਂਦੀ ਨਾ ਜਾਣੀ ਜਾਂਦੀ ਹੈ। ਇਸ ਤਰ੍ਹਾਂ ਖੇਡ ਰਹੇ ਹਨ ਕ੍ਰਿਸ਼ਨ ਜੀ ਬੜੇ ਸੁੱਖ ਨੂੰ ਪ੍ਰਾਪਤ ਹੋ ਕੇ ॥੨੨੯॥

੧੧. ਸ੍ਵੈਯਾ ॥ ਅੱਠ ਤਪਸ਼ ਦੀ ਰੁੱਤ ਮੁੱਕ ਗਈ ਅਤੇ ਸੁੱਖ ਦੇਣ ਵਾਲੀ ਬਰਸਾਤ ਦੀ ਰੁੱਤ ਆ ਗਈ । ਕ੍ਰਿਸ਼ਨ ਜੀ ਬਣਾਂ ਦੀਆਂ ਡੰਡੀਆਂ ਵਿਚ ਫਿਰਦਾ ਹੈ । ਨਾਲ ਵੱਛੇ ਤੇ ਉਨ੍ਹਾਂ ਦੀਆਂ ਮਾਵਾਂ ਗਾਈਆਂ ਨੂੰ ਲੈ ਕੇ ।

੧੨. ਅਤੇ ਪਹਾੜਾਂ ਦੀਆਂ ਗੁਫਾਵਾਂ ਵਿਚ ਬੈਠ ਕੇ ਗੀਤ ਗਾਉਂਦੇ ਹਨ ਸਾਰੇ ਮਿਲ ਕੇ ਆਪਣੇ-ਆਪਣੇ ਮਨ ਨੂੰ ਭਾਉਂਦੇ । ਉਸ ਛਵੀ ਦੀ ਅਤੀ ਸੁੰਦਰ ਉਪਮਾ ਕਵੀ ਜੀ ਨੇ ਇਉਂ ਮੁੱਖ 'ਤੇ ਕਹਿ ਕੇ ਸੁਣਾਈ ਹੈ ॥੨੩੦॥

੧੩. ਰਾਗ ਸੋਰਠ, ਸਾਰੰਗ, ਗੂਜਰੀ, ਲਲਤ, ਭੈਰਵੀ, ਦੀਪਕ ਰਾਗ ਗਾਉਂਦੇ ਹਨ । ਟੋਡੀ, ਮੇਘ, ਮਲਾਰ, ਗੌਂਡ ਅਤ ਸੁਧ ਮਲਾਰ ਸੁਣਾਉਂਦੇ ਹਨ ।

੧੪. ਜੈਤਸਰੀ, ਮਾਲਸਿਰੀ ਅਤੇ ਪਰਜਸ ਰਾਗ ਦਾ ਠਾਟ ਬੰਨ੍ਹ ਦਿੱਤਾ ਹੈ । ਸ੍ਰੀ ਸ਼ਿਆਮ ਜੀ ਕਹਿੰਦੇ ਹਨ ਹਰਿ ਜੀ ਖੁਸ਼ ਹੋ ਕੇ ਬੰਸਰੀ ਦੇ ਨਾਲ ਕਰੋੜਾਂ ਹੀ ਰਾਗਾਂ ਦੀ ਧੁਨ ਵਿਚ ਵਜਾਉਂਦੇ ਹਨ ॥੨੩੧॥

੧੫. ਕਬਿੱਤ ॥ ਲਲਤ, ਧਨਾਸਰੀ ਬੰਸਰੀ ਵਿਚ ਵਜਾਉਂਦੇ ਹਨ, ਕੇਦਾਰਾ, ਮਾਲਵਾ ਬਿਹਾਗੜਾ, ਗੂਜਰੀ । ਮਾਰ, ਪਰਜ ਅਤੇ ਕਾਨੜਾ ।

---

(ਪੰਨਾ ੪ ਦੀ ਬਾਕੀ)

ਨਵੀਂ ਹੋਣੀ ਚਾਹੀਦੀ ਕਿ ਗੁਰੂ ਗੋਬਿੰਦ ਸਿੰਘ ਵਰਗੀ ਕ੍ਰਾਂਤੀਕਾਰੀ ਹਸਤੀ ਦੀ ਰਚਨਾ ਵਿਚ ਕੁਝ ਖਾਸ ਵਚਿੱਤਰਤਾ ਹੈ, ਚਾਹੇ ਸਾਡੀ ਅਣਗਹਿਲੀ ਜਾਂ ਅਰੁਚੀ ਕਾਰਨ ਇਹ ਰਚਨਾ ਸਾਡੇ ਪ੍ਰਚਾਰ ਦੇ ਦਾਇਰੇ ਤੋਂ ਬਾਹਰਵਾਰ ਰਹੀ ਹੈ, ਪਰ ਇਸ ਰਚਨਾ ਦੀ ਬੁਝੀ ਹੋਈ ਭਸਮ ਵਿਚ ਵੀ ਦੱਬੇ ਹੋਏ ਭਖਦੇ ਲਾਲ ਅੰਗਾਰੇ ਹਨ । ਜੋ ਲੋੜ ਸਮੇਂ ਵਿਚ ਭੜਕ ਸਕਦੇ ਹਨ, ਤੇ ਅੰਦੋਲਨ ਦਾ ਕਾਰਜ ਸੰਪੂਰਨਤਾ ਤੱਕ ਲਿਜਾ ਸਕਦੇ ਹਨ ॥੮॥੧੧॥੬੯॥ (ਦਸਮ ਗ੍ਰੰਥ ਤੁਕ ਤਤਕਰਾ, ਦੀ ਭੂਮਿਕਾ ਵਿਚੋਂ)

ਅੱਗੋ ਪਦਮ ਜੀ ਕੋਈ ਆਪਣੇ ਵਿਚਾਰ ਲਿਖਦੇ ਨਹੀਂ । ਉਹ ਬੜੇ ਸੁਘੜ ਹੋਏ ਵਿਦਵਾਨ ਹਨ । ਉਹ ਪਹਿਲਾਂ ਪੰਚ ਪਰਵਾਣ ਪੰਚ ਪਰਧਾਨੁ ॥ ਪੰਚੇ ਪਾਵਹਿ ਦਰਗਹਿ ਮਾਨੁ ॥੧੬॥ ਜਪੁਜੀ ਸਾਹਿਬ ਤੇ ਪਹਿਰਾ ਦਿੰਦੇ ਹੋਏ ਪੰਚਾਂ ਨੂੰ ਪ੍ਰਧਾਨਗੀ ਸਵੀਕਾਰ ਕਰਦੇ ਹੋਏ ਪੰਚਾਂ ਗੁਰਮੁਖਾਂ ਦੀ ਰਾਏ ਨੂੰ ਪ੍ਰਧਾਨਗੀ ਦਿੰਦੇ ਹੋਏ ਪੰਚਾਂ ਦੀ ਰਾਏ ਲਿਖਦੇ ਹਨ—(੧) ਅਣਜਾਣ ਤੇ ਅਧਪੜ੍ਹੇ ਲੋਕ (ਦਸਮ ਗ੍ਰੰਥ ਨੂੰ ਵਾਧੂ ਵਾਦ-ਵਿਵਾਦ ਦਾ ਵਿਸ਼ਾ ਬਣਾ ਲਿਆ ਹੈ ਜਦੋਂ ਕਿ ਦਸਮ ਪਾਤਸ਼ਾਹ ਦੀ ਇਹ ਬਲਵਾਨ ਰਚਨਾ ਇਤਿਹਾਸ ਰਵਾਇਤ ਤੇ ਸੰਪਰਦਾਈ ਟਕਸਾਲਾਂ ਦੀ ਮੰਨਤ ਅਨੁਸਾਰ ਗੁਰੂ ਜੀ ਦੀ ਆਪਣੀ ਕ੍ਰਿਤ ਹੈ। ਪਦਮ ਜੀ ਸਿੱਖ ਪੰਥ ਦੇ ਉੱਘੇ ਵਿਦਵਾਨ ਹਨ, ਉਨ੍ਹਾਂ ਬੜੀ ਸਪੱਸ਼ਟਤਾ ਤੇ ਤਰਕ ਸ਼ਕਤੀ ਨਾਲ ਵਾਦੀਆਂ ਦੀਆਂ ਸ਼ੰਕਾਵਾਂ ਦਾ ਸਮਾਧਾਨ ਕੀਤਾ ਹੈ। ਆਪ ਨੇ ਪ੍ਰਾਚੀਨ ਬੀੜਾਂ ਦੇ ਪ੍ਰਮਾਣੀਕ ਹਵਾਲਿਆਂ ਨਾਲ ਜਿੱਥੇ ਸਾਰੀ ਚਰਚਾ ਕੀਤੀ ਹੈ ਉੱਥੇ ਪਹਿਲੀ ਵਾਰ ਬਾਣੀ ਦਾ ਸੁਤੰਤਰ ਵਿਵੇਚਨ ਕੀਤਾ ਹੈ। ਮੈਂ ਚਾਹੁੰਦਾ ਹਾਂ ਕਿ ਖ਼ਾਲਸਾ ਪੰਥ ਦਸਮੇਸ਼ ਬਾਣੀ ਦੀ ਸਪਿਰਟ ਨੂੰ ਆਪਣਾਵੇ ਤੇ ਕਮਾਵੇ ਤਾਂ ਹੀ ਉਹ ਗਰਬ ਗੰਜਨ, ਦੁਸ਼ਟ ਭੰਜਨ ਵਰਗੀ ਕਰਤੱਵ ਦੀ ਪਾਲਣਾ ਕਰ ਸਕਦਾ ਹੈ ।

ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜਥੇਦਾਰ
ਸ੍ਰੀ ਅਕਾਲ ਤਖ਼ਤ ਸਾਹਿਬ

੨ ਡਾਕਟਰ ਬਲਬੀਰ ਸਿੰਘ ਦੇਹਰਾਦੂਨ ਵਾਲਿਆ ਠੀਕ ਕਿਹਾ ਸੀ ਦਸਮ ਗ੍ਰੰਥ ਦੇ ਮਸਲੇ ਤੇ ਪਦਮ ਜੀ ਦੀ ਪੁਸਤਕ ਇਕ ਤਰ੍ਹਾਂ ਆਖਰੀ ਚੀਜ਼ ਹੈ । ਜਿਵੇਂ ਵਿਦਵਾਨ ਕਰਤਾ ਨੇ ਵਿਰੋਧੀਆਂ ਦੀਆਂ ਘੁੱਤਰਬਾਜ਼ੀਆਂ ਦਾ ਖੰਡਨ ਕੀਤਾ ਹੈ, ਉਹ ਸੱਚਮੁੱਚ ਬੇਮਿਸਾਲ ਹੈ । ਅਸਾਂ ਕਿਸੇ ਇਕ ਪੁਸਤਕ ਵਿਚ ਦਸਮ ਗ੍ਰੰਥ ਬਾਰੇ ਇਤਨੀ ਸਮੱਗਰੀ ਨਹੀਂ ਡਿੱਠੀ ਜਿਤਨੀ ਕਿ ਇਥੇ ਦਿੱਤੀ ਹੈ । ਹਰ ਸਿੱਖ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਸਿੱਖ ਸਰਦਾਰ ਜਾਂ ਸਿੰਘ ਸਰਕਾਰ ਸਭ ਦਸਮ ਗ੍ਰੰਥ ਦਾ ਚਮਤਕਾਰ ਸੀ । ਇਸੇ ਪ੍ਰਚੰਡ ਬਾਣੀ ਸਦਕਾ ਪੰਜਾਬ ਵਿਚ ਕ੍ਰਾਂਤੀ ਆਈ ਤੇ ਇਸੇ ਆਸਰੇ ਖ਼ਾਲਸਾ ਪੰਥ ਕਾਇਮ ਹੈ । ਜੋ ਲੋਕ ਮਨੋ ਕਲਪਿਤ ਉਠਾ ਕੇ ਸੰਦੇਹ ਪੈਦਾ ਕਰ ਰਹੇ ਹਨ, ਉਹ ਸਾਡੀਆਂ ਬੁਨਿਆਦਾਂ ਨੂੰ ਠੇਸ ਲਾ ਰਹੇ ਹਨ । ਪਦਮ ਜੀ ਨੇ ਇਹ ਰੇਤ ਦੀਆਂ ਦੀਵਾਰਾਂ ਢਾਹ ਕੇ ਸ਼ਲਾਘਾਯੋਗ ਕੰਮ ਕੀਤਾ ਹੈ—ਗੁਰੂ ਖੁਸ਼ੀਆਂ ਬਖਸ਼ੇ ।

ਸਿੰਘ ਸਾਹਿਬ ਬਾਬਾ ਸੰਤਾ ਸਿੰਘ ਅਕਾਲੀ
ਜਥੇਦਾਰ ੯੬ ਕ੍ਰੋੜੀ ਬੁੱਢਾ ਦਲ ਪੰਜਵਾਂ ਤਖ਼ਤ

੩ This book indicates by itself as to how much labour writer have put in and how vastly he must have studied to understand

(ਬਾਕੀ ਪੰਨਾ ੩ ਤੇ)

[੧]ਕਲਿਆਨਿ ਸੁਭ ਕੁਕਭ ਬਿਲਾਵਲੁ ਸੁਨੈ ਤੇ ਆਵੈ ਮੁਜਰੀ ॥ [੨]ਭੈਰਵ ਪਲਾਸੀ ਭੀਮ ਦੀਪਕ ਸੁ ਗਉਰੀ ਨਟ ਠਾਂਢੋ ਦ੍ਰੁਮ ਛਾਇ ਮੈ ਸੁ ਗਾਵੈ ਕਾਨ੍ਹ ਪੂਜ ਰੀ॥ ਤਾ ਤੇ ਗ੍ਰਿਹ ਤਿਆਗਿ ਤਾ ਕੀ ਸੁਨਿ ਧੁਨਿ ਸ੍ਰੋਨਨ ਮੈ ਮ੍ਰਿਗ ਨੈਨੀ ਫਿਰਤ ਸੁ ਬਨ ਬਨ ਉਜਰੀ ॥੨੩੨॥ [੩]ਸ੍ਵੈਯਾ ॥ ਸੀਤ ਭਈ ਰੁਤ ਕਾਤਕ ਕੀ ਮੁਨਦੇਵ[ੳ] ਚੜਯੋ ਜਲ ਹ੍ਵੈ ਗਯੋ ਥੋਰੋ ॥ ਕਾਨ੍ਹ ਕਨੀਰੇ[ਅ] ਕੇ ਫੂਲ ਧਰੇ ਅਰੁ ਗਾਵਤ ਬੇਨ ਬਜਾਵਤ ਭੋਰੇ ॥ [੪]ਸਯਾਮ ਕਿਧੋ ਉਪਮਾ ਤਿਹ ਕੀ ਮਨ ਮੱਧਿ ਬਿਚਾਰੁ ਕਬਿੱਤੁ ਸੁ ਜੋਰੋ ॥ ਮੈਨ ਉਠਯੋ ਜਗਿ ਕੈ ਤਿਨਕੈ ਤਨ ਲੇਤ ਹੈ ਪੇਚ ਮਨੋ ਅਹਿ ਤੋਰੋ ॥੨੩੩॥ [੫]ਗੋਪੀ ਬਾਚ ॥ ਸ੍ਵੈਯਾ ॥ [੬]ਬੋਲਤ ਹੈ ਮੁਖ ਤੇ ਸਭ ਗ੍ਵਾਰਨ ਪੁੰਨਿ ਕਰਯੋ ਇਨਹੂੰ ਅਤਿ ਮਾਈ ॥ ਜਗਯ ਕਰੈ ਕਿ ਕਰਯੋ ਤਪ ਤੀਰਥ ਗੰਧ੍ਰਬ ਤੇ ਇਨ ਕੈ ਸਿਛ ਪਾਈ ॥ [੭]ਕੈ ਕਿ ਪੜੀ ਸਿਤਬਾਨਹੁ[ੲ] ਤੇ ਕਿ ਕਿਧੋ ਚਤੁਰਾਨਨ ਆਪ ਬਨਾਈ॥ ਸਯਾਮ ਕਹੈ ਉਪਮਾ ਤਿਹ ਕੀ ਇਹ ਤੇ ਹਰਿ ਓਠਨ ਸਾਥ ਲਗਾਈ॥੨੩੪॥ [੮]ਸੁਤ ਨੰਦ ਬਜਾਵਤ ਹੈ ਮੁਰਲੀ ਉਪਮਾ ਤਿਹ ਕੀ ਕਬਿ ਸਯਾਮ ਗਨੋ ॥ ਤਿਹ ਕੀ ਧੁਨਿ ਕੋ ਸੁਨਿ ਮੋਹਿ ਰਹੇ ਮੁਨ ਰੀਝਤ ਹੈ ਸੁ ਜਨੋ ਰੁ ਕਨੋ॥ ਤਨ ਕਾਮ ਭਰੀ ਗੁਪੀਆ ਸਭ[ਸ] ਹੀ ਮੁਖ ਤੇ ਇਹ ਭਾਂਤਨ ਜ੍ਵਾਬ ਭਨੋ ॥ ਮੁਖ ਕਾਨ੍ਹ ਗੁਲਾਬ ਕੋ ਫੂਲ ਭਯੋ ਇਹ ਨਾਲ ਗੁਲਾਬ ਚੁਆਤ ਮਨੋ ॥੨੩੫॥ [੯]ਮੋਹਿ ਰਹੇ ਸੁਨਿ ਕੈ ਧੁਨਿ ਕੌ ਮ੍ਰਿਗ ਮੋਹਿ ਪਸਾਰ ਗੇ ਖੱਗ ਪੈ ਪੱਖਾ ॥ ਨੀਰ ਬਹਯੋ ਜਮਨਾ ਉਲਟੋ ਪਿਖਕੈ ਤਿਹਕੋ ਨਰ ਖੋਲ ਰੇ ਚੱਖਾ ॥ [੧੦]ਸਯਾਮ ਕਹੈ ਤਿਨ ਕੋ ਸੁਨਿ ਕੈ ਬਛਰਾ ਮੁਖ ਸੋ ਕਛੁ ਨਾ ਚੁਗੈ ਕੱਖਾ ॥ ਛੋਡਿ ਚਲੀ ਪਤਨੀ ਅਪਨੇ ਪਤ [ਹ]ਤਾਰਕ ਹ੍ਵੈ ਜਿਮ ਭਾਰਤ ਲੱਖਾ॥੨੩੬॥ [੧੧]ਕੋਕਿਲ ਕੀਰ ਕੁਰੰਗਨ ਕੇ ਹਰਿ ਮੈਨ ਰਹਯੋ ਹ੍ਵੈਕੈ ਮਤਵਾਰੋ॥ ਰੀਝ ਰਹੇ ਸਭ ਹੀ ਪੁਰਕੇ ਜਨ ਆਨਨ ਪੈ ਇਹ ਤੇ ਸਸਿ ਹਾਰੋ॥ [੧੨]ਅਉ ਇਹ ਕੀ ਮੁਰਲੀ ਜੁ ਬਜੈ ਤਿਹ ਊਪਰਿ ਰਾਗ ਸਭੈ ਫੁਨਿ ਵਾਰੋ ॥ ਨਾਰਦ ਜਾਤ ਥਕੈ ਇਹ ਤੇ ਬੰਸਰੀ ਜੁ ਬਜਾਵਤ ਕਾਨ੍ਹਰ ਕਾਰੋ॥੨੩੭॥ [੧੩]ਲੋਚਨ ਹੈ ਮ੍ਰਿਗ ਕੇ ਕਟ ਕੇਹਰਿ ਨਾਕ ਕਿਧੋ ਸੁਕ ਸੋ ਤਿਹ ਕੋ ਹੈ ॥ ਗ੍ਰੀਵ ਕਪੋਤ ਸੀ ਹੈ ਤਿਹ ਕੀ ਅਧਰਾ ਪੀਅ ਸੇ ਹਰਿ ਮੂਰਤ ਜੋ ਹੈ ॥ [੧੪]ਕੋਕਿਲ ਅਉ ਪਿਕ ਸੇ ਬਚਨਾਮ੍ਰਿਤ ਸਯਾਮ ਕਹੈ ਕਬਿ ਸੁੰਦਰ ਸੋਹੈ॥ ਪੈ ਇਹ ਤੇ ਲਜ ਕੈ ਅਬ ਬੋਲਤ ਮੂਰਤ ਲੈਨ ਕਰੇ ਖਗ ਰੋਹੈ ॥੨੩੮॥ [੧੫]ਫੂਲ ਗੁਲਾਬ ਨ ਲੇਤ ਹੈ ਤਾਬ ਸਹਾਬ ਕੋ ਆਬ ਹ੍ਵੈ ਦੇਖ ਖਿਸਾਨੋ

---

ੳ ਮੁਨ ਦੇਵ (ਨਾਮ ਦਾ ਇਕ ਤਾਰਾ ਹੈ, ਜਿਸ ਨੂੰ ਅਗਸਤ ਤਾਰਾ ਕਹਿੰਦੇ ਹਨ ਜੋ ਭਾਦੋਂ ਦੀ ਸਿੰਘ ਰਾਸ਼ੀ ਦੇ ਸੂਰਜ ੧੭ ਅੰਸ਼ ਉੱਤੇ ਚੜ੍ਹਦਾ ਹੈ ।

ਅ ਕਿਨਰੀ (ਇਹ ਬ੍ਰਿਛ ਹੈ- ਜਿਸ ਦਾ ਆਮ ਤੌਰ ਪਰ ਨਾਮ (ਗੁਲੂ) ਕਹਿੰਦੇ ਹਨ ਅਤੇ ਇਸ ਨੂੰ ਕਤੀਰਾ ਗੂੰਦ ਉਪਜਦਾ ਹੈ । ਇਸ ਦਾ ਫਲ ਗੁੱਛੇਦਾਰ ਚਿੱਟਾ ਹੁੰਦਾ ਹੈ ।

ੲ ਸਿਤ ਬਾਨ (ਚੰਦਰਮਾ, ਸੂਰਜ, ਵਰਣ ਆਦਿ ਪਾਸੋਂ ਪੜ੍ਹੀ ਹੈ ਜਾਂ ਕਾਮਦੇਵ ਕੋਲੋਂ, ਅਥਵਾ ਬ੍ਰਹਮਾ ਇਸ ਨੂੰ ਬ੍ਰਹਮਾ ਆਪ ਹੀ ਇਕ ਵਰ ਦੇ ਦਿੱਤਾ ਹੈ ਜਾਂ ਗੁਣ ਦੇ ਕੇ ਤਿਆਰ ਕੀਤੀ ਹੈ ।

ਸ ਜਿਸ ਦੀ ਗਵਾਹੀ ਆਦਿ ਬਾਣੀ ਇੰਜ ਦਿੰਦੀ ਹੈ । ਅਚੁਤ ਪਾਰਬ੍ਰਹਮ ਪ੍ਰਮੇਸਰੁ ਅੰਤਰਜਾਮੀ ॥ ਮਧੁਸੂਦਨ ਦਾਮੋਦਰ ਸੁਆਮੀ ॥ ਰਿਖੀ ਕੇਸ ਗੋਵਰਧਨਧਾਰੀ ਮੁਰਲੀ ਮਨੋਹਰ ਹਰਿ ਰਸ ਰੰਗਾ ॥੧॥ ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥

ਅਰਥ ਭਾਵ : ਅਚੁਤ—ਨਾ ਹਿੱਲਣ ਵਾਲਾ, ਮਧੁ ਦੈਂਤ ਨੂੰ ਮਾਰਨ ਵਾਲਾ, ਕ੍ਰਿਸ਼ਨ ਜਿਸ ਦੇ ਪੇਟ ਦੁਆਲੇ ਰੱਸੀ ਪਈ ਹੋਈ ਸੀ, ਜੋ ਸਾਰੀਆਂ ਇੰਦਰੀਆਂ ਤੇ ਜਗਤ ਦਾ ਮਾਲਿਕ ਹੈ ਅਤੇ ਜਿਸਨੇ ਗੋਵਰਧਨ ਪਹਾੜ ਨੂੰ ਧਾਰਨ ਕੀਤਾ (ਚੁੱਕਿਆ ਸੀ ਤੇ ਬਹੁਤ ਸੁੰਦਰ ਰੰਗ ਦੀ ਬੰਸਰੀ ਵਜਾਉਣ ਵਾਲਾ ਅਤੇ ਬੰਸਰੀ ਵਜਾ ਕੇ ਮੋਹਨ ਵਾਲਾ ਮਾਧਵ (ਵਿਸ਼ਨੂੰ ਦਾ ਰੂਪ) ਜਿਸ ਨੂੰ ਕਹਿੰਦੇ ਹਨ ਕ੍ਰਿਸ਼ਨ ਮੁਰਾਰੀ ॥ ਜੋ ਜਗਤ ਦਾ ਈਸ਼ਰ ਹੈ । ਹਰਿ ਜੀਉ—ਅਸੁਰ ਦੈਂਤਾਂ ਦਾ ਸੰਘਾਰ ਕਰਨ ਵਾਲਾ ਜਗਤ ਦਾ ਜੀਵਨ, ਨਾ ਨਾਸ਼ ਹੋਣ ਵਾਲਾ ਠਾਕੁਰ ਜੋ ਘਟ-ਘਟ ਵਿਚ ਵਸਣ ਵਾਲਾ, ਸਭ ਦੇ ਸਾਥ ਰਹਿੰਦਾ ਹੈ । ਸਾਵਲ ਸੁੰਦ੍ਰ ਰੂਪ ਬਣਾਵਹਿ ਬੇਣ ਸੁਨਤ ਸਭ ਮੋਹੈਗਾ ॥੬॥ ਉਹੀ ॥

ਭਾਵ, ਹੇ ਨਿਰੰਕਾਰ ! ਤੂੰ ਸੋਹਣਾ, ਸਾਂਵਲਾ ਸ਼ਿਆਮ ਰੂਪ ਬਣਾ ਕੇ ਤੇਰੀ ਬੰਸਰੀ ਨੂੰ ਸੁਣ ਕੇ ਸਭ ਮੋਹਿਤ ਹੋ ਜਾਂਦੇ ਹਨ । ਪਰ ਸਾਡੇ ਵੀਰ ਜਿਹੜੇ

(ਬਾਕੀ ਪੰਨਾ ੭ ਤੇ)

੧. ਕਲਿਆਨ ਸੁਭ ਕੁੰਕਭ, ਬਿਲਾਵਲ ਆਦਿ ਸੁਣਾਈ ਦਿੰਦਾ ਹੈ। ਜਿਸ ਨੂੰ ਸੁਣ ਕੇ "ਮੁਜਰੀ" ਅਨੰਦ ਆਉਂਦਾ ਹੈ।
੨. ਭੈਰਵੀ-ਪਲਾਸੀ, ਭੀਮ ਦੀਪਕ, ਗੌੜੀ ਤੇ ਨਟ ਰਾਗ ਪੂਜਨੀਕ ਭਾਵ ਪੂਜਣ ਯੋਗ। ਕ੍ਰਿਸ਼ਨ ਜੀ ਇਕ ਰੁੱਖ ਦੀ ਛਾਂ ਹੇਠ ਖੜੇ ਬੰਸਰੀ ਵਿਚ ਗਾ ਰਹੇ ਹਨ। ਜਿਸ ਧੁਨੀ ਨੂੰ ਸੁਣ ਕੇ ਘਰ ਛੱਡ ਕੇ ਮ੍ਰਿਗ ਜਿਹੇ ਨੇਤਰਾਂ ਵਾਲੀਆਂ ਇਸਤਰੀਆ ਬਣ ਕੇ ਬਣ ਵਿਚ ਉਜੜੀਆਂ ਫਿਰਦੀਆਂ ਹਨ ॥੨੩੨॥
੩. ਸ੍ਵੈਯਾ ॥ ਕੱਤਕ ਦਾ ਮਹੀਨਾ ਆਇਆ ਰੁੱਤ ਬਦਲ ਕੇ ਠੰਡ ਵਧਣ ਲੱਗ ਪਈ, ਮੁਨਦੇਵ ਦੇ ਚੜ੍ਹਦੇ ਹੀ ਬਾਰਸ਼ਾਂ ਤੇ ਨਦੀਆਂ ਨਾਲਿਆਂ ਦਾ ਪਾਣੀ ਘਟ ਗਿਆ। ਕ੍ਰਿਸ਼ਨ ਜੀ ਨੇ ਕਨੇਰ ਦੇ ਫੁੱਲ ਸਿਰ ਵਿਚ ਧਰੇ-ਟੰਗ ਲਏ ਬੇਨ (ਬੰਸਰੀ) ਵਜਾਉਂਦਾ ਹੋਇਆਂ ਬੰਸਰੀ ਵਿਚ ਗੀਤ ਗਾਉਂਦਾ ਹੈ।
੪. ਸ੍ਰੀ ਸ਼ਿਆਮ ਕਵੀ ਨੇ ਉਸ ਦੀ ਉਪਮਾ ਮਨ ਦੇ ਵਿਚ ਵਿਚਾਰ ਕੇ ਕਬਿੱਤ ਜੋੜਿਆ ਹੈ। ਬੈਰਾਗਣ ਇਸਤਰੀਆਂ ਦੇ ਮਨ ਵਿਚ ਕਾਮ ਜਾਗ ਪਿਆ ਹੈ। ਉਹ ਇੰਜ ਤੜਫਦੀਆਂ ਹਨ ਜਿਵੇਂ ਜ਼ਖਮੀ ਹੋਇਆ ਸਰਪ ਤੜਫਦਾ ਹੈ ॥੨੩੩॥
੫. ਗੋਪੀਆਂ ਆਪੋ ਵਿਚ ਕਹਿੰਦੀਆਂ ਹਨ ॥
੬. ਸ੍ਵੈਯਾ ॥ ਸਾਰੀਆਂ ਗਵਾਰਨਾਂ ਗੱਲਾਂ ਕਰਦੀਆਂ ਹਨ। ਐ ਖੇਥੇ (ਮਾਤਾ) ਜਸੋਧਾ ਇਸ ਬੰਸਰੀ ਨੇ ਕੋਈ ਬੜਾ ਹੀ ਪੁੰਨ ਕੀਤਾ ਹੋਇਆ ਹੈ। ਪਤਾ ਨਹੀਂ ਕੋਈ ਜੱਗ ਕੀਤੇ ਹਨ ਜਾਂ ਕੋਈ ਜਾ ਕੇ ਤੀਰਥਾਂ ਤੇ ਤਪ ਕੀਤਾ ਹੈ ਜਾਂ ਕਿਸੇ ਦੇਵ ਗੰਧਰਵ ਕੋਲੋਂ ਇਸ ਨੇ ਸਿੱਖਿਆ ਪ੍ਰਾਪਤ ਕੀਤੀ ਹੈ।
੭. ਕੀ ਇਹ ਸਿਤਬਾਨਾਂ ਪਾਸ ਪੜ੍ਹੀ ਹੈ ਜਾਂ ਕਿਤੇ ਬ੍ਰਹਮਾ ਨੇ ਹੀ ਆਪ ਹੀ ਇਸ ਵਿਚ ਇਹ ਗੁਣ ਪਾ ਦਿੱਤਾ ਹੈ। ਸ੍ਰੀ ਸ਼ਿਆਮ ਜੀ ਉਸ ਦੀ ਉਪਮਾ ਕਹਿੰਦੇ ਹਨ ਜਿਸ ਕਰਕੇ ਇਹ ਬੰਸਰੀ ਹਰੀ ਨੇ ਆਪਣੇ ਬੁਲ੍ਹਾਂ ਨਾਲ ਲਾਈ ਹੈ ॥੨੩੪॥
੮. ਨੰਦ ਦਾ ਪੁੱਤਰ ਬੰਸਰੀ ਵਜਾਉਂਦਾ ਹੈ ਅਤੇ ਉਸ ਦੀ ਉਪਮਾ ਕਵੀ ਸ਼ਿਆਮ ਜੀ ਗਿਣਦੇ ਹਨ। ਉਸ ਬੰਸਰੀ ਦੀ ਧੁਨ ਨੂੰ ਸੁਣ ਕੇ ਰਿਸ਼ੀ ਮੁਨੀ ਮੋਹਿਤ ਹੋ ਰਹੇ ਹਨ। ਸਾਰੇ ਜਨ ਜਣਾ-ਖਣਾ ਗੋਪੀਆਂ ਦਾ ਸਰੀਰ ਕਾਮ ਨਾਲ ਭਰ ਗਿਆ ਹੈ। ਜੋ ਮੂੰਹ ਤੋਂ ਇਸ ਤਰ੍ਹਾਂ ਦਾ ਜਵਾਬ ਦਿੰਦੀਆਂ ਹਨ ਕਿ ਕ੍ਰਿਸ਼ਨ ਜੀ ਦਾ ਮੁਖ ਗੁਲਾਬ ਦਾ ਫੁੱਲ ਹੋ ਗਿਆ ਹੈ ਜਿਸ ਵਿਚੋਂ ਗੁਲਾਬ ਦੀ ਰੂਹ ਚੋਂਦੀ ਹੈ ॥੨੩੫॥
੯. ਬੰਸਰੀ ਦੀ ਧੁਨ ਨੂੰ ਸੁਣ ਕੇ ਮ੍ਰਿਗ ਮੋਹਿਤ ਹੋ ਗਏ ਹਨ। ਪੰਛੀ ਵੀ ਮੋਹਿਤ ਹੋ ਕੇ ਫੰਗ ਪਸਾਰਨਾ ਭਾਵ ਉੱਡਣਾ ਭੁੱਲ ਗਏ ਹਨ। ਜਮਨਾ ਦਾ ਪਾਣੀ ਵੀ ਆਪਣੀ ਚਾਲ ਭੁੱਲ ਕੇ ਉਲਟਾ ਚੜ੍ਹ ਤੁਰਿਆ ਹੈ ਜਿਸ ਨੂੰ ਲੋਕ ਅੱਖਾਂ ਖੋਲ੍ਹ-ਖੋਲ੍ਹ ਕੇ ਵੇਖਦੇ ਹਨ।
੧੦. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਬੰਸਰੀ ਨੂੰ ਸੁਣ ਕੇ ਗਊਆਂ ਤੇ ਵੱਛੜੇ ਮੂੰਹ ਨਾਲ ਘਾਹ ਚੁਗਣਾ ਭੁੱਲ ਗਏ ਹਨ। ਇਸਤਰੀਆਂ ਆਪਣੇ ਪਤੀਆਂ ਨੂੰ ਘਰ ਛੱਡ ਕੇ ਇੰਜ ਤੁਰੀਆਂ ਜਾ ਰਹੀਆਂ ਹਨ ਜਿਵੇਂ ਕੋਈ ਪੁਰਬ ਵੈਰਾਗੀ ਹੋ ਕੇ ਲੱਖਾਂ ਰੁਪਏ ਦਾ ਘਰ ਘਾਟ ਛੱਡ ਕੇ ਤੁਰ ਜਾਂਦਾ ਹੈ ॥੨੩੬॥
੧੧. ਕੋਇਲ, ਤੋਤਾ ਤੇ ਹਰਨ ਆਦਿ ਵਿਚ ਕਾਮ ਵਾਸ਼ਨਾ ਮਰ ਗਈ। ਮਸਤਾਨੇ ਹੋ ਕੇ ਸਾਰੇ ਪੁਰ ਵਾਸੀ ਪ੍ਰਸੰਨ ਹੋ ਰਹੇ ਹਨ। ਕ੍ਰਿਸ਼ਨ ਜੀ ਦੇ ਮੁੱਖ ਨੂੰ ਵੇਖ ਕੇ ਚੰਦਰਮਾ ਵੀ ਹਾਰ ਮੰਨ ਗਿਆ ਹੈ।
੧੨. ਜਿਸ ਵੇਲੇ ਕ੍ਰਿਸ਼ਨ ਜੀ ਦੀ ਬੰਸਰੀ ਵੱਜਦੀ ਹੈ ਤਾਂ ਸਾਰੇ ਹੀ ਰਾਗ ਉਸ ਉੱਪਰ ਵਾਰਨੇ ਹੋ ਜਾਂਦੇ ਹਨ (ਵਾਰੇ ਵਾਰੇ ਜਾਂਦੇ ਹਨ)। ਕਾਲੇ ਰੰਗ ਵਾਲੇ ਕ੍ਰਿਸ਼ਨ ਜੀ ਜੀ ਇਹੋ ਜਿਹੀ ਬੰਸਰੀ ਵਜਾਉਂਦੇ ਹਨ ਕਿ ਜਾਂਦਾ ਜਾਂਦਾ ਨਾਰਦ ਵੀ ਖਲੋ ਜਾਂਦਾ ਹੈ ॥੨੩੭॥
੧੩. ਜਿਸ ਦੇ ਨੇਤਰ ਮ੍ਰਿਗ ਜਿਹੇ ਹਨ, ਲੱਕ ਕੇਹਰੀ ਸ਼ੇਰ ਜਿਹਾ ਹੈ, ਨੱਕ ਤੋਤੇ ਦੀ ਚੁੰਝ ਜਿਹਾ ਤਿੱਖਾ ਹੈ ਉਸ ਦਾ ਗ੍ਰੀਵ (ਗਰਦਨ) ਕਬੂਤਰ ਜਿਹੀ ਹੈ ਉਸ ਦੇ ਹੋਠਾਂ ਵਿਚੋਂ ਅੰਮ੍ਰਿਤ ਟਪਕਦਾ ਹੈ ਜੋ ਐਸੀ ਮੂਰਤ ਹੈ।
੧੪. ਕੋਇਲ ਤੇ ਸਾਰਸ ਜਿਹੇ ਜਿਸ ਦੇ ਮਿੱਠੇ ਅੰਮ੍ਰਿਤ ਬਚਨ ਹਨ। ਸ੍ਰੀ ਸ਼ਿਆਮ ਜੀ ਕਹਿੰਦੇ ਹਨ ਕਿ ਅਜਿਹਾ ਸੁੰਦਰ ਸ਼ੋਭਦਾ ਹੈ। ਇਹ ਸਾਰੇ ਉਸ ਦੇ ਸਾਹਮਣੇ ਲੱਜਿਆਵਾਨ ਹੋ ਕੇ ਉਸ ਦੇ ਸਾਹਮਣੇ ਬੋਲਦੇ ਹਨ ਅਤੇ ਇਹ ਸਾਰੇ ਪੰਛੀ ਰੋਹ ਵਿਚ ਆ ਕੇ ਕਹਿੰਦੇ ਹਨ ਕਿ ਸਾਡੇ ਅੰਗ ਕ੍ਰਿਸ਼ਨ ਜੀ ਨੇ ਚੁਰਾ ਲਏ ਹਨ ॥੨੩੮॥
੧੫. ਗੁਲਾਬ ਦਾ ਫੁੱਲ ਉਸ ਦੀ ਤਾਬ ਨਹੀਂ ਝੱਲਦਾ। ਸੁੰਦਰਤਾ ਦੀ ਆਬ ਵੀ ਵੇਖ ਕੇ ਫਿੱਕੀ ਪੈ ਗਈ ਹੈ।

---

(ਪੰਨਾ ੬ ਦੀ ਬਾਕੀ)

ਆਦਿ ਬਾਣੀ ਨੂੰ ਵੀ ਧਿਆਨ ਨਾਲ ਨਹੀਂ ਪੜ੍ਹਦੇ ਉਹ ਦਸਮੇਸ਼ ਬਾਣੀ ਤੇ ਉਂਟੰਕਣ ਕਰਦੇ ਹਨ। ਜਦ ਕਿ ਆਦਿ ਬਾਣੀ ਇਕ ਬਹੁਤ ਵੱਡਾ ਮਾਲ ਘਰ ਹੈ ਜਿਸ ਵਿਚ ਸੰਸਾਰ ਭਰ ਦੇ ਦੇਸ਼ ਦੇਸਾਂਤਰਾਂ ਦੇ ਮਾਲ ਦਾ ਸਟੋਰ ਹੈ ਪਰ ਉਸ ਨੂੰ ਬੜੇ ਜਬਰਜੰਗ ਪੱਕੇ ਫਾਟਕ ਲਾ ਕੇ ਜਿੰਦਰਾ ਲੱਗਾ ਹੋਇਆ ਹੈ ਤਾ ਹੁਣ ਅਸੀਂ ਉਸ ਕੀਮਤੀ ਮਾਲ ਦੀ ਜਾਣਕਾਰੀ ਕਿਵੇਂ ਕਰ ਸਕਦੇ ਹਾਂ? ਭਾਈ ਗੁਰਦਾਸ ਜੀ ਤੋਂ ਕੁੰਜੀ ਲੈ ਕੇ ਪਹਿਲਾਂ ਜਿੰਦਰਾ ਖੋਲ੍ਹੋ। ਪਰ ਜਿੰਦਰਾ ਖੋਲ੍ਹਣ ਨਾਲ ਕੰਮ ਨਹੀਂ ਸਰੇਗਾ। ਜਦ ਤੱਕ ਫਾਟਕ ਨਹੀਂ ਖੁੱਲ੍ਹਦੇ। ਫਾਟਕ ਸ੍ਰੀ ਦਸਮੇਸ਼ ਪਿਤਾ ਦੀ ਬਾਣੀ ਨੇ ਖੋਲ੍ਹਣੇ ਨੇ। ਇਸ ਨੇ ਦੱਸਣਾ ਹੈ, ਆਹ ਮਾਲ ਕਿਸ ਵਲਾਇਤ ਤੋਂ ਤੁਰ ਕੇ ਆਇਆ ਹੈ, ਔਹ ਮਾਲ ਕਿਸ ਪਾਸੇ ਤੋਂ ਆਇਆ ਹੈ। ਜਦ ਤੱਕ ਅਸੀਂ ਸ੍ਰੀ ਦਸਮੇਸ਼ ਗੁਰੂ ਦੀ ਬਾਣੀ ਨਹੀਂ ਪੜ੍ਹਦੇ ਤੇ ਸਮਝਦੇ ਉਦੋਂ ਤੱਕ ਸਾਨੂੰ ਆਦਿ ਬਾਣੀ ਦੀਆਂ ਉਥਾਨਕਾ ਤੇ ਗੁਣ ਪੂਰਨ ਤੌਰ 'ਤੇ ਸਮਝ ਨਹੀਂ ਆ ਸਕਦੇ। ਹਾਂ; ਬਜਾਏ ਇਸ ਦੇ ਕਿ "ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥ ਅੰਗ ੭੬੩॥ ਮ: ੧॥ ਪਰ ਅਸੀਂ ਬਜਾਏ ਇਸ ਦੇ ਡੰਡੇ ਮਾਰਨੇ ਜਾਣਦੇ ਹਾਂ, ਅਵਤਾਰਵਾਦ ਤੇ ਦੇਵਤੇ ਐਵੇਂ ਕਿਸੇ ਦੇ ਕਲਪੇ ਹੋਏ ਨੇ ਜੋ ਰੱਬ ਜੀ ਦੇ ਕੀਤੇ ਕੰਮਾਂ ਵਿਚ ਦਖਲ ਦੇ ਕੇ ਰੱਬ ਜੀ ਦੇ ਵੀ ਡੰਡੇ ਮਾਰਨ ਦੇ ਤੁਲ ਹੈ। ਇਹ ਮਿੱਠਤ ਨੀਵੀ ਵਾਲਾ ਨਾਨਕ ਦਾ ਗੁਲ ਵਿਰੋਧੀਆਂ ਨੇ ਤਾਂ ਅਪਣਾ ਲਿਆ ਹੈ। ਅਸੀਂ ਸਗੋਂ ਆਕੜ ਕੇ ਡੰਡੇ ਮਾਰਨੇ ਸਿੱਖ ਲਏ ਹਨ। ਨਾ ਭਾਈ ਵੀਰ! ਇਸ ਪਾਵਨ ਬਚਨ ਦੀ ਸਮਝ ਨੂੰ ਸਮਝੋ।

ਏਕਸੁ ਤੇ ਸਭੁ ਦੂਜਾ ਹੂਆ ॥ ਏਕੋ ਵਰਤੈ ਅਵਰੁ ਨ ਕੋਆ ॥
ਦੂਜੇ ਤੇ ਜੇ ਏਕੋ ਜਾਣੈ ॥ ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥ ਅੰਗ ੮੪੨ ॥ ਮ: ੩ ॥

ਧ ਜਿੱਥੇ ਵੀ ਕਾਮ ਜਾਂ ਭੋਗ ਸ਼ਬਦ ਦੀ ਹੋਂਦ ਪ੍ਰਗਟ ਹੁੰਦੀ ਹੈ ਉਥੇ ਅਸੀਂ ਅਸ਼ਲੀਲਤਾ ਦਾ ਅਖਾੜਾ ਬੰਨ੍ਹ ਲੈਂਦੇ ਹਾਂ। ਜਿਸ ਕਿਸਮ ਦੀ ਪਰਖ ਕਰਨੀ ਅਸੀਂ ਨਹੀਂ ਜਾਣਦੇ। ਵਿਆਖਿਆਕਾਰ ਇਹ ਤੱਤ ਸਮਝਾਉਣ ਦੇ ਮੁਥਾਜ ਹਨ। ੧. ਇਕ ਕਾਮ ਉਹ ਹੈ ਜੋ ਪਤੀ ਪਤਨੀ ਦੇ ਪ੍ਰੇਮ ਦਾ ਸੂਚਕ ਅਤੇ ਜਗਤ ਦੀ ਉਪਜ ਕਾਰਨ ਕਿਹਾ ਜਾਂਦਾ ਹੈ। ੨. ਕਾਮ ਉਹ ਹੈ। ਕਾਮਣਿ ਦੇਖਿ ਕਾਮਿ ਲੋਭਾਇਆ ॥ ਅੰਗ ੧੩੪੨ ॥ ਮ: ੧॥ ਜਿੱਥੇ ਆਪਣੇ, ਪਰਾਏ, ਜਾਇਜ਼ ਨਾਜਾਇਜ਼ ਦੀ ਕੋਈ ਤਮੀਜ਼ ਨਹੀਂ। ਇਸ ਨੂੰ ਕਹਿੰਦੇ ਹਾਂ ਕੁਕਰਮ, ਵਿਭਚਾਰ, ਅਸ਼ਲੀਲ। ਤੀਜਾ ਕਰਮ ਹੈ ਜੀਵ ਇਸਤਰੀ ਆਤਮਾ ਭਾਵੇਂ ਹੈ ਉਹ ਇਸਤਰੀ ਰੂਪ ਵਿਚ, ਭਾਵੇਂ ਹੈ ਪੁਰਸ਼ ਰੂਪ ਵਿਚ ਗੁਰੂ ਤੇ ਪਰਮ ਆਤਮਾ ਲਈ ਸਾਰੇ ਇਸਤਰੀ ਹੀ ਹਨ ਜਿਸ ਨੂੰ ਭਗਤਾਂ ਦੀ ਬੋਲੀ ਵਿਚ

ੳ ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥ ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥ ਹਉ ਨਿਰਖਤ ਫਿਰਉ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ ਮਨਿ ਚਈਆ ॥ ਮਨੁ ਤਨੁ ਕਾਟਿ ਦੇਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਈਆ ॥੨॥
ਅ ਚਲ ਚਲ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥
ੲ ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨ ਬਲੀਆ
ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥੫॥ ਹਰਿ ਹਰਿ ਹਾਰੁ ਕੰਠਿ ਹੈ ਬਨਿਆ ਮਨੁ ਮੋਤੀ ਚੂਰੁ ਵਡ ਗਹਨ ਗਹਨਈਆ ॥ ਹਰਿ ਹਰਿ ਸਰਧਾ ਸੇਜ ਵਿਛਾਈ ਛੋਡਿ ਨ ਸਕੈ ਬਹੁਤੁ ਮਨਿ ਭਈਆ ॥੬॥ ਅੰਗ ੮੩੬

ਕੀ ਇਥੇ ਪ੍ਰਭੂ ਲਿੰਗਕ ਭੋਗ ਕਰਦਾ ਫਿਰਦਾ ਹੈ? ਉਸ ਵੇਲੇ ਗੋਪੀਆਂ ਨੂੰ ਗੁਰੂ ਪ੍ਰਮੇਸ਼ਰ ਦੇ ਰੂਪ ਵਿਚ ਵਿਖਾਈ ਦਿੰਦਾ ਸੀ। ਪਤੀ ਪ੍ਰਮੇਸ਼ਰ ਦੇ ... ਇਸਤਰੀ ਉਦਾਹਰਣ ਰੂਪ ਹੈ, ਉਸ ਨੇ ਪਤੀ ਪ੍ਰੇਮ ਦਾ ਸੁਆਦ ਚੱਖਿਆ ਹੁੰਦਾ ਹੈ। ਗੁਰੂ ਜੀ ਸਪੱਸ਼ਟ ਕਹਿੰਦੇ ਹਨ ਕਿ ਹੇ ਸਖੀ! ਜੇ ਪ੍ਰਭੂ ਬਾਰੇ ਕੋਈ ਗੱਲ ਪੁੱਛਣੀ ਹੈ ਤਾਂ ਚੱਲ ਕਿਸੇ ਇਸਤਰੀ ਤੋਂ ਪੁੱਛ ਕੇ ਉਸ ਇਸਤਰੀ ਜਿਹੇ ਗੁਣ ਹਾਸਿਲ ਕਰਕੇ ਪ੍ਰਭੂ ਦੀ ਕਹੀਏ। ਇਹੋ ਦਿਸ਼ਾ ਉਸ ਵੇਲੇ ਗੋਪੀਆਂ ਦੀ ਸੀ। ਜਦ ਕਿ ਇਸਤਰੀ ਪ੍ਰਭੂ ਪ੍ਰਾਪਤੀ ਲਈ ਪੁਰਸ਼ ਨਾਲੋਂ ਬਹੁਤ ਜ਼ਿਆਦਾ ਉਤਾਵਲੀ ਹੁੰਦੀ ਹੈ। ਇਸ ਨੂੰ ਜੇ ਕੋਈ ਪਾਖੰਡੀ ਸਾਧ ਵੀ ਟੱਕਰ

(ਬਾਕੀ ਪੰਨਾ ੧੧ ਤੇ)

॥ [1]ਪੈ ਕਮਲਾ ਦਲ ਨਰਗਸ ਕੋ ਗੁਲ ਲੱਜਤ ਹੈ ਫੁਨਿ ਦੇਖਤ ਤਾ ਨੋ ॥ [2]ਸਯਾਮ ਕਿਧੋ ਅਪਨੇ ਮਨ ਮੈ ਬਰਤਾ ਗਨਕੈ ਕਬਿਤਾ ਇਹ ਠਾਨੋ ॥ ਦੇਖਨ ਕੋ ਇਨ ਕੇ ਸਮ ਪੂਰਬ ਪੱਛਮ ਡੋਲੈ ਲਹੇ ਨਹਿ ਆਨੋ ॥੨੩੯॥ ਸ੍ਵੈਯਾ ॥ [3]ਮੰਘਰ ਮੈ ਸਭ ਹੀ ਗੁਪੀਆ ਮਿਲਿ ਪੂਜਤ ਚੰਡ ਪਤੇ ਹਰਿ ਕਾਜੈ ॥ ਪ੍ਰਾਤ ਸਮੇ ਜਮਨਾ ਮਧ ਨਾਵਤ ਦੇਖ ਤਿਨੈ ਜਲਜੰ ਮੁਖ ਲਾਜੈ ॥ [4]ਗਾਵਤ ਗੀਤ ਬਿਲਾਵਲ ਮੈ ਜੁਰ ਬਾਹਨਿ ਸਯਾਮ ਕਥਾ ਇਹ ਸਾਜੈ ॥ ਅੰਗ ਅਨੰਗ[ੳ] ਬਢਯੋ ਤਿਨ ਕੇ ਪਿਖ ਕੈ ਜਿਹ ਲਾਜ ਕੋ ਭਾਜਨ ਭਾਜੈ[ਅ] ॥੨੪੦॥ [5]ਗਾਵਤ ਗੀਤ ਬਿਲਾਵਲ ਮੈ ਸਭ ਹੀ ਮਿਲਿ ਗੋਪਨ ਉੱਜਲ ਕਾਰੀ ॥ ਕਾਨ੍ਹ ਕੋ ਭਰਤਾ ਕਰਬੇ ਕਹੁ ਬਾਂਛਤ ਹੈ ਪਤਲੀ ਅਰੁ ਭਾਰੀ ॥ [6]ਸਯਾਮ ਕਹੈ ਤਿਨ ਕੇ ਮੁਖ ਕੌ ਪਿਖਿ ਜੋਤਿ ਕਲਾ ਸਸਿ ਕੀ ਫੁਨਿ ਹਾਰੀ ॥ ਨਾਵਤ ਹੈ ਜਮੁਨਾ ਜਲ ਮੈ ਜਨੁ ਫੂਲ ਰਹੀ ਗ੍ਰਿਹ ਮੈ ਫੁਲਵਾਰੀ ॥੨੪੧॥ [7]ਸ੍ਵੈਯਾ ॥ ਨਾਵਤ ਹੈ ਗੁਪੀਆ ਜਲ ਮੈ ਤਿਨ ਕੇ ਮਨ ਮੈ ਫੁਨ ਹਉਲ ਨ ਕੋ ॥ ਗੁਨ ਗਾਵਤ ਤਾਲ ਬਜਾਵਤ ਹੈ ਤਿਹ ਜਾਇ ਕਿਧੌ ਇਕ ਠਉਲਨ ਕੋ ॥ [8]ਮੁਖਿ ਤੇ ਉਚਰੈ ਇਹ ਭਾਂਤਿ ਸਭੇ ਇਤਨੋ ਸੁਖ ਨਾ ਹਰਿ ਧਉਲਨ ਕੋ ॥ ਕਬਿ ਸਯਾਮ ਬਿਰਾਜਤ ਹੈ ਅਤਿ ਹੀ ਕਿ ਬਨਜੇ ਸਰ ਸੁੰਦਰ ਕਉਲਨ ਕੋ ॥੨੪੨॥ ਗੋਪੀ ਬਾਚ ਦੇਵੀ ਜੂ ਸੋ ॥ ਸ੍ਵੈਯਾ ॥ [9]ਲੈ ਅਪਨੇ ਕਰ ਜੋ ਮਿਟੀਆ ਤਿਹ ਥਾਪ ਕਹੈ ਮੁਖ ਤੇ ਜੁ ਭਵਾਨੀ ॥ [10]ਪਾਇ ਪਰੈ ਤਿਹ ਕੇ ਹਿਤ ਸੋ ਕਰਿ ਕੋਟਿ ਪ੍ਰਨਾਮੁ ਕਹੈ ਇਹ ਬਾਨੀ ॥ [11]ਪੂਜਤ ਹੈ ਇਹ ਤੇ ਹਮ ਤੋ, ਤੁਮ ਦੇਹੁ ਵਹੈ ਜੀਅ ਮੈ ਹਮ ਠਾਨੀ ॥ ਹ੍ਵੈ ਹਮਰੋ ਭਰਤਾ ਹਰਿ ਜੀ ਮੁਖਿ ਸੁੰਦਰਿ ਹੈ ਜਿਹ ਕੋ ਸਸਿ ਸਾਨੀ ॥੨੪੩॥ [12]ਭਾਲ ਲਗਾਵਤ ਕੇਸਰ ਅੱਛਤ ਚੰਦਨ ਲਾਵਤ ਹੈ ਸਿਤ ਕੈ ॥ ਫੁਨ ਡਾਰਤ ਫੂਲ ਉਡਾਵਤ ਹੈ ਮਖੀਆ ਤਿਹ ਕੀ ਅਤ ਹੀ ਹਿਤ ਕੈ ॥ [13]ਪਟ ਧੂਪ ਪਚਾਂਮ੍ਰਿਤ ਦੱਛਨਾ ਪਾਨ ਪ੍ਰਦੱਛਨਾ ਦੇਤ ਮਹਾਂ ਚਿਤ ਕੈ ॥ ਬਰਬੇ ਕਹੁ ਕਾਨ੍ਹ ਉਪਾਵ ਕਰੈ ਮਿਤ ਹੋ ਸੋਊ ਤਾਤ ਕਿਧੋ ਕਿਤ ਕੈ[ੲ] ॥੨੪੪॥ [14]ਗੋਪੀ ਬਾਚ ਦੇਵੀ ਜੂ ਸੋ ॥ ਕਬਿਤ ॥ [15]ਦੈਂਤਨ ਸੰਘਾਰਨੀ ਪਤਿਤ ਲੋਕ ਤਾਰਨੀ ਸੁ ਸੰਕਟ ਨਿਵਾਰਨੀ ਕਿ ਐਸੀ ਤੂੰ ਸਕਤ ਹੈਂ ॥ ਬੇਦਨ ਉਧਾਰਨੀ ਸੁਰੇਂਦ੍ਰ ਰਾਜ ਕਾਰਨੀ ਪੈ ਗਉਰਜਾ ਕੀ ਜਾਗੈਂ ਜੋਤਿ ਅਉਰ ਜਾਨ ਕਤ ਹੈ ॥ [16]ਧ੍ਰੂਅ ਮੈ ਨ ਧਰਾ ਮੈ ਨ ਧਿਆਨ ਧਾਰੀ ਮੈ ਪੈ ਕਛੂ ਜੈਸੇ ਤੇਰੇ ਜੋਤਿ ਬੀਚ ਆਨ ਨਾ ਛਕਤ ਹੈ ॥ ਦਿਨਸ ਦਿਨੇਸ ਮੈ ਦਿਵਾਨ ਮੈ ਸੁਰੇਸ ਮੈ ਸੁਪਤ ਮੈ ਮਹੇਸ ਜੋਤਿ ਤੇਰੀ ਐ ਜਗਤਿ ਹੈ ॥੨੪੫॥ [17]ਕਬਿਤੁ ॥ ਬਿਨਤੀ ਕਰਤ ਸਭ ਗੋਪੀ

---

ੳ ਅੰਗ-ਅਨੰਗ ਜਿਸ ਤਰ੍ਹਾਂ ਕਾਮ ਅੰਗਾਂ ਦੇ ਵਿਚ ਆ ਵਸਦਾ ਹੈ ਉਸ ਵੇਲੇ ਲਾਜ ਜਾ ਸ਼ਰਮ ਉਥੋਂ ਉੱਕਾ ਹੀ ਕੂਚ ਕਰ ਜਾਂਦੀ ਹੈ । ਇਸ ਲਈ ਬਿਰਹਾ ਵੀ ਕਾਮ ਦਾ ਪ੍ਰਤੀਕ ਹੈ । ਜਿਸ ਤੇ ਬਿਰਹਾ ਦਾ ਵੇਗ ਆ ਜਾਵੇ ਉਹ ਤਾਂ ਚਾਰੇ ਪਾਸੇ ਪ੍ਰਭੂ ਪ੍ਰੇਮ ਦੇ ਦਰਸ਼ਨਾ ਲਈ ਇੰਜ ਤੜਫਦੀ ਫਿਰਦੀ ਹੈ ਜਿਵੇਂ ਹਿਰਨ ਜੰਗਲ ਵਿਚ ਝਾੜ-ਬੂਝਾਂ ਵਿਚੋਂ ਕਸਤੂਰੀ ਨੂੰ ਲੱਭਦਾ ਫਿਰਦਾ ਹੈ । ਜਿਹੜੀ ਵੀ ਜੀਵ ਰੂਪੀ ਇਸਤਰੀ ਬਿਰਹਾ ਦੇ ਬਾਣ ਨਾਲ ਵਿੰਨੀ ਗਈ ਉਹ ਸੱਚ ਵਿਚ ਲੀਨ ਹੋ ਗਈ ਕਿਉਂਕਿ ਵਿਯੋਗੀ ਜੀਵ ਦੀ ਹਉਮੈ ਮਰ ਜਾਂਦੀ ਹੈ । ਨਿਮਰਤਾ ਆ ਜਾਂਦੀ ਹੈ ਜਿਸ ਲਈ ਉਹ ਮਿੱਠਾ ਬੋਲਦੀ ਤੇ ਪ੍ਰੇਮ ਦੀ ਪਾਤਰ ਬਣ ਜਾਂਦੀ ਹੈ ਅਤੇ ਸੱਚ ਵਿਚ ਲੀਨ ਹੋ ਜਾਂਦੀ ਹੈ । ਪਾਵਨ ਬਚਨ ਹੈ :- ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥ ਅੰਗ ੬੩੭ ॥ ਮ: ੧॥ ਅਤੇ ਉਸ ਦੀ ਅਵਸਥਾ ਗੁਰਦੇਵ ਇਹ ਦੱਸਦੇ ਹਨ :-

ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹ ਦਿਸਹ ॥ ਤਿਅੰਗਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਹ ॥੧॥ ਮ: ੫ ॥

ਇਸੇ ਉਪਮਾ ਨੂੰ ਆਦਿ ਬਾਣੀ ਇੰਜ ਵਿਸ਼ੇਸ਼ਤਾ ਦਿੰਦੀ ਹੈ ਜਿਸ ਨਿਰਗੁਣ ਦੇ ਸਰਗੁਣ ਸਰੂਪ ਨੂੰ ਹੀ ਕਹੀ ਜਾ ਸਕਦੀ ਹੈ । ਜਿਸ ਨੂੰ ਪਹਿਲਾ ਹੀ ਸਪੱਸ਼ਟ ਕਰਦੇ ਕਹਿੰਦੇ ਹਨ ਕਿ ਇਹ ਉਪਮਾ ਜਿਸ ਦੀ ਕਰਦੇ ਹਨ । ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥ ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥ ਨਦਰਿ ਕਰਹਿ ਤਾ ਸਾਚੁ ਪਛਾਣਾ ॥੬॥ ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥ ਸੋਹਣੇ ਨਕ ਜਿਨ ਲੰਮੜੇ ਵਾਲਾ ॥ ਕੰਚਨ ਕਾਇਆ ਸੁਇਨੇ ਕੀ ਢਾਲਾ ॥ ਸੋਵੰਨ ਢਾਲਾ ਕ੍ਰਿਸ਼ਨ ਮਾਲਾ ਜਪਹੁ ਤੁਸੀ ਸਹੇਲੀਹੋ ॥ ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥ ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥ ਬੰਕੇ ਲੋਇਣ ਦੰਤ ਰੀਸਾਲਾ ॥੭॥ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥ ਕੁਹਕਨਿ ਕੋਕਿਲਾ ਤਰਲ ਜੁਆਣੀ ॥ ਤਰਲਾ ਜੁਆਣੀ

(ਬਾਕੀ ਪੰਨਾ ੯ ਤੇ)

੧. ਕਮਲ ਫੁੱਲਾਂ ਦਾ ਦਲ (ਬਾਗ) ਤੇ ਨਰਗਿਸ ਦੇ ਫੁੱਲ ਜਿਸ ਦੇ ਸਾਹਮਣੇ ਸ਼ਰਮਿੰਦੇ ਹੁੰਦੇ ਹਨ ਉਸ ਨੂੰ ਵੇਖ ਕੇ

੨. ਸ੍ਰੀ ਸ਼ਿਆਮ ਜੀ ਨੇ ਆਪਣੇ ਮਨ ਦੇ ਵਿਚ ਉਸ ਉੱਚ ਸੁਹੱਪਣ ਨੂੰ ਜਾਣ ਕੇ ਇਹ ਕਵਿਤਾ ਰਚੀ ਹੈ ਕਿ ਜਿਸ ਦੀ ਰਿਪ ਦੇ ਸਾਹਮਣੇ ਹੋਰ ਕੋਈ ਦਿਖ ਪੂਰਬ ਤੇ ਪੱਛਮ ਤੱਕ ਹ ਕੇ ਵੀ ਮਿਲ ਨਹੀਂ ਸਕਦੀ ॥੨੩੯॥

੩. ਸ੍ਵੈਯਾ ॥ ਮੱਘਰ ਦੇ ਮਹੀਨੇ ਸਾਰੀਆਂ ਗੋਪੀਆਂ ਮਿਲ ਕੇ ਦੇਵਾ ਦੀ ਪੂਜਾ ਕਰਦੀਆਂ ਹਨ ਇਸ ਕੰਮ ਲਈ ਕਿ ਸਾਨੂੰ ਕ੍ਰਿਸ਼ਨ ਜੀ ਪਤੀ ਪ੍ਰਾਪਤ ਹੋ ਜਾਵੇ । ਪੂਜਾ ਕਰਨ ਤੋਂ ਪਹਿਲਾਂ ਜਾ ਕੇ ਜਮਨਾ ਤੇ ਸਵੇਰੇ ਹੀ ਨਹਾਉਂਦੀਆਂ ਹਨ, ਜਿਨ੍ਹਾਂ ਦਾ ਮੁੱਖ ਵੇਖ ਕੇ ਪੰਖੜੀਆਂ ਵਾਲਾ ਫੁੱਲ ਸ਼ਰਮਿੰਦਾ ਹੁੰਦਾ ਹੈ ।

੪. ਗਾਉਂਦੀਆਂ ਹਨ ਗੀਤ ਬਲਾਵਲ ਰਾਗ, ਜੋ ਖੁਸ਼ੀ ਦਾ ਪ੍ਰਤੀਕ ਹੈ ਜੁਬ ਕੇ ਪਿਆਰ ਮਸਤੀ ਵਿਚ । ਜਿਸ ਦੀ ਕਥਾ ਸ੍ਰੀ ਸ਼ਿਆਮ ਜੀ ਕਹਿੰਦੇ ਹਨ । ਉਹਨਾਂ ਦੇ ਅੰਗਾਂ ਵਿਚ ਪ੍ਰੇਮ ਦੇ ਕਾਮ ਦੀ ਚੇਸ਼ਟਾ ਵਧ ਗਈ ਹੈ ਜਿਸ ਕਰਕੇ ਹਿਆ ਨੂੰ ਭਾਜ ਪੈ ਗਈ ਹੈ ਭਾਵ ਕਿ ਗੋਪੀਆਂ ਦਾ ਮਨ ਬੇਕਾਬੂ ਹੋ ਗਿਆ ਹੈ ॥੨੪੦॥

੫. ਪ੍ਰੇਮ ਦੀ ਲਹਿਰ ਵਿਚ ਆ ਕੇ ਖੁਸ਼ੀ ਦੇ ਗੀਤ ਗਾਉਂਦੀਆਂ ਹਨ । ਸਭੀਆਂ ਹੀ ਗੋਪੀਆਂ ਕਿਆ ਗੋਰੀ ਤੇ ਕਿਆ ਕਾਲੀ ਕ੍ਰਿਸ਼ਨ ਜੀ ਪਤੀ ਕਰਨ ਵਾਸਤੇ ਕਹੁ ਬਾਂਚਤ ਹੈ ਪਤਲੀ ਅਤੇ ਭਾਰੀ ।

੬. ਸ੍ਰੀ ਸ਼ਿਆਮ ਜੀ ਕਹਿੰਦੇ ਹਨ ਉਹਨਾਂ ਗੋਪੀਆਂ ਦੇ ਮੁੱਖ ਦੀ ਸ਼ੋਭਾ ਨੂੰ ਵੇਖ ਕੇ ਚੰਦਰਮਾ ਦੀ ਕਲਾ ਵੀ ਥੱਕ ਗਈ । ਉਹ ਇਸ ਤਰ੍ਹਾਂ ਇਕੱਠੀਆਂ ਹੋ ਕੇ ਜਮਨਾ ਵਿਚ ਨਹਾਉਂਦੀਆਂ ਹਨ ਜਿਵੇਂ ਘਰ ਦੇ ਵਿਚ ਫੁੱਲਾਂ ਦੀ ਬਗੀਚੀ ਖਿੜੀ ਹੋਈ ਹੁੰਦੀ ਹੈ ॥੨੪੧॥

੭. ਸ੍ਵੈਯਾ ॥ ਨਾਵਤ ਹੈ ਗੁਪੀਆ ਜਲ ਮੈ ਤਿਨਾ ਦੇ ਮਨ ਵਿਚ ਕਿਸੇ ਦਾ ਕੋਈ ਡਰ ਭੈ ਨਹੀਂ ਹੈ । ਪ੍ਰਭੂ ਗੁਣ ਗਾਉਂਦੀਆਂ ਹਨ ਤੇ ਹੱਥਾਂ ਨਾਲ ਤਾੜੀਆਂ ਵਜਾਉਂਦੀਆਂ ਹਨ । ਇਕ ਥਾਂ ਸਾਰੀਆਂ ਆ ਕੇ ਇਕੱਠੀਆਂ ਹੋ ਜਾਂਦੀਆਂ ਹਨ ।

੮. ਨਾਲ ਮੂੰਹ ਤੋਂ ਕਹਿੰਦੀਆਂ ਹਨ । ਇਸ ਤਰ੍ਹਾਂ ਨਾਰੀਆਂ ਹੀ ਕਿ ਇਸ ਸਤਿਸੰਗ ਜਿਹਾ ਸੁਖ ਇੰਦਰ ਦੇ ਮਹਿਲ ਵਿਚ ਵੀ ਪ੍ਰਾਪਤ ਨਹੀਂ ਹੋ ਸਕਦਾ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਹਨਾਂ ਦੇ ਤਨ ਪਾਣੀ ਵਿਚ ਇਉਂ ਸ਼ੋਭ ਰਹੇ ਹਨ ਜਿਵੇਂ ਜਮਨਾ ਵਿਚ ਕੌਲ ਫੁੱਲ ਖਿੜੇ ਹੋਏ ਹਨ ॥੨੪੨॥

੯. ਗੋਪੀਆਂ ਦੇਵੀ ਅੱਗੇ ਬੇਨਤੀਆਂ ਕਰਦੀਆਂ ਹਨ ।

੧੦. ਸ੍ਵੈਯਾ ॥ ਆਪਣੇ ਹੱਥਾਂ ਵਿਚ ਮਿੱਟੀ ਲੈਂਦੀਆਂ ਹਨ । ਉਸ ਦੀ ਇਕ ਮੂਰਤੀ ਬਣਾ ਕੇ ਉਸ ਨੂੰ ਦੇਵੀ ਕਹਿੰਦੀਆਂ ਹਨ। ਫੇਰ ਬੜੀ ਸ਼ਰਧਾ ਨਾਲ ਉਸ ਦੇ ਪੈਰ ਵਿਚ ਮੱਥੇ ਟੇਕਦੀਆਂ ਹਨ । ਕਰੋੜਾਂ ਵਾਰੀ ਪ੍ਰਣਾਮ ਕਰਕੇ ਇਹ ਗੱਲ ਕਹਿੰਦੀਆਂ ਹਨ।

੧੧. ਕਿ ਐ ਦੇਵੀ ! ਅ... ਤੈਨੂੰ ਇਸ ਲਈ ...ਜਦੀਆਂ ਹਾਂ ਤੂੰ ਸਾਨੂੰ ਉਹੋ ਕ੍ਰ... ਜੋ ਅਸੀਂ ਦਿਲ ਵਿਚ ਚਾਹੁੰਦੀਆਂ ਹਾਂ। ਸਾਡੀ ਮੰਗ ... ਕਿ ਹਰਿ ਸਾਡਾ ਪਤੀ ... ਜਾਵੇ ਜਿਸ ਦਾ ਮੁੱਖ ਚੰਦਰਮਾ ਦੀ ਸ਼ਾਨ ਵਾਲਾ ਹੈ ॥੨੪੩॥

੧੨. ਦੇਵੀ ਦੀ ਮੂਰਤੀ ਦੇ ਮੱਥੇ ਨੂੰ ਕੇਸਰ ਲਾਉਂਦੀਆਂ ਹਨ, ਚੰਦਨ ਛਿੜਕਦੀਆਂ ਹਨ, ਤੇ ਚਿੱਟੇ ਟਿੱਕੇ ਲਾਉਂਦੀਆਂ ਹਨ। ਫੁੱਲ ਵਰਸਾਉਂਦੀਆਂ ਹਨ ਅਤੇ ਦੁਪੱਟਿਆਂ ਨਾਲ ਉਸ ਤੋਂ ਮੱਖੀਆਂ ਉਡਾਉਂਦੀਆਂ ਹਨ ਪ੍ਰੇਮ ਨਾਲ ।

੧੩. ਧੂਪ ਦੇ ਕੇ ਕੜਾਹੀ ਚ... ਉਂਦੀਆਂ ਹਨ, ਮਾਇਆ ਭੇਟ ਪਾਨ ਆਦਿ ਚੜ੍ਹਾ ... ਪ੍ਰਕਰਮਾ ਕਰਦੀਆਂ ਹਨ ਚਿੱਤ ਦੀ ਸ਼ਰਧਾ ਨਾਲ । ਕ੍ਰਿਸ਼ਨ ਜੀ ਨੂੰ ਵਰਨ ਵਾਸਤੇ ਉਪਾਅ ਕਰਦੀਆਂ ਹਨ ਪਰ ਉਹ ਪਿਤਾ ਕਿਸ ਦਾ ਮਿੱਤ... ਹੈ ॥੨੪੪॥

੧੪. ਗੋਪੀਆਂ ਕਹਿੰਦੀਆਂ ਹਨ ਦੇਵੀ ਅੱਗੇ।

੧੫. ਕਬਿੱਤ ॥ ਐ ਦੈਂਤਾਂ ਨੂੰ ਸੰਘਾਰਨ ਵਾਲੀ, ਪਾਪੀ ਲੋਕਾਂ ਨੂੰ ਤਾਰਨ ਵਾਲੀ, ਦੁਖੀਆਂ ਦੇ ਸੰਕਟ ਦੂਰ ਕਰਨ ਵਾਲੀ ਇਹੋ ਜਿਹੀ ਹੇ ਸ਼ਕਤੀ ਤੂੰ ਹੀ ਹੈਂ ਜਿਸ ਨੇ ਬੇਦਾਂ ਦਾ ਉਧਾਰ ਕੀਤਾ । ਇੰਦਰ ਨੂੰ ਰਾਜ ਦੇਣ ਵਾਲੀ ਜੋ ਪ੍ਰਥਵੀ ਦੇਵੀ ਵਿਚ ਜੋਤ ਹੋ ਕੇ ਜਾਗਦੀ ਹੈ ਇਹੋ ਜਿਹਾ ਹੋਰ ਕਿਹੜਾ ਜਨ ਹੈ ?

੧੬. ਨਾ ਆਕਾਸ਼ ਵਿਚ ਨਾ ਧਰਤੀ ਉੱਤੇ ਧਿਆਨ ਧਾਰਨ ਵਾਲਾ ਹੈ ਹੋਰ ਕੋਈ ਜਿਸ ਦਾ ਧਿਆਨ ਧਰਿਆ ਜਾਵੇ । ਕਿਸੇ ਕੋਲ ਕੁਝ ਨਹੀਂ ਜਿਹੜਾ ਬਲ ਤੇਰੀ ਜੋਤਿ ਵਿਚ ਹੈ ਉਹ ਹੋਰ ਕਿਤੇ ਵੀ ਸ਼ਕਤੀ ਨਹੀਂ ਹੈ । ਨਾ ਉਹ ਪ੍ਰਕਾਸ਼ ਇੰਦਰ ਕੋਲ ਹੈ ਨਾ ਸੂਰਜ ਵਿਚ ਹੈ, ਨਾ ਵਿਸ਼ਨੂੰ ਕੋਲ ਹੈ, ਨਾ ਭੈਰਵ ਨਾ ਸ਼ਿਵਜੀ ਕੋਲ ਹੈ ਜਿਹੜੀ ਤੇਰੀ ਜੋਤਿ ਜਗਦੀ ਹੈ ਸਾਰੇ ਜਗਤ ਵਿਚ ॥੨੪੫॥

੧੭. ਕਬਿੱਤ ॥ ਇਸ ਪ੍ਰਕਾਰ ਬੇਨਤੀ ...ਉਂਦੀਆਂ ਹਨ ਸਭ ਗੋਪੀਆਂ।

---

(ਪੰਨਾ ੮ ਦੀ ਬਾਕੀ)

ਆਪਿ ਜਾਣੀ ਇਛ ਮਨ ਕੀ ਪੂਰੀਏ ॥ ਸਾਰੰਗ ਜਿਉ ਪਗ੍ਹ ਧਰੇ ਠਿਮਿ ਠਿਮਿ ਆਪਿ ਆਪੁ ਸੰਧੂਰਏ ॥ ਸੋ ਰੰਗ ਰਾਤੀ ਫਿਰੇ ਮਾਤੀ ਉਦਕੁ ਗੰਗਾ ਵਾਣੀ॥ ਬਿਨਵੰਤਿ ਨਾਨਕ ਦਾਸੁ ਹਰਿ ਕਾ ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ ॥੮॥ ਅੰਗ ੫੬੭॥ ਮ: ੧॥

ਇਹ ਨਿਰਗੁਣ ਨੂੰ ਤਾਂ ਉਪਮਾ ਦਿੱਤੀ ਹੀ ਨਹੀਂ ਜਾ ਸਕਦੀ ਜਦੋਂ ਨਿਰਗੁਣ ਸ਼ਕਤੀ ਸਰਗੁਣ ਰੂਪ ਧਾਰਦੀ ਹੈ ਉਥੇ ਇਹ ਉਪਮਾ ਬਿਆਨ ਕੀਤੀ ਜਾ ਸਕਦੀ ਹੈ ਜੋ ਇਥੇ ਕ੍ਰਿਸ਼ਨ ਦੇ ਰੂਪ ਵਿਚ ਸ੍ਰੀ ਦਸਮੇਸ਼ ਜੀ ਕਹਿ ਰਹੇ ਹਨ । ਗੁਰੂ ਨਾਨਕ ਦੇਵ ਜੀ ਵੀ ਕ੍ਰਿਸ਼ਨ ਮਾਲਾ ਕਹਿ ਕੇ ਕ੍ਰਿਸ਼ਨ ਵੱਲ ਇਸ਼ਾਰਾ ਕਰ ਗਏ ਹਨ ।

ਅ ਸੋਚੋ ਕਿ ਕੀ ਇਹ ਗੋਪੀਆਂ ਦਾ ਜਿਣਸੀ ਪਿਆਰ ਹੈ । ਜੇ ਜਿਣਸੀ ਪਿਆਰ ਹੋਵੇ ਤਾਂ ਕੀ ਕਦੇ ਬਹੁਤ ਨਾਰੀਆਂ ਇਸਤਰੀਆਂ ਇਕੱਠੀਆਂ ਹੋ ਕੇ ਉਸ ਨੂੰ ਮਾਨਣ ਲਈ ਚਾਹੁੰਦੀਆਂ ਜਾਂ ਜਾਣਦੀਆਂ ? ਨਹੀਂ ਇਹ ਜਿਣਸੀ ਪਿਆਰ ਨਹੀਂ । ਗੋਪੀਆਂ ਦੇ ਰੂਪ ਵਿਚ ਜਿਨ੍ਹਾਂ ਦੇਵ ਰੂਹਾਂ ਆ ਕੇ ਜਨਮ ਲਿਆ ਹੈ ਉਹ ਹਰੀ ਰੂਪ ਦੇ ਵਿਚ ਕ੍ਰਿਸ਼ਨ ਨੂੰ ਮਿਲਣ ਦੀ ਇੱਛਾ ਕਰਦੀਆਂ ਹਨ । ਜਿਸ ਨੂੰ ਪ੍ਰਭੂ ਪ੍ਰੇਮ ਇਸ਼ਕ ਕਿਹਾ ਜਾਂਦਾ ਹੈ :- ਇਸ਼ਕ ਹਕੀਕੀ

ਖੇ ਕਾਮਣਿ ਮੇਰਾ ਕੰਤੁ ਕਰਤਾਰ ॥ ਜੇਹਾ ਕਰਾਇ ਤੇਹਾ ਕਰੀ ਸੀਗਾਰੁ ॥੧॥

ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥ ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥ ਭਨਤਿ ਨਾਨਕੁ ਕਰੇ ਕਿਆ ਕੋਇ ॥ ਜਿਸ ਨੋ ਆਪਿ ਮਿਲਾਵੈ ਸੋਇ ॥ ਮ: ੩ ॥

ਕੀ ਗੋਪੀਆਂ ਕ੍ਰਿਸ਼ਨ ਨੂੰ ਹਰੀ ਜਾਂ ਕਰਤਾਰ ਰੂਪ ਵਿਚ ਨਹੀਂ ਸੀ ਵੇਖਦੀਆਂ ਜੇ ਜਿਣਸੀ ਕਾਮ ਹੁੰਦਾ ਤਾਂ ਹਰ ਰੋਜ਼ ਸਲੋਤਰ ਨਾ ਖੜਕਦਾ । ਨਹੀਂ, ਉਹਨਾਂ ਦੇ ਮਰਦ ਵੀ ਕ੍ਰਿਸ਼ਨ ਨੂੰ ਰਾਮ ਰੂਪ ਕਰਕੇ ਜਾਣਦੇ ਸਨ । ਜਿਸ ਤੋਂ ਪਰਦਾ ਤਾਂ ਹੋ ਹੀ ਨਹੀਂ ਸਕਦਾ । ਇਹ ਬ੍ਰਹਮ ਗਿਆਨ ਦੀ ਮੰਜ਼ਿਲ ਹੈ। ਅਸੀਂ ਰੱਬੀ ਲੀਲਾ ਨੂੰ ਮਨੁੱਖੀ ਲੀਲਾ ਵਾਂਗ ਵੇਖਣ ਦੇ ਆਦੀ ਹੋ ਗਏ ਹਾਂ । ਕਾਲੇ ਅਫਗਾਨੇ ਵਾਂਗ ਗੁਰੂ ਦੇ ਸਿੱਖ ਦਾ ਪਹਿਰਾਵਾ ਪਹਿਨ ਕੇ ਦੇਵੀ ਦੇਵਤਿਆਂ ਤੇ ਅਵਤਾਰਾਂ ਦੀ ਮਾਨ ਹਾਨੀ ਕਰਕੇ ਅਸੀਂ ਮਨ ਨੂੰ ਤਸੱਲੀ ਦੇ ਲੈਂਦੇ ਹਾਂ ਕਿ ਅਸੀਂ ਬ੍ਰਹਮ ਗਿਆਨੀ ਹੋ ਗਏ ਹਾਂ । ਨਾ ਭਾਈ ਬ੍ਰਹਮ ਗਿਆਨ ਦੀ ਪੌੜੀ ਦਾ ਡੰਡਾ ਬੜਾ ਉੱਚਾ ਹੈ । ਉਹ ਤਾਂ ਕਰਨੀ, ਕਰਤੂਤਾਂ ਤੇ ਇਰਾਦੇ ਦੀ ਪਰਖ ਕਰਦਾ ਹੈ ।

ਬ੍ਰਹਮ ਗਿਆਨੀ ਊਚ ਤੇ ਊਚਾ ॥ ਮਨਿ ਅਪਨੈ ਹੈ ਸਭ ਤੇ ਨੀਚਾ ॥ ਬ੍ਰਹਮ ਗਿਆਨੀ ਸਗਲ ਕੀ ਰੀਨਾ ॥ ਆਤਮ ਰਸੁ ਬ੍ਰਹਮ ਗਿਆਨੀ ਚੀਨਾ ॥ ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥ ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥ ਅੰਗ ੨੭੨-੭੩ ॥ ਮ: ੫ ॥ ਫੇਰ ਉਹ ਕ੍ਰਿਸ਼ਨ ਜਿਹੇ ਪਰਉਪਕਾਰੀ ਦੀ ਨਿੰਦਾ ਕਿਵੇਂ ਕਰ ਸਕਦਾ ਹੈ ? ਕੀ ਹਰੀ ਪ੍ਰਮਾਤਮਾ ਕਾਮ ਭੋਗ ਦਾ ਭੁੱਖਾ ਹੈ ? ਜਿਸ ਦੇ ਘਰ ਰਹਿੰਦੀ ਹੋਈ ਲੱਛਮੀ ਅਜੇ ਤੱਕ ਕੁਆਰੀ ਦੀ ਕੁਆਰੀ ਹੈ । ਜਾ ਕੈ ਘਰਿ ਲਛਿਮੀ ਕੁਆਰੀ ॥ ਪੰਨਾ ੧੨੯੨ ॥ ਨਾਮਦੇਵ ਜੀ ॥ ਯਾਦ ਰਹੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਚ ਲੱਛਮੀ ਦੇ ਪੰਜ ਨਾਮ ਮਿਲਦੇ ਹਨ—੧. ਸੰਪਦਾ ੨. ਬਿਭੂਤੀ ੩. ਵਿਸ਼ਨੂੰ ਦੀ ਘਰਣੀ ੪. ਕਾਮ ਦੀ ਮਾਤਾ ੫. ਸਮੁੰਦਰ ਰਿੜਕਣ ਸਮੇਂ ਵਿਚੋਂ ਨਿਕਲਣ ਵਾਲੀ ਜਲਪੁਜਾ ਤੇ ਲੱਛਮੀ । ਜੇ ਅਸੀਂ ਪ੍ਰੇਮ ਭੋਗ ਨੂੰ ਕਾਮ ਭੋਗ ਕਹਿ ਕੇ ਭੰਡਦੇ ਹਾਂ ਤਾਂ ਕੀ ਅਸੀਂ ਆਪਣੀ ਵਿਦਿਆ ਦਾ ਦੀਵਾਲਾ ਨਹੀਂ ਦੇ ਰਹੇ ? ਸਦਾ ਰਵੈ ਪਿਰੁ ਆਪਣਾ ਸੋਭਾ ਵੰਤੀ ਨਾਰਿ ॥ ਅੰਗ ੮੫੦ ॥ ਮ: ੩ ॥

੪ ੨੩੯ ਤੋਂ ੨੪੨ ਅੰਕ ਤੱਕ ਪੰਜ ਅੰਕ ਉਸ ਸਤਿਸੰਗ ਦਾ ਪ੍ਰੇਮ ਨੁਹਾਰ ਜੋ ਡੰਟਕ ਤੇ ਮਹਾਨਤਾ ਦਾ ਵਰਨਣ ਹੈ । ਜੋ ਰੂਹਾਂ ਪ੍ਰਭੂ ਪ੍ਰੇਮ ਦੀ ਲਗਨ ਵਿਚ ਸਰ ਤੇ ਜਾ ਕੇ ਨਹਾ ਕੇ ਸਤਿਸੰਗ ਕਰਦੀਆਂ ਹਨ । ਜਿਸ ਤਨ ਲਾਗੇ ਸੋ ਤਨ ਜਾਨੈ ਕਿਆ ਜਾਨੈ ਕੋਈ ਦਰਦ ਬਿਗਾਨੇ ॥ ਇਸ ਲਗਨ ਦੀ

(ਬਾਕੀ ਪੰਨਾ ੧੫ ਤੇ)

[1]ਕਰਿ ਜੋਰਿ ਜੋਰਿ ਸੁਨਿ ਲੇਹੁ ਬਿਨਤੀ ਹਮਾਰੀ ਇਹ ਚੰਡਕਾ[ੳ] ॥ ਸੁਰ ਤੈ ਉਬਾਰੇ ਕੋਟਿ ਪਤਿਤ ਉਧਾਰੇ ਚੰਡਮੁੰਡ ਮੁੰਡ ਡਾਰੇ ਸੁੰਭ ਨਿਸੁੰਭ ਕੀ ਖੰਡਕਾ ॥ [2]ਦੀਜੈ ਮਾਗਯੋ ਦਾਨ ਹੈ ਪ੍ਰਤੱਛ ਕਹੈ ਮੇਰੀ ਮਾਈ ਪੂਜੈ ਹਮ ਤੁਮੈ ਨਾਹੀ ਪੂਜੈ ਸੁਤ ਗੰਡਕਾ ॥ ਹ੍ਵੈ ਕਰਿ ਪ੍ਰਸੰਨਿ ਤਾ ਕੋ ਕਹਯੋ ਸੀਘ੍ਰ ਮਾਨ ਦੀਨੋ ਵਹੈ ਬਰਦਾਨ ਫੁਨਿ ਰਾਨਨ ਕੀ ਮੰਡਕਾ ॥੨੪੬॥ [3]ਦੇਵੀ ਜੀ ਬਾਚ ਗੋਪਨ ਸੋ ॥ ਸ੍ਵੈਯਾ ॥ [4]ਹ੍ਵੈ ਭਰਤਾ ਅਬ ਸੋ ਤੁਮਰੋ ਹਰਿ ਦਾਨ ਇਹੈ ਦੁਰਗਾ ਤਿਨ ਦੀਨਾ ॥ ਸੋ ਧੁਨਿ ਸ੍ਰਉਨਨ ਮੈ ਸੁਨ ਕੈ ਤਿਨ ਕੋਟਿ ਪ੍ਰਨਾਮ ਤਬੈ ਉਠ ਕੀਨਾ ॥ [5]ਤਾ ਛਬਿ ਕੋ ਜਸ ਉਚ ਮਹਾ ਕਬਿ ਨੇ ਅਪਨੇ ਮਨ ਮੈ ਫੁਨਿ ਚੀਨਾ ॥ ਹੈ ਇਨ ਕੋ ਮਨੁ ਕਾਨ੍ਹਰ ਮੈ ਅਉ ਜੁ ਪੈ ਰਸ ਕਾਨ੍ਹਰ ਕੇ ਸੰਗਿ ਭੀਨਾ ॥੨੪੭॥ ਸ੍ਵੈਯਾ ॥ [6]ਪਾਇ ਪਰੀ ਤਿਹ ਕੇ ਤਬ ਹੀ ਸਭ ਭਾਂਤ ਕਰੀ ਬਹੁ ਤਾਹਿ ਬਡਾਈ ॥ ਹੈ ਜਗ ਕੀ ਕਰਤਾ ਹਰਤਾ ਦੁਖ ਹੈ ਸਭ ਤੂੰ ਗਨ ਗੰਧ੍ਰਬ ਮਾਈ ॥ [7]ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੇ ਮੁਖ ਤੇ ਇਮ ਭਾਖ ਸੁਨਾਈ ॥ ਲਾਲ ਭਈ ਤਬਹੀ ਗੁਪੀਆ ਫੁਨਿ ਬਾਤ ਜਬੈ ਮਨ ਬਾਛਤ ਪਾਈ ॥੨੪੮॥ [8]ਲੈ ਬਰ ਦਾਨ ਸਭੈ ਗੁਪੀਆ ਅਤਿ ਆਨੰਦ ਕੈ ਮਨ ਡੇਰ ਨ ਆਈ ॥ ਗਾਵਤ ਗੀਤ ਸਭੈ ਮਿਲਕੈ ਇਕ ਹ੍ਵੈਕੈ ਪ੍ਰਸੰਨਿ ਸੁ ਦੇਤ ਬਧਾਈ ॥ [9]ਪਾਂਤਨ ਸਾਥ ਖਰੀ ਤਿਨਕੀ ਉਪਮਾ ਕਬਿ ਨੇ ਮੁਖ ਤੇ ਇਮ ਗਾਈ ॥ ਮਾਨਹੁ ਪਾਇ ਨਿਸਾ ਪਤਿ ਕੋ ਸਰਮੱਧਿ ਖਿਰੀ ਕਵੀਆ ਧੁਰ ਤਾਈ ॥੨੪੯॥ [10]ਸ੍ਵੈਯਾ ॥ ਪ੍ਰਾਤ ਭਏ ਜਮਨਾ ਜਲ ਮੈ ਮਿਲਿ ਧਾਇ ਗਈ ਸਭ ਹੀ ਗੁਪੀਆ ॥ ਮਿਲਿ ਗਾਵਤ ਗੀਤ ਚਲੀ ਤਿਹ ਜਾ, ਕਰਿ ਆਨੰਦ ਭਾ ਮਨ ਮੈ ਕੁਪੀਆ ॥ [11]ਤਬ ਹੀ ਫੁਨਿ ਕਾਨ੍ਹ ਚਲੇ ਤਿਹ ਜਾ, ਜਮੁਨਾ ਜਲ ਕੋ ਫੁਨ ਜਾ ਜੁਪੀਆ ॥ ਸੋਊ ਦੇਖ ਤਬੈ ਭਗਵਾਨ ਕਹੈ ਨਹਿ ਬੋਲਹੁ ਰੀ ਕਰਿ ਹੈ ਚੁਪੀਆ ॥[ਅ]੨੫੦॥ [12]ਅਬ ਚੀਰ ਹਰਨ ਕਥਨੰ ॥ ਸ੍ਵੈਯਾ ॥ [13]ਨਾਵਨ ਲਾਗਿ ਜਬੈ ਗੁਪੀਆ ਤਬ ਲੈ ਪਟ ਕਾਨ੍ਹ ਚਰਯੋ ਤਰ ਊਪੈ ॥ ਤਉ ਮੁਸਕਯਾਨ ਲਗੀ ਮਧ ਆਪਨ ਕੋਇ ਪੁਕਾਰ ਕਰੇ ਹਰਿ ਜੂ ਪੈ ॥ ਚੀਰ ਹਰੇ ਹਮਰੇ ਛਲ ਸੋ, ਤੁਮ ਸੋ ਠਗ ਨਾਹਿ ਕਿਧੋ ਕੋਊ ਭੂ ਪੈ ॥ ਹਾਥਨ ਸਾਥ ਸੁ ਸਾਰੀ ਹਰੀ, ਦ੍ਰਿਗ ਸਾਥ ਹਰੋ ਹਮਰੋ ਤੁਮ ਰੂਪੈ ॥੨੫੧॥ [15]ਗੋਪੀ ਬਾਚ ਕਾਨ੍ਹ ਸੋ ॥ ਸ੍ਵੈਯਾ ॥ [16]ਸਯਾਮ ਕਹਯੋ ਮੁਖ ਤੇ ਗੁਪੀਆ ਇਹ ਕਾਨ੍ਹ ਸਿਖੇ ਤੁਮ ਬਾਤ ਭਲੀ ਹੈ ॥ ਨੰਦ ਕੀ ਓਰ ਪਿਖੋ ਤੁਮਹੂੰ, ਦਿਖੋ ਭ੍ਰਾਤ ਕੀ ਓਰ ਕਿ ਨਾਮ ਹਲੀ ਹੈ ॥ [17]ਚੀਰ ਹਰੇ ਹਮਰੇ ਛਲ ਸੋ, ਸੁਨਿ ਮਾਰ ਡਰੈ ਤੁਹਿ ਕੰਸ ਬਲੀ ਹੈ ॥ ਕੋ ਮਰ ਹੈ ਹਮ ਕੋ ਤੁਮਰੋ ਨ੍ਰਿਪ, ਤੋਰ

ੳ ਚੰਡਕਾ ਇਕ ਕਾਰਨ ਰੂਪ ਹੈ । ਅਸੀਂ ਠਾਕਰਾਂ ਨੂੰ ਨਹੀਂ ਪੂਜਦੀਆਂ । ਜਿਹੜੀਆਂ ਠਾਕਰਾਂ ਨੂੰ ਨਹੀਂ ਪੂਜਦੀਆਂ ਉਹ ਇਹਨਾਂ ਦੇਵੀਆਂ ਨੂੰ ਕਿਉਂ ਪੂਜਣਗੀਆਂ ਕਿਉਂਕਿ ਦੁਰਗਾ ਦੇਵਾਂ ਮਹਾਂਦੇਵੀ ਦੀ ਉਧਾਨਿਕ ਰੂਪ ਵਿਚ ਵਿਸ਼ੇਸ਼ਣ ਹੈ । ਪਰਮ ਦੇਵੀ ਦੀ ਪ੍ਰਤੀਕ ਹੈ ਜੋ ਸ਼ਾਵਲਾ ਸਾਨੂੰ ਵਾਰ-ਵਾਰ ਸਤਾਉਂਦਾ ਹੈ। ਕਰਤਾਰ ਰੂਪ ਕ੍ਰਿਸ਼ਨ ਨੂੰ ਮਿਲਾਉਣ ਵਾਲੀ ਪਾਰਬਤੀ ਕਿਵੇਂ ਕਹੀ ਜਾ ਸਕਦੀ ਹੈ ? ਅੰਕ ੨੪੮ ਜਗਤ ਦੇ ਕਰਨ ਵਾਲੀ ਤੇ ਹਰਨ ਵਾਲੀ ਮਾਤਾ ਗੰਧਰਵਾ ਦੀ ਵੀ ਮਾਤਾ ਪਾਰਬਤੀ ਕਿਵੇਂ ਹੋ ਸਕਦੀ ਹੈ ?

ਅ ਇਕ ਇਕ ਸ਼ਬਦ ਤੇ ਇਕ ਇਕ ਫਿਕਰੇ ਨੂੰ ਗਹੁ ਨਾਲ ਵਾਚਣ ਦੀ ਲੋੜ ਹੈ । ਕੀ ਗੋਪੀਆਂ ਕ੍ਰਿਸ਼ਨ ਨੂੰ ਮਨੁੱਖ ਕਰਕੇ ਜਾਣਦੀਆਂ ਜਾਂ ਭੌਤਿਕ ਪਤੀ ਦੀ ਇੱਛਾ ਰੱਖਦੀਆਂ ਸਨ ? ਨਹੀਂ, ਉਹ ਆਪਣੇ ਘਰਾਂ ਵਿਚ ਆਪਣੇ ਮਰਦਾਂ ਦੇ ਨਾਲ ਵਸਦੀਆਂ ਹਨ । ਕ੍ਰਿਸ਼ਨ ਨੂੰ ਹਰੀ ਰੂਪ ਜਾਣ ਕੇ ਉਸ ਨੂੰ ਪਤੀ-ਪਤਨੀ ਰੂਹ ਤੇ ਆਤਮਾ ਦਾ ਮੇਲ ਕਰਨ ਦੀ ਇੱਛਾ ਰੱਖਦੀਆਂ ਹਨ । ਜਿਵੇਂ ਮੀਰਾਂ ਬਾਈ ਇਕ ਰਾਜੇ ਦੀ ਰਾਣੀ ਸੀ ਪਰ ਪ੍ਰਭੂ ਭਗਤੀ ਦੇ ਪ੍ਰੇਮ ਵਿਚ ਰੰਗੀ ਗਈ। ਵਿਆਹ ਤੋਂ ਥੋੜ੍ਹਾ ਚਿਰ ਬਾਅਦ ਹੀ ਵਿਧਵਾ ਹੋ ਗਈ ਪਰ ਲਗਨ ਅਨੂਠੀ ਲੱਗੀ ਮਿਟਦੀ ਨਹੀਂ । ਤੂੰਬੀ ਲੈ ਕੇ ਭਜਨ ਗਾਉਂਦੀ ਗਲੀਆਂ ਵਿਚ ਫਿਰਿਆ ਕਰੇ । ਪਤੀ ਦੀ ਮੌਤ ਪਿੱਛੋਂ ਦਿਉਰ ਗੱਦੀ 'ਤੇ ਬੈਠ ਗਿਆ । ਉਹ ਇਸ ਵਿਚ ਆਪਣੀ ਨਮੋਸ਼ੀ ਸਮਝਦਾ । ਇਕ ਰਾਜੇ ਦੀ ਰਾਣੀ ਗਲੀਆਂ ਵਿਚ ਗਾਉਂਦੀ ਫਿਰੇ । ਰਾਜੇ ਨੇ ਉਸ ਨੂੰ ਰੋਕਣ ਦਾ ਯਤਨ ਕੀਤਾ ਪਰ ਮੀਰਾਂ ਬਾਈ 'ਤੇ ਕੋਈ ਅਸਰ ਨਹੀਂ ਹੋਇਆ । ਅੰਤ ਉਸ ਦੇ ਦਿਉਰ ਰਾਣੇ ਨੇ ਸੋਚਿਆ ਇਸ ਬੇਇੱਜ਼ਤੀ ਨਾਲੋਂ ਇਸ ਨੂੰ ਮਾਰ ਦੇਣਾ ਚੰਗਾ ਹੈ । ਮੀਰਾਂ ਬਾਈ ਦੇ ਸਾਹਮਣੇ ਪਾਣੀ ਦੇ ਕਟੋਰੇ ਵਿਚ ਜ਼ਹਿਰ ਮਿਲਾ ਕੇ ਭੇਜ ਦਿੱਤੀ, ਮੀਰਾਂ ਬਾਈ ਜਾਣਦੀ ਹੈ ਕਿ ਇਸ ਵਿਚ ਰਾਣੇ ਨੇ ਜ਼ਹਿਰ ਪੁਆਈ ਹੋਈ ਹੈ ਪਰ ਉਹ ਭਗਤੀ ਦੇ ਰੰਗਣ ਵਿਚ ਰੰਗੀ ਹੋਈ ਮੀਰਾਂ ਬਾਈ ਨੇ ਡੰਨਾ ਫੜ ਕੇ ਗਟ-

(ਬਾਕੀ ਪੰਨਾ ੧੧ ਤੇ)

੧. ਹੱਥ ਜੋੜ ਜੋੜ ਕੇ ਕਹਿੰਦੀਆਂ ਹਨ ਕਿ ਸਾਡੀ ਬੇਨਤੀ ਸੁਣ ਲਵੋ ਹੇ ਚੰਡਕਾ। ਤੈਂ ਦੇਵਤਿਆਂ ਦੀ ਰੱਖਿਆ ਕੀਤੀ ਕਰੋੜਾਂ ਹੀ ਪਾਪੀ ਤਾਰੇ ਚੰਡ ਮੁੰਡ ਦੈਂਤ ਮਾਰ ਸੁੱਟੇ ਸੁੰਭ ਨਿਸੁੰਭ ਦਾ ਨਾਸ ਕਰਨ ਵਾਲੀ।

੨. ਸਾਨੂੰ ਮੰਗਿਆ ਹੋਇਆ ਦਾਨ ਦੇ ਦੇਹ ਐ ਮੇਰੀ ਮਾਂ ਪ੍ਰਤੱਖ ਹੋ ਕੇ। ਅਸੀਂ ਤੈਨੂੰ ਹੀ ਪੂਜਦੀਆਂ ਹਾਂ। ਗੰਡਕਾ ਨਦੀ ਦੇ ਪੁੱਤਰ (ਪੱਥਰ) ਗੰਡਕ (ਠਾਕੁਰ) ਨਹੀਂ ਪੂਜਦੀਆਂ। ਜਗਤ ਮਾਤਾ ਜੋਤਿ ਰੂਪ ਨੇ ਪ੍ਰਸੰਨ ਹੋ ਕੇ ਗੋਪੀਆਂ ਨੂੰ ਕਿਹਾ ਮੈਂ ਤੁਹਾਡੀ ਗੱਲ ਛੇਤੀ ਹੀ ਮੰਨ ਲਈ ਹੈ। ਤੁਹਾਨੂੰ ਤੁਹਾਡਾ ਮੰਗਿਆ ਵਰਦਾਨ ਦਿੱਤਾ ਜਿਵੇਂ ਜੁੱਧ ਕਰਨ ਵਾਲੀ ਦੁਰਗਾ ਨੂੰ ਦਿੱਤਾ ਸੀ ॥੨੪੬॥

੩. ਦੇਵੀ ਮਾਤਾ ਜੋਤਿ ਰੂਪ ਦੁਰਗਾ ਦੇ ਰੂਪ ਹੋ ਕੇ ਵਰ ਦੇਂਦੀ ਹੈ ਗੋਪੀਆਂ ਨੂੰ।

੪. ਸ੍ਵੈਯਾ ॥ ਤੁਹਾਡਾ ਪਤੀ ਕ੍ਰਿਸ਼ਨ ਜੀ ਹੋ ਜਾਏਗਾ ਇਹ ਦਾਨ ਦੁਰਗਾ ਨੇ ਗੋਪੀਆਂ ਨੂੰ ਦੇ ਦਿੱਤਾ। ਇਹ ਆਵਾਜ਼ ਕੰਨਾਂ ਵਿਚ ਸੁਣ ਕੇ ਕਰੋੜਾਂ ਵਾਰ ਪ੍ਰਣਾਮ ਗੋਪੀਆਂ ਨੇ ਉੱਠ ਕੇ ਕੀਤਾ।

੫. ਉਸ ਸੋਭਾ ਦਾ ਮਹਾਂ ਉੱਚ ਜਸ ਕਵੀ ਜੀ ਦੇ ਮਨ ਵਿਚ ਇਉਂ ਸਮਾਇਆਂ ਹੈ ਕਿ ਗੋਪੀਆਂ ਦਾ ਮਨ ਕ੍ਰਿਸ਼ਨ ਜੀ ਦੇ ਵਿਚ ਲੱਗਿਆ ਹੋਇਆ ਹੈ ਜੋ ਕ੍ਰਿਸ਼ਨ ਜੀ ਦੇ ਰਸ ਵਿਚ ਉਹਨਾਂ ਦਾ ਮਨ ਭਿੱਜ ਗਿਆ ਹੈ ॥੨੪੭॥

੬. ਸ੍ਵੈਯਾ ॥ ਉਸ ਵੇਲੇ ਅਕਾਸ਼ ਬਾਣੀ ਦੇ ਪੈਰਾਂ ਵਿਚ ਗੋਪੀਆਂ ਢਹਿ ਪਈਆਂ ਤੇ ਅਨੇਕ ਪ੍ਰਕਾਰ ਨਾਲ ਉਸ ਦੀ ਉਸਤਤਿ ਕੀਤੀ। ਹੇ ਜਗਤ ਦੇ ਕਰਨ ਵਾਲੀ ਤੇ ਦੁੱਖਾਂ ਦੇ ਹਰਨ ਵਾਲੀ ਗਣ ਤੇ ਗੰਧਰਵਾਂ ਦੀ ਮਾਤਾ।

੭. ਉਸ ਵੇਲੇ ਅਤਿ ਹੀ ਸੁੰਦਰ ਉਪਮਾ, ਕਵੀ ਸ਼ਿਆਮ ਜੀ ਨੇ ਮੁੱਖ ਤੋਂ ਇਸ ਤਰ੍ਹਾਂ ਕਹਿ ਕੇ ਸੁਣਾਈ ਹੈ। ਗੋਪੀਆਂ ਦੇ ਖੁਸ਼ੀ ਨਾਲ ਫੁੱਲ ਕੇ ਮੁੱਖਾਂ 'ਤੇ ਲਾਲੀ ਚੜ੍ਹ ਗਈ ਜਦੋਂ ਗੋਪੀਆਂ ਨੇ ਮਨਭਾਉਂਦਾ ਵਰ ਪ੍ਰਾਪਤ ਕਰ ਲਿਆ ॥੨੪੮॥

੮. ਇਹ ਵਰਦਾਨ ਲੈ ਕੇ ਸਾਰੀਆਂ ਗੋਪੀਆਂ ਬੜੇ ਅਨੰਦ ਨੂੰ ਪ੍ਰਾਪਤ ਕਰਕੇ ਆਪੋ ਆਪਣੇ ਘਰੀਂ ਚਲੀਆਂ ਗਈਆਂ। ਸਾਰੀਆਂ ਮਿਲ ਕੇ ਭਜਨ ਗਾਉਂਦੀਆਂ ਹਨ। ਇਕ ਖੁਸ਼ੀ ਵਿਚ ਆ ਕੇ ਵਧਾਈਆਂ ਦੇਂਦੀਆਂ ਹਨ ਕ੍ਰਿਸ਼ਨ ਜੀ ਦੀ ਪ੍ਰਾਪਤੀ ਦੇ ਵਰਦਾਨ ਦੀ।

੯. ਇਕ ਲਾਈਨ ਲਾ ਕੇ ਸਿੱਧੀ ਕਤਾਰ ਵਿਚ ਖੜੀਆਂ ਗਾ ਰਹੀਆਂ ਹਨ। ਜਿਨ੍ਹਾਂ ਦੀ ਉਪਮਾ ਕਵੀ ਜੀ ਮੁੱਖ ਤੋਂ ਇਉਂ ਕਹਿੰਦੇ। ਜਾਣੋ ਰਾਤ ਾਾ ਪਤਿ ਚੰਦਰਮੇਂ ਨੂੰ ਵੇਖ ਕੇ ਤਲਾ ਦੇ ਵਿਚ ਇਕ ਪਾਸੇ ਤੋਂ ਦੂਜੇ ਪਾਸੇ ਤੱਕ ਨੀਲੋਫਰ ਦੇ ਫੁੱਲ ਖਿੜੇ ਦਿਸਦੇ ਹਨ ਤੋੜ ਤੱਕ ॥੨੪੯॥

੧੦. ਸ੍ਵੈਯਾ ॥ ਸਵੇਰ ਹੋਈ ਗੋਪੀਆਂ ਫੇਰ ਇਕੱਠੀਆਂ ਹੋ ਕੇ ਜਮਨਾ ਦੇ ਪਾਣੀ ਵਿਚ ਨਹਾਉਣ ਵਾਸਤੇ ਚਲੀਆਂ ਗਈਆਂ। ਮਿਲ ਕੇ ਭਜਨ ਗਾਉਂਦੀਆਂ, ਸਤਿਸੰਗ ਲਾਉਂਦੀਆਂ ਹਨ। ਕੱਲ ਦੇ ਵਰਦਾਨ ਕਰਕੇ ਮਨ ਵਿਚ ਅਨੰਦ ਭਰਪੂਰ ਹਨ। ਮਨ ਦੇ ਵਿਚ ਖੁਸ਼ੀ ਨਾਲ ਭਰੀਆਂ ਹੋਈਆਂ ਹਨ। ਉਸੇ

੧੧. ਸਮੇਂ ਕ੍ਰਿਸ਼ਨ ਜੀ ਜੀ ਵੀ ਵਰਦਾਨ ਸਫਲ ਕਰਨ ਲਈ ਤੇ ਗੋਪੀਆਂ ਨਾਲ ਖਸਮਾਨਾ ਪਾਉਣ ਲਈ ਚੱਲ ਪਏ ਉਥੇ ਜਮਨਾ ਦੇ ਪਾਣੀ ਵਿਚ ਪਾਣੀ ਜਾ ਪੀਤਾ। ਗੋਪੀਆਂ ਨੇ ਕ੍ਰਿਸ਼ਨ ਜੀ ਨੂੰ ਵੇਖ ਕੇ ਕਿਹਾ ਚੁੱਪ ਕਰੋ ਭਗਵਾਨ ਆ ਗਿਆ ਹੈ ॥੨੫੦॥

੧੨. ਹੁਣ ਗੋਪੀਆਂ ਦੇ ਬਸਤਰ ਚੁਰਾਉਣ ਦੀ ਕਥਾ ॥

੧੩. ਸ੍ਵੈਯਾ ॥ ਗੋਪੀਆਂ ਜਮਨਾ ਵਿਚ ਨਹਾ ਰਹੀਆਂ ਹਨ। ਕ੍ਰਿਸ਼ਨ ਜੀ ਜੀ ਉਸ ਵੇਲੇ ਉਹਨਾਂ ਦੇ ਬਸਤਰ ਲੈ ਕੇ ਇਕ ਰੁੱਖ 'ਤੇ ਚੜ੍ਹ ਗਏ, ਮਾਨੋ ਉਹਨਾਂ ਦੇ ਮਨ ਨਾਲ ਪ੍ਰੇਮ ਖੇਡ ਖੇਡਣ ਦੇ ਲਈ। ਤਾਂ ਗੋਪੀਆਂ ਮੁਸਕਰਾਉਣ ਲੱਗੀਆਂ ਪਰ ਵਿਚੋਂ ਕੋਈ ਬੇਨਤੀ ਦੇ ਤੌਰ ਪਰ ਮਿੱਠੇ ਲਹਿਜ਼ੇ ਵਿਚ ਕਹਿੰਦੀ ਹੈ ਹੱਸ ਕੇ।

੧੪. ਤੂੰ ਸਾਡੇ ਬਸਤਰ ਚੁੱਕ ਲਏ ਹਨ ਤੇਰੇ ਜਿਹਾ ਹੋਰ ਕੋਈ ਧਰਤੀ 'ਤੇ ਠੱਗ ਨਹੀਂ। ਹੱਥਾਂ ਨਾਲ ਸਾਡੀਆਂ ਸਾੜੀਆਂ ਚੁਰਾ ਲਈਆਂ ਹਨ ਤੇ ਨੇਤਰਾਂ ਨਾਲ ਸਾਡਾ ਰੂਪ ਚੁਰਾਈ ਜਾਂਦਾ ਹੈਂ ॥੨੫੧॥

੧੫. ਗੋਪੀਆਂ ਕ੍ਰਿਸ਼ਨ ਜੀ ਨੂੰ ਕਹਿੰਦੀਆਂ ਹਨ ॥

੧੬. ਸ੍ਵੈਯਾ ॥ ਸ਼ਿਆਮ (ਕ੍ਰਿਸ਼ਨ ਜੀ) ਨੂੰ ਮੂੰਹ ਤੋਂ ਗੋਪੀਆਂ ਨੇ ਕਿਹਾ ਹੇ ਕ੍ਰਿਸ਼ਨ ਜੀ ਇਹ ਤੂੰ ਚੰਗੀ ਗੱਲ ਸਿੱਖ ਲਈ ਹੈ। ਤੂੰ ਆਪਣੇ ਪਿਤਾ ਨੰਦ ਵੱਲ ਵੇਖ ਅਤੇ ਆਪਣੇ ਭਾਈ ਬਲਰਾਮ ਵੱਲ ਵੇਖ ਜਿਸ ਦਾ ਹਲੀ ਨਾਮ ਹੈ।

੧੭. ਤੂੰ ਸਾਡੇ ਬਸਤਰ ਚੁੱਕ ਲਏ ਹਨ ਧੋਖੇ ਨਾਲ ਜੇ ਇਹ ਗੱਲ ਕੰਸ ਨੇ ਸੁਣ ਲਈ ਤਾਂ ਤੈਨੂੰ ਮਾਰ ਸੁੱਟੇਗਾ ਉਹ ਬਹੁਤ ਬਲਵਾਨ ਹੈ। ਕ੍ਰਿਸ਼ਨ ਜੀ ਕਹਿੰਦਾ ਹੈ ਕਿ ਕੌਣ ਹੈ ਜੋ ਮੈਨੂੰ ਮਾਰ ਦੇਵੇਗਾ? ਤੁਹਾਡੇ ਰਾਜੇ ਨੂੰ ਮੈਂ ਇਉਂ ਤੋੜ ਸੁੱਟਾਂਗਾ।

---

(ਪੰਨਾ ੧੦ ਦੀ ਬਾਕੀ)

ਗਣ ਸਾਰਾ ਪਾਣੀ ਪੀ ਲਿਆ। ਉਸ ਦੇ ਮਨ 'ਤੇ ਪ੍ਰਭੂ ਭਗਤੀ ਦਾ ਐਸਾ ਅਸਰ ਹੋ ਚੁੱਕਾ ਸੀ, ਜ਼ਹਿਰ ਦਾ ਉਸ ਨੂੰ ਕੁਝ ਵੀ ਅਸਰ ਨਾ ਹੋਇਆ। ਮੀਰਾਂ ਬਾਈ ਆਮ ਗਿਆਨ ਕਰਦੀ ਜਿਸ ਨੇ ਬੰਸਰੀ ਵਜਾਈ, ਜਿਸ ਨੇ ਗੋਪੀਆਂ ਖਿਡਾਈਆਂ, ਮੇਰਾ ਪਤੀ ਸੋਈ। ਲਿਖਣ ਦਾ ਭਾਵ ਜਿਵੇਂ ਗੋਪੀਆਂ ਕ੍ਰਿਸ਼ਨ ਨੂੰ ਪਤੀ ਬਣਾਉਣ ਵਿਚ ਆਪਣਾ ਸਾਰਾ ਜੀਵਨ ਪੰਧ ਸੁਖਾਲਾ ਬਣਾਉਣਾ ਸਮਝਦੀਆਂ ਸਨ। ਇਸੇ ਤਰ੍ਹਾਂ ਰੂਹ ਦੇ ਸਿੱਖਨੇ ਗੁਰੂ ਨੂੰ ਪਤੀ ਮੰਨਣਾ ਹੈ। ਜਿਸ ਗੋਪੀਆਂ ਦੇ ਮੇਲ ਨੂੰ ਆਦਿ ਬਾਣੀ ਇੰਜ ਦਰਸਾਉਂਦੀ ਹੈ। ਜੋ ਉਸ ਵੇਲੇ ਉਹਨਾਂ ਗੋਪੀਆਂ ਨੂੰ ਉਮਾਹਾ ਸੀ :-

ਸਾਹਾ ਅਟਲੁ ਗਣਿਆ ਪੂਰਨ ਸੰਜੋਗੋ ਰਾਮ ॥ ਸੁਖਹ ਸਮੂਹ ਭਇਆ ਗਇਆ ਵਿਜੋਗੋ ਰਾਮ ॥ ਮਿਲਿ ਸੰਤ ਆਇ ਪ੍ਰਭੂ ਧਿਆਏ ਬਣੇ ਅਚਰਜ ਜਾਞੀਆਂ ॥ ਮਿਲਿ ਇਕਤ੍ਰ ਹੋਏ ਸਹਜਿ ਢੋਏ ਪ੍ਰੀਤਿ ਉਪਜੀ ਮਾਞੀਆ ॥ ਮਿਲਿ ਜੋਤਿ ਜੋਤੀ ਓਤਿ ਪੋਤੀ ਹਰ ਨਾਮੁ ਸਭਿ ਰਸ ਭੋਗੋ ॥ ਬਿਨਵੰਤ ਨਾਨਕ ਸਭ ਸੰਤਿ ਮੇਲੀ ਪ੍ਰਭੁ ਕਰਣ ਕਾਰਣ ਜੋਗੋ ॥੩॥ ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ ॥ ਪ੍ਰਭੁ ਘਰਿ ਆਇਅੜਾ ਗੁਰ ਚਰਣੀ ਲਾਗੀ ਰਾਮ ॥ ਗੁਰ ਚਰਣ ਲਾਗੀ ਸਹਜਿ ਜਾਗੀ ਸਗਲ ਇਛਾ ਪੁੰਨੀਆ ॥ ਮੇਰੀ ਆਸ ਪੂਰੀ ਸੰਤ ਧੂਰੀ ਹਰਿ ਮਿਲੇ ਕੰਤ ਵਿਛੁੰਨਿਆ ॥ ਬਿਲਾਵਲੁ ਮ: ੫॥

ਜਿਹੜਾ ਕਲ ਗੋਪੀਆਂ ਨੇ ਆਦਿ ਸ਼ਕਤੀ ਦੇਵੀ ਪਾਸੋਂ ਵਰ ਲਿਆ ਸੀ ਉਹ ਅਟੱਲ ਸੰਜੋਗ ਬਣ ਗਿਆ ਹੈ। ਵਿਛੋੜੇ ਦੇ ਵਿਯੋਗ ਦਾ ਟਿਕਾਣਾ ਨਹੀਂ ਰਿਹਾ, ਅਚਰਜ ਖੇਡ ਬਣ ਗਈ ਹੈ। ਸਹਿਜੇ ਹੀ ਦੇ ਢੁਕ ਗਿਆ ਹੈ। ਦੋਨੋਂ ਪਾਸਿਆਂ ਤੋਂ ਪ੍ਰੀਤ ਬਣ ਗਈ ਹੈ। ਜੋਤਾਂ ਨਾਲ ਜੋਤ ਮਿਲ ਕੇ ਓਤ ਪੋਤ ਹੋ ਗਏ ਹਨ। ਜਿਵੇਂ ਭੋਜਿਕ ਤਨ ਲਈ ਸਾਰੇ ਰਸ ਭੋਗ ਹਨ, ਇਸੇ ਤਰ੍ਹਾਂ ਹੀ ਸਾਰੇ ਸੰਤ ਜਨਾਂ ਦੇ ਲਈ ਹਰੀ ਦੇ ਨਾਮ ਹੀ ਰਸ ਭੋਗ ਹਨ। ਜਦੋਂ ਮਨ ਦੀ ਮੁਰਾਦ ਪੂਰੀ ਹੋ ਗਈ ਤਾਂ ਉਸ ਦਾ ਹਿਰਦੇ ਰੂਪੀ ਘਰ ਸੁਹਾਵਣਾ ਹੋ ਗਿਆ ਤੇ ਉਹ ਧਰਤੀ ਵੀ ਭਾਗ ਭਰੀ ਬਣ ਗਈ। ਜਦੋਂ ਪ੍ਰਭੂ ਪ੍ਰੀਤਮ (ਕਾਨ੍ਹ) ਘਰ ਵਿਚ ਆ ਗਏ। ਗੁਰੂ ਦੇ ਚਰਨੀਂ ਲੱਗ ਗਏ ਤਾਂ ਸੁਭਾਵਿਕ ਹੀ ਮਾਇਕ ਨੀਂਦ ਵਿਚ ਸੁੱਤਾ ਮਨ ਜਾਗ ਪਿਆ। ਮਨ ਦੀਆਂ ਇੱਛਾਵਾਂ ਇਹਨਾਂ ਗੋਪੀਆਂ ਵਾਂਗ ਪੂਰੀਆਂ ਹੋ ਗਈਆਂ ਕਿਉਂਕਿ ਵਿਛੜੇ ਹੋਏ ਕੰਤ ਮਿਲ ਗਏ। ਮਿਲਿ ਜੋਤਿ ਜੋਤੀ ਓਤਿ ਪੋਤੀ ਹਰਿ ਨਾਮ ਸਭਿ ਰਸ ਭੋਗੋ ॥ਮ: ੫ ॥

---

(ਪੰਨਾ ੭ ਦੀ ਬਾਕੀ)

ਜਾਵੇ ਤਾਂ ਪੈਰਾਂ 'ਤੇ ਸਿਰ ਧਰ ਦੇਵੇਗੀ। ਕਾਨੂੰਨੀ ਵਿਚ ਬੱਚਿਆਂ ਲਈ ਦੁੱਧ ਭਾਵੇਂ ਨਾ ਬਚੇ ਪਰ ਸਾਧ ਨੂੰ ਗੜਵੀ ਲਿਆ ਫੜਾਵੇਗੀ। ਕਈ ਵਾਰੀ ਆਪਾ ਵੀ ਉਸ ਦੇ ਹਵਾਲੇ ਕਰ ਦਿੰਦੀ ਹੈ। ਪਰ ਇਥੇ ਤਾਂ ਸਾਮਰ ਤੱਕ ਹਰੀ ਦੇ ਚੋਜ ਵੇਖ ਰਹੀਆਂ ਹਨ। ਕ੍ਰਿਸ਼ਨ ਹਰ ਰੋਜ਼ ਉਹਨਾਂ ਦੇ ਪਰਿਵਾਰਾਂ ਤੇ ਉਹਨਾਂ ਨਾਲ ਹਰ ਰੋਜ਼ ਅਨੇਕਾਂ ਆਫਤਾਂ ਤੋਂ ਬਚਾ ਕਿਹਾ ਹੈ। ਕੀ ਇਹੋ ਜਿਹੀ ਸ਼ਕਤੀ ਨੂੰ ਤੱਕ ਕੇ ਸਾਡਾ ਆਪਣਾ ਮਨ ਪੈਰਾਂ ਤੋਂ ਉਰਾਂ ਰੁਕ ਸਕਦਾ ਹੈ? ਕੀ ਇਸ ਪ੍ਰੇਮ ਰੰਗਣ ਨੂੰ ਅਸ਼ਲੀਲਤਾ ਵੱਲ ਧਕੇਲ ਕੇ ਲੈ ਜਾਣਾ ਸਾਡੀ ਮਨ ਕਰਕੇ ਮੂਰਖਤਾ ਨਹੀਂ? ਜਦ ਤੱਕ ਸਾਡੀ ਆਤਮਾ ਤੇ ਪ੍ਰਮਾਤਮਾ ਵਿਚ ਭੇਦ ਹੈ ਤਾਂ ਭੰਗੀ ਦੇ ਖੰਭ ਵੀ ਅਕਿੰਚਾ ਬਣਦੇ ਹਨ ਪ੍ਰਭੂ ਦੇ ਮਿਲਾਪ ਲਈ। ਇਹ ਭੇਦ ਮਿਟਾ ਕੇ ਇਸਤਰੀ ਪਤੀ ਵਾਂਗ ਅਭੇਦ ਹੋਣਾ ਪਵੇਗਾ। ਬਸ ਇਹੋ ਕੁਝ ਹਰੀ ਕ੍ਰਿਸ਼ਨ ਤੇ ਗੋਪੀਆਂ ਦੇ ਸੰਵਾਦ ਦਾ ਆਖਰੀ ਨਿਚੋੜ ਹੈ। ਸ੍ਰੀ ਆਦਿ ਗੁਰੂ ਨਾਨਕ ਦੇਵ ਜੀ ਦਾ ਪਾਵਨ ਉਪਦੇਸ਼ ਹੈ ਕਿ ਹੇ ਪ੍ਰਭੂ! ਤੂੰ ਆਪੇ ਹੀ ਗੋਪੀ ਹੈਂ ਅਤੇ ਆਪੇ ਹੀ ਜਮੁਨਾ ਨਦੀ ਹੈਂ ਤੇ ਆਪੇ ਹੀ ਕਾਨ੍ਹੁ ਹੈਂ। ਜੈਸਾ ਕਿ ਪੰਚਮ ਨਾਨਕ ਜੀ ਕਹਿੰਦੇ ਹਨ ਆਪੇ ਗੋਪੀ ਆਪੇ ਕਾਨਾ ॥ ਆਪੇ ਗਊ ਚਰਾਵੈ ਬਾਨਾ ॥ ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀਂ ਇਕ ਤਿਲ ਰੰਗਾ ॥ ਪੰਨਾ ੧੦੮੩ ॥ ਮ: ੫ ॥

(ਬਾਕੀ ਪੰਨਾ ੧੩ ਤੇ)

ਡਰੈਂ ਜਿਮ ਕਉਲ ਕਲੀ ਹੈ ॥੨੫੨॥ [੩]ਕਾਨ੍ ਬਾਚ ਗੋਪੀ ਸੋ ॥ ਸ੍ਵੈਯਾ ॥ ਕਾਨ੍ ਕਹੀ ਤਿਨ ਕੋ ਇਹ ਬਾਤ ਨ ਦਯੋਂ ਪਟ ਹਉ ਨਿਕਰਯੋ ਬਿਨ ਤੋ ਕੋ[ੳ] ॥ ਕਿਉ ਜਲ ਬੀਚ ਰਹੀ ਛਪ ਕੈ ਤਨ ਕਾ ਕਾਹਿ ਕਟਾਵਤ ਹੋ ਪਹਿ ਜੋਕੋ ॥ [੪]ਨਾਮ ਬਤਾਵਤ ਹੋ ਨ੍ਰਿਪ ਕੋ ਤਿਹ ਕੋ ਫੁਨਿ ਨਾਹਿ ਕਛੂ ਡਰ ਮੋ ਕੋ ॥ ਕੇਸਨ ਤੇ ਗਹਿ ਕੈ ਤਪਕੀ ਅਗਨੀ ਮਧਿ ਈਧਨ ਜਿਉ ਉਹਿ ਝੋਕੋ ॥੨੫੩॥ [੫]ਸ੍ਵੈਯਾ ॥ ਰੂਖ ਚਰੇ ਹਰਿ ਜੀ ਰਿਝਕੈ ਮੁਖ ਤੇ ਜਬ ਬਾਤ ਕਹੀ ਇਹ ਤਾ ਸੋ ॥ ਤਉ ਰਿਸ ਬਾਤ ਕਹੀ ਉਨਹੂੰ ਇਹ ਜਾਇ ਕਹੈ ਤੁਹਿ ਮਾਤ ਪਿਤਾ ਸੋ ॥ [੬]ਜਾਇ ਕਹੋ ਇਹ ਕਾਨ੍ ਕਹੀ ਮਨ ਹੈ ਤੁਮਰੋ ਕਹਬੇ ਕਹੁ ਜਾ ਸੋ ॥ ਜੋ ਸੁਨਿ ਕੋਊ ਕਹੈ ਹਮ ਕੋ ਇਹ ਤੋ ਹਮ ਹੂੰ ਸਮਝੈ ਫੁਨ ਵਾ ਸੋ ॥੨੫੪॥ ਸ੍ਵੈਯਾ ॥ [੭]ਕਾਨ੍ ਬਾਚ ॥ [੮]ਦੇਉ ਬਿਨਾ ਨਿਕਰੈ ਨਹਿ ਚੀਰ, ਕਹਯੋ ਹਸਿ ਕਾਨ੍ ਸੁਨੋ ਤੁਮ ਪਿਆਰੀ ॥ ਸੀਤ ਸਹੋ ਜਲ ਮੈ ਤੁਮ ਨਾਹਿਕ ਬਾਹਰਿ ਆਵਹੁ ਗੋਰੀ ਅਉ ਕਾਰੀ ॥ [੯]ਦੈ ਅਪਨੇ ਅਗੂਆ ਪਿਛੂਆ ਕਰਿ, ਬਾਰ ਤਜੋ ਪਤਲੀ ਅਰੁ ਭਾਰੀ[ਅ] ॥ ਯੋਂ ਨਹਿ ਦੇਉ ਕਹਯੋ ਹਰਿ ਜੀ ਤਸਲੀਮ ਕਰੋ ਕਰਿ ਜੋਰਿ ਹਮਾਰੀ ॥੨੫੫॥ ਸ੍ਵੈਯਾ ॥ [੧੦]ਫੇਰਿ ਕਹੀ ਹਰਿ ਜੀ ਤਿਨ ਸੋ ਰਿਝਕੈ ਇਹ ਬਾਤ ਸੁਨੋ ਤੁਮ ਮੇਰੀ ॥ ਜੋਰਿ ਪ੍ਰਨਾਮ ਕਰੋ ਹਮਰੋ ਕਰ ਲਾਜ ਕੀ ਕਾਟ ਸਭੈ ਤੁਮ ਬੇਰੀ ॥ [੧੧]ਬਾਰ ਹੀ ਬਾਰ ਕਹਯੋ ਤੁਮ ਸੋਂ ਮੁਹਿ ਮਾਨਹੁ ਸੀਘ੍ਰ ਕਿਧੋ ਇਹ ਹੇ ਰੀ ॥ ਨਾਤਰ ਜਾਇ ਕਹੋ ਸਭ ਹੀ ਪਹਿ ਸਉਹ ਲਗੈ ਫੁਨ ਠਾਕੁਰ ਕੇਰੀ ॥੨੫੬॥ [੧੨]ਗੋਪੀ ਬਾਚ ਕਾਨ੍ ਸੋ ॥ ਸ੍ਵੈਯਾ ॥ [੧੩]ਜੋ ਤੁਮ ਜਾਇ ਕਹੋ ਤਿਨ ਹੀ ਪਹਿ ਤੋ ਹਮ ਬਾਤ ਬਨਾਵਹਿ ਐਸੇ ॥ ਚੀਰ ਹਰੇ ਹਮਰੇ ਹਰਿ ਜੀ ਦਈ ਬਾਰ ਤੇ ਨਿਆਰੀ ਕਢੈ ਹਮ ਕੈਸੇ ॥ [੧੪]ਭੇਦ ਕਹੈ ਸਭ ਹੀ ਜਸੁਧਾ ਪਹਿ ਤੋਹਿ ਕਰੈ ਸਰਮਿੰਦਤ ਵੈਸੇ ॥ ਜਿਉ ਨਰ ਕੋ ਗਹਿਕੈ ਤਿਰੀਯਾ ਹੂੰ ਸੁ ਮਾਰਤ ਲਾਤਨ ਮੂਕਨ ਜੈਸੇ[ੲ] ॥੨੫੭॥ [੧੫]ਕਾਨ੍ ਬਾਚ ॥ ਦੋਹਰਾ ॥ [੧੬]ਬਾਤ ਕਹੀ ਤਬ ਇਹ ਹਰੀ ਕਾਹਿ ਬੰਧਾਵਤ ਮੋਹਿ ॥ ਨਮਸਕਾਰ ਜੋ ਨਾ ਕਰੋ ਮੋਹਿ ਦੁਹਾਈ ਤੋਹਿ[ਸ] ॥੨੫੮॥[੧੭] ਗੋਪੀ ਬਾਚ ॥ ਸ੍ਵੈਯਾ ॥ [੧੮]ਕਾਹਿ ਖਿਝਾਵਤ ਹੋ ਹਮ ਕੋ ਅਰੁ ਦੇਤ ਕਹਾ ਜਦੁਰਾਇ ਦੁਹਾਈ ॥ ਜਾ ਬਿਧਿ ਕਾਰਨ ਬਾਤ ਬਨਾਵਤ ਸੋ ਬਿਧ ਹੈ ਹਮਹੂੰ ਲਖ ਪਾਈ ॥ [੧੯]ਭੇਦ ਕਰੋ ਹਮ ਸੋ ਤੁਮ ਨਾਹਕ ਬਾਤ ਇਹੈ ਮਨ ਮੈ ਤੁਹਿ ਆਈ ॥ ਸਉਹ ਲਗੈ ਹਮ ਠਾਕੁਰ ਕੀ ਜੁ ਰਹੈ ਤੁਮਰੀ ਬਿਨੁ ਮਾਤ ਸੁਨਾਈ ॥੨੫੯॥ [੨੦]ਕਾਨ੍ ਬਾਚ ਗੁਪੀਆ ਸੋ ॥ ਸ੍ਵੈਯਾ ॥ [੨੧]ਮਾ ਸੁਨਿ ਹੈ ਤਬ ਕਾ ਕਰਿ ਹੈ ਹਮਰੋ ਸੁਨਿ ਲੇਹੁ ਸਭੈ ਬ੍ਰਿਜ ਨਾਰੀ[ਹ] ॥

---

ੳ ਕ੍ਰਿਸ਼ਨ ਜੀ ਦਾ ਸ਼ੁਗਲ ਨਹੀਂ ਸੀ ਕਿ ਗੋਪੀਆਂ ਦਾ ਨਗਨ ਵੇਖਣਾ ਹੈ । ਜੇ ਉਸ ਨੂੰ ਇਹ ਸ਼ੌਕ ਹੁੰਦਾ ਤਾਂ ਦਰੋਪਤੀ ਦਾ ਨਗਨ ਕਿਉਂ ਢਕਾਉਂਦਾ ? ਸੋ ਇਹ ਕਦਾਚਿਤ ਨਹੀਂ । ਕ੍ਰਿਸ਼ਨ ਜੀ ਦਾ ਮੁੱਦਾ ਉਹਨਾਂ ਦੇ ਮਨ ਦੀ ਦੁਐਤ ਲਾਹ ਕੇ ਆਦਿ ਬਾਣੀ ਦੇ ਆਸ਼ੇ ਅਨੁਸਾਰ "ਮਿਲਿ ਜੋਤਿ ਜੋਤੀ ਓਤਿ ਪੋਤੀ ਹਰ ਨਾਮ ਹਰਿ ਰਸ ਭੋਗੋ" ਹਰੀ ਨਾਲ ਮਿਲਣ ਦਾ ਢੰਗ ਦੱਸਣਾ ਹੈ, ਜੋ ਹਰੀ ਨਾਲ ਜੋਤਿ ਨੇ ਜੋਤਿ ਨਾਲ ਮਿਲ ਕੇ ਕਿਵੇਂ ਅਭੇਦ ਹੋਣਾ ਹੈ । ਜਦੋਂ ਤੱਕ ਸਾਡੇ ਮਨ ਦਵੈਤਵਾਦ ਨੂੰ ਤਿਆਗ ਕੇ ਸਵੱਛ ਨਹੀਂ ਹੋ ਜਾਂਦੇ ਉਦੋਂ ਤੱਕ ਅਸੀਂ ਉਸ ਦੇ ਨਾਲ ਅਭੇਦ ਕਿਵੇਂ ਹੋ ਸਕਦੇ ਹਾਂ ? ਜਿਵੇਂ ਇਕ ਇਸਤਰੀ ਪਤੀ ਨਾਲ ਅਭੇਦ ਹੋਣ ਵਿਚ ਸ਼ੰਕਾ ਨਹੀਂ ਕਰਦੀ ਇਸੇ ਤਰ੍ਹਾਂ ਆਤਮਾ ਨੇ ਪ੍ਰਮ ਆਤਮਾ ਨਾਲ ਅਭੇਦ ਉਦੋਂ ਹੋ ਜਾਣਾ ਹੈ ਜਦੋਂ ਮਨ ਦੇ ਸ਼ੰਕ ਦੇ ਤਰੰਗ ਤੇ ਮੇਰ ਖਤਮ ਹੋ ਜਾਵੇਗੀ। ਜਦੋਂ ਅਸੀਂ ਸਭ ਕੁਝ ਉਸ ਦੇ ਹਵਾਲੇ ਕਰ ਦਿਆਂਗੇ ਤਾਂ ਸਾਡਾ ਕ੍ਰਿਸ਼ਨ ਆਪੇ ਸਾਡਾ ਬਣ ਜਾਵੇਗਾ । ਫੇਰ ਸਾਨੂੰ ਕਾਣ ਕੱਢਣ ਦੀ ਲੋੜ ਹੀ ਨਹੀਂ ਪਵੇਗੀ।

ਗੁਨੁ ਅਵਗੁਨੁ ਮੇਰੋ ਕਛੁ ਨ ਬੀਚਾਰੋ ॥ ਨਹ ਦੇਖਿਓ ਰੂਪ ਰੰਗ ਸੀਗਾਰੋ ॥ ਚਜ ਅਚਾਰ ਕਿਛੁ ਬਿਧਿ ਨਹੀ ਜਾਨੀ ॥ ਬਾਹ ਪਕਰਿ ਪ੍ਰਿਅ ਸੇਜੈ ਆਨੀ ॥੧॥ ਸੁਨਬੋ ਸਖੀ ਕੰਤ ਹਮਾਰੋ ਕੀਅਲੋ ਖਸਮਾਨਾ ॥ ਕਰੁ ਮਸਤਕਿ ਧਾਰ ਰਖਿਓ ਕਰਿ ਅਪਨਾ ਕਿਆ ਜਾਨੈ ਇਹੁ ਲੋਕੁ ਅਜਾਨਾ ॥ ਅੰਗ ੩੭੨॥ ਮ: ੫ ॥

ਅ ਜਿਸ ਦਾ ਭਾਵ ਹੈ ਕਿ ਕ੍ਰਿਸ਼ਨ ਜੀ ਕਹਿੰਦੇ ਹਨ ਮੇਰਾ ਕਿਸੇ ਦੇ ਰੂਪ-ਰੰਗ ਜਾਂ ਮੋਟੇ-ਪਤਲੇ, ਸੋਹਣੇ ਅੰਗ ਜਾਂ ਤਨ ਨਾਲ ਕੋਈ ਪਿਆਰ ਨਹੀਂ । ਮੇਰਾ ਤਾਂ ਸਿਰਫ ਆਪਾ ਤਿਆਗ ਤੇ ਭਾਵਨਾ ਦੀ ਪਰਖ ਦਾ ਸਵਾਲ ਹੈ ।

(ਬਾਕੀ ਪੰਨਾ ੧੩ ਤੇ)

੧. ਜਿਵੇਂ ਕੇਂਵਲ ਫੁੱਲ ਦੀ ਕਲੀ (ਡੰਡੀ) ਤੋੜ ਸੁੱਟੀਦੀ ਹੈ ॥੨੫੨॥

੨. ਕ੍ਰਿਸ਼ਨ ਜੀ ਕਹਿੰਦੇ ਹਨ ਗੋਪੀਆਂ ਨੂੰ ।

੩. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਉਹਨਾਂ ਨੂੰ ਇਹ ਗੱਲ ਕਹੀ ਕਿ ਉਦੋਂ ਤੱਕ ਕੱਪੜੇ ਮੈਂ ਨਹੀਂ ਦੇਵਾਂਗਾ ਜਦ ਤੱਕ ਤੁਸੀਂ ਪਾਣੀ ਤੋਂ ਬਾਹਰ ਨਹੀਂ ਨਿਕਲਦੀਆਂ । ਕਿਉਂ ਪਾਣੀ ਵਿਚ ਲੁਕੀਆਂ ਹੋ ਆਪਣੇ ਸਰੀਰ ਜੋਕਾਂ ਤੋਂ ਕਟਾਉਂਦੀਆਂ ਹੋ ।

੪. ਜਿਸ ਰਾਜੇ ਦਾ ਤੁਸੀਂ ਨਾਮ ਲੈਂਦੀਆਂ ਹੋ ਉਸ ਦਾ ਮੈਨੂੰ ਕੋਈ ਡਰ ਨਹੀਂ ਹੈ । ਉਸ ਨੂੰ ਤਾਂ ਮੈਂ ਕੇਸਾਂ ਤੋਂ ਫੜ ਕੇ ਇਉਂ ਨਰਕ ਵਿਚ ਝੋਕ ਦਿਆਂਗਾ ਜਿਵੇਂ ਤਪਦੀ ਭੱਠੀ ਵਿਚ ਬਾਲਣ ਪਾਈਦਾ ਹੈ (ਝੋਕ) ਦੇਈਦਾ ਹੈ ॥੨੫੩॥

੫. ਸ੍ਵੈਯਾ ॥ ਹਰਿ ਜੀ ਖੁਸ਼ੀ ਨਾਲ ਰੁੱਖ 'ਤੇ ਚੜ੍ਹੇ ਹੋਏ ਹਨ । ਜਦ ਇਹ ਗੱਲ ਗੋਪੀਆਂ ਨੂੰ ਕਹੀ ਤਾਂ ਚਿੜ ਕੇ ਗੋਪੀਆਂ ਨੇ ਕਿਹਾ ਅਸੀਂ ਜਾ ਕੇ ਮਾਤਾ ਜਸ਼ੋਧਾ ਤੇ ਪਿਤਾ ਨੰਦ ਨੂੰ ਦੱਸਾਂਗੀਆਂ ।

੬. ਮੁੜ ਕੇ ਕ੍ਰਿਸ਼ਨ ਜੀ ਨੇ ਕਿਹਾ ਬੇਸ਼ੱਕ ਜਾ ਦੱਸੋ ਜਿਸ ਨੂੰ ਕਹਿਣ ਲਈ ਤੁਹਾਡਾ ਮਨ ਕਹਿੰਦਾ ਹੈ । ਜੇ ਕੋਈ ਤੁਹਾਡੀ ਗੱਲ ਸੁਣ ਕੇ ਮੈਨੂੰ ਕੋਈ ਕੁਝ ਕਹੇਗਾ ਤਾਂ ਮੈਂ ਆਪੇ ਸਮਝ ਲਵਾਂਗਾ ਉਸ ਦੇ ਨਾਲ ॥੨੫੪॥

੭. ਸ੍ਵੈਯਾ ॥ ਕ੍ਰਿਸ਼ਨ ਜੀ ਕਹਿੰਦੇ ਹਨ ।

੮. ਕ੍ਰਿਸ਼ਨ ਜੀ ਨੇ ਹੱਸ ਕੇ ਕਿਹਾ ਕਿ ਐ ਪਿਆਰੀ ਗੋਪੀਓ ਪਾਣੀ ਤੋਂ ਬਾਹਰ ਨਿਕਲੇ ਬਿਨਾਂ ਬਸਤਰ ਨਹੀਂ ਦਿਆਂਗਾ। ਐਵੇਂ ਵਿਅਰਥ ਪਾਣੀ ਵਿਚ ਠਰਦੀਆਂ ਹੋ । ਗੋਰੀਆਂ ਤੇ ਕਾਲੀਆਂ ਸਾਰੀਆਂ ਪਾਣੀ ਤੋਂ ਬਾਹਰ ਆਉ ।

੯. ਆਪਣੇ ਅੱਗੇ ਪਿੱਛੇ ਹੱਥ ਧਰ ਲਵੋ ਭਾਵੇਂ ਕੋਈ ਮੋਟੀ ਹੈ ਭਾਵੇਂ ਪਤਲੀ ਹੈ । ਪਾਣੀ ਤੋਂ ਬਾਹਰ ਆ ਜਾਉ । ਕ੍ਰਿਸ਼ਨ ਜੀ ਨੇ ਕਿਹਾ ਬਾਹਰ ਆਏ ਬਿਨਾਂ ਮੈਂ ਬਸਤਰ ਨਹੀਂ ਦੇਵਾਂਗਾ। ਮੇਰੀ ਇਸ ਗੱਲ ਨੂੰ ਹੱਥ ਜੋੜ ਕੇ ਮੰਨ ਲਵੋ ॥੨੫੫॥

੧੦. ਸ੍ਵੈਯਾ ॥ ਫੇਰ ਕ੍ਰਿਸ਼ਨ ਜੀ ਨੇ ਪ੍ਰਸੰਨਤਾ ਦੇ ਨਾਲ ਕਿਹਾ ਕਿ ਮੇਰੀ ਇਹ ਗੱਲ ਸੁਣ ਲਵੋ ਤੁਸੀਂ ਸਾਰੀਆਂ ਹੀ । ਪਹਿਲਾਂ ਹੱਥ ਜੋੜ ਕੇ ਮੇਰੇ ਅੱਗੇ ਨਮਸਕਾਰ ਕਰੋ, ਲਾਜ ਸ਼ਰਮ ਵਾਲੀ ਬੇੜੀ ਕੱਟ ਦਿਉ ।

੧੧. ਮੈਂ ਮੁੜ ਮੁੜ ਕੇ ਕਹਿੰਦਾ ਹਾਂ ਤੁਸੀਂ ਮੇਰੀ ਗੱਲ ਝੱਟ ਪੱਟ ਮੰਨ ਲਵੋ । ਨਹੀਂ ਤਾਂ ਮੈਂ ਸਾਰਿਆਂ ਨੂੰ ਜਾ ਕੇ ਕਹਿ ਦਿਆਂਗਾ, ਮੈਨੂੰ ਠਾਕੁਰ ਦੀ ਸੌਂਹ ਲੱਗੇ ਜੇ ਮੈਂ ਇਹ ਗੱਲ ਨਾ ਕਰਾਂ ॥੨੫੬॥

੧੨. ਗੋਪੀਆਂ ਕਹਿੰਦੀਆਂ ਹਨ ਕ੍ਰਿਸ਼ਨ ਜੀ ਨੂੰ ।

੧੩. ਸ੍ਵੈਯਾ ॥ ਜੇ ਤੁਸੀਂ ਸਾਡੀਆਂ ਗੱਲਾਂ ਕਿਸੇ ਪਾਸ ਕਹੋਗੇ ਤਾਂ ਅਸੀਂ ਵੀ ਐਸੀ ਗੱਲ ਬਣਾਵਾਂਗੀਆਂ ਤੇ ਕਹਾਂਗੀਆਂ ਕਿ ਕ੍ਰਿਸ਼ਨ ਜੀ ਨੇ ਸਾਡੇ ਬਸਤਰ ਚੁੱਕ ਲਏ ਸਨ ਅਤੇ ਅਸੀਂ ਪਾਣੀ ਤੋਂ ਬਾਹਰ ਕਿਵੇਂ ਨਿਕਲਦੀਆਂ ।

੧੪. ਇਹ ਸਾਰਾ ਭੇਤ ਜਾ ਕੇ ਜਸ਼ੋਧਾ ਨੂੰ ਦੱਸ ਦਿਆਂਗੀਆਂ, ਦੇਖੀਂ ਤੈਨੂੰ ਕਿਵੇਂ ਸ਼ਰਮਿੰਦਾ ਕਰਦੀਆਂ ਹਾਂ । ਜਿਸ ਤਰ੍ਹਾਂ ਕੋਈ ਪੁਰਸ਼ ਕਿਸੇ ਇਸਤਰੀ ਨੂੰ ਪਕੜ ਲੈਂਦਾ ਹੈ ਸ ਅੱਗੋਂ ਉਹ ਲੱਤਾਂ ਤੇ ਮੁੱਕਿਆਂ ਨਾਲ ਉਸ ਨੂੰ ਮਾਰਦੀ ਹੈ ਜਿਸ ਤਰ੍ਹਾਂ ਉਹ ॥੨੫੭॥

੧੫. ਕ੍ਰਿਸ਼ਨ ਜੀ ਕਹਿੰਦੇ ਹਨ ।

੧੬. ਦੋਹਰਾ ॥ ਤਦ ਕ੍ਰਿਸ਼ਨ ਜੀ ਨੇ ਇਹ ਗੱਲ ਕਹੀ ਕਿ ਮੈਨੂੰ ਤੁਸੀਂ ਜ਼ਿਦ ਕਿਉਂ ਚੜ੍ਹਾਉਂਦੀਆਂ ਹੋ । ਜਦ ਤੱਕ ਚਰਨਾਂ ਵਿਚ ਢਹਿ ਨਹੀਂ ਪੈਂਦੀਆਂ ਉਦੋਂ ਤੱਕ ਆਪਣਾ ਨੰਗ ਢੱਕਣ ਲਈ ਮੇਰੇ ਕੋਲੋਂ ਬਸਤਰ ਹਾਸਲ ਨਹੀਂ ਹੋਣੇ ਮੈਨੂੰ ਤੁਹਾਡੀ ਹੀ ਸਹੁੰ ਹੈ ॥੨੫੮॥

੧੭. ਗੋਪੀਆਂ ਕਹਿੰਦੀਆਂ ਹਨ ॥

੧੮. ਸ੍ਵੈਯਾ ॥ ਸਾਨੂੰ ਕਿਉਂ ਖਿਝਾਉਂਦਾ ਹੈ ਐ ਜਦੁਰਾਇ ਤਾਂ ਹੋਰ ਕਾਹਦੀ ਦੁਹਾਈ ਦਿੰਦਾ ਹੈ । ਜਿਸ ਲਈ ਤੂੰ ਗੱਲਾਂ ਕਰਦਾ ਹੈਂ ਉਹਨਾਂ ਦੇ ਕਾਰਣ ਅਸੀਂ ਸਮਝ ਲਿਆ ਹੈ ।

੧੯. ਤੂੰ ਭਾਵੇਂ ਸਾਥੋਂ ਲੁਕੋ ਕੇ ਰੱਖ ਜੋ ਵਿਅਰਥ ਹੈ ਜੋ ਗੱਲ ਤੇਰੇ ਮਨ ਵਿਚ ਹੈ ਉਹ ਅਸੀਂ ਪਾ ਲਈ ਹੈ । ਸਾਨੂੰ ਠਾਕਰਾਂ ਦੀ ਸਹੁੰ ਹੈ ਜੇ ਤੇਰੀ ਇਹ ਗੱਲ ਇਸੇ ਤੇਰੀ ਮਾਤਾ ਨੂੰ ਨਾ ਦੱਸੀਏ। ਭਾਵ ਅਸੀਂ ਜ਼ਰੂਰ ਤੇਰੀ ਸ਼ਿਕਾਇਤ ਕਰਾਂਗੀਆਂ ॥੨੫੯॥

੨੦. ਕ੍ਰਿਸ਼ਨ ਜੀ ਕਹਿੰਦੇ ਹਨ ਗੋਪੀਆਂ ਨੂੰ ।

੨੧. ਸ੍ਵੈਯਾ ॥ ਜੇਕਰ ਮੇਰੀ ਮਾਂ ਸੁਣ ਲਏਗੀ ਤਾਂ ਫੇਰ ਉਹ ਕੀ ਕਰੇਗੀ ਐ ਬ੍ਰਿਜ ਦੀਓ ਇਸਤਰੀਓ ਮੇਰੀ ਗੱਲ ਸੁਣ ਲਉ ਕਿ ਉਹ ਮੇਰਾ ਕੀ ਵਿਗਾੜੇਗੀ ?

---

(ਪੰਨਾ ੧੨ ਦੀ ਬਾਕੀ)

ਣ ਜਿਸ ਦਾ ਸਪੱਸ਼ਟ ਭਾਵ ਹੈ ਜਦੋਂ ਤੱਕ ਅਸੀਂ ਪ੍ਰਭੂ ਦੇ ਚਰਨਾਂ ਦੇ ਵਿਚ ਢਹਿ ਢੇਰੀ ਨਹੀਂ ਹੁੰਦੇ ਉਦੋਂ ਤੱਕ ਪਾਠ ਕਰਕੇ ਜਾਂ ਦਾਨ ਕਰਕੇ ਅਥਵਾ ਹੋਰ ਕਰਮ ਕਾਂਡ ਕਰਨ ਨਾਲ ਅਸੀਂ ਪ੍ਰਭੂ ਨੂੰ ਪ੍ਰਸੰਨ ਨਹੀਂ ਕਰ ਸਕਦੇ ।

ਤ ਕੱਲ ਬੜੇ ਤਰਲੇ ਕਰਕੇ ਮਹਾਂ ਸ਼ਕਤੀ ਦੇਵੀ ਕੋਲੋਂ ਵਰ ਲਿਆ ਸੀ ਕਿ ਸਾਨੂੰ ਕ੍ਰਿਸ਼ਨ ਕਬੂਲ ਕਰਕੇ ਸਾਡਾ ਪਤੀ ਬਣ ਜਾਵੇ ਤੇ ਸਾਡਾ ਕ੍ਰਿਸ਼ਨ ਦੇ ਨਾਲ ਮੇਲ ਹੋ ਜਾਵੇ; ਜਦੋਂ ਉਹ ਵਰ ਪੂਰਾ ਹੋਣ ਦਾ ਸਮਾਂ ਆਇਆ ਤਾਂ ਭੇਦ-ਭਾਵਨਾ ਉਤਪੰਨ ਹੋ ਗਈ ਤੇ ਹਉਮੈਂ ਕਾਰਨ ਨਿਵਣ ਤੋਂ ਆਕੀ ਹੋ ਗਈਆਂ, ਪਰ ਜਿਹੜਾ ਅਟਲ ਸਾਡਾ ਜੋੜ ਕੇ ਸੰਜੋਗ ਲਿਖੇ ਗਏ ਹਨ ਉਹਨਾਂ ਅੱਗੇ ਅੜਿਆ ਨਹੀਂ ਜਾ ਸਕਦਾ । ਹੁਣ ਨਿਵਣਾ ਹੀ ਪਵੇਗਾ ਤੇ ਭੇਦ ਨੂੰ ਛੋੜ ਕੇ ਅਭੇਦ ਹੋਣਾ ਹੀ ਪਵੇਗਾ । ਹੁਣ ਸ਼ਿਆਮ ਸੁੰਦਰ ਤੋਂ ਦੂਰ ਹੋ ਗਈਆਂ ਹਨ ਕਿਉਂ ਮਹਾਂ ਮੋਹਨੀ ਮਾਇਆ ਵਿਚ ਆਪ ਹੀ ਹੈ ਜੋ ਪਤੀ ਤੋਂ ਵਿਛੋੜਾ ਕਰਾ ਦਿੰਦੀ ਹੈ । ਇਹ ਮਾਇਆ ਬੜੀ ਜ਼ਾਲਮ ਹੈ :-

ਦਰਸਨ ਕਉ ਲੋਚੈ ਸਭੁ ਕੋਈ ॥ ਪੂਰੈ ਭਾਗਿ ਪਰਾਪਤਿ ਹੋਈ ॥ ਰਹਾਉ ॥ ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ ਮਹਾਂ ਮੋਹਨੀ ਦੂਤਾ ਲਾਈ ॥੧॥ ਪ੍ਰੇਮ ਬਿਛੋਹਾ ਕਰਤ ਕਸਾਈ ॥ ਨਿਰਦੈ ਜੰਤੁ ਤਿਸੁ ਦਇਆ ਨ ਪਾਈ ॥੨॥ ਅਨਿਕ ਜਨਮ ਬੀਤੀਅਨ ਭਰਮਾਈ ॥ ਘਰਿ ਵਾਸੁ ਨ ਦੇਵੈ ਦੁਤਰ ਮਾਈ॥ ਦਿਨੁ ਰੈਨਿ ਅਪਨਾ ਕੀਆ ਪਾਈ ॥ ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ ॥੪॥ ਸੁਣਿ ਸਾਜਨ ਸੰਤ ਜਨ ਭਾਈ ॥ ਚਰਣ ਸਰਣ ਨਾਨਕ ਗਤਿ ਪਾਈ ॥੫॥ ਅੰਗ ੭੪੫॥ ਮ: ੫ ॥

ਇਸ ਜੀਵ ਰੂਪੀ ਗੋਪੀ ਨੂੰ ਆਪਣੇ ਪਤੀ ਪ੍ਰਮੇਸ਼ਰ ਦੀ ਪਰਦੇ ਲਾਹ ਕੇ ਅਭੇਦ ਹੋ ਕੇ ਸ਼ਰਨ ਵਿਚ ਜਾਣਾ ਪਵੇਗਾ ਪਰ ਗੋਪੀਆਂ ਮਾਇਆ ਦੇ ਅਸਰ ਹੇਠ ਅਭੇਦ ਹੋਣ ਤੋਂ ਝਕਦੀਆਂ ਹਨ ਤੇ ਸ਼ਰਨ ਵਿਚ ਜਾਣ ਤੋਂ ਝਕਦੀਆਂ ਹਨ । ਕ੍ਰਿਸ਼ਨ ਨੂੰ ਉਮਰ ਵਿਚ ਆਪ ਤੋਂ ਛੋਟਾ ਤੱਕਦੀਆਂ ਹਨ । ਹੁਕਮ ਮੰਨਣ ਤੋਂ ਕਾਣ ਕਰਦੀਆਂ ਹਨ । ਜਦ ਤੱਕ ਹੁਕਮ ਨਾ ਮੰਨੋ ਤਾਂ ਘਰ ਵਿਚ ਰਹਿੰਦੇ ਹੋਏ ਦੂਰ ਹੋ :-

ਗੁਰਬਾਣੀ ਦਾ ਪਾਵਨ ਵਾਕ ਹੈ :-

ਸਭਨਾ ਕਾ ਸਹੁ ਏਕੁ ਹੈ ਸਦ ਹੀ ਰਹੈ ਹਜੂਰਿ ॥ ਨਾਨਕ ਹੁਕਮੁ ਨ ਮੰਨਈ ਤਾ ਘਰ ਹੀ ਅੰਦਰਿ ਦੂਰਿ ॥ ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ ਕਉ ਨਦਰਿ ਕਰੇਇ ॥ ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ ॥ ਮ: ੩ ॥ ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥ ਨਾਨਕ ਸੁਖਿ ਵਸਨਿ ਸੋਹਾਗਣੀ ਜਿਨ੍ਹ ਪਿਆਰਾ ਪੁਰਖੁ ਹਰਿ ਰਾਉ ॥ ਅੰਗ ੫੧੦ ॥ ਇਹ ਪ੍ਰੇਮ ਸੁਹਾਗਾ ਹੈ ਜਿਸ ਵਿਚ ਭੇਦ ਭਾਵਨਾ ਲਈ ਕੋਈ ਥਾਂ ਨਹੀਂ ।

ਥ ਜਿਸ ਦਾ ਭਾਵ ਹੈ ਕਿ ਕ੍ਰਿਸ਼ਨ ਕਿਸੇ ਮਾਤਾ ਪਿਤਾ ਦੇ ਬੰਧਨ ਵਿਚ ਨਹੀਂ । ਇਹ ਲੀਲਾ ਕਰਨ ਲਈ ਇਕ ਕਾਰਨ ਹੀ ਸੀ । ਜਦਕਿ ਸੇਵਕਾਂ ਦੀ ਭਾਵਨਾ ਪੂਰੀ ਕਰਨਾ ਹਰੀ ਦਾ ਸਭ ਤੋਂ ਵੱਡਾ ਗੁਣ ਹੈ । ਤੱਕ ਗੋਪੀਆਂ ਦੀ ਅੰਦਰੂਨੀ ਭਾਵਨਾ ਨੂੰ ਕਿਵੇਂ ਤਰ ਰਹੇ ਹਨ ?

---

(ਪੰਨਾ ੧੧ ਦੀ ਬਾਕੀ)

ਹੋਰ ਨਾ ਕੋਈ ਗੋਪੀ ਹੈ ਨਾ ਕੋਈ ਗੁਆਲਾ ਹੈ, ਤੂੰ ਆਪੇ ਹੀ ਸਾਰੀ ਧਰਤੀ ਚੁੱਕੀ ਹੋਈ ਹੈ। ਤੂੰ ਆਪੇ ਹੀ ਸਾਰੀ ਸਿਰਜਨਾ ਕੀਤੀ ਹੋਈ ਹੈ । ਆਪੇ ਕਿਤੇ ਭੰਨ ਰਿਹਾ ਹੈਂ, ਕਿਤੇ ਗੋਪੀ ਤੈ ਗੁਆਲੀਆ ॥ ਤੁਧੁ ਆਪੇ ਗੋਇ ਉਠਾਲੀਆ ॥ ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰ ਸੋਇ ॥੨੨॥ ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥ ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਸੋਇ ॥ ਪੰਨਾ ੭੩ ॥ ਮ: ੧ ॥

ਓ. ਮੋਨ ਉਤਰ ਕੇ: ਇਥੇ ਇਹ ਮੌਨ ਸ਼ਬਦ ਵੈਰਾਗ ਦਾ ਵਾਚਕ ਹੈ ਜਿਵੇਂ ਵੈਰੀ ਜੀਵ ਵੈਰਾਗ ਦੇ ਵੱਸ ਹੋ ਕੇ ਆਪਾ ਭੁੱਲ ਕੇ ਸਰੀਰ ਨੂੰ ਤੋੜ ਜਿਹੀ ਲੱਗੀ ਪ੍ਰਤੀਤ ਕਰਦਾ ਹੈ।

[੧]ਬਾਤ ਕਹੀ ਤੁਮ ਮੂੜਨ ਕੀ ਹਮ ਜਾਨਤ ਹੈ ਤੁਮ ਹੋ ਸਭ ਭਾਰੀ ॥ [੩]ਸੀਖਤ ਹੋ ਰਸ ਰੀਤ ਅਬੈ ਇਹ ਕਾਨ੍ਹ ਕਹੀ ਤੁਮਹੋ ਮੁਹਿ ਪਿਆਰੀ ॥ ਖੇਲਨ ਕਾਰਨ ਕੋ ਹਮ ਹੂੰ ਜੁ ਹਰੀ ਛਲ ਕੈ ਤੁਮ ਸੁੰਦਰ ਸਾਰੀ ॥੨੬੦॥ [੪]ਗੋਪੀ ਬਾਚ ॥ ਸ੍ਵੈਯਾ ॥ [੫]ਫੇਰਿ ਕਹੀ ਮੁਖ ਤੇ ਇਮ ਗੋਪਿਨ ਬਾਤ ਇਸੀ ਮਨੁ ਏ ਪਟ ਦੈਹੋ ॥ ਸਉਹ ਕਰੋ ਮੁਸਲੀਧਰ ਕੀ ਜਸੁਧਾ ਨੰਦ ਕੀ ਹਮ ਜੋ ਡਹਕੈਹੋ ॥ [੬]ਕਾਨ੍ਹ ਬਿਚਾਰ ਪਿਖੋ ਮਨ ਮੈ ਇਨ ਬਾਤਨ ਤੇ ਤੁਮ ਨਾ ਕਿਛੁ ਪੈਹੋ ॥ ਦੇਹੁ ਕਹਯੋ ਜਲ ਮੈ ਹਮ ਕੋ ਇਹ ਦੇਹ ਅਸੀਸ ਸਭੈ [ੳ]ਤੁਹ ਜੈਹੋ ॥੨੬੧॥ [੭]ਗੋਪੀ ਬਾਚ ॥ ਸ੍ਵੈਯਾ ॥ [੮]ਫੇਰਿ ਕਹੀ ਮੁਖ ਤੇ ਮਿਲ ਗੋਪਨ ਨੇਹ ਲਗੈ ਹਰਿ ਜੀ ਨਹਿ ਜੋਰੀ ॥ ਨੈਨਨ ਸਾਥ ਲਗੈ ਸੋਊ ਨੇਹੁ ਕਹੈ ਮੁਖ ਤੇ ਇਹ ਸਾਵਲ ਗੋਰੀ ॥ [੯]ਕਾਨ੍ਹ ਕਹੀ ਹਸਿਕੈ ਇਹ ਬਾਤ ਸੁਨੋ ਰਸ ਰੀਤ ਕਹੋ ਮਮ ਹੋ ਰੀ ॥ ਆਂਖਨ ਸਾਥ ਲਗੈ ਟਕਵਾ ਫੁਨ ਹਾਥਨ ਸਾਥ ਲਗੈ ਸੁਭ ਸੋਰੀ[ਅ] ॥੨੬੨॥ [੧੦]ਫੇਰ ਕਹੀ ਮੁਖਿ ਤੇ ਗੁਪੀਆ ਹਮਰੇ ਪਟ ਦੇਹੁ ਕਹਯੋ ਨੰਦ ਲਾਲਾ ॥ ਫੇਰਿ ਇਸਨਾਨ ਕਰੈਂ ਨ ਇਹਾਂ ਕਹਿ ਹੈ ਹਮਿ ਲੋਗਨ ਆਛਨ ਬਾਲਾ ॥ [੧੧]ਜੋਰ ਪ੍ਰਨਾਮ ਕਰੋ ਹਮਕੋ ਕਰ ਬਾਹਰ ਹ੍ਵੈ ਜਲ ਤੇ ਤਤਕਾਲਾ ॥ ਕਾਨ੍ਹ ਕਹੀ ਹਸਿ ਕੈ ਮੁਖਿ ਤੇ ਕਰਹੋ ਨਹੀ ਢੀਲ ਦੇਊ ਪਟ ਹਾਲਾ ॥੨੬੩॥ ਦੋਹਰਾ ॥[੧੨] ਮੰਤ੍ਰ ਸਭਨ ਮਿਲ ਇਹ ਕਰਯੋ ਜਲ ਕੋ ਤਜ ਸਭ ਨਾਰ ॥ ਕਾਨ੍ਹਰ ਕੀ ਬਿਨਤੀ ਕਰੋ ਕੀਨੋ ਇਹੈ ਬਿਚਾਰ ॥੨੬੪॥ ਸ੍ਵੈਯਾ ॥ [੧੩]ਦੈ ਅਗੁਆ ਪਿਛੁਆ ਅਪਨੇ ਕਰ ਪੈ ਸਭ ਹੀ ਜਲ ਤਿਆਗ ਖਰੀ ਹੈ ॥ ਕਾਨ੍ਹ ਕੇ ਪਾਇ ਪਰੀ ਬਹੁ ਬਾਰਨ ਅਉ ਬਿਨਤੀ ਬਹੁ ਭਾਂਤ ਕਰੀ ਹੈ ॥ [੧੪]ਦੇਹੋ ਕਹਯੋ ਹਮਰੀ ਸਗ੍ਰੀਆ ਤੁਮ ਜੋ ਕਰਿ ਕੈ ਛਲ ਸਾਥ ਹਰੀ ਹੈ ॥ ਜੋ ਕਹਿ ਹੋ ਮਨਿ ਹੈ ਹਮ ਸੋ, ਅਤਿ ਹੀ ਸਭ ਸੀਤਹਿ ਸਾਥ ਠਰੀ ਹੈ ॥੨੬੫॥ [੧੫]ਕਾਨ੍ਹ ਬਾਚ ॥ ਸ੍ਵੈਯਾ ॥ [੧੬]ਕਾਨ੍ਹ ਕਹੀ ਹਸ ਬਾਤ ਤਿਨੈ ਕਹਿ ਹੈ ਹਮ ਜੋ, ਤੁਮ ਸੋ ਮਨ ਹੋ ॥ ਸਭ ਹੀ ਮੁਖਿ ਚੂਮਨ ਦੇਹੁ ਕਹਯੋ ਜੁ ਹੈ ਹਮ ਹੂੰ ਤੁਮ ਹੂੰ ਗਨਿ ਹੋ ॥ [੧੭]ਅਰੁ ਤੋਰਨ ਦੇਹੁ ਕਹਯੋ ਸਭਹੀ ਕੁਚ ਨਾਤਰ ਹਉ ਤੁਮ ਕੋ ਹਨਿ ਹੋ ॥ ਤਬਹੀ ਪਟ ਦੇਉ ਸਭੈ ਤੁਮਰੇ ਇਹ ਝੂਠ ਨਹੀ ਸਤਕੈ ਜਨਿ ਹੋ ॥੨੬੬॥ ਸ੍ਵੈਯਾ ॥ [੧੯]ਫੇਰਿ ਕਹੀ ਮੁਖ ਤੇ ਹਰਿ ਜੀ ਸੁਨਿ ਰੀ ਇਕ ਬਾਤ ਕਹੋ ਸੰਗ ਤੇਰੇ ॥ ਜੋਰ ਪ੍ਰਨਾਮ ਕਰੋ ਕਰਿ ਸੋ ਤੁਮ ਕਾਮ ਕਰਾ ਉਪਜੀ ਜੀਅ ਮੇਰੇ ॥ ਤੈਂ ਹਮ ਬਾਤ ਕਹੀ ਤੁਮ ਸੋ ਜਬ ਘਾਤ ਬਨੀ ਸੁਭ ਠਉਰ ਅਕੇਰੇ ॥ ਦਾਨ ਲਹੈ ਜੀਅ ਕੋ ਹਮਹੂੰ ਹਸ ਕਾਨ੍ਹ ਕਹੀ ਤੁਮਰੋ ਤਨ ਹੇਰੇ ॥੨੬੭॥ [੨੦]ਕਬਿਯੋ ਬਾਚ ॥ ਦੋਹਰਾ ॥ [੨੧]ਕਾਨ੍ਹ

ੳ ਪਾਠਾਂਤਰ -ਤੁਮ ਜੈਹੋ ॥

ਅ ਪ੍ਰਭੂ ਨਾਲ ਪ੍ਰੀਤ ਲਾਉਣ ਦਾ ਢੰਗ ਹੈ ਕਿ ਨੇਤਰਾਂ ਨਾਲ ਟਕ ਲਾ ਕੇ ਉਸ ਦੇ ਸਰੂਪ ਨੂੰ ਪਹਿਲਾਂ ਮਨ ਵਿਚ ਵਸਾਵੇ ਤੇ ਹੱਥਾਂ ਨਾਲ ਸੇਵਾ ਭਾਵ ਕਿਰਤ ਕਿਸੇ ਕੰਮ ਕਾਰ ਦੀ ਛੇੜ-ਛਾੜ ਕਰਦਾ ਰਹੇ ਤਾਂ ਪ੍ਰੇਮੀ ਨਾਲ ਪ੍ਰੇਮ ਸਿਰੇ ਚੜ੍ਹਦਾ ਹੈ। ਨੇਤਰਾਂ ਨਾਲ ਤਾਂ ਟੱਕ ਲਾ ਕੇ ਧਿਆਨ ਕਰਦਾ ਹੈ ਪਰ ਨਾ ਸੇਵਾ ਨਾ ਕਿਰਤ, ਵਿਹਲੜ ਹੋ ਕੇ ਦੂਜਿਆਂ 'ਤੇ ਭਾਰ ਬਣ ਕੇ ਜੇ ਕੋਈ ਨੇਹੁ ਲਾਉਣਾ ਚਾਹੇ ਤਾਂ ਉਹ ਅਧੂਰਾ ਹੈ, ਸਿਰੇ ਨਹੀਂ ਚੜ੍ਹੇਗਾ।

(ਪੰਨਾ ੧੯ ਦੀ ਬਾਕੀ)

ਹਨ ਇਸ ਤਰ੍ਹਾਂ ਗੁਰੂ ਦਾ ਸਿੱਖ ਗੁਰੂ 'ਤੇ ਲੋਟ ਪੋਟ ਹੁੰਦਾ ਕਹਿੰਦਾ ਹੈ :-

ਰਾਮ ਗੁਰਿ ਮੋਹਨਿ ਮੋਹਿ ਮਨੁ ਲਈਆ ॥ ਹਉ ਆਕਲ ਬਿਕਲ ਭਈ ਗੁਰ ਦੇਖੇ ਹਉ ਲੋਟ ਪੋਟ ਹੋਇ ਪਈਆ ॥੧॥

ਜਿਸ ਤਰ੍ਹਾਂ ਗੋਪੀਆਂ ਦੇਵੀ 'ਤੇ ਕੁਰਬਾਨ ਹੁੰਦੀਆਂ ਹਨ, ਜਿਸ ਨੇ ਉਹਨਾਂ ਨੂੰ ਕ੍ਰਿਸ਼ਨ ਜਿਹੇ ਪਤੀ ਨਾਲ ਮਿਲਾ ਦਿੱਤਾ, ਇਸੇ ਤਰ੍ਹਾਂ ਹੀ ਸਖਿ ਗੁਰੂ ਦਾ ਧੰਨਵਾਦ ਕਰਦਾ ਕਹਿੰਦਾ ਹੈ :-

ਮਨੁ ਤਨੁ ਕਾਟਿ ਦਿਉ ਗੁਰ ਆਗੈ ਜਿਨਿ ਹਰਿ ਪ੍ਰਭ ਮਾਰਗੁ ਪੰਥ ਦਿਖਾਇਆ ॥੨॥

ਜਿਸ ਤਰ੍ਹਾਂ ਗੋਪੀਆਂ ਕ੍ਰਿਸ਼ਨ 'ਤੇ ਮੋਹਿਤ ਹੋ ਕੇ ਉਸ ਦੇ ਮਿਲਣ ਲਈ ਯਤਨ, ਜਾਚਨਾ ਤੇ ਭਾਵਨਾ ਕਰਦੀਆਂ ਹਨ

੧. ਇਹ ਤਾਂ ਤੁਸੀਂ ਗੱਲ ਹੀ ਮੂਰਖਾਂ ਵਾਲੀ ਕਰ ਦਿੱਤੀ ਹੈ। ਮੈਂ ਜਾਣਦਾ ਹਾਂ ਕਿ ਤੁਸੀਂ ਅਜੇ ਬਾਲਕੀਆਂ ਨਿਆਣੀਆਂ ਹੀ ਹੋ।

੨. ਤੁਸੀਂ ਅਜੇ ਪ੍ਰੇਮ ਦੀ ਰਸ ਰੀਤ ਨੂੰ ਨਾ ਜਾਣ ਕੇ ਸਿੱਖਦੀਆਂ ਹੀ ਹੋ ਕ੍ਰਿਸ਼ਨ ਜੀ ਨੇ ਕਹਾ ਤੁਸੀਂ ਮੈਨੂੰ ਸਾਰੀਆਂ ਹੀ ਪਿਆਰੀਆਂ ਹੋ।

੩. ਤੁਹਾਡੇ ਨਾਲ ਕੱਲ ਦੇ ਵਰ ਦੇ ਆਧਾਰ 'ਤੇ ਖੇਲ ਕਰਨ ਦੇ ਵਾਸਤੇ ਹੀ ਮੈਂ ਛਲ ਕਰਕੇ ਤੁਹਾਡੀਆਂ ਸੁੰਦਰ ਸਾੜੀਆਂ ਚੁੱਕੀਆਂ ਹਨ ॥੨੬੦॥

੪. ਗੋਪੀਆਂ ਕਹਿੰਦੀਆਂ ਹਨ।

੫. ਸ੍ਵੈਯਾ ॥ ਫੇਰ ਗੋਪੀਆਂ ਨੇ ਮੁੱਖ ਤੋਂ ਇਹ ਗੱਲ ਕਹੀ ਜੇ ਇਹੋ ਗੱਲ ਹੈ ਤਾਂ ਹੁਣ ਸਾਡੇ ਬਸਤਰ ਦੇ ਦੇਹ। ਅਸੀਂ ਬਲਰਾਮ ਦੀ ਸਹੁੰ ਚੁੱਕਦੀਆਂ ਹਾਂ ਕਿ ਜਸ਼ੋਧਾ ਤੇ ਨੰਦ ਦਾ ਤੈਨੂੰ ਕੋਈ ਡਰ ਨਹੀਂ ਭਾਵ ਅਸੀਂ ਉਹਨਾਂ ਪਾਸ ਤੇਰੀ ਕੋਈ ਸ਼ਿਕਾਇਤ ਨਹੀਂ ਕਰਾਂਗੀਆਂ।

੬. ਐ ਕ੍ਰਿਸ਼ਨ ਜੀ ਮਨ ਵਿਚ ਵਿਚਾਰ ਕੇ ਵੇਖ ਲੈ ਇਹਨਾਂ ਗੱਲਾਂ ਨਾਲ ਤੇਰੇ ਹੱਥ ਕੁਝ ਨਹੀਂ ਆਉਣ ਲੱਗਾ। ਇਸ ਲਈ ਸਾਡੇ ਬਸਤਰ ਪਾਣੀ ਦੇ ਵਿਚ ਖੜੀਆ ਨੂੰ ਹੀ ਦੇ ਦੇਹ। ਅਸੀਂ ਸਾਰੀਆਂ ਤੈਨੂੰ ਅਸੀਸਾਂ ਦਿੰਦੀਆਂ ਇਥੋਂ ਤੁਰ ਜਾਵਾਂਗੀਆਂ ॥੨੬੧॥

੭. ਗੋਪੀਆ ਫੇਰ ਕਹਿੰਦੀਆਂ ਹਨ।

੮. ਸ੍ਵੈਯਾ ॥ ਫੇਰ ਗੋਪੀਆਂ ਨੇ ਮਿਲ ਕੇ ਕਿਹਾ ਕਿ ਐ ਹਰਿ ਜੀ ਕਿਸੇ ਨਾਲ ਧੱਕੇ ਨਾਲ ਪ੍ਰੇਮ ਨਹੀਂ ਲਾਇਆ ਜਾਂਦਾ। ਨੇਹ (ਪ੍ਰੇਮ) ਉਸ ਨੂੰ ਕਹਿੰਦੇ ਹਨ ਜੋ ਨੇਤਰਾਂ ਦੇ ਨਾਲ ਲਗਦਾ ਹੈ। ਇਹ ਗੱਲ ਕਾਲੀਆਂ ਤੇ ਗੋਰੀਆਂ ਨੇ ਰਲ ਕੇ ਕਹੀ।

੯. ਮੁੜ ਕੇ ਕ੍ਰਿਸ਼ਨ ਜੀ ਨੇ ਹੱਸ ਕੇ ਇਹ ਗੱਲ ਕਹੀ, ਸੁਣੋ ਨੇਹੁ (ਪਿਆਰ) ਦੀ ਰਸ ਰੀਤ ਮੈਂ ਹੋਰ ਕਹਿੰਦਾ ਹਾਂ। ਅੱਖਾਂ ਦੇ ਨਾਲ ਟਕ ਲਗਦੀ ਹੈ, ਹੱਥਾਂ ਦੇ ਨਾਲ ਛੇੜ ਛਾੜ ਕਰਨ ਨਾਲ ਸਿਰੇ ਚੜ੍ਹ ਜਾਂਦਾ ਹੈ ॥੨੬੨॥

੧੦. ਫੇਰ ਗੋਪੀਆਂ ਨੇਂ ਮੂੰਹ ਤੋਂ ਪਿਆਰ ਨਾਲ ਕਿਹਾ ਕਿ ਐ ਨੰਦ ਦੇ ਲਾਲ ! ਸਾਡੇ ਬਸਤਰ ਦੇ ਦੇਹ। ਫੇਰ ਅਸੀਂ ਮੁੜ ਕੇ ਇਥੇ ਕਦੇ ਵੀ ਇਸ਼ਨਾਨ ਨਹੀਂ ਕਰਾਂਗੀਆਂ, ਹੋਰ ਵੀ ਚੰਗੀਆਂ-ਚੰਗੀਆਂ ਇਸਤਰੀਆਂ ਨੂੰ ਕਹਿ ਦਿਆਂਗੀਆਂ ਕਿ ਇਥੇ ਕੋਈ ਨਹਾਉਣ ਨਾ ਜਾਵੇ।

੧੧. ਕ੍ਰਿਸ਼ਨ ਜੀ ਕਹਿੰਦੇ ਹਨ ਕਿ ਹੱਥ ਜੋੜ ਕੇ ਮੈਨੂੰ ਨਮਸਕਾਰ ਕਰੋ ਤੇ ਇਸੇ ਵੇਲੇ ਪਾਣੀ ਤੋਂ ਬਾਹਰ ਨਿਕਲ ਆਉ। ਕ੍ਰਿਸ਼ਨ ਜੀ ਨੇ ਹੱਸ ਕੇ ਕਿਹਾ ਕਿ ਦੇਰ ਨਾ ਕਰੋ। ਬਸਤਰ ਉਸੇ ਵੇਲੇ ਦੇ ਦਿਆਂਗਾ ॥੨੬੩॥

੧੨. ਦੋਹਰਾ ॥ ਤਦ ਗੋਪੀਆਂ ਮਿਲ ਕੇ ਸਾਰੀਆਂ ਨੇ ਇਹ ਸਲਾਹ ਕੀਤੀ ਕਿ ਸਾਰੀਆਂ ਇਸਤਰੀਆ ਪਾਣੀ ਨੂੰ ਛੱਡ ਕੇ ਬਾਹਰ ਚਲੀਆਂ ਚਲੋਂ ਅਤੇ ਕ੍ਰਿਸ਼ਨ ਜੀ ਅੱਗੇ ਚੱਲ ਕੇ ਬੇਨਤੀ ਕਰੋ। ਇਹ ਵਿਚਾਰ ਕਰ ਲਈ ॥੨੬੪॥

੧੩. ਸ੍ਵੈਯਾ ॥ ਅੱਗਾ ਪਿੱਛਾ ਹੱਥਾਂ ਨਾਲ ਢੱਕ ਕੇ ਸਾਰੀਆਂ ਪਾਣੀ ਤੋਂ ਬਾਹਰ ਆ ਕੇ ਖੜੀਆਂ ਹੋ ਗਈਆਂ। ਤੇ ਵਾਰ ਵਾਰ ਕ੍ਰਿਸ਼ਨ ਜੀ ਦੇ ਪੈਰਾਂ 'ਤੇ ਢਹਿ ਪਈਆਂ ਅਤੇ ਕਈ ਤਰ੍ਹਾਂ ਬੇਨਤੀਆਂ ਕੀਤੀਆਂ।

੧੪. ਤੇ ਕਿਹਾ ਕਿ ਹੁਣ ਸਾਡੀਆਂ ਸਾੜੀਆਂ ਦੇ ਦੇਹ ਜੋ ਤੂੰ ਧੋਖੇ ਨਾਲ ਚੁੱਕੀਆਂ ਹਨ। ਜੋ ਤੂੰ ਕਹੇਂਗਾ ਅਸੀਂ ਉਹੀ ਗੱਲ ਮੰਨ ਲਵਾਂਗੀਆਂ। ਅਸੀਂ ਸਾਰੀਆਂ ਠੰਢ ਨਾਲ ਠਰ ਗਈਆਂ ਹਾਂ ॥੨੬੫॥

੧੫. ਕ੍ਰਿਸ਼ਨ ਜੀ ਕਹਿੰਦੇ ਹਨ।

੧੬. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਫੇਰ ਹੱਸ ਕੇ ਕਿਹਾ ਕਿ ਕੀ ਜੋ ਮੈਂ ਤੁਹਾਨੂੰ ਕਹਾਂਗਾ ਤੁਸੀਂ ਉਹ ਮੰਨੋਗੀਆਂ ? ਜੇ ਮੰਨੋਗੀਆਂ ਤਾਂ ਸਾਰੀਆਂ ਹੀ ਮੈਨੂੰ ਆਪਣੇ ਮੁੱਖ ਦੀਆਂ ਚੁੰਮੀਆਂ ਦੇਵੋ। ਮੂੰਹ ਚੁੰਮਾਂਗਾ ਤੇ ਤੁਸੀਂ ਗਿਣਦੀਆਂ

੧੭. ਰਹੋ ਕਿ ਕਿੰਨੇ-ਕਿੰਨੇ ਚੁੰਮਣ ਲਏ ਹਨ ਅਤੇ ਦੁੱਧੀਆਂ ਪਲੋਸਨ ਦਿਉ ਸਾਰੀਆਂ ਹੀ ਨਹੀਂ ਤਾਂ ਫੇਰ ਮੈਂ ਤੁਹਾਨੂੰ ਇਸੇ ਤਰ੍ਹਾਂ ਪਾਲੇ ਨਾਲ ਮਾਰਾਂਗਾ। ਜੇ ਤੁਸੀਂ ਮੇਰੀ ਕਹੀ ਮੰਨ ਲਉ ਤਾਂ ਬਸਤਰ ਦੇ ਦੇਵਾਂਗਾ ਇਹ ਝੂਠ ਨਹੀਂ ਇਸ ਗੱਲ ਨੂੰ ਸੱਚ ਕਰਕੇ ਜਾਣ ਲਵੋ ॥੨੬੬॥

੧੮. ਸ੍ਵੈਯਾ ॥ ਫੇਰ ਕਿਹਾ ਮੁੱਖ ਤੋਂ ਕ੍ਰਿਸ਼ਨ ਜੀ ਨੇ ਸੁਣੋ ਨੀ ਗੋਪੀਓ ! ਮੈਂ ਇਕ ਗੱਲ ਕਹਿੰਦਾ ਹਾਂ ਤੁਹਾਨੂੰ। ਪਹਿਲਾਂ ਹੱਥ ਜੋੜ ਕੇ ਮੈਨੂੰ ਨਮਸਕਾਰ ਕਰੋ ਫੇਰ ਮੇਰੇ ਮਨ ਵਿਚ ਕਾਮ ਵਾਸ਼ਨਾ ਉਪਜ ਪਈ ਹੈ। ਮੈਂ ਇਹ ਗੱਲ ਤੁਹਾਨੂੰ ਕਹੀ ਹੈ।

੧੯. ਜਦ ਮੈਂ ਵੇਖ ਲਿਆ ਕਿ ਇਕਾਂਤ ਥਾਂ ਹੈ ਇਸ ਵੇਲੇ ਇਥੇ ਮੈਂ ਆਪਣੇ ਜੀ ਨੂੰ ਤੁਹਾਡੇ ਕੋਲੋਂ ਜੀਆ ਦਾਨ ਲਵਾਂਗਾ। ਕ੍ਰਿਸ਼ਨ ਜੀ ਨੇ ਹੱਸ ਕੇ ਕਿਹਾ ਕਿ ਹੁਣ ਮੈਂ ਤੁਹਾਡੇ ਸਰੀਰ (ਭਾਵ) ਨੰਗਾ ਤਾਂ ਵੇਖ ਹੀ ਲਏ ਹਨ ॥੨੬੭॥

੨੦. ਕਵੀ ਜੀ ਕਹਿੰਦੇ ਹਨ।

੨੧. ਦੋਹਰਾ ॥ ਕ੍ਰਿਸ਼ਨ ਜੀ ਦੇ

---

(ਪੰਨਾ ੯ ਦੀ ਬਾਕੀ)

ਪੀੜ ਤੇ ਇਸ ਠੋਕਰ ਦੀ ਸੱਟ ਦਾ ਦੁੱਖ ਉਹੀ ਜਾਣਦਾ ਹੈ ਜਿਸ ਦੇ ਠੋਕਰ ਲੱਗ ਗਈ ਹੋਵੇ। ਜਿਸ ਲਈ ਕਹਾਵਤ ਹੈ। ਮਸ਼ਹੂਰ ਹੈ ਮਰਦੋਂ ਕਾ ਮਰਨ ਗੁਆਰੋਂ ਕੀ ਹਾਂਸੀ॥ ਜਿਸ ਤਰ੍ਹਾਂ ਆਤਮਾ ਨੂੰ ਪ੍ਰਮਾਤਮਾ ਦੇ ਮਿਲਾਪ ਲਈ ਵਿਛੋੜੇ ਦਾ ਦੁੱਖ ਲੱਗ ਗਿਆ ਹੈ ਉਸ ਨੂੰ ਉਹ ਕੀ ਜਾਣਦੇ ਹਨ ਜੋ ਇਸ ਪਾਸੇ ਕਦੇ ਗਏ ਹੀ ਨਹੀਂ। ਇਸ ਲਗਨ ਦੇ ਵਿਚ ਮਤਵਾਲੀਆਂ ਹੋ ਕੇ ਸਤਿਸੰਗਣ ਰੂਹਾਂ ਹਰੀ ਦੇ ਮਿਲਾਪ ਲਈ ਤਰਲੋਮੱਛੀ ਹੋ ਕੇ ਉਪਰਾਲਾ ਕਰਦੀਆਂ ਹਨ। ਜੋ ਦੇਵੀ ਕੋਲੋਂ ਸਹਾਇਤਾ ਦਾ ਵਰ ਲੈਣ ਲਈ ਯਤਨ ਕਰਦੀਆਂ ਹਨ। ਜੈਸਾ ਕਿ ਆਦਿ ਬਾਣੀ ਦਾ ਫੁਰਮਾਨ ਹੈ :

ੳ ਘਘੜੀਆਂ ਸੁਹਾਵੀਆਂ ਲਗੜੀਆ ਅਕ ਕੰਠਿ ॥ ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠ ॥

ਅ ਵਿਸਾਰੇ ਦੇ ਮਰਿ ਗਏ ਮਰਿ ਭੀ ਨ ਸਕਹਿ ਮੂਲਿ ॥ ਵੇ ਮੁਖ ਹੋਇ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥੨॥ ਅੰਗ ੩੧੯॥ ਮ: ੫ ॥
ਇਹ ਗੋਪੀਆਂ ਨਹੀਂ ਬਿਰਹੁ ਕੁੱਠੀਆਂ ਰੂਹਾਂ ਹਨ ਜੋ ਹਰੀ ਦੇ ਮਿਲਾਪ ਲਈ ਤੜਫਦੀਆਂ ਹਨ ! ਜਿਨ੍ਹਾਂ ਨੇ ਹਰੀ ਦੇ ਮਿਲਾਪ ਨੂੰ ਵਿਸਾਰ ਦਿੱਤਾ ਹੈ ਉਹ ਤਾਂ ਮਰ ਕੇ ਵੀ ਨਾ ਮਰੀਆਂ ਹਨ। ਪਤੀ ਦਾ ਵਿਛੋੜਾ ਤਾਂ ਹਜ਼ਾਰਾਂ ਗੰਢਾਂ ਸਮਾਨ ਹੁੰਦਾ ਹੈ। ਨਾ ਉਹ ਖੁਸ਼ੀ, ਨਾ ਮਨ ਨੂੰ ਟਿਕਾਉ ਮਿਲੇ ਤਾਂ ਹੀ ਇਸ ਵਿਛੋੜੇ ਦੇ ਮਹਿਸੂਸਣ ਨੂੰ ਸੁਲਤਾਨ ਕਿਹਾ ਹੈ—
ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥ ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਨੁ ॥੩੬॥ ਅੰਗ ੧੩੭੯॥
ਜਿਨ੍ਹਾਂ ਮੇਰੇ ਜਿਹੇ ਨਿਰੇ ਗਾਲੜੂਆਂ ਨੂੰ ਗੱਲਾਂ ਦਾ ਹੀ ਭੁੱਸ ਹੈ ਉਹ ਕੀ ਜਾਣਨ ਇਹਨਾਂ ਗੋਪੀਆਂ ਦੇ ਬਿਰਹਾ ਵਿਛੋੜੇ ਦੇ ਦੁੱਖ ਨੂੰ ਕਿ ਪਤੀ ਪ੍ਰੇਮ ਕੀ ਹੁੰਦਾ ਹੈ ? ਲਗਨ ਵਾਲੀਆਂ ਗੋਪੀਆਂ ਹਰੀ ਦੇ ਮਿਲਾਪ ਲਈ ਦੇਵੀ (ਭਗੌਤੀ) ਦੇ ਤਰਲੇ ਕਰਦੀਆਂ ਹਨ। ਇਥੇ ਵੀ ਅਸੀਂ ਦੇਵੀ ਨੂੰ ਸਮਝਣ ਦੀ ਬਜਾਇ ਦੇਵੀ ਪਾਰਬਤੀ ਨੂੰ ਹੀ ਵਿਸ਼ੇਸ਼ਤਾ ਦਿੰਦੇ ਹਾਂ ॥ ਜਿਵੇਂ ਅਸੀਂ ਕਈ ਵਾਰ ਦੇਵ ਨੂੰ ਵੀ ਦੇਵਤਾ ਕਰਕੇ ਮੰਨ ਲੈਂਦੇ ਹਾਂ ਇਸੇ ਤਰ੍ਹਾਂ ਦੇਵੀਆਂ ਦੇਵੀ-ਦੇਵੀਆਂ ਦੀ ਕਰਤਾ ਸ਼ਕਤੀ ਨੂੰ ਵੀ ਦੇਵੀ ਹੀ ਮੰਨ ਲੈਂਦੇ ਹਾਂ। ਜਦ ਕਿ ਦੇਵੀ ਦੇਵਤੇ ਕਾਰਣ ਰੂਪ ਹਨ। ਆਪੇ ਕਰਤਾ ਕਾਰੇ ਕਾਰਜ ਕਰਨ ਵਾਲਾ ਆਪੇ ਕਰਤਾਰ ਤੇ ਉਸ ਦੀ ਸ਼ਕਤੀ ਹੈ।

ੲ ਇਥੋਂ ਅੱਗੇ ਦਾ ਅੰਕ ਧਿਆਨ ਨਾਲ ਪੜੋ। ਜਿੱਥੇ ਪਹਿਲਾਂ ਹੀ ਦੱਸ ਦਿੱਤਾ ਹੈ ਦੈਂਤਾਂ ਨੂੰ ਮਾਰਨ ਵਾਲੀ ਤੇ ਪਤਿਤਾਂ ਦਾ ਉਧਾਰ ਕਰਨ ਵਾਲੀ ਐਸੀ ਸ਼ਕਤੀ ਤੂੰ ਹੀ ਹੈਂ। ਵੇਦਾਂ ਦੇ ਉਧਾਰ ਵਿਚ ਦੁਰਗਾ ਦਾ ਕੋਈ ਹੱਥ ਨਹੀਂ ਫੇਰ ਵੇਦਾਂ ਦਾ ਉਧਾਰ ਕਰਨ ਵਾਲੀ ਕਿਹੜੀ ਦੇਵੀ ਹੋਈ ? ਇੰਦਰ ਨੂੰ ਦੈਂਤਾਂ ਕੋਲੋਂ ਵਾਰ ਵਾਰ ਰਾਜ ਲੈ ਕੇ ਦੇਣ ਵਾਲੀ ਗਿਰਜਾਂ (ਪਾਰਬਤੀ) ਦੀ ਜੋਤ ਜਗਾਉਣ ਵਾਲਾ ਹੋਰ ਕਿਹੜਾ ਜਨ ਹੈ ? ਅਸਮਾਨ ਤੇ ਧਰਤੀ ਦੇ ਉੱਪਰ ਜਿਸ ਦੇ ਬਰਾਬਰ ਦਾ ਕੋਈ ਹੈ ਹੀ ਨਹੀਂ ਇਹੋ ਜਿਹੀ ਦੇਵੀ ਕਿਹੜੀ ਹੋ ਸਕਦੀ ਹੈ ਜਿਹੜੀ ਸੂਰਜ, ਚੰਦ, ਵਿਸ਼ਨੂੰ ਤੇ ਇੰਦਰ, ਸ਼ਿਵ ਜੀ ਆਦਿ ਸਾਰੇ ਦੇਵਤਿਆਂ ਵਿਚ ਵਿਦਮਾਨ ਹੈ ਉਹ ਕਿਹੜੀ ਦੇਵੀ ਕਹੋਗੇ ?

ਜਬੈ ਗੋਪੀ ਸਭੈ ਦੇਖਯੋ ਨੈਨ [੧]ਨਚਾਤ ॥ ਹ੍ਵੈ ਪ੍ਰਸੰਨਿ ਕਹਨੇ ਲਗੀ ਸਭੈ ਸੁਧਾ ਸੀ ਬਾਤ ॥੨੬੮॥ [੨]ਗੋਪੀ ਬਾਚ ਕਾਨ੍ਹ ਸੋ ॥ ਸ੍ਵੈਯਾ ॥ [੩]ਕਾਨ੍ਹ ਬਹਿਕ੍ਰਮ ਥੋਰੀ ਤੁਮੈ ਖੇਲਹੁ ਨਾ ਅਪਨੋ ਘਰ ਕਾਹੋ ॥ ਨੰਦ ਸੁਨੈ ਜਸੁਧਾ ਤਪਤੈ ਤਿਹ ਤੇ ਤੁਮ ਕਾਨ੍ਹ ਭਏ ਹਰ ਕਾਹੋ ॥ [੪]ਨੇਹੁ ਲਗੈ ਨਹ ਜੋਰਿ ਭਏ ਤੁਮ ਨੇਹ ਲਗਾਵਤ ਹੋ ਬਰ ਕਾਹੋ ॥ ਲੇਹ ਕਹਾ ਇਨ ਬਾਤਨ ਤੇ ਰਸ ਜਾਨਤ ਕਾ ਅਜਹੂੰ ਲਰਕਾ ਹੋ ॥੨੬੯॥ ਕਬਿਤੁ ॥ [੫]ਕਮਲ ਸੇ ਆਨਨ ਕੁਰੰਗਨ ਸੇ ਨੇਤ੍ਰਨ ਸੌ ਤਨ ਕੀ ਪ੍ਰਭਾ ਮੈ ਸਾਰੇ ਭਵਨ ਸੋ ਭਰੀਆ ॥ ਰਾਜਤ ਹੈ ਗੁਪੀਆ ਪ੍ਰਸੰਨ ਭਈ ਐਸੀ ਭਾਂਤਿ ਚੰਦ੍ਰਮਾ ਚਰੇ ਤੇ ਜਿਉ ਬਿਰਾਜੈ ਸੇਤ ਹਰੀਆ ॥ [੬]ਰਸ ਹੀ ਕੀ ਬਾਤੈ ਰਸ ਰੀਤ ਹੀ ਕੇ ਪ੍ਰੇਮ ਹੂੰ ਮੈ ਕਹੈ ਕਬਿ ਸਯਾਮ ਸਾਥ ਕਾਨ੍ਹ ਜੂ ਕੇ ਖਰੀਆ ॥ ਮਦਨ ਕੇ ਹਾਰਨ ਬਨਾਇਬੇ ਕੇ ਕਾਜ ਮਾਨੋ ਹਿਤ ਕੈ ਪਰੋਵਤ ਹੈ ਮੋਤਨ ਕੀ ਲਰੀਆ ॥੨੭੦॥ ਸ੍ਵੈਯਾ ॥ [੭]ਕਾਹੇ ਕੋ ਕਾਨ੍ਹ ਜੁ ਕਾਮ ਕੇ ਬਾਨ ਲਗਾਵਤ ਹੋ ਤਨ ਕੇ ਧਨ ਭਉਹੈ ॥ ਕਾਹੇ ਕਉ ਨੇਹੁ ਲਗਾਵਤ ਹੋ ਮੁਸਕਾਵਤ ਹੋ ਚਲਿ ਆਵਤ ਸਉਹੈ ॥ [੮]ਕਾਹੇ ਕਉ ਪਾਗ ਧਰੋ ਤਿਰਛੀ ਅਰੁ ਕਾਹੇ ਭਰੋ ਤਿਰਛੀ ਤੁਮ ਗਉਹੈ ॥ ਕਾਹੇ ਰਿਝਾਵਤ ਹੋ ਮਨ ਭਾਵਤ ਆਹਿ ਦਿਵਾਵਤ ਹੈ ਹਮ ਸਉਹੈ ॥੨੭੧॥ [੯]ਬਾਤ ਸੁਨੀ ਹਰਿ ਕੀ ਜਬ ਸ੍ਰਉਨਨ ਰੀਝ ਹਸੀ ਸਭ ਹੀ ਬ੍ਰਿਜ ਬਾਮੈ ॥ ਠਾਢੀ ਭਈ ਤਰੁ ਤੀਰ ਤਬੈ ਹਰੂਏ ਹਰੂਏ ਚਲਕੈ ਗਜ ਗਾਮੈ ॥ [੧੦]ਬੇਰ ਬਨੇ ਤਿਨ ਨੇਤ੍ਰਨ ਕੇ ਜਨ ਮੈਨ ਬਨਾਇ ਧਰੇ ਇਹ ਦਾਮੈ ॥ ਸਯਾਮ ਰਸਾਤੁਰ ਪੇਖਤ ਯੌ ਜਿਮ ਟੂਟਤ ਬਾਜ ਛੁਧਾ ਜੁਤ ਤਾਮੈ ॥੨੭੨॥ ਸ੍ਵੈਯਾ ॥ [੧੧]ਕਾਮ ਸੇ ਰੂਪ ਕਲਾਨਿਧ ਸੇ ਮੁਖ ਕੀਰ ਸੇ ਨਾਕ ਕੁਰੰਗ ਸੇ ਨੈਨਨ ॥ ਕੰਚਨ ਸੇ ਤਨ ਦਾਰਮ ਦਾਂਤ ਕਪੋਤ ਸੇ ਕੰਠ ਸੁ ਕੋਕਲ ਬੈਨਨ ॥ [੧੨]ਕਾਨ੍ਹ ਲਗਯੋ ਕਹਨੇ ਤਿਨ ਸੌ ਹਸਿ ਕੈ ਕਬਿ ਸਯਾਮ ਸਹਾਇਕ ਨੈਨਨ ॥ ਮੋਹਿ ਲਯੋ ਸਭਹੀ ਮਨੁ ਮੇਰੋ ਸੁ ਭਉਹ ਨਚਾਇ ਤੁਮੈ ਸੰਗ ਸੈਨਨ ॥੨੭੩॥ [੧੩]ਕਾਨ ਬਡੇ ਰਸ ਕੇ ਹਿਰੀਆ ਸਭ ਹੀ ਜਲ ਬੀਚ ਅਚਾਨਕ ਹੇਰੀ ॥ ਸਉਹ ਤੁਮੈ ਜਸੁਧਾ ਕਹੁ ਬਾਤ ਕਿਸਾਰਥ ਕੌ ਇਹ ਜਾ ਹਮ ਘੇਰੀ ॥ [੧੪]ਦੇਹੁ ਕਹਯੋ ਸਭਹੀ ਹਮਰੇ ਪਟ ਹੋਹਿ ਸਭੈ ਤੁਮਰੀ ਹਮ ਚੇਰੀ ॥ ਕੈਸੇ ਪ੍ਰਨਾਮ ਕਰੈ ਤੁਮ ਕੋ ਅਤਿ ਲਾਜ ਕਰੈ ਹਰਿ ਜੀ ਹਮ ਤੇਰੀ ॥੨੭੪॥ ਸ੍ਵੈਯਾ ॥ [੧੫]ਪ੍ਰਾਪ ਕਰਯੋ ਹਰਿਕੈ ਤੁਮਰੇ ਪਟ ਅਉ ਤਰ ਪੈ ਚੜਿ ਸੀਤ ਸਹਾ ਹੈ ॥ ਜੋ ਹਮ ਪ੍ਰੇਮ ਛਕੇ ਅਤਿ ਹੀ ਤੁਮ ਕੋ ਹਮ ਢੂਢਤ ਢੂੰਢ ਲਹਾਹੈ[ੳ] ॥ [੧੬]ਜੋਰ ਪ੍ਰਨਾਮ ਕਰੋ ਹਮ ਕੋ ਕਰ ਸਉਹ ਲਗੈ ਤੁਮ ਮੋਰੀ ਹਹਾ ਹੈ ॥ ਕਾਨ੍ਹ ਕਹੀ ਹਸ ਬਾਤ ਸੁਨੋ

ੳ ਜਿਸ ਨੂੰ ਆਦਿ ਬਾਣੀ ਇਸ ਤਰ੍ਹਾਂ ਸਵੀਕਾਰਦੀ ਹੈ— ਹੇ ਮੇਰੇ ਗੋਬਿੰਦ ਤੂੰ ਬੜਾ ਚੋਜ਼ੀ ਹੈਂ ਤੇ ਚੋਜ ਕਰਨ ਲਈ ਆਪੇ ਤਾਂ ਕਾਨ੍ਹ ਨੂੰ ਪੈਦਾ ਕਰ ਦਿੱਤਾ ਹੈ ਤੇ ਆਪ ਹੀ ਉਸ ਦੇ ਵਿਚ ਵਸ ਕੇ ਗੋਪੀਆਂ ਟੋਲ ਲਈਆਂ ਹਨ । ਆਪੇ ਸਾਰੇ ਘਟਾਂ ਵਿਚ ਵੱਸਦਾ ਹੈਂ । ਆਪੇ ਭੋਗ ਦੇ ਰਸ ਮਾਣਦਾ ਹੈਂ । ਪਰ ਤੂੰ ਜਬ ਕੁਝ ਜਾਣਦਾ ਹੈਂ ਤੇ ਭੁੱਲ ਨਹੀਂ ਕਰਦਾ । ਇਹ ਤੇਰੇ ਬਹੁ ਰੰਗੀ ਖੇਡ ਹਨ । ਹੇ ਮੇਰੇ ਵੱਡੇ ਸਤਿਗੁਰ ! ਤੂੰ ਆਪੇ ਜਗਤ ਨੂੰ ਪੈਦਾ ਕਰਦਾ ਹੈਂ । ਇਕ ਉਹ ਹਨ ਜਿਨ੍ਹਾਂ ਨੂੰ ਭੋਗ ਤੇ ਪਦਾਰਥ ਭੋਗਣ ਲਈ ਦਿੱਤੇ ਹਨ । ਇਕ ਉਹ ਹਨ ਜੋ ਨੰਗਮ ਨੰਗੇ ਫਿਰਦੇ ਹਨ । ਪਰ ਇਹ ਸਾਰੇ ਖੇਡ ਖੇਡਦਾ ਹੋਇਆ ਹੇ ਸਤਿਗੁਰੂ ਤੇ ਇਹਨਾਂ ਭੋਗਾਂ ਤੋਂ ਰਹਿਤ ਜੋਗੀ ਹੈਂ । ਪੜ੍ਹੋ ਮੂਲ ਰੂਪ ਵਿਚ—ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥ ਹਰਿ ਆਪੇ ਕਾਨ੍ਹੁ ਉਪਾਇਦਾ ਮੇਰੇ ਗੋਵਿੰਦਾ ਹਰਿ ਆਪੇ ਗੋਪੀ ਖੋਜੀ ਜੀਉ ॥ ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥ ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥੧॥ ਆਪੇ ਜਗਤੁ ਉਪਾਇਦਾ ਮੇਰੇ ਗੋਵਿੰਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥ ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥ਮ: ੪ ॥ ਹੁਣ ਤੁਸੀਂ ਕ੍ਰਿਸ਼ਨ ਨੂੰ ਕੰਟ ਤੇ ਕੀ ਕਹੋਗੇ ? ਕੀ ਪ੍ਰਭੂ ਦਾ ਸਾਰੇ ਘਟਾਂ ਨੂੰ ਭੋਗਣਾ ਜਾਂ ਰਵਣਾ ਅਸ਼ਲੀਲਤਾ ਹੈ ਜਾਂ ਵਿਆਪਕਤਾ ?

੧. ਜਿਸ ਵੇਲੇ ਗੋਪੀਆਂ ਨੇ ਨੇਤਰ ਚੰਚਲਤਾ ਨਾਲ ਨੱਚਦੇ ਵੇਖੇ ਤਾਂ ਖੁਸ਼ ਹੋ ਕੇ ਕਹਿਣ ਲੱਗੀਆਂ ਜਾਰੀਆਂ ਹੀ ਅੰਮ੍ਰਿਤ ਜਿਹੀਆਂ ਮਿੱਠੀਆਂ ਮਿੱਠੀਆਂ ਗੱਲਾਂ ॥੨੬੮॥

੨. ਗੋਪੀਆਂ ਕਹਿੰਦੀਆਂ ਹਨ ਕ੍ਰਿਸ਼ਨ ਜੀ ਨੂੰ ॥

੩. ਸ੍ਵੈਯਾ ॥ ਐ ਕ੍ਰਿਸ਼ਨ ਜੀ ! ਤੇਰੀ ਅਜੇ ਉਮਰ ਤੇ ਬਲ ਥੋੜ੍ਹਾ ਹੈ, ਤੂੰ ਅਜੇ ਆਪਣੇ ਘਰ ਵਿਚ ਕਿਉਂ ਨਹੀਂ ਖੇਡਦਾ । ਜਦੋਂ ਤੇਰੀਆਂ ਇਹ ਗੱਲਾਂ ਨੰਦ ਨੇ ਸੁਣੀਆਂ ਅਤੇ ਜੱਸ਼ੋਧਾ ਸੁਣ ਕੇ ਦੁਖੀ ਹੋਵੇਗੀ ਤੇ ਕਹੇਗੀ ਕਿ ਕ੍ਰਿਸ਼ਨ ਜੀ ਹਲਕਾ ਹੋਲਾ ਹੋਸ਼ਾ ਹੋ ਗਿਆ। ਜੋ ਅਜਿਹੀਆਂ ਗੱਲਾਂ ਕਰਦਾ ਹੈ ਨਿਆਣਿਆਂ ਵਾਲੀਆਂ।

੪. ਕਦੇ ਕਿਸੇ ਨਾਲ ਪਿਆਰ ਜ਼ੋਰ ਨਾਲ ਨਹੀਂ ਲਗਦਾ । ਤੂੰ ਤਾਂ ਧੱਕੇ ਨਾਲ ਪਿਆਰ ਲਾਉਂਦਾ ਹੈਂ । ਇਨ੍ਹਾਂ ਬਾਤਾਂ ਵਿਚੋਂ ਤੂੰ ਕੀ ਲਏਂਗਾ । ਤੈਨੂੰ ਇਸ ਰਸ ਦੀ ਅਜੇ ਜਾਚ ਨਹੀਂ ਹੈ ਕਿਉਂਕਿ ਤੂੰ ਤਾਂ ਅਜੇ ਇਕ ਮੁੰਡਾ ਹੀ ਹੈਂ ॥੨੬੯॥

੫. ਕਬਿੱਤ ॥ ਜਿਨ੍ਹਾਂ ਇਸਤਰੀਆਂ ਦੇ ਕਮਲ ਫੁੱਲ ਜਿਹੇ ਮੁੱਖ ਹਨ ਹਰਨ ਜਿਹੇ ਨੇਤਰ ਹਨ ਅਤੇ ਸਰੀਰ ਪ੍ਰਭਾ ਵਿਚ ਭਾਵਨਾ ਭਰੀ ਹੋਈ ਹੈ ਉਹ ਗੋਪੀਆਂ ਕ੍ਰਿਸ਼ਨ ਜੀ ਦੁਆਲੇ ਖੁਸ਼ੀ ਵਿਚ ਮਸਤ ਹੋ ਕੇ ਖੜੀਆਂ ਹਨ ਜਿਵੇਂ ਚੰਦਰਮਾ ਨੂੰ ਵੇਖ ਕੇ ਚਿੱਟੇ ਕੰਲ ਫੁੱਲ ਖਿੜ ਕੇ ਵਿਖਾਈ ਦਿੰਦੇ ਹਨ ।

੬. ਪ੍ਰੇਮ ਰਸ ਦੀਆਂ ਗੱਲਾਂ ਤੇ ਰਸ-ਰੀਤ ਦੇ ਪ੍ਰੇਮ ਵਿਚ ਕਵੀ ਸ਼ਿਆਮ ਜੀ ਕਹਿੰਦੇ ਹਨ ਕ੍ਰਿਸ਼ਨ ਜੀ ਨਾਲ ਖੜੀਆਂ ਗੱਲਾਂ ਕਰ ਰਹੀਆਂ ਹਨ । ਕਾਮ ਕੇਲ ਦੇ ਹਾਰਾਂ ਨੂੰ ਗੁੰਦਣ ਵਾਸਤੇ ਜਾਣੋ ਪ੍ਰੇਮ ਵਾਸਤੇ ਮੋਤੀਆਂ ਦੀਆਂ ਲੜੀਆਂ ਪਰੋ ਰਹੀਆਂ ਹਨ ॥੨੭੦॥

੭. ਸ੍ਵੈਯਾ ॥ ਹੇ ਕ੍ਰਿਸ਼ਨ ਜੀ ! ਤੂੰ ਕਿਉਂ ਸਾਡੇ ਕਾਮ ਦੇ ਤੀਰ ਮਾਰਦਾ ਹੈਂ। ਨੇਤਰਾਂ ਦੀਆਂ ਭੋਂਹਾਂ ਦੇ ਧਨੁੱਖ ਤਾਣ ਕੇ । ਕਾਹਦੇ ਵਾਸਤੇ ਸਾਡੇ ਨਾਲ ਪਿਆਰ ਲਾਉਂਦੇ ਹੋ, ਮੁਸਕਰਾ ਕੇ ਸਾਹਮਣੇ ਚੱਲ ਕੇ ਆ ਕੇ ।

੮. ਕਿਉਂ ਤੂੰ ਤਿਰਛੀ ਪੱਗ ਬੰਨ੍ਹ ਕੇ ਤਿਰਛੇ ਨੇਤਰਾਂ ਦੇ ਕਟਾਕਛ ਮਾਰਦਾ ਹੈਂ । ਕਿਉਂ ਤੂੰ ਮਨ ਨੂੰ ਰੀਝਾਉਣ ਵਾਸਤੇ ਮਨ ਭਾਉਂਦੀਆਂ ਸਾਨੂੰ ਸਹੁੰਆਂ ਦਿਵਾਉਂਦਾ ਹੈਂ ॥੨੭੧॥

੯. ਜਿਸ ਵੇਲੇ ਹਰੀ ਦੀਆਂ ਗੱਲਾਂ ਸੁਣੀਆਂ ਕੰਨਾਂ ਨੇ ਉਨ੍ਹਾਂ 'ਤੇ ਵੱਸ ਹੋ ਕੇ ਰਹਿ ਗਈਆਂ ਸਾਰੀਆਂ ਹੀ ਬ੍ਰਿਜ ਦੀਆਂ ਇਸਤਰੀਆਂ ਹੱਸਦੀਆਂ ਹੋਈਆਂ ਇਕ ਰੁੱਖ ਥੱਲੇ ਜਾ ਕੇ ਖੜੀਆਂ ਹੋ ਗਈਆਂ, ਹੌਲੀ-ਹੌਲੀ ਹਾਥੀ ਦੀ ਤੋਰ ਤੁਰਦੀਆਂ ਹੋਈਆਂ ।

੧੦. ਉਹਨਾ ਦੇ ਨੇਤਰਾਂ ਦੇ ਡੇਲੇ ਜੋ ਬੇਰ ਵਾਂਗ ਗੋਲ ਸਨ ਜਾਣੋ ਕਾਮ ਦੇ ਖਰੀਦਣ ਲਈ ਇਹ ਮੋਹਰਾ ਬਣ ਗਏ ਹਨ । ਸ਼ਿਆਮ (ਕ੍ਰਿਸ਼ਨ ਜੀ) ਰਸ ਵਿਚ ਭਰ ਕੇ ਇਉਂ ਵੇਖਦੇ ਹਨ ਜਿਸ ਤਰ੍ਹਾਂ ਬਾਜ ਭੁੱਖਾ ਆਪਣੇ ਸ਼ਿਕਾਰ ਨੂੰ ਵੇਖਦਾ ਹੈ ॥੨੭੨॥

੧੧. ਸ੍ਵੈਯਾ ॥ ਜਿਸ ਕ੍ਰਿਸ਼ਨ ਜੀ ਦਾ ਕਾਮ ਜਿਹਾ ਰੂਪ ਹੈ, ਚੰਦਰਮਾ ਜਿਹਾ ਮੁੱਖ ਹੈ ਤੋਤੇ ਦੀ ਚੁੰਝ ਜਿਹਾ ਨੱਕ ਹੈ, ਮਿਰਗ ਜਿਹੇ ਨੇਤਰ ਹਨ । ਸੋਨੇ ਜਿਹਾ ਸਰੀਰ ਹੈ, ਅਨਾਰ ਦੇ ਦਾਣਿਆਂ ਜਿਹੇ ਦੰਦ ਹਨ, ਕਬੂਤਰ ਜਿਹੀ ਗਰਦਨ ਹੈ ਕੋਇਲ ਜਿਹੀ ਮਿੱਠੀ ਆਵਾਜ਼ ਹੈ ।

੧੨. ਉਹ ਕ੍ਰਿਸ਼ਨ ਜੀ ਉਹਨਾਂ ਗੋਪੀਆਂ ਨੂੰ ਕਹਿਣ ਲੱਗੇ ਹੱਸ ਕੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜੋ ਕ੍ਰਿਸ਼ਨ ਜੀ ਗਊਆਂ ਦਾ ਸਹਾਇਕ ਹੈ ਕਿ ਇਹਨਾਂ ਗੋਪੀਆਂ ਨੇ ਮੇਰਾ ਸਾਰਾ ਹੀ ਮਨ ਮੋਹ ਲਿਆ ਹੈ, ਸ ਆਂ ਨੇ ਹੀ ਨੇਤਰ ਨਚਾ ਕੇ ਨੇਤਰਾਂ ਦੀਆਂ ਸੈਨਤਾਂ ਨਾਲ ॥੨੭੩॥

੧੩. ਜਿਹੜੇ ਕ੍ਰਿਸ਼ਨ ਜੀ ਸਭੇ ਰਸ ਦੇ ਲੁੱਟਣ ਵਾਲੇ ਹਨ ਉਹਨਾਂ ਨੇ ਸਾਰੀਆਂ ਹੀ ਗੋਪੀਆਂ ਪਾਣੀ ਵਿਚ ਅਚਾਨਕ ਆ ਵੇਖੀਆਂ। ਗੋਪੀਆਂ ਨੇ ਕਿਹਾ ਕਿ ਤੈਨੂੰ ਜਸ਼ੋਧਾ ਦੀ ਸਹੁੰ ਹੈ ਸੱਚ ਦੱਸ ਉਹ ਗੱਲ, ਕਿਸ ਅਰਥ ਲਈ ਇਥੇ ਆ ਕੇ ਸਾਨੂੰ ਘੇਰਿਆ ਹੈ ।

੧੪. ਤੇ ਕਿਹਾ ਕਿ ਸਾਡੇ ਸਾਰੇ ਬਸਤਰ ਦੇ ਦੇਹ, ਅਸੀਂ ਸਾਰੀਆਂ ਹੀ ਤੇਰੀਆ ਗੋਲੀਆਂ ਹੋ ਜਾਵਾਂਗੀਆਂ । ਇਸ ਲਈ ਅਸੀਂ ਕਿਸ ਤਰ੍ਹਾਂ ਤੈਨੂੰ ਨਮਸਕਾਰ ਕਰੀਏ । ਹੇ ਹਰੀ ਜੀ ਸਾਨੂੰ ਤੇਰੇ ਕੋਲੋਂ ਬੜੀ ਸ਼ਰਮ ਆਉਂਦੀ ਹੈ ॥੨੭੪॥

੧੫. ਸ੍ਵੈਯਾ ॥ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਦੇਖੋ ਮੈਂ ਤੁਹਾਡੇ ਬਸਤਰ ਚੁੱਕ ਕੇ ਇਕ ਵੱਡਾ ਭਾਰੀ ਪਾਪ ਕੀਤਾ ਹੈ । ਫੇਰ ਰੁੱਖ ਦੇ ਉੱਪਰ ਚੜ੍ਹ ਕੇ ਠੰਢ ਸਹੀ । ਇਹ ਕੰਮ ਮੈਂ ਤੁਹਾਡੇ ਪ੍ਰੇਮ ਦੇ ਵਿਚ ਵੱਸ ਹੋ ਕੇ ਕੀਤਾ ਹੈ ਜੋ ਤੁਹਾਨੂੰ ਟੋਲ ਕੇ ਪਾਇਆ ਹੈ ।

੧੬. ਇਸ ਲਈ ਹੱਥ ਜੋੜ ਕੇ ਮੈਨੂੰ ਨਮਸਕਾਰ ਕਰੋ । ਹੁਣ ਤੁਸੀਂ ਮੇਰੀਆਂ ਹੋ ਗਈਆਂ । ਕ੍ਰਿਸ਼ਨ ਜੀ ਨੇ ਹੱਸ ਕੇ ਕਿਹਾ ਕਿ ਮੇਰੀ ਗੱਲ ਸੁਣੋ ।

---

(ਪੰਨਾ ੨੫ ਦੀ ਬਾਕੀ) ☛

ਜੋ ਛੰਦਾਂ ਦੀ ਘਾੜਤ ਘੜੀ, ਜੋ ਸ਼ਬਦਾਂ ਦੀ ਚੋਣ ਕੀਤੀ, ਜੋ ਪ੍ਰਸੰਗਾਂ ਦੀ ਕਾਢ ਕੱਢੀ, ਕੌਣ ਹੈ ਕੋਈ ਉਸ ਦਾ ਮੁੱਲ ਤਾਰ ਸਕੇ ! ਜਦੋਂ ਅਸੀਂ ਰਬ ਨਾਲ ਤਕੱਲੇ ਹਾਂ ਤਾਂ ਪਦਮ ਇਕ ਧਰੂ ਤਾਰੇ ਵਾਂਗ ਆਪਣੀ ਹੋਂਦ ਜਤਾਉਂਦਾ ਹੈ । ਸ੍ਰੀ ਕ੍ਰਿਸ਼ਨ ਜੀ ਦੇ ਪੈਰ ਵਿਚ ਪਦਮ ਸੀ, ਕ੍ਰਿਸ਼ਨ ਜੀ ਦੇ ਬਰਾਬਰ ਦਾ ਹੋਰ ਕੋਈ ਦੇਵੀ ਦੇਵਤਾ ਜਾਂ ਮਹਾਂਪੁਰਸ਼ ਨਹੀਂ ਹੋਇਆ । ਸ੍ਰੀ ਗੁਰੂ ਅਮਰ ਦਾਸ ਜੀ ਦੇ ਪੈਰ ਵਿਚ ਪਦਮ ਸੀ ਜੋ ਰਾਜ ਜੋਗ ਦੀ ਗੁਰੂ ਨਾਨਕ ਦੇਵ ਦੀ ਗੱਦੀ ਦਾ ਵਾਰਸ ਹੋਇਆ । ਪਿਆਰਾ ਸਿੰਘ ਪਦਮ ਵੀ ਲਿਖਾਰੀਆਂ ਦੀ ਸਭਾ ਵਿਚ ਆਪਣੀ ਥਾਂ ਰੱਖਦਾ ਹੈ । ਉਸ ਨੇ ਪਤਾ ਨਹੀਂ ਕਿਵੇਂ ਜਾ ਕੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਬਾਰੇ ਖੋਜ ਕੀਤੀ ਹੈ । ਜਿਤਨੀ ਉਸ ਨੇ ਜਾਣਕਾਰੀ ਦਿੱਤੀ ਹੈ ਉਹ ਤਾਂ ਸਾਰੀ ਪੁਸਤਕ ਪੜ੍ਹਿਆਂ ਹੀ ਪਤਾ ਲੱਗ ਸਕਦਾ ਹੈ, ਪਰ ਉਸ ਦੀ ਖੋਜ ਅੱਗੇ ਵੱਡੇ-ਵੱਡੇ ਲਿਖਾਰੀਆਂ ਦੇ ਸਿਰ ਝੁਕ ਜਾਂਦੇ ਹਨ । ਉਹਨਾਂ ਦੀ ਲਿਖੀ ਪੁਸਤਕ ਦਸਮ ਗ੍ਰੰਥ ਦਰਸ਼ਨ ਵਿਚੋਂ ਮੈਂ ਕੁਝ ਅੰਸ਼ ਪਾਠਕਾਂ ਦੀ ਜਾਣਕਾਰੀ ਲਈ ਇਥੇ ਭੇਟ ਕਰ ਰਿਹਾ ਹਾਂ । ਅੰਗ ੩੧— ਜਿਤੇ ਸ਼ਸਤਰ ਨਾਮੰ ॥ ਨਮਸਕਾਰ ਤਾਮੰ ॥ ਜਿਤੇ ਅਸਤਰ ਭੇਯੰ ॥ ਨਮਸਕਾਰ ਤੇਯੰ ॥੮੧॥ ਬਚਿੱਤਰ ਨਾਟਕ ॥

ਜੋ ਇਹਨਾਂ ਨਾਮਾਂ ਦੀ ਇਤਨੀ ਸਪੱਸ਼ਟ ਵਰਤੋਂ ਹੁੰਦਿਆਂ ਇਹਨਾਂ ਨੂੰ (ਤਾਂਤਰਿਕ) ਦੇਵੀ ਦੇਵਤੇ ਸਮਝਣਾ ਉਂਵੇਂ ਹੀ ਭਰਮ ਫੈਲਾਉਣ ਵਾਲੀ ਗੱਲ ਹੈ । ਸਾਹਿਤ ਦੇ ਪਾਠਕ ਜਾਣਦੇ ਹਨ ਕਿ ਹਰ ਕਵੀ ਦਾ ਆਪਣਾ ਬੋਲ ਹੁੰਦਾ ਹੈ । ਹਰ ਕਵਿਤਾ ਦੀ ਆਪਣੀ ਸੁਰ ਹੁੰਦੀ ਹੈ ਜਿਸ ਤੋਂ ਫੌਰਨ ਪਾਠਕ ਕਵੀ ਦੀ ਪਛਾਣ ਕਰ ਲੈਂਦਾ ਹੈ । ਇਸੇ ਨੂੰ ਸਾਹਿਤ ਵਿਚ ਸ਼ੈਲੀ ਕਿਹਾ ਜਾਂਦਾ ਹੈ । ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਦੀ ਇਕ ਖਾਸ ਸੁਰ ਹੈ । ਇਸ ਸਰਬਲੋਹ ਦੇ ਕਵੀ ਦਾ ਖਾਸ ਜਲਾਲ ਭਰਿਆ ਬੋਲ ਹੈ ਜਿਸ ਨੂੰ ਦਸਮ ਗ੍ਰੰਥ ਵਿਚੋਂ ਭਲੀ ਪ੍ਰਕਾਰ ਸੁਣਿਆ ਜਾ ਸਕਦਾ ਹੈ, ਪਰ ਸੁਣਨ ਦੀ ਸੋਝੀ ਹੋਣੀ ਜ਼ਰੂਰੀ ਹੈ । ਦਰਅਸਲ ਗੁਰੂ ਸਾਹਿਬ ਮੁਰਲੀਧਰ ਜਾਂ ਲੱਛਮੀ ਪਤੀ ਦੀ ਥਾਂ ਸ਼ਸਤਰਧਾਰੀ ਪ੍ਰਭੂ ਦਾ ਸੰਕਲਪ ਦੇ ਕੇ ਤਮਾਮ ਸੰਤਾਂ ਨੂੰ ਸਿਪਾਹੀ ਬਣਾਉਣਾ ਚਾਹੁੰਦੇ ਸਨ । ਉਹ ਸ਼ਸਤਰਧਾਰੀ ਮੁਗਲ ਸੱਤਾ ਦੇ ਜਬਰ ਵਿਰੁੱਧ ਬਰਾਬਰ ਖੜੇ ਹੋ ਸਕਣ । ਸੋ ਇਹ ਸ਼ਸਤਰਾ ਦਾ ਵਾਤਾਵਰਣ, ਉਤਸ਼ਾਹ ਤੇ ਉਭਾਰ ਪੈਦਾ ਕਰਨ ਲਈ ਸੀ । ਦੂਜੀ ਜੰਗ ਸਮੇਂ ਅੰਗਰੇਜ਼, ਅੰਗਰੇਜ਼ੀ ਅੱਖਰ V ਦਾ ਨਿਸ਼ਾਨ ਪ੍ਰਚਾਰ ਕੇ ਵਿਕਟੋਰੀਆ ਜਿੱਤ ਨੂੰ ਯਕੀਨੀ ਬਣਾਉਣ ਦਾ ਉੱਦਮ ਕੀਤਾ ਸੀ । ਗੁਰੂ ਸਾਹਿਬ ਦਾ ਸ਼ਸਤਰੀ ਵਾਤਾਵਰਣ ਇਸੇ ਪ੍ਰਕਾਰ ਦੀ ਕੋਸ਼ਿਸ਼ ਸੀ ਤੇ ਇਸ ਨੂੰ ਫਲ ਵੀ ਲੱਗੇ । ...ਪੁਰਾਤਨ ਸਿੱਖ ਇਸ ਦੀ ਕਿਵੇਂ ਵਿਆਖਿਆ ਕਰਦੇ ਸਨ । ਸੋ ਇਸ ਟੂਕ ਤੋਂ ਭਲੀ ਭਾਂਤ ਸਿੱਧ ਹੈ : ਤਾਂ ਸਿੱਖਾਂ ਭਾਈ ਮਤੀ ਸਿੰਘ ਹੋਰਾਂ ਹੋਰ ਭੀ ਪ੍ਰਸ਼ਨ ਕੀਤਾ, ਆਦਿ ਬਾਣੀ ਜੋ ਹੋਈ ਹੈ ਸੋ ਭਗਤਿ ਮਈ ਹੈ । ਸਾਹਿਬ ਦਸਮੇਂ ਪਾਤਸ਼ਾਹ ਜੋ ਬਾਣੀ ਕੀਤੀ ਹੈ ਯੁੱਧਮਈ ਹੈ ਕਿ ਇਸਤਰੀਆਂ ਦੇ ਚਰਿੱਤਰ ਹੈਨ । ਇਸ ਦਾ ਸਿਧਾਂਤ ਕਿਉਂ ਕਰ ਸਮਝਾਈਏ। ਭਾਈ ਜੀ ਕਿਹਾ— ਜੈਸੇ ਅਰਜਨ ਯੁੱਧ ਦੇ ਸਮੇਂ ਸ਼ਸਤਰ ਛੋਡ ਬੈਠਾ ਥਾ ਤੋ ਮਹਾਰਾਜ ਕ੍ਰਿਸ਼ਨ ਜੀ ਨੇ ਉਸਨੂੰ ਗੀਤਾ ਉਪਦੇਸ਼ ਕਰਕੇ ਵਰਣਾਸ਼ਰਮ ਦਾ ਯੁੱਧ ਠਹਿਰਾਇਆ ਸੀ । ਤੈਸੇ ਹੀ ਖੱਤਰੀਆਂ ਹਿੰਸਾ ਜਾਣ ਕੇ ਸ਼ਸਤਰ ਛੁਡਾਏ ਤੇ ਮਲੇਛਾਂ ਪਕੜ ਲਏ ਸਨ । ਸ਼ਸਤਰ ਦੇ ਬਲ ਕਰਕੇ ਰਾਜ ਭੋਗਦੇ ਸਨ । ਹਿੰਦੂਆਂ ਨੂੰ ਭਗਤੀ ਕਰਨ ਨਹੀਂ ਸੀ ਦਿੰਦੇ ਤਾਂ ਸਾਹਿਬ ਖਾਲਸੇ ਜੀ ਨੂੰ ਰਘੁਬੰਸੀ ਜਾਣ ਕੇ ਫੇਰ ਰਾਜ ਲੈ ਦੇਣਾ ਸੀ ਤਾਂ ਯੁੱਧਮਈ ਬਾਣੀ ਕੀਤੀ ਹੈ । ਸ਼ਸਤਰ ਕੀ ਵਿਦਿਆ ਦ੍ਰਿੜ ਕੀਤੀ ਤੇ ਗਿਆਨ ਦਾ ਉਪਦੇਸ਼ ਕੀਤਾ ਜੋ ਸਰੀਰ ਤੁਸਾਂ ਝੂਠੇ ਜਾਣਨੇ । ਜੋ ਤੁਹਾਡਾ ਵਰਣਨ ਧਰਮ ਯੁੱਧ ਕਰਨਾ ਹੈ ਤੇ ਧਰਮ ਯੁੱਧ ਜੀਤੋਗੇ, ਰਾਜ ਭੋਗੋਗੇ । ਜੇ ਯੁੱਧ ਮ੍ਰਿਤੂ ਹੋਵੇਗੇ ਤਾਂ ਸੁਰਗ ਭੋਗੋਗੇ । ਗਿਆਨ ਨੂੰ ਦ੍ਰਿੜ ਕਰੋਗੇ ਮੁਕਤ ਹੋਵਹਿੰਗੇ । (ਸਿੱਖਾਂ ਦੀ ਭਗਤ ਮਾਲਾ)

[1]ਸੁਭ ਚਾਰ ਭਈ ਤੁ ਬਿਚਾਰ ਕਹਾ ਹੈ ॥੨੭੫॥ [2]ਸੰਕ ਕਰੋ ਹਮ ਤੇ ਨ ਕਛੂ ਅਰੁ ਲਾਜ ਕਛੂ ਜੀਅ ਮੈ ਨਹੀ ਕੀਜੈ ॥ ਜੋਰ ਪ੍ਰਨਾਮ ਕਰੋ ਹਮਕੋ ਕਰ; ਦਾਸਨ ਕੀ ਬਿਨਤੀ ਸੁਨਿ ਲੀਜੈ ॥ [3]ਕਾਨ੍ਹ ਕਹੀ ਹਸਿ ਕੈ ਤਿਨ ਸੋ ਤੁਮਰੇ ਮ੍ਰਿਗ ਸੇ ਦ੍ਰਿਗ ਦੇਖਤ ਜੀਜੈ[ੳ] ॥ ਡੇਰਨ ਨਾਹਿ ਕਹੈ ਤੁਮਰੇ ਇਹ ਤੇ ਤੁਮਰੋ ਕਛੂ ਨਾਹਿਨ ਛੀਜੈ ॥੨੭੬॥ ਦੋਹਰਾ ॥ [4]ਕਾਨ੍ਹ ਜਬੈ ਪਟ ਨਾ ਦਏ ਤਬ ਗੋਪੀ ਸਭ ਹਾਰ ॥ ਕਾਨ੍ਹ ਕਹੈ ਸੋ ਕੀਜੀਐ ਕੀਨੋ ਇਹੈ ਬਿਚਾਰ ॥੨੭੭॥ ਸ੍ਵੈਯਾ ॥ [5]ਜੋਰ ਪ੍ਰਨਾਮ ਕਰੋ ਹਰਿ ਕੌ ਕਰਿ ਆਪਸਿ ਮੈ ਕਹਿਕੈ ਮੁਸਕਾਨੀ ॥ ਸਯਾਮ ਲਗੀ ਕਹਨੇ ਮੁਖ ਤੇ ਸਭ ਹੀ ਗੁਪੀਆ ਮਿਲਿ ਅੰਮ੍ਰਿਤ ਬਾਨੀ ॥ [6]ਹੋਹੁ ਪ੍ਰਸੰਨਜ ਕਹਯੋ ਹਮ ਪੈ ਕਰ ਬਾਤ ਕਹੀ ਤੁਮ ਸੋ ਹਮ ਮਾਨੀ ॥ ਅੰਤਰ ਨਾਹਿ ਰਹਯੋ ਇਹ ਜਾ ਅਬ ਸੋਊ ਭਲੀ ਤੁਮ ਜੋ ਮਨ ਭਾਨੀ ॥[ਅ]੨੭੮॥ ਸ੍ਵੈਯਾ ॥ [7]ਕਾਮ ਕੇ ਬਾਨ ਬਨੀ ਬਰਛੀ ਭਰੁਟੇ ਧਨ ਸੇ ਦ੍ਰਿਗ ਸੁੰਦ੍ਰ ਤੇਰੇ ॥ ਆਨਨ ਹੈ ਸਸਿ ਸੋ ਅਲਕੈ ਹਰਿ ਮੋਹਿ ਰਹੈ ਮਨ ਰੰਚਕ ਹੇਰੇ[8] ॥ ਤਉ ਤੁਮ ਸਾਥ ਕਰੀ ਬਿਨਤੀ ਜਬ ਕਾਮ ਕਰਾ ਉਪਜੀ ਜੀਅ ਮੇਰੇ ॥ ਚੁੰਬਨ ਦੇਹੁ ਕਹਯੋ ਸਭਹੀ ਮੁਖ, ਸਉਹ ਹਮੈ ਕਹ ਹੈ ਨਹਿ ਡੇਰੇ ॥੨੭੯॥ ਸ੍ਵੈਯਾ ॥[9] ਹੋਹਿ ਪ੍ਰਸੰਨਜ ਸਭੈ ਗੁਪੀਆਂ ਮਿਲਿ ਮਾਨ ਲਈ ਜੋਊ ਕਾਨ੍ਹ ਕਹੀ ਹੈ ॥ ਜੋਰਿ ਹੁਲਾਸ ਬਢਯੋ ਜੀਅ ਮੈ ਗਿਨਤੀ ਸਰਤਾ ਮਗ ਨੇਹ ਬਹੀ ਹੈ॥ [10]ਸੰਕ ਛੁਟੀ ਦੁਹੂੰ ਕੇ ਮਨ ਤੇ ਹਸਿ ਕੈ ਹਰਿ ਤੋ ਇਹ ਬਾਤ ਕਹੀ ਹੈ ॥ ਬਾਤ ਸੁਨੋ ਹਮਰੀ ਤੁਮਹੂੰ ਹਮ ਕੋ ਨਿਧਿ ਆਨੰਦ ਆਜ ਲਹੀ ਹੈ ॥੨੮੦॥ ਸ੍ਵੈਯਾ ॥ [11]ਤਉ ਫਿਰ ਬਾਤ ਕਹੀ ਉਨਹੂੰ ਸੁਨਿ ਰੀ ਹਰਿ ਜੁ ਪਿਖ ਬਾਤ ਕਹੀ॥ ਸੁਨਿ ਜੋਰ ਹੁਲਾਸ ਬਢਯੋ ਜੀਅ ਮੈ ਗਿਨਤੀ ਸਰਤਾ ਮਗ ਨੇਹ ਬਹੀ ॥ [12]ਅਬ ਸੰਕ ਛੁਟੀ ਇਨ ਕੇ ਮਨ ਕੀ ਤਬ ਹੀ ਹਸਿ ਕੈ ਇਹ ਬਾਤ ਕਹੀ ॥ ਅਬ ਸੱਤਿ ਭਯੋ ਹਮ ਕੌ ਦੁਰਗਾ ਬਰ ਮਾਤ ਸਦਾ ਇਹ ਮੱਤਿ ਮਹੀ ॥੨੮੧॥ ਸ੍ਵੈਯਾ ॥ [13]ਕਾਨ੍ਹ ਤਬੈ ਕਰ ਕੇਲ ਤਿਨੋ ਸੰਗਿ ਪੈ ਪਟ ਦੇ ਕਰਿ ਛੋਰ ਦਈ ਹੈ॥ ਹੋਇ ਇਕਤ੍ਰ ਤਬੈ ਗੁਪੀਆ ਸਭ ਚੰਡ ਸਰਾਹਤ ਧਾਮ ਗਈ ਹੈ ॥ [14]ਆਨੰਦ ਅਤਿ ਸੁ ਬਢਯੋ ਤਿਨ ਕੇ ਜੀਅ ਸੋ ਉਪਮਾ ਕਬਿ ਚੀਨ ਲਈ ਹੈ॥ ਜਿਉ ਅਤ ਮੇਘ ਪਰੈ ਧਰ ਪੈ ਧਰ ਜਯੋਂ ਸਬਜੀ ਸੁਭ ਰੰਗ ਭਈ ਹੈ ॥੨੮੨॥ [15]ਗੋਪੀ ਬਾਚ॥ ਅੜਿਲ॥ [16]ਧੰਨਿ ਚੰਡਕਾ ਮਾਤ ਹਮੈ ਬਰ ਇਹ ਦਯੋ ॥ ਧੰਨਿ ਦਯੋਸ ਹੈ ਆਜ ਕਾਨ੍ਹ ਹਮ ਮਿਤ ਭਯੋ ॥ [17]ਦੁਰਗਾ ਅਬ ਇਹ ਕਿਰਪਾ ਹਮ ਪਰ ਕੀਜੀਐ ॥ ਹੋ ਕਾਨ੍ਹਨ ਕੋ ਬਹੁ ਦਿਵਸ ਸੁ ਦੇਖਨ ਦੀਜੀਐ

---

ੳ ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ ॥

ਅ ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥ ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥ ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥ ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥ ਅੰਗ ੧੨੫੨-੫੨ ॥

ੲ ੧ਓ ਸਤਿਗੁਰ ਪ੍ਰਸਾਦਿ ॥ ਹਰਿ ਕੇ ਸੰਗ ਬਸੇ ਹਰਿ ਲੋਕ ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨੰਦ ਸਹਜ ਧੁਨਿ ਝੋਕ ॥੧॥ ਰਹਾਉ ॥ ਦਰਸਨੁ ਪੇਖਿ ਭਏ ਨਿਰ ਬਿਖਈ ਪਾਏ ਹੈ ਸਗਲੇ ਥੋਕ ॥ ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ ਅਲੋਕ ॥੧॥ ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ ॥ ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ ॥ ਅੰਗ ੧੨੫੩ ॥

ਭਾਵਾਰਥ— ਹਰੀ ਦੇ ਲੋਕ ਇਸ ਤਰ੍ਹਾਂ ਹਰੀ ਦੇ ਲੋਕ ਵਿਚ ਵਸਦੇ ਹਨ ਕਿ ਤਨੁ ਮਨ ਹਰੀ ਅੱਗੇ ਅਰਪਨ ਕਰਕੇ ਸਰਬਸ (ਸਭੋ ਕੁਝ) ਸਭ ਕੁਝ ਹਰੀ ਦੇ ਅਰਪਨ ਕਰਕੇ, ਅਨੰਦ ਤੇ ਸਹਿਜ ਦੀ ਧੁਨੀ ਦੇ ਵਿਚ ਝੋਕ ਦਿੰਦੇ ਹਨ । ਹਰੀ ਦੇ ਦਰਸ਼ਨ ਕਰਕੇ ਸਾਰੇ ਵਿਸ਼ੇ ਵਾਸ਼ਨਾ ਤਿਆਗ ਕੇ ਵਿਸ਼ਿਆਂ ਤੋਂ ਰਹਿਤ ਹੋ ਕੇ, ਸਾਰੇ ਹੀ ਜਗਤ ਦੇ ਪਦਾਰਥ ਹਾਸਿਲ ਕਰ ਲੈਂਦੇ ਹਨ । ਉਹਨਾਂ ਦਾ ਹੋਰ ਕਿਸੇ ਵਸਤੂ ਨਾਲ ਕੋਈ ਕੰਮ ਨਹੀਂ ਰਹਿ ਜਾਂਦਾ, ਉਹਨਾਂ ਦਾ ਹਰੀ ਦੇ ਸੁੰਦਰ ਮੁਖੜੇ ਦੇ ਦਰਸ਼ਨਾਂ ਨਾਲ ਹੀ ਪ੍ਰਯੋਜਨ ਹੋ ਜਾਂਦਾ ਹੈ । ਲੋਕਾਂ ਵਲੋਂ (ਅਲੋਕ) ਹੋ ਜਾਂਦੇ ਹਨ ॥੧॥ ਸਿਆਮ ਸੁੰਦਰ (ਕਾਲੇ ਰੰਗ ਵਾਲੇ) ਵਿਸ਼ਨੂੰ ਜਾਂ ਕ੍ਰਿਸ਼ਨ ਦੇ ਸੋਹਣੇ ਮੁੱਖ ਨੂੰ ਛੱਡ ਕੇ ਜੋ ਕੋਈ ਹੋਰ ਕਿਸੇ ਦੀ ਚਾਹ ਕਰਦਾ ਹੈ ਤਾਂ ਉਹ ਇਉਂ ਹੈ ਜਿਵੇਂ ਜੋਂਕ ਕਿਸੇ ਕੁਸ਼ਟ ਵਾਲੇ ਪੁਰਸ਼ ਦਾ ਗੰਦਾ ਖ਼ੂਨ ਪੀਂਦੀ ਹੈ । ਜਿਨ੍ਹਾਂ ਦੇ ਮਨ ਨੂੰ ਪ੍ਰਭੂ ਨੇ ਆਪਣੇ ਹੱਥ ਵਿਚ ਲੈ ਲਿਆ ਹੈ ਉਸ ਨੂੰ ਪ੍ਰਭੂ ਨੇ ਪ੍ਰੇਮ ਲੋਕ ਬਖ਼ਸ਼ ਦਿੱਤਾ ਹੈ । ਪਾਠਕ

(ਬਾਕੀ ਪੰਨਾ ੧੯ ਤੇ)

੧. ਜਦ ਅੱਖਾਂ ਹੀ ਚਾਰ ਹੋ ਗਈਆਂ ਤਾਂ ਭੇਦ ਕਿਥੇ ਰਹਿ ਗਿਆ ॥੨੭੫॥

੨. ਇਸ ਵਾਸਤੇ ਮੇਰੇ ਕੋਲੋਂ ਕੋਈ ਸ਼ਰਮ ਨਾ ਕਰੋ ਅਤੇ ਨਾ ਹੀ ਆਪਣੇ ਜੀਅ ਵਿਚ ਸ਼ਰਮ ਖਾਉ। ਹੱਥ ਜੋੜ ਕੇ ਮੈਨੂੰ ਪ੍ਰਣਾਮ ਕਰੋ ਅਤੇ ਕਹੋ ਕਿ ਸਾਡੀ ਦਾਸਾਂ ਦੀ ਬੇਨਤੀ ਸੁਣ ਲਵੋ।

੩. ਕ੍ਰਿਸ਼ਨ ਜੀ ਨੇ ਹੱਸ ਕੇ ਉਹਨਾਂ ਨੂੰ ਕਿਹਾ ਕਿ ਮੈਂ ਤਾਂ ਤੁਹਾਡੇ ਜਿਹੇ ਸੇਵਕਾਂ ਦੇ ਮ੍ਰਿਗ ਜਿਹੇ ਨੇਤਰ ਵੇਖ ਕੇ ਜਿਊਂਦਾ ਹਾਂ। ਇਸ ਵਾਸਤੇ ਦੇਰ ਨਾ ਕਰੋ ਨਾ ਨਾਂਹ ਹੀ ਕਰੋ। ਇਸ ਤਰ੍ਹਾਂ ਕਰਨ ਨਾਲ ਤੁਹਾਡੇ ਪੱਲਿਓਂ ਕੁਝ ਜਾਂਦਾ ਨਹੀਂ ॥੨੭੬॥

੪. ਦੋਹਰਾ॥ ਕ੍ਰਿਸ਼ਨ ਜੀ ਨੇ ਜਦੋਂ ਬਸਤਰ ਨਾ ਦਿੱਤੇ ਤਦ ਗੋਪੀਆਂ ਨੇ ਹਾਰ ਮੰਨ ਲਈ ਤੇ ਸਲਾਹ ਕਰ ਲਈ ਕਿ ਜੋ ਕੁਝ ਕ੍ਰਿਸ਼ਨ ਜੀ ਕਹਿੰਦੇ ਹਨ ਉਹ ਕਰ ਲਵੋ ਇਹੀ ਵਿਚਾਰ ਠੀਕ ਹੈ ॥੨੭੭॥

੫. ਸ੍ਵੈਯਾ॥ ਤੇ ਕਹਿ ਦਿੱਤਾ ਕਿ ਹਰੀ ਨੂੰ ਹੱਥ ਜੋੜ ਕੇ ਪ੍ਰਣਾਮ ਕਰ ਦੇਵੋ। ਇਹ ਕਹਿ ਕੇ ਆਪਸ ਵਿਚ ਮੁਸਕਰਾ ਪਈਆਂ ਤੇ ਸ਼ਿਆਮ ਨੂੰ ਮੂੰਹ ਤੋਂ ਬੋਲ ਕੇ ਕਿਹਾ ਸਾਰੀਆਂ ਹੀ ਗੋਪੀਆਂ ਨੇ ਅੰਮ੍ਰਿਤ ਜਿਹੀ ਮੱਠੀ ਬੋਲੀ ਵਿਚ।

੬. ਹੁਣ ਤਾਂ ਸਾਡੇ 'ਤੇ ਪ੍ਰਸੰਨ ਹੋ ਕੇ ਸਾਡੇ ਨਾਲ ਗੱਲ ਕਰੋ ਜਿਹੜੀ ਤੁਸੀਂ ਗੱਲ ਕਹੀ ਉਹ ਅਸੀਂ ਮੰਨ ਲਈ। ਹੁਣ ਇਥੇ ਸਾਡੇ ਵਿਚ ਤੇ ਤੇਰੇ ਵਿਚ ਕੋਈ ਵਿਥ ਨਹੀਂ ਰਹੀ। ਹੁਣ ਉਹੀ ਗੱਲ ਕਰੋ ਜੋ ਤੇਰੇ ਮਨ ਨੂੰ ਚੰਗੀ ਲਗਦੀ ਹੈ ॥੨੭੮॥

੭. ਸ੍ਵੈਯਾ ॥ ਤੁਹਾਡੇ ਕਾਮ ਦੇ ਤੀਰ ਤੇ ਇਸ ਦੀ ਚਿਤਵਨੀ ਮੇਰੇ ਕਾਲਜੇ ਨੂੰ ਚੀਰਨ ਵਾਲੀ ਬਰਛੀ ਬਣ ਗਈ ਹੈ ਤੇ ਭਰਵੱਟੇ ਧਨੁਖ ਹਨ ਤੇਰੇ ਸੁੰਦਰ ਨੇਤਰ। ਮੁੱਖ ਚੰਦਰਮਾ ਜਿਹਾ ਤੇ ਅਲਕਾਂ ਦੀਆਂ ਜ਼ੁਲਫਾਂ ਮੋਹ ਰਹੀਆਂ ਹਨ ਜ਼ਰਾ ਕੁ ਵੀ ਵੇਖਣ ਨਾਲ।

੮. ਤਾਂ ਹੀ ਮੈਂ ਤੁਹਾਨੂੰ ਕਿਹਾ ਹੈ ਜਦੋਂ ਕਾਮ ਦੀ ਕਰਾਹਟ ਮੇਰੇ ਮਨ ਵਿਚ ਉਪਜੀ ਹੈ। ਤੁਸੀਂ ਸਾਰੀਆਂ ਹੀ ਮੂੰਹ ਦੇ ਚੁੰਮਣ ਦੇਵੋ। ਮੈਨੂੰ ਸਹੁੰ ਹੈ ਕਿ ਮੈਂ ਤੁਹਾਡੇ ਘਰ ਜਾ ਕੇ ਨਹੀਂ ਦੱਸਾਂਗਾ ॥੨੭੯॥

੯. ਸ੍ਵੈਯਾ॥ ਖੁਸ਼ੀ ਵਿਚ ਆ ਕੇ ਸਾਰੀਆਂ ਹੀ ਗੋਪੀਆਂ ਨੇ ਕ੍ਰਿਸ਼ਨ ਜੀ ਦੀ ਗੱਲ ਮੰਨ ਲਈ ਜੋ ਕ੍ਰਿਸ਼ਨ ਜੀ ਨੇ ਕਹੀ। ਮਨ ਦੇ ਵਿਚ ਪ੍ਰੇਮ ਦਾ ਹੁਲਾਸ ਉੱਠਿਆ ਤੇ ਜਿਹੜੀਆਂ ਦਿਲ ਦੇ ਵਿਚ ਗਿਣਤੀਆਂ-ਮਿਣਤੀਆਂ ਸਨ ਉਹ ਸਭ ਪ੍ਰੇਮ ਨਦੀ ਵਿਚ ਰੁੜ੍ਹ ਗਈਆਂ।

੧੦. ਦੋਹਾਂ ਪਾਸਿਆਂ ਦੇ ਵਿਚੋਂ ਦਵੈਤ ਭਾਵ ਦੀ ਜੋ ਸ਼ੰਕਾ ਸੀ ਉਹ ਮਨਾਂ ਵਿਚੋਂ ਨਿਕਲ ਗਈ। ਹੱਸ ਕੇ ਹਰੀ ਨੇ ਉਹਨਾਂ ਨੂੰ ਇਹ ਗੱਲ ਕਹਿ ਦਿੱਤੀ। ਐ ਗੋਪੀਓ! ਮੇਰੀ ਗੱਲ ਸੁਣੋ। ਮੈਨੂੰ ਅੱਜ ਆਨੰਦ ਦਾ ਖਜ਼ਾਨਾ ਮਿਲ ਗਿਆ ਹੈ ॥੨੮੦॥

੧੧. ਸ੍ਵੈਯਾ ॥ ਇਹ ਗੱਲ ਕ੍ਰਿਸ਼ਨ ਜੀ ਦੀ ਸੁਣ ਕੇ ਇਕ ਸਖੀ ਨੇ ਉਨ੍ਹਾਂ ਨੂੰ ਗੱਲ ਕਹੀ। ਸੁਣੋ ਨੀ ਸਖੀਓ! ਹਰੀ ਜੀ ਨੇ ਕਿਹੜੀ ਗੱਲ ਕਹੀ ਹੈ, ਜਿਸ ਨੂੰ ਸੁਣ ਕੇ ਸਾਡੇ ਮਨ ਵਿਚ ਹੁਲਾਸ ਦਾ ਜਵਾਰਭਾਟਾ ਆ ਗਿਆ ਹੈ। ਹੁਣ ਦਵੈਤ ਭਾਵ ਦੀ ਗਿਣਤੀ ਨਦੀ ਵਿਚ

੧੨. ਰੁੜ੍ਹ ਗਈ ਹੈ। ਹੁਣ ਦਵੈਤ ਭਾਵ ਦੀ ਕੰਧ ਇਹਨਾਂ ਦੇ ਮਨ ਵਿਚੋਂ ਵੀ ਢਹਿ ਗਈ ਹੈ ਤਾਂ ਹੀ ਹਰੀ ਨੇ ਹੱਸ ਕੇ ਇਹ ਗੱਲ ਕਹੀ ਹੈ। ਹੁਣ ਸਾਨੂੰ ਉਹ ਦੇਵੀ ਸ਼ਕਤੀ ਦਾ ਬਰਣਨ ਸੱਚ ਹੋ ਗਿਆ ਹੈ। ਇਸ ਲਈ ਸਾਨੂੰ ਜਾਣ ਲੈਣਾ ਚਾਹੀਦਾ ਹੈ ਕਿ ਦੁਰਗਾ ਮਾਤਾ ਦਾ ਵਰ ਇਹ ਸੱਚ ਤੇ ਠੀਕ ਹੈ ॥੨੮੧॥

੧੩. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਉਹਨਾਂ ਨਾਲ ਕ੍ਰੀੜਾ ਕੀਤਾ ਅਤੇ ਬਸਤਰ ਦੇ ਕੇ ਛੱਡ ਦਿੱਤੀਆਂ। ਸਾਰੀਆਂ ਗੋਪੀਆਂ ਇਕੱਠੀਆਂ ਹੋ ਕੇ ਦੇਵੀ ਸ਼ਕਤੀ ਦੀ ਸਰਾਹਨਾ ਕਰਦੀਆਂ ਹੋਈਆਂ ਆਪੋ ਆਪਣੇ ਘਰੀਂ ਚਲੀਆਂ ਗਈਆਂ।

੧੪. ਜਿਹੜਾ ਬਹੁਤ ਹੀ ਆਨੰਦ ਉਹਨਾਂ ਗੋਪੀਆਂ ਦੇ ਦਿਲ ਵਿਚ ਵਧਿਆ ਉਸ ਦੀ ਉਪਮਾ ਕਵੀ ਜੀ ਨੇ ਵੇਖ ਲਈ ਹੈ। ਜੋ ਧਰਤੀ 'ਤੇ ਬਹੁਤ ਸਾਰਾ ਮੀਂਹ ਪੈ ਜਾਵੇ ਤਾਂ ਸਾਰੀ ਧਰਤੀ ਹਰਿਆਵਲ ਨਾਲ ਭਰ ਜਾਂਦੀ ਹੈ। ਇਸੇ ਤਰ੍ਹਾਂ ਗੋਪੀਆਂ ਦਾ ਦਿਲ ਹਰਾ ਭਰਾ ਹੋ ਗਿਆ ਹੈ ॥੨੮੨॥

੧੫. ਗੋਪੀਆਂ ਕਹਿੰਦੀਆਂ ਹਨ।

੧੬. ਅੜਿੱਲ ॥ ਤੂੰ ਧੰਨ ਹੈਂ ਚੰਡਕਾ ਮਾਤਾ ਜਿਸ ਨੇ ਸਾਨੂੰ ਇਹ ਵਰ ਦਿੱਤਾ ਅਤੇ ਅੱਜ ਦਾ ਇਹ ਦਿਨ ਧੰਨ ਹੈ ਜਿਸ ਦਿਨ ਕ੍ਰਿਸ਼ਨ ਜੀ (ਕ੍ਰਿਸ਼ਨ ਜੀ) ਸਾਡਾ ਮਿੱਤਰ ਹੋ ਗਿਆ ਹੈ।

੧੭. ਹੇ ਦੁਰਗਾ! ਹੁਣ ਤੂੰ ਸਾਡੇ ਉੱਪਰ ਇਹ ਕ੍ਰਿਪਾ ਕਰ ਦੇਹ।

੧੮. ਕਿ ਕ੍ਰਿਸ਼ਨ ਜੀ ਦੇ ਦਰਸ਼ਨ ਬਹੁਤ ਦੇਰ ਤੱਕ ਹੁੰਦੇ ਰਹਿਣ ਸਾਨੂੰ ਉਹਨਾਂ ਦਰਸ਼ਨਾਂ ਦਾ ਸੁਭਾਗ ਬਣਿਆ ਰਹੇ ॥੨੮੩॥

---

(ਪੰਨਾ ੧੮ ਦੀ ਬਾਕੀ)

ਵੀਰੇ! ਤੁਸੀਂ ਇਸ ਉਪਦੇਸ਼ ਨੂੰ ਪੜ੍ਹ ਕੇ ਠੀਕ ਸਮਝ ਗਏ ਹੋਵੋਗੇ। ਕ੍ਰਿਸ਼ਨ ਤੇ ਗੋਪੀਆਂ ਦੇ ਆਦਰਸ਼ਕ ਭਾਵ ਨੂੰ ਇਥੇ ਇਹ ਵੀ ਦੱਸ ਦੇਣਾ ਬੇਲੋੜਾ ਨਹੀਂ ਕਿ ਇਸ ਸ਼ਬਦ ਦਾ ਕਰਤਾ ਕਿਹੜਾ ਸੂਰਦਾਸ ਹੈ? ਇਕ ਉਹ ਸੂਰਦਾਸ ਸੀ ਜਿਸ ਨੇ ਵੈਰਾਗ ਵਿਚ ਆ ਕੇ ਆਪਣੇ ਨੇਤਰਾਂ ਦੀ ਜੋਤਿ ਗੁਆ ਲਈ ਸੀ। ਭਗਤੀ ਭਾਵ ਵਿਚ ਬੜਾ ਮਸ਼ਹੂਰ ਸੀ, ਪਰ ਇਸ ਸ਼ਬਦ ਦਾ ਕਰਤਾ ਉਹ ਨਹੀਂ। ਦੂਜਾ ਸੂਰਦਾਸ ਜਿਸ ਦਾ ਨਾਮ ਮਦਨ ਮੋਹਨ ਸੀ ਅਤੇ ਬ੍ਰਾਹਮਣ ਸੀ॥ ੧੫੨੮ਈ ਵਿਚ ਪੈਦਾ ਹੋ ਕੇ ਸੰਸਕ੍ਰਿਤ, ਹਿੰਦੀ, ਫਾਰਸੀ ਦਾ ਪੂਰਨ ਵਿਦਵਾਨ ਹੋ ਕੇ ਅਕਬਰ ਦੇ ਵੇਲੇ ਅਵਧ ਦੇ ਇਲਾਕੇ ਸੰਡੀਲਾ ਦਾ ਹਾਕਮ ਰਿਹਾ। ਫੇਰ ਵੈਰਾਗ ਵਿਚ ਆ ਕੇ ਸਭ ਕੁਝ ਤਿਆਗ ਕੇ ਭਗਤੀ ਵਿਚ ਲੀਨ ਹੋ ਗਿਆ ਸੀ। ਕਾਸ਼ੀ ਵਿਚ ਇਸ ਦੀ ਸਮਾਧ ਮੌਜੂਦ ਹੈ।

ਸ ਹੁਣ ਜਦ ਗੋਪੀਆਂ ਨੇ ਮਨ ਤੇ ਤਨ ਕ੍ਰਿਸ਼ਨ ਦੀ ਪ੍ਰੀਤ ਦੇ ਹਵਾਲੇ ਕਰ ਦਿੱਤਾ। ਦੇਵੀ ਮਾਤਾ ਦੇ ਬਚਨ ਨੂੰ ਸਾਖੀ ਬਣਾ ਲਿਆ। ਆਦਿ ਬਾਣੀ ਕਹਿੰਦੀ ਹੈ ਕਿ ਇਸ ਤਰ੍ਹਾਂ ਮਨ ਤੇ ਤਨ ਪ੍ਰਭੂ ਪ੍ਰੀਤ ਨਈ ਅਰਪਨ ਕਰਨਾ ਚਾਹੀਦਾ ਹੈ। ਜਿਵੇਂ ਦੇਵੀ ਦੀ ਸਾਖੀ ਮਨ ਵਿਚ ਰੱਖ ਕੇ ਗੋਪੀਆਂ ਨੇ ਕੀਤਾ ਹੈ।

ਗੁਰ ਕੀ ਸਾਖੀ ਰਾਖੈ ਚੀਤਿ ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥੬॥ ਅੰਗ ੯੭੪॥

ਜਦੋਂ ਗੋਪੀਆਂ ਨੇ ਆਪ ਹੀ ਸਮਰਪਨ ਕਰ ਦਿੱਤਾ। ਹੁਣ ਉਹਨਾਂ ਦੀ ਭਗਤੀ 'ਤੇ ਕੀ ਸ਼ੰਕਾ ਹੋ ਸਕਦਾ ਹੈ?

ਹਰਿ ਸਰਣਿ ਸੂਰ ਗੁਪਾਲ ॥ ਪ੍ਰਭ ਭਗਤ ਵਸਿ ਦਇਆਲ ॥ ਮ: ੫॥

ਹੁਣ ਕ੍ਰਿਸ਼ਨ ਗੋਪੀਆਂ ਦੇ ਵਸ ਵਿਚ ਹੋ ਗਿਆ ਹੈ। ਗੋਪੀਆਂ ਕ੍ਰਿਸ਼ਨ ਦੀ ਉਪਮਾ ਕਰਦੀਆਂ ਹਨ

ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ ਉਪਮਾ ਜਾਤ ਨ ਕਹੀ ॥ ਤਜਿ ਆਨ ਸਰਣਿ ਗਹੀ ॥੧॥ ਰਹਾਉ ॥ ਪ੍ਰਭ ਚਰਨ ਕਮਲ ਅਪਾਰ ॥ ਹਉ ਜਾਉ ਸਦ ਬਲਿਹਾਰ॥ ਮਨਿ ਪ੍ਰੀਤਿ ਲਾਗੀ ਤਾਹਿ ॥ ਤਜਿ ਆਨ ਕਤਹਿ ਨ ਜਾਹਿ ॥

ਹ ਕਰਿ ਬੰਦਨਾ ਲਖ ਬਾਰ ॥ ਥਕਿ ਪਰਿਓ ਪ੍ਰਭ ਦਰਬਾਰ ॥ ਹੁਣ ਗੋਪੀਆਂ ਹਾਰ ਥੱਕ ਕੇ ਕ੍ਰਿਸ਼ਨ ਦੇ ਦਰਬਾਰ ਵਿਚ ਪੁੱਜ ਗਈਆਂ ਹਨ। ਮਨ ਤੇ ਤਨ ਕ੍ਰਿਸ਼ਨ ਦੀ ਪ੍ਰੀਤ ਵਿਚ ਅਰਪਨ ਕਰ ਦਿੱਤਾ ਹੈ। ਇਸ ਤਰ੍ਹਾਂ ਅੰਦਰ ਦੀ ਗੱਲ ਸਮਝੀਏ ਜੈਸਾ ਕਿ ਪਾਵਨ ਬਚਨ ਹੈ :-

ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥ਮ: ੧॥

ਜਿਹੋ ਜਿਹਾ ਪ੍ਰੇਮ ਇਕ ਇਸਤਰੀ ਪਤੀ ਨਾਲ ਕਰਦੀ ਹੈ, ਜਿਹੋ ਜਿਹਾ ਪ੍ਰੇਮ ਗੋਪੀਆਂ ਕ੍ਰਿਸ਼ਨ ਨੂੰ ਪਤੀ ਬਣਾ ਕੇ ਕਰ ਰਹੀਆਂ ਹਨ। ਇਹਨਾਂ ਉਦਾਹਰਣਾਂ ਤੋਂ ਸਿੱਖਿਆ ਲੈ ਕੇ ਇਹੋ ਜਿਹਾ ਪ੍ਰੇਮ ਗੁਰੂ ਦੇ ਸਿੱਖ ਨੇ ਅੰਦਰੋਂ ਬਾਹਰੋਂ ਨਿਰਸ਼ੰਕ ਹੋ ਕੇ ਗੁਰੂ ਦੇ ਸ਼ਬਦ ਨਾਲ ਜੋੜਨਾ ਹੈ। ਜਿਹੜੀ ਇਸਤਰੀ ਰੂਪ (ਗੋਪੀ) ਅਗਿਆਨ ਦੀ ਨੀਂਦ ਵਿਚ ਰਾਤ ਦਿਨ ਸੁੱਤੀ ਰਹੇ ਉਹ ਪਤੀ ਪ੍ਰੇਮ ਦੇ ਸੁਆਦ ਨੂੰ ਕੀ ਜਾਣਦੀ ਹੈ? ਪ੍ਰੇਮ ਦੀ ਸਾਰ ਉਹੋ ਜਾਣਦੀ ਹੈ ਜਿਸ ਨੂੰ ਪਤੀ ਪ੍ਰੇਮ ਦੇ ਵਿਛੋੜੇ ਦਾ ਦੁੱਖ ਹੁੰਦਾ ਹੈ। ਜਿਸ ਦੇ ਤਨ ਵਿਚ ਪਤੀ ਪ੍ਰੇਮ ਤੀਰ ਖੁੱਭ ਗਿਆ ਉਸ ਦੀ ਪੀੜ ਨੂੰ ਤਾਂ ਉਹੀ ਜਾਣ ਸਕਦਾ ਹੈ। ਉਸ ਦੇ ਇਲਾਜ ਦਾ ਕੋਈ ਭੇਦ ਨਹੀਂ ਜਾਣ ਸਕਦਾ। ਇਹ ਤਾਂ ਉਹਨਾਂ ਗੁਰਮੁਖਾਂ ਨੂੰ ਹੀ ਜਾਚ ਆਈ ਹੈ ਜਿਹੜੇ ਸਿਫਤ ਵਿਚ ਪ੍ਰਭੂ ਨੇ ਲਾ ਦਿੱਤੇ ਹਨ। ਉਹ ਕੋਈ ਵਿਰਲਾ ਹੀ ਇਸ ਗੱਲ ਨੂੰ ਸਮਝਦਾ ਹੈ। ਗੁਰੂ ਜੀ ਕਹਿੰਦੇ ਹਨ

ਅਹਿਨਿਸਿ ਜਾਗੈ ਨੀਦ ਨ ਸੋਵੈ ॥ ਸੋ ਜਾਣੈ ਜਿਸੁ ਵੇਦਨ ਹੋਵੈ ॥ ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ ॥੧॥ ਜਿਸ ਨੋ ਸਾਚਾ ਸਿਫਤੀ ਲਾਏ ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥ ਅੰਮ੍ਰਿਤ ਕੀ ਸਾਰ ਸੋਈ ਜਾਣੈ ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥੧॥ ਰਹਾਉ ॥ ਪਿਰ ਸੇਤੀ ਧਨ ਪ੍ਰੇਮੁ ਰਚਾਏ॥ ਗੁਰ ਕੈ ਸਬਦਿ ਤਥਾ ਚਿਤੁ ਲਾਏ ॥ਮ: ੧॥ ਸਮਝ ਗਏ ਹੋ ਨਾ? ਜਿਸ ਤਰ੍ਹਾਂ ਗੋਪੀਆਂ ਕ੍ਰਿਸ਼ਨ ਦੇ ਰੂਪ 'ਤੇ ਲੋਟ ਪੋਟ ਹੋ ਰਹੀਆਂ

(ਬਾਕੀ ਪੰਨਾ ੧੪ ਤੇ)

॥੨੮੩॥ [1]ਗੋਪੀ ਬਾਚ ਦੇਵੀ ਜੂ ਸੋ ॥ ਸ੍ਵੈਯਾ ॥ [2]ਚੰਡ ਕ੍ਰਿਪਾ ਹਮ ਪੈ ਕਰੀਐ ਹਮਰੋ ਅਤਿ ਪ੍ਰੀਤਮ ਹੋਇ ਕਨ੍ਹਈਯਾ[ੳ] ॥ ਪਾਇੰ ਪਰੈ ਹਮ ਹੂੰ ਤੁਮਰੇ, ਹਮ ਕਾਨ੍ਹ ਮਿਲੈ ਮੁਸਲੀ ਧਰ ਭਈਯਾ ॥ [3]ਯਾਹੀ ਤੇ ਦੈਤ ਸੰਘਾਰਨ ਨਾਮ ਕਿਧੋ ਤੁਮਰੋ ਸਭ ਹੀ ਜੁਗ ਗਈਯਾ ॥ ਤਉ ਹਮ ਪਾਇ ਪਰੀ ਤੁਮਰੇ ਜਬਹੀ ਤੁਮ ਤੈ ਇਹ ਪੈ ਬਰ ਪਈਯਾ ॥੨੮੪॥ ਕਬਿਤੁ ॥ [4]ਦੈਤਨ ਕੀ ਮ੍ਰਿਤ ਸਾਧ ਸੇਵਕ ਕੀ ਬਰਤਾ ਤੂੰ ਕਹੈ ਕਬਿ ਸਯਾਮ ਆਦਿ ਅੰਤ ਹੂੰ ਕੀ ਕਰਤਾ[ਅ] ॥ ਦੀਜੈ ਬਰਦਾਨ ਮੋਹਿ ਕਰਤ ਬਿਨੰਤੀ ਤੋਹਿ ਕਾਨ੍ਹ ਬਰ ਦੀਜੈ ਦੋਖ ਦਾਰਦ ਕੀ ਹਰਤਾ ॥ [5]ਤੂੰ ਹੀ ਪਾਰਬਤੀ ਅਸਟ ਭੁਜੀ ਤੁਹੀ, ਦੇਵੀ ਤੁਹੀ ਤੁਹੀ ਰੂਪ ਛੁਧਾ ਤੁਹੀ ਪੇਟ ਹੂ ਕੀ ਭਰਤਾ ॥ ਤੁਹੀ ਰੂਪ ਲਾਲ ਤੁਹੀ ਸੇਤ ਰੂਪ ਪੀਤ ਤੁਹੀ ਤੁਹੀ ਰੂਪ ਧਰਾ ਕੋ ਹੈ ਤੁਹੀ ਆਪ ਕਰਤਾ ॥੨੮੫॥ ਸ੍ਵੈਯਾ ॥ [6]ਬਾਹਨਿ ਸਿੰਘ ਭੁਜਾ ਅਸਟਾ ਜਿਹ ਚਕ੍ਰ ਤ੍ਰਿਸੂਲ ਗਦਾ ਕਰ ਮੈ ॥ ਬਰਛੀ ਸਰ ਢਾਲ ਕਮਾਨ ਨਿਖੰਗ ਧਰੇ ਕਟ ਜੋ ਬਰ ਹੈ ਬਰਮੈ ॥ [7]ਗੁਪੀਆ ਸਭ ਸੇਵ ਕਰੈ ਤਿਹਕੀ ਚਿਤ ਦੈ ਤਿਹ ਮੈ ਹਿਤ ਕੈ ਹਰਿ ਮੈ ॥ ਪੁਨ ਅੱਛਤ ਧੂਪ ਪੰਚਾਮ੍ਰਿਤ ਦੀਪ ਜਗਾਵਤ, ਹਾਰ ਡਰੈ ਗਰ ਮੈ ॥੨੮੬॥ ਕਬਿਤੁ ॥ [8]ਤੋਹੀ ਕੋ ਸੁਨੈਹੈ ਜਾਪ ਤੇਰੋ ਹੀ ਜਪੈ ਹੈ ਧਿਆਨ ਤੇਰੋ ਹੀ ਧਰੈ ਹੈ ਨ ਜਪੈ ਹੈ ਕਾਹੂੰ ਆਨ ਕੌ ॥ ਤੇਰੋ ਗੁਨ ਗੈਹੈ ਹਮ ਤੇਰੇ ਹੀ ਕਹੈਹੈ ਫੂਲ ਤੋਹੀ ਪੈ ਡਰੈ ਹੈ ਸਭ ਰਾਖੇ ਤੇਰੇ ਮਾਨ ਕੌ ॥ [9]ਜੈਸੋ ਬਰ ਦੀਨੋ ਹਮੈ ਹੋਇਕੈ ਪ੍ਰਸੰਨਿ ਪਾਛੈ ਤੈਸੋ ਬਰ ਦੀਜੈ ਹਮੈ ਕਾਨ੍ਹ ਸੁਰ ਗਯਾਨ ਕੌ ॥ ਦੀਜੀਐ ਬਿਭੂਤ ਕੈ ਬਨਾਸਪਤੀ ਦੀਜੈ ਕੈਧੋ ਮਾਲਾ ਦੀਜੈ ਮੋਤਿਨ, ਕੈ ਮੁੰਦ੍ਰਾ ਦੀਜੈ ਕਾਨ ਕੌ ॥੨੮੭॥ ਦੇਵੀ ਬਾਚ ॥ ਸ੍ਵੈਯਾ ॥ [11]ਤੌ ਹਸ ਬਾਤ ਕਹੀ ਦੁਰਗਾ ਹਮ ਤੇ ਤੁਮਕੋ ਹਰਿ ਕੋ ਬਰੁ ਦੈਹੈ ॥ ਹੋਹੁ ਪ੍ਰਸੰਨਿ ਸਭੈ ਮਨ ਮੈ ਤੁਮ ਸੱਤ ਕਹਯੋ ਨਹੀ ਝੂਠ ਕਹੈ ਹੈ ॥ [12]ਕਾਨ੍ਹਹਿ ਕੋ ਸੁਖ ਹੋ ਤੁਮ ਕੌ ਹਮ ਸੋ ਸੁਖ ਸੋ ਅਖੀਆ ਭਰਿ ਲੈਹੈ ॥ ਜਾਹੁ ਕਹਯੋ ਸਭਹੀ ਤੁਮ ਡੇਰਨ ਕਾਲ੍ਹ ਵਹੈ ਬਰ ਕੋ ਤੁਮ ਪੈ ਹੈਂ ॥੨੮੮॥ [13]ਕਬਿਯੋ ਬਾਚ ॥ ਦੋਹਰਾ ॥ [14]ਹ੍ਵੈ ਪ੍ਰਸੰਨਯ ਸਭ ਬ੍ਰਿਜ ਬਧੂ ਤਿਹ ਕੋ ਸੀਸ ਨਿਵਾਇ ॥ ਪਰ ਪਾਇਨ ਕਰ ਬੇਨਤੀ ਚਲੀ ਗ੍ਰਿਹਨ ਕੌ ਧਾਇ ॥੨੮੯॥ ਸ੍ਵੈਯਾ ॥ [15]ਆਪਸ ਮੈ ਕਰ ਜੋਰ ਸਭੈ ਗੁਪੀਆ ਚਲਿ ਧਾਮ ਗਈ ਹਰਖਾਨੀ ॥ ਰੀਝ ਦਯੋ ਹਮ ਕੋ ਦੁਰਗਾ ਬਰ ਸਯਾਮ ਚਲੀ ਕਹਤੀ ਇਹ ਬਾਨੀ ॥ [16]ਆਨੰਦ ਮੱਤ ਭਰੀ ਮਦ ਸੋ ਸਭ ਸੁੰਦਰ ਧਾਮਨ ਕੋ ਨਿਜ ਕਾਨੀ[ੲ] ॥ ਦਾਨ ਦਯੋ ਦਿਜਹੂੰ ਬਹੁਤਿਯੋ ਮਨ ਇੱਛਤ ਹੈ ਹਰਿ ਹੋ ਹਮ ਜਾਨੀ ॥੨੯੦॥ ਦੋਹਰਾ ॥ [17]ਸਮੈ ਭਲੈ ਇਕ ਘਾਤ ਸਿਉ ਹ੍ਵੈ ਇਕਤ੍ਰ ਸਭ ਬਾਲ[ਅ] ॥

---

ੳ ਮਹਾਨ ਤੋਂ ਮਹਾਨ ਵਿਦਵਾਨ ਵੀ ਇਥੇ ਆ ਕੇ ਪ੍ਰਮਾਦ ਦਾ ਸ਼ਿਕਾਰ ਹੋ ਜਾਂਦੇ ਹਨ ਕਿ ਆਹ ਸਪੱਸ਼ਟ ਲੇਖ ਤਾਂ ਹੈ ਕਿ ਦੈਂਤਾਂ ਨੂੰ ਮਾਰਨ ਵਾਲੀ ਅਤੇ ਸਾਧ ਰੂਪ ਦੇਵਤਿਆਂ ਦੀ ਮਦਦ ਕਰਨ ਵਾਲੀ ਦੇਵੀ (ਪਾਰਬਤੀ) ਹੀ ਤਾਂ ਸੀ । ਪਰ ਇਥੇ ਗੋਤਾ ਲਾ ਕੇ ਸਮੁੰਦਰ ਦੀ ਹੇਠਲੀ ਤਹਿ ਵਿਚ ਜਾਣਾ ਪਵੇਗਾ। ਨਾਮ ਉਸ ਦਾ ਹੀ ਲਿਆ ਜਾਂਦਾ ਹੈ ਜੋ ਘੋਲ ਕਰ ਰਿਹਾ ਹੈ । ਨਿਸ਼ਾਨਾ ਉਸ ਨੂੰ ਬੁੱਧੀਵਾਨ ਮਿਥਦੇ ਹਨ ਜਿਸ ਨੇ ਘੋਲ ਕਰਨ ਵਾਲੇ ਬਲਵਾਨ ਨੂੰ ਜਨਮ ਦੇ ਕੇ ਬਲ ਬਖਸ਼ਿਆ ਹੈ । ਗੁਰਦੇਵ ਐਨ ਖੇਲ੍ਹ ਕੇ ਅੱਗੇ ਨਾਲੋਂ ਨਾਲ ਦੱਸੀ ਜਾਂਦੇ ਹਨ । ਹੇ ਸ਼ਕਤੀ ਮਾਤਾ ! ਇਹ ਤੂੰ ਹੀ ਦੇਵੀ ਦਾ ਰੂਪ ਧਾਰ ਕੇ ਸਾਰਾ ਖੇਡ ਕੀਤਾ ਹੈ । ਜੋ ਅੰਕ ੨੮੪ ਤੋਂ ਅੱਗੇ ਸਪੱਸ਼ਟ ਕੀਤਾ ਗਿਆ ਹੈ ।

ਅ ਅਤੇ ਦੇਵੀ ਪਾਸੋਂ ਮੰਗ ਕਰਦੀਆਂ ਹਨ । ਇਸੇ ਤਰ੍ਹਾਂ ਸਿੱਖ ਦੀ ਰੂਹ ਆਪਣੀਆਂ ਸਾਥਣਾਂ ਨੂੰ ਨਾਲ ਲੈ ਕੇ ਪ੍ਰਭੂ ਦੇ ਮਿਲਾਪ ਲਈ ਇਸਤਰੀ ਦੇ ਗੁਣ ਲੈ ਕੇ ਹਰੀ ਪ੍ਰਭੂ ਨੂੰ ਲੱਭਦਾ ਕਹਿੰਦਾ ਹੈ :-

ਚਲੁ ਚਲੁ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ ॥ ਭਗਤਿ ਵਛਲੁ ਉਆ ਕੋ ਨਾਮੁ ਕਹੀਅਤੁ ਹੈ ਸਰਣਿ ਪ੍ਰਭੂ ਤਿਸੁ ਪਾਛੈ ਪਈਆ ॥੪॥

ਜਿਸ ਤਰ੍ਹਾਂ ਗੋਪੀਆਂ ਨੇ ਸਾਰਾ ਸੀਗਾਰ ਤਿਆਗ ਕੇ ਇਕ ਖਿਮਾ ਦਾ ਸ਼ਿੰਗਾਰ ਪਹਿਨ ਕੇ ਕ੍ਰਿਸ਼ਨ ਨੂੰ ਪ੍ਰਸੰਨ ਕਰਕੇ ਭੋਗ ਕਰਨ ਲਈ ਰਜ਼ਾਮੰਦ ਕਰ ਲਿਆ ਸੀ ਤੇ ਆਪ ਆਪਣਾ ਦਿਲ ਕੱਟ ਕੇ ਉਸ ਦੇ ਅੱਗੇ ਜਾ ਪਈਆਂ ਸਨ । ਇਸੇ ਤਰ੍ਹਾਂ ਗੁਰਸਿੱਖ ਦੀ ਗੋਪੀ ਰੂਪ ਰੂਹ ਆਪਣੇ ਪ੍ਰਭੂ ਦੀਆਂ ਗੱਲਾਂ ਦੱਸਦੀ ਹੈ ।

(ਬਾਕੀ ਪੰਨਾ ੨੧ ਤੇ)

੧. ਗੋਪੀਆਂ ਕਹਿੰਦੀਆਂ ਹਨ ਦੇਵੀ ਜੀ ਨੂੰ ।

੨. ਸ੍ਵੈਯਾ ॥ ਹੇ ਚੰਡੀ ਮਾਤਾ ! ਇਹ ਕ੍ਰਿਪਾ ਸਾਡੇ 'ਤੇ ਕਰ, ਕ੍ਰਿਸ਼ਨ ਜੀ ਸਾਡਾ ਪੱਕਾ ਪ੍ਰੀਤਮ ਹੋ ਜਾਵੇ । ਅਸੀਂ ਤੇਰੇ ਪੈਰੀਂ ਪੈਂਦੀਆਂ ਹਾਂ । ਸਾਨੂੰ ਕ੍ਰਿਸ਼ਨ ਜੀ ਮਿਲ ਜਾਵੇ ਜਿਹੜਾ ਬਲਰਾਮ ਦਾ ਭਾਈ ਹੈ ।

੩. ਇਸੇ ਕਰਕੇ ਦੈਂਤਾਂ ਨੂੰ ਮਾਰਨ ਵਾਲੀ ਤੇਰਾ ਨਾਮ ਸਾਰੇ ਹੀ ਜੁਗਾਂ ਵਿਚ ਗਾਇਆ ਜਾਂਦਾ ਹੈ । ਅਸੀਂ ਤਾਂ ਹੀ ਤੇਰੇ ਪੈਰਾਂ ਵਿਚ ਮੱਥੇ ਟੇਕਦੀਆਂ ਹਾਂ । ਜਦ ਸਾਨੂੰ ਤੇਰੇ ਕੋਲੋਂ ਕ੍ਰਿਸ਼ਨ ਜੀ ਦੇ ਮਿਲਾਪ ਦਾ ਵਰ ਮਿਲ ਗਿਆ ॥੨੮੪॥

੪. ਕਬਿੱਤ ॥ ਦੈਂਤਾਂ ਦੀ ਮੌਤ ਕਰਨ ਵਾਲੀ ਸਾਧਾਂ ਸੇਵਕਾਂ ਨੂੰ ਵਰ ਦੇਣ ਵਾਲੀ ਤੂੰ ਹੀ ਹੈਂ, ਕਵੀ ਸ਼ਿਆਮ ਜੀ ਕਹਿੰਦੇ ਹਨ ਜਗਤ ਦੇ ਆਦਿ ਅੰਤ ਦੇ ਕਰਨ ਵਾਲੀ ਹੇ ਦੇਵੀ ਸ਼ਕਤੀ ਮਾਤਾ । ਸਾਨੂੰ ਹੁਣ ਇਹ ਵਰਦਾਨ ਦੇਹ ਅਸੀਂ ਬੇਨਤੀ ਕਰਦੀਆਂ ਹਾਂ । ਸਾਨੂੰ ਕ੍ਰਿਸ਼ਨ ਜੀ ਰੂਪੀ ਵਰ ਦੇ ਦੇਹ, ਜੋ ਤੂੰ ਸਭ ਦੇ ਦੁੱਖ ਦਲਿੱਦਰ ਦੂਰ ਕਰਨ ਵਾਲੀ ਹੈਂ । ਅੱਗੇ ਸਪੱਸ਼ਟ ਕਰਦੇ ਹਨ—

੫. ਐ ਆਦਿ ਸ਼ਕਤੀ ! ਤੂੰ ਹੀ ਅੱਠ ਬਾਹਾਂ ਵਾਲੀ ਪਾਰਬਤੀ ਦਾ ਰੂਪ ਧਾਰਿਆ ਸੀ, ਤੂੰ ਹੀ ਦੇਵੀ ਹੈਂ, ਤੂੰ ਹੀ ਜਗਤ ਦੀ ਭੁੱਖ ਰੂਪ ਹੈਂ ਅਤੇ ਤੂੰ ਹੀ ਜਗ ਦੇ ਪੇਟ ਨੂੰ ਭਰ ਕੇ ਭੁੱਖ ਦੂਰ ਕਰਨ ਵਾਲੀ ਹੈਂ । ਤੂੰ ਹੀ ਲਾਲ ਰੂਪ ਕ੍ਰੋਧ ਕਰਨ ਵਾਲੀ ਹੈਂ, ਤੂੰ ਹੀ ਸਫੈਦ ਰੂਪ ਹੈਂ, ਤੂੰ ਹੀ ਪੀਲੇ ਬਸਤਰ ਧਾਰ ਕੇ ਵਿਸ਼ਨੂੰ ਰੂਪ ਹੈਂ, ਤੂੰ ਹੀ ਸਾਰੇ ਰੂਪ ਧਾਰਨ ਵਾਲੀ ਆਪ ਸਭ ਕੁਝ ਦੀ ਕਰਤਾ ਹੈਂ, ਧਰਤੀ ਧਾਰਨੀ ਹੈਂ ॥੨੮੫॥

੬. ਸ੍ਵੈਯਾ ॥ ਤੂੰ ਹੀ ਸ਼ੇਰ ਦੀ ਸਵਾਰੀ ਕਰਨ ਵਾਲੀ, ਅੱਠ ਬਾਹਾਂ ਵਾਲੀ ਜਿਨ੍ਹਾਂ ਵਿਚ ਚੱਕਰ, ਤ੍ਰਿਸ਼ੂਲ, ਗਦਾ ਹੱਥਾਂ ਵਿਚ, ਬਰਛੀ ਤੇ ਤੀਰ, ਢਾਲ, ਕਮਾਨ ਤੇ ਭੱਥਾ ਲੱਕ ਨਾਲ ਬੰਨ੍ਹਿਆ ਹੋਇਆਂ ਹੈ, ਤੂੰ ਵਰਾਂ ਦੇ ਦੇਣ ਵਾਲੀ ਹੈਂ । ਅਸੀਂ ਵਰ ਮੰਗਦੀਆਂ ਹਾਂ ।

੭. ਗੋਪੀਆਂ ਸਾਰੀਆਂ ਦੇਵੀ ਦੀ ਸੇਵਾ ਕਰ ਰਹੀਆਂ ਹਨ । ਅੰਤਸਕ੍ਰਣ ਦੇ ਅੰਤ੍ਰੀਵ ਭਾਵ ਦੇ ਨਾਲ ਕਿ ਸਾਨੂੰ ਹਰੀ ਦੇ ਦੇਹ । ਧੂਪ ਧੁਖਾਉਂਦੀਆਂ ਹਨ, ਕੜਾਹੀ ਚੜ੍ਹਾਉਂਦੀਆਂ ਹਨ । ਦੀਵਾ ਜਗਾਉਂਦੀਆਂ ਹਨ, ਫੁੱਲਾਂ ਦੇ ਹਾਰ ਮੂਰਤੀ ਦੇ ਗਲ ਵਿਚ ਪਾਉਂਦੀਆਂ ਹਨ ॥੨੮੬॥

੮. ਕਬਿੱਤ ॥ ਤੇ ਕਹਿੰਦੀਆਂ ਹਨ ਕਿ ਤੇਰਾ ਹੀ ਜਾਪ ਸੁਣਦੀਆਂ ਹਾਂ ਅਤੇ ਤੇਰਾ ਹੀ ਜਾਪ ਜਪਦੀਆਂ ਹਾਂ, ਤੇਰਾ ਹੀ ਧਿਆਨ ਧਰਦੀਆਂ ਹਾਂ, ਤੈਥੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਪਦੀਆਂ । ਤੇਰੇ ਹੀ ਗੁਣ ਗਾਉਂਦੀਆਂ ਹਾਂ, ਅਸੀਂ ਤੇਰੀਆਂ ਹੀ ਕਹਾਉਂਦੀਆਂ ਹਾਂ, ਤੇਰੇ ਉੱਪਰ ਹੀ ਫੁੱਲ ਚੜ੍ਹਾਉਂਦੀਆਂ ਹਾਂ । ਸਾਰੀਆਂ ਤੇਰੇ ਉੱਤੇ ਮਾਣ ਰੱਖਦੀਆਂ ਹਾਂ ।

੯. ਜਿਸ ਤਰ੍ਹਾਂ ਪ੍ਰਸੰਨ ਹੋ ਕੇ ਪਿੱਛੇ ਪਹਿਲਾਂ ਵਰ ਦਿੱਤਾ ਹੈ ਉਸੇ ਤਰ੍ਹਾਂ ਵਰ ਦਿਉ ਕਿ ਸਾਨੂੰ ਕ੍ਰਿਸ਼ਨ ਜੀ ਸੁਰ ਗਿਆਨੀ ਬਖਸ਼ ਦਿਉ । ਜੇ ਕ੍ਰਿਸ਼ਨ ਜੀ ਨਹੀਂ ਦੇਣਾ ਤਾਂ ਸੁਆਹ ਦੇ ਦਿਉ, ਅਸੀਂ ਸਿਰ ਵਿਚ ਪਾ ਕੇ, ਵਣਾਂ ਦੇ ਪੱਤੇ ਖਾ ਕੇ ਇਕ ਮਾਲਾ ਦੇ ਦਿਉ ਜੋ ਬੈਠ ਕੇ ਫੇਰਦੀਆਂ ਰਹੀਏ ਤੇ ਮੁੰਦਰਾਂ ਦੇ ਦਿਉ ਤਾਂ ਕਿ ਕੰਨਾਂ ਵਿਚ ਪਾ ਕੇ ਜੋਗਣਾਂ ਬਣ ਜਾਈਏ, ਜਾਂ ਕ੍ਰਿਸ਼ਨ ਜੀ ਬਖਸ਼ ਦੇ ॥੨੮੭॥

੧੦. ਦੇਵੀ ਕਹਿੰਦੀ ਹੈ ।

੧੧. ਸ੍ਵੈਯਾ ॥ ਫੇਰ ਦੁਰਗਾ ਨੇ ਹੱਸ ਕੇ ਗੱਲ ਕਹੀ ਗੋਪੀਆਂ ਨੂੰ ਮੈਂ ਤਾਂ ਤੁਹਾਨੂੰ ਹਰੀ ਕ੍ਰਿਸ਼ਨ ਦਾ ਹੀ ਵਰ ਦੇਂਦੀ ਹਾਂ । ਤੁਸੀਂ ਖੁਸ਼ ਹੋਵੋ ਸਾਰੀਆਂ ਹੀ ਮਨ ਦੇ ਵਿਚ ਮੈਂ ਤੁਹਾਨੂੰ ਸੱਚ ਕਹਿੰਦੀ

੧੨. ਹਾਂ ਝੂਠ ਨਹੀਂ ਕਹਿੰਦੀ । ਕ੍ਰਿਸ਼ਨ ਜੀ ਨੂੰ ਪਤੀ ਪਾ ਕੇ ਤੁਸੀਂ ਵੀ ਖੁਸ਼ ਅਤੇ ਕ੍ਰਿਸ਼ਨ ਜੀ ਨੂੰ ਵੀ ਸੁਖ ਹੋਵੇਗਾ । ਤੁਸੀਂ ਸੁਖੀ ਹੋਵੋ ਤਾਂ ਮੈਨੂੰ ਵੀ ਸੁਖ ਹੋਵੇਗਾ ਤੇ ਆਪਣੀਆਂ ਅੱਖੀਆਂ ਸੁਖ ਨਾਲ ਭਰ ਲਵਾਂਗੇ । ਤੁਹਾਨੂੰ ਕਿਹਾ ਹੈ ਕਿ ਘਰ ਨੂੰ ਜਾਵੋ ਤੁਸੀਂ ਸਾਰੀਆਂ ਹੀ । ਕੱਲ ਤੁਹਾਨੂੰ ਵਰ ਕੇ ਉਹ ਅਪਣਾ ਲਵੇਗਾ ॥੨੮੮॥

੧੩. ਕਵੀ ਜੀ ਕਹਿੰਦੇ ਹਨ ।

੧੪. ਦੋਹਰਾ ॥ ਬ੍ਰਿਜ ਦੀਆਂ ਇਸਤਰੀਆਂ ਪ੍ਰਸੰਨ ਹੋ ਕੇ ਸਾਰੀਆਂ ਹੀ ਦੇਵੀ ਅੱਗੇ ਸਿਰ ਨਿਵਾ ਕੇ । ਚਰਨਾਂ ਦੇ ਵਿਚ ਮੱਥਾ ਟੇਕ ਕੇ ਬੇਨਤੀ ਕਰਨ ਉਪਰੰਤ ਆਪੋ-ਆਪਣੇ ਘਰਾਂ ਨੂੰ ਚਲੀਆਂ ਗਈਆਂ ॥੨੮੯॥

੧੫. ਸ੍ਵੈਯਾ ॥ ਆਪਸ ਵਿਚ ਇਕ ਦੂਜੀ ਦੇ ਹੱਥ ਵਿਚ ਹੱਥ ਜੋੜ ਕੇ ਭਾਵ ਜੋਟੀਆਂ ਬਣਾ ਕੇ ਪ੍ਰਸੰਨਤਾ ਦੇ ਨਾਲ ਘਰਾਂ ਨੂੰ ਚਲੀਆਂ ਗਈਆਂ । ਤੇ ਕਹਿੰਦੀਆਂ ਹਨ ਕਿ ਸਾਨੂੰ ਦੁਰਗਾ ਨੇ ਖੁਸ਼ ਹੋ ਕੇ ਵਰ ਦੇ ਦਿੱਤਾ ਹੈ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਗੱਲਾਂ ਕਰਦੀਆਂ ਚਲੀਆਂ ਗਈਆਂ ।

੧੬. ਆਨੰਦ ਦੀ ਮਸਤੀ ਵਿਚ ਮਸਤ ਹੋ ਕੇ ਸਾਰੀਆਂ ਸੁੰਦਰੀਆਂ ਆਪਣੇ ਘਰਾਂ ਦੇ ਵਿਚ ਪਹੁੰਚ ਗਈਆਂ । ਵਿਚੋਂ ਬਹੁਤੀਆਂ ਨੇ ਸ਼ੁਕਰਾਨੇ ਵਜੋਂ ਬ੍ਰਾਹਮਣਾਂ ਨੂੰ ਬਹੁਤ ਸਾਰਾ ਦਾਨ ਦਿੱਤਾ ਕਿ ਸਾਨੂੰ ਮਨ ਦੀ ਇੱਛਾ ਅਨੁਸਾਰ ਹਰੀ ਦੀ ਪ੍ਰਾਪਤੀ ਸਮਝੀ ॥੨੯੦॥

੧੭. ਦੋਹਰਾ ॥ ਕਿਸੇ ਸ਼ੁਭ ਸਮੇਂ ਨੂੰ ਪਾ ਕੇ ਨਵੇਕਲੀ ਥਾਂ ਦੇ ਵਿਚ ਇਕੱਠੀਆਂ ਹੋ ਕੇ ਸਾਰੀਆਂ ਹੀ ਇਸਤਰੀਆਂ

---

(ਪੰਨਾ ੨੦ ਦੀ ਬਾਕੀ)

ਖਿਮਾ ਸੀਗਾਰ ਕਰੇ ਪ੍ਰਭੁ ਖੁਸੀਆ ਮਨਿ ਦੀਪਕ ਗੁਰ ਗਿਆਨੁ ਬਲਈਆ ॥ ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸੁ ਆਗੈ ਜੀਉ ਕਟਿ ਕਟਿ ਪਈਆ ॥੫॥
ਜਿਵੇਂ ਗੋਪੀਆਂ ਕ੍ਰਿਸ਼ਨ ਦੀ ਵਡਿਆਈ ਕਰਦੀਆਂ ਹਨ ਤਿਵੇਂ ਗੁਰੂ ਦਾ ਸਿੱਖ ਵੀ ਆਪਣੇ ਕ੍ਰਿਸ਼ਨ ਪ੍ਰਭੂ ਦੀ ਉਪਮਾ ਕਰਦਾ ਹੈ :-
ਹਰਿ ਹਰਿ ਹਾਰੁ ਕੰਠ ਹੇ ਬਨਿਆ ਮਨ ਮੋਤੀ ਚੂਰ ਵਡ ਗਹਨ ਗਹਨਈਆ ॥ ਹਰਿ ਹਰਿ ਸਰਧਾ ਸੇਜ ਵਿਛਾਈ ਪ੍ਰਭੁ ਛੋਡਿ ਨ ਸਕੈ ਬਹੁਤੁ ਮਨਿ ਭਈਆ ॥੬॥
ਜਿਸ ਤਰ੍ਹਾਂ ਕ੍ਰਿਸ਼ਨ ਗੋਪੀਆਂ ਦੀ ਸ਼ਰਧਾ ਦਾ ਬੰਨ੍ਹਿਆ ਹੋਇਆ ਉਹਨਾਂ ਦੀ ਸੇਜ ਨੂੰ ਛੱਡਣਾ ਨਹੀਂ ਚਾਹੁੰਦਾ, ਇਸੇ ਤਰ੍ਹਾਂ ਗੁਰੂ ਦੇ ਸਿੱਖ ਦੀ ਆਤਮਾ ਦੀ ਸੇਜ 'ਤੇ ਵਸੇਰਾ ਹੈ ਜਿਸ ਨੂੰ ਉਹ ਬਹੁਤ ਚਾਹੁੰਦਾ ਹੈ, ਛੱਡ ਕੇ ਪਰ੍ਹਾਂ ਨਹੀਂ ਹੁੰਦਾ । ਪਰ ਜੇ :-
ਜੇ ਕਹੈ ਪ੍ਰਭੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰ ਫੋਕਟ ਫੋਕਟਈਆ ॥ ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੁਕ ਮੁਖਿ ਪਈਆ ॥੭॥ ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥ ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥ ਨਾਨਕ ਬਾਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥ ਮੰਘਰਿ ਪ੍ਰਭੁ ਅਰਾਧਣਾ ਬਹੁੜਿ ਨ ਜਨਮੜੀਆਹ ॥੧੦॥ ਅੰਗ ੧੩੫ ॥ ਮ: ੫ ॥

[1]ਅੰਗ ਸਭੈ ਗਨਨੈ ਲਗੀ ਕਰਿ ਕੈ ਬਾਤ ਰਸਾਲ ॥੨੯੧॥ ਸ੍ਵੈਯਾ ॥ [2]ਕੋਊ ਕਹੈ ਹਰਿ ਕੋ ਮੁਖ ਸੁੰਦਰ ਕੋਊ ਕਹੈ ਸੁਭ ਨਾਕ ਬਨਯੋ ਹੈ ॥ ਕੋਊ ਕਹੈ ਕਟ ਕੇਹਰਿ ਸੀ ਤਨ ਕੰਚਨ ਸੋ ਰਿਝ ਕਾਹੂ ਗਨਯੋ ਹੈ ॥ [3]ਨੈਨ ਕੁਰੰਗ ਸੇ ਕੋਊ ਗਨੈ ਜਸ ਤਾ ਛਬਿ ਕੋ ਕਬਿ ਸਯਾਮ ਭਨਯੋ ਹੈ ॥ ਲੋਗਨ ਮੈ ਜਿਮੁ ਜੀਵ ਬਨਯੋ ਤਿਨ ਕੇ ਤਨ ਮੈ ਤਿਮ ਕਾਨ੍ਹ ਮਨਯੋ ਹੈ ॥੨੯੨॥ [4]ਕਾਨ੍ਹ ਕੋ ਪੇਖ ਕਲਾਨਿਧ ਸੋ ਮੁਖ ਰੀਝ ਰਹੀ ਸਭਹੀ ਬ੍ਰਿਜ ਬਾਰਾ ॥ ਮੋਹਿ ਰਹੇ ਭਗਵਾਨ ਉਤੈ ਇਨਹੂੰ ਦੁਰਗਾ ਬਰ ਚੇਟਕ ਡਾਰਾ[ੳ] ॥ [5]ਕਾਨ੍ਹਿ ਟਿਕੈ ਗ੍ਰਿਹ ਅਉਰ ਬਿਖੈ ਤਿਹਕੋ ਅਤਿ ਹੀ ਜਸੁ ਸਯਾਮ ਉਚਾਰਾ ॥ ਜੀਵ ਇਕਤ੍ਰ ਰਹੈ ਤਿਨ ਕੋ ਇਮ ਟੂਟ ਗਏ ਜਿਉ ਮ੍ਰਿਨਾਲ ਕੀ ਤਾਰਾ ॥੨੯੩॥ [6]ਨੇਹ ਲਗਯੋ ਇਨ ਕੋ ਹਰਿ ਸੌ ਅਰੁ ਨੇਹੁ ਲਗਯੋ ਹਰਿ ਕੋ ਇਨ ਨਾਰੇ ॥ ਚੈਨ ਪਰੈ ਦੁਹ ਕੌ ਨਹਿ ਦ੍ਵੈ ਪਲ ਨਾਵਨ ਜਾਵਤ ਹੋਤ ਸਵਾਰੇ ॥ [7]ਸਯਾਮ ਭਏ ਭਗਵਾਨ ਇਨੈ ਬਸ, ਦੈਤਨ ਕੇ ਜਿਹ ਤੇ ਦਲ ਹਾਰੇ ॥ ਖੇਲ ਦਿਖਾਵਤ ਹੈ ਜਗ ਕੌ ਦਿਨ ਥੋਰਨ ਮੈ ਅਬ ਕੰਸ ਪਛਾਰੇ ॥੨੯੪॥ ਸ੍ਵੈਯਾ ॥ [8]ਉਤ ਜਾਗਤ ਸਯਾਮ ਇਤੈ ਗੁਪੀਆ ਕਬਿ ਸਯਾਮ ਕਹੈ ਹਿਤ ਕੈ ਸੰਗਿ ਤਾ ਕੇ ॥ ਰੀਝ ਰਹੀ ਤਿਹ ਪੈ ਸਭਹੀ ਪਿਖਿ ਨੈਨਨ ਸੋ ਫੁਨਿ ਕਾਨ੍ਹਰ ਬਾਕੇ ॥ [9]ਪ੍ਰੇਮ ਛਕੀ ਨ ਪਰੈ ਇਨ ਕੌ ਕਲਿ ਕਾਮ ਬਢਯੋ ਅਤਿ ਹੀ ਤਨ ਵਾ ਕੇ ॥ ਖੇਲਹਿ ਪ੍ਰਾਤਹਿ ਕਾਲ ਭਏ ਹਮ ਨਾਹਿ ਲਖੈ ਹਮਕੈ ਜਨ ਗਾ ਕੇ ॥੨੯੫॥ [10]ਪ੍ਰਾਤ ਭਯੋ ਚੁਹਲਾਤ ਚਿਰੀ ਜਲ ਜਾਤ ਖਿਰੇ ਬਨ ਗਾਇ ਛਿਰਾਨੀ ॥ ਗੋਪ ਜਗੇ ਪਤਿ ਗੋਪ ਜਗਯੋ ਕਬਿ ਸਯਾਮ ਜਗੀ ਅਰੁ ਗੋਪਨ ਰਾਨੀ ॥ [11]ਜਾਗ ਉਠੇ ਤਬਹੀ ਕਰੁਨਾਨਿਧ ਜਾਗ ਉਠਯੋ ਮੁਸਲੀ ਧਰ ਮਾਨੀ ॥ ਗੋਪ ਗਏ ਉਤ ਨ੍ਹਾਨ ਕਰੈ ਇਹ ਕਾਨ੍ਹ ਚਲੇ ਗੁਪੀਆ ਨਿਜਕਾਨੀ ॥੨੯੬॥ ਸ੍ਵੈਯਾ ॥ [12]ਬਾਤ ਕਹੇ ਰਸ ਕੀ ਹਸ ਕੈ ਨਹਿ ਅਉਰ ਕਥਾ ਰਸ ਕੀ ਕੋਊ ਭਾਖੈ ॥ ਚੰਚਲ ਸ੍ਰੀ ਪਤ ਕੇ ਅਪਨੇ ਦ੍ਰਿਗ ਮੋਹਿ ਤਿਨੈ ਬਤੀਆ ਇਹ ਆਖੈ ॥ [13]ਬਾਤ ਨ ਜਾਨਤ ਹੋ ਰਸ ਕੀ ਰਸ ਜਾਨਤ ਸੋ ਨਰ ਜੋ ਰਸ ਗਾਖੈ[ਅ] ॥ ਪ੍ਰੀਤ ਪੜੈ ਕਰ ਪ੍ਰੀਤ ਕੜੈ ਰਸ ਰੀਤਨ ਚੀਤ ਸੁਨੋ ਸੋਈ ਚਾਖੈ ॥੨੯੭॥

[14]ਗੋਪੀ ਬਾਚ ਕਾਨ ਸੋ ॥

ਸ੍ਵੈਯਾ ॥ [15]ਮੀਤ ਕਹੋ ਰਸ ਰੀਤ ਸਬੈ ਹਮ ਪ੍ਰੀਤ ਭਈ ਸੁਨਬੇ ਬਤੀਆ ਕੀ ॥ ਅਉਰ ਭਈ ਤੁਹਿ ਦੇਖਨਿ ਕੀ ਤੁਮ ਪ੍ਰੀਤ ਭਈ ਹਮਰੀ ਛਤੀਆ ਕੀ ॥ [16]ਰੀਝ ਲਗੀ ਕਹਨੇ ਮੁਖ ਤੇ ਹਸ ਸੁੰਦਰ ਬਾਤ ਇਸੀ ਗਤੀਆ ਕੀ ॥

ੳ ਜਿਸ ਤਰ੍ਹਾਂ ਗੋਪੀਆਂ ਕਾਨ੍ਹ ਦੀਆਂ ਸਿਫ਼ਤਾਂ ਤੇ ਮਿਲਾਪ ਲਈ ਨਿਮਰਤਾ ਭਾਵ ਦੇ ਨਾਲ ਕ੍ਰਿਸ਼ਨ ਤੇ ਭੇਤ ਦੇ ਦਰਸ਼ਨ ਮਿਲਾਪ ਲਈ ਬੇਨਤੀਆਂ ਕਰਦੀਆਂ ਹਨ ਇਸੇ ਤਰ੍ਹਾਂ ਗੁਰਸਿੱਖ ਦੀ ਗੋਪ ਰੂਪ ਆਤਮਾ ਦੀ ਗੱਲ ਸੁਣੋ :-
ਹਮ ਰੇਰੀ ਤੂ ਅਗਮ ਗੁਸਾਈ ਕਿਆ ਹਮ ਕਰਹ ਤੇਰੈ ਵਸਿ ਪਈਆ ॥
ਦਇਆ ਦੀਨ ਕਰਹੁ ਰਖਿ ਲੇਵਹੁ ਨਾਨਕ ਹਰਿ ਗੁਰ ਸਰਣ ਸਮਈਆ ॥੮॥੫॥੮॥
ਬਿਲਾਵਲੁ ਮਹਲਾ ੪॥ ਮੈ ਮਨਿ ਤਨਿ ਪ੍ਰੇਮੁ ਅਗਮ ਠਾਕੁਰ ਕਾ ਖਿਨੁ ਖਿਨੁ ਸਰਧਾ ਮਨਿ ਮੁਖਿ ਪਈਆ ॥੧॥ ਮਿਲੁ ਮਿਲੁ ਸਖੀ ਹਰਿ ਕਥਾ ਸੁਨਈਆ॥ ਸਤਿਗੁਰ ਦਇਆ ਕਰੇ ਪ੍ਰਭੁ ਮੇਲੇ ਮੈ ਤਿਸੁ ਆਗੈ ਸਿਰੁ ਕਟਿ ਕਟਿ ਪਈਆ ॥੧॥ ਰਹਾਉ ॥ ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ ॥ ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ ॥੨॥ ਹਉ ਖਿਨੁ ਪਲੁ ਰਹਿ ਨ ਸਕਉ ਬਿਨੁ ਪ੍ਰੀਤਮ ਜਿਉ ਬਿਨੁ ਅਮਲੈ ਮਰਿ ਗਈਆ ॥ ਜਿਨ ਕਉ ਪਿਆਸ ਹੋਇ ਪ੍ਰਭ ਕੇਰੀ ਤਿਨ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ ॥੩॥ ਅੰਗ ੮੩੬ ॥ ਮ: ੪੫ ॥
ਇਹ ਸਮਰੱਥ ਮਹਾਂ ਪੁਰਸ਼ਾਂ ਦੀਆਂ ਵਾਰਤਾਵਾਂ ਹਨ ਜੋ ਅਣਹੋਣੀਆਂ ਗੱਲਾਂ ਨੂੰ ਹੋਣੀਆਂ ਬਣਾ ਦੇਣ ਦੀ ਸਮਰੱਥਾ ਰੱਖਦੇ ਹਨ । ਕਿਸੇ ਨੂੰ ਮਾਰ ਤੇ ਕਿਸੇ ਨੂੰ ਮਾਰ ਕੇ ਜੀਵਾ ਦਿੰਦੇ ਹਨ ਜਿਨ੍ਹਾਂ ਨੂੰ ਪ੍ਰਭੂ ਦੇ ਕੌਤਕ-ਖੇਡ ਤੇ ਬਚਿੱਤਰ ਨਾਟਕ ਕਿਹਾ ਜਾਂਦਾ ਹੈ । ਇਹਨਾਂ ਦੀ ਰੀਸ ਅੱਜਕੱਲ ਦੇ ਪਾਖੰਡੀ ਗੁਰੂ ਵੀ ਕਈ ਵਾਰੀ ਆਪਣੇ ਚੇਲਿਆਂ ਨੂੰ ਇਹ ਕਹਿ ਕੇ ਵਿਭਚਾਰ ਕਰਦੇ ਹਨ ਕਿ ਮਨ ਕਰਕੇ ਤੇ ਤਨ ਕਰਕੇ ਗੁਰੂ ਸੇਵਾ ਕਰੀਦੀ ਹੈ । ਜਿਸ ਲਈ ਸਾਨੂੰ ਮਹਾਨ ਹਸਤੀਆਂ ਦੇ ਉਦਾਹਰਣ ਮਈ ਕੌਤਕ ਵੀ ਅਣਹੋਣੀਆਂ ਵਾਰਤਾਵਾਂ ਜਾਪਦੀਆਂ ਹਨ । ਅਸੀਂ ਇਹ ਭੁੱਲ ਜਾਂਦੇ ਹਾਂ ਕਿ ਸਮਰੱਥ ਨੂੰ ਕੋਈ ਦੋਸ਼ ਨਹੀਂ ਹੁੰਦਾ । ਅਸੀਂ ਉਹਨਾਂ ਦੀ ਰੀਸ ਨਹੀਂ ਚੱਲਣਾ ਸਗੋਂ ਉਹਨਾਂ ਦੀਆਂ ਉਦਾਹਰਣਾਂ ਨੂੰ ਸਮਝਣਾ ਹੈ । ਸ੍ਰੀ ਕਬੀਰ ਜੀ ਕਹਿੰਦੇ ਹਨ :-
ਢੋਲੁ ਰਬਾਬੀ ਕਲਕੁ ਪਖਾਵਜ ਕਊਆ ਤਾਲ ਬਜਾਵੈ ॥ ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥੧॥ ਰਾਜਾ ਰਾਮ ਕਕਰੀਆ ਬਰੇ ਪਕਾਏ॥

(ਬਾਕੀ ਪੰਨਾ ੨੩ ਤੇ)

੧. ਕ੍ਰਿਸ਼ਨ ਜੀ ਦੇ ਅੰਗ ਗਿਣ ਕੇ ਉਹਨਾਂ ਦੀ ਸ਼ੋਭਾ ਕਰਦੀਆਂ ਹਨ ਬੜੇ ਮਿੱਠੇ ਪਿਆਰ ਭਰੇ ਮਾਹੌਲ ਦੇ ਵਿਚ ॥੨੯੧॥

੨. ਸ੍ਵੈਯਾ ॥ ਕੋਈ ਕਹਿੰਦੀ ਹੈ ਕਿ ਕ੍ਰਿਸ਼ਨ ਜੀ ਦਾ ਮੁੱਖ ਬੜਾ ਸੁੰਦਰ ਹੈ । ਕੋਈ ਕਹਿੰਦੀ ਹੈ ਕਿ ਨੱਕ ਬੜਾ ਸੋਹਣਾ ਹੈ। ਕੋਈ ਕਹਿੰਦੀ ਹੈ ਕਿ ਲੱਕ ਕਹਿਰੀ ਸ਼ੇਰ ਜਿਹਾ ਹੈ ਕੋਈ ਕਹਿੰਦੀ ਹੈ ਕਿ ਸਾਰਾ ਸਰੀਰ ਹੀ ਸੋਨੇ ਜਿਹਾ ਹੈ ।

੩. ਕੋਈ ਕਹਿੰਦੀ ਹੈ ਕਿ ਨੇਤਰ ਮ੍ਰਿਗ ਜਿਹੇ ਹਨ ਕੋਈ ਜਸ ਵਡਿਆਈ ਕਰਦੀ ਹੈ ਜਿਸ ਦੀ ਛਬੀ ਨੂੰ ਕਵੀ ਸ਼ਿਆਮ ਜੀ ਕਹਿੰਦੇ ਹਨ ਜਿਸ ਤਰ੍ਹਾਂ ਹਰ ਇਕ ਇਨਸਾਨ ਨੂੰ ਆਪਣੇ ਜੀਵ ਆਤਮਾ ਨਾਲ ਪਿਆਰ ਹੈ । ਇਸੇ ਤਰ੍ਹਾਂ ਗੋਪੀਆਂ ਨੇ ਕ੍ਰਿਸ਼ਨ ਜੀ ਨੂੰ ਮੰਨਿਆ ਹੈ ॥੨੯੨॥

੪. ਕ੍ਰਿਸ਼ਨ ਜੀ ਨੂੰ ਚੰਦਰਮਾ ਜਿਹਾ ਵੇਖ ਕੇ ਉਸ ਦੇ ਮੁੱਖ ਤੋਂ ਬ੍ਰਿਜ ਦੀਆਂ ਇਸਤਰੀਆਂ ਚਕੋਰ ਵਾਂਗ ਮੋਹਿਤ ਹੋ ਰਹੀਆਂ ਹਨ। ਉਧਰ-ਭਗਵਾਨ ਕ੍ਰਿਸ਼ਨ ਜੀ ਵੀ ਗੋਪੀਆਂ 'ਤੇ ਮੋਹਿਤ ਹੋ ਰਹੇ ਹਨ ਕਿਉਂਕਿ ਉਸ ਦੇ ਮਨ ਉੱਤੇ ਵੀ ਦੁਰਗਾ ਦੇ ਬਚਨ ਨੇ ਜਾਦੂ ਜਿਹਾ ਅਸਰ ਕੀਤਾ ਹੋਇਆ ਹੈ ।

੫. ਗੋਪੀਆਂ ਆਪਣੇ ਘਰ ਹਨ ਕ੍ਰਿਸ਼ਨ ਜੀ ਕਿਸੇ ਹੋਰ ਘਰ ਵਿਚ ਰਹਿੰਦੇ ਹਨ ਜਿਸ ਲਈ ਬਹੁਤ ਹੀ ਜਸ ਕਵੀ ਸ਼ਿਆਮ ਜੀ ਉਚਾਰਦੇ ਹਨ ਕਿ ਉਹਨਾਂ ਦੀ ਜੀਵ ਆਤਮਾ ਇਕ ਥਾਂ ਮਿਲ ਕੇ ਰਹਿੰਦੀ ਹੈ, ਦੁਨਿਆਵੀ ਬੰਧਨ ਇਉਂ ਟੁੱਟ ਗਏ ਹਨ ਜਿਵੇਂ 'ਤ੍ਰੇ' ਦੀਆਂ ਤਾਰਾਂ ਟੁੱਟ ਜਾਂਦੀਆਂ ਹਨ ॥੨੯੩॥

੬. ਇਧਰ ਗੋਪੀਆਂ ਦਾ ਪ੍ਰੇਮ ਹਰੀ ਨਾਲ ਲੱਗ ਗਿਆ ਹੈ, ਉਧਰ ਹਰੀ ਦਾ ਨੇਹ ਗੋਪੀਆਂ ਨਾਲ ਲੱਗ ਗਿਆ ਹੈ । ਦੋਹਾਂ ਨੂੰ ਦੋ ਪਲ ਵੀ ਵੇਖੇ ਬਿਨਾਂ ਚੈਨ ਨਹੀਂ ਪੈਂਦੀ, ਸਵੇਰ ਹੁੰਦਿਆਂ ਹੀ ਜਮਨਾ 'ਤੇ ਨਹਾਉਣ ਲਈ ਜਾਂਦੇ ਹਨ ।

੭. ਉਹ ਸ਼ਿਆਮ (ਕ੍ਰਿਸ਼ਨ ਜੀ) ਭਗਵਾਨ ਗੋਪੀਆਂ ਦੇ ਵੱਸ ਪੈ ਗਏ ਹਨ ਜਿਸ ਭਗਵਾਨ ਕੋਲੋਂ ਦੈਂਤਾਂ ਦੇ ਫੌਜਾਂ ਦੇ ਅਨੇਕਾਂ ਦਲ ਹਾਰ ਗਏ ਸਨ । ਪਰ ਇਸ ਦੇ ਨਾਲ ਉਸ ਦਾ ਲਗਾਵ ਕੋਈ ਨਹੀਂ ਕਿਉਂਕਿ ਜਗਤ ਨੂੰ ਇਹ ਇਕ ਖੇਡ ਕਰਕੇ ਵਿਖਾ ਰਿਹਾ ਹੈ । ਥੋੜ੍ਹੇ ਹੀ ਦਿਨਾਂ ਤੱਕ ਹੁਣ ਕੰਸ ਨੂੰ ਪਛਾੜ ਦੇਵੇਗਾ ॥੨੮੪॥

੮. ਸ੍ਵੈਯਾ ॥ ਉਧਰ ਕ੍ਰਿਸ਼ਨ ਜੀ ਜਾਗਦਾ ਹੈ ਇਧਰ ਗੋਪੀਆਂ ਜਾਗ ਪੈਂਦੀਆਂ ਹਨ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਗੋਪੀਆਂ ਦਾ ਹਿਤ ਉਸੇ ਵੱਲ ਹੈ । ਸਾਰੀਆਂ ਗੋਪੀਆਂ ਕ੍ਰਿਸ਼ਨ ਜੀ ਦੇ ਉੱਤੇ ਅਤੇ ਬਾਂਕੇ ਨੈਣਾਂ ਨੂੰ ਨੇਤਰਾਂ ਨਾਲ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ।

੯. ਪ੍ਰੇਮ ਦੇ ਵਿਚ ਇਤਨੀਆਂ ਮੋਹਿਤ ਹੋ ਗਈਆਂ ਹਨ ਕਿ ਕ੍ਰਿਸ਼ਨ ਜੀ ਤੋਂ ਬਿਨਾਂ ਚੈਨ (ਸ਼ਾਂਤੀ) ਨਹੀਂ ਪੈਂਦੀ, ਕਾਮ ਦਾ ਵੇਗ ਵਧ ਗਿਆ ਹੈ ਉਹਨਾਂ ਦੇ ਸਰੀਰ ਦੇ ਵਿਚ । ਜਿਸ ਲਈ ਘਰ ਨੂੰ ਜਾਂਦੀਆਂ ਹੋਈਆਂ ਕਹਿੰਦੀਆਂ ਹਨ ਕਿ ਸਵੇਰੇ ਹੀ ਫੇਰ ਆ ਜਾਣਾ । ਸਵੇਰੇ ਹੀ ਖੇਡਾਂਗੇ ਤੇ ਨਾ ਕਿਸੇ ਨੂੰ ਅਸੀਂ ਵੇਖੀਏ ਨਾ ਕੋਈ ਨਗਰ ਦਾ ਜਨ ਸਾਨੂੰ ਵੇਖੇ ॥੨੯੫॥

੧੦. ਜਿਸ ਵੇਲੇ ਸਵੇਰ ਹੁੰਦੀ ਹੈ ਤੇ ਚਿੜੀਆਂ ਬੋਲਦੀਆਂ ਹਨ ਅਤੇ ਜਲ ਜਾਤ (ਜਲ ਦੇ ਕੌਲ ਫੁੱਲ) ਖਿੜ ਪਏ ਬਣ ਵੱਲ ਨੂੰ ਗਊਆਂ ਤੋਰ ਦਿੱਤੀਆਂ । ਗੋਪ ਜਾਗ ਪਏ, ਗੋਪਾਂ ਦਾ ਪਤੀ ਬਾਬਾ ਨੰਦ ਜਾਗ ਪਏ, ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਗੋਪਾਂ ਦੀ ਰਾਣੀ ਮਾਤਾ ਜਸ਼ੋਧਾ ਵੀ ਜਾਗ ਪਈ ਹੈ।

੧੧. ਕ੍ਰਿਪਾ ਦੇ ਸਮੁੰਦਰ ਕ੍ਰਿਸ਼ਨ ਜੀ ਵੀ ਜਾਗ ਉੱਠੇ ਹਨ; ਮਾਨਯੋਗ ਮੁਸਲੀਧਰ (ਬਲਰਾਮ) ਜਾਗ ਉੱਠਿਆ ਹੈ । ਗੋਪ ਇਸ਼ਨਾਨ ਕਰਨ ਲਈ ਚਲੇ ਗਏ ਹਨ ਤੇ ਇਧਰ ਕ੍ਰਿਸ਼ਨ ਜੀ ਗੋਪੀਆਂ ਵੱਲ ਚਲੇ ਗਏ ਹਨ ॥੨੯੬॥

੧੨. ਸ੍ਵੈਯਾ ॥ ਕ੍ਰਿਸ਼ਨ ਜੀ ਗੋਪੀਆਂ ਨਾਲ ਹਾਸ-ਰਸ ਦੀ ਹੀ ਗੱਲ ਕਰਦੇ ਹਨ। ਹੋਰ ਕਿਸੇ ਰਸ ਦੀ ਕੋਈ ਗੱਲ ਨਹੀਂ ਕਰਦੇ। ਲਛਮੀ ਪਤੀ ਕ੍ਰਿਸ਼ਨ ਦੇ ਨੇਤਰ ਚੰਚਲ ਹੋ ਰਹੇ ਹਨ ਆਪਣੇ ਜੋ ਗੋਪੀਆਂ ਨੂੰ ਮੋਹਦੇ ਹੋਏ ਇਹ ਬਾਤ ਕਹਿੰਦੇ ਹਨ ।

੧੩. ਕਿ ਤੁਸੀਂ ਇਸ ਰਸ ਦੀ ਗੱਲ ਨਹੀਂ ਜਾਣਦੀਆਂ ਕਿਉਂਕਿ ਇਸ ਰਾਸ ਦੀ ਰਸ ਨੂੰ ਉਹੀ ਜਾਣਦਾ ਹੈ ਜੋ ਇਸ ਰਸ ਨੂੰ ਵਰਤਦਾ ਹੈ । ਜੋ ਇਸ ਪ੍ਰੀਤ ਨੂੰ ਪੜ੍ਹਦਾ ਹੈ ਫੇਰ ਪ੍ਰੀਤ ਕਰਕੇ ਪ੍ਰੀਤ ਦੇ ਵਿਚ ਕੜ੍ਹ ਕੇ ਪੱਕਾ ਹੋ ਜਾਂਦਾ ਹੈ । ਉਹੀ ਉਸ ਰੀਤ ਨੂੰ ਬੇਫਿਕਰ ਹੋ ਕੇ ਮਾਣਦਾ ਹੈ ॥੨੯੭॥

੧੪. ਗੋਪੀਆਂ ਕਹਿੰਦੀਆਂ ਹਨ ਕ੍ਰਿਸ਼ਨ ਜੀ ਨੂੰ ।

੧੫. ਸ੍ਵੈਯਾ ॥ ਐ ਪਿਆਰੇ ਮਿੱਤਰ ! ਰਸ ਰੀਤ ਦੀ ਸਾਰੀ ਰੀਤ ਕਹੋ, ਸਾਨੂੰ ਇਹਨਾਂ ਬਾਤਾਂ ਦੇ ਸੁਣਨ ਦੀ ਪ੍ਰੀਤ ਹੋ ਗਈ ਹੈ ਤੇ ਹੋਰ ਪ੍ਰੀਤ ਸਾਡੀ ਤੇਰੇ ਦੇਖਣ ਦੀ ਹੈ ਤੈਨੂੰ ਪ੍ਰੀਤ ਸਾਡੀਆਂ ਛਾਤੀਆਂ ਦੀ ਹੈ ।

੧੬. ਗੋਪੀਆਂ ਪ੍ਰਸੰਨਤਾ ਦੇ ਵਿਚ ਮਸਤ ਹੋਈਆਂ ਹੱਸ-ਹੱਸ ਮੁੱਖ ਤੋਂ ਇਸ ਪ੍ਰਕਾਰ ਦੀਆਂ ਸੁੰਦਰ ਪ੍ਰੇਮ ਦੀਆਂ ਗੱਲਾਂ ਕਰਦੀਆਂ ਹਨ ।

---

(ਪੰਨਾ ੨੨ ਦੀ ਬਾਕੀ)

ਕਿਨੈ ਬੁਝਨਹਾਰੈ ਥਾਏ ॥੧॥ ਅੰਗ ੪੭੭॥ ਭਾਵ ਕੁਦਰਤ ਨੇ ਅਖਾੜਾ ਰਚਿਆ ਹੋਇਆ ਹੈ । ਜਿਸ ਵਿਚ ਹਾਥੀ ਰਬਾਬ ਵਜਾਉਂਦਾ ਹੈ । ਬਲਦ (ਬੈਲ) ਪੱਲੋ ਵਾਲਾ ਵਾਜਾ ਜਾਂ ਜੋੜੀ ਵਜਾਉਂਦਾ ਹੈ ਅਤੇ ਜਾਂ ਹੱਥਾਂ ਨਾਲ ਜਾਂ ਛੈਣਿਆਂ ਨਾਲ ਤਾਲ ਵਜਾਉਂਦਾ ਹੈ । ਗਧਾ ਚੋਲਾ ਪਾ ਕੇ ਨਾਚ ਕਰ ਰਿਹਾ ਹੈ । ਭੈਂਸਾ (ਝੋਟਾ) ਰਾਸ ਪਾਉਂਦਾ ਹੈ ॥੧॥ ਰਾਜਾ ਰਾਮ, ਅਕਾਲ ਪੁਰਖ ਨੇ ਬੱਕਰ ਜਾਂ ਅੱਕ ਦੇ ਪਕੌੜੇ ਪਕਾਏ ਹਨ । ਕੋਈ ਬੇਸਮਝ ਉਹਨਾਂ ਨੂੰ ਖਾਣ ਲਈ ਤਿਆਰ ਹਨ ਪਰ ਕੋਈ ਸਮਝਦਾਰ ਨੇ ਖਾ ਲਏ । ਜਿਸ ਦੇ ਅਰਥ ਸਮਝ ਵਿਚ ਆ ਗਏ ਉਸ ਦੀ ਉਹ ਖੁਰਾਕ ਬਣ ਗਏ ਜਿਸ ਦੀ ਸਮਝ ਵਿਚ ਨਾ ਆਏ ਉਹਨਾਂ ਲਈ ਮਾਰੂ ਜ਼ਹਿਰ ਹੈ । ਜੋ ਆਦਿ ਬਾਣੀ ਤੇ ਦਸਮੇਸ਼ ਬਾਣੀ 'ਤੇ ਢੁੱਕਦੀ ਹੈ ।

ਅ ਪ੍ਰੇਮ ਰਸ ਉਹ ਰਸ ਹੈ ਜਿਸ ਰਸ ਨੂੰ ਪ੍ਰੇਮ ਰਸੀਏ ਹੀ ਜਾਣਦੇ ਹਨ । ਜਿਹੜੇ ਪ੍ਰੇਮ ਰਸ ਨੂੰ ਪੜ੍ਹਦੇ-ਪੜ੍ਹਦੇ ਕੜ੍ਹ ਜਾਂਦੇ ਹਨ । ਸਾਰੇ ਰਸਾਂ ਦੇ ਨੁਸਖਿਆਂ ਵਿਚੋਂ ਇਹ ਨੁਸਖਾ ਅਹਿਮੀਅਤ ਰੱਖਦਾ ਹੈ । ਪਰ ਇਸ ਦੀ ਜਾਂਚ ਜਣਾ-ਖਣਾ ਨਹੀਂ ਜਾਣਦਾ ਅਤੇ ਉਹਨਾਂ ਨੂੰ ਸੰਸਾਰ ਦੀਆਂ ਸੁੰਦਰ ਤੋਂ ਸੁੰਦਰ ਵਸਤੂਆਂ ਰੂਪ ਤੇ ਸੁਆਦਾਂ ਦੇ ਮਿਠਾਸ ਫਿੱਕੇ ਭਾਸਦੇ ਹਨ । ਗੁਰੂ ਵਾਲੀ ਵੱਡੀ ਉੱਤਮ ਪ੍ਰੀਤਾ ਵਿਚੋਂ ਪ੍ਰੀਤ ਮੋਹਨ ਪਿਆਰੇ (ਹਰੀ) ਦੀ ਪ੍ਰੀਤ ਵੱਡੀ ਹੈ । ਜਿਸ ਤੋਂ ਬਿਨਾਂ ਹੋਰ ਕੁਝ ਕਿਸੇ ਗਿਣਤੀ ਵਿਚ ਨਹੀਂ । ਪਾਵਨ ਵਚਨ ਹੈ :-

ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ ॥ ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ ॥੧॥ ਅੰਗ ੭੪੬॥ ਮ: ੫ ॥ ਹੋਰ ਕੋਈ ਪ੍ਰਾਰਥਕ ਪ੍ਰੀਤ ਨਾਲ ਨਹੀਂ ਨਿਭਣੀ :- ਪ੍ਰੀਤਿ ਕਰੀ ਚਾਲੀ ਨਾਹੀ ਸਾਥ ॥

ਜਿਸ ਨੇ ਇਹਨਾਂ ਗੋਪੀਆਂ ਵਾਂਗ ਹਰੀ ਨਾਲ ਪ੍ਰੀਤ ਪਾ ਲਈ ਤਾਂ ਹਰੀ ਉਸ ਨੂੰ ਛੱਡ ਕੇ ਕਿਤੇ ਦੂਰ ਨਹੀਂ ਹੁੰਦਾ । ਉਸ ਆਪਣੇ ਭਗਤ ਦੀ ਛਾਤੀ ਨਾਲ ਪ੍ਰੀਤ ਹੋ ਜਾਂਦੀ ਹੈ । ਹਰੀ ਆਪਣੇ ਭਗਤ ਦੀ ਛਾਤੀ ਵਿਚ ਸਿੰਘਾਸਨ ਲਾ ਕੇ ਬੈਠ ਜਾਂਦਾ ਹੈ ਜਿਸ ਨੂੰ ਗੋਪੀਆਂ ਕਹਿੰਦੀਆਂ ਹਨ ਕਿ ਐ ਕ੍ਰਿਸ਼ਨ ਭਗਵਾਨ ! ਸਾਨੂੰ ਤੇਰੀ ਮੂਰਤ ਦੇ ਦਰਸ਼ਨਾਂ ਨਾਲ ਪ੍ਰੀਤ ਹੈ ਜਿਸ ਲਈ ਤੇਰੀ ਪ੍ਰੀਤ ਸਾਡੀ ਛਾਤੀ ਵਿਚ ਸਮਾ ਗਈ ਹੈ । ਇਸ ਵਾਸਤੇ ਹੇ ਸਾਡੇ ਮਿੱਤਰ ! ਪ੍ਰਭੂ ਸਾਨੂੰ ਇਸ ਪ੍ਰੀਤ ਤੋਂ ਸਮਝਣ ਦੀ ਅਭਿਲਾਖਾ ਜਾਗ ਪਈ ਹੈ । ਇਸ ਲਈ ਇਸ ਪ੍ਰੀਤ ਦੀਆਂ ਬਾਤਾਂ ਸੁਣਾ ਅਤੇ ਦੂਜੀ ਭੁੱਖ ਸਾਨੂੰ ਤੇਰੇ ਦਰਸ਼ਨਾਂ ਦੀ ਹੈ । ਸੋ ਸਾਨੂੰ ਇਹੋ ਇਕ ਰੀਝ ਹੈ ਕਿ ਤੁਸੀਂ ਆਪਣੇ ਸੁੰਦਰ ਮੁੱਖ ਨਾਲ ਹੱਸ ਕੇ ਇਸੇ ਰੀਤ ਦੀਆ ਗੱਲਾਂ ਸਾਨੂੰ ਦੱਸੋ । ਇਹ ਸਾਰੀ ਆਤਮਾ ਤੇ ਪ੍ਰਮਾਤਮਾ ਦੇ ਮਿਲਾਪ ਦੀ ਤਾਂਘ ਹੈ। ਜਿਸ ਨੂੰ ਇਹ ਤਾਘ ਲੱਗ ਗਈ ਉਸ ਦੇ ਮੁਕਤ ਹੋਣ ਵਿਚ ਸੰਦੇਹ ਹੀ ਕੀ ਹੋ ਸਕਦਾ ਹੈ ?

[1]ਨੇਹ ਲਗਯੋ ਹਰਿ ਸੋ ਭਈ ਮੋਛਨ ਹੋਤਿ ਇਤੀ ਗਤ ਹੈ ਸੁ ਤ੍ਰੀਆ ਕੀ[ੳ] ॥੨੯੮॥
[2]ਇਤਿ ਸ੍ਰੀ ਦਸਮ ਸਕੰਧ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰੇ ਚੀਰ ਹਰਨ ਧਿਆਇ॥
[3]ਅਥ ਬਿਪਨ ਗ੍ਰਿਹ ਗੋਪ ਪਠੈਬੋ ॥ ਦੋਹਰਾ ॥ [4]ਕੈ ਕ੍ਰੀੜਾ[ਅ] ਇਨ ਸੋ ਕਿਸਨ ਕੈ ਜਮਨਾ ਇਸਨਾਨੁ ॥ ਬਹੁਰ ਸਯਾਮ ਬਨ ਕੋ ਗਏ ਗਊ ਸੁ ਤ੍ਰਿਨਨ ਚਰਾਨ॥੨੯੯॥ ਦੋਹਰਾ ॥ [5]ਕ੍ਰਿਸ਼ਨ ਜੀ ਸਰਾਹਤ ਤਰਨ ਕੋ ਬਨ ਮੈ ਆਗੇ ਗਏ॥ ਸੰਗ ਗ੍ਵਾਰ ਜੇਤੇ ਹੁਤੇ ਤੇ ਸਭ ਭੂਖ ਭਏ ॥੩੦੦॥ ਸ੍ਵੈਯਾ ॥ [6]ਪਤ੍ਰ ਭਲੇ ਤਿਨ ਕੇ ਸੁਭ ਫੂਲ ਭਲੇ ਫਲ ਹੈ ਸੁਭ ਸੋਭ ਸੁਹਾਈ ॥ ਭੂਖ ਲਗੇ ਘਰ ਕੋ ਉਮਗੇ ਪੈ ਬਿਰਾਜਨ ਕੋ ਸੁਖਦਾ ਪਰਛਾਈ ॥ [7]ਕਾਨ੍ਹ ਤਰੈ ਤਿਹ ਕੇ ਮੁਰਲੀ ਗਹਿ ਕੈ ਤਰ ਮੋ ਮੁਖ ਸਾਥ ਬਜਾਈ॥ ਠਾਢਿ ਰਹਯੋ ਸੁਨ ਪਉਨ ਘਰੀ ਇਕ ਥਕਤ ਰਹੀ ਜਮੁਨਾ ਉਰਝਾਈ ॥੩੦੧॥ [8]ਮਾਲ ਸਿਰੀ ਅਰੁ ਜੈਤਸਿਰੀ ਸੁਭ ਸਾਰੰਗ ਬਾਜਤ ਹੈ ਅਰੁ ਗਉਰੀ ॥ ਸੋਰਠਿ ਸੁਧ ਮਲਾਰ ਬਿਲਾਵਲ ਮੀਠੀ ਹੈ ਅੰਮ੍ਰਿਤ ਤੇ ਨਹ ਕਉਰੀ[ੲ] ॥ [9]ਕਾਨ੍ਹ ਬਜਾਵਤ ਹੈ ਮੁਰਲੀ ਸੁਨ ਹੋਤ ਸੁਰੀ ਅਸੁਰੀ ਸਭ ਬਉਰੀ॥ ਆਇ ਗਈ ਬ੍ਰਿਖ ਭਾਨ ਸੁਤਾ ਸੁਨ ਪੈ ਤਰਨੀ ਹਰਨੀ ਜਿਮੁ ਦਉਰੀ ॥੩੦੨॥ [10]ਜੋਰ ਪ੍ਰਨਾਮ ਕਰਯੋ ਹਰਿ ਕੋ ਕਰਿ, ਨਾਥ ਸੁਨੋ ਹਮ ਭੂਖ ਲਗੀ ਹੈ ॥ ਦੂਰ ਰਹੈ ਸਭ ਗੋਪਨ ਕੇ ਘਰ ਖੇਲਨ ਕੀ ਸਭ ਸੁੱਧ ਭਗੀ ਹੈ ॥ [11]ਡੋਲਤ ਸੰਗ ਲਗੇ ਤੁਮਰੇ ਹਮ ਕਾਨ੍ਹ ਤਬੈ ਸੁਨ ਬਾਤ ਪਗੀ ਹੈ ॥ ਜਾਹੁ ਕਹਯੋ ਮਥੁਰਾ ਗ੍ਰਿਹ ਬਿੱਪਨ ਸਤਿ ਕਹਯੋ ਨਹਿ ਬਾਤ ਠਗੀ ਹੈ ॥੩੦੩॥ [12]ਕਾਨ੍ਹ ਬਾਚ ॥ ਸ੍ਵੈਯਾ ॥ [13]ਫੇਰ ਕਹੀ ਹਰਿ ਜੀ ਸਭ ਗੋਪਨ ਕੰਸ ਪੁਰੀ ਇਹ ਹੈ ਤਿਹ ਜੱਈਐ ॥ ਜੱਗ ਕੋ ਮੰਡਲ ਬਿੱਪਨ ਕੋ ਗ੍ਰਿਹ ਪੂਛਤ ਪੂਛਤ ਢੂੰਢ ਸੁ ਲੱਈਐ ॥ [14]ਅੰਜੁਲ ਜੋਰਿ ਸਭੈ ਪਰ ਪਾਇਨ ਤਉ ਫਿਰਕੈ ਬਿਨਤੀ ਇਹ ਕੱਈਐ ॥ ਖਾਨ ਕੇ ਕਾਰਨ ਭੋਜਨ ਮਾਂਗਤ ਕਾਨ੍ਹ ਛੁਧਾਤੁਰ ਹੈ ਸੁ ਸੁਨੱਈਆ॥੩੦੪॥ [15]ਮਾਨ ਲਈ ਜੋਊ ਕਾਨ੍ਹ ਕਹੀ ਪਰ ਪਾਇਨ ਸੀਸ ਨਿਵਾਇ ਚਲੇ ॥ ਚਲਿਕੈ ਪੁਰ ਕੰਸ ਬਿਖੈ ਜੋ ਗਏ ਗ੍ਰਿਹ ਬਿੱਪਨ ਕੇ ਸਭ ਗੋਪ ਭਲੇ ॥ [16]ਕਰਿ ਕੋਟਿ ਪ੍ਰਨਾਮ ਕਰੀ ਬਿਨਤੀ ਫੁਨਿ ਭੋਜਨ ਮਾਂਗਤ ਕਾਨ੍ਹ ਖਲੇ ॥ ਅਬ ਦੇਖਹੁ ਚਾਤੁਰਤਾ ਇਨਕੀ ਧਰ ਬਾਲਕ ਮੂਰਤ ਬਿੱਪ ਛਲੇ॥੩੦੫॥ [17]ਬਿੱਪ੍ਰ ਬਾਚ॥ ਸ੍ਵੈਯਾ ॥ [18]ਕੋਪ ਭਰੇ ਦਿਜ ਬੋਲ ਉਠੇ ਹਮ ਤੇ ਤੁਮ ਭੋਜਨ ਮਾਂਗਨ ਆਏ ॥ ਕਾਨ੍ਹ ਬਡੋ ਸਠ ਅਉ ਮੁਸਲੀ; ਹਮਹੂੰ, ਤੁਮਹੂੰ ਸਠ ਸੇ ਲਖ ਪਾਏ ॥ [19]ਪੇਟ ਭਰੈ ਅਪਨੋ ਤਬਹੀ ਜਬ ਆਨਤ ਤੰਦੁਲ ਮਾਂਗ ਪਰਾਏ॥

ੳ ਜੋ ਗੁਰੂ ਜੀ ਤਾਂ ਹਰ ਗੁਪਤ ਵਿਚਾਰ ਨੂੰ ਅੰਤ ਵਿਚ ਪ੍ਰਗਟ ਕਰਕੇ ਦੱਸ ਦਿੰਦੇ ਹਨ । ਜੋ ਇਥੇ ਵੀ ਦੱਸਦੇ ਹਨ ਕਿ ਜਿਸ ਵੀ ਗੋਪੀ ਰੂਪ ਰੂਹ ਨੂੰ ਹਰੀ ਨਾਲ ਪ੍ਰੇਮ ਪੈ ਗਿਆ ਹੈ ਉਸ ਦੇ ਮੁਕਤ ਹੋਣ ਵਿਚ ਕੋਈ ਸੰਦੇਹ ਨਹੀਂ । ਇਸੇ ਤਰ੍ਹਾਂ ਸਾਰੀਆਂ ਇਸਤਰੀਆਂ ਨੂੰ ਰੂਹ ਰੂਪ ਗੋਪੀ ਮੰਨ ਲਵੋ ਤੇ ਉਹਨਾਂ ਕੋਲੋਂ ਮੁਕਤੀ ਦੀ ਜਾਂਚ ਸਿੱਖ ਲਵੋ । ਇਹ ਵਾਰਤਾ ਜਿਸ ਇਸਤਰੀ ਪੁਰਸ਼ ਨੇ ਸਮਝ ਲਈ ਉਹ ਮੁਕਤ ਹੋ ਗਿਆ । ਜਿਸ ਨੇ ਨਾ ਸਮਝੀ ਉਹ ਕਾਮ ਕਲਾ ਦੇ ਸੁਪਨੇ ਲੈ ਕੇ ਨਰਕ ਦਾ ਭਾਗੀ ਹੋ ਗਿਆ । ਜਦ ਕਿ ਗੁਰੂ ਜੀ ਕ੍ਰਿਸ਼ਨ ਜੀ ਨੂੰ ਹਰੀ ਜੀ ਕਹਿ ਕੇ ਲਿਖਦੇ ਹਨ । ਕਬੀਰ ਜੀ ਕ੍ਰਿਸ਼ਨ ਮੱਕੇ ਦੇ ਮੁਕਾਬਲੇ ਤੇ ਪੀਰ ਕਰਕੇ ਲਿਖਦੇ ਹਨ । ਕਿਸੇ ਮੌਲਵੀ ਨਾਲ ਬਹਿਸ ਕਰਦਿਆਂ ਕਹਿੰਦੇ ਹਨ ਕਿ ਸਾਡਾ ਮੱਕਾ ਗੋਮਤੀ (ਯਮੁਨਾ) ਨਦੀ ਦੇ ਕਿਨਾਰੇ ਹੈ ਜਿੱਥੇ ਪੀਤੰਬਰ ਧਾਰੀ ਕ੍ਰਿਸ਼ਨ ਰਹਿੰਦਾ ਹੈ । ਉਹੀ ਸਾਡਾ ਇਸ਼ਟ ਦੇਵ ਹੈ । ਸਾਡਾ ਉਹੀ ਮੱਕੇ ਦਾ ਹੱਜ ਹੈ ।
ਹਜ ਹਮਾਰੀ ਗੋਮਤੀ ਤੀਰ ॥ ਜਹਾ ਬਸਹਿ ਪੀਤੰਬਰ ਪੀਰ ॥੧॥ ਅੰਗ ੪੭੮ ॥
ਇਸ ਵੇਲੇ ਕ੍ਰਿਸ਼ਨ ਜੀ ਦਾ ਪਾਵਨ ਪ੍ਰਭੂ, ਹਰੀ ਦਾ ਪਾਰਟ ਨਿਭਾ ਰਹੇ ਹਨ । ਉਹਨਾਂ ਨਾਲ ਮਿਲਾਪ ਕਰਕੇ ਕਿਉਂ ਨਹੀਂ ਗੋਪੀਆਂ ਤਰਨਗੀਆਂ ?
ਗੁਰਮੁਖਿ ਮਧੁਸੂਦਨੁ ਨਿਸਤਾਰੇ ॥ ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥ ਨਿਰਾਹਾਰੀ ਕੇਸਵ ਨਿਰਵੈਰਾ ॥
ਕੋਟਿ ਜਨਾ ਜਾਕੇ ਪੂਜਹਿ ਪੈਰਾ ॥ ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥
ਅਮੋਘ ਦਰਸਨ ਬੇਅੰਤ ਅਪਾਰਾ ॥ ਵਡ ਸਮਰਥੁ ਸਦਾ ਦਾਤਾਰਾ ॥ ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥
ਅੰਗ ੯੮ ॥ ਮ: ੫ ॥
ਗੁਰਬਾਣੀ ਦੇ ਵਜੂਦ ਵਿਚ ਆਉਣ ਤੋਂ ਪਹਿਲਾਂ ਭਾਗਵਤ ਪੁਰਾਣ ਤੇ ਭਗਵਤ ਗੀਤਾ ਇਹਨਾਂ ਦੋਹਾਂ ਗ੍ਰੰਥਾਂ ਨੂੰ ਮੁਕਤੀ ਦਾ ਸਾਧਨ ਮੰਨਿਆ ਜਾਂਦਾ ਸੀ । ਜੇ ਸ੍ਰੀ ਦਸਮੇਸ਼ ਜੀ ਨੇ ਇਹ ਪਵਿੱਤਰ ਸੌਗਾਤ ਸਾਨੂੰ ਨਿਰਕਰਮਣਾਂ ਨੂੰ ਇਤਨੇ ਸੁੰਦਰ ਕਾਵਿ ਤੇ ਸ਼ਬਦਾਂ ਵਿਚ ਤਿਆਰ ਕਰਕੇ ਬਖਸ਼ ਦਿੱਤੀ ਤਾਂ ਇ ਨੂੰ ਲੂਣ ਦੇਣ ਵਾਲੀ ਉਦਾਹਰਣ ਸਾਡੇ ਤੇ ਹਾਵੀ ਹੋਵੇਗੀ । ਜਿਨ੍ਹਾਂ ਨੂੰ ਪ੍ਰਭੂ ਲੀਲਾ ਨਹੀਂ ਭਾਉਂਦੀ । ਕੀ ਇਹ ਲੀਲਾ ਸ੍ਰੀ ਭਾਗਵਤ ਪੁਰਾਣ ਵਿਚ

(ਬਾਕੀ ਪੰਨਾ ੭੫ ਤੇ)

੧. ਜਿਸ ਰੂਹ ਦਾ ਪ੍ਰੇਮ ਹਰੀ ਨਾਲ ਲੱਗ ਜਾਂਦਾ ਹੈ ਉਹ ਮੁਕਤ ਹੋ ਗਈ, ਜਿਸ ਤਰ੍ਹਾਂ ਇਕ ਰੂਹ ਦਾ ਹਰੀ ਨਾਲ ਪ੍ਰੇਮ ਹੋ ਕੇ ਮੁਕਤ ਹੋਣਾ ਹੈ ਬੱਸ ਇਹੀ ਗਤਿ ਇਸਤਰੀ ਦੀ ਹੈ ॥੨੯੮॥
੨. ਪੂਰਾ ਹੁੰਦਾ ਹੈ ਦਸਮ ਸਕੰਧ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰ ਕੱਪੜੇ ਹਰਣ ਦਾ ਧਿਆਇ ।
੩. ਹੁਣ ਬ੍ਰਾਹਮਣਾਂ ਦੇ ਘਰ ਕ੍ਰਿਸ਼ਨ ਜੀ ਨੇ ਗੋਪਾਂ ਨੂੰ ਭੇਜਣਾ।
੪. ਦੋਹਰਾ ॥ ਕ੍ਰਿਸ਼ਨ ਜੀ ਗੋਪੀਆਂ ਨਾਲ ਕ੍ਰੀੜਾ ਕਰਕੇ ਤੇ ਜਮਨਾ ਵਿਚ ਇਸ਼ਨਾਨ ਕਰਕੇ ਬਾਅਦ ਵਿਚ ਕ੍ਰਿਸ਼ਨ ਜੀ ਗਊਆਂ ਨੂੰ ਘਾਹ ਚਰਾਉਣ ਵਾਸਤੇ ਵਣ ਵਿਚ ਚਲੇ ਗਏ ॥੨੯੯॥
੫. ਦੋਹਰਾ ॥ ਕ੍ਰਿਸ਼ਨ ਜੀ ਉਹਨਾਂ ਹਰੇ-ਭਰੇ ਫੁੱਲਦਾਰ ਰੁੱਖਾਂ ਦੀ ਸ਼ੋਭਾ ਕਰਦੇ ਹੋਏ ਵਣ ਵਿਚ ਅੱਗੇ ਚਲੇ ਗਏ ਜਿਥੇ ਗੁਆਲ ਬਾਲ ਸਾਰਿਆਂ ਨੂੰ ਭੁੱਖ ਲੱਗ ਗਈ ॥੩੦੦॥
੬. ਸ੍ਵੈਯਾ ॥ ਤੇ ਕਹਿੰਦੇ ਹਨ ਕਿ ਦੇਖੋ ਇਹਨਾਂ ਰੁੱਖਾਂ ਦੇ ਪੱਤੇ ਕਿਤਨੇ ਸੁੰਦਰ ਹਨ ਤੇ ਫੁੱਲ ਕਿੰਨੇ ਸੋਹਣੇ ਹਨ ਅਤੇ ਫਲ ਵੀ ਚੰਗੇ ਹਨ ਜਿਸ ਕਰਕੇ ਕਿਆ ਸੁੰਦਰ ਸ਼ੋਭਾ ਬਣੀ ਹੋਈ ਹੈ । ਜੇ ਭੁੱਖ ਲੱਗੇ ਤਾਂ ਹੀ ਘਰ ਨੂੰ ਜਾਣਾ ਪੈਂਦਾ ਹੈ ਨਹੀਂ ਤਾਂ ਆਰਾਮ ਕਰਨ ਲਈ ਇਹਨਾਂ ਦੀ ਛਾਂ ਤਾਂ ਬੜੀ ਸੁੱਖ ਦੇਣ ਵਾਲੀ ਹੈ ।
੭. ਕ੍ਰਿਸ਼ਨ ਜੀ ਨੇ ਬ੍ਰਿਛ ਦੇ ਥੱਲੇ ਮੁਰਲੀ (ਬੰਸਰੀ) ਹੱਥ ਵਿਚ ਫੜੀ ਤੇ ਮੁੱਖ ਨਾਲ ਲਾ ਕੇ ਵਜਾਉਣ ਲੱਗ ਪਏ । ਬੰਸਰੀ ਦੀ ਸੁਰੀਲੀ ਆਵਾਜ਼ ਨੂੰ ਸੁਣ ਕੇ ਘੜੀ ਭਰ ਹਵਾ ਵੀ ਖੜੀ ਹੋ ਗਈ । ਜਮਨਾ ਦਾ ਪਾਣੀ ਵੀ ਥੱਕ ਕੇ ਤੁਰਨਾ ਭੁੱਲ ਕੇ ਆਵਾਜ਼ ਵਿਚ ਉਲਝ ਗਿਆ ॥੩੦੧॥
੮. ਕਦੇ ਮਾਲ ਸਿਰੀ ਅਤੇ ਜੈਤਸਿਰੀ ਸੁੰਦਰ ਸਾਰੰਗ ਘਰ ਗਉੜੀ ਰਾਗ ਵੱਜਦਾ ਹੈ । ਬੜਾ ਸ਼ੁੱਧ ਸੋਰਠਿ ਮਲਾਰ ਬਿਲਾਵਲ ਅੰਮ੍ਰਿਤ ਜਿਹੀ ਮਿੱਠੀ ਆਵਾਜ਼ ਜਿਸ ਵਿਚ ਜ਼ਰਾ ਵੀ ਕੁਰੱਖਤਣ ਨਹੀਂ ।
੯. ਕ੍ਰਿਸ਼ਨ ਜੀ ਬੰਸਰੀ ਵਜਾਉਂਦਾ ਹੈ ਜਿਸ ਨੂੰ ਸੁਣ ਕੇ ਦੇਵ-ਬੁੱਧੀ ਵਾਲੇ ਅਤੇ ਆਸੁਰੀ ਦੈਂਤ ਬੁੱਧੀ ਵਾਲੀਆਂ ਇਸਤਰੀਆਂ ਸਭ ਆਪਾ ਭੁੱਲ ਕੇ ਖਿਡੌਣਾਂ ਵਾਂਗ ਹੋ ਗਈਆਂ । ਇਤਨੇ ਨੂੰ ਉਥੇ ਬ੍ਰਿਖ ਭਾਨ ਦੀ ਪੁੱਤਰੀ (ਰਾਧਾ) ਆ ਗਈ । ਉਹ ਮੁਟਿਆਰ ਬੰਸਰੀ ਦੀ ਆਵਾਜ਼ ਸੁਣ ਕੇ ਇਉਂ ਦੌੜੀ ਆਈ ਜਿਵੇਂ ਘੰਟਾ ਹੇੜੀ ਦੀ ਆਵਾਜ਼ ਸੁਣ ਕੇ ਹਰਨੀ ਦੌੜ ਕੇ ਆਉਂਦੀ ਹੈ ॥੩੦੨॥
੧੦. ਉਸ ਵੇਲੇ ਆ ਕੇ ਹੱਥ ਜੋੜ ਕੇ ਕ੍ਰਿਸ਼ਨ ਜੀ ਨੂੰ ਨਮਸਕਾਰ ਕੀਤਾ । ਬਾਲਕਾਂ ਨੇ ਕਿਹਾ ਹੇ ਸੁਆਮੀ ਜੀ ! ਸਾਡੀ ਗੱਲ ਸੁਣੋ, ਸਾਨੂੰ ਭੁੱਖ ਲੱਗੀ ਹੋਈ ਹੈ । ਤੇ ਸਾਡੇ ਸਾਰਿਆਂ ਦੇ ਘਰ ਇਥੋਂ ਬੜੀ ਦੂਰ ਹਨ । ਇਸ ਲਈ ਸਾਡੀ ਹੁਣ ਸੁਰਤ ਖੇਡਣ ਨੂੰ ਨਹੀਂ ਕਰਦੀ ।
੧੧. ਸਵੇਰ ਦੇ ਤੁਹਾਡੇ ਨਾਲ ਤੁਰੇ ਫਿਰਦੇ ਹਾਂ, ਇਹ ਉਹਨਾਂ ਦੀ ਗੱਲ ਸੁਣ ਕੇ ਕ੍ਰਿਸ਼ਨ ਜੀ ਨੇ ਪਿਆਰ ਵਿਚ ਭਿੱਜ ਕੇ ਗੱਲ ਕਹੀ ਕਿ ਮਥਰਾ ਨਗਰ ਵਿਚ ਚਲੇ ਜਾਉ ਬ੍ਰਾਹਮਣਾਂ ਦੇ ਘਰ, ਉਥੋਂ ਤੁਹਾਨੂੰ ਅੰਨ ਖਾਣ ਲਈ ਮਿਲ ਜਾਏਗਾ। ਮੈਂ ਸੱਚ ਕਹਿੰਦਾ ਹਾਂ ਇਸ ਵਿਚ ਠੱਗੀ ਵਾਲੀ ਕੋਈ ਗੱਲ ਨਹੀਂ ॥੩੦੩॥
੧੨. ਕ੍ਰਿਸ਼ਨ ਜੀ ਕਹਿੰਦੇ ਹਨ ।
੧੩. ਸ੍ਵੈਯਾ ॥ ਫੇਰ ਹਰੀ ਜੀ ਨੇ ਸਾਰੇ ਗੁਆਲ ਬਾਲ ਗੋਪਾਂ ਨੂੰ ਕਿਹਾ ਕਿ ਇਹ ਕੰਸਪੁਰੀ (ਕੰਸ ਦਾ ਨਗਰ) ਹੈ ਇਥੇ ਚਲੇ ਜਾਉ। ਮਥਰਾ ਸ਼ਹਿਰ ਦੇ ਵਿਚ ਜੱਗ ਮੰਡਲ ਜਾਂ ਬ੍ਰਾਹਮਣਾਂ ਦੇ ਘਰ ਪੁੱਛ ਕੇ ਨ ਲੈਣਾ ।
੧੪. ਸਾਰਿਆਂ ਨੇ ਹੱਥ ਜੋੜ ਕੇ ਬ੍ਰਾਹਮਣਾਂ ਦੇ ਪੈਰੀਂ ਸੀਸ ਨਿਵਾਉਣਾ ਤੇ ਫੇਰ ਇਹ ਬੇਨਤੀ ਕਰਨੀ ਕਿ ਕ੍ਰਿਸ਼ਨ ਜੀ ਨੂੰ ਭੁੱਖ ਲੱਗੀ ਹੈ ਉਹਨਾਂ ਨੇ ਖਾਣ ਵਾਸਤੇ ਭੋਜਨ ਮੰਗਿਆ ਹੈ । ਇਹ ਸਾਡੀ ਬੇਨਤੀ ਸੁਣ ਲਵੋ ॥੩੦੪॥
੧੫. ਗੋਪਾਂ ਨੇ ਉਹ ਗੱਲ ਮੰਨ ਲਈ ਜੋ ਕ੍ਰਿਸ਼ਨ ਜੀ ਨੇ ਕਹੀ। ਪੈਰਾਂ ਵਿਚ ਸੀਸ ਨਿਵਾ ਕੇ ਮਥਰਾ ਵੱਲ ਨੂੰ ਚੱਲ ਪਏ। ਚੱਲ ਕੇ ਕੰਸ ਦੇ ਸ਼ਹਿਰ ਵਿਚ ਚਲੇ ਗਏ ਅਤੇ ਗੋਪ ਭਲੇ ਲੋਕ ਬ੍ਰਾਹਮਣਾਂ ਦੇ ਘਰ ਪਹੁੰਚ ਗਏ ।
੧੬. ਪਹਿਲਾਂ ਉਹਨਾਂ ਕੋਟਾਂ ਵਾਰੀ ਪ੍ਰਣਾਮ ਕੀਤੀ ਤੇ ਫੇਰ ਬੇਨਤੀ ਕੀਤੀ ਕਿ ਕ੍ਰਿਸ਼ਨ ਜੀ ਜੰਗਲ ਦੇ ਵਿਚ ਖੜੇ ਹਨ ਅਤੇ ਭੋਜਨ ਉਹਨਾਂ ਨੇ ਮੰਗਾਇਆ ਹੈ । ਕਵੀ ਜੀ ਕਹਿੰਦੇ ਹਨ ਕਿ ਦੇਖੋ ਪ੍ਰਭੂ ਦਾ ਕੌਤਕ ਬਾਲਕ ਰੂਪ ਧਾਰ ਕੇ ਪੜ੍ਹੇ ਲਿਖੇ ਬ੍ਰਾਹਮਣ ਛੱਲ ਲਏ ਜਾਂ ਛੱਲ ਰਿਹਾ ਹੈ ॥੩੦੫॥
੧੭. ਬ੍ਰਾਹਮਣ ਕਹਿੰਦੇ ਹਨ ।
੧੮. ਸ੍ਵੈਯਾ ॥ ਕ੍ਰੋਧ ਨਾਲ ਭਰੇ ਹੋਏ ਬ੍ਰਾਹਮਣ ਬੋਲੇ. ਓਏ ! ਤੁਸੀਂ ਸਾਡੇ ਕੋਲੋਂ ਭੋਜਨ ਮੰਗਣ ਆਏ ਹੋ । ਕ੍ਰਿਸ਼ਨ ਜੀ ਬੜਾ ਮੂਰਖ ਹੈ ਨਾਲ ਹੀ ਬਲਰਾਮ ਉਹੋ ਜਿਹਾ ਹੀ ਹੈ । ਅਸੀਂ ਤਾਂ ਤੁਹਾਨੂੰ ਵੀ ਉਨ੍ਹਾਂ ਮੂਰਖਾਂ ਜਿਹਾ ਹੀ ਵੇਖਿਆ ਹੈ ।
੧੯. ਅਸੀਂ ਆਪਣੇ ਪੇਟ ਤਾਂ ਉਦੋਂ ਭਰਦੇ ਹਾਂ ਜਦੋਂ ਦੂਜਿਆਂ ਤੋਂ ਚਾਵਲ ਮੰਗ ਕੇ ਲਿਆਉਂਦੇ ਹਾਂ ।

---

(ਪੰਨਾ ੨੪ ਦੀ ਬਾਕੀ)

ਅਸ਼ਲੀਲ ਨਹੀਂ ਸੋ ਜਿਸ ਨੂੰ ਪੰਜ ਹਜ਼ਾਰ ਬਰਸਾਂ ਤੋਂ ਸ਼ਰਧਾਲੂ ਇਸਤਰੀ ਪੁਰਸ਼ ਪੜ੍ਹਦੇ ਤੇ ਕਥਾ ਕਰਦੇ ਆ ਰਹੇ ਹਨ । ਉਸੇ ਗੀਤਾ ਦੇ ਗਿਆਨ ਨੂੰ ਆਪਣੀ ਬੋਲੀ ਦੇ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਿਆਂ ਤੇ ਮੁੜ-ਮੁੜ ਕੇ ਗੁਰਦੇਵਾਂ ਨੇ ਕਈ ਵਾਰ ਉਚਾਰਿਆ ਹੈ, ਜਿਸ ਨੂੰ ਅਸੀ ਸਮਝਣ ਤੋਂ ਕੋਰੇ ਹੋਣ ਕਰਕੇ ਪਹਿਲਾਂ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਅਸੀਂ ਆਪ ਕਰਦੇ ਹੀ ਨਹੀਂ । ਜੇ ਰਸਮੀ ਤੌਰ ਤੇ ਕਰਨਾ ਹੀ ਪੈ ਜਾਵੇ ਤਾਂ ਪੈਸੇ ਦੇ ਕੇ ਕਿਸੇ ਤੋਂ ਕਰਾ ਦੇਵਾਂਗੇ। ਭਲਾ ਸੋਚੋ ਕੀ ਕਦੇ ਆਪ ਕਿਸੇ ਤੋਂ ਪਾਠ ਪੁਸਤਕਾਂ ਤੇ ਜੁਗਰਾਫੀਆ ਆਪ ਪੜ੍ਹੇ ਬਿਨਾਂ ਕੋਈ ਪ੍ਰੀਖਿਆ ਵਿਚ ਪਾਸ ਹੁੰਦਾ ਵੇਖਿਆ ਹੈ ? ਸਾਰੇ ਵਿਦਿਆਰਥੀ ਸਾਰੀਆਂ ਜਮਾਤੀ ਪੁਸਤਕਾਂ ਰਾਤ ਦਿਨ ਕਰਕੇ ਆਪ ਪੜ੍ਹਦੇ ਹਨ । ਜੋ ਸਮਝ ਵਿਚ ਨਾ ਆਵੇ ਉਹ ਉਸਤਾਦਾਂ ਤੋਂ ਪੁੱਛ ਕੇ ਯਾਦ ਕਰਦੇ ਹਨ, ਪਰ ਇਕ ਧਾਰਮਿਕ ਵਿਸ਼ਾ ਹੀ ਐਸਾ ਬੋਲੋਂਗੀਦਾ ਸੁਖਾਲਾ ਹੈ ਜੋ ਬਿਨਾਂ ਪੜ੍ਹੇ, ਸੁਣੇ ਕਿਸੇ ਥੋਂ ਪੁੱਛੇ ਤੇ ਗੁਰੂ ਉਸਤਾਦ ਤੋਂ ਬਿਨਾਂ ਹੀ ਅਸੀਂ ਸਾਰੇ ਪਾਸ ਹੋ ਕੇ ਲੋਕਾਂ ਨੂੰ ਸਿੱਖਿਆ ਦਿੰਦੇ ਫਿਰਦੇ ਹਾਂ । ਆਪ ਪੜ੍ਹ ਕੇ ਵੇਖਿਆ ਨਹੀਂ । ਪੜ੍ਹੇ ਲਿਖੇ ਵਿਦਵਾਨ ਨੂੰ ਘੜਿਆ-ਮੜਿਆ ਜਵਾਬ ਠਾਹ ਦੇ ਕੇ ਠੋਕ ਮਾਰਦੇ ਹਾਂ । ਇਹੋ ਕਾਰਨ ਹੈ ਕਿ ਪਹਿਲਾਂ ਆਪੇ ਆਪ ਨਹੀਂ ਪੜ੍ਹਦੇ । ਫੇਰ ਉਹ ਕੱਚਿਆਂ ਨੂੰ ਇਸ ਪਾਸੇ ਤੋਰ ਨਹੀਂ ਸਕਦੇ । ਨਾ ਹੀ ਠੀਕ ਸੇਧ ਦੇ ਸਕਦੇ ਹਨ । ਜੇ ਦੇਣਾ ਕੋਈ ਚਾਹੇ ਤਾਂ ਬਹੁਤਾ ਸਮਾਜ ਨਾ ਪੜ੍ਹਿਆਂ ਦੀ ਸੰਖਿਆ ਵਿਚ ਆਪ ਮੁਹਾਰਾ ਹੈ। ਉਸ ਦੀ ਸਾਇਆ ਵਿਚ ਪੜ੍ਹਿਆਂ ਹੋਇਆਂ ਦੇ ਬੱਚੇ ਵੀ ਅਣਪੜ੍ਹਿਆਂ ਦੇ ਆਖੇ ਲੱਗ ਕੇ ਪੜ੍ਹਿਆਂ ਹੋਇਆਂ ਦੀ ਸਿੱਖਿਆ ਨੂੰ ਠੋਕਰ ਮਾਰ ਕੇ ਆਪ-ਹੁਦਰਿਆਂ (ਗੁਰਬਖਸ਼ ਸਿੰਘ ਕਾਲਾ ਅਫਗਾਨਾ ਤੇ ਭਾਗ ਸਿੰਘ ਅੰਬਾਲਾ ਵਰਗਿਆਂ) ਦੇ ਪਿੱਛੇ ਲੱਗ ਤੁਰਦੇ ਹਨ । ਇਹ ਆਹ ਹਾਲਤ ਹੁੰਦੀ ਹੈ ਕਿ ਸਾਰੇ ਸਾਥੀਆਂ ਨੂੰ ਵੀ ਨਾਲ ਲੈ ਕੇ ਲੁਟਾ ਦਿੰਦੇ ਹਾਂ ।

ਆਪਿ ਨ ਬੂਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥ ਨਾਨਕ ਅੰਧਾ ਹੋਇਕੈ ਦਸੇ ਰਾਹੈ ਸਭਸੁ ਮੁਹਾਇ ਸਾਥੈ ॥ ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸੇ ਆਗੂ ਜਾਪੈ ॥੨॥ ਅੰਗ ੧੪੦॥ ਮ: ੧ ॥

ਅ ਕ੍ਰੀੜਾ ਸ਼ਬਦ ਇਸ਼ਕ ਮਿਜਾਜੀ ਵਿਚ ਭੋਗ ਵਿਲਾਸ ਦਾ ਪ੍ਰਤੀਕ ਹੈ । ਪਰ ਇਥੇ ਇਸ਼ਕ ਹਕੀਕੀ ਦਾ ਜ਼ਹੂਰ ਹੋਣ ਕਰਕੇ ਪ੍ਰੇਮ-ਪ੍ਰੀਤ ਦੀ ਵਿਚਾਰ ਦਾ ਪ੍ਰਤੀਕ ਹੈ ।

ੲ ਸਾਡੀ ਜਾਣੇ ਬਿਲਾਵਲ, ਮਾਲਸਿਰੀ, ਤੇ ਜੈਤਸਿਰੀ, ਸਾਰੰਗ ਅਤੇ ਗਉੜੀ ਰਾਗ ਕਿਸ ਨੂੰ ਕਹਿੰਦੇ ਹਨ । ਤੁੱਕਬੰਦੀ ਕੀਤੀ ਤੇ ਸ਼੍ਰੋਮਣੀ ਕਵੀਸ਼ਰ ਬਣ ਗਏ। ਦੋਹਰਾ, ਸੋਰਠਾ, ਚੌਪਈ ਕਿਸੇ ਛੰਦ ਦੇ ਨਾਮ ਦਾ ਕੋਈ ਪਤਾ ਤੱਕ ਨਹੀਂ । ਗੁਰੂ ਨਾਨਕ ਜੋਤ ਦੇ ਰਾਗ ਰਸ ਦੇ ਅਨੂਠੇ ਰਸ ਦੀ ਸਾਂਝ ਤਾਂ ਉਹੀ ਜਾਣਦੇ ਸਨ । ਅੱਜ ਦੇ ਵਿਦਵਾਨ ਕਵੀ ਤਾਂ ਰਾਗਮਾਲਾ ਪੜ੍ਹਨ ਨੂੰ ਵੀ ਫਜ਼ੂਲ ਜਾਣ ਕੇ ਨਾ ਪੜ੍ਹਨ ਦਾ ਢੰਡੋਰਾ ਪਿੱਟਦੇ ਹਨ । ਪਰ ਉਹ ਇਹ ਨਹੀਂ ਜਾਣਦੇ ਕਿ ਇਹਨਾਂ ਰਾਗਾਂ ਦਾ ਰਸ ਕੀ ਹੈ ? ਇਹਨਾਂ ਰਾਗਾਂ ਵਿਚ ਗੁਰੂ ਜੋਤਿ ਦੀ ਬੁੱਧਮਤੀ ਲੁਕੀ ਹੋਈ ਹੈ । ਰਾਗ ਗਉੜੀ ਨੂੰ ਲੈ ਲਵੋ । ਕਿਤਨੀਆਂ ਤਰਜ਼ਾਂ ਬਦਲਦੀਆਂ ਹਨ । ਅਸ਼ਟਪਦੀਆਂ ਦੀ ਕਵਿਤਾ ਕਰਨੀ ਕੋਈ ਰੱਜੀ ਮਾਈ ਦਾ ਘਰ ਨਹੀਂ । ਇਕੋ ਤਰਜ਼ ਦੇ ਵਿਚ ਅੱਠ ਪਦ ਪੂਰੇ ਕਰਨ ਤੇ ੨੪ ਅਸ਼ਟਪਦੀਆਂ ਲਈ ਸ਼ਬਦਾਂ ਦੀ ਚੋਣ ਕਰਨੀ, ਅੱਠ ਪਦਾਂ ਦੀ ਲੜੀ ਗੁੰਦਣੀ, ਤੋਲ ਨਾਪ ਦੇ ਵਿਚ ਅਨੇਕਾਂ ਰੰਗ ਦੇ ਫੁੱਲ ਚੌਨ ਚੌਨ ਕੇ ਪਰੋਣੇ ਤੇ ਚੌਵੀ ਹਾਰ ਇਕੋ ਨਾਪ ਤੋਲ ਦੇ ਵਿਚ ਸਜਾ ਦੇਣੇ । ਕੀ ਮਜਾਲ ਪਿੰਗਲ ਦੇ ਵਿਚ ਊਣਤਾਈ ਦਿਸੇ ! ਇਸੇ ਤਰ੍ਹਾਂ ਜੀ ਦਸਮੇਸ਼ ਜੀ ਨੇ

(ਬਾਕੀ ਪੰਨਾ ੧੭ ਤੇ)

ਏਤੇ ਪੈ ਖਾਨ ਕੋ ਮਾਂਗਤ ਹ ਇਹ ਯੌ ਕਹਿਕੈ ਅਤਿ ਬਿੱਪ ਰਿਸਾਏ ॥੩੦੬॥ [1]ਬਿੱਪਨ ਭੋਜਨ ਜੋ ਨ ਦਯੋ ਤਬਹੀ ਗ੍ਰਿਹ ਗੋਪ ਚਲੇ ਸੁਖਿ ਸਾਨੇ ॥ ਕੰਸ ਪੁਰੀ ਤਜ ਕੈ ਗ੍ਰਿਹ ਬਿੱਪਨ ਨਾਥ ਚਲੇ ਜਮੁਨਾ ਨਿਜਕਾਨੇ ॥ [2]ਬੋਲਿ ਉਠਯੋ ਮੁਸਲੀ ਕ੍ਰਿਸ਼ਨ ਜੀ ਸੰਗਿ ਅੰਨਯ ਬਿਨਾ ਜਬ ਆਵਤ ਜਾਨੇ ॥ ਦੇਖਹੁ ਲੈਨ ਕੋ ਆਵਤ ਥੇ ਦਿਜ, ਦੇਨ ਕੀ ਬੇਰ ਕੋ ਦੂਰ ਪਰਾਨੇ ॥੩੦੭॥ [3]ਕਬਿਤੁ ॥ ਬਡੇ ਹੈ ਕੁਮਤੀ ਅਉ ਕੁਜਤੀ ਕੂਰ ਕਾਇਰ ਹੈ ਬਡੇ ਹੈ ਕਮੂਤ ਅਉ ਕੁਜਾਤ ਬਡੇ ਜਗ ਮੈ ॥ ਬਡੇ ਚੋਰ ਚੂਹਰੇ ਚਪਾਤੀ ਲਏ ਤਜੈ ਪ੍ਰਾਨ ਕਰੈ ਅਤਿ ਜਾਰੀ ਬਟਪਾਰੀ ਅਉਰ ਮਗ ਮੈ ॥ [4]ਬੈਠੇ ਹੈ ਅਜਾਨ ਮਾਨੋ ਕਹੀਅਨ ਹੈ ਸਯਾਨੇ ਕਛੂ ਜਾਨੇ ਨ ਗਿਆਨ ਸਉ ਕੁਰੰਗ ਬਾਂਧੇ ਪਗ ਮੈ ॥ ਬਡੇ ਹੈ ਕੁਛੈਲ ਪੈ ਕਹਾਵਤ ਹੈ ਛੈਲ ਐਸੇ ਫਿਰਤ ਨਗਰ ਜੈਸੇ ਫਿਰੈ ਢੋਰ ਬਗ ਮੈ ॥੩੦੮॥ [5]ਮੁਸਲੀ ਬਾਚ ਕਾਨ੍ਹ ਸੋ ॥ ਸ੍ਵੈਯਾ ॥[6] ਆਇਸ ਹੋਇ ਤਉ ਖੈਚ ਹਲਾ ਸੰਗ ਮੂਸਲ ਸੋ ਮਥੁਰਾ ਸਭ ਫਾਟੋ ॥ ਬਿੱਪਨ ਜਾਇ ਕਹੋ ਪਕਰੋ; ਕਹੋ ਮਾਰ ਡਰੋ, ਕਹੋ ਰੰਚਕ ਡਾਟੋ ॥ [7]ਅਉਰ ਕਹੋ ਤੋ ਉਖਾਰ ਪੁਰੀ ਬਲੁ ਕੈ ਅਪਨੋ ਜਮੁਨਾ ਮਹਿ ਸਾਟੋ ॥ ਸੰਕਤ ਹੋ ਤੁਮਤੇ ਜਦੁਰਾਇ ਨ ਹਉ ਇਕਲੋ ਅਰ ਕੇ ਸਿਰ ਕਾਟੋ ॥੩੦੯॥ [8]ਕਾਨ੍ਹ ਬਾਚ ॥ ਸ੍ਵੈਯਾ ॥ [9]ਕ੍ਰੋਧ ਛਿਮਾਪਨ ਕੈ ਮੁਸਲੀ, ਹਰਿ ਫੇਰਿ ਕਹੀ ਸੰਗ ਬਾਲਕ ਬਾਨੀ ॥ ਬਿੱਪ ਗੁਰੂ ਸਭ ਹੀ ਜਗ ਕੇ; ਸਮਝਾਇ ਕਹੀ ਇਹ ਕਾਨ੍ਹ ਕਹਾਨੀ ॥ [10]ਆਇਸ ਮਾਨ ਗਏ ਫਿਰ ਕੈ ਜੁ ਹੁਤੀ ਨ੍ਰਿਪ ਕੰਸਹਿ ਕੀ ਰਜਧਾਨੀ ॥ ਖੈਬੇ ਕੋ ਭੋਜਨ ਮਾਂਗਤ ਕਾਨ੍ਹ ਕਹਯੋ ਨਹਿ ਬਿੱਪ ਮਨੀ ਅਭਿਮਾਨੀ ॥੩੧੦॥ ਕਬਿੱਤੁ ॥ [11]ਕਾਨ੍ਹ ਜੁ ਕੇ ਗ੍ਵਾਰਨ ਕੋ ਬਿੱਪਨ ਦੁਬਾਰ ਗਿਸ ਉੱਤਰ ਦਯੋ ਨ ਕਛੂ ਖੈਬੇ ਕੋ ਕਛੂ ਦਯੋ ॥ ਤਬ ਹੀ ਰਿਸਾਏ ਗੋਪ ਆਏ ਹਰਿ ਜੂ ਕੇ ਪਾਸ ਕਰਿਕੈ ਪ੍ਰਨਾਮ ਐਸੇ ਉੱਤਰ ਤਿਨੈ ਦਯੋ ॥ [12]ਨ ਸਾਧ ਬੈਠ ਰਹੇ ਖੈਬੇ ਕੋ ਨ ਦੇਤ ਕਛੂ ਤਬੈ ਫਿਰਿ ਆਇ ਜਬੈ ਕ੍ਰੋਧ ਮਨ ਮੈ ਭਯੋ ॥ ਅਤ ਹੀ ਛੁਧਾਤਰ ਭਏ ਹੈ ਹਮ ਦੀਨਾ ਨਾਥ ਕੀਜੀਐ ਉਪਾਵ ਨਾ ਤੋ ਬਲ ਤਨ ਕੋ ਗਯੋ ॥੩੧੧॥ ਸ੍ਵੈਯਾ ॥ [13]ਗਰੜਧ੍ਵਜ ਦੇਖ ਤਿਨੈ ਛੁਧਵਾਨ ਕਹਯੋ ਮਿਲਿਕੈ ਇਹ ਕਾਮ ਕਰਉ ਰੇ ॥ ਜਾਹੁ ਕਹਯੋ ਉਨਕੀ ਪਤਨੀ ਪਹਿ ਬਿਪ ਬਡੇ ਮਤ ਕੇ ਅਤਿ ਬਉਰੇ ॥ [14]ਜੱਗਿ ਕਰੈ ਜਿਹ ਕਾਰਨ ਕੋ ਅਰੁ ਹੋਮ ਕਰੈ ਜਪੁ ਅਉ ਸਤੁ ਸਉ ਰੇ ॥ ਤਾਹੀ ਕੋ ਭੇਦੁ ਨ ਜਾਨਤ ਮੂੜ ਕਹੈ ਮਿਸਟਾਨ ਕੇ ਖਾਨ ਕੋ ਕਉਰੇ ॥੩੧੨॥ ਸ੍ਵੈਯਾ ॥ [15]ਸਭ ਗੋਪ ਨਿਵਾਇਕੈ ਸੀਸ ਚਲੇ ਚਲਕੇ ਫਿਰ ਬਿੱਪਨ ਕੇ ਘਰਿ ਆਏ ॥

---

ਇਸ ਵਿਚ ਇਕ ਤਾਂ ਬ੍ਰਾਹਮਣਾਂ ਦੀ ਕਰਤੂਤ ਦੱਸੀ ਹੈ ਕਿ ਇਹ ਖਾਣ ਹੀ ਜਾਣਦੇ ਹਨ, ਖੁਆਉਣ ਨਹੀਂ ਜਾਣਦੇ। ਦੂਜੇ ਵੱਡੇ ਆਦਮੀ ਧੀਰਜ ਤੇ ਖਿਮਾ ਨਹੀਂ ਛੱਡਦੇ ਅਤੇ ਇਸਤਰੀ ਦੇ ਮਨ ਵਿਚ ਕਿੱਥੋਂ ਤੱਕ ਧਰਮ ਤੇ ਪਰਉਪਕਾਰ ਦੀ ਰੁਚੀ ਹੁੰਦੀ ਹੈ। ਇਹ ਨੋਟ ਕਰਨ ਵਾਲੀ ਵਾਰਤਾ ਹੈ।

ਨਵੇਂ ਯੁੱਗ ਦੇ ਵਿਦਵਾਨ ਡਾਕਟਰ ਬਨਾਰਸੀ ਦਾਸ ਜੈਨ ਦਸਮ ਗ੍ਰੰਥ ਦੀ ਮਹਾਨਤਾ ਦੱਸਦੇ ਵੀ ਇਕ ਗੱਲ ਲਿਖਦੇ ਹਨ— ਸ੍ਰੀ ਆਦਿ ਗ੍ਰੰਥ ਵਿਚ ਤਾਂ ਭਗਤੀ ਦੇ ਸ਼ਬਦ ਹਨ, ਜਿਨ੍ਹਾਂ ਦੇ ਪੜ੍ਹਨ ਨਾਲ ਮਨ ਵਿਚ ਸ਼ਾਂਤੀ ਆਉਂਦੀ ਹੈ, ਆਪਣੇ ਪਿਆਰੇ ਪ੍ਰਭੂ ਦੇ ਚਰਨਾਂ ਦਾ ਪ੍ਰੇਮ ਜਾਗਦਾ ਹੈ, ਯੁੱਧ ਆਦਿ ਦੇ ਭਾਵ ਦੂਰ ਹੁੰਦੇ ਹਨ। ਜਦੋਂ ਸ਼ਾਂਤੀ ਪ੍ਰਦਾਨ ਕਰਨ ਵਾਲੀ ਬਾਣੀ ਨੇ ਦਿਲਾਂ ਵਿਚ ਸ਼ਾਂਤੀ ਪ੍ਰਗਟਾਈ ਤਾਂ ਦਇਆ ਨੇ ਆਣ ਦਰਸ਼ਨ ਦਿੱਤੇ। ਫਿਰ ਦਸਮ ਗ੍ਰੰਥ ਵਿਚ ਆਈ ਵੀਰਤਾ ਨੇ ਸੋਨੇ ਤੇ ਸੁਹਾਗੇ ਦਾ ਕੰਮ ਕੀਤਾ। ਦਸਮ ਗ੍ਰੰਥ ਬੀਰ ਰਸ ਦਾ ਪ੍ਰਧਾਨ ਹੈ। ਇਸ ਦੇ ਪੜ੍ਹਿਆਂ ਕਾਇਰਾਂ ਵਿਚ ਵੀਰਤਾ ਦਾ ਜੋਸ਼ ਪੈਦਾ ਹੋ ਜਾਂਦਾ ਹੈ। ਸੰਸਕ੍ਰਿਤ ਪੁਰਾਣਾਂ ਵਿਚੋਂ ਕਥਾਵਾਂ ਨੂੰ ਉਨ੍ਹਾਂ ਨੇ ਅਜਿਹੇ ਰੰਗ ਵਿਚ ਰੰਗਿਆ ਹੈ ਜੋ ਪੜ੍ਹਨ ਸੁਣਨ ਵਾਲਿਆਂ ਵਿਚ ਜੋਸ਼ ਆ ਜਾਵੇ। ਗੁਰੂ ਜੀ ਦਾ ਮੰਤਵ ਸੀ ਪਈ ਮਨੁੱਖ ਵਿਚ ਸਰੀਰਕ ਤੇ ਆਤਮਿਕ ਸ਼ਕਤੀ ਇਸ ਲਈ ਨਹੀਂ ਹੁੰਦੀ ਕਿ ਉਹ ਨਿਰਬਲ ਤੇ ਅਨਾਥਾਂ ਉੱਤੇ ਅੱਤਿਆਚਾਰ ਕਰੇ ਬਲਕਿ ਇਸ ਲਈ ਹੁੰਦੀ ਹੈ ਪਈ ਮੁਸਲਮਾਨ ਹਾਕਮ ਹਿੰਦੂਆਂ ਉੱਤੇ ਜ਼ੁਲਮ ਕਰ ਰਹੇ ਸਨ ਗੁਰੂ ਜੀ ਨੇ ਮੁਸਲਮਾਨ ਤਾਕਤ ਦਾ ਮੁਕਾਬਲਾ ਕਰਕੇ ਹਿੰਦੂਆਂ ਨੂੰ ਬਚਾਇਆ। ਹੁਣ ਸਿੱਖ ਕੇਵਲ 'ਸ਼ਿਸ਼' ਅਰਥਾਤ ਚੇਲੇ ਨਾ ਰਹੇ ਬਲਕਿ 'ਸਿੰਘ' ਅਰਥਾਤ ਸ਼ੇਰ ਬਹਾਦਰ ਹੋ ਗਏ। ਗੁਰੂ ਗੋਬਿੰਦ ਸਿੰਘ ਤੋਂ ਪਹਿਲਾਂ ਸਿੱਖਾਂ ਦੇ ਨਾਮ ਵਿਚ 'ਸਿੰਘ' ਜ਼ਰੂਰੀ ਨਹੀਂ ਸੀ ਹੁੰਦਾ ਪਰ ਦਸਮ ਗੁਰੂ ਜੀ ਦੇ ਸਮੇਂ ਸਭ ਸਿੰਘ ਹੋ ਗਏ। ਉਹ ਆਪਣੇ ਆਪ ਨੂੰ ਖਾਲਸਾ ਕਹਿਣ ਲੱਗੇ ਅਤੇ ਇਕ ਦੂਜੇ ਨੂੰ ਮਿਲਣ ਵੇਲੇ ਵਾਹਿਗੁਰੂ ਜੀ ਕੀ ਫਤਹਿ ਬੁਲਾਉਣ ਲੱਗ ਪਏ। ਦਸਮ ਗ੍ਰੰਥ ਵਿਚ ਬਹੁਤ ਸਾਰੀ ਸਮੱਗਰੀ ਮਨੁੱਖ ਨੂੰ ਸਿੰਘ (ਸ਼ੇਰ) ਬਣਾਉਣ ਲਈ ਹੈ। (ਪ੍ਰਕਾਸ਼ ਹਫਤਾਵਾਰ ਪਟਿਆਲਾ) ਪੰਨਾ ੪੩ ਤੇ ਅਵਤਾਰ ਲੀਲਾ ਦੀ ਕਹਾਣੀ ਹੈ। ਇਹ ਲਿਖੀ ਤਾਂ ਗਈ ਹੈ ਕਿ ਭਾਰਤੀ ਲੋਕ ਆਪਣੇ ਬੀਰ ਨਾਇਕਾਂ ਦੀਆਂ ਬਚਾਣੀਆਂ, ਕਹਾਣੀਆਂ ਤੋਂ ਕੁਝ ਨਾ ਕੁਝ ਪ੍ਰੇਰਣਾ ਲੈ ਸਕਣ। ਵੈਸ਼ਨਵਾਂ ਲਈ ਰਾਮ, ਕ੍ਰਿਸ਼ਨ ਪਿਆਰੇ ਸਨ, ਸੈਵਾਂ ਲਈ ਰੁਦਸਰ ਮਹਾਰਾਜ, ਸ਼ਕਤੀ ਦੇ ਪੁਜਾਰੀਆਂ ਲਈ ਦੇਵੀ ਹੀ ਸਭ ਕੁਝ ਸੀ। ਮੁਸਲਮਾਨ ਲਈ ਮਹਿੰਦੀ (ਮਹੀਉ ਦੀਨ) ਅਵਤਾਰ ਦੇ ਮੁਦਈ

(ਬਾਕੀ ਪੰਨਾ ੨੭ ਤੇ)

ਤੁਸੀਂ ਸਾਡੇ ਕੋਲੋਂ ਖਾਣ ਨੂੰ ਮੰਗਦੇ ਹੋ। ਇਹ ਕਹਿ ਕੇ ਬ੍ਰਾਹਮਣ ਬੜੇ ਗੁੱਸੇ ਵਿਚ ਆ ਗਏ ॥੩੦੬॥

੧. ਜਦੋਂ ਬਾਲਾਂ ਨੂੰ ਬ੍ਰਾਹਮਣਾਂ ਨੇ ਭੋਜਨ ਨਾ ਦਿੱਤਾ ਤਦ ਬਾਲ ਸ਼ਰਮਿੰਦੇ ਜਿਹੇ ਹੋ ਕੇ ਅਫ਼ਸੋਸ ਨਾਲ ਵਾਪਸ ਚਲੇ ਗਏ। ਮਥਰਾ ਲੰਘ ਕੇ ਬ੍ਰਾਹਮਣਾ ਦੇ ਘਰੋਂ ਚੱਲ ਕੇ ਵਲ ਜਮਨਾ ਦੇ ਨੇੜੇ ਜੰਗਲ ਵਿਚ

੨. ਚਲੇ ਗਏ। ਉਹਨਾ ਨੂੰ ਖਾਲੀ ਆਏ ਵੇਖ ਕੇ ਬਲਰਾਮ ਜੋਸ਼ ਵਿਚ ਆ ਕੇ ਬੋਲਿਆ। ਵੇਖੋ ਇਹ ਬ੍ਰਾਹਮਣ ਦੱਛਣਾ ਲੈਣ ਨੂੰ ਤਾਂ ਆਉਂਦੇ ਸੀ। ਇਹ ਬ੍ਰਾਹਮਣ ਦੇਣ ਦੇ ਵੇਲੇ ਦੂਰ ਭੱਜ ਗਏ ਹਨ ॥੩੦੭॥

੩. ਕਬਿੱਤ॥ ਇਹ ਬੜੇ ਬੁਰੀ ਮੱਤ ਵਾਲੇ ਹਨ ਅਤੇ ਵਿਭਚਾਰੀ ਹਨ। ਝੂਠੇ ਤੇ ਕਾਇਰ ਹਨ ਜੋ ਮਹਾਂ ਨੀਚ ਹਨ ਅਤੇ ਕੁਜਾਤ ਹਨ ਸਾਰੇ ਜੱਗ ਦੇ ਵਿਚ। ਇਹ ਤਾਂ ਚੋਰ ਤੇ ਚੂਹੜੇ ਹਨ ਜੋ ਰੋਟੀ ਵਾਸਤੇ ਪ੍ਰਾਣਾਂ ਦੀ ਬਾਜੀ ਲਾ ਦਿੰਦੇ ਹਨ ਜੋ ਠੱਗੀਬਾਜ਼ੀ ਤੇ ਰਾਹਮਾਰੀ ਅਤੇ ਪੂਰੇ ਡਕੈਤ ਹਨ।

੪. ਇਹ ਹਨ ਤਾਂ ਬੜੇ ਅਣਜਾਣ ਪਰ ਆਪ ਨੂੰ ਕਹਿੰਦੇ ਹਨ ਕਿ ਅਸੀਂ ਬੜੇ ਸਿਆਣੇ ਹਾਂ। ਗਿਆਨ ਨੂੰ ਕੁਝ ਜਾਣਦੇ ਨਹੀਂ। ਭੋਲਿਹਾਜ਼ੀ ਨੂੰ ਪੈਰਾਂ ਵਿਚ ਟੁੰਗੀ ਫਿਰਦੇ ਹਨ। ਹਨ ਤਾ ਬੜੇ ਕਸੋਹਣੇ ਪਰ ਆਪ ਨੂੰ ਬੜੇ ਸੋਹਣੇ ਕਹਾਉਂਦੇ ਹਨ, ਨਗਰ ਵਿਚ ਇਉਂ ਫਿਰਦੇ ਹਨ ਜਿਵੇਂ ਕੋਈ ਪਸ਼ੂ ਚੋਣੇ ਵਿਚ ਆਪ ਮੁਹਾਰਾ ਫਿਰਦਾ ਹੈ ॥੩੦੮॥

੫. ਬਲਰਾਮ ਕਹਿੰਦਾ ਹੈ ਕ੍ਰਿਸ਼ਨ ਜੀ ਜੀ ਨੂੰ।

੬. ਸ੍ਵੈਯਾ॥ ਜੇ ਮੈਨੂੰ ਤੁਹਾਡੀ ਆਗਿਆ ਹੋਵੇ ਤਾਂ ਮੈਂ ਹੱਲ ਦੇ ਨਾਲ ਖਿੱਚ ਕੇ ਲੈ ਆਵਾਂ। ਜੇ ਕਹੋ ਤਾਂ ਮੁਸਲ (ਮੂਹਲੇ) ਨਾਲ ਸਾਰੀ ਮਥਰਾ ਨੂੰ ਭੰਨ ਦਿਆਂ। ਜੇ ਕਹੋ ਤਾਂ ਬ੍ਰਾਹਮਣਾਂ ਨੂੰ ਜਾ ਕੇ ਫੜ ਲਵਾਂ, ਜੇ ਕਹੋ ਤਾਂ ਮਾਰ ਹੀ ਸੁੱਟਾਂ। ਜੇ ਕਹੋ ਤਾਂ ਚੰਗੀ ਜਿਹੀ ਝਾੜ ਪਾ ਕੇ ਡਾਂਟ ਦਿਆਂ।

੭. ਜੇ ਕਹੋ ਤਾਂ ਸਾਰੇ ਨਗਰ ਨੂੰ ਆਪਣੇ ਜ਼ੋਰ ਨਾਲ ਜਮਨਾ ਵਿਚ ਸੁੱਟ ਦਿਆਂ ਪਟਕ ਕੇ। ਐ ਯਾਦਵਾਂ ਦੇ ਬਾਦਸ਼ਾਹ! ਮੈਂ ਤੁਹਾਥੋਂ ਡਰਦਾ ਹਾਂ ਨਹੀਂ ਤਾਂ ਮੈਂ ਇਕੱਲਾ ਹੀ ਇਹਨਾਂ ਦੁਸ਼ਮਣਾਂ ਦਾ ਸਿਰ ਕੱਟ ਦਿਆਂ ॥੩੦੯॥

੮. ਕ੍ਰਿਸ਼ਨ ਜੀ ਜੀ ਕਹਿੰਦੇ ਹਨ।

੯. ਸ੍ਵੈਯਾ॥ ਕ੍ਰਿਸ਼ਨ ਜੀ ਨੇ ਕਿਹਾ ਭਾਈ ਕ੍ਰੋਧ ਨੂੰ ਮਾਰ ਕੇ ਖਿਮਾ ਕਰ ਦੇਹ ਤੇ ਫੇਰ ਬਾਲਕਾਂ ਨੂੰ ਇਹ ਗੱਲ ਕਹੀ। ਬ੍ਰਾਹਮਣ ਸਾਰੇ ਜਗਤ ਦੇ ਗੁਰੂ ਮੰਨੇ ਜਾਂਦੇ ਹਨ। ਇਹ ਸਾਰੀ ਗੱਲ ਸਮਝਾ ਕੇ ਕਿਹਾ ਸਾਰੀ ਕਹਾਣੀ ਨੂੰ

੧੦. ਗੁਆਲ ਬਾਲ ਕ੍ਰਿਸ਼ਨ ਜੀ ਦੀ ਆਗਿਆ ਮੰਨ ਕੇ ਫੇਰ ਕੰਸ ਦੀ ਰਾਜਧਾਨੀ ਵਿਚ ਬ੍ਰਾਹਮਣਾਂ ਪਾਸ ਚਲੇ ਗਏ ਤੇ ਫੇਰ ਜਾ ਕੇ ਕਿਹਾ ਕਿ ਕ੍ਰਿਸ਼ਨ ਜੀ ਜੀ ਖਾਣ ਵਾਸਤੇ ਭੋਜਨ ਮੰਗਦੇ ਹਨ ਪਰ ਹੰਕਾਰੀ ਬ੍ਰਾਹਮਣਾਂ ਨੇ ਫੇਰ ਵੀ ਇਹ ਗੱਲ ਨਾ ਮੰਨੀ ॥੩੧੦॥

੧੧. ਕਬਿੱਤ॥ ਬ੍ਰਾਹਮਣਾਂ ਦੁਬਾਰਾ ਗਿਆਂ ਗਵਾਲਾਂ ਨੂੰ ਕ੍ਰੋਧ ਵਿਚ ਆ ਕੇ ਕੋਈ ਉੱਤਰ ਨਾ ਦਿੱਤਾ ਖੇਸਲ ਹੀ ਵੱਟ ਗਏ। ਖਾਣ ਲਈ ਕੁਝ ਨਾ ਦਿੱਤਾ। ਤਦ ਗੁਆਲੇ ਗੁੱਸਾ ਜਿਹਾ ਵੱਟ ਖਾ ਕੇ ਮੁੜ ਕੇ ਹਰੀ ਜੀ ਪਾਸ ਆ ਗਏ ਅਤੇ ਨਮਸਕਾਰ ਕਰ ਕੇ ਆਹ ਉੱਤਰ ਦਿੱਤਾ।

੧੨. ਕਿ ਉਹਨਾਂ ਨੇ ਖਾਣ ਵਾਸਤੇ ਤਾਂ ਕੁਝ ਨਹੀਂ ਦਿੱਤਾ। ਜਦ ਉਹ ਮਨ ਵਿਚ ਕ੍ਰੋਧ ਕਰਨ ਲੱਗੇ ਤਾਂ ਅਸੀਂ ਵਾਪਸ ਆ ਗਏ। ਸਾਨੂੰ ਤਾਂ ਬਹੁਤ ਹੀ ਭੁੱਖ ਲੱਗੀ ਹੋਈ ਹੈ ਤੇ ਦੀਨਾਂ ਦੇ ਨਾਥ ਕੋਈ ਉਪਾਅ ਕਰੋ ਨਹੀਂ ਤਾਂ ਸਾਡੇ ਸਰੀਰ ਵਿਚੋਂ ਕਰਾਰ ਹੀ ਚਲਾ ਗਿਆ ਹੈ ॥੩੧੧॥

੧੩. ਸ੍ਵੈਯਾ॥ ਗਰੁੜ ਦੇ ਝੰਡੇ ਵਾਲੇ (ਕ੍ਰਿਸ਼ਨ ਜੀ) ਨੇ ਉਹਨਾਂ ਵੱਲ ਵੇਖ ਕੇ ਕਿ ਇਹ ਬਾਲ ਬਹੁਤ ਭੁੱਖੇ ਹਨ ਤਾਂ ਉਹਨਾਂ ਨੂੰ ਕਿਹਾ ਕਿ ਮਿਲ ਕੇ ਤੁਸੀਂ ਇਹ ਕੰਮ ਕਰੋ ਤੇ ਕਿਹਾ ਕਿ ਉਹਨਾਂ ਬ੍ਰਾਹਮਣਾਂ ਦੀਆਂ ਇਸਤਰੀਆਂ ਪਾਸ ਜਾਉ। ਬ੍ਰਾਹਮਣ ਮਤ ਦੇ ਬੜੇ ਸ਼ੁਦਾਈ ਹਨ।

੧੪. ਜਿਸ ਨੂੰ ਖੁਸ਼ ਕਰਨ ਲਈ ਜੱਗ ਕਰਦੇ ਹਨ ਅਤੇ ਹੋਮ ਕਰਦੇ ਜਪ ਤੇ ਹੋਰ ਸਤ ਸੈ ਪ੍ਰਕਾਰ ਦੇ ਭੋਜਨ ਆਦਿ ਕਰਦੇ ਹਨ। ਉਸ ਦੇ ਭੇਤ ਨੂੰ ਉਹ ਮੂਰਖ ਨਹੀਂ ਜਾਣਦੇ ਕਿ ਮੰਗਣ ਵਾਲਾ ਕੌਣ ਹੈ ਤੇ ਕੌੜੇ ਬਚਨ ਬੋਲਦੇ ਹਨ ॥੩੧੨॥

੧੫. ਸ੍ਵੈਯਾ॥ ਸਾਰੇ ਗੋਪ ਸੀਸ ਨਿਵਾ ਕੇ ਫੇਰ ਚੱਲ ਪਏ ਤੇ ਫੇਰ ਬ੍ਰਾਹਮਣਾਂ ਦੇ ਘਰ ਆ ਗਏ।

---

(ਪੰਨਾ ੨੬ ਦੀ ਬਾਕੀ)

ਸਨ। ਗੁਰੂ ਸਾਹਿਬ ਨੇ ਇਹ ਮਿਥਿਹਾਸ ਦਾ ਕੱਚਾ ਮਸਾਲਾ ਲੈ ਕੇ ਉਸ ਨੂੰ ਬਰੂਦ ਦਾ ਰੂਪ ਦਿੱਤਾ ਤਾਂ ਕਿ ਸੁੱਤਾ ਭਾਰਤ ਇਸ ਧਮਾਕੇ ਨਾਲ ਜਾਗ ਉੱਠੇ। ਸ੍ਰੀ ਮਾਨ ਯੋਗ ਮਹਾਨ ਵਿਦਵਾਨ ਸ੍ਰੀ ਪਦਮ ਜੀ ਗੁਸਤਾਖੀ ਮਾਫ਼ ਕਰਨੀ ਆਪ ਦੀ ਇਸ ਗੱਲ ਨਾਲ ਮੈਂ ਸਹਿਮਤ ਹਾਂ ਕਿ ਗੁਰਦੇਵ ਜੀ ਨੇ ਬਰੂਦੀ ਬੰਬ ਦਾ ਗੋਲਾ ਮਾਰ ਕੇ ਕੌਮ ਨੂੰ ਜਗਾਇਆਂ ਸੀ। ਪਰ ਮੈਂ ਇਹ ਨਹੀਂ ਮੰਨਦਾ ਕਿ ਬੀਤੇ ਮਹਾਂਪੁਰਖਾਂ ਦੇ ਜੀਵਨ ਨੂੰ ਮਿਥਿਹਾਸ ਕਹਿ ਕੇ ਭੰਡਿਆ ਜਾਵੇ। ਇਹ ਤਾਂ ਉਹਨਾਂ ਬਜ਼ੁਰਗਾਂ ਦੀ ਮਾਨ ਹਾਨੀ ਹੈ। ਜੇ ਇਹ ਮਿਥਿਹਾਸ ਹੀ ਹੁੰਦੇ ਤਾਂ ਗੁਰਬਾਣੀ ਵਿਚ ਇਹਨਾਂ ਦੇ ਪ੍ਰਤੀਕ ਤੇ ਉਦਾਹਰਣਾਂ ਨਾ ਵਰਤੀਆਂ ਜਾਂਦੀਆਂ ਜਿਸ ਕਰਕੇ ਅਸੀਂ ਇਹ ਗੁਰਬਾਣੀ ਤੋਂ ਵੀ ਬਰੂਦ ਦਾ ਗੋਲਾ ਚਲਾ ਰਹੇ ਹਾਂ। ਭਾਈ ਗੁਰਦਾਸ ਜੀ ਦੀ ਵੀ ਨਿੰਦਾ ਕਰ ਰਹੇ ਹਾਂ ਕਿਉਂਕਿ ਉਹਨਾਂ ਬਹੁਤ ਸਾਰੇ ਪੁਰਾਤਨ ਇਤਿਹਾਸ ਤੇ ਪ੍ਰਕਾਸ਼ ਪਾਇਆ ਹੈ ਅਤੇ ਸ੍ਰੀ ਦਸਮੇਸ਼ ਜੀ ਨੇ ਉਸ ਨੂੰ ਨਿਰਾਲੀ ਸੁੱਖ ਦੇ ਢੰਗ ਨਾਲ ਸਮਝਾਇਆ ਹੈ। ਇਹਨਾਂ ਨੂੰ ਮਿਥਿਹਾਸ ਕਹਿ ਕੇ ਅਸੀਂ ਆਪਣੇ ਮਨ ਤੇ ਬੁੱਧੀ ਨਾਲ ਤੋਲ ਕੇ ਇਹ ਸਿੱਧ ਕਰ ਰਹੇ ਹਾਂ ਕਿ ਮੈਂ ਉਹਨਾਂ ਸ਼ਖ਼ਸੀਅਤਾਂ ਦੇ ਜੀਵਨ ਨਾਲੋਂ ਬਹੁਤ ਬੜੇ ਜੀਵਨ ਵਾਲਾ ਹਾਂ ਜੋ ਉਹਨਾਂ ਦੇ ਜੀਵਨ ਨੂੰ ਤੋਲ ਮਿਣ ਕੇ ਇਹ ਫ਼ੈਸਲਾ ਦੇ ਰਿਹਾ ਹਾਂ ਕਿ ਇਹ ਸਭ ਮਿਥਿਹਾਸ ਹੈ ਜੋ ਗੁਰੂ ਜੀ ਕਥਾ ਕਹਾਣੀਆਂ ਦੇ ਰੂਪ ਵਿਚ ਲਿਖਦੇ ਗਏ। ਜਿਸ ਬਾਰੇ ਮੈਂ ਆਪ ਨਹੀਂ ਕਹਿੰਦਾ। ਸ੍ਰੀ ਕਲਗੀਧਰ ਚਮਤਕਾਰ ਕਲਮ ਭਾਈ ਵੀਰ ਸਿੰਘ ਡਾਕਟਰ ਦਾ ਹਵਾਲਾ ਮੌਜੂਦ ਹੈ। ੯੮. ਕਲਗੀਆਂ ਵਾਲੇ ਦੇ ਆਦਰਸ਼ ਪ੍ਰੀਤਮ ਆਦਰਸ਼ ਅੰਗ ੪੦੮ ਇਕ ਸੂਫੀ ਫ਼ਕੀਰ ਰੇਲ ਵਿਚ ਸਫ਼ਰ ਕਰ ਰਹੇ ਸਨ। ਇਕ ਵੱਡੇ ਸਟੇਸ਼ਨ ਤੋਂ ਗੱਡੀ ਜੁ ਠਹਿਰੀ ਤਾਂ ਇਕ ਚਿੱਟੇ ਬਸਤਰਾਂ ਵਾਲੇ ਗੰਭੀਰ ਸੱਜਣ ਜੋ ਸਿੰਘ ਮਾਲੂਮ ਹੁੰਦੇ ਹਨ; ਉਸ ਕਮਰੇ ਵਿਚ ਆ ਚੜ੍ਹੇ। ਸ਼ਕਲ ਸੂਰਤ ਨੂਰਾਨੀ ਵੇਖ ਕੇ ਸੂਫੀ ਜੀ ਨੇ ਸਿੰਘ ਹੁਰਾਂ ਨੂੰ ਬੜੇ ਆਦਰ ਨਾਲ ਆਪਣੇ ਸਾਹਮਣੇ ਬਾਰੀ ਦੇ ਲਾਗੇ ਬਿਠਾ ਲਿਆ। ਸੁਖ ਸਾਂਦ ਪੁੱਛੀ ਤੇ ਚੰਗਾ ਸਤਿਕਾਰ ਦਿੱਤਾ। ਇੰਨੇ ਨੂੰ ਇਕ ਹੋਰ ਮੁਸਾਫ਼ਰ ਆ ਬੈਠੇ ਤੇ ਰੇਲ ਟੁਰ ਪਈ। ਇਸ ਤੋਂ ਅੱਗੇ ਜੋ ਸਟੇਸ਼ਨ ਆਇਆ ਸੋ ਜੰਕਸ਼ਨ ਸੀ ਤੇ ਰੇਲ ਨੇ ਇਥੇ ਕੋਈ ਘੰਟਾ ਖਲੋਣਾ ਸੀ, ਕਿਉਂਕਿ ਸਾਹਮਣਿਓਂ ਆਉਣ ਵਾਲੀ ਗੱਡੀ ਦੇਰੀ ਨਾਲ ਆ ਰਹੀ ਸੀ। ਇਸ ਕਰਕੇ ਇਸ ਨੂੰ ਹੋਰ ਵੀ ਅਟਕਣਾ ਪੈ ਗਿਆ। ਇਸ ਵੇਲੇ ਤੱਕ ਸੂਫੀ ਤੇ ਸਿੰਘ ਜੀ ਦੀਆਂ ਕੁਝ-ਕੁਝ ਗੱਲਾਂਬਾਤਾਂ ਛਿੜ ਪਈਆਂ ਸਨ। ਦੋਵੇਂ ਧਿਰਾਂ ਵਿਦਵਾਨ ਸਨ ਤੇ ਮਹਾਂਪੁਰਖਾਂ ਦੇ ਸਤਿਕਾਰ ਕਰਨ ਵਾਲੀਆਂ ਸਨ। ਇਸ ਕਰਕੇ ਆਪੋ ਵਿਚ ਚੰਗੇ ਪਿਆਰ ਨਾਲ ਖਿਆਲਾਂ ਦਾ ਵਟਾਂਦਰਾ ਹੋਣ ਲੱਗ ਪਿਆ। ਇਥੋਂ ਤਾਈਂ ਕਿ ਕੇਸਾਂ ਦੇ ਬਾਰੇ ਗੱਲ ਛਿੜ ਪਈ। ਤਦ ਸੂਫੀ ਜੀ ਨੇ ਕਿਹਾ ਕਿ ਅਸੀਂ ਲੋਕ ਆਪ ਦੇ ਸਿਰ 'ਤੇ ਕੇਸ ਵੇਖ ਕੇ ਖੁਸ਼ ਹੁੰਦੇ ਹਾਂ, ਸਾਡੇ ਮਜ਼ਹਬ ਵਿਚ ਕੇਸ ਚੰਗੇ ਮੰਨੇ ਹਨ। ਕੇਸ ਰੱਖਣੇ 'ਸੁੰਨਤ' ਹੈ ਅਰਥਾਤ ਕੇਸ ਰੱਖਣੇ ਭਲਿਆਈ ਦਾ ਕੰਮ ਹੈ। ਸਾਡੇ ਹਜ਼ਰਤ ਮੁਹੰਮਦ ਸਾਹਿਬ ਆਪ ਕੇਸਾਂ ਵਾਲੇ ਸਨ ਅਤੇ ਸਾਰੇ ਰੱਬੀ ਪਹੁੰਚ ਵਾਲੇ ਫ਼ਕੀਰ ਲੱਗਭਗ ਕੇਸਾਂ ਵਾਲੇ ਹੁੰਦੇ ਹਨ ਤੇ ਦੁਨੀਆਂ ਦੇ ਹਰ ਰੂਹਾਨੀ ਤਾਕਤ ਵਾਲੇ ਨੇ ਕੇਸ ਰੱਖੇ ਹਨ। ਸਿੰਘ ਜੀ ਨੇ ਦੱਸਿਆ ਕਿ ਇਹ ਦਿਮਾਗ ਦੇ ਉੱਤੇ ਆਤਮਿਕ ਤਾਕਤ ਅਤੇ ਸਰੀਰਕ ਅੰਦਰਲੀਆਂ ਦਾਮਨਿਕ ਸ਼ਕਤੀਆਂ ਦੀ ਰੱਖਿਆ ਕਰਦੇ ਹਨ। ਸਿਰ ਇਨ੍ਹਾਂ ਤਾਕਤਾਂ ਦਾ ਜਨਕ ਹੈ, ਰਸੀਏ ਤੇ ਅਭਿਆਸੀ ਇਨ੍ਹਾਂ ਭੇਤਾਂ ਨੂੰ ਜਾਣਦੇ ਹਨ। ਇਥੇ ਗੱਲ ਤੁਰਦੀ-ਤੁਰਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਿਕਰ ਸ਼ੁਰੂ ਹੋ ਗਏ। ਸੂਫੀ ਜੀ ਬੋਲੇ— ਸਿੰਘ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬ ਕਸ਼ਫ਼ ਸਨ, ਇਸ ਵਿਚ ਕਲਾਮ ਸੰਸਾ ਨਹੀਂ। ਅਸੀਂ ਲੋਕ ਬਜ਼ੁਰਗਾਂ ਦੀ ਇੱਜ਼ਤ ਕਰਨ ਵਾਲੇ ਹਾਂ, ਨਿੰਦਾ ਕਰਨ ਵਾਲੇ ਨਹੀਂ, ਪਰ ਮੈਂ ਬੜੇ ਅਦਬ ਨਾਲ ਪੁੱਛਦਾ ਹਾਂ ਕਿ ਉਨ੍ਹਾਂ ਨੇ ਰੱਬ ਪਿਆਰੇ ਤੇ ਰੱਬ ਦੇ ਘੱਲੇ ਹੋਏ ਹੋ ਕੇ ਸ਼ਸਤਰ ਕਿਉਂ ਫੜੇ? ਸਿੰਘ— ਸਾਈਂ ਵਾਲਿਓ! ਤੁਸੀਂ ਇਹ ਸੰਸਾ ਕਰਦੇ ਚੰਗੇ ਨਹੀਂ ਲੱਗਦੇ, ਕਿਉਂਕਿ ਆਪ ਦੇ ਬਜ਼ੁਰਗ ਮੁਹੰਮਦ ਸਾਹਿਬ ਜੀ ਨੇ ਸ਼ਸਤਰ ਫੜੇ, ਜੰਗ ਕੀਤੇ। ਉਨ੍ਹਾਂ ਨੂੰ ਜਿਵੇਂ ਆਪ ਸ਼ਸਤਰਧਾਰੀ ਵੇਖ ਕੇ (ਰਸੂਲ-ਅੱਲਾ) ਮੰਨਣੋ ਸੰਸੇ ਵਿਚ ਨਹੀਂ ਪੈਂਦੇ, ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਲੂਹੀਅਤ (ਈਸ਼੍ਵਰੀਯ ਸੱਤਾ) ਨੂੰ ਵੀ ਸ਼ਸਤਰਾਂ ਨਾਲ ਜਿਉਂ ਕੀ ਤਿਉਂ ਤੱਕੋ। ਇਸੇ ਪ੍ਰਕਾਰ ਜੇ ਤੁਸੀਂ ਹਿੰਦੂ ਸੱਜਣਾਂ ਵੱਲ ਆਉ ਤਾਂ ਉਨ੍ਹਾਂ ਦੇ ਦੋਵੇਂ ਮਹਾਨ ਅਵਤਾਰ 'ਰਾਮ' ਤੇ ਕ੍ਰਿਸ਼ਨ ਜੀ ਸ਼ਸਤਰਧਾਰੀ ਸਨ ਅਤੇ ਗੀਤਾ ਵਿਚ ਕ੍ਰਿਸ਼ਨ ਦੇਵ ਨੇ ਅਰਜਨ ਨੂੰ ਜੋ ਕਰਮ ਭਾਵ ਵਿਚ ਆ ਕੇ ਸ਼ਸਤਰ ਤੋਂ ਕਾਇਰ ਹੋ ਰਿਹਾ ਸੀ, ਸ਼ਸਤਰ ਫੜਨੇ ਧਰਮ ਵਿਰੁੱਧ ਨਹੀਂ ਹਨ ਸਿੱਧ ਕਰ ਦਿੱਤਾ ਸੀ। ਇਸੇ ਤਰ੍ਹਾਂ ਉਹਨਾਂ ਦੇ ਦੇਵਤੇ ਵਿਸ਼ਨੂੰ ਜੀ ਗਦਾ ਤੇ ਚੱਕਰਧਾਰੀ ਹਨ, ਸ਼ਿਵਜੀ ਤ੍ਰਿਸ਼ੂਲਧਾਰੀ ਹਨ ਤੇ ਵੈਦਕ ਰਿਸ਼ੀਆਂ ਦੇ ਕੁਲ ਦਾ ਵੱਡਾ ਸ਼ਸਤਰਧਾਰੀ ਹੀ ਆਗੂ ਤੇ ਪ੍ਰੋਹਤ ਹੋਇਆ ਕਰਦਾ ਸੀ। ਜੇ ਈਸਾ ਜੀ ਵੱਲ ਆਉ ਤਾਂ ਜਦੋਂ ਸਿਪਾਹੀ ਉਨ੍ਹਾਂ ਨੂੰ ਫੜਨ ਚੱਲੇ ਹਨ ਤੇ ਉਹਨਾਂ ਨੂੰ ਪਤਾ ਲੱਗਾ ਹੈ ਤਾਂ ਉਨ੍ਹਾਂ ਨੇ ਆਪਣੇ ਚੇਲਿਆਂ ਨੂੰ ਪੁੱਛਿਆ ਹੈ ਕਿ ਕਿਸੇ ਪਾਸ ਤਲਵਾਰ ਹੈ? ਉਸ ਵੇਲੇ ਇਸ ਪ੍ਰਕਾਰ ਕੁਝ ਆਖਿਆ ਹੈ ਕਿ :- ਜਿਸ ਦੇ ਪਾਸ ਨਾ ਹੋਵੇ ਆਪਣੇ ਕੱਪੜੇ ਵੇਚ ਕੇ ਤਲਵਾਰ ਖਰੀਦੇ। ਲੂਕਾ ਬਾਬ ੨੨ ਆਇਤ ੩੬॥ ਬੁੱਧ ਜੀ ਆਖਦੇ ਹਨ— ਨਿਆਂ ਵਾਸਤੇ, ਜ਼ੁਲਮ ਰੋਕਣ ਵਾਸਤੇ ਦੰਡ ਦੇਣਾ ਪਾਪ ਨਹੀਂ। ਸੋ ਸੱਜਣ ਜੀ ਹਿੰਦੂ, ਮੁਸਲਮਾਨ ਤੇ ਇਸਾਈ ਤਾਂ ਆਪਣੇ ਵੱਡਿਆਂ ਵੱਲ ਵੇਖ ਕੇ ਹੀ ਸ੍ਰੀ ਗੁਰੂ ਜੀ ਦੇ ਸ਼ਸਤਰਧਾਰੀ ਹੋਣ ਪਰ ਕਿੰਤੂ ਨਹੀਂ ਕਰ ਸਕਦੇ।

[1]ਜਾਇ ਤਬੈ ਤਿਨਕੀ ਪਤਨੀ ਪਹਿ ਕਾਨ੍ ਤਬੈ ਛੁਧਵਾਨ ਜਤਾਏ ॥ ਤੌ ਸੁਨ ਬਾਤ ਸਭੈ ਪਤਨੀ ਦਿਜ ਠਾਢਿ ਭਈ ਉਠ ਆਨੰਦ ਪਾਏ ॥ [2]ਧਾਇ ਚਲੀ ਹਰਿ ਕੇ ਮਿਲਬੇ ਕਹੁ ਆਨੰਦ ਕੈ ਦੁਖ ਦੂਰ ਨਸਾਏ ॥੩੧੩॥ ਬਿੱਪਨ ਕੀ ਬਰਜੀ ਨ ਰਹੀ ਤ੍ਰਿਯ ਕਾਨਰ ਕੇ ਮਿਲਬੇ ਕਹੁ ਧਾਈ ॥ ਏਕ ਪਰੀ ਉਠ ਮਾਰਗ ਮੈ ਇਕ ਦੇਹ ਰਹੀ ਜੀਅ ਦੇਹ ਪੁਜਾਈ ॥ [3]ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਮ ਭਾਖ ਸੁਨਾਈ ॥ ਜੋਰ ਸਿਉ ਜਿਯੋਂ ਬਹਤੀ ਸਰਤਾ ਨ ਰਹੈ ਹਟਕੀ ਭੁਸ ਭੀਤ ਬਨਾਈ ॥੩੧੪॥ ਸ੍ਵੈਯਾ ॥ [4]ਧਾਇ ਸਭੈ ਹਰਿ ਕੇ ਮਿਲਬੇ ਕਹੁ ਬਿੱਪਨ ਕੀ ਪਤਨੀ ਬਡ ਭਾਗਨ ॥ ਚੰਦ੍ਰਮੁਖੀ ਮ੍ਰਿਗ ਸੇ ਦ੍ਰਿਗਨੀ ਕਬਿ ਸਯਾਮ ਚਲੀ ਹਰਿ ਕੇ ਪਗ ਲਾਗਨ ॥ [5]ਹੈ ਸੁਭ ਅੰਗ ਸਭੈ ਜਿਨਕੇ ਨ ਸਕੈ ਜਿਨਕੀ ਬ੍ਰਹਮਾ ਗਨਤਾ ਗਨ[ੳ] ॥ ਭਉਨਨ ਤੇ ਸਭ ਇਉ ਨਿਕਰੀ ਜਿਮੁ ਮੰਤ੍ਰ ਪੜੈ ਨਿਕਰੈ ਬਹੁ ਨਾਗਨ ॥੩੧੫॥ ਦੋਹਰਾ ॥ [6]ਹਰਿ ਕੋ ਆਨਨ ਦੇਖ ਕੈ ਭਈ ਸਭਨ ਕੌ ਚੈਨ ॥ ਨਿਕਟਿ ਤ੍ਰਿਯਾ ਕੋ ਪਾਇਕੈ ਪਰਤ ਚੈਨ ਪਰ ਮੈਨ ॥੩੧੬॥ ਸ੍ਵੈਯਾ ॥ [7]ਕੋਮਲ ਕੰਜ ਸੇ ਫੂਲ ਰਹੇ ਦ੍ਰਿਗ ਮੋਰ ਕੋ ਪੰਖ ਸਿਰ ਊਪਰ ਸੋਹੈ ॥ ਹੈ ਬਰਨੀ ਸਰਸੀ ਭਰੁਟੇ ਧਨ ਆਨਨ ਪੈ ਸਸਿ ਕੋਟਿਕ ਕੋ ਹੈ ॥ [8]ਮਿਤ੍ਰ ਕੀ ਬਾਤ ਕਹਾ ਕਹੀਯੇ ਜਿਹਕੋ ਪਿਖ ਕੈ ਰਿਪ ਕੋ ਮਨ ਮੋਹੈ ॥ ਮਾਨਹੁ ਲੈ ਸਿਵ ਕੇ ਰਿਪ ਆਪ ਦਯੋ ਬਿਧਨਾ ਰਸ ਯਾਹਿ ਨਿਚੋਹੈ ॥੩੧੭॥ [9]ਗ੍ਵਾਰ ਕੇ ਹਾਥ ਪੈ ਹਾਥ ਧਰੇ ਹਰਿ ਸਯਾਮ ਕਹੈ ਤਰੁ ਕੇ ਤਰੁ ਠਾਢੇ ॥ ਪਾਟ ਕੋ ਪਾਟ ਧਰੇ ਪੀਯਰੋ ਉਰ ਦੇਖ ਜਿਸੈ ਅਤਿ ਆਨੰਦ ਬਾਢੇ ॥ [10]ਤਾ ਛਬਿ ਕੀ ਅਤਿ ਹੀ ਉਪਮਾ ਕਬਿ ਜਿਉ ਚੁਨਲੀ ਤਿਸ ਕੋ ਚੁਨ ਕਾਢੇ ॥ ਮਾਨਹੁ ਪਾਵਸ ਕੀ ਰੁਤ ਮੈ ਚਪਲਾ ਚਮਕੀ ਘਨ ਸਾਵਨ ਗਾਢੇ ॥੩੧੮॥ ਸ੍ਵੈਯਾ ॥ [11]ਲੋਚਨ ਕਾਨ੍ ਨਿਹਾਰ ਤ੍ਰਿਯਾ ਦਿਜ ਰੂਪ ਕੈ ਪਾਨ ਮਹਾਂ ਮਤ ਹੁਈ ॥ ਹੋਇ ਗਈ ਤਨ ਮੈ ਗ੍ਰਿਹ ਕੀ ਸੁਧ ਯੌ ਉਡਗੀ ਜਿਮੁ ਪਉਨ ਸੌਂ ਰੂਈ ॥ [12]ਸਯਾਮ ਕਹੈ ਤਿਨ ਕੋ ਬਿਰਹਾਗਨਿ ਯੌ ਭਰਕੀ ਜਿਮੁ ਤੇਲ ਸੋ ਧੂਈ ॥ ਜਿਉ ਟੁਕਰਾ ਪਿਖ ਚੁੰਮਕ ਡੋਲਤ ਬੀਚ ਮਨੋ ਜਲ ਲੋਹ ਕੀ ਸੂਈ ॥੩੧੯॥ ਸ੍ਵੈਯਾ ॥ [13]ਕਾਨ੍ ਕੋ ਰੂਪ ਨਿਹਾਰ ਤ੍ਰਿਯਾ ਦਿਜ ਪ੍ਰੇਮ ਬਢਯੋ ਦੁਖ ਦੂਰ ਭਏ ਹੈ ॥ ਭੀਖਮ ਮਾਤ ਕੋ ਜਿਮੁ ਪਰਸੇ ਛਿਨ ਮੈ ਸਭ ਪਾਪ ਬਿਲਾਇ ਗਏ ਹੈ ॥ [14]ਆਨਨ ਦੇਖਿਕੈ ਸਯਾਮ ਘਨੋ ਚਿਤ ਬੀਚ ਬਸਯੋ ਦ੍ਰਿਗ ਮੂੰਦ ਲਏ ਹੈ ॥ ਜਿਉ ਧਨਵਾਨ ਮਨੋ ਧਨ ਕੋ ਧਰ ਅੰਦਰ ਧਾਮ ਕਿਵਾਰ ਦਏ ਹੈ ॥੩੨੦॥ ਸ੍ਵੈਯਾ ॥ [15]ਸੁੱਧ ਭਈ ਜਬਹੀ ਤਨ

---

ੳ ਜਿਹੜੀ ਇਸਤਰੀ ਆਪ ਆਤਮਾਵਾਂ ਹਰੀ ਦੇ ਵੱਲ ਮੁੱਖ ਕਰਕੇ ਸ਼ਰਧਾ ਭਾਵਨਾ ਨਾਲ ਚੱਲਦੀ ਹੈ ਭਾਵੇਂ ਉਹ ਗੋਪੀ ਹੈ ਭਾਵੇਂ ਬ੍ਰਾਹਮਣੀ, ਉਹ ਸੁੰਦਰਤਾ ਦੀ ਥੈਲੀ ਹੈ । ਗੁਰਦੇਵ ਉਸ ਦੀ ਸੁੰਦਰਤਾ ਦੀ ਉਪਮਾ ਕਰਕੇ ਉਸ ਦੀ ਸੁੰਦਰ ਭਾਵਨੀ ਦੀ ਦਾਦ ਦਿੰਦੇ ਹਨ । ਜਿਸ ਤਰ੍ਹਾਂ ਪਤੀ ਦੀ ਆਗਿਆਕਾਰ ਤੇ ਉਸ ਨੂੰ ਚਾਹੁਣ ਵਾਲੀ ਇਸਤਰੀ ਪਤੀ ਨੂੰ ਚੰਗੀ ਲਗਦੀ ਹੈ ਇਸੇ ਤਰ੍ਹਾਂ ਹੀ ਆਤਮਾ ਪ੍ਰਮ ਆਤਮਾ ਦੀ ਸ਼ਰਧਾ ਵਾਲੀ ਰੂਹ ਸੁੰਦਰਤਾ ਦੀ ਖਾਣ ਮੰਨੀ ਜਾਂਦੀ ਹੈ :- ਸਾ ਗੁਣਵੰਤੀ ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੩॥ ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥ ਸਾ ਕੁਲਵੰਤੀ ਸਾ ਸਭਰਾਈ ਜੋ ਪਿਰ ਕੈ ਰੰਗਿ ਸਵਾਰੀ ਜੀਉ ॥ ਮਹਿਮਾ ਤਿਸ ਕੀ ਕਹਣੁ ਨ ਜਾਇ ॥ ਜੋ ਪਿਰਿ ਮੇਲਿ ਲਈ ਅੰਗਿ ਲਾਇ ॥ ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥ ਅੰਗ ੯੭-੯੮॥ ਮ: ੫ ॥

ਇਹ ਬਹਿਸ ਬੜੀ ਲੰਮੀ ਹੈ । ਮੈਂ ਇਸ ਨੂੰ ਇਥੇ ਹੀ ਸਮਾਪਤ ਕਰਕੇ ਆਪਣੇ ਵਿਸ਼ੇ ਇਤਿਹਾਸ ਤੇ ਮਿਥਿਹਾਸ ਦੀ ਰੂਪ-ਰੇਖਾ ਪਾਠਕਾਂ ਦੇ ਸਾਹਮਣੇ ਲਿਆਉਣ ਲਈ ਤੁਹਾਨੂੰ ਅੰਗ ੪੨੩ 'ਤੇ ਲੈ ਚੱਲਦਾ ਹਾਂ । ਪ੍ਰਸ਼ਨ— ਐਨਕ ਵਾਲਾ— ਕਿਉਂ ਨਹੀਂ ਕਿਆ ਆਪ ਨੇ ਥਾਟ ਰੀਡੰਗ (ਦੂਜੇ ਦੇ ਖਿਆਲ ਵਾਚ ਲੈਣੇ) ਤੇ ਟੇਲੀ ਪੇਥੀ (ਦਿਲ ਤੋਂ ਦਿਲਾਂ ਨਾਲ ਗੱਲਾਂ ਕਰਨੀ) ਸਾਇੰਸ ਵਿਦਿਆ ਪੜ੍ਹੀ ਨਹੀਂ ? ਅੱਜਕੱਲ ਯੂਰਪ, ਅਮਰੀਕਾ ਵਿਚ ਇਹ ਗੱਲ ਸਿੱਧ ਹੋ ਗਈ ਹੈ ਤੇ ਸਭ ਪੰਡਿਤ ਮੰਨਦੇ ਹਨ । ਸਿੰਘ ਜੀ— ਧਿਆਨ ਕਰਿਓ ਜੀ, ਜੋ ਗਲ ਸਾਡੇ ਦੇਸ਼ ਵਿਚ ਅਨੋਖੀ ਹੋਵੇ ਉਸ ਨੂੰ ਸਾਡੇ ਸੱਜਣ ਇਸ ਤਰ੍ਹਾਂ ਨਾਲ ਤੱਕਦੇ ਹਨ ਜਿਵੇਂ ਉਹ ਝੂਠ ਹੈ । ਝਾਈ ਉਸ ਨੂੰ ਕਹਿ ਦਿੰਦੇ ਨੇ ਇਹ ਮਿਥਿਹਾਸ ਹੈ । ਪਰ ਜਦੋਂ ਵਲਾਇਤਾਂ ਵਾਲੇ ਉਹੋ ਗੱਲ ਮੰਨ ਲੈਣ ਤਾਂ ਸਾਡੇ ਦੇਸ਼ ਦੇ ਵੀ ਆਖਦੇ ਹਨ ਹੁਣ ਠੀਕ ਹੈ । ਜਿਹੜੇ ਵਿਦਵਾਨ ਅੰਨੇਵਾਹ ਇਹ ਲਿਖੀ ਜਾਂਦੇ ਨੇ ਕਿ ਗੁਰੂ ਜੀ ਨੇ ਵਿਦਿਆ ਪੜ੍ਹੀ ਉਹ ਅੱਗੋਂ ਪ੍ਰੇਮ ਨਾਲ ਵਾਚ ਲੈਣ ਕਿ ਗੁਰੂ ਜੀ ਨੇ ਵਿਦਿਆ ਪੜ੍ਹੀ ਜਾਂ ਉਹਨਾਂ ਪਾਸ ਅਨੁਭਵੀ ਗਿਆਨ ਸੀ ਜਿਸ ਕਰਕੇ ਸਭ ਕੁਝ ਜਾਣਦੇ ਸਨ । ...ਸਿੰਘ ਜੀ— ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਗੰਮ ਵਾਚ ਲਿਆ ਕਰਦੇ ਸਨ । ਇਕ ਦਿਨ ਮੈਦਾਨ ਜੰਗ ਵਿਚ ਇਕ ਮੁਸਲਮਾਨ ਜਰਨੈਲ ਆਪਣੀ ਫੌਜ ਵਿਚ ਖੜਾ ਸੋਚ ਰਿਹਾ ਸੀ ਕਿ ਗੁਰੂ ਜੀ ਹਨ ਤਾਂ ਫਕੀਰ, ਫੇਰ ਲੜ ਕਿਉਂ ਰਹੇ ਹਨ ? ਇਹ ਖਿਆਲ ਵਾਚ ਕੇ ਗੁਰੂ ਜੀ

(ਬਾਕੀ ਪੰ: ੨੯ ਤੇ)

੧. ਜਾ ਕੇ ਉਹਨਾਂ ਬ੍ਰਾਹਮਣਾਂ ਦੀਆਂ ਇਸਤਰੀਆਂ ਪਾਸ ਕ੍ਰਿਸ਼ਨ ਜੀ ਦੇ ਬੜੇ ਭੁੱਖੇ ਹੋਣ ਦੀ ਗੱਲ ਦੱਸੀ । ਉਹਨਾਂ ਦੀ ਇਹ ਗੱਲ ਸੁਣ ਕੇ ਸਾਰੀਆਂ ਬ੍ਰਾਹਮਣੀਆਂ ਬੜਾ ਆਨੰਦ ਪਾ ਕੇ ਉੱਠ ਕੇ ਖੜੀਆਂ ਹੋ ਗਈਆਂ ।

੨. ਬ੍ਰਾਹਮਣਾਂ ਦੀਆਂ ਰੋਕੀਆਂ ਹੋਈਆਂ ਵੀ ਨਾ ਰੁਕੀਆਂ ਉਹ ਇਸਤਰੀਆਂ ਕ੍ਰਿਸ਼ਨ ਜੀ ਦੇ ਮਿਲਣ ਵਾਸਤੇ ਚੱਲ ਪਈਆਂ । ਇਕ ਉੱਠ ਕੇ ਕ੍ਰਿਸ਼ਨ ਜੀ ਦੇ ਮਿਲਣ ਲਈ ਉਸ ਦੇ ਰਾਹ ਪੈ ਗਈਆਂ। ਇਕ, ਜਿਨ੍ਹਾਂ ਨੂੰ ਜਾਣ ਤੋਂ ਮਜਬੂਰੀ ਹੋਈ ਉਹਨਾਂ ਦੀ ਦੇਹ ਤਾਂ ਘਰ ਹੀ ਰਹਿ ਗਈ ਪਰ ਰੂਹ ਕ੍ਰਿਸ਼ਨ ਜੀ ਪਾਸ ਪੁੱਜ ਗਈ ॥੩੧੩॥

੩. ਉਸ ਛਬੀ ਦੀ ਅਤਿ ਹੀ ਸੁੰਦਰ ਉਪਮਾ ਕਵੀ ਜੀ ਨੇ ਆਪਣੇ ਪਾਵਨ ਮੁੱਖ ਤੋਂ ਇਸ ਤਰ੍ਹਾਂ ਕਹਿ ਕੇ ਸੁਣਾਈ ਹੈ ਕਿ ਜਿਸ ਤਰ੍ਹਾਂ ਜਲ ਦੀ ਨਦੀ ਚਲੀ ਜਾਂਦੀ ਅੱਗੋਂ ਤੂੜੀ ਕੱਖਾਂ ਦੀ ਬਣਾਈ ਬੰਧ ਨਹੀਂ ਰੋਕ ਸਕਦੀ ॥੩੧੪॥

੪. ਸ੍ਵੈਯਾ ॥ ਬ੍ਰਾਹਮਣਾਂ ਦੀਆਂ ਇਸਤਰੀਆਂ ਵੱਡੇ ਭਾਗਾਂ ਵਾਲੀਆਂ ਸਾਰੀਆਂ ਹੀ ਹਰੀ ਦੇ ਮਿਲਣ ਵਾਸਤੇ ਚਲੀਆਂ ਗਈਆਂ। ਕੋਈ ਚੰਦ ਜਿਹੇ ਮੁੱਖ ਵਾਲੀ ਹੈ ਅਤੇ ਕੋਈ ਹਰਨ ਜਿਹੇ ਨੇਤਰਾਂ ਵਾਲੀ ਹੈ । ਕਵੀ ਸ਼ਿਆਮ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਕਹਿੰਦੇ ਹਨ ਕਿ ਹਰੀ ਦੇ ਚਰਨਾਂ ਨਾਲ ਲੱਗਣ ਲਈ ਚੱਲ ਪਈਆਂ ਹਨ।

੫. ਜਿਨ੍ਹਾਂ ਦੇ ਸਾਰੇ ਹੀ ਅੰਗ ਸੁੰਦਰ ਹਨ ਜਿਨ੍ਹਾਂ ਦੀ ਸੁੰਦਰਤਾ ਨੂੰ ਬ੍ਰਹਮਾ ਵੀ ਗਿਣ ਨਹੀਂ ਸਕਦਾ । ਆਪਣੇ ਘਰਾਂ ਵਿਚੋਂ ਸਾਰੀਆਂ ਹੀ ਇਉਂ ਨਿਕਲਦੀਆਂ ਹਨ ਜਿਸ ਤਰ੍ਹਾਂ ਗਾਰੜੂ ਦੇ ਮੰਤਰ ਪੜ੍ਹਨ ਨਾਲ ਬਹੁਤ ਸਾਰੀਆਂ ਨਾਗਣਾਂ ਨਿਕਲ ਪੈਂਦੀਆਂ ਹਨ ॥੩੧੫॥

੬. ਦੋਹਰਾ ॥ ਹਰੀ ਦੇ ਮੁਖੜੇ ਨੂੰ ਵੇਖ ਕੇ ਸਾਰੀਆਂ ਨੂੰ ਸੁੱਖ ਚੈਨ ਜਿਹੀ ਆ ਗਈ । ਜਿਵੇਂ ਕਿਸੇ ਨੂੰ ਕਾਮ ਨਾਲ ਤਪੇ ਹੋਏ ਨੂੰ ਇਸਤਰੀ ਕੋਲ ਪਾ ਕੇ ਕਾਮ ਤੋਂ ਸ਼ਾਂਤੀ ਆ ਜਾਂਦੀ ਹੈ ॥੩੧੬॥

੭. ਸ੍ਵੈਯਾ ॥ ਉਧਰ ਕ੍ਰਿਸ਼ਨ ਜੀ ਦਾ ਕੋਮਲ ਗੁਲਾਬ ਦੇ ਫੁੱਲ ਜਿਹਾ ਮੁੱਖੜਾ ਤੇ ਨੇਤਰ ਖਿੜ ਰਹੇ ਹਨ, ਮੋਰ ਦੇ ਖੰਭਾਂ ਵਾਲਾ ਮੁਕਟ ਸਿਰ 'ਤੇ ਸ਼ੋਭਦਾ ਹੈ ਅਤੇ ਨਿਗ੍ਹਾ ਤੀਰ ਜਿਹੀ, ਭਰਵੱਟੇ ਕਮਾਨ ਸਮਾਨ ਅਤੇ ਮੁੱਖ ਕਰੋੜਾਂ ਚੰਦਰਮਿਆਂ ਸਮਾਨ ਸ਼ੋਭਾ ਦੇ ਰਹੇ ਹਨ ।

੮. ਮਿੱਤਰ ਦੀ ਤਾਂ ਗੱਲ ਹੀ ਕੀ ਕਰਨੀ ਹੋਈ ਜਿਸ ਨੂੰ ਵੇਖ ਕੇ ਵੈਰੀ ਦਾ ਵੀ ਮਨ ਮੋਹਿਤ ਹੋ ਜਾਂਦਾ ਹੈ । ਜਾਣੋ ਸ਼ਿਵ ਦੇ ਵੈਰੀ (ਕਾਮ ਦੇਵ) ਨੇ ਆਪਾ ਬਿਧਨਾ ਦੇ ਹੱਥ ਦੇ ਦਿੱਤਾ ਹੈ, ਬਿਧਨਾ ਨੇ ਉਸ ਰਸ ਨੂੰ ਨਿਚੋੜ ਲਿਆ ਹੈ ॥੩੧੭॥

੯. ਇਕ ਗਵਾਲ ਬਾਲਕ ਦੇ ਹੱਥ ਉੱਪਰ ਹੱਥ ਧਰ ਕੇ ਕ੍ਰਿਸ਼ਨ ਜੀ, ਸ਼ਿਆਮ ਜੀ ਕਵੀ ਕਹਿੰਦੇ ਹਨ ਕਿ ਇਕ ਰੁੱਖ ਦੇ ਹੇਠਾਂ ਖੜੇ ਹਨ । ਸਰੀਰ ਦੇ ਉੱਤੇ ਬਸਤਰ ਪੀਲੇ ਪਹਿਨੇ ਹੋਏ ਹਨ ਜਿਨ੍ਹਾਂ ਨੂੰ ਵੇਖ ਕੇ ਹਿਰਦੇ ਵਿਚ ਆਨੰਦ ਵੱਧਦਾ ਹੈ।

੧੦. ਉਸ ਸੋਭਾ ਦੀ ਅੱਤ ਹੀ ਸੁੰਦਰ ਉਪਮਾ ਜਿਸ ਤਰ੍ਹਾਂ ਕਵੀਆਂ ਛਾਂਟ ਕੇ ਚੁਣੀ ਉਸ ਵਿਚੋਂ ਛਾਂਟ ਕੇ ਮੈਂ ਕੱਢੀ ਹੈ । ਜਾਣੋ ਬਰਸਾਤ ਦੀ ਰੁੱਤ ਵਿਚ ਸਾਵਣ ਦੇ ਮਹੀਨੇ ਕਾਲੇ ਬੱਦਲਾਂ ਦੇ ਵਿਚੋਂ ਬਿਜਲੀ ਕੱਢੀ ਹੈ ॥੩੧੮॥

੧੧. ਸ੍ਵੈਯਾ ॥ ਬ੍ਰਾਹਮਣਾਂ ਦੀਆਂ ਇਸਤਰੀਆਂ ਕ੍ਰਿਸ਼ਨ ਜੀ ਦੇ ਨੇਤਰ ਵੇਖ ਕੇ ਜਾਣੋ ਸ਼ਰਾਬ ਪੀ ਕੇ ਨਸ਼ੇ ਵਿਚ ਮਸਤ ਹੋ ਗਈਆਂ ਹਨ । ਉਹ ਆਪਣੇ ਸਰੀਰ ਦੇ ਵਿਚ ਇੰਜ ਹੋ ਗਈਆਂ ਹਨ ਕਿ ਉਹਨਾਂ ਦੇ ਤਨ ਵਿਚੋਂ ਆਪਣੇ ਘਰਾਂ ਦੀ ਸੋਝੀ ਇੰਜ ਉੱਡ ਗਈ ਜਿਵੇਂ ਹਵਾ ਅੱਗੇ ਰੂਈਂ ਉੱਡ ਜਾਂਦੀ ਹੈ।

੧੨. ਸ਼ਿਆਮ ਜੀ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਕਿ ਉਹਨਾਂ ਦੇ ਅੰਦਰ ਬ੍ਰਿਹਾ ਅਗਨ ਇਸ ਤਰ੍ਹਾਂ ਭੜਕ ਪਈ ਜਿਸ ਤਰ੍ਹਾਂ ਧੂਣੇ ਉਪਰ ਤੇਲ ਪੈ ਜਾਂਦਾ ਹੈ । ਜਿਵੇਂ ਚੁੰਬਕ ਦੇ ਟੁਕੜੇ ਨੂੰ ਵੇਖ ਕੇ ਪਾਣੀ ਵਿਚ ਲੋਹੇ ਦੀ ਸੂਈ ਹਰਕਤ ਕਰਦੀ ਹੈ ॥੩੧੯॥

੧੩. ਸ੍ਵੈਯਾ ॥ ਬ੍ਰਾਹਮਣਾਂ ਦੀਆਂ ਇਸਤਰੀਆਂ ਕ੍ਰਿਸ਼ਨ ਜੀ ਦਾ ਰੂਪ ਵੇਖ ਕੇ ਉਹਨਾਂ ਦੇ ਮਨ ਵਿਚ ਪ੍ਰੇਮ ਬੱਝ ਗਿਆ ਅਤੇ ਮਨ ਦੇ ਸਾਰੇ ਦੁੱਖ ਦੂਰ ਹੋ ਗਏ । ਜਿਵੇਂ ਭੀਖਮ ਮਾਤਾ (ਗੰਗਾ) ਦੇ ਵਿਚ ਇਸ਼ਨਾਨ ਕਰਨ ਨਾਲ ਸਾਰੇ ਪਾਪ ਹਰਨ ਹੋ ਜਾਂਦੇ ਹਨ ।

੧੪. ਸ਼ਿਆਮ (ਕ੍ਰਿਸ਼ਨ ਜੀ ਦਾ) ਆਨਨ (ਮੁੱਖ) ਵੇਖ ਕੇ ਉਹ ਚਿੱਤ ਵਿਚ ਵਸ ਗਿਆ ਜਿਸ ਕਰਕੇ ਉਹਨਾਂ ਨੇ ਨੇਤਰ ਮੁੰਦ ਲਏ (ਬੰਦ ਕਰ ਲਏ) ਜਿਸ ਤਰ੍ਹਾਂ ਕੋਈ ਧਨੀ-ਧਨ ਨੂੰ ਅੰਦਰ ਧਰ ਕੇ ਅੰਦਰ ਮਕਾਨ ਦੇ ਦਰਵਾਜ਼ੇ ਬੰਦ ਕਰ ਲੈਂਦਾ ਹੈ ॥੩੨੦॥

੧੫. ਸ੍ਵੈਯਾ ॥ ਜਿਸ ਵੇਲੇ ਉਹਨਾਂ ਨੂੰ ਆਪੋ ਆਪਣੇ ਸਰੀਰਾਂ ਦੀ ਸੋਝੀ ਆਈ

---

(ਪੰਨਾ ੨੮ ਦੀ ਬਾਕੀ)

ਘੋੜੇ ਨੂੰ ਅੱਡੀ ਲਾ ਉਸ ਦੇ ਕੋਲ ਜਾ ਪੁੱਜ ਤੇ ਆਖਣ ਲੱਗੇ ਮੀਟ ਅੱਖਾਂ ਤੇ ਦੇਖ। ਉਸ ਨੇ ਜੋ ਡਿੱਠਾ ਕਿ ਦੁਵੱਲੀ ਲੋਕ ਮੋਏ ਪਏ ਹਨ, ਜਦ ਅੱਖ ਖੋਲ੍ਹੀ ਤਾਂ ਗੁਰੂ ਜੀ ਨੇ ਕਿਹਾ ਮੈਂ ਮਾਰਨ ਵਿਚ ਨਹੀਂ :- ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥ ਅੰਗ ੧੫੦ ॥ ਮ: ੧ ॥ ਮੈਨੂੰ ਹੁਕਮ ਹੈ ਕਿ ਦੁਖੀਆ ਦੀ ਰੱਖਿਆ ਕਰਾਂ। ਕੱਸ ਕਿਸੇ ਨਾਲ ਮੇਰਾ ਵੈਰ ਨਹੀਂ, ਮੈਂ ਕਿਸੇ ਨੂੰ ਮਾਰ ਨਹੀਂ ਰਿਹਾ। ਇਹ ਤੱਕ ਕੇ ਉਹ ਜਰਨੈਲ ਮੱਥਾ ਟੇਕ ਕੇ ਕਹਿਣ ਲੱਗਾ, ਮੇਰਾ ਚਿੱਤ ਉਦਾਸ ਹੈ, ਦੱਸੋ ਮੈਂ ਕੀ ਕਰਾਂ ? ਸਤਿਗੁਰੂ ਜੀ ਨੇ ਕਿਹਾ, ਤੇਰਾ ਅੰਦਰ ਅਜੇ ਸਾਧਨਾ ਚਾਹੁੰਦਾ ਹੈ, ਜਾਹ ਨਾਮ ਜਪ, ਕਹੁ ਵਾਹਿਗੁਰੂ। ਉਹ ਜਰਨੈਲ ਉਸੇ ਵੇਲੇ ਭਜਨ ਕਰਨ ਲਈ ਮੈਦਾਨ ਛੱਡ ਕੇ ਟੁਰ ਗਿਆ। ਜਿਸ ਦਾ ਸੈਦਾ (ਸੈਦ ਖਾਂ) ਨਾਮ ਸੀ, ਇਸ ਦਾ ਪੂਰਨ ਜੀਵਨ ਦਾ ਹਾਲ ਇਸੇ ਪੋਥੀ ਦੇ ਅੰਗ ੬੨ 'ਤੇ ਦੇਖਿਆ ਜਾ ਸਕਦਾ ਹੈ। ਪ੍ਰਸ਼ਨ:—ਬਾਬੂ ਬਹੁਤ ਕੁਝ ਮੇਰਾ ਇਹ ਸੰਸਾ ਨਵਿਰਤ ਹੋ ਗਿਆ ਕਿ ਗੁਰੂ ਸਾਹਿਬ ਠੀਕ ਸਾਦਰਸ਼ੀ ਸਨ ? ਕ੍ਰਿਪਾ ਕਰਕੇ ਇਹ ਦੱਸੋ ਕਿ ਗੁਰੂ ਜੀ ਨੇ ਤ੍ਰੈ ਵਿਆਹ ਕਿਉਂ ਕਰਾਏ ਸਨ ? ਉੱਤਰ ਸਿੰਘ ਜੀ— ਲੰਮੀਆਂ ਵਿਥਿਆ ਛੇੜੀਆਂ ਨੇ, ਪਰ ਮੈਂ ਸੰਖੇਪ ਕਰ ਦੱਸਦਾ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਜਿਸ ਨੂੰ ਤੁਸੀਂ ਇਤਿਹਾਸ ਕਹਿੰਦੇ ਹੋ, ਉਹ ਤਾਂ ਗੁਰੂ ਸਾਹਿਬਾ ਦਾ ਪੂਰਾ ਪੂਰਾ ਉਸ ਸਮੇਂ ਕਿਸੇ ਪੂਰਬੀ, ਪੱਛਮੀ ਨੇ ਲਿਖਿਆ ਨਹੀਂ, ਥੋੜੇ ਟੁੱਟੇ-ਫੁੱਟੇ ਵਿਕਰੇ, ਕਿਸੇ ਕਿਸੇ ਮੁਸਲਮਾਨ (ਮੁਅੱਰਖ) ਨੇ ਲਿਖੇ ਹਨ, ਜਿਨ੍ਹਾਂ ਵਿਚ ਵੈਰ ਦੀ ਅੱਗ ਮੌਜੂਦ ਹੈ, ਉਨ੍ਹਾਂ ਵਿਚੋਂ ਕਿਸੇ ਨੇ ਤ੍ਰੈ ਵਿਆਹ ਨਹੀਂ ਲਿਖੇ ਤੇ ਜਿੱਥੇ ਤ੍ਰੈ ਵਿਆਹ ਲਿਖੇ ਹਨ ਉਸ ਨੂੰ ਤੁਸੀਂ ਆਪਣੇ ਖ਼ਿਆਲ ਇਤਿਹਾਸ ਦਾ ਦਰਜਾ ਨਹੀਂ ਦੇਂਦੇ। ਫੇਰ ਤੁਸੀਂ ਤ੍ਰੈ ਵਿਆਹ ਦੀ ਗੱਲ ਅਮਰ ਵਾਕਿਆ ਜਾਂ ਇਤਿਹਾਸਕ ਸੱਚ ਦੀ ਸ਼ਕਲ ਵਿਚ ਕਿਸ ਤਰ੍ਹਾਂ ਪੇਸ਼ ਕਰਦੇ ਹੋ ? ਬਾਬੂ ਇਹ ਇਤਿਹਾਸ ਬਿਲਕੁਲ ਠੀਕ ਹੈ, ਪਰ ਮੇਰੀ ਅਰਜ਼ ਇਹ ਹੈ ਕਿ ਮੇਰੇ ਅੰਦਰ ਸੰਸਾ ਹੈ ਇਹ ਦੂਰ ਕਰ ਦਿਉ। ...ਸਿੰਘ ਜੀ— ਗੁਰੂ ਜੀ ਦੇ ਵਿਆਹ ਬਾਬਤ ਜੋ ਰਵਾਇਤਾਂ ਦੇ ਹਾਲ ਹਨ ਮੈਂ ਸੁਣਾ ਦਿੰਦਾ ਹਾਂ। ਨਤੀਜਾ ਆਪ ਕੱਢ ਲੈਣਾ। ਗੁਰੂ ਜੀ ਦਾ ਪਹਿਲਾ ਵਿਆਹ ਜੀਤੋ ਜੀ ਨਾਲ ਹੋਇਆ, ਪਰ ਇਕ ਰਵਾਇਤ ਹੈ ਕਿ 'ਜੀਤੋ' ਪੇਕਾ ਨਾਮ ਸੀ ਤੇ ਸਹੁਰਾ ਨਾਮ ਸੁੰਦਰੀ ਸੀ। ਜੇ ਇਹ ਰਵਾਇਤ ਸੱਚੀ ਹੋਵੇ ਤਾਂ ਦੂਸਰਾ ਵਿਆਹ ਗਲਤ ਹੋਇਆ। ਮੈਕਾਲਫ ਵੀ ਲਿਖਦਾ ਹੈ ਕਿ ਉਸ ਨੂੰ ਇਹ ਖਬਰ ਮਿਲੀ ਕਿ ਸੁੰਦਰੀ ਜੀ ਗੁਰੂ ਜੀ ਦੀ ਦੂਸਰੀ ਇਸਤਰੀ (ਸਿੰਘਣੀ) ਨਹੀਂ ਸੀ ਸਗੋਂ ਜੀਤੋ ਜੀ ਦੀ ਹੀ ਸਹੁਰੀ ਅੱਲ ਸੁੰਦਰੀ ਸੀ। ਇਕ ਹੋਰ ਰਵਾਇਤ ਇਹ ਹੈ ਕਿ ਜੀਤੋ ਜੀ ਅਨੰਦਪੁਰ ਵਿਚ 'ਚਲ੍ਹ' ਗਏ ਸਨ ਤਦੋਂ ਦੂਸਰੀ ਸ਼ਾਦੀ ਸੁੰਦਰੀ ਜੀ ਨਾਲ ਹੋਈ। ਇਸ ਮਾਈ ਨੇ ਜੀਤੋ ਜੀ ਦੇ ਚਾਰੇ ਬੱਚੇ ਪਾਲੇ ਜਿਨ੍ਹਾਂ ਵਿਚੋਂ ਅਜੀਤ ਸਿੰਘ ਨਾਲ ਇਨ੍ਹਾਂ ਦਾ ਅੱਤ ਮੋਹ ਹੋਇਆ। ਜੇ ਇਹ ਰਵਾਇਤ ਠੀਕ ਹੈ ਤਾਂ ਆਪ ਦੇ ਖਿਆਲ ਮੁਜਬ ਇਤਰਾਜ਼ ਨਾ ਰਿਹਾ। ਹਰ ਹਾਲ ਇਹ ਤਾਂ ਸਪੱਸ਼ਟ ਹੈ ਕਿ ਇਹ ਮਾਮਲਾ ਅਜੇ ਖੋਜ ਤਲਬ ਹੈ। ਇਸ ਹਾਲਤ ਵਿਚ ਰਾਇ ਜ਼ਨੀ ਦੀ ਲੋੜ ਨਹੀਂ ਹੁਣ ਆਉ, ਤੀਸਰੇ ਵਿਆਹ ਵੱਲ, ਜਦੋਂ ਗੁਰੂ ਜੀ ਦਿਨ ਰਾਤ ਪ੍ਰਚਾਰ ਤੇ ਜੰਗ ਦੇ ਸਾਮਾਨਾਂ ਵਿਚ ਰੁਝ ਗਏ ਤਦ ਆਖਦੇ ਹਨ ਕਿ ਜਿਵੇਂ ਬ੍ਰਹਮਚਾਰੀ ਹੁੰਦੇ ਹਨ, ਹੋ ਗਏ। ਤਦੋਂ ਇਕ ਸਿੱਖ ਆਪਣੀ ਕਾਕੀ ਦਾ ਡੋਲਾ ਲੈ ਕੇ ਆਇਆ, ਜੋ ਭਾਈ ਮਨੀ ਸਿੰਘ ਅਨੁਸਾਰ ਹੈ, ਜਿਸ 'ਤੇ ਪ੍ਰਮਾਦ ਨਹੀਂ ਹੋ ਸਕਦਾ। ਹੋਰ ਭਾਵੇਂ ਕੋਈ ਕੁਝ ਲਿਖੇ। ਉਹ ਸਿੱਖ ਕਹਿੰਦਾ ਹੈ ਕਿ ਅਸਾਂ ਇਸ ਦੀ ਬਚਪਨ ਵਿਚ ਹੀ ਸਤਿਗੁਰੂ ਨਾਲ ਕੁੜਮਾਈ ਕਰ ਰੱਖੀ ਹੈ, ਹੁਣ ਵਿਆਹ ਹੋ ਜਾਵੇ, ਸਤਿਗੁਰੂ ਨੇ ਇਨਕਾਰ ਕੀਤਾ। ਸਿੱਖ ਨੇ ਕਿਹਾ ਮੈਂ ਪ੍ਰਣ ਕਰ ਚੁੱਕਾ ਹਾਂ। ਲੋਕੀਂ ਇਸ ਨੂੰ ਮਾਤਾ ਸੱਦਦੇ ਹਨ। ਆਪ ਦੇ ਦਰ ਇਸ ਦੀ ਢੋਈ ਹੈ। ਸਾਰੀ ਉਮਤ ਵਿਚੋਂ ਇਸ ਨਾਲ ਕਿਸੇ ਨੇ ਵਿਆਹ ਨਹੀਂ ਕਰਵਾਉਣਾ। ਗੁਰੂ ਜੀ ਨੇ ਕਿਹਾ ਬਈ ਜੇ ਇਸੇ ਤਰ੍ਹਾਂ ਕੁਆਰੀ ਰਹਿਣਾ ਚਾਹੇ ਅਤੇ ਪ੍ਰਮੇਸ਼ਰ ਦਾ ਭਜਨ ਕਰਕੇ ਪਰਮ ਪਦ ਪਾਉਣਾ ਚਾਹੇ ਤਾਂ ਛੱਡ ਜਾਉ। ਸੋ ਜਿਸ ਗ੍ਰੰਥ ਦੇ ਆਧਾਰ 'ਤੇ ਤੁਸੀਂ ਕਹੋ ਕਿ ਇਹ ਗੁਰੂ ਜੀ ਦਾ ਵਿਆਹ ਹੈ, ਉਥੇ ਹੀ ਲਿਖਿਆ ਹੈ ਕਿ ਇਹ ਬੀਬੀ ਭਜਨ ਬੰਦਗੀ ਕਰਨ ਵਾਲੀ ਜੋਗੀ ਹੋਈ ਅਤੇ ਸਤਿਗੁਰਾਂ ਨਾਲ ਕੇਵਲ ਉਨ੍ਹਾਂ ਦਾ ਪਵਿੱਤਰ ਆਤਮਿਕ ਸੁੱਖ ਲੈਣ ਦਾ ਸੰਬੰਧ ਰਿਹਾ, ਸਰੀਰਕ ਭਾਵਨਾ ਕਦੇ ਨਹੀਂ ਹੋਈ। ਨਾਲੇ ਇਹ ਗੱਲ ਸੁਣ ਲਵੋ, ਕਿ ਸਿੱਖ ਲੋਕ ਉਨ੍ਹਾਂ ਨੂੰ ਕੌਮੀ ਮਾਤਾ ਸਮਝਦੇ ਹਨ, ਕੌਮ ਖਾਲਸਾ ਗੁਰੂ ਗੋਬਿੰਦ ਸਿੰਘ ਜੀ ਦੀ ਨਾਦੀ ਔਲਾਦ ਕਹੀ ਜਾਂਦੀ ਹੈ ਤੇ ਉਹ ਆਤਮ ਪਿਤਾ ਤੇ ਸਾਹਿਬ ਦੇਵਾਂ ਆਤਮ ਮਾਤਾ ਕਹੇ ਜਾਂਦੇ ਹਨ। ਇਸ ਤੋਂ ਵੀ ਸਾਬਤ ਹੋ ਗਿਆ ਕਿ ਉਹ ਸਾਰੀ ਉਮਰ ਕੁਆਰੇ, ਦੇਵੀ ਰੂਪ, ਭਜਨ ਦੀ ਮੂਰਤ, ਉੱਚੇ ਫਕੀਰ ਤੇ ਸੱਚੇ ਰੱਬ ਨਾਲ ਜੁੜੇ ਜੋਗੀ ਰਹੇ। ਦਿੱਲੀ ਵਿਚ ਜਿੱਥੇ ਸਮਾਧਾਂ ਹਨ, ਸੁੰਦਰੀ ਤੇ ਸਾਹਿਬ ਦੇਵਾਂ ਦੀਆਂ ਦੋ ਹੀ ਸਮਾਧਾਂ ਹਨ।

[1]ਮੈ ਤਬ ਕਾਨ੍ ਕਹੀ ਹਸਿਕੈ ਗ੍ਰਿਹ ਜਾਵਹੁ ॥ ਬਿੱਪਨ ਬੀਚ ਕਹੇ ਰਹੀਯੋ ਦਿਨ ਰੈਨ ਸਭੈ ਹਮਰੇ ਗੁਨ ਗਾਵਹੁ ॥ [2]ਹੋਇ ਨ ਤ੍ਰਾਸ ਤੁਮੈ ਜਮ ਕੀ ਹਿਤ ਕੈ ਹਮ ਸੋ ਜਬ ਧਿਆਨ ਲਗਾਵਹੁ ॥ ਜੋ ਤੁਮ ਬਾਤ ਕਰੋ ਇਹ ਹੀ ਤਬਹੀ ਸਬਹੀ ਮੁਕਤਾ ਫਲੁ ਪਾਵਹੁ[੦] ॥੩੨੧॥ [3]ਦਿਜਨ ਤ੍ਰਿਯੋ ਬਾਚ ॥ ਸ੍ਵੈਯਾ ॥ [4]ਪਤਨੀ ਦਿਜ ਕੀ ਇਹ ਬਾਤ ਕਹੀ ਹਮ ਸੰਗ ਨ ਛਾਡਤ ਕਾਨ੍ ਤੁਮਾਰੋ ॥ ਸੰਗ ਫਿਰੈ ਤੁਮਰੇ ਦਿਨ ਰੈਨ ਚਲੈ ਬ੍ਰਿਜ ਕੌ ਬ੍ਰਿਜ ਜੋਊ ਸਿਧਾਰੋ ॥ [5]ਲਾਗ ਰਹਯੋ ਤੁਮ ਸੋ ਹਮਰੋ ਮਨ ਜਾਤ ਨਹੀ ਮਨ ਧਾਮ ਹਮਾਰੋ ॥ ਪੂਰਨ ਜੋਗ ਕੋ ਪਾਇ ਜੁਗੀਸੁਰ ਆਨਤ ਨਾ ਧਨ ਬੀਚ ਸੰਭਾਰੋ ॥੩੨੨॥ [6]ਕਾਨ੍ ਬਾਚ ॥ ਸ੍ਵੈਯਾ ॥ [7]ਸ੍ਰੀ ਭਗਵਾਨ ਤਿਨੈ ਪਿਖ ਪ੍ਰੇਮ ਕਹਯੋ ਮੁਖ ਤੇ ਤੁਮ ਧਾਮ ਸਿਧਾਰੋ ॥ ਜਾਇ ਸਭੈ ਪਤਿ ਆਪਨ ਆਪਨ ਕਾਨ੍ ਕਥਾ ਕਹਿ ਤਾਹਿ ਉਧਾਰੋ ॥ [8]ਪੁਤ੍ਰਨ ਪਉਤ੍ਰਨ ਪੱਤਨ ਸੋ ਇਹ ਕੈ ਚਰਚਾ ਸਭ ਹੀ ਦੁਖੁ ਟਾਰੋ ॥ ਗੰਧ ਮਲਿਯਾਗਰ ਸਯਾਮ ਕੋ ਨਾਮ ਲੈ ਰੂਖਨ ਕੋ ਕਰਿ ਚੰਦਨ ਡਾਰੋ ॥੩੨੩॥ [9]ਮਾਨ ਲਈ ਪਤਨੀ ਦਿਜ ਕੀ ਸਮ ਅੰਮ੍ਰਿਤ ਕਾਨ੍ ਕਹੀ ਬਤੀਆ ॥ [10]ਜਿਤਨੋ ਹਰਿ ਯਾ ਉਪਦੇਸ ਕਰਯੋ ਤਿਤਨੋ ਨਹਿ ਹੋਤ ਕਛੂ ਜਤੀਆ ॥ [11]ਚਰਚਾ ਜਬ ਜਾ ਉਨ ਸੋ ਇਨ ਕੀ ਤਬਹੀ ਉਨ ਕੀ ਭਈ ਯਾ ਗਤੀਆ ॥ ਇਨ ਸਯਾਹ ਭਏ ਮੁਖ ਯੌ ਜੁਵਤੀ ਮੁਖ ਲਾਲ ਭਏ ਵਹ ਜਿਉ ਰਤੀਆ ॥੩੨੪॥ [12]ਚਰਚਾ ਸੁਨਿ ਬਿੱਪ ਜੁ ਤ੍ਰੀਅਨ ਸੋ ਮਿਲਕੈ ਸਭ ਹੀ ਪਛਤਾਵਨ ਲਾਗੇ ॥ ਬੇਦਨ ਕੌ ਹਮ ਕੌ ਸਭ ਕੌ ਧ੍ਰਿਗ ਗੋਪ ਗਏ ਮੰਗ ਕੈ ਹਮ ਆਗੇ ॥ [13]ਮਾਨ ਸਮੁੰਦ੍ਰ ਮੈ ਬੂਡੇ ਹੁਤੇ ਹਮ; ਚੂਕ ਗਯੋ ਅਉਸਰ ਤਉ ਹਮ ਜਾਗੇ ॥ ਪੈ ਜਿਨ ਕੀ ਇਹ ਹੈ ਪਤਨੀ ਤਿਹ ਤੇ ਫੁਨਿ ਹੈ ਹਮ ਹੂੰ ਬਡਭਾਗੇ ॥੩੨੫॥ [14]ਮਾਨ ਸਭੈ ਦਿਜ ਆਪਨ ਕੋ ਧ੍ਰਿਗ ਫੇਰਿ ਕਰੀ ਮਿਲਿ ਕਾਨ੍ ਬਡਾਈ ॥ ਲੋਕਨ ਕੇ ਸਭ ਕੇ ਪਤਿ ਕਾਨ੍, ਹਮੈ ਕਹਿ ਬੇਦਨ ਬਾਤ ਸੁਨਾਈ ॥ [15]ਤੌ ਨ ਗਏ ਉਨਕੇ ਹਮ ਪਾਸਿ ਡਰੇ ਜੁ ਮਰੇ ਹਮ ਕਉ ਹਮ ਰਾਈ ॥ ਸੱਤਿ ਲਖਯੋ ਤੁਮ ਕਉ ਭਗਵਾਨ ਕਹੀ ਹਮ ਸੱਤ ਕਹੀ ਨ ਬਨਾਈ ॥੩੨੬॥ ਕਬਿੱਤੁ ॥ [16]ਪੂਤਨਾ ਸੰਘਾਰੀ ਤ੍ਰਿਣਾਵ੍ਰਤ ਕੀ ਬਿਦਾਰੀ ਦੇਹ ਦੈਤ ਅਘਾਸੁਰ ਹੂੰ ਕੀ ਸਿਰੀ ਜਾਹ ਫਾਰੀ ਹੈ ॥ ਸਿਲਾ ਜਾਹਿ ਤਾਰੀ ਬਕ ਹੂੰ ਕੀ ਚੋਂਚ ਚੀਰ ਡਾਰੀ ਐਸੇ ਭ੍ਰਮ ਪਾਰੀ ਜੈਸੇ ਆਰੀ ਚੀਰ ਡਾਰੀ ਹੈ ॥ [17]ਰਾਮ ਹ੍ਵੈ ਕੈ ਦੈਤਨ ਕੀ ਸੈਨਾ ਜਿਨ ਮਾਰੀ ਅਰੁ ਆਪਨੋ ਬਭੀਛਨ ਕੋ ਦੀਨੀ ਲੰਕਾ ਸਾਰੀ ਹੈ ॥ [18]ਐਸੀ ਭਾਂਤ ਦਿਜਨ ਕੀ ਪਤਨੀ ਉਧਾਰੀ ਅਵਤਾਰ ਲੈ ਕੈ ਸਾਧ ਜੈਸੇ ਪ੍ਰਿਥਮੀ ਉਧਾਰੀ ਹੈ ॥੩੨੭॥

---

੦ ਇਥੇ ਸ਼ੰਕਾਵਾਦੀ ਸ਼ੰਕਾ ਕਰਦਾ ਹੈ ਕਿ ਇਹ ਤਾਂ ਕ੍ਰਿਸ਼ਨ ਦੇ ਗੁਣ ਗਾਉਣ ਦਾ ਪ੍ਰਚਾਰ ਕੀਤਾ ਹੋਇਆ ਹੈ ਜੋ ਸ੍ਰੀ ਦਸਮੇਸ਼ ਜੀ ਨਹੀਂ ਕਰ ਸਕਦੇ? ਇਸ ਦੇ ਉੱਤਰ ਵਿਚ ਪੜ੍ਹੋ ਸ੍ਰੀ ਨਾਮ ਦੇਵ ਜੀ ਦੀ ਆਪ ਬੀਤੀ। ਜਿਸ ਵੇਲੇ ਸ੍ਰੀ ਨਾਮਦੇਵ ਜੀ ਪੁੰਡਰਪੁਰ ਦੇ ਮੰਦਰ ਵਿਚ ਹਰੀ ਦੇ ਗੁਣ ਗਾਉਂਦੇ-ਗਾਉਂਦੇ ਚਲੇ ਗਏ ਸਨ। ਅੱਗੋਂ ਪੁੰਡਿਰ ਪੁਰ ਦੇ ਹੰਕਾਰੀ ਪੁਜਾਰੀਆਂ ਨੇ ਬੀਠਲ ਸੁਆਮੀ ਦੇ ਮੰਦਰ ਵਿਚ ਨਾਮਦੇਵ ਨੂੰ ਨਹੀਂ ਜਾਣ ਦਿੱਤਾ ਬਲਕਿ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਸੀ। ਨਾਮਦੇਵ ਦੁਖੀ ਦਿਲ ਹੋ ਕੇ ਰੋਂਦਾ ਹੋਇਆ ਮੰਦਰ ਦੇ ਪਿੱਛੇ ਜਾ ਬੈਠਾ ਸੀ। ਗਿਰ ਦੀ ਉਦਾਹਰਣ :- ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮ ਦੇਉ ਮੁਖਿ ਲਾਇਆ ॥ ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥੪॥ ਅੰਗ ੪੫੧ ॥ ਮ: ੪ ॥ ਹੁਣ ਸਵਾਲ ਹੈ ਕਿ ਉਹ ਕਿਹੜਾ ਦੇਵ ਸੀ ਜਿਸ ਨੇ ਨਾਮਦੇਵ ਦੀ ਬਾਂਹ ਫੜੀ ਸੀ? ਦੇਖੋ ਨਾਮਦੇਵ ਜੀ ਦੀ ਆਪਣੀ ਜ਼ੁਬਾਨੀ :

ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥ ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥ ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥ ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥ ਭਗਤ ਜਨਾ ਕਉ ਦੇਹੁਰਾ ਫਿਰੈ ॥੩॥ ਅੰਗ ੧੧੬੪ ॥ ਵਿਚਾਰ ਯਾਦਵ ਰਾਇਆ (ਯਾਦਵ ਪਤੀ-ਕ੍ਰਿਸ਼ਨ) ਹੇ ਕ੍ਰਿਸ਼ਨ ਯਾਦਵਾਂ ਦੇ ਬਾਦਸ਼ਾਹ ਮੈਨੂੰ ਨੀਵੀਂ ਜਾਤ ਵਿਚ ਕਿਉਂ ਭੇਜਿਆ ਹੈ ਜਿਸ ਵਿਚ ਮੈਂ ਆਪ ਦੇ ਦਰਸ਼ਨ ਵੀ ਨਹੀਂ ਕਰ ਸਕਦਾ। ਇਹੋ ਜਿਹੀ ਛੀਂਬੇ ਦੀ ਜਾਤ ਵਿਚ ਕਿਸ ਲਈ ਮੈਨੂੰ ਜਨਮ ਦਿੱਤਾ। ਨਾਮਦੇਵ, ਜਿਸ ਦੇ ਉੱਤੇ ਕੰਬਲੀ ਲਈ ਹੋਈ ਸੀ ਉਹ ਉਧਰੋਂ ਮੁੜ ਕੇ ਤੁਰ ਪਿਆ ਅਤੇ ਮੰਦਰ ਦੇ ਪਿੱਛੇ ਜਾ ਕੇ ਬੈਠ ਗਿਆ। ਜਿਉਂ-ਜਿਉਂ ਨਾਮਦੇਵ ਹਰੀ (ਕ੍ਰਿਸ਼ਨ) ਦੇ ਗੁਣ ਗਾਉਂਦਾ ਹੈ, ਭਗਤ ਵੱਲ ਨੂੰ ਮੰਦਰ ਘੁੰਮਣ ਲੱਗ ਪਿਆ ਹੈ। ਜੋ ਕ੍ਰਿਸ਼ਨ ਦੇ ਗੁਣ ਗਾਉਣ ਨਾਲ ਪ੍ਰਭ ਪ੍ਰਸੰਨ ਹੋ ਕੇ ਦੇਹੁਰਾ ਫੇਰ ਸਕਦਾ ਹੈ ਤਾਂ ਬ੍ਰਾਹਮਣੀਆਂ ਉਸ ਦੇ ਗੁਣ ਗਾਉਣ ਨਾਲ ਮੁਕਤ ਕਿਉਂ ਨਹੀਂ ਹੋ ਸਕਦੀਆਂ? ਅਸੀਂ ਭਾਵੇਂ ਕਿਤਨੀਆਂ ਹੁੱਜਤਾਂ ਕਰਦੇ ਰਹੀਏ ਪਰ ਇਸ ਗੱਲ ਤੋਂ ਆਦਿ ਬਾਣੀ ਅਤੇ ਭਾਈ ਗੁਰਦਾਸ ਜੀ ਵੀ ਵਿਰੋਧੀ ਨਹੀਂ। ਠਾਕੁਰ ਨੋ ਨਾਵ੍ਹਾਲਿਐ ਚਰਣੋਦਕੁ ਲੈ ਤਿਲਕੁ ਚੜਾਇਆ ॥ ਹਥਿ ਜੋੜਿ ਬਿਨਤੀ ਕਰੈ ਦੁਧ ਪੀਅਹੁ ਜੀ ਗੋਬਿੰਦ ਰਾਇਆ ॥ ਨਿਹਚਉ ਕਰਿ ਅਰਾਧਿਆ

(ਬਾਕੀ ਪੰਨਾ ੩੧ ਤੇ)

੧. ਉਸ ਵੇਲੇ ਕ੍ਰਿਸ਼ਨ ਜੀ ਨੇ ਕਿਹਾ ਹੱਸ ਕੇ ਕਿ ਹੁਣ ਤੁਸੀਂ ਆਪੋ-ਆਪਣੇ ਘਰਾਂ ਨੂੰ ਜਾਵੋ। ਦਿਨ ਭਰ ਆਪਣੇ ਬ੍ਰਾਹਮਣਾਂ ਦੇ ਨਾਲ ਰਚੇ ਮਿਚੇ ਰਹੋ। ਰਾਤ ਦੇ ਸਮੇਂ ਸਾਰੀ ਰਾਤ ਮੇਰੇ ਗੁਣ ਗਾਇਆ ਕਰੋ।

੨. ਫੇਰ ਤੁਹਾਨੂੰ ਜਮਾਂ ਦਾ ਦੁੱਖ ਨਹੀਂ ਹੋਵੇਗਾ। ਜਦੋਂ ਸ਼ਰਧਾ ਭਾਵਨਾ ਦੇ ਨਾਲ ਤੁਸੀਂ ਮੇਰਾ ਧਿਆਨ ਲਗਾਵੋਗੀਆਂ। ਜੇ ਤੁਸੀਂ ਇਹ ਉੱਪਰ ਦੱਸੀ ਗੱਲ ਕਰੋਗੀਆਂ ਤਾਂ ਸਾਰੀਆਂ ਹੀ ਮੁਕਤੀ ਫਲ ਨੂੰ ਪ੍ਰਾਪਤ ਹੋ ਜਾਓਗੀਆਂ ॥੩੨੧॥

੩. ਬ੍ਰਾਹਮਣਾਂ ਦੀਆਂ ਇਸਤਰੀਆਂ ਕਹਿੰਦੀਆਂ ਹਨ ॥

੪. ਸ੍ਵੈਯਾ ॥ ਬ੍ਰਾਹਮਣਾਂ ਦੀਆਂ ਪਤਨੀਆਂ ਨੇ ਮੁੜ ਕੇ ਇਹ ਗੱਲ ਕਹੀ ਕਿ ਹੇ ਕ੍ਰਿਸ਼ਨ ਜੀ! ਅਸੀਂ ਤੇਰੀ ਸੰਗਤ ਨਹੀਂ ਛੱਡਣੀ। ਰਾਤ ਦਿਨ ਤੇਰੇ ਨਾਲ ਫਿਰਾਂਗੀਆਂ। ਜੇ ਤੂੰ ਬ੍ਰਿਜ ਵਿਚ ਜਾਵੇਂ ਤਾਂ ਬ੍ਰਿਜ ਵਿਚ ਨੂੰ ਜਾਵਾਂਗੀਆਂ।

੫. ਸਾਡਾ ਮਨ ਤੁਹਾਡੇ ਨਾਲ ਲੱਗ ਗਿਆ ਹੈ। ਹੁਣ ਸਾਡਾ ਮਨ ਸਾਡੇ ਘਰ ਨੂੰ ਨਹੀਂ ਜਾਂਦਾ। ਜਿਸ ਤਰ੍ਹਾਂ ਕੋਈ ਜੋਗੀ ਪੂਰਨ ਜੋਗ ਨੂੰ ਪਾ ਕੇ ਫੇਰ ਹੋਰ ਧਨਾਂ ਦੀ ਸੰਭਾਲ ਨਹੀਂ ਕਰਦਾ ॥੩੨੨॥

੬. ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ ॥

੭. ਸ੍ਵੈਯਾ ॥ ਸ੍ਰੀ ਭਗਵਾਨ (ਲਛਮੀ ਦੇ ਪਤੀ) ਭਗਵਾਨ ਨੇ ਉਹਨਾਂ ਦਾ ਪ੍ਰੇਮ ਵੇਖ ਕੇ ਕਿਹਾ ਮੁੱਖ ਤੋਂ ਕਿ ਤੁਸੀਂ ਘਰਾਂ ਨੂੰ ਜਾਉ। ਸਾਰੀਆਂ ਹੀ ਜਾ ਕੇ ਆਪਣੇ-ਆਪਣੇ ਪਤੀਆਂ ਨੂੰ ਕ੍ਰਿਸ਼ਨ ਜੀ ਦੀਆਂ ਕਥਾਵਾਂ ਦੱਸ-ਦੱਸ ਕੇ ਉਹਨਾਂ ਦਾ ਉਧਾਰ ਕਰੋ।

੮. ਪੁੱਤਰਾਂ, ਪੋਤਰਿਆਂ, ਪਤੀਆਂ ਵਿਚ ਇਹ ਕਥਾਵਾਂ ਦੀ ਚਰਚਾ ਕਰਕੇ ਸਾਰੇ ਦੁੱਖ ਦੂਰ ਕਰੋ। ਚੰਦਨ ਦੀ ਮਹਿਕ, ਸੁਗੰਧੀ ਰੂਪ ਪ੍ਰਭੂ ਦਾ ਨਾਮ ਹੈ। ਉਸ ਦਾ ਨਾਮ ਲੈ ਕੇ ਬਾਕੀ ਦੇ ਹੋਰ ਰੁੱਖਾਂ ਨੂੰ ਵੀ ਚੰਦਨ ਕਰ ਦਿਉ ॥੩੨੩॥

੯. ਬ੍ਰਾਹਮਣਾਂ ਦੀਆਂ ਇਸਤਰੀਆਂ ਨੇ ਇਹ ਗੱਲ ਮੰਨ ਲਈ, ਜਿਹੜੀਆਂ ਅੰਮ੍ਰਿਤ ਸਮਾਨ ਕ੍ਰਿਸ਼ਨ ਜੀ ਨੇ ਗੱਲਾਂ ਕਹੀਆਂ।

੧੦. ਜਿਤਨਾ ਹਰੀ ਨੇ ਇਹਨਾਂ ਨੂੰ ਉਪਦੇਸ਼ ਕੀਤਾ ਸੀ ਉਹ ਸਾਰਾ ਜਤਾਇਆ ਦੱਸਿਆਂ ਨਹੀਂ ਜਾ ਸਕਦਾ। ਜਦੋਂ ਇਸ ਗਿਆਨ

੧੧. ਦੀ ਚਰਚਾ ਉਹਨਾਂ ਇਸਤਰੀਆਂ ਨੇ ਆਪਣੇ ਘਰੀਂ ਜਾ ਕੇ ਕੀਤੀ ਤਾਂ ਉਹਨਾਂ ਸੁਣਨ ਵਾਲਿਆਂ ਦੀ ਵੀ ਗਤੀ ਹੋ ਗਈ। ਉਹਨਾਂ ਜੁਵਤੀਆਂ ਦੇ ਜਿਹੜੇ ਦਿਲ ਸਿਆਹ (ਕਾਲੇ) ਹੋ ਗਏ ਹੋਏ ਸਨ ਉਹਨਾਂ ਦੇ ਮੁੱਖ ਹੁਣ ਲਾਲ ਹੋ ਗਏ ਹਨ ਜਿਸ ਤਰ੍ਹਾਂ ਰਤਕ ਲਾਲ ਹੁੰਦੀ ਹੈ ॥੩੨੪॥

੧੨. ਇਹ ਚਰਚਾ ਸੁਣ ਕੇ ਆਪਣੀਆਂ ਇਸਤਰੀਆਂ ਤੋਂ ਉਹ ਬ੍ਰਾਹਮਣ ਜਿਨ੍ਹਾਂ ਨੇ ਬਾਲਾਂ ਨੂੰ ਅੰਨ ਤੋਂ ਜਵਾਬ ਦਿੱਤਾ ਸੀ ਉਹ ਸਾਰੇ ਹੁਣ ਪਛਤਾਉਣ ਲੱਗ ਗਏ। ਸਾਨੂੰ ਤੇ ਸਾਡੇ ਬੇਦ ਪੜ੍ਹਨ ਨੂੰ ਲਾਹਨਤ ਹੈ, ਧਿਕਾਰ ਹੈ ਸਾਨੂੰ ਸਾਰਿਆਂ ਨੂੰ ਜਦ ਕਿ ਗੋਪ ਅੱਗੋ ਸਾਡੇ ਕੋਲੋਂ ਅੰਨ ਮੰਗ ਕੇ ਖਾਲੀ ਚਲੇ ਗਏ।

੧੩. ਅਸੀਂ ਮਾਣ ਦੇ ਸਮੁੰਦਰ ਵਿਚ ਡੁੱਬੇ ਪਏ ਸੀ ਜਿਸ ਲਈ ਅਸੀਂ ਅਵਸਰ ਤੋਂ ਚੁੱਕ ਗਏ ਹਾਂ। ਹੁਣ ਜਾਗ ਆਈ ਹੈ ਪਰ ਜਿਨ੍ਹਾਂ ਦੀਆਂ ਪਤਨੀਆਂ ਨੇ ਇਹ ਕ੍ਰਿਸ਼ਨ ਜੀ ਦੀ ਸੇਵਾ ਕਰਕੇ ਉਸ ਨੂੰ ਪ੍ਰਸੰਨ ਕਰ ਲਿਆ ਹੈ ਇਸ ਲਈ ਅਸੀਂ ਵੱਡੇ ਭਾਗਾਂ ਵਾਲੇ ਹਾਂ ॥੩੨੫॥

੧੪. ਆਪਣੇ ਆਪ ਨੂੰ ਸਾਰੇ ਹੀ ਬ੍ਰਾਹਮਣ ਧਿਰਕਾਰ ਯੋਗ ਮੰਨ ਕੇ ਫੇਰ ਇਕੱਤਰ ਹੋ ਕੇ ਮਿਲ ਕੇ ਕ੍ਰਿਸ਼ਨ ਜੀ ਦੀ ਉਸਤਤ ਕੀਤੀ ਤੇ ਕਿਹਾ ਕਿ ਸਾਰੇ ਲੋਕਾਂ ਪ੍ਰਲੋਕਾਂ ਦੇ ਪਤੀ ਹਨ ਕ੍ਰਿਸ਼ਨ ਜੀ। ਸਾਰੇ ਵੇਦਾਂ ਵਿਚ ਵੀ ਇਹ ਸੱਚ ਲਿਖਿਆ ਹੋਇਆ ਹੈ।

੧੫. ਪਰ ਇਹ ਪੜ੍ਹ ਕੇ ਵੀ ਅਸੀਂ ਉਨ੍ਹਾਂ ਦੇ ਪਾਸ ਨਹੀਂ ਗਏ ਕਿਉਂਕਿ ਸਾਡੇ ਮਨ ਵਿਚ ਡਰ ਸੀ ਕਿ ਮਤਾਂ ਸਾਨੂੰ ਕੰਸ ਰਾਜਾ ਨਾ ਮਾਰੇ। ਹੇ ਕ੍ਰਿਸ਼ਨ ਜੀ! ਹੁਣ ਅਸੀਂ ਆਪ ਨੂੰ ਸੱਚੇ ਭਗਵਾਨ ਮੰਨ ਲਿਆ ਹੈ। ਇਹ ਅਸੀਂ ਸੱਚ ਕਹਿੰਦੇ ਹਾਂ ਜਿਸ ਵਿਚ ਕੋਈ ਬਨਾਵਟ ਨਹੀਂ ਹੈ ॥੩੨੬॥

੧੬. ਕਬਿੱਤ ॥ ਜਿਸ ਨੇ ਪੂਤਨਾ ਨੂੰ ਮਾਰਿਆ, ਤ੍ਰਿਣਾਵ੍ਰਤ ਦੈਂਤ ਦੀ ਦੇਹ ਦਾ ਨਾਸ਼ ਕੀਤਾ, ਅਘਾਸੁਰ ਦੈਂਤ ਦੀ ਜਿਸ ਨੇ ਚੁੰਝ ਪਾੜ ਦਿੱਤੀ ਸੀ। ਜਿਸ ਨੇ ਪੱਥਰ ਹੋਈ ਅਹੱਲਿਆ ਨੂੰ ਤਾਰਿਆ ਸੀ, ਬਕ ਦੈਂਤ ਦੀ ਚੁੰਝ ਚੀਰ ਸੁੱਟੀ ਸੀ ਅਤੇ ਭੂਮਾਸੁਰ ਦੈਂਤ ਨੂੰ ਇਸ ਤਰ੍ਹਾਂ ਚੀਰ ਦਿੱਤਾ ਸੀ ਜਿਵੇਂ ਆਰੀ ਨਾਲ ਲੱਕੜੀ ਚੀਰ ਦੇਈਦੀ ਹੈ।

੧੭. ਜਿਸ ਨੇ ਰਾਮ ਚੰਦਰ ਹੋ ਕੇ ਰਾਵਣ ਜਿਹੇ ਦੈਂਤਾਂ ਦੀ ਸੈਨਾ ਮਾਰ ਮੁਕਾਈ ਸੀ ਅਤੇ ਆਪਣੇ ਭਗਤ ਬਭੀਛਨ ਨੂੰ ਸਾਰੀ ਲੰਕਾ ਦੇ ਦਿੱਤੀ ਸੀ।

੧੮. ਉਸੇ ਤਰ੍ਹਾਂ ਹੁਣ ਸਾਡੀ ਬ੍ਰਾਹਮਣਾਂ ਦੀਆਂ ਪਤਨੀਆਂ ਦਾ ਉਧਾਰ ਕਰ ਦਿੱਤਾ ਹੈ, ਜਿਸ ਤਰ੍ਹਾਂ ਅਵਤਾਰ ਲੈ ਕੇ ਸਾਧ ਰੂਪੀ ਸੰਸਾਰ ਦਾ ਉਧਾਰ ਕੀਤਾ ਹੈ ॥੩੨੭॥

---

(ਪੰਨਾ ੩੦ ਦੀ ਬਾਕੀ)

ਹੋਇ ਜਇਆਲ ਦਰਸੁ ਦਿਖਲਾਇਆ ॥ ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧ ਪੀਆਇਆ ॥ ਗਾਇ ਮੁਈ ਜਿਵਾਲਿਓਨੁ ਨਾਮ ਦੇਉ ਦਾ ਛਪਰ ਛਾਇਆ॥ ਫੇਰਿ ਦੇਹੁਰਾ ਰਖਿਓਨੁ ਚਾਰ ਵਰਨ ਲੈ ਪੈਰੀ ਪਾਇਆ ॥ ਭਗਤ ਜਨਾ ਦਾ ਕਰੇ ਕਰਾਇਆ ॥੧੧॥ ਵਾਰ ੧੦॥ ਸਾਡੇ ਕੋਲ ਹੁੱਜਤਾਂ ਤਾਂ ਹਨ ਪਰ (ਨਿਹਚਉ) ਸ਼ਰਧਾ ਭਗਤੀ ਨਹੀਂ ਹੈ। ਸ਼ਾਂਤੀ ਪੂਰਵਕ ਇਸ ਪੰਗਤੀ ਦੇ ਅਰਥ ਕਰ ਲਵੋ :-

ਸਤਿਗੁਰੁ ਸਤਿਗੁਰੁ ਸਤਿਗੁਰੁ ਗਬਿੰਦ ਜੀਉ ॥ ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ ਕੁਅਰ ਨਿਹਕਲੰਕ ਬਜੀ ਡੰਕ ਚਢ੍ਹੂ ਦਲ ਰਵਿੰਦ ਜੀਉ ॥ ਰਾਮ ਰਵਣ ਦੁਰਤ ਦਵਣ ਸਕਲ ਭਵਣ ਕੁਸਲ ਕਰਣ ਸਰਬ ਭੂਤ ਆਪਿ ਹੀ ਦੇਵਾਧਿ ਦੇਵ ਸਹਸ ਮੁਖ ਫਨਿੰਦ ਜੀਉ ॥ ਜਰਮ ਕਰਮ ਮਛ ਕਛ ਹੁਅ ਬਰਾਹ ਜਮੁਨਾ ਕੈ ਕੂਲਿ ਖੇਲੁ ਖੇਲਿਓ ਜਿਨਿ ਗਿੰਦ ਜੀਉ ॥ ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥ ਅੰਗ ੧੪੦੩ ॥

ਅਵਤਾਰਵਾਦ ਦੇ ਵਿਰੋਧੀ ਸੱਜਣ ਉਪਰੋਕਤ ਸ੍ਵੈਯੇ ਦੇ ਅਰਥ ਸਮਝ ਲੈਣ। ਸਤਿਗੁਰੂ ਅਕਾਲ ਪੁਰਖ ਹੀ ਸਾਰੇ ਹਨੇਰੇ ਦੂਰ ਕਰਨ ਵਾਲਾ ਹੈ ਤੇ ਉਹ ਆਪ ਹੀ ਸਤਿਗੁਰੂ ਰੂਪ ਹੈ ਤੇ ਉਹੀ ਬਾਵਨ ਹੋ ਕੇ ਰਾਜੇ ਬਲ ਨੂੰ ਛਲ ਲੈਣ ਵਾਲਾ ਹੈ ਤੇ ਉਹੀ ਦੁਸ਼ਟਾਂ ਨੂੰ ਮਲ ਦੇਣ ਵਾਲਾ ਹੈ। ਤੇ ਉਹ ਭਗਤਾਂ ਨੂੰ ਫਲ ਦੇਣ ਵਾਲਾ ਹੈ ਤੇ ਉਹੀ ਸੁੱਖਾਂ ਦਾ ਭੰਡਾਰ ਹੈ ਤੇ ਤੂੰ ਕਾਨ੍ਹ (ਕ੍ਰਿਸ਼ਨ) ਰੂਪ ਕੁਮਾਰ ਹੈਂ ਤੂੰ ਹੀ ਨਿਹਕਲੰਕੀ ਹੋ ਕੇ ਡੰਕੇ ਦੀ ਚੋਟ ਵਜਾਉਣ ਵਾਲਾ ਹੈਂ। ਦਲ ਚਾੜ੍ਹ ਕੇ ਰਵਣ ਵਾਲਾ ਹੈਂ। ਸਾਰੇ ਜਗਤਾਂ ਵਿਚ ਸੁਖ ਵਰਤਾਉਣ ਵਾਲਾ ਹੈਂ। ਸਾਰੀ ਉਤਪਤੀ ਦੇ ਦੇਵਾਂ ਦਾ ਦੇਵ ਹੈਂ ਤੇ ਸ਼ੇਸ਼ਨਾਗ ਹੈਂ। ਤੂੰ ਮੱਛ ਕੱਛ, ਬਰਾਹ ਜਮੁਨਾ ਦੇ ਕਿਨਾਰੇ ਗੇਂਦ ਖੇਡਣ ਵਾਲਾ ਕ੍ਰਿਸ਼ਨ ਹੈਂ। ਇਸ ਲਈ ਐ ਮਨ! ਤੂੰ ਇਹਨਾਂ ਸਾਰੇ ਨਾਮਾਂ ਨੂੰ ਹਿਰਦੇ ਵਿਚ ਧਾਰਨ ਕਰ ਲੈ ਅਤੇ ਵਿਕਾਰਾਂ ਨੂੰ ਤਿਆਗ ਦੇਹ। ਗਯੰਦ ਭੱਟ ਕਹਿੰਦਾ ਹੈ ਇਸ ਸਾਰੀ ਖੇਡ ਦਾ ਮਾਲਕ ਉਹੀ ਸਤਿਗੁਰੂ ਅਕਾਲ ਪੁਰਖ ਹੈ।

ਬਾਬੂ—ਮੈਨੂੰ ਇਹਨਾਂ ਹਾਲਤਾਂ ਦਾ ਪਤਾ ਨਹੀਂ ਸੀ। ਹੁਣ ਤਾਂ ਮੇਰੀ ਜਾਚੇ ਤੂੰ ਵਿਆਹਾਂ ਦਾ ਇਤਰਾਜ਼ ਕਰਨਾ ਆਪਣੇ ਆਪ ਨੂੰ ਮੂਰਖ ਬਣਾਉਣਾ ਹੈ। ਨੋਟ—ਜਦ ਇਹੋ ਜਿਹੀ ਉਚ ਹਸਤੀ 'ਕੱਲ' ਦਾ ਇਤਿਹਾਸ ਸ਼ੰਕਿਆਂ ਤੋਂ ਰਹਿਤ ਨਹੀਂ ਫੇਰ ਹਜ਼ਾਰਾਂ ਬਰਸਾਂ ਦੇ ਇਤਿਹਾਸ ਜਿਸ ਨੂੰ ਸਮੇਂ ਅਨੇਕਾਂ ਹੜ੍ਹਾਂ ਦਾ ਟਾਕਰਾ ਕਰਨਾ ਪਿਆ ਹੋਵੇ, ਸ਼ੰਕੇ ਪੈਦਾ ਹੋ ਜਾਣ ਨਾਲ ਮਿਥਿਹਾਸ ਕਿਉਂ? ਉੱਤਰ ਸਿੰਘ ਜੀ— ਇਹ ਤਾਂ ਮੈਂ ਆਪ ਨੂੰ ਦੱਸਿਆ ਹੈ ਸੱਚ ਜੋ ਮੈਨੂੰ ਪਤਾ ਹੈ, ਪਰ ਇਹ ਇਖਲਾਕੀ ਗੱਲਾਂ ਜਿਨ੍ਹਾਂ ਨਾਲ ਨੀਵੇਂ ਲੋਕ ਵੱਡਿਆਂ ਦੀ ਪੜਚੋਲ ਕਰਦੇ ਹਨ, ਪੈਮਾਨੇ ਹਨ ਮਿਣਤੀ ਦੇ ਜਿਵੇਂ ਕੋਈ ਪਰਬਤਾਂ ਨੂੰ ਟੋਪਿਆਂ ਨਾਲ ਮਿਣੇ। ਆਤਮ ਜੀਵਨ ਬਹੁਤ ਉੱਚੀ ਸ਼ੈ ਹੈ, ਜੀਵਨ ਹੋਰ ਸ਼ੈ ਹੈ, ਹਿਸਾਬ, ਕਿਤਾਬ ਤੇ ਮੁਰਦਾ ਹਿਸਾਬ-ਕਿਤਾਬ ਹੋਰ ਗੱਲਾਂ ਹਨ। ਤੁਸੀਂ ਮੈਨੂੰ ਜਨਮ ਦੇ ਹਿੰਦੂ ਮਜ਼ਹਬ ਦੇ ਬ੍ਰਹਮ ਤੋਂ ਝੁਕਾਉ ਦੇ ਈਸਾ ਵੱਲ ਝੁਕੇ ਜਾਪਦੇ ਹੋ। ਠੀਕ ਹੈ? ਬਾਬੂ ਜੀ— ਜੀ ਹਾਂ, ਸਿੰਘ ਜੀ, ਮੈਂ ਨਿੰਦਕ ਨਹੀਂ ਪਰ ਮੈਂ ਆਪ ਨੂੰ ਸਲਾਹ ਦਿਆਂਗਾ ਕਿ ਮਹਾਂਪੁਰਖਾਂ ਤੇ ਸਾਡੇ ਵਿਚਕਾਰ ਸਦੀਆਂ ਦੇ ਫਾਸਲੇ ਹਨ, ਉਨ੍ਹਾਂ ਦੇ ਹਾਲਾਤ ਸੁਣ ਕੇ ਇਕਦਮ ਫੈਸਲੇ ਤੇ ਇਤਰਾਜ਼ ਕਰਨੇ ਠੀਕ ਨਹੀਂ। ਅੱਜ ਕੋਈ ਮਾਜਰਾ ਹੋ ਜਾਂਦਾ ਹੈ, ਕੱਲ ਮੁਕੱਦਮਾ ਸ਼ੁਰੂ ਹੋ ਜਾਂਦਾ ਹੈ ਤੇ ਅਦਾਲਤ ਨੂੰ ਸੱਚ ਝੂਠ ਨਿਰਣੇ ਕਰਨ ਵਾਸਤੇ ਹਜ਼ਾਰਾਂ ਮਿਹਨਤਾਂ ਕਰਨੀਆਂ ਪੈਂਦੀਆਂ ਹਨ, ਤਾਂ ਕਿਤੇ ਸੱਚ ਲੱਭਦਾ ਹੈ, ਕਈ ਵਾਰੀ ਨਹੀਂ ਲੱਭਦਾ। ਸਬੂਤ ਰਹਿ ਜਾਂਦਾ ਹੈ ਤੇ ਕਈ ਵਾਰ ਅਦਾਲਤ ਝੂਠ ਨੂੰ ਸੱਚ ਮੰਨ ਕੇ ਬੇਗੁਨਾਹਾਂ ਨੂੰ ਡੰਨ ਦੇ ਬੈਠਦੀਆਂ ਹਨ। ਜਦ ਹੁਣ ਦੇ ਵਰਤ ਰਹੇ ਹਾਲਾਤ ਦੀ ਛਾਣਬੀਣ ਇੰਨੀ ਕਠਿਨ ਹੈ ਤਦ ਸਦੀਆਂ ਗੁਜ਼ਰੇ ਸਮੇਂ ਦੇ ਹਾਲਾਤ ਵਿਚਾਰਨ ਵੇਲੇ ਸਾਨੂੰ ਕਿੰਨੀ ਇਹਤਿਆਤ ਦੀ ਲੋੜ ਹੈ? ਅੱਜਕੱਲ੍ਹ ਦੀਆਂ ਅਦਾਲਤਾਂ ਸ਼ੁਬ੍ਹਾ ਪੈ ਜਾਏ ਤਾਂ ਫੈਸਲਾ ਬਰਖਿਲਾਫ ਨਹੀਂ ਕਰਦੀਆਂ, ਤਦ ਪੁਰਾਣੇ ਹਾਲਾਤ ਪਰ ਜੇ ਸ਼ੁਬ੍ਹੇ ਵਾਲੇ ਹੋਣ ਕਤਈ ਫੈਸਲੇ ਦੇ ਕੇ ਆਪ ਮਹਾਂਪੁਰਖਾਂ ਨਾਲ ਅਨਿਆਏ ਕਰ ਬੈਠੋਗੇ।

(ਬਾਕੀ ਪੰਨਾ ੩੨ ਤੇ)

[1]ਸ੍ਵੈਯਾ ॥ ਬਿੱਪਨ ਕੀ ਤ੍ਰਿਯ ਕੀ ਸੁਨ ਕੈ ਕਬਿ ਰਾਜ ਕਹਯੋ ਦਿਜ ਅਉਰ ਕਹੀਜੈ ॥ ਕਾਨ੍ਹ ਕਥਾ ਅਤਿ ਰੋਚਨ ਜੀਯ ਬਿਚਾਰ ਕਹੋ ਜਿਹ ਤੇ ਫੁਨ ਜੀਜੈ ॥ [2]ਤੌ ਹਸ ਬਾਤ ਕਹੀ ਮੁਸਕਾਇ ਪਹਲੈ ਨ੍ਰਿਪ ਤਾਹਿ ਪ੍ਰਨਾਮ ਜੁ ਕੀਜੈ ॥ ਤੌ ਭਗਵਾਨ ਕਥਾ ਅਤਿ ਰੋਚਨ ਦੈ ਚਿਤ ਪੈ ਹਮ ਤੇ ਸੁਨ ਲੀਜੈ ॥੩੨੮॥ ਸ੍ਵੈਯਾ ॥ [3]ਸਾਲਨ ਅਉ ਅਖਨੀ ਬਿਰੀਆ ਜੁਜ ਤਾਹਰੀ ਅਉਰ ਪੁਲਾਵ ਘਨੇ ॥ ਨੁਗਦੀ ਅਰੁ ਸੇਵਕੀਆ ਚਿਰਵੇ ਲਡੂਆ ਅਰੁ ਸੂਤ ਭਲੇ ਜੁ ਬਨੇ ॥ [4]ਫੁਨ ਖੀਰ ਦਹੀ ਅਰੁ ਦੂਧ ਕੇ ਸਾਥ ਬਰੇ ਬਹੁ ਅਉਰ ਨ ਜਾਤ ਗਨੇ ॥ ਇਹ ਖਾਇ ਚਲਯੋ ਭਗਵਾਨ ਗ੍ਰਿਹੰ ਕਹੁ ਸਯਾਮ ਕਬੀਸੁਰ ਭਾਵ ਭਨੇ ॥੩੨੯॥ ਸ੍ਵੈਯਾ ॥ [5]ਗਾਵਤ ਗੀਤ ਚਲੇ ਗ੍ਰਿਹ ਕੋ ਗਰੜਧ੍ਵਜ ਜੀਯ ਮੈ ਆਨੰਦ ਪੈਕੈ ॥ ਸੰਭਤ ਸਯਾਮ ਕੇ ਸੰਗਿ ਹਲੀ ਘਨ ਸਯਾਮ ਅਉ ਸੇਤ ਚਲਯੋ ਉਨ ਸੈਕੈ ॥ [6]ਕਾਨ੍ਹ ਤਬੈ ਹਸਿਕੈ ਮੁਰਲੀ ਸੁ ਬਜਾਇ ਉਠਯੋ ਅਪਨੇ ਕਰ ਲੈ ਕੈ ॥ ਠਾਢ ਭਈ ਜਮਨਾ ਸੁਨਿਕੈ ਧੁਨਿ; ਪਉਨ ਰਹਯੋ ਸੁਨਿਕੈ ਉਰਝੈਕੈ ॥੩੩੦॥ ਸ੍ਵੈਯਾ ॥ [7]ਰਾਮਕਲੀ ਅਰੁ ਸੋਰਠਿ ਸਾਰੰਗ ਮਾਲਸਿਰੀ ਅਰੁ ਬਾਜਤ ਗਉਰੀ ॥ ਜੈਤਸਿਰੀ ਅਰੁ ਗੌਂਡ ਮਲਾਰ ਬਿਲਾਵਲ ਰਾਗ ਬਸੈ ਸੁਭ ਠਉਰੀ॥ [8]ਮਾਨਸ ਕੀ ਕਹ ਹੈ ਗਨਤੀ ਸੁਨ ਹੋਤ ਸੁਰੀ ਅਸੁਰੀ ਧੁਨ ਬਉਰੀ॥ ਸੋ ਸੁਨਿਕੈ ਧੁਨਿ ਸ੍ਰਉਨਨ ਮੈ ਤਰਨੀ ਹਰਨੀ ਜਿਮ ਆਵਤ ਦਉਰੀ ॥੩੩੧॥ ਕਬਿਤ ॥ [9]ਬਾਜਤ ਬਸੰਤ ਅਰੁ ਭੈਰਵ ਹਿੰਡੋਲ ਰਾਗ ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ॥ ਮਾਲਵਾ ਕਲਿਆਨ ਅਰੁ ਮਾਲਕਉਸ ਮਾਰੂ ਰਾਗ ਬਨ ਮੈ ਬਜਾਵੈ ਕਾਨ੍ਹ ਮੰਗਲ ਨਿਵਾਸ ਰੀ ॥ [10]ਸੁਰੀ ਅਰੁ ਆਸੁਰੀ ਅਉ ਪੰਨਗੀ ਜੇ ਹੁਤੀ ਤਹਾਂ ਧੁਨ ਕੇ ਸੁਨਤ ਪੈ ਨ ਰਹੀ ਸੁਧ ਜਾਸ ਰੀ ॥ ਕਹੈ ਇਉ ਦਾਸ ਰੀ ਸੁ ਐਸੀ ਬਾਜੀ ਬਾਸੁਰੀ ਸੁ ਮੇਰੇ ਜਾਨੇ ਯਾਮੈ ਸਭ ਰਾਗ ਕੋ ਨਿਵਾਸ ਰੀ ॥੩੩੨॥ ਕਬਿਤ ॥ [11]ਕਰੁਨਾ ਨਿਧਾਨ ਬੇਦ ਕਹਤ ਬਖਾਨ; ਯਾ ਕੀ ਬੀਚ ਤੀਨ ਲੋਕ ਫੈਲ ਰਹੀ ਹੈ ਸੁ ਬਾਸੁ ਰੀ ॥ ਦੇਵਨ ਕੀ ਕੰਨਿਆ ਤਾ ਕੀ ਸੁਨਿ ਧੁਨਿ ਸ੍ਰਉਨਨ ਮੈ ਧਾਈ ਧਾਈ ਆਵੈ ਤਜਿਕੈ ਸੁਰਗ ਬਾਸੁ ਰੀ ॥ [12]ਹ੍ਵੈ ਕਰ ਪ੍ਰਸਿੰਨਿ ਰੂਪ ਰਾਗ ਕੌ ਨਿਹਾਰ ਕਹਿਯੋ ਰਚਯੋ ਹੈ ਬਿਧਾਤਾ ਇਹ ਰਾਗਨ ਕੋ ਬਾਸੁ ਰੀ ॥ ਰੀਝੇ ਸਭ ਗਨ[ੳ] ਉਡਗਨ ਭੇ ਮਗਨ ਜਬ ਬਨ ਉਪਬਨ ਮੈ ਬਜਾਈ ਕਾਨ੍ਹ ਬਾਂਸੁਰੀ ॥੩੩੩॥ ਸ੍ਵੈਯਾ ॥ [13]ਕਾਨ੍ਹ ਬਜਾਵਤ ਹੈ ਮੁਰਲੀ ਅਤਿ ਆਨੰਦ ਕੈ ਮਨ ਡੇਰਨ ਆਏ ॥ ਤਾਲ ਬਜਾਵਤ ਕੂਦਤ ਆਵਤ ਗੋਪ ਸਭੋ ਮਿਲ ਮੰਗਲ ਗਾਏ ॥ [14]ਆਪਨ ਹ੍ਵੈ

ੳ ਗਨ (ਅੱਠ ਬਸੂ ਅਤੇ ਯਾਰਾਂ ਰੁਦਰ, ਬਾਰਾਂ ਸੂਰਜ, ਛੇ ਜਤੀ, ਬਵੰਜਾ ਬੀਰਾਂ ਦੇ ਸਾਰੇ ਝੁੰਡ ਨੂੰ ਇਕ ਗਨ ਕਹਿੰਦੇ ਹਨ)

(ਪੰਨਾ ੩੧ ਦੀ ਬਾਕੀ)

ਮਸਲਨ ਲਉ, ਬ੍ਰਹਮੂ ਸਮਾਜ ਦੇ ਵੱਡੇ ਰਾਜਾ ਰਾਮ ਮੋਹਨ ਰਾਇ ਆਪ ਦੇ ਚਾਰ ਵਿਆਹ ਸਨ । ਹੁਣ ਦੱਸੋ ਕਿਉਂ ਹੋਏ ? (ਮੇਰੀ ਜੀਭ ਸੜੇ) ਮੈਂ ਨਹੀਂ ਆਖਦਾ ਕਿ ਰਾਜਾ ਸਾਹਿਬ ਕਿਤਨੇ ਵਿਸ਼ਈ ਸਨ ਕਿ ਉਨ੍ਹਾਂ ਨੇ ਕਾਮ ਅਧੀਨ ਹੋ ਕੇ ਵਿਆਹ ਕੀਤੇ ਸਨ। ਜੇ ਇਹ ਨਿਰਣਾ ਨਾ ਹੋ ਸਕੇ ਤਾਂ ਆਪ ਉਨ੍ਹਾਂ ਨੂੰ ਕਾਮੀ ਹੋਣ ਦਾ ਦੋਸ਼ ਕੀਕੂੰ ਦੇ ਸਕੋਗੇ ? ਇਸੇ ਤਰ੍ਹਾਂ ਲਉ ਈਸਾ ਜੀ ਸੰਨਿਆਸੀ ਸਨ ਪਰ 'ਮੇਰੀ ਮੇਗਡਲਿਨੀ' ਨਾਮੀ ਇਕ ਸੁੰਦਰ ਇਸਤਰੀ ਨੇ ਉਹਨਾਂ ਦੇ ਪੈਰ ਚੁੰਮੇ, ਅਤਰ ਨਾਲ ਧੋਤੇ, ਅਤਿ ਪਿਆਰ ਕੀਤਾ ਤੇ ਈਸਾ ਜੀ ਨੇ ਮਿਹਰ ਕੀਤੀ ਤੇ ਇਹ ਵੀ ਕਹਿੰਦੇ ਹਨ ਕਿ 'ਮੇਰੀ' ਪਹਿਲਾਂ ਮਾੜੇ ਚਾਲ ਚੱਲਣ ਦੀ ਤ੍ਰੀਮਤ ਸੀ, ਈਸਾ ਜੀ ਸੰਨਿਆਸੀ ਸਨ, ਜੈਸੇ ਗ੍ਰਹਿਸਥੀ ਆਪ ਦੇ ਵਿਆਹ ਬਾਰੇ ਸਮਝਦੇ ਹੋ, ਇਸੇ ਤਰ੍ਹਾਂ ਸੰਨਿਆਸੀ ਦਾ ਕਿਸੇ ਇਸਤਰੀ ਨਾਲ ਗੱਲ ਕਰਨਾ ਵੀ ਠੀਕ ਨਹੀਂ । ਈਸਾ ਨੇ ਉਸ ਇਸਤਰੀ ਉਪਰ ਆਤਮ ਕ੍ਰਿਪਾ ਕੀਤੀ ਕਹਿੰਦੇ ਹਨ । ਪਰ ਕੀ ਅੱਜ ਆਪ ਇਸ ਵਾਕਿਆ ਨੂੰ ਪੜ੍ਹ ਕੇ ਈਸਾ ਜੀ ਉੱਪਰ ਕੋਈ ਸ਼ੁਬ੍ਹਾ ਕਰਕੇ ਕਹਿ ਸਕੋਗੇ ਕਿ ਤੁਸੀਂ ਨਿਸ਼ਚੇ ਪੂਰਵਕ, ਸੱਚ ਫੈਸਲਾ ਕਰ ਰਹੇ ਹੋ ? ਘੱਟ ਤੋਂ ਘੱਟ ਮੈਂ ਇਸ ਵਾਕਿਆ ਨੂੰ ਪਵਿੱਤਰਤਾ ਦੀ ਨਜ਼ਰ ਨਾਲ ਦੇਖਦਾ ਹਾਂ, ਅਤੇ ਉਸ ਨੂੰ ਈਸਾ ਜੀ ਦੀ ਆਤਮ ਮਿਹਰ ਦੀ ਪਾਤਰ ਸਮਝਦਾ ਹਾਂ । ਇਸੇ ਤਰ੍ਹਾਂ ਕ੍ਰਿਸ਼ਨ ਜੀ ਉੱਪਰ ੧੬ ਹਜ਼ਾਰ ਗੋਪੀ ਦੇ ਪਤੀ ਹੋਣ ਦਾ ਮਾਜਰਾ ਕਿਹਾ ਜਾਂਦਾ ਹੈ ਤੇ ਇਵੇਂ ਹੀ ਰਾਮ ਜੀ ਦੇ ਭੀਲਣੀ ਉਪਰ ਆਤਮ ਕ੍ਰਿਪਾ ਕਰਨ ਨੂੰ ਮਾੜੇ ਅਰਥਾਂ ਵਿਚ ਬਿਆਨ ਕਰਨ ਦੀ ਮੂੰਹ ਫਟਣਾ ਅਖਤਿਆਰ ਕੀਤੀ ਜਾ ਸਕਦੀ ਹੈ, ਇਵੇਂ ਹੀ ਮੁਹੰਮਦ ਸਾਹਿਬ ਉੱਪਰ ਚਾਰ ਸ਼ਾਦੀਆਂ ਕਰਨ ਦਾ ਦੋਸ਼ ਦਿੱਤਾ ਜਾ ਸਕਦਾ ਹੈ, ਤੇ ਇਸੇ ਤਰ੍ਹਾਂ ਹੋਰ ।

(ਬਾਕੀ ਪੰਨਾ ੩੩ ਤੇ)

੧. ਸ੍ਵੈਯਾ ॥ ਕਵੀ ਰਾਜ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਕਿ ਇਸਤਰੀਆਂ ਦੀਆਂ ਦੱਸੀਆਂ ਗੱਲਾਂ ਸੁਣ ਕੇ ਬ੍ਰਾਹਮਣਾ ਨੇ ਕਿਹਾ ਕਿ ਸਾਨੂੰ ਹੋਰ ਗੱਲਾਂ ਦੱਸੋ। ਕ੍ਰਿਸ਼ਨ ਜੀ ਦੀਆਂ ਕਥਾਵਾਂ ਅਤਿ ਹੀ ਰੋਚਕ ਦਿਲ ਵਿਚ ਵਿਚਾਰ ਕੇ ਦੱਸੋ ਜਿਸ ਤੋਂ ਸਾਡਾ ਜੀਵਨ ਸਫਲਾ ਹੋ ਜਾਵੇ।

੨. ਤਦ ਹੱਸ ਕੇ ਇਸਤਰੀਆਂ ਨੇ ਗੱਲ ਕਹੀ ਕਿ ਪਹਿਲਾਂ ਉਸ ਪਾਤਸ਼ਾਹ ਨੂੰ ਜਾ ਕੇ ਨਮਸਕਾਰ ਕਰੋ। ਫੇਰ ਆ ਕੇ ਭਗਵਾਨ ਦੀ ਕਥਾ ਅਤਿ ਰੋਚਕ ਚਿਤ ਦੇ ਕੇ ਸਾਡੇ ਕੋਲੋਂ ਸੁਣ ਲੈਣੀ॥੩੨੮॥

੩. ਸ੍ਵੈਯਾ ॥ ਨਮਕੀਨ ਸਲੂਣੇ, ਮੱਖਣ, ਵੜੀਆਂ ਤੇ ਹੋਰ ਕਈ ਤਰ੍ਹਾਂ ਦੇ ਪਲਾਉ, ਨੁਗਦੀ ਅਤੇ ਸੇਵੀਆਂ, ਚਿਰਵੇ (ਬਰਫੀ) ਲੱਡੂ ਅਤੇ ਫਿਰਨੀ ਬੜੇ ਸੁੰਦਰ ਬਣਾ ਕੇ।

੪. ਖੀਰ, ਦਹੀਂ ਅਤੇ ਦੁੱਧ ਦੇ ਖੋਏ ਦੇ ਬਣੇ ਬੜੇ ਅਤੇ ਹੋਰ ਬਹੁਤ ਸਾਰੇ ਪਦਾਰਥ ਜੋ ਗਿਣੇ ਨਹੀਂ ਜਾਂਦੇ। ਇਹ ਖੁਆਉਣ ਲਈ ਲੈ ਕੇ ਭਗਵਾਨ ਕ੍ਰਿਸ਼ਨ ਜੀ ਦੇ ਘਰ ਸ੍ਰੀ ਸ਼ਿਆਮ ਜੋ ਕਵੀਸ਼ਰ ਭਾਵਨਾ ਪੂਰਕ ਕਹਿੰਦੇ ਹਨ ॥੩੨੯॥

੫. ਸ੍ਵੈਯਾ ॥ ਭਜਨ ਗਾਉਂਦੇ ਹੋਏ ਕ੍ਰਿਸ਼ਨ ਜੀ ਦੇ ਘਰ ਵੱਲ ਚੱਲ ਪਏ। ਗੁੜ ਦੇ ਡੰਡੇ ਵਾਲੇ ਵਿਸ਼ਨੂੰ ਰੂਪ ਵਿਚ ਮਨ ਜੋੜ ਕੇ ਆਨੰਦ ਦੇ ਸਰੂਰ ਦੇ ਵਿਚ ਚੱਲ ਪਏ। ਜਿੱਥੇ ਕ੍ਰਿਸ਼ਨ ਜੀ ਦੇ ਨਾਲ ਹਲੀ ਬਲਰਾਮ ਸ਼ੋਭਦਾ ਸੀ ਭਾਵ ਕਾਲੀ ਘਟਾ ਤੇ ਚਿੱਟੀ ਘਟਾ (ਬਲਰਾਮ ਚਿੱਟਾ ਤੇ ਕ੍ਰਿਸ਼ਨ ਜੀ ਕਾਲਾ) ਸ਼ੋਭਦੇ ਸਨ।

੬. ਉੱਧਰ ਕ੍ਰਿਸ਼ਨ ਜੀ ਖੁਸ਼ੀ ਵਿਚ ਬੰਸਰੀ ਵਜਾਉਂਦੇ ਹਨ ਆਪਣੇ ਹੱਥਾਂ ਵਿਚ ਲੈ ਕੇ। ਜਿਸ ਨੂੰ ਸੁਣ ਕੇ ਜਮਨਾ ਦਾ ਪਾਣੀ ਤੁਰਨਾ ਛੱਡ ਕੇ ਖੜਾ ਹੋ ਗਿਆ, ਹਵਾ ਵੀ ਸੁਣ ਕੇ ਵਗਣਾ ਭੁੱਲ ਕੇ ਬੰਸਰੀ ਦੀ ਧੁਨ ਵਿਚ ਉਲਝ ਗਈ ॥੩੩੦॥

੭. ਸ੍ਵੈਯਾ ॥ ਬੰਸਰੀ ਦੇ ਵਿਚੋਂ, ਰਾਗ ਰਾਮਕਲੀ, ਸੋਰਠ, ਸਾਰੰਗ, ਮਾਲ ਸਿਰੀ ਅਤੇ ਗਉੜੀ ਵੱਜਦੇ ਹਨ। ਜੈਤਸਿਰੀ ਅਰ ਗੌਂਡ, ਮਲ੍ਹਾਰ ਤੇ ਬਿਲਾਵਲ ਰਾਗ ਬੜੇ ਸੁੰਦਰ ਥਾਂ 'ਤੇ

੮. ਵਸੇ ਹੋਏ ਹਨ। ਮਨੁੱਖਾਂ ਦੀ ਤਾਂ ਕੀ ਗੱਲ ਕਰਨੀ ਹੈ ਬੰਸਰੀ ਨੂੰ ਸੁਣ ਕੇ ਤਾਂ ਦੇਵ ਇਸਤਰੀਆਂ ਅਤੇ ਦੈਂਤ ਬੁੱਧੀ ਵਾਲੀ ਇਸਤਰੀ ਬੰਸਰੀ ਦੀ ਧੁਨ ਸੁਣ ਕੇ ਝੱਲੀਆਂ ਹੋ ਰਹੀਆਂ ਸਨ ਅਤੇ ਬੰਸਰੀ ਦੀ ਧੁਨ ਕੰਨ ਵਿਚ ਪੈਣ ਦੇ ਨਾਲ ਮੁਟਿਆਰਾਂ ਇੰਜ ਦੌੜੀਆਂ ਆਉਂਦੀਆਂ ਹਨ ਜਿਵੇਂ ਘੰਡਾ ਹੇੜੇ ਦੀ ਆਵਾਜ਼ ਨੂੰ ਸੁਣ ਕੇ ਹਰਨੀ ਦੌੜੀ ਆਉਂਦੀ ਹੈ ॥੩੩੧॥

੯. ਕਬਿੱਤ ॥ ਬੰਸਰੀ ਦੇ ਵਿਚ ਬਸੰਤ ਰਾਗ ਅਰ ਭੈਰੋ, ਹਿੰਡੋਲ ਵੱਜਦੇ ਹਨ ਲਲਤ ਰਾਗ ਦੇ ਨਾਲ ਧਨਾਸਰੀ ਹੈ। ਮਾਲਵਾ ਤੇ ਕਲਿਆਣ ਅਤੇ ਮਾਲਕਉਸਕ ਤੇ ਮਾਰੂ ਰਾਗ ਕ੍ਰਿਸ਼ਨ ਜੀ ਬਣ ਕੇ ਵਿੱਚ ਵਜਾ ਰਹੇ ਹਨ ਜੋ ਮੰਗਲ ਨਿਵਾਸੀ (ਖੁਸ਼ੀਆਂ ਦਾ ਘਰ ਹੈ)

੧੦. ਦੇਵ ਅਤੇ ਅਦੇਵ ਤੇ ਨਾਗਣੀ ਇਸਤਰੀ ਜੋ ਵੀ ਉਥੇ ਸੀ ਬੰਸਰੀ ਦੀ ਧੁਨ ਸੁਣ ਕੇ ਉਸ ਨੂੰ ਮੁੜ ਕੇ ਜਾਣ ਦੀ ਸੁਰਤ ਨਾ ਰਹੀ। ਦਾਸ ਇਹ ਕਹਿੰਦਾ ਹੈ ਕਿ ਅਜਿਹੀ ਬੰਸਰੀ ਵੱਜੀ ਜੋ ਮੇਰੀ ਸਮਝ ਅਨੁਸਾਰ ਇਸ ਦੇ ਵਿਚ ਸਾਰੇ ਰਾਗਾਂ ਦਾ ਟਿਕਾਣਾ (ਘਰ) ਹੈ ॥੩੩੨॥

੧੧. ਕਬਿੱਤ ॥ ਕਾਰਨਾਂ ਦੇ ਕਰਨ ਦਾ ਖਜ਼ਾਨਾ ਜਿਸ ਨੂੰ ਬੇਦ ਕਹਿੰਦੇ ਹਨ ਉਸ ਦੀ ਬੰਸਰੀ ਦੀ ਧੁਨੀ ਤਿੰਨ ਲੋਕਾਂ ਵਿਚ ਫੈਲ ਗਈ ਹੈ। ਦੇਵਤਿਆਂ ਦੀਆਂ ਪੁੱਤਰੀਆਂ ਉਸ ਬੰਸਰੀ ਦੀ ਧੁਨ ਸੁਣ ਕੇ ਕੰਨਾਂ ਦੇ ਵਿਚ ਸੁਰਗ ਲੋਕ ਨੂੰ ਛੱਡ ਕੇ ਨੱਠੀਆਂ ਨੱਠੀਆਂ ਆਉਂਦੀਆਂ ਹਨ।

੧੨. ਪ੍ਰਸੰਨ ਹੋ ਕੇ ਰਾਗ ਦੇ ਰੂਪ ਨੂੰ ਵੇਖ ਕੇ ਕਹਿੰਦੀਆਂ ਹਨ ਕਿ ਬਿਧਨਾਂ ਨੇ ਇਹ ਰਾਗਾਂ ਦਾ ਘੇਰਾ ਬਣਾਇਆ ਹੈ। ਜਿਸ 'ਤੇ ਸਾਰੇ ਗਨ ਮੋਹਤ ਹੋ ਗਏ ਹਨ ਅਤੇ ਸਾਰੇ ਤੇ ਸਾਰਾ ਵਣ ਮਗਨ ਹੋ ਗਿਆ ਹੈ ਅਤੇ ਉਪ ਵਣ (ਜਿਸ ਬਾਗ ਵਿਚ) ਕ੍ਰਿਸ਼ਨ ਜੀ ਨੇ ਬੰਸਰੀ ਵਜਾਈ ਹੈ ਸਾਰੇ ਮਸਤ ਹੋ ਗਏ ਹਨ ॥੩੩੩॥

੧੩. ਸ੍ਵੈਯਾ ॥ ਕ੍ਰਿਸ਼ਨ ਜੀ ਬੰਸਰੀ ਵਜਾ ਰਹੇ ਹਨ ਅਤੇ ਸਾਰੇ ਲੋਕ ਆਨੰਦ ਵਿਚ ਮਗਨ ਹੋਏ ਆਪੋ ਆਪਣੇ ਘਰਾਂ ਨੂੰ ਆ ਗਏ ਹਨ। ਗੋਪ ਤਾਲੀਆਂ ਵਜਾਉਂਦੇ ਤੇ ਕੁੱਦ ਕੇ ਸਾਰੇ ਮਿਲ ਕੇ ਮੰਗਲਮਈ ਭਜਨ ਗਾਉਂਦੇ ਹਨ।

੧੪. ਆਪ ਭਗਵਾਨ

---

(ਪੰਨਾ ੩੨ ਦੀ ਬਾਕੀ)

ਮੇਰਾ ਮਤਲਬ ਇਹ ਹੈ ਕਿ ਸਦੀਆਂ ਦੀਆਂ ਵਿੱਥਾਂ ਤੇ ਹੋ ਚੁੱਕੇ ਮਹਾਂਪੁਰਖਾਂ ਦੇ ਗੁਣ ਗ੍ਰਾਹੀ ਹੋਣਾ ਠੀਕ ਹੈ। ਵਿਤੰਡਾਵਾਦ ਛੱਡ ਕੇ ਜੋ ਹਸਮ ਇਸਾਈਆਂ ਨੇ ਆਦੀ, ਬ੍ਰਹਮੂਆਂ ਨੇ ਸਿੱਖੀ, ਤੇ ਆਰੀਆਂ ਸਮਾਜੀਆਂ ਭਾਇਤ ਮਚਾਈ ਅਖਤਿਆਰ ਨਹੀਂ ਕਰਨੀ ਚਾਹੀਦੀ। ਕੇਵਲ ਨਿੰਦਾ ਨਿੰਦਾ ਹੀ ਲੱਭਣ ਨਾਲ ਅਸੀਂ ਇਨਸਾਫ ਨਹੀਂ ਕਰਦੇ, ਅਨਯਾਯ ਕਰਦੇ ਹਾਂ ਤੇ ਮੇਰੀ ਜਾਚੇ ਜੋ ਅਨਿਆਯ ਕਰਦਾ ਹੈ ਉਹ ਆਦਮੀ ਨਹੀਂ। ਆਦਮੀ ਹੀ, ਜਾਨਵਰਾਂ ਪਰ ਸਰਦਾਰੀ ਨਿਯਾਯ ਕਰ ਸਕਣ ਵਿਚ ਹੈ। ਨਾਲੇ ਨਿੰਦਾ ਦਾ ਤਾਵ ਅੰਦਰ ਵੜ ਕੇ ਆਪਣਾ ਮਨ ਵੀ ਨਿਰਮਲ ਨਹੀਂ ਰਹਿੰਦਾ।

ਦੂਸਰੀ ਗੱਲ ਅਸਲ ਭੇਤ ਦੀ ਇਹ ਹੈ ਕਿ ਮਹਾਂਪੁਰਖਾਂ ਵਿਚ ਇਕ ਕਣੀ ਹੁੰਦੀ ਹੈ। ਉਹ ਸੋਚ ਦੇ ਦਾਇਰੇ ਤੋਂ ਉੱਪਰ ਰਸ ਤੇ ਵਿਸਮਾਦ ਵਿਚ ਉੱਠਦੇ ਹਨ, ਤੁਹਾਡੀ ਪੱਛਮੀ ਬੋਲੀ ਵਿਚ ਸ਼ਾਇਦ ਇਉਂ ਕਿਹਾ ਜਾਏ ਕਿ ਉਹ ਅਸਥੈਟਿਕ ਤੇ 'ਫੈਸਲੇ ਟਲ' ਹਾਲਤਾਂ ਵਿਚ ਜਾਂਦੇ ਹਨ। ਇਸ ਕਰਕੇ ਉਨ੍ਹਾਂ ਦੀ ਤਬੀਅਤ ਅਸਲੀ ਸੱਚ ਵਿਚ ਲੱਗੀ ਹੁੰਦੀ ਹੈ। ਅਸੀਂ ਵੱਸਦੇ ਹਾਂ ਸਾਪੇਖਕ ਵਿਚ ਕੇਵਲ ਸੋਚਾਂ ਤੇ ਸਹਜ ਸਿਆਣਪਾਂ ਵਿਚ। ਹਾਂ, ਜੋ ਫੈਸਲੇ ਅਸੀਂ ਕਰਦੇ ਹਾਂ ਉਹ ਸਾਪੇਖਕ ਸੱਚ ਤੱਕ ਜਾ ਸਕਦੇ ਹਨ। ਇਸ ਤੋਂ ਅੱਗੇ ਅਸੀਂ ਫੈਸਲਾ ਨਹੀਂ ਕਰ ਸਕਦੇ। ਜਦ ਤੱਕ ਅਸੀਂ ਸਿਫਤ ਸਲਾਹ ਨਾਲ ਅਸਚਰਜ ਤੇ ਉਸ ਤੋਂ ਉੱਠ ਕੇ ਵਿਸਮਾਦ ਦੇ ਰੰਗਾ ਵਿਚ ਆਪ ਨਹੀਂ ਜਾਂਦੇ; ਆਤਮ ਰਸੀਆਂ ਦੀ ਅਵਸਥਾ ਨੂੰ ਅਨੁਭਵ ਨਹੀਂ ਕਰ ਸਕਦੇ। ਸੋ ਆਪਣੇ ਫੈਸਲਿਆਂ ਦੇ ਕਰਨ ਵਿਚ ਗਲਤੀ ਕਰਦੇ ਹਾਂ। ਤੁਹਾਡੇ ਵੱਡੇ ਸ੍ਰੀ ਕੇਸ਼ਬ ਚੰਦਰ ਸੇਨ ਪਹਿਲੋਂ ਅਸਾਂ ਵਾਂਗ ਹੀ ਖਿਆਲੀ ਮਿਣਤੀਆਂ ਕਰਦੇ ਸਨ। ਉਹ ਠੀਕ ਸਨ ਪਰ ਸਾਪੇਖਕ ਸੱਚ ਤੱਕ ਜਿੱਥੇ ਤੱਕ ਸੱਚ ਦੇ ਮੁਕਾਬਲੇ ਤੇ ਝੂਠ ਤੇ ਝੂਠੇ ਦੇ ਮੁਕਾਬਲੇ ਤੇ ਸੱਚ ਪ੍ਰਕਾਸ਼ਿਤ ਹੁੰਦੇ ਹਨ। ਇਕ ਦਿਨ ਉਹ ਸਾਧੂ ਰਾਮਾ ਕ੍ਰਿਸ਼ਨਾ ਨੂੰ ਮਿਲਣ ਵਾਸਤੇ ਗਏ, ਜਾ ਕੇ ਇਤਰਾਜ਼ ਕੀਤਾ ਕਿ ਆਪ ਪੱਥਰ ਪੂਜਦੇ ਹੋ। ਰਾਮਾ ਕ੍ਰਿਸ਼ਨਾ ਪੱਥਰ ਪੂਜ ਨਹੀਂ ਸੀ; ਚਾਹੇ ਉਠਿਆ ਏਹੀ ਉਪਾਸਨਾ ਤੋਂ ਹੀ ਸੀ, ਰਾਮਾ ਕ੍ਰਿਸ਼ਨਾ ਅਸਲ ਵਿਚ ਅਗੰਮ ਦਾ ਧਿਆਨੀ ਹੋ ਚੁੱਕਾ ਸੀ। ਪਰ ਉਸ ਝਗੜ ਦੇ ਨੈਣੀ ਨੀਰ ਆ ਗਿਆ, ਕੰਬਿਆ ਤੇ ਕਿਸੇ ਵਿਸਮਾਦ ਵਿਚ ਜਾ ਕੇ ਬੋਲ ਉੱਠਿਆ, ਕੀ ਮੇਰਾ ਧਿਆਨ ਇਸ਼ਟ ਪੱਥਰ ਹੈ? ਪੱਥਰ ਹੈ? ਹੈਂ? ਆਖਦੇ ਹਨ ਕਿ ਕੇਸ਼ਵ ਜੀ ਨੂੰ ਇਸ ਵੇਲੇ ਆਪ ਵਿਸਮਾਦ ਦਾ ਝੂਟਾ ਆਇਆ, ਫੇਰ ਆਪ ਉਸ ਦਿਨ ਤੋਂ ਬਾਅਦ ਚੁੱਪ ਹੋ ਗਏ। ਮੇਰੀ ਜਾਚੇ ਉਨ੍ਹਾਂ ਨੂੰ ਉਸ ਵੇਲੇ, ਉਰਧ-ਵਿਸਮਾਦ (ਟ੍ਰੈ ਸਡੇ ਟਲ) ਹਾਲਤ ਦਾ ਝਟਕਾ ਵੱਜਾ, ਇਸ ਨੇ ਸਾਰਾ ਸਾਪੇਖਕ ਮੰਡਲ ਭੁਲਾ ਕੇ, ਅਰਥਾਤ ਉਸ ਤੋਂ ਉੱਚਾ ਕਰਕੇ ਅਗੰਮ ਦੇ ਧਿਆਨ ਮਗਨ ਕਰ ਦਿੱਤਾ ਤੇ ਕਹੁ ਪਿਆ ਕਿ ਪੂਰੀ ਮਹਾਂ ਪੁਰਖਤਾ ਉਸ ਤੋਂ ਅਗੇਰੇ ਜਾ ਕੇ ਆਉਂਦੀ ਹੈ। ਇਸ ਡੂੰਘੀ ਤੇ ਅਦਬ ਵਾਲੀ ਵਿਚਾਰ ਪਰ ਜੋ ਇਨਸਾਨੀ ਜ਼ਿੰਦਗੀ ਦਾ ਅਸਲੀ ਭੇਤ ਤੇ ਅਸਲੀ ਮਿਰਾਜ (ਆਦਰਸ਼) ਹੈ। ਮੈਂ ਆਪ ਨੂੰ ਅਰਜ਼ ਕਰਦਾ ਹਾਂ ਕਿ ਮਹਾਂਪੁਰਸ਼ਾਂ ਲਈ ਸੀਨੇ ਵਿਚ ਸਤਿਕਾਰ ਲੋੜੀਦਾ ਹੈ। ਅਤੇ ਉਨ੍ਹਾਂ ਦੇ ਫੈਸਲੇ ਕਰਨ ਲਈ ਜੱਜ (ਨਿਯਾਯ ਕਰਤਾ) ਬਣਨ ਤੋਂ ਪਹਿਲਾਂ ਰਸ ਤੇ ਵਿਸਮਾਦ ਦਾ ਇਮਤਿਹਾਨ ਆਪ ਪਾਸ ਕਰਨਾ ਚਾਹੀਦਾ ਹੈ। ਜਾ ਮਨ ਦੇ ਇਲਾਹੀ ਰੰਗ, ਰੱਬੀ ਝੁਕਾਉ ਵਿਸਮਾਦ ਦੇ ਝਟਕੇ ਤੇ ਅਨੰਤ ਵਿਚ ਲਯਤਾ ਦੇ ਹੁਲਾਰੇ ਦੀ ਕਸਵੱਟੀ ਆਪਣੇ ਪਾਸ ਲੋੜੀਂਦੀ ਹੈ।

ਸੰਨਕ ਵਾਲਾ—ਬਹੁਤ ਖੂਬ ਸਿੰਘ ਜੀ, ਮੇਰੀ ਵੀ ਇਹੋ ਰਾਏ ਹੈ, ਹਿੰਦੁਸਤਾਨ ਵਿਚ ਤੇ ਖਾਸ ਕਰ ਪੰਜਾਬ ਵਿਚ ਇਹ ਬੇਅਦਬੀ ਤੁਰ ਪਈ ਹੈ ਕਿ ਨਾਵਾਕਫ ਲੋਕ ਉੱਠ ਕੇ ਕ੍ਰਿਸ਼ਨ ਅਤੇ ਰਾਮ ਨੂੰ ਮਖੌਲ ਕਰਦੇ ਹਨ। ਅਵਤਾਰਾ ਨੂੰ ਅਵਤਾਰਵਾਦ ਕਹਿ ਕੇ ਭੰਡਦੇ। ਹੋਰ ਸਾਰੇ ਮਹਾਂਪੁਰਖਾਂ ਪਰ ਹਰਫਜ਼ਨੀ ਕਰਦੇ ਹਨ। ਇਹ ਸਾਰਾ ਪੰਜਾਬ ਵਿਚ ਬੀਤ ਚੁੱਕਾ ਹੈ। ਜਦੋਂ ਆਰੀਆ ਸਮਾਜ ਦੇ ਮੰਦਰਾਂ ਵਿਚ ਤੇ ਉਪਦੇਸ਼ਕਾ ਤੋਂ ਨਿੰਦਾ ਹੀ ਨਿੰਦਾ ਦਾ ਪ੍ਰਚਾਰ ਹੁੰਦਾ ਸੀ ਤੇ ਇਸਾਈ ਉਪਦੇਸ਼ਕ ਵੀ ਇਹੋ ਕੁਝ ਕਰਦੇ ਸਨ ਤੇ ਅੱਗੋਂ ਉੱਤਰ ਵੀ ਇਵੇਂ ਹੀ ਮਿਲਦੇ ਸਨ, ਪਰ ਹੁਣ ਸਿੱਖ ਵਿਦਵਾਨਾਂ ਨੇ ਵੀ ਇਹ ਰਾਹ ਲੱਭ ਲਿਆ ਹੈ ਜੋ ਗੁਰੂ ਤੇ ਗੁਰਬਾਣੀ ਦੀ ਵੀ ਪ੍ਰਵਾਹ ਨਹੀਂ ਕਰਦੇ।

ਇਸ ਦੇਸ਼ ਦੇ ਅਭਾਗ ਹਨ, ਕੌਮੀ ਤਬਾਹੀ ਦੇ ਨਿਸ਼ਾਨ ਹਨ, ਮੇਰੀ ਜਾਚੇ ਅੰਗਰੇਜ਼ੀ ਪੜ੍ਹੇ ਨੂੰ 'ਕਾਰਲਾਈਲ ਦੀ ਹੀਰੋਵਰਸ਼ਿਪ' ਪੜ੍ਹਨੀ ਚਾਹੀਏ। ਇਹੋ ਅੰਗ੍ਰੇਜ਼ ਯੂਰਪ ਵਿਚ ਨਿੰਦਾ ਕਰਨ ਦਾ ਪੈ ਗਿਆ ਸੀ ਪਰ ਉਸ ਮਹਾਤਮਾ ਨੇ ਲੈਕਚਰ ਦੇ ਕੇ (ਜੋ ਉਸ ਕਿਤਾਬ ਵਿਚ ਹਨ) ਦੱਸ ਕੇ ਮਹਾਂਪੁਰਖਾਂ ਦੇ ਜੀਵਨ ਦੇ ਆਕਾਸ਼ ਨੂੰ ਆਪਣੀਆਂ ਗਿੱਠਾਂ ਤੇ ਚੱਪਿਆਂ ਨਾਲ ਮਿਣਨਾ ਆਪਣੀ ਨਿਊਨਤਾ ਪ੍ਰਗਟ ਕਰਨਾ ਹੈ।

ਬਾਬੂ— ਸਿੰਘ ਜੀ ਮਾਫ ਕਰਨਾ ਮੈਂ ਹਰਗਿਜ਼ ਨਿੰਦਕ ਨਹੀਂ, ਮੇਰਾ ਮੱਤ ਸਭਨਾਂ ਦੀ ਇੱਜ਼ਤ ਕਰਨਾ ਹੈ। ਮੈਂ ਚਾਹੁੰਦਾ ਹਾਂ ਕਿ ਗੁਰੂ ਗੋਬਿੰਦ ਸਿੰਘ ਮੇਰਾ

(ਬਾਕੀ ਪੰਨਾ ੩੪ ਤੇ)

[੧]ਧਨਠੀ[ਹ] ਭਗਵਾਨ ਤਿਨੋ ਪਹਿ ਤੇ ਬਹੁ ਨਾਚ ਨਚਾਏ ॥ ਰੈਨ ਪਰੀ ਤਬ ਆਪਨ ਆਪਨ ਸੋਇ ਰਹੈ ਗ੍ਰਿਹ ਆਨੰਦ ਪਾਏ ॥੩੩੪॥

[੨]ਇਤ ਸ੍ਰੀ ਦਸਮ ਸਿਕੰਧ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸ਼ਨਾਵਤਾਰੇ ਬਿਪਨ ਕੀ
ਤ੍ਰੀਯਨ ਕੋ ਚਿਤ ਹਰਿ ਭੋਜਨ ਲੇਇ ਉਧਾਰ ਕਰਬੋ ਬਰਨਨੰ ॥

[੩]ਅਥ ਗੋਵਰਧਨ ਗਿਰਿ ਕਰ ਪਰ ਧਾਰਬੋ ॥ ਦੋਹਰਾ ॥

[੪]ਇਸੀ ਭਾਂਤ ਸੋ ਕ੍ਰਿਸ਼ਨ ਜੀ ਕੀਨੇ ਦਿਵਸ ਬਿਤੀਤ ॥ ਹਰਿ ਪੂਜਾ ਕੋ ਦਿਨੁ ਅਯੋ ਗੋਪ ਬਿਚਾਰੀ ਚੀਤ ॥੩੩੫॥ ਸ੍ਵੈਯਾ ॥ [੫]ਆਯੋ ਹੈ ਇੰਦ੍ਰ ਕੀ ਪੂਜਾ ਕੋ ਦਯੋਸ ਸਭੋ ਮਿਲਿ ਗੋਪਨ ਬਾਤ ਉਚਾਰੀ ॥ ਭੋਜਨ ਭਾਂਤ ਅਨੇਕਨ ਕੋ ਰੁ ਪਚਾਮ੍ਰਿਤ ਕਰੋ ਜਾਇ ਤਯਾਰੀ ॥ [੬]ਨੰਦ ਕਹਯੋ ਜਬ ਗੋਪਨ ਸੋ ਬਿਧਿ ਅਉਰ ਚਿਤੀ ਮਨ ਬੀਚ ਮੁਰਾਰੀ ॥ ਕੋ ਬਪੁਰਾ ਮਘਵਾ[ਅ] ਹਮਰੀ ਸਮ, ਪੂਜਨ ਜਾਤ ਜਹਾ ਬ੍ਰਿਜ ਨਾਰੀ ॥੩੩੬॥ ਕਬਿਤੁ ॥ [੭]ਇਹ ਬਿਧਿ ਬੋਲਯੋ ਕਾਨ੍ਹ ਕਰੁਣਾ ਨਿਧਾਨ ਤਾਤ ਕਾਹੇ ਕੇ ਨਵਿੱਤ ਕੌ ਸਮਿਗ੍ਰੀ ਤੈ ਬਨਾਈ ਹੈ ॥ ਕਹਯੋ ਐਸੇ ਨੰਦ ਜੋ ਤ੍ਰਿਲੋਕੀ ਪਤਿ ਭਾਖੀਅਤ ਤਾਹੀ ਕੋ ਬਨਾਈ ਹਰਿ ਕਹਿਕੈ ਸੁਨਾਈ ਹੈ ॥ [੮]ਕਾਹੇ ਕੇ ਨਵਿਤ ਕਹਯੋ ਬਾਰਦ ਤ੍ਰਿਨਨ ਕਾਜ ਗਊਅਨ ਕੀ ਰੱਛ ਕੌਂ ਕਰੀ ਅਉ ਹੋਤ ਆਈ ਹੈ ॥ ਕਹਯੋ ਭਗਵਾਨ ਏ ਤੋ ਲੋਗ ਹੈ ਅਜਾਨ ਬ੍ਰਿਜ, ਈਸਰ ਤੇ ਹੋਤ ਨਹੀ ਮਘਵਾ ਤੇ ਗਾਈ ਹੈ ॥੩੩੭॥ [੯]ਕਾਨ੍ਹ ਬਾਚ ॥ ਸ੍ਵੈਯਾ ॥ [੧੦]ਹੈ ਨਹੀ ਮੇਘੁ ਸੁਰੱਪਤ ਸੁਰੱਪਤਾਤ ਸੁਨੋ ਅਰੁ ਲੋਕ ਸਭੈ ਰੇ ॥ ਭੰਜਨ ਭਉ ਅਨ ਭੈ ਭਗਵਾਨ ਸੁ ਦੇਤ ਸਭੈ ਜਨ ਕੋ ਅਰੁ ਲੈ ਰੇ ॥ [੧੧]ਕਿਉ ਮਘਵਾ ਤੁਮ ਪੂਜਨ ਜਾਤ ਕਰੋ ਤੁਮ ਸੇਵ ਹਿਤੰ ਚਿਤ ਕੈ ਰੇ ॥ ਧਯਾਨ ਧਰੋ ਸਭਹੀ ਮਿਲਕੈ ਸਭ ਬਾਤਨ ਕੋ ਤੁਮ ਕੋ ਫਲ ਦੈ ਰੇ[ੲ] ॥੩੩੮॥ [੧੨]ਬਾਸਵ ਜੱਗਯਨ ਕੈ ਬਸਿ ਮੇਘ ਕਿਧੋ ਬ੍ਰਹਮਾ ਇਹ ਬਾਤ ਉਚਾਰੈ ॥ ਲੋਗਨ ਕੇ ਪ੍ਰਤਿਪਾਰਨ ਕੋ ਹਰਿ ਸੂਰਜ ਮੈ ਹੁਇਕੈ ਜਲ ਡਾਰੈ । [੧੩]ਕਉਤਕ ਦੇਖਤ ਜੀਵਨ ਕੋ ਪਿਖ ਕਉਤਕ ਹ੍ਵੈ ਸਿਵ ਤਾਂਹਿ ਸੰਘਾਰੈ ॥ ਹੈ ਵਹ ਏਕ ਕਿਧੋ ਸਰਤਾ ਸਮ ਬਾਹਨ ਕੇ ਜਮ ਬਾਹ ਬਿਥਾਰੈ ॥੩੩੯॥ [੧੪]ਪਾਥਰ ਪੈ ਜਲ ਪੈ ਨਗ ਪੈ ਤਰ ਪੈ ਧਰ ਪੈ ਅਰ ਅਉਰ ਨਰੀ ਹੈ ॥ ਦੇਵਨ ਪੈ ਅਰੁ ਦੈਤਨ ਪੈ ਕਬਿ ਸਯਾਮ ਕਹੈ ਅਉ ਮੁਰਾਰ ਹਰੀ ਹੈ ॥[੧੫] ਪੱਛਨ ਪੈ ਮ੍ਰਿਗਰਾਜਨ ਪੈ ਮ੍ਰਿਗ ਕੇ ਗਨ ਪੈ ਫੁਨ ਹੋਤ ਖਰੀ ਹੈ ॥ ਭੇਦ ਕਹਯੋ ਇਹ ਬਾਤ ਸਭੈ ਇਨਹੂ ਕਿਹ ਕੀ ਕਹਾ ਪੂਜ ਕਰੀ ਹੈ ॥੩੪੦॥ [੧੬]ਤਬ ਹੀ ਹਸਿਕੈ ਹਰਿ ਬਾਤ ਕਹੀ ਨੰਦ ਪੈ ਹਮਰੀ ਬਿਨਤੀ ਸੁਨਿ ਲੱਈਯੈ ॥ ਪੂਜਹੁ ਬਿੱਪਨ ਕੋ ਮੁਖ

ੳ ਅੱਗੇ ਹੇਠਾਂ ਲਿਖੇ ਪਾਵਨ ਮਹਾਂ ਬਚਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਨੂੰ ਪੂਰਾ ਸੀਨ ਖਿੱਚ ਕੇ ਪ੍ਰਤੱਖ ਕਰਕੇ ਸ੍ਰੀ ਗੁਰੂ ਦਸਮੇਸ਼ ਜੀ ਵੇਖ ਰਹੇ ਹਨ ਕਿ ਇੰਦਰ ਆਦਿਕ ਦੇਵਤਿਆਂ ਤੋਂ ਆਦਿ ਸ਼ਕਤੀ ਕਿਵੇਂ ਭਾਰੂ ਤੇ ਪੂਜਣ ਯੋਗ ਹੈ ।

ਅ ਕਿਆ ਉਠਿ ਉਠਿ ਦੇਖਹੁ ਬਪੁੜੇ ਇਸੁ ਮੇਘੈ ਹਥਿ ਕਿਛੁ ਨਾਹਿ ॥ ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਹਿ ॥

ੲ ਤਿਸ ਨੋ ਮੰਨਿ ਵਸਾਇ ਸੀ ਜਾ ਕਉ ਨਦਰਿ ਕਰੇਇ ॥ ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ ॥੨॥ ਪਉੜੀ ॥

ਸ ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥ ਆਡਾਣੇ ਅਕਾਸ ਕਰਿ ਖਿਨ ਮਹਿ ਢਾਹਿ ਉਸਾਰਣ ਹਾਰ ॥ ਆਪੇ ਜਗਤੁ ਉਪਾਇਕੈ ਕੁਦਰਤਿ ਕਰੇ ਵੀਚਾਰ ॥ ਮਨਮੁਖ ਅਗੈ ਲੇਖਾ ਮੰਗੀਐ ਬਹੁਤੀ ਹੋਵੈ ਮਾਰ ॥ ਗੁਰਮੁਖਿ ਪਤਿ ਸਿਉ ਲੇਖਾ ਨਿਬੜੈ ਬਖਸੇ ਸਿਫਤਿ ਭੰਡਾਰ ॥

ਹ ਧਨਠੀ (ਨਟ ਅਖਾੜੇ ਦਾ ਪ੍ਰਧਾਨ) ਜਿਵੇਂ ਅਖਾੜੇ ਦੀ ਪ੍ਰਧਾਨਗੀ ਕਰਦਾ ਹੈ ਤਿਵੇਂ ਕ੍ਰਿਸ਼ਨ ਜੀ ਨਾਚ ਦੇ ਮੁਖੀ ਬਣ ਕੇ ਨਾਚ ਨਚਾਉਂਦੇ ਹਨ ।

(ਪੰਨਾ ੩੩ ਦੀ ਬਾਕੀ)

ਆਸਚਰਜ ਹੋਵੇ, ਪਰ ਜਦ ਮੈਂ ਪਿਆਰ ਕਰਨ ਲਗਦਾ ਹਾਂ ਤਾਂ ਸ਼ੰਸੇ ਪੈਂਦੇ ਹਨ । ਇਸ ਕਰਕੇ ਮੇਰਾ ਝੁਕਾਉ ਈਸਾ ਵੱਲ ਹੈ, ਪਰ ਉਥੇ ਵੀ ਮੈਨੂੰ ਫੇਰ ਸੰਸਾ ਆ ਜਾਂਦਾ ਹੈ । ਤੁਸੀਂ ਉਪਕਾਰ ਕਰ ਰਹੇ ਹੋ ਕਿ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨੇੜੇ-ਨੇੜੇ ਲਿਆ ਰਹੇ ਹੋ । ...ਸਿੰਘ ਜੀ— ਮੈਂ ਜਾਣਦਾ ਹਾਂ ਕਿ ਤੁਸੀਂ ਨਿੰਦਕ ਨਹੀਂ ਪਰ ਤੁਸਾਂ ਵਿਚ ਇਕ ਕਸਰ ਹੈ ਮਾਫ ਕਰਨਾ, ਸਤਿਸੰਗ ਹੋ ਰਿਹਾ ਹੈ ਤੇ ਇਥੇ ਸੱਚ ਦਾ ਕਹਿਣਾ ਧਾਪ ਹੈ । ਚਾਹੇ ਉਹ ਸੱਚ ਕੌੜਾ ਹੀ ਹੋਵੇ । ਆਪ ਵਿਚ ਇਹ ਕਮੀ ਬਾਕੀ ਹੈ ਕਿ ਆਪ ਖਿਆਲਾਤ ਦਾ ਇਕ ਪੈਮਾਨਾ ਆਪਣੇ ਮਨ ਨਾਲ ਬਣਾਉਂਦੇ ਹੋ । ਮਹਾਂਪੁਰਖਾਂ ਨੂੰ ਮਨ ਨਾਲ ਛੋਟਾ-ਵੱਡਾ ਕਰਦੇ ਹੋ । ਵਾਹਿਗੁਰੂ ਦੀ ਰਚਨਾ, ਸ਼ਕਤੀ, ਗੁਣ, ਸੀਰਤ ਤੁਸੀਂ ਨਿਰੇ ਆਪਣੇ ਮਨ ਦੇ ਪੈਮਾਨੇ ਨਾਲ ਮਾਪਦੇ ਹੋ, ਜਿੱਥੇ ਇਹ ਮਨ ਨਾ ਮਿਲਿਆ ਉਥੇ ਝੂਠ ਤੇ ਮਿਥਿਹਾਸ । ਮੈਂ ਆਖਦਾ ਹਾਂ ਸਾਰੇ ਧਰਮਾਂ ਦੀ ਡੂੰਘੀ ਮੁਤਾਲਿਆ ਤੇ ਉਪਨਿਸ਼ਦ ਦੇ ਪਹਿਲੇ ਰਿਖੀ ਤੋਂ ਲੈ ਕੇ ਕਪਿਲ, ਪਲਾਟੂਸ, ਸ਼ੰਕਰ ਤੋਂ ਹੁੰਦੇ ਕੈਂਟ ਤੱਕ ਸਾਰੇ ਫਿਲਾਸਫਰਾਂ ਨੇ ਫੈਸਲਾ ਕੀਤਾ ਹੈ ਕਿ ਸਾਡਾ ਮਨ ਨਿਰਪੇਖਕ ਸੱਚ ਨੂੰ ਅਨੁਭਵ ਨਹੀਂ ਕਰ ਸਕਦਾ, ਕਿਉਂਕਿ

(ਬਾਕੀ ਪੰਨਾ ੩੫ ਤੇ)

੧. ਪ੍ਰੇਰਕ ਹੋ ਕੇ ਉਹਨਾਂ ਨੂੰ ਬਹੁਤ ਸਾਰਾ ਨਾਚ ਨਚਾ ਰਹੇ ਹਨ। ਜਿਸ ਵੇਲੇ ਰਾਤ ਪੈ ਗਈ ਤਾਂ ਸਾਰੇ ਆਪੋ-ਆਪਣੇ ਘਰ ਜਾ ਕੇ ਆਨੰਦ ਪਾ ਕੇ ਆਰਾਮ ਕਰਨ ਜਾ ਲੱਗੇ ॥੩੩੪॥

੨. ਇਥੇ ਸਮਾਪਤ ਹੁੰਦਾ ਹੈ ਭਾਗਵਤ ਦਾ ਦਸਵੇਂ ਸਕੰਧ ਵਿਚ ਬਚਿੱਤ੍ਰ ਨਾਟਕ ਗ੍ਰੰਥ ਕ੍ਰਿਸ਼ਨਾ ਵਤਾਰ ਬ੍ਰਾਹਮਣਾਂ ਦੀਆਂ ਇਸਤਰੀਆਂ ਦਾ ਚਿੱਤ ਚਰਾਉਣਾ ਤੇ ਉਹਨਾਂ ਦਾ ਉਧਾਰ ਕਰਨ ਦਾ ਕਥਨ ।

੩. ਗੋਵਰਧਨ ਪਰਬਤ ਹੱਥ ਦੇ ਉੱਪਰ ਚੁੱਕਣਾ ॥

੪. ਦੋਹਰਾ ॥ ਇਸੇ ਤਰ੍ਹਾਂ ਹੀ ਕ੍ਰਿਸ਼ਨ ਜੀ ਨੇ ਬਹੁਤ ਸਾਰੇ ਦਿਨ ਬਿਤਾਏ ਹਨ । ਜਦੋਂ ਇੰਦਰ ਦੀ ਪੂਜਾ ਕਰਨ ਦਾ ਦਿਨ ਆਇਆ ਤਾਂ ਗੋਪਾਂ ਨੇ ਦਿਲ ਵਿਚ ਵਿਚਾਰ ਕੀਤੀ ॥੩੩੫॥

੫. ਸ੍ਵੈਯਾ ॥ ਸਾਰੇ ਗੋਪਾਂ ਨੇ ਮਿਲ ਕੇ ਗੱਲ ਕਹੀ ਕਿ ਇੰਦਰ ਦੀ ਪੂਜਾ ਦਾ ਦਿਨ ਆਇਆ ਹੈ । ਬਾਬਾ ਨੰਦ ਨੇ ਕਿਹਾ ਗੋਪਾਂ ਨੂੰ ਕਿ ਅਨੇਕ ਪ੍ਰਕਾਰ ਦਾ ਭੋਜਨ ਤਿਆਰ ਕਰੋ ਪੰਚਾਮ੍ਰਿਤ (ਕੜਾਹ) ਦੀ ਤਿਆਰੀ ਕਰੋ ।

੬. ਜਿਸ ਵੇਲੇ ਬਾਬਾ ਨੰਦ ਨੇ ਇਹ ਗੱਲ ਗੋਪਾਂ ਨੂੰ ਕਹੀ ਤਾਂ ਕ੍ਰਿਸ਼ਨ ਜੀ ਨੇ ਆਪਣੇ ਮਨ ਵਿਚ ਹੋਰ ਹੀ ਤਰ੍ਹਾਂ ਚਿਤਵਿਆ। ਵਿਚਾਰਾ ਇੰਦਰ, ਕੌਣ ਹੁੰਦਾ ਹੈ ਜਿਥੇ ਸਾਡੀਆਂ ਬ੍ਰਿਜ ਦੀਆਂ ਇਸਤਰੀਆਂ ਪੂਜਣ ਜਾਂਦੀਆਂ ਹਨ ॥੩੩੬॥

੭. ਕਬਿੱਤ ॥ ਕ੍ਰਿਪਾ ਦਾ ਸਾਗਰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਿਹਾ ਐ ਪਿਤਾ ਤੂੰ ਇਹ ਸਮੱਗਰੀ ਕਾਹਦੇ ਵਾਸਤੇ ਤਿਆਰ ਕਰਨ ਨੂੰ ਕਿਹਾ ਹੈ । ਤਾਂ ਅੱਗੋਂ ਬਾਬਾ ਨੰਦ ਨੇ ਕਿਹਾ ਕਿ ਜਿਹੜਾ ਸਾਰੇ ਤਿੰਨਾਂ ਲੋਕਾਂ ਦਾ ਪਤੀ ਇੰਦਰ ਕਿਹਾ ਜਾਂਦਾ ਹੈ ਉਸ ਵਾਸਤੇ ਪੂਜਣ ਦੇ ਵਾਸਤੇ ਕਹਿ ਕੇ ਦੱਸਿਆ।

੮. ਇਹ ਕਾਹਦੇ ਵਾਸਤੇ ਕਰਦੇ ਹੋ ਕ੍ਰਿਸ਼ਨ ਜੀ ਨੇ ਪੁੱਛਿਆ ਤਾਂ ਅੱਗੋਂ ਬਾਬਾ ਨੰਦ ਨੇ ਉੱਤਰ ਦਿੱਤਾ ਕਿ ਉਹ ਬੱਦਲ ਭੇਜਦਾ ਹੈ ਜੋ ਬਾਰਸ਼ ਕਰਦੇ ਹਨ, ਮੀਂਹ ਪੈਣ ਨਾਲ ਘਾਹ ਉੱਗਦਾ ਹੈ ਜਿਸ ਨਾਲ ਗਊਆਂ ਪਲਦੀਆਂ ਹਨ ਅਤੇ ਪਲਦੀਆਂ ਆਈਆਂ ਹਨ ਜਿਸ ਲਈ ਉਸ ਦੀ ਪੂਜਾ ਕਰਦੇ ਹਾਂ । ਤਾਂ ਅੱਗੋਂ ਕ੍ਰਿਸ਼ਨ ਜੀ ਨੇ ਕਿਹਾ ਕਿ ਇਹ ਲੋਕ ਅਣਜਾਣ ਹਨ, ਇਹ ਬਾਰਸ਼ ਤਾਂ ਈਸ਼ਵਰ ਦੇ ਹੁਕਮ ਨਾਲ ਹੁੰਦੀ ਹੈ ਐਂਵੇਂ ਇੰਦਰ ਤੋਂ ਹੁੰਦੀ ਕਹਿ ਰਹੇ ਹਨ ॥੩੩੭॥

੯. ਕ੍ਰਿਸ਼ਨ ਜੀ ਕਹਿੰਦਾ ਹੈ ॥

੧੦. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਕਿਹਾ ਕਿ ਐ ਪਿਤਾ ਜੀ ਅਤੇ ਸਾਰੇ ਲੋਕੋ ! ਮੇਰੀ ਗੱਲ ਸੁਣੋ ਬਾਰਸ਼ ਇੰਦਰ ਦੇ ਵੱਸ ਵਿਚ ਨਹੀਂ ਹੈ। ਜੋ ਭੈ ਨੂੰ ਦੂਰ ਕਰਨ ਵਾਲਾ ਤੇ ਆਪ ਕਿਸੇ ਦੀ ਭੈ ਤੋਂ ਰਹਿਤ ਹੈ ਉਹ ਭਗਵਾਨ ਸਾਰੇ ਪੁਰਸ਼ਾਂ ਨੂੰ ਸਭ ਕੁਝ ਦੇਂਦਾ ਹੈ ਅਤੇ ਜਾਨ ਲੈਂਦਾ ਹੈ ।

੧੧. ਫੇਰ ਤੁਸੀਂ ਇੰਦਰ ਨੂੰ ਕਿਉਂ ਪੂਜਦੇ ਫਿਰਦੇ ਹੋ, ਕਿਉਂ ਨਾ ਹਿਤ ਤੇ ਚਿਤ ਕਰਕੇ ਉਸ ਭਗਵਾਨ ਨੂੰ ਪੂਜੋ । ਸਾਰੇ ਹੀ ਮਿਲ ਕੇ ਉਸ ਦਾ ਧਿਆਨ ਧਰੋ ਉਹ ਤੁਹਾਨੂੰ ਸਾਰੀਆਂ ਲੋੜਾਂ ਦਾ ਫਲ ਦੇਵੇਗਾ ॥੩੩੮॥

੧੨. ਬਾਬਾ ਨੰਦ ਨੇ ਕਿਹਾ ਕਿ ਇੰਦਰ ਜੱਗਾਂ (ਪੁੰਨਦਾਨ) ਤੋਂ ਪ੍ਰਸੰਨ ਹੋ ਕੇ ਬੱਦਲ ਭੇਜਦਾ ਹੈ । ਵੇਦ ਵਿਚ ਬ੍ਰਹਮਾ ਨੇ ਇਹ ਗੱਲ ਲਿਖੀ ਹੈ । ਅੱਗੋਂ ਕ੍ਰਿਸ਼ਨ ਜੀ ਨੇ ਕਿਹਾ ਇਹ ਤੁਹਾਨੂੰ ਭੁਲੇਖਾ ਹੈ, ਲੋਕਾਂ ਦੀ ਪ੍ਰਿਤ ਪਾਲਣਾ ਕਰਨ ਲਈ ਹਰੀ ਪ੍ਰਭੂ ਸੂਰਜ ਦੇ ਵਿਚ ਵਸ ਕੇ ਪਾਣੀ ਚੁੱਕ ਕੇ ਵਸਾਉਂਦਾ ਹੈ ।

੧੩. ਉਹੀ ਜੀਵਾਂ ਦੇ ਕੌਤ (ਕਰਤੱਵ) ਵੇਖਦਾ ਹੈ । ਜੀਵਨ ਵਾਸਤੇ ਸਭ ਕੁਝ ਦਿੰਦਾ ਹੈ ਅਤੇ ਸ਼ਿਵ ਰੂਪ ਹੋ ਕੇ ਸਭ ਦਾ ਸੰਘਾਰ ਕਰਦਾ ਹੈ ਤਾਂ ਉਹੀ ਇਕ ਜਿਵੇਂ ਨਦੀ ਦੇ ਵਿਚੋਂ ਕਈ ਧਾਰਾਂ ਬਹਿ ਤੁਰਦੀਆਂ ਹਨ । ਇਸੇ ਤਰ੍ਹਾਂ ਪਾਣੀ ਤੇ ਬਹਿਣ ਕਈ ਵਿਸਥਾਰੇ ਹੋਏ ਹਨ ॥੩੩੯॥

੧੪. ਸੋਚ ਕੇ ਵੇਖੋ ਮੀਂਹ ਪੱਥਰਾਂ 'ਤੇ ਪਾਣੀ ਉੱਤੇ, ਨਗ (ਪਹਾੜਾਂ) ਉੱਤੇ, ਰੁੱਖਾਂ ਉੱਤੇ, ਧਰਤੀ ਉੱਤੇ ਹੋਰ ਜੀਵ ਜੰਤੂ ਹੈ । ਦੇਵਤਿਆਂ ਤੇ ਦੈਂਤਾਂ ਉੱਤੇ ਕਵੀ ਸ਼ਿਆਮ ਕਹਿੰਦਾ ਹੈ ਸਭਾ ਦਾ ਰਾਖਾ ਉਹ ਮੁਰਾਰ ਹਰੀ ਹੈ ।

੧੫. ਪੰਛੀਆਂ ਉੱਤੇ, ਮਿਰਗਾਂ ਤੇ ਸ਼ੇਰਾਂ ਉੱਤੇ ਮ੍ਰਿਗਾਂ ਦੀਆਂ ਡਾਰਾਂ ਉੱਤੇ ਜਲ ਦੇ ਉੱਤੇ ਬਾਰਸ਼ ਹੁੰਦੀ ਹੈ । ਇਸ ਗੱਲ ਦਾ ਭੇਦ ਖੋਲ੍ਹ ਕੇ ਦੱਸੋ ਸਾਰਿਆਂ ਦਾ ਇਨ੍ਹਾਂ ਨੇ ਕਦੇ ਕਿਸੇ ਦੀ ਪੂਜਾ ਕੀਤੀ ਹੈ ਜੇ ਇਨ੍ਹਾਂ 'ਤੇ ਪੂਜਾ ਕੀਤੇ ਬਿਨਾਂ ਬਾਰਸ਼ ਹੋ ਸਕਦੀ ਹੈ ਤਾਂ ਤੁਹਾਨੂੰ ਕੀ ਲੋੜ ਪਈ ਹੈ ॥੩੪੦॥

੧੬. ਤਦ ਕ੍ਰਿਸ਼ਨ ਜੀ ਨੇ ਹੱਸ ਕੇ ਬਾਬਾ ਨੰਦ ਨੂੰ ਗੱਲ ਕਹੀ। ਮੇਰੀ ਬੇਨਤੀ ਸੁਣ ਲਵੋ । ਐ ਪਿਤਾ ਜੀ ! ਜੋ ਪੂਜਣਾ ਹੈ ਤਾਂ ਬ੍ਰਾਹਮਣਾਂ ਦੇ ਮੂੰਹ ਵਿਚ ਪਾਉ ।

---

(ਪੰਨਾ ੩੪ ਦੀ ਬਾਕੀ)

ਇਹ ਮਨ ਅੰਤ ਵਾਲਾ ਹੈ ਤੇ ਉਹ ਨਿਰਪੇਖਕ ਸੱਚ ਅਨੰਤ ਹੈ । ਫਿਲਾਸਫਰਾਂ ਦੀ ਬੋਲੀ ਵਿਚ ਇਉਂ ਕਹਿੰਦੇ ਹਨ ਕਿ ਉਹ ਪਾਰਬ੍ਰਹਮ ਦੇਸ਼-ਕਾਲ, ਨਮਿਤ ਤੋਂ ਪਾਰ ਹੈ ਤੇ ਸਾਡਾ ਮਨ ਦੇਸ਼ ਕਾਲ ਨਮਿਤ ਤੋਂ ਬਿਨਾਂ ਕੁਝ ਵਿਚਾਰ ਹੀ ਨਹੀਂ ਸਕਦਾ । ਜੋ ਕੁਝ ਸਾਡੀ ਸਮਝ ਵਿਚ ਜਾਂ ਅਕਲ ਵਿਚ ਆਉਂਦਾ ਹੈ । ਉਹ ਜ਼ਰੂਰ ਦੇਸ਼-ਕਾਲ, ਨਮਿੱਤ ਵਾਲਾ ਹੁੰਦਾ ਹੈ । ਇਸ ਗੱਲ ਨੂੰ ਭਗਤ ਲੋਕ ਇੰਜ ਆਖਦੇ ਹਨ ਕਿ :- (ਕਰਤੇ ਕੀ ਮਿਤਿ ਨ ਜਾਨੈ ਕੋਈ। ਮੋਟੀ ਬੋਲੀ ਵਿਚ ਇੰਜ ਕਹਾਂਗੇ (ਟਿੰਡਾਂ ਨੂੰ ਘੁਮਿਆਰ ਦੀ ਕੀ ਜਾਤ) ਹੋ ਸਕਦੀ ਹੈ ? ਜੇ ਟਿੰਡਾਂ ਸੋਚਣ ਲੱਗ ਜਾਣ ਤਾਂ ਕੀ ਸੋਚਣਗੀਆਂ ਕਿ ਘੁਮਿਆਰ ਇਕ ਵੱਡਾ ਸਾਰਾ ਮਟ ਹੈ, ਕਈ ਕਹਿਣਗੀਆਂ ਸਾਨੂੰ ਉਹਨੇ ਨਹੀਂ ਬਣਾਇਆ । ਉਹ ਜੇ ਬਣਾਏਗਾ ਤਾਂ ਭਾਂਡਾ ਨਹੀਂ ਰਹੇਗਾ, ਆਪ ਭੱਜ ਜਾਏਗਾ । ਪਰ ਉਨ੍ਹਾਂ ਨੂੰ ਕੀ ਪਤਾ ਕਿ ਘੁਮਿਆਰ ਦੇ ਸਰੀਰ ਦੀ ਬਣਤਰ ਹੋਰ ਤਰ੍ਹਾਂ ਦੀ ਹੈ ਤੇ ਵਜੂਦ ਹੋਰ ਹੈ ।... ਇਸੇ ਤਰ੍ਹਾਂ ਤੁਸੀਂ ਅਨੰਤ ਦੀ ਸੋਝੀ ਪਾ ਨਹੀਂ ਸਕਦੇ । ਆਪਣੇ ਮਨ ਦੇ ਨਾਲ ਲੱਗ ਕੇ ਅਨੰਤ ਦੀ ਗਿਣਤੀ ਕਰਦੇ ਹੋ । ਤਾਹੀਂ ਸੂਰਤ, ਮੂਰਤ, ਆਪਣੇ ਮਨ ਨਾਲ ਬਣਾਉਂਦੇ ਹੋ, ਜਿਥੇ ਮਨ ਮੰਨ ਗਿਆ ਉਥੇ ਤੁਸੀਂ ਮੰਨ ਗਏ । ਇਸ ਤੋਂ ਅੱਗੇ ਉਠਦੇ ਨਹੀਂ । ਪਰ ਭਗਤਾਂ ਦੀ ਬੋਲੀ ਵਿਚ ਇਸ ਕਰਮ ਨੂੰ ਮਨਮੁਖਤਾ ਕਹਿੰਦੇ ਹਨ, ਅਰਥਾਤ ਆਪਣੇ ਮਨ ਨੂੰ ਆਪਣਾ ਗੁਰੂ ਮੰਨ ਲੈਣਾ । ਸੋ ਇਸ ਤਰ੍ਹਾਂ ਦੇ ਰਚੇ ਰੱਬ-ਰਸੂਲ, ਮਹਾਂਪੁਰਖ ਅਸਲੀ ਰੱਬ, ਰਸੂਲ ਮਹਾਂਪੁਰਖ ਨਹੀਂ; ਪਰ ਜੀਵਾਂ ਦੇ ਆਪਣੇ ਖਿਆਲੀ ਪੁਤਲੇ ਹਨ ।... ਬਾਬੂ:—ਹੈਰਾਨ ਹੋ ਕੇ ਫੇਰ ਕਰੀਏ ਕੀ ?... ਸਿੱਖ:—ਭੈ-ਅਦਬ ਵਿਚ ਇਸ ਮਨ ਨੂੰ ਰੱਖੋ ਤੇ ਉਹ ਸਾਧਨ ਕਰੋ, ਉਹ ਸੰਜਮ ਕਰੋ ਜਿਸ ਨਾਲ ਤੁਹਾਨੂੰ ਇਕ ਵਾਰੀ ਰਸ-ਅਸਚਰਜ ਤੇ ਵਿਸਮਾਦ ਦਾ ਝਟਕਾ ਵੱਜੇ ਫੇਰ ਤੁਸੀਂ ਆਪ ਕਾਇਲ ਹੋ ਜਾਉਗੇ ਕਿ ਮਨ ਬਾਣੀ ਤੋਂ ਪਰ੍ਹੇ ਕੋਈ ਹੋਰ ਹਾਲਤ ਵੀ ਵਾਹਦ ਹੁੰਦੀ ਹੈ । ਉਹ ਹਾਲਤ ਅਨੰਤ ਕ੍ਰਿਸ਼ਮਾ ਹੈ । ਫੇਰ ਤੁਸੀਂ ਆਪਣੀ ਆਤਮਾ ਨੂੰ ਉੱਚਾ ਕਰੋ, ਮਨ ਦੀ ਵਿਚਾਰ ਦਾ ਮੰਡਲ ਖੁਲ੍ਹੇਗਾ ਤੇ ਵਡੇਰਾ ਕਰੋ । ਜਿਉਂ-ਜਿਉਂ ਮਨ ਇਕਾਗਰ ਕਰੋਗੇ, ਤਿਉਂ-ਤਿਉਂ ਆਤਮਾ ਨੂੰ ਵਧੀਕ ਰਸ ਪਏਗਾ । ਅੰਤ ਤੁਹਾਨੂੰ ਅਨੁਭਵ ਹੋ ਜਾਏਗਾ ਕਿ ਨਿਰਪੇਖਕ ਸੱਚ ਹੱਦਾਂ ਤੋਂ ਪਰ੍ਹੇ ਦੇ ਸੱਚ ਦੀ ਸ਼ਰਨ ਪ੍ਰਾਪਤ ਹੋਣਾ ਕੀ ਹੈ ?... ਬਾਬੂ:—ਜੇ ਮਨ ਤੇ ਅਕਲ ਨਾ ਵਰਤੀਏ ਤਾਂ ਮੂਰਖ ਹੋ ਜਾਈਦਾ ਹੈ ? ਸਿੱਖ ਜੀ:—ਮੇਰਾ ਇਹ ਮਤਲਬ ਨਹੀਂ ਕਿ ਮੂਰਖ ਹੋ ਜਾਉ, ਮਨ ਬਿਨਾਂ ਅਸੀਂ ਮਰ ਜਾਵਾਂਗੇ, ਬੁੱਧੀ ਬਿਨਾਂ ਰੁਲ ਜਾਵਾਂਗੇ । ਮੇਰਾ ਮਤਲਬ ਤਾਂ ਇਹ ਹੈ ਕਿ ਇਹ ਨਾ ਸਮਝੋ ਕਿ ਮਨ ਬੁੱਧੀ ਆਖਰੀ ਪੈਮਾਨਾ ਤੇ ਸੰਪੂਰਨ ਪੈਮਾਨਾ ਹੈ, ਜਿਨ੍ਹਾਂ ਨਾਲ ਜ਼ਿੰਦਗੀ ਦੇ ਮਰਮਾਂ ਤੇ ਡੂੰਘਾਈਆਂ ਨੂੰ ਮਿਣਨਾ ਹੈ । ਇਹ ਪੈਮਾਨੇ ਕੀਮਤੀ ਹਨ ਜੋ ਸਾਨੂੰ ਪਸ਼ੂ ਪੁਣੇ ਤੋਂ ਉੱਚਾ ਲੈ ਆਏ ਤੇ ਅਸਾਂ ਨੇ ਇਨਸਾਫ, ਰਹਿਮ ਤੇ ਭਲਾਈ ਸਿੱਖ ਲਈ । ਇਹ ਪੈਮਾਨਾ ਕੀਮਤੀ ਹੈ ਜਿਸ ਨੇ ਸਭ ਵਿਦਿਆ ਜੋੜ ਲਈਆਂ ਹਨ, ਪਰ ਹੁਣ ਤੁਸੀਂ ਮੰਨੋ ਕਿ ਅੱਗੇ ਕੁਝ ਹੋਰ ਹੈ । ਉਸ ਦੇ ਮੁਤਲਾਸ਼ੀ ਬਣੋ ਤੇ ਮਹਾਂਪੁਰਖਾਂ ਨੇ ਜੋ ਗਿਆਨ ਦਿੱਤਾ ਹੈ ਉਸ ਨੂੰ ਰਹਿਬਰ ਬਣਾਉ । ਜਦੋਂ ਉਨ੍ਹਾਂ ਦੀ ਦਿੱਤੀ ਰੋਸ਼ਨੀ ਵਿਚ ਤੁਰਦੇ ਤੁਸੀਂ ਅਨੁਭਵ ਵਿਚ ਆਉਗੇ ਤਦੋਂ ਰਾਏ ਦੇਣੀ ਕਿ ਫਲਾਣੀ ਗੱਲ ਇਸ ਤਰ੍ਹਾਂ ਹੈ, ਮਹਾਂਪੁਰਖਾਂ ਨੇ ਅਨੁਭਵ ਪਾਇਆ ਸੀ, ਉਹ ਅਨੰਤ ਵਿਚ ਗਏ ਸਨ ਉਨ੍ਹਾਂ ਨੂੰ ਅਨੰਤ ਦੀ ਲਿਵ ਪ੍ਰਾਪਤ ਹੋਈ ਸੀ । ਇਸ ਕਰਕੇ ਜੋ ਗਿਆਨ ਉਹ ਦਿੰਦੇ ਹਨ ਉਹ ਉਸ ਗਿਆਨ ਤੋਂ ਉੱਚਾ ਹੈ, ਨਿਰਾ ਮਨ ਦੇ ਖਿਆਲਾਂ ਤੋਂ ਇਖਲਾਕੀ ਪੈਮਾਨੇ ਤਿਆਰ ਕਰਨ ਵਾਲੇ ਦਿੰਦੇ ਹਨ । ਸਾਡੀ ਬੋਲੀ ਵਿਚ ਉਨ੍ਹਾਂ ਆਦਮੀਆਂ ਨੂੰ ਜੋ ਗੁਰੂ ਨਾਨਕ ਦੇਵ ਜੀ ਦੇ ਅਨੁਭਵੀ ਗਿਆਨ ਦੀ ਰੋਸ਼ਨੀ ਵਿਚ ਆਪਣੇ ਮਨ ਬੁੱਧ ਦਾ ਮੰਡਲ ਉੱਚਾ ਕਰਦੇ ਹਨ ਤੇ ਆਪ ਨੂੰ ਅਨੁਭਵ ਤੱਕ ਲੈ ਜਾਣ ਦਾ ਯਤਨ ਕਰਦੇ ਹਨ, ਗੁਰਮੁਖ ਆਖਦੇ ਹਨ । ਅਰਥਾਤ ਉਹ ਜੋ ਮਹਾਂਪੁਰਖਾਂ ਦੀ ਰੋਸ਼ਨੀ ਵਿਚ ਅਨੁਭਵ ਨਗਰ ਦਾ ਸਫਰ ਕਰ ਰਹੇ ਹਨ, ਜਿਨ੍ਹਾਂ ਨੇ ਆਪਣੇ ਮਨ ਨੂੰ ਮੁਖਿਤਾ ਅਰਥਾਤ ਰਹਿਬਰੀ ਅਗੁਵਾਈ ਨਹੀਂ ਦਿੱਤੀ ਪਰ ਗੁਰੂ ਦੇ ਗਿਆਨ ਨੂੰ ਆਪਣਾ ਰਹਿਬਰ ਬਣਾਇਆ ਹੈ ਤੇ ਮਨ ਨੂੰ ਉਸ ਰੋਸ਼ਨੀ ਵਿਚ ਟੋਰ ਕੇ ਸੱਚ ਦੀ ਭਾਲ ਆਰੰਭੀ ਹੋਈ ਹੈ, ਜਾਂ ਪਾ ਲਈ । ਕਾਰਨ ਉਹ ਜੋ ਮੈਂ ਦੱਸਿਆ ਹੈ ਕਿ ਇਕੱਲਾ ਸਾਡਾ ਮਨ ਅੰਤ ਵਿਚ ਹੈ । ਇਸ ਨੂੰ ਉਨ੍ਹਾਂ ਦੀ ਸਿੱਖਿਆ ਮੱਤ ਗਿਆਨ, ਮਦਦ ਤੇ ਅਸੀਸ ਦੀ ਲੋੜ ਹੈ ਜਿਨ੍ਹਾਂ ਨੇ 'ਅਨੰਤ' ਵਿਚ ਟੁੱਬੀ ਲਾਈ ਹੈ ਤੇ ਉਸ ਦੀ ਰਸ, ਅਨੁਭਵਤਾ ਗਈ ਹੈ ਤਾਂ ਜੋ ਅਸੀਂ ਆਪ ਅਨੁਭਵ ਤੱਕ ਉੱਠ ਸਕੀਏ ।

ਸੂਫੀ ਮਰਹਬਾ, ਇਸ ਆਦਮ ਪ੍ਰਸਤੀ ਦੇ ਇਹ ਅਸਲ ਖੁਦਾ ਪ੍ਰਸਤੀ ਹੈ । ਮੈਂ ਹੈਰਾਨ ਹਾਂ ਕਿ ਕਾਲਜਾਂ ਵਿਚ ਸੰਸਾਰੀ ਵਿਦਿਆ ਪਾਉਣ ਲਈ ਸਾਡੇ ਨੌਜਵਾਨਾਂ

(ਬਾਕੀ ਪੰਨਾ ੩੬ ਤੇ)

[੧]ਗਊਅਨ ਪੂਜਨ ਜਾ ਗਿਰ ਹੈ ਤਬ ਜੱਈਯੈ ॥ [੨]ਗਊਅਨ ਕੋ ਪਯ ਪੀਜਤ ਹੈ ਗਿਰ ਕੇ ਚੜ੍ਹਿਏ ਮਨ ਆਨੰਦ ਪੱਈਯੈ ॥ ਦਾਨ ਦਏ ਤਿਨ ਕੇ ਜਸ ਹਯਾਂ ਪਰਲੋਕ ਗਏ ਜੁ ਦਯੋ ਸੋਊ ਖੱਈਯੈ ॥੩੪੧॥ ਸ੍ਵੈਯਾ ॥ [੩]ਤਬ ਹੀ ਭਗਵਾਨ ਕਹੀ ਪਿਤ ਸੋ ਇਕ ਬਾਤ ਸੁਨੋ ਤੁ ਕਹੋ ਮਮ ਤੋ ਸੋ ॥ ਪੂਜਹੁ ਜਾਇ ਸਬੈ ਗਿਰ ਕੌ ਤੁਮ ਇੰਦ੍ਰ ਕਰੈ ਕੁਪ ਕਿਆ ਫੁਨ ਤੋ ਸੋ ॥ [੪]ਮੋ ਸੋ ਸੁਪੁਤ ਭਯੋ ਤੁਮਰੇ ਗ੍ਰਿਹ ਮਾਰ ਡਰੋ ਮਘਵਾ ਸੰਗ ਝੋਸੋ ॥ ਰਹਸਿ ਕਹੀ ਪਿਤ ਪਾਰਥ ਕੀ ਤਜਿ ਹੈ ਇਹ ਜਾ ਹਮਰੀ ਅਨ ਮੋ ਸੋ ॥੩੪੨॥ [੫]ਤਾਤ ਕੀ ਬਾਤ ਜੁ ਨੰਦ ਸੁਨੀ ਸੁਭ ਬਾਤ ਭਲੀ ਸਿਰ ਊਪਰ ਬਾਧੀ ॥ ਬਾਕੋ ਕੀ ਕੈ ਮੁਰਵੀ ਤਨ ਕੈ ਧਨ ਤੀਛਨ ਮੱਤ ਮਹਾ ਸਰ ਸਾਧੀ ॥ [੬]ਸ੍ਰਉਨਨ ਮੈ ਸੁਨ ਤਯੋ ਇਹ ਬਾਤ ਕਬੁੱਧ ਗੀ ਛੂਟ ਚਿਰੀ ਜਿਮ ਫਾਧੀ ॥ ਮੋਹਿ ਕੀ ਬਾਰਦ ਹ੍ਵੈ ਕਰਿ ਗਿਆਨ ਨਿਵਾਰ ਦਈ ਉਮਡੀ ਜਨ ਆਂਧੀ ॥੩੪੩॥ [੭]ਨੰਦ ਬੁਲਾਇਕੈ ਗੋਪ ਲਏ ਹਰਿ ਆਇਸ ਮਾਨ ਸਿਰ ਊਪਰ ਲੀਆ ॥ ਪੂਜਹੁ ਗਊਅਨ ਅਉ ਮੁਖ ਬਿੱਪਨ, ਭੱਈਅਨ ਸੋ ਇਹ ਆਇਸ ਕੀਆ ॥ [੮]ਫੇਰ ਕਹਯੋ ਹਮ ਤਉ ਕਹਯੋ ਤੋਸੋ ਗਯਾਨ ਭਲੋ ਮਨ ਮੈ ਸਮਝੀਆ ॥ ਚਿੱਤ ਦਯੋ ਸਭਨੋ ਹਮ ਸੋ ਤਿਹੁ ਲੋਗਨ ਕੋ ਪਤਿ ਚਿੱਤਨ ਕੀਆ ॥੩੪੪॥ ਸ੍ਵੈਯਾ ॥ [੯]ਗੋਪ ਚਲੇ ਉਠਕੈ ਗ੍ਰਿਹ ਕੌ ਬ੍ਰਿਜ ਕੇ ਪਤ ਕੋ ਫੁਨਿ ਆਇਸ ਪਾਈ ॥ ਅੱਛਤ ਧੂਪ ਪੰਚਾਮ੍ਰਿਤ ਦੀਪਕ ਪੂਜਨ ਕੀ ਸਭ ਭਾਂਤ ਬਨਾਈ ॥ [੧੦]ਲੈ ਕੁਰਬੇ ਅਪਨੈ ਸਭ ਸੰਗ ਚਲੇ ਗਿਰ ਕੌ ਸਭ ਢੋਲ ਬਜਾਈ ॥ [੧੧]ਨੰਦ ਚਲਯੋ ਜਸੁਧਾ ਊ ਚਲੀ ਭਗਵਾਨ ਚਲੇ ਮੁਸਲੀ ਸੰਗ ਭਾਈ ॥੩੪੫॥ ਨੰਦ ਚਲਯੋ ਕੁਰਬੇ ਸੰਗ ਲੈ ਕਰਿ ਭੀਰ ਜਬੈ ਗਿਰ ਕੇ ਚਲਿ ਆਯੋ ॥ ਗਊਅਨ ਘਾਸ ਚਰਾ ਹਿਤ ਸੌ ਬਹੁ ਬਿੱਪਨ ਖੀਰ ਅਹਾਰ ਖਵਾਯੋ ॥ [੧੨]ਆਪ ਪਰੋਸਨ ਲਾਗ ਜਦੁਪਤਿ, ਗੋਪ ਸਭੈ ਮਨ ਮੈ ਸੁਖ ਪਾਯੋ ॥ ਬਾਰ ਚੜ੍ਹਾਇ ਲਏ ਰਥ ਪੈ ਚਲਕੈ ਇਹ ਕਉਤਕ ਅਉਰ ਬਨਾਯੋ ॥੩੪੬॥ ਸ੍ਵੈਯਾ ॥ [੧੩]ਕਉਤਕ ਏਕ ਬਿਚਾਰ ਜਦੁੱਪਤਿ ਸੂਰਤ ਏਕ ਧਰੀ ਗਿਰ ਬਾਕੀ ॥ ਸ੍ਰਿੰਗ ਬਨਾਇ ਧਰੀ ਨਗ ਕੈ ਕਬਿ ਸਯਾਮ ਕਹੈ ਜਹ ਗਮਯ ਨ ਕਾ ਕੀ ॥ [੧੪]ਭੋਜਨ ਖਾਤ ਪ੍ਰਤੱਛਿ ਕਿਧੋ ਵਹ ਬਾਤ ਲਖੀ ਨ ਪਰੀ ਕਛੁ ਵਾ ਕੀ ॥ ਕਉਤਕ ਏਕ ਲਖੈ ਭਗਵਾਨ ਅਉ ਜੋ ਪਿਖਵੈ ਅਟਕੈ ਮਤ ਤਾ ਕੀ ॥੩੪੭॥ ਸ੍ਵੈਯਾ ॥ [੧੫]ਤੌ ਭਗਵਾਨ ਤਬੈ ਹਸਿਕੈ ਸਮ ਅੰਮ੍ਰਿਤ ਬਾਤ ਤਿਨੈ ਸੰਗ ਭਾਖੀ ॥ ਭੋਜਨ ਖਾਤ ਦਯੋ ਹਮਰੋ ਗਿਰ ਲੋਕ ਸਭੈ ਪਿਖਵੋ ਤੁਮ ਆਖੀ ॥ [੧੬]ਹੋਇ ਰਹੇ ਬਿਸਮੈ ਸਭ ਗੋਪ ਸੁਨੀ ਹਰਿ ਕੇ ਮੁਖ ਤੇ ਜਬ ਸਾਖੀ ॥

---

(ਪੰਨਾ ੩੫ ਦੀ ਬਾਕੀ)

ਨੂੰ ਹ ਚੁੱਕੇ ਦਾਣਿਆਂ ਦੇ ਗਿਆਨ ਦੀ ਲੋੜ ਤਾਂ ਹੈ ਪਰ ਸੱਚੀ ਵਿਦਿਆਲੇ ਪਾਸ ਗੁਰੂ ਨਾਨਕ ਵਰਗੇ ਮਹਾਂਪੁਰਖ ਦੇ ਤਜਰਬਾਤ ਦੀ ਲੋੜ ਸਾਨੂੰ ਨਹੀਂ, ਨਾ ਉਨ੍ਹਾਂ ਦੇ ਵਜੂਦ ਲਈ ਕਿਸੇ ਸਤਿਕਾਰ ਤੇ ਪਿਆਰ ਦੀ ਲੋੜ ਨਹੀਂ । ਸੰਸਾਰ ਦੀ ਇਹ ਸਮਝ ਅਸਚਰਜ ਹੈ । ... ਸਾਧੂ ਸੱਚ ਕਿਹਾ ਜੇ ਮੈਂ ਸਾਂਖ ਯੋਗ, ਵੇਦਾਂਤ ਦਾ ਪੰਡਿਤ ਹਾਂ ! ਸਨਾਤਨ ਤੇ ਆਰੀਆ ਸਾਰੇ ਮੱਤ ਤੱਕੇ ਹਨ । ਸਾਡੇ ਯੋਗ ਦਰਸ਼ਨ ਵਿਚ ਬੀਤ ਰਾਗ ਨੂੰ ਵਿਸ਼ਯ ਕਰਨ ਵਾਲਾ ਚਿੱਤ ਬਣਾਉ ਲਿਖਿਆ ਹੈ ਉਥੇ ਸਾਨੂੰ ਆਦਮ ਪ੍ਰਸਤੀ ਯਾਦ ਨਹੀਂ ! ਇਥੇ ਅਮਲੀ ਜੀਵਨ ਵਾਲੇ ਫਕੀਰ ਸਿੱਖਾਂ ਨੂੰ ਅਸੀਂ ਸਮਝਦੇ ਨਹੀਂ ਰਹੇ ਪਰ ਅੱਜ ਸਾਨੂੰ ਸਾਫ਼ ਹੋ ਗਿਆ ਹੈ ਕਿ ਸਿੱਖ ਅਸਲ ਮੁਆਹਦ, ਖੁਦਾ ਪ੍ਰਸਤ ਤੇ ਅਮਲੀ ਖੁਦਾ ਪ੍ਰਸਤ ਹਨ । ਇਨ੍ਹਾਂ ਦਾ ਗੁਰੂ ਸਾਹਿਬਾਂ ਦੀ ਇੱਜ਼ਤ ਕਰਨਾ, ਪਿਆਰ ਕਰਨਾ, ਅਕਲੀ, ਅਮਲੀ, ਦਲੀਲੀ ਅਤੇ ਮੰਤਕ ਨਾਲ ਸਿੱਧ ਅਮਲ ਹੈ, ਬਲਕਿ ਰੂਹ ਦੀ ਕੁਦਰਤੀ ਭੁੱਖ ਦਾ ਇਹੋ ਇਕ ਦਾਰੂ ਹੈ ।

ਸੂਫੀ— ਇਕ ਮੈਂ ਅਰਜ਼ ਕਰਨੀ ਹੈ ਖਫਾ ਨਹੀਂ ਹੋਣਾ । ਮੈਂ ਸਿੱਖਾਂ ਨੂੰ ਅਹਿਲੇ-ਕਿਤਾਬ ਸਮਝਦਾ ਹਾਂ ਅਤੇ ਗੁਰੂ ਸਾਹਿਬਾਂ ਨੂੰ ਅੱਲਾ ਦੇ ਰਸੂਲ ਮੰਨਦਾ ਹਾਂ । ਉਮੱਤ ਦੇ ਰਸੂਲ ਨਾਲ ਪਿਆਰ ਦਾ ਮੈਂ ਜਾਣੂ ਹਾਂ, ਭਗਤਾਂ ਦੇ ਰਾਮ-ਕ੍ਰਿਸ਼ਨ ਦੇ ਪਿਆਰ ਦਾ ਮੈਂ ਵਾਕਫ ਹਾਂ ਤੇ ਇਸਾਈਆਂ ਦੀ ਈਸਾ ਭਗਤੀ ਨੂੰ ਵੀ ਜਾਣਦਾ ਹਾਂ । ਪਰ ਜਿਸ ਅਹਿਸਾਨ (ਨੇਕ) ਤਰੀਕੇ ਨਾਲ ਸਿੱਖ ਜੀ ਨੇ ਆਪਣੇ-ਆਪਣੇ ਪੈਗੰਬਰਾਂ ਨਾਲ ਪ੍ਰੀਤ ਦੇ ਮਰਮ ਬਿਆਨ ਕੀਤੇ ਹਨ। ਅਕਲ ਤੇ ਦਲੀਲ ਨਾਲ ਵੀ ਸਾਬਤ ਕਰ ਦਿੱਤੇ ਹਨ । ਕੀ ਆਪ ਸਤ ਸਾਹਿਬ ਮੇਰੇ ਨਾਲ ਇਤਫਾਕ ਕਰਦੇ ਹੋ ?

ਸਾਰੇ ਬੇਸ਼ੱਕ ਸੂਫੀ— ਮੈਂ ਆਪ ਦੀ ਤਵੱਜੋਂ ਇਕ ਪੀੜ੍ਹੀ ਹੇਠ ਲਾਠੀ ਫੇਰਨ ਵਾਲੀ ਪੰਜਾਬੀ ਮਿਸਾਲ ਮੂਜਬ ਦਿਵਾਉਣੀ ਹੈ ਕਿ ਜਿਥੇ ਤਾਂ ਉਥੇ ਲੁਕੀ ਬੈਠੀ ਹੈ ਜੋ ਤੁਸੀਂ ਵਿਹੜੇ ਵਿਚ ਸੋਟੇ ਐਵੇਂ ਮਾਰਦੇ ਰਹੇ ਹੋ । ਉਹ ਇਹ ਹੈ ਕਿ ਕੌਣ ਆਦਮ ਪ੍ਰਸਤ ਨਹੀਂ । ਕੋਈ ਹੈ ਇਨਸਾਨ ਜਿਸ ਦੇ ਦਿਲ ਦਾ ਆਸਰਾ ਕੋਈ ਦੂਸਰਾ ਇਨਸਾਨ ਨਹੀਂ ? ਸ਼ਰਮ ਦੀ ਗੱਲ ਨਹੀਂ, ਮਨ ਆਸਰੇ ਬਿਨਾਂ ਕਦੇ ਰਹਿ ਹੀ ਨਹੀਂ ਸਕਦਾ । ਕਿਸੇ ਦੇ ਮਨ ਦਾ ਆਸਰਾ ਵਹੁਟੀ

(ਬਾਕੀ ਪੰਨਾ ੩੭ ਤੇ)

੧. ਗਊਆਂ ਦੀ ਪੂਜਾ ਕਰੋ । ਉਹਨਾਂ ਦੀ ਪੂਜਾ ਕਰਨ ਜਾਂਦੇ ਹੋ ਤਾਂ ਜਾਉ ।

੨. ਕਿਉਂਕਿ ਗਊਆਂ ਨੂੰ ਪੂਜੋਗੇ ਤਾਂ ਉਹਨਾਂ ਤੋਂ ਲੈ ਕੇ ਦੁੱਧ ਪੀਓਗੇ, ਜੇ ਪਹਾੜ ਦੇ ਉੱਤੇ ਚੜ੍ਹੋਏ ਤਾਂ ਮਨ ਨੂੰ ਖੁਸ਼ੀ ਮਿਲਦੀ ਹੈ । ਜੇ ਦਾਨ ਬ੍ਰਾਹਮਣਾਂ ਨੂੰ ਦੇਵਾਂਗੇ ਤਾਂ ਇਥੇ ਜਸ ਹੋਵੇਗਾ ਅਤੇ ਪ੍ਰਲੋਕ ਵਿਚ ਜਾ ਕੇ ਇਥੋਂ ਦਾ ਦਿੱਤਾ ਦਾਨ ਖਾਣ ਨੂੰ ਮਿਲੇਗਾ ॥੩੪੧॥

੩. ਤ੍ਰੈਯਾ ॥ ਤਦ ਭਗਵਾਨ ਕ੍ਰਿਸ਼ਨ ਜੀ ਨੇ ਆਪਣੇ ਪਿਤਾ ਬਾਬਾ ਨੰਦ ਨੂੰ ਕਿਹਾ ਕਿ ਮੇਰੀ ਇਕ ਗੱਲ ਸੁਣੋ ਤਾਂ ਮੈਂ ਤੁਹਾਨੂੰ ਕਹਾਂ। ਜੇ ਪੂਜਣਾ ਹੈ ਤਾਂ ਸਾਰੇ ਜਾ ਕੇ ਪਹਾੜ ਨੂੰ ਪੂਜੋ ਫੇਰ ਜੇ ਇੰਦਰ ਗੁੱਸੇ ਹੋਵੇ ਤਾਂ ਤੁਹਾਡੇ ਨਾਲ ਤਾਂ ਤੁਹਾਡਾ ਕੀ ਵਿਗਾੜ ਲਏਗਾ ?

੪. ਮੇਰੇ ਜਿਹਾ ਸਪੁੱਤਰ ਹੋਵੇ ਤੇਰੇ ਘਰ ਫੇਰ ਤੂੰ ਇੰਦਰ ਤੋਂ ਡਰੇਂ। ਇੰਦਰ ਨੂੰ ਤਾਂ ਮੈਂ ਇਕ ਝਟਕੇ ਵਿਚ ਮਾਰ ਦਿਆਂਗਾ । ਐ ਪਿਤਾ ! ਮੈਂ ਕਹਿ ਦਿੱਤਾ ਹੈ ਤੁਹਾਨੂੰ ਇੰਦਰ ਦੀ ਗੁੱਝੀ ਗੱਲ ਦੱਸ ਕੇ ਕਿ ਉਹ ਮੇਰੀ ਆਨ (ਡੈ) ਮੰਨ ਕੇ ਇਹ ਥਾਂ ਆਪਣੇ ਕ੍ਰੋਧ ਤੋਂ ਛੱਡ ਦੇਵੇਗਾ ॥੩੪੨॥

੫. ਪੁੱਤਰ ਦੀ ਗੱਲ ਨੰਦ ਨੇ ਸੁਣ ਕੇ ਉਹ ਉਸ ਨੂੰ ਚੰਗੀ ਲੱਗੀ ਜੋ ਉਸ ਨੇ ਸਿਰ-ਮੱਥੇ 'ਤੇ ਰੱਖ ਲਈ ਭਾਵ ਮੰਨ ਲਈ । ਬਾਂਕੇ ਭਗਵਾਨ ਨੇ ਡੋਰੀ ਖਿੱਚ ਕੇ ਆਪਣੀ ਤੇਜ ਬੁੱਧੀ ਰੂਪੀ ਧਨੁੱਖ ਦੇ ਵਿਚੋਂ ਤਿੱਖੀ ਬੁੱਧੀ ਦੇ ਮਹਾਂ ਤੀਰ ਮਾਰ

੬. ਦਿੱਤੇ । ਜੋ ਕੰਨਾਂ ਵਿਚ ਪੈਂਦੇ ਹੀ ਸੁਣਨਸਾਰ ਇਹ ਗੱਲ ਉਸ ਦੀ ਕੁਬੁੱਧੀ ਦੌੜ ਗਈ ਜਿਵੇਂ ਜਾਲ ਵਿਚ ਫਸੀ ਚਿੜੀ ਨਿਕਲ ਕੇ ਉੱਡ ਜਾਂਦੀ ਹੈ । ਕ੍ਰਿਸ਼ਨ ਜੀ ਦੇ ਗਿਆਨ ਦੀ ਬੱਦਲੀ ਦੀ ਬਾਰਸ਼ ਨੇ ਜਾਣੋਂ ਗਿਆਨ ਹੋ ਕੇ ਚੜ੍ਹੀ ਹੋਈ ਅਗਿਆਨ ਦੀ ਹਨੇਰੀ ਦਬਾ ਦਿੱਤੀ ॥੩੪੩॥

੭. ਬਾਬਾ ਨੰਦ ਨੇ ਉਸੇ ਵੇਲੇ ਗੋਪ ਬੁਲਾ ਲਏ ਅਤੇ ਕ੍ਰਿਸ਼ਨ ਜੀ ਦੇ ਵਿਚਾਰ ਸਿਰ ਮੱਥੇ 'ਤੇ ਰੱਖ ਕੇ ਕਿਹਾ ਕਿ ਗਊਆਂ ਨੂੰ ਪੂਜੋ ਅਤੇ ਬ੍ਰਾਹਮਣਾਂ ਦੇ ਮੁੱਖ ਵਿਚ ਪਾਉ । ਸਾਰੇ ਭਾਈਆਂ ਨੂੰ ਇਹ ਆਗਿਆ ਦੇ ਦਿੱਤੀ ।

੮. ਅਤੇ ਕਿਹਾ ਮੈਂ ਤੁਹਾਨੂੰ ਇਸ ਕੰਮ ਲਈ ਤਾਂ ਕਿਹਾ ਹੈ ਜਦੋਂ ਮੈਂ ਇਹ ਗਿਆਨ ਆਪਣੇ ਮਨ ਵਿਚ ਸਮਝ ਲਿਆ ਹੈ । ਜਿਸ ਨੇ ਸਾਨੂੰ ਚੇਤਨਤਾ ਦਿੱਤੀ ਹੈ, ਉਸ ਨੂੰ ਚੇਤੇ ਰੱਖ ਕੇ ਤਿੰਨਾਂ ਲੋਕਾਂ ਦੇ ਨਰਾਜ ਹੋ ਜਾਣ ਦਾ ਖਿਆਲ ਚਿੱਤ ਵਿਚ ਨਹੀਂ ਕੀਤਾ ॥੩੪੪॥

੯. ਸ੍ਵੈਯਾ ॥ ਗੋਪ ਉਸੇ ਵੇਲੇ ਉੱਠ ਕੇ ਘਰ ਨੂੰ ਤੁਰ ਗਏ । ਜਦੋਂ ਬ੍ਰਿਜ ਦੇ ਸੁਆਮੀ ਦੀ ਆਗਿਆ ਮਿਲ ਗਈ । ਚਾਵਲ ਤੇ ਧੂਪ ਕੜਾਹ ਦੀਵੇ ਲੈ ਕੇ ਪੂਜਾ ਦਾ ਸਾਰਾ ਸਾਮਾਨ ਕਰ ਲਿਆ।

੧੦. ਸਾਰੇ ਹੀ ਗਵਾਲੇ ਆਪਣੇ ਪਰਿਵਾਰਾਂ ਨੂੰ ਨਾਲ ਲੈ ਕੇ ਪਹਾੜ ਵੱਲ ਨੂੰ ਤੁਰ ਪਏ । ਸਾਰੇ ਜਣੇ ਢੋਲ ਵਜਾਉਂਦੇ ਹੋਏ ਬਾਬਾ ਨੰਦ ਵੀ ਚੱਲ ਪਿਆ। ਮਾਤਾ ਜਸ਼ੋਦਾ ਵੀ ਨਾਲ ਚੱਲ ਪਈ। ਭਗਵਾਨ ਵੀ ਚੱਲ ਪਏ ਨਾਲ ਭਾਈ ਬਲਰਾਮ ਨੂੰ ਲੈ ਕੇ॥੩੪੫॥

੧੧. ਨੰਦ ਪਰਿਵਾਰ ਨੂੰ ਨਾਲ ਲੈ ਕੇ ਚੱਲਿਆ ਤੇ ਪਹਾੜ ਦੇ ਨੇੜੇ ਆਇਆ ਚੱਲ ਕੇ । ਗਊਆਂ ਨੂੰ ਘਾਹ ਬੜੇ ਪ੍ਰੇਮ ਨਾਲ ਖੁਆਉਂਦੇ ਹੋਏ ਬ੍ਰਾਹਮਣਾਂ ਨੂੰ ਖੀਰ ਆਦਿ ਦਾ ਭੋਜਨ ਖੁਆਇਆ ।

੧੨. ਕ੍ਰਿਸ਼ਨ ਜੀ ਆਪ ਪਰੋਸਣ ਲੱਗ ਪਏ । ਗੋਪ ਆਪਣੇ ਮਨ ਵਿਚ ਬੜੀ ਖੁਸ਼ੀ ਨਾਲ ਸੁਖੀ ਹੋਏ । ਬੱਚੇ ਰੱਥਾਂ ਉੱਪਰ ਚੜ੍ਹਾ ਲਏ ਉਥੇ ਜਾ ਕੇ ਇਕ ਕੌਤਕ ਹੋਰ ਰਚਾ ਦਿੱਤਾ ॥੩੪੬॥

੧੩. ਸ੍ਵੈਯਾ ॥ ਜੱਦ-ਪਤਿ ਨੇ ਇਕ ਕੌਤਕ ਵਿਚਾਰ ਕੇ ਆਪਣੀ ਸੂਰਤ ਇਕ ਪਹਾੜ ਦੀ ਬਣਾ ਲਈ ਬਹੁਤ ਹੀ ਸੁੰਦਰ । ਪਹਾੜ ਦੇ ਉੱਤੇ ਸਿੰਗ ਬਣਾ ਕੇ ਧਰ ਦਿੱਤੇ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਸ ਦੇ ਉੱਪਰ ਜਾਣ ਦੀ ਕਿਸੇ ਦੀ ਸਮਰਥਾ ਨਹੀਂ ਸੀ ।

੧੪. ਉਹ ਪਹਾੜ ਸਭ ਦੇ ਸਾਹਮਣੇ ਭੋਜਨ ਖਾ ਰਿਹਾ ਹੈ ਪਰ ਇਹ ਗੱਲ ਕਿਸੇ ਦੀ ਸਮਝ ਵਿਚ ਨਹੀਂ ਆ ਰਹੀ ਕਿ ਇਹ ਕੀ ਕੌਤਕ ਵਰਤ ਰਿਹਾ ਹੈ । ਇਸ ਕੌਤਕ ਨੂੰ ਇਕ ਭਗਵਾਨ (ਕ੍ਰਿਸ਼ਨ ਜੀ) ਹੀ ਜਾਣਦਾ ਹੈ । ਹੋਰ ਜੋ ਕੋਈ ਵੇਖਦਾ ਹੈ ਉਸ ਦੀ ਮੱਤ ਹੈਰਾਨ ਹੋ ਜਾਂਦੀ ਹੈ ॥੩੪੭॥

੧੫. ਸ੍ਵੈਯਾ ॥ ਉਸ ਵੇਲੇ ਭਗਵਾਨ ਨੇ ਹੱਸ ਕੇ ਅੰਮ੍ਰਿਤ ਜਿਹੀ ਗੱਲ ਉਹਨਾਂ ਨੂੰ ਕਹੀ । ਵੇਖੋ ਭਈ ਲੋਕੋ ਇਹ ਪਹਾੜ ਸਾਡਾ ਦਿੱਤਾ ਭੋਜਨ ਖਾ ਰਿਹਾ ਹੈ, ਐ ਲੋਕੋ ! ਤੁਸੀਂ ਸਾਰੇ ਆਪਣੀਆਂ ਅੱਖਾਂ ਨਾਲ ਵੇਖ ਲਵੋ ।

੧੬. ਸਾਰੇ ਹੀ ਗੋਪ ਇਹ ਕੌਤਕ ਵੇਖ ਕੇ ਹੈਰਾਨ ਹੋ ਰਹੇ ਹਨ। ਜਦੋਂ ਉਹਨਾਂ ਨੇ ਹਰੀ (ਕ੍ਰਿਸ਼ਨ ਜੀ) ਦੇ ਮੁੱਖ ਤੋਂ ਇਹ ਕਹੀ ਗੱਲ ਸੁਣੀ ।

---

(ਪੰਨਾ ੩੬ ਦੀ ਬਾਕੀ)
ਹੈ, ਕਿਸੇ ਦਾ ਪੁੱਤ ਹੈ, ਕਿਸੇ ਦਾ ਪੁੱਤਰ ਹੈ, ਕਿਸੇ ਦਾ ਮੱਤ ਹੈ, ਕਿਸੇ ਦੀ ਕੋਈ ਸਹੇਲੀ ਹੈ । ਕਿਸੇ ਦੇ ਔਲਾਦ ਨਹੀਂ ਤਾਂ ਉਹ ਜਾਂ ਤਾਂ ਕਿਸੇ ਰਿਸ਼ਤੇਦਾਰ ਦਾ ਪੁੱਤਰ ਲਏਗਾ। ਜੇ ਪੁੱਤ ਨਾ ਮਿਲੇ ਤਾਂ ਧੀ ਹੀ ਲੈ ਲਏਗਾ । ਜੇ ਉਹ ਵੀ ਨਾ ਮਿਲੇ ਤਾਂ ਕਿਸੇ ਗਰੀਬ ਨੂੰ ਮਾਇਆ ਦੇ ਕੇ ਉਸ ਤੋਂ ਪੁੱਤਰ ਲੈ ਲਏਗਾ । ਪਰ ਆਸਰਾ ਜ਼ਰੂਰ ਤੱਕੇਗਾ । ਗੱਲ ਕੀ ਮਨੁੱਖ ਦੇ ਅੰਦਰ ਮਨੁੱਖ ਦੀ ਟੇਕ ਹੈ, ਜੋ ਇਸ ਤੋਂ ਆਪ ਨੂੰ ਸੱਖਣਾ ਤੱਕਦਾ ਹੈ ਉਹ ਅਕਸਰ ਉਦਾਸੀ ਜਿਹਾ ਜੀਵਨ ਜਿਊਂਦਾ ਹੈ । ਇਹ ਗੱਲ ਸੱਟ ਖਾਉਣ ਵਾਲੀ ਨਹੀਂ, ਡੂੰਘੀ ਸਿਖ ਵਾਲੀ ਹੈ ।
ਹੁਣ ਵਿਚਾਰ ਕਰੋ ਜਿਨ੍ਹਾਂ ਨੇ ਦਿਲ ਦੀ ਟੇਕ ਭਾਈਆਂ ਤੋਂ, ਪੁੱਤਰਾਂ ਤੋਂ, ਯਾਰਾਂ ਤੋਂ ਚੁੱਕ ਕੇ ਉਸ ਆਦਮ ਪਰ ਲਾਈ ਹੈ ਜਿਸ ਨੂੰ ਅਸੀਂ ਰਸੂਲ ਅੱਲਾ ਆਖਦੇ ਹਾਂ ਤੇ ਮੇਰੀ ਜਾਚੇ ਸਿੱਖ ਗੁਰੂ ਆਖਦੇ ਹਨ, ਉਨ੍ਹਾਂ ਨੇ ਮਨ ਉੱਚਾ ਕੀਤਾ ਹੈ ਕਿ ਨੀਵਾਂ ? ਜੋ ਲੋਕ ਮਾਤਾ ਪਿਤਾ, ਭੈਣ ਭਰਾ, ਪੁੱਤਰ, ਇਸਤਰੀ ਦੀ ਟੇਕ ਧਾਰ ਕੇ ਵਿਚਰ ਰਹੇ ਹਨ ਉਹਨਾਂ ਨੂੰ ਕੀ ਹੱਕ ਹੈ ਪਹਿਲੇ ਆਪਣੇ ਅੰਦਰ ਵਸਦੀ, ਆਦਮ ਪ੍ਰਸਤੀ ਨੂੰ ਦੂਰ ਨਾ ਕਰਨ ਤੇ ਉਨ੍ਹਾਂ ਲੋਕਾਂ ਪਰ ਇਤਰਾਜ਼ ਕਰਨ ਜਿਨ੍ਹਾਂ ਨੇ ਸੰਸਾਰ ਤੋਂ ਨਜ਼ਰ ਉੱਚੀ ਕਰਕੇ ਪਰਮੇਸ਼ਰ ਵੱਲ ਲਾਈ ਹੈ ਤੇ ਵਾਹਿਗੁਰੂ ਦੇ ਹੁਕਮ ਵਾਲੇ ਜੀਵਨ ਪਰ ਤੁਰਨ ਲਈ ਇਕ ਮੁਕੰਮਲ ਅਰਸ਼ੋਂ ਆਏ ਰਸੂਲ ਦੇ ਉੱਚੇ ਜੀਵਨ ਨੂੰ ਆਪਣਾ ਆਦਰਸ਼ ਬਣਾਇਆ ਹੈ ਤੇ ਦਿਲ ਦੀ ਟੇਕ ਅਦਿਹਲੇ ਦੇ ਆਸਰਾ, ਪਿਆਰ ਦਾ ਕੇਂਦਰ ਉਸ ਨੂੰ ਬਣਾਇਆ ਹੈ ? ਹਾਂ ਉਸ ਨੂੰ ਜਿਸ ਨੂੰ ਧੁਰ ਤੋਂ ਵੱਡਾ (ਸਤਿਗੁਰ ਨਾਨਕ) ਉਹ ਮੰਨਣ ਦਾ ਫਕਰ ਰੱਖਦੇ ਹਨ । ... ਸਿੱਖ ਜੀ:—ਸਾਡੇ ਗੁਰੂ ਦੀ ਬਾਣੀ ਦਾ ਤਾਂ ਉਦੇਸ਼ ਹੀ ਇਹ ਹੈ :- ੴ ਸਤਿਗੁਰ ਪ੍ਰਸਾਦਿ—ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ ॥ ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ ॥ ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥ ਹਮਾਰਾ ਧੜਾ ਹਰਿ ਰਹਿਆ ਸਮਾਈ ॥੧॥ ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ ॥ ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ ॥੧॥ ਰਹਾਉ ॥ ਜਿਨ੍ਹ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥ ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥ ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ ॥੨॥ ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥ ਮਾਇਆ ਕਉ ਲੂਝਹਿ ਗਾਵਾਰੀ ॥ ਜਨਮਿ ਮਰਹਿ ਜੂਐ ਬਾਜੀਹਾਰੀ ॥ ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥੩॥ ਕਲਿਜੁਗ ਮਹਿ ਧੜੇ ਪੰਚ ਚੋਰ ਝਗੜਾਏ ॥ ਕਾਮੁ ਕ੍ਰੋਧੁ ਲੋਭੁ ਮੋਹੁ ਅਭਿਮਾਨੁ ਵਧਾਏ ॥ ਜਿਸ ਨੋ ਕ੍ਰਿਪਾ ਕਰੇ ਤਿਸੁ ਸਤਸੰਗਿ ਮਿਲਾਏ ॥ ਹਮਰਾ ਹਰਿ ਧੜਾ ਜਿਨਿ ਇਹ ਧੜੇ ਸਭਿ ਗਵਾਏ ॥੪॥ ਮਿਥਿਆ ਦੂਜਾ ਭਾਉ ਧੜੇ ਬਹਿ ਪਾਵੈ ॥ ਪਰਾਇਆ ਛਿਦ੍ਰੁ ਅਟਕਲੈ ਆਪਣਾ ਅਹੰਕਾਰੁ ਵਧਾਵੈ ॥ ਜੈਸਾ ਬੀਜੈ ਤੈਸਾ ਖਾਵੈ ॥ ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ ॥੫॥ ਅੰਗ ੩੬੬ ॥ ਮ: ੩ ॥ ... ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥ ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ ॥ ਅੰਗ ੭੯੧ ॥ ਮ: ੨ ॥ ਅਸੀਂ ਆਪਣੇ ਮਨ ਦੇ ਸਿੱਖ ਨਹੀਂ, ਉਸ ਗੁਰੂ ਦੇ ਸਿੱਖ ਹਾਂ ਜਿਸ ਨੇ ਸਾਨੂੰ ਵਾਹਿਗੁਰੂ ਦਾ ਸੱਚਾ ਗਿਆਨ ਦੱਸਿਆ ਤੇ ਵਿਸਮਾਦ ਤੇ ਅਨੰਤ ਦੇ ਅਨੁਭਵੀ ਜੀਵਨ ਦੀ ਸੋਝੀ ਪਾਈ ਹੈ । ਉਸ ਗੁਰੂ ਦਾ ਸਤਿਕਾਰ ਪਿਆਰ ਸਾਡੀ ਆਦਮ ਪ੍ਰਸਤੀ ਹੈ, ਅਤੇ ਅਸੀਂ ਫਖਰ ਨਾਲ ਇਸ ਦੇ ਇਕਰਾਰੀ ਹਾਂ । ਮਨ ਸਾਡੇ ਪਾਸ ਹੈ ਪਰ ਇਸ ਪਰ ਅਸੀਂ ਮੱਤ ਦਾ ਕੁੰਡਾ ਰੱਖਦੇ ਹਾਂ, ਮੱਤ ਨੂੰ ਸਾਈਂ ਦੀ ਰਾਖੀ ਵਿਚ ਰੱਖਦੇ ਹਾਂ । ਮੁੰਧੀ ਦੇ ਦਰਕੇ 'ਤੇ ਲੈ ਜਾਂਦੇ ਹਾਂ । ਇੰਜ ਅਸੀਂ ਪ੍ਰਬੁੱਧ ਹੋ ਕੇ ਆਦਮ ਪ੍ਰਸਤ ਹਾਂ ।
ਉ ਬੀਤ ਰਾਗ ਵਿਖਰੇ ਵਾ ਚਿਤੁ ॥੧॥ ਅਰਥਾਤ ਜਾ ਬੀਤ ਰਾਗ ਪੁਰਖ ਨੂੰ ਵਿਸ਼ਯ ਕਰਨ ਵਾਲਾ ਚਿਤ (ਮਨ) ਨੂੰ ਇਸਥਿਤ ਕਰ ਲੈਂਦਾ ਹੈ । ਔਨਕ ਵਾਲਾ:—ਬਹੁਤ ਖੂਬ, ਇਹ ਤਾਂ ਇਕ ਦਿਮਾਗੀ ਅਸੂਲ ਹੈ ਕਿ ਹਰ ਇਨਸਾਨ ਦੀ ਟੇਕ ਦੂਜੇ ਇਨਸਾਨ ਪਰ ਹੈ । ਮੇਰੀ ਸਮਝ ਵਿਚ ਤਾਂ ਜਿਨ੍ਹਾਂ ਦੀ ਪ੍ਰੀਤ ਦਾ ਕੇਂਦਰ ਮਿੱਤਰਾਂ ਸਾਥਾਂ, ਵਿਕਾਰੀ ਸਬੰਧਾਂ ਤੋਂ ਉੱਠ ਕੇ ਰਸੂਲ, ਅਵਤਾਰ ਜਾਂ ਗੁਰੂ ਹੋ ਗਿਆ ਹੈ, ਉਨ੍ਹਾਂ ਨੇ ਸਾਡੇ ਸ਼ਾਸਤਰਾਂ ਮੁਜਬ ਮੋਹ

(ਬਾਕੀ ਪੰਨਾ ੩੯ ਤੇ)

[੧]ਗਿਆਨ ਜਨਾਵਰ ਕੀ ਲਈ ਬਾਜ ਹ੍ਵੈ ਗ੍ਵਾਰਨ ਕਾਨ੍ਹ ਦਈ ਜਬ ਚਾਖੀ[ੳ] ॥੩੪੮॥ [੨]ਅੰਜਲ ਜੋਰ ਸਭੈ ਬ੍ਰਿਜ ਕੇ ਜਨ ਕੋਟਿ ਪ੍ਰਨਾਮ ਕਰੈ ਹਰਿ ਆਗੇ ॥ ਭੂਲ ਗਈ ਸਭ ਕੋ ਮਘਵਾ ਸੁਧ ਕਾਨ੍ਹ ਹੀ ਕੇ ਰਸ ਭੀਤਰ ਪਾਗੇ ॥ [੩]ਸੋਵਤ ਥੇ ਜੁ ਪਰੇ ਬਿਖ ਮੈ ਸਭ ਧਿਆਨ ਲਗੇ ਹਰਿ ਕੇ ਜਨ ਜਾਗੇ ॥ ਅਉਰ ਗਈ ਸੁਧ ਭੂਲ ਸਭੋ ਇਕ ਕਾਨ੍ਹ ਹੀ ਕੇ ਰਸ ਮੈ ਅਨੁਰਾਗੇ ॥[ਅ]੩੪੯॥ ਸ੍ਵੈਯਾ ॥ [੪]ਕਾਨ੍ਹ ਕਹੀ ਸਭ ਕੋ ਹਸਿਕੈ ਮਿਲਿ ਧਾਮ ਚਲੋ ਜੋਊ ਹੈ ਹਰਿਤਾ ਅਘ ॥ ਨੰਦ ਚਲਯੋ ਬਲਭਦ੍ਰ ਚਲਯੋ ਜਸੁਧਾ ਊ ਚਲੀ ਨੰਦ ਲਾਲ ਬਿਨਾ ਨਘ ॥ [੫]ਪੂਜ ਜਬੈ ਇਨਹੂ ਨ ਕਰੀ ਤਬਹੀ ਕੁਪਿਓ ਇਨ ਪੈ ਧਰਤਾ ਪ੍ਰਘ ॥ ਬੇਦਨ ਮੱਧ ਕਹੀ ਇਨ ਭੀਮ ਤੇ ਮਾਰਿ ਡਰਯੋ ਛਲ ਸੋ ਪਤਵਾ ਮਘ ॥੩੫੦॥ ਸ੍ਵੈਯਾ ॥ [੬]ਭੂ ਸੁਤ ਸੋ ਲਰਕੈ ਜਿਨਹੂ ਨਵ ਸਾਤ ਛੁਡਾਇ ਲਈ ਬਰਮੰਡਾ ॥ ਆਦਿ ਸੱਤ ਜੁਗ ਕੇ ਮੁਰਕੇ ਗੜ ਤੋਰ ਦਏ ਸਭ ਜਿਉ ਕਚ ਬੰਡਾ ॥ [੭]ਹੈ ਕਰਤਾ ਸਭ ਹੀ ਜਗ ਕੋ ਅਰੁ ਦੇਵਨ ਹਾਰ ਇਹੀ ਜੁਗ ਸੰਡਾ ॥ ਲੋਕਨ ਕੇ ਪਤਿ ਸੋ ਮਤ ਮਦ ਬਿਬਾਦ ਕਰੈ ਮਘਵਾ ਮਤ ਲੰਡਾ ॥੩੫੧॥ ਸ੍ਵੈਯਾ ॥ [੮]ਗੋਪਨ ਸੌ ਖਿਝਕੈ ਮਘਵਾ ਤਜਿਕੈ ਮਨ ਆਨੰਦ ਕੋਪ ਰਚੇ ॥ ਸੰਗ ਮੇਘਨ ਜਾਇ ਕਹੀ ਬਰਖੋ ਬ੍ਰਿਜ ਪੈ ਰਸ ਬੀਰ ਹੀ ਮੱਧਿ ਗਚੇ ॥ [੯]ਕਰੀਯੋ ਬਰਖਾ ਇਤਨੀ ਉਨ ਪੈ ਜਿਹ ਤੇ ਫੁਨਿ ਗੋਪ ਨ ਏਕ ਬਚੇ ॥ ਸਭ ਭੈਨਨ ਭ੍ਰਾਤਨ ਤਾਤਨ ਪਊਤ੍ਰਨ ਤਉਅਨ ਮਾਰਹੁ ਸਾਥ ਚਚੇ ॥੩੫੨॥ ਸ੍ਵੈਯਾ ॥ [੧੦]ਆਇਸ ਮਾਨ ਪੁਰੰਦਰ ਕੋ ਅਪਨੈ ਸਭ ਮੇਘਨ ਕਾਛ ਸੁ ਕਾਛੇ ॥ ਧਾਇ ਚਲੇ ਬ੍ਰਿਜ ਕੇ ਮਰਬੇ ਕਹੁ ਘੇਰਿ ਦਸੋ ਦਿਸ ਤੇ ਘਨ ਆਛੇ ॥ [੧੧]ਕੋਪ ਭਰੇ ਅਰ ਬਾਰ ਭਰੇ ਬਧਬੇ ਕਉ ਚਲੇ ਚਰੀਆ ਜੋਊ ਬਾਛੇ ॥ ਛਿਪ੍ਰ ਚਲੇ ਕਰਬੇ ਨ੍ਰਿਪ ਕਾਰਜ ਛੋਡ ਚਲੇ ਬਨਤਾ ਸੁਤ ਪਾਛੇ ॥੩੫੩॥ [੧੨]ਦੈਤ ਸੰਖਾਸੁਰ ਕੇ ਮਰਬੇ ਕਹੁ ਰੂਪੁ ਧਰਯੋ ਜਲ ਮੈ ਜਿਨ ਮੱਛਾ ॥ ਸਿੰਧ ਮਥਯੋ ਜਬਹੀ ਅਸੁਰਾਸੁਰ ਮੇਰ ਤਰੈ ਭਯੋ ਕੱਛਪ ਹੱਛਾ ॥ [੧੩]ਸੋ ਅਬ ਕਾਨ੍ਹ ਭਯੋ ਇਹ ਠਉਰ ਚਰਾਵਤ ਹੈ ਬ੍ਰਿਜ ਕੇ ਸਭ ਬੱਛਾ ॥ ਖੇਲ ਦਿਖਾਵਤ ਹੈ ਜਗ ਕੋ ਇਹ ਹੈ ਕਰਤਾ ਸਭ ਜੀਵਨ ਰੱਛਾ ॥੩੫੪॥ [੧੪]ਆਇਸ ਮਾਨ ਸਭੈ ਮਘਵਾ ਹਰਿ ਕੇ ਪੁਰ ਘੇਰਿ ਘਨੇ ਘਨ ਗਾਜੇ ॥ ਦਾਮਨ ਜਿਉ ਗਰਜੈ ਜਨ ਰਾਮ ਕੇ ਸਾਮੁਹਿ ਰਾਵਨ ਦੁੰਦਭ ਬਾਜੈ ॥ [੧੫]ਸੋ ਧੁਨ ਸ੍ਰਉਨਨ ਮੈ ਸੁਨ ਗੋਪ ਦਸੋ ਦਿਸ ਕੌ ਡਰਕੈ ਉਠ ਭਾਜੈ ॥ ਆਇ ਪਰੇ ਹਰਿ ਕੇ ਸਭ ਪਾਇਨ ਆਪਨ ਜੀਵ ਸਹਾਇ ਕੇ ਕਾਜੈ ॥੩੫੫॥[੧੬] ਮੇਘਨ ਕੋ ਡਰ ਕੈ ਹਰਿ ਸਾਮੁਹਿ ਗੋਪ ਪੁਕਾਰਤ ਹੈ ਦੁਖੁ ਮਾਂਝਾ ॥ ਰੱਛ ਕਰੋ ਹਮਰੀ

---

ੳ ਯਥਾ— ਗਾਹਿ ਸੁਵੀ ਗਾਹਿ ਜਾਹਦ ਗਾਹ ਕਲੰਦਰ ਮੇਸ਼ਵਦ ॥
ਰੰਗ ਹਾਏ ਮੁਖਤਲਿਫ ਦਾਰਦ ਬੁਤੇ ਅਯਾਰ ਮਾ ॥
ਉਲਥਾ— ਸੂਫੀ ਵਾਹਦ ਮਸਤ ਕਲੰਦਰ ਰੰਗ ਓਸੇ ਦੇ ਸਾਰੇ ॥
ਹਰ ਇਕ ਖਾਨੇ ਦੇ ਵਿਚ ਬੈਠਾ ਕਰਕੇ ਰੂਪ ਨਿਆਰੇ ॥
ਭਾਵ—ਭਾਵੇਂ ਕੋਈ ਸਾਦਾ ਜਾਂ ਪਹੁੰਚੀ ਪੁਰਸ਼ ਹੈ, ਭਾਵੇਂ ਖਿਡਾਉਣ ਵਾਲਾ ਕੋਈ ਤਮਾਸ਼ਬੀਨ ਹੈ, ਚੌਪੜ ਦੇ ਖਾਨੇ ਬਹੁਤ ਹਨ । ਸਾਰੇ ਖਾਨਿਆਂ ਦੇ ਵਿਚ ਵੱਖੋ ਵੱਖਰੇ ਰੂਪਾਂ ਵਾਲੀਆਂ ਨਰਦਾਂ ਪਈਆਂ ਹਨ ਪਰ ਉਹ ਸਾਰੇ ਰੂਪਾਂ ਦੇ ਵਿਚ ਆਪ ਹੀ ਲੁਕ ਕੇ ਬੈਠ ਰਿਹਾ ਹੈ ।

ਅ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਭਾਈ ਜਿਸ ਵੇਲੇ ਸਮਾਂ ਸੀ ਉਸ ਵੇਲੇ (ਮਧੁ ਰਾਖਸ਼ ਦੇ) ਮਾਰਨ ਵਾਲਾ ਕ੍ਰਿਸ਼ਨ (ਭਾਵ) ਵਾਹਿਗੁਰੂ ਅਗਿਆਨ ਕਰਕੇ ਮੋਹ ਦੀ ਨੀਂਦ ਵਿਚ ਮਰਨਾ ਤੇ ਮਧਸੂਦਨ ਭੁੱਲ ਗਏ । ਜਦੋਂ ਮੌਤ ਆਈ ਤਦ ਹੀ ਚੇਤੇ ਆਏ ਭਾਵ ਇਹ ਦੋਵੇਂ ਅੱਗੇ ਨਹੀਂ ਕਦੇ ਯਾਦ ਕੀਤੇ ਜਦੋਂ ਤੱਕ ਸਰੀਰ ਵਿਚ ਆਤਮਾ ਹੈ ਸੀ । ਹੋਰ ਪਾਸੇ ਭੱਜ ਦੌੜ ਕਰਦਾ ਰਿਹਾ ਤੇ ਵਿਕਾਰਾਂ ਵਿਚ ਜੀਵਨ ਬਿਤਾ ਦਿੱਤਾ । ਮੰਮਾ ਅੱਖਰ ਭਾਵ ਮੌਤ ਤੇ ਮਧ ਸੂਦਨ ਯਾਦ ਨਾ ਕੀਤੇ ਜੋ ਮੂਲ ਰੂਪ ਇੰਜ ਹੈ :-
ਮੰ-ਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥ ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥੨੮॥ ਅੰਗ ੪੩੪॥ ਮ: ੧॥ ਪਟੀ ॥

੧. ਜਿਸ ਵੇਲੇ ਕ੍ਰਿਸ਼ਨ ਜੀ ਨੇ ਉਹਨਾਂ ਸਾਰੇ ਲੋਕਾਂ ਨੂੰ ਗਿਆਨ ਰੂਪੀ ਦ੍ਰਿਸ਼ਟੀ ਦੇ ਕੇ ਗੱਲ ਸਮਝਾ ਦਿੱਤੀ ਤਾਂ ਉਹਨਾਂ ਲੋਕਾਂ ਨੇ ਬਾਜ ਵਾਂਗ ਗਿਆਨ ਰੂਪੀ ਜਾਨਵਰ ਨੂੰ ਗਿੱਚੀ ਤੋਂ ਪਕੜ ਲੈਣ ਵਾਂਗ ਪਕੜ ਲਈ। ਭਾਵ ਸਮਝ ਲਈ ॥੩੪੮॥

੨. ਜਿਸ ਵੇਲੇ ਇਹ ਗੱਲ ਗੋਪਾਂ ਦੀ ਸਮਝ ਵਿਚ ਆ ਗਈ ਤਾਂ ਸਾਰੇ ਹੱਥ ਜੋੜ ਕੇ ਸਾਰੇ ਹੀ ਬ੍ਰਿਜ ਵਾਸੀ ਇਸਤਰੀ ਪੁਰਸ਼ ਕਰੋੜਾਂ ਵਾਰ ਹਰੀ (ਕ੍ਰਿਸ਼ਨ ਜੀ) ਦੇ ਅੱਗੇ ਨਮਸਕਾਰਾਂ ਕਰਦੇ ਹਨ। ਇੰਦਰ ਦੀ ਯਾਦ ਸਾਰਿਆਂ ਨੂੰ ਭੁੱਲ ਗਈ, ਕ੍ਰਿਸ਼ਨ ਜੀ ਦੇ ਹੀ ਪ੍ਰੇਮ ਰਸ ਵਿਚ ਲੀਨ ਹੋ ਗਏ।

੩. ਜਾਣੋ ਉਹ ਮੋਹ ਤੇ ਅਗਿਆਨ ਦੀ ਨੀਂਦ ਵਿਚ ਸੁੱਤੇ ਪਏ ਸਨ ਜਿਸ ਵੇਲੇ ਹਰੀ ਦੇ ਧਿਆਨ ਵਿਚ ਲੱਗੇ ਤਾਂ ਜਾਗ ਆ ਗਈ। ਹੁਣ ਹੋਰ ਸਾਰੀਆ ਹੀ ਸੁੱਧਾਂ ਭੁੱਲ ਗਈਆਂ ਹਨ, ਇਕ ਕ੍ਰਿਸ਼ਨ ਜੀ ਦੇ ਹੀ ਪ੍ਰੇਮ ਰਸ ਦੇ ਵਿਚ ਭਿੱਜ ਗਏ ਹਨ ॥੩੪੯॥

੪. ਸ੍ਵੈਯਾ ॥ ਜਿਹੜਾ ਕ੍ਰਿਸ਼ਨ ਜੀ ਸਾਰੇ ਪਾਪਾਂ ਨੂੰ ਨਾਸ ਕਰਨ ਵਾਲੇ ਹਨ ਉਸ ਨੇ ਹੱਸ ਕੇ ਕਿਹਾ ਕਿ ਹੁਣ ਸਾਰੇ ਹੀ ਆਪਣੇ ਘਰਾਂ ਨੂੰ ਚੱਲੋ। ਇਹ ਸੁਣ ਕੇ ਬਾਬਾ ਨੰਦ ਤੁਰ ਪਿਆ ਤੇ ਬਲਭੱਦਰ ਵੀ ਚੱਲ ਪਿਆ ਮਾਤਾ ਜਸ਼ੋਧਾ ਤੇ ਨੰਦ ਲਾਲ (ਕ੍ਰਿਸ਼ਨ ਜੀ) ਸਾਰੇ ਚੱਲ ਪਏ ਇਕ ਉਸ ਪਹਾੜ ਤੋਂ ਬਿਨਾਂ।

੫. ਜਦੋਂ ਇਨ੍ਹਾਂ ਨੇ ਇੰਦਰ ਦੀ ਪੂਜਾ ਨਾ ਕੀਤੀ ਤਾਂ ਉਹ ਕ੍ਰੋਧ ਵਿਚ ਆ ਗਿਆ ਜਿਹੜਾ ਇੰਦਰ ਬੱਜਰਧਾਰੀ ਹੈ ਅਤੇ ਜਿਸ ਦੀ ਉਪਮਾ ਵੇਦਾਂ ਵਿਚ ਇਉਂ ਕਹੀ ਹੈ ਕਿ ਭੀਮ ਕੋਲੋਂ ਛੱਲ ਦੇ ਨਾਲ ਜਰਾਸੰਧ ਦੈਂਤ ਨੂੰ ਮਰਵਾ ਦਿੱਤਾ ਸੀ ਜੋ ਇੰਦਰ ਤੇ ਵੀ ਭਾਰੂ ਸੀ ॥੩੫੦॥

੬. ਸ੍ਵੈਯਾ ॥ ਜਿਸ ਕ੍ਰਿਸ਼ਨ ਜੀ ਨੇ ਭੂਮਾ ਸੁਰ ਦੈਂਤ ਨਾਲ ਲੜ ਕੇ ਉਸ ਕੋਲੋਂ (੯+੭=੧੬) ੧੬ ਹਜ਼ਾਰ ਇਸਤਰੀ ਕੈਦ ਵਿਚੋਂ ਛੁਡਾਈ ਸੀ। ਇਸ ਦਾ ਪ੍ਰਸੰਗ ਤ੍ਰਿਯਾ ਚਰਿਤ੍ਰ ਵਿਚ ਪੜ੍ਹੋਗੇ ਅਤੇ ਉਹਨਾਂ ਨੇ ਕ੍ਰਿਸ਼ਨ ਜੀ ਵਰਨ ਲਈ ਮੰਗ ਕੀਤੀ ਸੀ ਜੋ ਕ੍ਰਿਸ਼ਨ ਜੀ ਨੇ ਵਿਆਹ ਕੇ ਉਹਨਾਂ ਦੀ ਮੰਗ ਪੂਰੀ ਕਰ ਦਿੱਤੀ। ਜਿਸ ਕ੍ਰਿਸ਼ਨ ਜੀ ਨੇ ਸੱਤ ਜੁਗ ਦੇ ਆਦਿ ਵਿਚ ਮੁਰ ਦੈਂਤ ਦੇ ਕਿਲ੍ਹੇ ਇੰਜ ਤੋੜ ਦਿੱਤੇ ਸੀ ਜਿਵੇਂ ਕੱਚ ਦੀਆਂ ਚੂੜੀਆਂ ਤੋੜੀਦੀਆਂ ਹਨ।

੭. ਜਿਹੜਾ ਸਾਰੇ ਜਗਤ ਦਾ ਕਰਨ ਵਾਲਾ ਹੈ ਅਤੇ ਜੁਗਾਂ ਅਨੁਸਾਰ ਸਭ ਕੁਝ ਦੇਣ ਵਾਲਾ ਹੈ ਅਤੇ ਤਿੰਨਾਂ ਲੋਕਾਂ ਦਾ ਪਤੀ ਹੈ ਸਿਮਤ ਦਾ ਹੀਣਾ ਇੰਦਰ ਉਸੇ ਕ੍ਰਿਸ਼ਨ ਜੀ ਦੇ ਨਾਲ ਵਿਵਾਦ ਕਰਦਾ ਹੈ ॥੩੫੧॥

੮. ਸ੍ਵੈਯਾ ॥ ਗੋਪਾਂ ਉੱਤੇ ਨਰਾਜ਼ ਹੋ ਕੇ ਇੰਦਰ ਨੇ ਆਪਣੇ ਮਨ ਦੀ ਸ਼ਾਂਤੀ ਤਿਆਗ ਕੇ ਕੋਪ ਰਚੇ, ਭਾਵ ਕ੍ਰੋਧ ਭਰਗੜਾ ਖੜਾ ਕਰ ਲਿਆ ਅਤੇ ਬੱਦਲਾਂ ਨੂੰ ਹੁਕਮ ਦਿੱਤਾ ਕਿ ਬ੍ਰਿਜ ਦੇ ਉੱਤੇ ਵਰਸੋ ਜਾ ਕੇ ਬੀਰ ਰਸ ਵਿਚ ਗੱਰ ਹੋ ਕੇ।

੯. ਬ੍ਰਿਜ ਦੇ ਉੱਪਰ ਜਾ ਕੇ ਇਤਨੀ ਬਾਰਸ਼ ਕਰੋ ਉਹਨਾਂ ਦੇ ਉੱਪਰ ਕਿ ਇਕ ਵੀ ਗੋਪ ਜੀਊਂਦਾ ਨਾ ਬਚੇ। ਉਹਨਾਂ ਦੇ ਸਾਰੇ ਭੈਣ, ਭਰਾ, ਪਿਤਾ, ਪੋਤੇ, ਤਾਏ ਤੇ ਚਾਚੇ ਇਨ੍ਹਾਂ ਸਾਰਿਆਂ ਨੂੰ ਮਾਰ ਦਿਉ ॥੩੫੨॥

੧੦. ਸ੍ਵੈਯਾ ॥ ਇੰਦਰ ਦੀ ਇਹ ਆਗਿਆ ਪਾ ਕੇ ਮੇਘਲੇ ਬ੍ਰਿਜ ਪੁਰੀ ਨੂੰ ਘੇਰਨ ਲਈ ਸਾਰੀ ਤਿਆਰੀ ਕਰ ਲਈ ਅਤੇ ਧਾਵਾ ਕਰਕੇ ਤੁਰ ਪਏ। ਬ੍ਰਿਜ ਦਾ ਨਾਸ਼ ਕਰਨ ਵਾਸਤੇ ਦਸਾਂ ਦਿਸ਼ਾਵਾਂ ਤੋਂ ਘਟਾਵਾਂ ਨੇ ਘੇਰਾ ਪਾ ਲਿਆ ਚੰਗੀ ਤਰ੍ਹਾਂ।

੧੧. ਬੱਦਲ ਇਕ ਤਾਂ ਗੁੱਸੇ ਨਾਲ ਭਰੇ ਹੋਏ ਹਨ ਦੂਜੇ ਪਾਣੀ ਨਾਲ ਭਰੇ ਹੋਏ ਹਨ ਬਰਸਣ ਵਾਸਤੇ ਚੱਲ ਪਏ। ਗਊਆਂ ਤੇ ਜੋ ਵੱਛੇ ਹਨ ਉਹਨਾਂ ਨੂੰ ਮਾਰਨ ਦੇ ਲਈ। ਛੇਤੀ ਨਾਲ ਚੱਲ ਪਏ ਰਾਜੇ ਇੰਦਰ ਦਾ ਦੱਸਿਆ ਕੰਮ ਕਰਨ ਲਈ, ਆਪਣੀਆਂ ਇਸਤਰੀਆਂ ਤੇ ਬੱਚੇ ਪਿੱਛੇ ਘਰ ਛੱਡ ਕੇ ਤੁਰ ਪਏ ॥੩੫੩॥

੧੨. ਜਿਹੜਾ ਵਿਸ਼ਨੂੰ ਸੰਖਾਸੁਰ ਦੈਂਤ ਦੇ ਮਾਰਨੇ ਵਾਸਤੇ ਸਮੁੰਦਰ ਦੇ ਵਿਚ ਮੱਛ ਦਾ ਰੂਪ ਧਾਰਨ ਕੀਤਾ ਸੀ। ਜਿਸ ਵੇਲੇ ਦੈਂਤਾਂ ਤੇ ਦੇਵਾਂ ਨੇ ਸਮੁੰਦਰ ਰਿੜਕਿਆ ਸੀ ਉਸ ਵੇਲੇ ਪਰਬਤ ਦੇ ਮਧਾਣੇ ਨੂੰ ਚੁੱਕਣ ਲਈ ਜੋ ਕੱਛੂ ਬਣਿਆ ਸੀ ਬਹੁਤ ਅੱਛਾ। ਉਹੀ

੧੩. ਵਿਸ਼ਨੂੰ ਹੁਣ ਕ੍ਰਿਸ਼ਨ ਜੀ ਬਣਿਆ ਹੋਇਆ ਹੈ ਇਸ ਵਾਂ ਜਿਹੜਾ ਬ੍ਰਿਜ ਦੇ ਸਾਰੇ ਵੱਛੇ ਤੇ ਗਊਆਂ ਚਾਰ ਰਿਹਾ ਹੈ। ਉਹ ਅਨੇਕ ਤਰ੍ਹਾਂ ਦੇ ਖੇਲ ਕਰਕੇ ਜਗਤ ਨੂੰ ਵਿਖਾ ਰਿਹਾ ਹੈ। ਇਹੀ ਹੈ ਸਾਰੇ ਜੀਵਾਂ ਦੀ ਰੱਖਿਆ ਕਰਨ ਵਾਲਾ ॥੩੫੪॥

੧੪. ਇੰਦਰ ਦੀ ਆਗਿਆ ਮੰਨ ਕੇ ਸਾਰੇ ਬੱਦਲਾਂ ਨੇ ਹਰੀ ਦੇ ਪੁਰ ਕ੍ਰਿਸ਼ਨ ਜੀ ਪੁਰੀ (ਬ੍ਰਿਜ) ਨੂੰ ਘੇਰ ਕੇ ਬੜੇ ਜ਼ੋਰ ਨਾਲ ਗਰਜੇ। ਬੱਦਲ ਤੇ ਬਿਜਲੀ ਇਸ ਤਰ੍ਹਾਂ ਗਰਜਦੇ ਹਨ ਜਿਸ ਤਰ੍ਹਾਂ ਰਾਮ ਚੰਦਰ ਦੇ ਸਾਹਮਣੇ ਹੋ ਕੇ ਰਾਵਣ ਦਾ ਧੌਂਸਾ ਵੱਜਿਆ ਸੀ।

੧੫. ਉਸ ਗਰਜਣ ਦੀ ਆਵਾਜ਼ ਕੰਨਾਂ ਵਿਚ ਸੁਣ ਕੇ ਗਵਾਲੇ ਜਿੱਧਰ ਨੂੰ ਮੂੰਹ ਹੋਇਆ ਦਸਾਂ ਪਾਸਿਆਂ ਨੂੰ ਉੱਠ ਕੇ ਭੱਜ ਪਏ ਤੇ ਸਾਰੇ ਆ ਕੇ ਹਰੀ (ਕ੍ਰਿਸ਼ਨ ਜੀ) ਦੇ ਪੈਰਾਂ ਵਿਚ ਆ ਡਿੱਗੇ ਆਪਣੇ ਜੀਵਨ ਦੀ ਸਹਾਇਤਾ ਦੇ ਕੰਮ ਲਈ ॥੩੫੫॥

੧੬. ਬੱਦਲਾਂ ਤੋਂ ਡਰ ਕੇ ਆ ਕੇ ਹਰੀ ਦੇ ਸਾਹਮਣੇ ਗਵਾਲੇ ਪੁਕਾਰ ਕਰਦੇ ਹਨ ਆਪਣੇ ਮਨ ਦਾ ਦੁੱਖ ਕਹਿੰਦੇ ਹਨ ਕਿ ਸਾਡੀ ਰੱਛਿਆ ਕਰੋ।

---

(ਪੰਨਾ ੩੭ ਦੀ ਬਾਕੀ)
ਮਾਇਆ ਨੂੰ ਜਿੱਤ ਲਿਆ ਹੈ ਤੇ ਉੱਚੇ ਇਨਸਾਨ ਹਨ। ਉਹਨਾਂ ਦੇ ਦਿਲ ਦੁਨੀਆਂ ਤੋਂ ਉੱਚੇ ਹਨ, ਵਾਹਿਗੁਰੂ ਦੇ ਨੇੜੇ ਜਾ ਰਹੇ ਹਨ, ਉਨ੍ਹਾਂ ਦਾ ਅਸੂਲ ਉਹ ਗਿਆਨ ਹੈ ਜੋ ਵਾਹਿਗੁਰੂ ਤੋਂ ਅਨੁਭਵ ਕਰਕੇ ਗੁਰੂ-ਸਾਹਿਬਾਂ ਨੇ ਦਿੱਤਾ, ਉਸ ਗਿਆਨ ਦੇ ਅਮਲੀ ਜੀਵਨ ਬਸਰ ਕਰਨ ਲਈ ਉਨ੍ਹਾਂ ਦਾ ਆਦਰਸ਼ ਗੁਰੂ ਜੀਵਨ ਹੈ ਤੇ ਮਨ ਦੀ ਟੇਕ ਗੁਰੂ ਹੈ ਤੇ ਵਲਵਲਿਆਂ ਦਾ ਪਿਆਰ ਕੇਂਦਰ ਤੇ ਮਦਦ ਦਾਤਾ ਗੁਰੂ ਹੈ।... ਸਿੰਘ ਜੀ:—ਇਨਸਾਨ ਵਿਚ ਗੁਰੂ ਸਾਹਿਬਾਂ ਨੇ (ਅਨੰਤ) ਲਈ ਜ਼ਿੰਦਗੀ ਦੇ ਗੁੱਝੇ ਮਰਮਾ ਲਈ ਮਹਾਂਪੁਰਖਾਂ ਲਈ, ਸੁੰਦਰਤਾ ਲਈ ਤੇ ਚੰਗਿਆਈ ਲਈ ਇਕਰਾਰ ਤੇ ਸਤਿਕਾਰ ਮਾਦਾ ਪਾਇਆ ਸੀ ਪਰ ਬਦਕਿਸਮਤੀ ਨਾਲ ਈਸਾਈ ਸਾਹਿਬਾਨ ਨੇ ਆ ਕੇ ਆਪਣੇ ਮਜ਼ਹਬ ਤੁਕ ਅੱਖੀਆਂ ਯਾਨੇ ਪੈਗੰਬਰ ਬੇਗੁਨਾਹ ਚਾਹੀਏ ਦਾ ਮਸਲਾ ਐਸੇ ਨੀਰਖਾ ਵਾਲੇ ਰੰਗ ਵਿਚ ਸੁਣਾਇਆ ਤੇ ਇਸ ਦੇ ਸਿਲਸਿਲੇ ਵਿਚ ਕ੍ਰਿਸ਼ਨ ਆਦਿਕ ਅਵਤਾਰਾਂ ਦੇ ਜੀਵਨ ਪਰ ਹਮਲੇ ਕੀਤੇ, ਜਿਸ ਤੋਂ ਹਿੰਦੂਆਂ (ਆਰੀਆਂ) ਨੇ ਸਲਾਮਤੀ ਇਸ ਗੱਲ ਵਿਚ ਸਮਝੀ ਕਿ ਅਸੀਂ ਵੀ ਰਾਮ-ਕ੍ਰਿਸ਼ਨ ਦੀ ਤਾਂ ਨਿੰਦਾ ਕਰੀਏ ਤੇ ਆਪਣੀ ਟੇਕ ਪਰੇ ਲੈ ਜਾਏ, ਸੋ ਇਨਕਾਰ ਦਾ ਮਾਦਾ ਪੰਜਾਬ ਵਿਚ ਤੁਰਿਆ। ਸਿੱਖਾਂ ਨੇ ਇਨਕਾਰ, ਰੀਸੋ ਰੀਸੀ ਸਿੱਖ ਲਿਆ। ਇਹ ਤਾਂ ਮੈਂ ਵੀ ਮੰਨਦਾ ਹਾਂ ਕਿ ਇਤਨੇ ਇਨਕਾਰ ਦੀ ਲੋੜ ਸੀ ਕਿ ਜੋ ਗੱਲਾਂ ਅਕਲ ਤੋਂ ਨੀਵੀਆਂ ਤੇ ਭੈੜੀਆਂ ਵਹਿਮੀ ਲੱਗ ਗਈਆਂ ਸਨ, ਕੱਟ ਦਿੱਤੀਆਂ ਜਾਂਦੀਆਂ, ਪਰ ਇਹ ਇਨਕਾਰ ਇੰਨਾ ਵਧਿਆ ਹੈ ਕਿ ਪੰਜਾਬ ਵਿਚ ਸਿਵਾ ਪਰਸਪਰ ਖ਼ਾਨਾਜੰਗੀਆਂ ਦੇ ਤੇ ਹਰ ਚੰਗੀ ਗੱਲ ਤੋਂ, ਜੋ ਅਕਲ ਤੋਂ ਜ਼ਰਾ ਵੀ ਉਚੇਰੀ ਹੋਵੇ ਜਾਂ ਜਿਸ ਦੀ ਸਾਨੂੰ ਆਪ ਹੀ ਸਮਝ ਨਾ ਹੋਵੇ। ਅਸੀਂ ਇਨਕਾਰ ਵਿਚ ਸਲਾਮਤੀ ਵੇਖਦੇ ਹਾਂ। ਇਸ ਸੁੱਖ ਰਹਿਣੀ ਹਵਸ ਨੇ, ਖੋਜ, ਤਲਾਸ਼, ਮੁਤਾਲਿਆ ਦੇ ਸਾਧਨ ਦੇ ਦਰਵਾਜ਼ੇ ਬੰਦ ਕਰ ਦਿੱਤੇ ਹਨ। ਉੱਪਰੋਂ ਸਾਇੰਸ ਦੀ ਮੁਤਾਲਿਆ ਨੇ ਦਿਸ ਰਹੇ ਪਦਾਰਥਾਂ ਦੀ ਖੋਜ ਤੇ ਅਸੂਲ ਦੱਸ ਕੇ ਨੌਜਵਾਨਾਂ ਨੂੰ ਇਸ ਭੁਲੇਖੇ ਵਿਚ ਪਾਇਆ ਹੈ ਕਿ ਬੱਸ ਕੁਦਰਤ ਇਥੇ ਬੱਸ ਹੈ। ਇਹ ਪਤਾ ਨਹੀਂ ਲੈਂਦੇ ਕਿ ਜਿਵੇਂ ਦ੍ਰਿਸ਼ਟਮਾਨ ਹੈ, ਇਸ ਤਰ੍ਹਾਂ ਦਿਸਦਾ ਵੀ ਹੈ। ਜਿਵੇਂ ਉਸ ਦੀ ਵਿਦਿਆ ਹੈ ਇਸ ਦੀ ਵੀ ਹੈ। ਅਸਾਂ ਮਾਦਾ ਦੇ ਭੇਦਾਂ ਨੂੰ ਤਾਂ ਕੁਝ ਖੋਜਿਆ ਹੈ ਪਰ ਰੂਹ ਤੇ ਜ਼ਿੰਦਗੀ ਦੀ ਸਾਇੰਸ ਅਸਾਂ ਨਹੀਂ ਖੋਜੀ। ਹਾਂ ਜੀ, ਇਹ ਜੋ ਅੰਦਰ ਸਾਡੇ ਅੰਦਰਲਾ ਬੈਠਾ ਹੈ ਇਸ ਦੇ ਵੀ ਕੋਈ ਮਰਮ ਹਨ। ਇਸ ਦੀ ਵੀ ਕੋਈ ਵਿਦਿਆ ਹੋਣੀ ਚਾਹੀਦੀ ਹੈ। ਉਸ ਫਿਤਰਤ ਦੀ ਵੀ ਖੋਜ ਚਾਹੀਦੀ ਹੈ, ਜੋ ਸਾਰੇ ਪਦਾਰਥਾਂ ਦੀਆਂ ਡੂੰਘਾਈਆਂ ਖੋਜ ਕੇ ਲਿਆ ਰਹੀ ਹੈ। ਜ਼ਿੰਦਗੀ ਦੇ ਗਹਿਰੇ ਤੇ ਗੁੱਝੇ ਭੇਤਾਂ ਵੱਲ ਕੋਈ ਮੁਤਾਲਿਆ ਅਤੇ ਖੋਜ ਨਹੀਂ ਹੈ। ਇਸ ਕਰਕੇ ਪੰਜਾਬ ਦਾ ਅੱਜਕੱਲ ਮਜ਼ਹਬ ਇਨਕਾਰ ਰੱਖਿਆ ਹੈ ਜਾਂ ਇਸ ਦੇ ਤੱਥ ਹਰ ਮਜ਼ਹਬ ਵਿਚ ਇਨਕਾਰ ਪ੍ਰਧਾਨ ਹੈ। ਇਕਰਾਰ ਨਹੀਂ ਰਿਹਾ ਜਾਂ ਉੱਡ ਰਿਹਾ ਹੈ। ਜਿਵੇਂ ਇਕਰਾਰ ਦੇ ਦੁਆਲੇ ਵਹਿਣ ਤੇ ਭਰਮ ਲੱਗ ਕੇ ਇਸ ਦੀ ਚਮਕ ਮੈਲੀ ਕਰਿਆ ਕਰਦੇ ਹਨ ਉਵੇਂ ਹੀ ਇਨਕਾਰ ਅੰਤ ਨਾਸਤਕਤਾ ਤੇ ਜਾ ਕੇ ਮੁੱਕਿਆ ਕਰਦਾ ਹੈ ਤੇ ਨਾਸਤਕਤਾ ਜਾਂ ਪੂਰਨ ਇਨਕਾਰ ਜ਼ਿੰਦਗੀ ਦੀ ਖ਼ੂਬਸੂਰਤੀ ਨੂੰ ਕਤਲ ਕਰਦਾ ਹੈ। ਜਿਵੇਂ ਹਰਨਾਖਸ਼ ਪੰਡਿਤ ਸੀ ਪਰ ਇਨਕਾਰ ਦਾ ਪੰਡਿਤ ਸੀ, ਉਸ ਦੀ ਨਾਸਤਕਤਾ, ਉਸ ਦਾ ਅੰਤ ਅਤੇ ਉਸ ਵੇਲੇ ਦੀ ਸਭਿਅਤਾ ਦੀ ਤਬਾਹੀ ਸੀ। ਹੁਣ ਇਸ ਵੇਲੇ ਪੱਛਮ ਵਿਚ ਜੋ ਜ਼ਿੰਦਗੀ ਮਰਮਾਂ ਤੋਂ ਮੂੰਹ ਮੋੜ ਨਿਰੀ ਮਾਦੀ ਤਰੱਕੀ ਕੀਤੀ ਗਈ ਹੈ ਉਸ ਦਾ ਫਲ ਯੁਰਪ ਦੀ ਪਰਸਪਰ ਈਰਖਾ, ਬੇਚੈਨੀ ਤੇ ਭਿਆਨਕ ਜੰਗ ਹੋ ਰਿਹਾ ਹੈ।
(ਬਾਕੀ ਪੰਨਾ ੪੦ ਤੇ)

[੧]ਕਰਨਾਨਿਧ ਬ੍ਰਿਸਟ ਭਈ ਦਿਨ ਅਉ ਸਤ ਸਾਂਝਾ ॥ [੨]ਏਕ ਬਚੀ ਨ ਗਊ ਪੁਰ ਕੀ ਮਰਗੀ ਦੁਧਰੀ ਬਛਰੇ ਅਰੁ ਬਾਂਝਾ ॥ ਅਗ੍ਰਜ ਸਯਾਮ ਕੇ ਰੋਵਤ ਇਉ ਜਿਮ ਹੀਰ ਬਿਨਾ ਪਿਖ ਏ ਪਤਿ ਰਾਂਝਾ ॥੩੫੬॥ ਕਬਿਤੁ ॥ [੩]ਕਾਲੀ ਨਾਥ ਕੇਸੀ ਰਿਪ ਕਉਲ ਨੈਨ ਕਉਲ ਨਾਭ ਕਮਲਾ ਕੇ ਪਤ ਇਹ ਬਿਨਤੀ ਸੁਨੀਜੀਯੈ ॥ ਕਾਮ ਰੂਪ ਕੰਸ ਕੇ ਪ੍ਰਹਾਰੀ ਕਾਜਕਾਰੀ ਪ੍ਰਭ ਕਾਮਨੀ ਕੇ ਕਾਮ ਕੇ ਨਿਵਾਰੀ ਕਾਮ ਕੀਜੀਯੈ ॥ [੪]ਕਉਲਾਸਨ ਪਤ ਕੁੰਭਕਾਨ੍ ਕੇ ਮਰਏਯਾ ਕਾਲ ਨੇਮ ਕੇ ਬਧਏਯਾ ਐਸੀ ਕੀਜੈ ਜਾਤੇ ਜੀਜੀਯੈ ॥ ਕਾਰਮਾ ਹਰਨ ਕਾਜ ਸਾਧਨ ਕਰਤ ਤੁਮ ਕ੍ਰਿਪਾ ਨਿਧ ਦਾਸਨ ਅਰਜ ਸੁਨਿ ਲੀਜੀਯੈ ॥੩੫੭॥ ਸ੍ਵੈਯਾ ॥ [੫]ਬੂੰਦਨ ਤੀਰਨ ਸੀ ਸਭ ਹੀ ਕੁਪ ਕੈ ਬ੍ਰਿਜ ਕੇ ਪੁਰ ਪੈ ਜਬ ਪੱਈਯਾ ॥ ਸੋਊ ਸਹੀ ਨ ਗਈ ਕਿਹ ਪੈ ਸਭ ਧਾਮਨ ਬੇਧ ਧਰਾ ਲਗ ਗੱਈਯਾ ॥ [੬]ਸੋ ਪਿਖ ਗੋਪਨ ਨੈਨਨ ਸੋ ਬਿਨਤੀ ਹਰਿ ਕੇ ਅਗੂਆ ਪਹੁਚੱਈਯਾ ॥ ਕੋਪ ਭਰਯੋ ਹਮ ਪੈ ਮਘਵਾ ਹਮਰੀ ਤੁਮ ਰੱਛ ਕਰੋ ਉਠ ਸੱਈਯਾ ॥ ੩੫੮॥ ਸ੍ਵੈਯਾ ॥ [੭]ਦੀਸਤ ਹੈ ਨ ਕਹੂੰ ਅਰਕੋਦਿਤਿ ਘੋਰਿ ਦਸੋ ਦਿਸ ਤੇ ਘਨ ਆਵੈ ॥ ਕੋਪ ਭਰੇ ਜਨੁ ਕੇਹਰਿ ਗਾਜਤ ਦਾਮਨ ਦਾਂਤ ਨਿਕਾਸ ਡਰਾਵੈ ॥ [੮]ਗੋਪਨ ਜਾਇ ਕਰੀ ਬਿਨਤੀ ਹਰਿ ਪੈ ਸੁਨੀਯੈ ਹਰਿ ਜੋ ਤੁਮ ਭਾਵੈ ॥ ਸਿੰਘ ਕੇ ਦੇਖਤ ਸਿੰਘਨ ਸਯਾਰ ਕਹੈ ਕੁਪ ਕੈ ਜਮ ਲੋਕ ਪਠਾਵੈ ॥੩੫੯॥ ਸ੍ਵੈਯਾ ॥ [੯]ਕੋਪ ਭਰੇ ਹਮਰੇ ਪੁਰ ਮੈ ਬਹੁ ਮੇਘਨ ਕੇ ਇਹ ਠਾਟ ਠਟੇ ॥ ਜਿਹ ਕੋ ਗਜ ਬਾਹਨ ਲੋਕ ਕਹੈ ਜਿਨ ਪੱਬਨ ਕੇ ਪਰ ਕੋਪ ਕਟੇ ॥ [੧੦]ਤੁਮ ਹੋ ਕਰਤਾ ਸਭਹੀ ਜਗ ਕੇ ਤੁਮਹੀ ਸਿਰ ਰਾਵਨ ਕਾਟ ਸਟੇ ॥ ਤੁਮ ਸਿਯੋਂ ਫੁਨਿ ਦੇਖਿਤ ਗੋਪਨ ਕੋ ਘਨਘੋਰ ਡਰਾਵਤ ਕੋਪ ਲਟੇ ॥੩੬੦॥ ਸ੍ਵੈਯਾ ॥ [੧੧]ਕਾਨ੍ ਬਡੋ ਸੁਨ ਲੋਕ ਤੁਮੈ ਫੁਨ ਜਾਮ ਸੁ ਜਾਪ ਕਰੈ ਤੁਹ ਆਠੋ ॥ ਨੀਰ ਹੁਤਾਸਨ ਭੂਮ ਧਰਾਧਰ ਥਾਪਿ ਕਰਯੋ ਤੁਮਹੀ ਪ੍ਰਭ ਕਾਠੋ ॥ ਬੇਦ[੧੨] ਦਏ ਕਰਕੈ ਤੁਮਹੀ ਜਗ ਮੈ ਛਿਨ ਤਾਤ ਭਯੋ ਜਬ ਘਾਠੋ ॥ ਸਿੰਧ ਮਥਯੋ ਤੁਮਹੀ ਤ੍ਰੀਯ ਹ੍ਵੈ ਕਰ ਦੀਨ ਸੁਰਾਸੁਰ ਅੰਮ੍ਰਿਤ ਬਾਟੋ ॥੩੬੧॥ ਸ੍ਵੈਯਾ ॥ [੧੩]ਗੋਪਨ ਫੇਰ ਕਹੀ ਮੁਖ ਤੇ ਬਿਨ ਤੈ ਹਮਰੋ ਕੋਊ ਅਉਰ ਨ ਆਡਾ ॥ ਮੇਘਨ ਮਾਰ ਬਿਥਾਰ ਡਰੋ ਕੁਪਿ ਬਾਲਕ ਮੂਰਤ ਜਿਉ ਤੁਮ ਗਾਡਾ ॥ [੧੪]ਮੇਘਨ ਕੋ ਪਿਖ ਰੂਪ ਭਯਾਨਕ ਬਹੁਤੁ ਡਰੈ ਫੁਨ ਜੀਉ ਅਸਾਡਾ ॥ ਕਾਨ੍ ਅਬੈ ਪ੍ਰਸਤੀਨ ਹ੍ਵੈ ਆਪ ਉਤਾਰ ਡਰੋ ਸਭ ਗੋਪਨ ਜਾਡਾ ॥੩੬੨॥ ਸ੍ਵੈਯਾ ॥ [੧੫]ਆਇਸ ਪਾਇ ਪੁਰੰਦਰ ਕੋ ਘਨਘੋਰ ਘਟਾ ਚਹੂੰ ਓਰ ਤੇ ਆਵੈ ॥

(ਪੰਨਾ ੩੯ ਦੀ ਬਾਕੀ)

ਪਹਿਲਾ ਜੰਗ ਜਰਮਨ ਨਾਲ ੧੯੧੪ ਤੋਂ ਆਰੰਭ ਹੋ ਕੇ ੧੯੧੯ ਜਾ ਕੇ ੪ ਸਾਲ ਪਿੱਛੋਂ ਮੁੱਕਾ ਸੀ । ਫੇਰ ਦੂਜਾ ਜੰਗ ੧੯੪੨ ਵਿਚ ਹਿਟਲਰ ਮੂੰਹ ਅੱਡ ਕੇ ਸਾਰੇ ਯੂਰਪ ਨੂੰ ਮੂੰਹ ਅੱਡ ਕੇ ਖਾਣ ਲਈ ਆ ਰਿਹਾ ਸੀ ਜਿਸ ਦੇ ਅੰਤ ਦਾ ਕਿਸੇ ਨੂੰ ਅਜੇ ਤੱਕ ਪਤਾ ਨਹੀਂ ਲੱਗਾ ।
ਭਾਵੇਂ ਸ੍ਰੀ ਗੁਰੂ ਨਾਨਕ ਦੀ ਦਸਵੀਂ ਜੋਤ ਨੇ ਆਦਮ ਪ੍ਰਸਤੀ ਨੂੰ ਛੱਡ ਕੇ ਗ੍ਰੰਥ ਤੇ ਪੰਥ ਪ੍ਰਸਤੀ ਦਾ ਰਾਹ ਚਲਾਇਆ ਹੈ ਪਰ ਫੇਰ ਵੀ ਗੁਰੂ ਕੀਆਂ ਲਾਡਲੀਆਂ ਫੌਜਾਂ ਨਿਹੰਗ ਸਿੰਘ ਸੰਪਰਦਾ ਤੋਂ ਬਿਨਾਂ ਹੋਰ ਥਥੇਰਿਆਂ ਨੇ ਆਪੋ ਆਪਣੇ ਰਾਹ ਚਲਾ ਲਏ ਹਨ, ਪਰ ਉਹਨਾਂ ਭਰਮਾਂ ਤੋਂ ਸੱਖਣੇ ਹੀ ਹਨ ਜੋ ਜਨੇ-ਖਨੇ ਗੁਰੂ ਨਾਨਕ ਜੋਤ ਤੋਂ ਚਲ ਕੇ ਦਸਮ ਜੋਤ ਨੇ ਨਿਸ਼ਾਨੇ ਛੱਡੇ ਹਨ । ਭਾਵੇਂ ਅਸੀਂ ਵਖਿਆਨ ਕਿਤਨੇ ਵੀ ਕਿਉਂ ਦੇਂਦੇ ਰਹੀਏ ਪ੍ਰੰਤੂ ਜਦ ਅਸੀਂ ਦਸਵੇਂ ਗੁਰੂ ਦੀ ਬਾਣੀ ਨੂੰ ਵੀ ਪਰਖ ਨਹੀਂ ਸਕਦੇ ਫੇਰ ਅਸੀਂ ਲੋਕਾਂ ਨੂੰ ਉਹਨਾਂ ਤੋਂ ਵਧੀਆ ਕਿਹੜਾ ਰਾਹ ਵਿਖਾ ਸਕਦੇ ਹਾਂ ? ਗੁਰੂ ਨਾਨਕ ਦੇਵ ਜੀ ਅਤੇ ਪ੍ਰਲਾਦ ਦੇ ਸਿਰਲੇਖ ਹੇਠ ਪਰਚਾ ਗੁਰਮਤਿ ਪ੍ਰਕਾਸ਼ ਲੇ: ਸ੍ਰੀ ਸਤ ਪਾਲ ਸ਼ਰਮਾ ਨਵੰਬਰ ੧੯੭੫ ਪੰਨਾ ੯੩ ਦਾ ਲੇਖ ਹੈ ਕਿ ਗੁਰੂ ਨਾਨਕ ਬਾਰੇ ਕਈ ਪੱਖਾਂ ਤੋਂ ਖੋਜ ਕੀਤੀ ਜਾ ਰਹੀ ਹੈ । ਭਾਵੇਂ ਸਾਹਿਤਕਾਰ, ਇਤਿਹਾਸਕਾਰ ਤੇ ਹੋਰ ਖੋਜੀ ਗੁਰੂ ਸਾਹਿਬਾਨ ਬਾਰੇ ਬਹੁਤ ਕੁਝ ਲਿਖਦੇ ਹਨ ਅਤੇ ਆਪਣੇ ਵਿਚਾਰਾਂ ਦੀ ਉਡਾਨ ਵਿਚ ਬਹੁਤ ਦੂਰ ਲੰਘ ਜਾਂਦੇ ਹਨ ਪਰ ਗੁਰੂ ਸਾਹਿਬ ਬਾਰੇ ਲਿਖਣ ਤੋਂ ਪਹਿਲਾਂ ਸਾਨੂੰ ਇਸ ਗੱਲ ਦਾ ਅਨੁਭਵ ਕਰ ਲੈਣਾ ਚਾਹੀਦਾ ਹੈ ਕਿ ਉਹ ਕਿਵੇਂ ਸਾਇੰਸ ਹੁਣ ਤੱਕ ਝੁਠਲਾ ਨਹੀਂ ਸਕੀ । ਭਾਵੇਂ ਅਸੀਂ ਆਖਦੇ ਹਾਂ ਕਿ ਸਾਇੰਸ ਨੇ ਬਹੁਤ ਤਰੱਕੀ ਕਰ ਲਈ ਹੈ । ਅੱਜ ਦੇ ਖੋਜੀ ਸਾਹਿਤਕਾਰ ਅਤੇ ਇਤਿਹਾਸਕਾਰ ਕੇਵਲ ਕੁਝ ਪੁਸਤਕਾਂ ਦਾ ਅਧਿਐਨ ਕਰਨ ਮਗਰੋਂ ਉਨ੍ਹਾਂ ਬਾਰੇ ਕੁਝ ਲਿਖਣ ਦੀ ਕੋਸ਼ਿਸ਼ ਕਰਦੇ ਹਨ ਪਰ ਉਹ ਇਹ ਭੁੱਲ ਜਾਂਦੇ ਹਨ ਕਿ ਉਹ ਜਿਸ ਮਹਾਂਪੁਰਖ ਬਾਰੇ ਲਿਖ ਰਹੇ ਹਨ, ਪਹਿਲਾਂ ਉਹ ਉਸੇ ਤਰ੍ਹਾਂ ਪੁਸਤਕਾਂ ਪਰ੍ਹੇ ਰੱਖ ਦੇਣ ਅਤੇ ਧਿਆਨ ਅਵਸਥਾ ਵਿਚ ਆਉਣ ਅਤੇ ਨਾਮ ਦਾ ਜਾਪ ਕਰਨ । ਆਪ ਲੋਕਾਂ ਦਾ ਇਹ ਖਿਆਲ ਹੈ ਕਿ ਆਕਾਸ਼ ਵਿਚ ਵਿਚਰਨਾ ਅਣਹੋਣੀ ਗੱਲ ਹੈ ਪਰ ਉਹ ਲੋਕ ਇਸ ਗੱਲ ਦਾ ਅਨੁਭਵ ਕਰ ਹੀ ਨਹੀਂ ਸਕਦੇ ਜਿਨ੍ਹਾਂ ਕਦੇ ਰਾਮ ਨਾਮ ਨਾਲ ਆਪਣੀ ਡੋਰੀ ਨਹੀਂ ਜੋੜੀ ।
ਧਰਤੀ ਹੋਰੁ ਪਰੈ ਹੋਰੁ ਹੋਰੁ ॥ ਤਿਸ ਤੇ ਭਾਰ ਤਲੈ ਕਵਣ ਜੋਰੁ ॥ ਅਰਥਾਤ ਧਰਤੀ ਕਿਸੇ ਚੀਜ਼ ਉੱਤੇ ਨਹੀਂ ਖੜੋਤੀ ਹੋਈ ਅਤੇ ਜੇਕਰ ਕਿਸੇ ਚੀਜ਼

(ਬਾਕੀ ਪੰਨਾ ੪੧ ਤੇ)

੧. ਹੇ ਕ੍ਰਿਪਾ ਦੇ ਸਾਗਰ ਬਾਰਸ਼ ਹੁੰਦੀ ਨੂੰ ਸੱਤ ਦਿਨ ਤੇ ਸੱਤ ਰਾਤਾਂ ਹੋ ਗਈਆਂ ਹਨ । ਨਗਰ ਵਿਚ

੨. ਇਕ ਵੀ ਗਊ ਨਹੀਂ ਬਚੀ ਸਭ ਮਰ ਗਈਆਂ ਦੁੱਧ ਦੇਣ ਵਾਲੀਆਂ ਅਤੇ ਨਾ ਸੂਈਆਂ ਹੋਈਆਂ ਵੱਛਿਆਂ ਸਮੇਤ । ਕ੍ਰਿਸ਼ਨ ਜੀ ਦੇ ਅੱਗੇ ਆ ਕੇ ਗਵਾਲੇ ਇਸ ਤਰ੍ਹਾਂ ਰੋਂਦੇ ਹਨ ਜਿਸ ਤਰ੍ਹਾਂ ਚੋਰ ਰਾੜੇ ਪਤੀਨੂੰ ਵੇਖੇ ਬਿਨਾਂ ਰੋਂਦੀ ਸੀ ॥੩੫੬॥

੩. ਕਬਿੱਤ ॥ ਹੇ ਕਾਲੀ ਨਾਗ ਨੂੰ ਨੱਥਣ ਵਾਲੇ ਤੇ ਕੇਸੀ ਦੈਂਤ ਦੇ ਵੈਰੀ, ਹੇ ਕੌਲ ਫੁੱਲ ਜਿਹੇ ਨੇਤਰਾ ਵਾਲੇ, ਹੇ ਕਉਲ ਨਾਭ ਦੇ ਜਨਕ ਲੱਛਮੀ ਦੇ ਪਤੀ ਸਾਡੀ ਇਹ ਬੇਨਤੀ ਸੁਣ ਲਵੋ । ਹੇ ਕਾਮ ਦੇ ਰੂਪ ਵਾਲੇ ਹੇ ਕੰਸ ਨੂੰ ਮਾਰਨ ਵਾਲੇ, ਹੇ ਸਾਰੇ ਕਾਜ ਸਵਾਰਨ ਵਾਲੇ ਪ੍ਰਭੂ, ਹੇ ਇਸਤਰੀਆਂ ਦੇ ਕਾਮ ਦੀ ਨਿਵਿਰਤੀ ਕਰਨ ਵਾਲੇ ! ਸਾਡਾ ਇਹ ਕੰਮ ਕਰ ਦਿਉ ।

੪. ਹੇ ਕੌਲ ਫੁੱਲ 'ਤੇ ਬੈਠਣ ਵਾਲੇ ਬ੍ਰਹਮਾ ਦੇ ਪਤੀ, ਕੁੰਭਕਰਨ ਜਿਹੇ ਦੈਂਤਾਂ ਨੂੰ ਮਾਰਨ ਵਾਲੇ, ਕਾਲ ਨੇਮ ਦੈਂਤ ਦੇ ਮਾਰਨ ਵਾਲੇ ਸਾਡੇ 'ਤੇ ਉਹ ਕ੍ਰਿਪਾ ਕਰ ਦਿਉ ਜਿਸ ਨਾਲ ਅਸੀਂ ਜਿਉਂਦੇ ਬਚ ਜਾਈਏ । ਤੁਸੀਂ ਆਈਆਂ ਬਲਾਵਾਂ, ਬਿਪਤਾ ਦੇ ਦੂਰ ਕਰਨ ਵਾਲੇ ਹੋ, ਸਾਧਾਂ ਦੇ ਕਾਜ ਸਿੱਧ ਕਰਨ ਵਾਲੇ ਹੋ, ਤੁਸੀਂ ਕ੍ਰਿਪਾ ਦੇ ਸਮੁੰਦਰ ਸਾਡੀ ਸੇਵਕਾਂ ਦੀ ਅਰਜ਼ ਸੁਣ ਲਵੋ ॥੩੫੭॥

੫. ਸ੍ਵੈਯਾ ॥ ਜਦੋਂ ਕ੍ਰੋਧ ਵਿਚ ਆ ਕੇ ਮੀਂਹ ਦੀਆਂ ਬੂੰਦਾਂ ਤੀਰਾਂ ਵਾਂਗ ਬ੍ਰਿਜ ਦੇ ਉੱਪਰ ਪੈਣ ਲੱਗੀਆਂ । ਉਹ ਬ੍ਰਿਜ ਪਿੰਡ ਦੇ ਲੋਕਾਂ ਤੋਂ ਸਹਾਰੀਆਂ ਨਾ ਗਈਆਂ । ਸਾਰੇ ਘਰਾਂ ਦੀਆਂ ਛੱਤਾਂ ਨੂੰ ਚੀਰ ਕੇ ਧਰਤੀ ਵਿਚ ਜਾ ਲੱਗੀਆਂ ।

੬. ਸੋ ਉਹਨਾਂ ਨੂੰ ਵੇਖ ਕੇ ਗਵਾਲਾਂ ਨੇ ਨੇਤਰ ਚੋਂਦੇ ਹੋਏ ਹਰੀ ਕ੍ਰਿਸ਼ਨ ਜੀ ਦੇ ਅੱਗੇ ਬੇਨਤੀਆਂ ਕੀਤੀਆਂ ਤੇ ਕਿਹਾ ਕਿ ਸਾਡੇ 'ਤੇ ਇੰਦਰ ਕ੍ਰੋਧਵਾਨ ਹੋ ਗਿਆ ਹੈ । ਹੁਣ ਤੁਸੀਂ ਸਾਡੀ ਐ ਸਾਈਂ ਉੱਠ ਕੇ ਰੱਛਾ ਕਰੋ ॥੩੫੮॥

੭. ਸ੍ਵੈਯਾ ॥ ਕਿਧਰੇ ਸੂਰਜ ਦਿਖਾਈ ਨਹੀਂ ਦਿੰਦਾ, ਦਸੋ ਦਿਸ਼ਾਵਾਂ ਬੱਦਲ ਨੇ ਘੇਰੀਆਂ ਹੋਈਆਂ ਹਨ ਅਤੇ ਘਟਾਵਾਂ ਚੜ੍ਹ-ਚੜ੍ਹ ਕੇ ਆਉਂਦੀਆਂ ਹਨ । ਜਿਵੇਂ ਕ੍ਰੋਧ ਨਾਲ ਭਰੇ ਸ਼ੇਰ ਗੱਜਦੇ ਹਨ, ਬਿਜਲੀ ਦੰਦ ਕੱਢ ਕੇ ਡਰਾਉਂਦੀ ਹੈ ।

੮. ਗੋਪਾਂ ਨੇ ਜਾ ਕੇ ਇਸ ਤਰ੍ਹਾਂ ਬੇਨਤੀਆਂ ਕੀਤੀਆਂ ਹਰੀ ਪਾਸ, ਹੇ ਹਰੀ ਜੀ ! ਸੁਣ ਕੇ ਕੁਝ ਕਰੋ ਜੋ ਤੁਹਾਨੂੰ ਚੰਗਾ ਲਗਦਾ ਹੈ । ਇਹ ਤਾਂ ਹੁਣ ਉਹੋ ਗੱਲ ਬਣ ਗਈ ਹੈ ਜਿਵੇਂ ਸ਼ੇਰ ਦੇ ਸਾਹਮਣੇ ਹੀ ਉਸ ਦੀ ਸ਼ੇਰਨੀ ਨੂੰ ਗਿੱਦੜ ਕ੍ਰੋਧ ਨਾਲ ਕਹੇ ਕਿ ਮੈਂ ਤੈਨੂੰ ਮਾਰ ਦਿਆਂਗਾ ॥੩੫੯॥

੯. ਸ੍ਵੈਯਾ ॥ ਗੋਪ ਕਹਿੰਦੇ ਹਨ ਕਿ ਇਹ ਬੱਦਲ ਸਾਡੇ ਨਗਰ ਦੇ ਉੱਪਰ ਕ੍ਰੋਧ ਨਾਲ ਭਰੇ ਹੋਏ ਇਹ ਇਕੱਠੇ ਹੋਏ ਹਨ। ਜਿਸ ਇੰਦਰ ਦਾ ਵਾਹਨ ਹਾਥੀ ਲੋਕ ਕਹਿੰਦੇ ਹਨ ਜਿਸ ਨੇ ਗੁੱਸੇ ਵਿਚ ਆ ਪਹਾੜਾਂ ਦੇ ਖੰਭ ਕੱਟ ਦਿੱਤੇ ਸਨ ।

੧੦. ਤੁਸੀਂ ਸਾਰੇ ਜਗਤ ਦੇ ਕਰਨ ਵਾਲੇ ਹੋ, ਤੁਸੀਂ ਹੀ ਰਾਵਣ ਦੇ ਸਿਰ ਕੱਟ ਸੁੱਟੇ ਸਨ । ਤੁਹਾਡੇ ਹੀ ਵੇਖਦਿਆਂ ਸਾਡੇ ਗੋਪਾਂ ਤੇ ਘਨਘੋਰ ਡਰਾਉਣੀਆਂ ਘਟਾਵਾਂ ਡਰਾਉਂਦੀਆਂ ਹਨ । ਕੀ ਇਹ ਉਲਟਾ ਕੰਮ ਨਹੀਂ ਹੋ ਰਿਹਾ ॥੩੬੦॥

੧੧. ਸ੍ਵੈਯਾ ॥ ਹੇ ਕ੍ਰਿਸ਼ਨ ਜੀ ! ਤੁਸੀਂ ਤਾਂ ਸਭ ਤੋਂ ਵੱਡੇ ਹੋ ਸਾਰੇ ਲੋਕ ਤੁਹਾਡਾ ਹੀ ਜਾ ਜਪਦੇ ਹਨ ਅੱਠੇ ਪਹਿਰ । ਪਾਣੀ ਤੇ ਹੁਤਾਸਨ (ਅੱਗ) ਪਾਣੀ ਤੇ ਅਗਨ ਧਰਤੀ ਧਰਾਧਰ (ਪਹਾੜ) ਹੇ ਪ੍ਰਭੂ ਜੀ ਤੁਸੀਂ ਹੀ ਬਣਾ ਕੇ ਇਹ ਇਕੱਠੇ ਕੀਤੇ ਹੋਏ ਹਨ ।

੧੨. ਜਦੋਂ ਵੇਦਾਂ ਦਾ ਘਾਟਾ ਪੈ ਗਿਆ ਸੀ ਤਦ ਤੁਸਾਂ ਹੀ ਹੇ ਪਿਤਾ ਇਕ ਛਿਣ ਵਿਚ ਦੈਂਤ ਨੂੰ ਮਾਰ ਕੇ ਲਿਆ ਦਿੱਤੇ ਸਨ । ਜਦੋਂ ਸਮੁੰਦਰ ਰਿੜਕਿਆ ਤੁਸਾਂ ਹੀ ਮੋਹਣੀ ਰੂਪ ਧਰ ਕੇ ਸੁਰਾਂ ਨੂੰ ਤੇ ਅਸੁਰਾਂ ਨੂੰ ਅੰਮ੍ਰਿਤ ਵੰਡਿਆ ਸੀ ॥੩੬੧॥

੧੩. ਸ੍ਵੈਯਾ॥ ਫੇਰ ਗੋਪਾਂ ਨੇ ਮੁੱਖ ਤੋਂ ਕਿਹਾ ਬਿਨਾਂ ਤੇਰੇ ਸਾਡਾ ਹੋਰ ਕੋਈ ਆਸਰਾ ਨਹੀਂ ਹੈ । ਬੱਦਲਾਂ ਦੀਆਂ ਘਟਾਵਾਂ ਨੂੰ ਵੇਖ ਕੇ ਇਹਨਾਂ ਦੇ ਕ੍ਰੋਧ ਨੂੰ ਇਉਂ ਤੋੜ ਸੁੱਟੋ ਜਿਵੇਂ ਬੱਚਾ ਮਿੱਟੀ ਦੀ ਬਣੀ ਮੂਰਤ ਨੂੰ ਤੋੜ ਸੁੱਟਦਾ ਹੈ ।

੧੪. ਬੱਦਲਾਂ ਦੇ ਡਰਾਉਣੇ ਰੂਪ ਵੇਖ ਕੇ ਸਾਡਾ ਜੀ ਬਹੁਤ ਡਰਦਾ ਹੈ । ਹੇ ਕ੍ਰਿਸ਼ਨ ਜੀ ! ਸਾਡੀ ਪਿੱਠ ਦਾ ਆਸਰਾ ਬਣ ਕੇ ਸਾਰੇ ਗੋਪਾਂ ਦੇ ਦਿਲ ਦਾ ਇਹ ਪਾਲਾ ਉਤਾਰ ਸੁੱਟੋ ॥੩੬੨॥

੧੫. ਸ੍ਵੈਯਾ ॥ ਇੰਦਰ ਦੀ ਆਗਿਆ ਪਾ ਕੇ ਘਨਘੋਰ ਘਟਾਵਾਂ ਚਾਰੇ ਪਾਸਿਆਂ ਤੋਂ ਚੜ੍ਹ-ਚੜ੍ਹ ਕੇ ਆਉਂਦੀਆਂ ਹਨ ।

---

(ਪੰਨਾ ੪੦ ਦੀ ਬਾਕੀ)

ਉੱਤੇ ਖੜੋਤੀ ਹੈ ਤਾਂ ਫੇਰ ਉਹ ਚੀਜ਼ ਕਿਸ ਚੀਜ਼ ਉੱਤੇ ਖੜੋਤੀ ਹੈ ? ਇਹ ਗਿਆਨ ਕੀ ਇਕ ਆਮ ਆਦਮੀ ਨੂੰ ਹੋ ਸਕਦਾ ਹੈ ? ਅੱਜ ਵੀ ਉਨ੍ਹਾਂ ਦੇਸ਼ਾਂ ਨੂੰ ਅਗਾਂਹਵਧੂ ਅਤੇ ਵੱਡਾ ਸਮਝਦਾ ਹੈ ਜੋ ਪੁਲਾੜ ਦੇ ਬਾਰੇ ਸਭ ਤੋਂ ਵੱਧ ਜਾਣਦੇ ਹਨ । ਪਰ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਗੁਰੂ ਨਾਨਕ ਦੇਵ ਜੀ ਇਸ ਸਾਇੰਸ ਬਾਰੇ ਅਧਿਐਨ ਕਰ ਚੁੱਕੇ ਹਨ । ਪੰਜ ਸੌ ਸਾਲ ਪਹਿਲਾਂ ਦੀ ਗੱਲ ਅਤੇ ਅੱਜ ਦੀ ਤਰੱਕੀ ਕੇਵਲ ਇੰਨਾ ਹੀ ਫਰਕ ਹੈ ਕਿ ਗੁਰੂ ਸਾਹਿਬ ਵੱਲੋਂ ਕੀਤਾ ਗਿਆ ਅਧਿਐਨ ਲੋਕ ਭਲਾਈ ਲਈ ਸੀ ਪਰ ਅੱਜ ਦੇ ਹੋ ਰਹੇ ਅਧਿਐਨ ਬਾਰੇ ਤਾਂ ਕੇਵਲ ਇੰਨਾ ਹੀ ਕਿਹਾ ਜਾ ਸਕਦਾ ਹੈ ਕਿ ਉਹ ਪੈਸੇ ਲਈ ਹੈ ਅਤੇ ਹਕੂਮਤ ਕਰਨ ਦੇ ਜਤਨਾਂ ਵਿਚੋਂ ਇਕ ਵੱਡਾ ਸਾਧਨ ਹੈ । ਕੋਈ ਵੀ ਗੁਰੂ ਸਾਹਿਬ ਵੱਲੋਂ ਕੀਤੇ ਅਧਿਐਨ ਨੂੰ ਮਾੜੇ ਪਾਸੇ ਨਹੀਂ ਲਾ ਸਕਦਾ । ਪਰ ਅੱਜ ਦੇ ਸਾਇੰਸਦਾਨਾਂ ਵੱਲੋਂ ਹੋਏ ਅਧਿਐਨ ਬਾਰੇ ਉਨ੍ਹਾਂ ਨੂੰ ਆਪ ਵੀ ਪਤਾ ਨਹੀਂ ਕਿ ਕਿਵੇਂ ਨੀਤੀਵੇਤਾ ਉਨ੍ਹਾਂ ਦੇ ਅਧਿਐਨ ਦਾ ਪ੍ਰਯੋਗ ਕਰਨਗੇ ।

ਸਾਡੇ ਦੇਸ਼ ਦੇ ਇਸ ਮਹਾਂਪੁਰਖ ਕੋਲ ਕੋਈ ਔਬਜ਼ਰਵੇਟਰੀ ਜਾ ਹੋਰ ਤਕਨੀਕੀ ਆਲੇ ਨਹੀਂ ਸਨ । ਉਨ੍ਹਾਂ ਲਈ ਇਹ ਸਰੀਰ ਹੀ ਆਬਜ਼ਰਵੇਟਰੀ ਸੀ ਅਤੇ ਇਸੇ ਨਾਲ ਹੀ ਉਹ ਪੁਲਾੜ ਅਧਿਐਨ ਕਰ ਲੈਂਦੇ ਸਨ । ਉਹ ਸਮਝਦੇ ਸਨ ਕਿ ਇਸ ਸਰੀਰ ਵਿਚ ਹੀ ਸਾਰੇ ਆਲੇ ਲੱਗੇ ਹੋਏ ਹਨ, ਕੇਵਲ ਇਨ੍ਹਾਂ ਤੋਂ ਕੰਮ ਲੈਣ ਲਈ ਸਾਧਨਾਂ ਦੀ ਲੋੜ ਹੈ । ਇਸ ਗੱਲ ਬਾਰੇ ਭਾਵੇਂ ਕੋਈ ਸਹਿਮਤ ਹੋਵੇ ਜਾ ਨਾ ਹੋਵੇ ਪਰ ਇਹ ਸਚਾਈ ਹੈ ਜਿਸ ਨੂੰ ਸਿੱਧ ਕਰਨ ਤੋਂ ਮਗਰੋਂ ਹੀ ਉਹ ਸਹਿਮਤ ਹੋ ਸਕਦੇ ਹਨ । ਇਹ ਸਰੀਰ ਪੰਜ ਤੱਤਾਂ ਦਾ ਇਕ ਪੁਤਲਾ ਹੈ । ਇਸ ਸਰੀਰ ਵਿਚੋਂ ਜੇਕਰ ਕਾਮ, ਕ੍ਰੋਧ, ਮੋਹ, ਲੋਭ, ਹੰਕਾਰ ਕੱਢ ਦਿੱਤੇ ਜਾਣ (ਵੱਸ ਕਰ ਲਏ ਜਾਣ) ਤਾ ਇਹ ਇਕ ਬਹੁਤ ਵੱਡੀ ਆਬਜ਼ਰਵੇਟਰੀ ਬਣ ਜਾਂਦਾ ਹੈ । ਇਹ ਦੁਨੀਆਂ ਵਿਚ ਵਾਪਰ ਰਹੀ ਹਰ ਗੱਲ ਦਾ ਪਤਾ ਕਰ ਲੈਂਦਾ ਹੈ ਅਤੇ ਅੱਗੇ ਨੂੰ ਕੀ ਹੋਣਾ ਹੈ ? ਇਸ ਬਾਰੇ ਪਤਾ ਲੱਗ ਜਾਂਦਾ ਹੈ ।

ਸਾਇੰਸਦਾਨ ਹਾਲੇ ਇਥੇ ਨਹੀਂ ਅੱਪੜੇ । ਇਥੇ ਇਹ ਡਿਸਕਸ ਦੀ ਲੋੜ ਨਹੀਂ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਾਮ, ਕ੍ਰੋਧ ਆਦਿ ਨੂੰ ਵੱਸ ਕਿਵੇਂ ਕੀਤਾ ? ਇਹ ਉਹਨਾਂ ਦੀ ਬਲਵਾਨ ਆਤਮਾ ਦਾ ਖਾਸ ਕ੍ਰਿਸ਼ਮਾ ਹੈ । ਪਰ ਸਪੱਸ਼ਟ ਹੀ ਹੈ ਕਿ ਉਨ੍ਹਾ ਨੇ ਇਨ੍ਹਾਂ ਦਾ ਤਿਆਗ ਕੀਤਾ ਅਤੇ ਅਜਿਹੀ ਅਵਸਥਾ ਵਿਚ ਰਹੇ ਜਿਸ ਨਾਲ ਉਨ੍ਹਾਂ ਤੇ ਇਨ੍ਹਾਂ ਦਾ ਅਸਰ ਨਹੀਂ ਸੀ ਹੋ ਸਕਦਾ । ਜਿਵੇਂ ਅਸੀ ਅੱਜ ਇਹ ਮੰਨਦੇ ਹਾਂ ਕਿ ਧਰਤੀ ਤੋਂ ਦੂਰ ਵੀ ਗੱਲਬਾਤ ਕਰ ਸਕਦੇ ਹਾਂ ਅਤੇ ਇਹ ਗੱਲਬਾਤ ਦੂਜੇ ਤਾਰਿਆਂ ਤੱਕ ਵੀ ਹੋ ਸਕਦੀ ਹੈ, ਇਸ ਦਾ ਕਾਰਨ ਕੇਵਲ ਈਥਰ ਹੀ ਹੈ । ਭਗਤੀ ਕਰਨ ਵਾਲੇ, ਨਾਮ ਜਪਣ ਵਾਲੇ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਈਥਰ ਵੇਵ ਨਾਲ ਜੋੜ ਲਿਆ ਸੀ ਅਤੇ ਸਾਰੀ ਦੁਨੀਆਂ ਦਾ ਅਧਿਐਨ ਕਰ ਲਿਆ ਸੀ । ਉਹਨਾ ਦਾ ਪਵਿੱਤਰ ਮਨ ਇਹਨਾਂ ਈਥਰ ਵੇਵਜ਼ ਰਾਹੀਂ ਕਿਤੇ ਦਾ ਕਿਤੇ ਅੱਪੜ ਜਾਂਦਾ ਸੀ । ਕਈ ਲੋਕੀਂ ਤਾਂ ਇਸ ਭੁਲੇਖੇ ਵਿਚ ਰਹਿੰਦੇ ਹਨ ਕਿ ਇਹ ਮਹਾਂਪੁਰਖ ਜੇਕਰ ਈਥਰ ਰਾਹੀਂ ਸੁਣ ਲੈਂਦੇ ਸਨ ਤਾਂ ਫੇਰ ਵੇਖ ਕਿਵੇਂ ਸਕਦੇ ਸਨ ? ਉਹ ਇਸ ਗੱਲ ਨੂੰ ਭੁੱਲ ਜਾਂਦੇ ਹਨ ਕਿ ਇਹ ਸਮਝੋ ਕਿ ਉਹ ਅਣਜਾਣ ਹਨ ਕਿ ਇਸ ਰਾਹੀਂ ਵੇਖਣਾ ਤੇ ਕਿਤੇ ਰਿਹਾ ਸੁਆਦ ਵੀ ਮਾਣ ਸਕਦੇ ਸਨ । ਇਹ ਗੱਲ ਸਾਡੇ ਕਹਿਣ ਨਾਲ ਹੁਣ ਭਾਵੇਂ ਕਈ ਲੋਕੀ ਨਾ ਵੀ ਮੰਨਣ ਕਿਉਂਕਿ ਉਨ੍ਹਾਂ ਉੱਤੇ ਆਧੁਨਿਕ ਯੁੱਗ ਦੀ ਸਾਇੰਸ ਦਾ ਬਹੁਤਾ ਅਸਰ ਹੈ ਪਰ ਆਧੁਨਿਕ ਯੁੱਗ ਦੀ ਸਾਇੰਸ ਵੀ ਆਉਣ ਵਾਲੇ ਸਾਲਾਂ ਵਿਚ ਇਹ ਸਿੱਧ ਕਰ ਦੇਵੇਗੀ ਅਤੇ ਫਿਰ ਲੋਕੀਂ ਆਪੇ ਹੀ ਗੁਰੂ ਨਾਨਕ ਦੀ ਸਚਾਈ ਬਾਰੇ ਅੰਦਾਜ਼ਾ ਲਗਾ ਲੈਣਗੇ । "ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ" ਉਪਰੋਕਤ ਬਾਣੀ ਵਿਚ ਕਿੰਨੀ ਸਚਾਈ ਹੈ ਅਤੇ ਅੱਜ ਤੋਂ ੫੦੭ ਸਾਲ ਪਹਿਲਾਂ ਦੀ ਹੈ । ਅਸੀਂ ਇਹ ਸਮਝਦੇ ਹਾਂ ਕਿ ਇਕੋ ਚੰਦ ਅਤੇ ਸੂਰਜ ਹੈ ਅਤੇ ਇਕੋ ਧਰਤੀ ਹੈ ਅਤੇ ਉਸ ਉੱਤੇ ਹੀ ਜੀਵ-ਜੰਤੂ ਹਨ । ਪਰ ਗੁਰੂ ਸਾਹਿਬ ਨੇ ਫੁਰਮਾਇਆ ਹੈ ਕਿ ਧਰਤੀ ਇਕ ਨਹੀਂ । ਇਹ ਜਿਹੀਆਂ ਅਣਗਿਣਤ ਧਰਤੀਆਂ ਹਨ ਅਤੇ ਕਈ ਚੰਦ ਅਤੇ ਸੂਰਜ ਹਨ ਅਤੇ ਕਈ ਮੰਡਲ ਹਨ— ਮੰਨੈ ਸੁਰਤਿ ਹੋਵੈ ਮਨਿ ਬੁਧਿ ॥ ਮੰਨੈ ਸਗਲ ਭਵਣ ਕੀ ਸੁਧਿ ॥ ਉਪਰੋਕਤ ਬਾਣੀ ਵਿਚ ਭਵਣ ਦਾ ਪ੍ਰਯੋਗ ਹੈ । ਇਹ ਸ਼ਬਦ ਸਾਰੇ ਵਿਸ਼ਵ ਲਈ ਹੀ ਵਰਤਿਆ ਜਾਂਦਾ ਹੈ । ਮੰਨਣ ਨਾਲ ਸਾਰੇ ਬਿਸਤ ਦੀ ਖਬਰ ਹੋ ਜਾਂਦੀ ਹੈ। ਉਸ ਨੂੰ ਵਿਸ਼ਵ ਵਿਚ ਫੈਲੇ ਅਨੰਤ ਗੁਣਾਂ ਦਾ ਗਿਆਨ ਹੁੰਦਾ ਹੈ ਅਤੇ ਫੇਰ ਵਿਸ਼ਵ ਦੀ ਵੱਖਰੇ ਮੰਨਣ ਦੀ ਲੋੜ ਨਹੀਂ ਰਹਿੰਦੀ । ਉਸ ਲਈ ਵਿਸ਼ਵ

(ਬਾਕੀ ਪੰਨਾ ੪੩ ਤੇ)

॥ [੧]ਕੈ ਕਰ ਕ੍ਰੁੱਧ ਕਿਯੋ ਮਨ ਮੱਧਿ ਬ੍ਰਿਜ ਊਪਰ ਆਨ ਕੈ ਬਹੁ ਬਲ ਪਾਵੈ ॥ [੨]ਅਉ ਅਤਿ ਹੀ ਚਪਲਾ ਚਮਕੈ ਬਹੁ ਬੂੰਦਨ ਤੀਰਨ ਸੀ ਬਰਖਾਵੈ ॥ ਗੋਪ ਕਹੇ ਹਮ ਤੇ ਭਈ ਚੂਕ ਸੁ ਯਾਤੇ ਹਮੈ ਗਰਜੈ ਔ ਡਰਾਵੈ ॥੩੬੩॥ ਸ੍ਵੈਯਾ ॥ [੩]ਆਜ ਭਯੋ ਉਤਪਾਤ ਬਡੋ ਡਰ ਮਾਨ ਸਭੈ ਹਰਿ ਪਾਸ ਪੁਕਾਰੇ ॥ ਕੋਪ ਕਰਯੋ ਹਮ ਪੈ ਮਘਵਾ ਤਿਹ ਤੇ ਬ੍ਰਿਜ ਪੈ ਬਰਖੇ ਘਨ ਭਾਰੇ ॥ [੪]ਭੱਛਿ ਭਖਯੋ ਇਹ ਕੋ ਤੁਮਹੂ ਤਿਹ ਤੇ ਬ੍ਰਿਜ ਕੇ ਜਨ ਕੋਪ ਸੰਘਾਰੇ ॥ ਰੱਛਕ ਹੋ ਸਭ ਹੀ ਜਗ ਕੇ ਤੁਮ; ਰੱਛ ਕਰੋ ਹਮਰੀ ਰਖਵਾਰੇ ॥੩੬੪॥ [੫]ਹੋਇ ਕ੍ਰਿਪਾਲ ਅਬੈ ਭਗਵਾਨ ਕ੍ਰਿਪਾ ਕਰਿਕੈ ਇਨ ਕੋ ਤੁਮ ਕਾਢੋ ॥ ਕੋਪ ਕਰਯੋ ਹਮ ਪੈ ਮਘਵਾ ਦਿਨ ਸਾਤ ਇਹਾ ਬਰਖਯੋ ਘਨ ਗਾਢੋ ॥ [੬]ਭ੍ਰਾਤ ਬਲੀ ਇਨਿ ਰੱਛਨ ਕੋ ਤਬ ਹੀ ਕਰਿ ਕੋਪ ਭਯੋ ਉਠ ਠਾਢੋ ॥ ਜੀਵ ਗਯੋ ਘਟ ਮੇਘਨ ਕੋ ਸਭ ਗੋਪਨ ਕੇ ਮਨ ਆਨੰਦ ਬਾਢੋ ॥੩੬੫॥ ਸ੍ਵੈਯਾ ॥ [੭]ਗੋਪਨ ਕੀ ਸੁਨ ਕੈ ਬਿਨਤੀ ਹਰਿ ਗੋਪ ਸਭੈ ਅਪਨੇ ਕਰ ਜਾਣੇ॥ ਮੇਘਨ ਕੇ ਬਧਬੇ ਕਹੁ ਕ੍ਰਿਸ਼ਨ ਜੀ ਚਲਯੋ ਉਠਿਕੈ ਕਰਤਾ ਜੋਊ ਤਾਣੇ ॥ [੮]ਤਾ ਛਬਿ ਕੇ ਜਸ ਉਚ ਮਹਾਂ ਕਬਿ ਨੇ ਅਪਨੇ ਮਨ ਮੈ ਪਹਚਾਣੇ ॥ ਇਉ ਚਲ ਗਯੋ ਜਿਮ ਸਿੰਘ ਮ੍ਰਿਗੀ ਪਿਖ ਆਇ ਹੈ ਜਾਨ ਕਿਧੋ ਮੁਹਿ ਭਾਣੇ ॥੩੬੬॥ ਸ੍ਵੈਯਾ॥ [੯]ਮੇਘਨ ਕੇ ਬਧ ਕਾਜ ਚਲਯੋ ਭਗਵਾਨ ਕਿਧੋ ਰਸ ਭੀਤਰ ਰੱਤਾ ॥ ਰਾਮ ਭਯੋ ਜੁਗ ਤੀਸਰ ਮੱਧਿ ਮਰਯੋ ਤਿਨ ਰਾਵਨ ਕੈ ਰਨ ਅੱਤਾ ॥ [੧੦]ਅਉਧ ਕੇ ਬੀਚ ਬਧੂ ਬਰਬੇ ਕਹੁ ਕੋਪ ਕੈ ਬੈਲ ਨਥੇ ਜਿਹ ਸੱਤਾ ॥ ਗੋਪਨ ਗੋਧਨ ਰੱਛਨ ਕਾਜ ਤਰਯੋ ਤਿਹ ਕੋ ਗਜ ਜਿਉ ਮਦ ਮੱਤਾ ॥੩੬੭॥ ਸ੍ਵੈਯਾ ॥ [੧੧]ਕਰਬੇ ਕਹੁ ਰੱਛ ਸੁ ਗੋਪਨ ਕੀ ਬਰ ਪੂਟ ਲਯੋ ਨਗ ਕੋਪ ਹਥਾ[ੳ]॥ ਤਨ ਕੋ ਨ ਕਰਯੋ ਬਲ ਰੰਚਕ ਤਾਹ ਕਰਯੋ ਜੁ ਹੁਤੋ ਕਰ ਬੀਚ ਜਥਾ ॥ [੧੨]ਨ ਚਲੀ ਤਿਨ ਕੀ ਕਿਛੁ ਗੋਪਨ ਪੈ ਕਬਿ ਸਯਾਮ ਕਹੈ ਗਜ ਜਾਹਿ ਰਥਾ ॥ ਮੁਖਿ ਨਿਯਾਇ ਖਿਸਾਇ ਚਲਯੋ ਗ੍ਰਿਹ ਪੈ ਇਹ ਬੀਚ ਚਲੀ ਜਗ ਕੇ ਸੁ ਕਥਾ ॥੩੬੮॥ ਸ੍ਵੈਯਾ ॥ [੧੩]ਨੰਦ ਕੋ ਨੰਦ ਬਡੋ ਸੁਖ ਕੰਦ ਰਿਪ ਆਰ ਸੁਰੰਦ ਸਬੁਧਿ ਬਿਸਾਰਦ ॥ ਆਨਨ ਚੰਦ ਪ੍ਰਭਾ ਕਹੁ ਮੰਦ ਕਹੈ ਕਬਿ ਸਯਾਮ ਜਪੈ ਜਿਹ ਨਾਰਦ ॥ [੧੪]ਤਾ ਗਿਰ ਕੋਪ ਉਠਾਇ ਲਯੋ ਜੋਊ ਸਾਧਨ ਕੋ ਹਰਤਾ ਦੁਖ ਦਾਰਦ ॥ ਮੇਘ ਪਰੇਉ ਪਰਯੋ ਨ ਕਛੂ ਪਛੁਤਾਇ ਗਏ, ਗ੍ਰਿਹ ਕੋ ਉਠ ਬਾਰਦ ॥੩੬੯॥ ਸ੍ਵੈਯਾ ॥ [੧੫]ਕ੍ਰਿਸ਼ਨ ਜੀ ਉਪਾਰ ਲਯੋ ਕਰ ਮੋ ਗਿਰ ਏਕ ਪਰੀ ਨਹੀ ਬੂੰਦ ਸੁ ਪਾਨੀ ॥ ਫੇਰ ਕਹੀ ਹਸਿਕੈ ਮੁਖ ਤੇ ਹਰਿ ਕੋ ਮਘਵਾ ਜੁ ਭਯੋ ਮੁਹ ਸਾਨੀ ॥

ੳ. ਜਿਸਦੀ ਗਵਾਹੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ, ਇੰਜ ਮਿਲਦੀ ਹੈ ਕਿ ਐ ਪਾਠਕੋ ! ਗੁਰੂ ਦੀ ਮੱਤ ਨੂੰ ਧਾਰਨ ਕਰੋ ਜੋ ਸਭ ਤੋਂ ਵੱਡਾ ਅਕਾਲ ਪੁਰਖ ਦੀ ਸਰਗੁਣ ਸਰੂਪ ਵਿਚ ਆਪ ਇਹ ਲੀਲਾ ਕਰਕੇ ਦੱਸ ਰਹੇ ਹਨ ਕਿ ਉਹ ਕ੍ਰਿਸ਼ਨ ਤੇ ਬਲਰਾਮ ਨੇ ਵੀ ਗੁਰੂ ਸੰਦੀਪਨ ਦੀ ਮਤਿ ਲੈ ਕੇ ਗੋਵਰਧਨ ਪਰਬਤ ਨੂੰ ਹੱਥ ਦੇ ਉੱਪਰ ਚੁੱਕਿਆ ਸੀ :-

ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ ॥ ਗੁਰਮਤਿ ਸਾਇਰਿ ਪਾਹਣ ਤਾਰੇ ॥ ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭ੍ਰਮੁ ਚੁਕਾਇਆ ॥੧੦॥
ਗੁਰਮਤਿ ਲੇਹੁ ਤਰਹੁ ਸਚ ਤਾਰੀ ॥ ਆਤਮ ਚੀਨਹੁ ਰਿਦੈ ਮੁਰਾਰੀ ॥ ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ ॥੧੧॥

ਭਾਵਾਰਥ— ਗੁਰੂ ਦੀ ਮੱਤਿ ਦਾ ਸਦਕਾ ਹੀ ਕ੍ਰਿਸ਼ਨ ਜੀ ਨੇ ਗੋਵਰਧਨ ਪਰਬਤ ਨੂੰ ਉਂਗਲੀ 'ਤੇ ਚੁੱਕ ਲਿਆ ਸੀ, ਗੁਰਮਤਿ ਦੇ ਸਦਕਾ ਹੀ ਸ੍ਰੀ ਰਾਮ ਚੰਦਰ ਨੇ ਬਿਨਾਂ ਕਿਸੇ ਥੰਮ੍ਹੇ ਤੋਂ ਸਮੁੰਦਰ ਦੇ ਉੱਤੇ ਪੁਲ ਬਣਾਇਆ ਸੀ ਜੋ ਪੱਥਰ ਪਾਣੀ ਦੇ ਉੱਪਰ ਹੀ ਤਰਦੇ ਰਹੇ ਡੁੱਬੇ ਨਹੀਂ । ਇਸ ਲਈ ਐ ਪਾਠਕੋ ! ਗੁਰਮਤਿ ਲਵੋ ਜਿਸ ਦੇ ਨਾਲ ਪਰਮ ਪਦਵੀ ਸਭ ਤੋਂ ਉੱਚੀ ਪਦਵੀ ਹਾਸਲ ਹੁੰਦੀ ਹੈ, ਇਹ ਮਿਸਾਲਾਂ ਦੇ ਕੇ ਗੁਰੂ ਨਾਨਕ ਨੇ ਸਾਰੇ ਭਰਮ ਚੁਕਾ ਦਿੱਤੇ ਹਨ ॥੧॥ ਇਸ ਲਈ ਆਦੇਸ਼ ਹੈ ਕਿ ਗੁਰਮਤਿ ਜ਼ਰੂਰ ਹਾਸਲ ਕਰੋ ਜੋ ਸੰਸਾਰ ਰੂਪੀ ਸਮੁੰਦਰ ਵਿਚ ਡੁੱਬਣ ਤੋ ਤਰਨ ਲਈ ਸੱਚੀ ਤਾਰੀ ਹੈ ਅਤੇ ਆਤਮਾ ਦੇ ਦਰਸ਼ਨ ਕਰ ਲਵੋਗੇ । ਹਿਰਦੇ ਵਿਚ ਕ੍ਰਿਸ਼ਨ ਮੁਰਾਰੀ ਜੋ ਵਾਹਿਗੁਰੂ ਦੇ ਨਾਮ ਦਾ ਪ੍ਰਤੀਕ ਹੈ । ਉਸ ਦਾ ਵਾਸਾ ਹੋ ਜਾਏਗਾ । ਇਸ ਤਰ੍ਹਾਂ ਹਰੀ ਦੇ ਨਾਮ ਦਾ ਜਾਪ ਕਰਕੇ ਜਮਾਂ ਦੇ ਫਾਹੇ ਕੱਟ ਦਿਉ ਅਤੇ ਸਮਝੋ ਕਿ ਜੋ ਕੁਲ ਤੋਂ ਅਤੇ ਮਾਇਆ ਤੋਂ ਰਹਿਤ ਪਰਮ ਸ਼ਕਤੀ ਹੈ । ਫੇਰ ਤੁਸੀਂ ਸਮਝੋ ਕਿ ਅਸੀਂ ਉਸ ਦੀ ਪ੍ਰਾਪਤੀ ਕਰ ਲਈ ਹੈ । ਪਰ ਅਸਾਂ ਪ੍ਰਾਪਤੀ ਕਿਥੋਂ ਕਰਨੀ ਹੈ ਸਿੱਖ ਵਿਦਵਾਨਾਂ ਨੂੰ ਤਾਂ ਮਿਥਿਹਾਸ ਨੇ ਖਾ ਲਿਆ ਹੈ । ਹਾਏ ਇਹ

(ਬਾਕੀ ਪੰਨਾ ੪੩ ਤੇ)

੧. ਕ੍ਰੋਧ ਕਰ-ਕਰ ਕੇ ਮਨ ਦੇ ਵਿਚ ਬ੍ਰਿਜ ਦੇ ਉੱਪਰ ਆ ਕੇ ਬਹੁਤ ਜ਼ੋਰ ਨਾਲ ਬਰਸਦੀਆਂ ਹਨ ਅਤੇ
੨. ਬਹੁਤ ਹੀ ਬਿਜਲੀ ਚਮਕਦੀ ਹੈ ਅਤੇ ਤੀਰਾਂ ਵਾਂਗ ਕਣੀਆਂ ਬਰਸਦੀਆਂ ਹਨ । ਗੋਪ ਕਹਿੰਦੇ ਹਨ ਕਿ ਸਾਡੇ ਕੋਲੋਂ ਭੁੱਲ ਹੋ ਗਈ ਹੈ । ਇਸ ਕਰਕੇ ਬੱਦਲ ਸਾਨੂੰ ਘੇਰ-ਘੇਰ ਕੇ ਡਰਾਉਂਦਾ ਹੈ ॥੩੬੩॥
੩. ਸ੍ਵੈਯਾ ॥ ਅੱਜ ਬੜਾ ਭਾਰੀ ਉਪੱਦਰ ਹੋ ਰਿਹਾ ਹੈ । ਇਹ ਡਰ ਮੰਨ ਕੇ ਸਾਰੇ ਗੋਪ ਜਾ ਕੇ ਹਰੀ ਪਾਸ ਪੁਕਾਰ ਕਰਦੇ ਹਨ ਤੇ ਕਹਿੰਦੇ ਹਨ ਕਿ ਇੰਦਰ ਸਾਡੇ 'ਤੇ ਕ੍ਰੋਧਵਾਨ ਹੋ ਗਿਆ ਹੈ ਇਸ ਕਰਕੇ ਬ੍ਰਿਜ ਪੁਰੀ ਦੇ ਉੱਤੇ ਬਹੁਤੇ ਬੱਦਲ ਵਰਸਦੇ ਹਨ ।
੪. ਉਸ ਜੱਗ ਦਾ ਭੋਜਨ ਸਾਰਾ ਤੁਸੀਂ ਛਕ ਲਿਆ ਹੈ । ਇਸ ਕਰਕੇ ਬ੍ਰਿਜ ਦੇ ਲੋਕਾਂ ਨਾਲ ਕ੍ਰੋਧ ਵਿਖਾਉਂਦਾ ਹੈ ਤੇ ਮਾਰਨਾ ਚਾਹੁੰਦਾ ਹੈ । ਤੁਸੀਂ ਸਾਰੇ ਜਗਤ ਦੇ ਰਾਖੇ ਹੋ ਇਸ ਲਈ ਸਾਡੀ ਰੱਖਿਆ ਕਰੋ ਰਾਖੇ ਬਣ ਕੇ ॥੩੬੪॥
੫. ਦਿਆਲ ਹੋ ਕੇ ਹੇ ਭਗਵਾਨ ਜੀ ਹੁਣੇ ਕ੍ਰਿਪਾ ਕਰਕੇ ਇਨ੍ਹਾਂ ਬੱਦਲਾਂ ਨੂੰ ਇਥੋਂ ਬਾਹਰ ਕੱਢ ਦਿਉ । ਇੰਦਰ ਨੇ ਸਾਡੇ 'ਤੇ ਕ੍ਰੋਧ ਕੀਤਾ ਹੋਇਆ ਹੈ ਦਿਨ ਸੱਤ ਹੋ ਗਏ ਇਸ ਨੂੰ ਵਰਸਦੀਆਂ
੬. ਘਟਾਵਾਂ ਨੂੰ ਬੜੀਆਂ ਸੰਘਣੀਆਂ ਨੂੰ । ਬਲਰਾਮ ਇਨ੍ਹਾਂ ਦੀ ਰੱਖਿਆ ਵਾਸਤੇ ਉਸੇ ਵੇਲੇ ਉੱਠ ਕੇ ਖੜਾ ਹੋ ਗਿਆ । ਬਲਰਾਮ ਨੂੰ ਉੱਠ ਕੇ ਖੜਾ ਹੋਇਆ ਵੇਖ ਕੇ ਮੇਘਾ ਦਾ ਦਿਲ ਘਟਣ ਲੱਗ ਗਿਆ । ਸਾਰੇ ਗੋਪਾਂ ਦੇ ਮਨ ਵਿਚ ਖੁਸ਼ੀ ਦੀ ਲਹਿਰ ਦੌੜ ਗਈ ॥੩੬੫॥
੭. ਸ੍ਵੈਯਾ ॥ ਗੋਪਾਂ ਦੀ ਇਹ ਬੇਨਤੀ ਸੁਣ ਕੇ ਹਰੀ ਨੇ ਸਾਰੇ ਗੋਪ ਆਪਣੇ ਕਰਕੇ ਜਾਣ ਲਏ । ਮੇਘਾਂ (ਬੱਦਲਾਂ) ਦਾ ਨਾਸ਼ ਕਰਨ ਲਈ ਕ੍ਰਿਸ਼ਨ ਜੀ ਉੱਠ ਕੇ ਚੱਲ ਪਏ ਜੋ ਤਾਣੇ । ਜ਼ੋਰ ਵਾਲਾ ਕਰਤਾ ਹੈ।
੮. ਉਸ ਵਕਤ ਦੀ ਸ਼ੋਭਾ ਦਾ ਮਹਾਨ ਉੱਚਾ ਜਸ ਕਵੀ ਜੀ ਨੇ ਆਪਣੇ ਮਨ ਵਿਚ ਇੰਜ ਪਹਿਚਾਣਿਆ ਹੈ ਕਿ ਜਿਸ ਤਰ੍ਹਾਂ ਸ਼ੇਰ ਮ੍ਰਿਗੀ ਨੂੰ ਵੇਖ ਕੇ ਉਸ ਨੂੰ ਖਾਣ ਲਈ ਮੂੰਹ ਅੱਡ ਕੇ ਆ ਪੈਂਦਾ ਹੈ ॥੩੬੬॥
੯. ਸ੍ਵੈਯਾ ॥ ਬੱਦਲਾਂ ਦਾ ਨਾਸ ਕਰਨ ਲਈ ਭਗਵਾਨ ਜੀ ਇੰਜ ਚੱਲ ਪਏ ਹਨ ਜਿਵੇਂ ਕ੍ਰੋਧ ਦੇ ਰਸ ਵਿਚ ਲਾਲ ਹੋ ਗਏ ਹੁੰਦੇ ਹਨ। ਜੋ ਰਾਮ ਚੰਦਰ ਹੋਇਆ ਸੀ ਤੀਸਰੇ ਯੁਗ ਦੇ ਵਿਚ ਉਸ ਰਾਵਣ ਨੂੰ ਮਾਰਿਆ ਸੀ ਜਿਸ ਨੇ ਅੱਤ ਚੁੱਕੀ ਹੋਈ ਸੀ ਅਤੇ ਅਯੁੱਧਿਆ ਦੇ ਵਿਚ
੧੦. ਇਸਤਰੀ ਨੂੰ ਵਿਆਹਉਣ ਦੇ ਲਈ ਕ੍ਰੋਧ ਵਿਚ ਆ ਕੇ ਪਰਸ ਰਾਮ ਤੋਂ ਸੱਤਾ ਖਿੱਚ ਲਈ ਸੀ । ਉਸੇ ਤਰ੍ਹਾਂ ਹੁਣ ਗੋਪਾਂ ਤੇ ਗਊ ਧਨ ਦੀ ਰੱਖਿਆ ਦੇ ਕੰਮ ਲਈ ਉਥੇ ਨੂੰ ਤੁਰ ਪਏ ਜਿਵੇਂ ਹਾਥੀ ਮਦ ਨਾਲ ਮੱਤਾ ਤੁਰਦਾ ਹੈ ॥੩੬੭॥
੧੧. ਸ੍ਵੈਯਾ ॥ ਗੋਪਾਂ ਦੀ ਰਖਸ਼ਾ ਕਰਨ ਵਾਸਤੇ ਪਹਾੜ ਪੁੱਟ ਕੇ ਉਸ ਨੂੰ ਗੁੱਸੇ ਨਾਲ ਹੱਥ 'ਤੇ ਧਰ ਲਿਆ । ਪਹਾੜ ਨੂੰ ਪੁੱਟਣ 'ਤੇ ਚੁੱਕਣ ਵਾਸਤੇ ਆਪਣੇ ਸਰੀਰ ਦਾ ਜ਼ਰਾ ਵੀ ਜ਼ੋਰ ਨਹੀਂ ਲਾਇਆ । ਇੰਜ ਦਿਸਿਆ ਜਿਵੇਂ ਪਹਿਲਾਂ ਹੀ ਹੱਥ 'ਤੇ ਪਿਆ ਹੈ ।
੧੨. ਉਹਨਾਂ ਤੇ ਇੰਦਰ ਦੇ ਬੱਦਲਾਂ ਦੀ ਗੋਪਾਂ ਉੱਤੇ ਕੋਈ ਵੀ ਪੇਸ਼ ਨਾ ਚੱਲੀ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਸ ਦੇ ਰੱਬ ਨੂੰ ਹਾਥੀ ਜੁਧਿਆ ਹੋਵੇ ਉਸ ਅੱਗੇ ਕੋਈ ਕੀ ਰੋਕ ਪਾ ਸਕਦਾ ਹੈ । ਅੰਤ ਇੰਦਰ ਮੂੰਹ ਨੀਵਾਂ ਕਰਕੇ ਖਿਸਿਆਨਾ (ਸ਼ਰਮਿੰਦਾ) ਹੋ ਕੇ ਘਰ ਨੂੰ ਤੁਰ ਪਿਆ, ਪਰ ਇਸ ਜਗ੍ਹਾ ਵਿਚ ਇਹ ਕਥਾ ਪ੍ਰਸਿੱਧ ਹੋ ਗਈ ਜੋ ਬੜੀ ਸ਼ੁੱਭ ਹੈ ॥੩੬੮॥
੧੩. ਸ੍ਵੈਯਾ ॥ ਨੰਦ ਦਾ ਪੁੱਤਰ ਕ੍ਰਿਸ਼ਨ ਜੀ ਵੱਡਾ ਸੁਖ ਦੇਣ ਵਾਲਾ ਹੈ । ਵੈਰੀਆਂ ਲਈ ਆਰ (ਸੂਲੀ ਹੈ) ਸੁਰੰਦ (ਸੁਰਾਂ ਦਾ ਸਾਥੀ) ਰੰਗੀ ਬੁੱਧ ਵਿਸ਼ਾਲ ਬੁੱਧੀ ਵਾਲਾ ਹੈ । ਜਿਸ ਦਾ ਮੁੱਖ ਚੰਦ ਦੀ ਪ੍ਰਭਾ ਨੂੰ ਮੱਠੀ ਪਾਉਂਦਾ ਹੈ । ਸ੍ਰੀ ਸ਼ਿਆਮ ਕਵੀ ਜੀ ਕਹਿੰਦੇ ਹਨ, ਜਿਸ ਦਾ ਨਾਰਦ ਜਾਪ ਜਪਦਾ ਹੈ ।
੧੪. ਉਸ ਨੇ ਕ੍ਰੋਧ ਵਿਚ ਆ ਕੇ ਪਹਾੜ ਨੂੰ ਚੁੱਕ ਲਿਆ ਜਿਹੜਾ ਸਾਧਾਂ ਦੇ ਦੁੱਖਾਂ ਨੂੰ ਨਾਸ ਕਰਨ ਵਾਲਾ ਹੈ । ਬੱਦਲ ਬਰਸੇ ਪਰ ਉਸ ਦੇ ਪੱਲੇ ਕੁਝ ਨਾ ਪਿਆ ਭਾਵ ਗੋਪਾਂ ਦਾ ਕੁਝ ਵਿਗਾੜ ਨਾ ਸਕਿਆ ਉੱਠ ਕੇ ਘਰ ਨੂੰ ਤੁਰਿਆ ਪਛਤਾਵਾ ਕਰਦਾ ਹੋਇਆ ॥੩੬੯॥
੧੫. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਉਖਾੜ ਕੇ ਪਹਾੜ ਹੱਥ ਉੱਪਰ ਲੈ ਲਿਆ । ਦੁਆਰਕਾ ਨਗਰ 'ਤੇ ਪਾਣੀ ਦੀ ਇਕ ਬੂੰਦ ਵੀ ਨਾ ਪਈ ਬੱਦਲ ਵਰਸਦਾ ਰਿਹਾ । ਫੇਰ ਕ੍ਰਿਸ਼ਨ ਜੀ ਨੇ ਮੁੱਖ ਤੋਂ ਹੱਸ ਕੇ ਕਿਹਾ ਇੰਦਰ ਵਿਚਾਰਾ ਕੌਣ ਹੈ ਜੋ ਮੇਰੀ ਬਰਾਬਰੀ ਕਰਦਾ ਫਿਰਦਾ ਹੈ ।

---

(ਪੰਨਾ ੪੨ ਦੀ ਬਾਕੀ)

ਮਿਥਿਹਾਸ ਦਾ ਨਾਮ ਆ ਗਿਆ ਹੈ । ਇਹ ਨਹੀਂ ਪਰਖਣਾ, ਇਸ ਪੁਸਤਕ ਵਿਚ ਭਾਵੇਂ ਸੋ ਸਿੱਖਿਆ ਹੈ ਪਰ ਇਸ ਵਿਚ ਮਿਥਿਹਾਸ ਦੀ ਗੱਲ ਹੈ । ਸੋਟੇ ਇਸ ਨੂੰ ਖੁਹ ਖਾਤੇ । ਜੇ ਗੁਰਦੇਵ ਬੀਤੇ ਦੀਆਂ ਉਦਾਹਰਨਾਂ ਨਾ ਦੇਂਦੇ ਤਾਂ ਕੀ ਆਉਣ ਵਾਲੀਆਂ ਜਾਂ ਹੋਣ ਵਾਲੀਆਂ ਉਦਾਹਰਨਾਂ ਦੇ ਕੇ ਆਪਣਾ ਵਿਸ਼ਾ ਸਿੱਧ ਕਰਦੇ ? ਕੀ ਇਹ ਹੋਸ਼ ਕਾਇਮ ਹੋਣ ਦੀ ਸਬੂੰਧੀ ਹੈ ? ਹਾਏ ਦਸਮ ਬਾਣੀ ਵਿਚ ਅਵਤਾਰਵਾਦ ਹੈ, ਹਾਏ ਕ੍ਰਿਸ਼ਨ ਦੀ ਉਸਤਤਿ ਕੀਤੀ ਹੋਈ ਹੈ । ਅਸੀਂ ਆਦਿ ਬਾਣੀ ਨੂੰ ਮੰਨਦੇ ਹਾਂ । ਕਿੱਥੇ ਮੰਨਦੇ ਹਾਂ ਆਦਿ ਬਾਣੀ ਨੂੰ ਜੇ ਆਦਿ ਬਾਣੀ ਮੰਨਦੇ ਹੁੰਦੇ ਤਾਂ ਦਸਮ ਬਾਣੀ ਤੇ ਅਟੈਕ ਕਰ ਹੀ ਨਾ ਸਕਦੇ :-

ੳ ਗੁਰਮੁਖਿ ਮਧੁਸੂਦਨੁ ਨਿਸਤਾਰੇ ॥ ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥ ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ ਜੀਉ ॥
ਅ ਨਿਰਾਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ ਜਾਕੇ ਪੂਜਹਿ ਪੈਰਾ ॥ ਗੁਰਮੁਖਿ ਹਿਰਦੈ ਜਾਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥ ਅੰਗ ੧੦੪੧ ॥ ਮ:੧ ॥
ੲ ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥ ਅੰਗ ੧੧੩੪ ॥ ਮੰ. ੪ ॥
ਸ ਮਧੁ ਸੂਦਨੁ ਜਪੀਐ ਉਰਧਾਰ ॥ ਦੇਹੀ ਨਗਰਿ ਤਸਕਰ ਪੰਚ ਧਾਤੂ ਗੁਰ ਸਬਦੀ ਹਰਿ ਕਾਢੇ ਮਾਰਿ ॥ ਉਹੀ ॥
ਹ ਜੋ ਕਿਛੁ ਕਰੈ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮ ਮੁਰਾਰਿ ॥੩॥ ਉਹੀ ॥
ਕ ਹਰਿ ਹਿਰਦੈ ਜਪਿ ਨਾਮੁ ਮੁਰਾਰੀ ॥ ਉਹੀ ॥
ਖ ਤਿਨ ਮਤਿ ਊਤਮ ਤਿਨ ਮਤਿ ਊਤਮ ਜਿਨ ਹਿਰਦੈ ਵਸਿਆ ਬਨਵਾਰੀ ॥ ਉਹੀ ॥
ਗ ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥ ਉਹੀ ॥

---

(ਪੰਨਾ ੪੧ ਦੀ ਬਾਕੀ)

ਬਾਰੇ ਜਾਣਕਾਰੀ ਕੋਈ ਔਖੀ ਨਹੀਂ ਹੁੰਦੀ । ਇਹ ਬਾਣੀ ਜਦੋਂ ਗੁਰੂ ਸਾਹਿਬ ਨੇ ਉਚਾਰੀ ਸੀ ਉਸ ਵੇਲੇ ਵੀ ਸੱਚ ਸੀ ਅਤੇ ਹੁਣ ਵੀ ਸੱਚ ਹੈ । ਇਹ ਬਿਨਾਂ ਪੁਲਾੜ ਦੇ ਅਧਿਐਨ ਤੋਂ ਉਚਾਰੀ ਗਈ ਨਹੀਂ ਜਾਪਦੀ ।
ਅਸੰਖ ਨਾਵ ਅਸੰਖ ਥਾਵ ਅਗੰਮ ਅਗੰਮ ਅਸੰਖ ਲੋਅ ॥
ਗੁਰੂ ਸਾਹਿਬ ਦੀ ਉਪਰੋਕਤ ਬਾਣੀ ਪੁਲਾੜ ਦਾ ਅਧਿਐਨ ਕਰਨ ਮਗਰੋਂ ਹੀ ਉਚਾਰੀ ਗਈ ਹੈ । ਜੇਕਰ ਗੁਰੂ ਸਾਹਿਬ ਅਸੰਖ ਦੀ ਬਜਾਏ 'ਲੱਖ' ਜਾਂ 'ਹਜ਼ਾਰ' ਦਾ ਪ੍ਰਯੋਗ ਕੀਤਾ ਹੁੰਦਾ ਤਾਂ ਅਸੀਂ ਇਹ ਕਹਿ ਸਕਦੇ ਸੀ ਕਿ ਇਹ ਗਲਤ ਹੈ, ਪਰ ਅਸੰਖ ਸ਼ਬਦ ਦਾ ਪ੍ਰਯੋਗ ਇਹ ਸਿੱਧ ਕਰਦਾ ਹੈ ਕਿ ਉਨ੍ਹਾਂ ਦਾ ਪੂਰਾ ਅਧਿਐਨ ਕੀਤਾ ਹੋਇਆ ਸੀ । ਬਾਣੀ ਅਨੁਸਾਰ ਅਸੰਖ ਨਾਵਾਂ ਨਾਲ ਪ੍ਰਮਾਤਮਾ ਨੂੰ ਯਾਦ ਕੀਤਾ ਜਾ ਸਕਦਾ ਹੈ ਅਤੇ ਲੋਕ ਵੀ ਅਸੰਖ ਹਨ । ਇਨ੍ਹਾਂ ਵਿਚੋਂ ਵਰਨ ਲੋਕ, ਚੰਦਰ ਲੋਕ ਆਦਿ ਦਾ ਨਾਮ ਲਿਆ ਜਾ ਸਕਦਾ ਹੈ ।
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥ ਇਹ ਇਕ ਬਹੁਤ ਹੀ ਵਿਸ਼ਾਲ ਡੂੰਘੀ ਬੁਝਾਰਤ ਹੈ । ਸਾਰੇ ਰਹਿਬਰ ਆਪੋ ਆਪਣੇ ਕਿਆਫੇ ਲਾ ਕੇ ਲਿਖਦੇ ਹਨ ਪਰ ਥਹੁ ਕੋਈ ਵੀ ਨਹੀਂ ਪਾ ਸਕਿਆ । ਗੁਰੂ ਪਹਿਲੀ ਨਾਨਕ ਜੋਤਿ ਨੇ ਵਿਸ਼ਵ ਦਾ ਚਿੰਤਨ ਕੀਤਾ ਕਿਉਂਕਿ ਇਹ ਪਰਮਾਤਮਾ ਵਿਭੂਤੀ ਦਾ ਇਕ ਅੰਗ ਹੈ । ਜਦੋਂ ਸੰਸਾਰ ਦਾ ਆਕਾਰ ਬਣਿਆ ਉਹ ਕਿਹੜਾ ਵੇਲਾ ਸੀ ਅਤੇ ਕਿਹੜਾ ਵਕਤ ਸੀ, ਕਿਸ ਮਹੀਨੇ ਵਿਚ ਸ਼ੁਰੂ ਹੋਇਆ,

(ਬਾਕੀ ਪੰਨਾ ੪੪ ਤੇ)

[1]ਮਾਰ ਡਰਯੋ ਮੁਰ ਮੈ ਮਧਿ ਕੀਟਭ ਮਾਰਯੋ ਹਮੈ ਮਘਵਾ ਪਤ ਮਾਨੀ ॥ ਗੋਪਨ ਮੈ ਭਗਵਾਨ ਕਹੀ, ਸੋਊ ਫੈਲ ਪਰੀ ਜਗ ਬੀਚ ਕਹਾਨੀ ॥੩੭੦॥ [2]ਗੋਪਨ ਕੀ ਕਰਬੇ ਕਹੁ ਰੱਛ, ਸਤੱਕ੍ਰਿਤ ਪੈ ਹਰਿ ਜੀ ਜਬ ਕੋਪੇ ॥ ਇਉ ਗਿਰ ਕੇ ਭਯੋ ਉਠਿ ਠਾਢਿ ਮਨੋ ਰੁਪ ਕੈ ਪਗ ਕੇਹਰਿ ਰੋਪੇ ॥ [3]ਜਿਉ ਜੁਗ ਅੰਤ ਮੈ ਅੰਤਕ ਹ੍ਵੈ ਕਰਿ ਜੀਵਨ ਕੇ ਸਭ ਕੇ ਉਰ ਘੋਪੇ ॥ ਜਿਉ ਜਨ ਕੋ ਮਨ ਹੇਤ ਹੈ ਲੋਪ ਤਿਸੀ ਬਿਧ ਮੇਘ ਭਏ ਸਭ ਲੋਪੇ ॥ ੩੭੧॥ [4]ਹੋਇ ਸਤੱਕ੍ਰਿਤ ਊਪਰ ਕੋਪ ਸੁ ਰਾਖ ਲਈ ਸਭ ਗੋਪ ਦਫਾ ॥ ਤਿਨ ਮੇਘ ਬਿਦਾਰ ਦਏ ਛਿਨ ਮੈ ਜਿਨ ਦੈਤ ਕਰੈ ਸਭ ਏਕ ਗਫਾ ॥ [5]ਕਰਿ ਕਉਤਕ ਪੈ ਰਿਪੁ ਟਾਰ ਦਏ ਬਿਨਹੀ ਧਰ ਏ ਸਰ ਸਯਾਮ ਜਫਾ ॥ ਸਭ ਗੋਪਨ ਕੀ ਕਰਬੇ ਕਹੁ ਰੱਛ ਸੁ ਸਕ੍ਰਨ ਲੀਨ ਲਪੇਟ ਸਫਾ ॥੩੭੨॥ ਸ੍ਵੈਯਾ ॥ [6]ਜੁ ਲਈ ਸਭ ਮੇਘ ਲਪੇਟ ਸਫਾ ਅਰੁ ਲੀਨੋ ਹੈ ਪੱਬ ਉਪਾਰ ਜਬੈ ॥ ਇਹ ਰੰਚਕ ਸੋ ਇਹ ਹੈ ਗਰੂਓ ਗਿਰ ਚਿੰਤ ਕਰੀ ਮਨ ਬੀਚ ਸਬੈ ॥ [7]ਇਹ ਦੈਤਨ ਕੋ ਮਰਤਾ ਕਰਤਾ ਸੁਖ ਹੈ ਦਿਵਈਯਾ ਜੀਯ ਦਾਨ ਅਬੈ ॥ ਇਹ ਕੋ ਤੁਮ ਧਯਾਨ ਧਰੋ ਸਭ ਹੀ ਨਹਿ ਧਯਾਨ ਧਰੋ ਤੁਮ ਅਉਰ ਕਬੈ ॥੩੭੩॥ ਸ੍ਵੈਯਾ ॥ [8]ਸਭ ਮੇਘ ਗਏ ਘਟ ਕੈ ਜਬਹੀ, ਤਬਹੀ ਹਰਖੇ ਫੁਨ ਗੋਪ ਸਭੈ ॥ ਇਹ ਭਾਂਤ ਲਗੇ ਕਹਨੇ ਮੁਖ ਤੇ ਭਗਵਾਨ ਦਯੋ ਹਮ ਦਾਨ ਅਭੈ ॥ [9]ਮਘਵਾ ਜੁ ਕਰੀ ਕੁਪ ਦਉਰ ਹਮੂ ਪਰ ਸੋ ਤਿਹ ਕੋ ਨਹੀ ਬੇਰ ਲਭੈ ॥ ਅਬ ਕ੍ਰਿਸ਼ਨ ਜੀ ਪ੍ਰਤਾਪ ਤੇ ਹੈ ਘਟ ਬਾਦਰ ਏਕ ਨ ਦੀਸਤ ਬੀਚ ਨਭੈ ॥ ੩੭੪॥ ਸ੍ਵੈਯਾ ॥ [10]ਗੋਪ ਕਹੈ ਸਭਹੀ ਮੁਖ ਤੇ ਇਹ ਕ੍ਰਿਸ਼ਨ ਜੀ ਬਲੀ ਬਰ ਹੈ ਬਲ ਮੈ ॥ ਜਿਨ ਕੂਦ ਕਿਲੈ ਸਤ ਮੋਰ[ੳ] ਮਰਯੋ, ਜਿਨ ਜੁੱਧ ਸੰਖਾਸੁਰ ਸੋ ਜਲ ਮੈ ॥ [11]ਇਹ ਹੈ ਕਰਤਾ ਸਭ ਹੀ ਜਗ ਕੋ ਅਰੁ ਫੈਲ ਰਹਯੋ ਜਲ ਅਉ ਥਲ ਮੈ ॥ ਸੋਊ ਆਇ ਪ੍ਰਤਛਿ ਭਯੋ ਬ੍ਰਿਜ ਮੈ ਜੋਊ ਜੋਗ ਜੁਤੋ ਰਹੈ ਓਝਲ ਮੈ ॥੩੭੫॥ [12]ਮੋਰ ਮਰਯੋ ਜਿਨ ਕੂਦ ਕਿਲੈ ਸਤ ਸਿੰਧਜਰਾ ਜਿਹ ਸੈਨ ਮਰੀ ॥ ਨਰਕਾਸੁਰ ਜਾਹਿ ਕਰਯੋ ਰਕਸੀ[ਅ] ਬਿਰਥੀ ਗਜ ਕੀ ਜਿਹ ਰੱਛ ਕਰੀ ॥ [13]ਜਿਹ ਰਾਖ ਲਈ ਪਤਿ ਪੈ ਦ੍ਰੁਪਤੀ, ਸਿਲ ਜਾ ਲਗਤਿਉ ਪਗ ਪਾਰ ਪਰੀ ॥ ਅਤਿ ਕੋਪਤ ਮੇਘਨ ਅਉ ਮਘਵਾ ਇਹ ਰਾਖ ਲਈ ਨੰਦ ਲਾਲ ਧਰੀ ॥੩੭੬॥ ਸ੍ਵੈਯਾ ॥ [14]ਮਘਵਾ ਜਿਹ ਫੇਰਿ ਦਈ ਪ੍ਰਤਨਾ ਜਿਹ ਦੈਤ ਮਰੈ ਇਹ ਕ੍ਰਿਸ਼ਨ ਜੀ ਬਲੀ॥ ਜਿਹ ਕੋ ਜਨ ਨਾਮ ਜਪੈ ਮਨ ਮੈ ਜਿਹ ਕੋ ਫੁਨ ਭ੍ਰਾਤ ਹੈ ਬੀਰ ਹਲੀ ॥ [15]ਜਿਹ ਤੇ ਸਭ ਗੋਪਨ ਕੀ ਬਿਪਤਾ ਹਰਿ ਕੇ ਕ੍ਰਿਪ ਤੇ ਛਿਨ ਮਾਹਿ ਟਲੀ ॥ ਤਿਹ ਕੋ ਲਖ ਕੈ ਉਪਮਾ ਭਗਵਾਨ ਕਰੈ

ੳ ਮੁਰ ਦੈਂਤ ਨੂੰ ਮਾਰਨ ਕਰਕੇ ਹੀ ਵਿਸ਼ਨੂੰ ਜੀ ਤੇ ਕ੍ਰਿਸ਼ਨ ਜੀ ਦਾ ਨਾਮ ਮੁਰ (ਮੁਰ) ਦੈਂਤ ਮੁਰਾਰੀ (ਮਾਰਨ ਵਾਲਾ) ਮੁਰਾਰੀ ਨਾਮ ਪ੍ਰਸਿੱਧ ਹੋਇਆ । ਜੋ ਅਕਾਲ ਸ਼ਕਤੀ ਦਾ ਪ੍ਰਤੀਕ ਹੈ ।

ਅ ਨਰਕਾਸੁਰ ਦੈਂਤ ਦਾ ਪ੍ਰਕਰਣ ਅਗਲੇ ਚਰਿੱਤਰਾਂ ਵਿਚ ਵੇਖੋਗੇ ਜਿਸ ਨੇ ਸੋਲ੍ਹਾਂ ਹਜ਼ਾਰ ਰਾਜ ਕੰਨਿਆਵਾਂ ਬੜੇ ਮਜ਼ਬੂਤ ਕਿਲ੍ਹੇ ਵਿਚ ਬੰਦ ਭਾਵ ਕੈਦ ਕੀਤੀਆਂ ਹੋਈਆਂ ਸਨ ਜਿਸ ਨੂੰ ਮਾਰ ਕੇ ਕ੍ਰਿਸ਼ਨ ਨੇ ਆਜ਼ਾਦ ਕੀਤਾ ਸੀ ।

---

(ਪੰਨਾ ੪੩ ਦੀ ਬਾਕੀ)

ਉਦੋਂ ਕਿਹੜਾ ਦਿਨ ਸੀ ? ਇਹ ਇਕ ਪ੍ਰਲਾਕ ਬਾਰੇ ਵੱਡਾ ਸਵਾਲ ਹੈ । ਕੀ ਇਹ ਬਾਣੀ ਇਸ ਗੱਲ ਨੂੰ ਸਿੱਧ ਨਹੀਂ ਕਰਦੀ ਕਿ ਉਨ੍ਹਾਂ ਨੇ ਸਾਰੇ ਪ੍ਰਲਾਕ ਦਾ ਅਧਿਐਨ ਅੱਜ ਤੋਂ ੫੦੦ ਸਾਲ ਪਹਿਲਾਂ ਕੀਤਾ ਸੀ ਅਤੇ ਇਸ ਦਾ ਢੁਕਵਾਂ ਉੱਤਰ ਵੀ ਦਿੱਤਾ । ਉਹਨਾਂ ਅਨੁਸਾਰ ਜੋ ਕੁਝ ਮਰਜ਼ੀ ਸਿਆਣੇ ਆਖੀ ਜਾਣ, ਪਰ ਸਚਾਈ ਤਾਂ ਇਹ ਹੈ :- ਜਾਂ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥ ਇਹੋ ਫੈਸਲਾ ਦਸਵੀਂ ਜੋਤਿ ਵਿਚ ਗੁਰੂ ਗੋਬਿੰਦ ਸਿੰਘ ਜੀ ਬਿਆਮ ਤੇ ਰਾਮ ਕਵੀ ਦੇ ਰੂਪ ਵਿਚ ਕਰਦੇ ਹਨ :-

ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥ ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈ ਮਿਲਤ ਦੇਹ ਧਰ ਸਭਹੂੰ ॥੧੩॥ ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥ ਆਪੁ ਆਪਨੀ ਬੂਝ ਉਚਾਰੈ ॥ ਅਰਥਾਤ ਜਦੋਂ ਕਰਤਾਰ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਤਾਂ ਪਰਜਾ ਦੇ ਵਿਚ ਬੇਅੰਤ ਦੇਹਧਾਰੀ ਵਜੂਦ ਵਿਚ ਆ ਗਏ; ਜਦੋਂ ਇਹਨਾਂ ਨੂੰ ਸਮੇਟਦਾ ਹੈ ਕਿਸੇ ਵੇਲੇ ਤਾਂ ਸਾਰੇ ਦੇਹਧਾਰੀਆਂ ਦੀ

(ਬਾਕੀ ਪੰਨਾ ੪੫ ਤੇ)

੧. ਮੈਂ ਮੁਰ ਦੈਂਤ ਨੂੰ ਤੇ ਮਧਿਕੀਟਭ ਜਿਹੇ ਬਲੀ ਹੰਕਾਰੀ ਮਾਰ ਦਿੱਤੇ ਹਨ ਇਕ ਇਹ ਇੰਦਰ ਪੁਰੀ ਦਾ ਰਾਜਾ ਮੇਰੇ ਮਾਰਨ ਲਈ ਮਾਨ ਕਰਦਾ ਹੈ । ਇਹ ਗੱਲ ਭਗਵਾਨ ਨੇ ਗੋਪਾਂ ਸਾਹਮਣੇ ਕਹੀ, ਉਹੀ ਕਹਾਣੀ ਸਾਰੇ ਜਗਤ ਵਿਚ ਫੈਲ ਗਈ ਹੈ ॥੩੭੦॥

੨. ਗੋਪਾਂ ਦੀ ਰੱਛਾ ਕਰਨ ਦੇ ਵਾਸਤੇ ਜਦੋਂ ਹਰੀ ਜੀ ਸਤ ਕ੍ਰਿਤ (ਇੰਦਰ) ਦੇ ਉੱਤੇ ਕ੍ਰੋਧ ਵਿਚ ਆਏ ਤਾਂ ਉਹ ਪਹਾੜ ਦੇ ਹੇਠ ਇੰਜ ਖੜੇ ਹੋ ਗਏ ਜਿਵੇਂ ਕ੍ਰੋਧ ਵਿਚ ਆ ਕੇ ਸ਼ੇਰ ਰਾਹ ਰੋਕ ਕੇ ਖੜ ਜਾਂਦਾ ਹੈ ਜਾਂ ਇੰਜ

੩. ਸਮਝੋ ਕਿ ਜਿਸ ਵੇਲੇ ਯੁਗਾਂ ਦੇ ਅੰਤ ਵਿਚ ਮਹਾਂ ਪਰਲੋ ਹੁੰਦੀ ਹੈ ਉਸ ਵੇਲੇ ਸਾਰੇ ਜੀਵਨ ਦੇ ਹਿਰਦੇ ਵਿਚ ਯਮਰਾਜ ਕਾਲ ਦਾ ਬਰਛਾ ਖੋਭ ਦਿੰਦਾ ਹੈ ਅਤੇ ਜੀਵ ਦਾ ਮਨ ਇਕ ਦਮ ਅਲੋਪ ਹੋ ਜਾਂਦਾ ਹੈ, ਉਸੇ ਤਰ੍ਹਾਂ ਬੱਦਲ ਸਾਰੇ ਅਲੋਪ ਹੋ ਗਏ ॥੩੭੧॥

੪. ਇਸ ਤਰ੍ਹਾਂ ਇੰਦਰ ਉੱਤੇ ਕ੍ਰੋਪਿਤ ਹੋ ਕੇ ਸਾਰੇ ਗੋਪਾਂ ਦੀ ਨਸ਼ਟ ਹੋ ਜਾਣ ਵਾਲੀ ਘੜੀ ਬਚਾ ਲਈ ਅਤੇ ਉਹਨਾਂ ਨੇ ਬੱਦਲ ਇੰਜ ਛਿਣ ਵਿਚ ਉਡਾ ਦਿੱਤੇ ਜਿੰਨਾਂ ਨੇ ਦੈਂਤਾਂ ਦਾ ਇਕ ਲੁਕਮਾ ਕੀਤਾ ਸੀ ।

੫. ਇਹ ਕੌਤਕ ਕਰਕੇ ਵੈਰੀ ਖਦੇੜ ਦਿੱਤੇ ਹਨ ਸਿਆਮ (ਕ੍ਰਿਸ਼ਨ ਜੀ) ਨੇ ਨਾ ਧਨੁੱਖ ਲਿਆ ਨਾ ਸਰ (ਤੀਰ) ਮਾਰਿਆ ਨਾ ਕਿਸੇ ਨਾਲ ਜੰਗ (ਯੁੱਧ) ਕੀਤਾ ਸਾਰੇ ਗੋਪਾਂ ਦੀ ਰੱਛਾ ਕਰਨ ਲਈ, ਜਿਸ ਨੂੰ ਵੇਖ ਕੇ ਸਕ੍ਰਨੇ (ਇੰਦਰ) ਨੇ ਬੱਦਲਾਂ ਦੀ ਸਫ ਲਪੇਟ ਲਈ ॥੩੭੨॥

੬. ਸ੍ਵੈਯਾ ॥ ਜਦੋਂ ਇੰਦਰ ਨੇ ਸਾਰੇ ਬੱਦਲਾਂ ਦੀ ਸਫ ਲਪੇਟ ਲਈ ਅਤੇ ਜਦੋਂ ਕ੍ਰਿਸ਼ਨ ਜੀ ਨੇ ਪਹਾੜ ਉਖਾੜ ਲਿਆ। ਗੋਪ ਵੇਖ ਕੇ ਹੈਰਾਨ ਹੁੰਦੇ ਹਨ ਕਿ ਇਹ ਐਡਾ ਭਾਰੀ ਪਹਾੜ ਹੈ ਜੋ ਕ੍ਰਿਸ਼ਨ ਜੀ ਨੇ ਜ਼ਰਾ ਕੁ ਭਾਰਾ ਜਾਣ ਕੇ ਚੁੱਕ ਲਿਆ ਹੈ ਉਹ ਇਹ ਵੇਖ ਕੇ ਚਿੰਤਾ ਪ੍ਰਗਟ ਕਰਦੇ ਹਨ ਮਨਾਂ ਵਿਚ ਸਾਰੇ ਹੀ।

੭. ਕਿ ਇਹ ਕ੍ਰਿਸ਼ਨ ਜੀ ਜੋ ਦੈਂਤਾਂ ਨੂੰ ਮਾਰਨ ਵਾਲੇ ਹਨ ਤੇ ਸੁੱਖਾਂ ਦੇ ਦੇਣ ਵਾਲੇ ਹਨ ਤੇ ਆਹ ਹੁਣ ਹੀ ਸਾਨੂੰ ਜੀਵਨ ਦਾਨ ਦਿੱਤਾ ਹੈ ਜਿਸ ਨੇ । ਤੁਸੀਂ ਸਾਰੇ ਹੀ ਇਸੇ ਦਾ ਧਿਆਨ ਧਰੋ, ਹੋਰ ਕਿਸੇ ਦਾ ਧਿਆਨ ਕਦੇ ਨਾ ਧਰੋ ॥੩੭੩॥

੮. ਸ੍ਵੈਯਾ ॥ ਜਿਸ ਵੇਲੇ ਸਾਰੇ ਬੱਦਲ ਚਲੇ ਗਏ ਘਟਾਵਾਂ ਸਮੇਤ ਤਦੋਂ ਹੀ ਸਾਰੇ ਗੋਪ ਖੁਸ਼ੀ ਵਿਚ ਆ ਗਏ ਅਤੇ ਮੁੱਖ ਤੋਂ ਇਸ ਤਰ੍ਹਾਂ ਕਹਿੰਦੇ ਹਨ ਕਿ ਸਾਨੂੰ ਕ੍ਰਿਸ਼ਨ ਜੀ ਭਗਵਾਨ ਜੀ ਨੇ ਮੁੜ ਕੇ ਜੀਵਨ ਦਾਨ ਦਿੱਤਾ ਹੈ ਹੁਣ ।

੯. ਜਿਹੜੀ ਕ੍ਰੋਪਿਤ ਹੋ ਕੇ ਇੰਦਰ ਨੇ ਸਾਡੇ 'ਤੇ ਚੜ੍ਹਾਈ ਕੀਤੀ ਸੀ ਉਸ ਦਾ ਹੁਣ ਕੋਈ ਨਿਸ਼ਾਨ ਵੀ ਨਹੀਂ ਲੱਭਦਾ । ਹੁਣ ਕ੍ਰਿਸ਼ਨ ਜੀ ਦੇ ਪ੍ਰਤਾਪ ਕਰਕੇ ਬੱਦਲ ਦੀ ਘਟਾ ਇਕ ਵੀ ਅਕਾਸ਼ ਵਿਚ ਨਹੀਂ ਦਿਸਦੀ ॥੩੭੪॥

੧੦. ਸ੍ਵੈਯਾ ॥ ਸਾਰੇ ਹੀ ਗੋਪ ਇਕੱਠੇ ਹੋ ਕੇ ਮੁੱਖ ਤੋਂ ਕਹਿੰਦੇ ਹਨ ਕਿ ਇਹ ਕ੍ਰਿਸ਼ਨ ਜੀ ਬਲ ਵਿਚ ਬਹੁਤ ਬਲੀ ਹਨ । ਜਿੰਨਾਂ ਨੇ ਕ੍ਰੁੱਧ ਕੇ ਸੱਤ ਕਿਲ੍ਹੇ ਮੁਰ ਦੇ ਤੋੜ ਕੇ ਮੁਰ ਦੈਂਤ ਨੂੰ ਮਾਰ ਦਿੱਤਾ ਅਤੇ ਜਿਸ ਨੇ ਮੱਛ ਰੂਪ ਧਾਰ ਕੇ ਸੰਖਾ ਸੁਰ ਨਾਲ ਪੰਜ ਹਜ਼ਾਰ ਵਰ੍ਹੇ ਯੁੱਧ ਕਰਕੇ ਸਮੁੰਦਰ ਵਿਚ ਮਾਰ ਦਿੱਤਾ ਸੀ।

੧੧. ਇਹੋ ਸਾਰੇ ਜਗਤ ਦਾ ਕਰਤਾ ਹੈ ਜਿਹੜਾ ਜਲ ਵਿਚ ਤੇ ਧਰਤੀ ਪਹਾੜਾਂ 'ਤੇ ਸਾਰੇ ਹੀ ਵਿਆਪਕ ਹੈ । ਉਹ ਪ੍ਰਤੱਖ ਹੋ ਕੇ ਬ੍ਰਿਜ ਵਿਚ ਆ ਗਿਆ ਹੈ । ਜੋਗੀ ਜਤੀ ਸਾਰਿਆਂ ਤੋਂ ਓਹਲੇ-ਓਹਲੇ ਰਹਿੰਦਾ ਹੈ ॥੩੭੫॥

੧੨. ਜਿਸ ਨੇ ਕ੍ਰੁੱਧ ਕੇ ਸੱਤ ਕਿਲ੍ਹੇ ਭੰਨ ਕੇ ਮੁਰ ਦੈਂਤ ਨੂੰ ਮਾਰਿਆ। ਜਰਾਸਿੰਧ ਦੀ ਸੈਨਾ ਮਾਰੀ । ਜਿਸ ਨੇ ਨਰਕਾ ਸੁਰ ਦੈਂਤ ਨੂੰ ਮਾਰ ਕੇ ਉਸ ਦੀਆਂ ਕੈਦ ਕੀਤੀਆਂ ਇਸਤਰੀਆਂ ਦੀ ਰੱਖਿਆ ਕੀਤੀ ਅਤੇ ਗ੍ਰਾਹਿ ਵਿਚ ਫਸੇ ਹਾਥੀ ਦੀ ਜਾਨ ਬਚਾਈ ਸੀ ।

੧੩. ਜਿਸ ਨੇ ਦ੍ਰੋਪਤੀ ਦੀ ਲਾਜ ਰੱਖ ਲਈ ਸੀ ਅਤੇ ਅਹੱਲਿਆ ਜੋ ਸਿਲ੍ਹਾ ਬਣੀ ਚਰਨ ਛੂਹ ਕੇ ਮੁਕਤ ਹੋ ਗਈ ਸੀ । ਉਸੇ ਨੇ ਨੰਦ ਲਾਲ ਹੋ ਕੇ ਇੰਦਰ ਦੇ ਕ੍ਰੋਧ ਤੋਂ ਬੱਦਲਾਂ ਦੀ ਬਾਰਸ਼ ਤੋਂ ਇਹ ਨਗਰੀ ਰੱਖ ਲਈ ॥੩੭੬॥

੧੪. ਸ੍ਵੈਯਾ ॥ ਜਿਸ ਨੇ ਇੰਦਰ ਦੀ ਬੱਦਲਾਂ ਦੀ ਸੈਨਾ ਵਾਪਸ ਮੋੜ ਦਿੱਤੀ ਜਿਸ ਨੇ ਅਨੇਕਾਂ ਦੈਂਤ ਮਾਰ ਦਿੱਤੇ ਉਹ ਕ੍ਰਿਸ਼ਨ ਜੀ ਬਹੁਤ ਬਲੀ ਹਨ ਇਹ ਗੋਪ ਕਹਿੰਦੇ ਹਨ ਕਿ ਜਿਹੜਾ ਵੀ ਪੁਰਸ਼ ਉਸ ਦਾ ਨਾਮ ਜਪਦਾ ਹੈ ਮਨ ਦੇ ਵਿਚ ਜਿਸ ਦਾ ਭਾਈ ਹੈ ਸੂਰਮਾ ਹਲੀ (ਬਲਰਾਮ)

੧੫. ਜਿਸ ਨੇ ਸਾਰੇ ਗੋਪਾਂ ਦੇ ਉੱਤੇ ਆਈ ਬਿਪਤਾ ਦੂਰ ਕਰਕੇ ਇੰਦਰ ਦੇ ਕ੍ਰੋਧ ਨੂੰ ਇਕ ਛਿਣ ਵਿਚ ਟਾਲ ਦਿੱਤਾ । ਉਸ ਨੂੰ ਭਗਵਾਨ ਜਾਣ ਕੇ ਉਸ ਦੀ ਉਪਮਾ ਕਰੋ ਜਿਸ ਦੀ ਸੂਰਤ ਕੌਲ ਤੇ ਕਲੀ ਦੇ ਫੁੱਲ ਜਿਹੀ ਹੈ ॥੩੭੭॥

---

(ਪੰਨਾ ੪੪ ਦੀ ਬਾਕੀ)

ਆਤਮਾ ਨੂੰ ਆਪਣੇ ਨਾਲ ਮੇਲ ਲੈਂਦਾ ਹੈ ॥੧੩॥ ਪਰ ਜਿਤਨੇ ਵੀ ਸਰੀਰ ਸ੍ਰਿਸ਼ਟੀ ਦੇ ਵਿਚ ਜ਼ਬਾਨ ਰੱਖਦੇ ਹਨ ਉਹ ਸਾਰੇ ਆਪੋ ਆਪਣੀ ਜਾਣਕਾਰੀ ਅਨੁਸਾਰ ਕਹਿੰਦੇ ਹਨ ਪਰ ਸਚਾਈ ਇਹ ਹੈ ਕਿ ਪਤਾ ਕਿਸੇ ਨੂੰ ਵੀ ਨਹੀਂ । ਇਸੇ ਤਰ੍ਹਾਂ ਆਦਿ ਬਾਣੀ ਤੇ ਸ੍ਰੀ ਦਸਮੇਸ਼ ਬਾਣੀ ਦੇ ਵਿਚਾਰ ਜਿਉਂ ਦੇ ਤਿਉਂ ਆਖਰ ਵਿਚ ਮਿਲਦੇ ਹਨ। ਜੋ ਸਨੇ-ਸਨੇ ਪਾਠਕ ਸੱਜਣ ਪੜ੍ਹਦੇ ਆ ਰਹੇ ਹਨ । ਜੋ ਮੇਰੀ ਬੁੱਧੀਹੀਣ ਹੋਣ ਕਰਕੇ ਰਹਿ ਗਏ ਹਨ ਉਹਨਾਂ ਵਿਚੋਂ ਕੁਝ ਉੱਤਮ ਬੁੱਧੀ ਵਾਲੇ ਪਿਆਰਾ ਸਿੰਘ ਪਦਮ ਜੀ ਪ੍ਰੋਫੈਸਰ ਆਪਣੀ ਰਚਨਾ (ਗੁਰੂ ਘਰ) ਨਾਮ ਦੀ ਪੁਸਤਕ ਪੰਨਾ ੧੬੭ ਦੇ ਸਿਰਲੇਖ
ਆਦਿ ਗ੍ਰੰਥ ਤੇ ਦਸਮ ਗ੍ਰੰਥ ਦੀ ਏਕਤਾ ਦੇ ਸਿਰਲੇਖ ਹੇਠ । ਆਪ ਲਿਖਦੇ ਹਨ :- ਦਸ ਗੁਰੂ ਇਕ ਜੋਤਿ ਸਨ । ਇਹ ਗੱਲ ਸਤੇ ਬਲਵੰਡ ਦੀ ਵਾਰ ਵਿਚ ਵੀ ਆਈ ਹੈ ਤੇ ਭਾਈ ਗੁਰਦਾਸ ਜੀ ਨੇ ਵੀ ਲਿਖੀ ਹੈ । ਇਸੇ ਤਰ੍ਹਾਂ ਪਦਮ ਜੀ ਨੇ ੩੩ ਸਫੇ ਤੋਂ ੪੧ ਤੱਕ ਨੌ ਸਫੇ ਇਸੇ ਮਜ਼ਮੂਨ 'ਤੇ ਲਿਖੇ ਹਨ । ਤੁਮਰਾ ਲਖਾ ਨ ਜਾਇ ਪਸਾਰਾ ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥ ਦਸਮ ਗ੍ਰੰਥ ਦਰਸ਼ਨ ਦੇ ਪੰਨਾ ੪੩ 'ਤੇ ਪਦਮ ਜੀ ਲਿਖਦੇ ਹਨ ਕਿ ਸਿਆਣੇ ਸਿੱਖ ਹਿਰਦਿਆਂ ਵੱਲਨ ਉਸ ਦੀ ਪਹਿਚਾਣ ਕੀਤੀ ਹੈ ਜਿਵੇਂ ਰਾਮਾਵਤਾਰ ਵਿਚ "ਪਾਇ ਗਹੇ ਜਬ ਤੇ ਤੁਮਰੇ" ਤੇ ਕ੍ਰਿਸ਼ਨਾਵਤਾਰ ਵਿਚ "ਮੈ ਨਾ ਗਣੇਸਹਿ ਪ੍ਰਥਮ ਮਨਾਊ" ਆਦਿ ਛੰਦ ਤੇ "ਛਤ੍ਰੀ ਕੋ ਪੂਤ ਹਉ ਬਾਮਨ ਕੋ ਨਾਹਿ ਕੈ ਧੰਨ ਜੋਉ ਤਿਹ ਕੋ ਸਗ ਮਹਿ" ਵਾਲੇ ਸਵਯੇ ॥ ਚੰਡੀ ਚਰਿਤ੍ਰ ਉਕਤਿ ਬਿਲਾਸ ਵਿਚ "ਦੇਹ ਸਿਵਾ ਬਰ ਮੋਹਿ ਇਹੈ" ਗੁਰੂ ਆਦਰਸ਼ ਨੂੰ ਪ੍ਰਗਟ ਕਰਦਾ ਹੈ । ਕੀ ਕੋਈ ਸਾਧਾਰਨ, ਤਾਂਤਰਿਕ ਕਵੀ ਇਸ ਨਿਰਭੈਤਾ ਇਸ ਰੰਗ ਵਿਚ ਲਿਖ ਸਕਦਾ ਸੀ ?
ਇਸੇ ਤਰ੍ਹਾਂ ਚਰਿਤ੍ਰ ਪਖਿਆਨ, ਚਾਲਾਕ, ਕੌਰੀਯਰ ਖਰਾਬ ਚਰਿਤ੍ਰ ਮਈ ਇਸਤਰੀਆਂ ਅਤੇ ਸਤਵੰਤੀਆਂ ਪਤੀ ਬਰਤਾ, ਵਫਾਦਾਰ ਉੱਨਰ ਸੀਲ ਪਵਿੱਤਰ ਭਾਵਨਾ ਵਾਲੀਆਂ ਇਸਤਰੀਆਂ ਦਾ ਸੰਗ੍ਰਹਿ ਹੈ । ਜੋ ਰਾਜ ਕੁਮਾਰ ਹਨਵੰਤ ਸਿੰਘ ਤੇ ਉਸ ਦੀ ਮਤਰੇਈ ਮਾਂ ਚਿੱਤ੍ਰਮਤੀ ਦੇ ਪ੍ਰਸੰਗ ਭਗਤ ਨਾਲ ਕੀਤੇ ਜੁਲਮ ਵਾਲੇ ਵਰਤਾਉ ਦੇ ਸਬੰਧ ਵਿਚ ਰਾਜੇ ਨੂੰ ਇਹ ਪ੍ਰਸੰਗ ਸੁਣਾਉਣ ਲਈ ਵਜ਼ੀਰ ਵਲੋਂ ਕਹੇ ਗਏ ਜੋ ਗੁਰਦੇਵ ਨੇ ਇਹਨਾਂ ਪ੍ਰਸੰਗਾਂ ਨੂੰ ਪੜ੍ਹ ਸੁਣ ਕੇ ਸਾਵਧਾਨ ਤੇ ਬਚਣ ਲਈ ਅਤੇ ਪਾਠਕਾਂ ਦੀ ਸਿਖ੍ਯਾ ਲਈ ਅੰਕਿਤ ਕੀਤੇ । ਜਿਨ੍ਹਾਂ ਨੂੰ ਪੜ੍ਹ ਕੇ ਇਹਨਾਂ ਕਰਤੱਵਾਂ ਨੂੰ ਜਾਨਣਾ ਹੈ ਅਤੇ ਜਿਹੜੀਆਂ ਆਤਮਿਕ ਸ਼ੁੱਧੀ ਦੀਆਂ ਬਾਣੀਆ ਹਨ ਉਹਨਾਂ ਨੂੰ ਪੁਰਾਤਨ ਸਿੱਖ ਗੁਰਬਾਣੀ ਪਾਠ ਸਿੱਖ ਕਰਦੇ ਆ ਰਹੇ ਹਨ । ਹੁਣ ਸੋਚੋ ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਅਹੁ ਹਮਾਰਾ ॥ ਕਹਿਣ ਵਾਲਾ , ਉਸ ਜੋਤ ਤੋਂ ਬਿਨਾ ਤਿੰਨ ਹੋਰ ਕੌਣ ਹੋ ਸਕਦਾ ਹੈ ? ਜੋ ਗੁਰੂ ਨਾਨਕ ਦੀ ਸ਼ੈਲੀ ਵਿਚ ਬੋਲਦਾ ਹੈ :- ਅਪਰੰਪਰ ਪਾਰਬ੍ਰਹਮਿ ਪਰਮੇਸਰ ਨਾਨਕ ਗੁਰ ਮਿਲਿਆ ਸੋਈ ਜੀਉ ॥ ਗੁਰੂ ਨਾਨਕ ਸਿੱਖਾਂ ਦੇ ਪੁਰਾਣੇ ਰਹਿਤਨਾਮਿਆਂ ਵਿਚ ਸਾਫ ਲਿਖਿਆ ਹੋਇਆ ਹੈ :- ਦੂਹੂ ਗ੍ਰੰਥ ਮੈਂ ਬਾਨੀ ਜੋਈ ॥ ਚੁਨ ਚੁਨ ਕੰਠ ਕਰੈ ਨਿਤ ਸੋਈ ॥੨੮॥ ਰਹਿਤਨਾਮਾ ਭਾਈ ਦੇਸਾ ਸਿੰਘ
ਇਸੇ ਆਦੇਸ਼ ਅਨੁਸਾਰ ਬਚਿਤ੍ਰ ਨਾਟਕ ਦੇ ਬਹੁਤਾ ਭਾਗ ਨੂੰ ਪਾਸੇ ਛੱਡ ਕੇ ਚੋਣਵੇਂ ਛੰਤ ਸਿੱਖ ਮੁੱਢ ਤੋਂ ਪੜ੍ਹਦੇ ਆ ਰਹੇ ਹਨ । ਇਸੇ ਤਰ੍ਹਾਂ ਚਰਿਤ੍ਰ ਪਾਖਯਾਨ ਦੇ ਅੰਤ 'ਤੇ ਆਈ ਬੇਨਤੀ ਚੌਪਈ
ਸਿੱਖ ਨਿੱਤਨੇਮ ਦਾ ਜ਼ਰੂਰੀ ਭਾਗ ਹੈ । ਇਸੇ ਤਰ੍ਹਾਂ ਹੋਰ ਅਨੇਕ ਛੰਦ ਵੀ ਜਿਵੇਂ ਯੁੱਧ ਜਬ ਤੇ ਹਮ ਧਰੀ ਜਾਂ ਢੋਲ, ਮ੍ਰਿਦੰਗ ਬਜੇ ਸਭ ਹੀ ਘਰ ਜੇ ਪੁਰਾਣੇ ਸਿੱਖ ਇਹ ਸਮਝਦੇ ਕਿ ਇਹ ਤਾਂ ਤਾਂਤਰਿਕ ਕਵੀਆਂ ਦੀ ਰਚਨਾ ਹੈ ਤਾਂ ਉਹ ਮਹਾਨ ਗ੍ਰੰਥ ਵਿਚੋਂ ਚੁਣ ਚੁਣ ਕੇ ਛੰਦ ਯਾਦ ਕਰਨ ਦੀ ਲੋੜ ਨਹੀਂ ਸੀ । ਹੋਰ ਕਿੰਨੇ ਕੁ ਦਰਬਾਰੀ ਕਵੀਆਂ ਦੀ ਰਚਨਾ ਚੁਣ-ਚੁਣ ਕੇ ਪੜ੍ਹੀ ਜਾਂਦੀ ਹੈ ? ਕੋਈ ਛੰਦ ਤਾਂ ਦੱਸੋ । ਚੰਡੀ ਚਰਿਤ੍ਰ ਵਿਚੋਂ (ਸੰਖਨ ਕੀ ਧੁਨ ਘੰਟਨ ਕੀ ਕਰਿ। ਆਰਤੀ ਵਿਚ ਪੜੀਂਦਾ ਹੈ ਤੇ (ਦੇਹ ਸਿਵਾ ਬਰ ਮੋਹਿ ਇਹੈ) ਸਾਰੀਆਂ ਸਿੱਖ ਸੰਗਤਾਂ ਵਿਚ ਆਮ ਪੜ੍ਹਿਆ ਜਾਂਦਾ ਹੈ । ਇਸ ਬਲਵਾਨ ਅਰਦਾਸ ਨੂੰ ਕਿਸੇ ਕਮਜ਼ੋਰ ਤਾਂਤਰਿਕ ਕਵੀ ਨਾਲ ਕਿਵੇਂ ਜੋੜਿਆ ਜਾ ਸਕਦਾ ਹੈ ? ਇਹ ਛੰਦ ਜਾਂ ਅਜਿਹੇ ਹੋਰ ਚੋਣਵੇਂ ਬਚਨ ਇਹਨਾ ਰਚਨਾਵਾਂ

(ਬਾਕੀ ਪੰਨਾ ੪੬ ਤੇ)

ਜਿਹ ਕੀ ਸੁਤ ਕਉਲ ਕਲੀ ॥੩੭੭॥ ਸ੍ਵੈਯਾ ॥ [1]ਕਾਨ੍ਹ ਉਪਾਰ ਲਯੋ ਗਰੂਓ ਗਿਰ ਧਾਮ ਖਿਸਾਇ ਗਯੋ ਮਘਵਾ ॥ ਸੋ ਉਪਜਯੋ ਬ੍ਰਿਜ ਭੂਮ ਬਿਖੈ ਜੋਊ ਤੀਸਰ ਜੁਗ, ਭਯੋ ਰਘੁਵਾ ॥ [2]ਅਬ ਕਉਤਕਿ ਲੋਕ ਦਿਖਾਵਨ ਕੋ ਜਗ ਮੈ ਫੁਨ ਰੂਪ ਧਰਯੋ ਲਘੁਵਾ ॥ ਥਨ ਐਂਚ ਹਨੀ ਛਿਨ ਮੈ ਪੁਤਨਾ ਹਰਿ ਨਾਮ ਕੇ ਲੇਤ ਹਰੇ ਅਘਵਾ ॥੩੭੮॥ ਸ੍ਵੈਯਾ ॥ [3]ਕਾਨ੍ਹ ਬਲੀ ਪ੍ਰਗਟਯੋ ਬ੍ਰਿਜ ਮੈ ਜਿਨ ਗੋਪਨ ਕੇ ਦੁਖ ਕਾਟ ਸਟੇ ॥ ਸੁਖ ਸਾਧਨ ਕੇ ਪ੍ਰਗਟੇ ਤਬਹੀ ਦੁਖ ਦੈਤਨ ਕੇ ਸੁਨ ਨਾਮ ਘਟੇ ॥ [4]ਇਹ ਹੈ ਕਰਤਾ ਸਭ ਹੀ ਜਗ ਕੋ ਬਲਿ ਕੋ ਅਰੁ ਇੰਦ੍ਰਹਿ ਲੋਕ ਬਟੇ ॥ ਤਿਹ ਨਾਮ ਕੇ ਲੇਤ ਕਿਧੋ ਮੁਖ ਤੇ ਲਟ ਜਾਤ ਸਭੈ ਤਨ ਦੋਖ ਲਟੇ ॥੩੭੯॥ ਸ੍ਵੈਯਾ ॥ [5]ਕਾਨ੍ਹ ਬਲੀ ਪ੍ਰਗਟਯੋ, ਪੁਤਨਾ ਜਿਨ ਮਾਰ ਡਰੀ ਨ੍ਰਿਪ ਕੰਸ ਪਠੀ ॥ ਇਨਹੀ ਰਿਪੁ ਮਾਰ ਡਰਯੋ ਸੁ ਤ੍ਰਿਨਾਵ੍ਰਤ ਪੈ ਜਨ ਸੋ ਇਹ ਬਿੱਤ ਛਠੀ ॥ [6]ਸਭ ਜਾਪੁ ਜਪੈ ਇਹਕੋ ਮਨ ਮੈ, ਸਭ ਗੋਪ ਕਹੈ ਇਹ ਅੱਤ ਹਠੀ ॥ ਅਤਿਹੀ ਪ੍ਰਤਨਾ ਫੁਨ ਮੇਘਨ ਕੀ ਇਨਹੂ ਕਰਿ ਦੀ ਛਿਨ ਮਾਹਿ ਮਠੀ ॥੩੮੦॥ ਸ੍ਵੈਯਾ ॥ [7]ਗੋਪ ਕਹੈ ਇਹ ਸਾਧਨ ਕੇ ਦੁਖ ਦੂਰ ਕਰੈ ਮਨ ਮਾਹਿ ਗਡੈ ॥ ਇਹ ਹੈ ਬਲਵਾਨ ਬਡੋ ਪ੍ਰਗਟਯੋ ਸੋਊ ਕੋ ਇਹ ਸੋ ਛਿਨ ਆਇ ਅਡੈ ॥ [8]ਸਭ ਲੋਕ ਕਹੈ ਫੁਨ ਜਾਪਤ ਯਾ ਕਬਿ ਸਯਾਮ ਕਹੈ ਭਗਵਾਨ ਬਡੈ ॥ ਤਿਨ ਮੋਛ ਲਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾਕੁ ਜਡੈ ॥੩੮੧॥ ਸ੍ਵੈਯਾ ॥ [9]ਮੇਘ ਗਏ ਪਛਤਾਇ ਗ੍ਰਿਹੰ ਕਹੁ ਗੋਪਨ ਕੇ ਮਨ ਆਨੰਦ ਬਾਢੇ ॥ ਹ੍ਵੈ ਇਕਠੇ ਸੁ ਚਲੇ ਗ੍ਰਿਹ ਕੋ ਸਭ ਆਇ ਭਏ ਗ੍ਰਿਹ ਭੀਤਰ ਠਾਢੇ ॥ [10]ਆਇ ਲਗੇ ਕਹਨੇ ਤ੍ਰੀਯ ਸੋ ਇਨਹੀ ਛਿਨ ਮੈ ਮਘਵਾ ਕ੍ਰੁਪ ਕਾਢੇ ॥ ਸੱਤਿ ਲਹਯੋ ਭਗਵਾਨ ਹਮੈ ਇਨਹੀ ਹਮਰੇ ਸਭ ਹੀ ਦੁਖ ਕਾਢੇ ॥੩੮੨॥ ਸ੍ਵੈਯਾ ॥ [11]ਕੋਪ ਭਰੇ ਪਤਲੋਕਹਿ ਕੇ ਦਲ ਆ ਬਰਖੇ ਠਟ ਸਾਜ ਅਣੇ ॥ ਭਗਵਾਨ ਜੂ ਠਾਢ ਭਯੋ ਕਰਿ ਲੈ ਗਿਰ ਪੈ ਕਰਿਕੈ ਕੁਛ ਹੂੰ ਨ ਗਣੇ ॥ [12]ਅਤ ਤਾ ਛਬਿ ਕੇ ਜਸ ਉਚ ਮਹਾ ਕਬਿ ਸਯਾਮ ਕਿਧੋ ਇਹ ਭਾਤ ਭਣੇ ॥ ਜਿਮੁ ਬੀਰ ਬਡੋ ਕਰ ਸਿੱਪਰ ਲੈ ਕਛੁ ਕੈ ਨ ਗਨੈ ਪੁਨਿ ਤੀਰ ਘਣੇ ॥੩੮੩॥ ਸ੍ਵੈਯਾ ॥ [13]ਗੋਪ ਕਹੈ ਇਹ ਸਾਧਨ ਕੋ ਦੁਖ ਦੂਰ ਕਰੈ ਮਨ ਮਾਹਿ ਗਡੈ ॥ ਇਹ ਹੈ ਬਲਵਾਨ ਬਡੋ ਪ੍ਰਗਟਿਓ ਸੋਊ ਕੋ ਇਹ ਸੋ ਛਿਨ ਆਇ ਅਡੈ ॥ [14]ਸਭ ਲੋਗ ਕਹੈ ਫੁਨ ਖਾਪਤ ਯਾ ਕਬਿ ਸਯਾਮ ਕਹੈ ਭਗਵਾਨ ਬਡੈ ॥ [15]ਤਿਹ ਮੋਛ ਲਹੀ ਛਿਨ ਮੈ ਇਹ ਤੇ ਜਿਨ ਕੇ ਮਨ ਮੈ ਜਰਰਾਕੁ ਜਡੈ ॥੩੮੪॥ ਸ੍ਵੈਯਾ ॥ ਕਰ ਕੋਪ ਨਿਵਾਰ ਦਏ ਮਘਵਾ ਦਲ ਕਾਨ੍ਹ ਬਡੇ ਬਰਬੀਰ ਬ੍ਰਤੀ ॥ ਜਿਮ ਕੋਪ ਜਲੰਧਰ

---

*(ਪੰਨਾ ੪੫ ਦੀ ਬਾਕੀ)*

ਵਿਚ ਸਾਫ ਵੇਖੇ ਜਾ ਸਕਦੇ ਹਨ । ਇਹਨਾਂ ਨੂੰ ਅਖੇਪਕ ਵੀ ਨਹੀਂ ਕਿਹਾ ਜਾ ਸਕਦਾ ਹੈ ।

(੨) ਦੂਜੇ ਇਹਨਾਂ ਰਚਨਾਵਾਂ ਦੀ ਅੰਦਰਲੀ ਗਵਾਹੀ ਹੈ, ਅਵਤਾਰ ਕਥਾ ਲਿਖਣ ਵਾਲੇ ਕਵੀ ਦਾ ਫੁਰਮਾਨ ਹੈ :- ਜਉ ਕਿਛ ਇਛ ਕਰੋ ਧਨ ਕੀ ਤਉ ਚਲਿਓ ਧਨ ਦੇਸਨ ਏਸ ਤੇ ਆਵੈ ॥੧੯੦੧॥ ਕ੍ਰਿਸ਼ਨਾਵਤਾਰ ॥
ਇਸੇ ਤਰ੍ਹਾਂ ਚਰਿਤ੍ਰ ਪਾਖਯਾਨ ਦਾ ਕਰਤਾ ਆਖਦਾ ਹੈ : (ਮਨ ਬਾਂਛਤ ਬਰ ਮਾਂਗ ਜਾਨਿ ਗੁਰ ਸੀਸ ਝੁਕਾਵੈ
ਕੀ ਕੋਈ ਆਨੰਦਪੁਰ ਵਿਚ ਇਸ ਸਮੇਂ ਦਸਮੇਸ਼ ਜੀ ਤੋਂ ਬਿਨਾਂ ਹੋਰ ਵੀ ਅਜਿਹੀ ਪ੍ਰਸਿੱਧ ਹਸਤੀ ਸੀ ਜਿਸ ਪਾਸ ਇੰਜ ਦੇਸ਼ਾਂ ਪ੍ਰਦੇਸ਼ਾਂ ਤੋਂ ਆ ਕੇ ਭੇਟਾ ਚੜ੍ਹਦੀਆਂ ਤੇ ਸ਼ਰਧਾਲੂ ਸੁੰਦਰੀਆਂ ਦਰਸ਼ਨਾਂ ਲਈ ਆਉਂਦੀਆਂ ਸਨ ? ਇਸ ਦਾ ਜਵਾਬ ਹੈ ਨਹੀਂ । ਜੇ ਕੋਈ ਇਤਨਾ ਵੱਡਾ ਮਾਲਦਾਰ ਤਾਂਤਰਿਕ ਕਵੀ ਹੁੰਦਾ ਤਾਂ ਉਸ ਨੂੰ ਗੁਰੂ ਸਾਹਿਬ ਦੀ ਸਖਸ਼ੀਅਤ ਦੀ ਹੀ ਪੁਸ਼ਟੀ ਕਰਦੇ ਹਨ ।

(੩) ਤੀਸਰੇ ਭਾਈ ਮਨੀ ਸਿੰਘ ਜੀ ਗੁਰੂ ਜੀ ਦੇ ਸਮਕਾਲੀ ਸਿੱਖ ਵਿਦਵਾਨ ਸਨ ਤੇ ਉਮਰ ਭਰ ਗੁਰੂ ਜੀ ਦੀ ਹਜ਼ੂਰੀ ਵਿਚ ਰਹੇ ਸਨ । ਇਹਨਾਂ ਨੂੰ ਸਾਰੀ ਜਾਣਕਾਰੀ ਸੀ । ਕਿਹੜੀ ਰਚਨਾ ਦਰਬਾਰੀ ਕਵੀ ਦੀ ਹੈ ਤੇ ਕਿਹੜੀ ਗੁਰੂ ਸਾਹਿਬ ਦੀ ਆਪਣੀ । ਇਸ ਕਰਕੇ ਮਾਤਾ ਸੁੰਦਰੀ ਜੀ ਦੀ ਨਿਗਰਾਨੀ ਤੇ ਭਾਈ ਮਨੀ ਸਿੰਘ ਜੀ ਦੁਆਰਾ ਸੰਕਲਿਤ ਤੇ ਸੰਪਾਦਿਤ ਦਸਮ ਗ੍ਰੰਥ ਦੀ ਇਸ ਗੱਲ ਦਾ ਪ੍ਰਮਾਣ ਹੈ ਕਿ ਉਹਨਾਂ ਸ੍ਰੀ ਮੁਖਵਾਕ ਰਚਨਾ ਹੀ ਇਸ ਵਿਚ ਸੰਕਲਿਤ ਕੀਤੀ ਹੈ । ਕਿਸੇ ਦਰਬਾਰੀ ਕਵੀ ਦੀ ਰਚਨਾ ਨੂੰ ਇਥੇ ਥਾਂ ਨਹੀਂ ਦਿੱਤੀ ਤੇ ਨਾ ਹੀ ਐਸਾ ਕਰਨ ਦੀ ਲੋੜ ਸੀ ।

*(ਬਾਕੀ ਪੰਨਾ ੪੭ ਤੇ)*

੧. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਪਹਾੜ ਨੂੰ ਉਖਾੜ ਲਿਆ ਅਤੇ ਘਰ ਨੂੰ ਖਿਸਕ ਗਿਆ ਇੰਦਰ । ਉਹ ਕ੍ਰਿਸ਼ਨ ਜੀ ਪੈਦਾ ਹੋ ਗਿਆ ਹੈ ਬ੍ਰਿਜ ਭੂਮੀ ਉੱਤੇ ਜੋ ਤੀਸਰੇ ਯੁਗ ਵਿਚ ਰਘੁ ਕੁਲ ਦਾ ਰਾਮ ਚੰਦਰ ਹੋਇਆ ਸੀ । ਉਹੀ ਹੁਣ ਲੋਕਾਂ ਨੂੰ ਕੌਤਕ ਕਰਕੇ ਖੇਲ ਦਿਖਾਉਣ

੨. ਲਈ ਜਗਤ ਦੇ ਵਿਚ ਛੋਟਾ ਜਿਹਾ ਰੂਪ ਧਾਰ ਕੇ ਕ੍ਰਿਸ਼ਨ ਜੀ ਹੋਇਆ ਹੈ । ਜਿਸ ਨੇ ਦੁੱਧੀ ਘੁੱਟ ਕੇ ਪੂਤਨਾ ਨੂੰ ਮਾਰ ਦਿੱਤਾ । ਇਸ ਤਰ੍ਹਾਂ ਹਰੀ ਦਾ ਨਾਮ ਲੈਣ ਨਾਲ ਅਘ (ਪਾਪ) ਨਾਸ਼ ਹੋ ਜਾਂਦੇ ਹਨ ॥੩੭੮॥

੩. ਸ੍ਵੈਯਾ ॥ ਕ੍ਰਿਸ਼ਨ ਜੀ ਬਲੀ ਬ੍ਰਿਜ ਵਿਚ ਪ੍ਰਗਟ ਹੋਏ ਹਨ ਜਿਨ੍ਹਾਂ ਨੇ ਗੋਪਾਂ ਦੇ ਦੁੱਖ ਕੱਟ ਕੇ ਸੁੱਟ ਦਿੱਤੇ ਅਤੇ ਉਦੋਂ ਤੋਂ ਹੀ ਸੁੱਖਾਂ ਦੇ ਸਾਧਨ ਬਣ ਗਏ ਹਨ ਜਿਨ੍ਹਾਂ ਕਰਕੇ ਦੈਂਤ ਦੁਖੀ ਹੋ ਕੇ ਦੁੱਖਾਂ ਨੂੰ ਸੁਣ ਕੇ ਦੈਂਤਾਂ ਦੇ ਨਾਮ ਘਟ ਗਏ ਹਨ । ਇਹ ਹੈ ਸਾਰੇ ਜਗਤ

੪. ਦਾ ਕਰਤਾ ਜਿਸ ਨੇ ਰਾਜੇ ਬਲ ਨੂੰ ਪਤਾਲ ਲੋਕ ਅਤੇ ਇੰਦਰ ਨੂੰ ਸੁਰ ਲੋਕ ਵਿਚ ਵੰਡ ਕੇ ਦਿੱਤੇ । ਉਸ ਦਾ ਨਾਮ ਲੈਣ ਨਾਲ ਆਪਣੇ ਮੁਖ ਤੋਂ ਸਾਰੇ ਦੋਖ ਜੋ ਲਿਪਟੇ ਹੋਏ ਹਨ ਉਹ ਚਲੇ ਜਾਂਦੇ ਹਨ ਜੋ ਤਨ ਨੂੰ ਚਿੰਬੜੇ ਹੋਏ ਹਨ ॥੩੭੯॥

੫. ਸ੍ਵੈਯਾ ॥ ਬਲੀ ਕ੍ਰਿਸ਼ਨ ਜੀ ਪ੍ਰਗਟ ਹੋਏ ਜਿਨ੍ਹਾਂ ਨੇ ਪੂਤਨਾ ਮਾਰ ਸੁੱਟੀ ਜੋ ਰਾਜੇ ਕੰਸ ਨੇ ਭੇਜੀ ਸੀ ਕ੍ਰਿਸ਼ਨ ਜੀ ਦੇ ਮਾਰਨੇ ਲਈ । ਇਨ੍ਹਾਂ ਨੇ ਹੀ ਵੈਰੀ ਤ੍ਰਿਣਾ ਵਰਤ ਦੈਂਤ ਮਾਰ ਸੁੱਟਿਆ ਜੋ ਕ੍ਰਿਸ਼ਨ ਜੀ ਦੇ ਜਨਮ ਤੋਂ ਛੇਵਾਂ ਦਿਨ ਹੀ ਸੀ ।

੬. ਇਸ ਲਈ ਸਭ ਜਾਪ ਜਪੋ । ਇਸ ਦਾ ਮਨ ਦੇ ਵਿਚ, ਸਾਰੇ ਗੋਪ ਇਹ ਕਹਿੰਦੇ ਹਨ ਕਿ ਇਹ ਬਹੁਤ ਹਠੀਲਾ ਸੂਰਮਾ ਹੈ । ਬਹੁਤ ਹੀ ਭਾਰੀ ਫੌਜ ਬੱਦਲਾਂ ਦੀ ਇਸੇ ਨੇ ਛਿਣ ਦੇ ਵਿਚ ਮੱਠੀ ਪਾ ਦਿੱਤੀ ॥੩੮੦॥

੭. ਸ੍ਵੈਯਾ ॥ ਗਵਾਲੇ ਕਹਿੰਦੇ ਹਨ ਕਿ ਇਹ ਸਾਧਾਂ ਦੇ ਦੁੱਖ ਕੱਟ ਦਿੰਦਾ ਹੈ ਜੇ ਇਸ ਨੂੰ ਮਨ ਦੇ ਵਿਚ ਯਾਦ ਰੱਖੀਏ । ਇਹ ਬਹੁਤ ਬਲਵਾਨ ਰੂਪ ਪ੍ਰਗਟ ਹੋਇਆ ਹੈ ਸੋ ਇਸ ਲਈ ਉਹ ਕੌਣ ਹੈ ਜੋ ਇਕ ਛਿਣ ਵੀ ਆ ਕੇ ਇਸ ਦੇ ਅੱਗੇ ਖੜੇ ।

੮. ਸਾਰੇ ਲੋਕ ਕਹਿੰਦੇ ਹਨ ਕਿ ਅਸੀਂ ਇਸ ਨੂੰ ਜਪਦੇ ਹਾਂ । ਕਵੀ ਸ਼ਿਆਮ ਜੀ (ਸ੍ਰੀ ਦਸ਼ਮੇਸ਼ ਜੀ) ਕਹਿੰਦੇ ਹਨ ਕਿ ਇਹ ਵੱਡਾ ਭਗਵਾਨ ਹੈ । ਜਿਨ੍ਹਾਂ ਦੇ ਮਨ ਵਿਚ ਮੂਰਖਤਾ ਹੈ ਉਹਨਾਂ ਨੂੰ ਇਹ ਛਿਣ ਵਿਚ ਛਲ ਲੈਂਦਾ ਹੈ ॥੩੮੧॥

੯. ਸ੍ਵੈਯਾ ॥ ਬੱਦਲ ਪਛਤਾਉਂਦੇ ਘਰ ਨੂੰ ਟੁਰ ਗਏ । ਗਵਾਲਿਆਂ ਦੇ ਮਨਾਂ ਵਿਚ ਖੁਸ਼ੀਆਂ ਭਰ ਗਈਆਂ । ਇਕੱਠੇ ਹੋ ਕੇ ਘਰਾਂ ਨੂੰ ਚਲੇ ਗਏ । ਸਾਰੇ ਆ ਕੇ ਘਰਾਂ ਵਿਚ ਜਾ ਖੜੇ ਹੋ ਗਏ ।

੧੦. ਆ ਕੇ ਆਪਣੀਆਂ ਇਸਤਰੀਆਂ ਨੂੰ ਕਹਿਣ ਲੱਗੇ ਇਨਹੀ ਭਾਵ (ਕ੍ਰਿਸ਼ਨ ਜੀ) ਨੇ ਹੀ ਇਕ ਛਿਣ ਦੇ ਵਿਚ ਇੰਦਰ ਦਾ ਕ੍ਰੋਧ ਬਾਹਰ ਕੱਢ ਦਿੱਤਾ । ਅਸੀਂ ਇਹ ਸੱਚ ਜਾਣ ਲਿਆ ਹੈ ਇਹੀ ਸਾਡਾ ਭਗਵਾਨ ਹੈ ਇਸੇ ਨੇ ਸਾਡੇ ਸਾਰੇ ਦੁੱਖ ਦੂਰ ਕੀਤੇ ਹਨ ॥੩੮੨॥

੧੧. ਸ੍ਵੈਯਾ ॥ ਜਿਸ ਵੇਲੇ ਪਰਲੋਕਹ (ਦੇਵ ਲੋਕ ਦਾ ਸੁਆਮੀ) ਇੰਦਰ ਪਾਣੀ ਦੇ ਭਰ ਕੇ ਬੱਦਲਾਂ ਦੀ ਫੌਜ ਦੇ ਦਲ ਸਜ ਕੇ ਆ ਖੜੇ । ਉਸੇ ਵੇਲੇ ਭਗਵਾਨ ਪਹਾੜ ਨੂੰ ਹੱਥ ਉੱਪਰ ਲੈ ਕੇ ਖੜੇ ਹੋ ਗਏ ਅਤੇ ਉਸ ਨੇ ਇੰਦਰ ਨੂੰ ਕੁਝ ਵੀ ਨਾ ਜਾਣਿਆ ।

੧੨. ਉਸ ਵੇਲੇ ਦੀ ਅਤੀ ਜਸ ਦੀ ਮਹਾਂ ਉੱਚੀ ਸ਼ੋਭਾ ਕਵੀ ਸ਼ਿਆਮ ਜੀ ਇਸ ਤਰ੍ਹਾਂ ਕਹਿੰਦਾ ਹੈ ਜਿਸ ਤਰ੍ਹਾਂ ਕੋਈ ਵੱਡਾ ਯੋਧਾ ਹੱਥ ਵਿਚ ਢਾਲ ਲੈ ਕੇ ਯੁੱਧ ਵਿਚ ਖਲੋ ਜਾਂਦਾ ਹੈ । ਉਹ ਬਹੁਤ ਸਾਰੇ ਤੀਰਾਂ ਦੀ ਕੁਝ ਵੀ ਪ੍ਰਵਾਹ ਨਹੀਂ ਕਰਦਾ ॥੩੮੩॥

੧੩. ਸ੍ਵੈਯਾ ॥ ਗਵਾਲੇ ਕਹਿੰਦੇ ਹਨ ਕਿ ਇਹ ਕ੍ਰਿਸ਼ਨ ਜੀ ਆਪਣੇ ਸਾਧਾਂ ਦੇ ਦੁੱਖ ਦੂਰ ਕਰਦਾ ਹੈ ਪਰ ਜੇ ਕੋਈ ਇਸ ਨੂੰ ਮਨ ਵਿਚ ਯਾਦ ਰੱਖੇ । ਇਹ ਬਹੁਤ ਬਲਵਾਨ ਪ੍ਰਗਟ ਹੋਇਆ ਹੈ । ਸੋ ਇਹੋ ਜਿਹਾ ਕੌਣ ਹੈ ਜੋ ਇਸ ਦੇ ਨਾਲ ਇਕ ਛਿਣ ਭਰ ਵੀ ਆ ਕੇ ਅੜੇ । ਸਾਰੇ ਲੋਕ ਇਹ ਕਹਿੰਦੇ ਹਨ ਕਿ

੧੪. ਇਹ ਸਭ ਨੂੰ ਖਪਾ ਦਿੰਦਾ ਹੈ । ਸ੍ਰੀ ਸ਼ਿਆਮ ਕਵੀ ਜੀ ਕਹਿੰਦੇ ਹਨ ਕਿ ਇਹ ਵੱਡਾ ਭਗਵਾਨ ਹੈ । ਉਹ ਤਾਂ ਇਸ ਨੇ ਛਿਣ ਦੇ ਵਿਚ ਛਲ ਲਏ ਜਿਸ ਦੇ ਮਨ ਵਿਚ ਇਹਨਾਂ ਦੇ ਵਿਰੁੱਧ ਜ਼ਰਾ ਵੀ ਮੂਰਖਤਾ ਆਈ ॥੩੮੪॥

੧੫. ਸ੍ਵੈਯਾ ॥ ਕ੍ਰੋਧ ਕਰਕੇ ਕ੍ਰਿਸ਼ਨ ਜੀ ਨੇ ਇੰਦਰ ਦਾ ਦਲ ਦੂਰ ਕਰ ਦਿੱਤਾ । ਕ੍ਰਿਸ਼ਨ ਜੀ ਵੱਡੀ ਬਲਵਾਨ ਬ੍ਰਿਤੀ ਵਾਲੇ ਹਨ । ਜਿਸ ਤਰ੍ਹਾਂ ਕ੍ਰੋਧ ਕਰਕੇ, ਜਲੰਧਰ ਰਾਜਾ

---

(ਪੰਨਾ ੪੬ ਦੀ ਬਾਕੀ)

(੪) ਚੌਥੀ ਗੱਲ ਇਹ ਵੀ ਧਿਆਨ ਵਿਚ ਰੱਖਣ ਵਾਲੀ ਹੈ ਕਿ ਗੁਰੂ ਸਾਹਿਬ ਦੇ ਹਰ ਦਰਬਾਰੀ ਕਵੀ ਨੇ ਆਪਣੀ ਰਚਨਾ ਆਰੰਭ ਜਾਂ ਸਮਾਪਤ ਕਰਦਿਆਂ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ ਕੀਤਾ ਹੈ ਪਰ ਦਸਮ ਗ੍ਰੰਥ ਵਿਚ ਅਜਿਹਾ ਸੰਕੇਤ ਕਿਤੇ ਨਹੀਂ । ਗੁਰੂ ਸਾਹਿਬ ਜੀ ਦੇ ਕੀਤੇ ਮੰਗਲਾ ਚਰਨ ਅਕਾਲ ਜਾਂ ਅਕਾਲ ਸ਼ਕਤੀ ਸੰਬੰਧੀ ਹਨ ਤੇ ਇਹਨਾਂ ਦੀ ਸ਼ੈਲੀ ਸਭ ਥਾਂ ਰਲਦੀ ਹੈ । ਇਸ ਤੋਂ ਸਪੱਸ਼ਟ ਹੈ ਕਿ ਇਹ ਦਰਬਾਰੀ ਕਵੀਆਂ ਦੀ ਕ੍ਰਿਤ ਨਹੀਂ । ਇਕ ਦਲੀਲ ਇਹ ਵੀ ਦਿੱਤੀ ਜਾਂਦੀ ਹੈ ਕਿ ਕੁਝ ਥਾਂ ਰਾਮ, ਸ਼ਿਆਮ ਆਦਿਕ ਨਾਂ ਮਿਲਦੇ ਹਨ ਜਿਸ ਤੋਂ ਜ਼ਾਹਰ ਹੈ ਕਿ ਇਹ ਰਾਮ ਜਾਂ ਸ਼ਿਆਮ ਕਵੀ ਦੀ ਰਚਨਾ ਹੈ ਪਰ ਦਸਮ ਗ੍ਰੰਥ ਦੇ ਅੰਦਰਲੇ ਪ੍ਰਮਾਣ ਸਿੱਧ ਕਰਦੇ ਹਨ ਕਿ ਇਹ ਰਾਮ ਸ਼ਿਆਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਅਪਣਾਏ ਉਪਨਾਮ ਹਨ । ਕੋਈ ਵੱਖਰੇ ਕਵੀ ਨਹੀਂ । ਗੁਰੂ ਜੀ ਨੇ ਆਪਣੀ ਜੀਵਨ-ਕਥਾ ਲਿਖਦਿਆਂ ਬਚਿਤ੍ਰ ਨਾਟਕ ਦੇ ੧੪ਵੇਂ ਅਧਿਆਇ ਵਿਚ ਲਿਖਿਆ ਹੈ :-

ਪ੍ਰਥਮੇ ਚੰਡੀ ਚਰਿਤ੍ਰ ਬਨਾਯੋ ॥ ਨਖ ਸਿਖ ਤੇ ਕ੍ਰਮਵਾਰਿ ਸਨਾਯੋ ॥
ਛੋਰਿ ਕਥਾ ਤਬ ਪ੍ਰਿਥਮ ਸੁਨਾਈ ॥ ਅਬ ਚਾਹਤ ਫਿਰ ਕਰੌਂ ਬਡਾਈ ॥੧੧॥
ਜਿਹ ਜਿਹ ਬਿਧਿ ਮੈ ਲਖੇ ਤਮਾਸਾ ॥ ਚਾਹਤ ਤਿਨਕੋ ਕੀਯੋ ਪ੍ਰਕਾਸਾ ॥
ਜੋ ਜੋ ਜਨਮ ਪੂਰਬਲੇ ਹੇਰੇ ॥ ਕਹਿਹੋਂ ਸੋ ਪ੍ਰਭੁ ਪ੍ਰਾਕ੍ਰਮ ਤੇਰੇ ॥੪॥

ਇਸ ਕਥਨ ਤੋਂ ਗੱਲਾਂ ਪ੍ਰਤੱਖ ਹਨ । ਪਹਿਲੇ ਇਹ ਕਿ ਚੰਡੀ ਚਰਿੱਤਰ ਉਸ ਮਹਾਨ ਕਵੀ ਦਸਮੇਸ਼ ਨੇ ਲਿਖਿਆ ਸੀ ਜੋ ਭੰਗਾਣੀ ਯੁੱਧ ਵਿਚ ਆਪਣੀ ਜਿੱਤ ਦੱਸਦਾ (ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ) ਲਿਖਦਾ ਹੈ । ਦੂਜੇ ਇਹ ਆਤਮ ਕਥਾ ਲਿਖਣ ਵਾਲਾ ਕਵੀ ਇਹ ਕਹਿੰਦਾ ਹੈ ਕਿ ਮੈਂ ਹੁਣ ਫਿਰ ਅਵਤਾਰ ਕਥਾ ਦੇ ਉਹ ਪ੍ਰਸੰਗ ਸੁਣਾਉਂਦਾ ਹਾਂ ਜੋ ਪ੍ਰਭੂ ਲੀਲਾ ਨੂੰ ਪ੍ਰਗਟ ਕਰਨ ਵਾਲੇ ਹਨ । ਇਸ ਤੋਂ ਅੱਗੇ । ਅਥ ਚੌਬੀਸ ਅਵਤਾਰ ਕਹਿ ਕੇ ਵਿਸ਼ਨੂੰ ਦੇ ੨੪ ਅਵਤਾਰਾਂ ਦੀ ਕਥਾ ਸ਼ੁਰੂ ਹੋ ਜਾਂਦੀ ਹੈ ।

ਦਸਮ ਗ੍ਰੰਥ ਦਰਪਨ ਪੰਨਾ ੪੬ ਪਿਆਰ ਸਿੰਘ ਪਦਮ— ਹੁਣ ਚੰਡੀ ਚਰਿਤ੍ਰ ਜਿਸ ਨੂੰ ਗੁਰੂ ਸਾਹਿਬ ਪਹਿਲੇ ਲਿਖੀ ਆਪਣੀ ਰਚਨਾ ਮੰਨਦੇ ਹਨ । ਉਸ ਬਾਰੇ ਸ਼ੰਕਾ ਦੀ ਗੁੰਜਾਇਸ਼ ਨਹੀਂ । ਅਵਤਾਰ ਕਥਾ ਵਿਚ ਖ਼ਾਸ ਕਰਕੇ ਕ੍ਰਿਸ਼ਨ ਅਵਤਾਰ ਦੀ ਕਹਾਣੀ ਵਿਚ ਸ਼ਿਆਮ ਨਾਂ ਵਧੇਰੇ ਵਰਤਿਆ ਗਿਆ ਹੈ । ਫਿਰ ਚੰਡੀ ਚਰਿੱਤਰ ਵਿਚ (ਅਤਿ ਹੀ ਰਣ ਮੈ ਤਬ ਜੂਝ ਮਰੋਂ) ਦੀ ਜੋ ਮੰਗ ਕੀਤੀ ਹੈ ਇਹ ਮੰਗ ਕ੍ਰਿਸ਼ਨਾਵਤਾਰ ਵਿਚ (ਹੇ ਰਵਿ ਹੇ ਸਸਿ. ਜਉ ਕਿਛ ਇਛ ਕਰਉਂ, ਤੇ ਛਤ੍ਰੀ ਕੋ ਪੂਤ ਹਉਂ) ਆਦਿ ਤਿੰਨ ਸਵੱਈਆਂ ਵਿਚ ਉਨ੍ਹਾਂ ਲਫ਼ਜ਼ਾਂ ਬਾਹੀਂ ਦੁਹਰਾਈ ਹੈ ਤੇ ਫਿਰ ਇਨ੍ਹਾਂ ਵਿਚ ਸ਼ਿਆਮ ਛਾਪ ਵੀ ਵਰਤੀ ਹੈ । ਸਪੱਸ਼ਟ ਹੈ ਕਿ ਚੰਡੀ ਚਰਿੱਤਰ ਦਾ ਕਰਤਾ ਹੀ ਕ੍ਰਿਸ਼ਨਾਵਤਾਰ ਵਾਲਾ ਸ਼ਿਆਮ ਕਵੀ ਹੈ । ਇਸੇ ਤਰ੍ਹਾਂ ਜੋ ਛੰਦ ਬਚਿੱਤਰ ਨਾਟਕ ਵਿਚ ਆਏ ਹਨ ਉਹ ਹੋਰ ਥਾਂ ਵੀ ਮਿਲਦੇ ਹਨ ਜਿਵੇਂ (ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ) ਇਹੋ ਸ੍ਵੈਯਾ ਚਰਿੱਤਰ ਪਖਯਾਨ ਦੇ ਪਹਿਲੇ ਚਰਿੱਤਰ ਵਿਚ ਹੈ । (ਕਾਹਦ ਦੋਖ ਸਭੈ ਕਰਕੇ) ਸ੍ਵੈਯਾ ਬਚਿੱਤਰ ਨਾਟਕ (੧੦੧) ਤੇ ਚਰਿੱਤਰ (੨੬੯) ਦੋਹਾਂ ਵਿਚ ਮਿਲਦਾ ਹੈ । ਹੁਣ ਸਵਾਲ ਉੱਠਦਾ ਹੈ ਕਿ ਸ਼ਿਆਮ ਨਾਂ ਵਰਤਣ ਦਾ ਕੀ ਕਾਰਨ ਹੈ ? ਇਸ ਦਾ ਬੜਾ ਸਿੱਧਾ ਤੇ ਸਪੱਸ਼ਟ ਜਵਾਬ ਹੈ ਕਿ ਕਵੀ ਆਪਣੀ ਮਰਜ਼ੀ ਅਨੁਸਾਰ ਕੋਈ ਵੀ ਉਪਨਾਮ ਚੁਣ ਸਕਦਾ ਹੈ ਪਰ ਇਤਿਹਾਸਿਕ ਰਵਾਇਤ ਦੱਸਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਮਾਤਾ ਗੁਜਰੀ ਜੀ ਦੇ ਸਹੁਰੇ ਦਾ ਨਾਮ ਗੁਰੂ ਹਰਿਗੋਬਿੰਦ ਸਾਹਿਬ ਸੀ, ਇਸ ਕਰਕੇ ਜਦੋਂ ਮਾਤਾ ਜੀ ਤੇ ਅੰਮਾਂ ਨਾਨਕੀ ਜੀ ਸ੍ਰੀ ਦਸਮੇਸ਼ ਨੂੰ ਬੁਲਾਉਂਦੇ ਤਾਂ ਉਹ ਗੋਬਿੰਦ ਨਾਮ ਲੈਣ ਦੀ ਥਾਂ ਰਾਮ ਜੋ ਉਹਨਾਂ ਦਾ ਗੋਬਿੰਦ ਰਾਮ ਤੋਂ ਛੋਟਾ ਨਾਮ ਸੀ ਲੈ ਲੈਂਦੇ ਜਾਂ ਸ਼ਿਆਮ ਕਹਿ ਕੇ ਉਹ ਆਵਾਜ਼ ਦਿੰਦੇ ਸਨ ਤੇ ਇਹ ਮਾਤਾ ਦਾ ਰੱਖਿਆ ਪਿਆਰਾ ਨਾਮ ਲੈਣ ਦੀ ਥਾਂ ਸ਼ਿਆਮ ਕਹਿ ਕੇ ਆਵਾਜ਼ ਦਿੰਦੇ ਸਨ । ਇਹ ਮਾਤਾ ਦਾ ਰੱਖਿਆ ਪਿਆਰਾ ਨਾਮ ਗੁਰੂ ਸਾਹਿਬ ਨੇ ਕਵਿਤਾ ਵਿਚ ਵਰਤ ਕੇ ਅਮਰ ਕਰ ਦਿੱਤਾ । ਜੇਕਰ ਇਹ ਖ਼ਾਸ ਕੱਲੇ ਕਵੀ ਦਾ ਨਾਂ ਹੁੰਦਾ ਤਾਂ ਅਵਤਾਰ ਕਥਾ ਦੇ ਕਈ ਛੰਦਾਂ ਵਿਚ ਇਹ ਮਿਸਾਲ ਨਾ ਬਣਦੀ ਕਿ ਇਕ ਛੰਦ ਵਿਚ ਰਾਮ ਛਾਪ ਹੈ, ਦੂਜੇ ਨਾਲ ਦੇ ਹੀ ਸ਼ਿਆਮ ਜਾਂ ਇਕੋ ਛੰਦ ਵਿਚ ਦੋਵੇਂ ਨਾਮ ਜਾਂ ਬਹੁਤਿਆਂ ਵਿਚ ਸ਼ਿਆਮ ਤੇ ਕਿਤਨਿਆਂ ਵਿਚ ਰਾਮ । ਜਿਵੇਂ ਕ੍ਰਿਸ਼ਨਾਵਤਾਰ ਦੇ ੧੯੭੨ ਨੰਬਰ ਛੰਦ

(ਬਾਕੀ ਪੰਨਾ ੪੯ ਤੇ)

ਈਸ ਮਰਯੋ ਜਿਮ ਚੰਡ ਚਮੁੰਡਹਿ ਸੈਨ ਹਤੀ ॥ [1]ਪਛੁਤਾਇ ਗਯੋ ਮਘਵਾ ਗ੍ਰਿਹ ਕੋ ਨ ਰਹੀ ਤਿਹ ਕੀ ਪਤਿ ਏਕ ਰਤੀ ॥ ਇਮ ਮੇਘ ਬਿਦਾਰ ਦਏ ਹਰਿ ਜੀ ਜਿਮ ਮੋਹਿ ਨਿਵਾਰਤ ਕੋਪ ਜਤੀ ॥੩੮੫॥ ਸ੍ਵੈਯਾ ॥ [2]ਕੁਪ ਕੈ ਤਿਨ ਮੇਘ ਬਿਦਾਰ ਦਏ ਜਿਨ ਰਾਖ ਲਯੋ ਜਲ ਭੀਤਰ ਹਾਥੀ ॥ ਜਾਹਿ ਸਿਲਾ ਲਗਿ ਪਾਇ ਤਰੀ ਜਿਹ ਰਾਖ ਲਈ ਦ੍ਰੁਪਤੀ ਸੁ ਅਨਾਥੀ[ੳ] ॥ [3]ਬੈਰ ਕਰੈ ਜੋਊ ਪੈ ਇਹ ਸੋ ਸਭ ਗੋਪ ਕਹੈ ਇਹ ਤਾਹਿ ਅਸਾਥੀ ॥ ਜੋ ਹਿਤ ਸੋ ਚਿਤ ਕੈ ਇਹ ਕੀ ਫੁਨ ਸੇਵ ਕਰੈ ਤਿਹ ਕੋ ਇਹ ਸਾਥੀ ॥੩੮੬॥ ਸ੍ਵੈਯਾ ॥ [4]ਮੇਘਨ ਕੋ ਤਬਹੀ ਕ੍ਰਿਸ਼ਨ ਜੀ ਦਲ ਖਾਤਰ ਊਪਰਿ ਨਾ ਕਛੁ ਆਂਦਾ ॥ ਕੋਪ ਕਰਯੋ ਅਤਿ ਹੀ ਮਘਵਾ ਨ ਚਲਯੋ ਤਿਹ ਸੋ ਕਛੁ ਤਾਹਿ ਬਸਾਂਦਾ ॥ [5]ਜੋਰ ਚਲੈ ਕਿਹ ਕੋ ਤਿਹ ਸੋ ਕਹਿ ਹੈ ਸਭ ਹੀ ਜਿਸ ਕੋ ਜਗੁ ਬਾਂਦਾ ॥ ਮੂੰਡ ਨਿਵਾਇ ਮਨੈ ਦੁਖ ਪਾਇ ਗਯੋ ਮਘਵਾ ਉਠਿ ਧਾਮਿ ਖਿਸਾਂਦਾ ॥੩੮੭॥ ਸ੍ਵੈਯਾ ॥ [6]ਸਕ੍ਰ ਗਯੋ ਪਛੁਤਾਇ ਗ੍ਰਿਹੰ ਕਹੁ ਫੇਰ ਦਈ ਜਬ ਕਾਨ੍ਹ ਅਨੀ ॥ ਬਰਖਾ ਕਰਿ ਕੋਪ ਕਰੀ ਬ੍ਰਿਜ ਪੈ ਸੁ ਕਛੂ ਹਰਿ ਕੈ ਨਹਿ ਏਕ ਗਨੀ ॥ [7]ਫੁਨ ਤਾ ਛਬਿ ਕੀ ਅਤਿ ਹੀ ਉਪਮਾ ਕਬਿ ਸਯਾਮ ਕਿਧੋ ਇਹ ਭਾਂਤ ਭਨੀ ॥ ਪਛੁਤਾਇ ਗਯੋ ਪਤ ਲੋਕਨ ਕੋ ਜਿਮ ਲੂਟ ਲਏ ਅਹਿ ਸੀਸ ਮਨੀ ॥੩੮੮॥ ਸ੍ਵੈਯਾ ॥ [8]ਜਾਹਿ ਨ ਜਾਨਤ ਭੇਦ ਮੁਨੀ ਮਨਿ; ਭਾ ਇਹ ਜਾਪਨ ਕੋ ਇਹ ਜਾਪੀ ॥ ਰਾਜ ਦਯੋ ਇਨ ਹੀ ਬਲ ਕੋ; ਇਨਹੀ ਕਬਿ ਸਯਾਮ ਧਰਾ ਸਭ ਥਾਪੀ ॥ [9]ਮਾਰਤ ਹੈ ਦਿਨ ਥੋਰਨ ਮੈ ਰਿਪ ਗੋਪ ਕਹੈ ਇਹ ਕਾਨ੍ਹ ਪ੍ਰਤਾਪੀ ॥ ਕਾਰਨ ਯਾਹ ਧਰੀ ਇਹ ਮੂਰਤ, ਮਾਰਨ ਕੋ ਜਗ ਕੇ ਸਭ ਪਾਪੀ ॥੩੮੯॥ ਸ੍ਵੈਯਾ ॥ [10]ਕਰਿਕੈ ਜਿਹ ਸੋ ਛਲ ਪੈ ਚਤੁਰਾਨਨ ਚੋਰ ਲਈ ਸਭ ਗੋਪ ਦਫਾ ॥ ਤਿਨ ਕਉਤਕਿ ਦੇਖਨ ਕਾਰਨ ਕੋ ਫੁਨ ਰਾਖਿ ਰਹਯੋ ਵਹ ਬੀਚ ਖਫਾ ॥ [11]ਕਾਨ੍ਹ ਬਿਨਾ ਕੁਪਏ ਉਹ ਸੋ ਸੁ ਕਰੇ ਬਿਨਹੀ ਸਰ ਦੀਨ ਜਫਾ ॥ ਛਿਨ ਮੱਧਿ ਬਨਾਇ ਲਏ ਬਛੁਰੇ ਸਭ ਗੋਪਨ ਕੀ ਉਨਹੀ ਸੀ ਸਫਾ ॥੩੯੦॥ [12]ਕਾਨ੍ਹ ਉਪਾਰ ਧਰਯੋ ਕਰ ਪੈ ਗਿਰ ਤਾ ਤਰਿ ਗੋਪ ਨਿਕਾਰ ਸਬੈ ॥ ਬਕਈ ਬਕ ਅਉਰ ਗਡਾਸੁਰ ਤ੍ਰਿਨਾਵ੍ਰਤ ਬੀਰ ਬਧੇ ਛਿਨ ਬੀਚ ਤਬੈ ॥ [13]ਜਿਨ ਕਾਲੀ ਕੋ ਨਾਥ ਲਯੋ ਛਿਨ ਭੀਤਰ; ਧਿਆਨ ਨ ਛਾਡਹੁ ਵਾਹਿ ਕਬੈ ॥ ਸਭ ਸੰਤ ਸੁਨੀ ਸੁਭ ਕਾਨ੍ਹ ਕਥਾ; ਇਕ ਅਉਰ ਕਥਾ ਸੁਨ ਲੇਹੁ ਅਬੈ ॥੩੯੧॥ [14]ਗੋਪ ਬਾਚ ਨੰਦ ਜੂ ਸੋ ॥ ਸ੍ਵੈਯਾ ॥ [15]ਨੰਦ ਕੇ ਅਗ੍ਰਜ ਕਾਨ੍ਹ ਪਰਾਕ੍ਰਮ; ਗੋਪਨ ਜਾਇ ਕਹਯੋ ਸੁ ਸਬੈ ॥ ਦੈਤ ਅਘਾਸੁਰ ਅਉਰ ਤ੍ਰਿਨਾਵ੍ਰਤ ਯਾਹਿ ਬਧਯੋ ਉਡ ਬੀਚ ਨਭੈ ॥ ਫੁਨ ਮਾਰ ਡਰੀ ਬਕਈ ਸਭ ਗੋਪਨ ਦਾਨ ਦਯੋ ਇਹ ਕਾਨ੍ਹ ਅਭੈ ॥ [16]ਸੁਨੀਐ ਪਤ ਕੋਟ ਉਪਾਵ ਕਰੋ

ੳ ਜਿਸ ਤਰ੍ਹਾਂ ਗੋਪ ਕ੍ਰਿਸ਼ਨ ਦੀ ਵਡਿਆਈ ਕਰਦੇ ਹੋਏ ਕਦੇ ਅਹੱਲਿਆ, ਕਦੇ ਦ੍ਰੋਪਤੀ, ਕਦੇ ਹਾਥੀ ਦੀਆਂ ਉਦਾਹਰਣਾਂ ਦਿੰਦੇ ਹਨ ਅਤੇ ਪ੍ਰੇਮੀ ਵਿਦਵਾਨ ਇਸ 'ਤੇ ਉਟੰਕਣ ਕਰਦੇ ਹਨ, ਆਦਿ ਬਾਣੀ ਵਿਚ ਵੀ ਇਹੋ ਉਦਾਹਰਣਾਂ ਇਸੇ ਕ੍ਰਿਸ਼ਨ ਪ੍ਰਥਾਇ ਅਨੇਕ ਥਾਈਂ ਮਿਲਦੀਆਂ ਹਨ । ਜਿਵੇਂ ਕਿ :- ਮਧ ਸੂਦਨ ਦਾਮੋਦਰ ਸੁਆਮੀ ਰਿਖੀ ਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥
ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗਜੀਵਨ ਅਬਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥ ਹੋਰ ਅੱਗੇ ॥ ਗੋਪੀਨਾਥੁ ਸਗਲ ਹੈ ਸਾਥੇ ॥ ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥ ਮੁਕੰਦ ਮਨੋਹਰ ਲਖਮੀ ਨਾਰਾਇਣ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥ ਕਮਲੇ (ਲਛਮੀ) ਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥ ਹੋਰ ਅੱਗੇ ॥ ਧਾਰਿ ਖੇਲੁ ਚਤੁਰਭੁਜੁ ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ ਬੇਣ ਸੁਨਤ ਸਭ ਮੋਹੈਗਾ ॥੯॥

ਸ਼ਿਵਜੀ ਨੇ ਮਾਰ ਦਿੱਤਾ ਸੀ ਅਤੇ ਜਿਵੇਂ ਚੰਡ ਮੁੰਡ ਦੀ ਸੈਨਾ ਮਾਰ ਦਿੱਤੀ ਸੀ ।

੧. ਉਸੇ ਤਰ੍ਹਾਂ ਮੇਘਾਂ ਦਾ ਨਾਸ਼ ਕਰ ਦਿੱਤਾ ਹੈ ਹਰੀ ਜੀ ਨੇ ਜਿਸ ਤਰ੍ਹਾਂ ਜਤੀ ਪੁਰਸ਼ ਇਸਤਰੀ ਦੇ ਮੋਹ ਨੂੰ ਤੇ ਕ੍ਰੋਧ ਨੂੰ ਦੂਰ ਕਰ ਦਿੰਦੇ ਹਨ ॥੩੮੫॥

੨. ਸ੍ਵੈਯਾ ॥ ਕ੍ਰੋਧ ਕਰਕੇ ਕ੍ਰਿਸ਼ਨ ਜੀ ਨੇ ਬੱਦਲ ਦੂਰ ਕਰ ਦਿੱਤੇ, ਜਿਸ ਨੇ ਪਾਣੀ ਵਿਚ ਹਾਥੀ ਨੂੰ ਬਚਾ ਲਿਆ ਸੀ । ਜਿਸ ਦੇ ਪੈਰਾਂ ਨਾਲ ਲੱਗ ਕੇ ਪੱਥਰ ਹੋਈ ਅਹੱਲਿਆ ਤਰ ਗਈ ਅਤੇ ਜਿਸ ਨੇ ਬੇਸਹਾਰਾ ਹੋਈ ਰਾਜੇ ਦ੍ਰੋਪਤ ਦੀ ਪੁੱਤਰੀ ਦੀ ਲੱਜਾ ਰੱਖੀ ਸੀ ।

੩. ਪਰ ਜੇ ਕੋਈ ਇਸ ਦੇ ਨਾਲ ਵੈਰ ਕਰਦਾ ਹੈ । ਸਾਰੇ ਗਵਾਲੇ ਕਹਿੰਦੇ ਹਨ ਇਹ ਉਸ ਦਾ ਸਾਥੀ ਨਹੀਂ ਹੈ । ਪਰ ਜੋ ਕੋਈ ਸ਼ਰਧਾ ਭਾਵਨਾ ਨਾਲ ਚਿੱਤ ਦੇ ਕੇ ਇਸ ਦੀ ਸੇਵਾ ਕਰਦਾ ਹੈ ਇਹ ਉਸ ਦਾ ਸਾਥੀ ਹੈ ॥੩੮੬॥

੪. ਸ੍ਵੈਯਾ ॥ ਇਸੇ ਵਾਸਤੇ ਬੱਦਲਾਂ ਦੀ ਫੌਜ ਨੂੰ ਕ੍ਰਿਸ਼ਨ ਜੀ ਨੇ ਖਾਤਰ ਵਿਚ ਨਹੀਂ ਲਿਆਂਦਾ । ਭਾਵੇਂ ਇੰਦਰ ਨੇ ਬੜਾ ਭਾਰੀ ਗੁੱਸਾ ਕੀਤਾ ਸੀ ਪਰ ਉਸ ਦੀ ਕ੍ਰਿਸ਼ਨ ਜੀ ਅੱਗੇ ਕੋਈ ਪੇਸ਼ ਨਾ ਗਈ । ਕੁਝ ਵੀ ਬੁਸਾਈ ਨਾਂ ਹੋਈ ।

੫. ਉਸ ਦੇ ਉੱਤੇ ਕਿਸ ਦਾ ਜ਼ੋਰ ਚਲਦਾ ਹੈ, ਜਿਸ ਦਾ ਸਾਰਾ ਹੀ ਜੱਗ ਗੁਲਾਮ ਹੈ ? ਸਿਰ ਨੀਵਾਂ ਕਰਕੇ ਦਿਲ ਵਿਚ ਬਹੁਤ ਦੁਖੀ ਹੋ ਕੇ ਇੰਦਰ ਉੱਠ ਕੇ ਘਰ ਨੂੰ ਟੁਰ ਗਿਆ ਸ਼ਰਮਿੰਦਾ ਹੋ ਕੇ ॥੩੮੭॥

੬. ਸ੍ਵੈਯਾ ॥ ਇੰਦਰ ਪਛਤਾਉਂਦਾ ਘਰ ਨੂੰ ਚਲਾ ਗਿਆ ਜਦੋਂ ਕ੍ਰਿਸ਼ਨ ਜੀ ਨੇ ਉਸ ਦੀ ਸੈਨਾ ਮੋੜ ਕੇ ਪਿਛਾਂਹ ਨੂੰ ਤੋਰ ਦਿੱਤੀ। ਕ੍ਰੋਧ ਕਰਕੇ ਇੰਦਰ ਨੇ ਬ੍ਰਿਜ ਉੱਪਰ ਬਾਰਸ਼ ਕੀਤੀ ਸੋ ਉਹ ਹਰੀ ਨੇ ਇਕ ਕਰਕੇ ਵੀ ਨਾ ਗਿਣੀ ।

੭. ਉਸ ਛਵੀ ਦੀ ਬਹੁਤ ਉਪਮਾ ਕਵੀ ਸ਼ਿਆਮ ਜੀ ਨੇ ਕਿਤੇ ਇਸ ਤਰ੍ਹਾਂ ਕਹੀ ਹੈ । ਲੋਕਪਤੀ ਇੰਦਰ ਇੰਜ ਪਛਤਾਉਂਦਾ ਘਰ ਨੂੰ ਚਲਾ ਗਿਆ ਹੈ ਜਿਵੇਂ ਨਾਗ ਦੇ ਸਿਰ ਵਿਚੋਂ ਕਿਸੇ ਨੇ ਮਣੀ ਲੁੱਟ ਲਈ ਤਾਂ ਉਹ ਮੁਰਝਾ ਕੇ ਦੱਬ ਕੇ ਬੈਠ ਜਾਂਦਾ ਹੈ ॥੩੮੮॥

੮. ਸ੍ਵੈਯਾ ॥ ਜਿਸ ਦੇ ਭੇਤ ਨੂੰ ਕੋਈ ਰਿਸ਼ੀ ਮੁਨੀ ਨਹੀਂ ਜਾਣਦਾ ਮਨ ਦੇ ਭਾਵ ਕਰਕੇ ਇਹ ਜਪਦਾ ਹੈ ਅਤੇ ਜਪਣ ਜੋਗ ਹੈ। ਇਸੇ ਨੇ ਸਰਾਜੇ ਬਲ ਨੂੰ ਪਤਾਲ ਲੋਕ ਦਾ ਰਾਜ ਦਿੱਤਾ ਸੀ, ਇਸੇ ਨੇ ਹੀ ਸ੍ਰੀ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਸਾਰੀ ਧਰਤੀ ਦੀ ਸਥਾਪਨਾ ਕੀਤੀ ਹੈ ।

੯. ਮਾਰ ਦੇਵੇਗਾ ਥੋੜ੍ਹੇ ਦਿਨਾਂ ਵਿਚ ਹੀ ਇਹ ਪ੍ਰਤਾਪ ਵਾਲੇ ਕ੍ਰਿਸ਼ਨ ਜੀ ਸਾਰੇ ਪਾਪੀ ਵੈਰੀਆਂ ਨੂੰ ਮਾਰ ਦੇਣਗੇ । ਇਹ ਗੱਲਾਂ ਗਵਾਲੇ ਕਰਦੇ ਹਨ । ਇਸ ਵਾਸਤੇ ਇਸ ਨੇ ਇਹ ਸਰੂਪ ਬਣਾਇਆ ਹੈ ਸਾਰੇ ਜਗਤ ਦੇ ਪਾਪੀ ਲੋਕ ਮਾਰਨ ਵਾਸਤੇ ॥੩੮੯॥

੧੦. ਸ੍ਵੈਯਾ ॥ ਜਿਸ ਵੇਲੇ ਬ੍ਰਹਮਾ ਨੇ ਛਲ ਕਰਕੇ ਸਾਰੇ ਗੋਪ ਤੇ ਵੱਛੇ ਚੁਰਾ ਲਏ ਸਨ ਅਤੇ ਇਹ ਕੌਤਕ (ਪ੍ਰਤਾਵਾ) ਵੇਖਣ ਲਈ ਉਹਨਾਂ ਨੂੰ ਜਾ ਕੇ ਗੁਫਾ ਵਿਚ ਬੰਦ ਕਰਕੇ ਰੱਖਿਆ ਸੀ ।

੧੧. ਉਸ ਵੇਲੇ ਕ੍ਰਿਸ਼ਨ ਜੀ ਨੇ ਬਿਨਾਂ ਕ੍ਰੋਧ ਕੀਤੇ ਉਹੋ ਜਿਹੇ ਹੀ ਹੋਰ ਬਣਾ ਲਏ, ਕੋਈ ਘਾਟ ਨਾ ਹੋਣ ਦਿੱਤੀ । ਛਿਣ ਦੇ ਵਿਚ ਉਹੋ ਜਿਹੇ ਹੀ ਗਊਆਂ ਤੇ ਵੱਛੇ ਬਣਾ ਦਿੱਤੇ ਅਤੇ ਸਾਰੇ ਗਵਾਲਿਆਂ ਦੀ ਵੀ ਉਹੋ ਜਿਹੀ ਸਫਾਤ ਸੀ ॥੩੯੦॥

੧੨. ਜਿਸ ਵੇਲੇ ਇੰਦਰ ਨੇ ਕ੍ਰੁਧੀ ਕੀਤੀ ਤਾਂ ਕ੍ਰਿਸ਼ਨ ਜੀ ਨੇ ਪਹਾੜ ਪੁੱਟ ਕੇ ਹੱਥ ਉੱਤੇ ਰੱਖ ਲਿਆ ਸੀ, ਸਾਰੇ ਗੋਪਾਂ ਨੂੰ ਉਸ ਦੇ ਹੇਠਾ ਕਰਕੇ ਬਚਾ ਲਿਆ ਸਭ ਨੂੰ । ਬਕੋਈ (ਪੂਤਨਾ) ਤੇ ਉਸ ਦਾ ਭਾਈ ਬਕਾ ਸੁਰ, ਗਡਾ ਸੁਰ, ਤ੍ਰਿਣਾਵੰਤ ਵੱਡੇ ਸੂਰਮੇ ਛਿਣ ਵਿਚ ਮਾਰ ਦਿੱਤੇ ।

੧੩. ਜਿਸ ਕਾਲੀ ਨਾਗ ਨੂੰ ਨੱਥ ਪਾ ਲਈ ਛਿਣ ਦੇ ਵਿਚ ਉਸ ਦਾ ਧਿਆਨ ਕਦੇ ਨਾ ਭੁੱਲੋ । ਇਹ ਕਥਾ ਸਾਰੇ ਸੰਤਾਂ ਨੇ ਸੁਣ ਲਈ ਹੈ ਕ੍ਰਿਸ਼ਨ ਜੀ ਦੀ । ਹੁਣ ਇਕ ਹੋਰ ਕਥਾ ਸੁਣ ਲਵੋ ॥੩੯੧॥

੧੪. ਗੋਪ ਕਹਿੰਦੇ ਹਨ ਨੰਦ ਜੀ ਨੂੰ ॥

੧੫. ਸ੍ਵੈਯਾ ॥ ਨੰਦ ਜੀ ਦੇ ਅੱਗੇ ਜਾ ਕੇ ਗੋਪਾਂ ਨੇ ਕ੍ਰਿਸ਼ਨ ਜੀ ਦੇ ਕੀਤੇ ਪਰਉਪਕਾਰ ਸਾਰੇ ਜਾ ਕੇ ਦੱਸੇ ਕਿ ਕ੍ਰਿਸ਼ਨ ਜੀ ਨੇ ਅਘਾ ਸੁਰ ਤੇ ਤ੍ਰਿਣਾ ਵਰਤ ਕਿਵੇਂ ਉਡਦੇ ਹੋਏ ਅਕਾਸ਼ ਵਿਚ ਮਾਰੇ ਅਤੇ ਪੂਤਨਾ ਨੂੰ ਮਾਰਿਆ ਤੇ ਹੁਣ ਗਵਾਲਿਆਂ ਨੂੰ ਜੀਵਨ ਦਾਨ

੧੬. ਦਿੱਤਾ ਹੈ । ਸੁਣੋ ਚੌਧਰੀ ਜੀ ਭਾਵੇਂ ਕੋਈ ਕਰੋੜ ਉਪਾਅ ਕਰੇ

(ਪੰਨਾ ੪੭ ਦੀ ਬਾਕੀ)

ਵਿਚ (ਰਾਮ) ਉਪਨਾਮ ਆਉਂਦਾ ਹੈ ਤੇ ੧੮੭੩ ਵਿਚ ਸ਼ਿਆਮ । ਇਸ ਤਰ੍ਹਾਂ ਕਈ ਹੋਰ ਛੰਦਾਂ ਵਿਚ। ਇਹ ਗੱਲ ਅਚਾਨਕ ਨਹੀਂ ਹੋ ਗਈ ਤੇ ਨਾ ਹੀ ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਦਰਬਾਰੀ ਕਵੀ ਰਾਮ ਨੇ ਪਹਿਲਾ ਸ੍ਵੈਯਾ ਲਿਖਿਆ ਤੇ ਦੂਜਾ ਸ਼ਿਆਮ ਨੇ ਰਚਿਆ । ਦਰਅਸਲ ਕਵੀ ਰਾਮ ਕਹੈ ਦੀ ਸ਼ੈਲੀ ਇਉਂ ਹੀ ਚੱਲ ਪਈ ਹੈ ਜਿਵੇਂ ਇਹ ਕੋਈ ਕਾਵਿ-ਸ਼ੈਲੀ ਹੋਵੇ । ਜਹਾਂਗੀਰ ਦੇ ਜ਼ਮਾਨੇ ਲਿਖੇ ਗਏ (ਹਨੂਮਾਨ ਨਾਟਕ) ਵਿਚ ਹਿਰਦੇ ਰਾਮ ਭੱਲੇ ਨੇ ਇਸੇ ਢੰਗ ਨਾਲ ਆਪਣਾ ਉਪਨਾਮ (ਰਾਮ) ਵਰਤਿਆ ਹੈ ।

ਗੁਰੂ ਸਾਹਿਬ ਨੂੰ ਇਹ ਨਾਟਕ ਬਹੁਤ ਪਿਆਰਾ ਸੀ ਤੇ ਇਸ ਦੇ ਪ੍ਰਭਾਵ ਵਜੋਂ ਸਾਹਿਬ ਉਨ੍ਹਾਂ ਇਸ ਤਰ੍ਹਾਂ ਕਵੀ ਰਾਮ ਵਾਲੀ ਸ਼ੈਲੀ ਦੀ ਵਰਤੋਂ ਕਰਦੇ ਹੋਵੇ ।[੬] ਵੈਸੇ ਕਾਸੀ ਰਾਮ ਗੁਰੂ ਜੀ ਦਾ ਇਕ ਦਰਬਾਰੀ ਕਵੀ ਸੀ, ਪਰ ਉਹ ਆਪਣੀ ਰਚਨਾ (ਪਾਂਡਵ ਗੀਤਾ, ਪਰਸਰਾਮ ਸੰਵਾਦ) ਵਿਚ ਕਿਤੇ ਵੀ ਕਵੀ ਰਾਮ ਨਹੀਂ ਵਰਤਦਾ, ਆਪਣਾ ਪੂਰਾ ਨਾ (ਕਾਸੀਰਾਮ) ਦਿੰਦਾ ਹੈ । ਇਸ ਕਰਕੇ ਇਹ ਅਨੁਮਾਨ, ਭੁਲੇਖਾ ਹੋਵੇਗਾ ਕਿ ਕਾਸੀ ਰਾਮ ਉਪਨਾਮ ਹੇਠ ਕਵਿਤਾ ਰਚਣ ਵਾਲਾ ਸੀ ।

ਹਾਂ ਇਕ ਗੁਰੂ ਸਾਹਿਬ ਦਾ ਸਮਕਾਲੀ (ਰੋਪੜ) ਦਾ ਬ੍ਰਾਹਮਣ ਵੈਦ, ਸੀਤਾ ਰਾਮ ਹੋਇਆ ਹੈ । ਇਸ ਨੇ (ਖੈਰੁਲ ਤਜਾਰਬ) ਨਾਮੀ ਵੈਦਿਕ ਪੁਸਤਕ ਦਾ ਕਵਿ ਤਰੰਗਾ ਨਾਮ ਹੇਠ ਅਨੁਵਾਦ ਕੀਤਾ ਹੈ ਤੇ ਇਸ ਤੋਂ ਬਿਨਾਂ (ਅਲਿਫ ਬਤੀਸੀ) ਤਰਾਜਨੀਤੀ ਬਾਰੇ ਵੀ ਰਚਨਾ ਰਚੀ ਹੈ । ਇਹ ਕਿਤੇ ਕਿਤੇ ਕਵੀ ਰਾਮ ਪਦ ਵਰਤਦਾ ਹੈ ਪਰ ਇਸ ਨੇ ਆਪਣੀ ਪੁਸਤਕ ਵਿਚ ਨਾ ਆਨੰਦਪੁਰ ਦਾ ਜ਼ਿਕਰ ਕੀਤਾ ਹੈ ਤੇ ਨਾ ਹੀ ਗੁਰੂ ਗੋਬਿੰਦ ਸਿੰਘ ਜੀ ਵੱਲ ਸੰਕੇਤ ਕੀਤਾ ਹੈ । ਇਸ ਕਰਕੇ ਇਹ ਮੰਨਣਯੋਗ ਨਹੀਂ ਕਿ ਇਹ ਕੋਈ ਦਰਬਾਰੀ ਕਵੀ ਸੀ । ਨਾਲੇ ਸੀਤਾ ਰਾਮ ਆਪਣੇ ਬਾਰੇ ਸਪੱਸ਼ਟ ਕਰਦਾ ਹੈ :-

ਬ੍ਰਹਮਨ ਕ੍ਰਿਪੇ ਬੰਸ ਮੈਂ ਕੇਸਵ ਸੁਤ ਕਵਿ ਰਾਮ ॥ ਰੋਪੜ ਮੈਂ ਭਾਖਾ ਕਰੀ ਕਵਿ ਤਰੰਗ ਧਰਿ ਨਾਮ ॥੪॥ (ਹੱਥ ਲਿਖਤ ਖਰੜਾ ਮੋਤੀ ਬਾਗ ਪਟਿਆਲਾ) ਕਵਿ ਤਰੰਗ (ਖੈਰੁਲ ਤਜਾਰਬ)

ਇਸ ਦਾ ਅਰਥ ਹੈ ਕਿ ਰੋਪੜ ਵਾਲਾ ਕਵੀ ਰਾਮ ਬ੍ਰਾਹਮਣ ਘਰਾਣੇ ਵਿਚੋਂ ਸੀ ਪਰ ਦਸਮ ਗ੍ਰੰਥ ਵਾਲਾ ਰਾਮ ਇੰਜ ਕਹਿੰਦਾ ਹੈ :-

ਛਤ੍ਰੀ ਕੋ ਪੂਤ ਹਉਂ ਬਾਮਨ ਕੋ ਨਾਹਿ ਕੈ ਤਪ ਆਵਤ ਹਉ ਜੁ ਕਰੌ ॥੨੪੮੯॥ (ਕ੍ਰਿਸ਼ਨਾਵਤਾਰ)

ਸੋ ਸਾਡੀ ਨਵੇਂ ਖੋਜੀਆਂ ਪ੍ਰਤੀ ਬੇਨਤੀ ਹੈ ਕਿ ਉਹ ਬਿਨਾਂ ਡੂੰਘੀ ਖੋਜ, ਦੇਖਭਾਲ ਕੀਤੇ ਅਜਿਹੀਆਂ ਗਲਤ ਬਿਆਨੀਆ ਨਾ ਕਰਨ ਤੇ ਨਾ ਹੀ ਕਲਪਿਤ ਦਲੀਲਾਂ ਘੜਨ । ਇਹੋ ਗੱਲ ਸ਼ਿਆਮ ਦੀ ਹੈ । ਸ਼ਿਆਮ ਨਾਂ ਦਾ ਗੁਰੂ ਜੀ ਦਾ ਸਮਕਾਲੀ ਦਰਬਾਰੀ ਕਵੀ ਕੋਈ ਨਹੀਂ ਮਿਲਦਾ । ਫਿਰ ਗੁਰੂ ਸਾਹਿਬ ਵਲੋਂ ਉਪਨਾਮ ਦੇ ਆਧਾਰ 'ਤੇ ਕਿਵੇਂ ਇਕ ਅਣਹੋਏ ਕਵੀ ਨੂੰ ਕਲਪ ਲਿਆ ਜਾਵੇ । ਅਸਲੀਅਤ ਤਾਂ ਸਪੱਸ਼ਟ ਹੈ ਕਿ ਇਹ ਸ੍ਰੀ ਦਸਮੇਸ਼ ਦੇ ਹੀ ਉਪਨਾਮ ਹਨ । ਕੋਈ ਵੱਖਰੇ ਕਵੀ ਨਹੀਂ । ਜੇਕਰ ਇਹ ਅਵਤਾਰ ਕਥਾ ਰਾਮ, ਸ਼ਿਆਮ ਦੀ ਹੀ ਲਿਖੀ ਹੁੰਦੀ ਤਾਂ ਭਾਈ ਮਨੀ ਸਿੰਘ ਚਿੱਠੀ ਵਿਚ ਇੰਜ ਨਾ ਲਿਖਦੇ :-

ਪੋਥੀਆਂ ਜੋ ਭੰਗਾ ਸਿੰਘ ਹਾਥ ਭੇਜੀ ਸੀ ਉਹਨਾਂ ਵਿਚ ਸਾਹਿਬਾਂ ਦੇ ੩੦੩ ਚਰਿੱਤਰਉ ਪਖਿਆਨ ਦੀ ਪੋਥੀ ਜੋ ਹੈ ਸੋ ਸੀਹਾਂ ਸਿੰਘ ਮਹਲ ਵਿਚ ਦੇਣਾ ਜੀ । ਨਾਮਮਾਲਾ ਕੀ ਪੋਥੀ ਕੀ ਖਬਰ ਅਸੀ ਮਿਲੀ ਨਹੀਂ । ਕ੍ਰਿਸ਼ਨਾਵਤਾਰ ਪੂਰਬਾਰਧ ਤੋ ਮਿਲਾ, ਉਤਰਾਰਧ ਨਹੀਂ ਮਿਲਾ । ਜੋ ਮਿਲਾ ਅਸੀਂ ਭੇਜ ਦੇਵਾਂਗੇ। ਸਪੱਸ਼ਟ ਹੈ ਕਿ ਹਜ਼ੂਰੀ ਵਿਦਵਾਨ ਮਨੀ ਸਿੰਘ ਇਹਨਾਂ ਰਚਨਾਵਾਂ ਨੂੰ ਸਾਹਿਬਾਂ ਦੀ ਕ੍ਰਿਤ ਮੰਨਦਾ ਹੈ । ਆਮ ਤੌਰ 'ਤੇ ਅਵਤਾਰ ਕਥਾ ਤੇ ਚਰਿੱਤਰ ਪਖਿਆਨ ਨੂੰ ਹੀ ਗੁਰੂ ਕ੍ਰਿਤ ਮੰਨਣ ਲਈ ਤਿਆਰ ਨਹੀਂ । ਉਹਨਾਂ ਦਾ ਖਿਆਲ ਹੈ ਕਿ ਗੁਰੂ ਸਾਹਿਬ ਅਜਿਹੀਆਂ ਰਚਨਾਵਾਂ ਨਹੀਂ ਸੀ ਲਿਖ ਸਕਦੇ ਪਰ ਇਹ ਗੱਲ ਠੀਕ ਨਹੀਂ।

ਜਿੱਥੋਂ ਤੱਕ ਇਤਿਹਾਸ ਦਾ ਸੰਬੰਧ ਹੈ ਪੁਰਾਣੇ ਸਿੱਖਾਂ ਵਿਚ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਬਾਰੇ ਕਦੇ ਝਗੜਾ ਨਹੀਂ ਹੋਇਆ । ਹਾਂ ਇਕ ਮਤਭੇਦ ਵਾਲੀ ਗੱਲ ਹੋਈ ਸੀ । ਜਦੋਂ ਭਾਈ ਮਨੀ ਸਿੰਘ ਮੁਸੱਦੀ ਨੇ ਆਦਿ ਤੇ ਦਸਮ ਗ੍ਰੰਥ ਨੂੰ ਇਕੱਠਾ ਕਰ ਦਿੱਤਾ ਤੇ ਭਗਤ ਬਾਣੀ ਨੂੰ ਛਾਂਟ-ਛਾਂਟ ਕੇ ਗੁਰਬਾਣੀ

(ਬਾਕੀ ਪੰਨਾ ੫੦ ਤੇ)

ਕੋਊ ਪੈ ਇਹ ਸੋ ਸੁਤ ਨਾਹਿ ਲਭੈ ॥੩੯੨॥ ਸ੍ਵੈਯਾ ॥ [1]ਗੋਪਨ ਕੀ ਬਿਨਤੀ ਸੁਨੀਐ ਪਤਿ ਧਿਆਨ ਧਰੈ ਇਹ ਕੋ ਰਣ ਗਾਮੀ ॥ ਧਿਆਨ ਧਰੈ ਇਹ ਕੋ ਮੁਨ ਈਸਰ ਧਿਆਨ ਧਰੈ ਇਹ ਕਾਇਰ ਕਾਮੀ ॥ [2]ਧਿਆਨ ਧਰੈ ਇਹ ਕੋ ਸੁ ਤ੍ਰਿਯਾ ਸਭ ਧਿਆਨ ਧਰੈ ਇਹ ਦੇਖਨ ਬਾਮੀ ॥ ਸੱਤਿ ਲਖਯੋ ਹਮ ਕੈ ਕਰਤਾ ਜਗ ਸੱਤਿ ਕਹਯੋ ਮਤ ਕੈ ਨਹਿ ਖਾਮੀ ॥੩੯੩॥ ਸ੍ਵੈਯਾ ॥ [3]ਹੈ ਭਗਵਾਨ ਬਲੀ ਪ੍ਰਗਟਯੋ ਸਭ ਗੋਪ ਕਹੈ ਪੁਤਨਾ ਇਨ ਮਾਰੀ ॥ ਰਾਜ ਭਭੀਛਨ ਯਾਹਿ ਦਯੋ ਇਨ ਹੀ ਕੁਪ ਰਾਵਨ ਦੈਤ ਸੰਘਾਰੀ ॥ [4]ਰੱਛ ਕਰੀ ਪ੍ਰਹਲਾਦਹਿ ਕੀ ਇਨ ਹੀ ਹਰਨਾਖਸ ਕੀ ਉਰ ਫਾਰੀ ॥ ਨੰਦ ਸੁਨੋ ਪਤ ਲੋਕਨ ਕੇ ਇਨਹੀ ਹਮਰੀ ਅਬ ਦੇਹ ਉਬਾਰੀ ॥੩੯੪॥ ਸ੍ਵੈਯਾ ॥ [5]ਹੈ ਸਭ ਲੋਗਨ ਕੋ ਕਰਤਾ ਬ੍ਰਿਜ ਭੀਤਰ ਹੈ ਕਰਤਾ ਇਹ ਲੀਲਾ ॥ ਸਿਖਅਨ ਕੋ ਬਰਤਾ ਹਰਿ ਹੈ ਇਹ ਸਾਧਨ ਕੋ ਹਰਿਤਾ ਤਨ ਹੀਲਾ ॥ [6]ਰਾਖ ਲਈ ਇਨਹੀ ਸੀਅ ਕੀ ਪਤਿ ਰਾਖਿ ਲਈ ਤ੍ਰਿਯ ਪਾਰਥ ਸੀਲਾ ॥ ਗੋਪ ਕਹੈ ਪਤ ਸੋ ਸੁਨੀਐ ਇਹ ਹੈ ਕ੍ਰਿਸ਼ਨ ਜੀ ਬਰਬੀਰ ਹਠੀਲਾ ॥੩੯੫॥ ਸ੍ਵੈਯਾ ॥ [7]ਦਿਨ ਬੀਤ ਗਏ ਚਕਏ ਗਿਰ ਕੇ ਹਰਿ ਜੀ ਬਛਰੇ ਸੰਗ ਲੈ ਬਨ ਜਾਵੈ ॥ ਜਿਉ ਧਰ ਮੂਰਤਿ ਘਾਸੁ ਚੁਗੈ ਭਗਵਾਨ ਮਹਾਂ ਮਨ ਮੈ ਸੁਖ ਪਾਵੈ ॥ [8]ਲੈ ਮੁਰਲੀ ਅਪਨੇ ਕਰ ਮੈ ਕਰ ਭਾਵ ਘਨੇ ਹਿਤ ਸਾਥ ਬਜਾਵੈ ॥ ਮੋਹਿ ਰਹੈ ਜੁ ਸੁਨੈ ਪਤਨੀ ਸੁਰ ਮੋਹਿ ਰਹੈ ਧੁਨਿ ਜੋ ਸੁਨ ਪਾਵੈ ॥੩੯੬॥ [9]ਕੁਪ ਕੈ ਜਿਨ ਬਾਲ ਮਰਯੋ ਛਿਨ ਮੈ ਅਰੁ ਰਾਵਨ ਕੀ ਜਿਨ ਸੈਨ ਮਰੀ ਹੈ ॥ ਜਾਹਿ ਭਭੀਛਨ ਰਾਜ ਦਯੋ ਛਿਨ ਮੈ ਜਿਹ ਕੀ ਤਿਹ ਲੰਕ ਕਰੀ ਹੈ ॥ [10]ਮੁਰ ਮਾਰਿ ਦਯੋ ਘਟਕਾ ਨ ਕਰੀ ਰਿਪ ਜਾ ਸੀਅ ਕੀ ਜੀਯ ਪੀਰ ਹਰੀ ਹੈ ॥ ਸੋ ਬ੍ਰਿਜ ਭੂਮਿ ਬਿਖੈ ਭਗਵਾਨ ਸੁ ਗਊਅਨ ਕੇ ਮਿਸ ਖੇਲ ਕਰੀ ਹੈ ॥੩੯੭॥ ਸ੍ਵੈਯਾ ॥ [11]ਜਾਹਿ ਸਹੰਸ੍ਰ ਫਨੀ ਤਨ ਊਪਰਿ ਸੋਇ ਕਰੀ ਜਲ ਭੀਤਰ ਕ੍ਰੀੜਾ ॥ ਜਾਹਿ ਭਭੀਛਨ ਰਾਜ ਦਯੋ ਅਰੁ ਜਾਹਿ ਦਈ ਕੁਪ ਰਾਵਨ ਪੀੜਾ ॥ [12]ਜਾਹਿ ਦਯੋ ਕਰਕੈ ਜਗ ਭੀਤਰ ਜੀਵ ਚਰਾਚਰ ਅਉ ਗਜ ਕੀੜਾ ॥ ਖੇਲਤ ਸੋ ਬ੍ਰਿਜ ਭੂਮ ਬਿਖੈ ਜਿਨ ਕੀਨ ਸੁਰਾਸੁਰ ਬੀਚ ਝਗੀੜਾ ॥੩੯੮॥ ਸ੍ਵੈਯਾ ॥ [13]ਬੀਰ ਬਡੇ ਦੁਰਜੋਧਨ ਆਦਿਕ ਜਾਹਿ ਮਰਾਇ ਡਰੇ ਰਨ ਛਤ੍ਰੀ ॥ ਜਾਹਿ ਮਰਯੋ ਸਿਸਪਾਲ ਰਿਸੈ ਕਰਿ ਰਾਜਨ ਮੈ ਕ੍ਰਿਸ਼ਨ ਜੀ ਬਰ ਅਤ੍ਰੀ ॥ [14]ਖੇਲਤ ਹੈ ਸੋਊ ਗਊਅਨ ਮੈ ਜੋਊ ਹੈ ਜਗ ਕੋ ਕਰਤਾ ਬਧ ਸਤ੍ਰੀ ॥ ਆਗ ਸੋ ਧੂਮ੍ਰ ਲਪੇਟਤ ਜਿਉ ਫੁਨ ਗੋਪ ਕਹਾਵਤ ਹੈ ਇਹ ਛਤ੍ਰੀ ॥੩੯੯॥ ਸ੍ਵੈਯਾ ॥ [15]ਕਰ ਜੁੱਧ ਮਰੇ ਇਕਲੇ ਮਧ ਕੀਟਭ ਰਾਜ ਸਤੱਕ੍ਰਿਤ ਕੌ ਜਿਹ ਦੀਆ ॥ ਕੁੰਭ ਕਰਨ

---

(ਪੰਨਾ ੪੯ ਦੀ ਬਾਕੀ)

ਨਾਲੋਂ ਅੱਡ ਕਰ ਦਿੱਤਾ । ਦੇਖੋ ਸਮਕਾਲੀ ਲੇਖਕ ਕੇਸਰ ਸਿੰਘ ਇਸ ਘਟਨਾ ਨੂੰ ਇੰਜ ਬੀਤੀ ਦੱਸਦਾ ਹੈ :

*ਇਤਨੀ ਵਧੀਕ ਉਸ ਪਾਸੋਂ ਗੱਲ ਸੀ ਹੋਈ ॥ ਜੋ ਭਗਤ ਬਾਣੀ ਜੁਦਾ ਕਰ ਲਿਖੀ ਸੀ ਸੋਈ ॥੩੭੭॥*
*ਨਾਲ ਦੂਜਾ ਆਦਿ ਗ੍ਰੰਥ ਸੀ ਰਲਾਇਆ ॥ ਤਿਸ ਵਿਚੋਂ ਭਗਤ ਬਾਣੀ ਜੁਦਾ ਲਿਖਾਇਆ ॥*
*ਦੋਹਾਂ ਗ੍ਰੰਥਾਂ ਦੀ ਬੀੜ ਇਕ ਕਰ ਬੰਧਵਾਈ ॥ ਉਹ ਗ੍ਰੰਥ ਕਿਸੇ ਸਿੱਖ ਗਰੀਬ ਡਿੱਠਾ ਜਾਈ ॥੩੭੮॥*
*ਦੇਖ ਕੇ ਸਿੱਖ ਐਸੇ ਬਚਨ ਕਹੇ ਇਹ ਕੀ ਕਰਿਆ ॥ ਭਾਈ ਸਿੱਖਾ ਤੁਧ ਭਗਤ ਜੁਦੇ ਕਿਉਂ ਕਰ ਧਰਿਆ ॥*
*ਤੁਧ ਬੱਧੀ ਮਿਰਯਾਦ ਗੁਰੂ ਕੀ ਹੈ ਤੋੜੀ ॥ ਤੇਰੇ ਅੰਗ ਅੰਗ ਜੁਦਾ ਕੀਤੇ ਚਾਹੀਅਨ ਛੋੜੀ ॥੩੭੯॥*
*ਤਬ ਭਾਈ ਮਨੀ ਸਿੰਘ ਸਿਖ ਨੂੰ ਐਸੇ ਕਹਿਆ—*
*ਭਗਤ ਹੈਨ ਗੁਰੂ ਕੇ ਨਫਰ ਸਮਾਨ ਬੈਠੇ ਚਹਿਆ ॥ ਤਬ ਸਿਖ ਨੇ ਐਸੇ ਬਚਨ ਹੈ ਕੀਤਾ ॥ ਸਾਂ ਖਾਂਵਦ ਨਫਰ ਨੂੰ ਚੁਕ ਕੁਝ ਲੀਤਾ ॥੩੮੦॥*
*ਅਤੇ ਵਧਾਇਆ ਅਪਨੇ ਪਾਸ ਬੈਠਾਇਆ ॥ ਭਾਈ ਮਨੀ ਸਿੰਘ ਜੀ ਚੁੱਪ ਕਰ ਗਏ ॥ ਜੀ ਬਚਨ ਤੁਸਾਡੇ ਮੇਰੇ ਅੰਗ ਅੰਗ ਜੁਦਾ ਹੋਇ ਰਹੇ ॥੩੮੧॥*
*ਸਿਖੀ ਬਖਸੋ ਸੁਆਸ ਨਾਲ ਨਿਭੈ ਮੇਰੀ ॥ ਸਿਖ ਬਚਨ ਕੀਤਾ ਸਿਖੀ ਅਚੱਲ ਹੈ ਤੇਰੀ ॥*
*ਸੋ ਸਿਖ ਬਚਨ ਕਰਿ ਅੰਗ ਅੰਗ ਉਹਨਾ ਦੇ ਜੁਦੇ ਹੋਇ ॥ ਵਿਚ ਲਾਹੌਰ ਪਕੜੇ ਗਏ ਜਾਨਤ ਹੈ ਸਭ ਕੋਇ ॥੩੮੨॥*

(ਬਾਕੀ ਪੰਨਾ ੫੧ ਤੇ)

ਪਰ ਇਹੋ ਜਿਹਾ ਪੁੱਤਰ ਕਿਸੇ ਨੂੰ ਨਹੀਂ ਲੱਭਦਾ ॥੩੯੨॥

੧. ਸ੍ਵੈਯਾ ॥ ਹੇ ਸਵਾਮੀ ! ਸਾਡੀ ਇਹ ਬੇਨਤੀ ਧਿਆਨ ਨਾਲ ਸੁਣੋ, ਇਸ ਦਾ ਧਿਆਨ ਯੁੱਧ ਦੇ ਯੋਧੇ ਕਰਦੇ ਹਨ, ਇਸ ਦਾ ਧਿਆਨ ਮੁਨੀ ਈਸ਼ਰ (ਸ਼ਿਵਜੀ) ਅਤੇ ਭਰਾਕੁਲ ਕਾਮੀ ਲੋਕ ਵੀ ਇਸ ਦਾ ਧਿਆਨ ਧਰਦੇ ਹਨ ।

੨. ਇਸਤਰੀਆਂ ਇਸ ਦਾ ਧਿਆਨ ਧਰਦੀਆਂ ਹਨ ਅਤੇ ਉਹ ਇਸ ਨੂੰ ਪਛਾਣਦੀਆਂ ਹਨ । ਅਸੀਂ ਤਾਂ ਇਸ ਨੂੰ ਸਤਿ ਕਰਤਾਰ ਕਰਕੇ ਜਾਣਿਆ ਹੈ, ਜੋ ਜਗਤ ਨੂੰ ਸੱਚ ਕਹਿੰਦੇ ਹਾਂ ਜਿਸ ਵਿਚ ਕੋਈ ਮੁਕਾਲਤਾ ਜਾਂ ਕਮੀ ਨਹੀਂ ॥੩੯੩॥

੩. ਸ੍ਵੈਯਾ ॥ ਇਹ ਭਗਵਾਨ ਬਲੀ ਪ੍ਰਗਟ ਹੋਇਆ ਹੈ ਸਾਰੇ ਗਵਾਲੇ ਕਹਿੰਦੇ ਹਨ ਜਦ ਇਸ ਨੇ ਪੂਤਨਾ ਮਾਰ ਦਿੱਤੀ । ਭਬੀਖਨ ਨੂੰ ਰਾਜ ਲੰਕਾ ਦਾ ਇਸੇ ਨੇ ਦਿੱਤਾ ਸੀ, ਇਸ ਨੇ ਕ੍ਰੋਧ ਕਰਕੇ ਰਾਵਣ ਦੈਂਤ ਦੀ ਸਾਰੀ ਸੈਨਾ ਸੰਘਾਰੀ ਸੀ ।

੪. ਇਸੇ ਨੇ ਪ੍ਰਹਿਲਾਦ ਦੀ ਰੱਖਿਆ ਕੀਤੀ ਸੀ । ਇਸ ਨੇ ਹਰਨਾਖਸ਼ ਦੀ ਛਾਤੀ ਚੀਰੀ ਸੀ । ਐ ਬਾਬਾ ਬਾਨੰਦ ਸਾਰੇ ਲੋਕਾਂ ਦੇ ਮੁਖ ! ਸਾਡੀ ਸੁਣੋ ਗੱਲ, ਇਸੇ ਨੇ ਹੀ ਸਾਡੇ ਸਰੀਰ ਬਚਾਏ ਹਨ ॥੩੯੪॥

੫. ਸ੍ਵੈਯਾ ॥ ਇਹ ਤਾਂ ਸਾਰੇ ਲੋਕਾਂ ਦਾ ਕਰਤਾਰ ਹੈ ਜੋ ਬ੍ਰਿਜ ਦੇ ਵਿਚ ਖੇਲ ਕਰਦਾ ਰਹਿੰਦਾ ਹੈ । ਇਹੀ ਆਪਣੇ ਸ਼ਰਧਾਲੂ ਸਿੱਖਾਂ ਨੂੰ ਵਰ ਦੇਣ ਵਾਲਾ ਹਰੀ ਹੈ । ਇਹੀ ਸਾਧਾ ਦੇ ਤਨ ਦੀ ਰੱਖਿਆ ਦਾ ਹੀਲਾ ਕਰਨ ਵਾਲਾ ਹੈ । ਇਸੇ ਨੇ ਸੀਤਾ ਦੀ

੬. ਪੱਤ ਰੱਖੀ ਸੀ । ਇਸ ਨੇ ਪਾਰਥ (ਅਰਜਨ) ਦੀ ਇਸਤਰੀ ਦ੍ਰੋਪਤੀ ਦੀ ਸੀਲ ਧਰਮ ਦੀ ਪੱਤ ਰੱਖੀ ਸੀ । ਗੋਪ ਕਹਿੰਦੇ ਹਨ ਬਾਬਾ ਨੰਦ ਨੂੰ ਕਿ ਸੁਣੋ ਸਾਡੀ ਗੱਲ ਕਿ ਇਹ ਤਾਂ ਕ੍ਰਿਸ਼ਨ ਜੀ ਬੀਰਾਂ ਦਾ ਬਲਬੀਰ ਤੇ ਸਮਰੱਥ ਹੈ ਹਰ ਤਰ੍ਹਾਂ ॥੩੯੫॥

੭. ਸ੍ਵੈਯਾ ॥ ਇਸੇ ਤਰ੍ਹਾਂ ਬਹੁਤ ਸਾਰੇ ਦਿਨ ਬੀਤ ਗਏ ਹਨ ਪਹਾੜ ਚੁੱਕੇ ਨੂੰ । ਹਰੀ ਜੀ ਗਊਆਂ ਨੂੰ ਨਾਲ ਲੈ ਕੇ ਰੋਜ਼ ਵਣ ਵਿਚ ਜਾਂਦੇ ਹਨ । ਗਊਆਂ ਜਿਵੇਂ ਚਿੱਤਰ ਹੁੰਦਾ ਹੈ ਇੰਜ ਟਿਕ ਕੇ ਘਾਹ ਚੁਗਦੀਆਂ ਹਨ । ਉਹਨਾਂ ਨੂੰ ਵੇਖ ਕੇ ਭਗਵਾਨ ਕ੍ਰਿਸ਼ਨ ਜੀ ਮਨ ਦੇ ਵਿਚ ਬੜੇ ਖੁਸ਼ ਹੁੰਦੇ ਹਨ ।

੮. ਮੌਜ ਵਿਚ ਆ ਕੇ ਹੱਥ ਵਿਚ ਬੰਸਰੀ ਲੈ ਕੇ ਅਨੇਕਾਂ ਭਾਵਾਂ ਦੇ ਵਿਚ ਪ੍ਰੇਮ ਦੇ ਨਾਲ ਬੰਸਰੀ ਵਜਾਉਂਦੇ ਹਨ । ਉਸ ਬੰਸਰੀ ਦੀ ਆਵਾਜ਼ ਨੂੰ ਜਿਹੜਾ ਸੁਣਦਾ ਹੈ ਉਹ ਮੋਹਿਤ ਹੋ ਕੇ ਰਹਿ ਜਾਂਦਾ ਹੈ । ਦੇਵਾਂ ਦੀਆਂ ਪਤਨੀਆਂ ਵੀ ਸੁਣ ਕੇ ਮੋਹਿਤ ਹੋ ਜਾਂਦੀਆਂ ਹਨ । ਜੋ ਵੀ ਬੰਸਰੀ ਦੀ ਧੁਨ ਸੁਣ ਲੈਂਦਾ ਹੈ ਉਹ ਮੋਹਿਤ ਹੋ ਜਾਂਦਾ ਹੈ ॥੩੯੬॥

੯. ਜਿਸ ਨੇ ਕ੍ਰੋਧ ਕਰਕੇ ਬਲੀ ਮਾਰ ਦਿੱਤਾ ਸੀ ਇਕ ਛਿਣ ਦੇ ਵਿਚ ਅਤੇ ਜਿਸ ਨੇ ਰਾਵਣ ਦੀ ਸਾਰੀ ਸੈਨਾ ਮਾਰੀ ਸੀ । ਜਿਸ ਨੇ ਭਬੀਛਨ ਨੂੰ ਲੰਕਾ ਦਾ ਰਾਜ ਦਿੱਤਾ ਇਕ ਛਿਣ ਦੇ ਵਿਚ ਜਿਸ ਦੀ ਲੰਕਾ ਕਰ ਦਿੱਤੀ ਸੀ ।

੧੦. ਜਿਸ ਨੇ ਮੁਰ ਦੈਂਤ ਮਾਰਨ ਲਈ ਇਕ ਘੜੀ ਨਹੀਂ ਲਾਈ । ਵੈਰੀ ਨੂੰ ਮਾਰ ਕੇ ਜਿਸ ਨੇ ਸੀਤਾ ਦੇ ਦਿਲ ਦੇ ਦੁੱਖ ਦੀ ਚੋਸ ਹਟਾਈ ਸੀ । ਉਹ ਭਗਵਾਨ ਬ੍ਰਿਜ ਦੀ ਭੂਮੀ ਦੇ ਵਿਚ ਗਊਆਂ ਚਾਰਨ ਦੇ ਬਹਾਨੇ ਇਹ ਖੇਲ ਕਰ ਰਿਹਾ ਹੈ ॥੩੯੭॥

੧੧. ਸ੍ਵੈਯਾ ॥ ਜਿਸ ਨੇ ਸ਼ੇਸ਼ ਨਾਗ ਦੇ ਉੱਤੇ ਸੇਜ ਬਣਾ ਕੇ ਦੁੱਧ ਸਮੁੰਦਰ ਦੇ ਵਿਚ ਖੇਡ ਕੀਤੇ ਹਨ । ਜਿਸ ਨੇ ਭਬੀਸ਼ਨ ਨੂੰ ਲੰਕਾ ਦਾ ਰਾਜ ਦਿੱਤਾ । ਜਿਸ ਨੇ ਕ੍ਰੋਧ ਕਰਕੇ ਰਾਵਣ ਨੂੰ ਪੀੜਤ ਕੀਤਾ ।

੧੨. ਜਿਸ ਨੇ ਜਗਤ ਦੇ ਵਿਚ ਜੀਵ ਤੇ ਜਾਨਵਰ ਅਤੇ ਹਾਥੀ ਲੈ ਕੇ ਕੀੜੇ ਤੱਕ ਬਣਾ ਕੇ ਉਹਨਾਂ ਨੂੰ ਰਿਜ਼ਕ ਦਿੱਤਾ । ਉਹੀ ਹੁਣ ਖੇਲਦਾ ਹੈ ਬ੍ਰਿਜ ਦੀ ਧਰਤੀ 'ਤੇ ਜਿਸ ਨੇ ਸੁਰ ਤੇ ਅਸੁਰਾਂ ਵਿਚ ਝਗੜਾ ਖੜਾ ਕੀਤਾ ਸੀ ॥੩੯੮॥

੧੩. ਸ੍ਵੈਯਾ ॥ ਜਿਸ ਨੇ ਬੜੇ ਬੜੇ ਸੂਰਮੇ ਦੁਰਯੋਧਨ ਆਦਿਕ ਕੈਰੋਂ ਰਣ ਖੇਤਰ ਵਿਚ ਮਰਵਾ ਸੁੱਟੇ ਸਨ । ਜਿਸ ਨੇ ਰਿਸ ਵਿਚ ਆ ਕੇ ਸ਼ਿਸ਼ਪਾਲ ਨੂੰ ਮਾਰ ਦਿੱਤਾ ਸੀ । ਉਹ ਕ੍ਰਿਸ਼ਨ ਜੀ ਰਾਜਿਆਂ ਦੇ ਵਿਚ ਚੱਕਰ ਚਲਾਉਣ

੧੪. ਵਾਲਾ ਹੈ । ਉਹ ਇਥੇ ਖੇਲਦਾ ਹੈ । ਗਊਆਂ ਦੇ ਵਿਚ ਜੋ ਹੈ ਸਾਰੇ ਜਗ ਦਾ ਕਰਤਾ ਅਤੇ ਹਰਤਾ, ਵਧ ਕਰਨ ਵਾਲੀ ਸ਼ਕਤੀ । ਜਿਸ ਤਰ੍ਹਾਂ ਅੱਗ ਨੂੰ ਸੁਆਹ ਨਾਲ ਢੱਕ ਦਿੱਤਾ ਜਾਂਦਾ ਹੈ ਤੇ ਧੂਆਂ ਦਿਖਾਈ ਨਹੀਂ ਦਿੰਦਾ । ਇਸੇ ਤਰ੍ਹਾਂ ਆਪਣੇ ਆਪ ਨੂੰ ਗਵਾਲਾ ਕਹਾਉਂਦਾ ਹੈ ਛੱਤਰੀ (ਸਾਰੇ ਜਗਤ ਦਾ ਸੇਤੂ) ॥੩੯੯॥

੧੫. ਸ੍ਵੈਯਾ ॥ ਜਿਸ ਨੇ ਇਕੱਲੇ ਨੇ ਹੀ ਯੁੱਧ ਕਰਕੇ ਮਧ-ਕੀਟਵ ਦੈਂਤ ਮਾਰ ਦਿੱਤੇ ਸਨ ਅਤੇ ਇੰਦਰ ਨੂੰ ਰਾਜ ਉਹਨਾਂ ਤੋਂ ਲੈ ਕੇ ਦਿੱਤਾ ਸੀ । ਕੁੰਭਕਰਨ ਦੈਂਤ

---

(ਪੰਨਾ ੫੦ ਦੀ ਬਾਕੀ)

*ਦਸਵਾਂ ਚਰਣ ਬੰਸਾਵਲੀਨਾਮਾ (੧੭੬੯ ਈ:)*

ਭਾਵਾਰਥ— ਭਾਈ ਮਨੀ ਸਿੰਘ ਕੋਲੋਂ ਇਤਨੀ ਗਲਿ ਵਾਧੂ ਹੋ ਗਈ ਸੀ ਕਿ ਜਿਹੜੀ ਉਸ ਰੱਬਾਂ ਦੇ ਨਾਲ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖੀ ਸੀ । ਸੋ ਉਹ ਭਗਤ ਬਾਣੀ ਗ੍ਰੰਥ ਦੇ ਸਰੂਪ ਵਿਚੋਂ ਕੱਢ ਕੇ ਜੁਦਾ ਕਰ ਦਿੱਤੀ ਉੱਤੇ ਉਸ ਦੇ ਥਾਂ 'ਤੇ ਆਦਿ ਗ੍ਰੰਥ ਵਿਚੋਂ ਭਗਤ ਬਾਣੀ ਨੂੰ ਬਾਹਰ ਕੱਢ ਕੇ ਜੁਦਾ ਕਰਕੇ ਲਿਖ ਦਿੱਤਾ। ਉਸ ਦੀ ਥਾਂ ਦਸਮ ਸਰੂਪ ਦੇ ਆਦਿ ਸਰੂਪ ਭਗਤ ਬਾਣੀ ਤੋਂ ਰਹਿਤ ਕਰਕੇ ਇਕੱਠੇ ਕਰ ਦਿੱਤੇ ਤੇ ਦੋਹਾਂ ਗ੍ਰੰਥਾਂ ਦੀ ਇਕ ਬੀੜ ਕਰਕੇ ਜਿਲਦ ਬੰਨਾ ਦਿੱਤੀ । ਜਦ ਉਹ ਗ੍ਰੰਥ ਕਿਸੇ ਮਹਾਨ ਗੁਰਸਿੱਖ ਨੇ ਆ ਕੇ ਵੇਖਿਆ ਤੇ ਵੇਖ ਕੇ ਉਸ ਸਿੱਖ ਨੇ ਇਸ ਤਰ੍ਹਾਂ ਕਿਹਾ ਕਿ ਆਹ ਕੀ ਕਰ ਦਿੱਤਾ ਹੈ ? ਜੇ ਭਾਈ ਸਿੱਖਾਂ ! ਤੈਂ ਭਗਤ ਗੁਰੂ ਨਾਲੋਂ ਨਿਖੇੜ ਕੇ ਜੁਦੇ ਕਰ ਧਰੇ ਹਨ । ਇਹ ਤਾਂ ਤੈਂ ਗੁਰੂ ਦੀ ਬੰਨ੍ਹੀ ਹੋਈ ਮਰਯਾਦਾ ਤੋੜ ਦਿੱਤੀ ਹੈ। ਤਾਂ ਭਾਈ ਮਨੀ ਸਿੰਘ ਨੇ ਉਸ ਗੁਰਸਿੱਖ ਨੂੰ ਇਸ ਤਰ੍ਹਾਂ ਕਿਹਾ ਕਿ ਭਗਤ ਗੁਰੂ ਦੇ ਸੇਵਕ ਹਨ ਉਹਨਾਂ ਨੂੰ ਗੁਰੂ ਦੇ ਬਰਾਬਰ ਨਹੀਂ ਬੈਠਣਾ ਚਾਹੀਦਾ । ਇਸ ਲਈ ਮੈਂ ਜੁਦਾ ਕਰ ਦਿੱਤੇ ਹਨ । ਤਾਂ ਉਸ ਗੁਰਸਿੱਖ ਨੇ ਬਚਨ ਕੀਤਾ ਕਿ ਜੇਕਰ ਮਾਲਿਕ ਆਪਣੇ ਸੇਵਕ ਨੂੰ ਚੁੱਕ ਕੇ ਗੋਦ ਵਿਚ ਲੈ ਲਵੇ ਭਾਵ ਜਾਨਸ਼ੀਨ ਬਣਾ ਲਵੇ ਤੇ ਉਸ ਨੂੰ ਆਦਰ ਦੇ ਕੇ ਆਪਣੇ ਬਰਾਬਰ ਬਿਠਾ ਲਵੇ ਫੇਰ ਤੇਰਾ ਕੀ ਹੱਕ ਹੈ ਮਾਲਕ ਦੇ ਕੋਲੋਂ ਸੇਵਕ ਨੂੰ ਉਠਾ ਦੇਵੇਂ । ਜਿਸ ਦਾ ਭਾਈ ਮਨੀ ਸਿੰਘ ਕੋਲ ਕੋਈ ਉੱਤਰ ਨਹੀਂ ਸੀ ਜਿਸ ਲਈ ਉਹ ਨਿਰਉੱਤਰ ਹੋ ਗਿਆ ਤੇ ਮੰਨਿਆ ਕਿ ਐ ਗੁਰਸਿੱਖ ਜੀ ! ਤੇਰੇ ਬਚਨ ਮੇਰੇ ਅੰਗ-ਅੰਗ ਜੁਦਾ ਹੋ ਕੇ ਰਹਿਣਗੇ ਪਰ ਇਕ ਕ੍ਰਿਪਾ ਕਰ ਦਿਉ ਕਿ ਮੇਰੀ ਸਿੱਖੀ ਮੇਰੇ ਸੁਆਸਾਂ ਨਾਲ ਨਿਭ ਜਾਵੇ । ਮੈਂ ਸਿੱਖੀ ਤੋਂ ਦੂਰ ਨਾ ਹੋਵਾਂ । ਤਾਂ ਉਸ ਸਿੱਖ ਨੇ ਬਚਨ ਕੀਤਾ ਕਿ ਤੇਰੀ ਸਿੱਖੀ ਨਹੀਂ ਵਿਗੜੇਗੀ । ਸੋ ਉਸ ਗੁਰਸਿੱਖ ਦੇ ਬਚਨ ਪੂਰੇ ਹੋਏ ਜੋ ਭਾਈ ਮਨੀ ਸਿੰਘ ਜੀ ਦੇ ਅੰਗ-ਅੰਗ ਜੁਦਾ ਕੀਤੇ ਗਏ ਲਾਹੌਰ ਲਿਜਾ ਕੇ । ਸਮੇਂ ਦੀ ਹਕੂਮਤ ਵੱਲੋਂ ਇਹ ਸਭ ਲੋਕ ਜਾਣਦੇ ਹਨ ।
ਜਦੋਂ ਇਹ ਸਿੱਖ ਜਗਤ ਨੇ ਸੁਣੀ ਤਾਂ ਕਿਸੇ ਨੇ ਇਸ ਗੱਲ ਨੂੰ ਪਸੰਦ ਨਾ ਕੀਤਾ ਜਿਸ ਕਰਕੇ ਦਮਦਮੇ ਸਾਹਿਬ ਪੰਥਕ ਇਕੱਠਰਤਾ ਹੋਈ ਤੇ ਇਹ ਫੈਸਲਾ ਲਿਆ ਗਿਆ ਕਿ ਦੋਵੇਂ ਗ੍ਰੰਥਾਂ ਦਾ ਆਪੋ ਆਪਣਾ ਸਰੂਪ ਰਹੇ । ਭਗਤ ਬਾਣੀ ਨੂੰ ਜਿਉਂ ਦਾ ਤਿਉਂ ਆਦਿ ਗ੍ਰੰਥ ਨਾਲ ਰੱਖਿਆ ਜਾਵੇ ਤੇ ਇਸ ਤਰ੍ਹਾਂ ਭਾਈ ਮਨੀ ਸਿੰਘ ਦੁਆਰਾ ਸੰਪਾਦਿਤ ਦਸਮ ਗ੍ਰੰਥ ਸਾਹਿਬ ਨੂੰ ਇਸ ਤਰ੍ਹਾਂ ਪਰਵਾਨ ਕਰ ਲਿਆ ਗਿਆ ।

੧ ਹੁਣ ਜਦ ਤੋਂ ਸਿੱਖ ਸਾਹਿਤ ਬਾਰੇ ਨਵੀਂ ਖੋਜ ਆਰੰਭ ਹੋਈ ਤਾਂ ਸਿੰਘ ਸਭਾ ਦੇ ਆਗੂ ਸੱਜਣਾਂ ਖਾਲਸਾ ਦੀਵਾਨ ਅੰਮ੍ਰਿਤਸਰ ਦੀ ਆਗਿਆ ਅਨੁਸਾਰ ਗੁਰਮਤਿ ਗ੍ਰੰਥ ਪ੍ਰਚਾਰ ਸਭਾ ਦੀ ਸਰਪ੍ਰਸਤੀ ਹੇਠ ਉਚੇਚੀ (ਸੋਧਕ ਕਮੇਟੀ) ਨੀਯਤ ਕਰਕੇ ਇਸ ਪਾਸੇ ਬੜੀ ਸ਼ਲਾਘਾਯੋਗ ਕਦਮ ਉਠਾਏ ਸਨ । ਰਿਪੋਰਟ ਸੋਧਕ ਕਮੇਟੀ (੧੮੯੭) ਨੇ ੩੨ ਬੀੜਾਂ ਦੇਖ ਕੇ ਸੁਧਾਈ ਕੀਤੀ ਤੇ ਸਾਰੀ ਰਚਨਾ ਨੂੰ ਸ੍ਰੀ ਦਸਮੇਸ਼ ਕਿਰਤ ਮੰਨਿਆ । ਇਹ ੨੪ ਸਫ਼ੇ ਦੀ ਰਿਪੋਰਟ ਗੁਰਮਤਿ ਗ੍ਰੰਥ ਪ੍ਰਚਾਰਕ ਸਭਾ ਅੰਮ੍ਰਿਤਸਰ ਨੇ ਪ੍ਰਕਾਸ਼ਿਤ ਕੀਤੀ ਸੀ ।

੨ ਸਿੰਘ ਸਭਾ ਲਹਿਰ ਸਮੇਂ ਪ੍ਰਸਿੱਧ ਪ੍ਰਚਾਰ ਕਰਤਾ ਤਾਂ ਭਾਵੇਂ ਗਿਆਨੀ ਦਿੱਤ ਸਿੰਘ ਤੇ ਪ੍ਰੋ. ਗੁਰਮੁਖ ਸਿੰਘ ਜੀ ਆਦਿ ਸਨ ਪਰ ਇਸ ਸਮੇਂ ਦੇ ਮੁਖੀ ਵਿਦਵਾਨ ਪੰਡਿਤ ਤਾਰਾ ਸਿੰਘ ਨਿਰੋਤਮ ਤੇ ਗਿ: ਗਿਆਨ ਸਿੰਘ ਹੀ ਸਨ । ਪੰਡਿਤ ਜੀ ਨੇ ਪਹਿਲੀ ਵਾਰੀ ਗੁਰਮਤਿ ਨਿਰਣਯ ਸਾਗਰ ੧੮੭੭ ਈ: ਵਿਚ ਸਿੱਖ ਵਿਚਾਰਧਾਰਾ ਨੂੰ ਸ਼ਾਸਤਰੀ ਢੰਗ ਨਾਲ ਵਿਚਾਰਿਆ ਹੈ । ਉਹਨਾਂ ਆਪਣੀ ਰਾਏ ਸਪੱਸ਼ਟ ਪ੍ਰਗਟ ਕੀਤੀ । ਸਾਰਾ ਦਸਮ ਗ੍ਰੰਥ ਗੁਰੂ ਜੀ ਦੀ ਰਚਨਾ ਹੈ ਅਤੇ ਉਹ ਲਿਖਦੇ ਹਨ...: ਗ੍ਰੰਥ ਸਾਹਿਬ ਦਸਵੀਂ ਪਾਤਸ਼ਾਹੀ ਕਾ ਮਨੀ ਸਿੰਘ, ਦੀਪ ਸਿੰਘ ਜੀ ਕੀ ਬੀੜ ਵਾਲਾ ਗੁਰੂ ਕਾ ਹੈ ਯਾਤੇ ਸਭੀ ਪ੍ਰਮਾਨ ਹੈ। ਬਹੁਤ ਲੋਕ ਇਸ ਮੇਂ ਆਦਿ ਮੇਂ ਭੱਟੋਂ ਕੀ ਕਵਿਤਾ ਵਤ ਗੁਰ ਪਾਸ ਰਹਿਣੇ ਵਾਲੇ ਕਵਯੋਂ ਕੀ ਕਵਿਤਾ ਕਹਿਤੇ ਹੈਂ । ਅਰ ਕਵੀਯੋਂ ਕੀ ਕਵਿਤਾ ਮੇਂ ਪਾਤਸ਼ਾਹੀ ਦਸ ਆਦਿ ਮੇਂ ਲਿਖਿਆ ਦੇਖ ਕੇ ਉਨਕੋ ਗੁਰੂ ਕੀ ਰਚਨਾ ਕਹਿਤੇ ਹੈਂ । ਬੁਧੀਮਾਨੋਂ ਕੋ ਇਨ ਦੋਨੋਂ ਬਾਤੋਂ ਕਹਨ ਵਾਲਯੋਂ ਪੈ ਹਾਸੀ ਅਰ

(ਬਾਕੀ ਪੰਨਾ ੫੨ ਤੇ)

[1]ਮਰਯੋ ਜਿਨ ਹੈ ਅਰੁ ਰਾਵਨ ਕੋ ਛਿਨ ਮੈ ਬਧ ਕੀਆ ॥ [2]ਰਾਜ ਭਭੀਛਨ ਦੈ ਕਰਿ ਆਨੰਦ ਅਉਧ ਚਲਯੋ ਸੰਗਿ ਲੈ ਕਰਿ ਸੀਆ ॥ ਪਾਪਨ ਕੇ ਬਧ ਕਾਰਨ ਸੋ ਅਵਤਾਰ ਬਿਖੈ ਬ੍ਰਿਜ ਕੇ ਅਬ ਲੀਆ ॥੪੦੦॥ ਸ੍ਵੈਯਾ ॥ [3]ਜੌ ਉਪਮਾ ਹਰਿ ਕੀ ਕਰੀ ਗੋਪਨ ਤਉ ਪਤ ਗੋਪਨ ਬਾਤ ਕਹੀ ਹੈ ॥ ਜੋ ਇਹ ਕੋ ਬਲੁ ਆਇ ਕਹਯੋ ਗਰਗੈ ਹਮ ਸੋ ਸੋਊ ਬਾਤ ਸਹੀ ਹੈ ॥ [4]ਪੂਤੁ ਕਹਯੋ ਬਸੁਦੇਵਹਿ ਕੋ ਦਿਜ ਤਾਹਿ ਮਿਲਯੋ ਫੁਨ ਮਾਨ ਇਹੀ ਹੈ ॥ ਜੋ ਇਹ ਕੋ ਫੁਨ ਮਾਰਨ ਆਯੋ ਸੁ ਤਾਹੀ ਕੀ ਦੇਹ ਗਈ, ਨ ਰਹੀ ਹੈ ॥੪੦੧॥

[5]ਅਥ ਇੰਦ੍ਰ ਆਇ ਦਰਸਨ ਕੀਆ ਅਰੁ ਬੇਨਤੀ ਕਰਤ ਭਯਾ ॥

ਸ੍ਵੈਯਾ ॥ [6]ਦਿਨ ਏਕ ਗਏ ਬਨ ਕੋ ਹਰਿ ਜੀ ਮਘਵਾ ਤਜਿ ਮਾਨ ਹਰੀ ਪਹਿ ਆਯੋ ॥ ਪਾਪਨ ਕੇ ਬਖਸਾਵਨ ਕੌ ਹਰਿ ਕੇ ਤਰ ਪਾਇਨ ਸੀਸ ਨਿਵਾਯੋ ॥ [7]ਅਉਰ ਕਰੀ ਬਿਨਤੀ ਹਰਿ ਕੀ ਅਤਿ ਹੀ ਤਿਹ ਤੋ ਭਗਵਾਨ ਰਿਝਾਯੋ ॥ ਚੂਕ ਭਈ ਹਮ ਤੇ ਕਹਯੋ ਸਕ੍ਰ ਸੁ ਕੈ ਹਰਿ ਜੀ ਤੁਮ ਕੌ ਨਹਿ ਪਾਯੋ ॥੪੦੨॥ [8]ਤੂੰ ਜਗ ਕੋ ਕਰਤਾ ਕਰੁਨਾਨਿਧ, ਤੂੰ ਸਭ ਲੋਗਨ ਕੋ ਕਰਤਾ ਹੈ ॥ ਤੂੰ ਮੁਰ ਕੋ ਮਰੀਯਾ ਰਿਪ ਰਾਵਨ ਭੂਰ ਸਲਾ[ੳ] ਤ੍ਰੀਯਾ ਕੋ ਭਰਤਾ ਹੈ ॥ [9]ਤੂੰ ਸਭ ਦੇਵਨ ਕੋ ਪਤਿ ਹੈ ਅਰੁ ਸਾਧਨ ਕੇ ਦੁਖ ਕੋ ਹਰਤਾ ਹੈ ॥ ਜੋ ਤੁਮਰੀ ਕਛੁ ਭੂਲ ਕਰੈ ਤਿਹ ਕੇ ਫੁਨ ਤੂੰ ਤਨ ਕੋ ਮਰਤਾ ਹੈ ॥੪੦੩॥ ਸ੍ਵੈਯਾ ॥ [10]ਜਬ ਕਾਨ੍ਹ ਸਤੱਕ੍ਰਿਤ ਕੀ ਉਪਮਾ ਤਬ ਕਾਮ ਸੁ ਧੈਨੌ ਗਊ ਚਲਿ ਆਈ ॥ ਆਇ ਕਰੀ ਉਪਮਾ ਹਰਿ ਕੀ ਬਹੁ ਭਾਂਤਨ ਸੋ ਕਬਿ ਸਯਾਮ ਬਡਾਈ ॥ [11]ਗਾਵਤ ਹੀ ਗੁਨ ਕਾਨ੍ਹਰ ਕੇ ਇਕ ਇੰਕਰ ਆਇ ਗਈ ਹਰਿ ਪਾਈ ॥ ਸਯਾਮ ਕਰੋ ਉਪਮਾ ਕਹਿਯੋ ਪਤਿ ਸੋ ਉਪਮਾ ਬਹੁ ਭਾਂਤਨ ਭਾਈ ॥੪੦੪॥ ਸ੍ਵੈਯਾ ॥ [12]ਕਾਨ੍ਹਰ ਕੇ ਪਗ ਪੂਜਨ ਕੌ ਸਭ ਦੇਵ ਪੁਰੀ ਤਜਿ ਕੈ ਸੁਰ ਆਏ ॥ ਪਾਇ ਪਰੇ ਇਕ ਪੂਜਤ ਭੇ ਇਕ ਨਾਚ ਉਠੇ ਇਕ ਮੰਗਲ ਗਾਏ ॥ [13]ਸੇਵ ਕਰੈਂ ਹਰਿ ਕੀ ਹਿਤ ਕੈ ਕਰ ਆਵਤ ਕੇਸਰ ਧੂਪ ਜਗਾਏ ॥ ਦੈਤਨ ਕੋ ਬਧ ਕੈ ਭਗਵਾਨ ਮਨੋ ਜਗ ਮੈ ਸੁਰ ਫੇਰ ਬਸਾਏ ॥੪੦੫॥ ਦੋਹਰਾ ॥ [14]ਦੇਵ ਸਕ੍ਰ ਆਦਿਕ ਸਭੈ ਸਭ ਤਜਿਕੈ ਮਨ ਮਾਨ ॥ ਹ੍ਵੈ ਇਕਤ੍ਰ ਕਰਨੈ ਲਗੇ ਕ੍ਰਿਸ਼ਨ ਜੀ ਉਸਤਤੀ ਬਾਨ ॥੪੦੬॥ ਕਬਿੱਤੁ ॥ [15]ਪ੍ਰੇਮ ਭਰੇ ਲਾਜ ਕੇ ਜਹਾਜ ਦੋਊ ਦੇਖੀਅਤ ਬਾਰ ਭਰੇ ਅਭ੍ਰਨ ਕੀ ਆਭਾ ਕੋ ਧਰਤ ਹੈ ॥ ਸੀਲ ਕੇ ਹੈ ਸਿੰਧ ਗੁਨ ਸਾਗਰ ਉਜਾਗਰ ਕੇ ਨਾਗਰ ਨਵਲ ਨੈਨ ਦੋਖਨ ਹਰਤ ਹੈ ॥ [16]ਸਤ੍ਰਨ

ੳ ਇਹ ਇਕ ਪੁਰਾਣਕ ਕਥਾ ਹੈ ਕਿ ਜਦੋਂ ਸ੍ਰੀ ਸ਼ਿਵ ਜੀ ਨੇ ਧਰਤ ਮੰਡਲ ਨਾਲ ਇਕ ਵਾਰ ਆਤਮਿਕ ਭੋਗ ਕੀਤਾ ਤਾਂ ਧਰਤੀ ਵਿਚੋਂ ਇਕ ਦੈਂਤ ਉਤਪੰਨ ਹੋ ਗਿਆ ।

---

(ਪੰਨਾ ੫੧ ਦੀ ਬਾਕੀ)

ਅਫਸੋਸ ਹੈ... ਜੇਕਰ ਸਿੱਧ ਹੋਵੇ ਤ੍ਰਬ ਰਹਿਰਾਸ ਮੈਂ ਅਨਯ ਕਵੀਓਂ ਕੀ ਬਨਾਈ 'ਚੌਪਈ' ਨ ਪੜਨੀ ਚਾਹੀਏ । ਅਰ ਸੇਵਕ ਸਿੱਖ ਹਮਾਰੇ ਤਾਰੀਯਹ' ਇਹ ਕਹਿਣਾ ਵੀ ਮਿਥਿਆ ਹੋਵੇਗਾ ਕਿਉਂਕਿ ਗੁਰੂ ਬਿਨਾਂ ਗੁਰੂ ਕੇ ਸਿੱਖ ਕਿਸ ਕਵੀ ਕੇ ਸਿੱਖ ਹੈਂ ।
(ਗੁਰਮਤਿ ਨਿਰਣਯ ਸਾਗਰ, ਪੰਨਾ ੬੦੩-੬੦੫, ੧੯੯੮ ਈ:)

੩ ਇਸੇ ਪ੍ਰਕਾਰ ਗਿ: ਗਿਆਨ ਸਿੰਘ ਜੀ ਲਿਖਦੇ ਹਨ :-
*ਨਿਜ ਬਾਨੀ ਗੁਰ ਦਸਮ ਜੁ ਕਰੀ ॥ ਸਰਸ ਸੁ ਜਾਤਿ ਸੁ ਬ੍ਰਿਤਨ ਜਰੀ ॥ ਯਮਕ ਦਮਕ ਭੂਸ਼ਨ ਯੁਤ ਭੂਸ਼ਿਤ ॥ ਕਾਵਯ ਕੋਸ਼ ਅਨੁਸਾਰ ਅਦੂਸ਼ਤ ॥ ਬਿਅੰਗ ਲੱਛਣਾ ਧੁਨੀ ਅਪਾਰੇ ॥ ਉਕਤਿ ਜੁਗਤਿ ਰਸ ਰਾਸ ਉਦਾਰੇ ॥ ਦਸਮ ਗੁਰੂ ਕੇ ਗਰੰਥ ਮਝਾਰੀ ॥ ਵਹ ਬਾਨੀ ਤੇ ਲੇਹੁ ਨਿਹਾਰੀ ॥*
(ਪੰਥ ਪ੍ਰਕਾਸ਼ ਅੰਗ ੨੩੨)
(ਪੱਥਰ ਛਾਪਾ ਐਡੀਸ਼ਨ ਦੂਜੀ ੧੮੮੯ ਈ: ਅੰਧਿਆਇ ੨੨)

੪ ੧੯੦੨ ਈ: ਵਿਚ ਭਾਈ ਬਿਸ਼ਨ ਸਿੰਘ ਸੰਗਰੂਰ ਵਾਲਿਆਂ ਦਸਮ ਗ੍ਰੰਥ ਕਿਸ ਨੇ ਬਣਾਇਆ ? ਲਿਖ ਕੇ ਸ਼ੰਕਾਵਾਂ ਮਿਟਾ ਕੇ ਸਪੱਸ਼ਟ ਕੀਤਾ ਕਿ ਇਹ ਸਾਰੀ ਦੀ ਸਾਰੀ ਰਚਨਾ ਸ੍ਰੀ ਦਸਮੇਸ਼ ਜੀ ਦੀ ਹੈ । ਭਾਈ ਵੀਰ ਸਿੰਘ, ਭਾਈ ਕਾਨ੍ਹ ਸਿੰਘ ਨਾਭਾ, ਪ੍ਰਿੰਸੀਪਲ ਤੇਜਾ ਸਿੰਘ, ਗਿ: ਸ਼ੇਰ ਸਿੰਘ, ਪੰਡਿਤ

(ਬਾਕੀ ਪੰਨਾ ੫੩ ਤੇ)

੧. ਨੂੰ ਮਾਰਿਆ ਸੀ ਅਤੇ ਜਿਸ ਨੇ ਰਾਵਣ ਨੂੰ ਛਿਣ ਦੇ ਵਿਚ ਕਤਲ ਕਰ ਦਿੱਤਾ ।

੨. ਰਾਜ ਭਭੀਖਨ ਦੇ ਹੱਥ ਦੇ ਕੇ ਆਪ ਖ਼ੁਸ਼ੀ ਦੇ ਨਾਲ ਚਲਾ ਗਿਆ ਸੀ ਸੀਤਾ ਨੂੰ ਨਾਲ ਲੈ ਕੇ । ਉਸੇ ਰਾਮ ਚੰਦਰ ਨੇ ਪਾਪੀਆਂ ਦੇ ਮਾਰਨ ਵਾਸਤੇ ਬ੍ਰਿਜ ਵਿਚ ਆ ਕੇ ਅਵਤਾਰ ਲਿਆ ਹੈ ਹੁਣ ਕ੍ਰਿਸਨ ਜੀ ਰੂਪ ਹੋ ਕੇ ॥੪੦੦॥

੩. ਸ੍ਵੈਯਾ ॥ ਜਦੋਂ ਇਹ ਵਡਿਆਈ ਹਰੀ ਕ੍ਰਿਸ਼ਨ ਜੀ ਦੀ ਗੋਪਾਂ ਨੇ ਬਾਬੇ ਨੰਦ ਪਾਸ ਕਹੀ ਸੀ ਤਾਂ ਗੋਪਾਂ ਦੇ ਸੁਆਮੀ ਬਾਬਾ ਨੰਦ ਨੇ ਮੁੜ ਕੇ ਇਹ ਗੱਲ ਕਹੀ । ਜਿਹੜਾ ਇਸ ਦਾ ਬਲ ਗਰਗ ਪ੍ਰੋਹਤ ਨੇ ਟੇਵਾ ਬਣਾਉਣ ਵੇਲੇ ਦੱਸਿਆ ਸੀ ਉਹ ਗੱਲ ਅਸੀਂ ਸਹੀ ਵੇਖ ਲਈ ਹੈ ।

੪. ਉਸ ਪਾਂਧੇ ਨੇ ਦੱਸਿਆ ਸੀ ਕਿ ਇਹ ਜੋ ਵਾਸਦੇਵ ਦਾ ਪੁੱਤਰ ਹੈ ਇਹ ਬ੍ਰਾਹਮਣ ਨੇ ਕਿਹਾ ਸੀ ਕਿ ਇਹ ਕਿਸੇ ਦਾ ਪੁੱਤਰ ਨਹੀਂ । ਇਹ ਤਾਂ ਵਾਸਦੇਵ ਨੂੰ ਮਾਣ ਮਿਲਿਆ ਹੈ । ਜਿਹੜਾ ਵੀ ਇਸ ਨੂੰ ਕੋਈ ਮਾਰਨ ਲਈ ਆਇਆ, ਉਸ ਦੀ ਦੇਹ ਕਿਸੇ ਦੀ ਪਕੜੀ ਹੋਈ ਨਹੀਂ ਰਹੀ ਭਾਵ ਉਸ ਨੂੰ ਕੋਈ ਬਚਾ ਨਹੀਂ ਸਕਿਆ ॥੪੦੧॥

੫. ਹੁਣ ਇੰਦਰ ਨੇ ਆ ਕੇ ਦਰਸ਼ਨ ਕੀਤੇ ਅਤੇ ਭੁੱਲ ਬਖਸ਼ਣ ਲਈ ਬੇਨਤੀ ਕੀਤੀ ।

੬. ਸ੍ਵੈਯਾ ॥ ਇਕ ਦਿਨ ਹਰੀ ਜੀ ਵਣ ਨੂੰ ਗਏ ਤਾਂ ਉਥੇ ਇੰਦਰ ਆਪਣੇ ਮਾਣ (ਹੰਕਾਰ) ਨੂੰ ਛੱਡ ਕੇ ਹਰੀ ਜੀ ਪਾਸ ਆ ਗਿਆ । ਆਪਣੇ ਕੀਤੇ ਪਾਪ ਦੀਆਂ ਭੁੱਲਾਂ ਬਖਸ਼ਾਉਣ ਲਈ ਹਰੀ ਚਰਨਾਂ ਉੱਤੇ ਸਿਰ ਰੱਖ ਦਿੱਤਾ ।

੭. ਨਾਲੇ ਹੋਰ ਬੇਨਤੀ ਕੀਤੀ ਬਹੁਤ ਸਾਰੀ ਜਿਸ ਨਾਲ ਭਗਵਾਨ ਨੂੰ ਖੁਸ਼ ਕਰ ਲਿਆ ਤੇ ਕਿਹਾ ਕਿ ਮੇਰੇ ਕੋਲੋਂ ਭੁੱਲ ਹੋ ਗਈ ਹੈ ਤੇ ਕਿਹਾ ਕਿ ਹਰੀ ਜੀਉ ! ਤੁਹਾਡਾ ਭੇਤ ਕਿਸ ਨੇ ਪਾਇਆ ਹੈ ॥੪੦੨॥

੮. ਤੂੰ ਜਗ ਦਾ ਕਰਤਾ ਹੈਂ ਜੋ ਹੇ ਕ੍ਰਿਪਾ ਦੇ ਸਾਗਰ ! ਤੂੰ ਹੀ ਤਾਂ ਸਾਰੇ ਜਗਤ ਦਾ ਕਰਨ ਵਾਲਾ ਹੈਂ । ਤੂੰ ਮੁਰ ਦੈਂਤ ਨੂੰ ਮਾਰਿਆ । ਵੈਰੀ ਰਾਵਣ ਭੂਰਸਲ ਦੀਆਂ ਇਸਤਰੀਆਂ ਦਾ ਪਤੀ ਹੈ ।

੯. ਤੂੰ ਸਾਰੇ ਦੇਵਤਿਆਂ ਦਾ ਪਤੀ ਹੈਂ ਅਤੇ ਸਾਧਾਂ ਦੇ ਦੁੱਖ ਦੂਰ ਕਰਨ ਵਾਲਾ ਹੈਂ ! ਜੇਕਰ ਕੋਈ ਤੇਰੀ ਭੁੱਲ ਨਾਲ ਹੇਠੀ (ਬਦਨਾਮੀ) ਕਰੇ ਉਸ ਦੇ ਤੂੰ ਤਨ ਨੂੰ ਨਾਸ਼ ਕਰ ਦਿੰਦਾ ਹੈਂ ॥੪੦੩॥

੧੦. ਸ੍ਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਦੀ ਇੰਦਰ ਵਡਿਆਈ ਕਰ ਰਿਹਾ ਸੀ ਉਸ ਵੇਲੇ ਕਾਮਧੇਨ ਗਊ ਸੁਰਪੁਰੀ ਤੋਂ ਚੱਲ ਕੇ ਆ ਗਈ। ਉਸ ਨੇ ਵੀ ਆ ਕੇ ਹਰੀ ਦੀ ਵਡਿਆਈ ਕੀਤੀ ਜੋ ਕਵੀ ਸਿਆਮ ਜੀ ਨੇ ਪ੍ਰਸਤੁਤ ਕੀਤੀ ਹੈ । ਉਹ ਕ੍ਰਿਸ਼ਨ ਜੀ

੧੧. ਦੇ ਗੁਣ ਗਾਉਂਦੇ ਹਨ ਕਿ ਇਕ ਇੰਕਰ ਨਾਮ ਦੀ ਦੇਵ ਕੰਨਿਆ ਹਰੀ ਦੇ ਪਾਸ ਆ ਗਈ । ਉਸ ਨੇ ਆਪਣੇ ਪਤੀ ਨੂੰ ਕਿਹਾ ਕਿ ਸ਼ਿਆਮ (ਕ੍ਰਿਸ਼ਨ ਜੀ) ਦੀ ਉਪਮਾ ਕਹੋ ਬਹੁਤ ਤਰ੍ਹਾਂ ਤੇ ਜੋ ਚੰਗੀ ਲੱਗੇ ॥੪੦੪॥

੧੨. ਸ੍ਵੈਯਾ ॥ ਕ੍ਰਿਸ਼ਨ ਜੀ ਦੇ ਪੈਰ ਪੂਜਣ ਲਈ ਸਾਰੀ ਦੇਵਪੁਰੀ ਨੂੰ ਤਿਆਗ ਕੇ ਦੇਵਤੇ ਆ ਗਏ । ਕੋਈ ਪੈਰਾਂ ਵਿਚ ਸੀਸ ਨਿਵਾਉਂਦਾ ਹੈ, ਕੋਈ ਪੂਜਾ ਕਰਦਾ ਹੈ, ਕਈ ਨੱਚਣ ਲੱਗ ਗਏ, ਕੋਈ ਮਿਲ ਦੇ ਸ਼ੁਭ ਗੀਤ ਗਾਉਂਦਾ ਹੈ ।

੧੩. ਕਈ ਖੜੇ ਹਿਤ ਕਰਕੇ ਸੇਵਾ ਕਰਦੇ ਹਨ ਹੱਥਾਂ ਦੇ ਵਿਚ ਕੇਸਰ ਆਦਿ ਧੂਪ ਜਗਾ ਕੇ । ਇੰਜ ਵੱਡਾ ਵਰਨ ਬਣ ਗਿਆ ਹੈ ਜਿਵੇਂ ਦੈਂਤਾਂ ਨੂੰ ਮਾਰ ਕੇ ਭਗਵਾਨ ਦੇਵਤਿਆਂ ਨੂੰ ਮੁੜ ਕੇ ਫੇਰ ਵਸਾ ਰਹੇ ਹਨ ॥੪੦੫॥

੧੪. ਦੋਹਰਾ ॥ ਇੰਦਰ ਆਦਿਕ ਸਾਰੇ ਦੇਵਤੇ ਆਪਣੇ ਮਨ ਦਾ ਮਾਨ ਤਿਆਗ ਕੇ ਸਾਰੇ ਇਕੱਠੇ ਹੋ ਕੇ ਕ੍ਰਿਸ਼ਨ ਜੀ ਦੀ ਉਸਤਤਿ ਦੀ ਬਾਣੀ ਪੜ੍ਹਨ ਲੱਗ ਗਏ ॥੪੦੬॥

੧੫. ਕਬਿੱਤ ॥ ਜਿਸ ਵਡਿਆਈ ਨੂੰ ਵੇਖ ਕੇ ਹਯਾ ਦੇ ਜਹਾਨ ਦੇ ਭਾਈ ਬਲਭੱਦਰ ਤੇ ਕ੍ਰਿਸ਼ਨ ਜੀ ਇੰਜ ਜਾਪਦੇ ਹਨ ਜਿਵੇਂ ਪ੍ਰੇਮ ਵਿਚ ਆ ਕੇ ਜਿਵੇਂ ਪਾਣੀ ਨਾਲ ਬੱਦਲ ਹੁੰਦੇ ਹਨ ਜੋ ਸ਼ਾਂਤੀ ਦੇ ਸਮੁੰਦਰ ਹਨ, ਗੁਣਾਂ ਦੇ ਸਮਰੱਥ ਸਾਗਰ ਪ੍ਰਤੱਖ ਦਿਸ ਰਹੇ ਹਨ ਅਤੇ ਜਿਨ੍ਹਾਂ ਦੇ ਸੁੰਦਰ ਨੇਤਰ ਦੋਖੀਆਂ ਦਾ ਨਾਸ਼ ਕਰ ਰਹੇ ਹਨ ।

੧੬. ਜੋ ਵੈਰੀਆਂ ਨੂੰ

---

(ਪੰਨਾ ੫੨ ਦੀ ਬਾਕੀ)

ਕਰਤਾਰ ਸਿੰਘ ਦਾਖਾ ਆਦਿ ਸਭ ਵਿਦਵਾਨ ਇਹੋ ਮੰਨਦੇ ਰਹੇ । ਹੁਣ ਡਾ. ਬਲਬੀਰ ਸਿੰਘ, ਡਾ. ਗੋਪਾਲ ਸਿੰਘ ਦਰਦੀ, ਡਾ. ਤ੍ਰਿਲੋਚਨ ਸਿੰਘ, ਡਾ. ਧਰਮ ਪਾਲ ਅਸ਼ਟਾ, ਡਾ. ਹਰਭਜਨ ਸਿੰਘ, ਡਾ. ਪ੍ਰਮਿੰਦਰ ਸਹਿਗਲ ਤੇ ਡਾ. ਮਹੀਪ ਸਿੰਘ ਆਦਿ ਨੇ ਇਸ ਪਾਸੇ ਖੋਜ ਕਾਰਜ ਕੀਤਾ ਹੈ ਤਾਂ ਬਿਨਾਂ ਕਿਸੇ ਸ਼ੰਕਾ ਦੇ ਸਾਰੇ ਵਿਦਵਾਨਾਂ ਇਸ ਗੱਲ ਨੂੰ ਸਵੀਕਾਰ ਕੀਤਾ ਹੈ ਕਿ ਇਹ ਰਚਨਾ ਗੁਰੂ ਸਾਹਿਬ ਦੀ ਹੈ । ਨਵੇਂ ਖੋਜ ਖੇਤਰ ਵਿਚ ਭਾਈ ਰਣਧੀਰ ਸਿੰਘ ਇਤਿਹਾਸ-ਖੋਜੀ ਨੇ ਸਾਰੇ ਪੱਖ ਨੂੰ ਵਿਚਾਰਨਕ ਢੰਗ ਨਾਲ ਪੇਸ਼ ਕਰਕੇ ਚੰਗੀ ਤਰ੍ਹਾਂ ਉਘਾੜਿਆ ਹੈ ਜੋ ਵਿਸ਼ੇਸ਼ ਸ਼ਲਾਘਾ ਦਾ ਅਧਿਕਾਰੀ ਹੈ ।
ਸੋ ਇਸ ਗੱਲ ਨੂੰ ਇਹ ਬਣਾ ਕੇ ਦੱਸਣਾ ਕਿ ਦਸਮ ਗ੍ਰੰਥ ਸੰਬੰਧੀ ਕੋਈ ਸ਼ੰਕਾ ਜੀ, ਇਤਿਹਾਸਕ ਹਕੀਕਤ ਨੂੰ ਜਾਣ ਬੁਝ ਕੇ ਗਲਤ ਪੇਸ਼ ਕਰਨਾ ਹੈ। ਪੁਰਾਤਨ ਸਿੰਘਾਂ ਵਿਚ ਦਸਮ ਗ੍ਰੰਥ ਦਾ ਕਿਤਨਾ ਸਤਿਕਾਰ ਸੀ । ਇਹ ਇਸ ਗੱਲ ਤੋਂ ਜ਼ਾਹਰ ਹੈ ਕਿ ਸਿੱਖ ਮਿਸਲਾਂ ਸਮੇਂ ਜਦੋਂ ਕਿਤੇ ਸਰਬੱਤ ਖਾਲਸਾ ਜੁੜਦਾ ਸੀ ਤਾਂ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਨਾਲ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦਾ ਵੀ ਪ੍ਰਕਾਸ਼ ਕੀਤਾ ਜਾਂਦਾ ਸੀ । ਅੱਜ ਉਸੇ ਪੁਰਾਤਨ ਮਰਯਾਦਾ ਅਨੁਸਾਰ ਆਦਿ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਰਾਬਰ ਪ੍ਰਕਾਸ਼ ਤਖਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਪਟਨਾ ਸਾਹਿਬ, ਪੰਥ ਬੁੱਢਾ ਦਲ, ਤਰਨਾ ਦਲ, ਦਮਦਮੀ ਟਕਸਾਲ ਆਦਿ ਸੰਪਰਦਾਵਾਂ ਵਿਚ ਦਰਸ਼ਨ ਕੀਤੇ ਜਾ ਸਕਦੇ ਹਨ । ਜੌਹਨ, ਮੈਲਕਮ ਨੇ ਇਸ ਦਾ ਸਾਫ ਵਰਣਨ ਕੀਤਾ ਹੈ ।ᵘ ...ਸਿੱਖ ਇਤਿਹਾਸਕ ਗ੍ਰੰਥਾਂ ਵਿਚ ਇਹ ਸੰਕੇਤ ਥਾਂ-ਥਾਂ ਆਏ ਹਨ ਕਿ ਸ੍ਰੀ ਦਸਮੇਸ਼ ਜੀ ਨੇ ਕਾਫੀ ਮਾਤਰਾ ਵਿਚ ਬਾਣੀ ਤੇ ਹੋਰ ਪ੍ਰਬੰਧ ਕਾਵਿ ਰਚਨਾ ਕੀਤੀ । ਰਹਿਤਨਾਮਿਆਂ ਵਿਚ ਵੀ ਅਜਿਹੇ ਹਵਾਲੇ ਪ੍ਰਾਪਤ ਹਨ ਜੋ ਇਸ ਤੱਥ ਦੀ ਪੁਸ਼ਟੀ ਕਰਦੇ ਹਨ । ...ਭਾਈ ਚੌਪਾ ਸਿੰਘ ਦੇ ਰਹਿਤਨਾਮੇ ਵਿਚ ਅੰਕਿਤ ਹੈ :-
ਸੰਮਤ ੧੭੩੪ ਜਾਪ ਅਪਨੀ ਰਸਨੀ ਉਚਾਰ ਕੀਤਾ, ਸ੍ਰੀ ਅਕਾਲ ਉਸਤਤਿ ਉਚਾਰੀ ਸ੍ਰੀ ਮੁੱਖ ਵਾਕ ਪਾਤਸ਼ਾਹੀ ਉਚਾਰੇ ॥ ...ਇਕ ਗੁਰੂ ਜੀ ਗ੍ਰੰਥ ਸਾਗਰ ਬਣਾਇਆ, ਦੂਜਾ ਗ੍ਰੰਥ ਜੀ ਅਵਤਾਰ ਲੀਲਾ ਦਾ ਬਣਾਇਆ ।
ਸੰਮਤ ੧੭੩੮ ਇਕ ਖਤਰਾਣੀ ਰੂਪ ਕੌਰ ਸਰੀਰ ਦੀ ਮੇਲੇ ਵਿਸਾਖੀ ਦੇ ਲਾਹੌਰੋਂ ਨਾਲ ਸੰਗਤ ਦੇ ਆਈ । ਉਸ ਨੇ ਸਾਹਿਬ ਨਾਲ ਵਲ ਛਲ ਕੀਤਾ ਪਰ ਪੇਸ਼ ਨਾ ਗਿਆ । ਉਸ ਦੇ ਪ੍ਰਥਾਇ ਚਰਿੱਤਰ ਉਚਾਰੇ ਸੰਮਤ ੧੭੫੩ ਭਾਦੋਂ ਸੁਦੀ ਅਸ਼ਟਮੀ ਭੋਗ ਪਾਇਆ । ...ਰਹਿਤਨਾਮੇ ਪੰਨਾ ੧੦੨ ॥ ...ਭਾਈ ਦੇਸਾ ਸਿੰਘ ਨੇ ਆਪਣੇ ਰਹਿਤਨਾਮੇ ਦੇ ਅੰਤ ਵਿਚ ਲਿਖਿਆ ਹੈ ਕਿ ਸਤਿਗੁਰਾਂ ਦੇ ਮੈਨੂੰ ਸੁਪਨ-ਦਰਸ਼ਨ ਹੋਏ । ਉਨ੍ਹਾਂ ਮੈਨੂੰ ਫੁਰਮਾਇਆ :-
ਸੁਨਹੁ ਸਿੰਘ ਇਕ ਬਚਨ ਹਮਾਰਾ ॥ ਪ੍ਰਿਥਮੈ ਹਮਨੇ ਜਾਪ ਉਚਾਰਾ ॥੧੩੩॥
ਪੁਨ ਅਕਾਲ ਉਸਤਤਿ ਜੋ ਕਹੀ ॥ ਬੇਦ ਸਮਾਨ ਪਾਠ ਜੋ ਅਹੀ ॥ ਪੁਨ ਬਚਿਤਰ ਨਾਟਕ ਬਨਵਾਯੋ ॥ ਸੋਢ ਬੰਸ ਜਹਿ ਕਥਾ ਸੁਹਾਯੋ ॥੧੩੪॥
ਪੁਨ ਦੋ ਚੰਡੀ ਚਰਿਤਰ ਬਨਾਏ ॥ ਅੰਤਰ ਕੇ ਸਭ ਕਵਿ ਮਨ ਭਾਏ ॥ ਗਿਆਨ ਪ੍ਰਬੋਧ ਬੋਧ ਹਮ ਕਹਾ ॥ ਜਿਸ ਪਾਠ ਕਰਿ ਹਰਿ ਪਦ ਲਹਾ ॥੧੩੫॥
ਪੁਨ ਚੌਬਿਸ ਅਵਤਾਰ ਕਹਾਨੀ ॥ ਬਰਨਨ ਕਰਾ ਸਮਝੀ ਸਭ ਗਿਆਨੀ ॥ ਦਿਤਾ ਤਰੇਯ ਕੇ ਗੁਰੂ ਸੁਨਾਏ ॥ ਪੁਨ ਬਚਿਤਰ ਬਖਆਨ ਬਨਾਏ ॥੧੩੬॥
ਤਿਨ ਕੋ ਇਕ ਗ੍ਰੰਥ ਬਖਾਨਾ ॥ ਪੜ੍ਹੈ ਮੂੜ੍ਹ ਸੋ ਹੋਇ ਸਿਆਨਾ ॥ ਸਬਦ ਹਜਾਰੇ ਕੇ ਸੁਖਦਾਈ ॥ ਬਬੈਕ ਨ੍ਰਿਪਨ ਕੀ ਕਥਾ ਸੁਨਾਈ ॥੧੩੭॥
ਜੋ ਮੈ ਹਿਤ ਕਰਿ ਬਚਨ ਸਵਾਰੀ ॥ ਪੁਨ ਕਹ ਰਹਤ ਨ ਕਹੂੰ ਉਚਾਰੀ ॥
ਪੁਨਰ ਚਾਰ ਸੈ ਚਰਿਤਰ ਬਨਾਏ ॥ ਜਹਾਂ ਤ੍ਰਿਵਤਿਨ ਕੇ ਛਲ ਦਿਖਰਾਏ ॥੧੩੮॥ (ਰਹਿਤਨਾਮੇ ਪੰਨਾ ੧੫੬)

ਉ When the chiefs meet upon this salmn occasion it is concluded. That all private animosities ceases and that every man sacrifices his personal feelings at the Shrine of the general good and actuated by Principles of the patrotism, thinks of nothing but the interests of religion and the commonwealth to which he belong when the chiefs and principles leaders are seated. the Adi-Granth and Daswen Padshah Ka Granth are peaced before them. They all bend their heads before these scriptures and exclaim—Waheguru Ji Ka Khalsa Waheguru Ji Ki Fateh.

(By John Malcolm: 1612)

(ਬਾਕੀ ਪੰਨਾ ੫੪ ਤੇ)

ਸੰਘਾਰੀ ਇਹ ਕਾਨ੍ ਅਵਤਾਰੀ ਜੁ ਕੇ ਸਾਧਨ ਕੋ ਦੇਹ ਦੁਖ ਦੂਰ ਕੋ ਕਰਤ ਹੈ ॥ ਮਿਤ੍ਰ ਪ੍ਰਿਤਪਾਰਕ ਏ ਜਗ ਕੇ ਉਧਾਰਕ ਹੈ ਦੇਖ ਕੈ ਦੁਸਟ ਜਿਹ ਜੀਯ ਤੇ ਜਰਤ[ੳ] ਹੈ ॥੪੦੭॥ ਸ੍ਵੈਯਾ ॥ [੧]ਕਾਨ੍ ਕੋ ਸੀਸ ਨਿਵਾਇ ਸਭੈ ਸੁਰ ਆਇਸ ਲੈ ਚਲ ਧਾਮ ਗਏ ਹੈ ॥ ਗੋਬਿੰਦ[ਅ] ਨਾਮ ਧਰਯੋ ਹਰਿ ਕੋ ਇਹ ਤੈ ਮਨ ਆਨੰਦ ਯਾਦ ਭਏ ਹੈ ॥ [੨]ਰਾਤ ਪਰੇ ਚਲਿਕੈ ਭਗਵਾਨ ਸੁ ਡੇਰਨ ਆਪਨ ਬੀਚ ਅਏ ਹੈਂ ॥ ਪ੍ਰਾਤ ਭਏ ਜਗ ਕੇ ਦਿਖਬੇ ਕਹੁ ਕੀਨ ਸੁ ਸੁੰਦਰ ਖੇਲ ਨਏ ਹੈਂ ॥੪੦੮॥

[੩]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਇੰਦ੍ਰ ਭੂਲ ਬਖਸਾਵਨ ਨਾਮ ਬਰਨਨੰ ॥

[੪]ਅਥ ਨੰਦ ਕੋ ਬਰਨ ਬਾਂਧ ਕਰਿ ਲੈ ਗਏ ॥ ਸ੍ਵੈਯਾ ॥

[੫]ਨਿਸ ਏਕ ਦੁਾਦਸ ਕੇ ਹਰਿ ਤਾਤ ਚਲਯੋ ਜਮਨਾ ਮਹਿ ਨਾਵਨ ਕਾਜੈ ॥ ਆਇ ਪਰਯੋ ਜਲ ਮੈ ਬਰਨੰ ਗਜ ਕੋਪ ਗਹਯੋ ਸਭ ਜੋਰ ਸਮਾਜੈ ॥ [੬]ਬਾਧ ਚਲੈ ਸੰਗ ਲੈ ਬਰੁਨੰ ਪਹਿ ਕਾਨ੍ਰ ਕੇ ਬਿਨ ਹੀ ਕੁਪਿ ਗਾਜੈ ॥ ਜਾਇਕੈ ਠਾਢਿ ਕਰਯੋ ਜਬਹੀ ਪਹਚਾਨ ਲਯੋ ਦਰੀਆਵਨ ਰਾਜੈ ॥੪੦੯॥ ਸ੍ਵੈਯਾ ॥ [੭]ਨੰਦ ਬਿਨਾ ਪੁਰ ਸੁੰਨ ਭਯੋ ਸਭਹੀ ਮਿਲਕੈ ਹਰਿ ਜੀ ਪਹਿ ਆਏ ॥ ਆਇ ਪ੍ਰਨਾਮ ਕਰੇ ਪਰ ਪਾਇਨ ਨੰਦ ਤ੍ਰਿਯਾਦਿਕ ਤੇ ਘਿਘਆਏ ॥ [੮]ਕੈ ਬਹੁ ਭਾਂਤਨ ਸੋ ਬਿਨਤੀ ਕਰਿਕੈ ਕ੍ਰਿਸ਼ਨ ਜੀਾ ਭਗਵਾਨ ਰਿਝਾਏ ॥ ਮੋ ਪਤ ਆਜ ਗਏ ਉਠਕੈ ਹਮ ਢੂੰਢ ਰਹੇ ਕਹੂੰਐ ਨਹੀ ਪਾਏ ॥੪੧੦॥ ਕਾਨ੍ ਬਾਚ ॥ ਸ੍ਵੈਯਾ ॥ [੯]ਤਾਤ ਕਹਯੋ ਹਸਿਕੈ ਜਸੁਧਾ ਪਹਿ ਤਾਤ ਲਿਆਵਨ ਕੌ ਹਮ ਜੈਹੋਂ ॥ ਸਾਤ ਅਕਾਸ ਪਤਾਲ ਸੁ ਸਾਤਹਿ ਜਾਇ ਜਹੀ ਤਹ ਜਾਹੀ ਤੇ ਲਿਯੈ ਹੋਂ ॥ [੧੦]ਜੌ ਮਰ ਗਯੋ ਤਊ ਜਾ ਜਮ ਕੇ ਪੁਰ ਆਯੁਧ ਲੈ ਕੁਪ ਭਾਰਥ ਕੈਹੋਂ ॥ ਨੰਦ ਕੋ ਆਨ ਮਿਲਾਇਹੰਉ ਹਉ; ਕਿਹ ਜਾਇ ਰਮੈ ਤਊ ਜਾਨ ਨ ਦੈਹੋਂ ॥੪੧੧॥ [੧੧]ਸ੍ਵੈਯਾ ॥ ਗੋਪ ਪ੍ਰਨਾਮ ਗਏ ਕਰਕੈ ਗ੍ਰਿਹ; ਤੋ ਹਸਿਕੈ ਇਮ ਕਾਨ੍ ਕਹਿਯੋ ਹੈ ॥ ਗੋਪਨ ਕੇ ਪਤਿ ਕੋ ਮਿਲ ਹੋਂ ਇਹ ਝੂਠ ਨਹੀ ਫੁਨ ਸਤਿ ਲਹਿਯੋ ਹੈ ॥ [੧੨]ਗੋਪਨ ਕੇ ਮਨ ਕੋ ਅਤਿ ਹੀ ਦੁਖ ਬਾਤ ਸੁਨੇ ਹਰਿ ਦੂਰ ਬਹਿਯੋ ਹੈ ॥ ਛਾਡ ਅਧੀਰਜ ਦੀਨ ਸਭੋ ਫੁਨ ਧੀਰਜ ਕੋ ਮਨ ਗਾਢ ਗਹਿਯੋ ਹੈ ॥੪੧੨॥ ਸ੍ਵੈਯਾ ॥ [੧੩]ਪ੍ਰਾਤ ਭਏ ਹਰਿ ਜੀ ਉਠ ਕੈ ਜਲ ਬੀਚ ਧਸਯੋ ਬਰਨੰ ਪਹਿ ਆਯੋ ॥ ਆਇਕੈ ਠਾਢਿ ਭਯੋ ਜਬਹੀ, ਨਦੀਆ ਪਤਿ ਪਾਇਨ ਸੋ ਲਪਟਾਯੋ ॥ [੧੪]ਭ੍ਰਿੱਤਨ ਮੋ *ਅਜਨੇ ਤੁਮ ਤਾਤ ਅਨਯੋ ਬੰਧ ਕੈ ਕਹਿ ਕੈ ਘਿਘਿਆਯੋ ॥ ਕਾਨ੍ ਛਿਮਾਪਨ ਦੋਖ ਕਰੋ ਇਹ ਭੇਦ ਹਮੈ ਲਖ ਕੈ ਨਹੀ

---

* ਅ ਅਗੇਤਰ ਲਾ ਕੇ "ਅਜਨੇ" ਬੋਲੋ ।

ੳ ਜਿਸ ਤਰ੍ਹਾਂ ਇਹ ਉਪਰੋਕਤ ਪ੍ਰਭੂ ਜਸ ਦੀਆਂ ਉਤਮ ਰਸ ਭਰੀਆਂ ਕ੍ਰਿਤਾਂ ਹਨ ਇਹਨਾਂ ਉਪ ਮਾਤਰ ਵਡਿਆਈਆਂ ਨੂੰ ਪੜ੍ਹ ਕੇ ਤੇ ਸੁਣ ਕੇ ਪ੍ਰਭੂ ਪਿਆਰੇ ਸਾਧ ਪ੍ਰਸੰਨ ਹਨ । ਉਹ ਆਪਣੇ ਪ੍ਰਭੂ ਪਿਆਰੇ ਪ੍ਰੀਤਮ ਦੇ ਗੁਣ ਸੁਣ ਕੇ ਜਾਂ ਪੜ੍ਹ ਕੇ ਬੱਦਲ ਵਾਂਗ ਝੂਲਦੇ ਤੇ ਪ੍ਰਸੰਨ ਹੁੰਦੇ ਹਨ ਪਰ ਜਿਨ੍ਹਾਂ ਦੀ ਮਲੀਨ ਆਤਮਾ, ਮੰਦੀਆਂ ਵਾਸ਼ਨਾਵਾਂ ਨਾਲ ਲਬਰੇਜ ਹੋ ਕੇ ਬਦਬੂ ਫੈਲਾਉਣ ਵਾਲੀਆਂ ਹਨ ਉਹ ਪੜ੍ਹ ਕੇ ਜਾਂ ਸੁਣ ਕੇ ਸੜ ਕੇ ਸੁਆਹ ਹੋ ਜਾਂਦੀਆਂ ਹਨ।

ਅ ਗੋਬਿੰਦ ਗਊਆਂ ਨੂੰ ਚਾਰਨ ਵਾਲਾ ਤੇ ਹਨੇਰੇ ਨੂੰ ਦੂਰ ਕਰਨ ਵਾਲਾ ਗਿਆਨ ਦਾ ਸੂਰਜ ਚਾਨਣ ਕਰਨ ਵਾਲਾ ਜੋ ਨਾਮ ਬੜੇ ਰਸ ਨਾਲ ਭਰਪੂਰ ਆਦਿ ਬਾਣੀ ਦਾ ਸ਼ਿੰਗਾਰ ਹੋ ਕੇ ਵਾਰ ਵਾਰ ਮਿਲਦਾ ਹੈ :-

ਗੋਬਿੰਦ ਗੋਬਿੰਦ ਗੋਬਿੰਦ ਮਈ॥ ਜਬ ਤੇ ਭੇਟੇ ਸਾਧ ਦਇਆਰਾ ਤਬ ਤੇ ਦੁਰਮਤਿ ਦੂਰ ਭਈ॥ ਅੰਗ ੯੨੨ ॥ ਮ: ੫ ॥

---

(ਪੰਨਾ ੫੩ ਦੀ ਬਾਕੀ)

ਪਿਆਰਾ ਸਿੰਘ ਜੀ ਪਦਮ ਹਵਾਲਾ ਦਿੰਦੇ ਹਨ

ਪੁੱਠ ਕੰਡਾ ਤੇ ਕਸੁੰਭੇ ਨੂੰ ਕਦੇ ਕੋਈ ਬੀਜਦਾ ਨਹੀਂ ਵੇਖਿਆ ਪਰ ਇਹ ਆਪਣੇ ਆਪ ਪੈਦਾ ਹੋ ਜਾਂਦਾ ਹੈ । ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਵਿਰੋਧਤਾ ਕਿਵੇਂ ਉਤਪੰਨ ਹੋ ਕੇ ਜੰਗਲ ਦੀ ਅੱਗ ਵਾਂਗ ਚਾਰੇ ਪਾਸੇ ਛਾ ਗਈ । ਖੋਜੀ ਜਰਨੈਲ ਵਿਦਿਆ ਦੇ ਭੰਡਾਰ ਸ੍ਰੀ ਪਿਆਰਾ ਸਿੰਘ ਜੀ ਪਦਮ ਅੱਗੇ ਚੱਲ ਕੇ ਪੰਨਾ ੫੧ ਤੇ ਲਿਖਦੇ ਹਨ । ਸਿੰਘ ਸਭਾ ਲਹਿਰ ਪਿੱਛੋਂ ਕੁਝ ਭਰਮੌਤੀਏ ਸਿੱਖਾਂ ਦੇ ਦਿਲਾਂ ਵਿਚ ਸ੍ਰੀ ਦਸਮ ਗ੍ਰੰਥ ਬਾਰੇ ਸ਼ੰਕਾਵਾਂ ਪੈਦਾ ਹੋਈਆਂ । ਇਹ ਲੋਕ ਖਾਸ ਸਾਹਿਤਕ ਰੁਚੀ ਨਹੀਂ ਸੀ ਰੱਖਦੇ ਤੇ ਨਾ ਹੀ ਇਸ ਪਾਸੇ ਦੀ ਇਨ੍ਹਾਂ ਦੀ ਖੋਜ ਸੀ । ਉਨ੍ਹਾਂ ਲਈ ਤਾਂ ਇਹ ਗੱਲ ਹਊਆ ਸੀ ਕਿ ਗੁਰੂ ਗੋਬਿੰਦ ਸਿੰਘ ਵਰਗਾ ਇਕ ਅਕਾਲ ਦਾ ਪੁਜਾਰੀ ਦੇਵੀ ਦੇਵਤਿਆਂ ਜਾਂ ਅਵਤਾਰਾਂ ਦੀ ਕਥਾ ਕਹਾਣੀ ਕਿਵੇਂ ਲਿਖ ਸਕਦਾ ਹੈ ? ਉਹ ਧਰਮ-ਗੁਰੂ ਹੁੰਦਾ

(ਬਾਕੀ ਪੰਨਾ ੫੫ ਤੇ)

ਸੰਘਾਰਨ ਕਰਨ ਵਾਲੇ ਕ੍ਰਿਸ਼ਨ ਜੀ ਅਵਤਾਰੀ ਪੁਰਸ਼ ਹਨ ਜੋ ਸਾਧਾਂ ਦੀ ਦੇਹ ਦੇ ਦੁੱਖ ਦੂਰ ਕਰਨ ਵਾਲੇ ਹਨ। ਮਿੱਤਰਾਂ ਦੀ ਪ੍ਰਿਤ ਪਾਲਣਾ ਅਤੇ ਜਗਤ ਦੇ ਉਧਾਰ ਕਰਨ ਵਾਲੇ ਹਨ ਜਿਨ੍ਹਾਂ ਨੂੰ ਵੇਖ ਕੇ ਦੁਸ਼ਟ ਲੋਕ ਜੀਅ ਵਿਚ ਸੜਦੇ ਹਨ ॥੪੦੭॥

੧. ਸ੍ਵੈਯਾ ॥ ਕ੍ਰਿਸ਼ਨ ਜੀ ਨੂੰ ਸੀਸ ਨਿਵਾ ਕੇ ਸਾਰੇ ਹੀ ਦੇਵਤੇ ਆਗਿਆ ਲੈ ਕੇ ਆਪਣੇ ਘਰਾਂ ਨੂੰ ਚਲੇ ਗਏ ਅਤੇ ਉਸ ਦਿਨ ਤੋਂ ਹਰੀ ਦਾ ਨਾਮ ਗੋਬਿੰਦ ਪੈ ਗਿਆ। ਇਸ ਲਈ ਇਹ ਆਨੰਦਮਈ ਯਾਦ ਕਾਇਮ ਹੋ ਗਈ।

੨. ਰਾਤ ਪਈ ਤੋਂ ਭਗਵਾਨ ਚੱਲ ਕੇ ਆਪਣੇ ਘਰ ਵਿਚ ਪਹੁੰਚ ਗਏ ਹਨ। ਸਵੇਰ ਹੋਈ ਜਗਤ ਨੂੰ ਦਿਖਾਉਣ ਲਈ ਹੋਰ ਨਵੇਂ ਖੇਲ ਕਰਦੇ ਹਨ ॥੪੦੮॥

੩. ਇਤੇ ਸਮਾਪਤ ਹੋਇਆ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਕ੍ਰਿਸ਼ਨਾਵਤਾਰ ਦੇ ਪ੍ਰਸੰਗ ਇੰਦਰ ਦੀ ਕ੍ਰਿਸ਼ਨ ਜੀ ਕੋਲੋਂ ਭੁੱਲ ਦੀ ਮਾਫੀ ਲੈਣੀ ਦੇ ਕਥਨ ਦੀ ॥

---

੪. ਹੁਣ ਅੱਗੇ ਬਾਬਾ ਨੰਦ ਨੂੰ ਵਰਨ ਦੇਵਤੇ ਦੇ ਦੂਤ ਬੰਨ੍ਹ ਕੇ ਲੈ ਗਏ ਦਾ ਪ੍ਰਸੰਗ ਚਲਦਾ ਹੈ ॥

੫. ਸ੍ਵੈਯਾ ॥ ਇਕ ਦਿਨ ਸਵੇਰੇ ਜਦੋਂ ਕਿ ਅਜੇ ਸੁਬ੍ਹਾ ਦਾ ਹਨੇਰਾ ਸੀ ਅਤੇ ਦੁਆਦਸ਼ੀ ਤਿਥ ਸੀ ਹਰੀ ਤਾਤ (ਕ੍ਰਿਸ਼ਨ ਜੀ ਦੇ ਪਿਤਾ) ਬਾਬਾ ਨੰਦ ਜਮਨਾ ਵਿਚ ਨਹਾਉਣ ਦੇ ਕੰਮ ਲਈ ਚਲਾ ਗਿਆ। ਜਦੋਂ ਜਮਨਾ ਨਦੀ ਵਿਚ ਜਾ ਕੇ ਨਹਾਉਣ ਲੱਗਾ ਤਾਂ ਬਰਨ ਦੇਵਤੇ ਦਾ ਦੂਤ ਜਿਸ ਦਾ ਕੱਦ ਹਾਥੀ ਵਰਗਾ ਸੀ ਉਸ ਨੇ ਕ੍ਰੋਧ ਕਰਕੇ ਬਾਬਾ ਨੰਦ ਨੂੰ ਪਕੜ ਲਿਆ ਅਤੇ ਉਸ ਦੇ ਬਸਤਰ ਆਦਿ ਸਾਰੇ ਕਾਬੂ ਕਰ ਲਏ।

੬. ਬਾਬਾ ਨੰਦ ਨੂੰ ਬੰਨ੍ਹ ਕੇ ਨਾਲ ਲੈ ਕੇ ਬਰਨ ਪਾਸ ਚਲਾ ਗਿਆ ਜਿਸ ਨੂੰ ਕ੍ਰਿਸ਼ਨ ਜੀ ਦੇ ਬਲ ਤੇ ਕ੍ਰੋਧ ਦਾ ਕੋਈ ਪਤਾ ਨਹੀਂ। ਜਿਸ ਵੇਲੇ ਲਜਾ ਕੇ ਬਰਨ ਦੇਵਤੇ ਦੇ ਸਾਹਮਣੇ ਲਜਾ ਕੇ ਖੜਾ ਕੀਤਾ ਤਾਂ ਦਰਿਆ ਦੇ ਰਾਜੇ (ਬਰਨ) ਦੇਵਤੇ ਨੇ ਬਾਬਾ ਨੰਦ ਨੂੰ ਪਛਾਣ ਲਿਆ ॥੪੦੯॥

੭. ਸ੍ਵੈਯਾ ॥ ਉਧਰ ਬਾਬਾ ਨੰਦ ਤੋਂ ਬਿਨਾਂ ਨਗਰ ਸਾਰਾ ਸੁੰਨਾ ਹੋ ਗਿਆ ਤਾਂ ਨਗਰ ਨਿਵਾਸੀ ਇਕੱਠੇ ਹੋ ਕੇ ਕ੍ਰਿਸ਼ਨ ਜੀ ਪਾਸ ਆਏ। ਆ ਕੇ ਉਨ੍ਹਾਂ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਸਿਰ ਰੱਖ ਕੇ ਨਮਸਕਾਰ ਕੀਤੀ ਅਤੇ ਬਾਬਾ ਨੰਦ ਦੀ ਇਸਤਰੀ ਮਾਤਾ ਜਸ਼ੋਧਾ ਆਦਿ ਸਾਰਿਆਂ ਨੇ ਘਬਰਾ ਕੇ ਲਿਲਕੜੀਆਂ ਲਈਆਂ।

੮. ਅਤੇ ਬਹੁਤ ਤਰ੍ਹਾਂ ਨਾਲ ਬੇਨਤੀਆਂ ਕਰਕੇ ਕ੍ਰਿਸ਼ਨ ਜੀ ਨੂੰ ਆਪਣੇ ਨਾਲ ਸਹਿਮਤ ਕੀਤਾ ਅਤੇ ਮਾਤਾ ਜਸ਼ੋਧਾ ਨੇ ਕਿਹਾ ਕਿ ਮੇਰਾ ਪਤੀ ਜਮਨਾ ਵਿਚ ਨਹਾਉਣ ਗਿਆ ਸੀ ਮੁੜ ਕੇ ਨਹੀਂ ਆਇਆ। ਅਸੀਂ ਬੜਾ ਟੋਲਿਆ ਪਰ ਕਿਤੇ ਨਹੀਂ ਮਿਲਿਆ ॥੪੧੦॥ ਕ੍ਰਿਸ਼ਨ ਜੀ ਕਹਿੰਦੇ ਹਨ ॥

੯. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਕਿਹਾ ਜਸ਼ੋਧਾ ਮਾਤਾ ਨੂੰ ਕਿ ਮਾਤਾ ਚਿੰਤਾ ਨਾ ਕਰ। ਪਿਤਾ ਨੂੰ ਲਿਆਉਣ ਲਈ ਮੈਂ ਜਾਂਦਾ ਹਾਂ। ਭਾਵੇਂ ਉਹ ਸੱਤਵੇਂ ਅਕਾਸ਼ ਜਾਂ ਸੱਤਵੇਂ ਪਤਾਲ ਵਿਚ ਕਿਤੇ ਚਲਿਆ ਗਿਆ ਹੋਵੇ ਜਿਥੇ ਵੀ ਹੋਵੇ ਉਥੇ ਤੋਂ ਹੀ ਲੈ ਆਵਾਂਗਾ।

੧੦. ਜੇ ਮਰ ਵੀ ਗਿਆ ਹੋਵੇ ਤਾਂ ਜਮਪੁਰੀ ਜਾ ਕੇ ਸ਼ਸਤਰ ਲੈ ਕੇ ਗੁੱਸੇ ਦੇ ਨਾਲ ਜਮਨਾ ਦੇ ਨਾਲ ਯੁੱਧ ਕਰਾਂਗਾ। ਭਾਵੇਂ ਕਿਤੇ ਵੀ ਹੋਵੇ ਪਰ ਮੈਂ ਨੰਦ ਨੂੰ ਲਿਆ ਕੇ ਤੁਹਾਨੂੰ ਮਿਲਾ ਦੇਵਾਂਗਾ, ਜੇ ਉਸ ਦੀ ਆਤਮਾ ਕਿਸੇ ਹੋਰ ਆਤਮਾ ਵਿਚ ਜਾ ਮਿਲੀ ਹੋਵੇ ਤਾਂ ਵੀ ਉਸ ਨੂੰ ਜਾਣ ਨਾ ਦੇਵਾਂਗਾ ॥੪੧੧॥

੧੧. ਸ੍ਵੈਯਾ ॥ ਗਵਾਲੇ ਨਮਸਕਾਰ ਕਰਕੇ ਘਰਾਂ ਨੂੰ ਚਲੇ ਗਏ ਤਾਂ ਹੱਸ ਕੇ ਇਸ ਤਰ੍ਹਾਂ ਕ੍ਰਿਸ਼ਨ ਜੀ ਨੇ ਉਹਨਾਂ ਨੂੰ ਜਾਣ ਲੱਗਿਆਂ ਗੱਲ ਕਹੀ ਕਿ ਤੁਹਾਨੂੰ ਗੋਪਾਂ ਨੂੰ ਤੁਹਾਡੇ ਚੌਧਰੀ ਨੂੰ ਲਿਆ ਕੇ ਮਿਲਾ ਦਿਆਂਗਾ। ਇਹ ਝੂਠ ਨਹੀਂ ਤੁਸੀਂ ਇਸ ਗੱਲ ਨੂੰ ਸੱਤ ਕਰਕੇ ਜਾਣ ਲਵੋ।

੧੨. ਇਹ ਗੱਲ ਸੁਣ ਕੇ ਗਵਾਲਿਆਂ ਦੇ ਮਨ ਦੀ ਚਿੰਤਾ ਦੂਰ ਹੋ ਗਈ। ਜਿਹੜੇ ਉਹ ਅਧੀਰ ਹੋਏ ਹੋਏ ਸਨ ਉਸ ਅਧੀਰਜਤਾ ਨੂੰ ਛੱਡ ਕੇ ਉਹਨਾਂ ਨੂੰ ਧੀਰਜ ਆ ਗਈ ਹੈ ॥੪੧੨॥

੧੩. ਸ੍ਵੈਯਾ ॥ ਸਵੇਰ ਹੋਈ ਹਰੀ ਜੀ ਉੱਠ ਕੇ ਜਮਨਾ ਦੇ ਉੱਪਰ ਜਾ ਕੇ ਪਾਣੀ ਦੇ ਵਿਚ ਧਸ ਗਏ ਅਤੇ ਬਰਨ ਦੇਵਤੇ ਦੇ ਕੋਲ ਜਾ ਪਹੁੰਚੇ। ਜਿਸ ਵੇਲੇ ਜਾ ਕੇ ਵਰਨ ਦੇਵਤੇ ਦੇ ਸਾਹਮਣੇ ਖੜੇ ਹੋਏ ਤਾਂ ਉਸੇ ਵੇਲੇ ਨਦੀਆਂ ਦਾ ਸੁਆਮੀ ਦੇਵਤਾ ਕ੍ਰਿਸ਼ਨ ਜੀ ਦੇ ਪੈਰਾਂ ਨਾਲ ਆ ਲਿਪਟਿਆ ਅਤੇ

੧੪. ਕਹਿਣ ਲੱਗਾ ਕਿ ਮੇਰੇ ਦੂਤਾਂ ਨੇ ਆਪ ਦਾ ਪਿਤਾ ਬੰਨ੍ਹ ਕੇ ਲੈ ਆਂਦਾ ਹੈ। ਇਹ ਕਹਿ ਕੇ ਅਤਿ ਨਿਮਰਤਾ ਦੇ ਨਾਲ ਤਰਲੇ ਤੇ ਮਿੰਨਤਾਂ ਕਰਨ ਲੱਗਾ। ਤੇ ਕਿਹਾ ਕਿ ਹੇ ਕ੍ਰਿਸ਼ਨ ਜੀ ਮੇਰੇ ਇਸ ਕਸੂਰ ਨੂੰ ਤੁਸੀਂ ਮਾਫ ਕਰ ਦਿਉ ਕਿਉਂਕਿ ਇਸ ਦਾ ਭੇਤ ਅਸੀਂ ਨਹੀਂ ਸੀ ਸਮਝਿਆ। ਜੋ ਸਾਥੋਂ ਅਚਾਨਕ ਗਲਤੀ ਹੋ ਗਈ ਹੈ ॥੪੧੩॥

---

(ਪੰਨਾ ੫੪ ਦੀ ਬਾਕੀ)

ਹੋਇਆ ਇਸਤਰੀਆਂ ਦੀਆਂ ਕਹਾਣੀਆਂ ਕਿਵੇਂ ਰਚ ਸਕਦਾ ਹੈ? ਦਰਅਸਲ ਕਿਸੇ ਨੇ ਗੁਰੂ ਸਾਹਿਬ ਦੇ ਮਕਸਦ, ਮਨੋਰਥ ਨੂੰ ਜਾਣਨ ਦੀ ਲੋੜ ਨਹੀਂ ਸਮਝੀ ਕਿ ਉਹਨਾ ਨੇ ਅਜਿਹਾ ਕਿਉਂ ਕੀਤਾ? ਇਸ ਦੇ ਪ੍ਰਤੀਕਰਮ ਵਜੋਂ ਉਹਨਾਂ, ਇਹਨਾਂ ਰਚਨਾਵਾਂ ਤੋਂ ਹੀ ਇਨਕਾਰ ਕਰ ਦਿੱਤਾ। ਉਹਨਾਂ ਦੇ ਖਿਆਲ ਦੀ ਤੇਜ਼ੀ ਇਥੇ ਵੀ ਨਹੀਂ ਮੁੱਕੀ। ਉਨ੍ਹਾਂ ਨੇ ਪ੍ਰਿਥਮ ਭਗਉਤੀ ਸਿਮਰ ਕੈ ਨੂੰ ਨਾ ਸਮਝ ਕੇ ਪ੍ਰਿਥਮ ਸਤਿਨਾਮ ਸਿਮਰ ਕੈ ਦੀ ਅਰਦਾਸ ਚਲਾਈ ਤੇ ਫਿਰ ਭੱਟਾਂ ਦੀ ਬਾਣੀ ਦੇ ਖਿਲਾਫ ਵਾਵੇਲਾ ਖੜਾ ਕਰ ਦਿੱਤਾ। ਭਸੌੜੀਆ ਦੀ ਕਾਰਵਾਈ ਕੁਝ ਕਟੜਤਾ ਤੇ ਕਾਹਲੀ ਵਾਲੀ ਸੀ। ਇਸ ਨੂੰ ਸਾਹਿਤਕ ਖੋਜ ਮੰਨ ਕੇ ਇਸ 'ਤੇ ਬਹਿਸ ਕਰਨਾ ਫਜ਼ੂਲ ਹੈ। ਪਰ ਇਸ ਪ੍ਰਤੀਕਿਰਿਆ ਦੀ ਲਹਿਰ ਦਾ ਕੁਝ ਕੁ ਲੇਖਕਾਂ 'ਤੇ ਵੀ ਅਸਰ ਹੋਇਆ ਜਿਨ੍ਹਾਂ ਵਿਚ ਸ. ਸ਼ਮਸ਼ੇਰ ਸਿੰਘ ਅਸ਼ੋਕ ਜੀ ਦਾ ਨਾਮ ਲੈਣਾ ਜ਼ਰੂਰੀ ਹੈ ਕਿਉਂਕਿ ਇਹ ਤਕੜਾ ਲਿਖਾਰੀ ਸੀ। ਆਪ ਨੇ ਅਵਤਾਰ ਕਥਾ ਤੇ ਚਰਿਤਰੋ ਪਾਖਜਾਨੇ ਬਾਰੇ ਆਪਣੀਆਂ ਸ਼ੰਕਾਵਾਂ ਨੂੰ ਦਲੀਲਾਂ ਬਣਾ ਕੇ ਦਸਮ ਗ੍ਰੰਥ ਬਾਰੇ ਨਾਮ ਦੀ ਇਕ ਛੋਟੀ ਜਿਹੀ ਇਕ ਸੌ ਕੁ ਪੰਨੇ ਦੀ ਪੁਸਤਕ ਲਿਖ ਦਿੱਤੀ ਜਿਨ੍ਹਾਂ ਨੂੰ ਇਥੇ ਦੁਹਰਾਉਣ ਦੀ ਲੋੜ ਨਹੀਂ ਕਿਉਂਕਿ ਡਾ. ਰਤਨ ਸਿੰਘ ਜੱਗੀ ਜੀ ਨੇ ਆਪਣੀ ਪੁਸਤਕ ਵਿਚ ਉਨ੍ਹਾਂ ਨੂੰ ਨਵਾਂ ਰੂਪ ਦੇ ਕੇ ਦੁਹਰਾ ਹੀ ਦਿੱਤਾ ਹੈ। ਪਾਠਕ ਉਥੋਂ ਦੇਖ ਸਕਦੇ ਹਨ ਕਿ ਵਾਰ ਦੁਰਗਾ ਕੀ ਗੁਰੂ ਸਾਹਿਬ ਦੀ ਇਕ ਬਹੁਤ ਵਧੀਆ ਬੀਰ ਰਸੀ ਪੰਜਾਬੀ ਰਚਨਾ ਹੈ। ਇਸ ਨੂੰ ਗੁਰੂ-ਕ੍ਰਿਤ ਸਮਝ ਕੇ ਹੀ ਇਸ ਦੀ ਪਹਿਲੀ ਪਾਉੜੀ ਅਰਦਾਸ ਦਾ ਅੰਗ ਬਣਾਈ ਗਈ ਹੈ। ਇਸ ਬਾਰੇ ਜੱਗੀ ਸਾਹਿਬ ਲਿਖਦੇ ਹਨ :-

ਆਮ ਧਾਰਾ ਪ੍ਰਚਲਿਤ ਹੈ ਕਿ ਜੇ ਇਹ ਰਚਨਾ ਦਸਮ ਗੁਰੂ ਦੀ ਨਾ ਹੁੰਦੀ ਤਾਂ ਨੌਂਵੇਂ ਗੁਰੂ ਤੋਂ ਬਾਅਦ ਦਸਵੇਂ ਗੁਰੂ ਦਾ ਨਾਂ ਅਵੱਸ਼ ਆਉਂਦਾ। ਪਰ ਦਸਵੇਂ ਗੁਰੂ ਪ੍ਰਤੀ ਕਵੀ ਨੇ ਸ਼ੁਰੂ ਵਿਚ ਹੀ ਪਾਤਸ਼ਾਹੀ ੧੦ ਲਿਖ ਕੇ ਸ਼ਰਧਾਂਜਲੀ ਅਰਪਨ ਕਰ ਦਿੱਤੀ ਹੈ। ਜੇ ਇਸ ਨਵੀਂ ਖੋਜ ਅਨੁਸਾਰ ਕਰਤਾ ਵਜੋਂ ਲਿਖਿਆ ਪਾਤਸ਼ਾਹੀ ੧੦ ਕਵੀ ਦੀ ਅਰਾਧਨਾ ਦਾ ਚਿੰਨ੍ਹ ਹੈ; ਅਸੀਂ ਪੁੱਛਾਂਗੇ ਕਿ ਜਾਪ ਸਾਹਿਬ ਜਾਂ ਅਕਾਲ ਉਸਤਤਿ ਦੇ ਆਰੰਭ ਵਿਚ ਵੀ ਇਹੋ ਭਾਵ ਹੈ? ਜੇ ਨਹੀਂ ਤਾਂ ਇਥੇ ਕਿਉਂ? ਖੈਰ ਸਾਡੇ ਪਾਸ ਇਤਨੇ ਥਾਂ ਨਹੀਂ ਕਿ ਅਸੀਂ ਇਸ ਸਾਰੇ ਖਿੱਦੋ ਨੂੰ ਫੋਲੀਏ। ਖੈਰ ਪਦਮ ਜੀ ਨੇ ਖਾਸੀ ਲੰਮੀ ਬਹਿਸ ਇਸ 'ਤੇ ਕੀਤੀ ਹੈ। ਜੋ ਦਸਮ ਗ੍ਰੰਥ ਦਰਸ਼ਨ ਦੇ ਪੰਨਾ ੮੨-੯੩ 'ਤੇ ਦੇਖੀ ਜਾ ਸਕਦੀ ਹੈ। ਮੈਂ ਇਸ ਨੂੰ ਇਥੇ ਛੱਡ ਕੇ ਚੱਲ ਰਹੇ ਮਜ਼ਮੂਨ ਵੱਲ ਪਾਠਕਾਂ ਦਾ ਧਿਆਨ ਲਿਜਾਂਦਾ ਹਾਂ। ਇਹ ਭਸੌੜੀਆਂ ਦਾ ਅਸਰ ਇਹ ਹੋਇਆ ਕਿ ਸ੍ਰੀ ਦਸਮ ਗੁਰੂ ਸਾਹਿਬ ਦੀ ਵਿਰੋਧਤਾ ਇਕ ਦੋ ਪਰਚਿਆਂ ਵਿਚ ਵੀ ਛਾ ਗਈ। "ਤਾਏ ਦੀ ਧੀ ਚੱਲੀ ਮੈਂ ਕਿਉਂ ਰਹਾਂ ਇਕੱਲੀ" ਦੇ ਅਨੁਸਾਰ ਗਿ: ਭਾਗ ਸਿੰਘ ਅੰਬਾਲਾ ਛਾਉਣੀ ਦੇ ਕਥਾਕਾਰ ਨੇ ਦਸਮ ਗੁਰੂ ਦਰਪਣ ਲਿਖ ਕੇ ਹੋਰ ਮੋਲ ਪੱਥਰ ਗੱਡ ਦਿੱਤਾ ਜਿਸ ਦੀ ਰਚਨਾਵਲੀ ਮੂਲੋਂ ਹੀ ਇਤਰਾਜ਼ਯੋਗ ਤੇ ਹਾਸੋਹੀਣੀ ਸੀ। ਉਸ ਨੂੰ ਵੇਖ ਕੇ ਰਾਧਾ ਸੁਆਮੀ ਮੰਡਲ ਵੱਲੋਂ ਇਸ ਦੇ ਵਿਰੋਧ ਵਿਚ ਕਾਫੀ ਹਿੱਸਾ ਪਾਇਆ ਗਿਆ ਹੈ ਅਤੇ ਭਾਈ ਸਾਹਿਬ ਪ੍ਰਿੰ: ਹਰਭਜਨ ਸਿੰਘ ਨੇ ਦਸਮ ਗ੍ਰੰਥ ਖੰਡਨ ਲਿਖ ਕੇ ਇਕ ਬੜੀ ਬਦਨਾਮੀ ਜਨਕ ਛਾਲ ਮਾਰ ਦਿੱਤੀ। ਜਿਸ ਦੇ ਉੱਤਰ ਵਿਚ ਦਾਸ ਵੱਲੋਂ ਨਿਰਣੇ ਦਾ ਨਿਰਣਾ ਅਤੇ ਖੰਡਨ ਦਾ ਖੰਡਨ ਲਿਖ ਕੇ ਉੱਤਰ ਦਿੱਤਾ ਗਿਆ ਅਤੇ ਗਿਆਨੀ ਹਰਬੰਸ ਸਿੰਘ ਪਟਿਆਲਾ ਵੱਲੋਂ ਦਸਮ ਗ੍ਰੰਥ ਦਰਪਨ ਲਿਖ ਕੇ ਮੂੰਹ ਤੋੜ ਜਵਾਬ ਦਿੱਤਾ ਗਿਆ ਹੈ। ਜਿਸ ਪਾਠਕ ਨੇ ਹੋਰ ਚੀਜ਼ਾਂ ਆਦਿ ਦੀ ਜਾਣਕਾਰੀ ਕਰਨੀ ਹੋਵੇ ਤਾਂ ਪਦਮ ਜੀ ਨੇ ਬਹੁਤ ਹੀ ਲੰਮੀ ਤੇ ਮਿਹਨਤ ਨਾਲ ਅਸਚਰਜ ਜਨਕ ਖੋਜ ਕੀਤੀ ਹੈ ਜੋ ਦਸਮ ਗ੍ਰੰਥ ਦਰਸ਼ਨ ਵਿਚ ਭਰਪੂਰ ਹੈ, ਲੈ ਕੇ ਪੜ੍ਹੀ ਜਾ ਸਕਦੀ ਹੈ। ਇਥੇ ਉਹਨਾਂ ਦੀ ਪੰਨਾ ੪੩ ਤੋਂ ਦਲੀਲ ਪਾਠਕਾਂ ਦੇ ਦਰਪੇਸ਼ ਹੈ। ਉਹ ਕਹਿੰਦੇ ਹਨ ਕਿ ਗੁਰੂ ਸਾਹਿਬ ਦੇ ਸਾਹਿਤਕ ਮਨੋਰਥ ਨੂੰ ਸਮਝ ਕੇ ਹੀ ਦਸਮ ਗ੍ਰੰਥ ਦਾ ਅਧਿਐਨ ਕਰਨਾ ਯੋਗ ਹੈ। ਕਲਪਿਤ ਦਲੀਲਾਂ ਘੜ ਕੇ ਹਵਾ ਵਿਚ ਤਲਵਾਰਾਂ

(ਬਾਕੀ ਪੰਨਾ ੫੬ ਤੇ)

ਪਾਯੋ ॥੪੧੩॥ [1]ਜਿਨ ਰਾਜ ਭਭੀਛਨਿ ਰੀਝ ਦਯੋ ਰਿਸ ਕੈ ਜਿਨ ਰਾਵਨ ਖੇਤ ਮਰਯੋ ਹੈ ॥ ਜਾਹਿ ਮਰਯੋ ਮੁਰ ਨਾਮ ਅਘਾਸੁਰ ਪੈ ਬਲ ਕੋ ਛਲ ਸੋ ਜੁ ਛਲਯੋ ਹੈ ॥ [2]ਜਾਹਿ ਜਲੰਧਰ ਕੀ ਤ੍ਰਿਯ ਕੋ ਤਿਹ ਮੂਰਤ ਕੈ ਸਤ ਜਾਹਿ ਟਰਯੋ ਹੈ ॥ ਧੰਨਿ ਹੈ ਭਾਗ ਕਿਧੋ ਹਮਰੇ, ਤਿਹ ਕੋ ਹਮ ਪੇਖਬੋ ਆਜ ਕਰਯੋ ਹੈ ॥੪੧੪॥ ਦੋਹਰਾ॥ [3]ਪਾਇਨ ਪਰ ਕੈ ਬਰਨਿ ਜੁ ਦਯੋ ਨੰਦ ਕੌ ਸਾਥ ॥ ਕਹਯੋ ਭਾਗ ਮੁਹਿ ਧੰਨਿ ਹੈ ਚਲੈ ਪ੍ਰਸਕਨ ਗਾਥ ॥੪੧੫॥ ਸ੍ਵੈਯਾ ॥ [4]ਤਾਤ ਕੌ ਸਾਥ ਲਯੋ ਭਗਵਾਨ ਚਲਯੋ ਪੁਰ ਕੋ ਮਨ ਆਨੰਦ ਭੀਨੋ ॥ ਬਾਹਰ ਲੋਕ ਮਿਲੇ ਬਿਰਜ ਕੇ ਕਰ ਕਾਨ੍ਹ ਪ੍ਰਨਾਮ ਪ੍ਰਾਕ੍ਰਮ ਕੀਨੋ ॥ [5]ਪਾਇ ਪਰੇ ਹਰਿ ਕੇ ਬਹੁ ਬਾਰਨ ਦਾਨ ਘਨੋ ਦਿਜ ਲੋਕਨ ਦੀਨੋ ॥ ਆਇ ਮਿਲਾਇ ਦਯੋ ਬ੍ਰਿਜ ਕੋ ਪਤਿ, ਸੱਤਿ ਹਮੈ ਕਰਤਾ ਕਰ ਚੀਨੋ॥੪੧੬॥ ਨੰਦ ਬਾਚ ॥ ਸ੍ਵੈਯਾ ॥ [6]ਬਾਹਰ ਆਨ ਕਹਯੋ ਬ੍ਰਿਜ ਕੇ ਪਤ, ਕਾਨ੍ਹ ਨਹੀ, ਜਗ ਕੋ ਕਰਤਾ ਰੇ ॥ ਰਾਜ ਦਯੋ ਇਨ ਰੀਝ ਭਭੀਛਨ ਰਾਵਨ ਸੇ ਰਿਪ ਕੋਟਕ ਮਾਰੇ॥ [7]ਭ੍ਰਿਤਨ ਲੈ ਬਰੁਣੈ ਬੰਧਯੋ ਤਿਹ ਤੇ ਮੁਹਿ ਆਨਯੋ ਹੈ ਯਾਂਹੀ ਛਡਾ ਰੇ ॥ ਕੈ ਜਗ ਕੋ ਕਰਤਾ ਸਮਝੋ ਇਹ ਕੋ ਕਰਿ ਕੈ ਸਮਝੋ ਨਹੀ ਬਾਰੇ ॥੪੧੭॥ ਸ੍ਵੈਯਾ ॥ [8]ਗੋਪ ਸਭੈ ਅਪਨੇ ਮਨ ਭੀਤਰ ਜਾਨ ਹਰੀ ਇਹ ਭੇਦ ਬਿਚਾਰਯੋ ॥ ਦੇਖਹਿ ਜਾਇ ਬੈਕੁੰਠ ਸਭੈ ਹਮ ਪੈ ਇਹ ਕੈ ਇਹ ਭਾਂਤਿ ਉਚਾਰਯੋ॥ [9]ਤਾ ਛਬਿ ਕੋ ਜਸ ਉਚ ਮਹਾਂ ਕਬਿ ਨੇ ਅਪਨੈ ਮੁਖ ਤੇ ਇਮ ਸਾਰਯੋ ॥ ਗਿਆਨ ਹ੍ਵੈ ਪਾਰਸ ਗੋਪਨ ਲੋਹ ਕੌ ਕ੍ਰਿਸ਼ਨ ਜੀ ਸਭੈ ਕਰਿ ਕੰਚਨ ਡਾਰਯੋ ॥੪੧੮॥ [10]ਸ੍ਵੈਯਾ॥ ਜਾਨ ਕੈ ਅੰਤਰਿ ਕੋ ਲਖੀਆ ਜਬ ਰੈਨ ਪਰੀ ਤਬ ਹੀ ਪਰ ਸੋਏ ॥ ਦੁਖ ਜਿਤੇ ਜੁ ਹੁਤੇ ਮਨ ਮੈ ਤਿਤਨੇ ਹਰਿ ਨਾਮ ਕੇ ਲੇਵਤ ਖੋਏ ॥ [11]ਆਇ ਗਯੋ ਸੁਪਨਾ ਸਭ ਕੋ ਤਿਹ ਜਾ ਪਿਖਏ ਤ੍ਰੀਯਾ ਨਰ ਦੋਏ ॥ ਜਾਇ ਅਨੂਪ ਬਿਰਜਾਤ ਥੀ ਤਿਹ ਜਾ ਸਮ ਜਾ ਫੁਨ ਅਉਰ ਨ ਕੋਏ ॥੪੧੯॥ ਸ੍ਵੈਯਾ ॥ [12]ਸਭ ਗੋਪ ਬਿਚਾਰ ਕਹਯੋ ਮਨ ਮੈ ਇਹ ਬੈਕੁੰਠ ਤੇ ਬ੍ਰਿਜ ਮੋਹਿ ਭਲਾ ਹੈ ॥ ਕਾਨ੍ਹ ਸਮੈ ਲਖੀਐ ਨਹਿ ਯਾ ਓਹ ਜਾ ਪਿਖੀਐ ਭਗਵਾਨ ਖਲਾ ਹੈ ॥ [13]ਗੋਰਸ ਖਾਤ ਉਹਾ ਹਮਤੇ ਮੰਗ ਜੋ ਕਰਤਾ ਸਭ ਜੀਵ ਜਲਾ ਹੈ ॥ ਸੋ ਹਮਰੇ ਗ੍ਰਿਹ ਛਾਛਹਿ ਪੀਵਤ ਜਾਹਿ ਰਮੀ ਨਭ ਭੂਮ ਕਲਾ ਹੈ ॥੪੨੦॥

[14]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਨੰਦ ਜੁ ਕੋ ਬਰੁਣ ਪਾਸ ਤੇ ਛਡਾਇ ਲਿਆਇ ਬਿਕੁੰਠ ਦਿਖਾਵ ਸਭ ਗੋਪਨ ਕੋ ਧਿਆਇ ਸਮਾਪਤ ॥

---

(ਪੰਨਾ ੫੫ ਦੀ ਬਾਕੀ)

ਮਾਰਨ ਦਾ ਕੋਈ ਫਾਇਦਾ ਨਹੀਂ । ਗੁਰੂ ਗੋਬਿੰਦ ਸਿੰਘ ਜੀ ਨੇ ਸਭ ਤੋਂ ਪਹਿਲੇ ਜੋ ਬਾਣੀ ਦੀਆਂ ਦੋ ਸਤਰਾਂ ਆਖੀਆਂ ਸਨ, ਜਿਨ੍ਹਾਂ ਨੂੰ ਆਦਿ ਗ੍ਰੰਥ ਵਿਚ ਸ਼ਾਮਿਲ ਹੋਣ ਦਾ ਵੀ ਮਾਣ ਹੈ, ਉਹ ਉਨ੍ਹਾਂ ਦੇ ਕਰਮਯੋਗੀ ਤੇ ਵਿਸ਼ਵਾਸ-ਭਰਪੂਰ ਭਵਿੱਖਤ ਜੀਵਨ ਦੀਆਂ ਸੂਚਕ ਹਨ :-

ਬਲ ਹੋਆ ਬੰਧਨ ਛੁਟੇ ਸਭੁ ਕਿਛੁ ਹੋਤ ਉਪਾਇ ॥

ਨਾਨਕ ਸਭੁ ਕਿਛੁ ਤੁਮਰੈ ਹਾਥ ਮਹਿ ਤੁਮ ਹੀ ਹੋਤ ਸਹਾਇ ॥

ਸੋ ਗੁਰੂ ਜੀ ਦਾ ਗੁਲਾਮੀ ਦੇ ਬੰਧਨ ਤੋੜਨ ਲਈ ਲਿਖਿਆ ਸਾਹਿਤ ਬਲਵਾਨ ਹੈ ਤੇ ਇਸ ਵਿਚ ਸ਼ਸਤਰ ਤੇ ਸ਼ਕਤੀ ਦਾ ਪ੍ਰਦਰਸ਼ਨ ਹੋਣਾ ਜ਼ਰੂਰੀ ਸੀ। ਅਵਤਾਰ-ਕਥਾ ਹਿੰਦੂ ਨਾਇਕਾਂ ਦੀ ਬੀਰ-ਕਥਾ ਹੈ । ਇਹ ਦੁਹਰਾ ਕੇ ਗੁਰੂ ਸਾਹਿਬ ਹਿੰਦੂ ਜਨਤਾ ਦੇ ਮਨਾਂ ਨੂੰ ਉਭਾਰਨਾ ਚਾਹੁੰਦੇ ਸਨ ਤੇ ਇਸੇ ਤਰ੍ਹਾਂ ਸ਼ਕਤੀ ਹੀਣ ਲੋਕਾਂ ਵਿਚ ਨਵੀਨ ਸ਼ਕਤੀ ਦਾ ਸੰਚਾਰ ਸੰਭਵ ਸੀ । ਫਿਰ ਭਗਤੀ ਧਾਰਾ ਵਿਚ ਸ਼ਕਤੀ ਦਾ ਰੰਗ ਵਿਖਾਉਣਾ ਕਿਸੇ ਮਹਾਨ ਬੀਰ, ਸਾਹਿਤਕਾਰ ਦਾ ਹੀ ਕਮਾਲ ਸੀ । ਸਤਿਗੁਰਾਂ ਇਕੋ ਕਲਮ ਨਾਲ ਦੋਵੇਂ ਕਾਰਨਾਮੇ ਕੀਤੇ । ਦਸਮ ਗ੍ਰੰਥ ਭਾਰਤੀ ਸਾਹਿਤ ਦਾ ਇਕ ਗੌਰਵ ਗ੍ਰੰਥ ਹੈ ਜਿਸ ਨੇ ਹਿੰਦ ਦੇ ਇਤਿਹਾਸ ਦੀ ਨੁਹਾਰ ਨੂੰ ਬਦਲਿਆ ਤੇ ਸਾਹਿਤ ਵਿਚ ਭੋਗਵਾਦੀ ਸ਼ਿੰਗਾਰੀ ਰੀਤ ਤਿਆਗ ਕੇ ਬੀਰਤਾ ਤੇ ਸਵੈਮਾਨ ਦੇ ਨਵੇਂ ਪੂਰਨੇ ਪਾਏ । ਮਹਾਨ ਸ਼ਖਸੀਅਤ ਵਾਲੇ ਕਲਾਧਾਰੀ ਬਿਨਾਂ ਇਸ ਦਾ ਇਹ ਮਹਾਨ ਰੂਪ ਨਹਵ ਸੀ ਬਣਦਾ ਤੇ ਨਾ ਹੀ ਮਹਾਨ ਸੋਝੀ ਬਿਨਾਂ ਇਸ ਮਹਾਨਤਾ ਨੂੰ ਜਾਣਿਆ ਜਾ ਸਕਦਾ ਹੈ ।

**ਪਦਮ ਜੀ ਚੌਥਾ ਨੁਕਤਾ—ਦਸਮ ਗ੍ਰੰਥ ਦੀ ਵਿਚਾਰ ਧਾਰਾ ਲਿਖਦੇ ਹਨ**

ਸ੍ਰੀ ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਦੀ ਦਸਵੀਂ ਜੋਤ ਸਨ । ਇਸ ਲਈ ਜੋ ਵਿਚਾਰ ਉਨ੍ਹਾਂ ਦਿੱਤੇ ਉਹ ਸ੍ਰੀ ਗੁਰੂ ਗ੍ਰੰਥ ਦੀ ਵਿਚਾਰ ਧਾਰਾ ਤੋਂ ਵਿਪਰੀਤ ਹੋਣੇ ਸੰਭਵ ਹੀ ਨਹੀਂ, ਪਹਿਲੇ ਗੁਰੂ ਨੇ ਨਾਨਕ ਨਾਮ ਚੜ੍ਹਦੀ ਕਲਾ ॥ ਤੇਰੇ ਭਾਣੇ ਸਰਬੱਤ ਦਾ ਭਲਾ ॥ ਦਾ ਪਵਿੱਤਰ ਉਦੇਸ਼ ਲੈ ਕੇ ਜਿਸ ਤਰ੍ਹਾਂ ਬਾਣੀ

(ਬਾਕੀ ਪੰਨਾ ੫੭ ਤੇ)

੧. ਜਿਸ ਨੇ ਖੁਸ਼ ਹੋ ਕੇ ਲੰਕਾ ਦਾ ਰਾਜ ਭਭੀਸ਼ਨ ਨੂੰ ਦੇ ਦਿੱਤਾ ਸੀ ਅਤੇ ਕ੍ਰੋਧਤ ਹੋ ਕੇ ਰਾਵਣ ਨੂੰ ਖੇਤ ਦੇ ਵਿਚ ਮਾਰ ਦਿੱਤਾ ਸੀ। ਜਿਸ ਮੁਰ ਦੈਂਤ ਅਘਾਸੁਰ ਜਿਹੇ ਬਲਵਾਨ ਮਾਰ ਦਿੱਤੇ ਅਤੇ ਆਪਣੇ ਬਲ ਦੇ ਨਾਲ ਬਲ ਜਿਹੇ ਪ੍ਰਤਾਪੀ ਰਾਜੇ ਨੂੰ ਛਲ ਲਿਆ ਸੀ।

੨. ਜਿਸ ਨੇ ਜਲੰਧਰ ਜਿਹੇ ਦੈਂਤ ਦੀ ਇਸਤਰੀ ਨੂੰ ਜਲੰਧਰ ਜਿਹਾ ਰੂਪ ਕਰਕੇ ਉਸ ਦਾ ਸਤ ਭੰਗ ਕਰ ਦਿੱਤਾ ਸੀ। ਸਾਡੇ ਧੰਨ ਭਾਗ ਹਨ ਕਿ ਇਹੋ ਜਿਹੇ ਪ੍ਰਭੂ ਦੇ ਸਾਨੂੰ ਦਰਸ਼ਨ ਕਰਨ ਦਾ ਅੱਜ ਸਮਾਂ ਬਣਿਆ ਹੈ ॥੪੧੪॥

੩. ਦੋਹਰਾ ॥ ਵਰਨ ਦੇਵਤਾ ਕ੍ਰਿਸ਼ਨ ਜੀ ਦੇ ਚਰਨਾਂ 'ਤੇ ਸਿਰ ਨਿਵਾ ਕੇ ਬਾਬਾ ਨੰਦ ਕ੍ਰਿਸ਼ਨ ਜੀ ਦੇ ਨਾਲ ਤੋਰ ਦਿੱਤਾ ਅਤੇ ਕਿਹਾ ਕਿ ਮੇਰੇ ਭਾਗ ਧੰਨ ਹਨ ਤਾਂ ਕਿ ਇਹ ਕਥਾ ਪੁਸਤਕਾਂ ਗ੍ਰੰਥਾਂ ਵਿਚ ਚੜ੍ਹ ਕੇ ਪੁਸ਼ਤਾਂ ਦਰ ਪੁਸ਼ਤਾਂ ਭਾਵ ਜੁਗੋ ਜੁਗ ਚਲਦੀ ਰਹੇਗੀ ॥੪੧੫॥

੪. ਸ੍ਵੈਯਾ ॥ ਪਿਤਾ ਨੂੰ ਨਾਲ ਲੈ ਕੇ ਭਗਵਾਨ ਚੱਲ ਪਿਆ। ਨਗਰ ਦੇ ਲੋਕਾਂ ਵਿਚ ਆਨੰਦ ਦੀ ਲਹਿਰ ਚੱਲ ਪਈ। ਬ੍ਰਿਜ ਦੇ ਲੋਕ ਜੋ ਖੜੇ ਰਾਹ ਵੇਖ ਰਹੇ ਸਨ ਉਹ ਜਾਂਦਿਆਂ ਨੂੰ ਬਾਹਰ ਹੀ ਮਿਲ ਗਏ। ਉਹਨਾਂ ਕ੍ਰਿਸ਼ਨ ਜੀ ਨੂੰ ਨਮਸਕਾਰ ਕੀਤੀ ਤੇ ਕ੍ਰਿਸ਼ਨ ਜੀ ਦਾ ਧੰਨਵਾਦ ਕੀਤਾ ਤੇ ਕਿਹਾ ਤੁਸਾਂ ਸਾਡੇ 'ਤੇ ਇਹ ਪਰਉਪਕਾਰ ਕੀਤਾ ਹੈ।

੫. ਕ੍ਰਿਸ਼ਨ ਜੀ ਦੇ ਮੁੜ ਕੇ ਬਹੁਤ ਵਾਰੀ ਚਰਨੀਂ ਪਏ ਤੇ ਬਹੁਤ ਸਾਰਾ ਦਾਨ ਬ੍ਰਾਹਮਣਾਂ ਨੂੰ ਦਿੱਤਾ। ਆ ਕੇ ਬ੍ਰਿਜ ਦਾ ਸੁਆਮੀ ਲਿਆ ਕੇ ਮਿਲਾ ਦਿੱਤਾ। ਇਸ ਲਈ ਅਸੀਂ ਤੈਨੂੰ ਸੱਤ ਹੀ ਕਰਤਾ ਪੁਰਖ ਕਰਕੇ ਵੇਖਿਆ ਹੈ ॥੪੧੬॥
ਬਾਬਾ ਨੰਦ ਜੀ ਕਹਿੰਦੇ ਹਨ ॥

੬. ਸ੍ਵੈਯਾ ॥ ਬਾਹਰ ਆ ਕੇ ਗੋਪਾਂ ਦੇ ਵਿਚ ਬਾਬਾ ਨੰਦ ਜੀ ਕਹਿੰਦੇ ਹਨ ਬ੍ਰਿਜ ਦੇ ਚੌਧਰੀ, ਕਿ ਇਹ ਕ੍ਰਿਸ਼ਨ ਜੀ ਨਹੀਂ, ਇਹ ਤਾਂ ਜਗਤ ਦਾ ਕਰਤਾਰ ਹੈ। ਜਿਸ ਨੇ ਪਸੰਨ ਹੋ ਕੇ ਲੰਕਾ ਦਾ ਰਾਜ ਭਭੀਛਨ ਨੂੰ ਦਿੱਤਾ ਸੀ, ਰਾਵਣ ਜਿਹੇ ਵੈਰੀ ਕਰੋੜਾਂ ਹੀ ਮਾਰ ਦਿੱਤੇ।

੭. ਮੈਨੂੰ ਵਰਣ ਦੇ ਸੇਵਕਾਂ ਨੇ ਆ ਕੇ ਬੰਨ੍ਹ ਲਿਆ ਸੀ। ਉਸ ਕੋਲੋਂ ਮੈਨੂੰ ਇਸੇ ਨੇ ਛੁਡਾ ਕੇ ਲਿਆਂਦਾ ਹੈ। ਇਸ ਨੂੰ ਜਗਤ ਦਾ ਕਰਤਾ ਕਰਕੇ ਹੀ ਸਮਝੋ। ਬਾਲ ਕਰਕੇ ਨਾ ਜਾਣੋ ॥੪੧੭॥

੮. ਸ੍ਵੈਯਾ ॥ ਸਾਰੇ ਗਵਾਲਿਆਂ ਨੇ ਆਪਣੇ ਮਨ ਦੇ ਵਿਚ ਕ੍ਰਿਸ਼ਨ ਜੀ ਨੂੰ ਹਰੀ ਜਾਣ ਕੇ ਇਹ ਭੇਦ ਲੈਣਾ ਚਾਹਿਆ ਕਿ ਸਾਨੂੰ ਬੈਕੁੰਠ ਦੇ ਵੇਖਣ ਦੀ ਇੱਛਾ ਹੈ, ਸਾਨੂੰ ਸਭਨਾਂ ਨੂੰ ਉਹਨਾਂ ਇਸ ਤਰ੍ਹਾਂ ਕਿਹਾ।

੯. ਉਸ ਸਮੇਂ ਦੀ ਸੋਭਾ ਦਾ ਮਹਾਨ ਉੱਚਾ ਜਸ ਸ੍ਰੀ ਕਵੀ ਜੀ ਕਹਿੰਦੇ ਹਨ ਕਿ ਮੈਂ ਆਪਣੇ ਮੁੱਖ ਤੋਂ ਇਸ ਤਰ੍ਹਾਂ ਕਿਹਾ ਹੈ। ਜਾਣੋ, ਗਿਆਨ ਨੇ ਪਾਰਸ ਦਾ ਰੂਪ ਧਾਰ ਕੇ ਲੋਹੇ ਰੂਪ ਗਵਾਲਿਆਂ ਨੂੰ, ਕ੍ਰਿਸ਼ਨ ਜੀ ਨੇ ਇਸ ਗਿਆਨ ਰੂਪ ਪਾਰਸ ਨਾਲ ਰਗੜ ਕੇ ਸੋਨਾ ਕਰ ਸੁੱਟਿਆ ॥੪੧੮॥

੧੦. ਸ੍ਵੈਯਾ ॥ ਉਹਨਾਂ ਦੇ ਅੰਦਰ ਦੀ ਜਾਨਣ ਵਾਲਾ ਕ੍ਰਿਸ਼ਨ ਜੀ ਉਹਨਾਂ ਨੂੰ ਸਵਰਗ ਵਿਖਾਉਂਦਾ ਹੈ, ਜਿਸ ਵੇਲੇ ਰਾਤ ਪਈ ਤਾਂ ਸਾਰੇ ਹੀ ਪੈ ਕੇ ਸੌਂ ਗਏ। ਜਿਹੜੇ ਉਹਨਾਂ ਦੇ ਦੁੱਖ ਸਨ ਉਹ ਤਾਂ ਸਾਰੇ ਹਰੀ ਨਾਮ ਲੈਣ ਕਰਕੇ ਗੁਆਚ ਗਏ।

੧੧. ਤਾਂ ਹੁਣ ਸੁੱਤੇ ਪਿਆਂ ਨੂੰ ਸਾਰਿਆਂ ਨੂੰ ਸੁਪਨਾ ਆ ਗਿਆ ਜੋ ਇਸਤਰੀਆਂ ਤੇ ਪੁਰਸ਼ਾਂ ਸਾਰਿਆਂ ਨੇ ਵੇਖਿਆ। ਦੋਹਾਂ ਨੇ ਹੀ ਇਕ ਬਹੁਤ ਹ. ਸੁੰਦਰ ਉਪਮਾ ਤੋਂ ਰਹਿਤ ਥਾਂ ਹੈ ਸੀ ਜਿਸ ਥਾਂ ਜਿਹੀ ਹੋਰ ਕੋਈ ਕਿਤੇ ਥਾਂ ਨਹੀਂ ਹੈ। ਉਸ ਜਗ੍ਹਾ ਸ੍ਰੀ ਕ੍ਰਿਸ਼ਨ ਜੀ ਦੀ ਸਾਰੀ ਸੰਗਤ ਜਾ ਵਸੀ ਸੁਪਨੇ ਵਿਚ ॥੪੧੯॥

੧੨. ਸ੍ਵੈਯਾ ॥ ਪਰ ਉਹ ਥਾਂ ਗਵਾਲਿਆਂ ਨੂੰ ਪਸੰਦ ਨਾ ਆਈ ਤੇ ਉਹ ਮਨ ਵਿਚ ਵਿਚਾਰ ਕਰਨ ਲੱਗੇ ਸਾਨੂੰ ਤਾਂ ਇਸ ਬੈਕੁੰਠ ਨਾਲੋਂ ਬ੍ਰਿਜ ਹੀ ਚੰਗਾ ਹੈ। ਕਿਉਂਕਿ ਇਥੇ ਸਾਨੂੰ ਕਿਤੇ ਕ੍ਰਿਸ਼ਨ ਜੀ ਦਿਖਾਈ ਨਹੀਂ ਦਿੰਦੇ, ਉਥੇ ਬ੍ਰਿਜ ਵਿਚ ਅਸੀਂ ਭਗਵਾਨ ਨੂੰ ਵੇਖਦੇ ਸਾਂ ਹਰ ਥਾਂ ਖੜਿਆਂ ਨੂੰ।

੧੩. ਉਹ ਉਥੇ ਸਾਡੇ ਕੋਲੋਂ ਮੰਗ ਕੇ ਦੁੱਧ, ਮੱਖਣ ਖਾਂਦਾ ਹੈ ਜਿਹੜਾ ਆਪ ਸਾਰੇ ਜੀਵਾਂ ਦਾ ਕਰਤਾ ਹੈ। ਸੋ ਉਹ ਆ ਕੇ ਸਾਡੇ ਘਰੀਂ ਲੱਸੀ ਪੀਂਦਾ ਹੈ ਜਿਸ ਦੀ ਕਲਾ ਸਾਰੀ ਧਰਤੀ ਵਿਚ ਰਮੀ ਹੋਈ ਹੈ ॥੪੨੦॥

੧੪. ਇਥੇ ਸਮਾਪਤ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਕ੍ਰਿਸ਼ਨਾ ਵਤਾਰ ਵਿਚ ਬਾਬਾ ਨੰਦ ਜੀ ਨੂੰ ਵਰਣ ਦੇਵਤੇ ਪਾਸੋਂ ਛੁਡਾ ਕੇ ਲਿਆਉਣਾ ਤੇ ਸਾਰੇ ਗੋਪਾਂ ਨੂੰ ਬੈਕੁੰਠ ਦਿਖਾਉਣਾ ਧਿਆਇ ਸਮਾਪਤ ਹੁੰਦਾ ਹੈ।

---

(ਪੰਨਾ ੫੬ ਦੀ ਬਾਕੀ)

ਰਾਹੀਂ ਜ਼ਿੰਦਗੀ ਨੂੰ ਵਿਕਸਤ ਕੀਤਾ ਸੀ, ਤਿਵੇਂ ਸ੍ਰੀ ਦਸਮੇਸ਼ ਜੀ ਨੇ ਆਪਣੀ ਕਲਮ ਦੁਆਰਾ ਇਸ ਮੰਤਵ ਨੂੰ ਸਿਖਰ 'ਤੇ ਪਹੁੰਚਾਇਆ। ਸਿਧਾਂਤਕ ਤੌਰ 'ਤੇ ਆਦਿ ਗ੍ਰੰਥ ਤੇ ਦਸਮ ਗ੍ਰੰਥ ਦੀ ਵਿਚਾਰਧਾਰਾ ਵਿਚ ਕੋਈ ਬੁਨਿਆਦੀ ਅੰਤਰ ਨਹੀਂ। ਕੇਵਲ ਸ਼ੈਲੀ ਦਾ ਭੇਦ ਹੈ, ਜੋ ਭਗਤੀ ਭਾਵ, ਸਦਾਚਾਰ ਦਾ ਵਿਚਾਰ ਤੇ ਭਰਮ ਕਰਮਾਂ ਦਾ ਖੰਡਨ ਆਦਿ ਗ੍ਰੰਥ ਵਿਚ ਮਿਲਦਾ ਹੈ। ਉਸੇ ਸਿੱਖਿਆਵਲੀ ਨੂੰ ਸ੍ਰੀ ਦਸਮ ਗ੍ਰੰਥ ਸ਼ਸਤਰਾਂ ਦੀ ਸੰਕੇਤਾਵਲੀ ਵਿਚ ਉਜਾਗਰ ਕਰਕੇ ਪੇਸ਼ ਕਰਦਾ ਹੈ। ਜਿਸ ਗੁਰੂ ਨੇ ਅਪਣਾ ਜੀਵਨ ਉਦੇਸ਼ ਇਹ ਰੱਖਿਆ ਹੋਵੇ ਕਿ ਮੈਂ ਧਰਮ ਚਲਾਵਨ, ਸੰਤ ਉਬਾਰਨ ਤੇ ਦੁਸਟ ਸੰਘਾਰਨ ਲਈ ਆਇਆ ਹਾਂ, ਉਸ ਦੇ ਲਈ ਜ਼ਰੂਰੀ ਸੀ ਕਿ ਉਹ ਮਨੁੱਖ ਦੀ ਬੀਰ-ਸ਼ਕਤੀ ਪ੍ਰਚੰਡ ਕਰਦਾ। ਇਸ ਮਕਸਦ ਲਈ ਕੇਵਲ ਪੂਰਨ ਭਗਤੀ ਨਹੀਂ ਪੁੱਗ ਸਕਦੀ ਸੀ ਤੇ ਨਾ ਹੀ ਕੋਮਲ, ਸਰੂਪ ਦੇਵਤਾ ਕੰਮ ਆ ਸਕਦਾ ਸੀ। ਸੋ ਪਹਿਲੀ ਗੱਲ ਗੁਰੂ ਜੀ ਨੇ ਜੋ ਕੀਤੀ ਉਹ ਪ੍ਰਮੇਸ਼ਰ ਦੀ ਜਲਾਲੀ ਹਸਤੀ ਦਾ ਨਿਰੂਪਣ ਸੀ ਤਾਂ ਕਿ ਜਗਿਆਸੂ ਉਸ ਤੋਂ ਨਵਾਂ ਸਾਹਸ ਤੇ ਸਾਮਰੱਥਾ ਪ੍ਰਾਪਤ ਕਰ ਸਕੇ। ਆਪ ਦੀ ਰਚਨਾ ਜਾਪੁ ਇਸ ਗੱਲ ਦੀ ਪ੍ਰਤੱਖ ਗਵਾਹੀ ਹੈ ਕਿ ਕਿਵੇਂ ਉਹਨਾਂ ਅਕਾਲ ਪੁਰਖ ਨੂੰ ਖਲ ਖੰਡਨ ਹੈ ਮਹਿ ਮੰਡਨ ਹੈ ਜਾਂ ਕਲੰਮੂਲ ਸਿਕਸਤੇ ॥ ਗਰੀਬੁਲ ਪ੍ਰਸਤੇ ਕਹਿ ਕੇ ਥਾਂ-ਥਾਂ ਉਸ ਦੇ ਜਲਾਲੀ ਪੱਖ ਨੂੰ ਉਜਾਗਰ ਕੀਤਾ ਹੈ। ਪ੍ਰਭੂ ਭਗਤੀ ਦਾ ਇਹ ਸ਼ਕਤੀਸ਼ਾਲੀ ਰੰਗ ਦਸਮ ਗ੍ਰੰਥ ਦੀ ਹਰ ਰਚਨਾ ਵਿਚ ਮੌਜੂਦ ਹੈ। ਚਾਹੇ ਉਹ ਅਵਤਾਰ ਚਰਿੱਤਰ ਹੈ, ਚਾਹੇ ਤ੍ਰਿਆ ਚਰਿੱਤਰ ਅਵਤਾਰ ਕਥਾ ਦਾ ਮੁੱਢਲਾ ਮੰਗਲਾਚਰਨ ਉਸ ਦੇ ਪਰਤਾਪੀ ਤੇਜ ਉਜਾਗਰ ਕਰਦਾ ਹੈ :-

ਦੁਖ ਸੰਤਾਂ ਕਰਨੰ, ਦੁਰਮਤ ਹਰਨੰ, ਕਿਲਵਿਖ ਹਰਨੰ ਅਸ ਸਰਨੰ ॥ ਜੈ ਜੈ ਜਗ ਕਾਰਨ ਸ੍ਰਿਸਟਿ ਉਬਾਰਨ, ਮਮ ਪ੍ਰਤਿਪਾਰਨ ਜੈ ਤੇਗੰ ॥ ਬਚਿੱਤਰ ਨਾਟਕ ॥
ਅਵਤਾਰਾਂ ਦੀ ਕਹਾਣੀ ਰਚਾਂਦ ਲਿਖਦੇ ਮਨ ਤੇ ਇਸਤਰੀਆਂ ਦੀ ਕਹਾਣੀ ਬਿਲਾਸ ਲਈ ਸ਼ਿੰਗਾਰੀ ਕਵੀ ਰਚਦੇ ਸਨ। ਪ੍ਰੰਤੂ ਗੁਰੂ ਸਾਹਿਬ ਨੇ ਭਗਤੀ ਸਾਹਿਤ ਨੂੰ ਜਿੱਥੇ ਬੀਰ ਜਾਮਾ ਪਹਿਨਾ ਕੇ ਸਿੰਘ ਸਜਾ ਦਿੱਤਾ ਉਥੇ ਭਗਤੀ ਪਰੰਪਰਾ ਦੇ ਪੁਰਾਣਕ ਰੂਪ ਨੂੰ ਪੇਸ਼ ਕਰਦਿਆਂ ਬੀਰ ਰਸੀ ਘਟਨਾਵਲੀ ਨੂੰ ਸਭ ਤੋਂ ਵੱਧ ਅਹਿਮੀਅਤ ਦਿੱਤੀ। ਪ੍ਰਯੋਜਨ ਇਤਨਾ ਹੀ ਸੀ, ਕਿ ਲੋਕ ਆਪਣੇ ਵਿਰਸੇ ਤੋਂ ਪ੍ਰੇਰਿਤ ਹੋ ਕੇ ਮੁਗਲ ਸਾਮਰਾਜ ਵਿਰੁੱਧ ਵਧੇਰੇ ਤਕੜਾਈ ਕਰਨ ਤੇ ਜੂਝ ਸਕਣ। ਇਹੋ ਕਾਰਨ ਹੈ ਕਿ ਬਚਿੱਤਰ ਨਾਟਕ ਵਿਚ ਚਾਹੇ ਵਿਸ਼ਨੂੰ ਦੇ ੨੪ ਅਵਤਾਰਾਂ ਦੀ ਕਥਾ ਹੈ, ਚਾਹੇ ਬ੍ਰਹਮਾ ਜਾਂ ਰੁਦਰ ਦੇ ਅਵਤਾਰਾਂ ਦੀ ਯੁਨਕਾਰ ਸੁਣਾਈ ਦਿੰਦੀ ਹੈ ਤੇ ਇਸ ਆਵਾਜ਼ ਨੂੰ ਉਹ ਭਾਰਤੀ ਰਾਸ਼ਟਰੀਅਤ ਵਿਚ ਸਮੋ ਗੁੰਜਾਇਮਾਨ ਕਰਨਾ ਚਾਹੁੰਦੇ ਸਨ। ਚਰਿਤ੍ਰੋਪਾਖਿਆਨ ਭਾਵੇਂ ਇਸਤਰੀ ਪੁਰਖਾਂ ਦੇ ਚਰਿੱਤਰਾਂ ਦੀ ਕਿਤਾਬ ਹੈ, ਉਸ ਵਿਚ ਵੀ ਲੜਾਈ ਦੀਆਂ ਘਟਨਾਵਾਂ ਚੁੱਪ-ਚਾਪ ਨਹੀਂ ਲੰਘਦੀਆਂ। ਉਸ ਜ਼ਮਾਨੇ ਆਮ ਹਿੰਦੀ ਕਵੀ ਸ਼ਿੰਗਾਰਵਾਦੀ ਰੁਚੀਆਂ ਦਾ ਸ਼ਿਕਾਰ ਸਨ। ਰਾਜੇ ਤੇ ਨਵਾਬ ਲੋਕ ਅਜਿਹੇ ਵਿਲਾਸੀ ਸਾਹਿਤ ਨੂੰ ਹੱਲਾਸ਼ੇਰੀ ਦੇ ਕੇ ਲੋਕ ਜੀਵਨ ਦੀਆਂ ਜੜ੍ਹਾਂ ਵਿਚ ਤੇਲ ਦੇ ਰਹੇ ਸਨ ਤੇ ਮੁਗਲ ਰਾਜ ਦੇ ਕੁਰੱਖਤੇ ਢਾਂਚੇ ਅਨੁਸਾਰ ਵੇਸਵਾ ਪ੍ਰਣਾਲੀ ਸਾਡੇ ਸਮਾਜ ਨੂੰ ਖਾਈ ਰੋਗਾਂ ਵਾਂਗ ਅੰਦਰੇ ਅੰਦਰੀ ਖਾਈ ਜਾ ਰਹੀ ਸੀ। ਗੁਰੂ ਸਾਹਿਬ ਨੇ ਆਪਣੇ ਸੰਤ ਸਿਪਾਹੀ ਸਿੱਖਾਂ ਨੂੰ ਸਾਵਧਾਨ ਕਰਨ ਲਈ ਵੇਸਵਾ ਚਰਿੱਤਰਾਂ ਨੂੰ ਉਘਾੜ ਕੇ ਪੇਸ਼ ਕੀਤਾ ਹੈ ਤੇ ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨਾ ਜਈਅਹੁ ਦਾ ਪਾਠ ਪੜ੍ਹਾਇਆ। ਆਦਿ ਗ੍ਰੰਥ ਵਿਚ ਵੀ ਵਾਰ-ਵਾਰ ਇਹ ਕਿਹਾ ਗਿਆ ਹੈ :-
ਜੈਸਾ ਸੰਗਿ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹੁ ਪਰ ਗਿਹੁ ॥

ਸੋ ਗੁਰੂ ਸਾਹਿਬ ਦਾ ਕਵੀ ਵਿਅਕਤੀਤਵ ਉਨ੍ਹਾਂ ਦੇ ਗੁਰੂ ਵਿਅਕਤੀਤਵ ਤੋਂ ਕਿਵੇਂ ਵੀ ਬਾਹਰ ਨਹੀਂ ਸੀ। ਕੇਵਲ ਕਾਲ ਭੇਦ ਕਰਕੇ ਸ਼ੈਲੀ ਭੇਦ ਸੀ। ਉਹ ਜ਼ਮਾਨੇ 'ਤੇ ਆਉਣ ਵਾਲੇ ਜ਼ਮਾਨੇ ਧਾਰਮਿਕ ਸਮਾਜਿਕ ਲੋੜਾਂ ਨੂੰ ਮੁੱਖ ਰੱਖ ਕੇ ਆਪਣੀ ਕਲਮ ਚਲਾ ਰਹੇ ਸਨ ਤੇ ਇਸ ਵਿਚ ਉਨ੍ਹਾਂ ਨੂੰ ਸਫਲਤਾ ਵੀ ਪੂਰੀ ਮਿਲੀ। ਗੁਰੂ ਜੀਵਨ ਪ੍ਰਭੂ ਭਗਤੀ ਦਾ ਮੁਖੀ ਪ੍ਰੇਰਕ ਹੁੰਦਾ ਹੈ। ਸੋ ਉਹਨਾਂ ਵਕਤੀ ਲੋੜ ਪੂਰੀ ਕਰਨ ਲਈ ਅਵਤਾਰ ਕਥਾ ਵੀ ਲਿਖੀ ਤਾਂ ਸਿਧਾਂਤਕ ਤੌਰ 'ਤੇ ਥਾਂ-ਥਾਂ ਸਪੱਸ਼ਟ ਕਰ ਦਿੱਤਾ ਕਿ ਇਹ ਰਾਮ, ਕ੍ਰਿਸ਼ਨ ਦੀ ਕਥਾ, ਧਰਮ-ਯੁੱਧ ਦਾ ਚਾਉ ਪੈਦਾ ਕਰਨ ਲਈ ਹੈ ਤੇ ਸਾਡੀ ਇਸ਼ਟ ਭਗਤੀ ਕੇਵਲ ਪ੍ਰਭੂ ਲਈ ਸਮਰਪਿਤ ਹੈ। ਜੈਸਾ ਕਿ :-

(ਬਾਕੀ ਪੰਨਾ ੫੮ ਤੇ)

[1]ਅਥ ਦੇਵੀ ਜੂ ਕੀ ਉਸਤਤ ਕਥਨੰ ॥ ਭੁਜੰਗ ਪ੍ਰਯਾਤ ਛੰਦ ॥
[2]ਤੁਹੀ ਅਸਤ੍ਰਣੀ ਸਸਤ੍ਰਣੀ ਆਪ ਰੂਪਾ ॥ ਤੁਹੀ ਅੰਬਕਾ ਜੰਭ ਹੰਤੀ ਅਨੂਪਾ ॥ [3]ਤੁਹੀ ਅੰਬਕਾ ਸੀਤਲਾ ਤੋਤਲਾ ਹੈ ॥ ਪ੍ਰਿਥਵੀ ਭੂਮ ਆਕਾਸ ਤੈਹੀ ਕੀਆ ਹੈ ॥੪੨੧॥ [4]ਤੁਹੀ ਮੁੰਡ ਮਰਦੀ ਕਪਰਦੀ ਭਵਾਨੀ ॥ ਤੁਹੀ ਕਾਲਕਾ ਜਾਲਪਾ ਰਾਜਧਾਨੀ ॥ [5]ਮਹਾ ਜੋਗ ਮਾਇਆ ਤੁਹੀ ਈਸ੍ਵਰੀ ਹੈ ॥ ਤੁਹੀ ਤੇਜ ਆਕਾਸ ਥੰਭੋ ਮਹੀ ਹੈ ॥੪੨੨॥ [6]ਤੁਹੀ ਰਿਸਟਣੀ ਪੁਸਟਣੀ ਜੋਗ ਮਾਇਆ ॥ ਤੁਹੀ ਮੋਹ ਸੋ ਚਉਦਹੂੰ ਲੋਕ ਛਾਇਆ ॥ ਤੁਹੀ ਸੁੰਭ ਨੈਸੁੰਭ ਹੰਤੀ ਭਵਾਨੀ ॥ ਤੁਹੀ ਚਉਦਹੂੰ ਲੋਗ ਕੀ ਜੋਤਿ ਜਾਨੀ ॥੪੨੩॥ [7]ਤੁਹੀ ਰਿਸਟਣੀ ਪੁਸਟਣੀ ਸਸਤ੍ਰਣੀ ਹੈ ॥ ਤੁਹੀ ਕਸਟਣੀ ਹਰਤਨੀ ਅਸਤ੍ਰਣੀ ਹੈ ॥ [8]ਤੁਹੀ ਜੋਗ ਮਾਇਆ ਤੁਹੀ ਬਾਕ ਬਾਨੀ ॥ ਤੁਹੀ ਅੰਬਕਾ ਜੰਭਹਾ ਰਾਜਧਾਨੀ ॥੪੨੪॥ [9]ਮਹਾ ਜੋਗ ਮਾਇਆ ਮਹਾਂ ਰਾਜਧਾਨੀ ॥ ਭਵੀ ਭਾਵਨੀ ਭੂਤ ਭੱਬਿਅੰ ਭਵਾਨੀ ॥ [10]ਚਰੀ ਆਚਰਣੀ ਖੇਚਰਣੀ ਭੂਪਣੀ ਹੈ ॥ ਮਹਾ ਬਾਹਣੀ ਆਪਨੀ ਰੂਪਣੀ ਹੈ ॥੪੨੫॥ [11]ਮਹਾ ਭੈਰਵੀ ਭੂਤਨੇਸੁਰੀ ਭਵਾਨੀ ॥ ਭਵੀ ਭਾਵਨੀ ਭਬਅੰ ਕਾਲੀ ਕ੍ਰਿਪਾਨੀ ॥ [12]ਜਪਾ ਆਜਪਾ ਹਿੰਗੁਲਾ ਪਿੰਗੁਲਾ ਹੈ ॥ ਸਿਵਾ ਸੀਤਲਾ ਮੰਗਲਾ ਤੋਤਲਾ ਹੈ ॥੪੨੬॥ [13]ਤੁਹੀ ਅੱਛਰਾ ਪੱਛਰਾ ਬੁੱਧ ਬ੍ਰਿੱਧਿਆ ॥ ਤੁਹੀ ਭੈਰਵੀ ਭੂਪਣੀ ਸੁੱਧ ਸਿੱਧਿਆ ॥ ਮਹਾ ਬਾਹਣੀ ਅਸਤ੍ਰਣੀ ਸਸਤ੍ਰ ਧਾਰੀ ॥ ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥੪੨੭॥ [14]ਤੁਹੀ ਰਾਜਸੀ ਸਾਤਕੀ ਤਾਮਸੀ ਹੈ ॥ ਤੁਹੀ ਬਾਲਕਾ ਬ੍ਰਿਧਣੀ ਅਉ ਜੁਆ ਹੈ ॥ [15]ਤੁਹੀ ਦਾਨਵੀ ਦੇਵਣੀ ਜੱਛਣੀ ਹੈ ॥ ਤੁਹੀ ਕਿੰਨ੍ਰਣੀ ਮੱਛਣੀ ਕੱਛਣੀ ਹੈ ॥੪੨੮॥ [16]ਤੁਹੀ ਦੇਵਤੇਸੇਸਣੀ ਦਾਨਵੇਸਾ ॥ ਸਰਹ ਬ੍ਰਿਸਟਣੀ ਹੈ ਤੁਹੀ ਆਸਤ੍ਰ ਭੇਸਾ ॥ [17]ਤੁਹੀ ਰਾਜ ਰਾਜੇਸ੍ਵਰੀ ਜੋਗ ਮਾਯਾ ॥ ਮਹਾ ਮੋਹ ਸੋ ਚਉਦਹੂੰ ਲੋਕ ਛਾਯਾ ॥੪੨੯॥ [18]ਤੁਹੀ ਬ੍ਰਾਹਮਣੀ ਬੈਸਨਵੀ ਸ੍ਰੀ ਭਵਾਨੀ ॥ ਤੁਹੀ ਬਾਸਵੀ ਈਸ੍ਵਰੀ ਕਾਰਤਕਿਆਨੀ ॥ [19]ਤੁਹੀ ਅੰਬਕਾ ਦੁਸਟਹਾ ਮੁੰਡ ਮਾਲੀ ॥ ਤੁਹੀ ਕਸਟ ਹੰਤੀ ਕ੍ਰਿਪਾ ਕੈ ਕ੍ਰਿਪਾਲੀ ॥੪੩੦॥ [20]ਤੁਮੀ ਬ੍ਰਾਹਣੀ ਹ੍ਵੈ ਹਿਰੰਨਾਛ ਮਾਰਯੋ ॥ ਹਰੰਨਾਕਸੰ ਸਿੰਘਣੀ ਹ੍ਵੈ ਪਛਾਰਯੋ ॥ [21]ਤੁਮੀ ਬਾਵਨੀ ਹ੍ਵੈ ਤਿਨੋ ਲੋਗ ਮਾਪੇ ॥ ਤੁਮੀ ਦੇਵ ਦਾਨੋ ਕੀਏ ਜੱਛ ਥਾਪੇ ॥੪੩੧॥ [22]ਤੁਮੀ ਰਾਮ ਹ੍ਵੈਕੈ ਦਸਾਗ੍ਰੀਵ ਖੰਡਯੋ ॥ ਤੁਮੀ ਕ੍ਰਿਸ਼ਨ ਜੀ ਹ੍ਵੈ ਕੰਸ ਕੇਸੀ ਬਿਹੰਡਯੋ ॥ [23]ਤੁਮੀ ਜਾਲਪਾ ਹ੍ਵੈ ਬਿੜਾਲਾਛ

---

(ਪੰਨਾ ੫੭ ਦੀ ਬਾਕੀ)

ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥ ਬਾਹਿ ਗਹੇ ਕੀ ਲਾਜ ਅਸਿ ਗੋਬਿੰਦ ਦਾਸ ਤੁਹਾਰ ॥

ਇਸੇ ਤਰ੍ਹਾਂ ਚਰਿੱਤਰਾਂ ਵਿਚ ਇਸਤਰੀਆਂ ਦੀਆਂ ਕਹਾਣੀਆਂ ਵੀ ਲਿਖੀਆਂ ਪਰ ਅੰਤਮ ਮੰਗ ਵਾਰ-ਵਾਰ ਇਹੋ ਦੁਹਰਾਈ ਹੈ :-

(ਚਰਿਤ੍ਰੋ ਪਖਯਾਨ) ਪੂਰਨ ਹੋਇ ਹਮਾਰੀ ਆਸਾ, ਤੋਰ ਭਜਨ ਕੀ ਰਹੇ ਪਿਆਸਾ ॥

ਇਤਨੀ ਸਪੱਸ਼ਟਤਾ ਦੇ ਬਾਵਜੂਦ ਦਸਮ ਗ੍ਰੰਥ ਦੀ ਵਿਚਾਰਧਾਰਾ ਤੇ ਰਚਨਾ ਦੇ ਉਦੇਸ਼ ਨੂੰ ਨਾ ਸਮਝਣਾ ਇਕ ਅਣਜਾਣਪੁਣੇ ਦੀ ਦੁਰਘਟਨਾ ਹੀ ਹੈ । ਇਹ ਠੀਕ ਹੈ ਕਿ ਦਸਮ ਗ੍ਰੰਥ ਵਿਚ ਸ਼ਸਤਰਾਂ ਦਾ ਜਾਂ ਸ਼ਕਤੀ ਦਾ ਪ੍ਰਦਰਸ਼ਨ ਹੈ । ਚਾਹੇ ਭਗਤੀ ਸਾਹਿਤ ਵਿਚ ਚਾਹੇ ਕਥਾ ਸਾਹਿਤ ਵਿਚ । ਪਰ ਜਿਥੇ-ਜਿਥੇ ਸਿਧਾਂਤ ਦਾ ਮਸਲਾ ਆਇਆ ਹੈ ਉਥੇ ਉਹ ਬਿਲਕੁਲ ਸਪੱਸ਼ਟ ਹਨ ਤੇ ਨਿਰਭੈਤਾ ਨਾਲ ਕਹਿੰਦੇ ਹਨ :-

ਕਹਿਓ ਪ੍ਰਭੁ ਸੁ ਭਾਖਿ ਹੋ ॥ ਕਿਸੂ ਨ ਕਾਣ ਰਾਖ ਹੋ ॥ ਕਿਸੀ ਨ ਭੇਖ ਭੀਜ ਹੋ ॥ ਅਲੇਖ ਬੀਜ ਬੀਜ ਹੋ ॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਮੂਲ ਉਦੇਸ਼ਾਂ ਦੀ ਪੂਰਤੀ ਲਈ ਆਪਣੀ ਬਾਣੀ ਤੇ ਅਮਲਾਂ ਰਾਹੀਂ ਕਲਾਧਾਰੀ ਸਤਿਗੁਰੂ ਹੁੰਦਿਆਂ ਅਧਿਆਤਮਕ, ਮਾਨਸਿਕ, ਬੌਧਿਕ ਤੇ ਪਦਾਰਥਕ ਵਿਕਾਸ ਲਈ ਜੀਵਨ ਮਾਰਗ ਦੇ ਕਈ ਜ਼ਰੂਰੀ ਪੱਖਾਂ ਨੂੰ ਰੁਸ਼ਨਾਇਆ ਹੈ । ਇਹ ਠੀਕ ਹੈ ਕਿ ਮਜ਼ਹਬ ਚਿਰਾਂ ਤੋਂ ਜ਼ਿੰਦਗੀ ਨੂੰ ਕਈ ਗੁਣਾਂ ਨਾਲ ਸ਼ਿੰਗਾਰਦਾ ਆਇਆ ਹੈ ਪਰ ਇਸ ਦੇ ਨਾਂ ਤੇ ਕਈ ਮੰਨਤ ਮਨੌਤਾਂ ਐਸੀਆਂ ਵੀ ਗਲ ਪੈ ਗਈਆਂ ਸਨ ਜਿਨ੍ਹਾਂ ਨੇ ਜੀਵਨ ਤਾਣੀ ਉਲਝਾ ਦਿੱਤੀ ਸੀ । ਗੁਰੂ ਸਾਹਿਬ ਨੇ ਇਸ ਖੇਤਰ ਵਿਚ ਵੀ ਵਿਵੇਕਪੂਰਨ ਅਗਵਾਈ ਦੇ ਕੇ ਮਨੁੱਖੀ ਸਭਿਅਤਾ ਨੂੰ ਰਿਣੀ ਬਣਾਇਆ ਹੈ । ਇਥੇ ਕੁਝ ਕੁ ਨੁਕਤੇ ਵਿਚਾਰ ਗੋਚਰੇ ਜ਼ਰੂਰੀ ਹਨ :- ਆਸਤਿਕਤਾ ਦਾ ਅਰਥ ਕਿਸੇ ਵਿਸ਼ੇਸ਼ ਵਿਅਕਤੀ, ਦੇਵੀ ਦੇਵਤੇ ਜਾਂ ਮੂਰਤੀ ਦੀ ਪੂਜਾ ਮਾਨਤਾ ਨਹੀਂ ਸਗੋਂ ਵਿਆਪਕ ਜਾਗਤ ਜੋਤਿ ਦੀ ਅਰਾਧਨਾ ਹੈ । ਉਸ ਜਾਗਤ ਜੋਤਿ ਦਾ ਸੰਕਲਪ ਦਸਮ ਗ੍ਰੰਥ ਵਿਚ ਥਾਂ ਪਰ ਥਾਂ ਚਿਹਨ ਚੱਕ੍ਰ ਤੇ ਰੂਪ ਰੇਖ ਤੋਂ ਉੱਤੇ ਬਿਆਨ ਕੀਤਾ ਗਿਆ ਹੈ ਤਾਂ ਕਿ ਜਗਿਆਸੂ ਕਿਸੇ ਛੋਟੀ ਕਲਪਿਤ, ਸੀਮਤ ਸ਼ਕਤੀ ਨੂੰ ਰੱਬ ਮੰਨਣ ਦਾ ਭੁਲੇਖਾ ਖਾ ਕੇ ਮਨੁੱਖੀ ਹੈਸੀਅਤ ਦਾ ਅਪਮਾਨ ਨਾ ਕਰੇ । ਤੇ ਕਹਿ ਦਿੱਤਾ:-

(ਬਾਕੀ ਪੰਨਾ ੫੯ ਤੇ)

੧. ਹੁਣ ਮਹਾਨ ਸ਼ਕਤੀ, ਮਹਾਨ ਦੇਵੀਆਂ ਦੀ ਦੇਵੀ ਜੀ ਦੀ ਉਸਤਤਿ ਕਥਨ ਕਰਦੇ ਹਨ ॥

੨. ਭੁਜੰਗ ਪ੍ਰਯਾਤਛੰਦ ॥ ਹੇ ਸ਼ਕਤੀ ਮਾਤਾ ਤੂੰ ਅਸਤਰ ਤੇ ਸ਼ਸਤਰ ਰੂਪ ਹੈਂ, ਤੂੰ ਹੀ ਆਪਣੇ ਰੂਪ ਵਿਚ ਆਪ ਰੂਪ ਵਾਲੀ ਹੈਂ । ਤੂੰ ਹੀ ਅੰਬਕਾ ਦੇਵੀ ਹੈਂ ਅਤੇ ਤੂੰ ਜੰਭ ਦੈਂਤ ਮਾਰਨ ਵਾਲੀ ਹੈਂ ਜਿਸ ਦੀ ਉਪਮਾ ਦਾ ਕੋਈ ਸਾਨੀ ਨਹੀਂ।

੩. ਤੂੰ ਹੀ ਅੰਬਕਾ ਦੇਵੀ ਹੈਂ, ਤੂੰ ਹੀ ਸੀਤਲਾ ਮਾਤਾ ਹੈਂ, ਤੂੰ ਹੀ ਤੋਤਲਾ ਬੋਲਣ ਵਾਲੀ ਹੈਂ । ਧਰਤੀ, ਪਹਾੜ ਤੇ ਆਕਾਸ਼ ਤੂੰ ਹੀ ਕੀਤਾ ਹੈ ॥੪੨੧॥

੪. ਤੂੰ ਹੀ ਮੁੰਡ ਦੈਂਤ ਮਾਰਨ ਵਾਲੀ ਹੈਂ, ਤੂੰ ਹੀ ਕੇਸਾਂ ਦੇ ਜੂੜੇ ਵਾਲੀ ਭਵਾਨੀ ਹੈਂ । ਤੂੰ ਹੀ ਕਾਲਕਾ, ਜਲ ਦੇ ਵਿਚ ਵਿਸ਼ਨੂੰ ਰੂਪ ਸੰਸਾਰ ਦੀ ਰਾਜਧਾਨੀ ਹੈਂ ।

੫. ਤੂੰ ਹੀ ਜੋਗ ਮਾਇਆਂ ਹੈਂ ਅਤੇ ਤੂੰ ਹੀ ਈਸ਼ਵਰ ਦੀ ਸ਼ਕਤੀ ਈਸ਼ਵਰੀ ਹੈ । ਤੂੰ ਹੀ ਆਕਾਸ਼ ਨੂੰ ਥੰਮਿਆ ਹੋਇਆ ਹੈ ਤੇ ਤੂੰ ਹੀ ਮਹੀ (ਧਰਤੀ) ਨੂੰ ਧਾਰਨ (ਟਿਕਾਉਣ) ਵਾਲੀ ਹੈਂ ॥੪੨੨॥

੬. ਤੂੰ ਹੀ ਰਿਸ਼ਟ-ਪੁਸ਼ਟ (ਪੂਰੇ ਬਲ ਵਾਲੀ ਬਲਵਾਨ) ਸ਼ਕਤੀ ਹੈਂ ਜੋ ਜਗਤ ਵਿਚ ਮਾਇਆ ਹੋ ਕੇ ਵਰਤ ਰਹੀ ਹੈਂ ਅਤੇ ਤੂੰ ਮੋਹ ਦਾ ਪਰਦਾ ਪਾ ਕੇ ਚੌਦਾਂ ਲੋਕਾਂ ਦੇ ਉੱਤੇ ਛਾਈ ਹੋਈ ਹੈਂ । ਤੂੰ ਹੀ ਉਹ ਭਵਾਨੀ ਹੈਂ ਜਿਸ ਨੇ ਸੁੰਭ ਤੇ ਨਿਸੁੰਭ ਨੂੰ ਮਾਰਿਆ ਸੀ । ਮੈਂ ਤੈਨੂੰ ਚੌਦਾਂ ਲੋਕਾਂ ਦੀ ਜੋਤ ਜਾਣਦਾ ਹਾਂ ॥੪੨੩॥

੭. ਤੂੰ ਹੀ ਮਜ਼ਬੂਤ ਹੋ ਕੇ ਸ਼ਸਤਰਾਂ ਨੂੰ ਧਾਰਨ ਵਾਲੀ ਹੈਂ ਅਤੇ ਤੂੰ ਹੀ ਕਸਟਣੀ (ਕਸ਼ਟ) ਹਰਤਣੀ (ਕਸ਼ਟਾਂ ਨੂੰ ਹਰਨ ਵਾਲੀ) ਅਜਤਰ ਰੂਪ ਹੈ ਜੋ ਚਲਦੀ ਦਿਸਦੀ ਨਹੀਂ ਅਸਰ ਬਹੁਤਾ ਕਰ ਜਾਂਦੀ ਹੈਂ ।

੮. ਤੂੰ ਹੀ ਜਗਤ ਜੋਗ ਮਾਇਆ ਹੋ ਕੇ ਵਰਤ ਰਹੀ ਹੈਂ, ਤੂੰ ਹੀ ਵਿਦਿਆ ਦੀ ਦੇਵੀ (ਸ਼ਿਵਰੁਸਤਮੀ) ਮਾਤਾ ਹੈਂ ਅਤੇ ਤੂੰ ਹੀ ਵਿਸ਼ਨੂੰ ਦੇ ਸ਼ੇਸ਼ ਨਾਗ ਦੀ ਸੇਜਾ 'ਤੇ ਬੈਠ ਕੇ ਜਗਤ ਦਾ ਨਿਜ਼ਾਮ ਚਲਾਉਣ ਵਾਲੀ ਰਾਜਧਾਨੀ ਹੈਂ ॥੪੨੪॥

੯. ਤੂੰ ਹੀ ਮਾਇਆ ਦੀ ਵੀ ਸੱਤਾ ਦੇਣ ਵਾਲੀ ਮਹਾਂ ਮਾਇਆ ਹੈਂ, ਅਤੇ ਤੂੰ ਹੀ ਵਿਸ਼ਨੂੰ ਤੋਂ ਉੱਪਰ ਅਕਾਲ ਪੁਰਖ ਦਾ ਸਥਾਨ ਰਾਜ ਧਾਨੀਆਂ ਸਿਰ ਰਾਜਧਾਨੀ ਹੈਂ । ਭਵੀ (ਭੂਤ) ਭਾਵਨੀ (ਭਵਿੱਖ) ਭੂਤ (ਭਵਾਨ) ਤਿਨ੍ਹਾਂ ਸਮਿਆਂ ਵਿਚ ਵਰਤਣ ਵਾਲੀ

੧੦. ਤੂੰ ਹੀ ਚਰੀ (ਚੇਤਨ) ਅਚਾਰਣੀ (ਜੜ੍ਹ) ਖੇਚਰਣੀ (ਵਿਆਪਕ) ਸ਼ਕਤੀ ਰੂਪਣੀ (ਤਿਨ੍ਹਾਂ ਸ਼ਕਤੀਆਂ ਵਿਚ ਵਰਤਣ ਵਾਲੀ ਭਾਵ ਤੂੰ ਹੀ ਚੇਤਨ, ਜੜ੍ਹ ਤੇ ਵਿਆਪਕ ਸ਼ਕਤੀ ਹੈਂ ਜੋ ਸਾਰੀਆਂ ਸ਼ਕਤੀਆਂ ਦਾ ਸੋਮਾ ਹੈਂ ॥੪੨੫॥

੧੧. ਤੂੰ ਹੀ ਭੈਰਵੀ ਦੇ ਉੱਤੇ ਭੈਰਵੀ ਹੈਂ, ਤੂੰ ਹੀ ਭੂਤਨੇਸੁਰੀ (ਭੂਤਾਂ ਦੇ ਸਰਦਾਰ ਸ਼ਿਵਜੀ ਦੀ ਇਸਤਰੀ, ਜਿਸ ਨੂੰ ਕਹਿੰਦੇ ਨੇ ਭਵਾਨੀ (ਪਾਰਬਤੀ) । ਤੂੰ ਹੀ ਭਵੀ (ਵਰਤ ਰਿਹਾ ਸਮਾਂ) ਹੈਂ । ਤੂੰ ਹੀ ਭਵਾਨੀ (ਬੀਤ ਚੁੱਕਿਆ ਸਮਾਂ) ਹੈਂ ਭਵਜੈ (ਤੂੰ ਹੀ ਆਉਣ ਵਾਲਾ ਸਮਾਂ ਹੈਂ) ਤੂੰ ਹੀ ਕ੍ਰਿਪਾਨ ਧਾਰਨ ਕਰਨ ਵਾਲੀ ਕਾਲੀ ਦੇਵੀ ਹੈ ।

੧੨. ਤੂੰ ਹੀ ਜਯਾ (ਜੈ ਲੈ ਕੇ ਦੇਣ ਵਾਲੀ), ਅਜਯਾ (ਤੂੰ ਹੀ ਹਾਰ ਕਰਾਉਣ ਵਾਲੀ) ਹੈ ਅਤੇ ਤੂੰ ਹੀ ਹਿੰਗਲਾ ਪਿੰਗਲਾ ਦੇਵੀ ਹੈਂ । ਤੂੰ ਹੀ ਸ਼ਿਵਾ (ਪਾਰਬਤੀ) ਹੈਂ, ਤੂੰ ਹੀ ਸੀਤਲਾ ਤੇ ਮੰਗਲਾ ਤੋਤਲਾ ਦੇਵੀ ਹੈਂ ॥੪੨੬॥

੧੩. ਤੂੰ ਹੀ ਅੱਛਰਾ ਅਪੱਛਰਾ (ਦੇਵ ਲੋਕ ਦੀ ਹੂਰ) ਹੈਂ, ਤੂੰ ਹੀ ਬੁੱਧੀ ਦੇ ਵਧਾਉਣ ਵਾਲੀ ਸਰਸਵਤੀ ਦੇਵੀ ਹੈਂ । ਤੂੰ ਹੀ ਭੈਰਵੀ ਭੂਪਣੀ (ਭੂਤਾਂ ਦੀ ਰਾਣੀ) ਹੈਂ, ਤੂੰ ਹੀ ਸ਼ੁੱਧ ਪਵਿੱਤਰ ਸਿੱਧੇ ਰਸਤੇ ਤੋਰਨ ਵਾਲੀ ਹੈਂ (ਭਾ ਸ਼ੁੱਧ ਤੇ ਸਿੱਧ) ਰੂਪ ਹੈਂ । ਤੂੰ ਹੀ ਸਰ ਬਾਹਣੀ (ਸ਼ੇਰ ਦੀ ਸਵਾਰੀ ਕਰਨ ਵਾਲੀ) ਅਸਤ੍ਰਣੀ (ਅਸਤਰ ਚਲਾਉਣ ਵਾਲੀ), ਸ਼ਸਤਰ ਧਾਰੀ (ਸ਼ਸਤਰਾਂ ਨੂੰ ਧਾਰਨ ਕਰਨ ਵਾਲੀ) ਤੂੰ ਹੀ ਹੈਂ । ਤੂੰ ਹੀ ਤੀਰ ਹੈਂ, ਤੂੰ ਹੀ ਮੇਰੀ ਤਲਵਾਰ ਹੈਂ, ਤੂੰ ਹੀ ਮੇਰੀ ਬਰਛੀ ਹੈਂ, ਤੂੰ ਹੀ ਮੇਰੀ ਕਟਾਰੀ ਹੈਂ ॥੪੨੭॥

੧੪. ਤੂੰ ਹੀ ਮੇਰੀ ਰਾਜ ਸ਼ਕਤੀ ਹੈਂ, ਤੂੰ ਹੀ ਸ਼ਾਂਤਕ ਸ਼ਕਤੀ ਹੈਂ, ਤੂੰ ਹੀ ਤਾਮਸ ਸ਼ਕਤੀ ਹੈਂ । ਤੂੰ ਹੀ ਬਾਲਕਾਂ (ਬਾਲ ਸ਼ਕਤੀ) ਹੈਂ, ਤੂੰ ਹੀ ਬ੍ਰਿਧ ਸ਼ਕਤੀ ਹੈਂ । ਤੂੰ ਹੀ ਜਵਾਨ ਸ਼ਕਤੀ ਹੈਂ।

੧੫. ਦਾਨਵੀ (ਤੂੰ ਹੀ ਦਾਨਵ ਸ਼ਕਤੀ) ਹੈਂ, ਦੇਵਣੀ (ਤੂੰ ਹੀ ਦੇਵ ਸ਼ਕਤੀ) ਹੈਂ, ਜੱਛਣ (ਤੂੰ ਹੀ ਜੱਛ ਸ਼ਕਤੀ) ਹੈਂ, ਤੂੰ ਕਿੰਨ੍ਰਣੀ (ਤੂੰ ਹੀ ਦੇਵ ਗਾਉਣ ਵਾਲੀ ਕਿੰਨਹ ਸ਼ਕਤੀ) ਹੈਂ, ਮੱਛਣੀ (ਤੂੰ ਹੀ ਮਣ ਅਵਤਾਰ ਾਰਣ ਵਾਲੀ ਸ਼ਕਤੀ) ਹੈਂ, ਕੱਛਣੀ (ਤੂੰ ਹੀ ਕੱਛੂ ਅਵਤਾਰ ਧਾਰਣ ਵਾਲੀ ਸ਼ਕਤੀ) ਹੈਂ ॥੪੨੮॥

੧੬. ਤੂੰ ਹੀ ਦੇਵਤੇ ਸੇਸਣੀ (ਤੂੰ ਹੀ ਦੇਵਤਿਆਂ ਦੇ ਈਸ ਇੰਦਰ ਸ਼ਕਤੀ ਹੈਂ) ਅਤੇ ਦਾਨਵੇਸਾ ਭਾਵ (ਤੂੰ ਹੀ ਦਾਨਵਾਂ ਦੇ ਈਸ ਦੀ ਸ਼ੁਕ੍ਰ) ਸ਼ਕਤੀ ਹੈਂ । ਸਰਹ ਬ੍ਰਿਸਟਣੀ (ਤੂੰ ਹੀ ਤੀਰਾਂ ਦੀ ਬਾਰਸ਼ ਕਰਨ ਵਾਲੀ ਹੈਂ, ਤੂੰ ਹੀ ਅਸਤਰ ਭੇਸਾ (ਤੂੰ ਹੀ ਅਸਤਰਾਂ ਦਾ ਭੇਸ ਧਾਰਨ ਵਾਲੀ ਹੈਂ ।

੧੭. ਤੂੰ ਹੀ ਰਾਜ ਰਾਜੇਸ਼ਵਰੀ ਭਾਵ ਤੂੰ ਹੀ ਰਾਜਿਆਂ ਦੇ ਰਾਜਿਆਂ ਦੀ ਰਾਜ ਸ਼ਕਤੀ ਹੈਂ, ਜੋਗ ਮਾਇਆ (ਤੂੰ ਹੀ ਜੋਗ ਹੈਂ ਅਤੇ ਤੂੰ ਹੀ ਮਾਇਆ) ਹੋ ਕੇ ਵਰਤ ਰਹੀ ਹੈਂ । ਜਿਸ ਮਾਇਆ ਨੇ ਮਹਾਂ ਮੋਹ ਦੀ ਚੌਦਾਂ ਹੀ ਲੋਕਾਂ ਵਿਚ ਆਪਣੀ ਛਾਇਆ ਖਿਲਾਰੀ ਹੋਈ ਹੈ ॥੪੨੯॥

੧੮. ਤੂੰ ਬ੍ਰਾਹਮਣੀ ਭਾਵ (ਤੂੰ ਹੀ ਬ੍ਰਹਮਾ ਦੀ ਇਸਤਰੀ ਸਰਸਵਤੀ ਹੈਂ । ਵੈਸ਼ਨਵੀ (ਤੂੰ ਹੀ ਵਿਸ਼ਨੂੰ ਦੀ ਇਸਤਰੀ ਲੱਛਮੀ ਹੈਂ) ਸ੍ਰੀ ਭਵਾਨੀ (ਤੂੰ ਹੀ ਸ਼ਿਵਜੀ ਦੀ ਇਸਤਰੀ ਭਵਾਨੀ ਪਾਰਬਤੀ ਹੈਂ) ਤੂੰ ਹੀ ਬਾਸਵੀ ਭਾਵ (ਇੰਦਰ ਸ਼ਕਤੀ ਹੈਂ) ਈਸ਼ਵਰੀ (ਤੂੰ ਹੀ ਈਸ਼ਵਰ ਸ਼ਕਤੀ ਹੈਂ) ਕਾਰਤਕਿਆਨੀ (ਤੂੰ ਹੀ ਸ਼ਿਵਜੀ ਦੇ ਪੁੱਤਰ ਕਾਰਤਕ ਦੀ ਸ਼ਕਤੀ ਹੈਂ)

੧੯. ਤੂੰ ਹੀ ਅੰਬਕਾ ਦੁਸ਼ਟਤਾ ਮੁੰਡ ਮਾਲੀ ਭਾਵ (ਤੂੰ ਹੀ ਅੰਬਕਾ ਪਾਰਬਤੀ ਦੁਸ਼ਟਾਂ ਦੇ ਸਿਰਾਂ ਦੀ ਮੁੰਡ ਮਾਲਾ ਪੈਣ ਵਾਲੀ ਹੈਂ । ਤੂੰ ਹੀ ਕਸ਼ਟਾਂ ਨੂੰ ਨਿਵਾਰਨ ਵਾਲੀ ਤੇ ਕ੍ਰਿਪਾ ਕਰਨ ਵਾਲੀ ਕ੍ਰਿਪਾਲੀ ਹੈਂ ॥੪੩੦॥

੨੦. ਤੂੰ ਹੀ ਬ੍ਰਹਮ ਸ਼ਕਤੀ ਹੋ ਕੇ ਹਰਨਾਖਸ਼ ਨੂੰ ਮਾਰਿਆ ਸੀ ਅਤੇ ਤੂੰ ਹੀ ਨਰ ਸਿੰਘ ਹੋ ਕੇ ਹਰਨਾਕਸ਼ ਨੂੰ ਪਛਾੜਿਆ ਸੀ।

੨੧. ਤੂੰ ਹੀ ਬਾਵਨ ਰੂਪ ਧਾਰ ਕੇ ਤ੍ਰਿੰਨ ਲੋਕ ਅਢਾਈ ਕਦਮਾਂ ਵਿਚ ਨਾਪੇ, ਤੂੰ ਹੀ ਦੇਵਤੇ ਦਾਨਵ ਅਤੇ ਜੱਗ ਬਣਾਏ ॥੪੩੧॥

੨੨. ਤੂੰ ਹੀ ਰਾਮ ਹੋ ਕੇ ਦਸ ਸਿਰ (ਰਾਵਣ) ਮਾਰਿਆ । ਤੂੰ ਹੀ ਕ੍ਰਿਸ਼ਨ ਜੀ ਹੋ ਕੇ ਕੰਸ ਨੂੰ ਕੇਸਾਂ ਤੋਂ ਫੜ ਕੇ ਨਾਸ਼ ਕੀਤਾ। ਹੇ ਅਕਾਲ ਸ਼ਕਤੀ ! ਤੈਥੋਂ ਹੀ ਬਲਰਾਮ ਲੈ ਨਾਲ ਬਾਣਾ ਦਹਸਿਰ ਘਾਯਾ ॥ ਤੈਥੋਂ ਹੀ ਬਲ ਕ੍ਰਿਸ਼ਨ ਲੈ ਕੰਸ ਕੇਸੀਂ ਪਕੜ ਗਿਰਾਇਆ ॥ (ਚੰਡੀ ਦੀ ਵਾਰ)

੨੩. ਤੂੰ ਹੀ ਜਾਲਪਾ (ਦੁਰਗਾ) ਹੋ ਕੇ ਬੜਾ ਨਾਲ ਬਿੱਲੀਆਂ ਅੱਖੀ ਵਾਲਾ ਦੈਂਤ ਮਾਰਿਆ ਸੀ ।

---

(ਪੰਨਾ ੫੮ ਦੀ ਬਾਕੀ)

੯ ਜਾਗਤ ਜੋਤਿ ਜਪੈ ਨਿਸ ਬਾਸਰ ਏਕ ਬਿਨਾ ਮਨ ਨੈਕ ਨ ਆਨੈ ॥ ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਠ ਭੂਲ ਨ ਮਾਨੈ ॥ ... ਜਿਮੀ ਜ਼ਮਾਨ ਤੇ ਵਿਚ ਸਮਸਤ ਏਕ ਜੋਤਿ ਹੈ ॥ ਨਾ ਘਾਟ ਹੈ ਨਾ ਬਾਢ ਹੈ ਨ ਘਾਟ ਬਾਢ ਹੋਤ ਹੈ ॥੮੯॥ ਅਕਾਲ ਉਸਤਤਿ ॥ ਅਜਿਹੀ ਜੋਤਿ ਦੀ ਯਾਦ ਜ਼ਿੰਦਗੀ ਦਾ ਆਧਾਰ ਹੈ । ਇਹੀ ਸਤਿਗੁਰ ਦੀ ਪ੍ਰਚੰਡ ਦੇਵੀ ਹੈ ਤੇ ਇਸ ਤੋਂ ਸਤਿਗੁਰਾਂ ਇਸ 'ਤੇ ਬਹੁਤ ਜ਼ੋਰ ਦਿੱਤਾ ਹੈ :- ਤਵ ਚਰਨਨ ਮਨ ਰਹਿਤ ਹਮਾਰਾ ॥ ਅਪਨਾ ਜਾਨਿ ਕਰਹੁ ਪ੍ਰਤਿਪਾਰਾ ॥ ਜਾਂ ਧਾਰਨੇ ਦਾ ਸਾਨੂੰ ਸਬਰ ਚੰਗਾ ਤਨ ਖੇੜਿਆਂ ਦਾ ਰੰਗਣਾ ॥

੨ ਇਸ ਜਾਗਤ ਜੋਤਿ ਜਾਂ ਪਰਮੇਸ਼ਰ ਦੀ ਪ੍ਰਾਪਤੀ ਦਾ ਇਕੋ ਇਕ ਮਾਰਗ ਪ੍ਰੇਮ ਹੈ । ਪ੍ਰੇਮ ਸਹਿਤ ਕੀਤਾ ਸਿਮਰਨ ਹੈ । ਹੋਰ ਕਰਮ ਕਾਂਡ ਨਹੀਂ ਜਿਨ੍ਹਾਂ ਦਾ ਅਕਾਲ ਉਸਤਤਿ ਵਿਚ ਵਿਸਥਾਰ ਨਾਲ ਖੰਡਨ ਵੀ ਕੀਤਾ ਗਿਆ ਹੈ, ਕਿਉਂਕਿ ਉਹ ਪ੍ਰਮੇਸ਼ਰ ਆਪ ਪ੍ਰੇਮ ਸਰੂਪ ਹੈ ਤੇ ਪ੍ਰੇਮ ਪਿਆਰ ਹੋ ਕੇ ਹੀ ਜਗਤ ਵਿਚ ਵਿਆਪਕ ਹੋ ਰਿਹਾ ਹੈ :- ਦੇਸ਼ ਔਰ ਨ ਭੇਸ ਜਾ ਕਰ ਰੂਪ ਰੇਖ ਨ ਰਾਗ ॥ ਜੱਤਰ ਤੱਤਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ (ਜਾਪ)

੩ ਸਾਚ ਕਹਉ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ ॥

(ਬਾਕੀ ਪੰਨਾ ੬੦ ਤੇ)

ਘਾਯੋ ॥ [੧]ਤੁਮੀ ਸੁੰਭ ਨੈਸੁੰਭ ਦਾਨੋ ਖਪਾਯੋ ॥੪੩੨॥ ਦੋਹਰਾ ॥ ਦਾਸ ਜਾਨ ਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ ॥ ਆਪ ਹਾਥ ਦੈ ਰਾਖ ਮੁਹਿ ਮਨ ਕ੍ਰਮ ਬਚਨ ਬਿਚਾਰ ॥੪੩੩॥ ਚੌਪਈ ॥ ਮੈ ਨ [੨]ਗਨੇਸਹਿ [੩]ਪ੍ਰਿਥਮ ਮਨਾਊਂ ॥ ਕਿਸਨ ਬਿਸਨ ਕਬਹੂੰ ਨਹ ਧਿਆਊਂ ॥ [੪]ਕਾਨ ਸੁਨੈ ਪਹਿਚਾਨ ਨ ਤਿਨ ਸੋ ॥ ਲਿਵ ਲਾਗੀ ਮੋਰੀ ਪਗ ਇਨ ਸੋ ॥੪੩੪॥ [੫]ਮਹਾਕਾਲ ਰਖਵਾਰ ਹਮਾਰੋ ॥ ਮਹਾ ਲੋਹ ਮੈ ਕਿੰਕਰ ਥਾਰੋ ॥ [੬]ਅਪਨਾ ਜਾਨ ਕਰੋ ਰਖਵਾਰ ॥ ਬਾਹਿ ਗਹੇ ਕੀ ਲਾਜ ਬਿਚਾਰ ॥੪੩੫॥ [੭]ਅਪਨਾ ਜਾਨ ਮੁਝੈ ਪ੍ਰਤਿਪਰੀਐ ॥ ਚੁਨ ਚੁਨ ਸਤ੍ਰ ਹਮਾਰੇ ਮਰੀਐ ॥ [੮]ਦੇਗ ਤੇਗ ਜਗ ਮੈ ਦੋਊ ਚਲੈ[ੳ] ॥ ਰਾਖ ਆਪ ਮੁਹਿ ਅਉਰ ਨ ਦਲੈ[ਅ] ॥੪੩੬॥ [੯]ਤੁਮ ਮਮ ਕਰਹੁ ਸਦਾ ਪ੍ਰਤਿਪਾਰਾ ॥ ਤੁਮ ਸਾਹਿਬੁ ਮੈ ਦਾਸ ਤਿਹਾਰਾ ॥ [੧੦]ਜਾਨ ਆਪਨਾ ਮੁਝੈ ਨਿਵਾਜ ॥ ਆਪ ਕਰੋ ਹਮਰੇ ਸਭ ਕਾਜ ॥੪੩੭॥ [੧੧]ਤੁਮ ਹੋ ਸਭ ਰਾਜਨ ਕੇ ਰਾਜਾ ॥ ਆਪੇ ਆਪੁ ਗਰੀਬ ਨਿਵਾਜਾ ॥ [੧੨]ਦਾਸ ਜਾਨ ਕਰ ਕ੍ਰਿਪਾ ਕਰਹੁ ਮੁਹਿ ॥ ਹਾਰ ਪਰਾ ਮੈ ਆਨ ਦ੍ਵਾਰ ਤੁਹਿ ॥੪੩੮॥ [੧੩]ਅਪਨਾ ਜਾਨ ਕਰੋ ਪ੍ਰਤਿਪਾਰਾ ॥ ਤੁਮ ਸਾਹਿਬੁ ਮੈ ਕਿੰਕਰ ਥਾਰਾ ॥ [੧੪]ਦਾਸ ਜਾਨ ਦੈ ਹਾਥ ਉਬਾਰੋ ॥ ਹਮਰੇ ਸਭ ਬੈਰੀਅਨ ਸੰਘਾਰੋ ॥੪੩੯॥ [੧੫]ਪ੍ਰਿਥਮ ਧਰੋ ਭਗਵਤ ਕੋ ਧਯਾਨਾ ॥ ਬਹੁਰ ਕਰੋ ਕਬਿਤਾ ਬਿਧਿ ਨਾਨਾ ॥ [੧੬]ਕ੍ਰਿਸਨ ਜਥਾ ਮਤ ਚਰਿਤ੍ਰ ਉਚਾਰੋ ॥ ਚੂਕ ਹੋਇ ਕਬਿ ਲੇਹੁ ਸੁਧਾਰੋ[ੲ] ॥੪੪੦॥ ([੧੭]ਇਤ ਸ੍ਰੀ ਦੇਵੀ ਉਸਤਤਿ ਸਮਾਪਤਿ ॥)

[੧੮]ਅਥ ਰਾਸ ਮੰਡਲ ॥ ਸ੍ਵੈਯਾ ॥ [੧੯]ਜਬ ਆਈ ਹੈ ਕਾਤਕ ਕੀ ਰੁਤ ਸੀਤਲ ਕਾਨ੍ਹ ਤਬੈ ਅਤ ਹੀ ਰਸੀਆ ॥ ਸੰਗ ਗੋਪਨ ਖੇਲ ਬਿਚਾਰ ਕਰਯੋ ਜੁ ਹੁਤੋ ਭਗਵਾਨ ਮਹਾ ਜਸੀਆ ॥ [੨੦]ਅਪਵਿਤ੍ਰਨ ਲੋਗਨ ਕੇ ਜਿਹਕੇ ਪਗ ਲਾਗਤ ਪਾਪ ਸਭੇ ਨਸੀਆ ॥ ਤਿਹ ਕੋ ਸੁਨਿ ਤ੍ਰੀਯਨ ਕੇ ਸੰਗ ਖੇਲ ਨਿਵਾਰਹੁ ਕਾਮ ਇਹੈ ਬਸੀਆ[ਸ] ॥੪੪੧॥ ਸ੍ਵੈਯਾ ॥ [੨੧]ਆਨਨ ਜਾਹਿ ਨਿਸਾਪਤਿ ਸੋ ਦ੍ਰਿਗ ਕੋਮਲ ਹੈ ਕਮਲਾ ਦਲ ਕੈਸੇ ॥ ਹੈ ਭਰਟੇ ਧਨ ਸੇ ਬਰਨੀ ਸਰ ਦੂਰ ਕਰੈ ਤਨ ਕੇ ਦੁਖਰੈ ਸੇ ॥ [੨੨]ਕਾਮ ਕੀ ਸਾਨ ਕੇ ਸਾਥ ਘਸੇ ਦੁਖ ਸਾਧਨ ਕੇ ਕਟਬੇ ਕਹੁ ਤੈਸੇ ॥ ਕਉਲ ਕੈ ਪਤ੍ਰ ਕਿਧੋ ਸਸਿ ਸਾਥ ਲਗੇ ਕਬਿ ਸੁੰਦਰ ਸਯਾਮ ਅਰੈਸੇ ॥੪੪੨॥ ਸ੍ਵੈਯਾ ॥ [੨੩]ਬੰਧਕ ਹੈ ਟਟੀਆ ਬਰੁਨੀ ਧਰ ਕੋਰਨ ਕੀ ਦੁਤ ਸਾਇਕ ਸਾਂਧੇ ॥ ਠਾਢੇ ਹੈ ਕਾਨ੍ਹ ਕਿਧੋ ਬਨ ਮੈ ਤਨ ਪੈ ਸਿਰ ਪੈ ਅੰਬੁਵਾ ਰੰਗ ਬਾਂਧੇ ॥ [੨੪]ਚਾਲ ਚਲੈ ਹਰੂਏ

---

ੳ ਅੱਧਕ ਲਾ ਕੇ (ਚੱਲੈ) । ਅ. ਪੋਲਾ ਬੋਲੋ ।

ੲ ਇਥੇ ਆ ਕੇ ਚੱਲ ਰਹੇ ਇਤਿਹਾਸ ਦੇ ਵਿਚ ਸ੍ਰੀ ਦਸਮੇਸ਼ ਜੀ ਨੂੰ ਇਹ ਚੌਪਈ ਕਿਉਂ ਲਿਖਣੀ ਪਈ ਜਦ ਕਿ ਚੱਲ ਰਹੀ ਕਿਰਤੀ ਦਾ ਇਥੇ ਕੋਈ ਆਦਿ ਅੰਤ ਨਹੀਂ ਹੈ । ਗੁਰੂ ਜੀ ਤੇ ਕਾਲਦਰਸ਼ੀ ਹੋਣ ਦੇ ਨਾਤੇ ਸਾਡੀ ਲੋਕਾਂ ਦੀ ਫਿਤਰਤ ਨੂੰ ਚੰਗੀ ਤਰ੍ਹਾਂ ਸਮਝਦੇ ਸਨ । ਇਸ ਲਈ ਸਾਡੇ ਸ਼ੰਕੇ ਦੂਰ ਕਰਨ ਲਈ ਦੱਸ ਦਿੱਤਾ ਹੈ ਕਿ ਆਹ ਜੋ ਮੈਂ ਇਤਿਹਾਸ ਲਿਖ ਰਿਹਾ ਹਾਂ ਇਹ ਭਾਗਵਤ ਪੁਰਾਣ ਦੀ ਕ੍ਰਿਤੀ ਅਨੁਸਾਰ ਜਿਉਂ ਤਿਉਂ ਲਿਖ ਰਿਹਾ ਹਾਂ, ਜਿਸ ਤੇ ਖੰਡਨ-ਮੰਡਨ ਵਿਚ ਮੇਰੀ ਕੋਈ ਦਿਲਚਸਪੀ ਨਹੀਂ । ਮੇਰੀ ਆਪਣੀ ਸ਼ਰਧਾ ਉਸ ਅਕਾਲ ਪੁਰਖ 'ਤੇ ਹੀ ਹੈ । ਹਾਂ, ਪ੍ਰਭੂ ਦੀ ਜਾਣਕਾਰੀ ਪ੍ਰਭੂ ਦੇ ਕੰਮਾਂ ਕਰਕੇ ਹੁੰਦੀ ਹੈ ਜੇ ਕ੍ਰਿਸ਼ਨ ਇਹ ਇਤਨੇ ਕੌਤਕ ਨਾ ਕਰਦਾ ਤਾਂ ਉਸ ਨੂੰ ਕਿਸੇ ਨੇ ਗੌਲਣਾ ਹੀ ਨਹੀਂ ਸੀ । ਇਨਸਾਨੀ ਫਿਤਰਤ ਉਸ ਦੀ ਪੂਜਾ ਕਰਦਾ ਹੈ ਜਿੱਥੋਂ ਉਸ ਨੂੰ ਸੁਖ ਤੇ ਕੁਝ ਕੰਮ ਸਰਦੇ ਹਨ । ਇਸ ਲਈ ਭਗਵਾਨ ਨੇ ਵੀ ਆਪਣੀ ਹਸਤੀ ਹੋਂਦ ਪ੍ਰਗਟ ਕਰਨ ਲਈ ਕੁਝ ਖੇਡ ਕਰਨੇ ਹੁੰਦੇ ਹਨ । ਜੋ ਇਹ ਸ੍ਰੀ ਦਸਮੇਸ਼ ਜੀ ਉਸ ਪ੍ਰਭੂ ਦੀ ਬਾਜੀ ਦੇ ਖੇਡ ਜਿਸ ਨੂੰ ਕਹਿੰਦੇ ਨੇ ਕੌਤਕ ਸ਼ਰਧਾ ਭਾਵਨਾ ਦੇ ਨਾਲ ਸੁੰਦਰ ਢੰਗ ਨਾਲ ਰੌਚਕ ਕਥਾ ਬਣਾ ਕੇ ਦੱਸ ਰਹੇ ਹਨ । ਸ੍ਰੀ ਰਵੀਦਾਸ ਜੀ ਕਹਿੰਦੇ ਹਨ ਕਿ ਸਾਨੂੰ ਉਸ ਦੀ ਬਾਜੀ ਬੜੀ ਮਨ ਨੂੰ ਭਾਉਂਦੀ ਹੈ ਜਿਸ ਬਾਜੀ ਨੂੰ ਵੇਖ ਕੇ ਮੇਰੀ ਉਸ ਬਾਜੀ ਪਾਉਣ ਵਾਲੇ ਨਾਲ ਪ੍ਰੀਤ ਬਣੀ ਹੈ :-

ਕਹਿ ਰਵਿਦਾਸ ਬਾਜੀ ਜਗ ਭਾਈ ॥ ਬਾਜੀਗਰ ਸਿਉ ਮੋਹਿ ਪ੍ਰੀਤ ਬਨਿ ਆਈ ॥ ੪੮੭ ॥ ਜੇ ਅਸੀਂ ਇਸ ਚੌਪਈ ਨੂੰ ਵੀ ਪੜ੍ਹ ਕੇ ਸ੍ਰੀ ਦਸਮੇਸ਼ ਕ੍ਰਿਤੀ ਨੂੰ ਦੇਵੀ ਜਾਂ ਅਵਤਾਰ ਪੂਜਾ ਦਾ ਦੋਹਰਾ ਸੋਚਦੇ ਹਾਂ ਤਾਂ ਸਮਝੋ ਸਾਡੀ ਸਮਝ ਦਾ ਦਿਵਾਲਾ ਨਿਕਲ ਚੁੱਕਾ ਹੈ । ਜੇ ਪ੍ਰਭੂ ਦੀ ਖੇਡ ਤੋਂ ਨਫਰਤ ਕਰਦੇ ਹਾਂ ਤਾਂ ਅਸੀਂ ਪੱਕੇ ਨਾਸਤਕ, ਪ੍ਰਭੂ ਦੇ ਵਿਰੋਧੀ ਹਰਨਾਕਸ਼ ਹਾਂ ।

ਸ ਇਹ ਇਕ ਸ੍ਰੀ ਕ੍ਰਿਸ਼ਨ ਜੀ ਦਾ ਰਾਜ ਜੋਗ ਜਾਂ ਇਉਂ ਕਹਿ ਲਵੋ ਕਿ ਗ੍ਰਹਿਸਤ ਜੋਗ ਦੀ ਸਿੱਖਿਆ ਦਾ ਸੀਨ (ਡਰਾਮਾ) ਸੀ ਜੋ ਇਹ ਦੱਸਣਾ ਸੀ ਕਿ ਇਸਤਰੀਆਂ-ਗੋਪੀਆਂ ਦੇ ਵਿਚ ਖੇਡਦੇ ਹਨ ਪਰ ਕਾਮ ਦੀ ਉਥੇ ਉਹਨਾਂ ਦੇ ਕੋਲ ਕੋਈ ਵਸਾਈ ਨਹੀਂ ਹੈ । ਇਉਂ ਵਿਚਰ ਰਹੇ ਹਨ "ਜਿਉਂ ਕਮਲ ਰਹੇ ਵਿਚ ਪਾਣੀ ਹੇ" ਜਿਸ ਤਰ੍ਹਾਂ ਕਮਲ ਪਾਣੀ ਦੇ ਵਿਚ ਰਹਿੰਦਾ ਹੋਇਆ ਪਾਣੀ ਤੋਂ ਬਾਹਰ ਰਹਿੰਦਾ ਹੈ । ਇਸ ਤਰ੍ਹਾਂ ਪੁਰਸ਼ ਨੂੰ ਇਸਤਰੀਆਂ ਵਿਚ ਰਚ ਮਿਚ ਕੇ ਖੇਡਦੇ ਤੇ ਚੋਜ ਕਰਦੇ ਹੋਏ ਕਾਮ ਵਾਸ਼ਨਾ ਤੋਂ ਰਹਿਤ ਹੋ ਕੇ ਵਿਚਰਨਾ ਦੱਸਦੇ ਹਨ । ਜਿਹੜੇ ਗੁਣ ਸ੍ਰੀ ਦਸਮੇਸ਼ ਜੀ ਤੇ ਕ੍ਰਿਸ਼ਨ ਜੀ ਦੇ ਸਾਂਝੇ ਹਨ । ਜਿਥੇ ਕਿਥੇ ਕਾਮ ਚੇਸ਼ਟਾ ਜਾਂ ਕਾਮ ਤਿਰੰਗ ਦਾ ਸ਼ਬਦ ਲਿਖਿਆ ਹੈ ਉਹ ਅਸਲ ਵਿਚ ਆਤਮਿਕ ਭੋਗ ਕਰਕੇ ਸਮਝਣਾ ਚਾਹੀਦਾ ਹੈ, ਅਸ਼ਲੀਲਤਾ ਕਿਤੇ ਦਿਸੇਗੀ ਹੀ ਨਹੀਂ ।

੧. ਤੂੰ ਹੀ ਸੁੰਭ ਤੇ ਨਿਸੁੰਭ ਦੈਂਤ ਮਾਰ ਕੇ ਖਪਾਏ ॥੪੩੨॥

੨. ਦੋਹਰਾ ॥ ਮੈਨੂੰ ਆਪਣਾ ਦਾਸ ਜਾਣ ਕੇ ਮੈਂ ਦਾਸ ਉੱਪਰ ਬਹੁਤ ਸਾਰੀ ਕ੍ਰਿਪਾ ਕਰ ਦੇਹ । ਮੈਨੂੰ ਆਪਣਾ ਹੱਥ ਦੇ ਕੇ ਮੇਰੀ ਰੱਖਿਆ ਕਰ, ਮੈਂ ਇਹ ਬੇਨਤੀ ਮਨ ਕ੍ਰਮ ਤੇ ਬਚਨ ਤੇ ਚਿੱਤ ਵਿਚਾਰ ਨਾ ਆਨ ਅੱਗੇ ਕਿਹਾ ਹੈ ॥੪੩੩॥

੩. ਚੌਪਈ॥ ਮੈਂ ਕਿਸੇ ਕੰਮ ਕਰਨ ਦੇ ਆਰੰਭ ਵਿਚ ਗਣੇਸ਼ ਦੀ ਮਾਨਤਾ ਨਹੀਂ ਕਰਦਾ । ਕ੍ਰਿਸ਼ਨ ਜੀ ਬਿਸ਼ਨ ਨੂੰ ਕਬਹੂੰ ਨਹੀਂ ਧਿਆਉਂਦਾ। ਕ੍ਰਿਸ਼ਨ ਜੀ ਸੁਨੇ

੪. ਪਹਿਚਾਨ ਭਾਵ (ਅੱਖੀਂ ਨਹੀਂ ਵੇਖੇ) ਜਿਸ ਲਈ ਮੈਨੂੰ ਉਹਨਾਂ ਦੀ ਕੋਈ ਪਛਾਣ ਨਹੀਂ ਹੈ । ਮੇਰੀ ਸੁਰਤੀ ਤਾਂ ਹੇ ਅਕਾਲ ਪੁਰਖ ਇਹਨਾਂ ਤੇਰੇ ਚਰਨਾ ਨਾਲ ਜੁੜੀ ਹੋਈ ਹੈ ॥੪੩੪॥ ਮਹਾਂਕਾਲ

੫. (ਜੋ ਸਾਰੇ ਕਾਲਾਂ ਦਾ ਵੀ ਕਾਲ ਹੈ) ਮੇਰਾ ਰਾਖਾ ਉਹੀ ਹੈ। ਮਹਾਂ ਲੋਹ ਜਿਸ 'ਤੇ ਲੋਹੇ ਦੇ ਵੀ ਕਿਸੇ ਹਥਿਆਰ ਦੀ ਪਾਰ ਨਹੀਂ ਵਸਾਂਦੀ । ਹੇ ਮਹਾਂ ਲੋਹ ! ਮੈਂ ਤਾਂ ਚਰਨ ਸੇਵਕ ਹਾਂ ਤੇਰਾ ।

੬. ਮੈਨੂੰ ਆਪਣਾ ਜਾਣ ਕੇ ਮੇਰੀ ਰੱਖਿਆ ਕਰੋ । ਮੇਰੀ ਬਾਂਹ ਫੜੀ ਦੀ ਲਾਜ ਨੂੰ ਵਿਚਾਰ ਕੇ । ਇਸ ਲਈ ਮੈਨੂੰ ॥੪੩੫॥

੭. ਆਪਣਾ ਜਾਣ ਕੇ ਮੇਰੀ ਪਿਤ ਪਾਲਣਾ ਕਰੀਏ। ਮੇਰੇ ਦੋਖੀਆਂ ਨੂੰ ਚੁਗ-ਚੁਗ ਕੇ ਮਾਰ ਦਿਉ । ਮੇਰੇ ਮਨ ਦੀ ਸਧਰ ਹੈ ਕਿ ਜਗਤ

੮. ਦੇ ਵਿਚ ਦੇਗ (ਲੰਗੂ) ਤੇਗ ਜ਼ੁਲਮ ਦਾ ਟਾਕਰਾ ਇਹ ਦੋਵੇਂ ਚਲਦੇ ਰਹਿਣ । ਤੇਰੀ ਰੱਖਿਆ ਹੋਵੇ ਤਾਂ ਮੈਨੂੰ ਹੋਰ ਕੋਈ ਨਹੀਂ ਮਾਰ ਸਕਦਾ ॥੪੩੬॥

੯. ਤੁਸੀਂ ਮੇਰੀ ਸਦਾ ਪ੍ਰਿਤਪਾਲਨਾ ਕਰਦੇ ਰਹੋ। ਤੁਸੀਂ ਮੇਰੇ ਸਾਹਿਬ ਹੋ ਮੈਂ ਤੁਹਾਡਾ ਸੇਵਕ ਹਾਂ । ਇਸ ਲਈ ਮੈਨੂੰ ਆਪਣਾ ਜਾਣ ਕੇ

੧੦. ਅਪਨਾ ਲਵੋ । ਇਸ ਲਈ ਆਪ ਨੇ ਹੀ ਸਾਡੇ ਸਾਰੇ ਕੰਮ ਕਰਨੇ ਹਨ ॥੪੩੭॥

੧੧. ਤੁਸੀਂ ਤਾਂ ਸਾਰੇ ਰਾਜਿਆਂ ਦੇ ਸ਼੍ਰੋਮਣੀ ਰਾਜੇ ਹੋ । ਜਿਸ ਨੂੰ ਕਿਸੇ ਦੀ ਦਿੱਤੀ ਵਡਿਆਈ ਨਹੀਂ ਮਿਲੀ ਆਪਣੇ ਆਪ ਤੋਂ ਹੀ ਸਾਰੇ ਗਰੀਬਾਂ ਨੂੰ ਪਿਆਰਦੇ ਹੋ । ਜਿਸ ਤਰ੍ਹਾਂ ਹੋਰ ਗਰੀਬਾਂ ਨੂੰ ਪਿਆਰਦੇ ਹੋ

੧੨. ਉਸੇ ਤਰ੍ਹਾਂ ਮੈਨੂੰ ਵੀ ਆਪਣਾ ਦਾਸ ਜਾਣ ਕੇ ਮੇਰੇ 'ਤੇ ਕ੍ਰਿਪਾ ਕਰ ਦੇਵੋ । ਸਾਰੇ ਪਾਸਿਆਂ ਤੋਂ ਹਾਰ ਕੇ (ਥੱਕ ਕੇ) ਤੇਰੇ ਦਰ 'ਤੇ ਆ ਕੇ ਢਹਿ ਪਿਆ ਹਾਂ। ਇਸ ਲਈ ਮੈਨੂੰ ॥੪੩੮॥

੧੩. ਆਪਣਾ ਜਾਣ ਕੇ ਮੇਰੀ ਪ੍ਰਿਤਪਾਲਨਾ ਕਰੋ ਕਿਉਂਕਿ ਤੁਸੀਂ ਮੇਰੇ ਮਾਲਿਕ ਹੋ, ਮੈਂ ਤੁਹਾਡਾ ਸੇਵਕ ਹਾਂ । ਇਸ ਲਈ

੧੪. ਆਪਣਾ ਹੱਥ ਦੇ ਕੇ ਮੈਨੂੰ ਬਚਾ ਲਵੋਂ ਅਤੇ ਮੇਰੇ ਅੰਦਰੂਨੀ ਤੇ ਬੈਰੂਨੀ ਸਾਰੇ ਵੈਰੀਆਂ ਨੂੰ ਖਤਮ ਕਰ ਦਿਉ ॥੪੩੯॥

੧੫. ਪਹਿਲਾਂ ਮੈਂ ਆਦਿ ਸ਼ਕਤੀ ਮਾਤਾ ਗੁਰਦੇਵ ਮਾਤਾ ਗੁਰਦੇਵ ਪਿਤਾ (ਭਗੌਤੀ) ਦਾ ਧਿਆਨ ਕਰਦਾ ਹਾਂ। ਫੇਰ ਅਨੇਕ ਪ੍ਰਕਾਰ ਦੀ ਕਵਿਤਾ ਅਨੇਕ ਢੰਗਾਂ ਦੇ ਨਾਲ ਕਰਦਾ (ਰਚਦਾ) ਹਾਂ।

੧੬. ਕ੍ਰਿਸ਼ਨ ਜੀ ਦਾ ਚਰਿੱਤਰ ਆਪਣੀ ਮੱਤ ਅਨੁਸਾਰ ਕਹਿੰਦਾ ਹਾਂ। ਹੇ ਭਾਈ ਪਾਠਕੋ ਜੇ ਕਿਤੇ ਮੇਰੀ ਭੁੱਲ ਹੋਵੇ ਤਾਂ ਤੁਸੀਂ ਸੁਧਾਰ ਕੇ ਪੜ੍ਹ ਲੈਣਾ ॥੪੪੦॥

੧੭. ਇਥੇ ਸ੍ਰੀ ਮਹਾਨ ਸ਼ਕਤੀ ਦੇਵੀ ਜੀ ਦੀ ਉਸਤਤਿ ਸਮਾਪਤ ਹੁੰਦੀ ਹੈ ।

---

੧੮. ਹੁਣ ਅੱਗੇ ਕ੍ਰਿਸ਼ਨ ਜੀ ਦੀ ਰਾਸ ਮੰਡਲੀ ਆਰੰਭ ਹੁੰਦੀ ਹੈ।

੧੯. ਸ੍ਵੈਯਾ ॥ ਜਿਸ ਵੇਲੇ ਕੱਤੇ ਦਾ ਮਹੀਨਾ ਚੜ੍ਹ ਪਿਆ । ਗਰਮੀ ਘਟਣੀ ਆਰੰਭ ਹੋ ਗਈ ਤੇ ਸਰਦੀ ਆਉਣ ਲੱਗੀ ਉਸ ਵੇਲੇ ਕ੍ਰਿਸ਼ਨ ਜੀ ਅਨੇਕਾਂ ਰਸਾਂ ਦਾ ਸੁਆਮੀ ਹਨ, ਹੁਲਾਸ ਵਿਚ ਆ ਗਏ । ਗਵਾਲਿਆਂ ਦੇ ਨਾਲ ਖੇਡਣ ਦੀ ਵਿਚਾਰ ਕੀਤੀ ਜਿਹੜਾ ਭਗਵਾਨ ਮਹਾਂ ਜਸ ਵਾਲਾ ਹੈ ।

੨੦. ਜਿਸ ਦੇ ਨਾਲ ਚਰਨੀਂ ਲੱਗ ਕੇ ਅਪਵਿੱਤਰ (ਪਾਪੀ) ਲੋਕਾਂ ਦੇ ਪਾਪ ਦੂਰ ਭੱਜ ਜਾਂਦੇ ਹਨ । ਉਹਨਾਂ ਨੇ ਵਿਚਾਰ ਕੀਤੀ ਕਿ ਇਸਤਰੀਆਂ ਦੇ ਨਾਲ ਖਲੋ ਕਰਕੇ ਮਨ ਦੇ ਵਿਚੋਂ ਕਾਮ ਵਾਸ਼ਨਾ ਦੂਰ ਕਰਨੀ ਚਾਹੀਦੀ ਹੈ । ਕ੍ਰਿਸ਼ਨ ਜੀ ਦੇ ਮਨ ਵਿਚ ਇਹ ਗੱਲ ਆ ਗਈ ॥੪੪੧॥

੨੧. ਸ੍ਵੈਯਾ ॥ ਜਿਸ ਦਾ ਮੁੱਖ ਚੰਦਰਮਾ ਜਿਹਾ ਹੈ, ਨੇਤਰ ਇਸ ਤਰ੍ਹਾਂ ਦੇ ਕੋਮਲ ਹਨ ਜਿਵੇਂ ਕਮਲ ਦਾ ਫੁੱਲ ਹੁੰਦਾ ਹੈ ਅਤੇ ਅੱਖਾਂ ਦੇ ਭਰਵੱਟੇ ਧਨੁੱਖ ਜਿਹੇ ਹਨ, ਜਿਸ ਦੀ ਤੱਕਣੀ ਤਨ ਸਰੀਰ ਦੇ ਸਾਰੇ ਦੁੱਖ ਦੂਰ ਕਰਨ ਵਾਲੀ ਹੈ ।

੨੨. ਜਿਸ ਤਰ੍ਹਾਂ ਕਾਮ ਦੀ ਸਾਣ ਉੱਤੇ ਰਗੜ ਕੇ ਤੇਜ਼ ਕੀਤੇ ਹੋਏ ਬਾਣ ਸਾਧਾਂ ਦੇ ਦੁੱਖ ਦੂਰ ਕਰਨ ਲਈ ਉਹਨਾਂ ਤੀਰਾਂ ਵਾਂਗ ਤੇਜ਼ ਹੈ ਜੋ ਕਿ ਕੌਲ ਫੁੱਲ ਦੀਆਂ ਪੱਤੀਆਂ ਵਾਂਗ ਨਰਮ ਜਾਣੋ ਚੰਦ ਨੂੰ ਵੇਖ ਕੇ ਖਿੜੇ ਹੋਏ ਹਨ । ਕਵੀ ਕਹਿੰਦਾ ਹੈ ਕਿ ਸ਼ਿਆਮ ਦੇ ਨੇਤਰ ਨਿਗ੍ਹਾ ਐਸੀ ਹੈ ॥੪੪੨॥

੨੩. ਸ੍ਵੈਯਾ॥ ਕ੍ਰਿਸ਼ਨ ਜੀ ਸ਼ਿਕਾਰੀ ਹਨ ਅਤੇ ਉਹਨਾਂ ਦੀ ਨਿਗਾਹ ਟਟੀਆ (ਮੋਰਚਾ) ਹੈ ਅਤੇ ਆਵਾਜ਼ ਧਨੁੱਖ ਤੇ ਨੇਤਰਾਂ ਦੀ ਨਿਗਾਹ ਤੀਰ ਸਿੰਨੇ ਹੋਏ ਹਨ । ਕ੍ਰਿਸ਼ਨ ਜੀ ਵਣ ਦੇ ਵਿਚ ਇਸ ਤਰ੍ਹਾਂ ਖੜੇ ਹਨ ਕਿ ਤਨ ਦੇ ਉੱਤੇ, ਸਿਰ ਦੇ ਉੱਤੇ ਪੀਲੇ ਬਸਤਰ ਧਾਰੇ ਹੋਏ ਹਨ ਅਤੇ ਸਿਰ ਦੇ ਉੱਪਰ ਬੰਨੇ ਹੋਏ ਹਨ ।

੨੪. ਹਾਥੀ ਵਾਂਗ ਹੌਲੀ-ਹੌਲੀ ਚਾਲ ਚੱਲ ਰਹੇ ਹਨ ਜਾਣੋ

---

(ਪੰਨਾ ੫੯ ਦੀ ਬਾਕੀ)

ਏ ਕੇਵਲ ਕਰਮ ਭਰਮ ਸੈ ਚੀਨਹੁ ਧਰਮ ਕਰਮ ਅਨਰਾਗੋ ॥ ਸੰਗ੍ਰਹਿ ਕਰੋ ਸਦਾ ਸਿਮ੍ਰਨ ਕੋ ਪਰਮ ਪਾਪ ਤਜ ਭਾਗੋ ॥ (ਸਬਦ ਹਜਾਰੇ)

੩ ਰਬੀ ਏਕਤਾ ਦੇ ਵਿਸ਼ਵਾਸ ਤੋਂ ਇਲਾਵਾ ਸਮਾਜਿਕ ਭਲਾਈ ਦੀ ਬੁਨਿਆਦ ਮਨੁੱਖੀ ਏਕਤਾ ਵਿਚ ਅਟੁੱਟ ਵਿਸ਼ਵਾਸ ਹੈ । ਜੋ ਨਿਸ਼ਚਾ ਜਾਂ ਕਾਰ ਵਿਹਾਰ ਇਸ ਦੇ ਵਿਰੁੱਧ ਜਾਂਦਾ ਹੈ, ਉਹ ਧਰਮ ਨਹੀਂ ਤੇ ਨਾ ਹੀ ਜ਼ਿੰਦਗੀ ਲਈ ਹਿਤਕਾਰੀ ਹੋ ਸਕਦਾ ਹੈ । ਇਸ ਕਰਕੇ ਗੁਰੂ ਸਾਹਿਬ ਨੇ ਮਨੁੱਖੀ ਏਕਤਾ ਦਾ ਵਿਸ਼ਵਾਸ ਦ੍ਰਿੜਾਉਂਦਿਆਂ ਫੁਰਮਾਇਆ ਹੈ :-

ਹਿੰਦੂ ਤੁਰਕ ਕੋਊ ਰਾਫਜੀ ਇਮਾਸ ਸਾਫੀ
ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ ॥
ਏਕੈ ਨੈਨ ਏ ਕਾਨ ਏਕੈ ਦੇਹ ਏਕੈ ਬਾਨ ਖਾਕ ਬਾਦ ਆਤਸ਼ ਔ ਆਬ ਕੋ ਰਲਾਉ ਹੈ ॥
ਅਲਹੁ ਅਭੇਖ ਸੋਈ ਪੁਰਾਨ ਅਉ ਕੁਰਾਨ ਓਈ ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ ॥੧੬॥ (ਅਕਾਲ ਉਸਤਤਿ)
ਜਾਂਕੋ ਛੂਟ ਗਯੋ ਭ੍ਰਮ ਉਰਕਾ ॥ ਤਿਸ ਆਗੈ ਹਿਦੂ ਕਿਆ ਤੁਰਕਾ ॥ (ਬਚਿੱਤਰ ਨਾਟਕ)

ਪੁਰਾਣੇ ਭਾਰਤੀ ਵਿਚਾਰਾਂ ਅਨੁਸਾਰ ਕੋਈ ਧਰਮ-ਅਧਿਕਾਰ ਤੋਂ ਵੰਚਿਤ ਸੀ ਤੇ ਕੋਈ ਰਾਜ ਅਧਿਕਾਰ ਤੋਂ । ਗੁਰੂ ਸਾਹਿਬ ਨੇ ਮਨੁੱਖੀ ਸਮਾਨਤਾ ਦਾ ਵਰਤਾਰਾ ਵਰਤਾ ਕੇ ਇਹ ਖੁੱਸੇ ਅਧਿਕਾਰ ਮੁੜ ਬਹਾਲ ਕੀਤੇ । ਸਪੱਸ਼ਟਤਾ ਲਈ ਦੋ ਮਿਸਾਲਾਂ ਕਾਫੀ ਹਨ— ਨਾਮਦੇਵ ਨੂੰ ਬ੍ਰਾਹਮਣ-ਪ੍ਰੋਹਤਾਂ ਧਰਮ ਅਧਿਕਾਰੀ ਨਹੀਂ ਸਮਝਿਆ ਤੇ ਮੰਦਰ ਵਿਚੋਂ ਕੱਢਣੋਂ ਵੀ ਪ੍ਰਹੇਜ਼ ਨਹੀਂ ਕੀਤਾ । ਜਦ ਸਿਵਾ ਜੀ ੧੬੭੪ ਈ: ਵਿਚ ਗੱਦੀ ਬੈਠਣ ਲੱਗੇ ਤਾਂ ਪ੍ਰੋਹਤ ਜਮਾਤ ਨੇ ਇਤਰਾਜ਼ ਕੀਤਾ ਕਿ ਛੱਤਰੀ ਨਾ ਹੋਣ ਕਾਰਨ ਆਪ ਦਾ ਰਾਜ ਤਖਤ 'ਤੇ ਬੈਠਣ ਦਾ ਹੱਕ ਨਹੀਂ ਬਣਦਾ । ਇਹ ਹੱਕ ਮਨਵਾਉਣ ਲਈ ਪੰਜਾਹ ਲੱਖ ਰੁਪਿਆ ਖਰਚ ਕਰਕੇ ੧੧ ਹਜ਼ਾਰ ਬ੍ਰਾਹਮਣਾਂ ਨੂੰ ਚਾਰ ਮਹੀਨੇ ਲਗਾਤਾਰ ਭੋਜਨ ਖੁਆਇਆ ਗਿਆ ਤਾਂ ਇਹ ਪ੍ਰਵਾਨਗੀ ਮਿਲੀ । ਗੁਰੂ ਸਾਹਿਬ ਨੇ ਇਕ ਬਾਟੇ ਵਿਚ ਅੰਮ੍ਰਿਤ ਛਕਾ ਕੇ ਬਾਣੀ ਦੇ ਪ੍ਰਭਾਵ ਨਾਲ ਧਰਮ-ਅਧਿਕਾਰ ਤੇ ਰਾਜ ਅਧਿਕਾਰ ਸਭ ਨੂੰ ਸਮਾਨ ਬਖਸ਼ੇ ਤੇ ਸਰਦਾਰ ਬਣਾਇਆ । ਭਾਰਤੀ ਸਮਾਜਿਕ ਦਸ਼ਾ ਦੇ ਪਿਛਵਾੜੇ ਵਿਚ ਮਨੁੱਖੀ ਏਕਤਾ ਦਾ ਇਹ ਸਿੰਘ ਕਰਮ ਸੱਚਮੁੱਚ ਹੀ ਮਹਾਨ ਕਾਰਨਾਮਾ ਸੀ ।

੪ ਮਨੁੱਖੀ ਏਕਤਾ ਦਾ ਭਾਵ ਇਹ ਵੀ ਨਹੀਂ ਕਿ ਇਸ ਵਿਚ ਭਲੇ ਬੁਰੇ ਦੀ ਪਛਾਣ ਨਹੀਂ ਕਰਨਾ, ਸਾਧ ਚੋਰ ਜਾਂ ਚੰਗੇ ਮੰਦੇ ਨੂੰ ਇਕ ਸਮਾਨ ਸਮਝ ਲੈਣਾ ਹੈ। ਸਗੋਂ ਗੁਰੂ ਸਾਹਿਬ ਨੇ ਆਪਣਾ ਜੀਵਨ ਉਦੇਸ਼ ਦੱਸਦਿਆਂ ਸਾਫ ਕਿਹਾ ਹੈ ਕਿ ਮੈਂ ਕੇਵਲ ਭਲੇ ਪੁਰਸ਼ਾਂ ਦੀ ਮਦਦ ਲਈ ਤੇ ਦੁਸ਼ਟਾਂ ਦਾ ਨਾਸ਼ ਕਰਨ ਲਈ ਹੀ ਆਇਆ ਹਾਂ । ਮੇਰਾ ਕੰਮ ਹਰ ਤਰ੍ਹਾਂ ਧਰਮ ਨੂੰ ਮਜ਼ਬੂਤ ਕਰਨਾ ਹੈ :-

ਯਾਹੀ ਕਾਜ ਧਰਾ ਹਮ ਜਨਮੰ ॥ ਸਮਝ ਲੇਹੁ ਸਾਧੂ ਸਭ ਮਨਮੰ ॥
ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥

(ਬਾਕੀ ਪੰਨਾ ੬੩ ਤੇ)

ਹਰੂਏ ਮਨੋ ਸੀਖ ਦਈ ਇਹ ਬੱਧਕ ਪਾਂਧੇ ॥ ਅਉ ਸਭ ਹੀ ਠਟ ਬੱਧ ਕਸੇ ਮਨ ਮੋਹਨ ਜਾਲ ਪੀਤੰਬਰ ਕਾਂਧੇ ॥੪੪੩॥ [੧]ਸੋ ਉਠ ਠਾਢਿ ਕਿਧੋ ਬਨ ਮੈ ਜੁਗ ਤੀਸਰ ਮੈ ਪਤਿ ਜੋਊ ਸੀਯਾ ॥ ਜਮਨਾ ਮਹਿ ਖੇਲ ਕੇ ਕਾਰਨ ਕੌ ਘਸ ਚੰਦਨ ਭਾਲ ਮੈ ਟੀਕੋ ਦੀਯਾ ॥ [੨]ਭਿਲਰਾ ਡਰ[ਅ] ਨੈਨ ਕੇ ਸੈਨਨ ਕੋ ਸਭ ਗੋਪਨ ਕੋ ਮਨ ਚੋਰ ਲੀਯਾ ॥ ਕਬਿ ਸਯਾਮ ਕਹੈ ਭਗਵਾਨ ਕਿਧੋ ਰਸ ਕਾਰਨ ਕੋ ਠਗ ਬੇਸ ਕੀਆ ॥੪੪੪॥ ਸ੍ਵੈਯਾ ॥ [੩]ਦ੍ਰਿਗ ਜਾਹਿ ਮ੍ਰਿਗੀ [ੲ]ਪਤਿ ਕੀ ਸਮ ਹੈ ਮੁਖ ਜਾਹਿ ਨਿਸਾ ਪਤਿ ਸੀ ਛਬਿ ਪਾਈ ॥ ਜਾਹਿ ਕੁਰੰਗਨ ਕੇ ਰਿਪ ਸੀ ਕਟ ਕੰਚਨ ਸੀ ਤਨ ਨੈ ਛਬਿ ਛਾਈ ॥ [੪]ਪਾਟ ਬਨੇ ਕਦਲੀ ਦਲ ਦ੍ਵੈ ਜੰਘੁਾ ਪਰ ਤੀਰਨ ਸੀ ਦੁਤ ਗਾਈ ॥ ਅੰਗ ਪ੍ਰਤੰਗ ਸੁ ਸੁੰਦਰ ਸਯਾਮ ਕਛੂ ਉਪਮਾ ਕਹੀਐ ਨਹੀ ਜਾਈ ॥੪੪੫॥ ਸ੍ਵੈਯਾ ॥ [੫]ਮੁਖ ਜਾਹਿ ਨਿਸਾਪਤਿ ਕੀ ਸਮ ਹੈ ਬਨ ਮੈ ਤਿਨ ਗੀਤ ਰਿਝਯੋ ਅਰੁ ਗਾਯੋ ॥ ਤਾ ਸੁਰ ਕੋ ਧੁਨ ਸ੍ਰਉਨਨ ਮੈ ਬ੍ਰਿਜਹੂੰ ਕੀ ਤ੍ਰੀਯਾ ਸਭ ਹੀ ਸੁਨ ਪਾਯੋ ॥[੬] ਧਾਇ ਚਲੀ ਹਰਿ ਕੇ ਮਿਲਬੇ ਕਹੁ ਤਉ ਸਭ ਕੇ ਮਨ ਮੈ ਜਬ ਭਾਯੋ ॥ ਕਾਨ੍ਹ ਮਨੋ ਮ੍ਰਿਗਨੀ ਜੁਵਤੀ ਛਲਬੇ ਕਹੁ ਘੰਟਕ ਹੇਰ ਬਨਾਯੋ ॥੪੪੬॥ ਸ੍ਵੈਯਾ ॥[੭] ਮੁਰਲੀ ਮੁਖ ਕਾਨ੍ਹਰ ਕੇ ਤਰੂਏ ਤਰ ਸਯਾਮ ਕਹੈ ਬਿਧਿ ਖੂਬ ਛਕੀ ॥ ਬ੍ਰਿਜ ਭਾਮਨ ਆ ਪਹੁਚੀ ਦਵਰੀ ਸੁਧ ਹਿਯਾ ਜੁ ਰਹੀ ਨ ਕਛੂ ਮੁਖ ਕੀ ॥ [੮]ਮੁਖ ਕੋ ਪਿਖ ਰੂਪ ਕੇ ਬਸਯ ਭਈ ਮਤ ਹ੍ਵੈ ਅਤਿ ਹੀ ਕਹਿ ਕਾਨ੍ਹ ਬਕੀ ॥ ਇਕ ਝੂਮ ਪਰੀ ਇਕ ਗਾਇ ਉਠੀ ਤਨ ਮੈ ਇਕ ਹ੍ਵੈ ਰਹਿਗੀ ਸੁ ਜਕੀ ॥੪੪੭॥ ਸ੍ਵੈਯਾ ॥ [੯]ਹਰਿ ਕੀ ਸੁਨਿਕੈ ਸੁਰ ਸ੍ਰਉਨਨ ਮੈ ਸਭ ਧਾਇ ਚਲੀ ਬ੍ਰਿਜ ਭੂਮ ਸਖੀ ॥ ਸਭ ਮੈਨ ਕੇ[ੲ] ਹਾਥ ਗਈ ਬਧਕੈ ਸਭ ਸੁੰਦਰ ਸਯਾਮ ਕੀ ਪੇਖ ਅਖੀ ॥ ਨਿਕਰੀ ਗ੍ਰਿਹ ਤੇ ਮ੍ਰਿਗਨੀ ਸਮ ਮਾਨਹੁ ਗੋਪਨ ਤੇ ਨਹਿ ਜਾਹਿ ਰਖੀ ॥ ਇਹ ਭਾਂਤਿ ਹਰੀ ਪਹਿ ਆਇ ਗਈ ਜਨੁ ਆਇ ਗਈ ਸੁਧ ਜਾਨ ਸਖੀ ॥੪੪੮॥ ਸ੍ਵੈਯਾ ॥ [੧੦]ਗਈ ਆਇ ਦਸੋ ਦਿਸ ਤੇ ਗੁਪੀਆ ਸਭਹੀ ਰਸ ਕਾਨ੍ਹ ਕੇ ਸਾਥ ਪਗੀ ॥ ਪਿਖ ਕੈ ਮੁਖਿ ਕਾਨ੍ਹ ਕੋ ਚੰਦ ਕਲਾ ਸੁ ਚਕੋਰਨ ਸੀ ਮਨ ਮੈ ਉਮਗੀ ॥ [੧੧]ਹਰਿ ਕੋ ਪੁਨ ਸੁੱਧ ਸੁ ਆਨਨ ਪੇਖਿ ਕਿਧੌ ਤਿਨਕੀ ਠਗ ਡੀਠ ਲਗੀ ॥ ਭਗਵਾਨ ਪ੍ਰਸੰਨਿ ਭਯੋ ਪਿਖ ਕੈ ਕਬਿ ਸਯਾਮ ਮਨੋ ਮ੍ਰਿਗ ਦੇਖ ਮ੍ਰਿਗੀ ॥੪੪੯॥ [੧੨]ਸ੍ਵੈਯਾ ॥ ਗੋਪਨ ਕੀ ਬਰਜੀ ਨ ਰਹੀ, ਸੁਰ ਕਾਨ੍ਹਰ ਕੀ ਸੁਨਬੇ ਕਹੁ ਤ੍ਰਾਘੀ ॥ ਨਾਥ ਚਲੀ ਅਪਨੇ ਗ੍ਰਿਹ ਇਉਂ, ਜਿਮੁ ਮੱਤ ਜੁਗੀਸੁਰ ਇੰਦ੍ਰਹਿ ਲਾਘੀਂ ॥ [੧੩]ਦੇਖਨ ਕੋ ਮੁਖਿ ਤਾਹਿ ਚਲੀ ਜੋਊ ਕਾਮ

ਅ ਭਿਲਰਾ ਡਾਵ ਨੇਤਰਾਂ ਦੀ ਸੈਨ ਦਾ ਡੰਗ।

ੲ ਮ੍ਰਿਗਨੀ ਪਤਿ (ਮ੍ਰਿਗ-ਹਿਰਨ) ਦੂਜਾ ਸ਼ੇਰ ਨੂੰ ਕਿਹਾ ਜਾਂਦਾ ਹੈ।

ੲ "ਮੈਨ ਕੇ ਹਾਥ ਗਈ ਬਧਕੈ" ਜਿਸ ਦਾ ਭਾਵ ਹੈ ਕਿ ਗੋਪੀਆਂ ਕਾਮ ਦੇ ਹੱਥ ਵਿਚ ਬੰਨੀਆਂ ਹੋਈਆਂ ਘਰ ਤੋਂ ਚੱਲ ਪਈਆਂ। ਇਥੇ ਲੋੜ ਹੈ ਕਾਮ ਦੀ ਪਰਖ ਕਰਨ ਦੀ ਕਿਉਂਕਿ ਇਕ ਕਾਮ ਉਹ ਹੈ ਜੋ ਇਸਤ੍ਰੀ ਪੁਰਸ਼ ਦੇ ਮਿਲਾਪ ਨੂੰ ਕਿਹਾ ਜਾਂਦਾ ਹੈ। ਇਕ ਕਾਮ ਉਹ ਹੈ ਜੋ ਆਤਮਾ-ਪ੍ਰਮਾਤਮਾ ਦੇ ਮਿਲਾਪ ਦੇ ਪ੍ਰੇਮ ਨੂੰ ਕਿਹਾ ਜਾਂਦਾ ਹੈ। ਟੀਕਾਕਾਰ ਵਿਦਵਾਨ ਇਥੇ ਪ੍ਰਮਾਦ ਦਾ ਝਟਕਾ ਖਾ ਗਏ ਹਨ। ਕਿਉਂਕਿ ਜਿਸ ਤਰ੍ਹਾਂ ਕਾਮ ਵੇਗ ਦੀ ਖਿੱਚ ਹੁੰਦੀ ਹੈ, ਇਸੇ ਤਰ੍ਹਾਂ ਪ੍ਰਭੂ ਪ੍ਰੇਮੀਆਂ ਨੂੰ ਪ੍ਰਭੂ ਮਿਲਾਪ ਦੇ ਵੇਗ ਦੀ ਖਿੱਚ ਪੈਂਦੀ ਹੈ। ਬਾਣੀ ਕਹਿੰਦੀ ਹੈ :- ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥ ਇਸਤਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾਰੇ। ਜਦੋਂ ਪ੍ਰਮਾਤਮਾ ਨੇ ਆਤਮਾ ਦੀ ਇਹ ਪ੍ਰੇਮ ਪੂਰਕ ਬੇਨਤੀ ਸੁਣੀ— ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕਿਰਪਾ ਧਾਰੇ ॥ ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ॥ ਅੰਗ ੧੨੭੯ ॥ ਮ: ੫ ॥ ਇਸ ਵੇਗ ਨੂੰ ਸਮਝੋ। ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥ ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥ ਅੰਗ ੧੭੩ ॥ ਮ: ੪ ॥ ਸੋਚੋ— ਇਸਤਰੀ ਰੂਪ ਚੇਰੀ ਕੀ ਨਿਆਈ ਇਸਤਰੀ ਦੇ ਗੁਣਾਂ ਵਾਂਗ ਜਿਵੇਂ ਇਸਤਰੀ ਪਤੀ ਨਾਲ ਮਿਲ ਕੇ ਰੰਗ ਰਲੀਆਂ ਮਾਣਦੀ ਹੈ ਇਸੇ ਤਰ੍ਹਾਂ ਅਸੀਂ ਵੀ ਸੰਤਾਂ-ਸਤਿਗੁਰਾਂ ਨਾਲ ਮਿਲ ਕੇ ਰੰਗ ਰਲੀਆਂ ਮਾਣੀਏ। ਉਹ ਕਿਹੜੀਆਂ ਰੰਗ ਰਲੀਆਂ ਹਨ ਜੋ ਸੰਤਾਂ ਨਾਲ ਮਿਲ ਕੇ ਮਾਣਨੀਆਂ ਹਨ, ਉਹ ਕਿਹੜਾ ਵੇਗ ਹੈ ਜੋ ਖਿੱਚ ਪਾ ਰਿਹਾ ਹੈ? ਬਸ ਇਹੋ ਕਾਮ ਵੇਗ ਗੋਪੀਆਂ ਨੂੰ ਕ੍ਰਿਸ਼ਨ ਦੇ ਮਿਲਾਪ ਲਈ ਖਿੱਚ ਪਾ ਰਿਹਾ ਹੈ। ਜਦਕਿ ਕ੍ਰਿਸ਼ਨ ਦੀ ਅਵਸਥਾ ਗੁਰਦੇਵ ਸੰਨਿਆਸ ਵਾਲੀ ਪ੍ਰਗਟ ਕਰ ਚੁੱਕੇ ਹਨ। ਉਹ ਕਹਿੰਦੇ ਹਨ ਇਸਤਰੀਆਂ ਵਿਚ ਵਿਚਰਦੇ, ਗਾਉਂਦੇ, ਰਾਸਾਂ ਪਾਉਂਦੇ ਤੇ ਖੇਡਾਂ ਖੇਡਦੇ ਹੋਏ ਕਾਮ ਨੂੰ ਨੇੜੇ ਨਹੀਂ ਢੁੱਕਣ ਦੇਣਾ। ਪਰ ਪ੍ਰੇਮ ਕਾਮ ਦੇ ਵੇਗ ਤੋਂ ਪ੍ਰਭੂ ਦੂਰ ਨਹੀਂ ਹੋ ਸਕਦਾ। ਜੋ ਆਪਣੀ ਸੁਰਤ ਨੂੰ ਪ੍ਰਭੂ ਨਾਲ ਜੋੜ ਕੇ ਇੰਦਰਪੁਰੀ ਦੀ ਵੀ ਚਾਹ ਪ੍ਰਵਾਹ ਨਹੀਂ ਕਰਦਾ। ਸਿਰਫ ਉਸ ਨੂੰ ਇਕੋ ਤਾਂਘ ਹੁੰਦੀ ਹੈ ਪ੍ਰਭੂ ਦਰਸ਼ਨ ਦੀ।

ਸ ਇਸ ਵੇਲੇ ਦੀ ਗੋਪੀਆਂ ਦੀ ਦਸ਼ਾ ਉਸ ਜੋਗੀ ਨਾਲ ਤਸਬੀਹ ਦਿੰਦੇ ਹਨ ਜੋ ਗੋਪੀਆਂ ਕ੍ਰਿਸ਼ਨ ਭਗਵਾਨ ਦੇ ਦਰਸ਼ਨਾਂ ਲਈ ਇੰਜ ਵਿਹਬਲ ਹੋ ਕੇ ਬੇਵੱਸ ਹੋ ਰਹੀਆਂ ਹਨ ਜਿਵੇਂ ਬੱਘੀ 'ਤੇ ਬੈਠਾ ਆਦਮੀ ਰੁਟਕ ਤੋਂ ਬੇਵੱਸ ਹੁੰਦਾ ਹੈ, ਬੱਘੀ ਦਾ ਘੋੜਾ ਬੱਘੀ ਨੂੰ ਖਿੱਚੀ ਜਾ ਰਿਹਾ ਹੈ।

ਕਿਸੇ ਸ਼ਿਕਾਰੀ ਪਾਂਧੇ ਨੇ ਸ਼ਿਕਾਰ ਕਰਨ ਲਈ ਇਹ ਸਿੱਖਿਆ ਦਿੱਤੀ ਹੈ। ਜਿਸ ਲਈ ਮਨਾਂ ਨੂੰ ਮੋਹਣ ਵਾਲਾ ਜਾਲ ਪੀਲਾ ਪਟਕਾ ਕੰਧੇ 'ਤੇ ਧਰਿਆ ਹੋਇਆ ਹੈ ॥੪੪੩॥

੧. ਸੋ ਉਹੀ ਉੱਠ ਕੇ ਇਥੇ ਵਣ ਵਿਚ ਆ ਖੜੇ ਹੋਏ ਹਨ ਜੋ ਤ੍ਰੇਤੇ ਯੁਗ ਵਿਚ ਸੀਤਾ ਦੇ ਪਤੀ ਹੋਏ ਸਨ। ਉਹਨਾਂ ਨੇ ਜਮਨਾ ਦੇ ਵਿਚ ਖੇਲਣ ਦੇ ਲਈ ਚੰਦਨ ਘਸਾ ਕੇ ਮੱਥੇ 'ਤੇ ਟੀਕਾ ਲਾਇਆ ਹੋਇਆ ਹੈ।

੨. ਅੱਖਾਂ ਦੀਆਂ ਭੋਹਾਂ ਦੀਆਂ ਸ਼ੈਨਤਾਂ ਦੇ ਨਾਲ ਸਾਰੇ ਗਵਾਲ ਬਾਲਾਂ ਦੇ ਮਨਾ ਨੂੰ ਚੁਰਾ ਲਿਆ ਹੈ। ਸ੍ਰੀ ਕਵੀ ਸ਼ਿਆਮ ਜੀ ਕਹਿੰਦੇ ਹਨ ਭਗਵਾਨ ਨੇ ਰਾਸਾਂ ਕਰਨ ਦੇ ਵਾਸਤੇ ਇਹ ਠੱਗ ਵੇਸ ਧਾਰਨ ਕੀਤਾ ਹੈ ॥੪੪੪॥

੩. ਸ੍ਵੈਯਾ ॥ ਜਿਸ ਦੇ ਨੇਤਰ ਹਿਰਨ ਜਿਹੇ ਹਨ ਅਤੇ ਮੁੱਖ ਜਿਸ ਦਾ ਨਿਸ਼ਾ ਪਤੀ (ਚੰਦ) ਜਿਹੀ ਸੋਭਾ ਦਿੰਦਾ ਹੈ। ਜਿਸ ਦਾ ਲੱਕ ਹਿਰਨ ਦੇ ਵੈਰੀ ਸ਼ੇਰ ਜਿਹਾ ਹੈ ਅਤੇ ਤਨ ਸਰੀਰ ਸੋਨੇ ਜਿਹਾ ਸੁੰਦਰ ਛਵੀ ਦੇ ਰਿਹਾ ਹੈ।

੪. ਪੱਟ ਜਿਸ ਦੇ ਕੇਲੇ ਜਿਹੇ ਹਨ ਤੇ ਦੋਵੇਂ ਲੱਤਾਂ ਤੀਰ ਜਿਹੀ ਦੁੱਤ ਕਹੀ ਹੈ। ਅੰਗ ਤੇ ਪ੍ਰਤੀ ਅੰਗਾਂ ਦੀ ਸੁੰਦਰਤਾ ਸ਼ਿਆਮ ਦੀ ਉਪਮਾ ਕੁਝ ਕਹੀ ਨਹੀਂ ਜਾਂਦੀ ॥੪੪੫॥

੫. ਸ੍ਵੈਯਾ ॥ ਜਿਸ ਦਾ ਮੁੱਖ ਰਾਤ ਪਤੀ ਚੰਦਰਮਾ ਜਿਹਾ ਹੈ। ਵਣ ਵਿਚ ਪ੍ਰਸੰਨ ਹੋ ਗੀਤਾਂ 'ਤੇ ਮਸਤ ਹੋ ਕੇ ਗਾਏ ਹਨ। ਜਿਸ ਬੰਸਰੀ ਦੀ ਆਵਾਜ਼ ਬ੍ਰਿਜ ਦੀਆਂ ਸਾਰੀਆਂ ਇਸਤਰੀਆਂ ਦੇ ਕੰਨਾਂ ਨੇ ਸੁਣ ਲਿਆ। ਉਹ

੬. ਦੌੜ ਕੇ ਤੁਰ ਪਈਆਂ ਹਰੀ ਦੇ ਮਿਲਣੇ ਵਾਸਤੇ। ਜਦੋਂ ਉਹ ਆਵਾਜ਼ ਸਾਰੀਆਂ ਦੇ ਮਨਾਂ ਨੂੰ ਭਾ ਗਈ (ਚੰਗੀ ਲੱਗੀ)। ਜਾਣੋ ਕ੍ਰਿਸ਼ਨ ਜੀ ਨੇ ਹਿਰਨੀਆਂ ਰੂਪ ਯੁਵਤੀ (ਇਸਤਰੀਆਂ) ਨੂੰ ਘੰਡਾ ਹੇੜੀ ਦੀ ਆਵਾਜ਼ ਕਰ ਦਿੱਤੀ ਹੈ ॥੪੪੬॥

੭. ਸ੍ਵੈਯਾ ॥ ਕ੍ਰਿਸ਼ਨ ਜੀ ਦੇ ਮੁੱਖ ਨੂੰ ਬੰਸਰੀ ਲੱਗੀ ਹੋਈ ਹੈ ਤੇ ਰੁੱਖ ਦੇ ਹੇਠ ਖੜੇ ਹਨ। ਕਵੀ ਸ਼ਿਆਮ ਕਹਿੰਦਾ ਹੈ ਕਿ ਬੜੀ ਸੁੰਦਰ ਫੱਬ ਰਹੀ ਹੈ। ਬ੍ਰਿਜ ਦੀਆਂ ਇਸਤਰੀਆਂ ਵੀ ਆ ਪਹੁੰਚੀਆਂ ਹਨ, ਜਿਨ੍ਹਾਂ ਨੂੰ ਮੂੰਹ ਢੱਕਣ ਦਾ ਹੋਆ ਖਿਆਲ ਨਹੀਂ ਰਿਹਾ।

੮. ਕ੍ਰਿਸ਼ਨ ਜੀ ਦਾ ਮੂੰਹ ਵੇਖ ਕੇ ਉਸ ਦੇ ਰੂਪ ਦੇ ਵਸ ਹੋ ਗਈਆਂ ਅਤੇ ਮਸਤ ਹੋ ਕੇ ਬਹੁਤ ਹੀ ਕਹਿੰਦੀਆਂ ਹਨ ਕਿ ਅਸੀਂ ਤਾਂ ਕ੍ਰਿਸ਼ਨ ਜੀ ਦੀਆਂ ਬਕਰੀਆਂ ਹਾਂ। ਕੋਈ ਝੂਮਣ ਲੱਗ ਗਈ, ਕੋਈ ਗਾਉਣ ਲੱਗ ਗਈ। ਇਕ ਝਕਦੀ ਹੋਈ ਆਪਣੇ ਅੰਦਰ ਦੇ ਅੰਦਰ ਹੀ ਇਸ ਮਸਤੀ ਨੂੰ ਰੋਕ ਰਹੀ ਹੈ ॥੪੪੭॥

੯. ਸ੍ਵੈਯਾ ॥ ਹਰੀ ਦੀ ਬੰਸਰੀ ਦੀ ਆਵਾਜ਼ ਕੰਨਾਂ ਵਿਚ ਸੁਣ ਕੇ ਸਾਰੀਆਂ ਹੀ ਸਖੀਆਂ ਬ੍ਰਿਜ ਦੀ ਧਰਤੀ ਦੀਆਂ ਸਖੀਆਂ ਧਾਈ ਕਰਕੇ ਚੱਲ ਪਈਆਂ। ਸਾਰੀਆਂ ਕਾਮ ਦੇ ਹੱਥਾਂ ਵਿਚ ਬੱਝੀਆਂ ਹੋਈਆਂ ਸੁੰਦਰ ਸ਼ਿਆਮ ਦੀਆਂ ਅੱਖਾਂ ਵੇਖ ਕੇ ਘਰ ਤੋਂ ਹਿਰਨੀਆਂ ਵਾਂਗ ਇਉਂ ਨਿਕਲ ਪਈਆਂ ਜਾਣੋ ਗੋਪਾਂ ਦੀਆਂ ਰੋਕੀਆਂ ਨਾ ਰੁਕੀਆਂ। ਇਸ ਤਰ੍ਹਾਂ ਹਰੀ ਦੇ ਪਾਸ ਕਾਮ ਦੀਆਂ ਬੱਧੀਆਂ ਆ ਗਈਆਂ ਜਿਵੇਂ ਉਹਨਾਂ ਨੂੰ ਜਾਣ ਦੀ ਸੋਝ ਆ ਗਈ ਹੈ। ਹੋਰ ਕੋਈ ਸੁਰਤ ਹੀ ਨਹੀਂ ਰਹੀ ॥੪੪੮॥

੧੦. ਸ੍ਵੈਯਾ ॥ ਦਸ ਦਿਸ਼ਾਵਾਂ ਭਾਵ ਹਰ ਪਾਸੇ ਤੋਂ ਗੋਪੀਆਂ ਆ ਗਈਆਂ ਹਨ ਜੋ ਸਾਰੀਆਂ ਹੀ ਕ੍ਰਿਸ਼ਨ ਜੀ ਦੇ ਰਸ ਵਿਚ ਭਿੱਜੀਆਂ ਹੋਈਆਂ ਹਨ। ਕ੍ਰਿਸ਼ਨ ਜੀ ਦੇ ਮੁੱਖ ਨੂੰ ਚੰਦਰਮਾ ਦੀ ਕਲਾ ਜਿਹਾ ਵੇਖ ਕੇ ਚਕੋਰ ਵਾਂਗ ਉਹਨਾਂ ਦੇ ਮਨ ਵਿਚ ਪ੍ਰੀਤ ਉਗਵ ਪਈ।

੧੧. ਹਰੀ ਦੇ ਸੁੰਦਰ ਮੁੱਖ ਨੂੰ ਵੇਖ ਕੇ ਜਾਣੋ ਉਹਨਾਂ ਦੀ ਠੱਗਣੀ ਨਿਗਾਹ ਇਹਨਾਂ ਦੇ ਅੰਦਰ ਘਰ ਕਰ ਗਈ। ਉਧਰ ਉਹਨਾ ਨੂੰ ਵੇਖ ਕੇ ਭਗਵਾਨ ਵੀ ਖੁਸ਼ ਹੋ ਰਿਹਾ ਹੈ। ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਵੇਂ ਹਿਰਨ ਹਿਰਨੀ ਨੂੰ ਵੇਖ ਕੇ ਪ੍ਰਸੰਨ ਹੋ ਜਾਂਦਾ ਹੈ ॥੪੪੯॥

੧੨. ਸ੍ਵੈਯਾ ॥ ਜੋ ਗੋਪਾਂ ਦੀ ਰੋਕੀ ਹੋਈ ਨਾ ਰੁਕੀ ਕਿਉਂਕਿ ਉਹਨਾਂ ਦੀ ਰੁਚੀ ਕ੍ਰਿਸ਼ਨ ਜੀ ਦੀ ਬੰਸਰੀ ਦੀ ਸੁਰ ਸੁਣਨ ਵਾਸਤੇ ਖਿੱਚ ਪੈ ਗਈ। ਆਪਣੇ ਘਰ ਇੰਜ ਛੱਡ ਕੇ ਤੁਰ ਪਈਆਂ ਜਿਸ ਤਰ੍ਹਾਂ ਜੋਗ ਵਿਚ ਮਸਤ ਹੋ ਕੇ ਜੋਗੀ ਇੰਦਰ ਪੁਰੀ ਦੀ ਵੀ ਪ੍ਰਵਾਹ ਨਹੀਂ ਕਰਦਾ।

੧੩. ਕ੍ਰਿਸ਼ਨ ਜੀ ਦਾ ਮੁੱਖ ਵੇਖਣ ਲਈ ਉਥੇ ਨੂੰ ਤੁਰ ਪਈਆਂ ਜਿਸ ਤਰ੍ਹਾਂ ਕਾਮ ਕਲਾ ਦਾ ਪ੍ਰੇਰਕ ਖਿੱਚ ਪਾ ਰਿਹਾ ਹੁੰਦਾ ਹੈ। ਉਸ ਦੀ ਬੱਘੀ 'ਤੇ ਚੜ੍ਹਿਆ ਸਵਾਰ ਬੇਵੱਸ ਹੁੰਦਾ ਹੈ।

---

*(ਪੰਨਾ ੬੧ ਦੀ ਬਾਕੀ)* ਦੂਜੇ ਸ਼ਬਦਾਂ ਵਿਚ ਇਹ ਇਕ ਬਹੁਤ ਵੱਡੀ ਇਨਕਲਾਬੀ ਗੱਲ ਸੀ ਕਿ ਧਾਰਮਿਕ ਪ੍ਰੋਹਤੀ ਪੰਡਿਤਾਂ ਮੁੱਲਾਂ ਤੋਂ ਖੋਹ ਕੇ ਸੰਸਾਰੀ ਚੌਧਰ, ਰਾਜੇ ਰਾਣਿਆਂ ਤੋਂ ਖੋਹ ਕੇ ਪੰਚਾਇਤ ਦੇ ਹਵਾਲੇ ਕੀਤੀ ਜਾ ਰਹੀ ਸੀ। ਇਸ ਤਰ੍ਹਾਂ ਸਤਿਗੁਰਾਂ ਨਵੀਂ ਕਿਸਮ ਦੇ ਧਰਮ-ਪੁਰਾਣ ਲੋਕਤੰਤਰਵਾਦ ਦੀ ਨੀਂਹ ਰੱਖ ਕੇ ਮਨੁੱਖ ਨੂੰ ਸਦਾ ਲਈ ਸਖਸ਼ੀ ਗੁਲਾਮੀ ਤੋਂ ਬਚਾ ਲਿਆ। ਹੋਰ ਤਾਂ ਹੋਰ, ਉਹਨਾਂ ਆਪਣੇ ਬਾਰੇ ਵੀ ਇਹ ਗੱਲ ਆਖ ਦਿੱਤੀ ਕਿ ਮੇਰੇ ਵਿਅਕਤੀਤਵ ਨੂੰ ਕਿਤੇ ਰੱਬ ਬਣਾ ਕੇ ਨਾ ਪੂਜਣ ਬਹਿ ਜਾਣਾ ਅਤੇ ਕਿਹਾ :-

ਜੋ ਮੁਜ ਕੋ ਪਰਮੇਸਰ ਉਚਰ ਹੈ ॥ ਤੇ ਸਭ ਨਰਕ ਕੁੰਡ ਮਹਿ ਪਰ ਹੈ ॥
ਮੋ ਕਉ ਦਾਸ ਤਵਨ ਕਾ ਜਾਨਹੁ ॥ ਯਾਮੈਂ ਭੇਦ ਨ ਰੰਚ ਪਛਾਨਹੁ ॥
ਮੈ ਹੋਂ ਪਰਮ ਪੁਰਖ ਕੋ ਦਾਸਾ ॥ ਦੇਖਨ ਆਯੋ ਜਗਤ ਤਮਾਸਾ ॥ (ਬਚਿੱਤਰ ਨਾਟਕ)

ਧਰਮਾਂ ਵਿਚ ਆਮ ਹੁੰਦੀ ਰਹੀ ਹੈ ਕਿ ਪੈਰੋਕਾਰ ਧਰਮ ਦੇ ਬਾਨੀ ਨੂੰ ਹੀ ਪਰਮ ਪੂਜ ਜਾਂ ਰੱਬ ਮੰਨ ਕੇ ਸੀਮਤ ਹੁੰਦੇ ਗਏ ਹਨ। ਇਸ ਵਿਅਕਤੀ ਪੂਜਾ ਨੂੰ ਗੁਰੂ ਗ੍ਰੰਥ ਪੰਥ ਦੇ ਲੜ ਲਾ ਕੇ ਇਸ ਵੱਡੀ ਭੁੱਲ ਤੋਂ ਬਚਾ ਲਿਆ ਹੈ।
ਕਿਸੇ ਦੇਵੀ ਦੇਵਤਾ ਜਾਂ ਪੀਰ ਫਕੀਰ ਦਾ ਆਸ਼ੀ ਹੋਣਾ ਮਨੁੱਖੀ ਸੁਤੰਤਰਤਾ ਤੇ ਸਮਰੱਥਾ ਦਾ ਅਪਮਾਨ ਹੈ। ਇਸ ਲਈ ਇਨ੍ਹਾਂ ਪੰਜ ਪਿਆਰਿਆਂ ਨੂੰ ਪਾਹੁਲ ਜਾਂ ਬਪਤਸਮਾ ਦੇਣ ਦਾ ਅਧਿਕਾਰ ਵੀ ਦਿੱਤਾ ਗਿਆ ਕਿ ਇਹੋ ਖੁਦ ਨਵੇਂ ਮਾਨਵ ਸਮਾਜ ਦੇ ਸਿਰਜਣਹਾਰ ਬਣਨ। ਕੋਈ ਜੰਤਰ-ਮੰਤਰ ਦੀ ਵਿਧੀ ਨਹੀਂ ਸਿਖਾਈ ਤੇ ਨਾ ਹੀ ਕੋਈ ਅਲੋਕਾਰ ਲੁਕਵੀਂ ਗੱਲ ਕੰਨ ਵਿਚ ਕਹਿ ਕੇ ਲੁਕੋਣ ਦੀ ਵਿਉਂਤ ਦੱਸੀ ਅਤੇ ਨਾ ਹੀ ਕਰਾਮਾਤ ਜਾਂ ਰਿੱਧੀ-ਸਿੱਧੀ ਦੇ ਰਾਹ ਪਾਇਆ। ਸਗੋਂ ਸਮਝਾਇਆ ਇਹ ਗਿਆ ਕਿ ਬਾਣੀ ਗੁਰੂ ਹੈ ਅਤੇ ਇਹ ਬਾਣੀ ਪੜ੍ਹ ਕੇ ਹੀ ਅੰਮ੍ਰਿਤ ਤਿਆਰ ਕੀਤਾ ਜਾ ਸਕਦਾ ਹੈ। ਇਸ ਦਾ ਭਾਵ ਸਪੱਸ਼ਟ ਹੈ ਕਿ ਗੁਰਬਾਣੀ ਜ਼ਿੰਦਗੀ ਦਾ ਕਰਤਾ ਹੈ, ਕਿਤੇ ਵੀ ਕੋਈ ਤਿਆਰ-ਬਰ-ਤਿਆਰ ਪੰਚ ਪੁਰਖ ਜੁੜ ਕੇ ਇਸ ਨੁਸਖੇ ਰਾਹੀਂ ਨਵੇਂ ਜੀਵਨ ਦੀ ਜਾਗ ਲਾ ਸਕਦੇ ਹਨ।

ਰੂਹਾਨੀ ਗਿਆਨ ਤੋਂ ਇਲਾਵਾ ਬਾਕੀ ਬੌਧਿਕ ਵਿਕਾਸ ਲਈ (ਬੁਧਿ ਸੁ ਦੀਪਕ ਜਿਉਂ ਉਜਿਆਰੈ) ਵਾਲਾ ਸੰਦੇਸ਼ ਅਤੀ ਮਹੱਤਵਪੂਰਣ ਹੈ। ਇਸ ਲਈ ਉਹਨਾਂ ਉਮਰ ਭਰ ਉਪਰਾਲੇ ਕੀਤੇ। ਅਨੰਦਪੁਰ ਵਿਦਿਆ ਦਰਬਾਰ ਰਚਾ ਕੇ, ਚੋਣਵੇਂ ਸਿੱਖ ਬਨਾਰਸ ਪੜ੍ਹਨ ਲਈ ਭੇਜ ਕੇ ਤੇ ਦਮਦਮੇ ਸਾਹਿਬ ਕਲਮਾਂ ਵਰਤਾ ਕੇ ਲਿਖਣਸਰ ਬਣਾ ਕੇ ਆਦਿ ਆਦਿ।

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜਸਤ ॥
ਹਲਾਲ ਅਸਤ ਬੁਰਦਨ ਬ ਸ਼ਮਸੇਰ ਦਸਤ ॥ (ਜਫਰਨਾਮਾ)

ਸਤਿਗੁਰ ਨੇ ਨੇਕੀ ਦੀ ਅੰਤਮ ਜਿੱਤ ਵਿਚ ਵਿਸ਼ਵਾਸ ਦ੍ਰਿੜਾਉਂਦਿਆਂ ਕਿਹਾ ਹੈ ਕਿ ਹੱਥ ਵਿਚ ਤਲਵਾਰ ਤੇ ਦਿਲ ਵਿਚ ਅਕਾਲ ਦਾ ਧਿਆਨ ਧਰ ਕੇ ਬੁਰਿਆਈ ਵਿਰੁੱਧ ਲੜਨਾ ਸੂਰਵੀਰਾਂ ਦਾ ਕਰਤੱਵ ਹੈ। ਘਬਰਾਉਣਾ ਨਹੀਂ, ਦਿਲ ਨਹੀਂ ਛੱਡਣਾ। ਆਖਰੀ ਫਤਹਿ ਨੇਕੀ ਦੀ ਹੋਵੇਗੀ। ਸਮਾਂ ਆਵੇਗਾ ਕਿ ਬੁਰਿਆਈ ਦਾ ਬਿਨਾਸ ਤੇ ਸੱਚਾਈ ਦਾ ਵਿਕਾਸ ਹੋਵੇਗਾ। ਸਾਧੂਆਂ ਦੀ ਦੇਗ ਤੇ ਸਿਪਾਹੀਆਂ ਦੀ ਤੇਗ ਰਲ ਕੇ ਚਲੇਗੀ ਤੇ ਕੋਈ ਕਿਸੇ ਨੂੰ ਨਹੀਂ ਦਬਾ ਸਕੇਗਾ।

ਪੁੰਨ ਪ੍ਰਤਾਪਨ ਬਾਢ ਜੈਤ ਧੁਨਿ ਪਾਪਨ ਕੇ ਬਹੁ ਪੁੰਜ ਖਪੈਂਗੇ ॥
ਸਾਧ ਸਮੂਹ ਪ੍ਰਸੰਨ ਫਿਰੈ ਜਗ ਸਤ੍ਰ ਸਭੈ ਅਵਲੋਕ ਚਪੈਂਗੇ ॥ (ਅਕਾਲ ਉਸਤਤਿ)
ਦੇਗ ਤੇਗ ਜਗ ਮਹਿ ਦੋਊ ਚਲੈ ॥ ਰਾਖ ਆਪ ਮੋਹਿ ਅਉਰ ਨ ਦਲੈ ॥ (ਬਚਿੱਤਰ ਨਾਟਕ)

ਸ੍ਰੀ ਦਸਮੇਸ਼ ਬਾਣੀ ਵਿਚ ਅਧਿਆਤਮਵਾਦ ਤੇ ਸਦਾਚਾਰ ਦੀ ਸੰਥਾ ਵਾਰ-ਵਾਰ ਦੁਹਰਾਈ ਹੈ ਪਰ ਇਸ ਸਾਰੀ ਰਚਨਾ ਵਿਚ ਸੁਤੰਤਰਤਾ ਦੀ ਭਾਵਨਾ ਇਤਨੀ

*(ਬਾਕੀ ਪੰਨਾ ੬੫ ਤੇ)*

ਕਲਾ ਹੂ ਕੋ ਫੁਨ ਬਾਘੀ ॥ [1]ਡਾਰ ਚਲੀ ਸਿਰ ਕੇ ਪਟ ਇਉ ਜਨ ਡਾਰ ਚਲੀ ਸਭ ਲਾਜ ਬਹਾਘੀ[ੳ] ॥੪੫੦॥ [2]ਕਾਨ੍ ਕੇ ਪਾਸ ਗਈ ਜਬਹੀ, ਤਬਹੀ ਸਭ ਗੋਪਨ ਲੀਨ ਸੁ ਸੰਙਾ ॥ ਚੀਰ ਪਰੇ ਗਿਰ ਕੈ ਤਨ ਭੂਖਨ ਟੂਟ ਗਈ ਤਿਨ ਹਾਥਨ ਬੰਙਾ ॥ [3]ਕਾਨ੍ ਕੋ ਰੂਪ ਨਿਹਾਰ ਸਭੈ ਗੁਪੀਆ, ਕਬਿ ਸਯਾਮ ਭਈ ਇਕ ਰੰਙਾ॥ ਹੋਇ ਗਈ ਤਨ ਮੈ ਸਭਹੀ ਇਕ ਰੰਗ, ਮਨੋ ਸਭ ਛੋਡ ਕੈ ਸੰਙਾ[ਅ] ॥੪੫੧॥ ਸ੍ਵੈਯਾ॥ [4]ਗੋਪਨ ਭੂਲ ਗਈ ਗ੍ਰਿਹ ਕੀ ਸੁਧ, ਕਾਨ੍ ਹੀ ਕੇ ਰਸ ਭੀਤਰ ਰਾਚੀ॥ ਭਉਹ ਭਰੀ ਮਧਰੀ ਬਰਨੀ ਸਭਹੀ ਸੁ ਢਰੀ ਜਨੁ ਮੈਨ ਕੇ ਸਾਚੀ ॥ [5]ਛੋਰ ਦਏ ਰਸ ਅਉਰਨ ਸ੍ਵਾਦ ਭਲੇ ਭਗਵਾਨ ਹੀ ਸੋ ਸਭ ਮਾਚੀ ॥ ਸੋਭਤ ਤਾ ਤਨ ਮੈ ਹਰਿ ਕੇ ਮਨੋ ਕੰਚਨ ਮੈ ਚੁਨੀਆ ਚੁਨ ਖਾਚੀ ॥੪੫੨॥ ਸ੍ਵੈਯਾ ॥ [6]ਕਾਨ੍ ਕੋ ਰੂਪ ਨਿਹਾਰ ਰਹੀ ਬ੍ਰਿਜ ਮੈ ਜੁ ਹੁਤੀ ਗੁਪੀਆ ਅਤਿ ਹਾਛੀ ॥ ਰਾਜਤ ਜਾਹਿ ਮ੍ਰਿਗੀਪਤ ਨੈਨ ਬਿਰਾਜਤ ਸੁੰਦਰ ਹੈ ਸਮ ਮਾਛੀ ॥ [7]ਸੋਭਤ ਹੈ ਬ੍ਰਿਜ ਮੰਡਲ ਮੈ ਜਨ ਖੇਲਬੇ ਕਾਜ ਨਟੀ ਇਹ ਕਾਛੀ ॥ ਦੇਖਨ ਹਾਰ ਕਿਧੌ ਭਗਵਾਨ ਦਿਖਾਵਤ ਭਾਵ ਹਮੈ ਹਿਯਾ ਆਛੀ ॥੪੫੩॥ ਸ੍ਵੈਯਾ ॥ [8]ਸੋਹਤ ਹੈ ਸਭ ਗੋਪਿਨ ਕੇ ਕਬਿ ਸਯਾਮ ਕਹੈ ਦ੍ਰਿਗ ਅੰਜਨ ਆਂਜੇ ॥ ਕਉਲਨ ਕੀ ਜਨੁ ਸੁਧਿ ਪ੍ਰਭਾ ਸਰ ਸੁੰਦਰ ਸਾਨ ਕੇ ਊਪਰਿ ਮਾਂਜੇ ॥ [9]ਬੈਠ ਘਰੀ ਇਕ ਮੈ ਚਤਰਾਨਨ ਮੈਨ ਕੇ ਤਾਤ ਬਨੇ ਕਸਿ ਸਾਜੇ ॥ ਮੋਹਤਿ ਹੈ ਮਨ ਜੋਗਨ ਕੇ ਫੁਨ, ਜੋਗਿਨ ਕੇ ਗਨ ਬੀਚ ਕਲਾ ਜੇ ॥੪੫੪॥ ਸ੍ਵੈਯਾ॥ [10]ਠਾਢਿ ਹੈ ਕਾਨ੍ ਸੋਊ ਮਹਿ ਗੋਪਨ ਜਾਹਿ ਕੋ ਅੰਤ ਮੁਨੀ ਨਹਿ ਬੂਝੇ ॥ ਕੋਟਿ ਕਰੈ ਉਪਮਾ ਬਹੁ ਬਰਖਨ ਨੈਨਨ ਸੋ ਤਊ ਨੈਕ ਨ ਸੂਝੇ॥ [11]ਤਾਹੀ ਕੇ ਅੰਤਿ ਲਖੈਬੇ ਕੇ ਕਾਰਨ ਸੂਰ ਘਨੇ ਰਨ ਭੀਤਰ ਜੂਝੇ ॥ ਸੋ ਬ੍ਰਿਜ ਭੂਮ ਬਿਖੈ ਭਗਵਾਨ ਤ੍ਰੀਆ ਗਨ ਮੈ ਰਸ ਬੈਨ ਅਰੂਝੇ ॥੪੫੫॥ ਸ੍ਵੈਯਾ ॥ [12]ਕਾਨ੍ਰ ਕੇ ਨਿੱਕਟੈ ਜਬਹੀ ਸਭਹੀ ਗੁਪੀਆ ਮਿਲਿ ਸੁੰਦਰ ਗਯੀਆਂ ॥ ਸੋ ਹਰਿ ਮੱਧਿ ਸਸਾਨਨ ਪੇਖ ਸਭੈ ਫੁਨ ਕੰਦ੍ਰਪ ਬੇਖ ਬਨੱਈਯਾਂ ॥ [13]ਲੈ ਮੁਰਲੀ ਅਪਨੇ ਕਰ ਕਾਨ੍ ਕਿਧੌ ਅਤਿ ਹੀ ਹਿਤ ਸਾਥ ਬਜੱਈਯਾਂ ॥ ਘੰਟਕ ਹੇਰਕ ਜਿਉ ਪਿਖ ਕੈ ਮ੍ਰਿਗਨੀ ਮੁਹਿ ਜਾਤ ਸੁ ਹੈ ਠਹਰੱਈਯਾਂ ॥੪੫੬॥ ਸ੍ਵੈਯਾ ॥ [14]ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨ ਸਾਥ ਬਸਾਵੈ ॥ ਜੈਤਸਿਰੀ ਅਰੁ ਸੁੱਧ ਮਲਾਰ ਬਿਲਾਵਲ ਕੀ ਧੁਨ ਕੂਕ ਸੁਨਾਵੈ॥ [15]ਲੈ ਮੁਰਲੀ ਅਪਨੇ ਕਰ ਕਾਨ੍ ਕਿਧੌ ਅਤਿ ਹੀ ਹਿਤ ਸਾਥ ਬਜਾਵੈ ॥ ਪਉਨ ਚਲੈ ਨ, ਰਹੈ ਜਮੁਨਾ ਥਿਰ, ਮੋਹਿ ਰਹੈ ਧੁਨ ਜੋ ਸੁਨ ਪਾਵੈ ॥੪੫੭॥ ਸੁਨ ਕੇ ਮੁਰਲੀ ਧੁਨਿ ਕਾਨ੍ਰ ਕੀ ਸਭ ਗੋਪਨ ਕੀ ਸਭ ਸੁੱਧਿ

---

ੳ ਇਥੇ ਗੁਰੂ ਜੀ ਇਸਤਰੀ ਲਈ ਸਿਰ ਦੇ ਦੁਪੱਟੇ ਦੀ ਅਹਿਮੀਅਤ ਦੱਸਦੇ ਹਨ ਕਿ ਸਿਰ ਦਾ ਦੁਪੱਟਾ ਸਿਰ ਤੋਂ ਲੱਥ ਜਾਣ ਤੇ ਵੱਡਿਆਂ ਤੋਂ ਸ਼ਰਮ (ਹਯਾ) ਦੀ ਲਾਜ ਇੰਜ ਵਹਿ ਤੁਰਦੀ ਹੈ ਜਿਵੇਂ ਨਦੀ ਦਾ ਪਾਣੀ ਜਾਂ ਪਾਣੀ ਵਿਚ ਪਿਆ ਬਸਤਰ ਵਹਿ (ਹੜ੍ਹ) ਜਾਂਦਾ ਹੈ । ਜਿਵੇਂ ਕੇਸ ਕਤਲ ਕਰਾ ਕੇ ਪੁਰਸ਼ ਨੇ ਲਾਜ ਸ਼ਰਮ ਹੜ੍ਹ ਦੇ ਪਾਣੀ ਵਿਚ ਰੋੜ੍ਹ ਕੇ ਬੇਸ਼ਰਮਤਾ ਪ੍ਰਾਪਤ ਕਰ ਲਈ ਹੈ ਇਸੇ ਤਰ੍ਹਾਂ ਇਸਤਰੀ ਨੇ ਸਿਰ ਦੀ ਚੁੰਨੀ ਲਾਹ ਕੇ ਇਸ ਨੂੰ ਫੈਸ਼ਨ ਸਮਝ ਲਿਆ ਹੈ। ਜਿਵੇਂ ਕਿ ਇਸ ਰੱਬੀ ਅਮੋਲਕ ਦਾਤ ਪਰਮ ਪਿਤਾ ਦੀ ਬਖਸ਼ਿਸ਼ ਕੀਤੀ ਸਰੀਰਕ ਅੰਗਾਂ ਨੂੰ ਕੱਟ-ਵੱਢ ਕਰਕੇ, ਛੇਦ ਕੇ ਖੰਡਨ ਨਹੀਂ ਕਰਨਾ ਚਾਹੀਦਾ ਅਤੇ ਸਾਬਤ ਸੂਰਤ ਤਾਂ ਹੀ ਮੰਨੀ ਜਾਂਦੀ ਹੈ ਕਿ ਸੁੰਨਤ ਆਦਿ ਨੱਕ, ਕੰਨ ਨਾ ਛੇਦ ਕੇ ਸਿਰ 'ਤੇ ਦਸਤਾਰ ਨਾਲ ਹੀ ਮਨੁੱਖੀ ਸਰੂਪ ਸੰਪੂਰਨ ਹੁੰਦਾ ਹੈ । ਪਾਵਨ ਬਚਨ ਹੈ ਕਿ ਹੇ ਮਾਨਵ ! ਤੇਰੀ ਮਾਨਵਤਾਈ ਤਦ ਹੀ ਹੈ ਕਿ :-

ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥੧੨॥ ਅੰਗ ੧੦੮੪ ॥ ਮ: ੫ ॥

ਇਸ ਨਾਪਾਕ ਮਨ ਨੂੰ ਪਾਕ ਬਣਾ ਕੇ ਰੱਖਣਾ ਹੀ ਐ ਮੋਮਨ ਤੇਰੀ ਕੁਰਾਨ ਤੇ ਦੂਜੀ ਪਾਸ ਹਦੀਸ ਹੈ ਜੋ ਸਾਬਤ ਸੂਰਤ ਤੇ ਸਿਰ 'ਤੇ ਦਸਤਾਰ ਰੱਖਣੀ ਹੈ। ਫੇਰ ਇਸਤਰੀ ਨੂੰ ਸਿਰ ਤੋਂ ਨੰਗੇ ਰਹਿਣਾ ਕਿਵੇਂ ਪ੍ਰਵਾਨ ਹੋ ਸਕਦਾ ਹੈ ? ਜਿਸ ਨੂੰ ਕਿਹਾ ਹੀ ਹਯਾ ਦੀ ਦੇਵੀ ਜਾਂਦਾ ਹੈ । ਹਯਾ ਦੀ ਦੇਵੀ ਕੀ ਤੇ ਸਿਰ ਨੰਗਾ ਕੀ ? ਜਦੋਂ ਕਿ ਸਮੂਹ ਸਮਾਜ ਵਿਚ ਇਹ ਧਾਰਨਾ ਪ੍ਰਚਲਿਤ ਹੈ :- ਸਿਰ ਤੋਂ ਲਹਿ ਗਈ ਲੋਈ ਤਾਂ ਕੀ ਕਰੇਗਾ ਕੋਈ ? ਜੋ ਸਿਰ ਨੰਗਾ ਵਿਧਵਾ (ਰੰਡੇਪੇ) ਦਾ ਪ੍ਰਤੀਕ ਹੈ । ਇਸ ਵਿਚ ਨਿਰਾ ਇਸਤਰੀ ਦਾ ਕਸੂਰ ਨਹੀਂ, ਸਾਡੀ ਸਰਕਾਰ ਦਾ ਵੀ ਹੈ । ਸਕੂਲਾਂ ਵਿਚ ਕੁੜੀਆਂ ਦੇ ਗਲੇ ਵਿਚ ਚੁੰਨੀਆਂ ਪਾ ਦਿੱਤੀਆਂ ਜਾਂਦੀਆਂ ਹਨ । ਜਦੋਂ ਕਿ ਕਿਸੇ ਕੁੜੀ ਨੇ ਸਕੂਲ ਵਿਦਿਆ ਕਾਲਜਾਂ ਵਿਚ ਦਸ ਪੰਦਰਾਂ ਸਾਲ ਚੁੰਨੀ ਸਿਰ 'ਤੇ ਨਹੀਂ ਲੈਣੀ ਫਿਰ

*(ਬਾਕੀ ਪੰਨਾ ੬੫ ਤੇ)*

੧. ਸਿਰ ਦੇ ਦੁਪੱਟੇ (ਚੁੰਨੀਆਂ) ਇਸ ਤਰ੍ਹਾਂ ਸੁੱਟ ਕੇ ਤੁਰ ਪਈਆਂ ਜਿਵੇਂ ਵੱਡਿਆਂ ਬਜ਼ੁਰਗਾਂ ਦੀ ਲਾਜ ਸ਼ਰਮ ਛੱਡ ਕੇ ਅੱਗੇ ਹੀ ਅੱਗੇ ਰੁੜ ਗਈਆਂ ਹਨ ॥੪੫੦॥
੨. ਜਿਸ ਵੇਲੇ ਉਹ ਕ੍ਰਿਸ਼ਨ ਜੀ ਜੀ ਦੇ ਪਾਸ ਪਹੁੰਚੀਆਂ ਤਦ ਹੀ ਕ੍ਰਿਸ਼ਨ ਜੀ ਨੇ ਸਾਰੀਆਂ ਗੋਪੀਆਂ ਆਪਣੇ ਸੰਗ ਵਿਚ ਲੈ ਲਈਆਂ ਕਲਾਵੇ ਵਿਚ । ਬਸਤਰ ਵੀ ਤਨ ਦੇ ਹੇਠਾਂ ਡਿੱਗ ਗਏ ਤੇ ਨਾਲ ਗਹਿਣੇ ਵੀ ਭੁੱਲ ਗਏ । ਹੱਥਾਂ ਦੀਆਂ ਚੂੜੀਆ ਵੀ ਟੁੱਟ ਗਈਆਂ ।
੩. ਸਾਰੀਆਂ ਹੀ ਕ੍ਰਿਸ਼ਨ ਜੀ ਦਾ ਰੂਪ ਵੇਖ ਕੇ ਗੋਪੀਆ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨਾਲ ਮਿਲ ਕੇ ਕ੍ਰਿਸ਼ਨ ਜੀ ਦਾ ਹੀ ਰੂਪ ਬਣ ਗਈਆਂ ਹਨ । ਆਪਣੇ ਸਰੀਰ ਵਿਚ ਇੰਜ ਇਕ ਰੰਗ ਹੋ ਗਈਆਂ ਹਨ ਜਾਣੋ ਸਾਰੀਆ ਨੇ ਸੰਗ ਲਾਹ ਕੇ ਸੁੱਟ ਦਿੱਤੀ ਹੈ ॥੪੫੧॥
੪. ਸ੍ਵੈਯਾ ॥ ਗੋਪੀਆਂ ਨੂੰ ਆਪਣੇ ਘਰ ਦੀ ਸਾਰੀ ਸੋਝੀ ਭੁੱਲ ਗਈ ਹੈ। ਕ੍ਰਿਸ਼ਨ ਜੀ ਦੇ ਰਸ ਵਿਚ ਰਚ ਗਈਆਂ ਹਨ। ਜਿਨ੍ਹਾਂ ਦੀਆਂ ਝੋਹਾਂ ਪ੍ਰੇਮ ਰਸ ਵਿਚ ਭਰੀਆਂ ਹੋਈਆਂ ਹਨ। ਜ਼ੁਬਾਨ ਸ਼ਹਿਦ ਜਿਹੀ ਮਿੱਠੀ ਹੈ । ਸਾਰੀਆਂ ਹੀ ਇੰਜ ਹਨ ਜਿਵੇਂ ਕਾਮ ਸੰਚੇ (ਫਰਮੇ) ਵਿਚ ਭਰੀਆਂ ਹੁੰਦੀਆਂ ਹਨ ।
੫. ਹੋਰ ਦੁਨੀਆਂ ਦੇ ਸਾਰੇ ਉਹਨਾਂ ਗੋਪੀਆਂ ਨੇ ਸਵਾਦਲੇ ਰਸ ਛੱਡ ਦਿੱਤੇ ਹਨ । ਇਕ ਭਗਵਾਨ ਦੇ ਰਸ ਵਿਚ ਸਾਰੀਆਂ ਮਿਚ ਗਈਆਂ ਹਨ । ਉਹਨਾਂ ਵਿਚ ਹਰੀ ਇਸ ਤਰ੍ਹਾਂ ਸ਼ੋਭ ਰਿਹਾ ਹੈ ਜਿਸ ਤਰ੍ਹਾਂ ਸੋਨੇ ਦੇ ਗਹਿਣੇ ਦੇ ਵਿਚ ਚੋਣ ਕਰਕੇ ਸੁੰਦਰ ਮਣੀ ਜੜ੍ਹ ਦਿੱਤੀ ਗਈ ਹੈ ॥੪੫੨॥
੬. ਸ੍ਵੈਯਾ ॥ ਉਹ ਸਾਰੀਆਂ ਹੀ ਕ੍ਰਿਸ਼ਨ ਜੀ ਦਾ ਰੂਪ ਵੇਖ ਰਹੀਆਂ ਹਨ । ਜੋ ਵੀ ਬਿਰਜ ਦੇ ਵਿਚ ਗੋਪੀ ਚੰਗੀ ਸੁੰਦਰ ਸੀ। ਜਿਨ੍ਹਾਂ ਦੇ ਨੇਤਰ ਹਿਰਨ ਜਿਹੇ ਸੁੰਦਰ ਸਨ ਅਤੇ ਮੱਛੀ ਵਾਂਗ ਚੰਚਲਤਾ ਨਾਲ ਘੁੰਮਦੇ ਸਨ ।
੭. ਉਹ ਸਾਰੀਆਂ ਇਸ ਬ੍ਰਿਜ ਦੇ ਮੰਡਲ ਵਿਚ ਸ਼ੋਭਦੀਆਂ ਹਨ ਜਾਣੋ ਇਸ ਖੇਡ ਦੇ ਖੇਡਣ ਵਾਸਤੇ ਨਟਣੀ ਨੇ ਇਹ ਰੂਪ ਧਾਰਿਆ ਹੋਇਆ ਹੈ । ਦੇਖਣ ਵਾਲਾ ਭਗਵਾਨ ਹੈ ਜੋ ਸਾਨੂੰ ਭਾਵ ਵਿਖਾ ਰਿਹਾ ਹੈ ਚੰਗੀ ਤਰ੍ਹਾਂ ਦੇ ਨਾਲ ॥੪੫੩॥
੮. ਸ੍ਵੈਯਾ ॥ ਉਹ ਆਪ ਸ਼ੋਭ ਰਿਹਾ ਹੈ ਸਾਰੀਆਂ ਗੋਪੀਆਂ ਦੇ ਵਿਚ ਸ੍ਰੀ ਸ਼ਿਆਮ ਜੀ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਕਿ ਕ੍ਰਿਸ਼ਨ ਜੀ ਗੋਪੀਆਂ ਵਿਚ ਇੰਜ ਸ਼ੋਭ ਰਹੇ ਹਨ ਜਿਵੇਂ ਨੇਤਰਾਂ ਵਿਚ ਸੁਰਮਾ ਸ਼ੋਭਦਾ ਹੈ । ਕੌਲ ਫੁੱਲ ਜਿਹੇ ਨੇਤਰਾਂ ਦੀ ਸ਼ੋਭਾ ਜਿਵੇਂ ਸਾਣ ਉੱਪਰ ਰਗੜ ਕੇ ਤੀਰ ਸ਼ੋਭਦੇ ਹਨ
੯. ਜਿਸ ਤਰ੍ਹਾਂ ਇਕ ਘੜੀ ਲਈ ਵਿਹਲਾ ਹੋ ਕੇ ਬ੍ਰਹਮਾ ਨੇ ਕਾਮ ਦੇ ਪਿਤਾ ਦੇ ਪੁਤਲੇ ਬਣਾਏ ਹਨ । ਜੋ ਜੋਗੀਆਂ ਦੇ ਵੀ ਮਨ ਨੂੰ ਮੋਂਹਦੇ ਹਨ ਅਤੇ ਜੋਗੀਆਂ ਦੇ ਝੁੰਡ ਵਿਚ ਸ਼ਕਤੀਸ਼ਾਲੀ ਹੋ ਕੇ ਕਾਲਜੇ ਬਿੰਨ੍ਹ ਰਹੇ ਹਨ ॥੪੫੪॥
੧੦. ਸ੍ਵੈਯਾ ॥ ਉਹਨਾਂ ਇਹੋ ਜਿਹੀਆਂ ਗੋਪੀਆਂ ਦੇ ਵਿਚ ਕ੍ਰਿਸ਼ਨ ਜੀ ਖੜੇ ਹਨ । ਜਿਸ ਕ੍ਰਿਸ਼ਨ ਜੀ ਦਾ ਅੰਤ ਰਿਸ਼ੀਮੁਨੀ ਵੀ ਨਹੀਂ ਜਾਣਦੇ । ਭਾਵੇਂ ਕੋਟ ਵਡਿਆਈਆਂ ਬਹੁਤ ਵਰਸ਼ਾਂ ਤੱਕ ਕਰਦੇ ਰਹਿਣ ਤਾਂ ਵੀ ਨੇਤਰਾਂ ਨਾਲ ਦਿਖਾਈ ਨਹੀਂ ਦਿੰਦਾ ਇਕ ਤਿਲ ਸਮਾਨ।
੧੧. ਉਸੇ ਨੂੰ ਅੰਤ ਦੇਖਣ ਵਾਸਤੇ ਬਹੁਤ ਸਾਰੇ ਸੂਰਮੇ ਯੁੱਧ ਵਿਚ ਯੁੱਧ ਕਰਕੇ ਮਰ ਜਾਂਦੇ ਹਨ । ਉਹ ਭਗਵਾਨ ਬ੍ਰਿਜ ਭੂਮੀ ਦੇ ਵਿਚ ਇਸਤਰੀਆਂ ਦੇ ਝੁੰਡ ਵਿਚ ਰਸ ਗੀਤ ਦੀਆਂ ਗੱਲਾਂ ਵਿਚ ਰੁਝੇ ਹੋਏ ਹਨ ॥੪੫੫॥
੧੨. ਸ੍ਵੈਯਾ ॥ ਜਿਸ ਵੇਲੇ ਸਾਰੀਆਂ ਹੀ ਸੁੰਦਰ ਗੋਪੀਆਂ ਕ੍ਰਿਸ਼ਨ ਜੀ ਦੇ ਨੇੜੇ ਢੁੱਕ ਗਈਆਂ ਇਕੱਠੀਆਂ ਹੋ ਕੇ । ਉਸ ਹਰੀ ਨੂੰ ਆਪਣੇ ਵਿਚ ਚੰਦਰਮਾ ਸਮਾਨ ਵੇਖ ਕੇ ਕਾਮ ਰੂਪ ਹੀ ਬਣ ਗਈਆਂ।
੧੩. ਉਸ ਵੇਲੇ ਬੰਸਰੀ ਹੱਥ ਵਿਚ ਲੈ ਕੇ ਕ੍ਰਿਸ਼ਨ ਜੀ ਨੇ ਬੜੇ ਹੀ ਪ੍ਰੇਮ ਨਾਲ ਵਜਾਈ । ਜਿਸ ਤਰ੍ਹਾਂ ਘੰਟੇ ਹੇੜੇ ਨੂੰ ਵੱਜਦਾ ਵੇਖ ਕੇ ਹਿਰਨੀਆਂ ਮੋਹਤ ਹੋ ਜਾਂਦੀਆਂ ਹਨ । ਸੋ ਉਸੇ ਤਰ੍ਹਾਂ ਗੋਪੀਆਂ ਖੜੀਆਂ ਹੋ ਗਈਆਂ ਅਡੋਲ ॥੪੫੬॥
੧੪. ਸ੍ਵੈਯਾ ॥ ਕ੍ਰਿਸ਼ਨ ਜੀ ਕਦੇ ਮਾਲ ਸਿਰੀ ਅਤੇ ਰਾਮਕਲੀ ਸੁੰਦਰ ਸਾਰੰਗ ਰਾਗ ਬੜੀ ਭਾਵਨਾ ਨਾਲ ਵਜਾਉਂਦਾ ਹੈ । ਕਦੇ ਜੈਤਸਿਰੀ ਅਤੇ ਸ਼ੁੱਧ ਮਲਾਰ, ਬਿਲਾਵਲ ਰਾਗ ਦੀ ਧੁਨ ਕੱਢ ਕੇ ਸੁਣਾਉਂਦਾ ਹੈ ।
੧੫. ਕ੍ਰਿਸ਼ਨ ਜੀ ਬੰਸਰੀ ਨੂੰ ਆਪਣੇ ਹੱਥ ਵਿਚ ਲੈ ਕੇ ਬਹੁਤ ਹੀ ਪ੍ਰੇਮ ਨਾਲ ਵਜਾਉਂਦੇ ਹਨ । ਹਵਾ ਖੜੀ ਹੋ ਜਾਂਦੀ ਹੈ ਅਤੇ ਨਾ ਹੀ ਜਮਨਾ ਚਲਦੀ ਹੈ ਜੋ ਖਲੋ ਜਾਂਦੀ ਹੈ । ਬੰਸਰੀ ਦੀ ਆਵਾਜ਼ ਸੁਣ ਕੇ ਮੋਹਿਤ ਹੋ ਜਾਂਦੀ ਹੈ ਜੋ ਵੀ ਸੁਣਦਾ ਹੈ ॥੪੫੭॥
੧੬. ਬੰਸਰੀ ਦੀ ਆਵਾਜ਼ ਸੁਣ ਕੇ ਕ੍ਰਿਸ਼ਨ ਜੀ ਦੀ ਵਜਾਈ ਹੋਈ ਗੋਪੀਆਂ ਦੀ ਸਾਰੀ ਸ਼ੁੱਧ ਬੁੱਧ ਗੁਆਚ ਗਈ ।

---

(ਪੰਨਾ ੬੪ ਦੀ ਬਾਕੀ)
ਉਹ ਇਸ ਫੈਸ਼ਨ ਤੋਂ ਮੁਕਤ ਕਿਵੇਂ ਹੋ ਸਕਦੀ ਹੈ ? ਜਿਸ ਦੀ ਉਹ ਆਦੀ ਹੋ ਗਈ ਹੈ । ਅਧਿਆਪਕ ਦੇ ਕੰਨ ਖਿੱਚਣ ਦੀ ਲੋੜ ਹੈ । ਜਿਸ ਅਧਿਆਪਕ ਦੀ ਵਿਦਿਆਰਥਣ ਨੰਗੇ ਸਿਰ ਦਿਸੇ ਉਸ ਅਧਿਆਪਕ ਨੂੰ ਦੰਡ, ਜੁਰਮਾਨਾ ਕੀਤਾ ਜਾਏ ਤੇ ਹਿਦਾਇਤ ਕੀਤੀ ਜਾਵੇ ਕਿ ਕੋਈ ਅਧਿਆਪਕਾ ਜਾਂ ਵਿਦਿਆਰਥਣ ਵਿਦਿਆਲੇ ਵਿਚ ਨੰਗਾ ਸਿਰ ਨਾ ਦਿਸੇ ਤਾਂ ਇਹ ਸੁਧਾਰ ਹੋ ਸਕਦਾ ਹੈ । ਜਦਕਿ ਸਤਿਗੁਰਾਂ ਦਾ ਹੁਕਮ ਹੈ— ਸਿਰ ਤੁਹਾਡਾ ਨਹੀਂ ਇਹ ਗੁਰੂ ਦਾ ਹੈ । ਇਸ ਨੂੰ ਗਰਦ ਤੋਂ ਬਚਾਉਣਾ ਹੈ, ਨੰਗੇ ਸਿਰ ਭੋਜਨ ਨਹੀਂ ਖਾਣਾ, ਨੰਗੇ ਸਿਰ ਹਾਜਤ ਨਹੀਂ ਜਾਣਾ, ਨੰਗੇ ਸਿਰ ਗੁਰੂ ਦਰਬਾਰ ਵਿਚ ਨਹੀਂ ਆਉਣਾ, ਨੰਗੇ ਸਿਰ ਬਾਣੀ ਨਹੀਂ ਪੜ੍ਹਣੀ, ਨੰਗੇ ਸਿਰ ਵਡੇਰਿਆਂ ਦੇ ਰੂ-ਬ-ਰੂ ਨਹੀਂ ਹੋਣਾ । ਪਰ ਅੱਜ ਸਿੱਖ ਬੱਚੀਆਂ ਨੂੰ ਇਸ ਦੀ ਜਾਣਕਾਰੀ ਨਹੀਂ ਹੈ । ਜਿਸ ਦੇ ਪ੍ਰਚਾਰ ਦੀ ਘਾਟ ਹੈ ।

ਅ ਆਹ ਹੈ, ਸਿੱਖ ਦੇ ਗੁਰੂ ਦਾ ਸਫਲ ਮਿਲਾਪ । ਜਿਵੇਂ ਹੀਰ ਨੇ ਕਿਹਾ ਸੀ ਰਾਂਝਾ ਰਾਂਝਾ ਕਹਿੰਦੀ ਸਹੀਓ ਮੈਂ ਆਪੇ ਰਾਂਝਾ ਹੋਈ । ਇਵੇਂ ਸਿੱਖ ਨੇ ਗੁਰੂ-ਗੁਰੂ ਜਪਦਿਆਂ ਗੁਰੂ ਦਾ ਰੂਪ ਹੋ ਜਾਣਾ ਹੈ । ਮਹਾਂ ਬਚਨ ਹੈ :-
ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ ॥ ਰਾਮ ਨਾਮ ਮੰਤ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥੮॥ ਮ: ੪ ॥ ਭਾਵ ਗੁਰੂ ਸਿੱਖ ਹੈ ਤੇ ਸਿੱਖ ਗੁਰੂ ਹੈ ਕਿਉਂਕਿ ਸਿੱਖ ਗੁਰੂ ਗੁਰੂ ਕਹਿੰਦਾ ਹੋਇਆ ਗੁਰੂ ਦੇ ਦੱਸੇ ਰਾਹ 'ਤੇ ਪੈ ਕੇ ਉਹੀ ਸਿੱਖਿਆ ਵੰਡ ਰਿਹਾ ਹੈ ਜੋ ਗੁਰੂ ਨੇ ਪ੍ਰਣਾਲੀ ਚਲਾਈ ਹੈ । ਇਸ ਲਈ ਇਹਨਾਂ ਗੋਪੀਆਂ ਵਾਂਗ ਉਹ ਵੀ ਗੁਰੂ-ਰੂਪ ਹੋ ਕੇ ਵਰਤ ਰਿਹਾ ਹੁੰਦਾ ਹੈ । ਇਸ ਤਰ੍ਹਾਂ ਇਥੇ ਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਗੋਪੀਆਂ ਕ੍ਰਿਸ਼ਨ-ਕ੍ਰਿਸ਼ਨ ਕਹਿੰਦੀਆਂ ਹੋਈਆਂ ਸਾਰੇ ਭਰਮ ਦੇ ਤੇ ਸਮਾਜਿਕ ਪੀਰ ਦੇ ਚੀਰ ਕੇ ਕ੍ਰਿਸ਼ਨ ਨੂੰ ਮਿਲ ਕੇ ਕ੍ਰਿਸ਼ਨ ਦਾ ਹੀ ਰੂਪ ਹੋ ਗਈਆ ਹਨ। ਐ ਗੁਰੂ ਦਿਆ ਸਿੱਖਾ ! ਤੂੰ ਵੀ ਇਸ ਤੋਂ ਸਿੱਖਿਆ ਲੈ । ਫੇਰ ਪ੍ਰਭੂ ਦੀ ਪ੍ਰਾਪਤੀ ਸੁਭਾਵਕ ਹੈ । ਸਤਿਗੁਰੁ ਮਿਲੈ ਤਾ ਮਿਲੈ ਸੁਭਾਇ ॥੨॥ ਮ: ੩ ॥

---

(ਪੰਨਾ ੬੩ ਦੀ ਬਾਕੀ)
ਤੀਬਰ ਹੋ ਕੇ ਉਭਰਦੀ ਹੈ ਕਿ ਹਰ ਪਾਠਕ ਜਾਂ ਸ੍ਰੋਤਾ ਆਜ਼ਾਦੀ ਦਾ ਦਾਅਵੇਦਾਰ ਹੋ ਜਾਂਦਾ ਹੈ । ਗੁਰੂ ਜੀ ਨਹੀਂ ਸੀ ਚਾਹੁੰਦੇ ਕਿ ਮਨੁੱਖੀ ਹਸਤੀ ਕਿਸੇ ਨਬੀ-ਅਵਤਾਰ ਦੀ ਦਾਸੀ ਬਣੇ ਜਾਂ ਫਿਰ ਕਿਸੇ ਬਾਦਸ਼ਾਹ ਦੀ ਗੁਲਾਮੀ ਪ੍ਰਵਾਨ ਕਰੇ । ਉਹ ਹਰ ਥਾਂ ਮਨੁੱਖੀ ਸੁਤੰਤਰਤਾ ਦਾ ਝੰਡਾ ਬੁਲੰਦ ਕਰਦੇ ਦਿਸਦੇ ਹਨ। ਜਿਥੇ-ਜਿਥੇ ਵੀ ਉਨ੍ਹਾਂ ਰੱਬੀ ਵਿਸ਼ਵਾਸ ਨੂੰ ਦੁਹਰਾਇਆ ਹੈ ਉਥੇ ਨਾਲ ਹੀ ਇਹ ਕਿਹਾ ਹੈ ਕਿ ਮੈਂ ਹੋਰ ਕਿਸੇ ਨੂੰ ਵੀ ਅੱਖ ਹੇਠ ਲਿਆਉਣਾ ਪਸੰਦ ਨਹੀਂ ਕਰਦਾ।

੧ ਪਾਂਇ ਗਹੇ ਜਬ ਤੇ ਤੁਮਰੇ ਤਬ ਤੇ ਕੋਊ ਆਂਖ ਤਰੇ ਨਹੀ ਆਨਿਓ ॥ (ਰਾਮਾਵਤਾਰ)
੨ ਮੈ ਨ ਗਨੇਸਹਿ ਪ੍ਰਿਥਮ ਮਨਾਊ ॥ ਕਿਸ਼ਨ ਬਿਸਨ ਕਬਹੂੰ ਨਹਿ ਧਿਆਊਂ ॥ ਕਾਨ ਸੁਨੇ ਪਹਿਚਾਨ ਨ ਤਿਨ ਸੋ ॥ ਲਿਵ ਲਾਗੀ ਮੋਰੀ ਪਗ ਇਨ ਸੋ ॥ (ਕ੍ਰਿਸ਼ਨਾਵਤਾਰ)
੩ ਤੁਮਹਿ ਛਾਡ ਕੋਈ ਅਵਰ ਨ ਧਿਆਊਂ ॥ ਜੋ ਬਰ ਚਾਹਉਂ ਸੋ ਤੁਮ ਤੇ ਪਾਊਂ ॥ (ਚਰਿਤਰੋ ਪਾਖਿਆਨ)
ਇਹ ਸਾਰੀਆਂ ਟੂਕਾਂ ਇਹ ਜ਼ਾਹਰ ਕਰਦੀਆਂ ਹਨ ਕਿ ਗੁਰੂ ਜੀ ਸਿਵਾਏ ਅਕਾਲ ਪੁਰਖ ਦੇ ਕਿਸੇ ਦੀ ਵੀ ਅਧੀਨਗੀ ਪ੍ਰਵਾਨ ਨਹੀਂ ਕਰਦੇ । ਇਹ ਪੂਰਨ ਸੁਤੰਤਰਤਾ ਦੀ ਭਾਵਨਾ ਹੈ, ਜਿਸ ਨੇ ਸਿੰਘ ਲਹਿਰ ਨੂੰ ਹਰ ਤਰ੍ਹਾਂ ਦੀ ਗੁਲਾਮੀ ਦੇ ਬੰਧਨਾਂ ਤੋਂ ਮੁਕਤ ਕਰਾ ਕੇ ਪ੍ਰਭੂ ਸੱਤਾ ਦੇ ਸ਼ਾਹ ਰਾਹ 'ਤੇ ਪਾਇਆ ਅਤੇ ਰਾਜ ਕਮਾਇਆ ।

(ਬਾਕੀ ਪੰਨਾ ੬੯ ਤੇ)

ਛੁਟੀ ॥ ਸਭ ਛਾਡ ਚਲੀ ਅਪਨੇ ਗ੍ਰਿਹ ਕਾਰਜ ਕਾਨ੍ਹ ਹੀ ਕੀ ਧੁਨ ਸਾਥ ਜੁਟੀ ॥[੧] ਠਗਨੀ ਸੁਰ ਹ੍ਵੈ ਕਬਿ ਸਯਾਮ ਕਹੈ ਇਨ ਅੰਤਰ ਕੀ ਸਭ ਮੱਤ ਲੁਟੀ ॥ ਮ੍ਰਿਗਨੀ ਸਮ ਹ੍ਵੈ ਚਲਤਯੋਂ ਇਨਕੇ ਮਗ ਲਾਜ ਕੀ ਬੇਲ ਤਰਾਕ ਟੁਟੀ[ੳ] ॥੪੫੮॥ ਸ੍ਵੈਯਾ ॥[੨] ਕਾਨ੍ਹ ਕੋ ਰੂਪੁ ਨਿਹਾਰ ਰਹੀ ਤ੍ਰਿਯਾ ਸਯਾਮ ਕਹੈ ਕਬਿ ਹੋਇ ਇਕਾਠੀ ॥ ਜਿਉ ਸੁਰ ਕੀ ਧੁਨ ਕੌ ਸੁਨਕੈ ਮ੍ਰਿਗਨੀ ਚਲ ਆਵਤ ਜਾਤ ਨ ਨਾਠੀ ॥[੩] ਮੈਨ[ਅ] ਸੋ ਮੱਤ ਹ੍ਵੈ ਕੂਦਤ ਕਾਨ੍ਹ ਸੁ ਛੋਰਿ ਮਨੋ ਸਭ ਲਾਜ ਕੀ ਗਾਠੀ ॥ ਗੋਪਨ ਕੋ ਮਨ ਯੌ ਚੁਰ ਗਯੋ ਜਿਮ ਖੋਰਰ ਪਾਥਰ ਪੈ ਚਰਨਾਠੀ ॥੪੫੯॥ [੪]ਹਸਿ ਬਾਤ ਕਰੈ ਹਰਿ ਸੌ ਗੁਪੀਆ ਕਬਿ ਸਯਾਮ ਕਹੈ ਜਿਨ ਭਾਗ ਬਡੇ ॥ ਮੋਹਿ ਸਭੈ ਪ੍ਰਗਟਯੋ ਇਨ ਕੋ ਪਿਖਕੈ ਹਰਿ ਪਾਪਨ ਜਾਲ ਲਡੇ ॥ [੫]ਕ੍ਰਿਸ਼ਨ ਜੀ ਤਨ ਮੱਧਿ ਬਧੂ ਬ੍ਰਿਜ ਕੀ ਮਨ ਹ੍ਵੈ ਕਰ ਆਤੁਰ ਅੱਤਿ ਗਡੇ ॥ ਸੋਊ ਸੱਤਿ ਕਿਧੋ ਮਨ ਜਾਹਿ ਗਡੇ ਸੁ ਅਧੰਨਿ ਜਿਨੋ ਮਨ ਹੈ ਅਗਡੇ ॥੪੬੦॥[੬] ਨੈਨ ਚੁਰਾਇ ਮਹਾ ਸੁਖੁ ਪਾਇ ਕਛੂ ਮੁਸਕਾਇ ਭਯੋ ਹਰਿ ਠਾਢੋ ॥ ਮੋਹਿ ਰਹੀ ਬ੍ਰਿਜ ਬਾਮ ਸਭੈ ਅਤਿਹੀ ਤਿਹਕੈ ਮਨ ਆਨੰਦ ਬਾਢੋ ॥[੭] ਜਾ ਭਗਵਾਨ ਕਿਧੋ ਸੀਯ ਜੀਤ ਕੈ ਮਾਰਿ ਡਰਯੋ ਰਿਪ ਰਾਵਨ ਗਾਢੋ ॥ ਤਾ ਭਗਵਾਨ ਕਿਧੋ ਮੁਖ ਤੇ ਮੁਕਤਾ ਨੁਕਤਾ ਸਮ ਅੰਮ੍ਰਿਤ ਕਾਢੋ ॥੪੬੧॥ [੮]ਕਾਨ੍ਹ ਜੂ ਬਾਚ ਗੋਪੀ ਪ੍ਰਤਿ ॥ ਸ੍ਵੈਯਾ ॥[੯] ਆਜੁ ਭਯੋ ਝੜ ਹੈ ਜਮਨਾ ਤਟ; ਖੇਲਨ ਕੀ ਅਬ ਘਾਤ ਬਣੀ ॥ ਤਜਕੈ ਡਰੁ ਖੇਲ ਕਰੋ ਹਮਸੋ ਕਬਿ ਸਯਾਮ ਕਹਯੋ ਹਸਿ ਕਾਨ੍ਹ ਅਣੀ ॥ [੧੦]ਜੋਊ ਸੁੰਦਰ ਹੈ ਤੁਮ ਮੈ ਸੋਊ ਖੇਲਹੁ; ਖੇਲਹੁ ਨਾਹਿ ਜਾਣੀ ਰੁ ਕਣੀ[ੲ] ॥ ਇਹ ਭਾਂਤ ਕਹੈ ਹਸਿਕੈ ਰਸ ਬੋਲ ਕਿਧੋ ਹਰਿਤਾ ਜੋਊ ਮਾਨ ਫਣੀ ॥੪੬੨॥ [੧੧]ਹਸਿ ਕੈ ਸੁ ਕਹੀ ਬਤੀਆ ਤਿਨ ਸੋ ਕਬਿ ਸਯਾਮ ਕਹੈ ਹਰਿ ਜੋ ਰਸ ਰਾਤੋ ॥ ਨੈਨ ਮ੍ਰਿਗੀ ਪਤਿ ਸੇ ਤਿਹਕੇ ਇਮ ਚਾਲ ਚਲੈ ਜਿਮ ਗੱਈਯਰ ਮਾਤੋ ॥ [੧੨]ਦੇਖਤ ਮੂਰਤ ਕਾਨ੍ਹ ਕੀ ਗੋਪਨ ਭੂਲਿ ਗਈ ਗ੍ਰਿਹ ਕੀ ਸੁਧ ਸਾਤੋ ॥ ਚੀਰ ਗਏ ਉਡਕੈ ਤਨ ਕੇ ਅਰੁ ਟੂਟ ਗਯੋ ਨੈਨ ਤੇ ਲਾਜ ਕੋ ਨਾਤੋ ॥੪੬੩॥ [੧੩]ਕ੍ਰੁਪਿ ਕੈ ਮਧਿ ਕੈਟਭ ਤਾਨ ਮਰੇ ਮੁਰ ਦੈਤ ਮਰਯੋ ਅਪਨੇ ਜਿਨ ਹਾਥਾ ॥ ਜਾਹਿ ਭਭੀਛਨ ਰਾਜ ਦਯੋ ਰਿਸ ਰਾਵਨ ਕਾਟ ਦਏ ਜਿਹ ਮਾਥਾ ॥ [੧੪]ਸੋ ਤਿਹਕੀ ਤਿਹੁ ਲੋਗਨ ਮਧ; ਕਹੈ ਕਬਿ ਸਯਾਮ ਚਲੈ ਜੈਸੇ ਗਾਥਾ ॥ ਸੋ ਬ੍ਰਿਜ ਭੂਮ ਬਿਖੈ ਰਸ ਕੇ ਹਿਤ; ਖੇਲਤ ਹੈ ਫੁਨ ਗੋਪਨ ਸਾਥਾ ॥੪੬੪॥[੧੫] ਹਸਿ ਕੈ ਹਰਿ ਜੂ ਬ੍ਰਿਜ ਮੰਡਲ ਮੈ; ਸੰਗ ਗੋਪਨ ਕੇ ਇਕ ਹੋਡ ਬਦੀ ॥ ਸਭ ਧਾਇ ਪਰੈ ਹਮਹੂੰ ਤੁਮਹੂੰ ਇਹ ਭਾਂਤ ਕਹਯੋ ਮਿਲਿ ਬੀਚ ਨਦੀ ॥ [੧੬]ਜਬ ਜਾਇ ਪਰੇ

---

ੳ ਲਾਜ ਦੀ ਬੇਲ ਉਦੋਂ ਤੜੱਕ ਕਰਕੇ ਟੁੱਟ ਗਈ ਜਦੋਂ ਗੋਪੀਆਂ ਨੇ ਕ੍ਰਿਸ਼ਨ ਨੂੰ ਸਮਝ ਲਿਆ ਕਿ ਇਹ ਠੀਕ ਭਗਵਾਨ ਹੈ । ਇਹ ਸਾਡਾ ਅਸਲ ਪਤੀ ਹੈ ਅਤੇ ਇਹੋ ਕਰਤਾਰ ਹੈ । ਫੇਰ ਇਸ ਦੇ ਕੋਲੋਂ ਸ਼ਰਮ ਕਾਹਦੀ, ਜਦ ਇਹੋ ਹੀ ਸਾਡੇ ਅੰਗਾਂ ਦਾ ਸਿਰਜਕ ਹੈ ਅਤੇ ਰਾਤ ਦਿਨ ਇਹ ਸਾਡੇ ਸਰੀਰ ਦੇ ਅੰਦਰ ਵਿਆਪਕ ਹੋ ਕੇ ਰਸ ਰਿਹਾ ਹੈ, ਜੋ ਇਸ ਤਨ ਰੂਪੀ ਇਸਤਰੀ ਨੂੰ ਭੋਗ ਰਿਹਾ ਹੈ । ਜਿਸ ਦੀ ਆਦਿ ਬਾਣੀ ਗਵਾਹੀ ਦਿੰਦੀ ਹੈ :-

ਰਸਿ ਰਸਿ ਭੋਗ ਕਰੇ ਪ੍ਰਭੁ ਮੇਰਾ ਹਮ ਤਿਸ ਆਗੈ ਜੀਉ ਕਟਿ ਕਟਿ ਪਈਆ ॥ ਅੰਗ ੧੩੬ ॥ ਮ: ੪ ॥

ਫੇਰ ਉਸ ਤੋਂ ਓਹਲਾ ਕਿਵੇਂ ਕੀਤਾ ਜਾ ਸਕਦਾ ਹੈ । ਜੋ ਹਰ ਵੇਲੇ ਸਾਡੇ ਅੰਦਰ ਵੀ ਤੇ ਬਾਹਰ ਵੀ ਨਾਲ ਵਸ ਰਿਹਾ ਹੈ :-

ਹਰਿ ਪਰਪੰਚੁ ਕੀਆ ਸਭ ਕਰਤੈ ਵਿਚਿ ਆਪੇ ਆਪਣੀ ਜੋਤਿ ਧਰਈਐ ॥ ਹਰਿ ਇਕੋ ਬੋਲੈ ਹਰਿ ਇਕੁ ਬੁਲਾਏ ਗੁਰਿ ਪੂਰੈ ਹਰਿ ਏਕੁ ਦਿਖਈਐ ॥੨॥ ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥ ਨਿਹ ਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਾਈਐ ॥੩॥ ਮ: ੪ ॥

ਜੇ ਕਰੇ ਕ੍ਰਿਸ਼ਨ ਦਾ ਅਵਤਾਰ ਹੀ ਸੀ ਜਿਸ ਨੂੰ ਅਸੀਂ ਕੁਝ ਵੀ ਕਰਕੇ ਨਹੀਂ ਮੰਨਦੇ ਤਾਂ ਤੱਕ ਸ੍ਰੀ ਦਸਮੇਸ਼ ਜੀ ਕ੍ਰਿਸ਼ਨ ਜੀ ਨੂੰ ਬਾਅਦਬ ਹਰ ਥਾਂ 'ਤੇ ਹਰੀ ਜੀ ਤੇ ਭਗਵਾਨ ਆਦਿ ਸਤਿਕਾਰਤ ਵਿਚ ਹੀ ਲੇਖਾਂ ਵਿਚ ਲੇਖ ਮਾਲਾ ਪਰੋਂਦੇ ਹਨ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸ਼ਬਦਾਰਥ ਬਾਣੀ ਲੱਭਣ ਦੀ ਕੋਈ ਲੋੜ ਹੀ ਬਾਕੀ ਨਹੀਂ ਰਹਿ ਜਾਂਦੀ ।

ਅ ਮੈਨ ਬੇਸ਼ੱਕ ਮੈਨ ਸ਼ਬਦ ਕਾਮ ਦਾ ਹੀ ਪ੍ਰਤੀਕ ਹੈ ਪਰ ਇਹ ਦੁਨਿਆਵੀ ਕੁੱਤਾ ਕਾਮ ਨਹੀਂ ਜੋ ਪਿੱਛੇ ਦੱਸਿਆ ਜਾ ਚੁੱਕਾ ਹੈ । ਇਹ ਪ੍ਰੇਮ ਹਕੀਕੀ 'ਮਨਮੋਹਕ'

(ਬਾਕੀ ਪੰਨਾ ੬੭ ਤੇ)

ਜਿਵੇਂ ਹਿਰਨੀਆਂ ਸਾਰੀਆਂ ਆਪਣੇ ਘਰ ਦੇ ਕੰਮ ਛੱਡ ਕੇ ਕ੍ਰਿਸ਼ਨ ਜੀ ਦੀ ਹੀ ਬੰਸਰੀ ਦੀ ਧੁਨ ਵਿਚ ਮਸਤ ਹੋ ਗਈਆਂ।

੧. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਬੰਸਰੀ ਦੀ ਸੁਰ ਠੱਗਣੀ ਬਣ ਕੇ ਗੋਪੀਆਂ ਦੇ ਅੰਦਰ ਦੀ ਸਾਰੀ ਮੱਤ ਲੁੱਟ ਲਈ ਹੈ। ਹਿਰਨੀਆਂ ਵਾਂਗ ਕ੍ਰਿਸ਼ਨ ਜੀ ਦੇ ਪਿੱਛੇ ਪਿੱਛੇ ਤੁਰਦੀਆਂ ਹਨ। ਲਾਜ (ਸ਼ਰਮ) ਵਾਲੀ ਬੇਲ ਤੜਾਕ ਦੇ ਕੇ ਟੁੱਟ ਗਈ ॥੪੫੮॥

੨. ਸ੍ਵੈਯਾ ॥ ਕ੍ਰਿਸ਼ਨ ਜੀ ਦੇ ਰੂਪ ਨੂੰ ਵੇਖ ਰਹੀਆਂ ਹਨ ਸਾਰੀਆਂ ਹੀ ਇਸਤਰੀਆ ਇਕੱਠੀਆਂ ਹੋ ਕੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਬੰਸਰੀ ਦੀ ਸੁਰ ਨੂੰ ਸੁਣ ਕੇ ਚਲ ਕੇ ਆ ਜਾਂਦੀਆਂ ਹਨ ਨੱਠ ਕੇ ਕਿਧਰੇ ਨਹੀਂ ਜਾਂਦੀਆਂ।

੩. ਕਾਮ ਦੇ ਵੱਸ ਹੋ ਕੇ ਕ੍ਰਿਸ਼ਨ ਜੀ ਦੇ ਨਾਲ ਕੁੱਦਦੀਆਂ ਹਨ। ਲਾਜ (ਸ਼ਰਮ) ਦੀ ਗੱਠ ਖੋਲ੍ਹ ਕੇ ਛੱਡ ਦਿੱਤੀ ਹੈ। ਗੋਪੀਆਂ ਦੇ ਮਨ ਇਸ ਤਰ੍ਹਾਂ ਪਿਸ ਗਏ ਹਨ ਜਿਵੇਂ ਮਜੀਠ ਕਿਸੇ ਖਰਵੇ ਪੱਥਰ ਉੱਪਰ ਘਿਸਾਈ ਹੋਈ ਪਿਸ ਜਾਂਦੀ ਹੈ ॥੪੫੯॥

੪. ਗੋਪੀਆਂ ਹੱਸ-ਹੱਸ ਕੇ ਗੱਲਾਂ ਕਰਦੀਆਂ ਹਨ ਹਰੀ ਦੇ ਨਾਲ। ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਨਾਂ ਦੇ ਵੱਡੇ ਭਾਗ ਚੰਗੇ ਸਨ। ਜਿਨ੍ਹਾਂ ਦੇ ਮਨ ਵਿਚ ਉਸ ਲਈ ਮੋਹ ਪ੍ਰਗਟ ਹੋ ਗਿਆ ਹੈ ਜਿਸ ਦੇ ਦਰਸ਼ਨ ਕਰਕੇ ਪਾਪਾਂ ਦੇ ਜਾਲ ਕੱਟੇ ਜਾਂਦੇ ਹਨ।

੫. ਕ੍ਰਿਸ਼ਨ ਜੀ ਦੇ ਵਿਚ ਸਰੀਰ ਦੇ ਬ੍ਰਿਜ ਦੀਆਂ ਇਸਤਰੀਆਂ ਦਾ ਮਨ ਬਹੁਤ ਹੀ ਵੈਰਾਗਵਾਨ ਹੋ ਕੇ ਮਨ ਖੁੱਭ ਗਿਆ ਹੈ। ਉਹ ਸੱਤ ਧਰਮ ਦੀ ਪਦਵੀ ਲੈ ਕੇ ਪ੍ਰਵਾਨ (ਸਫਲ) ਹੋ ਗਈਆਂ, ਜੋ ਐਵੇਂ ਦਿਖਾਵਾ ਹੀ ਕਰਦੀਆਂ ਹਨ ਦਿਲੋਂ ਪ੍ਰੇਮ ਨਹੀਂ। ਉਹ ਨਿਸਫਲ ਹਨੇਰੇ ਵਿਚ ਹੀ ਹਨ ਜਿਨ੍ਹਾਂ ਦੇ ਮਨ ਨਹੀਂ ਖੁੱਭੇ ॥੪੬੦॥

੬. ਉਹਨਾਂ ਵੱਲੋਂ ਨੇਤਰ ਫੇਰ ਕੇ ਬੜੇ ਸੁਖ ਅਨੁਭਵ ਕਰਦੇ ਹੋਏ ਕੁਝ ਮੁਸਕਰਾ ਕੇ ਹਰੀ ਜੀ ਉਥੇ ਖੜੇ ਹੋ ਗਏ। ਬ੍ਰਿਜ ਦੀਆਂ ਇਸਤਰੀਆਂ ਮੋਹਿਤ ਹੋ ਗਈਆਂ ਹਨ ਉਸ ਨੂੰ ਵੇਖ ਕੇ ਗੋਪੀਆਂ ਦੇ ਮਨ ਵਿਚ ਆਨੰਦ ਵਧ ਗਿਆ ਹੈ।

੭. ਜਿਸ ਭਗਵਾਨ ਨੇ ਕਿਸੇ ਵੇਲੇ ਸੀਤਾ ਜਿੱਤੀ ਸੀ, ਰਾਵਣ ਜਿਹੇ ਵੈਰੀ ਨੂੰ ਮਾਰ ਸੁੱਟਿਆ ਸੀ, ਗੱਡੇ (ਸੈਨਾ) ਸਮੇਤ। ਉਹੀ ਭਗਵਾਨ ਆਪਣੇ ਮੁੱਖ ਵਿਚੋਂ ਹੀਰੇ, ਮੋਤੀ ਮੁਕਤਾਹਲ ਜਿਹੇ ਅੰਮ੍ਰਿਤ ਬਚਨ ਕਹਿੰਦੇ ਹਨ ॥੪੬੧॥

੮. ਕ੍ਰਿਸ਼ਨ ਜੀ ਗੋਪੀਆਂ ਨੂੰ ਕਹਿੰਦੇ ਹਨ ॥

੯. ਸ੍ਵੈਯਾ ॥ ਅੱਜ ਜਮਨਾ ਦੇ ਕਿਨਾਰੇ ਝੜ ਹੋ ਰਿਹਾ ਹੈ ਜੋ ਖੇਡਣ ਲਈ ਚੰਗਾ ਸਮਾਂ ਬਣਿਆ ਹੋਇਆ ਹੈ। ਇਸ ਵਾਸਤੇ ਮਨਾਂ ਦੇ ਡਰ ਛੱਡ ਦਿਉ ਅਤੇ ਖੁੱਲ ਕੇ ਖੇਡੋ ਮੇਰੇ ਨਾਲ, ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਇਹ ਹੱਸ ਕੇ ਕ੍ਰਿਸ਼ਨ ਜੀ ਨੇ ਗੱਲ ਕਹੀ।

੧੦. ਜਿਹੜੀ ਤੁਹਾਡੇ ਵਿਚੋਂ ਸੁੰਦਰ ਹੈ ਉਹੀ ਖੇਡੇ, ਜਣੀ ਖਣੀ ਨਾ ਖੇਡੇ। ਜਿਹੜਾ ਕ੍ਰਿਸ਼ਨ ਜੀ ਸ਼ੇਸ਼ ਨਾਗ ਦਾ ਵੀ ਮਾਣ ਹਰਨ ਵਾਲੇ ਹਿਰਨਾਂ ਨੇ ਇਸ ਤਰ੍ਹਾਂ ਹੱਸ ਕੇ ਕਿਹਾ ਰਸ ਭਰੀ ਜ਼ੁਬਾਨ ਨਾਲ ॥੪੬੨॥

੧੧. ਇਹ ਹੱਸ ਕੇ ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਗੱਲ ਕਹੀ। ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਹੜਾ ਹਰੀ ਰਸ ਵਿਚ ਰਚਿਆ ਹੋਇਆਂ ਹੈ। ਜਿਸ ਦੇ ਨੇਤਰ ਹਿਰਨ ਜਿਹੇ ਹਨ ਉਹ ਇਸ ਤਰ੍ਹਾਂ ਤੁਰਦਾ ਹੈ ਜਿਵੇਂ ਮਸਤ ਹਾਥੀ ਚਲਦਾ ਹੈ।

੧੨. ਕ੍ਰਿਸ਼ਨ ਜੀ ਦੀ ਇਹੋ ਜਿਹੀ ਮੂਰਤ ਵੇਖ ਕੇ ਗੋਪੀਆਂ ਦੀਆਂ ਘਰ ਦੀਆਂ ਸਭੇ ਸੁੱਧਾਂ ਭੁੱਲ ਗਈਆਂ ਹਨ। ਸਰੀਰਾਂ ਦੇ ਉੱਤੋਂ ਬਸਤਰ ਉੱਡ ਗਏ ਹਨ, ਨੇਤਰਾਂ ਦੇ ਵਿਚ ਹਯਾ ਦੇ ਨਾਤੇ ਟੁੱਟ ਗਏ ਹਨ ॥੪੬੩॥

੧੩. ਜਿਸ ਨੇ ਕ੍ਰੋਧ ਕਰਕੇ ਮਧਿ ਕੈਟਭ, ਜ਼ੋਰ ਨਾਲ ਮਾਰ ਦਿੱਤੇ ਅਤੇ ਮੁਰ ਦੈਂਤ ਨੂੰ ਮਾਰ ਦਿੱਤਾ। ਜਿਸ ਨੇ ਆਪਣੇ ਹੱਥਾਂ ਨਾਲ। ਜਿਸ ਨੇ ਬਭੀਛਨ ਨੂੰ ਲੰਕਾ ਦਾ ਰਾਜ ਦਿੱਤਾ ਅਤੇ ਗੁੱਸਾ ਖਾ ਕੇ ਰਾਵਣ ਨੂੰ ਕੁੱਟ ਦਿੱਤਾ ਮੱਥੇ ਵਿਚ ਤੀਰ ਮਾਰ ਕੇ।

੧੪. ਉਸ ਦੀ ਤਿੰਨ ਲੋਕਾ ਵਿਚ ਕਥਾ ਚੱਲ ਰਹੀ ਹੈ। ਸੋ ਉਹੀ ਬ੍ਰਿਜ ਦੀ ਧਰਤੀ ਤੇ ਰਸ ਦੇ ਨਾਲ ਪ੍ਰੇਮ ਖੇਡ ਖੇਡਦਾ ਹੈ ਗੋਪੀਆਂ ਦੇ ਨਾਲ ॥੪੬੪॥

੧੫. ਹਰੀ ਜੀ ਨੇ ਹੱਸ ਕੇ ਇਸ ਬ੍ਰਿਜ ਮੰਡਲ ਦੇ ਵਿਚ ਗੋਪੀਆਂ ਦੇ ਨਾਲ ਇਕ ਸ਼ਰਤ ਕਾਇਮ ਕਰ ਦਿੱਤੀ ਕਿ ਅਸੀਂ ਵੀ ਤੁਸੀਂ ਵੀ ਸਾਰੇ ਹੀ ਜਾ ਕੇ ਨਦੀ ਦੇ ਵਿਚ ਜਾ ਵੜੀਏ ਮਿਲ ਕੇ। ਭਾਵ ਕਿ ਇਕ ਪਾਸੇ ਸਾਰੇ ਗੋਪ ਤੇ ਦੂਜੇ ਪਾਸੇ ਸਾਰੀਆਂ ਗੋਪੀਆਂ।

੧੬. ਜਦੋਂ ਇਹ ਬਚਨ ਸੁਣ ਕੇ ਸਾਰੇ ਜਮਨਾ ਦੇ ਵਿਚ ਚਲੇ ਗਏ

---

(ਪੰਨਾ ੬੬ ਦੀ ਬਾਕੀ)

ਪਰਮ ਪ੍ਰੀਤ ਪ੍ਰਭੂ ਮਿਲਾਪ ਦਾ ਹੁਲਾਸ ਹੈ। ਜਿਸ ਲਈ ਰਿਸ਼ੀ ਮੁਨੀ ਦੇਵਤਾ ਤੇ ਮਾਨਸ ਸੰਸਾਰ ਭਰ ਦੇ ਭਟਕ ਰਹੇ ਹਨ, ਪਰ ਹੱਥ ਕਿਸੇ ਕਰਮਾਂ ਵਾਲੇ ਨੂੰ ਹੀ ਆਉਂਦਾ ਹੈ।

੨ ਜਿੱਥੇ ਸੁੰਦਰਤਾ ਪ੍ਰੇਮ ਦੀ ਪ੍ਰਤੀਕ ਹੈ ਪਰ ਉਹ ਸੁੰਦਰਤਾ ਨਿਰੂਣੀ ਹੈ ਜਿਸ ਵਿਚ ਪ੍ਰਭੂ ਪਿਆਰ ਦੇ ਗੁਣ ਨਹੀਂ ਅਤੇ ਜੋ ਪ੍ਰਭੂ ਪਤੀ ਪ੍ਰਮੇਸ਼ਰ ਦੇ ਪਿਆਰ ਤੋਂ ਸੱਖਣੀ ਹੈ। ਪਾਵਨ ਬਚਨ ਹੈ :- ਸਾ ਗੁਣ ਵੰਤੀ ਸਾ ਵਡ ਭਾਗਣਿ ਪੁਤ੍ਰ ਵੰਤੀ ਸੀਲਵੰਤਿ ਸੋਹਾਗਣਿ ॥ ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੨॥ ਅੰਗ ੯੭ ॥ ਮ: ੫ ॥

ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ— ੧ਓ ਸਤਿਗੁਰ ਪ੍ਰਸਾਦਿ ॥

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੇ ਨਾਹਿ ॥ ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥ ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥ ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥ ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥ ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥ ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸ ॥ ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥ ਅੰਗ ੧੧੨੪ ॥

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ - ਪ੍ਰਕਾਸ਼ਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (ਸ੍ਰੀ ਅੰਮ੍ਰਿਤਸਰ) ਦੇ ਮੁਤਾਬਿਕ ਰਵਿਦਾਸ ਭਗਤ ਜੀ ਕਾਂਸ਼ੀ ਜੀ ਦਾ ਰਹਿਣ ਵਾਲਾ ਸੀ ਅਤੇ ਰਾਮਾ ਨੰਦ ਗੁਰੂ ਦਾ ਚੇਲਾ ਸੀ, ਜਾਤਿ ਦਾ ਚਮਾਰ ਜੋ ਮਰੇ ਪਸ਼ੂ ਢੋਇਆ ਕਰਦੇ ਸਨ। ਜੇ ਕੋਈ ਛਿਹ ਕਰਮ ਕਰਦਾ ਹੋਵੇ, ਉੱਚੀ ਜਾਤਿ ਵਿਚੋਂ ਵੀ ਹੋਵੇ ਪਰ ਹਰਿ ਦੀ ਭਗਤੀ ਦਿਲ ਵਿਚ ਨਾ ਹੋਵੇ, ਹਰੀ ਦੇ ਚਰਨ ਕੰਵਲਾਂ ਨਾਲ ਪ੍ਰੀਤੀ ਨਾ ਹੋਵੇ, ਨਾ ਹਰੀ ਨਾਮ ਵਾਲੀ ਕਥਾ ਚੰਗੀ ਲੱਗੇ ਤਾਂ ਉਹ ਕੀ ਹੈ? (ਸੋ ਸੁ (ਕੁੱਤਾ) ਪਚ (ਵੱਢ ਖਾਣ ਵਾਲਾ) ਚੰਡਾਲ ਦੇ ਬਰਾਬਰ ਹੈ। ਹੇ ਚਿਤ, ਅਚੇਤ ਉਸ ਨੂੰ ਚੇਤ ਹੇ ਮੂਰਖ ਮਨ! ਕਿਉਂ ਨਹੀਂ ਬਾਲਮੀਕ ਵੱਲ ਵੇਖਦਾ ਜੋ ਹਰੀ ਜਪ ਕੇ ਕਿਸ ਨੀਚ ਜਾਤ ਤੋਂ ਅਮਰ ਹੋ ਗਿਆ? ਜੋ ਵਿਸ਼ੇਸ਼ਤਾ ਤੇ ਵਡਿਆਈ ਹਰੀ ਦੀ ਭਗਤੀ ਦੇ ਕਾਰਨ ਸੀ। ਕੁੱਤਿਆਂ ਨੂੰ ਮਾਰਨ ਵਾਲਾ ਜੋ ਬਾਲਮੀਕ ਚੰਡਾਲ ਜਿਸ ਨੂੰ ਲਿਖਿਆ ਹੈ ਸੁਆਨ ਸ਼ਤ੍ਰੂ, ਸੋ ਕੁੱਤਿਆਂ ਦਾ ਵੈਰੀ, ਅਜਾਤੂ ਨੀਵੀਂ ਜਾਤ ਪਰ ਕ੍ਰਿਸ਼ਨ ਨਾਲ ਹੇਤ ਰੱਖਦਾ ਸੀ। ਲੋਕਾ ਵਿਚਾਰਿਆਂ ਨੇ ਉਸ ਦੀ ਸਿਫ਼ਤ ਕੀ ਕਰਨੀ ਹੈ ਉਹ ਤਾਂ ਤਿੰਨਾਂ ਲੋਕਾਂ ਵਿਚ ਰਮਿਆ ਹੋਇਆ ਹੈ। ਅਜਾਮਲ-ਬ੍ਰਾਹਮਣ ਸੀ ਜੋ ਇਕ ਵੇਸਵਾ ਨਾਲ ਰਹਿੰਦਾ ਸੀ। ਸੰਤਾਂ ਦੀ ਕ੍ਰਿਪਾ ਦੁਆਰਾ ਪੁੱਤਰ ਦਾ ਨਾਮ ਨਾਰਾਇਣ ਹੋਣ ਕਰਕੇ, ਨਾਰਾਇਣ ਦਾ ਨਾਮ ਲੈਣ ਲੱਗ ਪਿਆ ਸੀ, ਜਿਸ ਕਰਕੇ ਉਸ ਦਾ ਉਧਾਰ ਹੋ ਗਿਆ। ਪਿੰਗਲਾ ਨਾਮ ਦੀ ਇਕ ਵੇਸਵਾ ਸੀ, ਜੋ ਇਕ ਮਹਾਤਮਾ ਦੀ ਕ੍ਰਿਪਾ ਦੁਆਰਾ ਤੋਤੇ ਨੂੰ ਰਾਮ ਦਾ ਨਾਮ ਪੜ੍ਹਾਉਂਦਿਆਂ ਕਰਕੇ ਤਰ ਗਈ ਸੀ। ਲੁਭਤੁ-ਇਕ ਲੋਧੀਆ ਨਾਮੇ ਸ਼ਿਕਾਰੀ ਸੀ ਜਦੋਂ ਉਸ ਨੇ ਸੰਤਾਂ ਦੀ ਸੇਵਾ ਕੀਤੀ ਤਾਂ ਉਸ ਨੂੰ ਬਹੁਤ ਸ਼ਿਕਾਰ ਮਿਲੇ ਜਿਨ੍ਹਾਂ ਵਿਚੋਂ ਇਕ ਸੰਤ ਨੂੰ ਭੇਟ ਕੀਤਾ ਪਰ ਸੰਤਾਂ ਕਿਹਾ ਇਹ ਸਾਡੇ ਕੰਮ ਦਾ ਨਹੀਂ ਹੈ। ਸਾਨੂੰ ਕੋਈ ਸੰਖ, ਚੱਕਰ, ਗਦਾ, ਪਦਮ ਆਦਿ (ਜੋ ਚਾਰੇ ਇਹ ਚਿੰਨ੍ਹ ਵਿਸ਼ਨੂੰ ਤੇ ਕ੍ਰਿਸ਼ਨ ਜੀ ਦੇ ਹਨ) ਭਾਵ ਹਰੀ ਲੱਭ ਕੇ ਲਿਆ ਦੇਹ। ਸ਼ਿਕਾਰੀ ਲੱਭ ਥੱਕਿਆ ਪਰ ਨਾ ਮਿਲਿਆ, ਇਸ ਤੋਂ ਮਾਯੂਸ ਹੋ ਕੇ ਚਿਤਾ ਬਣਾ ਕੇ ਸੜ ਕੇ ਮਰਨ ਲੱਗਾ ਸੀ ਕਿ ਭਗਵਾਨ ਪ੍ਰਗਟ ਹੋ ਗਏ, ਜਿਸ ਦੇ ਉੱਪਰ ਵਾਲੇ ਸਾਰੇ ਚਿੰਨ੍ਹ ਜਿਉਂ ਦੇ ਤਿਉਂ ਸਨ। ਕੁੰਚਰ (ਹਾਥੀ) ਤਾਰਾਵਲ ਅਨੁਸਾਰ ਨਹੀਂ ਸਗੋਂ ਇਸ ਦੀ ਉਦਾਹਰਨ ਆਦਿ ਬਾਣੀ ਤੇ ਸ੍ਰੀ ਦਸਮ ਬਾਣੀ ਵਿਚ ਅਨੇਕਾਂ ਥਾਵਾਂ 'ਤੇ ਮਿਲਦੀਆਂ ਹਨ ਪਰ ਇਥੇ ਲੇਖ ਹੈ ਕਿ ਗੰਧਰਵ ਸੀ ਕਿਸੇ ਰਿਖੀ ਦੇ ਸਰਾਪ ਨਾਲ ਹਾਥੀ ਦੀ ਜੂਨ ਵਿਚ ਆ ਗਿਆ ਸੀ। ਇਸ ਨੂੰ ਵਰਣ ਦੇਵਤਾ ਦੇ ਤਲਾਅ ਵਿਚ ਇਕ ਤੰਦੂਏ ਨੇ ਆਪਣੀਆਂ ਤੰਦਾਂ ਵਿਚ ਲਪੇਟ ਕੇ ਪਕੜ ਲਿਆ ਸੀ। ਰਾਮ ਨਾਮ ਸਿਮਰਨ ਨਾਲ ਛੁਟਕਾਰਾ ਹੋ ਗਿਆ ਸੀ ਜਿਨ੍ਹਾਂ ਦੀਆਂ ਉਦਾਹਰਨਾਂ ਗੁਰਬਾਣੀ ਆਦਿ ਅਤੇ ਦਸਮੇਸ਼ ਜੀ ਵਲੋਂ ਵਿਸ਼ਨੂੰ ਜੀ ਤੇ ਕ੍ਰਿਸ਼ਨ ਜੀ ਨਾਲ ਹੀ ਸਬੰਧਤ ਕਰਕੇ ਦਿੱਤੀਆਂ ਮਿਲਦੀਆਂ ਹਨ। ਸੋ

(ਬਾਕੀ ਪੰਨਾ ੬੯ ਤੇ)

[1]ਜਮਨਾ ਜਲ ਮੈ ਸੰਗ ਗੋਪਨ ਕੇ ਭਗਵਾਨ ਜਦੀ ॥ ਤਬ ਲੈ ਚੁਭਕੀ ਹਰਿ ਜੀ ਤ੍ਰਿਯ ਕੋ ਸੁ ਲਯੋ ਮੁਖ ਚੂਮ ਕਿਧੋ ਸੁ ਤਦੀ[ੳ] ॥੪੬੫॥ [2]ਗੋਪੀ ਬਾਚ ਕ੍ਰਿਸ਼ਨ ਜੀ ਸੋ ॥ ਸ੍ਵੈਯਾ ॥ [3]ਮਿਲ ਕੈ ਸਭ ਗ੍ਵਾਰਨ ਸੁੰਦਰ ਸਯਾਮ ਸੋ; ਸਯਾਮ ਕਹੀ ਹਸਿ ਬਾਤ ਪ੍ਰਬੀਨਨ ॥ ਰਾਜਤ ਜਾਹਿ ਮ੍ਰਿਗੀਪਤਿ ਸੇ ਦ੍ਰਿਗ ਛਾਜਤ ਚੰਚਲਤਾ ਸਮ ਮੀਨਨ ॥ [4]ਕੰਚਨ ਸੇ ਤਨ ਕਉਲ ਮੁਖੀ ਰਸ ਆਤੁਰ ਹ੍ਵੈ ਕਹਯੋ ਰੱਛਕ ਦੀਨਨ ॥ ਨੇਹ ਬਢਾਇ ਮਹਾ ਸੁਖੁ ਪਾਇ ਕਹਯੋ ਸਿਰ ਨਿਆਇ ਕੈ ਭਾਤ ਅਧੀਨਨ ॥੪੬੬॥ [5]ਅਤਿ ਹ੍ਵੈ ਰਿਝਵੰਤ ਕਹਯੋ ਗੁਪੀਆ; ਜੁਗ ਤੀਸਰ ਮੈ ਪਤਿ ਭਯੋ ਜੁ ਕਪੀ ॥ ਜਿਨ ਰਾਵਨ ਖੇਤ ਮਰਯੋ ਕੁਪਕੈ ਜਿਹ ਰੀਝ ਭਭੀਛਨ ਲੰਕ ਥਪੀ ॥ [6]ਜਿਹ ਕੀ ਜਗ ਬੀਚ ਪ੍ਰਸਿੱਧ ਕਲਾ ਕਬਿ ਸਯਾਮ ਕਹੈ ਕਛੁ ਨਾਹਿ ਛਪੀ ॥ ਤਿਹ ਸੰਗ ਕਰੈ ਰਸ ਕੀ ਚਰਚਾ ਜਿਨਹੂ ਤਿਰੀਯਾ ਫੁਨ ਚੰਡ ਜਪੀ ॥੪੬੭॥ [7]ਜਉ ਰਸ ਬਾਤ ਕਹੀ ਗੁਪੀਆ; ਤਬ ਹੀ ਹਰਿ ਜ੍ਵਾਬ ਦਯੋ ਤਿਨ ਸਾਫੀ ॥ ਆਈ ਹੋ ਛੋਡਿ ਸਭੈ ਪਤਿ ਕੌ ਤੁਮ; ਹੋਇ ਤੁਮੈ ਨ ਮਰੇ ਫੁਨ ਮਾਫੀ ॥ [8]ਹਉ ਤੁਮ ਸੋ ਨਹਿ ਹੇਤ ਕਰੌ; ਤੁਮ ਕਾਹੇ ਕਉ ਬਾਤ ਕਰੋ ਰਸ ਲਾਫੀ ॥ ਇਉ ਕਹਿਕੈ ਹਰਿ ਮੋਨ ਭਜੀ ਸੁ ਬਜਾਇ ਉਠਯੋ ਮੁਰਲੀ ਮਹਿ ਕਾਫੀ ॥੪੬੮॥ [9]ਕ੍ਰਿਸ਼ਨ ਜੀ ਬਾਚ ਗੋਪੀ ਸੋ ॥ ਸ੍ਵੈਯਾ ॥ [10]ਸਭ ਸੁੰਦਰ ਗੋਪਿਨ ਸੋ ਕਬਿ ਸਯਾਮ ਦਯੋ ਹਸਿਕੈ ਹਰਿ ਜ੍ਵਾਬ ਜਬੈ ॥ ਨ ਗਈ ਹਰਿ ਮਾਨ ਕਹਯੋ ਗ੍ਰਿਹ ਕੌ ਪ੍ਰਭ ਮੋਹਿ ਰਹੀ ਮੁਖਿ ਦੇਖ ਸਬੈ ॥ [11]ਕ੍ਰਿਸ਼ਨ ਜੀ ਕਰ ਲੈ ਅਪਨੇ ਮੁਰਲੀ ਸੁ ਬਜਾਇ ਉਠਿਓ ਜੁਤ ਰਾਗ ਤਬੈ ॥ ਮਨੋ ਘਾਇਲ ਗੋਪਿਨ ਕੇ ਬ੍ਰਣ ਮੈ ਭਗਵਾਨ ਡਰਯੋ ਜਨੁ ਲੋਨ ਅਬੈ ॥੪੬੯॥ [12]ਜਿਉ ਮ੍ਰਿਗ ਬੀਚ ਮ੍ਰਿਗੀ ਪਿਖੀਐ ਹਰਿ ਤਿਉ ਗਨ ਗ੍ਵਾਰਨ ਕੇ ਮਧਿ ਸੋਭੈ ॥ ਦੇਖਿ ਜਿਸੈ ਰਿਪ ਰੀਝ ਰਹੈ, ਕਬਿ ਸਯਾਮ ਨਹੀ ਮਨ ਭੀਤਰ ਛੋਭੈ ॥ [13]ਦੇਖਿ ਜਿਸੈ ਮ੍ਰਿਗ ਧਾਵਤ ਆਵਤ; ਚਿੱਤ ਕਰੈ ਨਹ ਮੈ ਫੁਨ ਕੋ ਭੈ ॥ ਸੋ ਬਨ ਬੀਚ ਬਿਰਾਜਤ ਕਾਨ੍ਹ; ਜੋਊ ਪਿਖ ਵੈ ਤਿਹ ਕੋ ਮਨ ਲੋਭੈ ॥੪੭੦॥ [14]ਗੋਪੀ ਬਾਚ ਕਾਨ੍ਹ ਜੂ ਸੋ ॥ ਸ੍ਵੈਯਾ ॥ [15]ਸੋਊ ਗ੍ਵਾਰਨ ਬੋਲ ਉਠੀ ਹਰਿ ਸੋ ਬਚਨਾ ਜਿਨ ਕੇ ਸਮ ਸੁੱਧ ਅਮੀ ॥ ਤਿਹ ਸਾਥ ਲਗੀ ਚਰਚਾ ਕਰਨੇ ਹਰਤਾ ਮਨ ਸਾਧਨ ਸੁੱਧ ਗਮੀ ॥ [16]ਤਜ ਕੈ ਅਪਨੇ ਭਰਤਾ ਹਮਰੀ ਮਤਿ ਕ੍ਰਿਸ਼ਨ ਜੀ ਜੂ ਊਪਰਿ ਤੋਹਿ ਰਮੀ ॥ ਅਤਿ ਹੀ ਤਨ ਕਾਮ ਕਰਾ ਉਪਜੀ ਤੁਮ ਕੌ ਪਿਖਏ ਨਹਿ ਜਾਤ ਛਮੀ ॥੪੭੧॥ [17]ਕਬਿਯੋ ਬਾਚ ॥ ਸ੍ਵੈਯਾ ॥ [18]ਭਗਵਾਨ ਲਖੀ ਅਪਨੇ ਮਨ ਮੈ ਇਹ ਗ੍ਵਾਰਨ

---

ੳ ਇਹ ਇਕ ਕੌਤਕ ਹੀ ਸੀ ਕਾਨ੍ਹ ਤਾਂ ਇਕ ਪਾਸੇ ਗੁਆਲ ਬਾਲਾਂ ਦੇ ਨਾਲ ਸੀ ਅਤੇ ਗੋਪੀਆਂ ਦੂਜੇ ਪਾਸੇ ਅਲੱਗ ਸਨ । ਚੁੰਮਣ ਲੈਣ ਦਾ ਸਵਾਲ ਹੀ ਨਹੀਂ ਬਣਦਾ ਅਤੇ ਫੇਰ ਸਾਰੀਆਂ ਗੋਪੀਆਂ ਦੇ ਨਾਲ ਇਕੋ ਸਮੇਂ । ਅਸੀਂ ਇਹ ਇਕ ਪ੍ਰੇਮ ਦੀ ਬਾਰਸ਼ ਨੂੰ ਭੌਤਿਕ ਕਾਮ ਦੀ ਬਾਰਸ਼ ਕਰਕੇ ਵੇਖਦੇ ਹਾਂ । ਜਿਵੇਂ ਗੋਪੀਆ ਕਾਨ੍ਹ ਅੱਗੇ ਪ੍ਰੇਮ ਦੀ ਬਾਰਸ਼ ਲਈ ਉਤਾਵਲੀਆਂ ਹੋ ਕੇ ਜਾਚਨਾ ਕਰਦੀਆਂ ਇਸ ਤਰ੍ਹਾਂ ਗੁਰੂ ਦਾ ਸਿੱਖ ਆਪ ਨੂੰ ਗੋਪੀ ਮੰਨ ਕੇ ਗੁਰੂ ਨੂੰ ਕਾਨ੍ਹ ਬਣਾ ਕੇ ਉਸ ਕੋਲੋਂ ਪ੍ਰੇਮ ਬਾਰਸ਼ ਲਈ ਜੋਦੜੀਆਂ ਕਰਦੀ ਹੈ, ਕਿ ਹੇ ਮੇਰੇ ਗੁਰੂ ਜੀ ! ਮੇਰੇ ਉੱਤੇ ਉਪਦੇਸ਼ ਰੂਪੀ ਬੱਦਲ ਨਾਲ ਪ੍ਰੇਮ ਦੀ ਝੜੀ ਲਾ ਦਿਉ । ਮੇਰਾ ਆਸਰਾ ਰੂਪ ਸੁਆਮੀ ਤੂੰ ਹੀ ਹੈਂ । ਐ ਮੇਰੇ ਮਾਲਿਕ ! ਫੇਰ ਤੂੰ ਮੈਨੂੰ ਕਿਉਂ ਵਿਸਾਰਦਾ ਹੈਂ ? ਮੈਂ ਤਾਂ ਤੇਰੀ ਇਸਤਰੀ ਰੂਪ ਦੇ ਵਿਚ ਸੇਵਾਦਾਰ ਦੀ ਤਰ੍ਹਾਂ ਹਾਂ । ਜਿਵੇਂ ਇਸਤਰੀ ਦੀ ਪਤੀ ਤੋਂ ਬਿਨਾਂ ਸ਼ੋਭਾ ਨਹੀਂ ਹੁੰਦੀ ਬਿਨਾਂ ਭਰਤਾਂ ਤੋਂ ॥੧॥ ਜਦੋਂ ਮੇਰੇ ਮਾਲਿਕ ਨੇ ਮੇਰੀ ਇਹ ਬੇਨਤੀ ਸੁਣੀ ਤਾਂ ਉਸੇ ਵੇਲੇ ਬੇਗ-ਭੋਗ ਦੀ ਸਥਿਤੀ ਬਣ ਗਈ ਹੈ । ਨਾਨਕ ਤੂੰ ਕਹੁ ਕਿ ਹੁਣ ਮੇਰਾ ਸੁਹਾਗ ਬਣ ਗਿਆ ਹੈ । ਪਤੀ ਦਾ ਮਿਲਾਪ ਕਰਕੇ ਮੇਰੀ ਪਤੀ ਵਰਤਾ ਵਾਲੀ ਸ਼ੋਭਾ ਅਤੇ ਚੰਗੇ ਅਚਾਰ ਵਾਲੀ ਬਿਰਤੀ ਹੋ ਗਈ ਹੈ :-

ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ ॥ ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ ॥੧॥ ਰਹਾਉ ॥ ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ ॥ ਇਸਤਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨ ਭਰਤਾਰੇ ॥੧॥ ਬਿਨਉ ਸੁਨਿਓ ਜਬ ਠਾਕੁਰ ਮੇਰੇ ਬੇਗਿ ਆਇਓ ਕਿਰਪਾ ਧਾਰੇ ॥ ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਅਚਾਰੇ ॥ ਅੰਗ ੧੨੬੮ ॥ ਮਲਾਰ ਮ: ੫ ॥

ਇਸ ਸ਼ਬਦ ਦਾ ਖੁਲਾਸਾ ਗੋਪੀਆਂ ਤੇ ਕਾਨ੍ਹ ਦਾ ਰੋਲ ਕਰਕੇ ਸਮਝਾ ਰਹੇ ਹਨ ਕਿ ਜਦੋਂ ਗੋਪੀਆਂ ਨੇ ਕਾਨ੍ਹ ਨਾਲ ਮੇਲ ਦੀ ਭਾਵਨਾ ਚਿਤਵੀ ਤਾਂ ਕ੍ਰਿਸ਼ਨ ਨੂੰ ਉਸੇ ਵੇਲੇ ਬੇਗ ਆ ਗਿਆ ਤੇ ਗੋਪੀਆਂ ਦੀ ਭਾਵਨਾ ਤੇ ਉਹਨਾਂ ਦੀ ਸੰਤੁਸ਼ਟਤਾ ਹੋ ਗਈ । ਉਹਨਾਂ ਨੂੰ ਇਹ ਯਕੀਨ ਹੋ ਗਿਆ ਅਤੇ ਸਾਰੀਆਂ ਹੀ ਮੰਗ ਕਰਦੀਆਂ ਹਨ :-

(ਬਾਕੀ ਪੰਨਾ ੬੯ ਤੇ)

੧. ਗੋਪਾਂ ਦੇ ਨਾਲ ਭਗਵਾਨ ਵੀ ਜਮਨਾ ਦੇ ਪਾਣੀ ਵਿਚ ਚਲੇ ਗਏ ਤਾਂ ਚੁੱਭੀਆਂ ਲੈਂਦੇ ਹਨ, ਪਰ ਉਹਨਾਂ ਇਸਤਰੀਆ ਨੂੰ ਸਾਰੀਆਂ ਨੂੰ ਹੀ ਇੰਜ ਜਾਪਿਆਂ ਜਿਵੇਂ ਕ੍ਰਿਸ਼ਨ ਜੀ ਉਹਨਾਂ ਦੇ ਮੁੱਖ ਚੁੰਮ ਰਿਹਾ ਹੈ ॥੪੬੫॥

੨. ਗੋਪੀਆਂ ਕਹਿੰਦੀਆਂ ਹਨ ਕ੍ਰਿਸ਼ਨ ਜੀ ਨੂੰ ॥

੩. ਸ੍ਵੈਯਾ ॥ ਇਹ ਕੌਤਕ ਵੇਖ ਕੇ ਸਾਰੀਆਂ ਗੋਪੀਆਂ ਨੇ ਇਕੱਠੀਆਂ ਹੋ ਕੇ ਹੈਰਾਨਗੀ ਦੇ ਨਾਲ ਸ਼ਿਆਮ ਸੁੰਦਰ ਨੂੰ ਜੋ ਬੜੀ ਸਿਆਣੀ ਗੱਲ ਕਹੀ, ਜੋ ਸ਼ਿਆਮ ਕਵੀ ਜੀ ਦੱਸਦੇ ਹਨ ਕਿ ਜਿੱਥੇ ਮ੍ਰਿਗ ਜਿਹੇ ਨੈਣਾਂ ਵਾਲੇ ਬਿਰਾਜਦੇ ਸਨ, ਜਿਨ੍ਹਾਂ ਦੀਆਂ ਅੱਖਾਂ ਮੱਛੀ ਵਾਂਗ ਚਾਰੇ ਪਾਸੇ ਘੁੰਮਦੀਆਂ ਸਨ।

੪. ਉਸ ਸੋਨੇ ਜਿਹੇ ਤਨ ਤੇ ਕੌਲ ਫੁੱਲ ਜਿਹਾ ਜਿਨ੍ਹਾਂ ਦੇ ਮੁੱਖ ਦਾ ਰਸ ਹੈ ਉਸ ਨੂੰ ਹੈਰਾਨ ਹੋ ਕੇ ਗੋਪੀਆਂ ਨੇ ਕਿਹਾ ਐ ਦੀਨਾਂ ਗਰੀਬਾਂ ਦੀ ਰੱਛਾ ਕਰਨ ਵਾਲੇ ! ਬੜੀ ਨੇਹ ਭਰੀ ਬੋਲੀ ਵਿਚ ਰਜੇ ਸੁੱਖ ਨੂੰ ਪ੍ਰਤੀਤ ਕਰਦੀਆਂ ਹੋਈਆਂ ਨੇ ਸਿਰ ਨੀਵਾਂ ਕਰਕੇ ਕਿਹਾ ਕਿ ਤੁਸੀਂ ਸਾਡੇ ਨਾਲ ਨੇਹ ਵਧਾ ਕੇ ਸਾਨੂੰ ਬੜਾ ਸੁਖੀ ਕੀਤਾ ਹੈ । ਜੋ ਸਿਰ ਨਿਵਾ ਕੇ ਬੜੀ ਅਧੀਨਗੀ ਨਾਲ ਬਚਨ ਕਹੇ ॥੪੬੬॥

੫. ਹੁਣ ਇਸ ਅਸਚਰਜ ਕੌਤਕ ਨੂੰ ਵੇਖ ਕੇ ਕ੍ਰਿਸ਼ਨ ਜੀ ਦੀ ਵਡਿਆਈ ਵਿਚ ਕਿਹਾ ਬਹੁਤ ਪ੍ਰਸੰਨ ਹੋ ਕੇ ਗੋਪੀਆਂ ਕਹਿੰਦੀਆਂ ਹਨ ਕਿ ਤ੍ਰੇਤੇ ਜੁਗ ਵਿਚ ਤੂੰ ਰਿੱਛਾਂ, ਬਾਂਦਰਾਂ ਦਾ ਪਤੀ ਬਣਿਆ ਸੈਂ । ਜਿਸ ਨੇ ਕ੍ਰੋਧ ਕਰਕੇ ਰਾਵਣ ਨੂੰ ਜੰਗ ਦੇ ਖੇਤ ਵਿਚ ਮਾਰਿਆ ਸੀ ਅਤੇ ਪ੍ਰਸੰਨ ਹੋ ਕੇ ਬਭੀਖਨ ਨੂੰ ਲੰਕਾ ਦਾ ਰਾਜ ਦੇ ਦਿੱਤਾ ਸੀ ।

੬. ਜਿਸ ਦੀ ਕਲਾ ਸਾਰੇ ਜਗ ਵਿਚ ਪ੍ਰਸਿੱਧ ਹੈ ਕਵੀ ਸ਼ਿਆਮ ਜੀ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਜੋ ਕਿਸੇ ਤੋਂ ਛੁਪੀ ਹੋਈ ਨਹੀਂ । ਉਹ ਇਸਤਰੀਆਂ ਉਸ ਕਲਾਵਾਨ ਦੇ ਨਾਲ ਰਸ ਦੀਆਂ ਗੱਲਾਂ ਕਰਦੀਆਂ ਹਨ ਜਿਨ੍ਹਾਂ ਇਸਤਰੀਆਂ ਨੇ ਕ੍ਰਿਸ਼ਨ ਜੀ ਨਾਲ ਮੇਲ ਕਰਨ ਲਈ ਚੰਡੀ ਦੇਵੀ, ਮਹਾਂ ਸ਼ਕਤੀ ਨੂੰ ਜਪਿਆ ਸੀ ॥੪੬੭॥

੭. ਜਦੋਂ ਗੋਪੀਆਂ ਨੇ ਰਸ ਦੀ ਗੱਲ ਕੀਤੀ ਤਦ ਹਰੀ ਜੀ ਨੇ ਉਹਨਾਂ ਨੂੰ ਸਾਫ ਹੀ ਜਵਾਬ ਦੇ ਦਿੱਤਾ । ਤੁਸੀਂ ਸਾਰੀਆਂ ਆਪਣੇ ਪਤੀਆਂ ਨੂੰ ਘਰ ਛੱਡ ਕੇ ਆਈਆਂ ਹੋ, ਇਸ ਲਈ ਤੁਹਾਨੂੰ ਮਾਫ ਨਹੀਂ ਕੀਤਾ ਜਾ ਸਕਦਾ ।

੮. ਮੇਰੇ ਨਾਲ ਮੋਹ ਪਿਆਰ ਕਿਸ ਲਈ ਕਰਦੀਆਂ ਹੋ ਜੋ ਤੁਹਾਡੀਆਂ ਗੱਲਾਂ ਸਭ ਲਫ਼ਾਫ਼ਾ ਹਨ । ਇਹ ਕਹਿ ਕੇ ਹਰੀ ਜੀ ਚੁੱਪ ਕਰ ਗਏ ਅਤੇ ਬੰਸਰੀ ਵਜਾਉਣ ਲੱਗ ਗਏ ॥੪੬੮॥

੯. ਕ੍ਰਿਸ਼ਨ ਜੀ ਕਹਿੰਦੇ ਹਨ ਗੋਪੀਆਂ ਨੂੰ ॥

੧੦. ਸ੍ਵੈਯਾ ॥ ਜਿਸ ਵੇਲੇ ਸਾਰੀਆਂ ਸੁੰਦਰ ਗੋਪੀਆਂ ਨੂੰ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਹੱਸ ਕੇ ਕ੍ਰਿਸ਼ਨ ਜੀ ਨੇ ਇਹ ਜਵਾਬ ਦੇ ਦਿੱਤਾ। ਉਹ ਹਰੀ ਦੀ ਇਹ ਗੱਲ ਮੰਨ ਕੇ ਘਰ ਨੂੰ ਨਾ ਗਈਆਂ ਪ੍ਰਭੂ ਦਾ ਮੁੱਖ ਵੇਖ ਕੇ ਸਾਰੀਆਂ ਹੀ ਮੋਹਿਤ ਹੋ ਰਹੀਆਂ ਸਨ ।

੧੧. ਕ੍ਰਿਸ਼ਨ ਜੀ ਹੱਥ ਵਿਚ ਬੰਸਰੀ ਲੈ ਕੇ ਰਾਗਾਂ ਵਿਚ ਵਜਾਉਣ ਲੱਗ ਪਏ । ਉਸ ਬੰਸਰੀ ਦੀ ਸੁਰ ਤਾਲ ਨੇ ਜਾਣੋ ਕਿ ਗੋਪੀਆਂ ਦੇ ਜ਼ਖਮ ਦੇ ਉੱਤੇ ਭਗਵਾਨ ਨੇ ਨਮਕ ਛਿੜਕ ਦਿੱਤਾ ਹੈ ॥੪੬੯॥

੧੨. ਜਿਸ ਤਰ੍ਹਾਂ ਮ੍ਰਿਗੀਆਂ ਦੇ ਝੁੰਡ ਵਿਚ ਇਕ ਹੀਰਾ ਹਿਰਨ ਦਿਸਦਾ ਹੈ, ਇਸੇ ਤਰ੍ਹਾਂ ਹਰੀ ਗੋਪੀਆਂ ਦੇ ਝੁੰਡ ਵਿਚਕਾਰ ਸ਼ੋਭ ਰਿਹਾ ਦਿਸਦਾ ਹੈ । ਜਿਸ ਨੂੰ ਵੇਖ ਕੇ ਵੈਰੀ ਵੀ ਪ੍ਰਸੰਨ ਹੁੰਦੇ ਹਨ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਵੈਰੀ ਦੇ ਦਿਲ ਵਿਚ ਵੈਰ ਭਾਵਨਾ ਦਾ ਖੋਰਾ ਮਿਟ ਜਾਂਦਾ ਹੈ ।

੧੩. ਜਿਸ ਨੂੰ ਵੇਖ ਕੇ ਹਿਰਨ ਦੌੜੇ ਆਉਂਦੇ ਹਨ । ਉਸ ਦੇ ਦਿਲ ਵਿਚ ਕੋਈ ਭੈ ਨਹੀਂ ਰਹਿੰਦਾ । ਸੋ ਉਹ ਕ੍ਰਿਸ਼ਨ ਜੀ ਵਣ ਵਿਚ ਬਿਰਾਜ ਰਹੇ ਹਨ ਜਿਹੜਾ ਵੀ ਵੇਖਦਾ ਹੈ ਉਸ ਦਾ ਮਨ ਮੋਹਿਆ ਜਾਂਦਾ ਹੈ ॥੪੭੦॥

੧੪. ਗੋਪੀਆਂ ਕਹਿੰਦੀਆਂ ਹਨ ਕ੍ਰਿਸ਼ਨ ਜੀ ਨੂੰ ॥

੧੫. ਸ੍ਵੈਯਾ ॥ ਉਹੀ ਗੋਪੀਆਂ ਕਹਿਣ ਲੱਗੀਆਂ ਹਰੀ ਨੂੰ ਜਿਨ੍ਹਾਂ ਦੇ ਬਚਨ ਅੰਮ੍ਰਿਤ ਜਿਹੇ ਮਿੱਠੇ ਸਨ । ਉਸ ਦੇ ਨਾਲ ਗੱਲਬਾਤ ਕਰਨ ਲੱਗੀਆਂ ਹਨ ਜਿਹੜਾ ਆਪਣੇ ਸਾਧਾਂ ਦੀ ਗਮੀ ਨੂੰ ਦੂਰ ਕਰਨ ਵਾਲਾ ਹੈ ।

੧੬. ਗੋਪੀਆਂ ਕਹਿੰਦੀਆਂ ਹਨ ਕਿ ਆਪਣੇ ਪਤੀ ਛੱਡ ਕੇ ਸਾਡਾ ਮਨ ਤਾਂ ਕ੍ਰਿਸ਼ਨ ਜੀ ਤੁਹਾਡੇ ਉੱਪਰ ਮਸਤ ਹੋ ਗਿਆ ਹੈ ਤੁਹਾਡੇ ਮੇਲ ਲਈ । ਹੁਣ ਸਾਡੇ ਮਨ ਦੇ ਵਿਚ ਬਹੁਤ ਹੀ ਕਾਮ ਵਾਸ਼ਨਾ ਉਪਜ ਪਈ ਹੈ ਜੋ ਸਾਥੋਂ ਰੋਕੀ ਨਹੀਂ ਜਾਂਦੀ ॥੪੭੧॥

੧੭. ਕਵੀ ਜੀ ਕਹਿੰਦੇ ਹਨ ॥

੧੮. ਸ੍ਵੈਯਾ ॥ ਜਦੋਂ ਭਗਵਾਨ ਨੇ ਆਪਣੇ ਮਨ ਵਿਚ ਵੇਖਿਆ ਇਹ ਗਵਾਰਨਾਂ (ਗੋਪੀਆਂ)

---

(ਪੰਨਾ ੬੮ ਦੀ ਬਾਕੀ)

ਸਾਈ ਸੁੋਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ ॥ ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ ॥ ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ ॥ ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥
ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥੩॥ ਜਬ ਮੁਖਿ ਪ੍ਰੀਤਮੁ ਸਾਜਨ ਲਾਗਾ ॥ ਸੂਖ ਸਹਜ ਮੇਰਾ ਧਨੁ ਸੁਹਾਗਾ ॥ ਮ: ੫ ॥
ਜਦੋਂ ਮੇਰੇ ਪ੍ਰੀਤਮ ਦਾ ਮੁੱਖ ਮੇਰੇ ਮੁੱਖ ਨਾਲ ਲੱਗਾ ਤਾਂ ਮੇਰਾ ਸੁਹਾਗ ਧਨਤਾ ਜੋਗ ਹੋ ਗਿਆ । ਕੌਣ ਕਹਿੰਦਾ ਹੈ ਕਿ ਆਦਿ ਤੇ ਦਸਮੇਸ਼ ਬਾਣੀ ਵਿਚ ਅੰਤਰ ਹੈ ?

---

(ਪੰਨਾ ੬੭ ਦੀ ਬਾਕੀ)

ਦਸਮੇਸ਼ ਜੀ ਨੇ ਭੁੱਲ ਕੇ ਨਹੀਂ ਇਹਨਾਂ ਨੂੰ ਹਰੀ ਤੋਂ ਭਗਵਾਨ ਮੰਨਿਆ ਹੈ ।
ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾਕੀ ਬਾਤ ਸੁਨੀ ॥ ਅੰਗ ੮੨੭ ॥ ਮ: ੫ ॥
* ਖਟ ਕਰਮ (ਸ਼ਾਸਤਰਾਂ ਅਨੁਸਾਰ) ਛੇ ਤਰ੍ਹਾਂ ਦੇ ਕਰਮ ਮੰਨੇ ਗਏ ਹਨ— ੧ ਵੇਦ ਪੜ੍ਹਨਾ, ੨ ਵੇਦ ਪੜ੍ਹਾਉਣਾ, ੩ ਯੱਗ ਕਰਨਾ, ੪ ਯੱਗ ਕਰਾਉਣਾ, ੫ ਦਾਨ ਦੇਣਾ, ੬ ਦਾਨ ਲੈਣਾ । ਯਾਦ ਰਹੇ ਇਕ ਬਾਲਮੀਕ ਰਾਮ ਚੰਦਰ ਸਮੇਂ ਹੋਇਆ । ਜੋ ਬ੍ਰਾਹਮਣ ਸੀ ਅਤੇ ਰਾਮਾਇਣ ਦਾ ਲਿਖਾਰੀ ਸੀ। ਇਹ ਬਾਲਮੀਕ ਪਾਂਡਵਾਂ ਦੇ ਘਰ ਦਾ ਗੰਦਾ ਕੂੜਾ ਚੁੱਕਣ ਵਾਲਿਆਂ ਦੀ ਕੁਲ ਦੇ ਤੰਦ ਬਣਾ ਕੇ ਛੱਜ ਬਣਾਇਆ ਕਰਦਾ ਸੀ ਜੋ ਕ੍ਰਿਸ਼ਨ ਦਾ ਭਗਤ ਸੀ । ਜਿਸ ਵੇਲੇ ਪਾਂਡਵਾਂ ਨੇ ਮਹਾਂਭਾਰਤ ਜਿੱਤ ਕੇ ਯੱਗ ਕੀਤਾ ਸੀ ਤਾਂ ਇਹ ਉਸ ਦੀ ਸੰਪੂਰਨਤਾ ਦੀ ਪਰਖ ਲਈ ਇਕ ਚੌਂਕੀ ਤੇ ਸੰਖ ਰੱਖਿਆ ਗਿਆ ਸੀ । ਜਿਸ ਬਾਰੇ ਕ੍ਰਿਸ਼ਨ ਜੀ ਦਾ ਕਹਿਣਾ ਸੀ ਕਿ ਜੇ ਯੱਗ ਸੰਪੂਰਨਤਾ ਨਾਲ ਸਿਰੇ ਚੜ੍ਹ ਗਿਆ ਤਾਂ ਸੰਖ ਆਪੇ ਬੋਲ ਪਏਗਾ ਪਰ ਸੰਖ ਨਾ ਬੋਲਿਆ । ਇਸ ਦਾ ਜਵਾਬ ਕ੍ਰਿਸ਼ਨ ਜੀ ਤੋਂ ਪੁੱਛਿਆ ਤਾਂ ਉਹਨਾਂ ਦੱਸਿਆ ਕਿ ਤੁਸਾਂ ਬਾਲਮੀਕ ਨੂੰ ਨੀਚ ਜਾਣ ਕੇ ਨਿਮੰਤਰ ਨਹੀਂ ਕੀਤਾ। ਫਿਰ ਉਹ ਕਿਸੇ ਦੇ ਬੁਲਾਉਣ ਤੇ ਵੀ ਨਾ ਆਇਆ ਜਿਸ ਨੂੰ ਦ੍ਰੋਪਤੀ ਆਪਣੇ ਤੁਰ ਕੇ ਆਉਣ ਦੇ ੧੦੧ ਜਗ੍ਹਾ ਦੇ ਫਲ ਦੇ ਕੇ ਆਂਦਾ ਸੀ ਤੇ ਆਪ ਉਸ ਨੂੰ ਪ੍ਰੇਮ ਨਾਲ ਭੋਜਨ ਖੁਆਇਆ ਸੀ, ਤਦ ਸੰਖ ਆਪਣੇ ਆਪ ਆਵਾਜ਼ ਦੇਣ ਲੱਗ ਪਿਆ ਸੀ । ਜਿਸ ਦੀ ਵਡਿਆਈ ਦੱਸੀ ਹੈ ਕਿ ਹਰੀ ਦੀ ਭਗਤੀ ਕਰਨ ਕਰਕੇ ਕਿਸ ਜਾਤ ਤੋਂ ਕਿਸ ਪਦਵੀ ਤੇ ਬਾਲਮੀਕ ਅੱਪੜ ਗਿਆ ਸੀ ?

---

(ਪੰਨਾ ੬੫ ਦੀ ਬਾਕੀ)

ਸ੍ਰੀ ਦਸਮ ਗ੍ਰੰਥ ਦੀ ਕਾਵਿ ਧਾਰਾ ਪੰਨਾ ੬੩ 'ਤੇ ਪਦਮ ਜੀ ਲਿਖਦੇ ਹਨ ਕਿ ਕਿਸੇ ਕਵੀ ਦੀ ਮਹਾਨਤਾ ਇਸੇ ਵਿਚ ਨਹੀਂ ਕਿ ਉਸ ਨੇ ਕੀ ਆਖਿਆ ਹੈ ? ਇਸ ਮਹਾਨਤਾ ਦਾ ਅਨੁਮਾਨ ਇਸ ਤੋਂ ਵੀ ਲਾਇਆ ਜਾਂਦਾ ਹੈ ਕਿ ਉਸ ਨੇ ਕਿਵੇਂ ਆਖਿਆ ਹੈ । ਸਾਹਿਤ ਵਿਚ ਪਹਿਲੀ ਚੀਜ਼ ਨੂੰ 'ਵਿਸ਼ਾ ਵਸਤੂ' ਤੇ ਦੂਜੀ ਨੂੰ ਰੂਪ ਕਿਹਾ ਜਾਂਦਾ ਹੈ । ਰੂਪ ਹਮੇਸ਼ਾਂ ਵਿਸ਼ੇ-ਵਸਤੂ ਅਨੁਸਾਰ ਢਲਦਾ ਤੇ ਉਸ ਦੇ ਪਿੱਛੇ ਚਲਦਾ ਹੈ । ਜੇ ਇਹ ਸੁਮੇਲ ਨਾ ਹੋਵੇ ਤਾਂ ਗੱਲ ਬਣਦੀ ਨਹੀਂ। ਇਸ ਲਈ ਚੰਗੀ ਕਲਾ-ਕ੍ਰਿਤ ਦਾ ਇਹ ਲੱਛਣ ਹੈ ਕਿ ਦੋਹਾਂ ਦਾ ਸੁੰਦਰ ਸੁਮੇਲ ਹੋਵੇ । ਦਸਮ ਗ੍ਰੰਥ ਦੀ ਵਿਚਾਰਧਾਰਾ ਅਧਿਆਤਮਕਤਾ ਦੀ ਤੇ ਓਜਮਈ ਹੈ। ਜ਼ਿੰਦਗੀ ਨੂੰ ਸ਼ਕਤੀ ਪ੍ਰਦਾਨ ਕਰਨਾ ਉਸ ਦਾ ਮਨੋਰਥ ਹੈ । ਪਰ ਇਹ ਸ਼ਕਤੀ ਕੇਵਲ ਪਦਾਰਥਕ ਵਸਤਾਂ 'ਤੇ ਕਬਜ਼ਾ ਕਰਨ ਮਾਤਰ

(ਬਾਕੀ ਪੰਨਾ ੭੦ ਤੇ)

ਮੈ ਪਿਖ ਮੈਨ ਭਰੀ ॥ ਤਬ ਹੀ ਤਜਿ ਸੰਕ ਸਭੈ ਮਨ ਕੀ; ਤਿਨ ਕੈ ਸੰਗ ਮਾਨੁਖ ਕੇਲ ਕਰੀ ॥ [1]ਹਰਿ ਜੀ ਕਰਿ ਖੇਲ ਕਿਧੌ ਇਨ ਸੌ; ਜਨੁ ਕਾਮ ਜਰੀ ਇਹ ਕੌਨ ਜਰੀ ॥ ਕਬਿ ਸਯਾਮ ਕਹੈ ਪਿਖਵੋ ਤੁਮ ਕੌਤਕ; ਕ੍ਰਿਸ਼ਨ ਜੀ ਹਰਯੋ, ਕਿ ਹਰੀ ਸੁ ਹਰੀ ॥੪੭੨॥ [2]ਜੋ ਜੁਗ ਤੀਸਰ ਮੂਰਤ ਰਾਮ ਧਰੀ; ਜਿਹ ਅਉਰ ਕਰਯੋ ਅਤਿ ਸੀਲਾ ॥ ਸਤ੍ਰੁਨ ਕੋ ਸੁ ਸੰਘਾਰਕ ਹੈ; ਪ੍ਰਤਿਪਾਰਕ ਸਾਧਨ ਕੋ ਹਰ ਹੀਲਾ ॥[3] ਦ੍ਵਾਪਰ ਮੋ ਸੋਊ ਕ੍ਰਿਸ਼ਨ ਜੀ ਭਯੋ ਮਰੀਯਾ ਅਰਿ ਕੋ ਧਰੀਯਾ ਪਟ ਪੀਲਾ ॥ ਸੋ ਹਰਿ ਭੂਮਿ ਬਿਖੈ ਬ੍ਰਿਜ ਕੀ ਹਸਿ ਗੋਪਨ ਸਾਥ ਕਰੈ ਰਸ ਲੀਲਾ ॥੪੭੩॥ [4]ਮਾਲਸਿਰੀ ਅਰੁ ਰਾਮਕਲੀ ਸੁਭ ਸਾਰੰਗ ਭਾਵਨਾ ਸਾਥ ਬਸਾਵੈ ॥ ਜੈਤਸਿਰੀ ਅਰੁ ਸੁੱਧ ਮਲ੍ਹਾਰ ਬਿਲਾਵਲ ਕੀ ਧੁਨ ਕੂਕ ਸੁਨਾਵੈ ॥ [5]ਲੈ ਮੁਰਲੀ ਅਪਨੇ ਕਰ ਕਾਨ੍ਹ ਕਿਧੋ ਅਤਿ ਭਾਵਨ ਸਾਥ ਬਜਾਵੈ ॥ ਪਉਨ ਚਲੈ ਨ, ਰਹੈ ਜਮੁਨਾ ਥਿਰ; ਮੋਹਿ ਰਹੈ ਧੁਨ ਜੋ ਸੁਨ ਪਾਵੈ ॥੪੭੪॥ ਸ੍ਵੈਯਾ ॥ [6]ਕਾਨ੍ਹ ਬਜਾਵਤ ਹੈ ਸੁਰ ਸੋ ਫੁਨ ਗੋਪਨ ਕੇ ਮਨ ਮੈ ਜੋਊ ਭਾਵੈ ॥ ਰਾਮਕਲੀ ਅਰੁ ਸੁੱਧ ਮਲ੍ਹਾਰ ਬਿਲਾਵਲ ਕੋ ਅਤਿ ਹੀ ਠਟ ਪਾਵੈ ॥ [7]ਰੀਝ ਰਹੈ ਸੁ ਸੁਰੀ ਅਸੁਰੀ ਮ੍ਰਿਗ ਛਾਡਿ ਮ੍ਰਿਗੀ ਬਨ ਕੀ ਚਲ ਆਵੈ ॥ ਸੋ ਮੁਰਲੀ ਮਹਿ ਸਯਾਮ ਪ੍ਰਬੀਨ ਮਨੋ ਕਰ ਰਾਗਨ ਰੂਪ ਦਿਖਾਵੈ ॥੪੭੫॥ [8]ਸੁਨਕੈ ਮੁਰਲੀ ਧੁਨ ਕ੍ਰਿਸ਼ਨ ਜੀ ਕੀ ਮਨ ਮੈ ਸਭ ਗ੍ਵਾਰਨ ਰੀਝ ਰਹੀ ਹੈ ॥ ਜੋ ਗ੍ਰਿਹ ਲੋਗਨ ਬਾਤ ਕਹੀ ਤਿਨਹੂੰ ਫੁਨ ਊਪਰਿ ਸੀਸ ਸਹੀ ਹੈ ॥ [9]ਸਾਮੁਹਿ ਧਾਇ ਚਲੀ ਹਰਿ ਕੇ ਉਪਮਾ ਤਿਹ ਕੀ ਕਬਿ ਸਯਾਮ ਕਹੀ ਹੈ ॥ ਮਾਨੁ ਪੇਖ ਸਮਸਨ ਕੇ ਮੁਖ ਧਾਇ ਚਲੀ ਮਿਲਿ ਜੂਤ ਅਹੀ ਹੈ ॥੪੭੬॥[10] ਜਿਨ ਰੀਝ ਭਭੀਛਨ ਰਾਜੁ ਦਯੋ ਕੁਪ ਕੈ ਦਸ ਸੀਸ ਦਈ ਜਿਨ ਪੀੜਾ ॥ ਮਾਰਤ ਹ੍ਵੈ ਦਲ ਦੈਤਨ ਕੋ ਛਿਨ ਮੈ ਘਨ ਸੋ ਕਰ ਦੀਨ ਉਝੀੜਾ ॥ [11]ਜਾਹਿ ਮਰਯੋ ਮੁਰ ਨਾਮ ਮਹਾ ਸੁਰ ਆਪਨ ਹੀ ਲੰਘ ਮਾਰਗ ਭੀੜਾ ॥ ਸੋ ਫੁਨ ਭੂਮਿ ਬਿਖੈ ਬ੍ਰਿਜ ਕੀ ਸੰਗ ਗੋਪਨ ਕੈ ਸੁ ਕਰੈ ਰਸ ਕ੍ਰੀੜਾ ॥੪੭੭॥ ਸ੍ਵੈਯਾ ॥ [12]ਖੇਲਤ ਕਾਨ੍ਹ ਸੋਊ ਤਿਨ੍ਹ ਸੋ ਜਿਹ ਕੀ ਸੁ ਕਰੈ ਸਭ ਹੀ ਜਗ ਜਾਤ੍ਰਾ ॥ ਸੋ ਸਭ ਹੀ ਜਗ ਕੋ ਪਤਿ ਹੈ ਤਿਨ ਜੀਵਨ ਕੇ ਬਲ ਕੀ ਪਰ ਮਾਤ੍ਰਾ ॥ [13]ਰਾਮ ਹ੍ਵੈ ਰਾਵਨ ਸੋ ਜਿਨਹੂੰ ਕੁਪਿ ਜੁੱਧ ਕਰਯੋ ਕਰਿਕੈ ਪ੍ਰਮ ਛਾਤ੍ਰਾ ॥ ਸੋ ਹਰਿ ਬੀਚ ਅਹੀਰਨ ਕੇ ਕਰਿਬੇ ਕਹੁ ਕਉਤਕ ਕੀਨ ਸੁ ਨਾਤ੍ਰਾ ॥੪੭੮॥ [14]ਦੋਹਰਾ ॥ ਜਬੈ ਕ੍ਰਿਸ਼ਨ ਜੀ ਸੰਗ ਗੋਪੀਅਨ ਕਰੀ ਮਾਨੁਖੀ ਬਾਨ ॥ ਸਭ ਗੋਪੀ ਤਬ ਯੌ ਲਖਯੋ ਭਯੋ ਬਸਯ

---

*(ਪੰਨਾ ੬੯ ਦੀ ਬਾਕੀ)*

ਨਾਲ ਹੀ ਨਹੀਂ ਹਾਸਲ ਹੁੰਦੀ, ਇਸ ਦਾ ਸੋਮਾ ਸ਼ਕਤੀ ਦਾ ਸਾਗਰ ਪ੍ਰਭੂ ਹੈ ਜਿਸ ਦੀ ਭਗਤੀ ਦੁਆਰਾ ਆਤਮਿਕ ਸ਼ਕਤੀ ਨੂੰ ਪ੍ਰਗਟਾਉਣਾ ਤੇ ਫਿਰ ਉਸ ਨਾਲ ਸੰਸਾਰ ਨੂੰ ਜਗਮਗਾਉਣਾ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਦਸਮ ਗ੍ਰੰਥ ਦੀ ਹਰ ਰਚਨਾ ਵਿਚ ਉਸ ਜਗਦੀ ਜੋਤਿ ਨੂੰ ਧਿਆਇਆ ਤੇ ਉਸ ਦੇ ਲੜ ਲੱਗਣ ਦਾ ਰਾਹ ਦਿਖਾਇਆ ਹੈ। ਗੁਰੂ ਹੋਣ ਦੇ ਨਾਤੇ ਉਨ੍ਹਾਂ ਦਾ ਇਕ ਬੁਨਿਆਦੀ ਨਿਸ਼ਚਾ ਸੀ ਇਸੇ ਨੂੰ ਉਨ੍ਹਾਂ ਮਨੁੱਖੀ ਸੁਤੰਤਰਤਾ ਦਾ ਮੂਲ ਮੰਤਰ ਬਣਾਇਆ ।

ਜਦੋਂ ਮੁੱਖ ਦ੍ਰਿਸ਼ਟੀਕੋਣ ਹੀ ਅਜਿਹਾ ਹੋਵੇ ਤਾਂ ਸਾਹਿਤ ਦੇ ਰੂਪ ਦੀ ਰੂਪ-ਰੇਖਾ ਚੜ੍ਹਦੀ ਕਲਾ ਵਾਲੀ ਹੋਣੀ ਜ਼ਰੂਰੀ ਸੀ । ਜਲਾਲ, ਓਜ, ਸ਼ਕਤੀ ਦਗ-ਦਗ ਕਰਦੀ ਜਵਾਲਾ ਤੇ ਪ੍ਰਚੰਡ ਤੇਜ ਵਾਲੀ ਚੰਡੀ ਦਾ ਬਚਿੱਤਰ-ਚਰਿੱਤਰ ਹੀ ਉਪਯੋਗੀ ਹੋ ਸਕਦਾ ਸੀ । ਇਹੋ ਕਾਰਨ ਹੈ ਚਾਹੇ ਗੁਰੂ ਸਾਹਿਬ ਨੇ ਭਗਤੀ ਤੇ ਸਦਾਚਾਰ ਦਾ ਸਿਧਾਂਤ ਦ੍ਰਿੜਾਇਆ, ਚਾਹੇ ਪੁਰਾਣਕ ਇਤਿਹਾਸ ਸੁਣਾਇਆ ਅਤੇ ਚਾਹੇ ਸ਼ਸਤਰਾਂ ਦਾ ਕੋਸ਼ ਲਿਖਿਆ ਇਹ ਸਭ ਕੁਝ ਉਸੇ ਰੂਪ ਤੇ ਸੁਰ ਵਿਚ ਹੈ ਜੋ ਸੁਰ ਨਗਾਰੇ ਵਾਂਗ ਗੂੰਜਦੀ, ਤੀਰ ਵਾਂਗ ਸ਼ੂਕਦੀ ਤੇ ਗੋਲੀ ਵਾਂਗ ਫੂਕਦੀ ਹੈ । ਪਰ ਉਸ ਰਾਜਸੀ ਤੇ ਸਮਾਜਿਕ ਅਧੋਗਤੀ ਦੀ ਅਵਸਥਾ ਵਿਚ ਇਹ ਬਲਵਾਨ ਸੁਰ ਕੱਢਣਾ ਸੌਕਾ ਕੰਮ ਨਹੀਂ ਸੀ, ਜਦੋਂ ਕਿ ਪੁਰਾਣੇ ਭਗਤ ਕਵੀ ਕਲਪਿਤ ਦੇਵਤਿਆਂ ਦੀਆਂ ਡੰਡੌਤਾਂ ਵਿਚ ਡਿੱਗੇ ਹੋਏ ਸਨ ਤੇ ਗੈਰ ਭਗਤ ਕਾਮਨੀ ਦੇ ਪੈਰਾਂ ਵਿਚ ਡਿੱਗੇ ਸਿਵਾਇ ਨਾਇਕਾ ਭੇਦ-ਵਰਣਨ ਤੇ ਸ਼ਬਦ-ਚਮਤਕਾਰ ਦਿਖਾਉਣ ਦੇ ਹੋਰ ਕੁਝ ਨਹੀਂ ਸੀ ਜਾਣਦੇ । ਬਾਕੀ ਆਮ ਲੋਕ ਮੁਗਲ ਜਬਰ ਦੇ ਸਾਹਮਣੇ ਉਂਜ ਚੁਫਾਲ ਢੱਠੇ ਪਏ ਸਨ । ਸਾਹਿਤ ਦਾ ਮਨੋਰਥ ਤਾਂ ਜ਼ਿੰਦਗੀ ਨੂੰ ਉਤਾਂਹ ਉਠਾਉਣਾ ਤੇ ਵਿਕਸਾਉਣਾ ਹੈ, ਗਿਰਾਉਣਾ ਨਹੀਂ ।

ਗੁਰੂ ਸਾਹਿਬਾਨ ਨੇ ਐਨ ਵੇਲੇ ਸਿਰ ਇਸ ਤੋਂ ਉਹੀ ਕੰਮ ਲਿਆ ਹੈ ਜੋ ਇਸਰਾਈਲ ਫਰਿਸ਼ਤੇ ਦਾ ਕਿਆਮਤ ਸਮੇਂ ਸਰਨਾਈ ਤੋਂ ਲੈਣਾ ਦੱਸਿਆ ਜਾਂਦਾ

*(ਬਾਕੀ ਪੰਨਾ ੭੧ ਤੇ)*

ਮੈਨੂੰ ਵੇਖ ਕੇ ਕਾਮ ਵੱਸ ਹੋ ਗਈਆਂ ਹਨ । ਤਦੋਂ ਹੀ ਸਾਰੀ ਸੰਗ ਲਾਹ ਕੇ ਉਹਨਾਂ ਨਾਲ ਮਨੁੱਖੀ ਕਾਰ ਕੀਤੀ ।

੧. ਹਰੀ ਜੀ ਨੇ ਇਹਨਾਂ ਨਾਲ ਕੋਈ ਖੇਡ ਕੀਤੀ ਹੈ ਜਿਹੜੀਆਂ ਕਾਮ ਨਾਲ ਸੜ ਰਹੀਆਂ ਸਨ ਹੁਣ ਸੜਨ ਤੋਂ ਬਚ ਕੇ ਠੰਡੀਆਂ ਹੋ ਗਈਆਂ ਹਨ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਤੁਸੀਂ ਕੌਤਕ ਵੇਖੋ ਕਿ ਇਹਨਾਂ ਗੋਪੀਆਂ ਨੇ ਕ੍ਰਿਸ਼ਨ ਜੀ ਨੂੰ ਖਿੱਚ ਲਿਆ ਹੈ ਜਾਂ ਗੋਪੀਆਂ ਨੂੰ ਕ੍ਰਿਸ਼ਨ ਜੀ ਨੇ ਖਿੱਚ ਲਿਆ ਹੈ ॥੪੭੨॥

੨. ਜਿਸ ਨੇ ਤ੍ਰੇਤੇ ਯੁਗ ਵਿਚ ਰਾਮ ਦੀ ਮੂਰਤ ਧਾਰਨ ਕੀਤੀ ਸੀ ਅਤੇ ਜਿਸ ਪੂਰਨ ਸ਼ੀਲ ਧਰਮ ਭਾਵ ਇਸਤਰੀ ਵਰਤ ਧਰਮ ਧਾਰਨ ਕੀਤਾ ਸੀ । ਜਿਹੜਾ ਵੈਰੀਆਂ ਦਾ ਨਾਸ਼ ਕਰਦਾ ਸੀ ਤੇ ਹਰ ਹੀਲੇ ਸੰਤਾਂ, ਭਗਤਾਂ ਦੀ ਪ੍ਰਿਤਪਾਲਨਾ ਕਰਦਾ ਸੀ । ਹਰਿ ਜੁਗ ਜੁਗ ਭਗਤ ਉਪਾਇਆ....॥

੩. ਉਹੀ ਰਾਮ ਦੁਆਪਰ ਯੁਗ ਵਿਚ ਕ੍ਰਿਸ਼ਨ ਜੀ ਹੋਇਆ ਹੈ ਵੈਰੀਆਂ ਨੂੰ ਮਾਰਨ ਵਾਲਾ ਜਿਸ ਨੇ ਪੀਲੇ ਬਸਤਰ ਧਾਰਨ ਕਰ ਲਏ ਹਨ ਉਹੀ ਹਰਿ ਬ੍ਰਿਜ ਦੀ ਧਰਤੀ ਤੇ ਗੋਪੀਆਂ ਨਾਲ ਰਸ ਲੀਲਾ ਕਰ ਰਿਹਾ ਹੈ ॥੪੭੩॥

੪. ਜੋ ਹੁਣ ਬੰਸਰੀ ਵਿਚ ਮਾਲ ਸਿਰੀ ਅਤੇ ਰਾਮ ਕਲੀ ਸੁੰਦਰ ਸਾਰੰਗ ਰਾਗ ਪ੍ਰੇਮ ਨਾਲ ਵਜਾਉਂਦਾ ਹੈ । ਜੈਤ ਸਿਰੀ ਅਤੇ ਪਯੋਰ ਮਲ੍ਹਾਰ, ਬਿਲਾਵਲ ਦੀ ਧੁਨ ਵਜਾ ਕੇ ਸੁਣਾਉਂਦਾ ਹੈ।

੫. ਕ੍ਰਿਸ਼ਨ ਜੀ ਬੰਸਰੀ ਨੂੰ ਆਪਣੇ ਹੱਥ ਵਿਚ ਲੈ ਕੇ ਬੜੀ ਭਾਵਨਾ ਤੇ ਪਿਆਰ ਨਾਲ ਵਜਾਉਂਦੇ ਹਨ । ਜਿਸ ਵੇਲੇ ਕ੍ਰਿਸ਼ਨ ਜੀ ਬੰਸਰੀ ਵਜਾਉਂਦੇ ਹਨ ਤਾਂ ਨਾ ਤਾਂ ਪੌਣ ਅਤੇ ਨਾ ਹੀ ਜਮਨਾ ਨਦੀ ਆਪਣੇ ਟਿਕਾਣੇ 'ਤੇ ਟਿਕ ਕੇ ਰਹਿੰਦੀਆਂ ਹਨ, ਉਹ ਮੋਹਿਤ ਹੋ ਜਾਂਦੀਆਂ ਹਨ, ਜੋ ਵੀ ਸੁਣ ਲੈਂਦਾ ਹੈ ॥੪੭੪॥

੬. ਸ੍ਵੈਯਾ॥ ਜਦੋਂ ਕ੍ਰਿਸ਼ਨ ਜੀ ਬੰਸਰੀ ਨੂੰ ਸੁਰ ਦੇ ਨਾਲ ਵਜਾਉਂਦੇ ਹਨ, ਜਿਹੜੀ ਗੋਪੀਆਂ ਦੇ ਮਨ ਨੂੰ ਬਹੁਤ ਚੰਗੀ ਲਗਦੀ ਹੈ। ਰਾਮਕਲੀ ਅਤੇ ਠੀਕ ਮਲਾਰ, ਬਿਲਾਵਲ ਦਾ ਬਹੁਤ ਹੀ ਠਾਟ ਬੱਝਦਾ ਹੈ ।

੭. ਜਿਸ ਨੂੰ ਸੁਣ ਕੇ ਸੁਰ ਭਾਵ ਤੇ ਅਸੁਰ ਭਾਵ ਵਾਲੀ ਮੋਹਤ ਹੋ ਜਾਂਦੀ ਹੈ । ਹਿਰਨੀਆਂ, ਹਿਰਨਾਂ ਨੂੰ ਵਣ ਵਿਚ ਛੱਡ ਕੇ ਦੌੜੀਆਂ ਆਉਂਦੀਆਂ ਹਨ । ਬੰਸਰੀ ਦੇ ਰਾਗਾਂ ਵਿਚ ਕ੍ਰਿਸ਼ਨ ਜੀ ਇਤਨੇ ਮਾਹਿਰ ਸਿਆਣੇ ਹਨ ਜਾਣੋ ਰਾਗ ਦੇ ਰੂਪ ਨੂੰ ਸਾਹਮਣੇ ਖੜਾ ਕਰਕੇ ਵਿਖਾ ਦਿੰਦੇ ਹਨ ॥੪੭੫॥

੮. ਕ੍ਰਿਸ਼ਨ ਜੀ ਦੀ ਬੰਸਰੀ ਦੀ ਧੁਨ ਸੁਣ ਕੇ ਮਨ ਦੇ ਵਿਚ ਸਾਰੀਆਂ ਗੋਪੀਆਂ ਮਸਤ ਹੋ ਰਹੀਆਂ ਹਨ । ਜਿਹੜੀ ਵੀ ਘਰ ਦੇ ਬੰਦਿਆਂ ਨੇ ਭਲੀ ਬੁਰੀ ਗੱਲ ਕਹੀ ਉਹ ਹਰ ਤਰ੍ਹਾਂ ਦੀ ਗੱਲ ਉਹਨਾਂ ਨੇ ਸਿਰ 'ਤੇ ਰੱਖ ਕੇ ਸਹਿ ਲਈ ।

੯. ਹਰੀ ਦੇ ਸਾਹਮਣੇ ਦੌੜ ਕੇ ਚਲੀਆਂ ਗਈਆਂ ਹਨ ਜਿਸ ਦੀ ਉਪਮਾ ਕਵੀ ਸ਼ਿਆਮ ਜੀ ਇਸ ਤਰ੍ਹਾਂ ਕਹਿੰਦੇ ਹਨ ਜਾਣੋ ਬੀਨ ਵਜਾਉਣ ਵਾਲੇ ਦੇ ਮੁੱਖ ਨੂੰ ਵੇਖ ਕੇ ਸੱਪਣੀਆਂ ਦਾ ਜਥਾ ਦੌੜ ਕੇ ਚੱਲ ਪਿਆ ਹੈ ਇਕੱਠਾ ਹੋ ਕੇ ॥੪੭੬॥

੧੦. ਜਿਸ ਨੇ ਪ੍ਰਸੰਨ ਹੋ ਭਭੀਛਨ ਨੂੰ ਲੰਕਾ ਦਾ ਰਾਜ ਦੇ ਦਿੱਤਾ ਸੀ ਅਤੇ ਕ੍ਰੋਧ ਹੋ ਕੇ ਦਸਾਂ ਸਿਰਾਂ ਵਾਲੇ ਰਾਵਣ ਨੂੰ ਤਸੀਹੇ ਦਿੱਤੇ ਸੀ । ਜਿਹੜਾ ਦੈਂਤਾਂ ਦੇ ਦਲ ਨੂੰ ਇੰਜ ਮਾਰ ਸੁੱਟਦਾ ਹੈ ਸਕਿੰਟ ਦੇ ਵਿਚ ਜਿਵੇਂ ਬੱਦਲ ਦੀਆਂ ਕਾਲੀਆਂ ਘਟਾਵਾਂ ਨੂੰ ਪੌਣ ਖੇਰੂੰ-ਖੇਰੂੰ ਕਰ ਦਿੰਦੀ ਹੈ ।

੧੧. ਜਿਸ ਮੁਰ ਨਾਮ ਦੇ ਮਹਾਨ ਦੈਂਤ ਨੂੰ ਮਾਰ ਦਿੱਤਾ ਸੀ ਆਪ ਹੀ ਉਸ ਕਿਲਿਆਂ ਦੇ ਭੀੜੇ ਰਾਹਾਂ ਵਿਚੀਂ ਲੰਘ ਕੇ ਉਹ ਹੀ ਹੁਣ ਬ੍ਰਿਜ ਦੀ ਧਰਤੀ ਦੇ ਉੱਪਰ ਗੋਪੀਆਂ ਦੇ ਨਾਲ ਰਸ ਕ੍ਰੀੜਾਂ ਕਰ ਰਿਹਾ ਹੈ ॥੪੭੭॥

੧੨. ਸ੍ਵੈਯਾ ॥ ਉਹ ਕ੍ਰਿਸ਼ਨ ਜੀ ਇਨ੍ਹਾਂ ਗੋਪੀਆਂ ਨਾਲ ਖੇਲ ਰਹੇ ਹਨ ਜਿਸ ਦੀ ਸਾਰਾ ਜਗਤ ਤੀਰਥ ਯਾਤਰਾ ਕਰਦਾ ਹੈ (ਦਰਸ਼ਨ) ਵਡਿਆਈ । ਉਹ ਹੀ ਸਾਰੇ ਜਗਤ ਦਾ ਸੁਆਮੀ ਹੈ, ਉਸੇ ਦੇ ਜੀਵਨ ਦੇ ਬਲ ਦੀ ਇਹ ਕੁਝ ਮਾਤਰਾ ਕਹਿ ਰਹੇ ਹਾਂ।

੧੩. ਜਿਸ ਨੇ ਰਾਮ ਹੋ ਕੇ ਕ੍ਰੋਧ ਕਰਕੇ ਰਾਵਣ ਨਾਲ ਯੁੱਧ ਕੀਤਾ ਸੀ ਪ੍ਰਮ ਛਾਤਰਾ (ਜੋ ਅਕਾਸ਼ ਵਾਂਗ ਪ੍ਰਗਟ ਹੈ) ਉਹੀ ਹਰੀ ਨੇ ਇਹਨਾਂ ਅਹੀਰਨਾਂ ਵਿਚ ਕੌਤਕ ਕਰਨ ਲਈ ਨਾਤਾ (ਰਿਸ਼ਤਾ) ਜੋੜਿਆ ਹੈ ॥੪੭੮॥

੧੪. ਦੋਹਰਾ ॥ ਜਿਸ ਵੇਲੇ ਗੋਪੀਆਂ ਨੇ ਕ੍ਰਿਸ਼ਨ ਜੀ ਨਾਲ ਮਨੁੱਖਾਂ ਵਾਲੀ ਆਦਤ ਦਾ ਕੰਮ ਕੀਤਾ ਤਾਂ ਗੋਪੀਆਂ ਨੇ ਦਿਲ ਵਿਚ ਸੋਚ ਲਿਆ ਸਾਰੀਆਂ ਨੇ ਹੀ ਕਿ ਹੁਣ ਭਗਵਾਨ ਸਾਡੇ ਵੱਸ

---

*(ਪੰਨਾ ੭੦ ਦੀ ਬਾਕੀ)*

ਹੈ ਪਰ ਅਜਿਹਾ ਕਰਨ ਲਈ ਕੇਵਲ ਵਿਚਾਰ ਯੋਜਨਾ ਹੀ ਕਾਫੀ ਨਹੀਂ । ਇਹ ਤਾਂ ਸ਼ਾਇਦ ਹਰ ਚਿੰਤਕ ਜਾਂ ਫੌਜੀ ਜਰਨੈਲ ਕਰ ਸਕੇ । ਇਸ ਕ੍ਰਾਂਤੀਕਾਰੀ ਵਿਚਾਰਧਾਰਾ ਨੂੰ ਪੇਸ਼ ਕਰਨ ਲਈ ਢੁਕਵੀਂ ਤੇ ਯੋਗ ਬਿੰਬਾਵਲੀ, ਛੰਦਾਵਲੀ ਤੇ ਸ਼ਬਦਾਵਲੀ ਤਿੰਨੇ ਸਾਧਨਾਂ ਦੀ ਪ੍ਰਬੀਨਤਾ ਤੇ ਸਮਰੱਥਾ ਪ੍ਰਾਪਤ ਕਰਨਾ ਕਲਾਕਾਰ ਲਈ ਬਹੁਤ ਜ਼ਰੂਰੀ ਹੈ । ਇਹ ਠੀਕ ਹੈ ਕਿ ਕੋਈ ਵਿਚਾਰਧਾਰਾ ਵੀ ਕਾਵਿਧਾਰਾ ਨੂੰ ਸ਼ਕਤੀ ਬਖਸ਼ਦੀ ਹੈ ਪ੍ਰੰਤੂ ਉਸ ਦਾ ਓਜਮਈ ਅਭਿਵਿਅੰਜਨ ਉਸ ਨੂੰ ਹੋਰ ਵਧੇਰੇ ਸ਼ਕਤੀਸ਼ਾਲੀ ਬਣਾਉਂਦਾ ਹੈ ਅਤੇ ਇਸ ਅਭਿਵਿਅੰਜਨਾਂ ਲਈ ਉਪਰੋਕਤ ਹਥਿਆਰ ਵਰਤ ਕੇ ਹੀ ਕਲਾ ਨੂੰ ਸਾਣ 'ਤੇ ਲਾਇਆ ਜਾ ਸਕਦਾ ਹੈ । ਸਾਡੇ ਦੇਸ਼ ਦੇ ਸਾਹਿਤਕਾਰਾਂ ਕਿਸੇ ਕਾਵਿ ਰਚਨਾ ਦੀ ਪਰਖ ਲਈ ਕਈ ਕਸਵੱਟੀਆਂ ਰੱਖੀਆਂ ਹਨ ਜਿਨ੍ਹਾਂ ਵਿਚੋਂ ਰਸ, ਧੁਨੀ, ਅਲੰਕਾਰ, ਗੁਣ, ਰੀਤੀ (ਸ਼ੈਲੀ) ਛੰਦ ਤੇ ਭਾਸ਼ਾ ਆਦਿ ਮੁੱਖ ਹਨ । ਗੁਰੂ ਸਾਹਿਬ ਦੀ ਰਚਨਾ ਹਰ ਖੂਬੀ ਦਾ ਪ੍ਰਦਰਸ਼ਨ ਕਰਦੀ ਉਨ੍ਹਾਂ ਦੀ ਕਲਾ-ਪ੍ਰੋੜ੍ਹਤਾ ਨੂੰ ਪ੍ਰਗਟਾਉਂਦੀ ਹੈ । ਦਸਮ ਗ੍ਰੰਥ ਦੀ ਕਾਵਿ ਧਾਰਾ ਵਿਚ ਭਾਵੇਂ ਸ਼ਿੰਗਾਰ ਹਾਸ, ਕਰਣ, ਅਦਭੁਤ, ਸ਼ਾਂਤ ਆਦਿ ਦਾ ਰੰਗ ਵੀ ਮਿਲਦਾ ਹੈ ਪਰ ਸਮੁੱਚੇ ਤੌਰ 'ਤੇ ਇਸ ਦਾ ਪ੍ਰਭਾਵ ਬੀਰ ਰਸ ਪ੍ਰਧਾਨ ਹੈ ਸ਼ਿੰਗਾਰ ਰਸ ਲਈ ਕ੍ਰਿਸ਼ਨ-ਚਰਿੱਤਰ ਤੇ ਤ੍ਰਿਯਾ-ਚਰਿੱਤਰ ਵੇਖਣੇ ਕਾਫੀ ਹਨ । ਇਸੇ ਤਰ੍ਹਾਂ ਹੋਰ ਰਸਾਂ ਦੇ ਉਦਾਹਰਣ ਵੀ ਥਾਂ-ਥਾਂ ਮਿਲ ਜਾਂਦੇ ਹਨ । ਚੰਡੀ ਚਰਿੱਤਰ ਉਕਤ ਬਿਲਾਸ ਵਿਚ ਸ਼ਿੰਗਾਰ, ਬੀਰ ਰਸ ਦਾ ਅਨੂਪਮ ਮੇਲ ਹੈ । ਜੋ ਕਿ ਕਿਸੇ ਪਰਬੀਨ ਕਵੀ ਦਾ ਹੀ ਕੰਮ ਹੈ ਕਿਉਂਕਿ ਆਮ ਤੌਰ 'ਤੇ ਪੁਰਾਣੇ ਸਾਹਿਤਕਾਰ ਇਨ੍ਹਾਂ ਨੂੰ ਪਰਸਪਰ ਵਿਰੋਧੀ ਰਸ ਮੰਨਦੇ ਆਏ ਹਨ ਤੇ ਉਨ੍ਹਾਂ ਦਾ ਇਕ ਥਾਂ ਜੁੜਨਾ ਜਾਇਜ਼ ਨਹੀਂ ਸਮਝਿਆ ਜਾਂਦਾ । ਗੁਰੂ ਸਾਹਿਬ ਨੇ ਸ਼ਿੰਗਾਰੀ ਕਾਵਿ ਵਿਚ ਬੀਰ ਰਸੀ ਰੰਗ ਲਿਆਉਣੋਂ ਸੰਕੋਚ ਨਹੀਂ ਕੀਤਾ ਕਿਉਂਕਿ ਇਹ ਸਮੇਂ ਦੀ ਮੰਗ ਸੀ, ਇਸੇ ਕਰਕੇ ਆਪ ਦੀ ਵਰਤੀ, ਬਿੰਬਾਵਲੀ ਜਾਂ ਛੰਦਾਵਲੀ ਵੀ ਇਸੇ ਰੰਗ ਨੂੰ ਉਘਾੜਨ ਵਾਲੀ ਹੈ । ਇਹ ਤਾਂ ਮੰਨਣਾ ਹੀ ਪੈਂਦਾ ਹੈ ਕਿ ਇਕ ਸੁੰਦਰੀ ਦੀ ਪ੍ਰੇਮ-ਮਤੀ ਚਾਲ ਹੋਰ ਹੁੰਦੀ ਹੈ । ਜੰਗ ਲਈ ਅੱਗੇ ਵਧ ਰਹੇ ਯੋਧੇ ਦੀ ਹੋਰ। ਇਹੋ ਭੇਦ ਸ਼ਿੰਗਾਰੀ ਤੇ ਬੀਰ ਰਸੀ ਰਚਨਾ ਦਾ ਹੈ ।

ਅਧਿਆਤਮਕਤਾ ਗੁਰੂ ਸਾਹਿਬਾ ਦਾ ਸਭ ਤੋਂ ਪਿਆਰਾ ਮਜ਼ਮੂਨ ਸੀ ਪ੍ਰੰਤੂ ਉਸ ਨੂੰ ਨਿਰੋਲ ਵੈਰਾਗਮਈ ਜਾਂ ਸ਼ਾਂਤ ਰੂਪ ਵਿਚ ਪੇਸ਼ ਕਰਨ ਦੀ ਥਾਂ, ਉਹ ਜਲਾਲ ਰੂਪ ਵਿਚ ਪ੍ਰਗਟਾ ਕੇ ਪ੍ਰਸੰਨ ਹੁੰਦੇ ਹਨ ਤੇ ਇਸੇ ਅਨੁਸਾਰ ਹੀ ਉਹ ਬਲਵਾਨ ਸ਼ਬਦਾਵਲੀ ਜਾਂ ਛੰਦਾਵਲੀ ਦਾ ਪ੍ਰਯੋਗ ਕਰਦੇ ਹਨ । ਜਿਸ ਤਰ੍ਹਾਂ ਜਾਪੁ ਸਾਹਿਬ ਵਿਚ ।

ਦਸਮ ਗ੍ਰੰਥ ਵਿਚ ਡੇਢ ਸੌ ਤੋਂ ਉੱਤੇ ਮਾਤਰਿਕ, ਵਰਣਕ ਤੇ ਗਣ ਛੰਦਾਂ ਦੀ ਵੰਨਗੀ ਮਿਲਦੀ ਹੈ । ਇਤਨੀ ਵੰਨ-ਸਵੰਨਤਾ ਹੋਰ ਕਿਸੇ ਕਵੀ ਵਿਚ ਮਿਲਣੀ ਦੁਰਲੱਭ ਜਿਹੀ ਗੱਲ ਹੈ । ਹਾਂ ਇਸੇ ਤੋਂ ਪਿੱਛੋਂ ਭਾਈ ਸੰਤੋਖ ਸਿੰਘ ਜੀ ਨੇ ਦਸਮ ਗ੍ਰੰਥ ਦੇ ਪ੍ਰਭਾਵ ਹੇਠ ਗੁਰ ਪ੍ਰਤਾਪ ਸੂਰਜ ਵਿਚ ਕੁਝ ਅਜਿਹਾ ਰੰਗ ਅਵੱਸ਼ ਵਿਖਾਇਆ ਹੈ । ਕਥਾ ਪ੍ਰਸੰਗ ਲਈ ਚੌਪਈ ਦਾ ਵਰਤਾਰਾ ਹੈ ਯੁੱਧ ਵਾਰਤਾ ਲਈ ਭੁਯੰਗ, ਨਰਾਜ਼, ਤਿਰਗਤਾ, ਪਸਚਮੀ (ਜੋ ਦੋ ਯਗਣ ਤੇ ਇਕ ਗੁਰੂ ਅਤੇ ਦੋ ਯਗਣ ਤੇ ਇਕ ਗੁਰੂ ਮਿਲ ਕੇ ਬਣਦਾ ਹੈ ਅਤੇ ਬਾਹਰ ਮ੍ਰਤਕਾਰਬ (ਜੋ ਅੱਠਾਂ ਯਗਣਾਂ ਵਾਲੇ ਭੁਯੰਗ ਪ੍ਰਯਾਤ ਦਾ ਹੀ ਇਕ ਰੂਪ ਹੈ ਆਦਿ ਦਾ ਵੀ ਸਫਲ ਪ੍ਰਯੋਗ ਕੀਤਾ ਹੈ । ਇਸੇ ਤਰ੍ਹਾਂ ਦੇਸੀ ਛੰਦਾਂ, ਸਵਈਆਂ ਆਦਿ ਵਿਚ ਫਾਰਸੀ ਜਿਹੀ ਜਾਂ ਰੇਖਤਾ ਜ਼ੁਬਾਨ ਵਰਤ ਕੇ ਨਵਾਂ ਰੰਗ ਉਘਾੜਿਆ ਹੈ । ਗੁਰੂ ਸਾਹਿਬ ਵੱਲੋਂ ਵਰਤੇ ਕੁਝ ਛੰਦ ਧਿਆਨ ਯੋਗ ਹਨ ਜਿਵੇਂ ਕਿ :- (੧) ਮਾਤ੍ਰਕ ਛੰਦ— ਅਤਿ ਮਾਲਤੀ, ਅਭੀਰ, ਅੜਿੱਲ, ਏਲਾ, ਸ੍ਵੈਯਾ, ਸਿਰਖੰਡੀ, ਸੋਰਠਾ, ਹਰਿ ਗੀਤਾ, ਹੰਸਾ, ਕਲਸ, ਕੁੰਡਲੀਆਂ, ਗਾਹਾ ਗੀਤਾ, ਮਾਲਤੀ, ਘਤਾ ਚਉਬੋਲੀ, ਛਪੈ, ਤਿਲਕ, ਤ੍ਰਿਭੰਗੀ, ਤੋਮਰ, ਪਦਮਾਵਤੀ, ਪਾਧੜੀ, ਬਹੋੜਾ, ਬਿਸ਼ਨ ਪਦ, ਮਕਰਾ, ਮਧੁਭਾਰ, ਮਾਧੋ, ਮੋਹ, ਵਿਸਯਾ ਆਦਿ । (੨) ਵਰਣਕ— ਉਗਾਰਾ, ਉਛਲ, ਉਟੰਕਣ, ਉਤਭੁਜ, ਅਸਤਰ, ਅਕਰਾ, ਅਚਕੜਾ, ਅਜਬਾ, ਅਨਹਦਾ, ਅਨਕਾ ਅਨਾਦ, ਅਨੰਤਕਾ, ਅਪੂਰਵ, ਅਰੂਪਾ, ਅਲਕਾ, ਏਕ-ਅਛਰੀ, ਸਮਾਨਕਾ, ਸਰਸੂਤੀ, ਸੁੰਦਰੀ, ਸੋਮਰਾਜੀ, ਸੰਖਨਾਰੀ, ਸੰਗੀਤਰਾਜ, ਸੰਗੀਤ ਭੁਯੰਗ, ਹਰਬੋਲਮਨਾ, ਕਬਿਤ, ਬਿਲਕਾ, ਕ੍ਰਸਮ, ਬਚਿੱਤਰ, ਚਰਪਟ, ਚਾਰਚੀ, ਚਾਮਰ, ਚੰਚਲਾ, ਝੂਲਨਾ, ਝਲਾ, ਤਾਰਕਾ, ਤਿਲਕਾ, ਤੋਟਕ, ਤ੍ਰਿਗਤਾ, ਤ੍ਰਿਣਣਿਣ, ਦੋਧਕ, ਨਾਗ ਸਰੂਪਨੀ, ਭੁਯੰਗ ਪ੍ਰਯਾਤ, ਭਵਾਨੀ, ਮਧਰ ਧੁਨਿ, ਮੋਦਕ, ਮਨੋਹਰ, ਮਾਲਤੀ, ਰੁਣਝੁਣ, ਰੁਆਲ, ਬਸਾਵਲ ਆਦਿ । ਇਸੇ ਤਰ੍ਹਾਂ ਲੋੜ ਅਨੁਸਾਰ ਕਈ ਥਾਈਂ ਸ੍ਰੀ ਦਸਮ ਗ੍ਰੰਥ ਵਿਚ ਰਾਗ ਦੀ ਵਰਤੋਂ ਵੀ ਹੋਈ, ਜਿਵੇਂ ਕਿ ਰਾਮਕਲੀ, ਕਲਿਆਣ,

*(ਬਾਕੀ ਪੰਨਾ ੭੭ ਤੇ)*

ਭਗਵਾਨ ॥੪੭੯॥ ਸ੍ਵੈਯਾ ॥ [1]ਕਾਨ੍ ਤਬੈ ਸੰਗ ਗੋਪਨਿ ਕੇ ਤਬ ਹੀ ਫੁਨ ਅੰਤਰ ਧਿਆਨ ਹ੍ਵੈ ਗੱਇਯਾ[ੳ] ॥ ਖੇ ਕਹ ਗਯੋ, ਧਰਨੀ ਧਸਿ ਗਯੋ; ਕਿਧੋ ਮੱਧਿ ਰਹਯੋ, ਸਮਝਯੋ ਨਹੀ ਪੱਇਯਾ ॥ [2]ਗੋਪਿਨ ਕੀ ਜਬ ਯੌ ਗਤ ਭੀ, ਤਬ ਤਾ ਛਬਿ ਕੋ ਕਬਿ ਸਯਾਮ ਕਹੱਇਯਾ ॥ ਜਿਉ ਸੰਗ ਮੀਨਨ ਕੇ ਲਰ ਕੈ ਤਿਨ ਤਯਾਗ ਸਭੋ ਮਨੋ ਬਾਰ ਧਰੱਇਯਾ ॥੪੮੦॥ [3]ਗੋਪਿਨ ਕੋ ਤਨ ਕੀ ਛੁਟਗੀ ਸੁਧਿ ਡੋਲਤ ਹੈ ਬਨ ਮੈ ਜਨ ਬਉਰੀ ॥ ਏਕ ਉਠੈ ਇਕ ਝੂਮ ਗਿਰੇ ਬ੍ਰਿਜ ਕੀ ਮਹਰੀ ਇਕ ਆਵਤ ਦਉਰੀ ॥ [4]ਆਤੁਰ ਹ੍ਵੈ ਅਤਿ ਢੂੰਡਤ ਹੈ ਤਿਨ ਕੇ ਸਿਰ ਕੀ ਗਿਰਗੀ ਸੁ ਪਿਛਉਰੀ॥ ਕਾਨ੍ ਕੋ ਧਯਾਨ ਬਸਯੋ ਮਨ ਮੈ ਸੋਊ ਜਾਨ ਗਹੇ ਫੁਨ ਰੂਖਨ ਕਉਰੀ ॥੪੮੧॥ ਸ੍ਵੈਯਾ ॥ [5]ਫੇਰ ਤਜੈ ਤਿਨ ਰੂਖਨ ਕੌ ਇਹ ਭਾਂਤਿ ਕਹੈ ਨੰਦ ਲਾਲ ਕਹਾ ਰੇ ॥ ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਜਹਾ ਰੇ ॥ [6]ਪੈ ਜਿਹਕੇ ਹਮ ਕਾਰਨ ਕੋ ਪਗ ਕੰਟਕਕਾ ਸਿਰ ਧੂਪ ਸਹਾ ਰੇ ॥ ਸੋ ਹਮ ਕੌ ਤੁਮ ਦੇਹੁ ਬਤਾਇ ਪਰੈਂ ਤੁਮ ਪਾਇਨ ਜਾਵਤ ਹਾਰੇ ॥੪੮੨॥ [7]ਬੇਲ ਬਿਰਾਜਤ ਹੈ ਜਿਹ ਜਾ ਗੁਲ ਚੰਪਕਕਾ ਸੁ ਪ੍ਰਭਾ ਅਤਿ ਪਾਈ ॥ ਭੋਲਿਸਿਰੀ ਗੁਲ ਲਾਲ ਗੁਲਾਬ ਧਰਾ ਤਿਨ ਫੂਲਨ ਸੋ ਛਬ ਛਾਈ ॥ [8]ਚੰਪਕ ਮਉਲਸਿਰੀ ਬਟ ਤਾਲ ਲਵੰਗ ਲਤਾ ਕਚਨਾਰ ਸੁਹਾਈ॥ ਬਾਰ ਝਰੈ ਝਰਨਾ ਗਿਰ ਤੇ ਕਬਿ ਸਯਾਮ ਕਹੈ ਅਤਿਹੀ ਸੁਖਦਾਈ ॥੪੮੩॥ ਸ੍ਵੈਯਾ ॥ [9]ਤਿਹ ਕਾਨਨ ਕੋ ਹਰਿ ਕੇ ਹਿਤ ਤੇ ਗੁਪੀਆ ਬ੍ਰਿਜ ਕੀ ਇਹ ਭਾਂਤ ਕਹੈ ॥ ਬਰ ਪੀ ਪਰ ਹੇਰ ਹਿਯਾ ਨ ਕਹੂੰ ਜਿਹ ਕੇ ਹਿਤ ਸੋ ਸਿਰ ਧੂਪ ਸਹੈ ॥ [10]ਅਹੋ ਕਿਉ ਤਜਿ ਆਵਤ ਹੋ ਭਰਤਾ ਬਿਨ ਕਾਨ੍ ਪਿਖੇ ਨਹਿ ਧਾਮ ਰਹੈ ॥ ਇਕ ਬਾਤ ਕਰੈ ਸੁਨ ਕੈ ਇਕ ਬੋਲ ਬਰੂਖਨ ਕੋ ਹਰਿ ਜਾਨ ਗਹੈ ॥੪੮੪॥ ਸ੍ਵੈਯਾ॥ [11]ਕਾਨ੍ ਬਿਯੋਗ ਕੋ ਮਾਨ ਬਧੂ ਬ੍ਰਿਜ ਡੋਲਤ ਹੈ ਬਨ ਬੀਚ ਦਿਵਾਨੀ ॥ ਕੂੰਜਨ ਜਿਯੋਂ ਕੁਰਲਾਤ ਫਿਰੈ ਤਿਹ ਜਾ ਜਿਹ ਜਾ ਕਛੁ ਖਾਨ ਨ ਪਾਨੀ ॥ [12]ਏਕ ਗਿਰੈ ਮੁਰਝਾਇ ਧਰਾ ਪਰ ਏਕ ਉਠੈ ਕਹਿਕੈ ਇਹ ਬਾਨੀ ॥ ਨੇਹ ਬਢਾਇ ਮਹਾ ਹਮ ਸੋ; ਕਤ ਜਾਤ ਭਯੋ ਭਗਵਾਨ ਗੁਮਾਨੀ ॥੪੮੫॥ ਸ੍ਵੈਯਾ॥ [13]ਨੈਨ ਨਚਾਇ ਮਨੋ ਮ੍ਰਿਗ ਸੇ ਸਭ ਗੋਪਨਿ ਕੋ ਮਨ ਚੋਰ ਲਯੋ ਹੈ ॥ ਤਾਹੀ ਕੈ ਬੀਚ ਰਹਯੋ ਗਡਿਕੈ ਤਿਹ ਤੇ ਨਹਿ ਛੂਟਨ ਨੈਕ ਭਯੋ ਹੈ ॥ [14]ਤਾਹੀ ਕੇ ਹੇਤ ਫਿਰੈ ਬਨ ਮੈ ਤਜਿ ਕੈ ਗ੍ਰਿਹ ਸ੍ਵਾਸ ਨ ਏਕ ਲਯੋ ਹੈ ॥ ਸੋ ਬਿਰਥਾ ਹਮ ਸੋ ਬਨ ਭ੍ਰਾਤ ਕਹੋ; ਹਰਿ ਜੀ ਕਿਹ ਓਰ ਗਯੋ ਹੈ ॥੪੮੬॥ [15]ਜਿਨਹੂੰ ਬਨ ਬੀਚ ਮਰੀਚ ਮਰਯੋ

ੳ ਜਦੋਂ ਤੱਕ ਗੋਪੀਆਂ ਕਾਨ੍ ਦੇ ਅਧੀਨ ਸਨ, ਉਦੋਂ ਤੱਕ ਕਾਨ੍ਹ ਗੋਪੀਆਂ ਦੇ ਕੋਲ ਤੇ ਵੱਸ ਵਿਚ ਸੀ । ਜਦੋਂ ਗੋਪੀਆ ਨੂੰ ਇਹ ਮਾਣ ਹੋ ਗਿਆਂ ਕਿ ਕਾਨ੍ਹ ਹੁਣ ਸਾਡੇ ਵੱਸ ਵਿਚ ਸਾਡੇ ਅਧੀਨ ਹੋ ਗਿਆ ਹੈ, ਬਸ ਉਸੇ ਵੇਲੇ ਕੋਲ ਖਲੋਤਾ ਹੋਇਆ ਕਾਨ੍ਹ ਅਲੋਪ ਹੋ ਗਿਆ । ਪਾਵਨ ਬਚਨ ਹੈ :- ਗਰਬੰਤਿ ਨਾਰੀ ਮਦੋਨ ਮਤੰ ॥ ਬਲਵੰਤ ਬਲਾਤ ਕਾਰਣਹ ॥ ਅੰਗ ੧੩੫੯ ॥ ਮ: ੫ ॥ ਭਾਵ ਜਦੋਂ ਇਸਤਰੀ ਨੂੰ ਇਹ ਮਾਣ ਹੋ ਜਾਂਦਾ ਹੈ ਬਲੀ (ਮਦੋਨ) ਕਾਮ ਦੇ ਬਲਾਤ ਕਰਨ ਕਾਰਨ ਤਾਂ ਮਾਣ ਪਤੀ ਨੂੰ ਨਹੀਂ ਭਾਉਂਦਾ । ਜਦੋਂ ਨਿਮਰਤਾ ਦੇ ਨਾਲ ਗੋਪੀਆਂ ਕ੍ਰਿਸ਼ਨ ਭਗਵਾਨ ਦੀ ਅਰਾਧਨਾ ਭਗਤੀ ਕਰਦੀਆਂ ਸਨ ਤਾਂ ਬੇਵੱਸ ਹੋ ਕੇ ਭਗਵਾਨ ਨੇ ਉਹਨਾਂ ਦੇ ਮਨ ਦੀ ਮੰਗੀ ਮੁਰਾਦ ਪੂਰੀ ਕੀਤੀ ਕਿਉਂਕਿ ਪ੍ਰਭੂ ਨੂੰ ਸ਼ਰਧਾ ਭਗਤੀ ਬਹੁਤ ਚੰਗੀ ਲਗਦੀ ਹੈ ਅਤੇ ਇਹ ਉਸ ਨੂੰ ਬਹੁਤ ਪਿਆਰੀ ਹੈ :-

ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਮਨ ਕੀ ਪੈਜ ਸਵਾਰੇ ॥੧॥ ਅੰਗ ੯੮੨॥ ਮ: ੪ ॥

ਜੇ ਗੋਪੀਆਂ ਨੇ ਸ਼ਰਧਾ ਭਾਵਨਾ ਦੇ ਨਾਲ ਪਤੀ ਪ੍ਰੇਮ ਦੇ ਮਿਲਾਪ ਦੀ ਇੱਛਾ ਕੀਤੀ ਤਾਂ ਹਰੀ ਨੇ ਉਹਨਾਂ ਭਾਵਨਾ ਅਨੁਸਾਰ ਉਹਨਾਂ ਦੀ ਉਹੋ ਇੱਛਾ ਪੂਰੀ ਕੀਤੀ ਪਰ ਜਦੋਂ ਉਹਨਾਂ ਦੇ ਮਨ ਵਿਚ ਆਪਣੇ ਭੋਗਾਂ ਦਾ ਮਾਣ ਆ ਗਿਆ ਜਿਸ ਦੇ ਗਰਬ ਵਿਚ ਹਰੀ ਨੂੰ ਆਪਣੇ ਵੱਸ ਸਮਝਣ ਲੱਗੀਆਂ ਤਾਂ ਹਰੀ ਉਹਨਾਂ ਦੀ ਮਹਿਫਲ ਵਿਚੋਂ ਗਾਇਬ ਹੋ ਗਿਆ । ਅਸੀਂ ਇਹਨਾਂ ਕ੍ਰਿਤੀਆਂ ਨੂੰ ਅਸ਼ਲੀਲ ਤੇ ਬੇਹੂਦਾ ਕਹਿ ਕੇ ਆਪਣੇ 'ਤੇ ਮਾਣ ਕਰਦੇ ਹਾਂ, ਜਦ ਕਿ ਇਹ ਹਰੀ ਦੇ ਮਿਲਾਪ ਦੀਆਂ ਨਿਰੀਆਂ ਕਥਾਵਾਂ ਜਾਂ ਉਦਾਹਰਨਾਂ ਨਹੀਂ ਸਗੋਂ ਪਉੜੀਆਂ ਹਨ । ਪ੍ਰਭੂ ਨਾਲ ਮੇਲ ਹੋਣਾ ਜਾਂ ਵਿਛੜਣਾ ਆਤਮਾ ਰੂਪੀ ਗੋਪੀ ਦੇ ਆਪਣੇ ਹੱਥ ਨਹੀਂ। ਜੇ ਉਹ ਚਾਹੇ ਤਾਂ ਮੇਲ ਲੈਂਦਾ ਹੈ । ਵਿਛੋੜਣ ਵਾਲਾ ਵੀ ਪ੍ਰਭੂ ਆਪ ਹੀ ਹੈ । ਜਦੋਂ ਇਸ ਆਤਮਾ ਨੂੰ ਮਨੁੱਖਾ ਦੇਹ ਜਿਹੀ ਚੰਗੀ ਰੁੱਤ ਆ ਗਈ ਤੇ ਇਸ ਨੂੰ ਪ੍ਰਭੂ ਨਾਲ ਮਿਲਾਪ ਦਾ ਸਮਾਂ ਵੀ ਮਿਲ ਗਿਆ ਤਾਂ ਉਸ ਵੇਲੇ ਇਹਨਾਂ ਗੋਪੀਆਂ ਵਾਰ ਤਾਂ ਜਿਵੇਂ ਕੋਈ ਸੁੱਕਾ ਰੁੱਖ ਹਰਾ ਭਰਾ ਹੋ ਜਾਂਦਾ ਹੈ ਤਾਂ ਆਤਮਾ ਰੂਪੀ ਗੋਪੀ ਖੁਸ਼ੀ ਨਾਲ ਮੌਲ ਕੇ ਪ੍ਰਫੁੱਲਤ ਹੋ ਜਾਂਦੀ ਹੈ । ਜੈਸਾ ਕਿ ਪਾਵਨ ਬਚਨ ਹੈ :-

(ਬਾਕੀ ਪੰਨਾ ੭੩ ਤੇ)

ਵਿਚ ਆ ਗਿਆ ਹੈ ॥੪੭੯॥

੧. **ਸ੍ਵੈਯਾ** ॥ ਉਹਨਾਂ ਦੀ ਇਸ ਭਾਵਨਾਂ ਨੂੰ ਵੇਖ ਕੇ ਗੋਪੀਆਂ **ਦੇ ਨਾਲ** ਖੜੇ ਹੀ ਉਸੇ ਵੇਲੇ ਅੰਤਰ ਧਿਆਨ ਭਾਵ ਅਲੋਪ **ਹੋ ਗਏ**। ਗੋਪੀਆਂ ਨੂੰ ਕੁਝ ਵੀ ਪਤਾ ਨਾ ਲੱਗਾ ਕਿ ਕ੍ਰਿਸ਼ਨ ਜੀ ਆਕਾਸ਼ 'ਤੇ ਚੜ੍ਹ ਗਏ ਜਾਂ ਧਰਤੀ ਵਿਚ ਹੀ ਧਸ ਗਏ ਜਾਂ ਉਹਨਾਂ ਦੇ ਵਿਚ ਹੀ ਸਮੋ ਗਏ ਹਨ। ਉਹਨਾਂ ਨੂੰ ਇਸ ਗੱਲ ਦੀ ਕੋਈ ਸਮਝ ਨਹੀਂ ਲੱਗੀ।

੨. ਜਦੋਂ **ਗੋਪੀਆਂ** ਦੀ ਇਹ ਹਾਲਤ ਹੋ ਗਈ ਤਦ ਉਸ ਛਵੀ **ਨੂੰ ਕਵੀ** ਸ਼ਿਆਮ ਜੀ ਨੇ ਇੰਜ ਕਿਹਾ ਹੈ। ਜਾਣੋ ਮੱਛੀਆਂ ਨਾਲ ਲੜ ਕੇ ਉਹਨਾਂ ਨੂੰ ਤੜਫਦੀਆਂ ਨੂੰ ਛੱਡ ਕੇ ਸਮੁੰਦਰ ਦਾ ਪਾਣੀ ਚਲਾ ਗਿਆ ਹੈ ॥੪੮੦॥

੩. ਗੋਪੀਆਂ ਨੂੰ ਆਪਣੇ ਤਨ ਦੀ ਸੁੱਧ-ਬੁੱਧ ਭੁੱਲ ਗਈ ਵਣ ਵਿਚ ਇੰਜ ਫਿਰਦੀਆਂ ਨੇ ਜਿਵੇਂ ਸ਼ੁਦੈਣਾਂ ਹੁੰਦੀਆਂ ਹਨ। ਕੋਈ ਉੱਠ ਕੇ ਖੜੀ ਹੁੰਦੀ ਹੈ ਕੋਈ ਘੁੰਮ ਕੇ ਧਰਤੀ 'ਤੇ ਡਿੱਗ ਪੈਂਦੀ ਹੈ, ਕੋਈ ਬ੍ਰਿਜ ਦੀ ਇਸਤਰੀ ਦੌੜੀ ਹੋਈ ਆ ਰਹੀ ਹੈ।

੪. ਦੁਖੀ ਹੋ ਕੇ ਟੋਲ ਰਹੀਆਂ ਹਨ ਜਿਨ੍ਹਾਂ ਦੇ ਸਿਰਾਂ ਦੀਆਂ ਚੁੰਨੀਆਂ ਵੀ ਡਿੱਗ ਪਈਆਂ ਹਨ ਉਹਨਾਂ ਨੂੰ ਕੋਈ ਸੁਰਤ ਨਹੀਂ ਕਿਉਂਕਿ ਮਨ ਦੇ ਵਿਚ ਕ੍ਰਿਸ਼ਨ ਜੀ ਦੇ ਧਿਆਨ ਦਾ ਵਾਸਾ ਹੋ ਗਿਆ ਹੋਇਆ ਹੈ। ਰੁੱਖਾਂ ਨੂੰ ਹੀ ਕ੍ਰਿਸ਼ਨ ਜੀ ਸਮਝ ਕੇ ਜਾ ਜੱਫੀ ਪਾਉਂਦੀਆਂ ਹਨ ॥੪੮੧॥

੫. ਸ੍ਵੈਯਾ ॥ ਫੇਰ ਰੁੱਖਾਂ ਨੂੰ ਛੱਡ ਦਿੰਦੀਆਂ ਹਨ ਤੇ ਕਹਿੰਦੀਆਂ ਹਨ ਕਿ ਕ੍ਰਿਸ਼ਨ ਜੀ ਕਿੱਥੇ ਹੈ ਨੰਦ ਦਾ ਪੁੱਤਰ। ਉਹ ਉਥੇ ਟੋਲਦੀਆਂ ਫਿਰਦੀਆਂ ਹਨ ਜਿਥੇ ਜੰਗਲ ਦੇ ਵਿਚ ਚੰਪਕ (ਚੰਬਾ) ਮੋਲ ਸਿਰੀ, ਬੋਹੜ, ਤਾਲ, ਲੌਂਗ, ਵੇਲਾਂ ਤੇ ਕਚਨਾਰ ਆਦਿ ਦੇ ਬੇਅੰਤ ਫਲ, ਬੂਟੇ, ਬ੍ਰਿਛ ਹਨ ਜਿਸ ਥਾਂ ਤੇ।

੬. ਗੋਪੀਆਂ ਕਹਿੰਦੀਆਂ ਹਨ ਕਿ ਜਿਸ ਕਾਰਨ ਅਸੀਂ ਇਹੋ ਜਿਹੇ ਜੰਗਲ ਵਿਚ ਪੈਰਾਂ ਵਿਚ ਕੰਡੇ ਤੇ ਸਿਰ ਤੇ ਧੁੱਪ ਸਹਾਰ ਰਹੀਆਂ ਹਾਂ। ਸੋ ਹੇ ਦਰੱਖਤੋ ! ਤੁਸੀਂ ਸਾਨੂੰ ਦੱਸ ਦਿਓ, (ਸਾਥੋਂ ਹੁਣ ਪੈਰਾਂ ਤੋਂ ਤੁਰਿਆ ਨਹੀਂ ਜਾਂਦਾ ਜੋ ਥੱਕ ਗਏ ਹਨ) ਅਸੀਂ ਹੁਣ ਤੁਹਾਡੇ ਪੈਰੀਂ ਪੈਂਦੀਆਂ ਹਾਂ, ਵਾਰਨੇ ਜਾਂਦੀਆਂ ਹਾਂ ॥੪੮੨॥

੭. ਜਿਥੇ ਅਨੇਕਾਂ ਵੇਲਾਂ ਵਿਛੀਆਂ ਹੋਈਆਂ ਹਨ, ਜਾਂ ਚੰਬੇ ਦੇ ਫੁੱਲ ਬਹੁਤ ਸ਼ੋਭਾ ਦੇ ਰਹੇ ਹਨ। ਗੁਲੇ ਦੇ ਲਾਲ ਫੁੱਲ ਗੁਲਾਬ ਦੇ ਫੁੱਲਾਂ ਨੇ ਧਰਤੀ ਢੱਕ ਕੇ ਸੁਹਾਵਣੀ ਕੀਤੀ ਹੋਈ ਹੈ।

੮. ਚਮੇਲੀ, ਮਉਲਸਿਰੀ, ਬੂਟੇ, ਤਾਲ ਤੇ ਲੌਂਗ, ਵੇਲਾਂ ਤੇ ਕਚਨਾਰ ਸੁਹਾ ਰਹੀ ਹੈ। ਪਹਾੜ ਤੋਂ ਪਾਣੀ ਦੇ ਝਰਨੇ ਡਿੱਗਦੇ ਹਨ। ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜੋ ਬਹੁਤ ਹੀ ਸੁੱਖ ਦੇਣ ਵਾਲੇ ਹਨ ॥੪੮੩॥

੯. ਸ੍ਵੈਯਾ ॥ ਉਸ ਜੰਗਲ ਨੂੰ ਕ੍ਰਿਸ਼ਨ ਜੀ ਦੇ ਪ੍ਰੇਮ ਵਿਚ ਬ੍ਰਿਜ ਦੀਆਂ ਗੋਪੀਆਂ ਇਸ ਤਰ੍ਹਾਂ ਕਹਿੰਦੀਆਂ ਹਨ। ਇਥੇ ਕਿਤੇ ਸਾਡਾ ਪਤੀ ਜਿਸ ਨੂੰ ਅਸੀਂ ਵਰਿਆ ਸੀ ਕਿਤੇ ਨਹੀਂ ਦਿਸਦਾ, ਜਿਸ ਦੇ ਮੋਹ ਦਾ [illegible] ਕਰਕੇ ਅਸੀਂ ਸਿਰ 'ਤੇ ਧੁੱਪ ਸਹਿੰਦੀਆਂ ਹਾਂ।

੧੦. ਇਕ ਸਵਾਲ ਕਰਦੀਆਂ ਹਨ ਕਿ ਤੁਸੀਂ ਘਰ ਤੋਂ ਪਤੀਆਂ ਨੂੰ ਘਰ ਛੱਡ ਕੇ ਕਿਉਂ ਆ ਰਹੀਆਂ ਹੋ। ਅੱਗੋਂ ਉਹ ਆਉਣ ਵਾਲੀ ਉੱਤਰ ਦੇਂਦੀ ਹੈ ਕਿ ਕ੍ਰਿਸ਼ਨ ਜੀ ਦੇ ਵੇਖੇ ਬਿਨਾਂ ਘਰ ਨਹੀਂ ਰਿਹਾ ਜਾਂਦਾ। ਇਕ ਗੱਲਾਂ ਕਰਦੀ ਹੈ। ਇਕ ਉਹ ਹੈ ਜੋ ਸੁਣ ਕੇ ਰੁੱਖਾਂ ਨੂੰ ਹੀ ਹਰੀ ਕਹਿ ਕੇ ਜਾ ਪਕੜਦੀ ਹੈ ॥੪੮੪॥

੧੧. ਸ੍ਵੈਯਾ ॥ ਕ੍ਰਿਸ਼ਨ ਜੀ [illegible] ਵਿਛੋੜੇ ਨੂੰ ਯਾਦ ਕਰ-ਕਰ ਕੇ ਬ੍ਰਿਜ ਦੀਆਂ ਇਸਤਰੀਆਂ ਵਣ ਦੇ ਵਿਚ ਸ਼ੁਦੈਣਾਂ ਵਾਂਗ ਫਿਰਦੀਆਂ ਹਨ। ਜਿਵੇਂ ਕੂੰਜ ਕੁਰਲਾਉਂਦੀ ਹੈ ਜਿਥੇ ਨਾ ਕੁਝ ਖਾਣ ਨੂੰ ਹੈ ਅਤੇ ਨਾ ਪੀਣ ਲਈ ਪਾਣੀ ਹੈ।

੧੨. ਕੋਈ ਬੇਹੋਸ਼ ਹੋ ਕੇ ਧਰਤੀ ਉੱਪਰ ਡਿੱਗ ਪੈਂਦਾ ਹੈ। ਇਕ ਹੋਸ਼ ਵਿਚ ਆ ਕੇ ਉੱਠ ਕੇ ਮੁੱਖ ਤੋਂ ਇਹ ਬਾਣੀ ਗੱਲ ਕਹਿੰਦੀ ਹੈ। ਸਾਡੇ ਨਾਲ ਇਤਨਾ ਅਤੁੱਟ ਪਿਆਰ ਪਾ ਕੇ ਕਿੱਥੇ ਚਲੇ ਗਏ ਭਗਵਾਨ ਅਭਿਮਾਨੀ ॥੪੮੫॥

੧੩. ਸ੍ਵੈਯਾ ॥ ਹਿਰਨ ਜਿਹੇ ਨੇਤ੍ਰ ਘੁਮਾ ਕੇ ਸਾਰੀਆਂ ਗੋਪੀਆਂ ਦਾ ਮਨ ਚੁਰਾ ਲਿਆ ਹੈ। ਹੁਣ ਸਾਡਾ ਮਨ ਉਸ ਦੇ ਵਿਚ ਗਡ ਗਿਆ ਹੈ। ਹੁਣ ਉਸ ਤੋਂ ਛੁੱਟਣ ਦਾ ਕੋਈ ਜ਼ਰਾ ਜਿੰਨਾ ਵੀ ਰਾਹ ਨਹੀਂ ਹੈ।

੧੪. ਉਸ ਦੇ ਵਾਸਤੇ ਹੁਣ ਵਣ ਦੇ ਵਿਚ ਫਿਰਦੀਆਂ ਹਾਂ ਘਰ ਛੱਡ ਕੇ ਇਹ ਕਹਿ ਕੇ ਇਕ ਲੰਬਾ ਹੌਕਾ ਲਿਆ। ਹੇ ਭਰਾ ਜੰਗਲ (ਵਣ) ਸਾਨੂੰ ਤੂੰ ਉਹ ਗੱਲ ਦੱਸ ਕਿ ਹਰੀ ਜੀ ਕਿਸ ਪਾਸੇ ਨੂੰ ਗਏ ਹਨ ॥੪੮੬॥

੧੫. ਜਿਸ ਨੇ ਜੰਗਲ (ਵਣ) ਵਿਚ ਮਰੀਚ ਦੈਂਤ ਨੂੰ ਮਾਰਿਆ ਸੀ

---

*(ਪੰਨਾ ੭੨ ਦੀ ਬਾਕੀ)*

ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ ॥ ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ ॥੨॥ ਛੰਤ ॥ ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥ ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨ ਤਨ ਸਾਸ ਜੀਉ ॥ ਜਿਵੇਂ ਬਸੰਤ ਦੀ ਰੁੱਤ ਵਿਚ ਗੋਪੀਆਂ ਰੂਪ ਰੂਹਾਂ ਨੂੰ ਕ੍ਰਿਸ਼ਨ ਰੂਪੀ ਭਗਵਾਨ ਨਾਹੁ (ਪਤੀ) ਮਿਲ ਗਿਆ ਤਾਂ ਉਹ ਆਪਣੇ ਜਾਮੇ ਵਿਚ ਨਹੀਂ ਸਮਾਉਂਦੀਆਂ ਅਤੇ ਕਹਿੰਦੀਆਂ ਹਨ :-

ਅ ਵਡਭਾਗਿ ਪਾਇਆ ਦੂਖੁ ਗਵਾਇਆ ਭਈ ਪੂਰਨ ਆਸ ਜੀਉ ॥ ਬਿਨਵੰਤਿ ਨਾਨਕ ਸਰਣ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ ॥੨॥ ਪਰ ਹੁਣ ਜਦੋਂ ਗੋਪੀਆਂ ਹਰੀ ਤੋਂ ਵਿਛੜ ਜਾਂਦੀਆਂ ਹਨ ਤਾਂ ਉਹਨਾਂ ਦੀਆਂ ਰੂਹਾਂ ਪ੍ਰੇਮ ਵਿਛੋੜੇ ਦੇ ਦੁੱਖ ਨਾਲ ਦੁਖੀ ਹੋਈਆਂ ਬਹਿਬਲ, ਬਿਕਰਾਲ ਤੇ ਪ੍ਰੇਸ਼ਾਨ ਹੋ ਰਹੀਆਂ ਹਨ :-
ਪ੍ਰੇਮ ਵਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ ॥ ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਰਬਿ ਮੁਠੀਆ ॥ ਜਲ ਬਾਝੁ ਮਛਲੀ ਤੜਫੜਾਵੈ ਸੰਗਿ ਮਾਇਆ ਰੁਠੀਆ ॥ ਹੁਣ ਗੋਪੀ ਰੂਪ ਰੂਹਾਂ ਗਰਬ ਦੀਆਂ ਲੁੱਟੀਆਂ ਹੋਈਆਂ ਇੰਜ ਤੜਫਦੀਆਂ ਹਨ ਜਿਵੇਂ ਪਾਣੀ ਤੋਂ ਬਿਨਾਂ ਮੱਛੀ। ਜਿਨ੍ਹਾਂ ਦਾ ਪਤੀ ਪ੍ਰਮਾਤਮਾ ਰੁੱਸ ਗਿਆ ਹੈ ਉਹ ਹੁਣ ਦਿਖਾਈ ਨਹੀਂ ਦਿੰਦਾ। ਇਸ ਲਈ ਜੋ ਭਾਣੇ ਸੇ ਮਲਿਆ ਵਿਛੋੜੇ ਭੀ ਆਪਿ ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪ ॥੨॥ ਸਲੋਕ— ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥ ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ ॥੧॥ ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ ॥ ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤਿ ॥੨॥

ੲ ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥ ਗਊਆਂ ਪਾਲਣ ਵਾਲਾ ਕ੍ਰਿਸ਼ਨ ॥
ਬਿਨਾਂ ਪਿਆਰੇ ਪ੍ਰੀਤਮ ਪਤੀ ਪ੍ਰਭੂ ਤੋਂ ਬਿਨਾਂ ਇਹ ਜੀਵ ਰੂਪੀ ਰੂਹ (ਗੋਪੀ) ਭਾਵੇਂ ਕਿਤਨੇ ਵੀ ਸ਼ਿੰਗਾਰ ਕਿਉਂ ਨਾ ਕਰ ਲਏ ਕਿਸੇ ਕੰਮ ਨਹੀਂ :-

ਸ ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ ॥ ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ ॥ ਈਤ ਊਤ ਦਹਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ ॥ ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣ ਤਾਸ ਜੀਉ ॥੫॥ ਅੰਗ ੯੨੭-੨੮॥ ਮ: ੫ ॥
ਇਹ ਗੋਪੀਆਂ ਤੇ ਕ੍ਰਿਸ਼ਨ ਦਾ ਖੇਡ ਸਾਰਾ ਇਸ ਸ਼ਬਦ ਦੀ ਤਰਜਮਾਨੀ ਕਰਕੇ ਹੂ-ਬ-ਹੂ ਸੀਨ ਪੇਸ਼ ਕਰਦਾ ਹੈ।

---

*(ਪੰਨਾ ੭੫ ਦੀ ਬਾਕੀ)*

ਹੈ ਤਾਂ ਉਸ ਦੀ ਡਿਊਟੀ ਲਾਈ ਜਾਂਦੀ ਹੈ ਜਿਸ ਵਿਚ ਹੋ ਕੇ ਉਹ ਆਪ ਵਰਤ ਰਿਹਾ ਹੁੰਦਾ ਹੈ ਜਿਸ ਲਈ ਜੇ ਅਕਾਲ ਪੁਰਖ ਨੂੰ ਹਰੀ ਕਿਹਾ ਜਾਂਦਾ ਹੈ ਤਾਂ ਵਿਸ਼ਨੂੰ ਵੀ ਹਰੀ ਹੀ ਕਰਕੇ ਮੰਨਿਆ ਜਾਂਦਾ ਹੈ। ਜਦੋਂ ਕਿਸੇ ਭਗਤ ਤੇ ਔਕੜ ਬਣਦੀ ਹੈ ਤਾਂ ਵਿਸ਼ਨੂੰ ਜੀ ਆ ਅਪੜਦੇ ਹਨ। ਜਿਵੇਂ ਨਾਮ ਦੇਵ ਦੀ ਗਾਂ ਜਿਵਾਈ ਧੰਨੇ ਦੇ ਵੱਛੇ ਚਾਰੇ ਵਿਸ਼ਨੂੰ ਦਾ ਹੀ ਦੂਸਰਾ ਰੂਪ ਰਾਮ ਚੰਦਰ ਤੇ ਕ੍ਰਿਸ਼ਨ ਮੰਨੇ ਜਾਂਦੇ ਹਨ। ਜਿਨ੍ਹਾਂ ਦੇ ਕੰਮਾਂ ਦੀ ਉਪਮਾ ਹੀ ਉਸ ਅਕਾਲ ਪੁਰਖ ਦੀ ਉਪਮਾ ਹੈ। ਜਿਸ ਲਈ ਸ੍ਰੀ ਦਸਮੇਸ਼ ਪਾਤਸ਼ਾਹ ਕ੍ਰਿਸ਼ਨ ਦੇ ਸਰੂਪ ਤੇ ਉਸ ਦੇ ਕੌਤਕਾਂ ਵਿਚ ਅਕਾਲ ਪੁਰਖ ਦੀ ਸ਼ਕਤੀ ਤੇ ਉਸ ਦੀ ਉਚਾਈ ਨੂੰ ਮਿਣਦੇ ਹਨ ਅਤੇ ਮੁੜ ਮੁੜ ਕੇ ਉਸ ਦੇ ਕੌਤਕਾਂ ਦਾ ਗੁਣਾਨ ਵਾਦ ਕਰਦੇ ਹੋਏ ਪ੍ਰਭੂ ਸ਼ਕਤੀ ਦਾ ਪ੍ਰਗਟਾਵਾ ਕਰ ਰਹੇ ਹਨ ਜੋ ਆਦਿ ਬਾਣੀ ਵਿਚ ਵੀ ਥਾਂ ਪਰ ਥਾਂ ਦ੍ਰਿਸ਼ਟਾਂਤ ਮਿਲਦੇ ਹਨ:-
ਕਹੁ ਨਾਨਕ ਛੰਤ ਗੋਵਿੰਦ ਹਰਿ ਕੇ ਮਨ ਹਰਿ ਸਿਉ ਨੇਹੁ ਕਰੇਹੁ ਐਸੀ ਮਨ ਪ੍ਰੀਤਿ ਹਰੇ ॥੧॥ ਜੈਸੀ ਮਛੁਲੀ ਨੀਰ ਇਕੁ ਖਿਨੁ ਭੀ ਨਾ ਧੀਰੇ ਮਨ ਐਸਾ ਨੇਹੁ ਕਰੇਹੁ ॥ ਜੈਸੀ ਚਾਤ੍ਰਿਕ ਪਿਆਸ ਖਿਨੁ ਖਿਨੁ ਬੂੰਦ ਚਵੈ ਬਰਸੁ ਸੁਹਾਵੇ ਮੇਹੁ ॥ ਹਰਿ ਪ੍ਰੀਤਿ ਕਰੀਜੈ ਇਹੁ ਮਨੁ ਦੀਜੈ ਅਤਿ ਲਾਈਐ ਚਿਤੁ ਮੁਰਾਰੀ[ੳ] ॥ ਮਾਨੁ ਨ ਕੀਜੈ ਸਰਣਿ ਪਰੀਜੈ ਦਰਸਨ ਕਉ ਬਲਿਹਾਰੀ ॥ ਅੰਗ ੪੫੫ ॥ ਮ: ੫ ॥

ੳ ਮੁਰਾਰੀ— ਮੁਰ ਦੈਂਤ ਨੂੰ ਮਾਰਨ ਵਾਲਾ ਕ੍ਰਿਸ਼ਨ

ਪੁਰ ਰਾਵਨ ਸੇਵਕ ਜਾਹਿ ਦਹਯੋ ਹੈ ॥ ਤਾਹੀ ਸੋ ਹੇਤ ਕਰਯੋ ਹਮਹੂੰ ਬਹੁ ਲੋਗਨ ਕੋ ਉਪਹਾਸ ਸਹਯੋ ਹੈ ॥ [੧]ਵਾ ਸਰਸੇ ਦ੍ਰਿਗ ਸੁੰਦਰ ਸੋ ਮਿਲਿ ਗ੍ਵਾਰਨੀਯਾਂ ਇਹ ਭਾਂਤਿ ਕਹਯੋ ਹੈ ॥ ਤਾਹੀ ਕੀ ਚੋਟ ਚਟਾਕ ਲਗੇ ਹਮਰੋ ਮਨੂੰਆ ਮ੍ਰਿਗ ਠਉਰ ਰਹਯੋ ਹੈ ॥੪੮੭॥ [੨]ਸ੍ਵੈਯਾ ॥ ਬੇਦ ਪੜੈ ਸਮ ਕੋ ਫਲ ਹੋ ਬਹੁ ਮੰਗਨ ਕੋ ਜੋਊ ਦਾਨ ਦਿਵਾਵੈ ॥ ਕੀਨ ਅਕੀਨ ਲਖੈ ਫਲ ਹੋ ਜੋਊ ਆਥਿਤ ਲੋਗਨ ਅੰਨੁ ਜਿਵਾਵੈ ॥ [੩]ਦਾਨ ਲਹੈ ਹਮਰੇ ਜੀਅ ਕੋ ਇਹ ਕੇ ਸਮ ਕੋ ਨ ਸੋਊ ਫਲ ਪਾਵੈ ॥ ਜੋ ਬਨ ਮੈ ਹਮ ਕੋ ਜਰਰਾਇਕ ਏਕ ਘਰੀ ਭਗਵਾਨ ਦਿਖਾਵੈ ॥੪੮੮॥ ਸ੍ਵੈਯਾ ॥ [੪]ਜਾਹਿ ਭਭੀਛਨ ਲੰਕ ਦਈ ਅਰੁ ਦੈਤਨ ਕੇ ਕੁਪਿ ਕੈ ਗਨ ਮਾਰੇ ॥ ਪੈ ਤਿਨਹੂ ਕਬਿ ਸਯਾਮ ਕਹੈ ਸਭ ਸਾਧਨ ਰਾਖ ਅਸਾਧ ਸੰਘਾਰੇ ॥ [੫]ਸੋ ਇਹ ਜਾ ਹਮ ਤੇ ਛਪ ਗਯੋ ਅਤਹੀ ਕਰਕੈ ਸੰਗ ਪ੍ਰੀਤ ਹਮਾਰੇ ॥ ਪਾਇ ਪਰੋ ਕਹੀਯੋ ਬਨ ਭ੍ਰਾਤ ਕਹੋ ਹਰਿ ਜੀ ਕਿਹ ਓਰ ਪਧਾਰੇ ॥੪੮੯॥ ਸ੍ਵੈਯਾ ॥[੬] ਗ੍ਵਾਰਨ ਖੋਜਿ ਰਹੀ ਬਨ ਮੈ ਹਰਿ ਜੀ ਬਨ ਮੈ ਨਹੀ ਖੋਜਤ ਪਾਏ ॥ ਏਕ ਬਿਚਾਰ ਕਰਯੋ ਮਨ ਮੈ ਫਿਰਕੈ ਨ ਗਯੋ ਕਬਹੂੰ ਉਹੁ ਜਾਏ ॥ [੭]ਫੇਰ ਫਿਰੀ ਮਨ ਮੈ ਗਿਨਤੀ ਕਰ ਪਾਰਥ ਸੂਤ ਕੀ ਡੋਰ ਲਗਾਏ ॥ ਯੌ ਉਪਜੀ ਉਪਮਾ ਚਕਈ ਜਨੁ ਆਵਤ ਹੈ ਕਰ ਮੈ ਫਿਰ ਧਾਏ ॥੪੯੦॥ [੮]ਆਇਕੈ ਢੂਢ ਰਹੀ ਸੋਊ ਠਉਰ ਤਹਾਂ ਭਗਵਾਨ ਨ ਢੂਢਤ ਪਾਏ ॥ ਇਉ ਜੁ ਰਹੀ ਸਭ ਹੀ ਚਕਿ ਕੈ ਜਨੁ ਚਿਤ੍ਰ ਲਿਖੀ ਪ੍ਰਿਤਿਮਾ ਛਬਿ ਪਾਏ ॥ [੯]ਅਉਰ ਉਪਾਵ ਕਰਯੋ ਪੁਨ ਗ੍ਵਾਰਨ ਕਾਨ੍ਹ ਹੀ ਭੀਤਰਿ ਚਿੱਤ ਲਗਾਏ ॥ [ੳ]ਗਾਇ ਉਠੀ ਤਿਹਕੇ ਗੁਨ ਏਕ ਬਜਾਏ ਉਠੀ ਇਕ ਸ੍ਵਾਂਗ ਲਗਾਏ ॥੪੯੧॥ [੧੦]ਹੋਤ ਬਕੀ ਇਕ ਹੋਤ ਤ੍ਰਿਣਾਵ੍ਰਤ ਏਕ ਅਘਾਸੁਰ ਹ੍ਵੈ ਕਰ ਧਾਵੈ ॥ ਹੋਇ ਹਰੀ ਤਿਨ ਮੈ ਧਸਿਕੈ ਧਰਨੀ ਪਰ ਤਾਕਹੁ ਮਾਰ ਗਿਰਾਵੈ ॥ [੧੧]ਕਾਨ੍ਹ ਸੋ ਲਾਗ ਰਹਯੋ ਤਿਨ ਕੌ ਅਤ ਹੀ ਮਨ ਨੈਕ ਨ ਛੂਟਨ ਪਾਵੈ ॥ ਇਉ ਉਪਜੀ ਉਪਮਾ, ਬਨੀਆ ਜਨ ਸਾਲਨ ਕੇ ਹਿਤ ਰੋਰ ਬਨਾਵੈ ॥੪੯੨॥ [੧੨]ਰਾਜਾ ਪਰੀਛਤ ਬਾਚ ਸੁਕ ਸੋ ॥ ਦੋਹਰਾ ॥ [੧੩]ਸੁਕ ਸੰਗ ਰਾਜੇ ਕਹੁ ਕਹੀ ਜੂਥ ਦਿਜਨ ਕੇ ਨਾਥ ॥ ਅਗਨ ਭਾਵ ਕਿਹ ਬਿਧ ਕਹੈ ਕ੍ਰਿਸ਼ਨ ਜੀ ਭਾਵ ਕੇ ਸਾਥ ॥੪੯੩॥ [੧੪]ਸੁਕ ਬਾਚ ਰਾਜਾ ਸੋ ॥ ਸ੍ਵੈਯਾ ॥ [੧੫]ਰਾਜਨ ਪਾਸ ਬਯਾਸ ਕੋ ਬਾਲ ਕਥਾ ਸੁ ਅਰੌਚਕ ਭਾਤ ਸੁਨਾਵੈ ॥ ਗ੍ਵਾਰਨੀਆ ਬਿਰਹਾਨਲ ਭਾਵ ਕਰੈ ਬਿਰਹਾਨੱਲ ਕੋ ਉਪਜਾਵੈ ॥ ਪੰਚ ਭੂ ਆਤਮ ਲੋਗਨ ਕੋ ਇਹ ਕਉਤਕ ਕੈ ਅਤਿਹੀ ਡਰ ਪਾਵੈ ॥ ਕਾਨ੍ਹ ਕੋ ਧਯਾਨ

---

ੳ ਜਿਸ ਦਸ਼ਾ ਨੂੰ ਕਬੀਰ ਜੀ ਇੰਜ ਵਰਨਣ ਕਰਦੇ ਹਨ—ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ ॥ ਉਰ ਨ ਭੀਜੈ ਪਗੁ ਨ ਖਿਸੈ ਹਰਿ ਦਰਸਨ ਕੀ ਆਸਾ ॥੧॥ ਉਡਹੁ ਨ ਕਾਗਾ ਕਾਰੇ ॥ ਬੇਗ ਮਲੀਜੈ ਅਪੁਨੇ ਰਾਮ ਪਿਆਰੇ ॥੧॥ ਕਬੀਰ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਹ ਇਸਤਰੀਆਂ ਕ੍ਰਿਸ਼ਨ ਨੂੰ ਵਿਰਹਿ ਵਿਛੋੜੇ ਨਾਲ ਦੁਖੀ ਹੋ ਕੇ ਟੋਲਦੀਆਂ ਫਿਰਦੀਆਂ ਹਨ, ਜੀਵਨ ਦੀ ਪਦਵੀ ਹਾਸਲ ਕਰਨ ਲਈ ਇਸੇ ਤਰ੍ਹਾਂ ਗੋਪੀਆਂ ਵਾਂਗ ਸੱਚੇ ਦਿਲ ਤੋਂ ਭਗਤੀ ਕਰਨੀ ਚਾਹੀਦੀ ਹੈ । ਆਸ ਪਾਸ ਘਨ ਤੁਲਸੀ ਕਾ ਬਿਰਵਾ ਮਾਝ ਬਨਾਰਸਿ ਗਾਊ ਰੇ ॥ ਉਆ ਕਾ ਸਰੂਪੁ ਦੇਖੁ ਮੋਹੀ ਗੁਆਰਨਿ ਮੋਕਉ ਛੋਡਿ ਨ ਆਉ ਜਾਹੂ ਰੇ ॥੧॥ ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ ਜੋ ਬਡਭਾਗੋ ॥ ਅੰਗ ੩੩੮ ॥

ਭਗਤ ਜੀ ਕਾਨ੍ਹ ਨਾਲੋਂ ਗੋਪੀਆਂ ਦੇ ਵਿਛੋੜੇ ਦਾ ਦ੍ਰਿਸ਼ ਪੇਸ਼ ਕਰਕੇ ਆਪਣੇ ਇਸ਼ਟ ਦੇਵ ਦੇ ਗੁਣ ਗਾਉਂਦੇ ਕਹਿੰਦੇ ਹਨ ਕਿ ਗੋਪੀਆਂ ਪਾਣੀ ਨਾਲ ਨੇਤਰ ਭਰ ਕੇ ਕਾਨ੍ਹ ਦਾ ਰਾਹ ਵੇਖਦੀਆਂ ਫਿਰਦੀਆਂ ਹਨ, ਜਿਨ੍ਹਾਂ ਦਾ ਹਉਕੇ ਲੈ ਲੈ ਕੇ ਹਿਰਦੇ ਵਿਚ ਭਿੱਜ ਕੇ ਠੰਡ ਨਹੀਂ ਪੈਂਦੀ । ਪੈਰ ਪਿੱਛੇ ਘਰ ਵੱਲ ਨੂੰ ਨਹੀਂ ਚੱਲਦੇ ਕਿਉਂਕਿ ਹਰੀ ਦੇ ਦਰਸ਼ਨ ਦੀ ਪਿਆਸ ਸਤਾਉਂਦੀ ਹੈ ਤੇ ਔਸੀਆਂ ਪਾਉਂਦੀਆਂ ਹਨ ਤੇ ਕਹਿੰਦੀਆਂ ਹਨ ਕਿ ਐ ਕਾਲੇ ਕਾਂ ! ਤੂੰ ਉੱਡ ਕੇ ਨਾ ਜਾਹ[ੳ] ਤਾਂ ਕਿ ਅਸੀਂ ਆਪਣੇ ਪਿਆਰੇ ਕਾਨ੍ਹ ਨੂੰ ਛੇਤੀ ਮਿਲ ਪਈਏ । ਕਬੀਰ ਜੀ ਇਹ ਉਦਾਹਰਨ ਦੇ ਕੇ ਕਹਿੰਦੇ ਹਨ ਕਿ ਜੇਕਰ ਤੁਸਾਂ ਜੀਵਨ ਦੀ ਸਫਲਤਾ ਤੇ ਮਨੁੱਖਾ ਦੇਹ ਦੀ ਪਦਵੀ ਦੀ ਸਫਲਤਾ ਹਾਸਲ ਕਰਨੀ ਹੈ ਤਾਂ ਇਹੋ ਜਿਹੀ ਭਗਤੀ ਕਰੋ । ਅੱਗੇ ਸ਼ਬਦ ਚਲਦਾ ਹੈ :- ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਉਂ ਰੇ ॥ ਉਆਂ ਕਾ ਸਰੂਪ ਦੇਖਿ ਮੋਹੀ ਗੁਆਰਨਿ ਮੋਕੋ ਛੋਡਿ ਨ ਆਊ ਨ ਜਾਹੂ ਰੇ ॥੧॥ ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ ਜੋ ਬਡਭਾਗੋ ॥ ਜਿਸ ਦਾ ਅਰਥ ਧਰਮ ਅਰਥ ਬੋਰਡ ਪੈਪਸੂ ਪਟਿਆਲਾ ਵੱਲੋਂ ਇੰਜ ਕੀਤਾ ਗਿਆ ਹੈ । ਜਿਸ ਕ੍ਰਿਸ਼ਨ ਦੇ ਲਾਂਭੇ-ਛਾਂਭੇ ਤੁਲਸੀ ਦੇ ਸੰਘਣੇ ਬੂਟੇ ਸਨ ਤੇ ਜੋ ਵਣਾਂ ਅੰਦਰ ਸੁਆਦ ਨਾਲ ਕ੍ਰਿਸ਼ਨ ਗਾਉਂਦਾ ਸੀ ਉਸ ਦਾ ਸੁੰਦਰ ਰੂਪ ਦੇਖ ਕੇ ਗੋਪੀਆਂ ਮੋਹੀਆਂ ਗਈਆਂ ਹਨ ਤੇ ਕਹਿੰਦੀਆਂ ਹਨ :- ਸਾਨੂੰ ਛੱਡ ਕੇ ਹੇ ਕ੍ਰਿਸ਼ਨ ਜੀ ! ਤੁਸੀਂ ਕਿਤੇ ਨਾ ਜਾਵੋ । ਕ੍ਰਿਸ਼ਨ ਜੀ ਵਿਚ ਵਾਹਿਗੁਰੂ ਦੀ ਅਪਾਰ ਵਡਿਆਈ ਵੇਖ ਕੇ ਭਗਤ ਜੀ ਪਿਆਰ ਅੰਦਰ ਦੀ ਉਸਤਤੀ

(ਬਾਕੀ ਪੰਨਾ ੭੫ ਤੇ)

ਜਿਸ ਦੇ ਸੇਵਕ ਹਨੂੰਮਾਨ ਨੇ ਰਾਵਣ ਦਾ ਨਗਰ ਲੰਕਾ ਸਾੜ ਦਿੱਤਾ ਸੀ । ਅਸੀਂ ਉਸੇ ਨਾਲ ਮੋਹ ਪਾਇਆ ਸੀ ਜਿਸ ਦੇ ਬਦਲੇ ਅਸੀਂ ਬਹੁਤ ਸਾਰੇ ਲੋਕਾਂ ਦੀਆਂ ਹਾਸੋਹੀਣੀਆਂ ਗੱਲਾਂ ਆਪਣੇ ਸਿਰ 'ਤੇ ਸਹੀਆਂ ਹਨ ।

੧. ਸਾਡੇ ਨੇਤਰ ਉਸ ਸੁੰਦਰ ਕ੍ਰਿਸ਼ਨ ਜੀ ਦੀ ਵਾਸ਼ਨਾ ਵਿਚ ਰਸ ਗਏ ਹਨ । ਗੋਪੀਆਂ ਨੇ ਮਿਲ ਕੇ ਇਸ ਤਰ੍ਹਾਂ ਕਿਹਾ ਹੈ । ਉਸ ਦੇ ਨੇਤਰਾਂ ਦੇ ਤੀਰ ਦਾ ਅਚੁੱਕ ਨਿਸ਼ਾਨੇ ਦੀ ਸੱਟ ਮਨ ਰੂਪੀ ਮ੍ਰਿਗ ਦੇ ਲੱਗ ਗਿਆ ਹੈ ਜਿਸ ਕਰਕੇ ਮਨ ਥਾਂ ਹੀ ਰਹਿ ਗਿਆ ਹੈ ॥੮੮੭॥
੨. ਸ੍ਵੈਯਾ ॥ ਜਿਤਨਾ ਵੇਦਾਂ ਦੇ ਪੜ੍ਹਨ ਦਾ ਫਲ ਹੁੰਦਾ ਹੈ, ਜਿਤਨਾ ਬਹੁਤ ਸਾਰੇ ਮੰਗਤਿਆਂ ਨੂੰ ਦਾਨ ਦੇਣ ਦਾ ਫਲ ਹੁੰਦਾ ਹੈ। ਵੇਖ ਕੇ ਅੱਡਿੱਠ ਕਰ ਦੇਣ ਦਾ ਜੋ ਫਲ ਹੁੰਦਾ ਹੈ, ਜੋ ਭੁੱਖੇ ਮੁਸਾਫਰਾਂ ਨੂੰ ਅੰਨ ਖੁਆਉਣ ਦਾ ਫਲ ਹੁੰਦਾ ਹੈ ।
੩. ਜਿਹੜਾ ਸਾਡੀ ਆਤਮਾ ਦਾ ਫਲ ਲਵੇਗਾ ਉਸ ਨੂੰ ਉਹ ਫਲ ਮਿਲੇਗਾ ਜਿਸ ਦੇ ਬਰਾਬਰ ਉੱਪਰ ਦੱਸੇ ਦਾਨ ਤੋਂ ਵਿਸ਼ੇਸ਼ ਹੋਵੇਗਾ । ਜੇ ਕੋਈ ਸਾਨੂੰ ਵਣ ਦੇ ਵਿਚ ਇਕ ਨਿਮਖ ਵੀ ਭਗਵਾਨ ਦੇ ਦਰਸ਼ਨ ਕਰਾ ਦੇਵੇ ॥੪੮੮॥
੪. ਸ੍ਵੈਯਾ ॥ ਜਿਸ ਨੇ ਭਭੀਛਨ ਨੂੰ ਲੰਕਾ ਦਿੱਤੀ ਸੀ ਅਤੇ ਕ੍ਰੋਧ ਵਿਚ ਆ ਕੇ ਦੈਂਤਾਂ ਦੇ ਝੁੰਡ ਮਾਰ ਦਿੱਤੇ ਸਨ । ਉਸ ਬਾਰੇ ਕਵੀ ਸ਼ਿਆਮ ਜੀ ਕਹਿੰਦੇ ਹਨ ਸਾਰੇ ਸਾਧਾਂ ਨੂੰ ਬਚਾਉਣ ਲਈ ਦੈਂਤਾਂ ਨੂੰ ਮਾਰ ਦਿੱਤਾ ਸੀ ।
੫. ਉਹ ਇਸ ਥਾਂ ਸਾਡੇ ਕੋਲੋਂ ਲੁਕ ਗਿਆ ਹੈ ਸਾਡੇ ਨਾਲ ਬਹੁਤ ਹੀ ਪ੍ਰੀਤ ਕਰਨੇ ਤੋਂ ਬਾਅਦ । ਐ ਭਾਈ ਜੰਗਲ (ਵਣ) ਅਸੀਂ ਤੇਰੇ ਪੈਰੀਂ ਪੈਂਦੀਆਂ ਹਾਂ ਤੂੰ ਸਾਨੂੰ ਦੱਸ ਹਰਿ ਜੀ ਕਿਸ ਪਾਸੇ ਨੂੰ ਗਏ ਹਨ ॥੪੮੯॥
੬. ਸ੍ਵੈਯਾ ॥ ਗੋਪੀਆਂ ਬਹੁਤ ਟੋਲ ਰਹੀਆਂ ਵਣ ਦੇ ਵਿਚ ਪਰ ਟੋਲਿਆਂ ਕਿਤੇ ਵੀ ਨਾ ਮਿਲਿਆ । ਫੇਰ ਇਕ ਵਿਚਾਰ ਉਹਨਾਂ ਦੇ ਮਨ ਵਿਚ ਕੀਤੀ । ਕਿਤੇ ਮੁੜ ਕੇ ਉਥੇ ਹੀ ਨਾ ਚਲੇ ਗਏ ਹੋਣ ਉਸੇ ਥਾਂ ।
੭. ਫੇਰ ਇਹ ਗਿਣਤੀ ਕਰਕੇ ਮੁੜ ਕੇ ਉਥੇ ਆ ਗਈਆਂ ਜਿਥੇ ਖੇਡਦਿਆਂ ਕ੍ਰਿਸ਼ਨ ਜੀ ਗਾਇਬ ਹੋਏ ਸਨ, ਮਨ ਦੀ ਸੁਰਤ ਦੀ ਡੋਰ ਅਰਜਨ ਵਾਂਗ ਕ੍ਰਿਸ਼ਨ ਜੀ ਵਿਚ ਜੋੜ ਕੇ । ਲੇਖਕ ਕਹਿੰਦਾ ਹੈ ਕਿ ਉਸ ਸਮੇਂ ਦੀ ਉਪਮਾ ਮੇਰੇ ਮਨ ਦੇ ਵਿਚ ਇਉਂ ਉੱਠੀ ਹੈ ਕਿ ਜਿਸ ਤਰ੍ਹਾਂ ਘੁਮਾਣੀ ਘੁਮਾਈ ਹੋਈ ਘੁੰਮ ਕੇ ਮੁੜ ਹੱਥ ਵਿਚ ਆ ਜਾਂਦੀ ਹੈ ॥੪੯੦॥
੮. ਮੁੜ ਕੇ ਜਿਥੇ ਗਈਆਂ ਸਨ ਉਥੇ ਆ ਕੇ ਵੇਖਿਆ ਉਥੇ ਭਗਵਾਨ ਟੋਲਿਆਂ ਨਹੀਂ ਮਿਲਿਆ । ਇਹ ਵੇਖ ਕੇ ਇੰਜ ਜੁੜ ਗਈਆਂ ਜਿਵੇਂ ਕੋਈ ਚਿੱਤਰ ਲਿਖਿਆ ਹੋਇਆ ਅਹਿੱਲ ਹੁੰਦਾ ਹੈ ਜਾਂ ਜੋ ਕੋਈ ਪੱਥਰ ਮਿੱਟੀ ਦੀ ਮੂਰਤੀ ਹੁੰਦੀ ਹੈ।
੯. ਹੁਣ ਗੋਪੀਆਂ ਨੇ ਹੋਰ ਉਪਾਅ ਕੀਤਾ ਕ੍ਰਿਸ਼ਨ ਜੀ ਦੇ ਵਿਚ ਆਪਣਾ ਮਨ ਟਿਕਾ ਦਿੱਤਾ । ਕੋਈ ਕ੍ਰਿਸ਼ਨ ਜੀ ਦੇ ਗੁਣ ਗਾਉਣ ਲੱਗ ਗਈ, ਕੋਈ ਤਾਲੀਆਂ ਵਜਾਉਣ ਲੱਗ ਗਈ, ਕਿਸੇ ਨੇ ਸ੍ਵਾਂਗ ਧਾਰਨ ਕਰ ਲਿਆ ॥੪੯੧॥
੧੦. ਕੋਈ ਪੂਤਨਾ ਬਣ ਗਈ, ਕੋਈ ਤ੍ਰਿਣਾ ਵਰਤ ਦੈਂਤ ਦਾ ਰੂਪ ਬਣ ਗਈ, ਇਕ ਨੇ ਅਘਾਸੁਰ ਦੈਂਤ ਦਾ ਰੂਪ ਬਣਾ ਲਿਆ ਤੇ ਚੱਲ ਪਈ । ਇਕ ਗੋਪੀ ਕ੍ਰਿਸ਼ਨ ਜੀ ਦਾ ਰੂਪ ਧਾਰ ਕੇ ਉਹਨਾਂ ਨੂੰ ਮਾਰ ਕੇ ਧਰਤੀ ਦੇ ਉੱਪਰ ਸੁੱਟ ਦਿੰਦੀ ਹੈ।
੧੧. ਉਹਨਾਂ ਦਾ ਮਨ ਕ੍ਰਿਸ਼ਨ ਜੀ ਦੇ ਨਾਲ ਜੁੜਿਆ ਹੋਇਆ ਹੈ ਜੋ ਜ਼ਰਾ ਜਿੰਨਾ ਵੀ ਅਲੱਗ ਨਹੀਂ ਹੁੰਦਾ । ਉਸ ਦ੍ਰਿਸ਼ ਬਾਰੇ ਗੁਰੂ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਇਸ ਤਰ੍ਹਾਂ ਉੱਠੀ ਕਿ ਉਹ ਇਸਤਰੀਆਂ ਇਉਂ ਖੇਡ ਕਰਦੀਆਂ ਹਨ ਜਿਵੇਂ ਕੋਈ ਬਾਣੀਆ ਸਲੂਣਾ ਬਣਾਉਣ ਦੇ ਵਾਸਤੇ ਰੇੜ੍ਹ ਬਣਾ ਰਿਹਾ ਹੁੰਦਾ ਹੈ ॥੪੯੨॥
੧੨. ਰਾਜਾ ਪ੍ਰੀਛਤ ਸੁਕ ਨੂੰ ਕਹਿੰਦਾ ਹੈ ॥
੧੩. ਦੋਹਰਾ ॥ ਸੁਕ ਨਾਲ ਰਾਜੇ ਪ੍ਰੀਛਤ ਨੇ ਇਹ ਗੱਲ ਕਹੀ ਐ ਬ੍ਰਾਹਮਣਾਂ ਵਿਚੋਂ ਮੁਖੀ ਬ੍ਰਾਹਮਣ ਜੀ ਕਿ ਗੋਪੀਆਂ ਨੇ ਉਸ ਵਿਯੋਗ ਅਵਸਥਾ ਵਿਚ ਸੰਯੋਗ ਅਵਸਥਾ ਦਾ ਵਰਨਣ ਕਰ ਦਿੱਤਾ ॥੪੯੩॥
੧੪. ਸੁਕ ਕਹਿੰਦਾ ਹੈ ਰਾਜੇ ਪ੍ਰੀਛਤ ਨੂੰ ॥
੧੫. ਸ੍ਵੈਯਾ ॥ ਰਾਜੇ ਦੇ ਪਾਸ ਸ੍ਰੀ ਬਿਆਸ ਦਾ ਪੁੱਤਰ (ਸੁਕ) ਕਥਾ ਬੜੀ ਰੌਚਕ ਢੰਗ ਨਾਲ ਸੁਣਾਉਂਦਾ ਹੈ ਕਿ ਗੋਪੀਆਂ ਆਪਣੇ ਮਨ ਦੇ ਬ੍ਰਿਹਾਂ ਅਗਨ ਨਾਲ ਸੜੇ ਹੋਏ ਭਾਵਾਂ ਨੂੰ ਪ੍ਰਗਟ ਕਰਦੀਆਂ ਹਨ ਅਤੇ ਪੰਜ ਭੌਤਕ ਲੋਕਾਂ ਦੀ ਆਤਮਾ ਨੂੰ ਇਹ ਕੌਤਕ ਕਰਕੇ ਡਰਾਉਂਦੀਆਂ ਹਨ ਕਿ ਦੇਖੋ ਲੋਕੋ ਤੁਸੀਂ ਪ੍ਰੀਤ ਨਾ ਕਿਸੇ ਨਾਲ ਪਾਉ, ਜੇ ਪਾਉਗੇ ਤਾਂ ਸਾਡੇ ਵਾਂਗ ਦੁਖੀ ਹੋਵੇਗੇ। ਜਦੋਂ ਕ੍ਰਿਸ਼ਨ ਜੀ

---

(ਪੰਨਾ ੭੪ ਦੀ ਬਾਕੀ)
ਕਹੀ ਜਾ ਰਹੇ ਹਨ । ਬੇਅੰਤ ਸ਼ਕਤੀਆਂ ਵਾਲੇ ਹਰੀ ਦੀ ਜੋਤਿ ਉਨ੍ਹਾਂ ਵਿਚ ਕੰਮ ਕਰਦੀ ਦਿਸੀ ਹੈ । ਇਸ ਲਈ ਉਨ੍ਹਾਂ ਦਾ ਹੀ ਅਲੰਕਾਰ ਖਿੱਚ ਕੇ ਵਾਹਿਗੁਰੂ ਭਗਤੀ ਕੀਤੀ ਹੈ । ਬਿੰਦ੍ਰਾਬਨ ਵਿਚ ਤੁਲਸੀ ਬਹੁਤ ਹੁੰਦੀ ਹੈ, ਇਸ ਲਈ।
ਇਸ ਪ੍ਰਕਰਣ ਨੂੰ ਸ੍ਰੀ ਸ਼ਿਆਮ (ਗੁਰੂ ਗੋਬਿੰਦ ਸਿੰਘ ਜੀ ਉਨਰੀ ਢੰਗ ਨਾਲ ਵਿਸਤਾਰ ਕਰਕੇ ਇਸ ਦਾ ਪੂਰਾ-ਪੂਰਾ ਅਰਥ ਤੇ ਪ੍ਰਯੋਜਨ ਖੋਲ੍ਹ ਕੇ ਵੈਰਾਗਮਈ ਗੋਪੀਆਂ ਦੀ ਬਹਿਬਲਤਾ ਦਰਸਾਉਂਦੇ ਹਨ । ਜਿਸ ਨੂੰ ਵਿਰੋਧੀ ਸੱਜਣ ਅਸ਼ਲੀਲਤਾ ਨੂੰ ਨਾ ਸਮਝ ਕੇ ਵਾਵੇਲਾ ਕਰਦੇ ਹਨ ਕਿ ਇਹ ਅਵਤਾਰ ਉਸਤਤਿ ਪੜ੍ਹ ਕੇ ਅਸੀਂ ਨਰਕਾਂ ਨੂੰ ਚਲੇ ਜਾਵਾਂਗੇ ਪਰ ਕਬੀਰ ਜੀ ਨਰਕ ਨੂੰ ਨਹੀਂ ਗਏ ।
ੳ ਕਾਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ ॥ ਅੰਗ ੧੨੬੩ ॥ ਮ: ੪ ॥
ਅ ਗੁਰਿ ਪੂਰੈ ਹਉਮੈ ਛੋਡਿ ਤੱਗੀ ਜਨ ਨਾਨਕ ਮਿਲੇ ਬਨਵਾਰੀ ॥੪॥ ਉਹੀ ॥
ੲ ਗੁਨ ਗੋਪਾਲ ਉਚਾਰੁ ਰਸਨਾ ਟੇਵ ਏਹ ਪਰੀ ॥ ਅੰਗ ੧੧੨੧ ॥ ਮ: ੫ ॥ ਦਾ ਪਾਵਨ ਵਚਨ ਹੈ :- ਮੈਨੂੰ ਇਹ ਟੇਵ ਸੁਭਾਉ ਬਾਣ ਜਾਂ ਆਦਤ ਪੈ ਗਈ ਹੈ ।
ਸ ਕਾਂ ਦਾ ਬਨੇਰੇ 'ਤੇ ਬੋਲਣਾ ਕਿਸੇ ਪਿਆਰੀ ਉਡੀਕ ਦੀ ਆਮਦ ਮੰਨੀ ਜਾਂਦੀ ਹੈ ।
ਹ ਅਗਨ ਭਾਗ ਵਿਯੋਗ ਅਵਸਥਾ—ਕ੍ਰਿਸ਼ਨ ਭਾਵ (ਸੰਯੋਗ ਅਵਸਥਾ) ਭਾਵ ਕਿ ਜਦ ਕਾਨ੍ਹ ਗੋਪੀਆਂ ਦੇ ਕੋਲੋਂ ਅਲੋਪ ਹੋ ਗਿਆ ਤਾਂ ਗੋਪੀਆਂ ਦੀ ਵਿਯੋਗ ਅਵਸਥਾ ਬਣ ਗਈ ਪਰ ਜਦੋਂ ਉਹ ਕਾਨ੍ਹ ਬਣ ਕੇ ਉਹੋ ਕਾਨ੍ਹ ਵਾਲੀ ਖੇਡ ਖੇਡਦੀਆਂ ਹਨ ਤਾਂ ਸੰਯੋਗ ਅਵਸਥਾ ਦਾ ਦ੍ਰਿਸ਼ ਪੇਸ਼ ਹੋ ਜਾਂਦਾ ਹੈ । ਕ੍ਰਿਸ਼ਨ ਜਿਹੇ ਕੰਮ ਕਰਕੇ ਕ੍ਰਿਸ਼ਨ ਦੀ ਯਾਦ ਨੂੰ ਤਾਜ਼ਾ ਕਰਦੀਆਂ ਹਨ, ਜਿਵੇਂ ਚਿੱਤਰਕਾਰ ਦੇ ਚਿੱਤਰਾਂ ਦੀ ਉਪਮਾ ਹੀ ਚਿੱਤਰਕਾਰ ਦੀ ਯਾਦ ਦਿਵਾਉਂਦੀ ਹੈ। ਪ੍ਰਭੂ ਆਪ ਨਿਰਗੁਣ ਸਰੂਪ ਹੈ । ਉਸ ਦਾ ਆਪਣਾ ਕੋਈ ਚਿੱਤਰ ਨਹੀਂ । ਉਸ ਦੇ ਦਾਸਾਂ ਦੇ ਕਰਤੱਵ ਜਿਨ੍ਹਾਂ ਵਿਚ ਉਹ ਆਪ ਵਸ ਕੇ ਕਰਾ ਰਿਹਾ ਹੈ ਇਹੋ ਉਸ ਦੀ ਯਾਦ, ਇਹ ਹੀ ਉਸ ਦੀ ਕੀਰਤੀ ਹੈ, ਇਹੋ ਉਸ ਦੀ ਸਿਮਰਤੀ ਹੈ । ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਾਵਨ ਉਪਦੇਸ਼ ਹੈ :-
ਖੰਡ ਪਤਾਲ ਦੀਪ ਸਭਿ ਲੋਆ ॥ ਸਭਿ ਕਾਲੈ ਵਸਿ ਆਪਿ ਪ੍ਰਭਿ ਕੀਆ ॥ ਨਿਹਚਲੁ ਏਕੁ ਆਪਿ ਅਬਿਨਾਸੀ ਸੋ ਨਿਹਚਲੁ ਜੋ ਤਿਸਹਿ ਧਿਆਇਦਾ ॥੭॥ ਅੰਗ ੧੦੭੬ ॥ ਮ: ੫ ॥
ਜਿਸ 'ਤੇ ਜਗਿਆਸੂ ਪ੍ਰਸ਼ਨ ਕਰਦਾ ਹੈ ਕਿ ਗੁਰਦੇਵ ਜੀ ! ਉਹ ਤਾਂ ਦਿਸਦਾ ਨਹੀਂ । ਫਿਰ ਉਸ ਦੀ ਕੀਰਤੀ ਕਿਵੇਂ ਹੋ ਸਕਦੀ ਹੈ ? ਜਿਸ ਦਾ ਸਤਿਗੁਰਾਂ ਵਲੋਂ ਹੱਲ ਤੇ ਉੱਤਰ ਹੈ ਕਿ ਭਾਈ :-
ਹਰਿ ਕਾ ਸੇਵਕੁ ਸੋ ਹਰਿ ਜੇਹਾ ॥ ਭੇਦੁ ਨ ਜਾਣਹੁ ਮਾਣਸ ਦੇਹਾ ॥ ਜਿਉ ਜਲ ਤਰੰਗ ਉਠਹਿ ਬਹੁਭਾਤੀ ਫਿਰਿ ਸਲਲੈ ਸਲਲ ਸਮਾਇਦਾ ॥੮॥ ਉਹੀ ॥
ਹੇ ਪਾਤਸ਼ਾਹ! ਉਹ ਬੜਾ ਸੁੰਦਰ ਤੇ ਸਭ ਤੋਂ ਵੱਡਾ ਜੋ ਠਾਕੁਰ (ਮਾਲਿਕ) ਹੈ ਉਹ ਤਾਂ ਬਹੁਤ ਹੀ ਵੱਡਾ ਹੈ । ਉਹ ਤਾਂ ਕਿਸੇ ਦੇ ਵੱਸ ਹੀ ਨਹੀਂ ਆਉਂਦਾ। ਫੇਰ ਉਸ ਕੋਲੋਂ ਅਸੀਂ ਕੋਈ ਕੰਮ ਕਿਵੇਂ ਕਰਵਾ ਸਕਦੇ ਹਾਂ ? ਪ੍ਰਸ਼ਨ— ਤੂੰ ਠਾਕੁਰੁ ਕਿਤੈ ਵਸਿ ਨ ਆਵੈ ॥ ਉੱਤਰ ਵਿਚ ਕਹਿੰਦੇ ਹਨ ਕਿ ਹਰ ਦੇ ਸੰਤ ਕਿਸੇ ਲਈ ਛੱਡੇ ਹੋਏ ਹਨ ਜੋ ਵਿਚ ਵਚੋਲ ਬਣ ਕੇ ਹਰੀ ਕੋਲੋਂ ਭਗਤਾਂ ਦਾ ਕੰਮ ਕਰਵਾ ਦਿੰਦੇ ਹਨ ।
ਹਰਿ ਸੋ ਕਿਛੁ ਕਰੇ ਜਿ ਹਰਿ ਕਿਆ ਸੰਤਾ ਭਾਵੈ ॥ ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥੧੦॥ ਸੰਤਾਂ ਸੇਵਕਾਂ ਦੀ ਕੀਤੀ ਗੱਲ ਲੈ ਕੇ ਉਸ ਦੇ ਦਰ ਤੋਂ ਕੋਈ ਖਾਲੀ ਨਹੀਂ ਮੁੜਦਾ ।
ਜਿਸ ਦਾ ਭਾਵ ਹੈ ਕਿ ਵਿਸ਼ਨੂੰ ਅਕਾਲ ਪੁਰਖ ਸਭ ਤੋਂ ਪਹਿਲੇ ਦਰਜੇ 'ਤੇ ਸੰਤ ਭਗਤ ਸੇਵਕ ਹੈ । ਜੋ ਵੀ ਅਕਾਲ ਪੁਰਖ ਨੇ ਕੀਮ ਕਰਨਾ ਹੁੰਦਾ
(ਬਾਕੀ ਪੰਨਾ ੭੭ ਤੇ)

ਕਰੈ ਜਬਹੀ ਬਿਰਹਾਨਲ ਕੀ ਲਪਟਾਨ ਬੁਝਾਵੈ ॥੪੯੪॥ [੧]ਬ੍ਰਿਖਭਾਸੁਰ ਗ੍ਵਾਰਨ ਏਕ ਬਨੈ, ਬਛੁਰਾਸੁਰ ਮੂਰਤ ਏਕ ਧਰੈ ॥ ਇਕ ਹ੍ਵੈ ਚਤੁਰਾਨਨ ਗ੍ਵਾਰ ਹਰੈ ਇਕ ਹ੍ਵੈ ਬ੍ਰਹਮਾ ਫਿਰਿ ਪਾਇ ਪਰੈ ॥ [੨]ਇਕ ਹ੍ਵੈ ਬਗੁਲਾ ਭਗਵਾਨ ਕੇ ਸਾਥ ਮਹਾ ਕਰਕੈ ਮਨ ਕੋਪ ਲਰੈ ॥ ਇਹ ਭਾਂਤ ਬਧੂ ਬ੍ਰਿਜ ਖੇਲ ਕਰੈ ਜਿਹ ਭਾਂਤ ਕਿਧੋ ਨੰਦ ਲਾਲ ਕਰੈ ॥੪੯੫॥ [੩]ਕਾਨ੍ਹ ਚਰਿਤ੍ਰ ਸਭੈ ਕਰਕੈ ਸਭ ਗ੍ਵਾਰਨ ਫੇਰ ਲਗੀ ਗੁਨ ਗਾਵਨ ॥ ਤਾਲ ਬਜਾਇ ਬਜਾ ਮੁਰਲੀ ਕਬਿ ਸਯਾਮ ਕਹੈ ਅਤਹੀ ਕਰਿ ਭਾਵਨ[ੳ] ॥ [੪]ਫੇਰਿ ਚਿਤਾਰ ਕਹਯੋ ਹਮਰੇ ਸੰਗ ਖੇਲ ਕਰਯੋ ਹਰਿ ਜੀ ਇਹ ਠਾਵਨ ॥ ਗ੍ਵਾਰਨ ਸਯਾਮ ਕੀ ਭੂਲ ਗਈ ਸੁਧ, ਬੀਚ ਲਗੀ ਮਨ ਕੇ ਦੁਖੁ ਪਾਵਨ ॥੪੯੬॥ [੫]ਅਤਿ ਹੋਇ ਗਈ ਤਨ ਮੈ ਹਰਿ ਸਾਥ ਸੁ ਗੋਪਨ ਕੀ ਸਭ ਹੀ ਘਰਨੀ ॥ ਤਿਹ ਰੂਪ ਨਿਹਾਰਕੈ ਬੱਸ ਭਈ ਜੁ ਹੁਤੀ ਅਤਿ ਰੂਪਨ ਕੀ ਧਰਨੀ ॥ [੬]ਇਹ ਭਾਂਤ ਪਰੀ ਮੁਰਝਾਇ ਧਰੀ; ਕਬਿ ਨੇ ਉਪਮਾ ਤਿਹ ਕੀ ਬਰਨੀ ॥ ਜਿਮ ਘੰਟਕ ਹੇਰ ਮੈ ਭੂਮ ਕੇ ਬੀਚ ਪਰੈ ਗਿਰ ਬਾਨ ਲਗੇ ਹਰਨੀ ॥੪੯੭॥ ਸ੍ਵੈਯਾ ॥ [੭]ਬਰੁਨੀਸਰ ਭਉਹਨ ਕੋ ਧਨ ਕੈ ਸੁ ਸਿੰਗਾਰ ਕੇ ਸਾਜਨ ਸਾਤ ਕਰੀ ॥ ਰਸ ਕੋ ਮਨ ਮੈ ਅਤਿ ਹੀ ਕਰ ਕੋਪ ਸੁ ਕਾਨ੍ਹ ਕੇ ਸਾਮੁਹਿ ਜਾਇ ਅਰੀ ॥ [੮]ਅਤਿ ਹੀ ਕਰਿ ਨੇਹ ਕੋ ਕ੍ਰੋਧੁ ਮਨੈ ਤਿਹ ਠਉਰ ਤੇ ਪੈਗ ਨ ਏਕ ਟਰੀ ॥ ਮਨੋ ਮੈਨ ਹੀ ਸੋ ਅਤਿ ਹੀ ਰਨ ਕੈ ਧਰਨੀ ਪਰ ਗ੍ਵਾਰਨ ਜੂਝ ਪਰੀ ॥੪੯੮॥ [੯]ਤਿਹ ਗ੍ਵਾਰਨ ਕੋ ਅਤਿ ਹੀ ਪਿਖ ਪ੍ਰੇਮ; ਤਬੈ ਪ੍ਰਗਟੇ ਭਗਵਾਨ ਸਿਤਾਬੀ ॥ ਜੋਤਿ ਭਈ ਧਰਨੀ ਪਰ ਇਉ ਰਜਨੀ ਮਹਿ ਛੂਟਤ ਜਿਉ ਮਹਤਾਬੀ ॥ [੧੦]ਚਉਕ ਪਰੀ ਤਬਹੀ ਇਹ ਇਉ ਜੈਸੇ ਚਉਕ ਪਰੈ ਤਮ ਮੈ ਡਰਿ ਖੁਆਬੀ ॥ ਛਾਡਿ ਚਲਯੋ ਤਨ ਕੋ ਮਨ ਇਉ ਜਿਮ ਭਾਜਤ ਹੈ ਗ੍ਰਿਹ ਛਾਡਿ ਸਰਾਬੀ ॥੪੯੯॥ ਸ੍ਵੈਯਾ ॥ [੧੧]ਗ੍ਵਾਰਨ ਧਾਇ ਚਲੀ ਮਿਲਬੇ ਕਹੁ ਜੋ ਪਿਖ ਏ ਭਗਵਾਨ ਗੁਮਾਨੀ ॥ ਜਿਉ ਮ੍ਰਿਗਨੀ ਮ੍ਰਿਗ ਪੇਖ ਚਲੈ ਜੁ ਹੁਤੀ ਅਤਿ ਰੂਪ ਬਿਖੈ ਅਭਿਮਾਨੀ ॥ [੧੨]ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਂਤ ਬਖਾਨੀ ॥ ਜਿਉ ਜਲ ਚਾਤ੍ਰਿਕ ਬੂੰਦ ਪਰੈ ਜਿਮ ਕੂਦਿ ਪਰੈ ਮਛਲੀ ਪਿਖ ਪਾਨੀ[ਅ] ॥੫੦੦॥ ਸ੍ਵੈਯਾ ॥ [੧੩]ਰਾਜਤ ਹੈ ਪੀਅਰੋ ਪਟ ਕੰਧ ਬਿਰਾਜਤ ਹੈ ਮ੍ਰਿਗ ਸੇ ਦ੍ਰਿਗ ਦੋਊ ॥ ਛਾਜਤ ਹੈ ਮਨ[ੲ] ਸੋ ਉਰ ਮੈ ਨਦੀਆ ਪਤਿ ਸਾਥ ਲੀਏ ਫੁਨ ਜੋਊ ॥ [੧੪]ਕਾਨ੍ਹ ਫਿਰੈ ਤਿਨ ਗੋਪਨ ਮੈ ਜਿਹ ਕੀ ਜਗ ਮੈ ਸਮ ਤੁਲਿ ਨ ਕੋਊ। ਗ੍ਵਾਰਨ ਰੀਝ ਰਹੀ ਬ੍ਰਿਜ ਕੀ ਸੋਊ ਰੀਝਤ ਹੈ ਚਕ ਦੇਖਤ ਸੋਊ ॥੫੦੧॥ ਕਬਿਤੁ ॥

---

ੳ ਇਹ ਉਦਾਹਰਨ ਸਪੱਸ਼ਟ ਕਰਦੀ ਹੈ ਕਿ ਪ੍ਰਭੂ ਪ੍ਰੇਮ ਦੇ ਵੱਸ ਵਿਚ ਹੈ । ਪ੍ਰੇਮ ਵੱਸ ਹੋ ਕੇ ਧੰਨੇ ਭਗਤ ਦਾ ਖੂਹ ਵੀ ਗੇੜਨ ਤੋਂ ਜੀ ਨਹੀਂ ਸੀ ਚੁਰਾਇਆ। ਇਸੇ ਤਰ੍ਹਾਂ ਜਿਉਂ-ਜਿਉਂ ਗੋਪੀਆਂ ਕ੍ਰਿਸ਼ਨ ਨਾਲੋਂ ਭਗਤੀ ਭਾਉ ਨਾਲ ਸਿਦਕ ਦਿਲੀ ਨਾਮ ਪ੍ਰੇਮ ਕਰਦੀਆਂ ਹਨ ਉਦੋਂ ਤੱਕ ਉਹਨੇ ਵੱਸ ਵਿਚ ਹੋ ਕੇ ਉਹਨਾਂ ਨਾਲ ਪ੍ਰੇਮ ਕਰਨ ਲਈ ਹਰ ਪ੍ਰਕਾਰ ਤੇ ਉਹਨਾਂ ਵੱਸ ਵਿਚ ਹੈ । ਪਰ ਜਦੋਂ ਗੋਪੀਆਂ ਦੇ ਮਨ ਵਿਚ ਮਾਨ ਨੇ ਡੇਰਾ ਆ ਲਾਇਆ ਤਾਂ ਭਗਵਾਨ ਗਾਇਬ ਹੋ ਗਏ । ਭਾਈ ਗੁਰਦਾਸ ਜੀ ਇਸ ਦੀ ਸ਼ਾਹਦੀ ਇੰਜ ਭਰਦੇ ਹਨ :-

ਆਇਆ ਸੁਣੀਐ ਬਿਦਰ ਦੇ ਬੋਲੈ ਦੁਰਜੋਧਨਿ ਹੋਇ ਰੁਖਾ ॥ ਘਰਿ ਅਸਾਡੇ ਛਡਿ ਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ ॥ ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਾਨੁਖਾ ॥ ਝੁਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰ ਧੁਖਾ ॥ ਹਸਿ ਬੋਲੇ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ ॥ ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ ॥ ਭਾਉ ਜਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ ॥ ਗੋਬਿੰਦ ਭਾਉ ਭਗਤ ਦਾ ਭੁਖਾ ॥੭॥ ਵਾ: ੧੦॥

ਨੋਟ ਕਰੋ— ਬਾਬਾ ਗੁਰਦਾਸ ਜੀ ਕ੍ਰਿਸ਼ਨ ਨੂੰ ਬੜੇ ਸਤਿਕਾਰ ਦੇ ਨਾਲ ਭਗਵਾਨ ਤੇ ਗੋਬਿੰਦ ਦੀ ਉਪਾਧੀ ਨਾਲ ਲਿਖਦੇ ਹਨ । ਅਸੀਂ ਕੌਣ ਹੋਏ ਸ੍ਰੀ ਕ੍ਰਿਸ਼ਨ ਜੀ ਨੂੰ ਅਸਤਿਕਾਰਨ ਵਾਲੇ ?

ਅ ਪਹਿਲੀ ਗੱਲ ਗੁਰੂ ਜੀ ਦਾ ਦੱਸਣਾ ਇਹ ਹੈ ਕਿ ਪ੍ਰੇਮ ਨੂੰ ਪ੍ਰਗਟ ਕਰਨ ਲਈ ਪ੍ਰਭੂ ਦੇ ਕੀਤੇ ਕੰਮਾਂ ਨੂੰ ਯਾਦ ਕਰਨਾ ਹੀ ਪ੍ਰਭੂ ਦੀ ਉਸਤਤਿ ਹੈ । ਜਿਸ ਦੇ ਢੰਗ ਦਾ ਚਿਤਰਨ ਕਰਕੇ ਦੱਸਿਆ ਹੈ ਕਿ ਗੋਪੀਆਂ ਨੇ ਇਸ ਤਰ੍ਹਾਂ ਕ੍ਰਿਸ਼ਨ ਜੀ ਨੂੰ ਪ੍ਰਤੱਖ ਪ੍ਰਗਟ ਕਰ ਲਿਆ ਸੀ । ਜਦੋਂ ਉਹਨਾਂ ਨੇ ਮਨ ਵਿਚ ਗੁਮਾਨ ਕੀਤਾ ਤਾਂ ਹਰੀ ਜੀ ਅਲੋਪ ਹੋ ਗਏ । ਜਦੋਂ ਇਸ ਤਰ੍ਹਾਂ ਮੈਨੂੰ ਮਾਰ ਕੇ ਬਹਿਬਲਤਾ ਨਾਲ ਹਰੀ ਦੇ ਗੁਣ ਗਾਏ ਤੇ ਉਸਤਤਿ ਕੀਤੀ ਤਾਂ ਬਿਜਲੀ ਵਾਂਗ ਪ੍ਰਗਟ ਹੋ ਗਏ । ਪ੍ਰਭੂ ਨੂੰ ਮਾਣ ਨਹੀਂ ਭਾਉਂਦਾ । ਸ਼ਰਧਾ ਭਗਤੀ ਹੀ ਚੰਗੀ ਲਗਦੀ ਹੈ :-

ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥ (ਬਾਕੀ ਸਫਾ ੭੭ ਤੇ)

ਦਾ ਧਿਆਨ ਕਰਦੀਆਂ ਹਨ ਤਾਂ ਉਸ ਵੇਲੇ ਉਹ ਆਪਣੇ ਤਨ ਦੀ ਲੱਗੀ ਬਿਰਹਾ ਅਗਨੀ ਲਾਟ ਨੂੰ ਬੁਝਾਉਂਦੀਆਂ ਹਨ ॥੪੯੪॥

੧. ਕੋਈ ਗੋਪੀ, ਬ੍ਰਿਜਭਾਸੁਰ ਦੈਂਤ ਬਣਦੀ ਹੈ, ਕੋਈ ਬਛਰਾ ਸੁਰ ਦੈਂਤ ਬਣ ਜਾਂਦੀ ਹੈ । ਕੋਈ ਬ੍ਰਹਮਾ ਬਣ ਕੇ ਗਵਾਲਿਆਂ ਨੂੰ ਚੁਰਾ ਕੇ ਲੈ ਜਾਂਦੀ ਹੈ । ਫੇਰ ਆ ਕੇ ਕ੍ਰਿਸ਼ਨ ਜੀ ਤੋਂ ਮਾਫੀ ਮੰਗਦੀ ਹੈ ਪੈਰਾਂ 'ਚ ਪੈ ਕੇ ।

੨. ਇਕ ਬਗਲਾ ਸੁਰ ਦੈਂਤ ਬਣ ਕੇ ਭਗਵਾਨ ਕ੍ਰਿਸ਼ਨ ਜੀ ਦੇ ਨਾਲ ਬੜੇ ਕ੍ਰੋਧ ਨਾਲ ਲੜਾਈ ਕਰਦੀ ਹੈ । ਇਸ ਤਰ੍ਹਾਂ ਉਹ ਇਸਤਰੀਆਂ ਰਾਸ ਦਾ ਖੇਲ ਕਰਦੀਆਂ ਹਨ ਜਿਸ ਤਰ੍ਹਾਂ ਕਿਤੇ ਨੰਦ ਦਾ ਪੁੱਤਰ ਕ੍ਰਿਸ਼ਨ ਜੀ ਕਰਦਾ ਸੀ ॥੪੯੫॥

੩. ਕ੍ਰਿਸ਼ਨ ਜੀ ਦੇ ਸਾਰੇ ਚਰਿੱਤਰਾਂ ਦੇ ਸਾਂਗ ਕਰਕੇ ਫੇਰ ਗੋਪੀਆਂ ਗੁਣ (ਭਾਵ ਭਜਨ) ਗਾਉਣ ਲੱਗ ਗਈਆਂ । ਕੋਈ ਹੱਥਾਂ ਨਾਲ ਤਾੜੀ ਵਜਾਉਂਦੀ ਹੈ, ਕੋਈ ਬੰਸਰੀ ਵਜਾਉਂਦੀ ਹੈ । ਕਵੀ ਸ਼ਿਆਮ ਜੀ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਕਿ ਅਤਿ ਹੀ ਮਨੋਭਾਵਨਾ ਸ਼ੁੱਧ ਕਰਕੇ ।

੪. ਫੇਰ ਕਹਿੰਦੀਆਂ ਹਨ ਯਾਦ ਕਰਕੇ ਕਿ ਸਾਡੇ ਨਾਲ ਹਰੀ ਜੀ ਨੇ ਇਸੇ ਥਾਂ ਖੇਡ ਖੇਡੇ ਸਨ । ਇਹ ਯਾਦ ਕਰਕੇ ਗੋਪੀਆਂ ਨੂੰ ਕ੍ਰਿਸ਼ਨ ਜੀ ਦੀ ਸੋਝੀ ਹੀ ਭੁੱਲ ਗਈ ਅਤੇ ਮਨ ਦੇ ਵਿਚ ਅਤੀ ਦੁਖੀ ਹੋ ਗਈਆਂ ॥੪੯੬॥

੫. ਗੋਪੀਆਂ ਦੀ ਹਰੀ ਨਾਲ ਪ੍ਰੀਤੀ ਅਤਿ ਦੀ ਹੋ ਗਈ ਹੈ ਗੋਪੀ ਦੀਆਂ ਇਸਤਰੀਆਂ ਦੀ । ਉਹ ਕ੍ਰਿਸ਼ਨ ਜੀ ਦਾ ਰੂਪ ਵੇਖ ਕੇ ਉਸ ਦੇ ਅਧੀਨ ਹੋ ਗਈਆਂ ਹਨ ਜਿਹੜੀ ਬਹੁਤ ਹੀ ਸੁੰਦਰ ਸਰੂਪ ਧਾਰਨ ਵਾਲੀਆਂ ਸਨ ।

੬. ਉਹ ਇਸ ਤਰ੍ਹਾਂ ਬੇਹੋਸ਼ ਹੋ ਕੇ ਧਰਤੀ 'ਤੇ ਡਿੱਗ ਪਈਆਂ ਹਨ, ਜਿਨ੍ਹਾਂ ਦੀ ਉਪਮਾ ਕਵੀ ਜੀ ਨੇ ਕਹੀ ਹੈ ਕਿ ਜਿਸ ਤਰ੍ਹਾਂ ਘੰਟਾ ਹੇੜੀ ਦੀ ਆਵਾਜ਼ ਸੁਣ ਕੇ ਹਿਰਨੀ ਦੇ ਤੀਰ ਆ ਲੱਗਾ ਹੈ ਤੇ ਉਹ ਧਰਤੀ 'ਤੇ ਤੜੱਕ ਦੇ ਕੇ ਡਿੱਗ ਪੈਂਦੀ ਹੈ ॥੪੯੭॥

੭. ਸ੍ਵੈਯਾ ॥ ਜਿਵੇਂ ਨੇਤਰਾਂ ਦੀਆਂ ਭੌਂਹਾਂ ਰੂਪ ਧਨੁੱਖ ਦੇ ਉੱਪਰ ਤੀਰ ਧਰ ਕੇ ਸ਼ਿੰਗਾਰ ਕੇ ਸਾਜਨ ਨੇ ਸ਼ਾਂਤ (ਮਾਰ) ਦਿੱਤੀ ਹੈ । ਰਸ ਨੇ ਮਨ ਦੇ ਵਿਚ ਬਹੁਤ ਹੀ ਕ੍ਰੋਧ ਕਰਕੇ ਲਾਸ਼ ਲਿਆ ਕੇ ਕ੍ਰਿਸ਼ਨ ਜੀ ਦੇ ਸਾਹਮਣੇ ਲਿਆ ਧਰਿਆ ਜੋ ਕ੍ਰਿਸ਼ਨ ਜੀ ਅੱਗੇ ਅੜ ਗਈ ਹੈ ।

੮. ਬਹੁਤ ਹੀ ਨੇਹ (ਪ੍ਰੇਮ) ਨਾਲ ਕ੍ਰੋਧ ਕਰਕੇ ਉਸ ਥਾਂ ਤੋਂ ਇਕ ਪੈਰ ਪਿੱਛੇ ਨਹੀਂ ਹਟੀ । ਜਾਣੋਂ ਕਾਮ ਦੇ ਨਾਲ ਅਤਿ ਦਾ ਯੁੱਧ ਕਰਕੇ ਗੋਪੀ ਧਰਤੀ 'ਤੇ ਜੂਝ ਕੇ ਪਾ ਪਈ ॥੪੯੮॥

੯. ਉਸ ਗੋਪੀ ਦੀ ਅਤਿ ਹੀ ਪ੍ਰੇਮ ਦੀ ਦਿਸ਼ਾ ਨੂੰ ਵੇਖ ਕੇ ਤਦ ਬੜੇ ਛੇਤੀ ਭਗਵਾਨ ਪ੍ਰਗਟ ਹੋ ਗਏ । ਜਿਸ ਵੇਲੇ ਭਗਵਾਨ ਪ੍ਰਗਟ ਹੋਏ ਉਸ ਵੇਲੇ ਐਸਾ ਜੋਤ ਦਾ ਪ੍ਰਕਾਸ਼ ਹੋਇਆ ਧਰਤੀ ਦੇ ਉੱਤੇ ਜਿਵੇਂ ਰਾਤ ਦੇ ਸਮੇਂ ਮਹਿਤਾਬੀ ਛੁੱਟਦੀ ਹੈ ।

੧੦. ਉਹ ਧਰਤੀ 'ਤੇ ਬੇਹੋਸ਼ ਹੋ ਕੇ ਡਿੱਗੀ ਹੋਈ ਗੋਪੀ ਉਹ ਇਸ ਤਰ੍ਹਾਂ ਚੌਂਕ ਕੇ ਉੱਠ ਖਲੋਤੀ ਜਿਵੇਂ ਰਾਤ ਦੇ ਸਮੇਂ ਕੋਈ ਸੁਪਨਾ ਵੇਖ ਕੇ ਚੌਂਕ ਕੇ ਜਾਗ ਪੈਂਦਾ ਹੈ । ਤਨ ਨੂੰ ਮਨ ਇਉਂ ਛੱਡ ਕੇ ਭੱਜ ਪਿਆ ਜਿਵੇਂ ਸ਼ਰਾਬੀ ਨਸ਼ੇ ਵਿਚ ਘਰ ਛੱਡ ਕੇ ਬਾਹਰ ਭੱਜ ਜਾਂਦਾ ਹੈ ॥੪੯੯॥

੧੧. ਸ੍ਵੈਯਾ ॥ ਗੋਪੀਆਂ ਕ੍ਰਿਸ਼ਨ ਜੀ ਦੇ ਮਿਲਣ ਵਾਸਤੇ ਚੱਲ ਪਈਆਂ ਜਦੋਂ ਉਹਨਾਂ ਨੇ ਗੁਮਾਨ ਭਰੇ ਭਗਵਾਨ ਨੂੰ ਵੇਖਿਆ। ਜਿਵੇਂ ਹਿਰਨੀਆਂ ਹਿਰਨ ਨੂੰ ਵੇਖ ਕੇ ਜਾਂਦੀਆਂ ਹਨ, ਭਾਵੇਂ ਉਹ ਗੋਪੀਆਂ ਆਪਣੇ ਰੂਪ ਕਰਕੇ ਕਿਤਨੀ ਵੀ ਅਭਿਮਾਨੀ ਸਨ।

੧੨. ਉਸ ਸੋਭਾ ਦੀ ਅਤਿ ਹੀ ਸੁੰਦਰ ਉਪਮਾ ਕਵੀ ਨੇ ਮੁੱਖ ਤੋਂ ਇਸ ਤਰ੍ਹਾਂ ਕਹੀ । ਜਿਸ ਤਰ੍ਹਾਂ ਬਬੀਹੇ ਦੇ ਮੂੰਹ ਵਿਚ ਪਾਣੀ ਦੀ ਬੂੰਦ ਪੈਂਦੀ ਹੈ ਜਾਂ ਜਿਸ ਤਰ੍ਹਾਂ ਪਾਣੀ ਨੂੰ ਵੇਖ ਕੇ ਮੱਛੀ ਉੱਛਲ ਪੈਂਦੀ ਹੈ ਇੰਜ ਗੋਪੀਆਂ ਉੱਛਲ ਪਈਆਂ ਹਨ॥ ੫੦੦॥

੧੩. ਸ੍ਵੈਯਾ॥ ਉਧਰ ਕ੍ਰਿਸ਼ਨ ਜੀ ਪੀਲੇ ਬਸਤਰਾਂ ਵਿਚ ਬਿਰਾਜਦਾ ਹੈ ਜਿਸ ਦੇ ਦੋਵੇਂ ਨੇਤਰ ਮ੍ਰਿਗ ਜਿਹੇ ਹਨ ਅਤੇ ਜਿਹੜੀ ਮਣੀ ਨਦੀਆਂ ਦੇ ਪਤੀ (ਸਮੁੰਦਰ) ਨੇ ਭੇਟ ਕੀਤੀ ਸੀ ਉਹ ਸ਼ੋਭਾ ਦੇ ਰਹੀ ਹੈ ।

੧੪. ਕ੍ਰਿਸ਼ਨ ਜੀ ਗੋਪੀਆਂ ਵਿਚ ਫਿਰਦੇ ਹਨ ਜਿਸ ਦੇ ਤੁਲ ਜਗਤ ਦੇ ਵਿਚ ਹੋਰ ਕੋਈ ਨਹੀਂ । ਗੋਪੀਆ ਬ੍ਰਿਜ ਦੀਆਂ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ਅਤੇ ਉਹ ਵੀ ਪ੍ਰਸੰਨ ਹੋ ਜਾਂਦਾ ਹੈ ਜਿਹੜਾ ਉਸ ਨੂੰ ਨੇਤਰਾਂ ਨਾਲ ਵੇਖਦਾ ਹੈ ॥੫੦੧॥ ਕਬਿੱਤ ॥

---

*(ਪੰਨਾ ੭੬ ਦੀ ਬਾਕੀ)*

ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥੧॥ ਅੰਗ ੯੮੨ ॥ ਮ: ੪ ॥
ਜਿਸ ਤਰ੍ਹਾਂ ਇਥੇ ਸ੍ਰੀ ਦਸਮੇਸ਼ ਪਾਤਸ਼ਾਹ ਬਬੀਹੇ ਦੀ ਬੂੰਦ ਤੇ ਮੱਛੀ ਦੀ ਉਦਾਹਰਨ ਦਿੰਦੇ ਹਨ ਇਸੇ ਤਰ੍ਹਾਂ ਪੰਜਵੀਂ ਜੋਤ ਵੀ ਉਚਾਰਦੀ ਹੈ :-
ਜਿਉ ਮਛਲੀ ਬਿਨੁ ਪਾਣੀਐ ਕਿਉ ਜੀਵਣ ਪਾਵੈ ॥ ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥ ਭਵਰ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ ॥੧॥ ਅੰਗ ੭੦੮॥ ਮ: ੫ ॥

ੲ ਜਿਹੜੀ ਮਣੀ ੧੪ ਰਤਨਾਂ ਦੇ ਵਿਚ ਸਮੁੰਦਰ ਵਿਚੋਂ ਨਿਕਲੀ ਸੀ ਉਹ ਕ੍ਰਿਸ਼ਨ ਜੀ ਦੇ ਗਲ ਵਿਚ ਪਈ ਸ਼ੋਭਾ ਦੇ ਰਹੀ ਸ੍ਰੀ ਗੁਰਦੇਵ ਜੀ ਕਹਿੰਦੇ ਹਨ ਪਰ ਅਸੀਂ ਉਸੇ ਗੁਰੂ ਦੇ ਭਗਤ ਗੁਰ ਜੀ ਨੂੰ ਝੁਠਲਾਉਂਦੇ ਹਾਂ ਜਦੋਂ ਇਹਨਾਂ ਪ੍ਰਸੰਗਾਂ ਨੂੰ ਮਿਥਿਹਾਸ ਕਹਿ ਕੇ ਹਾਸੀ ਉਡਾਉਂਦੇ ਹਾਂ ।

---

*(ਪੰਨਾ ੭੧ ਦੀ ਬਾਕੀ)*

ਬਿਲਾਵਲ, ਦੇਵ ਗੰਧਾਰੀ, ਪਰਜ, ਸੂਹੀ, ਸਾਰੰਗ, ਗਉੜੀ, ਧਨਾਸਰੀ, ਤਿਲੰਗ, ਕੇਦਾਰਾ, ਭੈਰਉਂ, ਮਾਰੂ, ਬਸੰਤ, ਅਡਾਣ, ਕਾਫੀ, ਖਿਆਲ, ਇਹ ਰਾਗ ਕੁਝ ਸ਼ਬਦਾਂ, ਭਜਨਾਂ ਵਿਚ ਵਰਤੇ ਹਨ ਜਾਂ ਕੁਝ ਰੁਦ੍ਰਾਵਤਾਰ ਵਿਚ ਆਏ ਬਿਸ਼ਨਪਦਿਆਂ ਵਿਚ ।

ਪਾਠਕ ਤੇ ਸਰੋਤੇ ਸੱਜਣ ਵਿਚਾਰ ਕੇ ਦੱਸਣ ਕਿ ਕਿਹੜਾ ਦਰਬਾਰੀ ਕਵੀ ਸੀ ਜਿਸ ਨੇ ਇਤਨੇ ਛੰਦਾਂ ਅਤੇ ਰਾਗਾਂ ਵਿਚ ਆਪਣੀ ਰਚਨਾਵਲੀ ਸਮਾਜ ਨੂੰ ਪੇਸ਼ ਕੀਤੀ ਹੋਵੇ । ਰਚਨਾ ਕਰਨੀ ਤਾਂ ਕਿਤੇ ਦੂਰ ਦੀ ਗੱਲ ਹੈ । ਇਤਨੇ ਰਾਗਾਂ ਤੇ ਛੰਦਾਂ ਦੇ ਜ਼ੁਬਾਨੀ ਨਾਮ ਹੀ ਲੈ ਕੇ ਦੱਸ ਦੇਣ । ਨਿੰਦਣ ਨੂੰ ਤਾਂ ਰੱਸੀ ਦੇ ਨਾਲੇ ਵਾਲੀ ਰੇਸ਼ਮੀ ਵਰੀ ਨੂੰ ਨਿੰਦ ਦਿੰਦੀ ਹੈ । ਨਿੰਦਾ ਕਰਨੀ ਬੜੀ ਸੌਖੀ ਜੇ:- ਕਬੀਰ ਜੀ ਗੰਗਾ ਲਿਆਉਣ ਵਾਲੇ ਨੂੰ ਮਿਥਿਹਾਸ ਲਿਖ ਦੇਣਾ ਤੇ ਕਹਿ ਦੇਣਾ ਬੜਾ ਸੌਖਾ ਹੈ । ਆਪ ਕਿਸੇ ਨੂੰ ਪੀਣ ਲਈ ਪਾਣੀ ਦਾ ਗਿਲਾਸ ਭਰ ਕੇ ਦੇਣ ਦੀ ਹਿੰਮਤ ਨਹੀਂ । ਧੰਨ ਹੈ ਪ੍ਰੋ. ਪਿਆਰਾ ਸਿੰਘ ਜੀ ਪਦਮ ਜਿਨ੍ਹਾਂ ਨੇ ਇਤਨੀ ਮਿਹਤਨ ਕਰਕੇ ਖੋਜ ਪ੍ਰਣਾਲੀ ਦਾ ਪ੍ਰਵਾਹ ਚਲਾਉਂਦੇ ਸੋ ਇਤਨੇ ਅੰਕੜੇ ਨਿਤਾਰ ਕੇ ਨਿੰਦਕਾਂ ਦਾ ਮੂੰਹ ਮੋੜਿਆ ਹੈ । ਇਥੇ ਹੀ ਬੱਸ ਨਹੀਂ । ਪਦਮ ਜੀ ਤਾਂ ਬਹੁਤ ਕੁਝ ਲਿਖਦੇ ਹਨ ਪਰ ਮੈਂ ਪਾਠਕਾਂ ਦੀ ਗਿਆਤ ਲਈ ਕੁਝ ਅੰਸ਼ ਹੋਰ ਵੀ ਦੇਣੇ ਚਾਹੁੰਦਾ ਹਾਂ । ਜਿਸ ਤੋਂ ਪ੍ਰੇਮੀ ਜਨ ਪੜ੍ਹ ਕੇ ਪ੍ਰਸੰਨ ਹੋਣਗੇ ਤੇ ਨਿੰਦਕ ਸਬਰ ਕਰਕੇ ਆਪਣੇ ਕੀਤੇ ਨੂੰ ਯਾਦ ਕਰ ਕਰ ਕੇ ਨੇਤਰ ਪੂੰਝ ਕੇ ਸੌਂ ਰਹਿਣਗੇ । ਲਉ ਜੀ ਪੜ੍ਹੋ ਹੋਰ ਅੱਗੇ :- ਪਦਮ ਜੀ ਲਿਖਦੇ ਹਨ ਪੰਨਾ ੬੫ 'ਤੇ ਕਿ ਅਲੰਕਾਰ ਤੇ ਛੰਦਕ ਵਚਿੱਤਰਤਾ ਤੋਂ ਇਲਾਵਾ ਦਸਮ ਗ੍ਰੰਥ ਦੀ ਕਾਵਿਧਾਰਾ ਨੂੰ ਹੋਰ ਸੁਣੇਗਾ ਤੇ ਤਿਖੇਰਾ ਬਣਾਉਣ ਵਾਲੀ ਇਸ ਦੀ ਭਾਸ਼ਾ ਹੈ ਜੋ ਬ੍ਰਿਜਭਾਸ਼ਾ ਸੰਤ-ਭਾਸ਼ਾ, ਖੇਤਰੀ ਬੋਲੀ, ਰੇਖਤਾ, ਫਾਰਸੀ ਤੇ ਪੰਜਾਬੀ ਆਦਿ ਕਈ ਰੂਪਾਂ ਵਿਚ ਮਿਲਦੀ ਹੈ । ਇਤਨੀ ਭਾਸ਼ਾ, ਵਚਿੱਤਰਤਾ ਕਿਸੇ ਹੋਰ ਇਕੱਲੇ ਕਵੀ ਵਿਚ ਨਹੀਂ ਦਿਸਦੀ । ਗੁਰੂ ਸਾਹਿਬ ਨੇ ਜਿਸ ਭਾਸ਼ਾ ਦਾ ਵੀ ਪ੍ਰਯੋਗ ਕੀਤਾ ਹੈ ਪੂਰੇ ਕਮਾਲ ਨਾਲ ਕੀਤਾ ਹੈ । ਜਾਪੁ ਦੀ ਉਦਾਹਰਣ ਪ੍ਰਤੱਖ ਹੈ, ਅਜਿਹਾ ਤਜਰਬਾ ਜੋ ਹਿੰਦੂ ਤੇ ਮੁਸਲਮਾਨ, ਸੰਸਕ੍ਰਿਤੀ ਦਾ ਅਧਿਆਤਮਕ ਸੁਮੇਲ ਕਰਦਾ ਹੋਵੇ । ਸਾਹਿਤਕ ਖੇਤਰ ਵਿਚ ਹੋਰ ਨਹੀਂ ਦਿਸਦਾ । ਜਫਰਨਾਮਾ ਫਾਰਸੀ ਦੀ ਉੱਤਮ ਮਿਸਾਲ ਹੈ ਜੋ ਕਵੀ ਦੀ ਚੜ੍ਹਦੀ ਕਲਾ ਨੂੰ ਉਜਾਗਰ ਕਰਦਾ ਹੈ ਤੇ ਜਿਸ ਦਾ ਪ੍ਰਭਾਵ ਔਰੰਗਜ਼ੇਬ ਵਰਗੇ ਅੱਖੜ ਉੱਤੇ ਵੀ ਡਾਢਾ ਪਿਆ । ਇਸੇ ਤਰ੍ਹਾਂ ਚੰਡੀ ਦੀ ਵਾਰ ਦਾ ਪੰਜਾਬੀ ਰੰਗ ਪੰਜਾਬੀ ਸੂਰਮਗਤੀ ਨੂੰ ਸਦਾ ਹੱਲਾਸ਼ੇਰੀ ਦਿੰਦਾ ਰਹੇਗਾ । ਇਹ ਯੁਗਾਂਤਰਕਾਰੀ ਸਿੰਘ ਨਾਦ ਹਰ ਭਾਸ਼ਾ ਵਿਚ ਬਰਾਬਰ ਗੁੰਜਾਇਮਾਨ ਕਰਨਾ ਗੁਰੂ ਕਾਵਿਧਾਰਾ ਦੀ ਵਿਸ਼ੇਸ਼ਤਾ ਹੈ । ਅੱਗੇ ਦਸਮ ਗ੍ਰੰਥ ਦਰਸ਼ਨ ਦੇ ਪੰਨਾ ੬੮ 'ਤੇ ਪਦਮ ਜੀ (ਜਾਪੁ) ਸਾਹਿਬ ਦੀ ਖੋਜ ਪੇਸ਼ ਕਰਦੇ ਲਿਖਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ (ਜਾਪੁ) ਦਸਮ ਗ੍ਰੰਥ ਦੇ ਆਦਿ ਵਿਚ ਦਰਜ ਪਹਿਲੀ ਬਾਣੀ ਹੈ । ਜਿਸ ਤਰ੍ਹਾਂ ਆਦਿ ਗ੍ਰੰਥ ਵਿਚ ਜਪੁ ॥ ਜਿਵੇਂ ਜਪੁਜੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦਾ ਬੀਜ ਮਾਤਰ ਮੌਜੂਦ ਹੈ । ਉਸੇ ਤਰ੍ਹਾਂ 'ਜਾਪੁ' ਵਿਚ ਸੂਤਰ ਰੂਪ ਵਿਚ ਆਏ ਵਿਚਾਰ ਦਸਮ ਗ੍ਰੰਥ ਦਾ ਆਧਾਰ ਹਨ ।

*(ਬਾਕੀ ਪੰਨਾ ੮੦ ਤੇ)*

[੧]ਕਉਲ ਜਿਉ ਪ੍ਰਭਾਤ ਤੈ ਬਿਛਰਯੋ ਮਿਲੀ ਬਾਤ ਤੈ ਗੁਨੀ ਜਿਉ ਸੁਰ ਸਾਤ ਤੈ ਬਚਾਯੋ ਚੋਰ ਗਾਤ ਤੈ ॥ ਜੈਸੇ ਧਨੀ ਧਨ ਤੈ ਅਉ ਰਿਨੀ ਲੋਕ ਮਨ ਤੈ ਲਰਈਯਾ ਜੈਸੇ ਰਨ ਤੈ ਤਜਈਯਾ ਜਿਉ ਨਸਾਤ ਤੈ ॥ [੨]ਜੈਸੇ ਦੁਖੀ ਸੂਖ ਤੈ ਅਭੂਖੀ ਜੈਸੇ ਭੂਖ ਤੈ ਸੁ ਰਾਜਾ ਸਤ੍ਰੁ ਆਪਨੇ ਕੋ ਸੁਨੇ ਜੈਸੇ ਘਾਤ ਤੈ ॥ ਹੋਤ ਹੈ ਪ੍ਰਸੰਨ ਜੇਤੇ ਏਤੇ ਏਤੀ ਬਾਤਨ ਤੈ ਹੋਤ ਹੈ ਪ੍ਰਸੰਨਿਯ ਗੋਪੀ ਤੈਸੇ ਕਾਨ੍ਹ ਬਾਤ ਤੈ[ੳ] ॥੫੦੨॥ [੩]ਕਾਨ੍ਹ ਜੂ ਬਾਚ ॥ ਸ੍ਵੈਯਾ ॥ [੪]ਹਸਿ ਬਾਤ ਕਹੀ ਸੰਗਿ ਗੋਪਿਨ ਕਾਨ੍ਹ ਚਲੋ ਜਮਨਾ ਤਟ ਖੇਲ ਕਰੈਂ ॥ ਚਿਟਕਾਰਨ ਸੋ ਭਿਰਕੈ ਤਿਹ ਜਾ ਤੁਮਹੂੰਹੂੰ ਤਰੋ ਹਮਹੂੰਹੂੰ, ਤਰੈਂ ॥ [੫]ਗੁਹਿਕੈ ਬਨ ਫੂਲਨ ਸੁੰਦਰ ਹਾਰ ਸੁ ਕੇਲ ਕਰੈਂ ਤਿਨ ਡਾਰ ਗਰੈਂ ॥ ਬਿਰਹਾ ਛੁਧ ਕੋ ਤਿਹ ਠਉਰ ਬਿਖੈ ਹਸ ਕੈ ਰਸ ਕੈ ਸੰਗ ਪੇਟ ਭਰੈਂ ॥੫੦੩॥ [੬]ਆਇਸ ਮਾਨ ਤਬੈ ਹਰਿ ਕੋ ਸਭ ਧਾਇ ਚਲੀ ਗੁਪੀਆ ਤਿਹ ਠਉਰੈਂ ॥ ਏਕ ਚਲੈ ਮੁਸਕਾਇ ਭਲੀ ਬਿਧ ਏਕ ਚਲੈ ਹਰੂਏ ਇਕ ਦਉਰੈਂ ॥ [੭]ਸ੍ਯਾਮ ਕਹੈ ਉਪਮਾ ਤਿਹਕੀ ਜਲ ਮੈ ਜਮੁਨਾ ਕਹੁ ਗ੍ਵਾਰਨ ਹਉਰੈਂ ॥ ਰੀਝ ਰਹੈ ਬਨ ਕੇ ਮ੍ਰਿਗ ਦੇਖ ਸੁ ਅਉਰ ਪਿਖੈ ਗਜ ਗਾਮਨ ਸਉਰੈਂ ॥੫੦੪॥ [੮]ਸਯਾਮ ਸਮੇਤ ਸਭੈ ਗੁਪੀਆ ਜਮੁਨਾ ਜਲ ਕੋ ਤਰਿ ਪਾਰਿ ਪਰੱਈਯਾ ॥ ਪਾਰ ਭਈ ਜਬਹੀ ਹਿਤ ਸੋ ਗਿਰਦਾ ਕਰਕੈ ਤਿਹ ਕੋ ਤਿਸਟੱਈਯਾ॥ [੯]ਤਾ ਛਬਿ ਕੀ ਅਤਿ ਹੀ ਉਪਮਾ ਕਬਿ ਨੈ ਮੁਖ ਤੇ ਇਹ ਭਾਂਤ ਸਨੱਈਯਾ ॥ ਕਾਨ੍ਹ ਭਯੋ ਸਸਿ ਸੁੱਧ ਮਨੋ ਸਮ ਰਾਜਤ ਗ੍ਵਾਰਨ ਤੀਰ ਤਰੱਈਯਾ ॥੫੦੫॥ ਸ੍ਵੈਯਾ ॥ [੧੦]ਬਾਤ ਲਗੀ ਕਹਨੇ ਮੁਖ ਤੇ ਕਵਿ ਸ੍ਯਾਮ ਕਹੈ ਮਿਲਕੈ ਸਭ ਗ੍ਵਾਰਨ ॥ ਚੰਦ੍ਰਮੁਖੀ ਮ੍ਰਿਗ ਸੇ ਦ੍ਰਿਗਨੀ ਲਖੀਯੇ ਤਿਨ ਭਾਨ ਅਨੰਤ ਅਪਾਰਨ ॥ [੧੧]ਕਾਨ੍ਹ ਕੇ ਸਾਥ ਕਰੀ ਚਰਚਾ ਮਿਲਿਕੈ ਬ੍ਰਿਜ ਕੀ ਸਭ ਸੁੰਦਰ ਬਾਰਨ ॥ ਛੋਰ ਦਈ ਗ੍ਰਿਹ ਕੀ ਸਭ ਲਾਜ ਸੁ ਹੋਇ ਮਹਾ ਰਸ ਕੀ ਚਸਕਾਰਨ ॥੫੦੬॥ [੧੨]ਕੈ ਰਸ ਕੇ ਹਰਿ ਕਾਰਨ ਕੈ ਕਰਿ ਕਸਟ ਬਡੋ ਕੋਊ ਮੰਤਰ ਸਾਧੋ ॥ ਕੈ ਕੋਊ ਜੰਤ੍ਰ ਬਡੋਈ ਸਧਯੋ ਇਨ ਕੋ ਅਪਨੇ ਮਨ ਭੀਤਰ ਬਾਧੋ ॥ [੧੩]ਕੈ ਕੇਹੂੰ ਤੰਤ੍ਰ ਕੇ ਸਾਥ ਕਿਧੋ ਕਬਿ ਸਯਾਮ ਕਹੈ ਅਤਿਹੀ ਕਰਿ ਧਾਧੋ ॥ ਚੋਰ ਲਯੋ ਮਨੁ ਗ੍ਵਾਰਨ ਕੋ ਛਿਨ ਭੀਤਰ ਦੀਨ ਦਯਾ ਨਿਧਿ ਮਾਧੋ ॥੫੦੭॥ [੧੪]ਗੋਪੀ ਬਾਚ ॥ ਸ੍ਵੈਯਾ ॥[੧੫] ਕਾਨ੍ਹ ਕੇ ਗ੍ਵਾਰਨ ਸਾਥ ਕਹਯੋ ਹਮਕੋ ਤਜਿ ਕੈ ਕਿਹ ਓਰ ਗਏ ਥੇ ॥ ਪ੍ਰੀਤ ਬਢਾਇ ਮਹਾ ਹਮ ਸੋ ਜਮੁਨਾ ਤਟ ਪੈ ਰਸ ਕੇਲ ਕਏ ਥੇ[ਅ] ॥ [੧੬]ਯੌ ਤਜਿ ਗੇ ਜਿਮ ਰਾਹ ਮੁਸਾਫਰ ਸ੍ਯਾਮ ਕਹਯੋ ਤੁਮ ਨਾਹਿ ਨਏ ਥੇ ॥ ਫੂਲ ਖਿਰੇ ਮੁਖ ਆਏ ਕਹਾ ਅਪਨੀ

---

ੳ ਜਿਸ ਤਰ੍ਹਾਂ ਸ੍ਰੀ ਦਸਮੇਸ਼ ਜੀ ਨੇ ਗੋਪੀਆਂ ਉਦਾਹਰਣ ਦੇ ਕੇ ਹਰੀ ਨਾਲ ਪ੍ਰੀਤ ਕਰਨ ਦੀ ਰੀਤ ਦੱਸੀ ਹੈ, ਐਨ ਇਸੇ ਤਰ੍ਹਾਂ ਪੰਚਮ ਜੋਤ ਵੀ ਪ੍ਰੀਤ ਦੀ ਰੀਤ ਸਮਝਾਉਂਦੇ ਹਨ :-

ਨਿਸਿ ਕੁਰੰਗ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥
ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥ ਮਨੁ ਲਾਲਹਿ ਦੀਜੈ ਭੋਗ ਕਰੀਜੈ ਹਰਿ ਖੁਸੀਆ ਰੰਗ ਮਾਣੇ ॥ ਪਿਰੁ ਅਪਨਾ ਪਾਇਆ ਰੰਗ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ ॥ ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ ॥ ਕਹੁ ਨਾਨਕ ਛੰਤ ਦਇਆਲ ਮੋਹਨ ਕੇ ਮਨ ਹਰਿ ਚਰਣ ਗਹੀਜੈ ॥ ਐਸੀ ਮਨ ਪ੍ਰੀਤਿ ਕੀਜੈ ॥੪॥ ਅੰਗ ੪੫੫ ॥ ਮ: ੫ ॥

ਜਿਵੇਂ ਗੋਪੀਆਂ ਵਣ ਵਿਚ ਟੋਲਦੀਆਂ ਫਿਰਦੀਆਂ ਸਨ ਹਰੀ, ਪਰ ਕਿਤੇ ਨਾ ਮਿਲਿਆ ਫੇਰ ਕਿੱਥੋਂ ਮਿਲਿਆ ਜਦੋਂ ਮਨ ਦੀ ਤਾਰ ਕ੍ਰਿਸ਼ਨ ਨਾਲ ਜੋੜੀ ਤਾਂ ਮਨ ਵਿਚੋਂ ਹੀ ਪ੍ਰਗਟ ਹੋ ਗਿਆ ।

ਬਨੁ ਬਨੁ ਫਿਰਤੀ ਖੋਜਤੀ ਹਾਰੀ ਬਹੁ ਅਵਗਾਹਿ ॥ ਨਾਨਕ ਭੇਟੇ ਸਾਧ ਜਬ ਹਰਿ ਪਾਇਆ ਮਨ ਮਾਹਿ ॥ ਉਹੀ ॥

ਜਿਸ ਵੇਲੇ ਗੋਪੀਆਂ ਨੇ ਅਰਾਧਨਾ ਕੀਤੀ ਉਸੇ ਥਾਂ ਪ੍ਰਗਟ ਹੋ ਗਿਆ ਅਤੇ ਆਪਣੀਆਂ ਭਗਤੀ ਕਰਨ ਵਾਲੀਆਂ ਰੂਹਾਂ ਨੂੰ ਸਹਿਜ ਸੁਭਾਅ ਹੀ ਮਿਲ ਕੇ ਉਹਨਾਂ ਦਾ ਕਾਰਜ ਸਿਧ ਕਰ ਦਿੱਤਾ ਤੇ ਐਸਾ ਚਮਤਕਾਰ ਵਰਤਿਆ ਕਿ ਹਰ ਪਾਸੇ ਰੌਸ਼ਨੀ ਹੀ ਰੌਸ਼ਨੀ ਹੋ ਗਈ । ਜਿਥੇ ਇਹਨਾਂ ਗੋਪੀਆਂ ਵਾਂਗ ਸੰਤਾਂ ਦੀਆਂ ਰੂਹਾਂ ਅਰਾਧਦੀਆਂ ਹਨ ਉਥੇ ਉਥੇ ਇਸੇ ਤਰ੍ਹਾਂ ਪ੍ਰਗਟ ਹੋ ਜਾਂਦਾ ਹੈ :-

ਜਹ ਜਹ ਸੰਤ ਅਰਾਧਹਿ ਤਹ ਤਹ ਪ੍ਰਗਟਾਇਆ ॥ ਪ੍ਰਭਿ ਆਪਿ ਲੀਏ ਸਮਾਇ ਸਹਜਿ ਸੁਭਾਇ ਭਗਤ ਕਾਰਜ ਸਾਰਿਆ ॥ ਆਨੰਦ ਹਰਿ ਜਸ ਮਹਾ ਮੰਗਲ ਸਰਬ ਦੂਖ ਵਿਸਾਰਿਆ ॥ ਚਮਤਕਾਰ ਪ੍ਰਗਾਸੁ ਦਹ ਦਿਸ ਏਕੁ ਤਹ ਦ੍ਰਿਸਟਾਇਆ ॥ ਨਾਨਕੁ ਪਇਅੰਪੈ ਚਰਣ ਜੰਪੈ ਭਗਤਿ ਵਛਲੁ ਹਰਿ ਬਿਰਦੁ ਆਪਿ ਬਨਾਇਆ ॥੪॥ ਅੰਗ ੪੫੭ ॥ ਮ: ੫ ॥

(ਬਾਕੀ ਪੰਨਾ ੭੯ ਤੇ)

੧. ਜਿਵੇਂ ਕੌਲ ਫੁੱਲ ਸਵੇਰ ਦੇ ਸੂਰਜ ਨੂੰ ਵੇਖ ਕੇ, ਜਿਵੇਂ ਕੋਈ ਗੁਆਚੀ ਹੋਈ ਵਸਤੂ ਦੇ ਮਿਲ ਜਾਣ ਕਰਕੇ, ਜਿਸ ਤਰ੍ਹਾਂ ਕੋਈ ਗੁਣਵਾਨ ਰਾਗ ਦੀਆਂ ਸਤੇ ਸੁਰਾਂ ਨੂੰ ਸੁਣ ਕੇ ਅਤੇ ਜਿਵੇਂ ਚੋਰ ਚੋਰੀ ਦਾ ਮਾਲ ਲੈ ਕੇ ਬਚ ਕੇ ਘਰ ਆ ਕੇ ਜਿਸ ਤਰ੍ਹਾਂ ਧਨੀ ਪੁਰਸ਼ ਧਨ ਦੀ ਪ੍ਰਾਪਤੀ ਹੋ ਜਾਣ ਤੇ ਅਤੇ ਰਿਣੀ ਪੁਰਸ਼ ਆਪਣਾ ਕਰਜ਼ਾ ਲਾਹ ਕੇ, ਲੜਾਕਾ ਜਿਵੇਂ ਯੁੱਧ ਤੇ, ਤਿਆਗੀ ਪੁਰਸ਼ ਜਿਵੇਂ ਬੰਧਨਾਂ ਤੋਂ ਆਜ਼ਾਦ ਹੋ ਕੇ ।

੨. ਜਿਸ ਤਰ੍ਹਾਂ ਦੁਖੀ ਪੁਰਸ਼ ਸੁਖ ਪ੍ਰਾਪਤ ਹੋ ਜਾਣ 'ਤੇ ਜਿਸ ਤਰ੍ਹਾਂ ਅਜੀਰਣ ਰੋਗਵਾਲਾ ਭੁੱਖ ਲੱਗ ਜਾਣ ਤੇ ਜਿਵੇਂ ਕੋਈ ਰਾਜਾ ਆਪਣੇ ਵੈਰੀ ਦੀ ਮੌਤ ਸੁਣ ਕੇ । ਜਿਸ ਤਰ੍ਹਾਂ ਇਹ ਪ੍ਰਸੰਨ ਹੁੰਦੇ ਹਨ ਇਹ ਸਾਰੀਆਂ ਗੱਲਾਂ ਤੋਂ ਇਸ ਤਰ੍ਹਾਂ ਗੋਪੀਆਂ ਕ੍ਰਿਸ਼ਨ ਜੀ ਦੀ ਗੱਲ ਸੁਣ ਕੇ ਪ੍ਰਸੰਨ ਹੋ ਗਈਆਂ ਹਨ ॥ ੫੦੨॥

੩. ਕ੍ਰਿਸ਼ਨ ਜੀ ਕਹਿੰਦੇ ਹਨ ॥

੪. ਸ੍ਵੈਯਾ ॥ ਹੱਸ ਕੇ ਕ੍ਰਿਸ਼ਨ ਜੀ ਨੇ ਗੋਪੀਆ ਨੂੰ ਗੱਲ ਕਹੀ ਕਿ ਚਲੋ ਜਮਨਾ ਵਿਚ ਜਾ ਕੇ ਖੇਲ ਖੇਲੀਏ । ਛਿੱਟੇ ਮਾਰਨ ਦਾ ਯੁੱਧ ਕਰਕੇ ਉਥੇ ਜਾ ਕੇ ਤੁਸੀਂ ਵੀ ਤਾਰੀਆਂ ਲਾਉ ਅਤੇ ਅਸੀਂ ਵੀ ਲਾਵਾਂਗੇ ।

੫. ਵਣ ਦੇ ਵਿਚੋਂ ਫੁੱਲ ਤੋੜ ਕੇ ਸੁੰਦਰ ਹਾਰ ਗਲੇ ਵਿਚ ਪਾ ਕੇ ਚੋਹਲ-ਮੋਹਲ ਕਰਾਂਗੇ । ਜਿਹੜੀ ਬ੍ਰਹਾ ਦੇ ਸਮੇਂ ਖੇਡਣ ਦੀ ਭੁੱਖ ਸੀ ਉਸ ਨੂੰ ਉਸੇ ਥਾਂ ਚੱਲ ਕੇ ਹਾਸ ਰਸ ਦੇ ਨਾਲ ਪੇਟ ਭਰੀਏ ॥੫੦੩॥

੬. ਇਹ ਹਰੀ ਦੀ ਆਗਿਆ ਮੰਨ ਕੇ ਸਾਰੀਆਂ ਗੋਪੀਆਂ ਉਸ ਥਾਂ ਨੂੰ ਚਲੀਆਂ ਗਈਆਂ । ਕੋਈ ਮੁਸਕਰਾਉਂਦੀ ਜਾਂਦੀ ਹੈ ਖੁਸ਼ੀ ਦੇ ਨਾਲ ਚੰਗੀ ਤਰ੍ਹਾਂ, ਕੋਈ ਹੌਲੀ-ਹੌਲੀ ਤੁਰਦੀ ਹੈ, ਕੋਈ ਦੌੜੀ ਜਾਂਦੀ ਹੈ ।

੭. ਸ਼ਿਆਮ ਜੀ ਉਸ ਦੀ ਉਪਮਾ ਕਹਿੰਦੇ ਹਨ ਕਿ ਗੋਪੀਆਂ ਜਮਨਾ ਨੂੰ ਕਹਿੰਦੀਆਂ ਹਨ ਕਿ ਹੌਲੀ-ਹੌਲੀ ਚੱਲ । ਜਿਨ੍ਹਾਂ ਨੂੰ ਵੇਖ ਕੇ ਵਣ ਮ੍ਰਿਗ ਵੀ ਪ੍ਰਸੰਨ ਹੋ ਰਹੇ ਹਨ ਜੇ ਕੋਈ ਹੋਰ ਵੀ ਵੇਖਦਾ ਹੈ ਤਾਂ ਉਹ ਹਾਥੀ ਦੇ ਗਮਨ ਵਾਂਗ ਜਚਦੀਆਂ ਹਨ ॥੫੦੪॥

੮. ਕ੍ਰਿਸ਼ਨ ਜੀ ਦੇ ਸਮੇਤ ਸਾਰੀਆਂ ਗੋਪੀਆਂ ਜਮਨਾ ਦਾ ਪਾਣੀ ਤਰ ਕੇ ਪਾਰ ਚਲੇ ਗਏ ਹਨ । ਜਿਸ ਵੇਲੇ ਜਮਨਾ ਤੋਂ ਪਾਰ ਹੋ ਗਏ ਤਾਂ ਗੋਪੀਆਂ ਕ੍ਰਿਸ਼ਨ ਜੀ ਦੇ ਦੁਆਲ ਘੇਰਾ ਪਾ ਕੇ ਪ੍ਰੇਮ ਨਾਲ ਉਸ ਵੱਲ ਵੇਖਦੀਆਂ ਹਨ ।

੯. ਉਸ ਸਮੇਂ ਦੀ ਅੱਤ ਸੁੰਦਰ ਉਪਮਾ ਲੇਖਕ ਸ੍ਰੀ ਕਲਗੀਧਰ ਜੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਈ ਹੈ ਕਿ ਕ੍ਰਿਸ਼ਨ ਜੀ ਚੰਦਰਮਾ ਹੋ ਗਿਆ ਹੈ ਤੇ ਜੋ ਪੂਰਨਮਾਸ਼ੀ ਦੇ ਤੁੱਲ ਬਿਰਾਜਦਾ ਹੈ। ਗੋਪੀਆਂ ਉਸ ਦੇ ਦੁਆਲੇ ਪ੍ਰਵਾਹ ਪੈ ਗਿਆ ਹੈ ॥੫੦੫॥

੧੦. ਸ੍ਵੈਯਾ॥ ਗੋਪੀਆਂ ਸਾਰੀਆਂ ਇਕੱਠੀਆਂ ਹੋ ਕੇ ਕ੍ਰਿਸ਼ਨ ਜੀ ਦੇ ਨਾਲ ਗੱਲਾਂ ਕਰਨ ਲੱਗ ਗਈਆਂ ਹਨ ਜਿਸ ਨੂੰ ਕਵੀ ਸ਼ਿਆਮ ਜੀ ਦੱਸ ਰਹੇ ਹਨ ਕਿ ਜਿਨ੍ਹਾਂ ਦੇ ਚੰਦ ਜਿਹੇ ਮੁਖੜੇ ਹਨ, ਮ੍ਰਿਗ ਜਿਹੇ ਨੇਤਰ ਹਨ ਜੋ ਇੰਜ ਜਾਪਦਾ ਸੀ ਜਿਵੇਂ ਅਨੇਕਾਂ ਹੀ ਸੂਰਜ ਚੜ੍ਹ ਗਏ ਹਨ ।

੧੧. ਉਹ ਸਾਰੀਆਂ ਨੇ ਮਿਲ ਕੇ ਕ੍ਰਿਸ਼ਨ ਜੀ ਦੇ ਨਾਲ ਚਰਚਾ ਕਰਦੀਆਂ ਹਨ ਬ੍ਰਿਜ ਦੀਆਂ ਉਹ ਸੁੰਦਰ ਇਸਤਰੀਆਂ ਜੋ ਘਰ ਦੀ ਲਾਜ ਸ਼ਰਮ ਕੋਈ ਹੈਸੀ ਉਹ ਸਭ ਛੱਡ ਦਿੱਤੀ ਮਹਾਂ ਰਸ ਦੇ ਚਸਕੇ ਵਿਚ ਪੈ ਕੇ ॥੫੦੬॥

੧੨. ਇੰਜ ਜਾਪਦਾ ਹੈ ਕਿ ਜਿਵੇਂ ਹਰੀ ਨੇ ਕਠਿਨ ਸਾਧਨਾ ਕਰਕੇ ਕੋਈ ਮੰਤਰ ਸਾਧਿਆ ਹੈ । ਜਾਂ ਕੋਈ ਬੜਾ ਹੀ ਸਾਧਿਆ ਹੋਇਆ ਜੰਤਰ ਇਨ੍ਹਾਂ ਨੂੰ ਵੱਸ ਕਰਨ ਲਈ ਮਨ ਦੇ ਵਿਚ ਬੰਨ੍ਹ ਲਿਆ ਹੈ ।

੧੩. ਜਾਂ ਕੋਈ ਤੰਤਰ ਦੇ ਨਾਲ ਕਵੀ ਸ਼ਿਆਮ ਜੀ ਕਹਿੰਦੇ ਹਨ ਕੋਈ ਅੱਤ ਹੀ ਸਾਧਨਾ ਕਰਕੇ ਇਹਨਾਂ ਗੋਪੀਆਂ ਦਾ ਮਨ ਚੁਰਾ ਲਿਆ ਹੈ ਇਕ ਸਕਿੰਟ ਦੇ ਵਿਚ ਦੀਨਾਂ ਤੇ ਦਇਆ ਕਰਨ ਵਾਲੇ ਸਾਗਰ ਮਾਧੋ ਨੇ ॥੫੦੭॥

੧੪. ਗੋਪੀਆਂ ਕਹਿੰਦੀਆਂ ਹਨ ॥

੧੫. ਸ੍ਵੈਯਾ ॥ ਕ੍ਰਿਸ਼ਨ ਜੀ ਨੂੰ ਗੋਪੀਆਂ ਨੇ ਕਿਹਾ ਕਿ ਸਾਨੂੰ ਛੱਡ ਕੇ ਕਿਸ ਪਾਸੇ ਚਲੇ ਗਏ ਸੀ । ਇਤਨੀ ਪ੍ਰੀਤ ਵਧਾ ਕੇ ਬਹੁਤ ਹੀ ਸਾਡੇ ਨਾਲ ਜਮਨਾ ਦੇ ਕਿਨਾਰੇ ਕੇਲ ਰਸ ਕੀਤੇ ਸਨ । ਫੇਰ

੧੬. ਸਾਨੂੰ ਇੰਜ ਛੱਡ ਦਿੱਤਾ ਜਿਵੇਂ ਕਿਸੇ ਨਾਲ ਜਾਂਦੇ ਰਾਹੀ ਨੂੰ ਛੱਡ ਦੇਈਦਾ ਹੈ । ਹੇ ਸ਼ਿਆਮ ! ਦੱਸ ਤੁਸੀਂ ਇਥੇ ਕਿਉਂ ਨਾ ਰਹੇ ? ਖਿੜੇ ਹੋਏ ਫੁੱਲ ਜਿਹਾ ਮੁੱਖ ਲੈ ਕੇ ਕਿਥੋਂ ਆਏ ਆਪਣੀ ਫੁਲਵਾੜੀ ਨੂੰ ਛੱਡ ਕੇ ਭੌਰੇ ਵਾਂਗ ।

---

*(ਪੰਨਾ ੭੮ ਦੀ ਬਾਕੀ)*
ਜਦੋਂ ਸਵੱਛ ਰੂਹਾਂ ਗੋਪੀਆਂ ਨੂੰ ਕ੍ਰਿਸ਼ਨ ਜਿਹਾ ਹਰੀ ਪਤੀ ਮਿਲ ਗਿਆ ਤਦ ਉਹ ਅਨੰਦ ਦੇ ਵਿਚ ਆ ਕੇ ਉੱਛਲ ਪਈਆਂ ਹਨ । ਉਹਨਾਂ ਨੂੰ ਭਰਪੂਰ ਸੁਖ ਹੋ ਗਿਆ ਜੋ ਸ਼ੋਭਾ ਦੀਆਂ ਪਾਤਰ ਹਨ । ਹੁਣ ਉਹ ਪ੍ਰਭੂ ਦੇ ਨਾਲ ਮਿਲ ਕੇ ਮਾਣ, ਮਹੱਤ ਕਲਿਆਣ ਤੇ ਹਰ ਜਸ ਪ੍ਰਭੂ ਰੂਪ ਸੁਰਜਣ ਦੇ ਨਾਲ ਸਾਰੀਆਂ ਸਿੱਧਾਂ ਤੇ ਨੌ ਨਿਧਾਂ ਪਾ ਕੇ ਸਾਰੀਆਂ ਊਣਤਾਈਆਂ ਖੋ ਬੈਠੀਆਂ ਹਨ । ਹੁਣ ਉਹਨਾਂ ਦੀਆਂ ਮਿੱਠੀਆਂ ਗੱਲਾਂ ਪ੍ਰਭੂ ਮੰਨਦਾ ਹੈ ਅਤੇ ਨਾ ਟਲਣ ਵਾਲਾ ਸੁਹਾਗ ਪ੍ਰਾਪਤ ਹੋ ਗਿਆ ਹੈ :-
ਜਾ ਕਉ ਰਾਮ ਭਤਾਰ ਤਾਕੈ ਅਨਦੁ ਘਣਾ ॥ ਸੁਖਵੰਤੀ ਸਾ ਨਾਰਿ ਸੋਭਾ ਪੂਰਿ ਬਣਾ ॥ ਮਾਣ ਮਹਤੁ ਕਲਿਆਣੁ ਹਰਿ ਜਸੁ ਸੰਗ ਸੁਰਜਨੁ ਸੋ ਪ੍ਰਭੂ ॥ ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭ ਕਛੂ ॥ ਮਧੁਰ ਬਾਨੀ ਪਿਰਹਿ ਮਾਨੀ ਥਿਰ ਸੁਹਾਗੁ ਤਾ ਕਾ ਬਣਾ ॥ ਨਾਨਕ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾਕੈ ਅਨਦ ਘਣਾ ॥੨॥ ਉਹੀ ॥
ਇਹ ਦ੍ਰਿਸ਼ਟਾਂਤ ਦੇ ਕੇ ਗੁਰੂ ਜੀ ਹੂ-ਬ-ਹੂ ਉਹਨਾਂ ਗੋਪੀਆਂ ਵਾਂਗ ਸੇਵਾ ਦੀ ਤੰਦ ਖਿੱਚਣ ਲਈ ਪ੍ਰੇਰਨਾ ਕਰਦੇ ਹਨ ਕਿ ਆਉ ਅਸੀਂ ਵੀ ਇਸੇ ਤਰ੍ਹਾਂ ਸੇਵਾ ਵਿਚ ਲੱਗ ਜਾਈਏ । ਜੇ ਆਟਾ ਪੀਣਾ ਪਏ ਤਾਂ ਪੀਸ, ਚਰਨਾਂ ਨੂੰ ਧੋ ਕੇ ਪੂਜੋ, ਆਪਾ ਮਿਟਾ ਦਿਉ । ਆਪਾ ਭਾਵ ਛੱਡ ਕੇ ਸਾਰੇ ਸਾੜੇ, ਸੰਤਾਪ ਮਿਟਾ ਕੇ ਆਪਣੀ ਮੈਂ ਨਹੀ ਜਿਤਾਉਣੀ । ਜਿਵੇਂ ਕ੍ਰਿਸ਼ਨ ਦੀ ਸ਼ਰਨ ਲੈ ਲਈ ਗੋਪੀਆਂ ਨੂੰ ਕਿਹਾ ਸੁ ਉਸੇ ਤਰ੍ਹਾਂ ਚਰਨਾਂ ਦੀ ਸ਼ਰਨ ਪਕੜ ਲਈਏ, ਅਤੇ ਜਿਵੇਂ ਗੋਪੀਆਂ ਨੇ ਜੋ ਕ੍ਰਿਸ਼ਨ ਨੇ ਕਿਹਾ ਉਹ ਮੰਨ ਲਿਆ । ਇਸੇ ਤਰ੍ਹਾਂ ਜੋ ਗੁਰੂ ਕਹਿੰਦਾ ਹੈ ਉਸ ਨੂੰ ਮੰਨ ਲਵੋ । ਗੁਰੂ ਸਾਹਿਬ ਅੱਗੇ ਆਪਣਾ ਮਾਣ ਨਾ ਜਿਤਾਉ । ਜਦੋਂ ਗੋਪੀਆ ਮਾਣ ਕੀਤਾ ਤਾਂ ਉਹਨਾਂ ਦੀ ਦ੍ਰਿਸ਼ਟੀ ਵਿਚੋਂ ਗਾਇਬ ਹੋ ਗਿਆ ਸੀ, ਜੋ ਕੁਝ ਗੁਰੂ ਦਾ ਹੁਕਮ ਹੈ ਉਸ ਦੇ ਕਰਨ ਵਿਚ ਸੁਖ ਸਮਝੀਏ । ਆਪਣੇ ਆਪ ਨੂੰ ਉਸ ਦੇ ਦਾਸਾਂ ਦੀ ਦਾਸੀ ਕਰਕੇ ਨਿਰਾਸਤਾ ਨੂੰ ਛੱਡ ਕੇ ਹੱਥ ਜੋੜ ਕੇ ਦਿਨ ਰਾਤ ਹੁਕਮ ਦੀ ਕਾਰ ਕਰਦੇ ਰਹੀਏ । ਪੜ੍ਹੋ ਮੂਲ ਰੂਪ :-
ਆਉ ਸਖੀ ਸੰਤ ਪਾਸ ਸੇਵਾ ਲਾਗੀਐ ॥ ਪੀਸਉ ਚਰਣ ਪਖਾਰਿ ਆਪੁ ਤਿਆਗੀਐ ॥ ਤਜਿ ਆਪੁ ਮਿਟੈ ਸੰਤਾਪ ਆਪੁ ਨਹ ਜਾਣਾਈਐ ॥ ਸਰਣਿ ਗਹੀਜੈ ਮਾਨਿ ਲੀਜੈ ਕਰੇ ਸੋ ਸੁਖੁ ਪਾਈਐ ॥ ਕਰਿ ਦਾਸ ਦਾਸੀ ਤਜਿ ਉਦਾਸੀ ਕਰ ਜੋੜਿ ਦਿਨੁ ਰੈਣਿ ਜਾਗੀਐ ॥ ਨਾਨਕੁ ਵਖਾਣੈ ਗੁਰ ਚਰਨਿ ਜਾਣੈ ਆਉ ਸਖੀ ਸੰਤ ਪਾਸਿ ਸੇਵਾ ਲਾਗੀਐ ॥
ਦੋਹੀਂ ਪਾਸੀਂ ਪ੍ਰਾਜੈਕਟ ਲੰਮੇਰਾ ਹੈ, ਦੋਨਾਂ ਪਾਸਿਆਂ ਨੂੰ ਮੇਲ ਕੇ ਪੜ੍ਹੋ । ਇਕ ਪਾਸੇ ਸੰਤ ਗੁਰੂ ਦੀ ਪ੍ਰਧਾਨਗੀ ਵਿਚ ਸਾਧਨ ਰੂਹਾਂ ਦਾ ਵਰਨਣ ਹੈ, ਦੂਜੇ ਪਾਸੇ ਸੰਤ ਰੂਪ ਕਾਨ੍ਹ ਤੇ ਸੇਵਕ ਰੂਪੀ ਗੋਪੀਆਂ ਦਾ ਸੰਵਾਦ ਹੈ । ਨਿਚੋੜ ਰੂਪ ਵਿਚ ਕੇਂਦਰੀ ਭਾਵ ਦੋਹਾਂ ਦਾ ਇਕੋ ਹੈ । ਜੋ ਸਤਿਗੁਰ ਤੇ ਗੁਰੂ ਪ੍ਰਮੇਸ਼ਰ ਨਾਲ ਆਤਮਾ ਦਾ ਪ੍ਰਮ ਆਤਮ ਨਾਲ ਮੇਲ ਦਾ ਸੁਨੇਹਾ ਹੈ । ਜਦੋਂ ਗੋਪੀਆਂ ਨੂੰ ਕ੍ਰਿਸ਼ਨ ਮਿਲ ਜਾਂਦਾ ਹੈ ਉਸ ਵੇਲੇ ਉਹਨਾਂ ਦੀ ਅਵਸਥਾ ਕੈਸੀ ਹੋ ਜਾਂਦੀ ਹੈ :-
ਮੇਰੀ ਸੇਜੜੀਐ ਆਡੰਬਰੁ ਬਣਿਆ ॥ ਮਨ ਅਨੰਦੁ ਭਇਆ ਪ੍ਰਭੁ ਆਵਤ ਸੁਣਿਆ ॥ ਪ੍ਰਭ ਮਿਲੇ ਸੁਆਮੀ ਸੁਖਹ ਗਾਮੀ ਚਾਵ ਮੰਗਲ ਰਸ ਭਰੇ ॥ ਅੰਗਿ ਸੰਗਿ ਲਾਗੇ ਦੂਖ ਭਾਗੇ ਪ੍ਰਾਣ ਮਨ ਤਨ ਸਭ ਹਰੇ ॥ ਮਨ ਇਛ ਪਾਈ ਪ੍ਰਭ ਧਿਆਈ ਸੰਜੋਗੁ ਸਾਹਾ ਸੁਭ ਗਣਿਆ ॥ ਬਿਨਵੰਤਿ ਨਾਨਕ ਮਿਲੇ ਸ੍ਰੀਧਰ ਸਗਲ ਆਨੰਦ ਰਸੁ ਬਣਿਆ ॥੨॥ ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ ਅੰਗ ੮੪੫ ॥ ਮ: ੫ ॥
ਜਾ ਕਉ ਪ੍ਰਗਟ ਭਏ ਗੋਪਾਲ ॥ ਤਾਕੈ ਦਰਸਨਿ ਸਦਾ ਨਿਹਾਲ ॥ ਅੰਗ ੧੧੪੩ ॥ ਮ: ੫ ॥
ਅ ਇਸ ਨੂੰ ਟੀਕਾਕਾਰਾਂ ਸਾਰਿਆਂ ਨੇ ਜਿਣਸੀ ਰੰਗ ਰਲੀਆਂ ਨਾਲ ਜੋੜ ਕੇ ਪੇਸ਼ ਕੀਤਾ ਹੈ :-
ਮੇਰਾ ਹਰਿ ਪ੍ਰਭੁ ਸੇਜੈ ਆਇਆ ਮਨੁ ਸੁਖ ਸਮਾਣਾ ਰਾਮ ॥ ਗੁਰਿ ਤੁਠੈ ਹਰਿ ਪ੍ਰਭੁ ਪਾਇਆ ਰੰਗਿ ਰਲੀਆ ਮਾਣਾ ਰਾਮ ॥ ਅੰਗ ੮੪੪ ॥ ਮ: ੪ ॥
ਹੁਣ ਸੋਚੋ, ਹਰੀ ਪ੍ਰਭ ਕਿਸ ਸੇਜ 'ਤੇ ਆ ਕੇ ਬੈਠਾ ਹੈ ਅਤੇ ਉਸ ਦੇ ਨਾਲ ਰੰਗ ਰਲੀਆਂ ਕਿਹੜੀਆਂ ਮਾਣਨੀਆਂ ਹਨ ? ਇਸ ਰਮਜ ਨੂੰ ਸਮਝੋ ।
ਵਡ ਭਾਗੀਆ ਸੋਹਾਗਣੀ ਹਰਿ ਮਸਤਕਿ ਮਾਣਾ ਰਾਮ ॥ ਹਰਿ ਪ੍ਰਭੁ ਹਰਿ ਸੋਹਾਗੁ ਹੈ ਨਾਨਕ ਮਨਿ ਭਾਣਾ ਰਾਮ ॥੧॥ ਉਹੀ ॥
ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ ਉਹੁ ਕੰਤੁ ਕਹਾਵਾ ॥੪੧॥ ਅੰਗ ੩੪੨॥ ਕਬੀਰ ਜੀ ॥

ਬਿਰੀਆ ਕਹੂੰ ਭਉਰ ਭਏ ਥੇ ॥੫੦੮॥ [੧]ਅਥ ਚਤੁਰ ਪੁਰਖ ਭੇਦ ਕਥਨੰ ॥ ਸ੍ਵੈਯਾ ॥ [੨]ਨਰ ਏਕ ਅਕੀਨ ਹੀ ਪ੍ਰੀਤ ਕਰੈ ਇਕ ਕੀਨ ਕਰੈ ਇਕ ਕੀਨ ਜੁ ਜਾਨੈ ॥ ਏਕ ਨ ਪ੍ਰੀਤ ਕੇ ਭੇਦ ਜਨੈ ਜੋਊ ਪ੍ਰੀਤਿ ਕਰੈ ਅਰ ਕੈ ਤਿਹ ਮਾਨੈ ॥ [੩]ਸੋ ਨਰ ਮੂੜ ਬਿਖੈ ਕਹੀਯੈ ਜਗ ਜੋ ਨਰ ਰੰਚ ਨ ਪ੍ਰੀਤ ਪਛਾਨੈ ॥ ਸੋ ਚਰਚਾ ਰਸ ਕੀ ਇਹ ਭਾਂਤ ਸੁ ਗ੍ਵਾਰਨੀਆ ਸੰਗ ਕਾਨ੍ਹ ਬਖਾਨੈ[੪] ॥੫੦੯॥ [੪]ਗੋਪੀ ਬਾਚ ॥ ਸ੍ਵੈਯਾ ॥ [੫]ਗ੍ਵਾਰਨੀਯਾ ਇਹ ਭਾਂਤ ਕਹੈ ਕਰਿ ਨੇਹ ਕੋ ਅੰਤ ਦਗਾ ਕੋਊ ਦੇ ਹੈ ॥ ਦੋ ਜਨ ਛਾਡਿ ਪਰੋ ਹਰਿ ਗਯੋ ਜਨ ਜੋ ਛਲ ਸੋ ਤਿਹਕੋ ਹਰਿ ਲੇ ਹੈ ॥ [੬]ਜੋ ਬਟਹਾ ਜਨ ਘਾਵਤ ਹੈ ਕੋਊ ਜਾਤ ਚਲਯੋ ਪਿਖਕੈ ਮਧਿ ਮੇ ਹੈ ॥ ਪੈ ਖਿਝਕੈ ਅਤ ਹੀ ਗੁਪੀਆ ਇਹ ਭਾਂਤ ਕਹਯੋ ਤਿਨ ਕੀ ਸਮ ਏਹੈ ॥੫੧੦॥ [੭]ਜਬ ਹੀ ਇਹ ਗ੍ਵਾਰਨ ਬਾਤ ਕਹੀ ਤਬ ਹੀ ਤਿਨਕੇ ਸੰਗ ਕਾਨ੍ਹ ਹਸੇ ॥ ਜਿਹ ਨਾਮ ਕੇ ਲੇਤ ਜਰਾ ਮੁਖ ਤੇ ਤਜਕੈ ਗਨਕਾ ਸਭ ਪਾਪ ਨਸੇ ॥ [੮]ਨ ਜਪਯੋ ਜਿਹ ਜਾਪ, ਸੋਊ ਉਜਰੇ; ਜਿਹ ਜਾਪ ਜਪਯੋ ਸੋਊ ਧਾਮ ਬਸੇ ॥ ਤਿਨ ਗੋਪਿਨ ਸੋ ਇਹ ਭਾਂਤ ਕਹਯੋ ਹਮਹੂੰ ਅਤ ਹੀ ਰਸ ਬੀਚ ਫਸੇ ॥੫੧੧॥ [੯]ਸ੍ਵੈਯਾ ॥ ਕਹਿਕੈ ਇਹ ਬਾਤ ਹਸੇ ਹਰਿ ਜੂ ਉਠਕੈ ਜਮੁਨਾ ਜਲ ਬੀਚ ਤਰੇ ॥ ਛਿਨ ਏਕ ਲਗਯੋ ਨ ਤਬੈ ਤਿਹ ਕੋ ਲਖਿਕੈ ਜਮੁਨਾ ਕਹ ਪਾਰ ਪਰੇ ॥ [੧੦]ਲਖਿ ਕੈ ਜਲ ਕੋ ਸੰਗ ਗੋਪਿਨ ਕੇ ਭਗਵਾਨ ਮਹਾ ਉਪਹਾਸ ਕਰੇ॥ ਬਹੁ ਹੋਰਨਿ ਤੈ ਅਰੁ ਬਯਾਹਨਿ ਤੈ ਕੁਰਮਾਤਨ ਤੈ ਅਤਿ ਸੋਊ ਖਰੇ ॥੫੧੨॥ ਕਾਨ੍ਹ ਬਾਚ ॥ [੧੧]ਸ੍ਵੈਯਾ ॥ ਰਜਨੀ ਪਰ ਗੀ ਤਬਹੀ ਭਗਵਾਨ ਕਹਯੋ ਹਸਿ ਕੈ ਹਮ ਰਾਸ ਕਰੈਂ ॥ ਸਸਿ ਰਾਜਤ ਹੈ ਸਿਤ ਗੋਪਿਨ ਕੇ ਮੁਖ ਸੁੰਦਰ ਸੇਤ ਹੀ ਹਾਰ ਡਰੈਂ॥ [੧੨]ਹਿਤ ਸੋ ਬ੍ਰਿਜ ਭੂਮਿ ਬਿਖੈ ਸਭਹੀ ਰਸ ਖੇਲ ਕਰੈ ਕਰ ਡਾਰ ਗਰੈਂ ॥ ਤੁਮ ਕੋ ਜੋਊ ਸੋਕ ਬਢਯੋ ਬਿਛੁਰੇ ਹਮ; ਸੋ ਮਿਲਿਕੈ ਅਬ ਸੋਕ ਹਰੈਂ ॥੫੧੩॥ [੧੩]ਐਹੋ ਤ੍ਰੀਯਾ ਕਹਿ ਸ੍ਰੀ ਜਦੁਬੀਰ ਸਭੈ ਤੁਮ ਰਾਸ ਕੋ ਖੇਲ ਕਰੋ ॥ ਗਹਿਕੈ ਕਰ ਸੋ ਕਰ ਮੰਡਲ ਕੈ ਨ ਕਛੂ ਮਨ ਭੀਤਰ ਲਾਜ ਧਰੋ ॥ [੧੪]ਹਮਹੂੰ ਤੁਮਰੇ ਸੰਗ ਰਾਸ ਕਰੈਂ ਨਚਿ ਹੈ ਨਚੀਯੋ ਨਹ ਨੈਕੁ ਡਰੋ ॥ ਸਭ ਹੀ ਮਨ ਬੀਚ ਅਸੋਕ ਕਰੋ ਅਤਹੀ ਮਨ ਸੋਕਨ ਕੌ ਸੁ ਹਰੋ ॥੫੧੪॥ ਸ੍ਵੈਯਾ ॥ [੧੫]ਤਿਨ ਸੋ ਭਗਵਾਨ ਕਹੀ ਫਿਰ ਯੌਂ ਸਜਨੀ ਹਮਰੀ ਬਿਨਤੀ ਸੁਨ ਲੀਜੈ ॥ ਆਨੰਦ ਬੀਚ ਕਰੋ ਮਨਕੇ ਜਿਹ ਤੇ ਹਮਰੇ ਤਨ ਕੋ ਮਨ ਜੀਜੈ ॥ [੧੬]ਮਿਤਵਾ ਜਿਹਤੇ ਹਿਤ ਮਾਨਤ ਹੈ ਤਬ ਹੀ ਉਠਕੈ ਸੋਊ ਕਾਰਜ ਕੀਜੈ ॥ ਦੈ ਰਸ ਕੋ ਸਿਰ ਪਾਵ ਤਿਸੈ ਮਨ

---

੪ ਕ੍ਰਿਸ਼ਨ ਜੀ ਗੋਪੀਆਂ ਨੂੰ ਪ੍ਰੀਤ ਦੀ ਰੀਤ ਦੱਸ ਕੇ ਕਹਿੰਦੇ ਹਨ ਅਸੀਂ ਨਾ ਕਿਸੇ ਦੇ ਨੇੜੇ ਹਾਂ ਨਾ ਦੂਰ । ਮੈਂ ਤਾਂ ਪ੍ਰੀਤ ਦੇ ਰਸ ਵਿਚ ਪਰੋਇਆ ਹੋਇਆ ਹਾਂ । ਜੋ ਪ੍ਰੀਤ ਦੀ ਡੋਰ ਵਿਚੋਂ ਨਿਕਲ ਕੇ ਨਹੀਂ ਜਾਂਦਾ ਉਹ ਤਾਂ ਮੂਰਖ ਇਨਸਾਹ ਹੈ । ਜੋ ਪ੍ਰੀਤ ਦੇ ਰਸ ਦੀ ਚੱਸ ਨੂੰ ਨਹੀਂ ਪਛਾਣਦਾ ।
ਜਿਸ ਦੇ ਉੱਤਰ ਵਿਚ ਗੋਪੀਆਂ ਕਹਿੰਦੀਆਂ ਹਨ ਕਿ ਇਹ ਕਿਥੋਂ ਦੀ ਉਤਮਤਾਈ ਹੈ । ਕਿਸੇ ਨਾਲ ਪ੍ਰੀਤ ਕਰਕੇ ਫੇਰ ਉਸ ਨੂੰ ਛੱਡ ਕੇ ਭੱਜ ਜਾਣਾ। ਇਹ ਇਕ ਸਾਡੇ ਨਾਲ ਧੋਖਾ ਕਰਨ ਦੇ ਤੁਲ ਹੈ । ਜਿਵੇਂ ਕੋਈ ਮੁਸਾਫਰ ਰਾਹ ਜਾਂਦੇ ਕਿਸੇ ਹੋਰ ਮੁਸਾਫਰ ਨਾਲ ਪ੍ਰੇਮ ਪਾ ਕੇ ਵਿਸ਼ਵਾਸਘਾਤ ਕਰਕੇ ਉਸ ਨੂੰ ਲੁੱਟ ਲਵੇ, ਉਸੇ ਤਰ੍ਹਾਂ ਤੁਸੀਂ ਸਾਡੇ ਦਿਲ ਨੂੰ ਲੁੱਟ ਕੇ ਲੈ ਕੇ ਚਲੇ ਗਏ । ਜਿਸ ਗੱਲ ਨੂੰ ਸੁਣ ਕੇ ਕ੍ਰਿਸ਼ਨ ਜੀ ਮੁਸਕਰਾ ਪਏ ਅਤੇ ਇਹ ਕ੍ਰਿਸ਼ਨ ਦੇ ਵਿਚ ਉਸ ਦਾ ਵਾਸਾ ਹੈ ਜਿਸ ਦਾ ਜ਼ਰਾ ਕੁ ਨਾਮ ਲੈਣ ਨਾਲ ਵੇਸਵਾ ਦੇ ਪਾਪ ਨੱਸ ਗਏ ਸਨ ਅਤੇ ਜਿਹੜਾ ਉਸ ਦਾ ਨਾਮ ਨਹੀਂ ਜਪਦਾ ਉਹ ਉਜੜ ਜਾਂਦਾ ਹੈ, ਜਿਸ ਨੇ ਜਪਿਆ ਉਹਨਾਂ ਦੇ ਘਰ ਵਸਦੇ ਹਨ । ਅੰਤ ਕਹਿੰਦੇ ਹਨ ਕਿ ਐ ਗੋਪੀਓ ! ਅਸੀਂ ਵੀ ਤੁਹਾਡੇ ਪ੍ਰੇਮ ਰਸ ਵਿਚ ਫਸ ਗਏ ਹਾਂ।

---

*(ਪੰਨਾ ੭੭ ਦੀ ਬਾਕੀ)*
ਪ੍ਰਮੇਸ਼ਰ ਦੀ ਮਹਾਨ ਬਚਿੱਤਰ ਸ਼ਕਤੀ ਤੇ ਫਿਰ ਗੁਰੂ ਗੋਬਿੰਦ ਸਿੰਘ ਜੀ ਜੈਸੇ ਵਿਅਕਤੀ ਦਾ ਮਹਾਨ ਅਨੁਭਵ 'ਜਾਪੁ' ਵਿਚ ਦੋਵੇਂ ਇਕ-ਸੁਰ ਹਨ । ਇਸ ਤੇਜਸਵੀ ਅਦ੍ਵੈਤਵਾਦੀ ਰਚਨਾ ਨੂੰ ਰਹੱਸਵਾਦੀ ਗੁਰੂ ਦਾ ਅਨੁਭਵ ਪ੍ਰਕਾਸ਼ ਹੀ ਕਿਹਾ ਜਾ ਸਕਦਾ ਹੈ । ਇਹ ਕੋਈ ਸਾਧਾਰਨ ਅਵਸਥਾ ਵਿਚ ਤੁਕਬੰਦੀ ਬਣਾਈ ਰਚਨਾ ਨਹੀਂ । ਕਿਸੇ ਅਨੂਠੀ ਸਮਾਧੀ ਦਾ ਲਿਸ਼ਕਾਰਾ ਹੈ । ਜਿਸ ਵਿਚ ਏਕ ਮੂਰਤਿ ਅਨੇਕ ਦਰਸਨ ਸਾਮਰਤੱਖ ਮੂਰਤੀਮਾਨ ਹੈ । ਨਿਰਗੁਣ ਬ੍ਰਹਮ ਦਾ ਓਜਮਈ ਤੇ ਜਲਾਲ-ਭਰਪੂਰ ਸੰਕਲਪ ਸਮੇਂ ਦੀ ਲੋੜ ਲਈ ਨਿਹਾਇਤ ਜ਼ਰੂਰੀ ਸੀ । ਇਸੇ ਦੇ ਆਧਾਰ 'ਤੇ ਖਾਲਸੇ ਦੀ ਸਾਜਨਾ ਕੀਤੀ ਗਈ ਸੀ । ਜਾਪੁ ਵਿਚ ਚਿਤਰਤ ਇਸਟ ਗੁਰੂ ਗੋਬਿੰਦ ਸਿੰਘ ਵਿਅਕਤੀਤਵ ਵਿਚ ਜੀਊਂਦਾ ਜਾਗਦਾ ਦਿਸਦਾ ਹੈ । ਇਸ ਤਰ੍ਹਾਂ 'ਜਾਪੁ' ਇਸ ਦਾ ਵਿਸ਼ਾ-

*(ਬਾਕੀ ਪੰਨਾ ੮੧ ਤੇ)*

ਉਭਾਗੀ ਮਾਰ ਗਏ ਸੀ ॥੫੦੮॥

੧. ਅਥ ਸਿਆਣੇ ਪੁਰਖਾਂ ਦੀਆਂ ਨਿਸ਼ਾਨੀਆਂ ਦੇ ਭੇਤ ਕਹਿੰਦੇ ਹਨ ॥

੨. ਸ੍ਵੈਯਾ ॥ (ਗੁਰੂ ਜੀ ਨੁਕਤੇ ਦੀਆਂ ਗੱਲਾਂ ਦੱਸਦੇ ਹਨ ਕਿ) ਇਕ ਪੁਰਸ਼ ਉਹ ਹੁੰਦੇ ਹਨ ਜੋ ਆਪ ਹਰੇਕ ਦੇ ਨਾਲ ਪ੍ਰੀਤ ਕਰਦੇ ਹਨ। ਉਹ ਇਹ ਨਹੀਂ ਵੇਖਦੇ ਕਿ ਇਹ ਮੇਰੇ ਨਾਲ ਪ੍ਰੀਤ ਕਰਦਾ ਹੈ ਕਿ ਨਹੀਂ ਕਰਦਾ । ਇਕ ਬਲ ਸਭ ਨੂੰ ਇਕ ਅੱਖ ਨਾਲ ਹੀ ਦੇਖਦੇ ਹਨ । ਭਾਈ ਘਨ੍ਹਈਏ ਵਾਂਗ ਭਾਵੇਂ ਕੋਈ ਉਨ੍ਹਾਂ ਦਾ ਵਿਰੋਧੀ ਕਿਉਂ ਨਾ ਹੋਵੇ, ਉਹਨਾਂ ਨੂੰ (ਨੰ. ੧) ਪਰਸ਼ੋਤਮ ਉਤਮ ਪੁਰਸ਼ ਕਹੀਦਾ ਹੈ, "ਇਕ ਕੀਨ ਕਰੈ" ਇਕ ਉਹ ਪੁਰਸ਼ ਹੁੰਦੇ ਹਨ ਕਿ ਜੇ ਕੋਈ ਉਹਨਾਂ ਨਾਲ ਪ੍ਰੇਮ ਭਾਵ ਕਰੇ ਬੱਸ ਉਸੇ ਨਾਲ ਹੀ ਪ੍ਰੀਤੀ ਜਾਂ ਪ੍ਰੇਮ ਕਰਦੇ ਹਨ ਹੋਰ ਕਿਸੇ ਨਾਲ ਨਹੀਂ । ਅਜਿਹੇ ਪੁਰਸ਼ ਨੂੰ (ਨੰ. ੨) ਮੱਧਮ ਪੁਰਸ਼ ਕਹੀਦਾ ਹੈ। "ਇਕ ਕੀਨ ਜੁ ਜਾਨੈ ॥" ਇਕ ਉਹ ਪੁਰਸ਼ ਹੁੰਦੇ ਹਨ ਜੋ ਆਪ ਪ੍ਰੀਤੀ ਕਰਦੇ ਨਹੀਂ ਪ੍ਰੰਤੂ ਪ੍ਰੀਤੀ ਜਾਂ ਪ੍ਰੇਮ ਭਾਵਨਾ ਕਰਨ ਵਾਲੇ ਪੁਰਸ਼ ਨੂੰ ਸਮਝਦੇ ਜ਼ਰੂਰ ਹਨ । ਅਜਿਹੀ ਬਿਰਤੀ ਵਾਲਿਆਂ ਨੂੰ (ਨੰ. ੩) ਨੀਚ ਪੁਰਸ਼ ਕਿਹਾ ਜਾਂਦਾ ਹੈ । ਇਹ ਉਹ ਪੁਰਸ਼ ਹੁੰਦੇ ਹਨ ਜੋ ਕਿਸੇ ਦੇ ਪ੍ਰੇਮ ਭਾਵ ਪ੍ਰੀਤੀ ਨੂੰ ਸਮਝ ਹੀ ਨਹੀਂ ਸਕਦੇ, "ਜੋਊ ਪ੍ਰੀਤਿ ਕਰੈ, ਅਰਿ ਕੈ ਤਿਹ ਮਾਨੈ ॥" ਜਿਹੜਾ ਵੀ ਮਨੁੱਖ ਉਨ੍ਹਾਂ ਨਾਲ ਪ੍ਰੀਤੀ ਭਾਵ ਪ੍ਰੇਮ-ਪਿਆਰ ਕਰਦਾ ਹੋਵੇ (ਭਾਵੇਂ ਉਹ ਕਿਤਨਾ ਵੀ ਗੁਰਮੁਖ ਹੋਵੇ) ਉਹ ਉਸ ਮਨੁੱਖ ਨੂੰ ਆਪਣਾ ਦੁਸ਼ਮਣ ਹੀ ਸਮਝਦੇ ਹਨ। ਅਜਿਹੇ ਬਿਰਤੀ ਵਾਲਿਆਂ ਨੂੰ (ਨੰ. ੪) ਪਾਂਮਰ ਪੁਰਸ਼ ਕਿਹਾ ਜਾਂਦਾ ਹੈ ।

੩. (ਅੱਨਵੇਂ ਅਰਥ) ਜਿਹੜੇ ਪੁਰਸ਼ ਪ੍ਰੀਤ (ਪ੍ਰੇਮ ਭਾਵ) ਨੂੰ ਰੰਚਕ ਮਾਤਰ (ਭੋਰਾ) ਵੀ ਨਹੀਂ ਜਾਣਦੇ ਉਹਨਾਂ ਪੁਰਸ਼ਾਂ ਨੂੰ ਜਗਤ ਵਿਚ ਮੂਰਖ ਕਹਿਣਾ ਚਾਹੀਦਾ ਹੈ । ਸੋ ਇਸ ਪ੍ਰਕਾਰ ਦੀ ਚਰਚਾ ਗੋਪੀਆਂ ਨੂੰ ਕ੍ਰਿਸ਼ਨ ਜੀ ਕਹਿ ਕੇ ਸੁਣਾਉਂਦੇ ਹਨ॥੫੦੯॥

੪. ਗੋਪੀਆਂ ਕਹਿੰਦੀਆਂ ਹਨ ॥

੫. ਸ੍ਵੈਯਾ ॥ਗੋਪੀਆਂ ਨੇ ਇਸ ਪ੍ਰਕਾਰ ਕਿਹਾ ਕਿ ਪਹਿਲਾਂ ਪਿਆਰ ਪਾ ਕੇ ਫੇਰ ਅੰਤ ਨੂੰ ਧੋਖਾ ਕਰਦਾ ਹੈਂ । ਇਹ ਤਾਂ ਉਹਨਾਂ ਦੋ ਮੁਸਾਫਰਾਂ ਵਾਲੀ ਗੱਲ ਹੈ ਜੋ ਵਿਚੋਂ ਇਕ ਜਣਾ ਉਸ ਦੀ ਵਸਤੂ ਚੁਰਾ ਕੇ ਲੈ ਜਾਂਦਾ ਹੈ ।

੬. ਜਾਂ ਇੰਜ ਸਮਝੋ ਕਿ ਜਿਵੇਂ ਕੋਈ ਰਾਹ ਮਾਰ ਦੂਜੇ ਸਾਥੀ ਨੂੰ ਕਤਲ ਕਰਕੇ ਰਾਹ ਜਾਂਦੇ ਨੂੰ ਵੇਖ ਕੇ ਰਾਹ ਦੇ ਵਿਚ ਲੁੱਟ ਲੈਂਦਾ ਹੈ । ਗੋਪੀਆਂ ਨੇ ਖਿਝ ਕੇ ਕਿਹਾ ਕਿ ਤੂੰ ਵੀ ਸਾਡੇ ਨਾਲ ਉਸ ਰਾਹ ਮਾਰ ਵਾਲਾ ਵਿਵਹਾਰ ਕੀਤਾ ਹੈ॥੫੧੦॥

੭. ਜਦੋਂ ਗੋਪੀਆਂ ਨੇ ਇਹ ਗੱਲ ਕਹੀ ਤਾਂ ਕ੍ਰਿਸ਼ਨ ਜੀ ਅੱਗੋਂ ਉਹਨਾਂ ਸਾਹਮਣੇ ਹੱਸ ਪਏ । ਜਿਸ ਹਰੀ ਦੇ ਨਾਮ ਲੈਣ ਕਰਕੇ ਜਰਾ ਮੂੰਹ ਤੋਂ ਹਰੀ ਕ੍ਰਿਸ਼ਨ ਜੀ ਦਾ (ਵੇਸਵਾ) ਦੇ ਉਸ ਨੂੰ ਛੱਡ ਕੇ ਪਾਪ ਨੱਸ ਗਏ ਸਨ ਸਾਰੇ ।

੮. ਜਿਸ ਨੇ ਉਸ ਦਾ ਜਾਪ ਨਹੀਂ ਕੀਤਾ ਉਹ ਉਜੜ ਗਏ, ਜਿਸ ਨੇ ਉਸ ਦਾ ਨਾਮ ਜਪਿਆਂ ਉਹ ਉਜੜੇ ਹੋਏ ਘਰ ਵਸ ਗਏ ਸਨ । ਉਸ ਨੇ ਗੋਪੀਆਂ ਨੂੰ ਕਿਹਾ ਕਿ ਮੈਂ ਤੁਹਾਡੇ ਪ੍ਰੇਮ ਰਸ ਵਿਚ ਫਸ ਗਿਆ ਹਾਂ ॥੫੧੧॥

੯. ਸ੍ਵੈਯਾ ॥ ਇਹ ਗੱਲ ਕਹਿ ਕੇ ਹਰੀ ਜੀ ਹੱਸ ਪਏ, ਉੱਠ ਖੜੇ ਹੋਏ ਤੇ ਜਾ ਕੇ ਜਮਨਾ ਦੇ ਪਾਣੀ ਵਿਚ ਤਰਨ ਲੱਗ ਗਏ । ਇਕ ਸਕਿੰਟ ਵੀ ਨਾ ਲੱਗਾ । ਉਸ ਨੂੰ ਜਦੋਂ ਲੰਘ ਕੇ ਜਮਨਾ ਦੇ ਪਾਰ ਚਲੇ ਗਏ ।

੧੦. ਪਾਣੀ ਦੇ ਨਾਲ ਲੰਘ ਗੋਪੀਆਂ ਦੇ ਨਾਲ ਬੜਾ ਸੁੰਦਰ ਪ੍ਰੇਮ ਹਾਸੀ ਹੱਸਦੇ ਹਨ । ਬਹੁਤ ਸਾਰੇ ਹੋਰ ਲੋਕਾਂ ਤੇ ਅਤੇ ਵਿਆਹਾਂ 'ਤੇ ਕੁੜਮਾਂ ਨਾਲੋਂ ਵੀ ਇਹ ਹਾਸਾ ਪਵਿੱਤਰ ਹੈ ਸੀ ॥੫੧੨॥ ਕ੍ਰਿਸ਼ਨ ਜੀ ਕਹਿੰਦੇ ਹਨ ॥

੧੧. ਸ੍ਵੈਯਾ ॥ ਇਤਨੇ ਨੂੰ ਰਾਤ ਆ ਪਈ ਤਾਂ ਭਗਵਾਨ ਨੇ ਕਿਹਾ ਹੱਸ ਕੇ ਆਉ ਹੁਣ ਅ...ਰਾਸ ਕਰੀਏ । ਚੰਦਰਮਾ ਵੀ ਚਿੱਟਾ ਸੁਭਾਇਮਾਨ ਹੈ, ਗੋਪੀਆਂ ਦੇ ਮੁੱਖ ਵੀ ਚਿੱਟੇ ਹਨ ਅਤੇ ਚਿੱਟੇ ਹੀ ਹਾਰ ਪਾ ਲਏ ਹਨ ।

੧੨. ਪ੍ਰੇਮ ਦੇ ਨਾਲ ਬ੍ਰਿਜ ਦੀ ਧਰਤੀ ਤੇ ਸਾਰੇ ਹੀ ਖੇਲ ਰਸ ਕਰੀਏ । ਇਕ ਦੂਜੇ ਦੇ ਗਲੇ ਵਿਚ ਹੱਥ ਪਾ ਕੇ । ਕਿਹੜਾ ਤੁਹਾਨੂੰ ਵਿਛੋੜੇ ਦਾ ਦੁੱਖ ਹੋਇਆ ਸੀ ਉਸ ਨੂੰ ਅਸੀਂ ਮਿਲ ਕੇ ਦੂਰ ਕਰ ਦੇਈਏ ॥੫੧੩॥

੧੩. ਆਓ, ਇਸਤਰੀਓ ! ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ ਤੁਸੀਂ ਸਾਰੀਆਂ ਹੀ ਰਾਸ ਦਾ ਖੇਲ ਖੇਲੋ । ਇਕ ਦੂਜੀ ਦਾ ਹੱਥ ਪਕੜ ਕੇ ਗੋਲ ਘੇਰਾ ਬਣਾ ਲਵੋ । ਮਨ ਦੇ ਵਿਚ ਕੋਈ ਕਿਸੇ ਕਿਸਮ ਦੀ ਲਾਜ (ਸ਼ਰਮ) ਨਾ ਕਰੋ ਕਿਸੇ ਤੋਂ ।

੧੪. ਅਸੀਂ ਵੀ ਤੁਹਾਡੇ ਨਾਲ ਰਾਸ ਕਰਾਂਗੇ । ਅਸੀਂ ਵੀ ਨੱਚਾਂਗੇ। ਤੁਸੀਂ ਵੀ ਨੱਚਿਓ ਜ਼ਰਾ ਜਿੰਨਾ ਵੀ ਨਾ ਡਰੋ । ਸਾਰੇ ਹੀ ਮਨ ਦੇ ਵਿਚੋਂ ਸ਼ੋਕ ਨੂੰ ਕੱਢ ਦਿਓ, ਮਨਾਂ ਨੂੰ ਅੱਤ ਹੀ ਅਸ਼ੋਕ (ਸ਼ੋਕ ਤੋਂ ਰਹਿਤ) ਕਰ ਲਵੋ ॥੫੧੪॥

੧੫. ਸ੍ਵੈਯਾ ॥ ਫੇਰ ਭਗਵਾਨ ਨੇ ਇਸ ਤਰ੍ਹਾਂ ਕਿਹਾ ਐ ਸੱਜਣੀਓ ! ਮੇਰੀ ਬੇਨਤੀ ਸੁਣ ਲਵੋ । ਆਪਣੇ ਮਨਾਂ ਦੇ ਵਿਚ ਆਨੰਦ (ਖੇੜਾ) ਲੈ ਆਉ, ਜਿਸ ਕਰਕੇ ਮੇਰਾ ਤਨ ਤੇ ਮਨ ਜੀ ਪਵੇ ।

੧੬. ਗੋਪੀਆਂ ਇਕ ਦੂਜੀ ਨੂੰ ਕਹਿੰਦੀਆਂ ਹਨ ਕਿ ਸਹੇਲੀਓ ! ਜਿਸ ਕੰਮ ਦੇ ਵਿਚ ਮਿੱਤਰ ਸੁੱਖ ਮੰਨਦਾ ਹੈ ਉਸੇ ਵੇਲੇ ਉਸਦਾ ਕਿਹਾ ਹੋਇਆ ਕੰਮ ਕਰੋ । ਉਸ ਨੂੰ ਪ੍ਰੇਮ ਰਸ ਦਾ ਸਿਰੋਪਾਉ ਦੇ ਕੇ ਮਨ ਦੇ ਵਿਚੋਂ ਸਾਰਾ ਸ਼ੋਕ ਕੱਢ ਕੇ ਵਿਦਾ ਕਰ ਦਿਉ ॥੫੧੫॥

---

(ਪੰਨਾ ੭੭ ਦੀ ਬਾਕੀ)

ਵਸਤੂ, ਜਲਾਲੀ ਰੱਬ ਤੇ ਇਸ ਦਾ ਕਰਤਾ ਗੁਰੂ ਇਕਮਿਕ ਹਨ । ਇਹ ਅਭੇਦਤਾ ਹੀ ਕਲਾ ਦੀਆਂ ਉਚੇਰੀਆਂ ਸਿਖਰਾਂ ਛੂਹਣ ਦੇ ਯੋਗ ਹੋਈ ਹੈ । ਸ਼ਾਇਦ ਸੰਸਾਰ ਦੇ ਰਹੱਸਵਾਦੀ ਸਾਹਿਤ ਵਿਚ ਇਹ ਪ੍ਰੌਢ ਰਚਨਾ ਆਪਣੀ ਮਿਸਾਲ ਆਪ ਹੀ ਹੈ । ਭਾਰਤੀ ਸਾਹਿਤ ਵਿਚ ਵਿਸ਼ਨੂੰ ਸਹੱਸ੍ਰਨਾਮਾ ਜਾਂ ਇਸ ਤਰ੍ਹਾਂ ਦੀ ਪਰੰਪਰਾ ਮੌਜੂਦ ਹੈ ਪ੍ਰੰਤੂ 'ਜਾਪੁ' ਅਜੇਹੀ ਸਰਬਲੋਹੀ ਮਾਲਾ ਹੈ ਜੋ ਭਗਤੀ ਤੇ ਸ਼ਕਤੀ ਦੋਹਾਂ ਦਾ ਸੋਮਾ ਹੈ । ਇਸ ਤੋਂ ਬਿਨਾਂ ਸੰਤ ਸਿਪਾਹੀ ਦੀ ਸਾਜਨਾ ਸੰਭਵ ਨਹੀਂ ਸੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿਮਰਨ ਦੀ ਇਸ ਬਲਵਾਨ ਧਾਰਾ ਦੁਆਰਾ ਹੀ ਕ੍ਰਾਂਤੀਕਾਰੀ ਵਿਚਾਰਧਾਰਾ ਦਾ ਉਦਘਾਟਨ ਕੀਤਾ ਸੀ । ਇਸ ਵਿਚ ੧੯੯ ਛੰਦ, ਜਿਸ ਵਿਚ ਦਸ ਤਰ੍ਹਾਂ ਦੇ ਛੰਦ ਵਰਤੇ ਗਏ ਹਨ, ਛਪੈ, ਭੁਯੰਗ ਪ੍ਰਯਾਤ, ਚਾਚਰੀ, ਰੁਆਲ, ਭਗਵਤੀ, ਹਰਿਬੋਲਮਨਾ, ਚਰਪਟ, ਮਧੁਭਾਰ, ਰਸਾਵਲ ਤੇ ਏਕ ਅੱਛਰੀ । ਇਹ ਛੰਦ ਵਧੇਰੇ ਬੀਰ ਰਸੀ ਰੰਗ ਪ੍ਰਗਟ ਕਰਨ ਵਾਲੇ ਹਨ । ਭਾਸ਼ਾ ਨਾ ਬ੍ਰਿਜ ਹੈ ਨਾ ਮਧੁਕੜੀ ਸਗੋਂ ਸੰਸਕ੍ਰਿਤ, ਅਰਬੀ, ਫਾਰਸੀ ਦੀ ਰਲੀ ਮਿਲੀ ਵਿਸ਼ੇਸ਼ਣ ਮਾਲਾ ਜੋੜ ਕੇ ਹਿੰਦੂ ਮੁਸਲਮਾਨ ਸ਼ਬਦਾਵਲੀ ਦਾ ਅਨੋਖਾ ਸੰਗਮ ਕੀਤਾ ਗਿਆ ਹੈ, ਤਾਂ ਕਿ ਹਰ ਤਰ੍ਹਾਂ ਦਾ ਅਧਿਆਤਮਕ ਜਗਿਆਸੂ ਇਸ ਤੋਂ ਫੈਜ ਹਾਸਲ ਕਰ ਸਕੇ । ਜੇ ਸ਼ੁੱਧ ਹਿੰਦੀ ਵਿਚ ਗੁਰੂ ਜੀ ਸਿਫਤ ਕਰਣਾਲਯ ਹੈ ਅਰਿ ਘਾਲਯ ਹੈ ਖਲ ਖੰਡਨ ਹੈ, ਮਹਿ ਮੰਡਨ ਹੈ ਕਹਿ ਕੇ ਗਾਇਨ ਕੀਤੀ ਹੈ ਤਾਂ ਨਾਲ ਹੀ ਗਨੀਮੁਲ ਸਿਕਸਤੈ, ਗਰੀਬੁਲ ਪ੍ਰਸਤੈ ॥ ਬਿਲੰਦੁਲ ਮਕਾਨੈ, ਜਮੀਨੁਲ ਜ਼ਮਾਨੈ ਆਖ ਕੇ ਉਸ ਨੂੰ ਅਰਬੀ, ਫਾਰਸੀ ਲਿਬਾਸ ਵਿਚ ਵੀ ਪੇਸ਼ ਕੀਤਾ ਹੈ । ਨਾਮ ਸਿਮਰਨ ਜਾਂ ਗੁਰੂ ਦੀ ਯਾਦ ਦਾ ਚਰਚਾ ਸਾਰੇ ਭਗਤੀ ਸਾਹਿਤ ਵਿਚ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਦੀ ਜਪ ਮਾਲਾ ਕਿਸੇ ਆਲਸੀ ਭਰਮਾ ਭੂਤ ਸਾਧੂ ਜਾਂ ਮੁਰਦੇ ਨਿਤਾਣੇ ਭਗਤ ਦੀ ਮਾਲਾ ਨਹੀਂ । ਇਸ ਦੇ ਵਿਚਾਰਾਂ ਤੇ ਸ਼ਬਦਾਂ, ਦੋਹਾਂ ਉੱਤੇ ਮਹਾਨ ਯੋਧੇ ਗੁਰੂ ਦੀ ਆਤਮਿਕ ਛਾਪ ਹੈ । ਸੁਸਤ ਹੋ ਕੇ ਇਸ ਨੂੰ ਨਹੀਂ ਪੜ੍ਹਿਆ ਜਾ ਸਕਦਾ, ਸਗੋਂ ਇਸ ਦੇ ਪਾਠ ਲਈ ਤਨ ਤੇ ਮਨ ਦੋਹਾਂ ਦਾ ਕਮਰਕੱਸਾ ਕਰਨਾ ਜ਼ਰੂਰੀ ਹੈ । ਇਹ ਠੀਕ ਹੈ ਕਿ ਇਹ ਜਾਪੁ ਗੁਰੂ ਨਾਨਕ ਦੇ ਦੱਸੇ ੧ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ਦੀ ਹੀ ਬੀਰ ਰਸ ਪੂਰਣ ਵਿਆਖਿਆ ਹੈ । ਪ੍ਰੰਤੂ ਇਸ ਵਿਆਖਿਆ ਦੁਆਰਾ ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸੰਤ ਸਿਪਾਹੀ ਮਿਸ਼ਨ ਨੂੰ ਸੰਪੂਰਨ ਕੀਤਾ । ਉਹ ਵੀ ਇਕ ਬੇਮਿਸਾਲ ਕਾਰਨਾਮਾ ਹੈ । ਇਸ ਛੋਟੀ ਜਿਹੀ ਰਚਨਾ ਵਿਚ ਇਤਨੇ ਵੱਡੇ ਕਾਰਜ ਕ੍ਰਮ ਨੂੰ ਇਸ ਜਲਾਲੀ ਰੂਪ ਵਿਚ ਪੇਸ਼ ਕਰਨਾ ਕਲਾ ਦਾ ਕਮਾਲ ਸੀ । ਜਾਪ ਦਾ ਪਹਿਲਾ ਛੰਦ ਸਾਰੀ ਰਚਨਾ ਦਾ ਸਾਰ ਕਿਹਾ ਜਾ ਸਕਦਾ ਹੈ । ਇਸ ਵਿਚ ਗੁਰੂ ਸਾਹਿਬ ਕਹਿੰਦੇ ਹਨ ਕਿ ਬੁੱਧੀਮਾਨ ਲੋਕ ਉਸ ਨਿਰੰਕਾਰ ਦੇ ਕੁਝ ਕੁ ਕੇਵਲ ਕਰਮ-ਨਾਮ ਜਾਂ ਵਿਸ਼ੇਸ਼ਣਾਂ ਦਾ ਬਿਆਨ ਤਾਂ ਕਰਦੇ ਹਨ ਪ੍ਰੰਤੂ ਸੰਪੂਰਨ ਰੂਪ ਨੂੰ ਚਿਤਰਨੋਂ ਅਸਮਰੱਥ ਹੋਣ ਕਾਰਨ 'ਨੇਤਿ ਨੇਤਿ ਆਖ ਕੇ

(ਬਾਕੀ ਪੰਨਾ ੮੨ ਤੇ)

ਕੋ ਸਭ ਸੋਕ ਬਿਦਾ ਕਰਿ ਦੀਜੈ ॥੫੧੫॥ [1]ਹਸਿਕੈ ਭਗਵਾਨ ਕਹੀ ਫਿਰਿ ਯੌਂ ਰਸ ਕੀ ਬਤੀਯਾ ਹਮ ਤੇ ਸੁਨ ਲੱਈਯੈ ॥ ਜਾ ਕੈ ਲੀਏ ਮਿਤਵਾ ਹਿਤ ਮਾਨਤ ਸੋ ਸੁਨ ਕੈ ਉਠ ਕਾਰਜ ਕੱਈਯੈ ॥ [2]ਗੋਪਿਨ ਸਾਥ ਕ੍ਰਿਪਾ ਕਰਿਕੈ ਕਬਿ ਸਯਾਮ ਕਹਯੋ ਮੁਸਲੀਧਰ ਭੱਈਯੈ ॥ ਜਾ ਸੰਗ ਹੇਤ ਮਹਾ ਕਰੀਯੈ ਬਿਨ ਦਾਮਨ ਤਾਹੀ ਕੇ ਹਾਥ ਬਿਕੱਈਯੈ ॥੫੧੬॥ [3]ਕਾਨ੍ਹ ਕੀ ਸੁਨਕੈ ਬਤੀਆ ਮਨ ਮੈ ਤਿਨ ਗ੍ਵਾਰਨ ਧੀਰ ਗਹਯੋ ਹੈ ॥ ਦੋਖ ਜਿਤੋ ਮਨ ਭੀਤਰ ਥੋ; ਰਸ ਪਾਵਕ ਮੋ ਤ੍ਰਿਣ ਤੁੱਲਿ ਦਹਯੋ ਹੈ ॥[4] ਰਾਸ ਕਰੋ ਸਭਹੀ ਮਿਲਿਕੈ ਜਸੁਧਾ ਸੁਤ ਕੋ ਤਿਨ ਮਾਨ ਕਹਯੋ ਹੈ ॥ ਰੀਝ ਰਹੀ ਪ੍ਰਿਥਮੀ, ਪ੍ਰਿਥਮੀ ਗਨ; ਅਉ ਨਭਿ ਮੰਡਲ ਰੀਝ ਰਹਯੋ ਹੈ ॥੫੧੭॥ [5]ਗਾਵਤ ਏਕ ਬਜਾਵਤ ਤਾਲ ਸਭੈ ਬ੍ਰਿਜ ਨਾਰ ਮਹਾ ਹਿਤ ਸੌ ॥ ਭਗਵਾਨ ਕੋ ਮਾਨ ਕਹਯੋ ਤਬਹੀ ਕਬਿ ਸਯਾਮ ਕਹੈ ਅਤਿ ਹੀ ਚਿਤ ਸੌ ॥ [6]ਇਨ ਸੀਖ ਲਈ ਗਤਿ ਗਾਮਨ ਤੇ ਸੁਰ ਭਾਮਨ ਤੇ ਕਿ ਕਿਧੌ ਕਿਤ ਸੌ ॥ ਅਬ ਮੋਹ ਇਹੈ ਸਮਝਯੋ ਸੁ ਪਰੈ ਜਹ ਕਾਨ੍ਹ ਸਿਖੇ ਇਨਹੂੰ ਤਿਤ ਸੌ ॥੫੧੮॥ ਸ੍ਵੈਯਾ ॥ [7]ਮੋਰ ਕੋ ਪੰਖ ਬਿਰਾਜਤ ਸੀਸ; ਸੁ ਰਾਜਤ ਕੁੰਡਲ ਕਾਨਨ ਦੋਊ[ੳ] ॥ ਲਾਲ ਕੀ ਮਾਲ ਸੁ ਛਾਜਤ ਕੰਠਹਿ; ਤਾ ਉਪਮਾ ਸਮ ਹੈ ਨਹਿ ਕੋਊ ॥ [8]ਜੋ ਰਿਪ ਪੈ ਮਗ ਜਾਤ ਚਲਯੋ ਸੁਨਕੈ ਉਪਮਾ ਚਲਿ ਦੇਖਤ ਓਊ ॥ ਅਉਰ ਕੀ ਬਾਤ ਕਹਾ ਕਹੀਯੈ ਕਬਿ ਸਯਾਮ ਸੁਰਾਦਿਕ ਰੀਝਤ ਸੋਊ ॥੫੧੯॥ [9]ਗੋਪਨ ਸੰਗ ਤਹਾ ਭਗਵਾਨ ਮਨੈ ਅਤਿ ਹੀ ਹਿਤ ਕੋ ਕਰ ਗਾਵੈਂ ॥ ਰੀਝ ਰਹੈ ਖਗ ਠਉਰ ਸਮੇਤ ਸੁ ਯਾ ਬਿਧ ਗ੍ਵਾਰਨਿ ਕਾਨ੍ਹ ਰਿਝਾਵੈਂ ॥[10] ਜਾਕਹੁ ਖੋਜਿ ਕਈ ਗਣ ਗੰਧ੍ਰਬ ਕਿੰਨਰ ਭੇਦ ਨ ਰੰਚਕ ਪਾਵੈਂ ॥ ਗਾਵਤ ਸੋ ਹਰਿ ਜੂ ਤਿਹ ਜਾ ਤਜ ਕੈ ਮ੍ਰਿਗਨੀ ਚਲਿਕੈ ਮ੍ਰਿਗ ਆਵੈਂ ॥੫੨੦॥ [11]ਗਾਵਤ ਸਾਰੰਗ ਸੁੱਧ ਮਲਾਰ ਬਿਭਾਸ ਬਿਲਾਵਲ ਅਉ ਧੁਨ ਗਉਰੀ ॥ ਜਾ ਸੁਰ ਸ੍ਰੋਨਨ ਮੈ ਸੁਨਕੈ ਸੁਰ ਭਾਮਨ ਧਾਵਤ ਡਾਰ ਪਿਛਉਰੀ ॥ [12]ਸੋ ਸੁਨਕੈ ਸਭ ਗ੍ਵਾਰਨੀਯਾ ਰਸਕੇ ਸੰਗ ਹੋਇ ਗਈ ਜਨ ਬਉਰੀ ॥ ਤਿਆਗ ਕੈ ਕਾਨਨ ਤਾ ਸੁਨ ਕੈ ਮ੍ਰਿਗ ਲੈ ਮ੍ਰਿਗਨੀ ਚਲਿ ਆਵਤ ਦਉਰੀ ॥੫੨੧॥ ਸ੍ਵੈਯਾ ॥ [13]ਏਕ ਨਚੈ ਇਕ ਗਾਵਤ ਗੀਤ ਬਜਾਵਤ ਤਾਲ ਦਿਖਾਵਤ ਭਾਵਨ ॥ ਰਾਸ ਬਿਖੈ ਅਤਿ ਹੀ ਰਸ ਸੋ ਸੁ ਰਿਝਾਵਨ ਕਾਜ ਸਭੈ ਮਨ ਭਾਵਨ ॥ [14]ਚਾਂਦਨੀ ਸੁੰਦਰ ਰਾਤ ਬਿਖੈ ਕਬਿ ਸਯਾਮ ਕਹੈ ਸੁ ਬਿਖੈ ਰੁਤ ਸਾਵਨ ॥ ਗ੍ਵਾਰਨੀਯਾ ਤਜਿ ਕੈ ਪੁਰ ਕੋ ਮਿਲਿ ਖੇਲਿ ਕਰੈ ਰਸ ਨੀਕਨਿ ਠਾਵਨ ॥੫੨੨॥ [15]ਸੁੰਦਰ ਠਉਰ ਬਿਖੈ ਕਬਿ ਸਯਾਮ ਕਹੈ ਮਿਲਿ ਗ੍ਵਾਰਨ ਖੇਲ

---

ੳ ਜੇ ਕਹੋ ਕੰਨਾਂ ਵਿਚ ਕੁੰਡਲਾਂ ਨੂੰ ਸ੍ਰੀ ਦਸਮੇਸ਼ ਜੀ ਕਿਵੇਂ ਤਰਜੀਹ ਦੇ ਸਕਦੇ ਹਨ ਤਾਂ :-
ਬਨ ਮਾਲ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥ ਅੰਗ ੧੦੮੨ ॥ ਮ: ੫ ॥

---

☚ *(ਪੰਨਾ ੮੧ ਦੀ ਬਾਕੀ)*

ਬੱਸ ਹੋ ਜਾਂਦੇ ਹਨ । ਸੋ ਇਸ ਕਥਨ ਰਾਹੀਂ ਅੰਤ ਤਾਂ ਪਾਇਆ ਨਹੀਂ ਜਾ ਸਕਦਾ ਪਰ ਇਹ ਜਾਪ ਆਤਮਾ ਨੂੰ ਬਲਵਾਨ ਕਰਨ ਲਈ ਅਤਿਅੰਤ ਉਪਯੋਗੀ ਹੈ । ਇਹ ਠੀਕ ਹੈ ਕਿ ਗੁਰੂ ਸਾਹਿਬ ਨੇ ਇਕ ਦੋ ਥਾਂ ਜ਼ੁਬਾਨੀ ਜਾਪ ਦਾ ਵਿਰੋਧ ਵੀ ਕੀਤਾ ਹੈ :-

**ਜਾਪ ਕੇ ਕੀਏ ਤੇ ਜੋ ਪੈ ਪਾਈਅਤ ਅਜਾਪ ਜਾਪ ਪੂਦਨਾ ਸਦੀਵ ਤੂਹੀਂ ਤੂਹੀ ਉਚਰਤ ਹੈ ॥** (ਅਕਾਲ ਉਸਤਿਤ) ਪ੍ਰਭੂ ਇਥੇ ਉਸ ਗੁਣਵੰਤ ਹਸਤੀ ਦਾ ਤਸੱਵਰ ਸਾਹਮਣੇ ਰੱਖਣਾ ਹੀ ਸੱਚਾ ਜਾਪ ਹੈ ਜੋ ਮਨੁੱਖ ਲਈ ਆਦਰਸ਼ ਬਣ ਸਕਦਾ ਹੈ । ਦੁਨੀਆਂ ਦੀਆਂ ਵੱਡੀਆਂ ਵੱਡੀਆਂ ਹਸਤੀਆਂ ਤੇ ਵੱਡੀਆਂ ਵੱਡੀਆਂ ਕਿਤਾਬਾਂ ਉਸ ਦੇ ਰਾਜ ਨੂੰ ਨਹੀਂ ਪਾ ਸਕੀਆਂ । ਉਹ ਅਜਿਹਾ ਦੇਵਤਾ ਹੈ ਜਿਸ ਦੀ ਮੂਰਤੀ ਸਥਾਪਨ ਕਰਨ ਵਾਲਾ ਕੋਈ ਨਹੀਂ ਸਗੋਂ ਉਹ ਸੱਚ ਦਾ ਸਥਾਪਕ ਹੈ, ਤੇ ਉਸ ਦੇ ਪ੍ਰਤਾਪ ਦਾ ਜਪ ਚਹੁੰਆਂ ਕੁੰਟਾਂ ਵਿਚ ਗੁੰਜਾਇਮਾਨ ਹੈ :-

**ਲੋਕ ਚੋਦਹਿ ਕੇ ਬਿਖੇ ਜਗ ਜਾਪ ਹੀ ਜਿਹ ਜਾਪ ਆਦਿ ਦੇਵ ਅਨਾਦਿ ਮੂਰਤਿ ਥਾਪਿਓ ਸਭੈ ਜਿਹ ਥਾਪ ॥੮੩॥**

ਭਾਰਤੀ ਵਿਚਾਰਧਾਰਾ ਵਿਚ ਪਰਮੇਸ਼ਰ ਸਬੰਧੀ ਦੋ ਖਿਆਲ ਪ੍ਰਚਲਿਤ ਹਨ :- ਨਿਰਗੁਣਵਾਦ ਤੇ ਸਰਗੁਣਵਾਦ ।

ਸਰਗੁਣਵਾਦੀ ਵਿਚਾਰਧਾਰਾ ਦਾ ਇਸ ਦੇਸ ਉੱਤੇ ਕੁਝ ਵਧੇਰੇ ਪ੍ਰਭਾਵ ਰਿਹਾ ਹੈ ਜਿਸ ਨੇ ਬਹੁਦੇਵ ਪੂਜਾ, ਮੁਕਤੀ ਪੂਜਾ ਤੇ ਅਵਤਾਰ ਪੂਜਾ ਨੂੰ ਜਨਮ

*(ਬਾਕੀ ਪੰਨਾ ੮੩ ਤੇ)* ☛

੧. ਫੇਰ ਭਗਵਾਨ ਨੇ ਹੱਸ ਕੇ ਇਹ ਗੱਲ ਕਹੀ ਕਿ ਤੁਸੀਂ ਰਸ ਦੀ ਗੱਲ ਕੀਤੀ ਹੈ, ਰਸ ਦੀ ਗੱਲ ਮੇਰੇ ਕੋਲੋਂ ਸੁਣ ਲਵੋ। ਜਿਸ ਗੱਲ ਨੂੰ ਮਿੱਤਰ ਚੰਗੀ ਮੰਨਦਾ ਹੋਵੇ ਉਸ ਨੂੰ ਸੁਣ ਕੇ ਉੱਠ ਕੇ ਸੋਈ ਕੰਮ ਕਰਨਾ ਚਾਹੀਦਾ ਹੈ ।

੨. ਗੋਪੀਆਂ ਦੇ ਨਾਲ ਮਿਹਰ ਦੀ ਨਿਗ੍ਹਾ ਕਰਕੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਇਹ ਗੱਲ ਬਲਰਾਮ ਦੇ ਭਾਈ ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਕਹੀ । ਜਿਸ ਦੇ ਨਾਲ ਦਿਲੋਂ ਪ੍ਰੇਮ ਕਰੀਏ ਬਿਨਾਂ ਪੈਸਿਆਂ ਤੋਂ ਉਸ ਦੇ ਹੱਥ ਵਿਕ ਜਾਣਾ ਚਾਹੀਦਾ ਹੈ ॥੫੧੬॥

੩. ਕ੍ਰਿਸ਼ਨ ਜੀ ਦੀ ਇਹ ਗੱਲ ਸੁਣ ਕੇ ਉਹਨਾਂ ਗੋਪੀਆਂ ਨੂੰ ਧੀਰਜ ਆ ਗਈ। ਜਿਤਨੇ ਵੀ ਸ਼ੰਕੇ ਉਹਨਾਂ ਦੇ ਮਨ ਵਿਚ ਸਨ ਉਹ ਦੇਖ ਰਸ ਜਿਵੇਂ ਘਾਹ ਸੜ ਜਾਂਦਾ ਹੈ ਤਿਵੇਂ ਸੜ ਗਏ।

੪. ਉਹਨਾਂ ਇਸਤਰੀਆਂ ਨੇ ਜਸ਼ੋਧਾ ਦੇ ਪੁੱਤਰ ਕ੍ਰਿਸ਼ਨ ਜੀ ਦੀ ਇਹ ਗੱਲ ਮੰਨ ਕੇ ਸਾਰੀਆਂ ਨੇ ਮਿਲ ਕੇ ਰਾਸ ਕਰਨ ਲਈ ਕਹਿ ਦਿੱਤਾ । ਉਹਨਾਂ ਦੀ ਰਾਸ ਨੂੰ ਵੇਖ ਕੇ ਧਰਤੀ ਤੇ ਧਰਤੀ ਦੇ ਗਣ ਅਤੇ ਹੋਰ ਅਕਾਸ਼ ਮੰਡਲ ਸਾਰੇ ਪ੍ਰਸੰਨ ਹੋ ਰਹੇ ਹਨ ॥੫੧੭॥

੫. ਕੋਈ ਭਜਨ ਗਾਉਂਦੀ ਹੈ ਅਤੇ ਸਾਰੀਆਂ ਹੀ ਤਾੜੀਆਂ ਵਜਾਉਂਦੀਆਂ ਹਨ ਬ੍ਰਿਜ ਦੀਆਂ ਇਸਤਰੀਆਂ ਬੜੇ ਚਾਅ ਦੇ ਨਾਲ । ਭਗਵਾਨ ਦਾ ਕਿਹਾ ਮੰਨ ਕੇ, ਤਦ ਹੀ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਹਨਾਂ ਨੇ ਬੜੇ ਹਿੱਤ ਨਾਲ ਮੰਨ ਲਈ ।

੬. ਇਹਨਾਂ ਇਸਤਰੀਆਂ ਨੇ ਗਾਉਣ ਦੀ ਤੇ ਭਾਵਨਾ ਦੀ ਸੁਰ ਕਿਸੇ ਥਾਂ ਤੋਂ ਸਿੱਖ ਲਈ ਹੈ । ਪਰ ਹੁਣ ਮੈਨੂੰ ਇਹ ਸਮਝ ਪੈ ਗਈ ਹੈ ਜਿਥੋਂ ਕ੍ਰਿਸ਼ਨ ਜੀ ਨੇ ਸਿੱਖੀ ਸੀ ਉਥੋ ਤੋਂ ਹੀ ਇਹਨਾਂ ਨੇ ਸਿੱਖ ਲਈ ਹੈ ॥੫੧੮॥

੭. ਸ੍ਵੈਯਾ ॥ ਮੋਰ ਦੇ ਖੰਭਾਂ ਵਾਲੀ ਪਗੜੀ ਸਿਰ 'ਤੇ ਬਿਰਾਜਦੀ ਹੈ । ਦੋਹਾਂ ਕੰਨਾਂ ਵਿਚ ਕੁੰਡਲ ਸ਼ੋਭਦੇ ਹਨ । ਗੁਲਾਬ ਦੇ ਲਾਲ ਫੁੱਲਾਂ ਵਾਲੀ ਵਿਜੰਤੀ ਮਾਲਾ ਗਲੇ ਵਿਚ ਬਿਰਾਜ ਰਹੀ ਹੈ ਜਿਸ ਦੇ ਬਰਾਬਰ ਦੀ ਕੋਈ ਹੋਰ ਉਪਮਾ ਨਹੀਂ ਹੈ ਕੋਈ।

੮. ਜੇ ਕੋਈ ਵੈਰੀ ਵੀ ਰਾਹ ਜਾਂਦਾ ਸੁਣ ਲੈਂਦਾ ਸੀ ਉਹ ਵੀ ਕ੍ਰਿਸ਼ਨ ਜੀ ਨੂੰ ਵੇਖਣ ਲਈ ਤੁਰ ਪੈਂਦਾ ਸੀ । ਸ਼ਿਆਮ ਕਵੀ ਜੀ ਕਹਿੰਦੇ ਹਨ ਕਿ ਹੋਰ ਦੀ ਤਾਂ ਕੀ ਗੱਲ ਕਰਨੀ ਹੈ ਦੇਵਤੇ ਵੀ ਵੇਖ ਕੇ ਪ੍ਰਸੰਨ ਹੁੰਦੇ ਸਨ ॥੫੧੯॥

੯. ਉਥੇ ਗੋਪੀਆਂ ਦੇ ਨਾਲ ਭਗਵਾਨ ਅਤੀ ਮਨ ਦੇ ਪ੍ਰੇਮ ਨਾਲ ਗਾਉਂਦੇ ਹਨ । ਉਸ ਥਾਂ ਦੇ ਸਮੇਤ ਪੰਛੀ ਵੀ ਪ੍ਰਸੰਨ ਹੋ ਰਹੇ ਹਨ । ਇਸ ਤਰ੍ਹਾਂ ਗੋਪੀਆਂ ਨੂੰ ਖੁਸ਼ ਕਰਦੇ ਹਨ ।

੧੦. ਜਿਸ ਨੂੰ ਕਈ ਗਣ ਤੇ ਗੰਧਰਵ ਟੋਲਦੇ ਫਿਰਦੇ ਹਨ ਪਰ ਉਹਨਾਂ ਨੂੰ ਜ਼ਰਾ ਜਿੰਨਾ ਵੀ ਭੇਤ ਨਹੀਂ ਮਿਲਦਾ । ਉਹ ਭਗਵਾਨ ਹਰੀ [illegible] ਉਥੇ ਗਾਉਂਦਾ ਹੈ ਜਿਥੇ ਹਿਰਨ ਆਪਣੀ ਹਿਰਨੀਆਂ ਨੂੰ ਛੱਡ ਕੇ ਵੇਖਣ ਆਉਂਦੇ ਹਨ ॥੫੨੦॥

੧੧. ਸਾਰੰਗ ਰਾਗ ਅਤੇ ਸੋਧਿਆ ਹੋਇਆ ਮਲਾਰ ਤੇ ਬਿਭਾਸ, ਬਿਲਾਵਲ ਅਤੇ ਗਉੜੀ ਰਾਗ ਗਾਉਂਦੇ ਹਨ । ਜਿਸ ਸੁਰ ਦੀ ਆਵਾਜ਼ ਕੰਨਾਂ ਵਿਚ ਸੁਣ ਕੇ ਦੇਵਤਿਆਂ ਦੀਆਂ ਇਸਤਰੀਆਂ ਦੇਵ ਰਾਣੀਆਂ ਸਿਰ ਦੇ ਦੁਪੱਟੇ ਸੁੱਟ ਕੇ ਦੌੜੀਆਂ ਆਉਂਦੀਆਂ ਹਨ ।

੧੨. ਸੋ ਉਸੇ ਸੁਰ ਨੂੰ ਸੁਣ ਕੇ ਸਾਰੀਆਂ ਗਵਾਰਨੀਆਂ ਰਾਗ ਦੇ ਰਸ ਦੇ ਨਾਲ ਸ਼ੁਦੈਣ ਹੋ ਗਈਆਂ । ਹਿਰਨ ਆਪਣੀਆਂ ਹਿਰਨੀਆਂ ਨੂੰ ਲੈ ਕੇ ਜੰਗਲ ਨੂੰ ਛੱਡ ਕੇ ਉਸ ਧੁਨ ਨੂੰ ਸੁਣ ਕੇ ਦੌੜੇ ਚਲੇ ਆਉਂਦੇ ਹਨ ॥੫੨੧॥

੧੩. ਸ੍ਵੈਯਾ ॥ ਕੋਈ ਗੋਪੀ ਨੱਚਦੀ ਹੈ, ਕੋਈ ਗੀਤ ਗਾਉਂਦੀ ਹੈ, ਕੋਈ ਤਾੜੀ ਵਜਾਉਂਦੀ ਹੈ, ਆਪੋ ਆਪਣੀ ਭਾਵਨਾ ਪ੍ਰਗਟ ਕਰਦੀਆਂ ਹਨ । ਉਸ ਰਾਸ ਦੇ ਵਿਚ ਅਤ ਹੀ ਪ੍ਰੇਮ ਰਸ ਦੇ ਨਾਲ ਕ੍ਰਿਸ਼ਨ ਜੀ ਨੂੰ ਖੁਸ਼ ਕਰਨ ਦੇ ਵਾਸਤੇ ਸਾਰੀਆਂ ਹੀ ਮਨ ਭਾਉਂਦੇ ਕਰਤੱਵ ਕਰਦੀਆਂ ਹਨ ।

੧੪. ਚੰਦ ਦੀ ਸੁੰਦਰ ਚਾਨਣੀ ਰਾਤ ਦੇ ਵਿਚ ਸ੍ਰੀ ਕਵੀ ਸ਼ਿਆਮ ਜੀ ਕਹਿੰਦੇ ਹਨ ਸਾਵਣ ਦੀ ਰੁੱਤ ਦੇ ਵਿਚ । ਗਵਾਰਨੀਆਂ ਨਗਰ ਨੂੰ ਛੱਡ ਕੇ ਮਿਲ ਕੇ ਖੇਲ ਕਰਦੀਆਂ ਹਨ ਜਿਸ ਦੇ ਰਸ ਦਾ ਚੰਗਾ ਠਾਠ ਉਸ ਥਾਂ ਬੱਝਿਆ ਹੋਇਆਂ ਹੈ ॥੫੨੨॥

੧੫. ਉਸ ਸੁੰਦਰ ਥਾਂ ਦੇ ਵਿਚ ਕਵੀ ਸ਼ਿਆਮ ਜੀ ਕਹਿੰਦੇ ਹਨ ਗਵਾਰਨਾਂ ਨੇ ਮਿਲ ਕੇ ਖੇਲ ਕੀਤਾ ਹੈ ।

---

(ਪੰਨਾ ੮੨ ਦੀ ਬਾਕੀ)

ਦਿੱਤਾ ਅਤੇ ਇਸ ਨਾਲ ਮਨੁੱਖੀ ਸਮਾਜ ਵੀ ਵੰਡਿਆ ਗਿਆ । ਨਿਰਗੁਣਵਾਦੀ ਲੋਕ ਬ੍ਰਹਮ ਵਿਚ ਕਿਸੇ ਗੁਣ ਦੀ ਕਲਪਨਾ ਨਾ ਕਰਨ ਕਾਰਨ ਇਸ ਤੋਂ ਸਾਰਥਕ ਪ੍ਰਭਾਵ ਨਹੀਂ ਗ੍ਰਹਿਣ ਕਰ ਸਕੇ ਅਤੇ ਅਖੀਰ ਇਕ ਤਰ੍ਹਾਂ ਸੁੰਨਵਾਦੀ ਹੀ ਬਣ ਕੇ ਰਹਿ ਗਏ । ਗੁਰੂ ਸਾਹਿਬ ਨੇ ਇਨ੍ਹਾਂ ਦੋਹਾਂ ਵਿਚਾਰਾਂ ਦੀਆਂ ਖਾਮੀਆਂ ਨੂੰ ਦੂਰ ਕਰਨ ਲਈ ਜਾਪ ਵਿਚ ਕਈ ਨਵੀਆਂ ਗੱਲਾਂ ਕਹੀਆਂ ਤੇ ਕੁਝ ਕੁ ਜ਼ਰੂਰੀ ਪੱਖਾਂ ਉੱਤੇ ਜ਼ੋਰ ਦਿੱਤਾ ਹੈ, ਜਿਨ੍ਹਾਂ ਦਾ ਵਿਚਾਰਨਾ ਹਿਤਕਾਰੀ ਹੈ ।

੧ ਸਭ ਤੋਂ ਪਹਿਲੇ ਜੋ ਵਿਚਾਰਾਂ ਵਾਰ ਵਾਰ ਦੁਹਰਾਈਆਂ ਹਨ ਉਹ ਇਹ ਕਿ ਪ੍ਰਮੇਸ਼ਰ, ਚਿਹਨ ਚੱਕਰ, ਰੂਪ ਰੰਗ, ਜਾਤ ਪਾਤ, ਰੇਖ, ਭੇਖ ਤੇ ਵਰਣ, ਮਜ਼ਹਬ ਆਦਿ ਤੋਂ ਉਚੇਰਾ ਹੈ । ਇਕ ਨਿਰਾਕਾਰ ਤੇ ਜ਼ੋਰ ਦੇਣ ਦਾ ਭਾਵ ਇਤਨਾ ਹੀ ਸੀ ਕਿ ਲੋਕ ਬੁੱਤ-ਪੂਜਾ ਤੇ ਅਵਤਾਰ-ਪੂਜਾ ਤੋਂ ਉਤਾਂਹ ਉੱਠ ਕੇ ਸਰਬ ਸ਼ਕਤੀਆਂ ਦੇ ਸੋਮੇ ਨੂੰ ਧਿਆ ਸਕਣ । ਇਹ ਏਕਤਾ ਤੇ ਸ਼ਕਤੀ ਲਈ ਪਹਿਲੀ ਗੱਲ ਸੀ । ਵੈਸੇ ਵੀ ਇਹ ਉਚਿਤ ਨਹੀਂ ਸੀ ਕਿ ਉਸ ਅਸੀਮ ਸ਼ਕਤੀ ਨੂੰ ਕਿਸੇ ਮੂਰਤੀ ਜਾਂ ਵਿਅਕਤੀ ਵਿਸ਼ੇਸ਼ ਅਵਤਾਰ ਆਦਿ ਵਿਚ ਸੀਮਤ ਕਰਕੇ ਯਥਾਰਥ ਤੋਂ ਦੂਰ ਜਾਇਆ ਜਾਵੇ । ਸੋ ਅੱਧੇ ਤੋਂ ਵੱਧ ਜਾਪ ਇਸੇ ਗੱਲ ਦੀ ਵਿਆਖਿਆ ਹੈ ਕਿ ਉਸ ਅਨੰਤ ਸ਼ਕਤੀ ਨੂੰ ਅਨੰਤ ਹੀ ਸਮਝਿਆ ਜਾਵੇ । ਉਸ ਦਾ ਨਾਮ, ਧਾਮ ਜਾਂ ਸਰੂਪ ਸਾਡੇ ਪੈਮਾਨਿਆਂ ਵਿਚ ਨਹੀਂ ਆ ਸਕਦਾ, ਉਹ ਸਦਾ ਸਭ ਥਾਂ ਸਭ ਲਈ ਮਾਨਯੋਗ ਹੈ । ਅਨੇਕ ਰੂਪ ਧਾਰ ਕੇ ਫੇਰ ਏਕ ਹੀ ਹੈ :-

**ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿੰ ਜਾਹਿ ॥ ਸਰਬਮਾਨ ਸਰਬਤ੍ਰ ਮਾਨ ਸਦੈਵ ਮਾਨਤ ਤਾਹਿ ॥**
**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥ ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥੮੧॥**
**ਜਾਂ ਅਨੇਕ ਹੈਂ ਫਿਰ ਏਕ ਹੈਂ ॥੪੩॥**

੨ ਬ੍ਰਹਮ ਦੇ ਨਿਰਗੁਣ ਸਰੂਪ ਬਾਰੇ ਕਈਆਂ ਨੂੰ ਭੁਲੇਖਾ ਹੈ ਕਿ ਉਸ ਹਸਤੀ ਵਿਚ ਗੁਣ ਕੋਈ ਨਹੀਂ । ਦਰਅਸਲ ਇਹ ਠੀਕ ਨਹੀਂ । ਨਿਰਗੁਣ ਤੋਂ ਭਾਵ ਉਹ ਚੇਤਨ ਸ਼ਕਤੀ ਹੈ ਜੋ ਮਾਇਆ ਦੇ ਸਤੋ, ਰਜੋ, ਤਮੋ ਆਦਿ ਗੁਣਾਂ ਤੋਂ ਉਚੇਰੀ ਹੈ । ਪ੍ਰੰਤੂ ਗੁਰੂ ਸਾਹਿਬ ਮਾਇਆ ਨੂੰ ਬ੍ਰਹਮ ਤੋਂ ਅੱਡਰੀ ਹਸਤੀ ਨਹੀਂ ਮੰਨਦੇ ਸਗੋਂ ਉਹ ਤਾਂ ਕਹਿੰਦੇ ਹਨ ਕਿ ਇਹ ਉਸੇ ਦਾ ਰੂਪ ਹੈ :-

**ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥ ਨਮੋ ਪਰਮ ਤੱਤ ਅਤਤੰ ਸਰੂਪੇ ॥੧੯੬॥**

ਕਈ ਨਾਸਤਕ ਇਹ ਵੀ ਆਖਿਆ ਕਰਦੇ ਹਨ ਕਿ ਨਿਰਗੁਣਵਾਦੀ ਤਾਂ ਸਾਡੇ ਹੀ ਭੈਣ-ਭਾਈ ਹਨ ਅਤੇ ਉਸ ਦਾ ਰੂਪ ਕੋਈ ਨਹੀਂ । ਅਸੀਂ ਵੀ ਕਹਿੰਦੇ ਹਾਂ ਕਿ ਉਹ ਹੈ ਨਹੀਂ । ਅਸਲੀਅਤ ਇਹ ਨਹੀਂ । ਨਿਰਗੁਣਵਾਦੀਆਂ ਦਾ ਦ੍ਰਿਸ਼ਟੀਕੋਣ ਤਾਂ ਇਹ ਹੈ ਕਿ ਲਾਮਹਿਦੂਦ ਸ਼ਕਤੀ ਨੂੰ ਇਤਨਾ ਕੁ ਮੰਨਣ ਵਾਲੇ ਗਲਤੀ ਤੇ ਹਨ, ਉਹ ਉਨ੍ਹਾਂ ਦੇ ਕਥਨ ਤੋਂ ਅੱਗੇ ਵੀ ਹੈ । ਨਾਸਤਕ ਉਸ ਦੀ ਹਸਤੀ ਤੋਂ ਇਨਕਾਰੀ ਹਨ ਤੇ ਨਿਰਗੁਣਵਾਦੀ ਉਸ ਦੀ ਅਦ੍ਰਿਸ਼ਟ ਮਹਾਨਤਾ ਦੇ ਮੁਦਈ ਹਨ । ਗੁਰੂ ਸਾਹਿਬ ਨੇ ਇਸੇ ਅਦ੍ਵੈਤਵਾਦ ਰਾਹੀਂ ਸਰਗੁਣਵਾਦ ਤੇ ਨਿਰਗੁਣਵਾਦ ਦੋਹਾਂ ਨੂੰ ਸਮੋਕੇ ਵੇਦਾਂਤੀਆਂ, ਵੈਸ਼ਣਵਾਂ, ਸਾਕਤਾਂ ਤੇ ਸਨਾਤਨੀਆਂ ਨੂੰ ਨਵਾਂ ਮਾਰਗ ਵਿਖਾਇਆ ਹੈ ।

੩ ਗੁਰੂ ਸਾਹਿਬ ਨਿਰਗੁਣਵਾਦੀ ਹੁੰਦੇ ਹੋਏ ਬ੍ਰਹਮ ਨੂੰ ਗੁਣਾਂ ਦਾ ਭੰਡਾਰ ਦੱਸਦੇ ਹਨ । ਕਰਤਾਰੀ ਗੁਣਾਂ ਦਾ ਸਮੂਹ, ਇਨ੍ਹਾਂ ਗੁਣਾਂ ਵਿਚ ਕ੍ਰਿਪਾਲੂ ਤੇ ਸਰਬ ਵਿਆਪਕ ਤਾਂ ਉਸ ਨੂੰ ਦੱਸਿਆ ਹੀ ਗਿਆ ਹੈ ਪਰ ਸਭ ਤੋਂ ਵੱਧ ਉਸ ਨੂੰ ਤੇਜ਼ ਪ੍ਰਤਾਪਵਾਨ, ਸ਼ਕਤੀਵਾਨ ਜਾਂ ਜਲਾਲ ਪੂਰਣ ਚਿਤਰਿਆ ਹੈ ਤਾਂ ਕਿ ਉਸ ਦਾ ਧਿਆਨ ਧਰਨ ਵਾਲੇ ਇਹ ਸ਼ਕਤੀ ਪਾ ਕੇ ਕਰਮ ਖੇਤਰ ਵਿਚ ਚੰਗੀ ਤਰ੍ਹਾਂ ਜੂਝ ਸਕਣ । ਉਸ ਸਮੇਂ ਸ਼ਰਧਾਲੂਆਂ ਨੂੰ ਸੰਤ ਸਿਪਾਹੀ ਸਾਜਣ ਲਈ ਅਜਿਹੇ ਸਰੂਪ ਨੂੰ ਉਜਾਗਰ ਕਰਨਾ ਵਧੇਰੇ ਲੋੜੀਂਦਾ ਸੀ । ਇਸ ਕਰਕੇ ਪ੍ਰਬੀਨ ਕਵੀ ਨੇ ਸ਼ਸਤਰਧਾਰੀ, ਗਰਬਗੰਜਨ, ਦੁਸਟਭੰਜਨ ਅੰਕਿਤ ਕਰਕੇ ਇਕ ਤਰ੍ਹਾਂ ਸਮਾਜਿਕ ਉਪਯੋਗਤਾ ਨੂੰ ਧਿਆਨ ਵਿਚ ਰੱਖਿਆ ਹੈ । ਹਿੰਦੂ ਪੁਰਾਣ ਮਹਾਂ ਵਿਸ਼ਨੂੰ ਨੂੰ ਸਮੁੰਦਰ ਵਿਚ ਸ਼ੇਸ਼ ਨਾਗ ਦੀ ਸੇਜਾ 'ਤੇ ਲੇਟਿਆ ਦੱਸਦੇ ਹਨ । ਜਿਥੇ ਕਿ ਲੱਛਮੀ ਉਸ ਦੇ ਚਰਨ ਘੁੱਟ ਰਹੀ ਹੈ । ਇਸ ਤੋਂ ਇਲਾਵਾ ਅਵਤਾਰਾਂ ਵਿਚ ਮੁਰਲੀਧਰ ਕ੍ਰਿਸ਼ਨ ਦਾ ਨਾਮ ਵਧੇਰੇ ਪ੍ਰਿਯ ਹੈ। ਜਿਸ ਦੀ ਕੋਮਲ ਬੰਸਰੀ ਗੋਪੀਆਂ ਨੂੰ ਖਿੱਚ ਪਾਉਂਦੀ ਹੈ ਪਰ ਗੁਰੂ ਸਾਹਿਬ ਜਮਾਲ ਦੀ ਥਾਂ ਜਲਾਲ ਦਾ ਪ੍ਰਗਟਾਵਾ ਕਰਕੇ ਪ੍ਰਸੰਨ ਹਨ ਤਾਂ ਕਿ ਜਬਰ

(ਬਾਕੀ ਪੰਨਾ ੮੫ ਤੇ)

ਕਰਯੋ ਹੈ ॥ [੧]ਮਾਨਹੁ ਆਪ ਹੀ ਤੇ ਬ੍ਰਹਮਾ; ਸੁਰ ਮੰਡਲ ਸੁੱਧਿ ਬਨਾਇ ਧਰਯੋ ਹੈ॥ [੨]ਜਾ ਪਿਖ ਕੈ ਖਗ ਰੀਝ ਰਹੈ; ਮ੍ਰਿਗ ਤਿਆਗ ਤਿਸੈ ਨਹੀ ਚਾਰੋ ਚਰਯੋ ਹੈ ॥ ਅਉਰ ਕੀ ਬਾਤ ਕਹਾ ਕਹੀਯੇ ਜਿਹ ਕੇ ਪਿਖਏ ਭਗਵਾਨ ਛਰਯੋ ਹੈ ॥੫੨੩॥ [੩]ਇਤ ਤੇ ਨੰਦ ਲਾਲ ਸਖਾ ਲੀਏ ਸੰਗ; ਉਤੈ ਫੁਨ ਗ੍ਵਾਰਨ ਜੂਥ ਸਬੈ ॥ ਬਹਸਾ ਬਹਸੀ ਤਹ ਹੋਨ ਲਗੀ; ਰਸ ਬਾਤਨ ਸੋ ਕਬਿ ਸਯਾਮ ਤਬੈ ॥ [੪]ਜਿਹ ਕੋ ਬ੍ਰਹਮਾ ਨਹੀ ਅੰਤ ਲਖੈ ਨਹ ਨਾਰਦ ਪਾਵਤ ਜਾਹਿ ਛਬੈ ॥ ਮ੍ਰਿਗ ਜਿਉ ਮ੍ਰਿਗਨੀ ਮਹਿ ਰਾਜਤ ਹੈ ਹਰਿ ਤਿਉ ਗਨ ਗ੍ਵਾਰਨ ਬੀਚ ਫਬੈ ॥੫੨੪॥ ਸ੍ਵੈਯਾ ॥ [੫]ਨੰਦ ਲਾਲ ਲਲਾ ਇਤ ਗਾਵਤ ਹੈ ਉਤ ਤੇ ਸਭ ਗ੍ਵਾਰਨੀਆ ਮਿਲਿ ਗਾਵੈ ॥ ਫਾਗੁਨ ਕੀ ਰੁਤ ਊਪਰਿ ਆਂਬਨ ਮਾਨਹੁ ਕੋਕਿਲਕਾ ਕੁਹਕਾਵੈ॥ [੬]ਤੀਰ ਨਦੀ ਸੋਊ ਗਾਵਤ ਗੀਤ ਜੋਊ ਉਨ ਕੇ ਮਨ ਭੀਤਰ ਭਾਵੈ ॥ ਨੈਨ ਨਛਤ੍ਰ ਪਸਾਰ ਪਿਖੈ ਸੁਰ ਦੇਵ ਬਧੂ ਮਿਲਿ ਦੇਖਨਿ ਆਵੈ ॥੫੨੫॥ [੭]ਮੰਡਲ ਰਾਸ ਬਚਿਤ੍ਰ ਮਹਾ ਸਮ ਜੇ ਹਰਿ ਕੀ ਭਗਵਾਨ ਰਚਯੋ ਹੈ ॥ ਤਾਹੀ ਕੇ ਬੀਚ ਕਹੈ ਕਬਿ ਇਉ ਰਸ ਕੰਚਨ ਕੀ ਸਮ ਤੁਲਿ ਮਚਯੋ ਹੈ ॥ [੮]ਤਾ ਸੀ ਬਨਾਇਬੇ ਕੋ ਬ੍ਰਹਮਾ ਨ ਬਨੀ ਕਰਿਕੈ ਜੁਗ ਕੋਟਿ ਪਚਯੋ ਹੈ ॥ ਕੰਚਨ ਕੈ ਤਨਿ ਗੋਪਿਨ ਕੋ ਤਿਹ ਮੱਧਿ ਮਨੀ ਮਨ ਤੁਲਿ ਗਚਯੋ ਹੈ ॥੫੨੬॥ [੯]ਜਲ ਮੈ ਸਫਰੀ ਜਿਮ ਕੇਲ ਕਰੈ ਤਿਮ ਗ੍ਵਾਰਨੀਯਾ ਹਰਿ ਕੇ ਸੰਗਿ ਡੋਲੈ ॥ ਜਿਉ ਜਨ ਫਾਗ ਕੋ ਖੇਲਤ ਹੈ ਤਿਹ ਭਾਂਤ ਹੀ ਕਾਨ੍ਹ ਕੇ ਸਾਥ ਕਲੋਲੈ ॥ [੧੦]ਕੋਕਿਲਕਾ ਜਿਮ ਬੋਲਤ ਹੈ ਤਿਮ ਗਾਵਤ ਤਾ ਕੀ ਬਰਾਬਰ ਬੋਲੈ ॥ ਸਯਾਮ ਕਹੈ ਸਭ ਗ੍ਵਾਰਨੀਯਾ ਇਹ ਭਾਂਤਨ ਸੋ ਰਸ ਕਾਨ੍ਹ ਨਿਚੋਲੈ ॥੫੨੭॥ [੧੧]ਰਸ ਕੀ ਚਰਚਾ ਤਿਨ ਸੋ ਭਗਵਾਨ ਕਰੀ ਹਿਤ ਸੋ ਨ ਕਛੂ ਕਮ ਕੈ ॥ ਇਹ ਭਾਂਤਿ ਕਹਯੋ ਕਬਿ ਸਯਾਮ ਕਹੈ ਤੁਮਰੇ ਮਹਿ ਖੇਲ ਬਨਿਓ ਹਮ ਕੈ ॥ [੧੨]ਕਹਿਕੈ ਇਹ ਬਾਤ ਦੀਯੋ ਹਸਿਕੈ ਸੁ ਪ੍ਰਭਾ ਸੁਭ ਦੰਤਨ ਯੌਂ ਦਮਕੈ ॥ ਜਨ ਦਿਉਸ ਭਲੇ ਰੁਤਿ ਸਾਵਨ ਕੀ ਅਤਿ ਅਭ੍ਰਨ ਮੈ ਚਪਲਾ ਚਮਕੈ ॥੫੨੮॥ ਸ੍ਵੈਯਾ ॥ [੧੩]ਐਹੋ ਲਲਾ, ਨੰਦ ਲਾਲ ਕਹੈ, ਸਭ ਗ੍ਵਾਰਨੀਯਾ ਅਤਿ ਮੈਨ ਭਰੀ ॥ ਹਮਰੇ ਸੰਗ ਆਵਹੁ ਖੇਲ ਕਰੋ ਨ ਕਛੁ ਮਨ ਭੀਤਰਿ ਸੰਕ ਕਰੀ ॥ [੧੪]ਨੈਨ ਨਚਾਇ ਕਛੂ ਮੁਸਕਾਇਕੈ ਭਉਹ ਦੂਊ ਕਰਿ ਟੇਢ ਧਰੀ ॥ ਮਨ ਯੌ ਉਪਜੀ ਉਪਮਾ ਰਸ ਕੀ ਮਨੋ ਕਾਨ੍ਹ ਕੇ ਕੰਠਹਿ ਫਾਸ ਡਰੀ ॥੫੨੯॥ ਸ੍ਵੈਯਾ ॥ [੧੫]ਖੇਲਤ ਗ੍ਵਾਰਨ ਮਧ ਸੋਊ ਕਬਿ ਸਯਾਮ ਕਹੈ ਹਰਿ ਜੂ ਛਬਿ ਵਾਰੋ ॥ ਖੇਲਤ ਹੈ ਸੋਊ ਮੈਨ ਭਰੀ ਇਨਹੂ ਪਰ ਮਾਨਹੁ ਚੇਟਕ ਡਾਰੋ ॥ [੧੬]ਤੀਰ ਨਦੀ ਬ੍ਰਿਜ ਭੂਮਿ ਬਿਖੈ ਅਤਿ ਹੋਤ ਹੈ

੧. ਜਾਣੋ ਬ੍ਰਹਮਾ ਦੇਵਤੇ ਨੇ ਸੁੰਦਰ ਮੰਡਲ ਬਣਾ ਕੇ ਇਥੇ ਧਰਿਆ ਹੈ । ਜਿਸ ਨੂੰ ਵੇਖ ਕੇ ਪੰਛੀ

੨. ਪ੍ਰਸੰਨ ਹੁੰਦੇ ਹਨ । ਹਿਰਨਾਂ ਨੇ ਉਸ ਮੰਡਲ ਨੂੰ ਛੱਡ ਕੇ ਚਾਰਾ ਨਹੀਂ ਚਰਿਆ । ਹੋਰ ਦੀ ਗੱਲ ਤਾਂ ਕੀ ਕਹੀਏ ਜਿਸ ਨੂੰ ਵੇਖ ਕੇ ਭਗਵਾਨ ਵੀ ਛਲਿਆ ਗਿਆ ਹੈ ॥੫੨੩॥

੩. ਇਧਰੋਂ ਨੰਦ ਦਾ ਪੁੱਤਰ ਕ੍ਰਿਸ਼ਨ ਜੀ ਆਪਣੇ ਸਾਥੀਆਂ ਨੂੰ ਨਾਲ ਲੈ ਕੇ, ਉਧਰੋਂ ਗੋਪੀਆਂ ਦਾ ਸਾਰਾ ਜਥਾ ਪਾਰਟੀਆਂ ਬਣਾ ਲਈਆਂ ਅਤੇ ਅੜੋ ਅੜੀ ਹੋਣ ਲੱਗੀ । ਗੱਲ ਗੱਲਾਂ ਦੇ ਨਾਲ ਕਵੀ ਸ਼ਿਆਮ ਜੀ ਕਹਿੰਦੇ ਹਨ ਉਸ ਵੇਲੇ ।

੪. ਜਿਸ ਦਾ ਅੰਤ ਬ੍ਰਹਮਾ ਵੀ ਨਹੀਂ ਜਾਣ ਸਕਿਆ ਤੇ ਨਾ ਹੀ ਨਾਰਦ ਉਸ ਦੇ ਭੇਤ ਤੇ ਸੋਭਾ ਨੂੰ ਪਾ ਸਕਿਆ ਹੈ। ਜਿਸ ਤਰ੍ਹਾਂ ਹੀਰਾ ਹਿਰਨ ਹਿਰਨੀਆਂ ਵਿਚ ਦੂਰੋਂ ਹੀ ਦਿਸ ਪੈਂਦਾ ਹੈ । ਉਸੇ ਤਰ੍ਹਾਂ ਹਰੀ ਕ੍ਰਿਸ਼ਨ ਜੀ ਗੋਪੀਆਂ ਵਿਚ ਸ਼ੋਭਦਾ ਹੈ ॥੫੨੪॥

੫. ਸ੍ਵੈਯਾ ॥ ਇਧਰੋਂ ਨੰਦ ਦਾ ਪੁੱਤਰ ਗਾਉਂਦਾ ਹੈ ਉਸ ਪਾਸੇ ਤੋਂ ਸਾਰੀਆਂ ਗੋਪੀਆਂ ਮਿਲ ਕੇ ਗਾਉਂਦੀਆਂ ਹਨ । ਇੰਜ ਜਾਪਦਾ ਹੈ ਜਿਵੇਂ ਫੱਗਣ ਦੀ ਰੁੱਤ ਵਿਚ ਅੰਬਾਂ ਦੇ ਉੱਤੇ ਕੋਇਲਾਂ ਕੂਕਦੀਆਂ ਹਨ ।

੬. ਜਮਨਾ ਨਦੀ ਦੇ ਕਿਨਾਰੇ ਉਹ ਗੀਤ ਗਾਉਂਦੇ ਹਨ ਜੋ ਉਹਨਾਂ ਦੇ ਮਨ ਨੂੰ ਜਚਦੇ ਹਨ । ਨੇਤਰਾਂ ਨੂੰ ਪਾੜ-ਪਾੜ ਕੇ ਵੇਖਦੇ ਹਨ ਦੇਵਤਿਆਂ ਦੀਆਂ ਦੇਵਰਾਣੀਆਂ ਮਿਲ ਕੇ ਵੇਖਣ ਆਉਂਦੀਆਂ ਹਨ ॥੫੨੫॥

੭. ਰਾਸ ਮੰਡਲ ਬਹੁਤ ਹੀ ਮਹਾਂ ਸ਼ੋਭਾ ਵਾਲਾ ਜੋ ਹਰੀ ਜੀ ਵਾਸਤੇ ਵਿਸ਼ਨੂੰ ਭਗਵਾਨ ਨੇ ਬਣਾਇਆ ਹੈ । ਉਸ ਦੇ ਵਿਚ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਸ ਦੀ ਦਿੱਖ ਸੋਨੇ ਵਾਂਗ ਚਮਕਦੀ ਹੈ ।

੮. ਬ੍ਰਹਮਾ ਕੋਟ ਜੁਗ ਬਣਾ ਰਿਹਾ ਪਰ ਉਸ ਦੀ ਸ਼ੋਭਾ ਦੇ ਤੁਲ ਨਾ ਬਣੀ ਜੋ ਥੱਕ ਕੇ ਰਹਿ ਗਿਆ । ਅਤੇ ਸੋਨੇ ਜਿਹੇ ਸਰੀਰਾਂ ਦੇ ਵਿਚ ਜਾਣੋ ਮਣੀਆਂ ਜੜੀਆਂ ਹੋਈਆਂ ਹਨ ॥੫੨੬॥

੯. ਜਿਸ ਤਰ੍ਹਾਂ ਪਾਣੀ ਦੇ ਵਿਚ ਮੱਛੀਆਂ ਖੁਸ਼ੀ ਮਨਾਉਂਦੀਆਂ ਹਨ, ਉਸੇ ਤਰ੍ਹਾਂ ਗੋਪੀਆਂ ਹਰੀ ਦੇ ਨਾਲ ਫਿਰਦੀਆਂ ਹਨ। ਜਿਸ ਤਰ੍ਹਾਂ ਲੋਕ ਫੱਗਣ ਦੇ ਮਹੀਨੇ ਹੋਲੀ ਖੇਡਦੇ ਹਨ ਉਸੇ ਤਰ੍ਹਾਂ ਹੀ ਕ੍ਰਿਸ਼ਨ ਜੀ ਦੇ ਨਾਲ ਖੁਸ਼ੀਆਂ ਮਨਾ ਰਹੇ ਹਨ।

੧੦. ਜਿਸ ਤਰ੍ਹਾਂ ਕੋਇਲ ਬੋਲਦੀ ਹੈ ਉਸੇ ਤਰ੍ਹਾਂ ਗੋਪੀਆਂ ਗਾਉਂਦੀਆਂ ਕੋਇਲ ਵਾਂਗ ਹੀ ਬੋਲ ਰਹੀਆਂ ਹਨ । ਸ੍ਰੀ ਸ਼ਿਆਮ ਜੀ ਕਹਿੰਦੇ ਹਨ ਸਾਰੀਆਂ ਗੋਪੀਆਂ ਕ੍ਰਿਸ਼ਨ ਜੀ ਦੇ ਨਾਲ ਪ੍ਰੇਮ ਰਸ ਮਾਣਦੀਆਂ ਹਨ ॥੫੨੭॥

੧੧. ਭਗਵਾਨ ਨੇ ਉਹਨਾਂ ਦੇ ਨਾਲ ਰਸ ਦੀ ਜੋ ਚਰਚਾ ਕੀਤੀ ਉਹ ਕੋਈ ਮਹਾਂ ਪ੍ਰੇਮ ਤੋਂ ਘੱਟ ਨਹੀਂ ਸੀ । ਇਸ ਤਰ੍ਹਾਂ ਕਹਿ ਕੇ ਕਵੀ ਸ਼ਿਆਮ ਜੀ ਕਹਿੰਦੇ ਹਨ ਤੁਹਾਡੇ ਵਿਚ ਸਾਡਾ ਖੇਲ ਬਣਿਆ ਹੋਇਆ ਹੈ ।

੧੨. ਇਹ ਗੱਲ ਕਹਿ ਕੇ ਕ੍ਰਿਸ਼ਨ ਜੀ ਹੱਸ ਪਏ । ਉਸ ਵੇਲੇ ਸੁੰਦਰ ਦੰਦਾਂ ਦੀ ਦਮਕ ਇੰਜ ਹੋਈ । ਜਾਣੋ ਸਾਵਣ ਦੀ ਰੁੱਤ ਦੇ ਵਿਚ ਬਹੁਤ ਸੰਘਣੇ ਬੱਦਲਾਂ ਦੇ ਵਿਚ ਜਿਵੇਂ ਬਿਜਲੀ ਚਮਕਦੀ ਹੈ ॥੫੨੮॥

੧੩. ਸ੍ਵੈਯਾ ॥ ਗੋਪੀਆਂ ਨੰਦ ਲਾਲ ਕ੍ਰਿਸ਼ਨ ਜੀ ਨੂੰ ਕਹਿੰਦੀਆਂ ਹਨ ਸਾਰੀਆਂ ਗੋਪੀਆਂ ਕਾਮ ਨਾਲ ਭਰ ਗਈਆਂ ਹਨ । ਸਾਡੇ ਨਾਲ ਆ ਕੇ ਖੇਲ ਕਰੋ ਮਨ ਦੇ ਵਿਚ ਕੋਈ ਸ਼ੰਕਾ ਨਾ ਕਰੋ।

੧੪. ਉਹਨਾਂ ਨੇ ਨੇਤਰ ਨਚਾ ਕੇ ਕੁਝ ਮੁਸਕਰਾ ਕੇ ਅੱਖਾਂ ਦੀਆਂ ਭੋਹਾਂ ਟੇਢੀਆਂ ਕਰਕੇ । ਲੇਖਕ ਕਹਿੰਦਾ ਹੈ ਕਿ ਉਸ ਵੇਲੇ ਦੀ ਉਪਮਾ ਮੇਰੇ ਮਨ ਵਿਚ ਉਸ ਰਸ ਦੀ ਉਪਮਾ ਇੰਜ ਆਈ ਹੈ ਜਾਣੋ ਕ੍ਰਿਸ਼ਨ ਜੀ ਦੇ ਗਲੇ ਵਿਚ ਫਾਂਸੀ ਪੈ ਗਈ ਹੈ ॥੫੨੯॥

੧੫. ਸ੍ਵੈਯਾ ॥ ਗੋਪੀਆਂ ਦੇ ਵਿਚ ਖੇਲ ਰਿਹਾ ਹੈ ਕ੍ਰਿਸ਼ਨ ਜੀ ਕਵੀ ਸ਼ਿਆਮ ਜੀ ਕਹਿੰਦੇ ਹਨ ਜਿਸ ਹਰੀ ਜੀ ਦੀ ਸੋਭਾ ਦੇ ਉੱਤੇ ਵਾਰਨੇ ਹੁੰਦੀਆਂ ਹਨ ਅਤੇ ਉਹ ਕਾਮ ਦੀਆਂ ਭਰੀਆਂ ਹੋਈਆਂ ਖੇਡਦੀਆਂ ਹਨ । ਜਾਣੋਂ ਉਹਨਾਂ ਦੇ ਉੱਤੇ ਕੋਈ ਜਾਦੂ ਕਰ ਦਿੱਤਾ ਹੈ ।

੧੬. ਨਦੀ ਦੇ ਕਿਨਾਰੇ ਬ੍ਰਿਜ ਭੂਮੀ ਦੇ ਵਿਚ ਅਤਿ ਹੀ ਸੁੰਦਰ ਅਖਾੜਾ ਹੋ ਰਿਹਾ ਹੈ ।

---

*(ਪੰਨਾ ੮੩ ਦੀ ਬਾਕੀ)*

ਵਿਰੋਧੀ ਅੰਦੋਲਨ ਕਰਨ ਲਈ ਇਸ ਇਸ਼ਟਦੇਵ ਤੋਂ ਸ਼ਕਤੀ ਲਈ ਜਾ ਸਕੇ । ਇਸੇ ਲਈ ਜਾਪੁ ਵਿਚ ਵਾਰ-ਵਾਰ ਦੁਹਰਾਇਆ ਹੈ :-
ਨਮੋ ਸਸਤ੍ਰ ਪਾਣੇ ਨਮੋ ਅਸਤ੍ਰ ਮਾਣੇ ॥੫੨॥ ਗਨੀਮੁਲ ਖਿਰਾਜ ਹੈਂ, ਗਰੀਬੁਲ ਨਿਵਾਜ ਹੈਂ ॥
ਹਰੀਫੁਲ ਸ਼ਿਕੰਨ ਹੈਂ ॥ ਹਿਰਾਸੁਲ ਫਿਕੰਨ ਹੈਂ ॥੧੫੩॥ ਖਲ ਖੰਡ ਖਿਆਲ ॥ ਗੁਰਬਰ ਅਕਾਲ ॥੧੬੭॥
ਨਮੋ ਜੁਧ ਜੁਧੇ ॥ ਨਮੋ ਗਿਆਨ ਗਿਆਨੇ ॥ ਨਮੋ ਕਲਹ ਕਰਤਾ ਨਮੋ ਸ਼ਾਂਤ ਰੂਪੇ ॥ ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥੧੮੭॥

੪ ਇਸ ਦਾ ਇਹ ਭਾਵ ਵੀ ਨਹੀਂ ਕਿ ਪਰਮੇਸ਼ਰ ਕੋਈ ਮਾਰੂ ਸ਼ਕਤੀ ਹੀ ਹੈ । ਉਸ ਨੂੰ ਦਿਅਲੰ ਸਰੂਪੇ ਤੇ ਕਰੀਮੇ ਰਹੀਮੇ ਵੀ ਕਿਹਾ ਹੈ । ਆਪ ਉਸ ਨੂੰ ਸ੍ਰਿਸ਼ਟੀ ਵਿਚ ਪ੍ਰੇਮ ਬਣ ਕੇ ਵਿਆਪ ਹੋਇਆ ਦੱਸਦੇ ਹਨ । ਕਿਤਨੀ ਠੋਸ ਹਕੀਕਤ ਹੈ :-
ਦੇਸ ਔਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥
ਜਤ੍ਰ ਤਤ੍ਰ ਦਿਸਾ ਵਿਸਾ ਹੋਇ ਫੈਲਿਓ ਅਨੁਰਾਗ ॥੮੦॥
ਤੇ ਫਿਰ ਇਤਨੀ ਵੱਡੀ ਪਰਮਾਤਮ ਸ਼ਕਤੀ ਨਿੱਕੀ ਆਤਮਾ ਦੇ ਵੱਸ ਵੀ ਹੋ ਜਾਂਦੀ ਹੈ :-
ਪਰਮਾਤਮ ਹੈਂ ॥ ਸਰਬਾਤਮ ਹੈ ॥ ਆਤਮ ਬਸ ਹੈ ॥ ਜਸ ਕੇ ਜਸ ਹੈ ॥੧੮੪॥

੫ ਇਸ ਤੋਂ ਇਲਾਵਾ ਉਸ ਨੂੰ ਅਤਿਅੰਤ ਬੁੱਧੀਮਾਨ ਤੇ ਰੂਪਮਾਨ ਸ਼ਕਤੀ ਦੱਸਿਆ ਗਿਆ ਹੈ ਜੋ ਅਤਿਅੰਤ ਨਿਪੁੰਨਤਾ ਤੇ ਮਨੋਹਰਤਾ ਨਾਲ ਸਾਰੇ ਸੰਸਾਰ ਕਾਰ ਨੂੰ ਚਲਾ ਰਹੀ ਹੈ । ਇਸ ਦਾ ਸੌਂਧਰਯ ਤੇ ਉਸ ਦੀ ਬੁੱਧੀ ਸੱਚ-ਮੁੱਚ ਸਲਾਹੁਣਯੋਗ ਹੈ । ਦੋਹਾਂ ਭਗਵਤੀ ਛੰਦਾਂ ਵਿਚ ਇਸ ਪੱਖ ਨੂੰ ਵਧੇਰੇ ਚਮਕਾ ਕੇ ਰੇਖਤਾ ਦੇ ਨਵੇਂ ਰੂਪ ਵਿਚ ਪੇਸ਼ ਕੀਤਾ ਹੈ :-
ਕਿ ਸਰਬੰ ਕਲੀਮੈ ॥ ਕਿ ਪਰਮੰ ਫਹੀਮੈ ॥ ਕਿ ਆਕਲ ਅਲਾਮੈ ॥ ਕਿ ਸਾਹਿਬ ਕਲਾਮੈ ॥੧੨੦॥
ਕਿ ਹੁਸਨਲ ਵਜੂ ਹੈ ॥ ਤਮਾਮੁਲ ਰਜੂ ਹੈ ॥ ਕਿ ਜ਼ਾਹਰ ਜਹੂਰ ਹੈ ॥
ਕਿ ਹਾਜ਼ਰ ਹਜੂਰ ਹੈ ॥ ਹਮੇਸ਼ੁਲ ਸਲਾਮ ਹੈਂ ॥ ਸਮਸਤੁਲ ਕਲਾਮ ਹੈਂ ॥੧੫੦॥ ਕਿ ਸਹਿਬ ਦਿਮਾਗ ਹੈਂ ॥
ਕਿ ਹੁਸਨਲ ਚਰਾਗ ਹੈਂ ॥ ਸਮਸਤੁਲ ਜ਼ੁਬਾਂ ਹੈਂ ॥ ਕਿ ਸਾਹਿਬਿ ਕਿਰਾਂ ਹੈਂ ॥੧੫੫॥ ਤਮਾਮਲ ਤਮੀਜ਼ ਹੈ ॥
ਸਮਸਤੁਲ ਅਜ਼ੀਜ ਹੈਂ ॥੧੫੬॥

ਉਸ ਹੁਸੀਨ ਨੂੰ ਪਹਿਲੇ ਦੱਸਣ ਤੋਂ ਇਲਾਵਾ ਗੁਰੂ ਸਾਹਿਬ ਉਸ ਨੂੰ ਕਲਹ ਕਰਤਾ, ਅੰਧਕਾਰ ਰੂਪ, ਰੋਗ ਰੋਗੇ, ਕੂਰਕਰਮੇ ਜਾਂ ਪ੍ਰੇਤ ਰੂਪ ਕਹਿ ਕੇ ਵੀ ਨਮਸਕਾਰਦੇ ਹਨ । ਆਪ ਦੇ ਖਿਆਲ ਅਨੁਸਾਰ ਉਹ ਧਰਮ ਦੀ ਪੂਜਾ, ਜਲਾਲ ਤੇ ਜਮਾਲ ਦੋਹਾਂ ਦਾ ਮਾਲਿਕ ਹੈ । ਜਿੱਥੇ ਬਦੀ ਨੂੰ ਨਾਸ ਕਰਨ ਲਈ ਸਮਰੱਥ ਹੈ ਉਥੇ ਪਾਲਕ ਤੇ ਕ੍ਰਿਪਾਲੂ ਵੀ ਹੈ । ਉਹ ਸਭ ਦੇ ਨਾਲ ਇਕਮਿਕ ਤੇ ਸਭ ਤੋਂ ਨਿਰਲੇਪ ਸੱਤਾ ਨੂੰ ਸਦਾ ਅੰਗ ਸੰਗ ਸਮਝਣਾ ਚਾਹੀਦਾ ਹੈ ਤਾਂ ਕਿ ਜੀਵਨ ਜੋਤਿ ਸਦਾ ਪ੍ਰਚਲਿਤ ਹੁੰਦੀ ਰਹੇ । ਦੁਕਾਲੰ ਪ੍ਰਣਾਸੀ ਦਿਆਲੰ ਸਰੂਪੇ ॥ ਸਦਾ ਅੰਗ ਸੰਗੇ ਅਭੰਗ ਬਿਭੂਤੇ ॥੧੯੯॥

ਜਾਪੁ ਦੇ ਰੂਪਕ ਪੱਖ ਨੂੰ ਵਿਚਾਰਿਆਂ ਪਤਾ ਲਗਦਾ ਹੈ ਕਿ ਮੁੱਖ ਤੌਰ 'ਤੇ ਇਹ ਵਿਸ਼ੇਸ਼ਣ ਮਾਲਾ ਹੋਣ ਕਰਕੇ ਸ਼ਾਇਦ ਇਸ ਵਿਚ ਜਾਂ ਅਲੰਕਾਰਕ ਬੰਧਾਨ ਤੇ ਉਤਨਾ ਜ਼ੋਰ ਨਹੀਂ, ਛੰਦਾਂ ਦੀ ਬਣਤਰ ਤੇ ਭਾਸ਼ਾ ਇਤਨੀ ਪ੍ਰਭਾਵਸ਼ਾਲੀ ਹੈ ਕਿ ਉਸ ਤੋਂ ਮਹਾਨ ਸ਼ਕਤੀ ਦਾ ਲੋਹਾ ਆਪਣੇ ਆਪ ਦਿਲ 'ਤੇ ਬੈਠਦਾ ਜਾਂਦਾ ਹੈ ਤੇ ਕ੍ਰਾਂਤੀ ਦਾ ਇਹ ਬੀਰ ਜਾਪ ਦਾਸਤਾਂ ਦੀਆਂ ਜ਼ੰਜੀਰਾਂ ਤੋੜਦਾ ਦਿਸਦਾ ਹੈ । ਗੁਰੂ ਸਾਹਿਬ ਵੀ ਇਸ ਅਖੰਡ ਜਪੁ ਵਿਚ ਕਿਤੇ ਦਮ ਲੈਂਦੇ ਨਹੀਂ ਲਗਦੇ। ਜਿਥੇ ਛੰਦ ਖਤਮ ਹੁੰਦਾ ਹੈ ਉਥੇ ਫਿਰ ਨਵਾਂ ਛੰਦ ਰਚਣ ਲੱਗੇ ਤ੍ਰਪ੍ਰਸਾਦਿ ਜਾਂ ਤੇਰਾ ਜ਼ੋਰ ਲਿਖ ਕੇ ਆਰੰਭ ਕਰਦੇ ਹਨ । ਕਈ ਥਾਂ ਜਾਪੁ ਦੀ ਅਖੰਡ ਧਾਰਾ ਵਿਚ ਛੰਦਾਂ ਦੇ ਨਾਮ ਵੀ ਇਸ ਤਰ੍ਹਾਂ ਰੱਖੇ ਹਨ ਕਿ ਉਹ ਸਿਮਰਨ ਦੇ ਪ੍ਰੇਰਕ ਬਣ ਜਾਂਦੇ ਹਨ । ਜਿਵੇਂ ਹਰਬੋਲਮਨਾ ਛੰਦ, ਜਾਪੁ ਦੇ ਛੰਦ, ਫੌਜੀ ਮਾਰਚ ਵਾਲੇ ਹਨ, ਇਉਂ ਲਗਦਾ ਹੈ ਕਿ ਜਿਵੇਂ ਜਪੁਜੀ ਦੇ ਹੁੰਦਿਆਂ ਜਾਪੁ ਦੀ ਰਚਨਾ ਦੁਸ਼ਟ ਦਮਨ ਮਿਸ਼ਨ ਦੀ ਪੂਰਤੀ ਲਈ ਕੀਤੀ ਗਈ ਸੀ । ਜੀਵਨ ਸੰਗਰਾਮ ਹੈ ਤਾਂ ਜਾਪੁ ਉਸ ਸੰਗਰਾਮ ਲਈ ਤਿਆਰ-ਬਰ-ਤਿਆਰ ਕਰਨ ਹਿਤ ਇਕ ਵਧੀਆ ਅਭਿਆਸ ਹੈ ਜਿਸ ਦੀ ਓਜ

*(ਬਾਕੀ ਪੰਨਾ ੮੬ ਤੇ)*

ਸੁੰਦਰ ਭਾਂਤ ਅਖਾਰੋ ॥ [੧]ਰੀਝ ਰਹੈ ਪ੍ਰਿਥਮੀ ਕੇ ਸਭੈ ਜਨ; ਰੀਝ ਰਹਯੋ ਸੁਰ ਮੰਡਲ ਸਾਰੋ ॥੫੩੦॥ [੨]ਗਾਵਤ ਏਕ ਨਚੈ ਇਕ ਗ੍ਵਾਰਨਿ ਤਾਰਿਨ ਕਿੰਕਨ ਕੀ ਧੁਨ ਬਾਜੈ ॥ ਜਿਉ ਮ੍ਰਿਗ ਰਾਜਤ ਬੀਚ ਮ੍ਰਿਗੀ; ਹਰਿ ਤਿਉ ਗਨ ਗ੍ਵਾਰਨਿ ਬੀਚ ਬਿਰਾਜੈ ॥ [੩]ਨਾਚਤ ਸੋਊ ਮਹਾ ਹਿਤ ਸੋ ਕਬਿ ਸਯਾਮ ਪ੍ਰਭਾ ਤਿਨਕੀ ਇਮ ਛਾਜੈ ॥ ਗਾਇਬ ਪੇਖਿ ਰਿਸੈ ਗਨ ਗੰਧ੍ਰਬ ਨਾਚਬ ਦੇਖ ਬਧੂ ਸੁਰ ਲਾਜੈ ॥੫੩੧॥ [੪]ਰਸ ਕਾਰਨ ਕੋ ਭਗਵਾਨ ਤਹਾ ਕਬਿ ਸਯਾਮ ਕਹੈ ਰਸ ਖੇਲ ਕਰਯੋ ॥ ਮਨ ਯੌ ਉਪਜੀ ਉਪਮਾ ਹਰਿ ਜੂ ਇਨ ਪੈ ਜਨ ਚੇਟਕ ਮੰਤ੍ਰ ਡਰਯੋ ॥ [੫]ਪਿਖ ਕੈ ਜਿਹ ਕੋ ਸੁਰ ਅਛ੍ਰਨ ਕੇ ਗਿਰ ਬੀਚ ਲਜਾਇ ਬਪੈ ਸੁ ਧਰਯੋ ॥ ਗੁਪੀਆ ਸੰਗਿ ਕਾਨ੍ਹ ਕੇ ਡੋਲਤ ਹੈ ਇਨਕੋ ਮਨੂਆ ਜਬ ਕਾਨ੍ਹ ਹਰਯੋ ॥੫੩੨॥ ਸ੍ਵੈਯਾ ॥ [੬]ਸਯਾਮ ਕਹੈ ਸਭ ਹੀ ਗੁਪੀਆ ਹਰਿ ਕੇ ਸੰਗਿ ਡੋਲਤ ਹੈ ਸਭ ਹੁਈਆ ॥ ਗਾਵਤ ਏਕ ਫਿਰੈ ਇਕ ਨਾਚਤ ਏਕ ਫਿਰੈ ਰਸ ਰੰਗ ਅਕੁਈਆ ॥ [੭]ਏਕ ਕਹੈ ਭਗਵਾਨ ਹਰੀ ਇਕ ਲੈ ਹਰਿ ਨਾਮ ਪਰੈ ਗਿਰ ਭੂਈਆ ॥ ਯੋ ਉਪਜੀ ਉਪਮਾ ਪਿਖ ਚੁੰਮਕ ਲਾਗੀ ਫਿਰੈ ਤਿਹਕੇ ਸੰਗ ਸੁਈਆ ॥੫੩੩॥ ਸ੍ਵੈਯਾ ॥ [੮]ਸੰਗ ਗ੍ਵਾਰਨ ਕਾਨ੍ਹ ਕਹੀ ਹਸਿਕੈ ਕਬਿ ਸਯਾਮ ਕਹੈ ਅਧ ਰਾਤ ਸਮੈ ॥ ਹਮਹੂੰ ਤੁਮਹੂੰ ਤਜਿਕੈ ਸਭ ਖੇਲ; ਸਭੈ ਮਿਲਕੈ ਹਮ ਧਾਮ ਰਮੈ ॥ [੯]ਹਰਿ ਆਇਸ ਮਾਨ ਚਲੀ ਗ੍ਰਿਹ ਕੋ ਸਭ ਗ੍ਵਾਰਨੀਯਾ ਕਰਿ ਦੂਰਿ ਗਮੈ ॥ ਅਬ ਜਾਇ ਟਿਕੈ ਸਭ ਆਸਨ ਮੈ ਕਰਿਕੈ ਸਭ ਪ੍ਰਾਤ ਕੀ ਨੇਹ ਤਮੈ ॥੫੩੪॥ [੧੦]ਹਰਿ ਸੋ ਅਰੁ ਗੋਪਿਨ ਸੰਗਿ ਕਿਧੌ ਕਬਿ ਸਯਾਮ ਕਹੈ ਅਤ ਖੇਲ ਭਯੋ ਹੈ ॥ ਲੈ ਹਰਿ ਜੀ ਤਿਨ ਕੋ ਸੰਗ ਆਪਨ ਤਿਆਗ ਕੈ ਖੇਲ ਕੋ ਧਾਮ ਅਯੋ ਹੈ ॥[੧੧] ਤਾ ਛਬਿ ਕੋ ਜਸੁ ਉੱਚ ਮਹਾ ਕਬਿ ਨੈ ਅਪਨੈ ਮਨ ਚੀਨ ਲਯੋ ਹੈ ॥ ਕਾਗਜੀਏ ਰਸ ਕੋ ਅਤਿਹੀ ਸੁ ਮਨੋ ਗਨਤੀ ਕਰਿ ਜੋਰ ਦਯੋ ਹੈ[੧੨] ॥੫੩੫॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ॥

[੧੩]ਅਥ ਕਰਿ ਪਕਰ ਖੇਲਬੋ ਕਥਨੰ ॥ ਰਾਸ ਮੰਡਲ ॥ ਸ੍ਵੈਯਾ ॥[੧੪]

ਪ੍ਰਾਤ ਭਏ ਹਰਿ ਜੂ ਤਜਿ ਕੈ ਗ੍ਰਿਹ ਧਾਇ ਗਏ ਉਠ ਠਉਰ ਕਹਾ ਕੋ ॥ ਫੂਲ ਰਹੇ ਜਿਹ ਫੂਲ ਭਲੀ ਬਿਧਿ ਤੀਰ ਬਹੈ ਜਮਨਾ ਸੁ ਤਹਾ ਕੋ ॥ [੧੫]ਖੇਲਤ ਹੈ ਸੋਊ ਭਾਂਤ ਭਲੀ ਕਬਿ ਸਯਾਮ ਕਹੈ ਕਛੁ ਤ੍ਰਾਸ ਨ ਤਾ ਕੋ ॥ ਸੰਗ ਬਜਾਵਤ ਹੈ ਮੁਰਲੀ ਸੋਊ ਗਊਅਨ ਕੇ ਮਿਸ ਗ੍ਵਾਰਨੀਯਾ ਕੋ ॥੫੩੬॥ ਸ੍ਵੈਯਾ ॥ [੧੬]ਰਾਸ ਕਥਾ ਕਬਿ ਸਯਾਮ ਕਹੈ ਸੁਨਕੈ ਬ੍ਰਿਖ ਭਾਨ ਸੁਤਾ ਸੋਊ ਧਾਈ ॥ ਜਾ ਮੁਖ ਸੁੱਧ ਨਿਸਾ ਪਤਿ ਸੋ

---

ੳ ਜਿਹੜੀਆਂ ਵੀ ਪ੍ਰਭੂ ਪ੍ਰੇਮ ਦੀ ਲਗਨ ਨਾਲ ਇਸ ਸਤਿਸੰਗ ਵਿਚ ਵਿਚਰਦੀਆਂ ਹਨ ਉਹ ਸਾਰੀਆਂ ਹੀ ਸੁੰਦਰਤਾ ਤੇ ਉਪਮਾ ਦੇ ਯੋਗ ਹਨ, ਜਿਹੜੀਆਂ ਹਰੀ ਤੋਂ ਟੁੱਟ ਕੇ ਪ੍ਰੇਮ ਮਾਰਗ ਤੋਂ ਖੁੰਝ ਕੇ ਆਪਣੀ ਹੀ ਸ਼ੋਭਾ ਵਿਚ ਮਸਤ ਹਨ, ਉਨ੍ਹਾਂ ਨੂੰ ਸੁੰਦਰਤਾ ਦੇ ਵਿਚ ਹੁੰਦਿਆਂ ਵੀ ਕਰੂਪ ਕਰਕੇ ਜਾਣਿਆ ਜਾਂਦਾ ਹੈ ।
ਨਾਨਕ ਸੋਭਾ ਵੰਤੀਆਂ ਸੋਹਾਗਣੀ ਅਨਦਿਨੁ ਭਗਤਿ ਕਰੇਇ ॥੪॥ ਅੰਗ ੩੮ ।' ਮ: ੩ ॥
ਗਰਬਿ ਅਟੀਆਂ ਤ੍ਰਿਸਨਾ ਜਲਹਿ ਦੁਖ ਪਾਵਹਿ ਦੂਜੈ ਭਾਇ ॥ ਉਹੀ ॥ ਇਹ ਉਦਾਹਰਨ ਦੇ ਕੇ ਦੱਸਿਆ ਹੈ ਕਿ :- ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥ ਚਲਦਿਆ ਨਾਲਿ ਹਰਿ ਚਲਸੀ ਹਰਿ ਆਪੇ ਲਏ ਛਡਾਇ ॥ ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥ ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤ ਗਏ ਪਛੁਤਾਇ ॥ ਉਹੀ ॥

---

(ਪੰਨਾ ੮੫ ਦੀ ਬਾਕੀ)

ਪੂਰਨ ਤੀਬਰ ਗਤੀ ਆਪਣੇ ਆਪ ਸ਼ਕਤੀ ਪ੍ਰਦਾਨ ਕਰਦੀ ਹੈ । ਜੇ ਗਹੁ ਨਾਲ ਵੇਖਿਆ ਜਾਵੇ ਤਾਂ ਜਾਪ ਦੀ ਰਚਨਾ ਵਿਚ ਭਾਸ਼ਾ ਦਾ ਹਿੱਸਾ ਸਭ ਤੋਂ ਵੱਧ ਮਹੱਤਵਪੂਰਨ ਹੈ । ਉਂਜ ਤਾਂ ਗੁਰੂ ਸਾਹਿਬ ਦਾ ਅਨੁਭਵ ਹੀ ਮੁੱਖ ਵਸਤੂ ਹੈ ਪ੍ਰੰਤੂ ਇਹ ਅਨੁਭਵ ਇਸ ਰੂਪ ਵਿਚ ਸਾਡੇ ਤੱਕ ਨਹੀਂ ਸੀ ਪਹੁੰਚ ਸਕਦਾ । ਜੇਕਰ ਇਸ ਕਿਸਮ ਦੀ ਚੁਕਵੀਂ ਤੇ ਬਲਵਾਨ ਭਾਸ਼ਾ ਦਾ ਪ੍ਰਯੋਗ ਨਾ ਹੁੰਦਾ । ਇਸ ਪ੍ਰਯੋਗ ਵਿਚ ਸੰਸਕ੍ਰਿਤ, ਅਰਬੀ, ਫ਼ਾਰਸੀ ਦੇ ਸੰਮਿਲਤ ਸਮਾਸ ਨਵੀਂ ਚੀਜ਼ ਹਨ ਜੋ ਹਿੰਦੂ, ਮੁਸਲਮਾਨ, ਸੰਸਕ੍ਰਿਤੀ ਤੇ ਅਧਿਆਤਮਕਵਾਦ ਦਾ ਸੰਗਮ ਦਰਸਾਉਂਦੇ ਹਨ । ਰੇਖਤਾ ਜ਼ੁਬਾਨ ਦਾ ਵਿਕਾਸ ਦੱਸਣ ਲਈ ਏਥੇ ਭਗਵਤੀ ਛੰਦ ਅਨੋਖੀ ਸਮੱਗਰੀ ਪੇਸ਼ ਕਰਦੇ ਹਨ ਤੇ ਬਾਕੀ ਛੰਦ ਵੀ ਆਪਣੀ ਚੁਸਤ ਬੰਦਸ਼ ਕਾਰਨ ਭਗਤੀ ਸਾਹਿਤ ਵਿਚ ਇਕ ਨਿਰਾਲੀ ਥਾਂ ਰੱਖਦੇ ਹਨ । ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਜਾਪੁ ਵਿਸ਼ੇ ਵਸਤੂ ਤੇ ਰੂਪ ਦੋਹਾਂ ਦੇ ਪੱਖ ਤੋਂ ਕ੍ਰਾਂਤੀਕਾਰੀ ਸ਼ਿਰੋਮਣੀ ਰਚਨਾ ਹੈ ਤੇ ਇਸ ਰਚਨਾ

(ਬਾਕੀ ਪੰਨਾ ੮੭ ਤੇ)

੧. ਜਿਸ ਨੂੰ ਵੇਖ ਕੇ ਧਰਤੀ 'ਤੇ ਵਸਣ ਵਾਲੇ ਸਾਰੇ ਪੁਰਸ਼ ਪ੍ਰਸੰਨ ਹੋ ਰਹੇ ਹਨ ਤੇ ਦੇਵ ਮੰਡਲ ਦੇ ਲੋਕ ਵੀ ਪ੍ਰਸੰਨ ਹੋ ਰਹੇ ਹਨ ਸਾਰੇ ॥੫੩੦॥

੨. ਇਕ ਗੋਪੀ ਗਾਉਂਦੀ ਹੈ, ਇਕ ਨੱਚਦੀ ਹੈ, ਤਾੜੀਆਂ ਤੇ ਕੰਗਣ ਦੇ ਘੁੰਗਰੂ ਦੇ ਵੱਜਣ ਦੀ ਆਵਾਜ਼ ਆਉਂਦੀ ਹੈ। ਜਿਸ ਤਰ੍ਹਾਂ ਮ੍ਰਿਗ ਹਿਰਨੀਆਂ ਵਿਚ ਬਿਰਾਜਦਾ ਹੈ, ਇਸੇ ਤਰ੍ਹਾਂ ਗੋਪੀਆਂ ਦੇ ਝੁੰਡ ਵਿਚ ਕ੍ਰਿਸ਼ਨ ਜੀ ਬਿਰਾਜਦੇ ਹਨ ।

੩. ਬੜੇ ਪ੍ਰੇਮ ਦੇ ਨਾਲ ਨੱਚਦੇ ਹਨ ਜਿਸ ਦੀ ਕਵੀ ਸ਼ਿਆਮ ਜੀ ਪ੍ਰਭਾ ਕਹਿੰਦੇ ਹਨ ਕਿ ਇੰਜ ਜਚਦੀ ਹੈ ਜਿਵੇਂ ਗੰਧਰਬ ਉਹਨਾਂ ਦੇ ਗਾਉਣੇ ਨੂੰ ਵੇਖ ਕੇ ਰਿਸ ਖਾਂਦੇ ਹਨ । ਨਾਚ ਨੂੰ ਵੇਖ ਕੇ ਸੁਰ ਲੋਕ ਦੀਆਂ ਅਪੱਛਰਾਂ ਸ਼ਰਮਿੰਦੀਆਂ ਹੁੰਦੀਆਂ ਹਨ ॥੫੩੧॥

੪. ਰਸ ਦੇ ਕਾਰਨ ਵਾਸਤੇ ਹੀ ਭਗਵਾਨ ਨੇ ਇਹ ਖੇਲ ਰਚਿਆ ਹੈ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜੋ ਰਸ ਖੇਲ ਕਰ ਰਹੇ ਹਨ । ਲੇਖਕ ਕਹਿੰਦਾ ਹੈ ਕਿ ਮੇਰੇ ਮਨ ਵਿਚ ਉਸ ਦੀ ਉਪਮਾ ਇੰਜ ਉਪਜੀ ਹੈ ਕਿ ਜਾਣੋਂ ਹਰੀ ਜੀ ਨੇ ਗੋਪੀਆਂ ਦੇ ਉੱਤੇ ਜਾਦੂ ਜਾਂ ਮੰਤਰ ਪਾ ਦਿੱਤਾ ਹੈ ।

੫. ਜਿਸ ਨੂੰ ਵੇਖ ਕੇ ਦੇਵਤਿਆਂ ਨੂੰ ਅਪੱਛਰਾਂ ਨੂੰ ਪਹਾੜ ਵਿਚ ਲਿਜਾ ਕੇ ਕੰਦਰਾਂ ਵਿਚ ਲੁਕੋ ਦਿੱਤਾ ਹੈ ਕਿ ਜਿਸ ਤਰ੍ਹਾਂ ਗੋਪੀਆਂ ਕ੍ਰਿਸ਼ਨ ਜੀ ਦੇ ਨਾਲ ਲੱਗੀਆਂ ਫਿਰਦੀਆਂ ਹਨ, ਕਿਤੇ ਇਹਨਾਂ ਦਾ ਮਨ ਵੀ ਕ੍ਰਿਸ਼ਨ ਜੀ ਨਾ ਖੋਹ ਲੈਣ ॥੫੩੨॥

੬. ਸ੍ਵੈਯਾ॥ ਸ਼ਿਆਮ ਕਵੀ ਜੀ ਕਹਿੰਦੇ ਹਨ ਕਿ ਸਾਰੀਆਂ ਹੀ ਗੋਪੀਆਂ ਹਰੀ ਨਾਲ ਤੁਰੀਆਂ ਫਿਰਦੀਆਂ ਹਨ । ਸਭ ਹੀ ਕ੍ਰਿਸ਼ਨ ਜੀ ਦੀਆਂ ਹੋ ਗਈਆਂ ਹਨ । ਇਕ ਗਾਉਂਦੀਆਂ ਫਿਰਦੀਆਂ ਹਨ, ਇਕ ਨੱਚਦੀਆਂ ਹਨ, ਇਕ ਰਸ ਰੰਗ ਦੇ ਵਿਚ ਮਸਤ ਹੋ ਕੇ ਅਕੂਈਆਂ ਚੁੱਪ-ਚਾਪ ਫਿਰਦੀਆਂ ਹਨ।

੭. ਇਕ ਭਗਵਾਨ ਹਰੀ ਕਹਿੰਦੀ ਹੈ, ਇਕ ਹਰੀ ਨਾਮ ਲੈ ਕੇ ਮਸਤ ਹੋ ਕੇ ਧਰਤੀ 'ਤੇ ਡਿੱਗ ਪੈਂਦੀ ਹੈ । ਜਿਨ੍ਹਾਂ ਦੀ ਉਪਮਾ ਇੰਜ ਉਪਜੀ ਹੈ ਜਾਣੋਂ ਚੁੰਬਕ (ਚਮਕ ਪੱਥਰ) ਦੇ ਨਾਲ ਲੱਗ ਕੇ ਸੂਈਆਂ ਘੁੰਮਦੀਆਂ ਫਿਰਦੀਆਂ ਹਨ ॥੫੩੩॥

੮. ਸ੍ਵੈਯਾ ॥ ਉਹਨਾਂ ਗੋਪੀਆਂ ਨੂੰ ਕ੍ਰਿਸ਼ਨ ਜੀ ਨੇ ਕਿਹਾ ਹੱਸ ਕੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਅੱਧੀ ਰਾਤ ਦਾ ਵੇਲਾ ਹੋ ਗਿਆ ਹੈ। ਆਉ ਹੁਣ ਅਸੀਂ ਵੀ ਤੇ ਤੁਸੀਂ ਵੀ ਸਾਰੇ ਖੇਲ ਨੂੰ ਛੱਡ ਕੇ ਮਿਲ ਕੇ ਘਰਾਂ ਨੂੰ ਚੱਲੀਏ ।

੯. ਹਰੀ ਦੀ ਆਗਿਆ ਮੰਨ ਕੇ ਘਰ ਨੂੰ ਚੱਲ ਪਈਆਂ ਸਾਰੀਆਂ ਗੋਪੀਆਂ ਆਪਣੇ ਮਨ ਦਾ ਗਮ ਦੂਰ ਕਰਕੇ ਖੁਸ਼ੀ ਦੇ ਨਾਲ। ਤੇ ਕਿਹਾ ਸੀ ਕਿ ਚੱਲੋ ਹੁਣ ਚੱਲ ਕੇ ਆਪੋ ਆਪਣੇ ਆਸਣਾਂ 'ਤੇ ਆਰਾਮ ਕਰੀਏ । ਪ੍ਰੇਮ ਦੀ ਖੇਡ ਹੁਣ ਸ਼ਾਮ ਦੇ ਹਨੇਰੇ ਵਿਚ ਬਦਲ ਗਈ ॥੫੩੪॥

੧੦. ਹਰੀ ਦਾ ਅਤੇ ਗੋਪੀਆਂ ਦੇ ਨਾਲ ਸ਼ਿਆਮ ਕਵੀ ਕਹਿੰਦਾ ਹੈ ਬਹੁਤ ਖੇਲ ਹੋਇਆ । ਹੁਣ ਹਰੀ ਜੀ ਉਹਨਾਂ ਨੂੰ ਨਾਲ ਲੈ ਕੇ ਖੇਲ ਕਰਨਾ ਛੱਡ ਕੇ ਘਰ ਆ ਗਏ ਹਨ ।

੧੧. ਉਸ ਸ਼ੋਭਾ ਦਾ ਮਹਾਂ ਉੱਚਾ ਜਸ ਕਵੀ ਨੇ ਆਪਣੇ ਮਨ ਦੇ ਵਿਚ ਸਮਝ ਲਿਆ ਹੈ । ਲੇਖਾ ਕਰਨ ਵਾਲੇ ਨੇ ਲੇਖੇ ਦਾ ਅੰਤ ਹੀ ਨਿਚੋੜ ਕਰਕੇ ਭਾਵ (ਗਿਣੀਆਂ ਕਰਕੇ ਜਮ੍ਹਾਂ ਖਰਚ ਦਾ ਜੋੜ ਜੋੜ ਲਿਆ ਤੇ ਗਿਣਤੀਆਂ ਬਹੀ ਬੰਦ ਕਰ ਦਿੱਤੀ, ਇੰਜ ਕ੍ਰਿਸ਼ਨ ਜੀ ਨੇ ਖੇਲ ਠੱਪ ਦਿੱਤੀ ॥੫੩੫॥

੧੨. ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾ ਵਤਾਰ ਦਾ ਇਹ ਪ੍ਰਕਰਣ ਸਮਾਪਤ ਹੁੰਦਾ ਹੈ ।

---

੧੩. ਹੁਣ ਆ ਕੇ ਇਕ ਦੂਜੇ ਦਾ ਹੱਥ ਪਕੜ ਕੇ ਖੇਲ ਕਰਨ ਦਾ ਰਾਸ ਮੰਡਲ ਦਾ ਦੂਜਾ ਸੀਨ ਚਲਦਾ ਹੈ ॥

੧੪. ਸ੍ਵੈਯਾ ॥ ਸਵੇਰ ਹੋਈ ਹਰੀ ਜੀ ਘਰ ਨੂੰ ਛੱਡ ਕੇ ਕਿਹੜੇ ਥਾ ਨੂੰ ਉੱਠ ਕੇ ਚਲੇ ਗਏ । ਜਿੱਥੇ ਬਹੁਤ ਚੰਗੀ ਤਰ੍ਹਾਂ ਫੁੱਲ ਖਿੜ ਰਹੇ ਹਨ ਜੋ ਜਮਨਾ ਦੇ ਕਿਨਾਰੇ ਹੈ ਉਸ ਥਾਂ ਨੂੰ ਚਲੇ ਗਏ।

੧੫. ਜਿਥੇ ਜਾ ਕੇ ਰੋਜ਼ ਚੰਗੀ ਤਰ੍ਹਾਂ ਖੇਡਦੇ ਹਨ, ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਸ ਨੂੰ ਕਿਸੇ ਦਾ ਭੈ ਨਹੀਂ ਹੈ । ਜਿਥੇ ਜਾ ਕੇ ਗਊਆਂ ਤੇ ਗੁਵਰਨੀਆਂ ਨਾਲ ਰਲ ਕੇ ਬੰਸਰੀ ਵਜਾਉਂਦਾ ਹੈ ਮਿਸ (ਇਸ ਬਹਾਨੇ) ਨਾਲ ਬੁਲਾਉਣ ਦੀ ਖਾਤਰ ॥੫੩੬॥

੧੬. ਸ੍ਵੈਯਾ ॥ ਕਵੀ ਸ਼ਿਆਮ ਕਹਿੰਦਾ ਹੈ ਕਿ ਜਦੋਂ ਰਾਸ ਦੀ ਕਥਾ ਚੱਲੀ ਤਾਂ ਉਸ ਨੂੰ ਸੁਣ ਕੇ ਬ੍ਰਿਖਭਾਨ ਦੀ ਪੁੱਤਰੀ ਚੱਲ ਪਈ। ਜਿਸ ਦਾ ਨਾਮ ਰਾਧਾ ਸੀ ਅਤੇ ਮੁੱਖ ਪੂਰਨਮਾਸ਼ੀ ਦੇ ਚੰਦਰਮਾ ਜਿਹਾ ਸੀ ਅਤੇ

---

*(ਪੰਨਾ ੮੬ ਦੀ ਬਾਕੀ)*

ਦਾ ਕੋਈ ਨਾ ਕੋਈ ਤੁਕਾਂਤ ਦਸਮ ਗ੍ਰੰਥ ਦੀ ਹਰ ਰਚਨਾ ਵਿਚ ਵਿਆਪਕ ਹੁੰਦਿਆਂ ਆਪਣੀ ਜੋਤਿ ਜਗਾ ਰਿਹਾ ਹੈ ।

ਜਿਹੜੇ ਵਿਦਵਾਨ ਪ੍ਰਮਾਦ ਦੀ ਜਿੱਲਣ ਵਿਚ ਧੱਸ ਕੇ ਆਪੋ ਆਪਣੇ ਟੇਵੇ ਲਾ ਕੇ ਕਿਸੇ ਬਾਣੀ ਨੂੰ ਗੁਰੂ ਜੀ ਦੀ ਰੇਖਤਾ ਮੰਨ ਕੇ ਹੋਰ ਸਾਰੀਆਂ ਨੂੰ ਮਿੱਥ ਹੀ ਕਹੀ ਜਾਂਦੇ ਹਨ ਉਹਨਾਂ ਅੱਗੇ ਆਹ ਪਿਆਰਾ ਸਿੰਘ ਪਦਮ ਦੀਆਂ ਅਕੱਟ ਪਰਖ ਦਲੀਲਾਂ ਹਰਏਕ ਬਾਣੀ ਦਾ ਵਿਯੋਗ ਇਸੇ ਲਈ ਇਥੇ ਦਿੱਤਾ ਜਾ ਰਿਹਾ ਹੈ ਕਿ ਉਹਨਾਂ ਵੀਰਾਂ ਦੇ ਤਪਦੇ ਮਨ ਨੂੰ ਕਿਵੇਂ ਸ਼ਾਂਤੀ ਮਿਲ ਜਾਵੇ । ਭਾਵੇਂ ਮਜ਼ਮੂਨ ਵਧ ਰਿਹਾ ਹੈ ਪਰ ਇਹ ਬਿਓਰਾ ਬੜਾ ਹੀ ਖੋਜ ਭਰਪੂਰ ਹੈ । ਸਾਰੀਆਂ ਰੁਕਾਵਟਾਂ ਦੇ ਬਾਵਜੂਦ ਇਥੇ ਦੇਣਾ ਅਤਿ ਜ਼ਰੂਰੀ ਹੈ । ਪਦਮ ਜੀ ਪੰਨਾ ੭੫ 'ਤੇ ੨-ਅਕਾਲ ਉਸਤਤਿ ਵਿਚ ਐਡਮੰਡ ਕੈਡਲਰ ਲਿਖਦਾ ਹੈ, ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਸਰਬ-ਲੋਹੀ ਰਹੁ-ਰੀਤ ਚਲਾਈ ਤਾਂ ਉਨ੍ਹਾਂ ਸੱਚੀਂ-ਮੁੱਚੀਂ ਆਪਣੇ ਆਪ ਨੂੰ ਦਾਨਾ ਤੇ ਦੂਰ-ਅੰਦੇਸ਼ ਆਗੂ ਸਿੱਧ ਕੀਤਾ ਕਿਉਂਕਿ ਜਿਨ੍ਹਾਂ ਪਦਾਰਥਕ ਵਸਤਾਂ ਨੇ ਜੀਅ ਦੀ ਅਧਿਆਤਮਕ ਮਹੱਤਤਾ ਨੂੰ ਉਭਾਰਿਆ ਹੈ, ਸਰਬਲੋਹ ਉਨ੍ਹਾਂ ਵਿਚੋਂ ਸਭ ਤੋਂ ਵੱਧ ਖਗ ਸੱਚਾ ਤੇ ਦ੍ਰਿੜ ਅਚੱਲ ਹੈ । ਇਹ ਇਕ ਹਕੀਕਤ ਹੈ ਕਿ ਫੌਲਾਦ ਜਿਹਾ ਮਜ਼ਬੂਤ ਆਚਰਨ ਉਸਾਰਨ ਲਈ ਗੁਰੂ ਸਾਹਿਬ ਨੇ ਖਾਲਸੇ ਨੂੰ ਸਰਬਲੋਹ ਦਾ ਵਰਦਾਨ ਦਿੱਤਾ ਹੈ । ਸਰਬਲੋਹਾ ਸ਼ਸਤਰਾਂ ਦਾ ਪਿਤਾ ਹੈ ਤੇ ਸਰਬਲੋਹ ਅਕਾਲੀ ਸ਼ਕਤੀ ਦਾ ਵੀ ਪ੍ਰਤੀਕ ਹੈ । ਇਸੇ ਕਰਕੇ ਗੁਰੂ ਸਾਹਿਬ ਅਕਾਲ ਉਸਤਤਿ ਦਾ ਆਰੰਭ ਕਰਦੇ ਕਹਿੰਦੇ ਹਨ :-

**ਅਕਾਲ ਪੁਰਖ ਕੀ ਰੱਛਾ ਹਮ ਨੈ ॥ ਸਰਬਲੋਹ ਦੀ ਰੱਛਿਆ ਹਮ ਨੈ ॥ ਸਰਬਕਾਲ ਦੀ ਰੱਛਿਆ ਹਮਨੈ ॥ ਸਰਬਲੋਹ ਜੀ ਦੀ ਸਦਾ ਰੱਛਿਆ ਹਮਨੈ॥** ਅਕਾਲ ਉਸਤਤਿ ਗੁਰੂ ਜੀ ਦੀ ਉਹ ਬਾਣੀ ਹੈ ਜਿਸ ਵਿਚ ਅਕਾਲ ਸ਼ਕਤੀ ਦੇ ਗੁਣ ਗਾਏ ਹੋਏ ਹਨ । ਬਚਿੱਤਰ ਨਾਟਕ ਦੇ ਮੁੱਢਲੇ ਅਧਿਆਇ ਦਾ ਨਾਮ ਵੀ ਸ੍ਰੀ ਕਾਲ ਜੀ ਦੀ ਉਸਤਤਿ ਹੈ । ਜਦੋਂ ਅਕਾਲ ਉਸਤਤਿ ਵਾਲੀ ਰਚਨਾ ਦੀ ਸ਼ੁੱਧ ਕਾਪੀ ਲਿਖਾਰੀ ਲਿਖਣ ਲੱਗਾ ਤਾਂ ਉਸ ਨੇ ਗੁਰੂ ਸਾਹਿਬ ਤੋਂ ਅਸ਼ੀਰਵਾਦ ਵਜੋਂ ਇਹ ਪਹਿਲੀਆਂ ਸਤਰਾਂ ਲਿਖਵਾਈਆਂ । ਇਸ ਕਰਕੇ ਅੱਗੇ ਉਤਾਰਾ ਕਰਨ ਵਾਲਿਆਂ ਇਸ ਮੁਢਲੇ ਛੰਦ ਬਾਰੇ ਇਹ ਨੋਟ ਦਿੱਤਾ :- ਉਤਾਰ ਖਾਸੇ ਦਸਖਤ ਅਤੇ ਇਨ੍ਹਾਂ ਚਾਰ ਸਤਰਾਂ ਤੋਂ ਬਾਅਦ ਫਿਰ ਛੋਟਾ ਜਿਹਾ ਨੋਟ—ਜ਼ਾਹਰ ਹੈ ਕਿ ਗੁਰੂ ਸਾਹਿਬ ਦੀਆਂ ਰਚੀਆਂ ਤੇ ਖੁਦ ਹੱਥੀਂ ਲਿਖੀਆਂ ਇਹਨਾਂ ਚਾਰ ਸਤਰਾਂ ਵਿਚ ਅਕਾਲ ਪੁਰਖ ਨੂੰ ਦੋ ਵਾਰ ਸਰਬਲੋਹ ਦਾ ਨਾਮ ਲੈ ਕੇ ਯਾਦ ਕੀਤਾ ਗਿਆ ਹੈ । ਇਹ ਸਰਬ ਲੋਹ ਉਹੋ ਅਕਾਲ ਸ਼ਕਤੀ ਹੈ ਜਿਸ ਦੀ ਯਾਦ ਮਨੁੱਖ ਨੂੰ ਸੰਤ ਸਿਪਾਹੀ ਬਣਾਉਂਦੀ ਹੈ । ਫਿਰ ਸਰਬਲੋਹ ਸ਼ਸਤਰ ਦਾ ਵੀ ਪ੍ਰਤੀਕ ਹੈ ਜਿਸ ਦੁਆਰਾ ਦੁਸ਼ਟਾਂ ਦਾ ਸੰਘਾਰ ਕਰਕੇ ਧਰਮ ਦੀ ਰੱਖਿਆ ਕੀਤੀ ਜਾ ਸਕਦੀ ਹੈ । ਇਸ ਤਰ੍ਹਾਂ ਗੁਰੂ ਸਾਹਿਬ ਨੇ ਭਗਤੀ ਕਰਦਿਆਂ ਸ਼ਕਤੀ ਉਪਜਾਉਣ ਦਾ ਨਵਾਂ ਮਾਰਗ ਦਰਸਾਇਆ ਤੇ ਇਸ ਅਕਾਲ ਉਸਤਤਿ ਵਿਚ ਗਾਈ ਮਹਿਮਾ ਦੁਆਰਾ ਵੀ ਸ਼ਕਤੀ ਪ੍ਰਗਟਾਉਣ ਦਾ ਸਾਰਥਕ ਯਤਨ ਕੀਤਾ ਹੈ । ਗੁਰੂ ਸਾਹਿਬ ਨੇ ਕੋਈ ਅਜਿਹਾ ਅਧਿਆਤਮਕ ਜਾਂ ਕਲਾਤਮਕ ਕਰਮ ਨਹੀਂ ਕੀਤਾ ਜੋ ਸਮਾਜ ਲਈ ਉਪਯੋਗੀ ਨਾ ਹੋਵੇ, ਜਿਸ ਤੋਂ ਮਾਨਵ ਸਮਾਜ ਸ਼ਕਤੀ ਪ੍ਰਾਪਤ ਕਰਕੇ ਸ਼ੈਤਾਨੀ ਤਾਕਤਾਂ ਨਾਲ ਲੜ ਨਾ ਸਕੇ । ਅਕਾਲ ਉਸਤਤਿ ਜਾਪੁ ਦੀ ਪ੍ਰਚੰਡ ਨਾਮ ਮਾਲਾ ਤੋਂ ਅਗਲਾ ਕਦਮ ਵੀ ਹੈ । ਧਰਮ ਵਿਚ ਦੋ ਮੁੱਖ ਗੱਲਾਂ ਹੁੰਦੀਆਂ ਹਨ । ਪਹਿਲੇ ਇਸ਼ਟ ਦੂਜੇ ਉਸ ਇਸ਼ਟ ਦੀ ਪ੍ਰਸੰਨਤਾ ਲਈ ਕੀਤੇ ਕਰਮ, ਅਕਾਲ ਉਸਤਤਿ ਵਿਚ ਦੋਹਾਂ ਅਹਿਮ ਨੁਕਤਿਆਂ 'ਤੇ ਵਿਸ਼ੇਸ਼ ਵਿਚਾਰ ਹੈ । ਗੁਰੂ ਸਾਹਿਬ ਆਪਣਾ ਇਸ਼ਟ ਅਕਾਲ ਪੁਰਖ ਨੂੰ ਮੰਨਦੇ ਹਨ । ਇਸ ਕਰਕੇ ਉਸ ਹਸਤੀ ਦੀ ਸਪੱਸ਼ਟਤਾ ਲਈ ਇਹ ਸਾਰੀ ਵਿਆਖਿਆ ਕੀਤੀ ਗਈ ਹੈ । ਦੂਸਰੇ ਉਸ ਇਸ਼ਟ ਨੂੰ ਰੀਝਾਉਣ ਲਈ ਲੋਕ ਜੋ ਕਰਮ ਕਰਦੇ ਹਨ ਉਸ ਨੂੰ ਧਰਮ ਕਿਹਾ ਜਾਂਦਾ ਹੈ । ਇਹ ਧਰਮ ਕਰਮ ਵੱਖ-ਵੱਖ ਹਨ । ਗੁਰੂ ਸਾਹਿਬ ਨੇ ਇਨ੍ਹਾਂ ਪ੍ਰਚਲਿਤ ਧਰਮ ਕਰਮਾਂ ਦਾ ਡੂੰਘਾ ਵਿਸ਼ਲੇਸ਼ਣ ਕੀਤਾ ਤੇ ਅੰਤ ਸਮੂਹ ਮਾਨਵ ਜਾਤੀ ਲਈ ਪ੍ਰੇਮ ਤੇ ਵਿਸ਼ਵ ਸਾਂਝ ਨੂੰ ਸਰਵੋਤਮ ਧਰਮ ਦਰਸਾਇਆ ਹੈ ।

ਇਸ ਸਮੇਂ ਅਕਾਲ ਉਸਤਤਿ ਵਿਚ ਸਾਢੇ ੨੭੧ ਛੰਦ ਹਨ । ਮੇਰਾ ਖਿਆਲ ਹੈ ਕਿ ਇਸ ਚੰਡੀ ਉਸਤਤਿ ਦੇ ੨੦ ਤ੍ਰਿਭੰਗੀ ਛੰਦ ਜੋ ਹਨ, ਇਹ ਚੰਡੀ

*(ਬਾਕੀ ਪੰਨਾ ੮੮ ਤੇ)*

[1]ਜਿਹ ਕੇ ਤਨ ਕੰਚਨ ਸੀ ਛਬਿ ਛਾਈ ॥ [2]ਜਾ ਕੀ ਪ੍ਰਭਾ ਕਬਿ ਦੇਤ ਸਭੈ ਸੋਊ ਤਾ ਮੈ ਰਜੈ ਬਰਨੀ ਨਹਿ ਜਾਈ ॥ ਸਯਾਮ ਕੀ ਸੋਭ ਸੁ ਗੋਪਿਨ ਤੇ ਸੁਨਿਕੈ ਤਰਨੀ ਹਰਨੀ ਜਿਮ ਧਾਈ ॥੫੩੭॥ ਕਬਿੱਤੁ ॥ [3]ਸੇਤ ਧਰੇ ਸਾਰੀ ਬ੍ਰਿਖਭਾਨ ਕੀ ਕੁਮਾਰੀ ਜਸ ਹੀ ਕੀ ਮਨੋ ਬਾਰੀ ਐਸੀ ਰਚੀ ਹੈ ਨ ਕੋ ਦਈ ॥ [4]ਰੰਭਾ ਉਰਬਸੀ ਅਉਰ ਸਚੀ ਸੁ ਮਦੋਦਰੀ ਪੈ ਐਸੀ ਪ੍ਰਭਾ ਕਾ ਕੀ ਜਗ ਬੀਚ ਨ ਕਛੂ ਭਈ ॥ [5]ਮੋਤਿਨ ਕੇ ਹਾਰ ਗਰੇ ਡਾਰ ਰੁਚ ਸੋ ਸੁਧਾਰ ਕਾਨ੍ ਜੂ ਪੈ ਚਲੀ ਕਬਿ ਸਯਾਮ ਰਸ ਕੇ ਲਈ॥ [6]ਸੇਤੈ ਸਾਜ ਸਾਜ ਚਲੀ ਸਾਂਵਰੇ ਕੀ ਪ੍ਰੀਤ ਕਾਜ ਚਾਂਦਨ ਮੈ ਰਾਧਾ ਮਾਨੋ ਚਾਂਦਨੀ ਸੀ ਹ੍ਵੈ ਗਈ ॥੫੩੮॥ ਸ੍ਵੈਯਾ ॥ [7]ਅੰਜਨ ਆਂਡ ਸੁਧਾਰ ਭਲੇ ਪਟ ਭੂਖਨ ਅੰਗ ਸੁਧਾਰ ਚਲੀ ॥ ਜਨੁ ਦੂਸਰ ਚੰਦ੍ਰ ਕਲਾ ਪ੍ਰਗਟੀ ਜਨ ਰਾਜਤ ਕੰਜ ਕੀ ਸੇਤ ਕਲੀ॥ [8]ਹਰਿ ਕੇ ਪਗ ਭੇਟਨ ਕਾਜ ਚਲੀ ਕਬਿ ਸਯਾਮ ਕਹੈ ਸੰਗ ਰਾਧੇ ਅਲੀ ॥ ਜਨੁ ਜੋਤ ਤਰੀਯਨ ਗ੍ਵਾਰਨ ਤੇ ਇਹ ਚੰਦ ਕੀ ਚਾਂਦਨੀ ਬਾਲ ਭਲੀ॥੫੩੯॥ ਸ੍ਵੈਯਾ॥ [9]ਕਾਨ੍ ਸੋ ਪ੍ਰੀਤ ਬਢੀ ਤਿਹ ਕੀ ਮਨ ਮੈ ਅਤਿ ਹੀ ਨਹਿ ਨੈਕੁ ਘਟੀ ਹੈ ॥ ਰੂਪ ਸਚੀ ਅਰੁ ਪੈ ਰਤਿ ਤੇ ਮਨ ਤ੍ਰੀਯਨ ਤੇ ਨਹਿ ਨੈਕੁ ਲਟੀ ਹੈ ॥ [10]ਰਾਸ ਮੈ ਖੇਲਨ ਕਾਜ ਚਲੀ ਸਜਿ ਸਾਜ ਸਭੈ ਕਬਿ ਸਯਾਮ ਨਟੀ ਹੈ॥ ਸੁੰਦਰ ਗ੍ਵਾਰਨ ਕੈ ਘਨ ਮੈ ਮਨੋ ਰਾਧਕਾ ਚੰਦ੍ਰ ਕਲਾ ਪ੍ਰਗਟੀ ਹੈ ॥੫੪੦॥ [11]ਬ੍ਰਹਮਾ ਪਿਖਿ ਕੈ ਜਿਹ ਰੀਝ ਰਹਯੋ ਜਿਹ ਕੋ ਦਿਖ ਕੈ ਸਿਵ ਧਯਾਨ ਛੁਟਾ ਹੈ ॥ ਜਾ ਨਿਰਖੇ ਰਤਿ ਰੀਝ ਰਹੀ ਰਤਿ ਕੇ ਪਤਿ ਕੋ ਪਿਖ ਮਾਨ ਟੁਟਾ ਹੈ ॥ [12]ਕੋਕਿਲ ਕੰਠ ਚੁਰਾਇ ਲੀਯੋ ਜਿਨ ਭਾਵਨ ਕੋ ਸਭ ਭਾਵ ਲੁਟਾ ਹੈ ॥ ਗ੍ਵਾਰਨ ਕੇ ਘਨ ਬੀਚ ਬਿਰਾਜਤ ਰਾਧਕਾ ਮਾਨਹੁ ਬਿੱਜ ਛਟਾ ਹੈ ॥੫੪੧॥ [13]ਕਾਨ੍ ਕੇ ਪੂਜਨ ਪਾਇ ਚਲੀ ਬ੍ਰਿਖ ਭਾਨ ਸੁਤਾ ਸਭ ਸਾਜ ਸਜੈ ॥ ਜਿਹ ਕੋ ਪਿਖ ਕੈ ਮਨ ਮੋਹਿ ਰਹੈ ਕਬਿ ਸਯਾਮ ਕਹੈ ਦੁਤਿ ਸੀਸ ਰਜੈ ॥ [14]ਜਿਨ ਅੰਗ ਪ੍ਰਭਾ ਕਬਿ ਦੇਤ ਸਭੈ ਸੋਊ ਅੰਗ ਧਰੇ ਤ੍ਰੀਯ ਰਾਜ ਛਜੈ ॥ ਜਿਹ ਕੋ ਪਿਖ ਕੰਦ੍ਰਪ ਰੀਝ ਰਹੈ ਜਿਹ ਕੋ ਦਿਖ ਚਾਂਦਨੀ ਚੰਦ ਲਜੈ ॥੫੪੨॥ [15]ਸ੍ਵੈਯਾ ॥ ਸਿਤ ਸੁੰਦਰੁ ਸਾਜ ਸਭੈ ਸਜਿਕੈ ਬ੍ਰਿਖਭਾਨ ਸੁਤਾ ਇਹ ਭਾਂਤਿ ਬਨੀ ॥ ਮੁਖ ਰਾਜਤ ਸੁੱਧ ਨਿਸਾ ਪਤਿ ਸੋ ਜਿਹ ਮੈ ਅਤਿ ਚਾਂਦਨੀ ਰੂਪ ਘਨੀ ॥ [16]ਰਸ ਕੋ ਕਰਿ ਰਾਧਕਾ ਕੋਪ ਚਲੀ ਮਨ ਸਾਜ ਕੋ ਸਾਜਕੈ ਮੈਨ ਅਨੀ ॥ ਤਿਹ ਪੇਖ ਭਏ ਭਗਵਾਨ ਖੁਸੀ ਸੋਊ ਤ੍ਰੀਯਨ ਤੇ ਤ੍ਰਿਯ ਰਾਜ ਗਨੀ॥੫੪੩॥ [17]ਰਾਧੇ ਬਾਚ ਗੋਪਿਨ ਸੋ ॥ ਸਵੈਯਾ ॥ [18]ਬ੍ਰਿਖਭਾਨ ਸੁਤਾ ਹਰਿ ਪੇਖ ਹਸੀ ਇਹ ਭਾਂਤਿ ਕਹਯੋ ਸੰਗ ਗ੍ਵਾਰਨ ਕੈ ॥ ਸਮ ਦਾਰਿਮ

---

(ਪੰਨਾ ੮੭ ਦੀ ਬਾਕੀ)

ਗੁਰਿੰਦਰ ਦੂਜੇ ਦੇ ਮੁੱਢ ਵਿਚ ਹੋਣੇ ਚਾਹੀਦੇ ਸਨ ਇਥੇ ਨਹੀਂ । ਇਸੇ ਤਰ੍ਹਾਂ ੧੦ ਪ੍ਰਸ਼ਨੋ ਦੋਹਰੇ ਸ਼ਾਇਦ ਗਿਆਨ ਪ੍ਰਬੋਧ ਦਾ ਭਾਗ ਹਨ ਅਕਾਲ ਉਸਤਤਿ ਦਾ ਨਹੀਂ। ਬਾਕੀ ਅਕਾਲ ਪੁਰਖ ਦੀ ਮਹਿਮਾ ਆਮ ਕਰਕੇ ਦਸ-ਦਸ ਜਾਂ ਵੀਹ-ਵੀਹ ਛੰਦਾਂ ਦੇ ਸਮੂਹ ਬਣਾ ਕੇ ਕੀਤੀ ਗਈ ਹੈ ।

ਟੀਕਾਕਾਰ ਵੱਲੋਂ ਬੇਨਤੀ— ਸਾਡਾ ਮਤਲਬ ਬਾਣੀ ਨੂੰ ਅੱਗੇ ਪਿੱਛੇ ਨਹੀਂ ਕਰਨਾ, ਸਾਡਾ ਭਾਵ ਹੈ ਜੋ ਬਾਣੀ ਸਾਡੇ ਸਾਹਮਣੇ ਹੈ ਉਸ ਦੇ ਅਰਥ ਕੀਤੇ ਜਾਣ। ਅੱਗੋਂ ਪ੍ਰਕਰਣ ਚਲਦਾ ਹੈ ਕਿ ਜਿਵੇਂ ਕਿ :-

੧੦ ਚੌਪਈ— ਸਰਬ ਵਿਆਪਕ ਜੋਤਿ ਦਾ ਸਾਰੇ ਪਸਾਰਾ ਹੈ । ਭਵਾਨੀ ਆਦਿ ਦੇਵੀਆਂ

੧੦ ਕਬਿੱਤ— ਸਰਬ ਕਾਲ ਸਰਬ ਠਉਰ ਏਕ ਸੇ ਲਗਤ ਹੈ, ਕਹਿ ਕੇ ਸਰਬ ਵਿਆਪਕ ਹਸਤੀ ਦੀ ਵਿਆਖਿਆ ਹੈ ।

੧੦ ਸ੍ਵੈਯੇ— ਕਰਮ ਕਾਂਡੀਆਂ ਤੇ ਰਾਜਸੀ ਬਲ ਦੇ ਦਾਅਵੇਦਾਰਾਂ ਦਾ ਖੰਡਨ ਕਰਕੇ ਪ੍ਰੇਮ ਮਾਰਗ ਦਾ ਹੋਕਾ ਦਿੱਤਾ ਹੈ ।

੨੦ ਤੋਮਰ— ਇਹਨਾਂ ਦਾ ਵਿਸ਼ਾ ਬਿਨ ਏਕ ਨਾਮ ਅਧਾਰ ॥ ਸਭ ਕਰਮ ਭਰਮ ਵਿਚਾਰ ਹੈ ।

੨੦ ਲਘੁ ਨਿਰਾਜ— ਰੱਬੀ ਵਿਆਪਕਤਾ ਦਾ ਨਿੱਜੀ ਅਨੁਭਵ ਤੂੰ ਹੀ ਕਹਿ ਕੇ ਗਾਇਆ ਹੈ ।

੨੦ ਕਬਿੱਤ— ਵੱਡੀ ਮੱਤ ਮਤਾਂਤਰਾਂ ਉੱਤੇ ਸਖਤ ਵਿਅੰਗ ਕਸੇ ਹਨ ।

੨੮ ਭੁਯੰਗ— ੧੫ ਛੰਦਾਂ ਵਿਚ ਦੱਸਿਆ ਹੈ ਕਿ ਰੱਬ ਇਹ ਨਹੀਂ । ੧੫ ਵਿਚ ਦੱਸਿਆ ਹੈ ਕਿ ਇਹ ਹੈ, ਰੱਬੀ ਮਹਿਮਾ ਕਰਕੇ ।

(ਬਾਕੀ ਪੰਨਾ ੮੯ ਤੇ)

੧. ਜਿਸ ਦੇ ਸਰੀਰ ਉੱਤੇ ਸੋਨੇ ਜਿਹੀ ਚਮਕ ਪੈਂਦੀ ਸੀ ।

੨. ਜਿਸ ਦੀ ਪ੍ਰਭਾ ਸਾਰੇ ਕਵੀ ਆਪੋ ਆਪਣੀ ਬੁੱਧੀ ਅਨੁਸਾਰ ਕਹਿੰਦੇ ਹਨ ਜੋ ਵੀ ਕਹਿੰਦੇ ਹਨ ਉਹ ਉਸ 'ਤੇ ਢੁਕਦੀ ਹੈ ਪਰ ਸਮੂਹਕ ਨਹੀਂ ਕਹੀ ਜਾਂਦੀ । ਰਾਧਾ ਗੋਪੀਆਂ ਕੋਲੋਂ ਕ੍ਰਿਸ਼ਨ ਜੀ ਦੀ ਸ਼ੋਭਾ ਸੁਣ ਕੇ ਉਹ ਮੁਟਿਆਰ ਹਿਰਨੀ ਵਾਂਗ ਦੌੜ ਪਈ ॥੫੩੭॥

੩. ਕਬਿੱਤ ॥ ਬ੍ਰਿਖਭਾਨ ਕੁਮਾਰੀ (ਰਾਧਾ) ਨੇ ਸਫੈਦ (ਚਿੱਟੀ) ਸਾੜ੍ਹੀ ਧਰੀ ਹੋਈ ਹੈ ਜਾਣੋ ਉਹ ਨਿਰੇ ਜਸ ਦੀ ਬਾੜੀ ਹੈ ਅਤੇ ਉਸ ਨੂੰ ਕਰਤਾਰ ਨੇ ਐਸਾ ਬਣਾਇਆ ਹੈ ਜੈਸੀ ਹੋਰ ਕੋਈ

੪. ਨਹੀਂ । ਰੰਭਾ, ਉਰਵਸ਼ੀ ਅਤੇ ਹੋਰ ਇੰਦਰ ਦੀ ਇਸਤਰੀ ਸੱਚੀ ਜਾਂ ਰਾਵਣ ਦੀ ਇਸਤਰੀ ਮਦੋਦਰੀ ਆਦਿ ਕਿਸੇ ਤੋਂ ਵੀ ਇਹੋ ਜਿਹੀ ਪ੍ਰਭਾ ਕਿਸ ਦੀ ਕਹੀਏ ਉਸ ਦੇ ਤੁੱਲ ਕੁਝ ਵੀ ਨਹੀਂ ।

੫. ਰਾਧਾ ਨੇ ਮੋਤੀਆਂ ਦੇ ਹਾਰ ਗਲੇ ਵਿਚ ਪਾ ਕੇ ਬੜੇ ਪ੍ਰੇਮ ਨਾਲ ਸੰਵਾਰ ਕੇ ਕ੍ਰਿਸ਼ਨ ਜੀ ਪਾਸ ਚਲੀ ਗਈ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਰਸ ਹਾਸਲ ਕਰਨ ਦੇ ਵਾਸਤੇ ।

੬. ਉਹ ਸਾਰੇ ਸੁੰਦਰ ਸਜ-ਸਜਾ ਕੇ ਸਾਂਵਰੇ (ਸ਼ਿਆਮ) ਦੀ ਪ੍ਰੀਤ ਦੇ ਕੰਮ ਲਈ ਉਸ ਵੇਲੇ ਚੰਦ ਦੀ ਚਾਨਣੀ ਨਾਲ ਮਿਲ ਕੇ ਜਾਣੋ ਚੰਦ ਦੀ ਚਾਨਣੀ ਹੋ ਗਈ ਹੈ ॥੫੩੮॥

੭. ਸੈਯਾ ॥ ਨੇਤਰਾਂ ਵਿਚ ਸੁਰਮਾ ਪਾ ਕੇ ਗਹਿਣੇ ਚੰਗੇ ਸੁਧਾਰ ਕੇ ਅੰਗਾਂ ਵਿਚ ਪਾ ਕੇ ਚੱਲੀ ਹੈ । ਇੰਜ ਜਾਪਦਾ ਹੈ ਜਿਵੇਂ ਦੂਸਰੀ ਚੰਦ ਦੀ ਕਲਾ ਪ੍ਰਗਟ ਹੋ ਗਈ ਹੈ ਜਾਣੋ ਕੰਵਲ ਫੁੱਲ ਦੀਆਂ ਚਿੱਟੀਆਂ ਕਲੀਆਂ ਖਿੜ ਗਈਆਂ ਹਨ ।

੮. ਕ੍ਰਿਸ਼ਨ ਜੀ ਹਰੀ ਦੇ ਪੈਰਾਂ ਨਾਲ ਲੱਗਣ ਲਈ ਚੱਲ ਪਈ ਕਵੀ ਸ਼ਿਆਮ ਜੀ ਕਹਿੰਦੇ ਹਨ ਰਾਧਾ ਦੇ ਨਾਲ ਇਕ ਸੇਵਕਾ ਵੀ ਹੈ ਕੋਈ ਸਖੀ ਜਾਂ ਸਹੇਲੀ । ਉਹ ਇੰਜ ਜਾਪਦੀਆਂ ਹਨ ਜਿਵੇਂ ਸਹੇਲੀਆਂ ਦੀਵੇ ਹਨ ਅਤੇ ਇਹ ਬਾਲ ਰਾਧਾ ਉਹਨਾਂ ਗੁਆਰਨਾਂ ਇਸਤਰੀਆਂ ਵਿਚ ਚੰਦ ਦੀ ਚਾਂਦਨੀ ਨਾਲੋਂ ਵੀ ਚੰਗੀ ਹੈ ॥੫੩੯॥

੯. ਸੈਯਾ ॥ ਕ੍ਰਿਸ਼ਨ ਜੀ ਦੇ ਨਾਲ ਉਸ ਦੀ ਪ੍ਰੀਤ ਵਧ ਗਈ ਹੈ । ਉਸ ਦੇ ਮਨ ਦੇ ਵਿਚ ਜੋ ਜ਼ਰਾ ਵੀ ਕਾਮ ਘਟਦੀ ਨਹੀਂ । ਜਿਸ ਦਾ ਰੂਪ ਸੱਚੀ ਜਾਂ ਸ਼ਿਵ ਦੇ ਵੈਰੀ ਦੀ ਇਸਤਰੀ ਰੱਤੀ ਦੇ ਸਮਾਨ ਹੈ ਹੋਰ ਕਿਸੇ ਵੀ ਇਸਤਰੀ ਨਾਲੋਂ ਕਿਵੇਂ ਵੀ ਘੱਟ ਨਹੀਂ ਹੈ । ਉਹ ਰਾਧਾ

੧੦. ਰਾਸ ਵਿਚ ਖੇਲਣ ਦੇ ਕੰਮ ਲਈ ਚੱਲੀ ਹੈ । ਜਸ਼ਨ ਸਾਰੇ ਸੱਜ ਦੇ ਸਾਜ ਸਜਾਏ ਹੋਏ ਹਨ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਵੇਂ ਨੱਟਣੀ ਨਾਚ ਕਰਨ ਵਾਲੀ (ਡਾਂਸਰ) ਸਾਰੇ ਸਾਜ ਸ਼ਿੰਗਾਰ ਕਰਕੇ ਜਾਂਦੀ ਹੈ । ਬਾਕੀ ਹੋਰ ਗੁਆਰਨਾਂ ਦੀ ਘਟਾ ਵਿਚ ਸੁੰਦਰਤਾ ਲਈ ਜਾਣੋ ਰਾਧਾਂ ਚੰਦ ਦੀਆਂ ਕਿਰਨਾਂ ਪ੍ਰਗਟ ਹੋ ਗਈਆਂ ਹਨ ॥੫੪੦॥

੧੧. ਜਿਸ ਨੂੰ ਵੇਖ ਕੇ ਬ੍ਰਹਮਾ ਪ੍ਰਸੰਨ ਹੋ ਰਿਹਾ ਹੈ, ਜਿਸ ਨੇ ਵੇਖ ਕੇ ਸ਼ਿਵਜੀ ਦਾ ਧਿਆਨ (ਸਮਾਧੀ) ਖੁੱਲ ਗਈ ਹੈ । ਜਿਸ ਨੂੰ ਵੇਖ ਕੇ ਰੱਤੀ ਪ੍ਰਸੰਨ ਹੋ ਰਹੀ ਹੈ ਰੱਤੀ ਦੇ ਪਤੀ (ਕਾਮ ਦੇਵ) ਦਾ ਉਸ ਨੂੰ ਵੇਖ ਕੇ ਮਾਨ ਟੁੱਟ ਗਿਆ ਹੈ ।

੧੨. ਗਲਾ ਐਸਾ ਹੈ ਜਿਵੇਂ ਕੋਇਲ ਦਾ ਕੰਠ ਚੋਰੀ ਕਰ ਲਿਆ ਹੈ ਜਿਸ ਦੀ ਭਾਵਨਾ ਨੇ ਸਾਰੀਆਂ ਭਾਵਨਾਂ ਦਾ ਭਾਵ ਲੁੱਟ ਲਿਆ ਹੈ । ਉਹ ਗੋਪੀਆਂ ਦੇ ਝੁੰਡ ਵਿਚ ਵਿਚਰ ਰਹੀ ਹੈ । ਰਾਧਾ ਜਾਣੋ ਬੱਦਲਾਂ ਦੀਆਂ ਘਟਾਵਾਂ ਵਿਚ ਬਿਜਲੀ ਹੈ ॥੫੪੧॥

੧੩. ਕ੍ਰਿਸ਼ਨ ਜੀ ਦੇ ਪੈਰ ਪੂਜਣ ਲਈ ਚਲੀ ਹੈ, ਬ੍ਰਿਖਭਾਨ ਦੀ ਪੁੱਤਰੀ ਰਾਧਾ ਨੇ ਸਾਰੇ ਸਾਜ ਸਜਾਏ ਹੋਏ ਹਨ । ਜਿਸ ਨੂੰ ਵੇਖ ਕੇ ਮਨ ਮੋਹਿਤ ਹੋ ਰਹਿੰਦਾ ਹੈ । ਕਵੀ ਸ਼ਿਆਮ ਕਹਿੰਦਾ ਹੈ ਕਿ ਉਸ ਦੀ ਸੁੰਦਰਤਾ ਨੂੰ ਵੇਖ ਕੇ ਸੁੰਦਰਤਾ ਵੀ ਸੀਸ ਨਿਵਾ ਲੈਂਦੀ ਹੈ ।

੧੪. ਜਿਨ੍ਹਾਂ ਅੰਗਾਂ ਦੀ ਪ੍ਰਭਾ ਦੀਆਂ ਕਵੀ ਲੋਕ ਉਦਾਹਰਨਾਂ ਦਿੰਦੇ ਹਨ ਸੋ ਉਹ ਅੰਗ ਰਾਧਾ ਦੇ ਹਨ ਜੋ ਇਸਤਰੀਆਂ ਦੇ ਮੁਖੀ ਅੰਗ ਹੁੰਦੇ ਹਨ । ਜਿਸ ਨੂੰ ਵੇਖ ਕੇ ਕਾਮ ਦੇਵ ਰੀਝ ਕੇ ਰਹਿ ਜਾਂਦਾ ਹੈ, ਜਿਸ ਨੂੰ ਵੇਖ ਕੇ ਚੰਦ ਦੀ ਚਾਂਦਨੀ ਸ਼ਰਮਾਉਂਦੀ ਹੈ ॥੫੪੨॥

੧੫. ਸੈਯਾ ॥ ਸਾਰੇ ਸ਼ਿੰਗਾਰ ਸੁੰਦਰ ਸਜਾ ਕੇ ਬ੍ਰਿਖਭਾਨ ਦੀ ਪੁੱਤਰੀ (ਰਾਧਾ) ਇਸ ਤਰ੍ਹਾਂ ਦੀ ਬਣ ਗਈ ਹੈ । ਉਸ ਦਾ ਮੁੱਖ ਇੰਜ ਦਿਸਦਾ ਹੈ ਜਿਵੇਂ ਪੂਰਨਮਾਸ਼ੀ ਦਾ ਚੰਦ ਦੀ ਰਾਤ ਸਮੇਂ ਚਾਂਦਨੀ ਨਾਲੋਂ ਵੀ ਰੂਪ ਬਹੁਤਾ ਹੈ ।

੧੬. ਰਸ ਨੂੰ ਰਾਧਕਾ ਕ੍ਰੋਧ ਕਰਕੇ ਇੰਜ ਚੱਲ ਪਈ ਹੈ ਜਿਵੇਂ ਕਾਮ ਦੇਵ ਆਪਣੀ ਸੈਨਾ ਨੂੰ ਸਾਜ ਸ਼ਿੰਗਾਰ ਕੇ ਤੁਰ ਪੈਂਦਾ ਹੈ । ਜਿਸ ਨੂੰ ਵੇਖ ਕੇ ਭਗਵਾਨ ਪ੍ਰਸੰਨ ਹੋਇਆ ਹੈ ਜਿਸ ਨੂੰ ਉਸ ਨੇ ਦੂਜੀਆਂ ਇਸਤਰੀਆਂ ਦੀ ਰਾਣੀ ਕਰਕੇ ਗਿਣਿਆ ਹੈ ॥੫੪੩॥

੧੭. ਰਾਧਾ ਨਾਲ ਦੀਆਂ ਗੋਪੀਆਂ ਨੂੰ ਕਹਿੰਦੀ ਹੈ ॥

੧੮. ਸੈਯਾ ॥ ਬ੍ਰਿਖਭਾਨ ਦੀ ਪੁੱਤਰੀ (ਰਾਧਾ) ਹਰੀ ਨੂੰ ਵੇਖ ਕੇ ਮੁਸਕਰਾਈ (ਹੱਸੀ) ਤੇ ਹੱਸ ਕੇ ਇਸ ਤਰ੍ਹਾਂ ਕਿਹਾ ਜਿਵੇਂ ਅਨਾਰ ਦੇ ਦਾਣੇ ਹੁੰਦੇ ਹਨ ਇਸ ਤਰ੍ਹਾਂ ਦੇ ਦੰਦ ਕੱਢ ਕੇ

---

(ਪੰਨਾ ੮੮ ਦੀ ਬਾਕੀ)

੨੦ ਪਾਧੜੀ— ਕਰਮ ਕਾਂਡ ਉੱਤੇ ਫਿਰ ਚੋਟ ਕੀਤੀ ਹੈ ਜਿਵੇਂ ਕਿ ਬਿਨ ਏਕ ਨਾਮ ਇਕ ਚਿਤ ਲੀਨ ॥ ਫੋਕਟ ਸਰਬ ਧਰਮਾ ਬਿਹੀਨ ॥

੨੦ ਤੋਟਕ— ਉਸ ਦੀ ਜੈ ਜੈਕਾਰ ਹੈ ਜੋ ਜਗ ਦਾ ਕਰਤਾ ਹੈ ।

੨੦ ਨਰਾਜ— ਉਹ ਸੱਤਿ ਸਰਬਤ੍ਰ ਰਮੀ ਹੋਈ ਹੈ ਪਰ ਰੂਪ ਰੇਖ ਤੋਂ ਉਪਰ ਹੈ ।

੨੦ ਰੁਆਲ— ਉਸ ਦਾ ਅੰਤ ਪਾਇਆ ਨਹੀਂ ਜਾ ਸਕਦਾ ।

੨੦ ਪਾਧੜੀ— ਬੇਅੰਤ ਪ੍ਰਭੂ ਦੇ ਸਾਰੇ ਦੇਵੀ ਦੇਵਤੇ ਸੇਵਕ ਹਨ ।

੧੦ ਸਵਈਏ— ਰੱਬ ਪ੍ਰਤਿਪਾਲਕ ਹੈ ਉਸ ਨੂੰ ਸਭ ਨੇਤਿ-ਨੇਤਿ ਆਖਦੇ ਹਨ ।

੧੪ ਕਬਿਤੁ— ਦੇਸ ਦੇਸ ਦੇ ਲੋਕਾਂ ਨੂੰ ਰੱਬੀ ਕੀਰਤੀ ਕਰਦੇ ਦੱਸਿਆ ਹੈ ।

ਸਾਢੇ ਪੰਜ ਪਾਧੜੀ— ਉਪਰੋਕਤ ਪਾਧੜੀ ਛੰਦਾਂ ਦਾ ਹਿੱਸਾ ਹੈ, ਜੋ ਅੰਤ ਤੇ ਦਰਜ ਹੈ । ਜਾਪਦਾ ਇਹ ਹੈ ਕਿ ਇਹ ਵੀ ੨੦ ਪਾਧੜੀ ਛੰਦਾਂ ਦਾ ਗੱਠ ਸਮੂਹ ਜਿਨ੍ਹਾਂ ਵਿਚੋਂ ਢਾਈ ਪਾਧੜੀ ਛੰਦ ਗੁੰਮ ਗਏ ਹਨ । ਹੋ ਸਕਦਾ ਹੈ ਇਸੇ ਤਰ੍ਹਾਂ ੨੦ ਸਵਈਆਂ ਦਾ ਵੀ ਇਕੋ ਸਮੂਹ ਹੋਵੇ, ਪਰ ਹੁਣ ਵੀ ਤਰਤੀਬ ਵਿਚ ੧੦-੧੦ ਵੱਖ-ਵੱਖ ਥਾਂ ਹਨ । ਇਸੇ ਤਰ੍ਹਾਂ ੨੪ ਕਬਿੱਤ ਵੀ ਇਕੋ ਥਾਂ ਆਉਣ ਯੋਗ ਹਨ ।

ਇਹਨਾਂ ਸਾਰੇ ੨੫੧ ਛੰਦਾਂ ਵਿਚ ਕਬਿੱਤੁ ਸਭ ਤੋਂ ਵੱਧ ਧਿਆਨ ਯੋਗ ਹਨ ਜਿਨ੍ਹਾਂ ਵਿਚ ਗੁਰੂ ਸਾਹਿਬ ਨੇ ਆਪਣੇ ਇਸ਼ਟ ਅਕਾਲ ਦੀ ਸਰਬ ਵਿਆਪਕਤਾ ਸਬੰਧੀ ਭਰਵੀਂ ਰੌਸ਼ਨੀ ਪਾਈ ਹੈ ਅਤੇ ਉਸ ਦੀ ਪ੍ਰਾਪਤੀ ਲਈ ਕੀਤੇ ਜਾ ਰਹੇ ਕਰਮ-ਧਰਮ ਦੀ ਚੰਗੀ ਪੁਣਛਾਣ ਕੀਤੀ ਹੈ । ਪਹਿਲੇ ਆਪ ਅਕਾਲ ਦੀ ਵਡਿਆਈ ਕਰਦੇ ਦੱਸਦੇ ਹਨ ਕਿ ਉਹ ਕੇਵਲ ਕਿਸੇ ਖਾਸ ਜਾਤ, ਨਸ, ਮਜ਼ਹਬ, ਦੇਸ ਜਾਂ ਇਲਾਕੇ ਦਾ ਇਸ਼ਟ ਨਹੀਂ, ਸਗੋਂ ਉਸ ਨੂੰ ਪੂਰਬੀ, ਪੱਛਮੀ, ਹਿੰਗਲਾਜੀ, ਅਰਬੀ, ਫਿਰੰਗੀ, ਮਕਰਾਨੀ, ਕੰਧਾਰੀ, ਕੁਰੇਸੀ, ਦ੍ਰਾਵੜ, ਤੈਲੰਗੀ, ਮਰਹੱਟੇ, ਮਘੇਲੇ, ਬੰਗਾਲੀ, ਇਹਲਵੀ, ਰੁਹੇਲੇ, ਬੁੰਦੇਲੇ, ਗੋਰਖੇ, ਚੀਨ, ਮਚੀਨ ਵਾਸੀ ਤੇ ਤਿੱਬਤੀ ਸਭ ਧਿਆ ਰਹੇ ਹਨ । ਫਿਰ ਕਿਹਾ ਹੈ ਕਿ ਉਸ ਅਕਾਲ ਦੀ ਕੀਰਤੀ, ਜਾਗਰ, ਪਹਾੜ, ਸੁਮੇਰ, ਕੈਲਾਸ਼, ਗੰਗਾ, ਜਮੁਨਾ, ਸੀਹਾ, ਰੂਪ, ਹੁਸੈਨਾਬਾਦ, ਪਲਾਊ ਗੜ੍ਹ, ਰਾਮ ਪੁਰ, ਸੁਰੰਗਾਬਾਦ, ਚੰਦੇਰੀ ਕੋਟ, ਚਾਂਦਾਗੜ੍ਹ, ਚੰਪਾਵਤੀ, ਕਾਂਸ਼ੀ, ਕਮਾਊਗੜ੍ਹ, ਹਾਜੀਪੁਰ ਆਦਿ ਨਗਰਾਂ ਵਿਚ ਇਉਂ ਫੈਲ ਰਹੀ ਹੈ ਜਿਵੇਂ ਚੰਬੇਲੀ ਦੀ ਖੁਸ਼ਬੂ । ਇਹ ਸਭ ਵਰਨਨ ਅਨੁਪ੍ਰਾਸ ਦੀ ਟੇਕ ਤੇ ਚਲਦਾ ਹੈ । ਅੰਤੋਂ ਗੌਰ ਕੈਸੀ ਗੀਤਾਵਧਿ ਆਦਿ ਦਾ ਮੂਲਕ ਛੰਦ ਦਿੱਤਾ ਹੋਇਆ ਹੈ ।

ਇਸੇ ਤਰ੍ਹਾਂ ਜਿੱਥੇ ੩੦ ਭੁਜੰਗ ਪ੍ਰਯਾਤ ਲਿਖੇ ਹਨ, ਉਥੇ ਪਹਿਲਾਂ ਰੱਬ ਦੇ ਨਿਰਾਕਾਰ ਰੂਪ ਦਾ ਵਰਣਨ ਹੈ । ਪਿੱਛੋਂ ਉਸ ਨੂੰ ਸਭ ਥਾਂ, ਸਭ ਗਿਆਨਾਂ ਧਿਆਨਾਂ ਵਿਚ ਵਿਆਪਕ ਦੱਸਿਆ ਹੈ :- ਅਗੇ (ਕਹੂੰ ਕੰਜ ਕੇ ਮੰਜ ਕੇ ਭਰਮ ਭੂਲੇ ੧੧੧, ੧੧੨, ੧੧੩, ੧੧੬, ੧੧੭, ੧੧੮ ਤੱਕ ਪੂਰਾ ਮੂਲ ਦਿੱਤਾ ਹੈ । ਇਸ ਤੋਂ ਬਿਨਾਂ ਗੁਰੂ ਸਾਹਿਬ ਇਸ ਗੱਲ ਲਈ ਵੀ ਚੇਤੰਨ ਸਨ ਕਿ ਹੋਰ ਦੇਵੀ ਦੇਵਤੇ ਜਾਂ ਅਵਤਾਰ ਇਸ਼ਟ ਨਹੀਂ । ਇਸ਼ਟ ਕੇਵਲ ਅਕਾਲ ਪੁਰਖ ਹੀ ਹੈ ਜੋ ਕਿ ਸਭ ਦੇਵਤਿਆਂ ਤੇ ਅਵਤਾਰਾਂ ਦਾ ਸਿਰਜਣਹਾਰ ਹੈ । ਕਿੰਨਾ ਸਪੱਸ਼ਟ ਕਿਹਾ ਹੈ :-

ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਇ ॥ ਉਸਾਰੇ ਗੜ੍ਹੇ ਫੇਰ ਮੇਟੇ ਬਨਾਇ ॥੯੬॥ ਇਸੇ ਤਰ੍ਹਾਂ :- ਏਕ ਸਿਵ ਭਏ ਏਕ ਗਏ ਏਕ ਫੇਰ ਭਏ ॥

(ਬਾਕੀ ਪੰਨਾ ੯੧ ਤੇ)

ਦਾਂਤ ਨਿਕਾਸ ਕਿਧੋ ਸਮ ਚੰਦ ਮੁਖੀ ਬ੍ਰਿਜ ਬਾਰਨ ਕੈ ॥ [੧]ਹਮ ਅਉ ਹਰਿ ਜੀ ਅਤਿ ਹੋਡ ਪਰੀ ਰਸਹੀ ਕੇ ਸੁ ਬੀਚ ਮਹਾ ਰਨ ਕੈ ॥ ਤਜਿਕੈ ਸਭ ਸੰਕਿ ਨਿਸੰਕ ਭਿਰੋ; ਸੰਗ ਐਸੇ ਕਹਯੋ ਹਸਿ ਗ੍ਵਾਰਨ ਕੈ ॥੫੪੪॥ [੨]ਹਸਿ ਬਾਤ ਕਹੀ ਸੰਗ ਗੋਪਿਨ ਕੇ; ਕਬਿ ਸਯਾਮ ਕਹੈ ਬ੍ਰਿਖ ਭਾਨ ਜਈ ॥ ਮਨੋ ਆਪਹੀ ਤੇ ਬ੍ਰਹਮਾ ਸੁ ਰਚੀ ਰੁਚ ਸੋ ਇਹ ਰੂਪ ਅਨੂਪ ਮਈ ॥ [੩]ਹਰਿ ਕੋ ਪਿਖਿ ਕੈ ਨਿਹੁਰਾਇ ਗਈ; ਉਪਮਾ ਤਿਹ ਕੀ ਕਬਿ ਭਾਖ ਦਈ ॥ ਮਨੋ ਜੋਬਨ ਭਾਰ ਸਹਯੋ ਨ ਗਯੋ; ਤਿਹ ਤੋਂ ਬ੍ਰਿਜ ਭਾਮਨ ਨੀਚੀ ਭਈ॥੫੪੫॥ [੪]ਸਭਹੀ ਮਿਲਿ ਰਾਸ ਕੋ ਖੇਲ ਕਰੈ ਸਭ ਗ੍ਵਾਰਨੀਯਾ ਅਤਿ ਹੀ ਹਿਤ ਤੇ ॥ ਬ੍ਰਿਖ ਭਾਨ ਸੁਤਾ ਸੁਭ ਸਾਜ ਸਜੇ ਸੁ ਬਿਰਾਜਤ ਸਾਜ ਸਭੈ ਸਿਤ ਤੇ ॥ [੫]ਫੁਨ ਉਚ ਪ੍ਰਭਾ ਅਤਿ ਹੀ ਤਿਨਕੀ ਕਬਿ ਸਯਾਮ ਬਿਚਾਰ ਕਹੀ ਚਿਤ ਤੇਂ ॥ ਉਤ ਤੇ ਘਨ ਸਯਾਮ ਬਿਰਾਜਤ ਹੈ ਹਰਿ ਰਾਧਿਕਾ ਬਿੱਦੁਲਤਾ ਇਤ ਤੇ ॥੫੪੬॥ ਸਵੈਯਾ ॥ [੬]ਬ੍ਰਿਖਭਾਨ ਸੁਤਾ ਤਿਹ ਖੇਲਤ ਰਾਸ; ਸੁ ਸਯਾਮ ਕਹੈ ਸਖੀਯਾ ਸੰਗ ਲੈ ॥ ਉਤ ਚੰਦ੍ਰ ਭਗਾ ਸਭ ਗ੍ਵਾਰਨ ਕੋ ਤਨ ਚੰਦਨ ਕੇ ਸੰਗ ਲੇਪਹਿ ਕੈ ॥ [੭]ਜਿਨਕੇ ਮ੍ਰਿਗ ਸੇ ਦ੍ਰਿਗ ਸੁੰਦਰ ਰਾਜਤ ਛਾਜਤ ਗਾਮਨਿ ਪੈ ਜਿਨ ਗੈ ॥ ਮਨ ਮੈਂ ਉਪਜੀ ਉਪਮਾ ਨਹਿ ਚੰਦ ਕੀ ਚਾਂਦਨੀ ਜੋਬਨ ਵਾਰਨ ਮੈ ॥੫੪੭॥ [੮]ਚੰਦ੍ਰ ਭਗਾ ਬਾਚ ਰਾਧੇ ਪ੍ਰਤਿ ॥ ਸਵੈਯਾ ॥[੯] ਬਤੀਯਾਂ ਫੁਨ ਚੰਦ੍ਰਭਗਾ ਮੁਖ ਤੇ ਇਹ ਭਾਂਤਿ ਕਹੀ ਬ੍ਰਿਖਭਾਨ ਸੁਤਾ ਸੋ ॥ ਆਵਹੁ ਖੇਲ ਕਰੈ ਹਰਿ ਸੋ ਹਮ; ਨਾਹਕ ਖੇਲ ਕਰੋ ਤੁਮ ਕਾ ਸੋ ॥ [੧੦]ਤਾ ਕੀ ਪ੍ਰਭਾ ਕਬਿ ਸਯਾਮ ਕਹੈ ਉਪਜੀ ਹੈ ਜੋਊ ਅਪਨੇ ਮਨੂਆ ਸੋ ॥ ਗ੍ਵਾਰਨ ਜੋਤ ਤਰਈਯਨ ਕੀ ਛਪਗੀ ਦੁਤ ਰਾਧਿਕਾ ਚੰਦ੍ਰਕਲਾ ਸੋ ॥੫੪੮॥ [੧੧]ਰਾਧੇ ਬਾਚ ॥ ਸਵੈਯਾ ॥ [੧੨]ਸੁਨ ਚੰਦ੍ਰਭਗਾ ਕੀ ਸਭੈ ਬਤੀਯਾ ਬ੍ਰਿਖਭਾਨ ਸੁਤਾ ਤਬ ਐਸੇ ਕਹਯੋ ਹੈ॥ ਯਾਹੀ ਕੇ ਹੇਤ ਸੁਨੋ ਸਜਨੀ; ਹਮ ਲੋਕਨ ਕੋ ਉਪਹਾਸ ਸਹਯੋ ਹੈ ॥ [੧੩]ਸ੍ਰਉਨਨ ਮੈ ਸੁਨਿ ਰਾਸ ਕਥਾ ਤਬ ਹੀ ਮਨ ਮੈ ਹਮ ਧਯਾਨ ਗਹਯੋ ਹੈ ॥ ਸਯਾਮ ਕਹੈ ਅਖੀਆ ਪਿਖਕੈ ਹਮਰੇ ਮਨ ਕੋ ਤਨ ਮੋਹਿ ਰਹਯੋ ਹੈ ॥੫੪੯॥ [੧੪]ਤਬ ਚੰਦ੍ਰ ਭਗਾ ਇਹ ਭਾਂਤਿ ਕਹਯੋ ਸਜਨੀ ਹਮਰੀ ਬਤੀਯਾ ਸੁਨਿ ਲੀਜੈ ॥ ਦੇਖਹੁ ਸਯਾਮ ਬਿਰਾਜਤ ਹੈ ਜਿਹ ਕੇ ਮੁਖ ਕੇ ਪਿਖਏ ਫੁਨ ਜੀਜੈ ॥ [੧੫]ਜਾ ਕੇ ਕਰੇ ਮਿਤ ਹੋਇ ਖੁਸੀ ਸੁਨੀਐ ਉਠਕੈ ਸੋਊ ਕਾਜ ਕਰੀਜੈ॥ ਤਾਹੀ ਤੇ ਰਾਧੇ ਕਹੋ ਤੁਮ ਸੋ ਅਬ ਚਾਰ ਭਈ ਤੁ ਬਿਚਾਰ ਨ ਕੀਜੈ॥੫੫੦॥ [੧੬]ਕਬਿਯੋ ਬਾਚ ॥ ਸਵੈਯਾ ॥ [੧੭]ਕਾਨ੍ਹ ਕੇ ਭੇਟਨ ਪਾਇੰ ਚਲੀ ਬਤੀਯਾ ਸੁਨ ਚੰਦ੍ਰਭਗਾ ਫੁਨ ਕੈਸੇ ॥ ਮਾਨਹੁ ਨਾਗ ਸੁਤਾ ਇਹ

---

ਜਿਸ ਤਰ੍ਹਾਂ ਪੰਨਾ ੩੭ ਤੋਂ ੩੯ ਤੱਕ ਸ੍ਰੀ ਗੁਰੂ ਅਮਰ ਦਾਸ ਤੀਸਰੀ ਜੋਤਿ ਨੇ ਸੁੰਦਰਤਾ ਦਾ ਹਰੀ ਦੇ ਪ੍ਰੇਮ ਨਾਲ ਮੁਲਾਂਕਣ ਕਰਕੇ ਟਾਕਰਾ ਕਰਦੇ ਹੋਇਆਂ ਨਿਚੋੜ-ਪ੍ਰੇਮ ਦੀ ਸਥਿਤੀ ਨਾਲ ਨਿਤਾਰ ਕੇ ਦੱਸਿਆ ਹੈ, ਇਸੇ ਤਰ੍ਹਾਂ ਦਸਵੀਂ ਜੋਤਿ ਸ੍ਰੀ ਕਵੀ ਸ਼ਿਆਮ ਜੀ ਸਾਰੇ ਸਫੇ 'ਤੇ ਉਸ ਦੇ ਪ੍ਰੇਮਮਈ ਸੁੰਦਰਤਾ ਦਾ ਨਿਚੋੜ ਕੱਢ ਕੇ ਦੱਸਦੇ ਹਨ ਕਿ ਰਾਧਾ ਦੇ ਮਨ ਵਿਚ ਹਰੀ ਕ੍ਰਿਸ਼ਨ ਲਈ ਕਿਤਨਾ ਪ੍ਰੇਮ ਸੀ ਜਿਸ ਦਾ ਨਾਪ ਤੋਲ ਕਰਨਾ ਤਾਂ ਔਖਾ ਹੈ ਪਰ ਉਹ ਆਪ ਵੀ ਉਸ ਪ੍ਰੇਮ ਨੂੰ ਚੁੱਕਣ ਤੋਂ ਅਸਮਰੱਥ ਹੋ ਕੇ ਝੁਕ ਕੇ ਹਰੀ ਦੇ ਪੈਰਾਂ ਵਿਚ ਜਾ ਡਿੱਗੀ । ਜਿਸ ਦੇ ਫਲਸਰੂਪ ਕ੍ਰਿਸ਼ਨ ਨੇ ਉਸ ਨੂੰ ਸਾਰੀਆਂ ਗੋਪੀਆਂ ਦੀ ਸਿਰਮੌਰ ਮੰਨ ਲਿਆ । ਇਹ ਹੈ ਸੱਚੇ ਪ੍ਰੇਮ ਦੀ ਇਕ ਅਦੁੱਤੀ ਮਿਸਾਲ ਤੇ ਉਦਾਹਰਣ ਜਿਸ ਨੂੰ ਕਿਹਾ ਹੈ (ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ) ਇਥੇ ਗੁਰੂ ਜੀ ਨੇ ਪ੍ਰੇਮ ਤਾਰ ਖਿੱਚ ਕੇ ਉਸ ਦਾ ਸਿਰਾ ਉਸ ਤਾਰ ਦੀ ਲੰਬਾਈ ਵਿਚ ਹੀ ਅਲੋਪ ਕਰ ਦਿੱਤਾ ਜੋ ਟੋਲਿਆਂ ਨਹੀਂ ਲੱਭਦਾ।

ਅਤੇ ਜਿਵੇਂ ਉਸ ਚੰਦ ਵਰਗੇ ਮੁੱਖ ਵਾਲੀ ਨੂੰ ਬ੍ਰਿਜ ਦੀਆਂ ਇਸਤਰੀਆਂ ਨੂੰ ।

੧. ਸਾਡੇ ਵਿਚ ਤੇ ਹਰੀ ਜੀ ਵਿਚ ਇਹ ਬਹੁਤ ਸਾਰਾ ਟਾਕਰਾ ਹੋ ਗਿਆ ਹੈ ਜੋ ਰਸ ਦੀ ਦੋਹਾਂ ਵਿਚ ਮਹਾਂ ਯੁੱਧ ਛਿੜ ਗਿਆ ਹੈ । ਹੁਣ ਸਾਰੇ ਸ਼ੰਕੇ ਛੱਡ ਕੇ ਨਿਸੰਗ ਹੋ ਕੇ ਮੁਕਾਬਲਾ ਕਰੋ । ਇਸ ਤਰ੍ਹਾਂ ਉਸ ਨੇ ਨਾਲ ਦੀਆਂ ਗੋਪੀਆਂ ਨੂੰ ਕਿਹਾ ॥੫੪੪॥

੨. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਹੱਸ ਕੇ ਗੋਪੀਆਂ ਨੂੰ ਗੱਲ ਕਹੀ ਬ੍ਰਿਜਭਾਨ ਦੀ ਪੁੱਤਰੀ ਰਾਧਾ ਨੇ । ਜਾਣੋ ਆਪ ਹੀ ਬ੍ਰਹਮ ਦੇਵਤਾ ਨੇ ਆਪ ਹੀ ਬੜੀ ਰੁਚੀ ਦੇ ਨਾਲ ਇਸ ਦਾ ਰੂਪ ਉਪਮਾ ਤੋਂ ਰਹਿਤ ਬਣਾਇਆ ਹੈ । ਜਿਸ ਨੇ ਕ੍ਰਿਸ਼ਨ ਜੀ ਨੂੰ ਵੇਖ ਕੇ ਸਿਰ ਝੁਕਾ ਕੇ ਨੀਵੀਂ ਪਾ ਲਈ ਹੈ । ਜਿਸ ਦੀ

੩. ਉਪਮਾ ਕਵੀ ਨੇ ਬੋਲ ਕੇ ਕਹਿ ਦਿੱਤੀ ਹੈ । ਜਾਣੋ ਉਸ 'ਤੇ ਆਪਣੇ ਜੋਬਨ ਦਾ ਭਾਰ ਸਹਾਰਿਆਂ ਨਹੀਂ ਗਿਆ । ਇਸ ਲਈ ਬ੍ਰਿਜ ਦੀ ਕੁਮਾਰੀ ਰਾਤਕੀ ਭਾਰ ਨਾਲ ਦਬ ਕੇ ਝੁਕ ਗਈ ਹੈ ॥੫੪੫॥

੪. ਸਾਰੀਆਂ ਹੀ ਗੋਪੀਆਂ ਮਿਲ ਕੇ ਰਾਸ ਕਰਦੀਆਂ ਹਨ ਅਤੇ ਬੜੇ ਪ੍ਰੇਮ ਨਾਲ ਖੇਲਦੀਆਂ ਹਨ । ਬ੍ਰਿਖਭਾਨ ਦੀ ਪੁੱਤਰੀ ਰਾਧਕਾ ਨੇ ਬੜੇ ਸੁੰਦਰ ਤਨ ਤੇ ਸਾਜ ਸਜਾਏ ਹੋਏ ਹਨ ਜੋ ਸਾਰੇ ਹੀ ਸਫੈਦ ਹਨ ।

੫. ਜਿਨ੍ਹਾਂ ਦੀ ਪ੍ਰਭਾ ਇਤਨੀ ਉਤਮ ਸੀ, ਜਿਹੜੀ ਕਵੀ ਸ਼ਿਆਮ ਜੀ ਨੇ ਦਿਲ ਤੋਂ ਵਿਚਾਰ ਕੇ ਕਹੀ ਹੈ । ਉਧਰ ਘਨ ਸ਼ਿਆਮ ਬਿਰਾਜ ਰਿਹਾ ਹੈ ਕ੍ਰਿਸ਼ਨ ਜੀ ਜੋ ਬੱਦਲ ਸਮਾਨ ਹੈ ਅਤੇ ਉਧਰ ਰਾਧਾ ਬਿਜਲੀ ਵਾਂਗ ਚਮਕ ਰਹੀ ਹੈ ॥੫੪੬॥

੬. ਸ੍ਵੈਯਾ ॥ ਰਾਧਾ ਰਾਸ ਖੇਲਦੀ ਹੈ, ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਸਖੀਆਂ ਨੂੰ ਨਾਲ ਲੈ ਕੇ । ਉਧਰ ਇਕ ਹੋਰ ਗੋਪੀ ਚੰਦਰਭਗਾ ਹੋਰ ਗੋਪੀਆਂ ਨੂੰ ਨਾਲ ਲੈ ਕੇ ਉਹਨਾਂ ਦੇ ਤਨ ਚੰਦਨ ਨਾਲ ਲਿਪ ਕੇ ਭਾਵ ਮਲ ਕੇ ।

੭. ਜਿਨ੍ਹਾਂ ਦੇ ਹਿਰਨ ਜਿਹੇ ਨੇਤਰ ਮਿਟੇ ਹਨ ਅਤੇ ਚਿਹਰਿਆਂ ਦੇ ਉੱਪਰ ਸੁੰਦਰਤਾ ਬਿਰਾਜ ਰਹੀ ਹੈ । ਹਾਥੀ ਚਾਲ ਚਲਦੀਆਂ ਹਨ ਜਿਨ੍ਹਾਂ ਦੀ ਉਪਮਾ ਲੇਖਕ ਕਹਿੰਦਾ ਹੈ ਕਿ ਮੇਰੇ ਮਨ ਵਿਚ ਇੰਜ ਉਪਜੀ ਹੈ ਕਿ ਚੰਦਰਮਾ ਦੀ ਚਾਂਦਨੀ ਵੀ ਉਹਨਾਂ 'ਤੇ ਵਾਰੀ ਜਾ ਸਕਦੀ ਹੈ ॥੫੪੭॥

੮. ਚੰਦਰਭਗਾ ਸਖੀ ਰਾਧਾ ਨੂੰ ਕਹਿੰਦੀ ਹੈ ॥

੯. ਸ੍ਵੈਯਾ ॥ ਚੰਦਰ ਭਗਾ ਨੇ ਗੱਲ ਇਸ ਤਰ੍ਹਾਂ ਕਹੀ ਆਪਣੇ ਮੂੰਹੋਂ ਰਾਧਾ ਨੂੰ ਕਿ ਆਓ ਹਰੀ (ਕ੍ਰਿਸ਼ਨ ਜੀ) ਦੇ ਨਾਲ ਖੇਲ ਖੇਲੀਏ । ਹਰੀ ਦੇ ਨਾਲ ਤੂੰ ਫਜ਼ੂਲ ਖੇਲ ਕਿਸ ਲਈ ਖੇਲਦੀ ਹੈਂ ? ਉਸ ਦੀ ਸ਼ੋਭਾ ਕਵੀ ਸ਼ਿਆਮ ਜੀ ਕਹਿੰਦੇ

੧੦. ਹਨ ਜੋ ਉਹਨਾਂ ਦੇ ਮਨ ਵਿਚ ਉੱਠੀ ਹੈ ਉਹ ਆਪਣੇ ਮਨ ਤੇ ਕਹਿੰਦੇ ਹਨ ਕਿ ਗੋਪੀਆਂ ਦੀ ਰੋਸ਼ਨੀ ਤਾਰਿਆਂ ਵਾਂਗ ਛਪ ਗਈ ਜਦ ਰਾਧਾ ਦੇ ਰੂਪ ਦੀ ਚੰਦ੍ਰਕਲਾ ਚਮਕ ਪਈ ਉਸ ਦੇ ਸਾਹਮਣੇ ॥੫੪੮॥

੧੧. ਰਾਧਾ ਕਹਿੰਦੀ ਹੈ ॥

੧੨. ਸ੍ਵੈਯਾ ॥ ਚੰਦ੍ਰਭਗਾ ਦੀ ਸਾਰੀ ਗੱਲ ਨੂੰ ਸੁਣ ਕੇ, ਰਾਧਾ ਨੇ ਤਦ ਫਿਰ ਇਸ ਤਰ੍ਹਾਂ ਕਿਹਾ । ਐ ਸਖੀ ਚੰਦਰਭਗਾ ! ਮੇਰੀ ਸਜਣੀ ਸੁਣ ! ਮੇਰੀ ਗੱਲ ਇਸ ਦੇ ਵਾਸਤੇ ਮੈਂ ਲੋਕਾਂ ਦੀਆਂ ਉੱਚੀਆਂ ਨੀਵੀਆਂ ਹਾਸੀ ਦੀਆਂ ਗੱਲਾਂ ਸਿਰ 'ਤੇ ਸਹੀਆਂ ਹਨ ।

੧੩. ਜਦ ਤੋਂ ਮੈਂ ਰਾਸ ਦੀ ਗੱਲ ਸੁਣੀ ਹੈ ਉਸੇ ਵੇਲੇ ਤੋਂ ਮੇਰਾ ਧਿਆਨ ਇਸ ਪਾਸੇ ਲੱਗ ਗਿਆ ਹੈ । ਸ਼ਿਆਮ ਦੇ ਨੇਤਰ ਵੇਖ ਕੇ ਮੇਰੇ ਮਨ ਤੇ ਤਨ ਨੂੰ ਉਸ ਨੇ ਮੋਹ ਲਿਆ ਹੈ ॥੫੪੯॥

੧੪. ਫੇਰ ਚੰਦਰਭਗਾ ਨੇ ਇਹ ਗੱਲ ਕਹੀ ਕਿ ਐ ਮੇਰੀ ਸਹੇਲੀ ! ਤੂੰ ਇਕ ਮੇਰੀ ਗੱਲ ਸੁਣ ਲੈ । ਔਹ ਦੇਖ ਸ਼ਿਆਮ ਸਾਹਮਣੇ ਬਿਰਾਜ ਰਿਹਾ ਹੈ ਜਿਸ ਦਾ ਮੂੰਹ ਵੇਖ ਕੇ ਜਾਨ ਵਿਚ ਜਾਨ ਪੈ ਜਾਂਦੀ ਹੈ ।

੧੫. ਜਿਸ ਕੰਮ ਦੇ ਕਰਨ ਨਾਲ ਮਿੱਤਰ ਪ੍ਰਸੰਨ ਹੁੰਦਾ ਹੋਵੇ ਸੁਣਦੀ ਹੈਂ ਨਾ ਉਨ੍ਹਾਂ ਦੇ ਨਾਲ ਉਹੀ ਕੰਮ ਕਰੋ । ਐ ਰਾਧੇ ! ਮੈਂ ਇਸੇ ਕਰਕੇ ਗੱਲ ਸੋਚ ਕੇ ਕਹੀ ਹੈ ਕਿ ਜਦੋਂ ਦੋਨੋਂ ਪਾਸਿਆਂ ਤੋਂ ਮਿਲ ਕੇ ਅੱਖਾਂ ਚਾਰ ਹੋ ਗਈਆਂ ਹਨ ਹੁਣ ਹੋਰ ਕੋਈ ਬਿਚਾਰ ਨਾ ਕਰੋ ਜਾਂ ਜਦੋਂ ਆਪਸ ਵਿਚ ਆਪਣੀ ਸ਼ੁਭ ਵਿਚਾਰ ਹੋ ਗਈ ਹੈ ਤਾਂ ਵਿਚਾਰ ਕਾਹਦੀ ਕਰਨੀ ਹੈ ॥੫੫੦॥

੧੬. ਕਵੀ ਜੀ ਕਹਿੰਦੇ ਹਨ ॥

੧੭. ਸ੍ਵੈਯਾ ॥ ਕ੍ਰਿਸ਼ਨ ਜੀ ਦੇ ਚਰਨਾਂ ਨਾਲ ਲੱਗਣ ਲਈ ਰਾਧਾ ਚੱਲ ਪਈ । ਚੰਦਰਭਗਾ ਦੀਆਂ ਇਹ ਗੱਲਾਂ ਸੁਣ ਕੇ ਕਿਸ ਤਰ੍ਹਾਂ ਜਾਂਦੀ ਹੈ । ਜਾਣੋ ਨਾਗ ਦੀ ਪੁੱਤਰੀ ਜੋ ਬੜੀ ਸੁੰਦਰ ਹੈ

---

(ਪੰਨਾ ੮੯ ਦੀ ਬਾਕੀ)

ਰਾਮ ਚੰਦ੍ਰ ਕ੍ਰਿਸ਼ਨ ਕੇ ਅਵਤਾਰ ਭੀ ਅਨੇਕ ਹੈਂ ॥ ਬ੍ਰਹਿਮਾ ਔ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਤਾਏ ਹੈਂ ॥੭੭॥
ਅਨਹਦ ਰੂਪ ਅਨਾਹਦ ਬਾਨੀ ॥ ਚਰਨ ਸਰਨ ਜਿਹ ਬਸਤ ਭਵਾਨੀ ॥੫॥

ਇਸ਼ਟ ਦੇਵ ਦੀ ਸਪੱਸ਼ਟਤਾ ਤੋਂ ਇਲਾਵਾ ਅਕਾਲ ਉਸਤਤਿ ਉਸ ਦੀ ਪ੍ਰਸੰਨਤਾ ਲਈ ਕੀਤੇ ਜਾ ਰਹੇ ਕਰਮ ਧਰਮਾਂ ਸੰਬੰਧੀ ਵੀ ਚੁੱਪ ਨਹੀਂ ਸਗੋਂ ਗੁਰੂ ਸਾਹਿਬ ਕਹਿੰਦੇ ਹਨ ਕਿ ਬਿਨਾਂ ਸਹੀ ਸੂਝ ਬੂਝ ਦੇ ਪਾਗਲ ਲੋਕ ਗਲਤ ਰਾਹ 'ਤੇ ਤੁਰੇ ਹੋਏ ਮੰਜ਼ਲ 'ਤੇ ਨਹੀਂ ਪਹੁੰਚ ਸਕਦੇ । ਜੈਸਾ ਕਿ :-

ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਗਿਆਨ ਕੇ ਬਿਹੀਨ ਛੀਨ ਕੈਸੇ ਕੈ ਤਰਤ ਹੈ ॥੭੫॥ ਜਾਂ
ਗਿਆਨ ਕੇ ਬਿਹੀਨ ਕਾਲ ਫਾਸ ਕੇ ਅਧੀਨ ਸਦਾ ਜੁਗਨ ਕੀ ਚਉਕਰੀ ਫਿਰਾਏ ਈ ਫਿਰਤ ਹੈਂ ॥੭੬॥

ਅਗਿਆਨੀ, ਕਰਮ ਕਾਂਡੀ, ਨਿੰਦਕ ਕਿਸ ਤਰ੍ਹਾਂ ਭੁੱਲੇ ਭਟਕੇ ਫਿਰਦੇ ਹਨ, ਇਹ ਦੱਸਣ ਲਈ ਗੁਰੂ ਸਾਹਿਬ ਨੇ ਮਤ-ਮਤਾਂਤਰਾਂ ਦੇ ਫੋਕਟ ਕਰਮ ਕਾਂਡਾਂ ਦੀ, ਵਿਅੰਗ-ਪੂਰਨ ਢੰਗ ਨਾਲ ਅਲੋਚਨਾ ਕੀਤੀ ਹੈ । ਮਲੂਮ ਹੁੰਦਾ ਹੈ (ਸਾਰੇ ਹੀ ਦੇਸ ਕੋ ਦੇਖ ਰਹਿਓ ਮਤ ਕੋਊ ਨ ਦੇਖੀਅਤ ਪ੍ਰਾਨਪਤੀ ਕੇ) ਕਹਿਣ ਵਾਲੇ ਕਵੀ ਦੇ ਸਾਹਮਣੇ ਸਾਰੇ ਮਤਾਂ ਦਾ ਹੀ-ਪਿਆਰ ਪ੍ਰਤੱਖ ਸੀ । ਉਹ ਇਹਨਾਂ ਫੋਕਟ ਕਰਮ ਕਾਂਡੀਆਂ ਨੂੰ ਪਸ਼ੂ-ਪੰਛੀਆਂ ਦੀ ਤਸਬੀਹਾਂ ਦੇਣੋਂ ਸੰਕੋਚ ਨਹੀਂ ਕਰਦੇ । ਉਹਨਾਂ ਦੀ ਨਜ਼ਰ ਵਿਚ ਸੁਆਹ ਮਲਣ ਵਾਲੇ ਗਧੇ, ਗੰਦਾ ਪਾਣੀ ਪੀਣ ਵਾਲੇ ਜੈਨੀ ਸੂਰ, ਮੜ੍ਹਵਾਸੀ, ਗਿੱਦੜ ਤੇ ਉੱਲੂ, ਨਾਂਗੇ, ਬਾਂਦਰ, ਜਤੀ, ਹੀਜੜੇ, ਬਨਵਾਸੀ, ਭੂਤ, ਪੌਣਾਹਾਰੀ, ਸੱਪ, ਕੰਦ ਮੂਲ ਖਾ ਕੇ ਗੁਜ਼ਾਰਾ ਕਰਨ ਵਾਲੇ ਬੈਲ, ਦੰਭੀ, ਧਿਆਨੀ, ਬਗਲੇ, ਰਾਸਧਾਰੀਏ, ਨਾਚੇ, ਮੋਰ ਅਤੇ ਤੋਤਾ ਰਟਣ ਵਾਲੇ ਜਪੀ, ਪੂਦਨੇ, ਤਪ-ਤਾਪ ਦੁੱਖ ਜਰਨ ਵਾਲੇ ਘਾਇਲ, ਪੱਤੇ ਖਾਣ ਵਾਲੇ ਬੱਕਰ, ਘੁੰਮਣ ਫਿਰਨ ਵਾਲੇ ਚੀਲ (ਗਿਧ) ਕਾਂ ਅਤੇ ਨਿਵਾਜਾਂ ਵਿਚ ਝੁਠੇ ਨਿਵਣ ਵਾਲੇ ਤੋਪਚੀ ਜਾਂ ਪੋਸਤੀ ਜਾਂ ਛੱਡ ਕੱਢਣ ਵਾਲੇ ਤਲਵਾਨ ਤੇ ਬਾਂਗਾਂ ਦੇਣ ਵਾਲੇ ਗਿੱਦੜਾਂ ਸਮਾਨ ਹਨ । ਇਹਨਾਂ ਦੇ ਨਿਰੇ ਪੁਰੇ ਅਜਿਹੇ ਕਰਮ ਕਾਂਡਾਂ ਤੋਂ ਅਧਿਆਤਮਕ ਉੱਚਤਾ ਨੂੰ ਨਹੀਂ ਪਾਇਆ ਜਾ ਸਕਦਾ । ਇਸ ਅਲੋਚਨਾ ਪਿੱਛੋਂ ਗੁਰੂ ਸਾਹਿਬ ਨੇ ਤਿੰਨ ਕਬਿੱਤਾਂ ਵਿਚ ਉਸਾਰੂ ਯੋਜਨਾ ਵੀ ਪੇਸ਼ ਕੀਤੀ ਹੈ ਕਿ ਇਹਨਾਂ ਮਤਾਂ ਮਤਾਂਤਰਾਂ ਨੇ ਜੋ ਵੰਡੀਆਂ ਤੇ ਭੇਦ ਪਾਏ ਹੋਏ ਹਨ, ਉਹ ਸਭ ਫਜ਼ੂਲ ਹਨ । ਮਨੁੱਖਤਾ ਇਕ ਹੈ ਤੇ ਇਸ ਦਾ ਧਰਮ ਵੀ ਇਕ ਹੈ । ਉਹ ਹੈ ਪਰਮ ਜੋਤ ਵਿਚ ਨਿਸ਼ਠਾ, ਸਰਬ-ਸਾਂਝ ਤੇ ਪਿਆਰ :-

ਸਾਚ ਕਹੋਂ ਸੁਨਿ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਯੋ ॥

ਆਖਰੀ ਤਿੰਨ ਕਬਿੱਤ ਮਨੁੱਖਤਾ ਤੇ ਇਸ਼ਟ ਦੀ ਏਕਤਾ ਉੱਤੇ ਜ਼ੋਰ ਦੇ ਕੇ ਧਾਰਮਿਕ ਏਕਤਾ ਤੇ ਵਿਸ਼ਵ-ਏਕਤਾ ਦੀ ਝਾਕੀ ਦਰਸਾਉਂਦੇ ਹਨ । ਸਪੱਸ਼ਟ ਕਰਦੇ ਹਨ ਕਿ ਇਹ ਸੰਸਾਰ ਜਿਸ ਮਸਾਲੇ ਤੋਂ ਬਣਿਆ ਹੈ ਉਹ ਚੇਤਨ ਸ਼ਕਤੀ ਤੋਂ ਵੱਖ ਨਹੀਂ, ਜਿਵੇਂ ਜਲ-ਤਰੰਗ ਪਾਣੀ ਦਾ ਹਿੱਸਾ ਹਨ, ਮਿੱਟੀ ਦੇ ਜ਼ੱਰੇ ਧਰਤੀ ਦਾ ਭਾਗ ਹਨ ਤੇ ਚੰਗਿਆੜੇ ਅਗਨੀ ਤੋਂ ਨਿਆਰੇ ਨਹੀਂ ਹੋ ਸਕਦੇ, ਇਸੇ ਤਰ੍ਹਾਂ ਇਹ ਸਾਰੀ ਅਨੇਕਤਾ-ਏਕਤਾ ਵਿਚ ਸਮਾ ਕੇ ਹੀ ਰਹੇਗੀ । ਅੱਗੋਂ ਮੂਲ ਰੂਪ ਵਿਚ (ਕੋਊ ਭਯੋ ਮੁੰਡੀਆ ਸੰਨਿਆਸੀ ਕੋਊ ॥੮੫॥੮੬॥

ਜੈਸੇ ਵਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ ਤਾਹੀ ਤੇ ਉਪਜ ਸਬੈ ਤਾਹੀ ਮੈਂ ਸਮਾਹਿਗੇ ॥੮੭॥ ਤੱਕ ਮੂਲ ਰੂਪ ਵਿਚ ਲਿਖਿਆ ਹੈ । ਅੰਤ ਵਿਚ ਦੱਸਿਆ ਹੈ ਕਿ ਅਕਾਲ ਉਸਤਤਿ ਕੇਵਲ ਇਸ਼ਟ ਦੀ ਵਡਿਆਈ ਹੀ ਨਹੀਂ ਇਸ ਵਿਚ ਉਸ ਦੀ ਪ੍ਰਾਪਤੀ ਲਈ ਨਵੇਂ ਮਾਰਗ ਦਾ ਵੀ ਸਪੱਸ਼ਟ ਸੰਕੇਤ ਦਿੱਤਾ ਹੈ ਜੋ ਕਿ ਕਵੀ ਦੀ ਅੰਤਰ ਰਾਸ਼ਟਰੀ ਚੇਤਨਾ ਦਾ ਪ੍ਰਮਾਣ ਹੈ । ਇਸ ਤੋਂ ਇਲਾਵਾ ਜਾਪੁ ਤੇ ਅਕਾਲ ਉਸਤਤਿ ਆਦਿ ਵਿਚ ਗੁਰੂ ਸਾਹਿਬ ਦੇ ਭਗਤੀ ਦੇ ਭਾਵ ਪੁਰਖ ਦਾ ਰੰਗ ਰੱਖਦੇ ਹਨ, ਜਦੋਂ ਕਿ ਆਮ ਭਗਤੀ ਸਾਹਿਤ ਨਾਰੀ ਭਾਵਨਾ ਲੈ ਕੇ ਹੀ ਸਫੁਟ ਹੁੰਦਾ ਆਇਆ ਹੈ । ਇਹ ਗੱਲ ਗੁਰੂ ਸਾਹਿਬ ਦੇ ਅਧਿਆਤਮਕ ਭਾਵ ਦੀ ਵਿਲੱਖਣਤਾ ਵਾਲੀ ਹੈ ਕਿ ਉਨ੍ਹਾਂ ਪ੍ਰਭੂ-ਅਰਾਧਨਾ ਲਈ ਵੀ ਬੀਰ ਬਲਵਾਨ ਸੁਰਾਂ ਹੀ ਅਪਣਾਈਆਂ ਹਨ ।

ਬਚਿੱਤਰ ਨਾਟਕ— ਦਸਮ ਗ੍ਰੰਥ ਗੁਰੂ ਗੋਬਿੰਦ ਸਿੰਘ ਜੀ ਦੀ ਗ੍ਰੰਥਾਵਲੀ ਹੈ ਜਿਸ ਵਿਚ ਨਿੱਕੀਆਂ ਰਚਨਾਵਾਂ ਤਾਂ ਕਈ ਹਨ ਪਰ ਵੱਡੇ ਗ੍ਰੰਥ ਬਚਿੱਤਰ

(ਬਾਕੀ ਪੰਨਾ ੯੨ ਤੇ)

[੧]ਸੁੰਦਰ ਤਿਆਗ ਚਲੀ ਗ੍ਰਿਹ ਪਤ੍ਰ ਧਰੈ ਸੇ ॥ [੨]ਗ੍ਵਾਰਨ ਮੰਦਰ ਤੇ ਨਿਕਸੀ ਕਬਿ ਸਯਾਮ ਕਹੈ ਉਪਮਾ ਤਿਹ ਐਸੇ ॥ ਮਾਨਹੁ ਸਯਾਮ ਘਨੈ ਤਜਿਕੈ ਪ੍ਰਗਟੀ ਹੈ ਸੋਊ ਬਿਜੁਲੀ ਦੁਤਿ ਜੈਸੇ ॥੫੫੧॥ [੩]ਰਾਸਹਿ ਕੀ ਰਚਨਾ ਭਗਵਾਨ ਕਹੈ ਕਬਿ ਸਯਾਮ ਬਚਿਤ੍ਰ ਕਰੀ ਹੈ ॥ ਰਾਜਤ ਹੈ ਤਰਏ ਜਮੁਨਾ ਅਤ ਹੀ ਤਹ ਚਾਂਦਨੀ ਚੰਦ ਕਰੀ ਹੈ ॥ [੪]ਸੇਤ ਪਟੈ ਸੰਗ ਰਾਜਤ ਗ੍ਵਾਰਨ ਤਾ ਕੀ ਪ੍ਰਭਾ ਕਬਿ ਨੈ ਸੁ ਕਰੀ ਹੈ ॥ ਮਾਨਹੁ ਰਾਸ ਬਗੀਚਨ ਮੈ ਇਹ ਫੂਲਨ ਕੀ ਫੁਲਵਾਰ ਜਰੀ ਹੈ ॥੫੫੨॥ ਸਵੈਯਾ ॥ [੫]ਚੰਦ੍ਰਭਗਾ ਹੂੰ ਕੋ ਮਾਨ ਕਹਯੋ ਬ੍ਰਿਖਭਾਨ ਸੁਤਾ ਹਰਿ ਪਾਇਨ ਲਾਗੀ ॥ ਮੈਨ ਸੀ ਸੁੰਦਰ ਮੂਰਤ ਪੇਖਿਕੈ ਤਾਹੀ ਕੇ ਦੇਖਿਬੇ ਕੋ ਅਨੁਰਾਗੀ ॥ [੬]ਸੋਵਤ ਥੀ ਜਨੁ ਲਾਜ ਕੀ ਨੀਦ ਮੈ ਲਾਜ ਕੀ ਨੀਦ ਤਜੀ ਅਬ ਜਾਗੀ ॥ ਜਾ ਕੋ ਮੁਨੀ ਨਹਿ ਅੰਤ ਲਹੈ ਇਹ ਤਾਹੀ ਸੋ ਖੇਲ ਕਰੈ ਬਡਭਾਗੀ ॥੫੫੩॥ [੭]ਕਾਨ੍ਹ ਬਾਚ ਰਾਧਾ ਸੋ ॥ ਦੋਹਰਾ ॥ [੮]ਕ੍ਰਿਸ਼ਨ ਜੀ ਰਾਧਕਾ ਸੰਗ ਕਹਯੋ ਅਤਿ ਹੀ ਬਿਹਸਿ ਕੈ ਬਾਤ ॥ ਖੇਲਹੁ ਗਾਵਹੁ ਪ੍ਰੇਮ ਸੋ ਸੁਨ ਸਮ ਕੰਚਨ ਗਾਤ ॥੫੫੪॥ [੯]ਕ੍ਰਿਸ਼ਨ ਜੀ ਬਾਤ ਸੁਨ ਰਾਧਕਾ ਅਤਹੀ ਬਿਹਸਿ ਕੈ ਚੀਤ ॥ ਰਾਸ ਬਿਖੈ ਗਾਵਨ ਲਗੀ ਗ੍ਵਾਰਨ ਸੋ ਮਿਲਿ ਗੀਤ ॥੫੫੫॥ ਸਵੈਯਾ ॥ [੧੦]ਚੰਦ੍ਰਭਗਾ ਅਰੁ ਚੰਦ੍ਰਮੁਖੀ ਮਿਲਕੈ ਬ੍ਰਿਖਭਾਨ ਸੁਤਾ ਸੰਗ ਗਾਵੈ ॥ ਸੋਰਠ ਸਾਰੰਗ ਸੁੱਧ ਮਲ੍ਹਾਰ ਬਿਲਾਵਲ ਭੀਤਰ ਤਾਨ ਬਸਾਵੈ ॥ [੧੧]ਰੀਝ ਰਹੀ ਬ੍ਰਿਜਹੂੰ ਕੀ ਤ੍ਰੀਯਾ ਸੋਊ ਰੀਝ ਰਹੈ ਧੁਨ ਜੋ ਸੁਨ ਪਾਵੈ ॥ ਸੋ ਸੁਨ ਕੈ ਇਨ ਪੈ ਹਿਤ ਕੈ ਬਨ ਤਿਆਗ ਮ੍ਰਿਗੀ ਮ੍ਰਿਗ ਅਉ ਚਲਿ ਆਵੈ ॥੫੫੬॥ [੧੨]ਤਿਨ ਸੇਂਧਰ ਮਾਂਗ ਦਈ ਸਿਰ ਪੈ ਰਸ ਸੋ ਤਿਨ ਕੋ ਅਤਹੀ ਮਨ ਭੀਨੋ ॥ ਬੇਸਰ ਆਡ ਸੁ ਕੰਠ ਸਿਰੀ ਅਰੁ ਮੋਤਿ ਸਿਰੀ ਹੂੰ ਕੋ ਸਾਜ ਨਵੀਨੋ ॥ [੧੩]ਭੂਖਨ ਅੰਗ ਸਭੈ ਸਜਿ ਸੁੰਦਰ ਆਂਖਨ ਭੀਤਰ ਕਾਜਰ ਦੀਨੋ ॥ ਤਾਹੀ ਸੁ ਤੇ ਕਬਿ ਸਯਾਮ ਕਹੈ ਭਗਵਾਨ ਕੋ ਚਿੱਤ ਚੁਰਾਇ ਕੈ ਲੀਨੋ ॥੫੫੭॥ ਸਵੈਯਾ ॥ [੧੪]ਚੰਦ ਕੀ ਚਾਂਦਨੀ ਮੈ ਕਬਿ ਸਯਾਮ ਜਬੈ ਹਰਿ ਖੇਲਨਿ ਰਾਸ ਲਗਯੋ ਹੈ ॥ ਰਾਧੇ ਕੋ ਆਨਨ ਸੁੰਦਰ ਪੇਖਿ ਕੈ ਚਾਂਦ ਸੋ ਤਾਹੀ ਕੇ ਬਚ ਪਗਯੋ ਹੈ ॥ [੧੫]ਹਰਿ ਕੋ ਤਿਨ ਚਿਤ ਚੁਰਾਇ ਲੀਯੋ ਸੁ ਕਿਧੋ ਕਬਿ ਕੋ ਮਨ ਯੌ ਉਮਗਯੋ ਹੈ॥ ਨੈਨਨ ਕੋ ਰਸ ਦੇ ਭਿਲਵਾ[ੳ] ਬ੍ਰਿਖਭਾਨ ਠਗੀ ਭਗਵਾਨ ਠਗਯੋ ਹੈ ॥੫੫੮॥ [੧੬]ਜਿਹ ਕੋ ਪਿਖਿ ਕੈ ਮੁਖਿ ਮੈਨ ਲਜੈ; ਜਿਹ ਕੋ ਦਿਖ ਕੈ ਮੁਖਿ ਚੰਦ੍ਰ ਲਜੈ ॥ ਕਬਿ ਸਯਾਮ ਕਹੇ ਸੋਊ ਖੇਲਤ ਹੈ ਸੰਗ ਕਾਨ੍ਹਰ ਕੇ ਸੁਭ ਸਾਜ ਸਜੈ ॥[੧੭] ਸੋਊ ਸੂਰਤਵੰਤ ਰਚੀ ਬ੍ਰਹਮਾ ਕਰਕੈ ਅਤਹੀ ਰੁਚ ਕੈ ਨ ਕਜੈ॥

---

ੳ ਭਲਵਾ (ਭੁਲਾਵਾ)— ਠੱਗਾਂ ਤੇ ਭੀਲਾਂ ਦੀ ਉਹ ਬੂਟੀ ਜਿਸ ਦਾ ਰਸ ਪਿਲਾ ਕੇ ਬੇਹੋਸ਼ ਕਰਕੇ ਠੱਗ ਲੈਂਦੇ ਹਨ ।

---

*(ਪੰਨਾ ੯੧ ਦੀ ਬਾਕੀ)*

ਨਾਟਕ ਤੇ ਚਰਿੱਤਰ ਪਖਯਾਨ ਦੇ ਹੀ ਹਨ । ਬਚਿੱਤਰ ਨਾਟਕ ਭਾਰਤੀ ਅਵਤਾਰਾਂ ਦਾ ਪੁਰਾਣਿਕ ਬਿਰਤਾਂਤ ਹੈ ਜੋ ੬੩੫੬ ਛੰਦਾਂ ਵਿਚ ਅੰਕਿਤ ਕੀਤਾ ਗਿਆ ਹੈ। ਪਹਿਲੇ ਸੁਜਾਨ ਕਵੀ ਸ੍ਰੀ ਦਸਮੇਸ਼ ਜੀ ਨੇ ਆਤਮ-ਕਥਾ ਲਿਖੀ ਤੇ ਫਿਰ ਚੰਡੀ ਚਰਿੱਤਰ ਤੋਂ ਬਾਅਦ ਵਿਸ਼ਨੂੰ ਦੇ ੨੪ ਅਵਤਾਰਾਂ ਮੱਛ, ਕੱਛ, ਨਾਰਾਇਣ, ਮੋਹਨੀ, ਬੈਰਾਹ, ਨਰਸਿੰਘ, ਬਾਵਨ, ਪਰਸੁਰਾਮ, ਬ੍ਰਹਮਾ, ਰੁਦ੍ਰ, ਜਲੰਧਰ, ਬਿਸ਼ਨੂੰ, ਮਧੁਸੂਦਨ, ਅਰਹੰਤ, ਮਨੂ, ਧਨੰਤਰ, ਚੰਦ, ਰਾਮ, ਕ੍ਰਿਸ਼ਨ ਨਰ (ਅਰਜਨ), ਬੁੱਧ ਤੇ ਨਿਹਕਲੰਕੀ ਆਦਿ ਦੀ ਵਾਰਤਾ ਦਿੱਤੀ ਹੈ । ਫਿਰ ਰੁਦ੍ਰ ਦੇ ੨ ਅਵਤਾਰਾਂ ਦੱਤਾਤ੍ਰੇਯ ਤੇ ਪਾਰਸ ਨਾਥ ਅਤੇ ਬ੍ਰਹਮਾ ਦੇ ਉਪ ਅਵਤਾਰ— ਬਾਲਮੀਕਿ, ਕੱਸ਼ਯਪ, ਸੁਕਰਾਚਾਰੀਯ, ਬਾਚੇਸ (ਬ੍ਰਹਸਪਤੀ), ਬਿਆਸ, (ਖਟ ਸ਼ਸਤਰਕਾਰ ਰਿਖੀ) ਤੇ ਕਾਲੀਦਾਸ ਦਾ ਸੰਖਿਪਤ ਹਾਲ ਦਿੱਤਾ ਹੈ । ਅੰਤ ਵਿਚ ਮੀਰ ਮਹਿੰਦੀ ਦਾ ਵਰਣਨ ਹੈ । ਇਸ ਤਰ੍ਹਾਂ ਪੁਰਾਣੇ ਮਤਾਂ, ਵੈਸ਼ਣਵਾਂ, ਸੈਵਾਂ, ਸਾਕਤਾਂ, ਸੰਨਿਆਸੀਆਂ, ਜੋਗੀਆਂ ਦੇ ਇਥੋਂ ਤੱਕ ਕਿ ਮੁਸਲਮਾਨਾਂ ਦੇ ਮਾਣਯੋਗ ਪੀਰ ਨੂੰ ਵੀ ਇਸ ਅਵਤਾਰ ਮਾਲਾ ਵਿਚ ਥਾਂ ਦਿੱਤਾ ਹੈ । ਮੀਰ ਮਹਿੰਦੀ ਤੇ ਨਿਹਕਲੰਕੀ ਨੂੰ ਛੱਡ ਕੇ ਇਹ ਦੇਵਤੇ ੩੩ ਬਣਦੇ ਹਨ ।

ਇਹ ਸਾਰੇ ਦੇਵੀ ਦੇਵਤਿਆਂ ਦੇ ਪ੍ਰਸੰਗਾਂ ਨੂੰ ਇਕ ਨਾਟਕ ਲੀਲਾ ਵਿਚ ਅੰਕਿਤ ਕਰਨ ਦਾ ਇਹੋ ਭਾਵ ਸੀ ਕਿ ਹਿੰਦੁਸਤਾਨ ਵਿਚ ਵਸਦੇ ਹਰ ਮੱਤ

*(ਬਾਕੀ ਪੰਨਾ ੯੩ ਤੇ)*

੧. ਘਰ ਦੇ ਧਰੇ ਹੋਏ ਸਾਰੇ ਸੁੰਦਰ ਸਾਮਾਨ ਨੂੰ ਧਰੇ ਧਰਾਏ ਛੱਡ ਕੇ । ਜਿਸ ਵੇਲੇ ਰਾਧਾ ਗੋਪੀ ਆਪਣੇ

੨. ਘਰ ਦੇ ਵਿਚੋਂ ਕ੍ਰਿਸ਼ਨ ਜੀ ਦੇ ਚਰਨੀਂ ਲੱਗਣ ਲਈ ਨਿਕਲੀ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਸ ਦੀ ਸ਼ੋਭਾ ਐਸੀ ਸੀ। ਜਾਣੋ ਕਾਲੀਆਂ ਘਟਾਵਾਂ ਨੂੰ ਛੱਡ ਕੇ ਜਿਵੇਂ ਬਿਜਲੀ ਦੀ ਦੁੱਤ ਚਮਕਦੀ ਹੈ ॥੫੫੧॥

੩. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਰਾਸ ਦੀ ਰਚਨਾ ਭਗਵਾਨ ਨੇ ਬੜੀ ਬਚਿਤ੍ਰ ਕੀਤੀ ਹੋਈ ਸੀ । ਹੇਠਾਂ ਜਮਨਾ ਵਹਿ ਰਹੀ ਹੈ, ਉੱਪਰ ਬਹੁਤ ਸੁੰਦਰ ਚੰਦ ਦੀ ਚਾਨਣੀ ਚੰਦ ਨੇ ਕੀਤੀ ਹੋਈ ਹੈ ।

੪. ਸ੍ਵੈਯਾ ॥ ਚਿੱਟੇ ਬਸਤਰਾਂ ਵਿਚ ਗੋਪੀਆਂ ਬਿਰਾਜਦੀਆਂ ਹਨ ਜਿਸ ਦੀ ਸ਼ੋਭਾ ਕਵੀ ਜੀ ਨੇ ਕ੍ਰਥ ਕਹੀ ਹੈ । ਜਾਣੋ ਰਾਸ ਰੂਪੀ ਬਾਗ ਦੇ ਵਿਚ ਇਕ ਫੁੱਲਾਂ ਦੀ ਫੁੱਲਵਾੜੀ ਖਿੜੀ ਖੜੀ ਹੈ ॥੫੫੨॥

੫. ਸ੍ਵੈਯਾ ॥ ਚੰਦਰਭਗਾ ਦਾ ਕਿਹਾ ਮੰਨ ਕੇ ਰਾਧਾ ਹਰੀ ਦੇ ਪੈਰਾਂ 'ਤੇ ਜਾ ਲੱਗੀ ਭਾਵ ਚਰਨਾਂ ਨਾਲ ਜਾ ਲਿਪਟੀ । ਜਿਹੜੀ ਰਾਧਾ ਕਾਮ ਜਿਹੀ ਮੂਰਤ ਹੈ ਸੁੰਦਰ ਉਹ ਕ੍ਰਿਸ਼ਨ ਜੀ ਨੂੰ ਵੇਖਣ ਵਿਚ ਰਚ ਗਈ ।

੬. ਜਿਹੜੀ ਅੱਗੇ ਲਾਜ ਦੀ ਮਾਰੀ ਸ਼ਰਮ ਦੀ ਜਕ ਰੂਪੀ ਨੀਂਦ ਵਿਚ ਸੁੱਤੀ ਪਈ ਸੀ, ਹੁਣ ਉਸ ਨੀਂਦ ਨੂੰ ਛੱਡ ਕੇ ਜਾਗ ਪਈ ਹੈ । ਜਿਸ ਪ੍ਰਭੂ ਦੇ ਅੰਤ ਨੂੰ ਰਿਸ਼ੀ ਮੁਨੀ ਨਹੀਂ ਪਾ ਸਕਦੇ ਰਾਧਾ ਉਸ ਦੇ ਨਾਲ ਰਾਸ ਖੇਡ ਰਹੀ ਹੈ ਜੋ ਬਹੁਤ ਹੀ ਵੱਡੇ ਭਾਗਾਂ ਵਾਲੀ ਹੈ ॥੫੫੩॥

੭. ਕ੍ਰਿਸ਼ਨ ਜੀ ਕਹਿੰਦੇ ਹਨ ਰਾਧਾ ਨੂੰ ॥

੮. ਦੋਹਰਾ ॥ ਕ੍ਰਿਸ਼ਨ ਜੀ ਨੇ ਰਾਧਾ ਨੂੰ ਬਹੁਤ ਹੀ ਹੱਸ ਕੇ ਗੱਲ ਕਹੀ ਕਿ ਐ ਰਾਧਾ ! ਪ੍ਰੇਮ ਦੇ ਨਾਲ ਖੇਲ ਕਰੋ ਤੇ ਗੀਤ ਗਾਵੋ, ਇਹ ਗੱਲ ਸੋਨੇ ਜਿਹੇ ਸਰੀਰ ਵਾਲੀ ਰਾਧਾ ਨੇ ਸੁਣੀ ॥੫੫੪॥

੯. ਕ੍ਰਿਸ਼ਨ ਜੀ ਦੀ ਇਹ ਗੱਲ ਸੁਣ ਕੇ ਰਾਧਾ ਚਿੱਤ ਦੇ ਵਿਚ ਬਹੁਤ ਹੀ ਪ੍ਰਸੰਨ ਹੋ ਕੇ ਰਾਸ ਦੇ ਵਿਚ ਗਾਉਣ ਲੱਗ ਪਈ ਹੋਰ ਗੋਪੀਆਂ ਦੇ ਨਾਲ ਮਿਲ ਕੇ ਗੀਤ ॥੫੫੫॥

੧੦. ਸ੍ਵੈਯਾ ॥ ਚੰਦਰਭਗਾ ਅਤੇ ਚੰਦਰਮੁਖੀ ਰਾਧਾ ਦੇ ਨਾਲ ਮਿਲ ਕੇ ਗੀਤ ਗਾਉਂਦੀਆਂ ਹਨ । ਸੋਰਠ ਸਾਰੰਗ ਸ਼ੁੱਧ ਮਲਾਰ ਤੇ ਬਿਲਾਵਲ ਰਸ ਵਿਚ ਤਾਨ ਵਸਾਉਂਦੀਆਂ ਹਨ ।

੧੧. ਜਿਸ ਨੂੰ ਸੁਣ ਕੇ ਬ੍ਰਿਜ ਦੀਆਂ ਇਸਤਰੀਆਂ ਪ੍ਰਸੰਨ ਹੋ ਰਹੀਆਂ ਹਨ, ਹੋਰ ਜਿਹੜਾ ਵੀ ਉਸ ਧੁਨ ਨੂੰ ਸੁਣਦਾ ਹੈ ਉਹ ਵੀ ਪ੍ਰਸੰਨ ਹੁੰਦਾ ਹੈ । ਇਹਨਾਂ ਦੀ ਧੁਨ ਨੂੰ ਸੁਣ ਕੇ ਵਣ ਦੇ ਮ੍ਰਿਗ ਇਨ੍ਹਾਂ ਦੇ ਉੱਤੇ ਹਿਤ ਕਰਕੇ ਆਪਣੀਆਂ ਹਿਰਨੀਆਂ ਨੂੰ ਛੱਡ ਕੇ ਇਹਨਾਂ ਦੇ ਗੀਤ ਸੁਣਨ ਲਈ ਆਉਂਦੇ ਹਨ ਚੱਲ ਕੇ ॥੫੫੬॥

੧੨. ਉਨ੍ਹਾਂ ਨੇ ਸਿਰ ਦੀ ਚੀਰਨੀ ਵਿਚ ਸੰਧੂਰ ਦਾ ਮਾਂਗ ਪਾਇਆ ਹੋਇਆ ਹੈ । ਗੀਤ ਰਸ ਦੇ ਵਿਚ ਬਹੁਤ ਹੀ ਮਨ ਭਿੱਜ ਗਿਆ ਹੈ । ਆਡ (ਬਲਾਕ) ਕੰਠ (ਕੰਠਾ) ਮੋਤਿਸਿਰੀ (ਮੋਤੀਆ ਦੇ ਹਾਰ) ਨਵੀਨ ਪਹਿਨੇ ਹੋਏ ਹਨ ।

੧੩. ਅੰਗਾਂ ਦੇ ਵਿਚ ਸਾਰੇ ਹੀ ਨਵੀਨ ਗਹਿਣੇ ਸਜੇ ਹੋਏ ਹਨ ਤੇ ਨੇਤਰਾਂ ਵਿਚ ਸੁਰਮਾ ਪਾਇਆ ਹੋਇਆ ਹੈ । ਉਸੇ ਬ੍ਰਿਜ ਭਾਨ ਦੀ ਪੁੱਤਰੀ ਰਾਧਾ ਨੇ ਕਵੀ ਸ਼ਿਆਮ ਕਹਿੰਦਾ ਹੈ ਕਿ ਭਗਵਾਨ ਦਾ ਚਿੱਤ ਚੁਰਾ ਲਿਆ ਹੈ ॥੫੫੭॥

੧੪. ਸ੍ਵੈਯਾ ॥ ਕਵੀ ਸ਼ਿਆਮ ਜੀ ਕਹਿੰਦੇ ਹਨ ਚੰਦ ਦੀ ਚਾਨਣੀ ਦੇ ਵਿਚ ਜਦੋਂ ਹਰੀ ਰਸ ਖੇਲਣ ਲੱਗਿਆ । ਰਾਧੇ ਦਾ ਮੁੱਖ ਸੁੰਦਰ ਵੇਖ ਕੇ ਉਹਨਾਂ ਦਾ ਮਨ ਉਸ ਦੇ ਵਿਚ ਹੀ ਜਾ ਕੇ ਟਿਕ ਗਿਆ ।

੧੫. ਰਾਧਾ ਦੀ ਸੁੰਦਰਤਾ ਨੇ ਹਰੀ ਦੇ ਚਿੱਤ ਨੂੰ ਚੁਰਾ ਲਿਆ ਜਿਸ ਨੂੰ ਵੇਖ ਕੇ ਕਵੀ ਦੇ ਮਨ ਵਿਚ ਇਹ ਉਪਮਾ ਉੱਠੀ ਹੈ ਕਿ ਨੈਣਾਂ ਦੇ ਰਸ ਦਾ ਭੁਲਾਵਾ ਦੇ ਕੇ ਰਾਧਾ ਨੇ ਭਗਵਾਨ ਨੂੰ ਠੱਗ ਲਿਆ ਹੈ ॥੫੫੮॥

੧੬. ਜਿਸ ਦੇ ਮੁੱਖ ਨੂੰ ਵੇਖ ਕੇ ਕਾਮ ਸ਼ਰਮਿੰਦਾ ਹੈ ਜਿਸ ਦੇ ਮੁੱਖ ਨੂੰ ਵੇਖ ਕੇ ਚੰਦ ਸ਼ਰਮਾਉਂਦਾ ਹੈ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਹੀ ਰਾਧਾ ਕ੍ਰਿਸ਼ਨ ਜੀ ਦੇ ਨਾਲ ਰਾਸ ਖੇਲਦੀ ਹੈ ਜਿਸ ਨੇ ਸਾਰੇ ਸਾਜ ਸਜਾਏ ਹੋਏ ਹਨ ।

੧੭. ਜੋ ਬਹੁਤ ਹੀ ਸੁੰਦਰ ਸੂਰਤ ਵਾਲੀ ਬ੍ਰਹਮਾ ਨੇ ਰਚੀ ਹੈ ਅੱਤ ਹੀ ਚਿਤ ਲਾ ਕੇ ਜਿਸ ਵਿਚ ਕੋਈ ਵੀ ਕਜ ਜਾ ਕਮੀ ਨਹੀਂ ਹੈ।

---

(ਪੰਨਾ ੬੨ ਦੀ ਬਾਕੀ)

ਦੇ ਪ੍ਰਾਣੀ ਨੂੰ ਹਲੂਣਾ ਦਿੱਤਾ ਜਾ ਸਕੇ ਅਤੇ ਜਿਨ੍ਹਾਂ ਨੂੰ ਲੋਕ ਕਲਪਿਤ ਦੇਵੀ ਦੇਵਤੇ ਕਹਿੰਦੇ ਹਨ ਉਹਨਾਂ ਨੂੰ ਪ੍ਰਤੱਖ ਕੀਤਾ ਜਾ ਸਕੇ । ਤਿੰਨ ਪੱਖਾਂ ਤੋਂ ਇਹ ਗ੍ਰੰਥ ਖਾਸ ਵਿਸ਼ੇਸ਼ਤਾ ਦਾ ਮਾਲਿਕ ਹੈ, ਪਹਿਲੇ ਬਾਇਦ ਭਾਰਤੀ ਸਾਹਿਤ ਵਿਚ ਸ੍ਰੀ ਦਸਮੇਸ਼ ਜੀ ਹੀ ਪਹਿਲੇ ਮਹਾਨ ਕਵੀ ਹਨ ਜਿਨ੍ਹਾਂ ਆਪਣੀ ਕਥਾ ਲਿਖੀ। ਇਸ ਤੋਂ ਪਹਿਲਾਂ ਕਿਸੇ ਕਲਮ ਦੀ ਲਿਖੀ ਸ੍ਵੈ ਜੀਵਨੀ ਨਹੀਂ ਮਿਲਦੀ । ਦੂਜੇ ਹਿੰਦੂ ਸਾਹਿਤ ਜਾਂ ਸੰਸਕ੍ਰਿਤ ਸਾਹਿਤ ਵਿਚ ਅਜਿਹਾ ਕੋਈ ਇਕ ਗ੍ਰੰਥ ਪ੍ਰਾਪਤ ਨਹੀਂ ਜਿਸ ਵਿਚ ਇਸ ਤਰ੍ਹਾਂ ਵਿਸ਼ਨੂੰ, ਬ੍ਰਹਮਾ, ਸ਼ਿਵਜੀ ਤੇ ਦੁਰਗਾ ਆਦਿ ਦੀ ਕਥਾ ਇਕ ਥਾਂ ਕਲਮਬੰਦ ਕੀਤੀ ਗਈ ਹੋਵੇ । ਹਿੰਦੀ ਹੱਥ-ਲਿਖਤਾਂ ਵਿਚ ਸ਼ੰਕਰਾਚਾਰੀਆ ਜਸਵੰਤ ਤੇ ਮਰਬਤਦਾਸ ਕ੍ਰਿਤ 'ਦਸ ਅਵਤਾਰ ਕਥਾ ਤਾਂ ਮਿਲਦੀ ਹੈ । ਜਾਂ ਅਵਤਾਰ ਚਰਿੱਤਰ ਨਾਮ ਹੇਠ ਸ਼ਿਵ ਅਤੇ ਨਰ ਹਰੀਦਾਸ ਆਦਿ ਨੇ ਚੌਵੀ ਅਵਤਾਰਾਂ ਦੀ ਕਹਾਣੀ ਵੀ ਲਿਖੀ ਹੈ ਪਰ ਇਸ ਤਰ੍ਹਾਂ ਸਾਰੇ ਦੇਵੀ ਦੇਵਤਿਆਂ ਦੀ ਪ੍ਰਸੰਗਾਵਲੀ ਕਿਤੇ ਵੀ ਇਕ ਥਾਂ ਨਹੀਂ ਪਰੋਤੀ ਗਈ । ਤੀਸਰਾ ਨੁਕਤਾ ਸਭ ਤੋਂ ਅਹਿਮ ਇਹ ਕਿ ਗੁਰੂ ਸਾਹਿਬ ਨੇ ਇਕ ਚੇਤੰਨ ਕਲਾਕਾਰ ਵਾਂਗ ਭਾਰਤੀ ਇਤਿਹਾਸ ਦੇ ਕੱਚੇ ਮਸਾਲੇ ਨੂੰ ਵਰਤ ਕੇ ਇਸ ਤੋਂ ਲੋਕ-ਜਾਗਰਤੀ ਤੇ ਕ੍ਰਾਂਤੀ ਦਾ ਕੰਮ ਲਿਆ ਹੈ । ਇਹ ਵਿਸ਼ੇਸ਼ਤਾ ਇਤਿਹਾਸਕ ਤੌਰ 'ਤੇ ਬੜੀ ਹੀ ਅਹਿਮ ਹੈ ਕਿ ਉਨ੍ਹਾਂ ਇਸ ਮਸਾਲੇ ਦੀ ਇਉਂ ਸੁਯੋਗ ਵਰਤੋਂ ਕੀਤੀ ਜਿਸ ਦੀ ਪਹਿਲੇ ਪ੍ਰਾਪਤੀ ਵੀ ਨਹੀਂ ਸੀ । ਉਸ ਜ਼ਮਾਨੇ ਦੇ ਆਮ ਕਵੀਆਂ ਦੀ ਕਲਮ ਦੇ ਨਾਇਕ ਰਾਜੇ ਮਹਾਰਾਜੇ ਸਨ ਜਾਂ ਫਿਰ ਵਿਲਾਸੀ ਕਾਮਨੀ । ਗੁਰੂ ਸਾਹਿਬ ਨੇ ਲੋਕ-ਨਾਇਕਾਂ ਨੂੰ ਲੈ ਕੇ ਉਨ੍ਹਾਂ ਦਾ ਬੀਰ ਜੀਵਨ ਉਜਾਗਰ ਕੀਤਾ ਤਾਂ ਕਿ ਹਿੰਦੁਸਤਾਨੀ ਲੋਕ ਇਨ੍ਹਾਂ ਤੋਂ ਉਤਸ਼ਾਹ ਹਾਸਲ ਕਰ ਸਕਣ । ਪੁਰਾਤਨਵਾਦੀ ਹੋਣਾ ਮਾੜਾ ਹੈ ਪਰ ਪਰੰਪਰਾ ਨੂੰ ਵਰਤ ਕੇ ਵਰਤਮਾਨ ਦੇ ਵਿਕਾਸ ਲਈ ਵਿਉਂਤ ਬਣਾ ਲੈਣਾ ਬਹੁਤ ਸਿਆਣੇ ਕਲਾਕਾਰ ਦਾ ਕੰਮ ਹੈ । ਗੁਰੂ ਸਾਹਿਬ ਨੇ ਇਵੇਂ ਹੀ ਕੀਤਾ ਜੋ ਉਨ੍ਹਾਂ ਸਾਫ ਕਿਹਾ ਕਿ ਮੈਂ ਇਸ ਅਵਤਾਰ ਕਥਾ ਦੀ ਰਚਨਾ ਇਸ ਲਈ ਕਰਦਾ ਹਾਂ ਕਿ ਲੋਕਾਂ ਅੰਦਰ ਧਰਮ-ਯੁੱਧ ਦਾ ਚਾਉ ਜਾਗੇ । ਹੋਰ ਮੇਰਾ ਕੋਈ ਮਨੋਰਥ ਨਹੀਂ । ਕ੍ਰਿਸ਼ਨ-ਕਥਾ ਲਿਖਦਿਆਂ ਉਹ ਕਹਿੰਦੇ ਹਨ :-

ਦਸਮ ਕਥਾ ਭਾਗਉਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ ॥

ਬਾਵਜੂਦ ਅਜਿਹੇ ਸਪੱਸ਼ਟੀਕਰਣ ਕੁਝ ਲੋਕਾਂ ਭੁਲੇਖਾ ਖਾਧਾ ਹੈ ਕਿ ਗੁਰੂ ਸਾਹਿਬ ਅਵਤਾਰਾਂ ਦੇ ਪੁਜਾਰੀ ਸਨ ਤਾਂ ਉਨ੍ਹਾਂ ਇਹ ਪੁਰਾਣਿਕ ਕਹਾਣੀਆਂ ਲਿਖੀਆਂ। ਦੂਜੇ ਪਾਸੇ ਕੁਝ ਕੱਟੜ ਸਿੱਖਾਂ ਇਸ ਭੁਲੇਖੇ ਤੋਂ ਡਰ ਕੇ ਇਨਕਾਰ ਹੀ ਕਰ ਦਿੱਤਾ ਕਿ ਇਹ ਗੁਰੂ ਸਾਹਿਬ ਦੀ ਕ੍ਰਿਤ ਹੀ ਨਹੀਂ ਹੈ । ਹਕੀਕਤ ਇਹ ਹੈ ਕਿ ਇਹ ਦੋਵੇਂ ਭੁਲੇਖੇ ਠੀਕ ਨਹੀਂ ਨਾ ਤਾਂ ਗੁਰੂ ਸਾਹਿਬ ਦੇਵੀ ਦੇਵਤਿਆਂ ਦੇ ਪੁਜਾਰੀ ਸਨ, ਤੇ ਨਾ ਹੀ ਇਹ ਠੀਕ ਹੈ ਕਿ ਉਨ੍ਹਾਂ ਗ੍ਰੰਥ ਰਚਿਆ ਹੀ ਨਹੀਂ । ਇਸ ਦੀ ਅੰਦਰਲੀ ਗਵਾਹੀ ਇਹ ਸਿੱਧ ਕਰਨ ਲਈ ਕਾਫੀ ਹੈ ਕਿ ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੈ । ਪਹਿਲੇ ਆਤਮਕਥਾ ਹੀ ਦੱਸਦੀ ਹੈ ਜੋ ਕਵੀ ਅਵਤਾਰ ਕਥਾ ਲਿਖਣ ਤੋਂ ਪਹਿਲਾਂ ਆਪਣੀ ਜਾਣ ਪਛਾਣ ਕਰਾ ਰਿਹਾ ਹੈ, ਉਹ ਹੇਮਕੁੰਟ ਦਾ ਤਪੀਸਰ, ਗੁਰੂ ਤੇਗ ਬਹਾਦਰ ਦਾ ਸਪੁੱਤ, ਅਨੰਦਪੁਰ ਵਾਸੀ ਗੁਰੂ ਗੋਬਿੰਦ ਸਿੰਘ ਹੈ, ਜਿਸ ਨੇ ਇਸ ਬਚਿੱਤਰ ਨਾਟਕ ਨੂੰ ੧੭੫੫ ਬਿਕਰਮੀ ਹਾੜ੍ਹ ਵਦੀ ਪੰਚਮੀ ਬਿਕ੍ਰਮੀ ਨੂੰ ਅੰਤਮ ਰੂਪ ਦਿੱਤਾ :-

ਸੰਮਤ ਸਤ੍ਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖਦਾਵਨ ॥ ਤਵ ਪ੍ਰਸਾਦਿ ਕਰ ਗ੍ਰੰਥ ਸੁਧਾਰਾ ॥
ਭੂਲ ਪਰੀ ਲੇਹੁ ਸੁਧਾਰਾ ॥੮੬੦॥

ਭਾਵੇਂ ਇਹ ਰਚਨਾ ਸੰਮਤ, ਰਾਮ-ਅਵਤਾਰ ਦੀ ਕਥਾ ਸੰਪੂਰਨ ਕਰਨ ਦਾ ਹੈ, ਪਰ ਹੋਰ ਇਤਿਹਾਸਕ ਸੋਮਿਆਂ ਤੋਂ ਇਹੋ ਪੁਸ਼ਟੀ ਹੁੰਦੀ ਹੈ ਕਿ ਗੁਰੂ ਸਾਹਿਬ ਨੇ ਅਵਤਾਰ ਲੀਲਾ ਦਾ ਗ੍ਰੰਥ ਉਪਰੋਕਤ ਬਿਕਰਮੀ ਵਿਚ ਮੁਕੰਮਲ ਕੀਤਾ ਸੀ । ਦੂਜੇ ਗੁਰੂ ਸਾਹਿਬ ਵਲੋਂ ਇਹ ਗ੍ਰੰਥ ਰਚਣ ਦਾ ਮੰਤਵ ਹਰਗਿਜ਼ ਅਵਤਾਰ ਪੂਜਾ ਜਿਹੀ ਕੋਈ ਗੱਲ ਕਰਨਾ ਨਹੀਂ । ਉਨ੍ਹਾਂ ਤਾਂ ਭਾਰਤੀ ਇਤਿਹਾਸ ਦਾ ਓਜਮਈ ਵਰਨਣ ਕਰਕੇ ਲੋਕਾਂ ਨੂੰ ਉਤਸ਼ਾਹਿਤ ਕਰਨ ਦਾ ਇਕ ਵਿਉਂਤਬੱਧ ਉਪਰਾਲਾ ਕੀਤਾ ਹੈ । ਇਸ ਭੁਲੇਖੇ ਨੂੰ ਦੂਰ ਕਰਨ ਲਈ ਹੀ ਉਨ੍ਹਾਂ ਥਾਂ-ਥਾਂ ਪੁਸਤਕ ਵਿਚ ਅਜਿਹੇ ਨੋਟ ਦਿੱਤੇ ਹਨ ਜੋ ਉਨ੍ਹਾਂ ਦੇ ਏਕਵਾਦੀ ਹੋਣ ਦਾ ਸਪੱਸ਼ਟ ਪ੍ਰਮਾਣ ਹਨ । ਜੇਕਰ ਅਵਤਾਰਾਂ ਦੀ ਪੂਜਾ ਮਾਨਤਾ ਦਾ ਹੀ ਖਿਆਲ ਹੁੰਦਾ ਤਾਂ ਉਹ ਰਾਮ ਅਵਤਾਰ ਵਿਚ ਅਜਿਹਾ ਨਾ ਲਿਖਦੇ :-

ਪਾਇ ਗਹੇ ਜਬ ਤੇ ਤੁਮਰੇ, ਤਬ ਤੇ ਕੋਊ ਆਂਖ ਤਰੇ ਨਹੀ ਆਨਿਯੋ ॥ ਰਾਮ ਰਹੀਮ ਪੁਰਾਨ ਕੁਰਾਨ ਅਨੇਕ ਕਹੈਂ ਮਤ ਏਕ ਨਾ ਮਾਨਯੋ ॥

(ਬਾਕੀ ਪੰਨਾ ੯੪ ਤੇ)

[1]ਮਨ ਮਾਲ ਕੇ ਬੀਚ ਬਿਰਾਜਤ ਜਿਉ ਤਿਮ ਤ੍ਰੀਯਨ ਮੈ ਤ੍ਰੀਯਰਾਜ ਰਜੈ ॥੫੫੯॥ [2]ਗਾਇਕੈ ਗੀਤ ਭਲੀ ਬਿਬਿਧ ਸੁੰਦਰ ਰੀਝ ਬਜਾਵਤ ਭੀ ਫਿਰ ਤਾਰੀ ॥ ਅੰਜਨ ਆਡ ਸੁਧਾਰ ਭਲੇ ਪਟ ਸਾਜਨ ਕੋ ਸਜਕੈ ਸੁ ਗੁਵਾਰੀ ॥ [3]ਤਾ ਛਬਿ ਕੀ ਅਤਿਹੀ ਸੁ ਪ੍ਰਭਾ ਕਬਿ ਨੈ ਮੁਖਿ ਤੇ ਇਹ ਭਾਂਤ ਉਚਾਰੀ ॥ ਮਾਨਹੁ ਕਾਨ੍ਹ ਹੀ ਕੇ ਰਸ ਤੇ ਇਹ ਫੂਲ ਰਹੀ ਤ੍ਰੀਯ ਆਨੰਦ ਬਾਰੀ ॥੫੬੦॥ ਸ੍ਵੈਯਾ ॥ [4]ਤਾ ਕੀ ਪ੍ਰਭਾ ਕਬਿ ਸਯਾਮ ਕਹੈ ਜੋਊ ਰਾਜਤ ਰਾਸ ਬਿਖੈ ਸਖੀਆਂ ਹੈ ॥ ਜਾ ਮੁਖ ਉਪਮਾ ਚੰਦ੍ਰਛਟਾ ਸਮ ਛਾਜਤ ਕਉਲਨ ਸੀ ਅਖੀਆਂ ਹੈ ॥ [5]ਤਾ ਕੀ ਕਿਧੌ ਅਤਿਹੀ ਉਪਮਾ ਕਬਿ ਨੈ ਮਨ ਭੀਤਰ ਯੌ ਲਖੀਆਂ ਹੈ ॥ ਲੋਗਨ ਕੇ ਮਨ ਕੀ ਹਰਤਾ ਸੁ ਮੁਨੀਨਨ ਕੇ ਮਨ ਕੀ ਚਖੀਆਂ ਹੈ ॥੫੬੧॥ [6]ਰੂਪ ਸਚੀ ਇਕ ਚੰਦ੍ਰਪ੍ਰਭਾ ਇਕ ਮੈਨ ਕਲਾ ਇਕ ਮੈਨ ਕੀ ਮੂਰਤ ॥ ਬਿੱਜੁ ਛਟਾ ਇਕ ਦਾਰਮ ਦਾਂਤ ਬਰਾਬਰ ਜਾਹੀ ਕੀ ਹੈ ਨ ਕਛੂ ਰਤ ॥[7] ਦਾਮਿਨ ਅਉ ਮ੍ਰਿਗ ਕੀ ਮ੍ਰਿਗਨੀ ਸਰਮਾਇ ਜਿਸੈ ਪਿਖਿ ਹੋਤ ਹੈ ਚੂਰਤ ॥ ਸੋਊ ਕਥਾ ਕਬਿ ਸਯਾਮ ਕਹੈ ਸਭ ਰੀਝ ਰਹੀ ਹਰਿ ਕੀ ਪਿਖ ਮੂਰਤ ॥੫੬੨॥ [8]ਬ੍ਰਿਖ ਭਾਨ ਸੁਤਾ ਹਸਿ ਬਾਤ ਕਹੀ ਤਿਹਕੇ ਸੰਗ ਜੋ ਹਰਿ ਅੰਤਿ ਅਗਾਧੋ ॥ ਸਯਾਮ ਕਹੈ, ਬਤੀਯਾ ਹਰਿ ਕੇ ਸੰਗ ਐਸੇ ਕਹੀ, ਪਟ ਕੋ ਤਜਿ ਰਾਧੇ ॥ [9]ਰਾਸ ਬਿਖੈ ਤੁਮ ਨਾਚਹੁ ਜੂ, ਤਜਕੈ ਅਤਹੀ ਮਨ ਲਾਜ ਕੋ ਬਾਧੋ ॥ ਤਾ ਮੁਖ ਕੀ ਛਬਿ ਯੌ ਪ੍ਰਗਟੀ, ਮਨੋ ਅੱਭ੍ਰਨ ਤੇ ਨਿਕਸਯੋ ਸਸਿ ਆਧੋ ॥੫੬੩॥ [10]ਜਿਨ ਕੇ ਸਿਰ ਸੇਂਧਰ ਮਾਂਗ ਬਿਰਾਜਤ, ਰਾਜਤ ਹੈ ਬਿੰਦੂਆ ਜਿਨ ਪੀਲੇ ॥ ਕੰਚਨ ਭਾ ਅਰੁ ਚੰਦ੍ਰ ਪ੍ਰਭਾ ਜਿਨ ਕੇ ਤਨ ਲੀਨ ਸਭੈ ਛੂਨ ਲੀਲੇ ॥ [11]ਏਕ ਧਰੇ ਸਿਤ ਸੁੰਦਰ ਸਾਜ, ਧਰੇ ਇਕ ਲਾਲ, ਸਜੇ ਇਕ ਨੀਲੇ ॥ ਸਯਾਮ ਕਹੈ ਸੋਊ ਰੀਝ ਰਹੈ ਪਿਖਿ ਕੈ ਦ੍ਰਿਗ ਕੰਜ ਕੇ ਕਾਨ੍ਹ ਰਸੀਲੇ ॥੫੬੪॥ ਸ੍ਵੈਯਾ ॥ [12]ਸਭ ਗ੍ਵਾਰਨੀਯਾ ਤਹ ਖੇਲਤ ਹੈ ਸੁਭ ਅੰਗਨ ਸੁੰਦਰ ਸਾਜ ਕਈ ॥ ਸੋਊ ਰਾਸ ਬਿਖੈ ਤਹ ਖੇਲਤ ਹੈ ਹਰਿ ਸੋ ਮਨ ਮੈ ਅਤਹੀ ਉਮਈ ॥ [13]ਕਬਿ ਸਯਾਮ ਕਹੈ ਤਿਨ ਕੀ ਉਪਮਾ ਜੁ ਹੁਤੀ ਤਹ ਗ੍ਵਾਰਨਿ ਰੂਪ ਰਈ ॥ ਮਨੋ ਸਯਾਮਹਿ ਕੋ ਤਿਨ ਗੋਰਨ ਪੇਖਿ ਕੈ ਸਯਾਮਹਿ ਸੀ ਸਭ ਹੋਇ ਗਈ ॥੫੬੫॥ ਸਵੈਯਾ ॥ [14]ਕੇਲ ਕੈ ਰਾਸ ਮੈ ਰੀਝ ਰਹੀ ਕਬਿ ਸਯਾਮ ਕਹੈ ਮਨ ਆਨੰਦ ਕੈ ਕੈ ॥ ਚੰਦ੍ਰਮੁਖੀ ਤਨ ਕੰਚਨ ਭਾ ਹਸਿ ਸੁੰਦਰ ਬਾਤ ਕਹੀ ਉਮਗੈ ਕੈ ॥ [15]ਪੇਖਤ ਮੂਰਤ ਭੀ ਰਸ ਕੇ ਬਸਿ ਆਪਨ ਤੇ ਬਢ ਵਾਹਿ ਲਖੈਕੈ ॥ ਜਿਉ ਮ੍ਰਿਗਨੀ ਮ੍ਰਿਗ ਪੇਖਤ; ਤਿਉ ਬ੍ਰਿਖ ਭਾਨ ਸੁਤਾ ਭਗਵਾਨ ਚਿਤੈ ਕੈ ॥੫੬੬॥ [16]ਬ੍ਰਿਖਭਾਨ

---

(ਪੰਨਾ ੯੩ ਦੀ ਬਾਕੀ)

ਇਸੇ ਤਰ੍ਹਾਂ ਕ੍ਰਿਸ਼ਨ ਕਥਾ ਲਿਖਦਿਆਂ ਤਾਂ ਸਾਫ ਹੀ ਕਹਿ ਦਿੱਤਾ :-

ਮੈਂ ਨ ਗਨੇਸ਼ਹਿ ਪ੍ਰਿਥਮ ਮਨਾਊਂ ॥ ਕਿਸ਼ਨ ਬਿਸ਼ਨ ਕਬਹੂੰ ਨਹਿ ਧਿਆਊਂ ॥

ਕਾਨ ਸੁਨੇ ਪਹਿਚਾਨ ਨ ਤਿਨ ਸੋ ॥ ਲਿਵ ਲਾਗੀ ਮੋਰੀ ਪਗ ਇਨ ਸੋ ॥ ਮਹਾਂ ਕਾਲ ਰਖਵਾਰ ਹਮਾਰੋ ॥ ਮਹਾ ਲੋਹ ਮੈਂ ਕਿੰਕਰ ਥਾਰੋ ॥

ਸੋ ਇਸ ਸ਼ੰਕਾ ਦਾ ਕੋਈ ਆਧਾਰ ਨਹੀਂ ਕਿ ਗੁਰੂ ਸਾਹਿਬ ਅਵਤਾਰ-ਪੁਜਾਰੀ ਸਨ । ਇਸੇ ਸ਼ੰਕਾ ਦੀ ਨਿਵਿਰਤੀ ਲਈ ਉਨ੍ਹਾਂ ਸਾਰੇ ਬਚਿੱਤਰ ਨਾਟਕ ਦੇ ਅੰਤ ਵਿਚ ੯ ਰਾਗਾਂ ਦੇ ਸ਼ਬਦ ਤੇ ੩੩ ਸ੍ਵੈਯੇ ਸ਼ਾਮਿਲ ਕੀਤੇ ਹਨ । ਇਨ੍ਹਾਂ ਵਿਚ ਅਵਤਾਰ ਪੂਜਾ, ਮੂਰਤੀ ਪੂਜਾ ਤੇ ਹੋਰ ਭਰਮ-ਕਰਮ ਦੀ ਨਿਖੇਧੀ ਕੀਤੀ ਹੈ । ਫਿਰ ਉਨ੍ਹਾਂ ਇਸ ਅਵਤਾਰ ਕਥਾ ਦੀ ਜੋ ਭੂਮਿਕਾ ਲਿਖੀ ਹੈ, ਉਹ ਵੀ ਕਈ ਪੱਖਾਂ 'ਤੇ ਰੌਸ਼ਨੀ ਪਾਉਣ ਵਾਲੀ ਹੈ । ਉਹ ਕਹਿੰਦੇ ਹਨ ਜਦੋਂ ਵੀ ਧਰਮ ਨੂੰ ਠੇਸ ਲੱਗਦੀ ਹੈ ਤਾਂ ਕਰਤਾ ਪੁਰਖ ਵਿਸ਼ਨੂੰ ਨੂੰ ਹੁਕਮ ਦਿੰਦੇ ਹਨ ਕਿ ਉਹ ਧਰਮ ਰੱਖਿਆ ਲਈ ਧਰਤੀ 'ਤੇ ਅਵਤਰਣ ਕਰੇ । ਇਸੇ ਕਰਕੇ ਗੁਰੂ ਸਾਹਿਬ ਅਵਤਾਰ ਨੂੰ ਰੱਬ ਨਹੀਂ ਮੰਨਦੇ ਤੇ ਨਾ ਹੀ ਉਨ੍ਹਾਂ ਨੂੰ ਰੱਬੀ ਅਵਤਾਰ ਕਹਿੰਦੇ ਹਨ । ਇਹ ਜ਼ਰੂਰ ਆਖਿਆ ਹੈ ਕਿ ਨੇਕੀ ਜਾਂ ਧਰਮ ਦਾ ਪ੍ਰਸਾਰ ਕਰਨ ਵਾਲੇ ਮਹਾਂ ਪੁਰਖ ਵਿਚ ਰੱਬੀ ਜੋਤਿ ਦੀ ਅੰਸ਼ ਦਾ ਪ੍ਰਕਾਸ਼ ਹੁੰਦਾ ਹੈ, ਤਾਂ ਹੀ ਉਹ ਬੁਰਿਆਈ ਤੇ ਫਤਹਿ ਪਾ ਕੇ ਨੇਕੀ ਦੀ ਜੈ-ਜੈਕਾਰ ਕਰਾਉਂਦੇ ਹਨ ।

ਜਬ ਜਬ ਹੋਤ ਅਰਿਸਟ ਅਪਾਰਾ ॥ ਤਬ ਤਬ ਦੇਹ ਧਰਤ ਅਵਤਾਰਾ ॥ ਕਾਲ ਸਬਨ ਕੋ ਪੇਖ ਤਮਾਸ਼ਾ ॥

(ਬਾਕੀ ਪੰਨਾ ੯੫ ਤੇ)

੧. ਜਿਸ ਤਰ੍ਹਾਂ ਸ਼੍ਰੋਮਣੀ ਮਣਕਾ ਮਾਲਾ ਦੇ ਵਿਚ ਹੁੰਦਾ ਹੈ ਉਸੇ ਤਰ੍ਹਾਂ ਇਸਤਰੀਆਂ ਦੇ ਵਿਚ ਇਸਤਰੀ ਰਾਧਾ ਰਾਣੀ ਹੋ ਕੇ ਬਿਰਾਜਦੀ ਹੈ ॥੫੫੯॥

੨. ਗੀਤ ਗਾਉਂਦੀ ਹੈ ਬਹੁਤ ਸੁੰਦਰ ਢੰਗ ਦੇ ਨਾਲ ਖੁਸ਼ੀ ਵਿਚ ਆ ਕੇ ਫੇਰ ਹੱਥਾਂ ਨਾਲ ਤਾੜੀ ਮਾਰਦੀ ਹੈ। ਜਿਸ ਨੇ ਨੇਤਰਾਂ ਵਿਚ ਸੁਰਮਾ ਪਾਇਆ ਹੋਇਆ ਹੈ ਅਤੇ ਬੜੇ ਸੁੰਦਰ ਬਸਤਰ ਸਜਾਏ ਹੋਏ ਹਨ ਜਿਸ ਗਵਾਰਨ (ਗੋਪੀ) ਨੇ ।

੩. ਉਸ ਦੀ ਛਵੀ ਦੀ ਅੱਤ ਹੀ ਸੁੰਦਰ ਸ਼ੋਭਾ ਕਵੀ ਜੀ ਨੇ ਮੁੱਖ ਤੋਂ ਇਸ ਤਰ੍ਹਾਂ ਉਚਾਰੀ ਹੈ । ਜਾਣੋ ਕਿ ਕ੍ਰਿਸ਼ਨ ਜੀ ਦੇ ਰੂਪ-ਰਸ ਦੇ ਸਦਕਾ ਹੀ ਇਹ ਇਸਤਰੀ ਰੂਪ ਬਾਗੀ (ਬਗੀਚਾ) ਫੁੱਲ ਰਿਹਾ ਹੈ ਆਨੰਦ ਭਾਵ (ਸੁਖਦਾਇਕ) ॥੫੬੦॥

੪. ਸ੍ਵੈਯਾ ॥ ਉਹਨਾਂ ਦੀ ਸ਼ੋਭਾ ਕਵੀ ਸ਼ਿਆਮ ਜੀ ਕਹਿੰਦੇ ਹਨ ਜੋ ਰਾਸ ਦੇ ਵਿਚ ਸਖੀਆਂ ਬਿਰਾਜ ਰਹੀਆਂ ਹਨ । ਜਿਨ੍ਹਾਂ ਦੇ ਮੁੱਖ ਚੰਦਰਮਾ ਦੀ ਚਾਨਣੀ ਜਿਹੀ ਸ਼ੋਭਾ ਹੈ ਅਤੇ ਜਿਨ੍ਹਾਂ ਦੀਆਂ ਅੱਖਾਂ ਕੌਲ ਫੁੱਲ ਵਾਂਗ ਜਾਪਦੀਆਂ ਹਨ ।

੫. ਉਹਨਾਂ ਦੀ ਬੜੀ ਸੁੰਦਰ ਉਪਮਾ ਕਵੀ ਜੀ ਨੇ ਇੰਜ ਵੇਖੀ ਹੈ ਮਨ ਦੇ ਵਿਚ ਕਿ ਉਹ ਲੋਕਾਂ ਦੇ ਮਨ ਨੂੰ ਚੁਰਾ ਲੈਣ ਵਾਲੀਆਂ ਅਤੇ ਰਿਸ਼ੀ ਮੁਨੀ ਤਪੱਸਵੀ ਲੋਕਾਂ ਦੇ ਮਨਾਂ ਨੂੰ ਖਾਣ ਵਾਲੀਆਂ ਹਨ ॥੫੬੧॥

੬. ਇਕ ਚੰਦਰ ਪ੍ਰਭਾ ਹੈ ਜੋ ਸੱਚੀ ਦਾ ਹੀ ਰੂਪ ਹੈ, ਇਕ ਚੰਦਰ ਪ੍ਰਭਾ ਹੈ ਜੋ ਇਕ ਮੈਨ ਕੇਲਾ ਜੋ ਕਾਮ ਦੀ ਮੂਰਤ ਹਨ । ਇਕ ਬਿਜਛਟਾ ਹੈ ਜਿਸ ਦੇ ਅਨਾਰ ਦਾਣੇ ਜਿਹੇ ਦੰਦ ਹਨ ਜਿਸ ਦੇ ਬਰਾਬਰ ਰੱਤੀ ਵੀ ਕੁਝ ਨਹੀਂ ।

੭. ਇਹਨਾਂ ਦੀ ਕਥਾ ਕਵੀ ਸ਼ਿਆਮ ਜੀ ਕਹਿੰਦੇ ਹਨ ਸਾਰੀਆਂ ਹੀ ਹਰੀ ਦੀ ਮੂਰਤੀ ਨੂੰ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ॥੫੬੨॥

੮. ਰਾਧਾ ਨੇ ਹੱਸ ਕਰਕੇ ਇਕ ਗੱਲ ਕਹੀ ਉਸ ਹਰੀ ਦੇ ਨਾਲ ਜਿਸ ਦਾ ਹਰੀ ਦਾ ਕੋਈ ਅੰਤ ਅਗਾਧ ਬੋਧ ਪਰ੍ਹੇ ਤੋਂ ਪਰ੍ਹੇ ਹੈ । ਸ੍ਰੀ ਸ਼ਿਆਮ ਜੀ ਕਹਿੰਦੇ ਹਨ ਕਿ ਫੇਰ ਹਰੀ ਨੇ ਕਿਹਾ ਕਿ ਹੇ ਰਾਧੇ ! ਤੂੰ ਆਪਣੇ ਸਿਰ ਤੋਂ ਕੱਪੜਾ ਉਤਾਰ ਦੇਹ।

੯. ਰਾਸ ਦੇ ਵਿਚ ਸਾਰੀ ਹਯਾ ਦੀ ਮਨ ਤੋਂ ਲੱਜਿਆ ਲਾਹ ਕੇ ਨੱਚ ਲੱਜਿਆ ਦਾ ਬੰਧਨ ਤੋੜ ਕੇ । ਜਿਸ ਵੇਲੇ ਰਾਧੇ ਨੇ ਸਿਰ ਤੋਂ ਪਟਕਾ ਲਾਹ ਦਿੱਤਾ ਤਾਂ ਉਸ ਦੇ ਮੁੱਖ ਦੀ ਛਵੀ ਇੰਜ ਪ੍ਰਗਟ ਹੋਈ ਜਿਵੇਂ ਕਾਲੇ ਸਿਰ ਦੇ ਵਾਲ, ਕਾਲੇ ਬੱਦਲਾਂ ਵਿਚੋਂ ਅੱਧਾ ਚੰਦਰਮਾ ਦਿਖਾਈ ਦਿੰਦਾ ਹੈ ॥੫੬੩॥

੧੦. ਜਿਨ੍ਹਾਂ ਦੇ ਸਿਰਾਂ ਦੇ ਵਿਚ ਚੀਰਨੀਆਂ ਸੰਧੂਰ ਦੇ ਮਾਂਗ ਨਾਲ ਭਰੀਆਂ ਹੋਈਆਂ ਹਨ, ਸਵਰਨ ਦੇ ਪੀਲੇ ਬਿੰਦੇ ਲੱਗੇ ਹੋਏ ਹਨ । ਇਕ ਕੰਚਨ ਭਾ ਦੂਜੀ ਚੰਦਰ ਪ੍ਰਭਾ ਦੋਵੇਂ ਇਤਨੀਆਂ ਸੁੰਦਰ ਹਨ ਕਿ ਜਿਨ੍ਹਾਂ ਦੇ ਸਰੀਰਾਂ ਨੇ ਸਾਰਿਆਂ ਦੀ ਸੁੰਦਰਤਾ ਹੜੱਪ ਲਈ ਹੈ ।

੧੧. ਇਕ ਸੁੰਦਰ ਸਫੈਦ ਬਸਤਰ ਸਜਾਏ ਹੋਏ ਹਨ । ਇਕ ਨੇ ਲਾਲ ਤੇ ਇਕ ਨੇ ਨੀਲੇ । ਸ੍ਰੀ ਸ਼ਿਆਮ ਜੀ ਕਹਿੰਦੇ ਹਨ ਕਿ ਉਹ ਸਾਰੀਆਂ ਕ੍ਰਿਸ਼ਨ ਜੀ ਦੇ ਰਸੀਲੇ ਨੇਤਰ ਵੇਖ ਕੇ ਪ੍ਰਸੰਨ ਹੋ ਰਹੀਆਂ ਹਨ ॥੫੬੪॥

੧੨. ਸ੍ਵੈਯਾ ॥ ਸਾਰੀਆਂ ਹੀ ਗੋਪੀਆਂ ਉਥੇ ਰਾਸ ਖੇਲਦੀਆਂ ਹਨ। ਉਹਨਾਂ ਨੇ ਸੁੰਦਰ ਅੰਗਾਂ ਦੇ ਵਿਚ ਕਈ ਸੁੰਦਰ ਸਾਜ ਕੀਤੇ ਹੋਏ ਹਨ । ਉਹ ਉਥੇ ਰਾਸ ਵਿਚ ਖੇਡਦੀ ਹੈ ਜਿਸ ਦੇ ਮਨ ਵਿਚ ਹਰੀ ਨਾਲ ਮਿਲਾਣ ਦੀ ਮਨ ਦੇ ਵਿਚ ਅਤੀ ਉਮੰਗ ਹੈ।

੧੩. ਕਵੀ ਸ਼ਿਆਮ ਜੀ ਉਹਨਾਂ ਦੀ ਉਪਮਾ ਕਹਿੰਦੇ ਹਨ ਕਿ ਜੋ ਹੈ ਤਾਂ ਸੀ ਗੋਪੀ ਪਰ ਹੁਣ ਉਹ ਗੋਪੀਆਂ ਜੋ ਗੋਰੇ ਰੰਗ ਵਾਲੀਆਂ ਸਨ ਸ਼ਿਆਮ ਨੂੰ ਵੇਖ ਕੇ ਉਸ ਦੇ ਦਵਿਚ ਹੀ ਲੀਨ ਹੋ ਕੇ ਸ਼ਿਆਮ ਰੰਗ ਹੀ ਹੋ ਗਈਆਂ ਹਨ ॥੫੬੫॥ ਸ੍ਵੈਯਾ ॥

੧੪. ਰਾਸ ਦੀਆਂ ਖੁਸ਼ੀਆਂ ਮਾਣ ਕੇ ਖੁਸ਼ ਹੋ ਰਹੀਆਂ ਹਨ ਕਵੀ ਸ਼ਿਆਮ ਜੀ ਕਹਿੰਦੇ ਹਨ ਮਨ ਦੇ ਵਿਚ ਬੜਾ ਆਨੰਦ ਮਹਿਸੂਸ ਕਰ ਕਰ ਕੇ । ਜਿਨ੍ਹਾਂ ਦੇ ਮੁੱਖ ਚੰਦਰਮਾ ਜਿਹੇ ਹਨ ਅਤੇ ਤਨ ਸੋਨੇ ਜਿਹੇ ਹਨ ਭਾਵ ਸੋਨੇ ਦੀ ਝਲਕ ਮਾਰਦੇ ਹਨ ਉਹਨਾਂ ਨੇ ਇਕ ਸੁੰਦਰ ਗੱਲ ਕਹੀ ਬੜੀ ਉਮੰਗ ਦੇ ਨਾਲ ।

੧੫. ਕ੍ਰਿਸ਼ਨ ਜੀ ਦੀ ਮੂਰਤ ਵੇਖ ਕੇ ਮੈਂ ਆਪਣੇ ਨਾਲੋਂ ਸੁੰਦਰ ਵੇਖ ਕੇ ਉਸ ਦੇ ਪ੍ਰੇਮ ਦੇ ਰਸ ਵਿਚ ਬਸ ਹੋ ਗਈ ਹਾਂ ਆਪਣੇ ਨਾਲੋਂ ਬਹੁਤ ਵੱਡਾ ਵੇਖ ਕੇ । ਜਿਸ ਤਰ੍ਹਾਂ ਕੋਈ ਹਿਰਨੀ, ਹਿਰਨ ਨੂੰ ਵੇਖਦੀ ਹੈ ਉਸੇ ਤਰ੍ਹਾਂ ਬ੍ਰਿਖਭਾਨ ਦੀ ਪੁੱਤਰੀ ਰਾਧਾ ਭਗਵਾਨ ਨੂੰ ਮਨ ਦੇ ਵਿਚ ਚਿੱਤ ਕੇ ॥੫੬੬॥

੧੬. ਬ੍ਰਿਖਭਾਨ ਦੀ ਪੁੱਤਰੀ

---

(ਪੰਨਾ ੯੪ ਦੀ ਬਾਕੀ)

ਅੰਤਹਿ ਕਾਲ ਕਰਤ ਹੈ ਨਾਸਾ ॥੨॥ ਕਾਲ ਸਭਨ ਕਾ ਕਰਤ ਪਸਾਰਾ ॥ ਅੰਤ ਕਾਲ ਸੋਈ ਖਾਪਨ ਹਾਰਾ ॥ ਆਪਨ ਰੂਪ ਅਨੰਤਨ ਧਰਹੀ॥ ਆਪਹਿ ਮੱਧ ਲੀਨ ਪੁਨ ਕਰਹੀ ॥੩॥ ਇਨ ਮਹਿ ਸ੍ਰਿਸਟਿ ਸੁ ਦਸ ਅਵਤਾਰਾ ॥ ਜਿਨ ਮਹਿ ਰਮਯਾ ਰਾਮ ਹਮਾਰਾ ॥ ਅਨਤ ਚਤੁਰਦਸ ਗਨ ਅਵਤਾਰੁ ॥ ਕਹੋਂ ਜੁ ਤਿਨ ਤਿਨ ਕੀਏ ਅਖਾਰੂ ॥੪॥

ਇਥੇ ਮੈਂ ਮਾਣਯੋਗ ਵਿਦਵਾਨਾਂ ਦੇ ਸਿਰਮੌਰ ਪਦਮ ਜੀ ਕੋਲੋਂ ਖਿਮਾ ਮੰਗਦਾ ਹੋਇਆ ਬੇਨਤੀ ਕਰਦਾ ਹਾਂ ਕਿ ਆਪ ਵੀ ਜੋ ਪਿਛਲੇ ਗੌਤੇ ਇਤਿਹਾਸ ਨੂੰ ਮਿਥਿਹਾਸ ਕਹਿ ਕੇ ਵਿਦਵਾਨਾਂ ਦੇ ਘੋੜੇ ਦੇ ਸਵਾਰ ਹੁੰਦੇ ਹਨ ਉਹਨਾਂ ਵੱਲੋਂ ਡਰ ਗਏ ਹਨ । ਜਿਸ ਨੂੰ ਪ੍ਰੇਮ ਮਨਿਸਟਰ ਮੁੱਖ ਮੰਤਰੀ ਨੀਅਤ ਕਰਕੇ ਇਲਾਕੇ ਸੁਧਾਰ ਦਾ ਹੁਕਮ ਦੇ ਦੇਵੇ । ਕੀ ਪਰਜਾ ਉਸ ਦਾ ਸਤਿਕਾਰ ਨਹੀਂ ਕਰਦੀ? ਇਹ ਠੀਕ ਹੈ ਕਿ ਉਸ ਨੂੰ ਪਰਾਇਮ ਮਨਿਸਟਰ ਦੀ ਥਾਂ ਨਹੀਂ ਦਿੱਤੀ ਜਾ ਸਕਦੀ ਪਰ ਉਸ ਦਾ ਅਪਮਾਨ ਕਰਨਾ ਪਰਾਇਮ ਮਨਿਸਟਰ ਦੇ ਹੁਕਮ ਦੀ ਅਦੂਲੀ ਕਰਕੇ ਉਸ ਦਾ ਹੀ ਅਪਮਾਨ ਕਰਨਾ ਹੈ । ਜਿਸ ਨੂੰ ਉਹ ਕਦੇ ਸਹਿਣ ਨਹੀਂ ਕਰੇਗਾ ਸਗੋਂ ਬਾਗੀ ਕਹਿ ਕੇ ਉਸ ਨੂੰ ਹਕੂਮਤ ਦਾ ਵਿਰੋਧੀ ਕਰਕੇ ਦਬਾ ਦੇਣਾ ਹੀ ਪਸੰਦ ਕਰੇਗਾ ।

ਜਦੋਂ ਜਗਤ ਵਿਚ ਪਾਪਾਤਮਾ ਵਧ ਜਾਣ ਅਤੇ ਉਹਨਾਂ ਦੇ ਹੱਥੋਂ ਸ੍ਰੇਸ਼ਟ ਆਤਮਾਵਾਂ ਦੁਖੀ ਹੋ ਜਾਣ ਉਹਨਾਂ ਦੇ ਸੁਧਾਰ ਲਈ ਕਿਸੇ ਅਲੱਗ ਆਤਮਾ ਨੂੰ ਸੁਧਾਰ ਦੇ ਕੇ ਸੁਧਾਰ ਹੋ ਸਕਦਾ ਹੈ? ਨਹੀਂ ਉਸ ਵੇਲੇ ਉਸ ਬਲਵਾਨ ਤੇ ਪਵਿੱਤਰ ਆਤਮਾ ਦੀ ਚੋਣ ਵੀ ਕੀਤੀ ਜਾਵੇਗੀ । ਜੋ ਹਰ ਪੱਖੋਂ ਯੋਗ ਹੋਵੇ । ਇਸ ਕੰਮ ਲਈ ਤਿਨਾਂ ਲੋਕਾਂ ਵਿਚੋਂ ਚੁਣ ਕੇ ਪ੍ਰਮ ਆਤਮਾ ਨੇ ਸ੍ਰੀ ਵਿਸ਼ਨੂੰ ਜੀ ਨੂੰ ਕਿਉਂ ਚੁਣਿਆ ਹੈ? ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰ ਅਮਰਦਾਸ ਜੀ ਦੇ ਪਾਸ ਆਪਣੇ ਪੁੱਤਰ ਸਨ, ਆਪਣੇ ਨਿੱਜੀ ਸਬੰਧੀ ਸਨ ਫਿਰ ਉਹਨਾਂ ਗੱਦੀ ਦੇਣ ਲਈ ਹੋਰ ਸੇਵਕਾਂ ਨੂੰ ਕਿਉਂ ਚੁਣਿਆ? ਫੇਰ ਸਰਬ ਸੱਤਾ ਦੇ ਮਾਲਕ ਪਰਮ ਪੁਰਖ ਪ੍ਰਮਾਤਮਾ ਜਿਸ ਨੂੰ ਸਰਬ ਸੱਤਾ ਉੱਚੀ ਤੇ ਪੂਰਨ ਪਾਵਰ ਅਤੇ ਆਪਣਾ ਅੰਸ਼ ਦੇ ਕੇ ਤਿਨਾਂ ਲੋਕਾਂ ਦੇ ਭਲੇ ਲਈ ਜਿਸ ਨੂੰ ਨਾਇਕ ਚੁਣਦਾ ਹੈ ਉਸ ਦਾ ਸਤਿਕਾਰ ਨਾ ਕਰਕੇ ਅਸੀਂ ਉਸ ਪ੍ਰਮ ਪਿਤਾ ਦੇ ਵਿਰੋਧੀ ਤੇ ਉਸ ਭਰੋਸੇ ਤੋਂ ਦੂਰ ਨਹੀਂ ਜਾ ਪਾਵਾਂਗੇ । ਪੁੱਤਰ ਨਾ ਪਿਤਾ ਦਾ ਹੁਕਮ ਮੰਨੇ ਤਾਂ ਉਹ ਪੁੱਤ ਕਾਹਦਾ ਅਤੇ ਉਹ ਬਾਪ ਕਾਹਦਾ?

ਇਹ ਠੀਕ ਹੈ ਕਿ ਜਪ ਜਾਂ ਜਾਪ ਬਿਨਾਂ ਜਗਦੀਸ਼ ਤੋਂ ਹੋਰ ਦਾ ਕਰਨਾ ਗੁਰਮਤਿ ਨਹੀਂ ਪਰ ਜਗਦੀਸ਼ ਦਾ ਭਾਣਾ ਮੰਨੇ ਬਿਨਾਂ ਥਾਏ ਨਹੀਂ ਪਾਵਾਂਗੇ। ਗੁਰੂ ਦਾ ਜਿੱਥੇ ਪਾਵਨ ਬਚਨ ਜਗਦੀਸ਼ ਦਾ ਜਪ ਜਾਪ ਕਰਨ ਲਈ ਆਦੇਸ਼ ਹੈ ਉਥੇ ਭਾਣੇ ਨੂੰ ਸਿਰ ਮੱਥੇ 'ਤੇ ਧਰਨ ਲਈ ਵੀ ਗੁਰੂ ਦਾ ਉਪਦੇਸ਼ ਹੈ :-

ੳ ਕਿਆ ਜਪੁ ਜਾਪਉ ਬਿਨੁ ਜਗਦੀਸੈ ॥ ਪਰ ਇਸ ਨੂੰ ਵਿਆਖਿਆਣ ਵਾਲਾ ਗੁਰੂ ਦਾ ਸ਼ਬਦ ਹੈ :-

ਅ ਗੁਰ ਕੈ ਸਬਦਿ ਮਹਲੁ ਘਰੁ ਦੀਸੈ ॥ ਮ: ੧ ॥

ਉਸ ਪ੍ਰਮ ਜੋਤਿ ਨੇ ਜੀਵਾ ਦੀ ਉਤਪਤਿ ਕਰਨ ਤੋਂ ਪਹਿਲਾਂ ਇਹਨਾਂ ਦੇ ਬੈਠਣ 'ਤੇ ਰਾਂ ਲਈ ਧਰਤੀ ਤੇ ਆਕਾਸ਼ ਬਣਾਇਆ :- ਧਰਤਿ ਅਕਾਸੁ ਕੀਏ ਬੈਸਣ ਕਉ ਥਾਉ ॥ ਰਾਤਿ ਦਿਨੰਤ ਕੀਏ ਭਉ ਭਾਉ ॥ ਹੁਣ ਇਹਨਾਂ ਰਾਤਿ ਦੇ ਦਿਨਾ ਵਿਚ ਉਸ ਮਾਲਿਕ ਦਾ ਭੈ ਤੇ ਪ੍ਰੇਮ ਕਰਨਾ ਹੈ ਜਿਸ ਨੇ— ਆਪੇ ਸਚੁ ਕੀਆ ਕਰ ਜੋੜਿ ॥ ਅੰਡਜ ਫੋੜਿ ਜੋੜਿ ਵਿਛੋੜਿ ॥ ਅਰਥਾਤ ਉਸ ਸੱਚ ਸਰੂਪ ਪ੍ਰਭੂ ਨੇ ਆਪ ਹੀ ਇਹ ਜੋੜ ਜੋੜਿਆ ਕਿ ਇਕ ਆਂਡਾ ਬਣਾਇਆ, ਫੇਰ ਉਸ ਨੂੰ ਤੋੜ ਕੇ ਇਕ ਹਿੱਸੇ ਨੂੰ ਦੂਜੇ ਨਾਲੋਂ ਵਿਛੋੜ ਕੇ ਅਲੱਗ ਕਰ ਦਿੱਤਾ । ਇਕ ਹਿੱਸਾ ਮੰਡਲ ਰੂਪ ਧਾਰ ਗਿਆ ਦੂਜਾ ਅਕਾਸ਼ । ਫੇਰ ਇਸ ਰਚਨਾ ਲਈ ਜਿੰਮੇਵਾਰ ਤ੍ਰਿਤੀਆ ਬ੍ਰਹਮਾ ਬਿਸਨੁ ਮਹੇਸਾ ॥ ਦੇਵੀ ਦੇਵ ਉਪਾਇ ਵੇਸਾ ॥ ਮ: ੧ ॥ ਭਾਵ ਇਹ ਤਿੰਨੇ ਦੇਵਤੇ ਇਸ ਸ੍ਰਿਸ਼ਟੀ ਦੀ ਰਚਨਾ ਦੇ ਜਿੰਮੇਵਾਰ ਬਣਾਏ । ਜਿਨ੍ਹਾਂ ਦੇ ਅੱਡ-ਅੱਡ ਸਰੂਪ (ਵੇਸ) ਹਨ । ਫੇਰ ਉਤਪਤੀ ਲਈ ਚਾਰ ਖਾਣੀਆ, ਅੰਡਜ, ਜੇਰਜ, ਸੇਤਜ

(ਬਾਕੀ ਪੰਨਾ ੯੭ ਤੇ)

[੧]ਸੁਤਾ ਪਿਖਿ ਰੀਝ ਰਹੀ; ਅਤ ਸੁੰਦਰ, ਸੁੰਦਰ ਕਾਨ੍ਹ ਕੋ ਆਨਨ ॥ ਰਾਜਤ ਤੀਰ ਨਦੀ ਜਿਹ ਕੇ ਸੁ ਬਿਰਾਜਤ ਫੂਲਨ ਕੇ ਜੁਤ ਕਾਨਨ ॥ [੨]ਨੈਨ ਕੇ ਭਾਵਨ ਸੋ ਹਰਿ ਕੋ ਮਨ ਮੋਹਿ ਲਯੋ ਰਸ ਕੀ ਅਭਿਮਾਨਨ ॥ ਜਿਉ ਰਸ ਲੋਗਨ ਭਉਹਨ ਲੈ ਧਨੁ ਨੈਨਨ ਸੈਨ ਸੁ ਕੰਜ ਸੇ ਬਾਨਨ ॥੫੬੭॥ [੩]ਕਾਨ੍ਹ ਸੋ ਪ੍ਰੀਤ ਬਢੀ ਤਿਨ ਕੀ; ਨ ਘਟੀ ਕਛੁ ਪੈ ਬਢਹੀ ਸੁ ਭਈ ਹੈ ॥ ਡਾਰ ਕੈ ਲਾਜ ਸਭੈ ਮਨ ਕੀ ਹਰਿ ਕੇ ਸੰਗ ਖੇਲਨ ਕੌ ਉਮਈ ਹੈ ॥ [੪]ਸ੍ਯਾਮ ਕਹੈ ਤਿਨ ਕੀ ਉਪਮਾ ਅਤਿ ਹੀ ਜੁ ਤ੍ਰੀਆ ਅਤਿ ਰੂਪ ਰਈ ਹੈ ॥ ਸੁੰਦਰ ਕਾਨ੍ਹ ਜੂ ਕੌ ਪਿਖਿਕੈ ਤਨ ਮੈ ਸਭ ਗ੍ਵਾਰਨ ਹੋਇ ਗਈ ਹੈ ॥੫੬੮॥ ਸਵੈਯਾ ॥ [੫]ਨੈਨ ਮ੍ਰਿਗੀ ਤਨ ਕੰਚਨ ਕੇ ਸਭ ਚੰਦ੍ਰ ਮੁਖੀ ਮਨੋ ਸਿੰਧ ਰਚੀ[ੳ] ਹੈ ॥ ਜਾ ਸਮ ਰੂਪ ਨ ਰਾਜਤ ਹੈ ਰਤਿ ਰਾਵਨ ਤ੍ਰੀਯ ਨ ਅਉਰ ਸਚੀ ਹੈ ॥ [੬]ਤਾ ਮਹਿ ਰੀਝ ਮਹਾ ਕਰਤਾਰ ਕ੍ਰਿਪਾ ਕਟ ਕੇਹਰ ਕੈ ਸੁ ਗਚੀ ਹੈ ॥ ਤਾ ਸੰਗ ਪ੍ਰੀਤ ਕਹੈ ਕਬਿ ਸ੍ਯਾਮ ਮਹਾ ਭਗਵਾਨਹਿ ਕੀ ਸੁ ਮਚੀ ਹੈ ॥੫੬੯॥ ਸਵੈਯਾ॥ [੭]ਰਾਗਨ ਅਉਰ ਸੁ ਭਾਵਨ ਕੀ ਅਤਿ ਗਾਰਨ ਕੀ ਤਹ ਮਾਂਡ ਪਰੀ ॥ ਬ੍ਰਿਜ ਗੀਤਨ ਕੀ ਅਤਿ ਹਾਸਨ ਸੋ ਜਹ ਖੇਲਤ ਭੀ ਕਈ ਏਕ ਘਰੀ ॥ [੮]ਗਾਵਤ ਏਕ ਬਜਾਵਤ ਤਾਲ ਕਹੈ ਇਕ ਨਾਚਹੁ ਆਇ ਅਰੀ ॥ ਕਬਿ ਸ੍ਯਾਮ ਕਹੈ ਤਿਹ ਠਉਰ ਬਿਖੈ ਜਿਹ ਠਉਰ ਬਿਖੈ ਹਰਿ ਰਾਸ ਕਰੀ ॥੫੭੦॥ [੯]ਜਦੁਰਾਇ ਕੋ ਆਇਸ ਪਾਇ ਤ੍ਰੀਯਾ ਸਭ ਖੇਲਤ ਰਾਸ ਬਿਖੈ ਬਿਧਿ ਆਛੀ ॥ ਇੰਦ੍ਰ ਸਭਾ ਜਿਹ ਸਿੰਧ ਸੁਤਾ ਜਿਮ ਖੇਲਨ ਕੇ ਹਿਤ ਕਾਛਨ ਕਾਛੀ ॥ [੧੦]ਕੈ ਇਹ ਕਿੰਨ੍ਰ ਕੀ ਦੁਹਿਤਾ ਕਿਧੌ ਨਾਗਨ ਕੀ ਕਿਧੌ ਹੈ ਇਹ ਤਾਛੀ ॥ ਰਾਸ ਬਿਖੈ ਇਮ ਨਾਚਤ ਹੈ ਜਿਮ ਕੇਲ ਕਰੈ ਜਲ ਭੀਤਰ ਮਾਛੀ[ਅ] ॥੫੭੧॥ [੧੧]ਜਿਹਕੇ ਮੁਖਿ ਦੇਖਿ ਛਟਾ ਸੁਭ ਸੁੰਦਰ ਮੱਧਿਮ ਲਾਗਤ ਜੋਤਿ ਸਸੀ ਹੈ ॥ ਭਉਹਨ ਭਾਇ ਸੋ ਛਾਜਤ ਹੈ ਮਦ ਨੈ ਮਨੋ ਤਾਨ ਕਮਾਨ ਕਸੀ ਹੈ ॥ [੧੨]ਤਾਹੀ ਕੇ ਆਨਨ ਸੁੰਦਰ ਤੇ ਸੁਰ ਰਾਗਹ ਕੀ ਸਭ ਭਾਂਤ ਬਸੀ ਹੈ ॥ ਜਿਉ ਮਧੁ ਬੀਚ ਫਸੈ ਮਖੀਆਂ ਮਤ ਲੋਗਨ ਕੀ ਇਹ ਭਾਂਤ ਫਸੀ ਹੈ ॥੫੭੨॥ [੧੩]ਸਵੈਯਾ॥ ਫਿਰਿ ਸੁੰਦਰ ਆਨਨ ਤੇ ਹਰਿ ਜੁ ਬਿਧਿ ਸੁੰਦਰ ਸੋ ਇਕ ਤਾਨ ਬਸਾਯੋ ॥ ਸੋਰਠ ਸਾਰੰਗ ਸੁੱਧ ਮਲ੍ਹਾਰ ਬਿਲਾਵਲ ਕੀ ਸੁਰ ਭੀਤਰ ਗਾਯੋ ॥ [੧੪]ਸੋ ਅਪਨੇ ਸੁਨ ਸ੍ਰਉਨਨ ਮੈ ਬ੍ਰਿਜ ਗ੍ਵਾਰਨੀਯਾ ਅਤਿ ਹੀ ਸੁਖੁ ਪਾਯੋ ॥ ਮੋਹਿ ਰਹੈ ਬਨਕੇ ਖਗ ਅਉ ਮ੍ਰਿਗ ਰੀਝ ਰਹੈ ਜਿਨਹੂ ਸੁਨਿ ਪਾਯੋ ॥੫੭੩॥ ਸਵੈਯਾ ॥ [੧੫]ਤਹ ਗਾਵਤ ਗੀਤ ਭਲੇ ਹਰਿ ਜੂ; ਕਬਿ ਸ੍ਯਾਮ ਕਹੈ ਕਰਿ ਭਾਵ ਛਬੈ ॥[੧੬] ਮੁਰਲੀ ਜੁਤੁ ਗ੍ਵਾਰਨਿ ਭੀਤਰ

ੳ ਸਿੰਧ (ਸਮੁੰਦਰ) ਉਸ ਦੇ ਵਿਚੋਂ ਨਿਕਲੀ ਹੋਈ ਲੱਛਮੀ

ਅ ਕੇਲ ਸ਼ਬਦ ਜਿੱਥੇ ਵੀ ਆਇਆ ਹੈ ਟੀਕਾਕਾਰਾਂ ਨੇ ਜਾਂ ਸ਼ਬਦਾਰਥ ਕਰਨ ਵਾਲੇ ਵਿਦਵਾਨਾਂ ਭੌਤਿਕ ਕਾਮ ਕੇਲ ਦੇ ਨਾਲ ਪਰੋ ਦਿੱਤਾ ਹੈ ਜਿਸ ਲਈ ਇਸ ਨੂੰ ਅਸ਼ਲੀਲਤਾ ਦੀ ਰੰਗਣ ਨਾਲ ਰੰਗਿਆ ਗਿਆ । ਪਰ ਇਸ ਦਾ ਅਸਲ ਰੂਪ ਆਤਮਿਕ ਖੇੜੇ ਦਾ ਪ੍ਰਤੀਕ ਹੈ । ਜੋ ਸਮੇਂ ਤੇ ਪ੍ਰਕਰਣ ਦੀ ਚਾਲ ਅਨੁਸਾਰ ਇਸ ਦੇ ਅਰਥ ਲੈਣੇ ਚਾਹੀਦੇ ਹਨ :-

ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥ ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ ॥੪॥ ਅੰਗ ੫੪੪॥ ਮ: ੫ ॥

੧. ਰਾਧਾ ਕ੍ਰਿਸ਼ਨ ਜੀ ਨੂੰ ਵੇਖ ਕੇ ਉਸ 'ਤੇ ਮੋਹਿਤ ਹੋ ਰਹੀ ਹੈ ਜੋ ਆਪ ਅੱਤ ਦੀ ਸੁੰਦਰ ਹੈ ਅਤੇ ਉਹ ਸੁੰਦਰ ਕ੍ਰਿਸ਼ਨ ਜੀ ਦਾ ਮੁੱਖ ਵੇਖ ਕੇ । ਜੋ ਕ੍ਰਿਸ਼ਨ ਜੀ ਆਪ ਨਦੀ ਦੇ ਕਿਨਾਰੇ ਬਿਰਾਜਦੇ ਹਨ ਜਿਥੇ ਉਸ ਦੇ ਆਲੇ ਦੁਆਲੇ ਜੰਗਲ ਦੇ ਫੁੱਲ ਬਿਰਾਜਦੇ ਹਨ ।

੨. ਉਥੇ ਰਾਧਾ ਨੇ ਆਪਣੇ ਨੇਤਰਾਂ ਦੀ ਭਾਵਨਾ ਦੇ ਨਾਲ ਹਰੀ ਦਾ ਉਸ ਨੇ ਮਨ ਮੋਹ ਲਿਆ ਜੋ ਪ੍ਰੇਮ ਰਸ ਦੀ ਅਤੀ ਚਾਹਵਾਨ ਸੀ । ਜਿਸ ਤਰ੍ਹਾਂ ਰਸੀਏ ਲੋਕ ਨੇਤਰਾਂ ਦੀਆਂ ਭੋਹਾਂ ਦੇ ਕਮਾਨ ਲੈ ਕੇ ਨੇਤਰਾਂ ਦੀਆਂ ਸੈਨਾ ਦੇ ਨਾਲ ਫੁੱਲਾਂ ਜਿਹੇ ਹਿਰਦਿਆਂ ਵਿਚ ਤੀਰ ਮਾਰਦੇ ਹਨ ॥੫੬੭॥

੩. ਕ੍ਰਿਸ਼ਨ ਜੀ ਦੇ ਨਾਲ ਉਹਨਾਂ ਦੀ ਪ੍ਰੀਤ ਬਹੁਤ ਵਧ ਗਈ ਹੈ ਘਟਦੀ ਨਹੀਂ ਸਗੋਂ ਵਧਦੀ ਹੀ ਜਾਂਦੀ ਹੈ । ਮਨ ਦੇ ਵਿਚੋਂ ਲਾਜ ਸ਼ਰਮ ਸਾਰੀ ਹੀ ਸੁੱਟ ਕੇ ਹਰੀ ਦੇ ਨਾਲ ਰਾਸ ਖੇਡਣ ਲਈ ਮਨਾਂ ਵਿਚ ਉਮੰਗ ਪੈਦਾ ਹੋ ਗਈ ਹੈ ।

੪. ਸ਼ਿਆਮ ਜੀ ਉਹਨਾਂ ਦੀ ਉਪਮਾ ਕਹਿੰਦੇ ਹਨ ਕਿ ਉਹ ਬਹੁਤ ਹੀ ਸੁੰਦਰ ਇਸਤਰੀਆਂ ਕ੍ਰਿਸ਼ਨ ਜੀ ਤੇ ਅੱਤ ਹੀ ਸੁੰਦਰ ਰੂਪ ਵਿਚ ਮਿਲ ਗਈਆਂ ਹਨ । ਸੁੰਦਰ ਕ੍ਰਿਸ਼ਨ ਜੀ ਨੂੰ ਵੇਖ ਕੇ ਸਾਰੀਆਂ ਗੋਪੀਆਂ ਸੁੰਦਰ ਕ੍ਰਿਸ਼ਨ ਜੀ ਹੀ ਹੋ ਗਈਆਂ ਹਨ ॥੫੬੮॥

੫. ਸ੍ਵੈਯਾ ॥ ਜਿਨ੍ਹਾਂ ਦੇ ਨੇਤਰ ਮ੍ਰਿਗ ਜਿਹੇ, ਤਨ ਸੋਨੇ ਰੰਗੇ ਸਾਰੀਆਂ ਚੰਦ ਜਿਹੇ ਮੁੱਖ ਵਾਲੀਆਂ ਜਾਣੋ ਸਮੁੰਦਰ ਵਿਚੋਂ ਨਿਕਲੀ ਲਛਮੀ ਦੇ ਤੁਲ ਹਨ । ਜਿਨ੍ਹਾਂ ਦੇ ਸਮਾਨ ਰੂਪ ਕਾਮ ਦੇਵ ਦੀ ਇਸਤਰੀ ਰੱਤੀ ਅਤੇ ਰਾਵਣ ਦੀ ਇਸਤਰੀ ਮੰਦੋਦਰੀ ਅਤੇ ਇੰਦਰ ਦੀ ਇਸਤਰੀ ਸੱਚੀ ਦਾ ਵੀ ਨਹੀਂ ਹੈ ।

੬. ਜਿਨ੍ਹਾਂ ਦੇ ਉੱਤੇ ਪ੍ਰਸੰਨ ਹੋ ਕੇ ਬਹੁਤੀ ਕਰਨਹਾਰ ਨੇ ਕ੍ਰਿਪਾ ਕਰਕੇ ਉਹਨਾਂ ਦੇ ਲੱਕ ਕਹਿਰੀ ਸ਼ੇਰ ਜਿਹੇ ਬਣਾਏ ਹਨ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਹਨਾਂ ਇਹੋ ਜਿਹੀਆਂ ਸੁੰਦਰ ਇਸਤਰੀਆਂ ਦੇ ਨਾਲ ਜੋ ਭਗਵਾਨਾਂ ਦਾ ਸਿਰਮੌਰ ਮਹਾਂ ਭਗਵਾਨ ਹੈ ਦੀ ਰਚ-ਮਿਚ ਗਈ ਹੈ ॥੫੬੯॥

੭. ਸ੍ਵੈਯਾ ॥ ਰਾਗਾਂ ਦੀ ਅਤੇ ਇਕ ਦੂਜੇ ਨਾਲ ਜੋਟੀ ਬਣਾਉਣ ਅਥਵਾ ਕਿਸੇ ਨੂੰ ਕੋਸਣ (ਗਾਲੀਆਂ ਦੇਣਾ) ਦੀ ਅੜੋ-ਅੜੀ ਜ਼ਿੱਦ ਹੋ ਰਹੀ ਹੈ । ਬ੍ਰਿਜ ਦੇ ਗੀਤਾਂ ਦੀ ਤੇ ਹਾਸ ਰਸ ਦੇ ਨਾਲ ਜਿਥੇ ਖੇਲ ਹੋ ਰਹੀ ਹੈ ਜਿਸ ਨੂੰ ਕਈ ਘੜੀਆਂ ਹੋ ਗਈਆਂ ਹਨ ।

੮. ਇਕ ਗੀਤ ਗਾਉਂਦੀ ਹੈ, ਦੂਜੀ ਤਾੜੀਆਂ ਵਜਾਉਂਦੀ ਹੈ ਇਕ ਤਾਲ ਕਹਿੰਦੀ ਹੈ, ਇਕ ਦੂਜੀ ਨੂੰ ਕਹਿੰਦੀ ਹੈ ਨੀ ! ਤੂੰ ਅੱਗੇ ਆ ਕੇ ਨੱਚ, ਪਰ੍ਹੇ ਕਿਉਂ ਖੜੀ ਹੈਂ ਅੜ ਕੇ ! ਕਵੀ ਸ਼ਿਆਮ ਜੀ ਕਹਿੰਦੇ ਹਨ ਉਸ ਥਾਂ ਦੇ ਵਿਚ ਹਰੀ ਜੀ ਨੇ ਰਾਸ ਰਚੀ ਹੋਈ ਹੈ ॥੫੭੦॥

੯. ਯਾਦਵ ਕੁਲ ਦੇ ਬਾਦਸ਼ਾਹ (ਕ੍ਰਿਸ਼ਨ ਜੀ) ਦੀ ਆਗਿਆ ਪਾ ਕੇ ਇਸਤਰੀਆਂ ਸਾਰੀਆਂ ਰਾਸ ਖੇਡਦੀਆਂ ਹਨ ਬੜੀ ਚੰਗੀ ਤਰ੍ਹਾਂ। ਜਿਸ ਤਰ੍ਹਾਂ ਇੰਦਰ ਦੀ ਸਭਾ ਦੇ ਵਿਚ ਸਮੁੰਦਰ ਦੀ ਪੁੱਤਰੀ (ਰੰਭਾ ਅਪੱਛਰਾ) ਖੇਡਣ ਲਈ ਸੱਜ-ਧੱਜ ਕਰਕੇ ਫੱਬਦੀ ਹੈ । ਜਾਂ ਕਹੋ ਕਿ ਇਹ ਕੋਈ

੧੦. ਕਿੰਨਰ ਦੀ ਪੁੱਤਰੀ ਹੈ ਜਾਂ ਕਿਤੇ ਨਾਗ (ਪਤਾਲ) ਲੋਕ ਦੀ ਪੁੱਤਰੀ ਹੈ ਜਾਂ ਮੱਛੀ ਪਾਣੀ ਵਿਚ ਤਰਦੀ ਫਿਰਦੀ ਹੈ । ਰਾਸ ਦੇ ਵਿਚ ਇਸ ਤਰ੍ਹਾਂ ਨੱਚਦੀਆਂ ਹਨ, ਜਿਵੇਂ ਮੱਛੀ ਪਾਣੀ ਦੇ ਵਿਚ ਖੁਸ਼ੀਆਂ ਮਾਣਦੀ ਹੈ ॥੫੭੧॥

੧੧. ਜਿਨ੍ਹਾਂ ਦਾ ਮੁੱਖ ਵੇਖ ਕੇ ਚੰਦ ਦੀ ਚਾਨਣੀ ਵੀ ਮੱਧਮ ਪੈ ਜਾਂਦੀ ਹੈ, ਜਿਨ੍ਹਾਂ ਦੀ ਸੁੰਦਰਤਾ ਦੇ ਅੱਗੇ ਚੰਦਰਮਾ ਦੀ ਜੋਤ ਦੀ ਚਾਨਣੀ ਧੁੰਦਲੀ ਰਹੀ ਲਗਦੀ ਹੈ, ਜਿਨ੍ਹਾਂ ਦੇ ਨੇਤਰਾਂ ਦੀਆਂ ਭੋਹਾਂ ਇੰਜ ਲਗਦੀਆਂ ਹਨ ਜਿਵੇਂ ਉੱਪਰ ਤੀਰ ਰੱਖ ਕੇ ਕਮਾਨ ਖਿੱਚੀ ਹੋਈ ਹੋਵੇ ।

੧੨. ਉਹਨਾਂ ਦੇ ਹੀ ਸੁੰਦਰ ਮੁਖੜਿਆਂ ਦੇ ਵਿਚੋਂ ਰਾਗਾਂ ਦੀ ਸੁਰ ਸਾਰੇ ਤਰ੍ਹਾਂ 'ਤੇ ਵਸੀ ਹੋਈ ਹੈ । ਜਿਸ ਤਰ੍ਹਾਂ ਸ਼ਹਿਦ ਦੇ ਵਿਚ ਫਸੀ ਹੋਈ ਮੱਖੀ ਬਾਹਰ ਨਹੀਂ ਨਿਕਲ ਸਕਦੀ ਲੋਕਾਂ ਦੇ ਦਿਲ ਇਸ ਤਰ੍ਹਾਂ ਉਸ ਰਾਸ ਨੂੰ ਵੇਖਣ ਲਈ ਫਸੇ ਹੋਏ ਹਨ ॥੫੭੨॥

੧੩. ਸਵੈਯਾ ॥ ਫੇਰ ਆਪਣੇ ਸੁੰਦਰ ਮੁਖੜੇ ਦੇ ਵਿਚੋਂ ਹਰੀਸੁ-ਕ੍ਰਿਸ਼ਨ ਜੀ ਨੇ ਬੜੀ ਸੁੰਦਰ ਵਿਧੀ ਨਾਲ ਇਕ ਤਾਨ ਵਸਾ ਦਿੱਤਾ ਭਾਵ ਤਰਜ ਕੱਢੀ ਜੋ ਸੋਰਠ, ਸਾਰੰਗ ਤੇ ਸ਼ੁੱਧ ਮਲਾਰ ਅਤੇ ਬਿਲਾਵਲ ਦੀ ਸੁਰ ਵਿਚ ਗਾਇਆ ।

੧੪. ਜਿਸ ਨੂੰ ਗੋਪੀਆਂ ਨੇ ਆਪਣੇ ਕੰਨਾਂ ਵਿਚ ਸੁਣ ਕੇ ਬ੍ਰਿਜ ਦੀਆਂ ਗਵਾਰਨੀਆਂ ਬਹੁਤ ਹੀ ਸੁਖੀ ਹੋਈਆਂ । ਜਿਸ ਨੂੰ ਸੁਣ ਕੇ ਵਣ ਦੇ ਪੰਛੀ ਮੋਹਿਤ ਹੋ ਗਏ ਅਤੇ ਹਿਰਨ ਪ੍ਰਸੰਨ ਹੋ ਗਏ ਹੋ ਜਿਸ ਨੇ ਵੀ ਸੁਣ ਲਿਆ ॥੫੭੩॥

੧੫. ਸ੍ਵੈਯਾ ॥ ਉਥੇ ਹਰੀ ਜੀ ਬਹੁਤ ਸੋਹਣੇ ਗੀਤ ਗਾਉਂਦੇ ਹਨ । ਸ੍ਰੀ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਇਸ਼ਾਰੇ ਕਰ ਕਰਕੇ (ਐਕਟਿੰਗ ਨਾਲ) ਬੜੇ ਭਾਵਾਂ ਦੀ ਛਵੀ ਲਾਈ ਹੋਈ ਹੈ।

੧੬. ਬੰਸਰੀ ਸਮੇਤ ਗੋਪੀਆਂ ਵਿਚ ਕ੍ਰਿਸ਼ਨ ਜੀ ਬਿਰਾਜ ਰਹੇ ਹਨ ਜਿਸ ਤਰ੍ਹਾਂ

---

(ਪੰਨਾ ੯੪ ਦੀ ਬਾਕੀ)

ਤੇ ਉਤਭੁਜ ਬਣਾਈਆਂ ਤੇ ਕਾਨੂੰਨ ਦੀ ਪੋਥੀ ਬੇਦਾਂ ਦੀ ਰਚਨਾ ਕੀਤੀ । ਜੈਸਾ ਕਿ :-
ਚਉਥਿ ਉਪਾਏ ਚਾਰੇ ਬੇਦਾ ॥ ਖਾਣੀ ਚਾਰੇ ਬਾਣੀ ਭੇਦਾ ॥ ਭਾਵ ਫੇਰ ਚਉਥੇ ਉਹਨਾਂ ਹੁਕਮ ਦੇ ਕੇ ਚਾਰੇ ਬੇਦ ਬਣਾਏ ਜਿਨ੍ਹਾਂ ਨੇ ਚਾਰੇ ਕਿਸਮ ਜੀਆਂ ਬਾਣੀਆਂ ਦੇ ਭੇਦ ਦੱਸੇ ।
ਅਸਟ ਦਸਾ ਖਟ ਤੀਨਿ ਉਪਾਏ ॥ ਸੋ ਬੂਝੈ ਜਿਸੁ ਆਪਿ ਬੁਝਾਏ ॥ ਫੇਰ ਅਸ਼ਟ-ਦਸਾ ਭਾਵ ਦਸ ਅੱਠ ਅਠਾਰਾਂ ਪੁਰਾਣ ਤੇ ਖਟ ਛੇ ਸ਼ਾਸਤਰ, ਗਿਆਨ ਲਈ ਬਣਾ ਦਿੱਤੇ ਪਰ ਇਹਨਾਂ ਨੂੰ ਸਮਝਿਆ ਉਸੇ ਨੇ ਹੈ ਜਿਸ ਤੇ ਉਸ ਦੀ ਕ੍ਰਿਪਾ ਹੋ ਗਈ ।
ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ, ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ ॥
ਜੋ ਕਿਛੁ ਹਰਿ ਕਰਾਵੈ ਸੁ ਓਇ ਕਰਹਿ ਸਭ ਹਰਿ ਕੇ ਅਰਥੀਏ ॥ ਅੰਗ ੮੫੧ ॥ ਮ: ੩ ॥ ਭਾਵ ਭਾਵੇਂ ਕੋਈ ਰਾਜਾ ਹੈ, ਭਾਵੇਂ ਕੋਈ ਚੌਧਰੀ, ਇਹ ਸਾਰੇ ਹਰੀ ਤੋਂ ਪ੍ਰਾਪਤੀ ਕਰਨ ਵਾਲੇ ਉਸ ਦੇ ਮੰਗਤੇ ਹਨ, ਪਰ ਕੀ ਅਸੀਂ ਰਾਜੇ ਦਾ ਸਤਿਕਾਰ ਨਹੀਂ ਕਰਦੇ ? ਕੀ ਪੁੱਤਰ ਨੇ ਮਾਤਾ ਪਿਤਾ ਦਾ ਸਤਿਕਾਰ ਨਹੀਂ ਕਰਨਾ ?
ਬ੍ਰਹਮਾ ਬਿਸਨੁ ਰੁਦ੍ਰ ਤਿਸ ਕੀ ਸੇਵਾ ॥ ਮ: ੩ ॥ ਇਹ ਉਸ ਦੇ ਸੇਵਕ ਹਨ ਤੇ ਫੇਰ ਇਹ :- ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥ ਸਿਮਰਹਿ ਦੇਵਤੇ ਕੋੜਿ ਤੇਤੀਸਾ ॥ ਮ: ੫ ॥
ਹਰਿ ਆਗਿਆ ਹੋਏ ਬੇਦ ਪਾਪੁ ਪੁੰਨੁ ਵੀਚਾਰਿਆ ॥ ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਬਿਸਥਾਰਿਆ ॥ ਅੰਗ ੧੦੯੪ ॥ ਮ: ੫ ॥
ਭਾਵ ਹਰੀ ਦੀ ਆਗਿਆ ਪਾ ਕੇ ਸਾਰੇ ਬੇਦ ਵਜੂਦ ਵਿਚ ਜਿਨ੍ਹਾਂ ਦੇ ਰਾਹੀਂ ਪਾਪ ਤੇ ਪੁੰਨ ਦੀ ਵਿਚਾਰ ਕੀਤੀ ਗਈ । ਬਾਣੀ ਕਹਿੰਦੀ ਹੈ ਬੇਦ ਉਹ ਗ੍ਰੰਥ ਹਨ ਜਿਨ੍ਹਾਂ ਨੇ ਸੰਸਾਰ ਨੂੰ ਪੁੰਨ-ਪਾਪ ਦੀ ਸੋਝੀ ਦਿੱਤੀ ਜਿਸ ਨੂੰ ਪੁੰਨ ਪਾਪ ਦੀ ਸੋਝੀ ਨਹੀਂ ਉਹ ਪਸ਼ੂ ਹੀ ਕਿਹਾ ਜਾਂਦਾ ਹੈ ਅਤੇ ਤੇਤੀ ਕਰੋੜ ਦੇਵਤਾ ਵੀ ਹੈ ਜੋ ਹਰਿ ਸਿਮਰਨ ਕਰਨ ਵਾਲਾ ਹਰੀ ਦਾ ਭਗਤ ਹੈ । ਬਾਣੀ ਉਹਨਾਂ ਨੂੰ ਉਤਮ ਗਰਦਾਨਦੀ ਹੈ :-
ਕਹੁ ਨਾਨਕ ਸੇਈ ਜਨ ਊਤਮ ਜੋ ਭਾਵਹਿ ਸੁਆਮੀ ਤੁਮ ਮਨਾ ॥ ਅੰਗ ੧੦੮੦ ॥ ਮ: ੫ ॥ ਪਰ ਅਸੀਂ ਕਹਿੰਦੇ ਹਾਂ ਇਹ ਸਭ ਝੂਠ ਮਿਥਿਹਾਸ (ਕੂੜ) ਹੈ । ਫੇਰ ਅਸੀਂ ਉਸ ਦੇ ਕਿਤਨੇ ਕੁ ਨੇੜੇ ਤੇ ਆਗਿਆਕਾਰ ਹੋ ਸਕਦੇ ਹਾਂ । ਕਬੀਰ ਜੀ ਜਿੱਥੇ ਗੁਰਦੇਵ ਨੂੰ ਧੰਨਵਾਦੀ ਭਾਵ ਧੰਨਵਾਦ ਕਹਿੰਦੇ ਹਨ ਉਥੇ ਗੋਪਾਲ (ਗਊ ਗਰੀਬ ਦੇ ਪਾਲਕ ਵਿਸ਼ਨੂੰ) ਨੂੰ ਵੀ ਧੰਨਵਾਦ ਜੋਗ ਕਹਿ ਕੇ ਸਨਮਾਨਦੇ ਹਨ :-
ਧੰਨੁ ਗੁਪਾਲ ਧੰਨੁ ਗੁਰਦੇਵ ॥ ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥ ਧੰਨ ਓਇ ਸੰਤ ਜਿਨ ਐਸੀ ਜਾਨੀ ॥
ਤਿਨ ਕਉ ਮਿਲਬੋ ਸਾਰਿਗ ਪਾਨੀ ॥੧॥ ਅੰਗ ੮੭੩ ॥ ਕਬੀਰ ਜੀ ॥
ਸੰਤ ਸਭਾ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ ॥
ਬ੍ਰਹਮ ਬੀਚਾਰੁ ਬੀਚਾਰੇ ਕੋਇ ॥ ਨਾਨਕ ਤਾਕੀ ਪਰਮ ਗਤਿ ਹੋਇ ॥੪॥ ਅੰਗ ੯੦੦ ॥ ਮ: ੫ ॥
ਅਸੀਂ ਇਨ ਦੇ ਵਿਚ ਆਪਣੀ ਮੱਤ ਨੂੰ ਤਰਜੀਹ ਦਿੰਦੇ ਹੋਏ ਅਰਥ ਉਹ ਕਰਦੇ ਹਾਂ ਜਿਸ ਨਾਲ ਬੇਦ ਪੁਰਾਣਾਂ ਨੂੰ ਨੀਵਾਂ ਕਰਕੇ ਦਰਸਾਇਆ ਜਾਵੇ ਸਦ

(ਬਾਕੀ ਪੰਨਾ ੯੯ ਤੇ)

ਰਾਜਤ ਜਯੋ ਮ੍ਰਿਗਨੀ ਮ੍ਰਿਗ ਬੀਚ ਫਬੈ ॥ [1]ਜਿਹ ਕੋ ਸਭ ਲੋਗਨ ਮੈ ਜਸੁ ਗਾਵਤ ਛੂਟਤ ਹੈ ਤਿਨ ਤੇ ਨ ਕਬੈ ॥ ਤਿਨ ਖੇਲਨ ਕੋ ਮਨ ਗੋਪਿਨ ਕੋ ਛਿਨ ਬੀਚ ਲ਼ੀਯੋ ਫੁਨ ਚੋਰ ਸਬੈ ॥੫੭੪॥ ਸਵੈਯਾ ॥ [2]ਕਬਿ ਸਯਾਮ ਕਹੈ ਉਪਮਾ ਤਿਹ ਕੀ ਜਿਨ ਜੋਬਨ ਰੂਪ ਅਨੂਪ ਗਹਯੋ ਹੈ ॥ ਜਾ ਮੁਖ ਦੇਖ ਅਨੰਦ ਬਢਯੋ ਜਿਹ ਕੋ ਸੁਨ ਸੂਉਨਨ ਸੋਕ ਦਹਯੋ ਹੈ ॥ [3]ਆਨੰਦ ਕੈ ਬ੍ਰਿਖਭਾਨ ਸੁਤਾ ਹਰਿ ਕੇ ਸੰਗ ਜੁਾਬ ਸੁ ਐਸ ਕਹਯੋ ਹੈ ॥ ਤਾ ਕੇ ਸੁਨਿ ਤ੍ਰੀਯਾ ਮੋਹਿ ਰਹੀ ਸੁਨਿ ਕੈ ਜਿਹ ਕੋ ਹਰਿ ਰੀਝ ਰਹਯੋ ਹੈ ॥੫੭੫॥ [4]ਸਵੈਯਾ ॥ ਗ੍ਵਾਰਨੀਯਾ ਮਿਲਕੈ ਸੰਗਿ ਕਾਨ੍ਹ ਕੇ ਖੇਲਤ ਹੈ ਕਬਿ ਸਯਾਮ ਸਬੈ ॥ ਨ ਰਹੀ ਤਿਨ ਕੋ ਸੁਧ ਅੰਗਨ ਕੀ ਨਹਿ ਚੀਰਨ ਕੀ ਤਿਨ ਕੋ ਸੁ ਤਬੈ ॥ [5]ਸੁ ਗਨੋ ਕਹ ਲਉ ਤਿਨ ਕੀ ਉਪਮਾ ਅਤਹੀ ਗਨ ਕੈ ਮਨ ਤਾ ਕੀ ਛਬੈ॥ ਮਨ ਭਾਵਨ ਗਾਵਨ ਕੀ ਚਰਚਾ ਕਛੁ ਥੋਰੀਯੈ ਹੈ ਸੁਨ ਲੇਹੁ ਅਬੈ ॥੫੭੬॥ [6]ਕਾਨ੍ਹ ਬਾਚ॥ ਦੋਹਰਾ ॥ [7]ਬਾਤ ਕਹੀ ਤਿਨ ਸੋ ਕ੍ਰਿਸ਼ਨ ਜੀ ਅਤਿਹੀ ਬਿਹਸਿ ਕੈ ਚੀਤ॥ ਮੀਤ[ੳ] ਰਸਹਿ ਕੀ ਰੀਤ ਸੋ ਕਹਯੋ ਸੁ ਗਾਵਹੁ ਗੀਤ ॥੫੭੭॥ ਸਵੈਯਾ॥ [8]ਬਤੀਆ ਸੁਨਿਕੈ ਸਭ ਗ੍ਵਾਰਨੀਯਾ ਸੁਭ ਗਾਵਤ ਸੁੰਦਰ ਗੀਤ ਸਭੈ ॥ ਸਿੰਧ ਸੁਤਾ ਰੁ ਘ੍ਰਿਤਾਚੀ ਤ੍ਰੀਯਾ ਇਨਸੀ ਨਹੀ ਨਾਚਤ ਇੰਦ੍ਰ ਸਭੈ॥ [9]ਦਿਵਯਾ ਇਨ ਕੇ ਸੰਗਿ ਖੇਲਤ ਹੈ ਗਜ ਕੋ ਕਬਿ ਸਯਾਮ ਸੁ ਦਾਨ ਅਭੈ ॥ ਚੜਕੇ ਸੁ ਬਿਵਾਨਨ ਸੁੰਦਰ ਮੈ ਸੁਰ ਦੇਖਨ ਆਵਤ ਤਿਆਗ ਨਭੈ ॥੫੭੮॥ ਸਵੈਯਾ ॥ [10]ਤ੍ਰੇਤਹਿ ਹੋ ਜਿਨ ਰਾਮ ਬਲੀ ਜਗ ਜੀਤ ਮਰਯੋ ਸੁ ਧਰਯੋ ਅਤਿ ਸੀਲਾ ॥ ਗਾਇ ਕੈ ਗੀਤ ਭਲੀ ਬਿਧ ਸੋ ਫੁਨ ਗ੍ਵਾਰਨਿ ਬੀਚ ਕਰੈ ਰਸ ਲੀਲਾ॥ [11]ਰਾਜਤ ਹੈ ਜਿਹ ਕੋ ਤਨ ਸਯਾਮ ਬਿਰਾਜਤ ਊਪਰ ਕੋ ਪਟ ਪੀਲਾ ॥ ਖੇਲਤ ਸੋ ਸੰਗਿ ਗੋਪਿਨ ਕੇ ਕਬਿ ਸਯਾਮ ਕਹੈ ਜਦੁਰਾਇ ਹਠੀਲਾ ॥੫੭੯॥ ਸਵੈਯਾ॥ [12]ਬੋਲਤ ਹੈ ਜਹ ਕੋਕਿਲਕਾ ਅਰੁ ਸੋਰ ਕਰੈ ਚਹੂੰ ਓਰ ਹਟਾ ਸੀ॥ ਸਯਾਮ ਕਹੈ ਤਿਹ ਸਯਾਮ ਕੀ ਦੇਹ ਰਜੈ ਅਤਿ ਸੁੰਦਰ ਮੈਨ ਘਟਾ ਸੀ ॥ [13]ਤਾ ਪਿਖਿ ਕੈ ਮਨ ਗ੍ਵਾਰਨ ਤੇ ਉਪਜੀ ਅਤਿ ਹੀ ਮਨੋ ਘੋਰ ਘਟਾ ਸੀ ॥ ਤਾ ਮਹਿ ਯੌ ਬ੍ਰਿਖਭਾਨ ਸੁਤਾ ਦਮਕੈ ਮਨੋ ਸੁੰਦਰ ਬਿੱਜੁ ਛਟਾ ਸੀ ॥੫੮੦॥[14] ਸਵੈਯਾ ॥ ਅੰਜਨ ਹੈ ਜਿਹ ਆਂਖਨ ਮੈ ਅਰੁ ਬੇਸਰ ਕੋ ਜਿਹ ਭਾਵ ਨਵੀਨੋ ॥ ਜਾ ਮੁਖ ਕੀ ਸਮ ਚੰਦ ਪ੍ਰਭਾ ਜਸ ਤਾ ਛਬਿ ਕੋ ਕਬਿ ਨੇ ਲਖ ਲੀਨੋ ॥ [15]ਸਾਜ ਸਭੈ ਸਜਕੈ ਸੁਭ ਸੁੰਦਰ ਭਾਲ ਬਿਖੈ ਬਿੰਦੂਆ ਇਕ ਦੀਨੋ ॥ ਦੇਖਤ ਹੀ ਹਰਿ ਰੀਝ

---

ੳ. ਮੀਤ ਸ਼ਬਦ ਬਹੁਤ ਸੁਨੱਖਾ ਸ਼ਬਦ ਹੈ ਜੋ ਪ੍ਰੇਮ ਦਾ ਪ੍ਰਤੀਕ ਹੈ ਜੋ ਬਹੁਤੀ ਥਾਈਂ ਵਰਤੋਂ ਵਿਚ ਆਉਂਦਾ ਹੈ । ਇਹ ਗੱਲ ਵਿਚਾਰਨਯੋਗ ਹੈ ਕਿ ਕਿੱਥੇ ਕਿਸ ਭਾਵਨਾ ਨਾਲ ਵਰਤਿਆ ਗਿਆ ਹੈ ? ਹਰ ਇਕ ਬੱਚੇ ਲਈ ਮਾਤਾ ਪਿਤਾ ਮਿੱਤਰ ਹੁੰਦੇ ਹਨ । ਭਾਈ ਲਈ ਭਾਈ ਮਿੱਤਰ ਕਿਹਾ ਜਾ ਸਕਦਾ ਹੈ। ਜਿਸ ਦੇ ਹੱਥੋਂ ਆਪਣਾ ਕੋਈ ਕੰਮ ਰਾਸ ਆ ਜਾਵੇ ਉਹ ਮਿੱਤਰ ਹੈ ! ਜਿਹੜਾ ਔਖੇ ਵੇਲੇ ਸਹਾਇਕ ਹੋ ਖੜੇ ਉਹ ਸੱਚਾ ਮਿੱਤਰ ਹੈ, ਬ੍ਰਹਮ ਗਿਆਨੀ ਦੀ ਨਿਗਾਹ ਵਿਚ ਸਾਰੇ ਹੀ ਮਿੱਤਰ ਹਨ । ਸਾਧੂ ਰਾਮ ਤੀਰਥ ਜੀ ਡੰਡੀ ਸੰਨਿਆਸੀ ਬੜੇ ਵਿਦਵਾਨ ਹੋਏ ਹਨ, ਜਿਨ੍ਹਾਂ ਨੇ ੩ ਦਰਜਨ ਪੁਸਤਕਾਂ ਲਿਖੀਆਂ, ਉਹ ਅਮਰੀਕਾ ਜਹਾਜ਼ ਤੋਂ ਉੱਤਰ ਕੇ ਟਹਿਲਣ ਲੱਗ ਗਏ ਜਿਨ੍ਹਾਂ ਦੇ ਪਾਸ ਨਾ ਹੀ ਕੋਈ ਮਾਇਆ ਸੀ, ਨਾ ਹੀ ਧਨ ਤੇ ਪਹਿਨੇ ਹੋਏ ਬਸਤਰਾਂ ਤੋਂ ਬਿਨਾਂ ਕੋਈ ਸਮਾਨ ਨਹੀਂ ਸੀ । ਉਸ ਨੂੰ ਇਸ ਹਾਲਤ ਵਿਚ ਵੇਖ ਕੇ ਕਿਸੇ ਅਮਰੀਕਨ ਨੇ ਪੁੱਛਿਆ, ਕੀ ਆਪਕਾ ਜਹਾਜ਼ ਮੇਂ ਕੋਈ ਸਾਮਾਨ ਨਹੀਂ ? ਡੰਡੀ ਜੀ ਨੇ ਉੱਤਰ ਦਿੱਤਾ ਨਹੀਂ । ਤੋ ਆਪ ਯਹਾਂ ਕੈਸੇ ਗੁਜ਼ਾਰਾ ਕਰੇਂਗੇ ਸਾਮਾਨ ਕੇ ਬਿਨ ? ਕੀ ਆਪਕਾ ਕੋਈ ਮਿੱਤਰ ਹੈ ? ਹਾਂ ਹੈ ਡੰਡੀ ਜੀ ਦਾ ਸੰਖੇਪ ਉੱਤਰ ਸੀ । ਕੌਣ ਹੈ ? ਕੀ ਆਪ ਮੇਰੇ ਮਿੱਤਰ ਨਹੀਂ ? ਇਸ ਉੱਤਰ ਨੂੰ ਸੁਣ ਕੇ ਉਹ ਅਮਰੀਕਨ ਡੰਡੀ ਜੀ ਨੂੰ ਆਪਣੇ ਘਰ ਲੈ ਗਿਆ, ਜਦੋਂ ਉਸ ਦੇ ਵਿਚਾਰ ਤੇ ਗਿਆਨਗੋ ਸੁਣੀ, ਸੁਣ ਕੇ ਕਿਤਨੇ ਦਿਨ ਉਸ ਨੂੰ ਕਿਧਰੇ ਜਾਣ ਹੀ ਨਾ ਦਿੱਤਾ । ਪੱਕਾ ਹੀ ਮਿੱਤਰ ਬਣ ਗਿਆ । ਇਸਤਰੀ ਲਈ ਪਤੀ ਤੋਂ ਵੱਧ ਹੋਰ ਕੌਣ ਮਿੱਤਰ ਹੋ ਸਕਦਾ ਹੈ ? ਜਿਸ ਦੀ ਉਦਾਹਰਣ ਲਈ ਗੁਰ ਪ੍ਰਮੇਸ਼ਰ ਪਤੀ ਰੂਪ ਇਸ ਜੀਵ ਰੂਪੀ ਇਸਤਰੀ ਦਾ ਸੱਚਾ ਮਿੱਤਰ ਹੈ । ਗੁਰਬਾਣੀ ਦੇ ਵਿਚ ਹਜ਼ਾਰਾਂ ਉਦਾਹਰਣਾਂ ਮਿਲਦੀਆਂ ਹਨ । ਆਦਿ ਬਾਣੀ ਤੇ ਸ੍ਰੀ ਦਸਮੇਸ਼ ਬਾਣੀ ਹਕੀਕੀ ਮਿੱਤਰ ਦੇ ਮਿਲਾਪ ਲਈ ਇਸ਼ਕੇ ਮਿਜਾਜ਼ੀ ਦੀਆਂ ਉਦਾਹਰਣਾਂ ਦੇ ਕੇ ਪਰਮ ਮਿੱਤਰ ਦੀ ਸਾਂਝ ਲਈ ਰਾਹ ਦਰਸਾਉਂਦੀ ਹੈ । ਜੈਸਾ ਕਿ—

[1] ਜੀਤ ਕਰੈ ਸੋਈ ਹਮ ਜਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥੧॥ ਏਕਾ ਟੇਕ ਮੇਰੈ ਮਨ ਚੀਤ ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥੧॥ ਰਹਾਉ ॥ ਮੀਤ ਹਮਾਰਾ ਵੇ ਪਰਵਾਹਾ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ ॥੨॥ ਮੀਤੁ ਹਮਾਰਾ ਅੰਤਰਜਾਮੀ ॥ ਸਮਰਥ ਪੁਰਖੁ ਪਾਰ ਬ੍ਰਹਮ ਸੁਆਮੀ ॥

(ਬਾਕੀ ਪੰਨਾ ੯੯ ਤੇ)

ਹਿਰਨ, ਹਿਰਨੀਆਂ ਵਿਚ ਬੈਠਾ ਫੱਬਦਾ ਹੈ ।

੧. ਜਿਸ ਦਾ ਜਸ ਸਾਰੇ ਲੋਕਾਂ ਵਿਚ ਗਾਇਆ ਜਾਂਦਾ ਹੈ, ਜਿਸ ਕੋਲੋਂ ਕਦੇ ਵੀ ਜੀਵ ਜੁਦਾ (ਦੂਰ) ਨਹੀਂ ਹੋ ਸਕਦਾ । ਉਹ ਹਰੀ ਨੇ ਰਾਸ ਖੇਡਣ ਦੇ ਵਾਸਤੇ ਗੋਪੀਆਂ ਦਾ ਮਨ ਛਿਣ ਦੇ ਵਿਚ ਸਾਰੀਆਂ ਦਾ ਚੁਰਾ ਲਿਆ ਹੈ ॥੪੭੪॥

੨. ਸਵੈਯਾ॥ ਕਵੀ ਸ਼ਿਆਮ ਜੀ ਉਸ ਦੀ ਉਪਮਾ ਕਹਿੰਦੇ ਹਨ ਕਿ ਜਿਸ ਨੇ ਜੋਬਨ ਦੀ ਸੁੰਦਰਤਾ ਉਪਮਾ ਤੋਂ ਬਾਹਰਲੀ ਧਾਰਨ ਕੀਤੀ ਹੋਈ ਹੈ, ਜਿਸ ਦਾ ਮੁੱਖ ਵੇਖ ਕੇ ਮਨ ਵਿਚ ਆਨੰਦ ਵਧ ਜਾਂਦਾ ਹੈ ਜਿਸ ਦਾ ਨਾਮ ਸੁਣ ਕੇ ਕੰਨਾਂ ਦੇ ਵਿਚ ਦੁੱਖ ਸੜ ਜਾਂਦੇ ਹਨ ।

੩. ਉਸ ਆਨੰਦ ਸਰੂਪ ਦੇ ਨਾਲ ਬ੍ਰਿਖਭਾਨ ਦੀ ਪੁੱਤਰੀ (ਰਾਧਾ) ਜਵਾਬ-ਸਵਾਲ ਕਰਦੀ ਨੇ ਇਸ ਤਰ੍ਹਾਂ ਕਿਹਾ ਜਿਸ ਦੀਆਂ ਗੱਲਾਂ ਨੂੰ ਸੁਣ ਕੇ ਇਸਤਰੀਆਂ ਮੋਹਿਤ ਹੋ ਰਹੀਆ ਹਨ ਤੇ ਹਰੀ ਵੀ ਉਹਨਾਂ ਦੀਆਂ ਗੱਲਾਂ ਨੂੰ ਸੁਣ ਕੇ ਪ੍ਰਸੰਨ ਹੋ ਰਿਹਾ ਹੈ ॥੫੭੫॥

੪. ਸਵੈਯਾ ॥ ਗੋਪੀਆਂ ਕ੍ਰਿਸ਼ਨ ਜੀ ਦੇ ਨਾਲ ਮਿਲ ਕੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਖੇਡ ਕਰਦੇ ਹਨ ਜਿਸ ਵੇਲੇ। ਉਸ ਵੇਲੇ ਗੋਪੀਆਂ ਨੂੰ ਨਾ ਆਪਣੇ ਅੰਗਾਂ ਦੀ ਸੋਝੀ ਰਹੀ ਨਾ ਹੀ ਬਸਤਰਾਂ ਦੀ ਸੁਰਤ ਰਹੀ ਉਸ ਲਗਨ ਦੇ ਵਿਚ।

੫. ਕਵੀ ਜੀ ਕਹਿੰਦੇ ਹਨ ਕਿ ਮੈਂ ਕਿਥੋਂ ਤੱਕ ਉਹਨਾਂ ਦੀ ਵਡਿਆਈ ਗਿਣਾਂ ਬਹੁਤ ਹੀ ਬੜੀ ਸੋਭਾ ਨੂੰ ਜਾਣ ਕੇ । ਮਨ ਨੂੰ ਭਾਵਨ ਵਾਲੀ ਉਸ ਸਮੇਂ ਦੇ ਰਾਗਾਂ ਦੇ ਗਾਉਣ ਦੀ ਚਰਚਾ ਦੇ ਵਿਚੋਂ ਥੋੜ੍ਹੀ ਜਿਹੀ ਸਰੋਤਿਓ ਤੁਸੀਂ ਹੁਣ ਸੁਣ ਲਵੋ ॥੫੭੬॥

੬. ਕ੍ਰਿਸ਼ਨ ਜੀ ਕਹਿੰਦੇ ਹਨ ॥

੭. ਦੋਹਰਾ ॥ ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਕਿਹਾ ਕਿ ਮਤਿ ਰਹਿਸ ਭਾਵ ਮਿੱਤਰ ਪ੍ਰਭੂ ਦੇ ਨਾਮ ਰਸ ਵਾਲੇ ਗੀਤ ਹੀ ਗਾਵੋ ਜੋ ਇਹ ਗੱਲ ਬੜੀ ਹੀ ਕ੍ਰਿਸ਼ਨ ਜੀ ਨੇ ਅੰਦਰਲੀ ਪ੍ਰਸੰਨਤਾ ਨਾਲ ਕਹੀ॥੫੭੭॥

੮. ਸਵੈਯਾ ॥ ਇਹ ਗੱਲ ਸੁਣ ਕੇ ਗੋਪੀਆਂ ਪਵਿੱਤਰ ਭਜਨ ਜੋ ਬੜੇ ਸੁੰਦਰ ਸਨ ਉਹ ਗੀਤ ਗਾਉਣ ਲੱਗ ਪਈਆਂ ਸਾਰੇ ਹੀ, ਭਾਵ ਹੋਰ ਭਜਨਾਂ ਤੋਂ ਬਿਨਾਂ ਦੂਜੇ ਗੀਤ ਬੰਦ ਕਰ ਦਿੱਤੇ। ਸਮੁੰਦਰ ਦੀ ਪੁੱਤਰੀ ਘਿਰਤਾਚੀ ਅਪੱਛਰਾ ਵੀ ਇਹਨਾਂ ਇਸਤਰੀਆਂ ਜਿਹਾ ਨਾਚ ਇੰਦਰ ਦੀ ਸਭਾ ਵਿਚ ਨਹੀਂ ਕਰ ਸਕਦੀ ।

੯. ਉਹ ਦਿਵਯਾ ਸਰੂਪ ਜੋ ਬਹੁਤ ਵੱਡੀ ਹਸਤੀ ਹੈ ਉਹ ਇਹਨਾਂ ਗੋਪੀਆਂ ਨਾਲ ਖੇਡਦੀ ਹੈ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਸ ਨੇ ਡੁੱਬਣ ਲੱਗੇ ਹਾਥੀ ਨੂੰ ਤੰਦੂਏ ਤੋਂ ਬਚਾ ਕੇ ਅਭੈਤਾ ਦਾ ਦਾਨ ਦਿੱਤਾ ਸੀ, ਜਿਸ ਨੂੰ ਵੇਖਣ ਲਈ ਸੁੰਦਰ ਬਿਵਾਨਾਂ ਵਿਚ ਚੜ੍ਹ ਕੇ ਦੇਵਤੇ ਆਕਾਸ਼ ਲੋਕ ਨੂੰ ਤਿਆਗ ਕੇ ਆਉਂਦੇ ਹਨ ॥੫੭੮॥

੧੦. ਸਵੈਯਾ ॥ ਤ੍ਰੇਤੇ ਯੁੱਗ ਵਿਚ ਜਿਸ ਨੇ ਬਲਵਾਨ ਰਾਵਣ ਨੂੰ ਮਾਰਿਆ ਸੀ ਜੋ ਸਾਰੇ ਜੱਗ ਨੂੰ ਜਿੱਤਣ ਵਾਲਾ ਸੀ ਅਤੇ ਆਪ ਅੱਤ ਹੀ ਇਸਤਰੀ ਵਰਤ (ਸ਼ੀਲ) ਧਰਮ ਦਾ ਧਾਰਨੀ ਸੀ । ਹੁਣ ਉਹੀ ਭਗਵਾਨ ਚੰਗੇ ਤਰੀਕੇ ਨਾਲ ਸੋਹਣੇ ਗੀਤ ਗਾ ਕੇ ਗੋਪੀਆਂ ਦੇ ਵਿਚ ਰਾਸ ਲੀਲਾ ਕਰ ਰਿਹਾ ਹੈ ।

੧੧. ਜਿਸ ਦਾ ਤਨ ਸ਼ਿਆਮ ਰੰਗ ਵਿਚ ਸ਼ੋਭ ਰਿਹਾ ਹੈ ਅਤੇ ਮੋਢਿਆਂ ਦੇ ਉੱਪਰ ਪੀਲਾ ਪਟਕਾ ਬਸਤਰ ਬਿਰਾਜਦਾ ਹੈ ਉਹ ਗੋਪੀਆਂ ਦੇ ਨਾਲ ਖੇਡਦਾ ਹੈ, ਜਿਸ ਨੂੰ ਕਵੀ ਸ਼ਿਆਮ ਜੀ ਕਹਿੰਦੇ ਹਨ ਜੋ ਯਾਦਵ ਕੁਲ ਦਾ ਭੂਸ਼ਣ ਹਠੀਲਾ ਹੈ॥੫੭੯॥

੧੨. ਸਵੈਯਾ ॥ ਅਤੇ ਉਥੇ ਵਿਚਰ ਰਿਹਾ ਹੈ ਜਿਥੇ ਕੋਇਲਾਂ ਬੋਲਦੀਆਂ ਹਨ ਅਤੇ ਚਾਰੇ ਪਾਸੇ ਮੋਰਾਂ ਨੇ ਆਪਣੇ ਬੋਲਾਂ ਦੀ ਰਟ ਲਾਈ ਹੋਈ ਹੈ ।

੧੩. ਸ੍ਰੀ ਸ਼ਿਆਮ ਜੀ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਕਿ ਉਥੇ ਸ਼ਿਆਮ ਜੀ ਦੀ ਦੇਹ ਇੰਜ ਸ਼ੋਭ ਰਹੀ ਹੈ ਜਿਵੇਂ ਕਾਮ ਦੇਵ ਦੀਆਂ ਸੁੰਦਰ ਘਟਾਵਾਂ ਹੁੰਦੀਆਂ ਹਨ । ਜਿਸ ਨੂੰ ਵੇਖ ਕੇ ਜਾਣੋ ਗੋਪੀਆਂ ਦੇ ਮਨ ਵਿਚ ਬੜੀ ਘੋਰ ਘਟਾ ਹੀ ਉਪਜ ਖੜੀ ਹੋਈ ਹੈ। ਉਹਨਾਂ ਦੇ ਵਿਚ ਬ੍ਰਿਜਭਾਨ ਦੀ ਪੁੱਤਰੀ ਰਾਧਾ ਇੰਜ ਦਮਕਦੀ ਹੈ ਜਿਵੇਂ ਘਟਾ ਵਿਚ ਬਿਜਲੀ ॥੫੮੦॥

੧੪. ਸਵੈਯਾ ॥ ਜਿਸ ਦੀਆਂ ਅੱਖਾਂ ਵਿਚ ਸੁਰਮਾ ਪਾਇਆ ਹੋਇਆ ਹੈ ਅਤੇ ਬੇਸਰ (ਨੱਥ) ਦਾ ਨਵਾਂ ਹੀ ਭਾਵ ਹੈ । ਜਿਸ ਦੇ ਮੁੱਖ ਦੀ ਪ੍ਰਭਾ ਚੰਦ ਸਮਾਨ ਹੈ । ਉਸ ਦੇ ਜਸ ਨੂੰ ਕਵੀ ਨੇ ਵੇਖ ਲਿਆ ਹੈ ਕਿ ਉਸ ਗੋਪੀ ਨੇ ਸਾਰੇ ਹੀ ਸੁੰਦਰ ਸਾਜ ਸਜਾ ਕੇ ਮੱਥੇ ਵਿਚ ਇਕ ਬਿੰਦੀ ਲਾ ਲਈ ਹੈ ਜਿਸ ਨੂੰ ਹਰੀ ਜੀ ਬੜੀ ਰੀਝ ਨਾਲ ਵੇਖਦੇ ਹਨ ।

---

(ਪੰਨਾ ੯੮ ਦੀ ਬਾਕੀ)

ਹਮ ਦਾਸੇ ਤੁਮ ਠਾਕੁਰ ਮੇਰੇ ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥੪॥ ਅੰਗ ੧੮੭-੮੮ ॥ ਮ: ੫ ॥

੨ ਮੀਤ ਸਖੇ ਕੇਤੇ ਜਗ ਮਾਹੀ ॥ ਬਿਨੁ ਗੁਰ ਪਰਮੇਸਰ ਕੋਈ ਨਾਹੀ ॥ ਅੰਗ ੧੦੨੮ ॥ ਮ: ੧ ॥

ਮਨ ਦੇ ਨਹੀਂਚੀ ਪੁਰਸ਼ ਆਪਣੀ ਹਉਮੈ ਨੂੰ ਬਾਰਾ ਚਰਨ ਲਈ ਇਹੋ ਜਿਹੀ ਬਾਣੀ ਦੇ ਪਾਵਨ ਬਚਨਾਂ ਨੂੰ ਇਸ਼ਕ ਮਿਜਾਜੀ ਨਾਲ ਤਸ਼ਬੀਹ ਦੇ ਕੇ ਦੁੱਧ ਵਿਚ ਕਾਂਜੀ ਮਿਲਾ ਕੇ ਬੇਸ਼ਰੇਸਗੀ ਦਾ ਪ੍ਰਚਾਰ ਕਰਦੇ ਹਨ । ਪਤਾ ਨਹੀਂ ਸਾਨੂੰ ਕਿਹੜਾ ਖ਼ੁਰ-ਖਾਤਾ ਨਹੀਂ ਲੇਗਾ ?

---

(ਪੰਨਾ ੯੭ ਦੀ ਬਾਕੀ)

ਕਿ ਗੁਰੂ ਜੀ ਸਪੱਸ਼ਟ ਕਹਿੰਦੇ ਹਨ ਭਾਈ ਭਾਵੇਂ ਕੋਈ ਵੀ ਵੇਦ ਪੁਰਾਣਾਂ ਦੀ ਵਿਚਾਰ ਨੂੰ ਕਰੇ ਪਰ ਪਰਮਾਤਮਾ ਉਸ ਦੀ ਹੋਣੀ ਜਿਹੜਾ ਹੁਕਮ ਦੀ ਵਿਚਾਰ ਕਰੇਗਾ। ਗੁਰੂ ਜੀ ਤਾਂ ਕਹਿੰਦੇ ਹਨ :-

ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ ॥ ਅੰਗ ੯੧੯ ॥ ਮ: ੩ ॥ ਇਸ ਦੇ ਕਾਰਨ ਨੂੰ ਸਮਝਣਾ ਹੈ :-

ਬੇਦ ਪੁਕਾਰੇ ਪੁੰਨੁ ਪਾਪੁ ਸੁਰਗ ਨਰਕ ਕਾ ਬੀਉ ॥ ਜੋ ਬੀਜੈ ਸੋ ਉਗਵੈ ਦਰਗਹ ਪਾਈਐ ਥਾਉ ॥

ਬੇਦੁ ਵਪਾਰੀ ਗਿਆਨੁ ਰਾਸਿ ਕਰਮੀ ਪਲੈ ਹੋਇ ॥ ਨਾਨਕ ਰਾਸੀ ਬਾਹਰਾ ਲਦਿ ਨ ਚਲਿਆ ਕੋਇ ॥੨॥ ਅੰਗ ੧੨੪੩ ॥ ਮ: ੧ ॥

ਕਾਸ਼, ਵੇਦ ਵਪਾਰੀ ਇਸ ਗੁੱਝੀ ਰਮਜ਼ ਨੂੰ ਸਮਝ ਲੈਣ । ਇਹੋ ਗੁਰਮਤਿ ਲਈ ਵੀ ਢੁੱਕਦਾ ਹੈ । ਜੇ ਅਸੀਂ ਕਿਸੇ ਦਾ ਜਾਪ ਨਹੀਂ ਕਰਨਾ ਤਾਂ ਨਿੰਦਿਆ ਦਾ ਵੀ ਸਾਨੂੰ ਕੀ ਹੱਕ ਹੈ ?

ਜਿਨ ਅੰਦਰਿ ਨਿੰਦਾ ਦੁਸਟੁ ਹੈ ਨਕ ਵਢੇ ਨਕ ਵਢਾਇਆ ॥ ਮਹਾ ਕਰੂਪ ਦੁਖੀਏ ਸਦਾ ਕਾਲੇ ਮੁਹ ਮਾਇਆ ॥ ਉਹੀ ॥

ਅਤੀਤ ਦੇ ਇਤਿਹਾਸ ਨੂੰ ਮਿਥਿਹਾਸ ਕਹਿਣਾ ਸਾਡੀ ਭੁੱਲ ਹੈ । ਇਸ ਦੇ ਵਿਚ ਸਾਰੇ ਮਾਲਿਕ ਦਾ ਜੱਸ ਸਮਾਇਆ ਹੋਇਆ ਹੈ । ਪ੍ਰਭੂ ਦੇ ਕ੍ਰਿਤਮ ਨਾਮਾ ਦਾ ਸਰੋਤ ਹੈ । ਸਤਿਗੁਰਾਂ ਨੇ ਕਿਸੇ ਮਜਬੂਰੀ ਜਾਂ ਭੁੱਲ ਨਾਲ ਨਹੀਂ ਬਲਕਿ ਇਸ ਤੋਂ ਬਿਨਾਂ ਪਰਮ ਸੱਤਾ ਦੇ ਪ੍ਰਤਾਪ ਲਈ ਹੋਰ ਕੋਈ ਪੈਮਾਨਾ ਨਹੀਂ। ਜੇਕਰ ਕਿਸੇ ਦੀ ਉਪਮਾ ਕਰਨੀ ਚਾਹੋ ਤਾਂ ਉਸ ਦੇ ਕੰਮ ਹੀ ਰੌਸ਼ਨੀਕਾਰ ਹੁੰਦੇ ਹਨ ।

ੳ ਕਿਰਤੁ ਪਇਆ ਅਧ ਉਰਧੀ ਬਿਨੁ ਗਿਆਨ ਬੀਚਾਰਾ ॥ ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥੩॥ ਅੰਗ ੨੨੮ ॥ ਮ: ੧ ॥

ਅ ਖਸਟਮਿ ਖਟ ਸਾਸਤ੍ਰ ਕਹਹਿ ਸਿੰਮ੍ਰਿਤਿ ਕਥਹਿ ਅਨੇਕ ॥ ਊਤਮੁ ਊਚੋ ਪਾਰਬ੍ਰਹਮੁ ਗੁਣ ਅੰਤੁ ਨ ਜਾਣਹਿ ਸੇਖ ॥

ਨਾਰਦ ਮੁਨਿ ਜਨ ਸੁਕ ਬਿਆਸ ਜਸੁ ਗਾਵਤ ਗੋਬਿੰਦ ॥ ਰਸ ਗੀਧੇ ਹਰਿ ਸਿਉ ਬੀਧੇ ਭਗਤ ਰਚੇ ਭਗਵੰਤ ॥ ਅੰਗ ੨੯੮ ॥ ਮ: ੫ ॥

ਹਾਂ ਜੀ, ਛੇ ਸ਼ਾਸਤਰ ਕਹਿੰਦੇ ਤੇ ਅਨੇਕਾਂ ਸਿਮ੍ਰਿਤੀਆਂ ਕਥਨ ਕਰਦੀਆਂ ਹਨ । ਕੀ ਕਹਿੰਦੀਆਂ ਹਨ ? ਉਹ ਕਹਿੰਦੀਆਂ ਹਨ ਕਿ ਪਾਰਬ੍ਰਹਮ ਉਤਮ ਹੈ ਤੇ ਸਭ ਤੋਂ ਉੱਚਾ ਹੈ ਤੇ ਜਿਸ ਦੇ ਗੁਣਾਂ ਨੂੰ ਜੋ ਹਰ ਵੇਲੇ ਉਸ ਦੇ ਕੋਲ ਰਹਿੰਦਾ ਸ਼ੇਸ਼ ਨਾਗ ਉਹ ਵੀ ਨਹੀਂ ਜਾਣਦਾ । ਇਹ ਇਹਨਾਂ ਨੇ ਕਿਹੜੀ ਨਵੀਂ ਖ਼ਬਰ ਕਹਿ ਦਿੱਤੀ ਜਿਸ ਨਾਲ ਸਾਡਾ ਦਿਲ ਦੁਖੀ ਹੁੰਦਾ ਹੈ । ਜਦ ਤੱਕ ਸਾਡੇ ਮਨ ਤੇ ਹੰਕਾਰ ਦਾ ਪਰਦਾ ਹੈ ਉਦੋਂ ਤੱਕ ਗਿਆਨ ਦੀ ਫੁਲਵਾੜੀ ਵਧ ਫੁੱਲ ਨਹੀਂ ਸਕਦੀ । ਪਾਵਨ ਬਚਨ ਹੈ :-

ਜਬ ਲਗੁ ਸਿੰਘੁ ਰਹੈ ਬਨ ਮਾਹਿ ॥ ਤਬ ਲਗੁ ਬਨੁ ਫੂਲੈ ਹੀ ਨਾਹਿ ॥ ਅੰਗ ੧੧੬੯ ॥

ਜਦੋਂ ਵਿਚਾਰ ਹਨ ਕੀਤੇ ਵਿਚ ਤਾਂ ਕੋਈ ਇਤਿਹਾਸ ਹੋਇਆ ਹੀ ਨਹੀਂ । ਕੇਵਲ ਇਕੱਲਾ ਹੀ ਰਿਹਾ ਹੈ । ਅਸੀਂ ਹੀ ਇਤਿਹਾਸ ਦੇ ਜਨਮ ਦਾਤਾ ਹਾਂ । ਬਾਕੀ ਸਭ ਮਿਥਿਹਾਸ ਹੈ । ਕਿੱਡੀ ਹਾਸੋਹੀਣੀ ਗੱਲ ਹੈ ਇਹ । ਜਦ ਕਿ ਕਬੀਰ ਜੀ ਇਥੋਂ ਤੱਕ ਦੱਸਦੇ ਹਨ :-

(ਬਾਕੀ ਪੰਨਾ ੧੦੧ ਤੇ)

[1]ਰਹੈ ਮਨ ਕੋ ਸਭ ਸੋਕ ਬਿਦਾ ਕਰਿ ਦੀਨੋ ॥੫੮੧॥ ਸਵੈਯਾ ॥ ਬ੍ਰਿਖ [2]ਭਾਨ ਸੁਤਾ ਸੰਗ ਖੇਲਨ ਕੀ ਹਸਿਕੈ ਹਰਿ ਸੁੰਦਰ ਬਾਤ ਕਹੈ ॥ ਸੁਨਏ ਜਿਹ ਕੇ ਮਨ ਆਨੰਦ ਬਾਢਤ ਜਾ ਸੁਨ ਕੈ ਸਭ ਸੋਕ ਦਹੈ ॥ [3]ਤਿਹ ਕਉਤਕ ਕੌ ਮਨ ਗੋਪਿਨ ਕੋ ਕਬਿ ਸਯਾਮ ਕਹੈ ਦਿਖਬੋ ਈ ਚਹੈ ॥ ਨਭਿ ਮੈ ਪਿਖਿ ਕੈ ਸੁਰ ਗੰਧ੍ਰਬ ਜਾਇ ਚਲਯੋ ਨਹੀ ਜਾਇ ਸੁ ਰੀਝ ਰਹੈ ॥੫੮੨॥ ਸਵੈਯਾ ॥ [4]ਕਬਿ ਸਯਾਮ ਕਹੈ ਤਿਹਕੀ ਉਪਮਾ ਜਿਹਕੇ ਫੁਨ ਊਪਰ ਪੀਤ ਪਿਛਉਰੀ ॥ ਤਾਹੀ ਕੇ ਆਵਤ ਹੈ ਚਲਿਕੈ ਢਿਗ ਸੁੰਦਰ ਗਾਵਤ ਸਾਰੰਗ ਗਉਰੀ ॥ [5]ਸਾਵਲੀਆਂ ਹਰਿਕੇ ਢਿਗ ਆਇ ਰਹੀ ਅਤਿ ਰੀਝ ਇਕਾਵਤ ਦਉਰੀ ॥ ਇਉ ਉਪਮਾ ਉਪਜੀ ਲਖਿ ਫੂਲ ਰਹੀ ਲਪਟਾਇ ਮਨੋ ਤ੍ਰੀਯ ਭਉਰੀ ॥੫੮੩॥ [6]ਸਵੈਯਾ ॥ ਸਯਾਮ ਕਹੈ ਤਿਹਕੀ ਉਪਮਾ ਜੋਊ ਦੈਤਨ ਕੋ ਰਿਪੁ ਬੀਰ ਜਸੀ ਹੈ ॥ ਜੋ ਤਪ ਬੀਚ ਬਡੋ ਤਪੀਆ ਰਸ ਬਾਤਨ ਮੈ ਅਤਿਹੀ ਜੁ ਰਸੀ ਹੈ ॥ [7]ਜਾਹੀ ਕੋ ਕੰਠ ਕਪੋਤ ਸੋ ਹੈ ਜਿਹ ਭਾ ਮੁਖ ਕੀ ਸਮ ਜੋਤਿ ਸਸੀ ਹੈ ॥ ਤਾ ਮ੍ਰਿਗਨੀ ਤ੍ਰੀਯ ਮਾਰਨ ਕੌ ਹਰਿ ਭਉਹਨਿ ਕੀ ਅਰ ਪੰਚ ਕਸੀ ਹੈ ॥੫੮੪॥ ਸਵੈਯਾ ॥ [8]ਫਿਰਿ ਕੈ ਹਰਿ ਗ੍ਵਾਰਨ ਕੇ ਸੰਗ ਹੋ ਫੁਨ ਗਾਵਤ ਸਾਰੰਗ ਰਾਮਕਲੀ ਹੈ ॥ ਗਾਵਤ ਹੈ ਮਨ ਆਨੰਦ ਕੈ ਬ੍ਰਿਖਭਾਨ ਸੁਤਾ ਸੰਗ ਜੂਥ ਅਲੀ ਹੈ ॥ [9]ਤਾ ਸੰਗ ਡੋਲਤ ਹੈ ਭਗਵਾਨ ਜੋਊ ਅਤਿ ਸੁੰਦਰ ਰਾਧੇ ਭਲੀ ਹੈ ॥ ਰਾਜਤ ਹੈ ਜਿਹ ਕੋ ਸਸ ਸੋ ਮੁਖ ਛਾਜਤ ਭਾ ਦ੍ਰਿਗ ਕੰਜ ਕਲੀ ਹੈ ॥੫੮੫॥ ਸਵੈਯਾ ॥ [10]ਬ੍ਰਿਖਭਾਨ ਸੁਤਾ ਸੰਗ ਬਾਤ ਕਹੀ ਕਬਿ ਸਯਾਮ ਕਹੈ ਹਰਿ ਜੂ ਰਸ ਵਾਰੇ ॥ ਜਾ ਮੁਖ ਕੀ ਸਮ ਚੰਦ ਪ੍ਰਭਾ ਜਿਹਕੇ ਮ੍ਰਿਗ ਸੇ ਦ੍ਰਿਗ ਸੁੰਦਰ ਕਾਰੇ ॥ [11]ਕੇਹਰਿ ਸੀ ਜਿਹ ਕੀ ਕਟ ਹੈ ਤਿਨਹੂੰ ਬਚਨਾ ਇਹ ਭਾਂਤ ਉਚਾਰੇ ॥ ਸੋ ਸੁਨਿ ਕੈ ਸਭ ਗ੍ਵਾਰਨੀਯਾ ਮਨ ਕੇ ਸਭਿ ਸੋਕ ਬਿਦਾ ਕਰਿ ਡਾਰੇ ॥੫੮੬॥ [12]ਸਵੈਯਾ ॥ ਹਸਿਕੈ ਤਿਹ ਬਾਤ ਕਹੀ ਰਸ ਕੀ ਸੁ ਪ੍ਰਭਾ ਜਿਨਹੂ ਬੜਵਾਨਲ ਲੀਲੀ ॥ ਜੋ ਜਗ ਬੀਚ ਰਹਯੋ ਰਵਿ ਕੈ ਨਰ ਕੈ ਤਰੁ ਕੈ ਗਜ ਅਉਰ ਪਪੀਲੀ ॥ [13]ਮੁਖ ਤੇ ਤਿਨ ਸੁੰਦਰ ਬਾਤ ਕਹੀ ਸੰਗ ਗ੍ਵਾਰਨ ਕੇ ਅਤਿਹੀ ਸੁ ਰਸੀਲੀ ॥ ਤਾ ਸੁਨਿਕੈ ਸਭ ਰੀਝ ਰਹੀ ਸੁਨ ਰੀਝ ਰਹੀ ਬ੍ਰਿਖਭਾਨ ਛਬੀਲੀ ॥੫੮੭॥ ਸਵੈਯਾ ॥ [14]ਗ੍ਵਾਰਨੀਯਾ ਸੁਨਿ ਸ੍ਰਉਨਨ ਮੈ ਬਤੀਆ ਹਰਿ ਕੀ ਅਤਿ ਹੀ ਮਨ ਭੀਨੋ ॥ ਕੰਠਸਿਰੀ ਅਰੁ ਬੇਸਰ ਮਾਂਗ ਧਰੇ ਜੋਊ ਸੁੰਦਰ ਸਾਜ ਨਵੀਨੋ ॥ [15]ਜੋ ਅਵਤਾਰਨ ਤੇ ਅਵਤਾਰ; ਕਹੈ ਕਬਿ ਸਯਾਮ ਜੁ ਹੈ ਸੁ ਨਗੀਨੋ[੦] ॥ ਤਾਹਿ ਕਿਧੌ ਅਤਿਹੀ

੦ ਜਿਹੜਾ ਜਾਂਦਾ ਇਹ ਵਿਚਾਰ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਅਵਤਾਰ ਜਿਸ ਨੂੰ ਕ੍ਰਿਸ਼ਨ ਕਹਿੰਦੇ ਹਨ ਉਹ ਉਸ ਦੀ ਇਤਨੀ ਉਪਮਾ ਕਿਵੇਂ ਕਰ ਸਕਦੇ ਹਨ ਸਗੋਂ ਕਿ ੧ਓ ਦੇ ਉਪਾਸਕ ਹੋਣ ਦੇ ਨਾਤੇ ਇਹ ਗੱਲ ਜਚਦੀ ਨਹੀਂ?

ਉੱਤਰ— ਜਿਸ ੧ਓ ਦੇ ਗੁਰਦੇਵ ਵਰੋਸਾਏ ਹੋਣ, ਜਿਸ ਗੁਰਦੇਵ ਨੂੰ ਗੁਰੂ ਦਸਮੇਸ਼ ਜੀ ਆਪਣਾ ਗੁਰੂ ਮੰਨਦੇ ਹੋਣ (ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯਹੁ ਹਮਾਰਾ) ਜਿਸ ਨੂੰ ਉਸ ਤਾਕਤ ਨੇ ਸੰਸਾਰ ਦੇ ਪ੍ਰਤੀਨਿਧ ਅਵਤਾਰਾਂ ਦੇ ਅਵਤਾਰ ਨੂੰ ਪ੍ਰਤੀਨਿਧਤਾ ਦਿੱਤੀ ਹੋਵੇ ਤੇ ਉਸ ਦਾ ਵਿਰੋਧ ਕਰਨਾ ਬਣਦਾ ਹੈ? ਕਦਾਚਿਤ ਨਹੀਂ। ਉਸ ਦੀ ਆਉ ਭਗਤ ਤੇ ਉਪਮਾ ਜਿਤਨੀ ਕੀਤੀ ਜਾਏ ਥੋੜ੍ਹੀ ਹੈ। ਉਸ ਦਾ ਵਿਰੋਧ ਕਰਨਾ ਆਪਣੇ ਗੁਰਦੇਵਾਂ ਦਾ ਵਿਰੋਧ ਹੈ। ਜੇ ਉਹਨਾਂ ਇਹ ਕਹਿ ਦਿੱਤਾ ਹੈ (ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥ ਕਾਲ ਪਾਇ ਕਰ ਬਿਸਨੁ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ) ਇਸ ਵਿਚ ਸ੍ਰੀ ਕ੍ਰਿਸ਼ਨ ਜੀ ਜਾਂ ਵਿਸ਼ਨੂੰ ਜੀ ਦੀ ਉਪਮਾ ਤੇ ਸੱਟ ਨਹੀਂ ਸਮਝਣੀ ਚਾਹੀਦੀ। ਇਸ ਵਿਚ ਅਕਾਲ ਪੁਰਖ ਦੀ ਉਪਮਾ ਹੈ ਕਿ ਉਸ ਦੀ ਕੁਦਰਤ ਦੇ ਵਿਚ ਸਮੇਂ ਸਮੇਂ ਸਾਰੇ ਕੰਮ ਹੁੰਦੇ ਹਨ। ਸਮੇਂ ਅਨੁਸਾਰ ਉਹ ਪਰਮ ਸ਼ਕਤੀ ਇਹਨਾਂ ਸ਼ਕਤੀਆਂ ਨੂੰ ਬਲ ਦੇ ਕੇ ਪੈਦਾ ਕਰਦਾ ਹੈ। ਉਹ ਸਰਵ ਸ਼ਕਤੀਵਾਨ ਦੇ ਕੀਤੇ ਕੰਮ ਅੱਗੇ ਸਾਰੀਆਂ ਸ਼ਕਤੀਆਂ ਨੂੰ ਸਿਰ ਨਿਵਾਉਣ ਦਾ ਆਦਰਸ਼ ਹੈ ਜਿਸ ਨੇ ਉਸ ਦਾ ਵਿਰੋਧ ਕਰਕੇ ਟਾਕਰਾ ਕੀਤਾ ਉਹ ਕੋਈ ਬਚ ਨਹੀਂ ਸਕਿਆ। ਜਿਸ ਦੇ ਪ੍ਰਤੱਖ ਦਰਸ਼ਨ ਕਰਾਉਣ ਲਈ ਹੀ ਸ੍ਰੀ ਸ਼ਿਆਮ ਜੀ ਤੇ ਰਾਮ ਜੀ (ਦਸਮੇਸ਼) ਕਵੀ ਨੇ ਸ੍ਰੀ ਦਸਮ ਗੁਰੂ ਗ੍ਰੰਥ ਦੀ ਰਚਨਾ ਕੀਤੀ ਅਤੇ ਦੱਸਿਆ ਕਿ ਕ੍ਰਿਸ਼ਨ ਜਾਂ ਦੇਵੀ ਦੁਰਗਾ ਦੇ ਅੱਗੇ ਆ ਕੇ ਕੋਈ ਦੈਂਤ ਜੀਵਤ ਨਹੀਂ ਰਹਿਣ ਪਾਇਆ ਤੇ ਲਿਖ ਦਿੱਤਾ (ਕਰਤ ਵਿਰੋਧ ਗਏ ਮਰ ਮੂੜਾ)

੧. ਜਿਸ ਨੂੰ ਵੇਖ ਕੇ ਮਨ ਦੇ ਸ਼ੌਕ ਲਾਹ ਕੇ ਕਿਧਰੇ ਰੋੜ ਦਿੱਤੇ ਹਨ ॥੫੮੧॥

੨. ਸਵੈਯਾ ॥ ਰਾਧਾ ਦੇ ਨਾਲ ਖੇਲਣ ਦੀ ਹੱਸ ਕੇ ਹਰੀ ਜੀ ਨੇ ਸੁੰਦਰ ਗੱਲ ਕਹੀ। ਜਿਸ ਨੂੰ ਸੁਣ ਕੇ ਸਾਰੇ ਸ਼ੌਕ ਸੜ ਜਾਂਦੇ ਹਨ।

੩. ਜਿਸ ਕੌਤਕ ਨੂੰ ਕਵੀ ਸ਼ਿਆਮ ਜੀ ਕਹਿੰਦੇ ਹਨ। ਸਭ ਹੀ ਦੇਖਣਾ ਚਾਹੁੰਦੇ ਹਨ। ਅਕਾਸ਼ ਵਿਚ ਇਹ ਵੇਖ ਕੇ ਦੇਵਤੇ ਅਤੇ ਗਣ ਗੰਧਰਵ ਚਲੇ ਜਾਂਦੇ ਸਨ ਪਰ ਜਾਇਆ ਨਾ ਗਿਆ, ਉਥੇ ਹੀ ਰੀਝ ਕੇ ਖਲੋਂ ਗਏ ॥੫੮੨॥

੪. ਸਵੈਯਾ ॥ ਕਵੀ ਸ਼ਿਆਮ ਜੀ ਉਸ ਦੀ ਉਪਮਾ ਕਹਿੰਦੇ ਹਨ ਜਿਸ ਦੇ ਉੱਪਰ ਪੀਲੀ ਚੁੰਨੀ ਲਈ ਹੋਈ ਹੈ। ਉਸ ਦੇ ਕੋਲ ਗੋਪੀਆਂ ਚੱਲ ਕੇ ਆਉਂਦੀਆਂ ਹਨ, ਸੋਹਣੇ ਰਾਗ ਸਾਰੰਗ ਤੇ ਗਉੜੀ ਗਾਉਂਦੀਆਂ ਹੋਈਆਂ।

੫. ਸ਼ਿਆਮ ਰੰਗ ਵਾਲੇ ਹਰੀ ਦੇ ਕੋਲ ਆ ਕੇ ਇਕ ਹੱਸ ਰਹੀ ਹੈ, ਇਕ ਦੌੜੀ ਆ ਰਹੀ ਹੈ ਜਿਸ ਨੂੰ ਵੇਖ ਕੇ ਇਸ ਤਰ੍ਹਾਂ ਦੀ ਉਪਮਾ ਮਨ ਵਿਚ ਉੱਠੀ ਹੈ ਜਿਵੇਂ ਫੁੱਲ ਨੂੰ ਵੇਖ ਕੇ ਮਾਨੋ ਇਸਤਰੀਆਂ ਰੂਪ ਭੌਰੀਆਂ ਲਿਪਟ ਰਹੀਆਂ ਹਨ ॥੫੮੩॥

੬. ਸਵੈਯਾ ॥ ਸ੍ਰੀ ਸ਼ਿਆਮ ਜੀ ਉਸ ਦੀ ਉਪਮਾ ਕਹਿੰਦੇ ਹਨ ਜੋ ਦੈਂਤਾਂ ਦਾ ਵੈਰੀ, ਜਸ ਦਾ ਸੂਰਮਾ ਹੈ। ਜਿਹੜਾ ਤਪੀਆਂ ਵਿਚ ਵੱਡਾ ਤਪੀਆ ਹੈ ਅਤੇ ਰਸ ਦੀਆਂ ਗੱਲਾਂ ਵਿਚ ਬੜਾ ਰਸੀਆ ਹੈ।

੭. ਜਿਸ ਦਾ ਗਲਾ ਕਬੂਤਰ ਜਿਹਾ ਹੈ, ਮੁੱਖ ਦੀ ਜੋਤ ਚੰਦ ਜਿਹੀ ਹੈ। ਉਸ ਨੇ ਹਰਨੀ ਰੂਪ ਇਸਤਰੀਆਂ ਦੇ ਮਾਰਨ ਵਾਸਤੇ ਭੌਹਾਂ ਦੀ ਕਮਾਨ ਖਿੱਚੀ ਹੋਈ ਹੈ ॥੫੮੪॥

੮. ਸਵੈਯਾ॥ ਗੋਪੀਆਂ ਨਾਲ-ਨਾਲ ਹਰੀ ਜੀ ਘੁੰਮ ਰਹੇ ਹਨ ਅਤੇ ਨਾਲ ਨਾਲ ਬੰਸਰੀ ਦੇ ਵਿਚ ਸਾਰੰਗ, ਰਾਮਕਲੀ ਦੇ ਗੀਤ ਗਾ ਰਹੇ ਹਨ। ਉਸ ਦੇ ਨਾਲ ਰਾਧਾ ਵੀ ਬੜੇ ਆਨੰਦਮਈ ਆਪਣੀਆਂ ਸਖੀਆਂ ਦੇ ਟੋਲੇ ਦੇ ਨਾਲ।

੯. ਉਨ੍ਹਾਂ ਦੇ ਨਾਲ-ਨਾਲ ਹੀ ਭਗਵਾਨ ਫਿਰਦਾ ਹੈ ਜਿਹੜੀ ਰਾਧੇ ਸੁੰਦਰੀ ਬੜੀ ਸਿਆਣੀ ਹੈ। ਜਿਸ ਦਾ ਮੁੱਖ ਚੰਦ ਵਾਂਗ ਬਿਰਾਜ ਰਿਹਾ ਹੈ। ਕੰਵਲ ਫੁੱਲ ਨਾਲੋਂ ਨੇਤਰ ਸੋਹਣੇ ਹਨ ॥੫੮੫॥

੧੦. ਸਵੈਯਾ ॥ ਰਾਧਾ ਨੂੰ ਕ੍ਰਿਸ਼ਨ ਜੀ ਨੇ ਕੋਈ ਗੱਲ ਕਹੀ। ਕਵੀ ਸ਼ਿਆਮ ਜੀ ਕਹਿੰਦੇ ਹਨ ਜੋ ਜ਼ਬਾਨ ਦੇ ਬੜੇ ਹੀ ਰਸੀਲੇ ਹਨ। ਜਿਸ ਦਾ ਮੁੱਖ ਚੰਦਰਮਾ ਸਮਾਨ ਹੈ, ਮ੍ਰਿਗ ਜਿਹੇ ਨੇਤਰ ਹਨ, ਸੁੰਦਰ ਲਾਲੀਆਂ ਭਵਾਂ ਹਨ।

੧੧. ਕਹਿਰੀ ਸ਼ੇਰ ਜਿਹਾ ਜਿਸ ਦਾ ਲੱਕ ਹੈ, ਉਸ ਨੇ ਕੁਝ ਬਚਨ ਇਸ ਤਰ੍ਹਾਂ ਕਹੇ, ਜਿਨ੍ਹਾਂ ਨੂੰ ਸੁਣ ਕੇ ਸਾਰੀਆਂ ਗੋਪੀਆਂ ਪ੍ਰਸੰਨ ਹੋ ਗਈਆਂ, ਗਮ ਦੂਰ ਕਰ ਦਿੱਤਾ ॥੫੮੬॥

੧੨. ਸਵੈਯਾ ॥ ਉਸ ਪ੍ਰਭੂ ਨੇ ਹੱਸ ਕੇ ਬੜੀ ਮਿੱਠੀ ਜਿਹੀ ਜ਼ੁਬਾਨ ਨਾਲ ਇਕ ਗੱਲ ਕਹੀ ਜਿਸ ਨੇ ਪੁਰ ਨੂੰ ਭੜਾਕਾ ਅੱਗ ਲੱਗੀ ਹੋਈ ਖਾ ਲਈ ਸੀ। ਜਿਹੜਾ ਹਰੀ ਸਾਰੇ ਜੱਗ ਦੇ ਵਿਚ ਸੂਰਜ ਤੇ ਨਰਾਂ ਤੇ ਬ੍ਰਿਛਾਂ ਅਤੇ ਹਾਥੀ ਤੋਂ ਲੈ ਕੇ ਕੀੜੀ ਵਿੱਚ ਵਿਆਪਕ ਹੈ।

੧੩. ਉਸ ਨੇ ਆਪਣੇ ਸੁੰਦਰ ਮੁਖੜੇ ਤੋਂ ਗੱਲ ਕਹੀ, ਗੋਪੀਆਂ ਨੂੰ ਬਹੁਤ ਮਿੱਠੀ (ਪਿਆਰੀ) ਰਸ ਭਰੀ। ਜਿਸ ਨੂੰ ਸੁਣ ਕੇ ਸਾਰੀਆਂ ਗੋਪੀਆਂ ਪ੍ਰਸੰਨ ਹੋ ਗਈਆਂ ਅਤੇ ਰਾਧਾ ਵੀ ਸੁਣ ਕੇ ਹੱਸ ਪਈ ਜੋ ਬੜੀ ਛੈਲ ਛਬੀਲੀ ਸੀ ॥੫੮੭॥

੧੪. ਸਵੈਯਾ ॥ ਹਰੀ ਦੀਆਂ ਗੱਲਾਂ ਸੁਣ ਕੇ ਗੋਪੀਆਂ ਦੇ ਮਨ ਅਤਿ ਹੀ ਪ੍ਰੇਮ ਵਿਚ ਭਿੱਜ ਗਏ। ਜਿਨ੍ਹਾਂ ਗੋਪੀਆਂ ਨੇ ਕੰਠੇ ਤੇ ਬੁਲਾਕ ਆਦਿ ਗਹਿਣੇ ਪਾਏ ਹੋਏ ਸਨ ਅਤੇ ਸਿਰ ਦੇ ਵਿਚ ਸੰਧੂਰ ਆਦਿ ਵਾਂਗ ਪਾ ਕੇ ਸੋਹਣੇ ਨਵੇਂ ਸ਼ਿੰਗਾਰ ਕੀਤੇ ਹੋਏ ਸਨ।

੧੫. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਹੜਾ ਅਵਤਾਰਾਂ ਤੋਂ ਵੀ ਵੱਡਾ ਕ੍ਰਿਸ਼ਨ ਜੀ ਅਵਤਾਰ ਹੈ ਉਹ ਉਹਨਾਂ ਦੇ ਗਹਿਣਿਆਂ ਵਿਚ ਨਗੀਨਾ ਹੈ। ਉਸ ਨੇ ਇਕ ਬੜੇ ਛਲ ਦੇ ਨਾਲ।

---

*(ਪੰਨਾ ੯੯ ਦੀ ਬਾਕੀ)*

ਸਤਰਿ ਸੈਇ ਸਲਾਰ ਹੈ ਜਾਕੇ ॥ ਸਵਾ ਲਾਖੁ ਪੈਕਾਬਰ ਤਾਕੇ ॥ ਸੇਖ ਜੁ ਕਹੀਅਹਿ ਕੋਟਿ ਅਠਾਸੀ ॥ ਛਪਨ ਕੋਟਿ ਜਾਕੇ ਖੇਲ ਖਾਸੀ ॥੧॥ ਮੋ ਗਰੀਬ ਕੀ ਕੋ ਗੁਜਰਾਵੈ ॥ ਮਜਲਸਿ ਦੂਰਿ ਮਹਲੁ ਕੋ ਪਾਵੈ ॥੧॥ ਰਹਾਉ ॥ ਤੇਤੀਸ ਕਰੋੜੀ ਹੈ ਖੇਲ ਖਾਨਾ ॥ ਚਉਰਾਸੀ ਲਖ ਫਿਰੈ ਦਿਵਾਨਾ ॥ ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ ॥ ਉਨਿ ਭੀ ਭਿਸਤਿ ਘਨੇਰੀ ਪਾਈ ॥ ਅੰਗ ੧੧੬੧ ॥ ਇਥ ਹੈ ਹਰੀ ਦੇ ਦਰਬਾਰ ਦੀ ਵਡਿਆਈ ਤੇ ਕਬੀਰ ਜੀ ਇਸ ਦੇ ਟਾਕਰੇ ਆਪਣੀ ਛੁਟਾਈ ਪ੍ਰਗਟ ਕਰਦੇ ਹਨ ਤੇ ਬੇਨਤੀ ਕਰਦੇ ਹਨ ਕਿ ਹੇ ਹਰੀ ਜੀ ! ਮੈਨੂੰ ਤੇਰੇ ਤੱਕ ਪਹੁੰਚ ਬੜੀ ਕਠਿਨ ਹੈ ਪਰ ਮੈਨੂੰ ਆਪਣੇ ਦਰਬਾਰ ਦੀ ਪਨਾਹ ਵਿਚ ਰੱਖ, ਜੋ ਮੇਰੇ ਲਈ ਬੈਕੁੰਠ ਹੈ। ਜਿਸ ਦੇ ਸਤਰ ਸੈ ਸਿਪਾ ਸਲਾਰ ਹੋਣ। ਜਦੋਂ ਰੱਬ ਜੀ ਨੇ ਮੁਹੰਮਦ ਸਾਹਿਬ ਨੂੰ ਜਬਰਾਈਲ ਪਾਸ ਵੱਡੀ ਆਇਤ ਭੇਜੀ ਸੀ ਤਾਂ ਉਸ ਦੀ ਹਿਫਾਜਤ ਲਈ ਸੱਤ ਹਜ਼ਾਰ ਫਰਿਸ਼ਤੇ ਭੇਜੇ ਸਨ। ਫੇਰ ਹਜ਼ਰਤ ਆਦਮ ਤੋਂ ਮੁਹੰਮਦ ਸਾਹਿਬ ਤੱਕ ਸਵਾ ਲੱਖ ਪੈਗੰਬਰ ਹੋ ਚੁੱਕੇ ਸਨ। ਅਠਾਸੀ ਕਰੋੜ ਸ਼ੇਖ ਕਹੇ ਜਾਂਦੇ ਹਨ ਅਤੇ ਤੇਤੀ ਕਰੋੜ ਦੇਵਤਾ ਹੈ।

ਇਸ ਬਹਿਸ ਨੂੰ ਮੈਂ ਇਥੇ ਹੀ ਸਮਾਪਤ ਕਰਦਾ ਹਾਂ ਤੇ ਪਾਠਕਾਂ ਦੇ ਅੱਗੇ ਬੇਨਤੀ ਹੈ ਕਿ ਇਸ ਮਜ਼ਮੂਨ ਬਾਰੇ ਪਹਿਲੇ (ਇਤਿਹਾਸ ਤੇ ਮਿਥਿਹਾਸ ਦੀ ਵਕਾਲਤ। ਜੀਵਨ ਸੁਮਾਰਗ ਦੀ ਲੇਖ ਲੜੀ ੧੬ ਲਿਖੀ ਜਾ ਚੁੱਕੀ ਹੈ ਉਸ ਨੂੰ ਪੜ੍ਹਨ ਦੀ ਖੇਚਲ ਕਰ ਲਈ ਜਾਵੇ। ਹਾਂ, ਇਤਨੀ ਬੇਨਤੀ ਕਰਨਾ ਜ਼ਰੂਰੀ ਸਮਝਦਾ ਹਾਂ ਕਿ ਗੁਰੂ ਸਾਹਿਬ ਕੋਈ ਮਜ਼ਮੂਨ ਕਿਸੇ ਦੇ ਦਬਾਉ ਜਾਂ ਮਜਬੂਰੀ ਕਰਕੇ ਨਹੀਂ ਲਿਖਦੇ। ਬੀਤੇ ਦੀ ਯਾਦ ਬਿਨਾਂ ਨਾ ਕੋਈ ਸਿਖਿਆ ਦਿੱਤੀ ਜਾ ਸਕਦੀ ਹੈ, ਨਾ ਹੀ ਪ੍ਰਭੂ ਦੀ ਪ੍ਰਭੁਤਾ ਬਿਆਨ ਹੋ ਸਕਦੀ ਹੈ। ਜਿਵੇਂ :- ੧ਓ ਸਤਿਗੁਰ ਪ੍ਰਸਾਦਿ ॥ ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ॥ ਬਾਲਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥ ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ ਰਹਾਉ ॥ ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥ ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥ ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥ ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥੩॥ ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥ ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨਿ ਸੇਵਿ ਤੂ ਪਰਹਿ ਪਾਰ ॥੪॥ ਧੰਨੈ ਸੇਵਿਆ ਬਾਲ ਬੁਧਿ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥ ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਇ ਦਾਸੁ ॥੫॥ ਜੈ ਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥ ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥ ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ॥ ਤਿਨ ਕਾ ਗੁਣੁ ਅਵਗੁਣੁ ਨ ਬੀਚਾਰਿਓ ਕੋਇ ॥ ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥ ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ।੮॥ ਇਥੇ ਬਹੁਤੀ ਕਹਿਣ ਦੀ ਲੋੜ ਨਹੀਂ। ਜੇਕਰ ਅਸੀਂ ਉੱਪਰ ਲਿਖੇ ਨੂੰ ਮਿਥਿਹਾਸ ਕਹਾਂਗੇ ਤਾਂ ਰਵਿਦਾਸ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਮਿਥਿਹਾਸ ਦੇ ਦਾਇਰੇ ਤੋਂ ਬਾਹਰ ਨਹੀਂ ਨਿਕਲ ਸਕਦੇ। ਅਸਲ ਵਿਚ ਮਿਥਿਹਾਸ ਸ਼ਬਦ ਗੁਰਮਤਿ ਦੀ ਉਪਜ ਨਹੀਂ, ਇਹ ਸ਼ੰਕਾਵਾਦੀ ਹੰਕਾਰੀ ਮਨ ਦੀ ਉਪਜ ਹੈ। ਜੋ ਦੇਖੋ-ਦੇਖੀ ਉਨ ਦੀ ਪੂਛ ਨਾਲ ਅੰਨ੍ਹੇ ਤੁਰੇ ਜਾਣ ਵਾਲੀ ਗੱਲ ਹੈ ਅਤੇ ਗੁਰਮਤਿ ਤੋਂ ਨਿਖੜ ਕੇ ਮਨਮਤਿ ਵੱਲ ਜਾਣਾ ਹੈ।

ਜਦ ਕਿ ਆਦਿ ਬਾਣੀ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬੜੀ ਦ੍ਰਿੜਤਾ ਨਾਲ ਸੱਚੇ ਪ੍ਰਮਾਣ ਦੇ ਰਹੇ ਹਨ, ਹੇ ਮਨ ! ਤੂੰ ਇਹਨਾਂ ਸੰਤਾਂ, ਭਗਤਾਂ ਦੀਆਂ ਸਾਖੀਆਂ ਮਨ ਦੇ ਪਿਆਰ ਨਾਲ ਸੁਣ ਤੇ ਫੇਰ ਇਹਨਾਂ ਵਾਂਗ ਤੂੰ ਵੀ ਪਿਆਰ ਨਾਲ ਜਪੁ ਕਰਿਆ ਕਰ। ਵੇਖ ਅਜਾਮਲ ਜੋ ਇਕ ਵਾਰ ਹੀ ਜਪੁ ਕੀਤਾ ਸੀ ਉਹ ਉਧਰ ਗਿਆ।

੧ ਅਜਾਮਲੁ ਉਧਰਿਆ ਕਹਿ ਏਕ ਬਾਰ ॥ ਅੰਗ ੧੧੯੨ ॥ ਮ: ੫ ॥
ਅਜਾਮਲੁ ਪਾਪੀ ਜਗ ਜਾਨੇ ਨਿਮਖ ਮਾਹਿ ਨਿਸਤਾਰਾ ॥ ਅੰਗ ੬੩੨ ॥ ਮ: ੯ ॥

੨ ਬਾਲਮੀਕੈ ਹੋਆ ਸਾਧ ਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥ ਅੰਗ ੧੧੯੨ ॥ ਮ: ੫ ॥
ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ ॥ ਅੰਗ ੯੯੯ ॥ ਮ: ੫ ॥

੩ ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥ ਬਿਪਰ ਸੁਦਾਮੇ ਦਾਲਦੁ ਭੰਜ ॥
ਰੇ ਮਨ ਤੂੰ ਭੀ ਭਜੁ ਗੋਬਿੰਦ ॥ ਅੰਗ ੧੧੯੨॥ ਮ: ੫ ॥

*(ਬਾਕੀ ਪੰਨਾ ੧੦੪ ਤੇ)*

ਛਲ ਕੈ ਸੁ ਚੁਰਾਇ ਮਨੋ ਮਨ ਗੋਪਿਨ ਲੀਨੋ ॥੫੮੮॥ [੧]ਕਾਨ੍ਹ ਸੌ ਬ੍ਰਿਖਭਾਨ ਸੁਤਾ ਹਸਿ ਬਾਤ ਕਹੀ ਸੰਗ ਸੁੰਦਰ ਐਸੇ ॥ ਨੈਨ ਨਚਾਇ ਮਹਾ ਮ੍ਰਿਗ ਸੇ ਕਬਿ ਸਯਾਮ ਕਹੈ ਅਤਿਹੀ ਸੁ ਰੁਚੈ ਸੇ ॥ [੨]ਤਾ ਛਬਿ ਕੀ ਅਤਹੀ ਉਪਮਾ ਉਪਜੀ ਕਬਿ ਕੇ ਮਨ ਤੈ ਉਮਗੈ ਸੇ ॥ ਮਾਨਹੁ ਆਨੰਦ ਕੈ ਅਤਿ ਹੀ ਮਨੋ ਕੇਲ[ੳ] ਕਰੈ ਪਤਿ ਸੋ ਰਤਿ ਜੈਸੇ ॥੫੮੯॥ ਸਵੈਯਾ ॥ [੩]ਗ੍ਵਾਰਨ ਕੌ ਹਰਿ ਕੰਚਨ ਸੇ ਤਨ ਮੈ ਮਨ ਕੀ ਮਨ ਭੁੱਲਿ ਖੁਭਾ ਹੈ ॥ ਖੇਲਤ ਹੈ ਹਰਿਕੇ ਸੰਗ ਸੋ ਜਿਨ ਕੀ ਬਰਨੀ ਨਹੀ ਜਾਤ ਸੁਭਾ ਹੈ ॥ [੪]ਖੇਲਨ ਕੌ ਭਗਵਾਨ ਰਚੀ ਰਸ ਕੇ ਹਿਤ ਚਿਤ੍ਰ ਬਚਿਤ੍ਰ ਸਭਾ ਹੈ ॥ ਯੌ ਉਪਜੀ ਉਪਮਾ ਤਿਨ ਮੈ ਬ੍ਰਿਖਭਾਨ ਸੁਤਾ ਮਨੋ ਚੰਦ੍ਰਪ੍ਰਭਾ ਹੈ ॥੫੯੦॥ ਸਵੈਯਾ ॥ [੫]ਬ੍ਰਿਖਭਾਨ ਸੁਤਾ ਹਰਿ ਆਇਸ ਮਾਨ ਕੈ ਖੇਲਤ ਭੀ ਅਤ ਹੀ ਸ੍ਰਮ ਕੈ॥ ਗਹਿ ਹਾਥ ਸੌ ਹਾਥ ਤ੍ਰੀਯਾ ਸਭ ਸੁੰਦਰ ਨਾਚਤ ਰਾਸ ਬਿਖੈ ਭ੍ਰਮ ਕੈ ॥ [੬]ਤਿਹ ਕੀ ਸੁ ਕਥਾ ਮਨ ਬੀਚ ਬਿਚਾਰ ਕਰੈ ਕਬਿ ਸਯਾਮ ਕਹੀ ਕ੍ਰਮ ਕੈ ॥ ਮਨੋ ਗੋਪਿਨ ਕੇ ਘਨ ਸੁੰਦਰ ਮੈ ਬ੍ਰਿਜ ਭਾਮਨ ਦਾਮਨ ਜਿਉ ਦਮਕੈ[ਅ] ॥੫੯੧॥ ਦੋਹਰਾ ॥ [੭]ਪਿਖਿਕੈ ਨਾਚਤ ਰਾਧਕਾ ਕ੍ਰਿਸ਼ਨ ਜੀ ਮਨੈ ਸੁਖ ਪਾਇ ॥ ਅਤ ਹੁਲਾਸ ਜੁਤ ਪ੍ਰੇਮ ਛਕ ਮੁਰਲੀ ਉਠਯੋ ਬਜਾਇ ॥[੬]੫੯੨॥ ਸਵੈਯਾ ॥ [੮]ਨਟ ਨਾਇਕ ਸੁਧ ਮਲ੍ਹਾਰ ਬਿਲਾਵਲ ਗ੍ਵਾਰਨ ਬੀਚ ਧਮਾਰਨ ਗਾਵੈ ॥ ਸੋਰਠ ਸਾਰੰਗ ਰਾਮਕਲੀ ਸੁ ਬਿਭਾਸ ਭਲੇ ਹਿਤ ਸਾਥ ਬਸਾਵੈ ॥ [੯]ਗਾਵਹੁ ਹੁਵੈ ਮ੍ਰਿਗਨੀ ਤ੍ਰੀਯ ਕੌ ਸੁ ਬੁਲਾਵਤ ਹੈ ਉਪਮਾ ਜੀਯ ਭਾਵੈ॥ ਮਾਨਹੁ ਭਉਹਨ ਕੋ ਕਸਿਕੈ ਧਨੁ ਨੈਨਨ ਕੇ ਮਨੋ ਤੀਰ ਚਲਾਵੈ ॥੫੯੩॥ ਸਵੈਯਾ॥ [੧੦]ਮੇਘ ਮਲ੍ਹਾਰ ਅਉ ਦੇਵਗੰਧਾਰ ਭਲੇ ਗਵਰੀ ਕਰਿਕੈ ਹਿਤ ਗਾਵੈ ॥ ਜੈਤਿਸਰੀ ਅਰੁ ਮਾਲਸਿਰੀ ਨਟ ਨਾਇਕ ਸੁੰਦਰ ਭਾਂਤ ਬਸਾਵੈ ॥ [੧੧]ਰੀਝ ਰਹੀ ਬ੍ਰਿਜ ਕੀ ਸਭ ਗ੍ਵਾਰਨਿ ਰੀਝ ਰਹੇ ਸੁਰ ਜੋ ਸੁਨਿ ਪਾਵੈ ॥ ਅਉਰ ਕੀ ਬਾਤ ਕਹਾ ਕਹੀਐ ਤਜ ਇੰਦ੍ਰ ਸਭਾ ਸਭ ਆਸਨ ਆਵੈ ॥੫੯੪॥[੧੨] ਖੇਲਤ ਰਾਸ ਮੈ ਸਯਾਮ ਕਹੈ ਅਤਿਹੀ ਰਸ ਸੰਗ ਤ੍ਰੀਯਾ ਮਿਲਿ ਤੀਨੋ ॥ ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨ ਸੁਤਾ ਸਜ ਸਾਜ ਨਵੀਨੋ ॥ [੧੩]ਅੰਜਨ ਆਂਖਨ ਦੈ ਬਿੰਦੂਆ ਇਕ ਭਾਲ ਮੈ ਸੇਂਧਰ ਸੁੰਦਰ ਦੀਨੋ ॥ ਯੌ ਉਪਜੀ ਉਪਮਾ ਤ੍ਰੀਯ ਕੇ ਸੁਭ ਭਾਗ ਪ੍ਰਕਾਸ ਅਬੈ ਮਨੋ ਕੀਨੋ ॥੫੯੫॥ ਸਵੈਯਾ ॥ [੧੪]ਖੇਲਤ ਕਾਨ੍ਹ ਸੋ ਚੰਦ੍ਰਭਗਾ ਕਬਿ ਸਯਾਮ ਕਹੈ ਰਸ ਜੋ ਉਮਹਯੋ ਹੈ॥ ਪ੍ਰੀਤ ਕਰੀ ਅਤਿ ਹੀ ਤਿਹ ਸੋ ਬਹੁ ਲੋਗਨ ਕੋ ਉਪਹਾਸ ਸਹਯੋ ਹੈ ॥ [੧੫]ਮੋਤਿਨ ਮਾਲ ਢਰੀ ਗਰ ਤੇ

ੳ ਕੁਝ ਵਿਦਵਾਨਾਂ ਨੇ ਜਿਥੇ ਵੀ ਕੇਲ ਸ਼ਬਦ ਆਇਆ ਹੈ ਇਸ ਨੂੰ ਭੋਗ ਵਿਲਾਸ ਨਾਲ ਜੋੜ ਦਿੱਤਾ ਹੈ। ਅਸਲ ਵਿਚ ਕੇਲ ਸ਼ਬਦ ਪ੍ਰਸੰਨਤਾ (ਖ਼ੁਸ਼ੀ) ਦਾ ਪ੍ਰਤੀਕ ਹੈ। ਕੀ ਇਸ ਲੱਗੇ ਅਖਾੜੇ ਵਿਚ ਭੋਗ ਵਿਲਾਸਾਂ ਦੀ ਵਿਵਸਥਾ ਹੋ ਹੀ ਨਹੀਂ ਸਕਦੀ।

੧ ਰਹਦਾ ਦੁਰਆਵੈ ਕੰਨੈ ਬਗੁਲਾ ਬੈਠਾ ਕੇਲ ਕਰੇ ॥ ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥
ਬਾਜ ਪਏ ਤਿਸ ਰਬ ਦੇ ਕੇਲਾਂ ਵਿਸਰੀਆਂ ॥ ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥ ਅੰਗ ੧੩੮੩ ॥

੨ ਕੇਲ ਕਰਹਿ ਸੰਤ ਹਰਿ ਲੋਗਾ ॥ ਪਾਰਬ੍ਰਹਮ ਪੂਰਨ ਨਿਰਜੋਗਾ ॥੧॥
ਸੂਖ ਸਹਜ ਅਨੰਦ ਭਵਨਾ ॥
ਸਾਧ ਸੰਗਿ ਬੈਸ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨਾ ॥੧॥ ਅੰਗ ੮੯੮ ॥ ਮ: ੫ ॥

ਅ ਜਿਸ ਤਰ੍ਹਾਂ ਕਾਨ੍ਹ ਰੂਪੀ ਸ਼ਿਆਮ ਦੀ ਆਗਿਆ ਪਾ ਕੇ ਗੋਪੀਆ ਹੱਥ ਵਿਚ ਹੱਥ ਫੜ ਕੇ ਗੋਲ ਘੇਰਾ ਕਰਕੇ ਭਜਨ ਗਾਉਂਦੀਆਂ ਹਨ ਅਤੇ ਕਾਨ੍ਹ (ਸ਼ਿਆਮ) ਬੰਸਰੀ ਵਜਾਉਂਦਾ ਹੈ ਅਤੇ ਮੇਘ, ਮਲਾਰ, ਦੇਵ ਗੰਧਾਰੀ, ਜੈਤਸਿਰੀ, ਮਾਲਸਿਰੀ, ਨਟ ਰਾਗਾਂ ਦੀ ਧੁਨ ਕੱਢਦੇ ਹਨ, ਜਿਸ ਨੂੰ ਸੁਣ ਕੇ ਸੁਰ ਤੇ ਇੰਦਰ ਦੀ ਸਭਾ ਅਤੇ ਨਰ ਨਾਰ, ਪਸ਼ੂ ਪੰਛੀ ਵੀ ਪ੍ਰਸੰਨ ਹੁੰਦੇ ਹਨ। ਇਸੇ ਤਰ੍ਹਾਂ ਸਾਡੇ ਗੁਰੂ ਨਾਨਕ ਕਾਨ੍ਹ ਦੀ ਜੋਤਿ ਨੇ ੧ ਸਿਰੀ ਰਾਗੁ, ੨ ਮਾਝ, ੩ ਗਉੜੀ, ੪ ਆਸਾ, ੫ ਗੂਜਰੀ, ੬ ਦੇਵ ਗੰਧਾਰੀ, ੭ ਬਿਹਾਗੜਾ, ੮ ਵਡਹੰਸ, ੯ ਸੋਰਠਿ, ੧੦ ਸੂਹੀ, ੧੧ ਬਿਲਾਵਲ, ੧੨ ਗੋਂਡ, ੧੩ ਰਾਮ ਕਲੀ, ੧੪ ਧਨਾਸਰੀ, ੧੫ ਜੈਤਸਰੀ, ੧੬ ਟੋਡੀ, ੧੭ ਬੈਰਾੜੀ, ੧੮ ਤਿਲੰਗ, ੧੯ ਨਟ ਨਾਰਾਇਣ, ੨੦ ਮਾਲੀ ਗਉੜਾ, ੨੧ ਮਾਰੂ, ੨੨ ਤੁਖਾਰੀ, ੨੩ ਕੇਦਾਰਾ, ੨੪ ਭੈਰਉ, ੨੫ ਬਸੰਤੁ, ੨੬ ਸਾਰੰਗ, ੨੭ ਮਲਾਰ, ੨੮ ਕਾਨੜਾ ੨੯ ਕਲਿਆਣ, ੩੦ ਪ੍ਰਭਾਤੀ, ੩੧ ਜੈਜਾਵੰਤੀ, ੩੨ ਸਹਸਕ੍ਰਿਤੀ, ਸਲੋਕ, ਪਉੜੀਆਂ, ਰਬਾਬ ਨਾਲ ਗਾ ਕੇ ਫੇਰ ਪੰਚਮ ਜੋਤ ਨੇ ਸਰੰਦੇ ਨਾਲ ਗਾ ਕੇ ਪਰੰਪਰਾ ਚਲਾਈ ॥ ਜਿਸ ਸ੍ਰੀ ਦਸਵੀਂ ਜੋਤਿ ਦੂਜੇ ਕਾਨ੍ਹ ਦੇ ਸ਼ਿਆਮ ਨੇ ਰਾਮ ਕਲੀ,

(ਬਾਕੀ ਪੰਨਾ ੧੦੩ ਤੇ)

ਆਪਣੇ ਮਨ ਦੇ ਨਾਲ ਗੋਪੀਆਂ ਦਾ ਮਨ ਚੁਰਾ ਲਿਆ ਹੈ ॥੫੮੮॥

੧. ਸ਼ਿਆਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੂੰ ਰਾਧਾ ਨੇ ਹੱਸ ਕੇ ਇਕ ਗੱਲ ਕਹੀ ਜੋ ਇਸ ਤਰ੍ਹਾਂ ਸੀ। ਬੜੇ ਹਿਰਨ ਜਿਹੇ ਨੇਤਰ ਘੁਮਾ ਕੇ ਬੜੀ ਹੀ ਰੁਚੀ ਦੇ ਨਾਲ।

੨. ਜਿਸ ਸੋਭਾ ਦੀ ਅਤਿ ਹੀ ਸੁੰਦਰ ਉਪਮਾ ਲੇਖਕ ਦੇ ਮਨ ਵਿਚ ਉੱਠੀ ਉਤਸ਼ਾਹ ਦੇ ਨਾਲ। ਜਾਣੋ ਆਪਣੇ ਮਨ ਵਿਚ ਪ੍ਰਸੰਨ ਹੋ ਕੇ ਰੱਤੀ ਆਪਣੇ ਪਤੀ ਨਾਲ ਖੁਸ਼ੀ ਦੀਆਂ ਗੱਲਾਂ ਕਰ ਰਹੀ ਹੈ ॥੫੮੯॥

੩. ਸਵੈਯਾ ॥ ਗੋਪੀਆਂ ਨੂੰ ਆਪਣੇ ਸੋਨੇ ਜਿਹੇ ਤਨ ਦੇ ਵਿਚ ਹਰੀ ਮਣੀ ਵਾਂਗ ਜੜਿਆ ਗਿਆ ਹੈ। ਉਹ ਗੋਪੀਆਂ ਉਸ ਹਰੀ ਦੇ ਨਾਲ ਖੇਲਦੀਆਂ ਹਨ ਜਿਸ ਦੀ ਸ਼ੋਭਾ ਕਹੀ ਨਹੀਂ ਜਾ ਸਕਦੀ।

੪. ਖੇਡਣ ਵਾਸਤੇ ਭਗਵਾਨ ਨੇ ਇਹ ਰਚਨਾ ਰਚੀ ਹੈ ਜੋ ਪ੍ਰੇਮ ਦੇ ਵਾਸਤੇ ਇਕ ਅਜਬ ਜਿਹੇ ਚਿੱਤਰ ਦੀ ਬਚਿੱਤਰ ਹੀ ਸਭਾ ਹੈ। ਜਿਸ ਦੀ ਉਪਮਾ ਲੇਖਕ ਦੇ ਮਨ ਵਿਚ ਇਸ ਤਰ੍ਹਾਂ ਉਪਜੀ ਹੈ ਜਾਣੋ ਰਾਧਾ ਉਹਨਾਂ ਵਿਚ ਚੰਦ ਦੀ ਚਾਨਣੀ ਹੈ ॥੫੯੦॥

੫. ਸਵੈਯਾ ॥ ਰਾਧਾ ਕ੍ਰਿਸ਼ਨ ਜੀ ਦਾ ਕਿਹਾ ਮੰਨ ਕੇ ਖੇਡਦੀ ਹੈ, ਭਾਵੇਂ ਖੇਡਦੀ ਹੋਈ ਉਹ ਬਹੁਤ ਥੱਕ ਗਈ ਹੈ। ਸਾਰੀਆਂ ਇਸਤਰੀਆਂ ਨੇ ਇਕ ਦੂਜੀ ਦਾ ਹੱਥ ਫੜ ਕੇ ਗੋਲ ਘੇਰਾ ਬਣਾ ਲਿਆ ਹੈ। ਸਾਰੀਆਂ ਸੁੰਦਰੀਆਂ ਘੁੰਮ ਕੇ ਰਾਸ ਵਿਚ ਨੱਚਦੀਆਂ ਹਨ।

੬. ਉਨ੍ਹਾਂ ਦੀ ਕਥਾ ਆਪਣੇ ਮਨ ਦੇ ਵਿਚ ਵਿਚਾਰ ਕੇ ਕਵੀ ਸ਼ਿਆਮ ਜੀ ਨੇ ਕ੍ਰਮਵਾਰ (ਲੜੀਵਾਰ) ਕਹੀ ਹੈ। ਜਾਣੋ ਗੋਪੀਆਂ ਦੀ ਸੁੰਦਰ ਘਟਾਵਾਂ ਦੇ ਵਿਚ ਰਾਧਾ ਬਿਜਲੀ ਵਾਂਗ ਦਮਕਾਂ ਮਾਰਦੀ ਹੈ ॥੫੯੧॥

੭. ਦੋਹਰਾ ॥ ਰਾਧਾ ਨੂੰ ਨੱਚਦੀ ਵੇਖ ਕੇ ਕ੍ਰਿਸ਼ਨ ਜੀ ਮਨ ਵਿਚ ਪ੍ਰਸੰਨ ਹੋ ਕੇ ਮਨ ਦੇ ਹੁਲਾਸ ਨਾਲ ਪ੍ਰੇਮ ਦੀ ਮਸਤੀ ਵਿਚ ਬੰਸਰੀ ਵਜਾਉਣ ਲੱਗ ਗਿਆ ॥੫੯੨॥

੮. ਸਵੈਯਾ ॥ ਨਟ ਨਾਇਕ (ਪਾਤਰਾਂ ਦਾ ਮੁਖੀ) ਨੇ ਸੋਧੇ ਹੋਏ ਮਲ੍ਹਾਰ, ਬਿਲਾਵਲ ਰਾਗ ਉਨ੍ਹਾਂ ਗੋਪੀਆਂ ਦੇ ਪੈਰ ਹੀ ਧਮਾਰ ਵਿਚ ਗਾਉਣ ਲੱਗ ਪਏ। ਸੋਰਠ, ਸਾਰੰਗ, ਰਾਮਕਲੀ, ਬਿਭਾਸ ਰਾਗ ਬੜੇ ਸੋਹਣੇ ਪ੍ਰੇਮ ਨਾਲ ਵਸਾ ਦਿੱਤੇ ਹਨ। ਕ੍ਰਿਸ਼ਨ ਜੀ ਗੋਪੀਆਂ ਨੂੰ ਮ੍ਰਿਗਾਨੀਆਂ ਵਾਂਗ ਨੱਚ

੯. ਟੱਪ ਕੇ ਗਾਉਣ ਲਈ ਕਹਿੰਦੇ ਹਨ, ਜਿਸ ਦੀ ਉਪਮਾ ਲੇਖਕ ਜੀ ਦੇ ਮਨ ਨੂੰ ਇਹ ਭਾਈ ਹੈ। ਜਾਣੋ ਕ੍ਰਿਸ਼ਨ ਜੀ ਭੌਂਹਾਂ ਦੇ ਧਨੁੱਖ ਨੂੰ ਖਿੱਚ ਕੇ ਪ੍ਰੇਮ ਦੇ ਤੀਰ ਚਲਾ ਰਹੇ ਹਨ ॥੫੯੩॥

੧੦. ਸਵੈਯਾ ॥ ਮੇਘ, ਮਲ੍ਹਾਰ ਅਤੇ ਦੇਵ ਗੰਧਾਰੀ ਚਾਰੇ ਗੱਭੀਆਂ ਵਾਂਗ ਪ੍ਰੇਮ ਕਰਕੇ ਹਿਤ ਦੇ ਨਾਲ ਗਾਉਂਦਾ ਹੈ। ਹੋਰ ਜੈਤਸਰੀ ਅਤੇ ਮਾਲ ਸਿਰੀ ਉਹ ਪਾਤਰਾਂ ਦਾ ਮੋਢੀ ਬੜੇ ਸੁੰਦਰ ਢੰਗ ਨਾਲ ਵਜਾਉਂਦਾ ਹੈ।

੧੧. ਜਿਨ੍ਹਾਂ ਨੂੰ ਸੁਣ ਕੇ ਬ੍ਰਿਜ ਦੀਆਂ ਸਾਰੀਆਂ ਗੁਆਰਨਾਂ ਪ੍ਰਸੰਨ ਹੋ ਰਹੀਆਂ ਹਨ ਤੇ ਉਹ ਵੀ ਪ੍ਰਸੰਨ ਹੁੰਦਾ ਹੈ ਜੋ ਵੀ ਕੋਈ ਸੁਣਦਾ ਹੈ। ਹੋਰ ਦੀ ਗੱਲ ਤਾਂ ਕੀ ਕਰਨੀ ਹੈ। ਇੰਦਰ ਦੀ ਸਭਾ ਸਾਰੀ ਆਪਣੇ ਆਸਨ ਛੱਡ ਕੇ ਆ ਗਈ ॥੫੯੪॥

੧੨. ਸ਼ਿਆਮ ਕਵੀ ਜੀ ਕਹਿੰਦੇ ਹਨ ਕਿ ਬਹੁਤ ਹੀ ਪ੍ਰੇਮ ਨਾਲ ਤਿੰਨੇ ਇਸਤਰੀਆਂ ਮਿਲ ਕੇ। ਇਕ ਚੰਦਰ ਭਗਾ, ਦੂਜੀ ਚੰਦਰ ਮੁਖੀ, ਤੀਜੀ ਰਾਧਾ ਨਵੇਂ ਸਾਜ ਵਿਚ ਸਜੀਆਂ ਹੋਈਆਂ ਗਾਉਂਦੀਆਂ ਹਨ।

੧੩. ਜਿਨ੍ਹਾਂ ਨੇ ਨੇਤਰਾਂ ਵਿਚ ਸੁਰਮਾ ਪਾਇਆ ਹੋਇਆ ਹੈ। ਮੱਥੇ 'ਤੇ ਬਿੰਦੇ ਲਾਏ ਹੋਏ ਹਨ ਅਤੇ ਸਿਰ 'ਤੇ ਸੰਧੂਰ ਦਾ ਸੁੰਦਰ ਵਾਂਗ ਦਿੱਤਾ ਹੋਇਆ ਹੈ। ਜਿਨ੍ਹਾਂ ਦੀ ਉਪਮਾ ਇਉਂ ਉੱਠੀ ਹੈ ਜਾਣੋ ਇਹਨਾਂ ਇਸਤਰੀਆਂ ਦੇ ਭਾਗ ਹੁਣੇ ਜਾਗ ਪਏ ਹਨ (ਰੋਸ਼ਨ ਹੋ ਗਏ ਹਨ) ॥੫੯੫॥

੧੪. ਸਵੈਯਾ ॥ ਕ੍ਰਿਸ਼ਨ ਜੀ ਤੇ ਚੰਦਰ ਭਗਾ ਕਵੀ ਸ਼ਿਆਮ ਜੀ ਕਹਿੰਦੇ ਹਨ ਜਾਣੋ ਪ੍ਰੇਮ ਰਸ ਉਪਜ ਪਿਆ ਹੈ। ਤਾਂ ਤੇ ਉਸ ਨੇ ਅਤਿ ਹੀ ਬਹੁਤ ਦਿਲ ਦੇ ਨਾਲ ਪ੍ਰੀਤ ਕੀਤੀ ਹੈ ਜਿਸ ਕਰਕੇ ਲੋਕਾਂ ਦੀਆਂ ਆਂਤਰਿਕ ਬਤੱਰਕ ਗੱਲਾਂ ਸਹਾਰੀਆਂ ਹਨ।

੧੫. ਮੋਤੀਆਂ ਦੀ ਮਾਲਾ ਟੁੱਟ ਕੇ ਗਲੇ ਤੋਂ ਡਿੱਗ ਪਈ।

---

(ਪੰਨਾ ੧੦੨ ਦੀ ਬਾਕੀ)

ਸੋਰਠ, ਕਲਿਆਣ, ਤਿਲੰਗ, ਬਿਲਾਵਲ, ਦੇਵ ਗੰਧਾਰੀ, ਹੋਰ ਅਨੇਕਾਂ ਹੀ ਰਾਗ ਦੇ ਕੇ ਸਾਨੂੰ ਢੋਲਕੀ, ਵਾਜੇ ਤੇ ਖੜਤਾਲਾਂ, ਛੈਣਿਆਂ ਨਾਲ ਲੈਸ ਹੋ ਕੇ ਜੋਟੀਆਂ ਦੇ ਸ਼ਬਦ ਘੇਰਾ ਬੰਨ੍ਹ ਕੇ ਗਾਉਣ ਲਈ ਦਿੱਤੇ। ਜਿੱਥੇ ਗੁਰਬਾਣੀ ਦੇ ਭੌਰੇ ਸਾਧੂ ਸੰਤ ਨਾਮ ਧਾਰੀ ਜਦੋਂ ਗੁਰੂ ਸ਼ਿਆਮ ਦੀ ਗੋਪੀਆ ਰੂਪ ਰੂਹਾਂ ਗਾਇਨ ਕਰਦੀਆਂ ਉਸ ਨੂੰ ਸੁਣਨ ਲਈ ਤੇ ਸੁਣ ਕੇ ਸੁਣਨ ਲਈ ਕੌਣ-ਕੌਣ ਤੇ ਕੀ-ਕੀ ਹਾਸਲ ਕੀਤਾ? ਗੁਰੂ ਜੀ ਦੱਸਦੇ ਹਨ :-

ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿਨਾਮਾ ਮੁਖਿ ਗਾਇਆ ॥੧॥ ਪੂਰੇ ਗੁਰ ਕੀ ਦੇਖੁ ਵਡਾਈ ॥
ਤਾਕੀ ਕੀਮਤਿ ਕਹਣੁ ਨ ਜਾਈ ॥ ਰਹਾਉ ॥ ਦੂਖ ਰੋਗ ਕਾ ਡਾਹਿਓ ਡੇਰਾ ਅਨਦ ਮੰਗਲ ਬਿਸਰਾਮਾ ॥ ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ ॥੨॥
ਈਹਾ ਸੁਖੁ ਆਗੈ ਮੁਖ ਊਜਲ ਮਿਟਿ ਗਏ ਆਵਣ ਜਾਣੇ ॥
ਨਿਰਭਉ ਭਏ ਹਿਰਦੈ ਨਾਮੁ ਵਸਿਆ ਅਪੁਨੇ ਸਤਿਗੁਰ ਕੈ ਮਨਿ ਭਾਣੇ ॥੩॥ ਅੰਗ ੬੧੪ ॥ ਮ: ॥

ਜਿੱਥੇ ਪੰਜ ਦਸ ਗੁਰੂ ਦੀਆਂ ਬੱਚੀਆਂ ਗੋਲ ਘੇਰਾ ਪਾ ਕੇ ਖੜ ਕੇ, ਬੈਠ ਕੇ ਇਹਨਾਂ ਰਾਗਾਂ ਵਿਚ ਸਾਜ਼ਾਂ ਦੇ ਨਾਲ ਗਾਉਂਦੀਆਂ ਹਨ ਸਵਰਗ ਦੀਆਂ ਅਪੱਛਰਾਂ ਤੇ ਕੋਇਲਾਂ ਉਹਨਾਂ ਵੱਲ ਵੇਖਦੀਆਂ ਹੀ ਰਹਿ ਜਾਂਦੀਆਂ ਹਨ। ਇਸ ਢੰਗ ਨਾਲ ਭਜਨ ਗਾਉਣ ਲਹਿਰ ਸ੍ਰੀ ਕ੍ਰਿਸ਼ਨ ਜੀ ਨੇ ਵੀ ਲੋਕ ਭਲਾਈ ਵਾਸਤੇ ਹੀ ਗੋਪਾਂ ਤੇ ਗੋਪੀਆਂ ਵਿਚ ਲੋਕ ਭਲਾਈ ਦੇ ਲਈ ਹੀ ਚਲਾਈ ਗਈ ਜਿਸ ਵਿਚ ਵੇਸਵਾ ਗੌਨ ਨਹੀਂ ਸਨ ਇਹ ਉਹੀ ਆਤਮਾਵਾਂ ਸਨ ਜੋ ਕ੍ਰਿਸ਼ਨ ਨੂੰ ਆਪਣਾ ਨਿੱਜ ਪਤੀ ਪਰਮ ਆਤਮਾ ਦਾ ਸੁਮੇਲ ਮੰਨਦੀਆਂ ਸਨ।

ਜਾਂ ਇੰਜ ਕਹਿ ਲਵੋ ਪਤੀ ਪ੍ਰਮੇਸ਼ਰ-ਆਤਮਾ ਤੇ ਪ੍ਰਮਾਤਮਾ ਦਾ ਸੁਮੇਲ

ਣ ਗੋਪੀਆਂ ਦੀ ਰਾਸ ਜਾਂ ਰਾਧਾ ਰਮਨ ਚਮਤਕਾਰਾਂ ਨੂੰ ਪੜ੍ਹ ਕੇ ਅਸੀਂ ਅਨਇਖ਼ਲਾਕ ਪ੍ਰਸ਼ਨ ਚਿੰਨ੍ਹਾਂ ਨੂੰ ਜਨ ਦੇ ਦਿੰਦੇ ਹਾਂ ਕਿਉਂ ਨਹੀਂ ਸੋਚਦੇ ਇਹਨਾਂ ਹਸਤੀਆਂ ਦਾ ਸਾਡੇ ਜੀਵਨ ਨਾਲ ਕੀ ਪ੍ਰਯੋਜਨ ਹੈ? ਜਿਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਜਿਹੇ ਮਹਾਨ ਪ੍ਰਭੂਤਾ ਦੀ ਪਦਵੀ 'ਤੇ ਹੁੰਦਿਆਂ ਅਪਣਾਇਆ ਹੋਵੇ। ਦੂਜੇ ਸ਼ਬਦਾਂ ਵਿਚ ਜਿਨ੍ਹਾਂ ਨੇ ਹਰੀ ਦੀ ਭਗਤੀ ਤੇ ਪ੍ਰੀਤ ਨੂੰ ਆਪਣਾ ਆਦਰਸ਼ ਬਣਾਇਆ ਹੋਵੇ ਉਹਨਾਂ ਆਤਮਾਵਾਂ ਦੀ ਸ਼ੋਭਾ ਦਾ ਕੀ ਵਰਣਨ ਹੋ ਸਕਦਾ ਹੈ। ਉਹਨਾਂ ਦਾ ਤਾਂ ਜਿਤਨਾ ਸਤਿਕਾਰ ਕੀਤਾ ਜਾਵੇ ਥੋੜ੍ਹਾ ਹੈ :-

ਮਹਿਮਾ ਤਿਸ ਕੀ ਕਹਣੁ ਨ ਜਾਇ ॥ ਜੋ ਪਿਰਿ ਮਿਲਿ ਲਈ ਅੰਗ ਲਾਏ ॥ ਥਿਰ ਸੁਹਾਗੁ ਵਰੁ ਅਗਮ ਅਗੋਚਰੁ ਜਨ ਨਾਨਕ ਪ੍ਰੇਮ ਸਧਾਰੀ ਜੀਉ ॥੪॥ ਅੰਗ ੯੭-੯੮ ॥ ਮ: ੫ ॥

ਭਾਵਾਰਥ— ਗੁਰੂ ਜੀ ਕਹਿੰਦੇ ਹਨ ਕਿ ਉਸ ਦੀ ਮਹਿਮਾ ਕਿਵੇਂ ਕੀਤੀ ਜਾ ਸਕਦੀ ਹੈ? ਜਿਸ ਰਹ ਰੂਪ ਗੋਪੀ ਨੂੰ, ਪ੍ਰਭੂ ਪਤੀ ਨੇ ਆਪਣੇ ਗਲੇ ਨਾਲ ਮੇਲ ਲਿਆ ਹੋਵੇ, ਉਹ ਤਾਂ ਅਮਰਾ ਸੁਹਾਗਣ ਹੋ ਗਈ ਜਿਸ ਨੇ ਪ੍ਰੇਮ ਦੀ ਸਫਲਤਾ ਹਾਸਲ ਕਰ ਲਈ। ਜਿਸ ਨੂੰ ਉਹ (ਵਰ ਅਗਮੁ ਅਗੋਚਰੁ) ਮਿਲ ਗਿਆ ਜਿਸ ਦੇ ਮੇਲ ਲਈ ਅਨੇਕਾਂ ਰੂਹਾਂ, ਦਰਸ਼ ਕਰਨ ਲਈ ਭਟਕ ਰਹੀਆਂ ਹਨ :- ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥ ਦਰਸ਼ਨਾਂ ਲਈ ਵਣਾਂ ਦੇ ਵਣ ਗਾਹ ਦਿੱਤੇ ਹਨ ਜਿਸ ਲਈ ਜੀਵ ਦੀ ਰੂਹ ਜੋਦੜੀ ਕਰਦੀ ਹੈ ਕਿ ਕੋਈ ਆ ਕੇ ਉਸ ਨਿਰਗੁਣ ਸਰੂਪ ਜੋ ਦ੍ਰਿਸ਼ਟਾ ਨਹੀਂ ਪਰ ਉਹ ਸਰਗੁਣ ਸਰੂਪ ਵਿਚ ਵੀ ਵਿਚਰਦਾ ਹੈ, ਮੈਨੂੰ ਉਸ ਸਰਗੁਣ ਸਰੂਪ ਵਿਚ ਦਰਸ਼ਨ ਕਰਾ ਦੇਵੇ।

ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥ ਉਹੀ ॥ ਜਿਸ ਦੇ ਦਰਸ਼ਨਾਂ ਤੋਂ ਬਿਨਾਂ ਇਸ ਜੀਵ ਨੂੰ ਕਿਤੇ ਵੀ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ।

ਖਟੁ ਸਾਸਤ੍ਰ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥ ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥੨॥ ਅਨਿਕ ਬਰਖ ਕੀਏ ਜਪ ਤਾਪਾ ਗਵਨੁ ਕੀਆ ਧਰਤੀ ਭਰਮਾਤਾ ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥ ਉਹੀ ॥

(ਬਾਕੀ ਪੰਨਾ ੧੦੫ ਤੇ)

[੧]ਕਬਿ ਨੇ ਤਿਹ ਕੋ ਜਸ ਐਸੇ ਕਹਯੋ ਹੈ ॥ ਆਨਨ ਚੰਦ੍ਰ ਮਨੋ ਪ੍ਰਗਟੇ ਛਪਿਕੈ ਅੰਧਿਆਰ ਪਤਾਰ ਗਯੋ ਹੈ ॥੫੯੬॥ ਦੋਹਰਾ ॥ [੨]ਗ੍ਵਾਰਨ ਰੂਪ ਨਿਹਾਰ ਕੈ ਇਉ ਉਪਜਯੋ ਜੀਯ ਭਾਵ ॥ ਰਾਜਤ ਜਯੋ ਮਹਿ ਚਾਂਦਨੀ ਕੰਜਨ ਸਹਿਤ ਤਲਾਵ ॥੫੯੭॥ ਸਵੈਯਾ ॥ [੩]ਲੋਚਨ ਹੈਂ ਜਿਨ ਕੇ ਸੁ ਪ੍ਰਭਾ ਧਰ ਆਨਨ ਹੈ ਜਿਨ ਕੋ ਸਮ ਮੈਨਾ॥ ਕੈ ਕੈ ਕਟਾਛ ਚੁਰਾਇ ਲਯੋ ਮਨ ਪੈ ਤਿਨ ਕੋ ਜੋਊ ਰੱਛਕ ਦੈਨਾ ॥ [੪]ਕੇਹਰਿ ਸੀ ਜਿਨ ਕੀ ਕਟ ਹੈ ਸੁ ਕਪੋਤ ਸੋ ਕੰਠ ਸੁ ਕੋਕਿਲ ਬੈਨਾ ॥ ਤਾਹਿ ਲਯੋ ਹਰਿ ਕੈ ਹਰਿ ਕੋ ਮਨ ਭਉਹ ਨਚਾਇ ਨਚਾਇਕੈ ਨੈਨਾ ॥੫੯੮॥ ਸਵੈਯਾ ॥ [੫]ਕਾਨ੍ਹ ਬਿਰਾਜਤ ਗ੍ਵਾਰਨ ਮੈ ਕਬਿ ਸਯਾਮ ਕਹੈ ਜਿਨ ਕੋ ਕਛੁ ਭਉ ਨਾ ॥ ਤਾਤ ਕੀ ਬਾਤ ਕੋ ਨੈਕ ਸੁਨੈ ਜਿਨ ਕੇ ਸੰਗ ਭ੍ਰਾਤ ਕਰਯੋ ਬਨ ਗਉਨਾ ॥ [੬]ਤਾ ਕੀ ਲਟੈ ਲਟਕੈ ਤਮ ਸੋ ਜੋਊ ਸਾਧਨ ਕੇ ਮਨ ਗਿਆਨ ਦਿਵਉਨਾ ॥ ਸੰਦਲ ਪੈ ਉਪਜੀ ਉਪਮਾ ਮਨੋ ਲਾਗ ਰਹੇ ਅਹਿਰਾਜਨ ਛਉਨਾ ॥੫੯੯॥ ਸਵੈਯਾ ॥[੭] ਖੇਲਤ ਹੈ ਸੋਊ ਗ੍ਵਾਰਨ ਮੈ ਜੋਊ ਊਪਰ ਪੀਤ ਧਰੇ ਉਪਰਉਨਾ ॥ ਜੋ ਸਿਰ ਸਤ੍ਰੁਨ ਕੇ ਹਰਿਤਾ ਜੋਊ ਸਾਧਨ ਕੋ ਬਰਦਾਨ ਦਿਵਉਨਾ ॥ [੮]ਬੀਚ ਰਹਯੋ ਜਗ ਕੇ ਰਵਿ ਕੈ ਕਬਿ ਸਯਾਮ ਕਹੈ ਜਿਹ ਕੌ ਪੁਨ ਖਉ ਨਾ ॥ ਰਾਜਤ ਯੌ ਅਲਕੈ ਤਿਨਕੀ ਮਨੋ ਚੰਦਨ ਲਾਗ ਰਹੈ ਅਹਿ ਛਉਨਾ ॥੬੦੦॥ ਸਵੈਯਾ ॥ [੯]ਕੀਰ ਸੇ ਨਾਕ ਕੁਰੰਗ ਸੇ ਨੈਨਨ ਡੋਲਤ ਹੈ ਸੋਊ ਬੀਚ ਤ੍ਰੀਯਾ ਮੈ ॥ ਜੋ ਮਨ ਸੱਤ੍ਰਨ ਬੀਚ ਰਵਯੋ ਜੁ ਰਹਯੋ ਰਵਿ ਸਾਧਨ ਬੀਚ ਹੀਯਾ ਮੈ ॥[੧੦] ਤਾਂ ਛਬਿ ਕੋ ਜਸ ਉਚ ਮਹਾਂ ਇਹ ਭਾਂਤਨ ਸੋ ਫੁਨ ਉਚਰੀਯਾ ਮੈ ॥ ਤਾਂ ਰਬ ਕੀ ਹਮ ਬਾਤ ਕਹੀ ਜੋਊ ਰਾਵਨ ਕੇ ਸੁ ਬਸਯੋ ਹੈ ਜੀਆ ਮੈ ॥੬੦੧॥ ਸਵੈਯਾ ॥ [੧੧]ਖੇਲਤ ਸੰਗ ਗ੍ਵਾਰਨ ਕੇ ਕਬਿ ਸਯਾਮ ਕਹੈ ਜੋਊ ਕਾਨ੍ਹ ਕਾਲਾ ॥ ਰਾਜਤ ਹੈ ਸੋਈ ਬੀਚ ਖਰੋ ਸੁ ਬਿਰਾਜਤ ਹੈ ਗਿਰਦੇ ਤਿਹ ਬਾਲਾ ॥ [੧੨]ਫੂਲ ਰਹੇ ਜਹ ਫੂਲ ਭਲੀ ਬਿਧਿ ਹੈ ਅਤਹੀ ਜਹ ਚੰਦ ਉਜਾਲਾ॥ ਗੋਪਿਨ ਨੈਨਨ ਕੀ ਸੁ ਮਨੋ ਪਹਰੀ ਭਗਵਾਨ ਸੁ ਕੰਜਨ ਮਾਲਾ ॥੬੦੨॥ ਦੋਹਰਾ॥ [੧੩]ਬਰਨਨ ਚੰਦ੍ਰ ਭਗਾ ਕਹਯੋ ਅਤਿ ਨਿਰਮਲ ਕੈ ਬੁੱਧ॥ ਉਪਮਾ ਤਾਹਿ ਤਨਉਰ ਕੀ ਸੂਰਜ ਸੀ ਹੈ ਸੁੱਧ ॥੬੦੩॥ ਸਵੈਯਾ॥ [੧੪]ਸਯਾਮ ਕੇ ਜਾ ਪਿਖਿ ਸਯਾਮ ਕਹੈ ਅਤਿ ਲਾਜਹਿ ਕੇ ਫੁਨ ਜਾਲ ਅਟੇ ਹੈ ॥ ਜਾ ਕੀ ਪ੍ਰਭਾ ਅਤਿ ਸੁੰਦਰ ਪੈ ਸੁਭ ਭਾਵਨ ਭਾਵ ਸੁ ਵਾਰ ਸੁਟੇ ਹੈ॥ [੧੫]ਜਿਹ ਕੋ ਪਿਖਿ ਕੈ ਜਨ ਰੀਝ ਰਹੈ ਸੁ ਮੁਨੀਨ ਕੇ ਪੇਖਿ ਧਿਆਨ ਛੁਟੇ ਹੈ॥ ਰਾਜਤ ਰਾਧੇ ਅਹੀਰ ਤਨਉਰ ਕੇ ਮਾਨਹੁ ਸੂਰਜ ਸੇ ਪ੍ਰਗਟੇ[੬] ਹੈ

---

੬ ਇਸ ਅਸਤੋਤ੍ਰ ਨੂੰ ਤਤਵ ਪ੍ਰਕਿਰਤੀ ਦੇ ਵਿਚ ਵੇਖਣਾ ਘੋਰ ਨਰਕ ਨੂੰ ਜਾਣ ਲਈ ਪਾਸਪੋਰਟ ਹੈ। ਇਹ ਇਸ ਤਰ੍ਹਾਂ ਤੱਕਣਾ ਚਾਹੀਦਾ ਹੈ ਜਿਵੇਂ ਸ੍ਰੀ ਵਿਸ਼ਨੂੰ ਜੀ ਤੇ ਮਾਤ ਲੱਛਮੀ।

---

(ਪੰਨਾ ੧੦੧ ਦੀ ਬਾਕੀ)

ਅਟਲ ਭਇਓ ਧ੍ਰੂ ਜਾਕੈ ਸਿਮਰਨਿ ॥ ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰ ਉਤਾਰੇ ॥ ਅੰਗ ੯੯੯ ॥ ਮ: ੫ ॥

੪ ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਜਾ ਉਧਰੀ ਅੰਗੁਸਟ ਧਾਰ ॥ ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂੰ ਹਰਿ ਧਿਆਇ ॥੩॥ ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥੧੧੯੨ ॥ ਮ: ੫ ॥

ਕੀਨੀ ਰਖਿਆ ਭਗਤ ਪ੍ਰਹਲਾਦੈ ਹਰਨਾਖਸ ਨਖਹਿ ਬਿਦਾਰੇ ॥ ਅੰਗ ੯੯੯ ॥ ਮ: ੫ ॥

੫ ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ ॥ ਅੰਗ ੯੯੯ ॥ ਮ: ੫ ॥

ਸਗਲੇ ਸੰਤ ਭਗਤ ਸਤਿਗੁਰੂ ਇਹ ਦ੍ਰਿੜਤਾ ਨਾਲ ਕਹਿੰਦੇ ਹਨ ਕਿ ਇਹ ਘਟਨਾ ਇਸ ਤਰ੍ਹਾਂ ਹੋਈ। ਅਸੀਂ ਕਿਤਨੇ ਗੁਰੂ ਦੇ ਪਿਆਰੇ ਸਿੱਖ ਜੋ ਕਹਿੰਦੇ ਹਾਂ ਨਹੀਂ ਹੋਈ ਇਹ ਤੁਸੀਂ ਝੂਠ ਕਹਿੰਦੇ ਹੋ ਜੋ ਮਿਥਿਹਾਸ ਨੂੰ ਇਤਿਹਾਸ ਕਰਕੇ ਮੰਨਦੇ ਹੋ। ਸ੍ਰੀ ਗੁਰੂ ਦਸਮੇਸ਼ ਜੀ ਨੇ ਇਹਨਾਂ ਉਦਾਹਰਨਾਂ ਨੂੰ ਠੀਕ ਮੰਨਦੇ ਹੋਏ ਉਦਾਹਰਨਾਂ ਵੀ ਦਿੱਤੀਆਂ ਤੇ ਇਹਨਾਂ ਨੂੰ ਉਨਰੀ ਰੂਪ ਵਿਚ ਸਾਨੂੰ ਸਮਝਾਉਣ ਦਾ ਉਪਰਾਲਾ ਵੀ ਕੀਤਾ ਪਰ ਅਸੀਂ ਇਤਨੇ ਗੁਰੂ ਦੇ ਲਾਇਕ ਪੁੱਤਰ ਹਾਂ ਜੋ ਮੰਨਣ ਨੂੰ ਤਿਆਰ ਹੀ ਨਹੀਂ।

(ਬਾਕੀ ਪੰਨਾ ੧੦੫ ਤੇ)

੧. ਜਿਸ ਦਾ ਜਸ ਕਵੀ ਜੀ (ਸ੍ਰੀ ਦਸਮੇਸ਼ ਜੀ) ਇਸ ਤਰ੍ਹਾਂ ਕਹਿੰਦੇ ਹਨ। ਜਾਣੋ ਚੰਦਰਮਾ ਦਾ ਮੁੱਖ ਪ੍ਰਗਟ ਨਹੀਂ ਹੋਇਆ ਉਹ ਲੁਕ ਕੇ ਪਤਾਲ ਨੂੰ ਚਲਾ ਗਿਆ ਜਿਸ ਕਰਕੇ ਹਨੇਰਾ ਹੋ ਗਿਆ ਹੈ ॥੫੯੬॥

੨. ਦੋਹਰਾ ॥ ਉਹਨਾਂ ਗੋਪੀਆਂ ਦੇ ਰੂਪ ਨੂੰ ਵੇਖ ਕੇ ਲੇਖਕ ਦੇ ਮਨ ਵਿਚ ਭਾਵ ਇਉਂ ਪੈਦਾ ਹੋ ਗਏ ਹਨ ਦਿਲ ਦੇ ਵਿਚ, ਜਿਵੇਂ ਚੰਦ ਦੀ ਚਾਂਦਨੀ ਦੇ ਵਿਚ ਤਲਾਅ ਕੰਵਲ ਫੁੱਲਾਂ ਨਾਲ ਖਿੜਿਆ ਜਾਪਦਾ ਹੈ ॥੫੯੭॥

੩. ਸਵੈਯਾ ॥ ਜਿਨ੍ਹਾਂ ਦੇ ਨੇਤਰ ਕੰਵਲ ਫੁੱਲ ਜਿਹੇ ਹਨ ਅਤੇ ਜਿਨ੍ਹਾਂ ਦੇ ਮੁੱਖ ਕਾਮ ਦੇਵ ਜਿਹੇ ਹਨ ਉਹਨਾਂ ਨੇ ਨੇਤਰਾਂ ਦੇ ਕਟਾਕਛ ਕਰ ਕਰ ਕੇ ਉਸ ਦਾ ਮਨ ਚੁਰਾ ਲਿਆ ਹੈ ਜੋ ਗੋਪਾਲ ਗਊਆਂ ਗਰੀਬਾਂ ਦੇ ਪਾਲਣ ਵਾਲਾ ਕ੍ਰਿਸ਼ਨ ਜੀ ਹੈ।

੪. ਜਿਸ ਦਾ ਕਹਿਰੀ ਸ਼ੇਰ ਜਿਹਾ ਲੱਕ ਹੈ ਅਤੇ ਕਬੂਤਰ ਜਿਹਾ ਗਲਾ ਹੈ ਤੇ ਕੋਇਲ ਜਿਹੇ ਮਿੱਠੇ ਬਚਨ ਹਨ। ਉਸ ਹਰੀ ਦੇ ਮਨ ਨੂੰ ਉਹਨਾਂ ਗੋਪੀਆਂ ਨੇ ਹਰ ਲਿਆਂ ਹੈ, ਨੇਤਰਾਂ ਦੀਆਂ ਭੌਂਹਾਂ ਨੂੰ ਘੁਮਾ-ਘੁਮਾ ਕੇ ॥੫੯੮॥

੫. ਸਵੈਯਾ ॥ ਉਹ ਕ੍ਰਿਸ਼ਨ ਜੀ ਗੋਪੀਆਂ ਵਿਚ ਬਿਰਾਜਦੇ ਹਨ। ਕਵੀ ਸ਼ਿਆਮ ਜੀ ਕਹਿੰਦੇ ਹਨ ਜਿਸ ਨੂੰ ਕਿਸੇ ਦਾ ਕੋਈ ਭੈਅ ਨਹੀਂ। ਜਿਸ ਨੇ ਰਾਮ ਚੰਦਰ ਦੇ ਰੂਪ ਵਿਚ ਪਿਤਾ ਦੀ ਗੱਲ ਨੂੰ ਜ਼ਰਾ ਕੁ ਸੁਣ ਕੇ ਹੀ ਭਾਈ ਲਛਮਣ ਨੂੰ ਨਾਲ ਲੈ ਕੇ ਜੰਗਲ (ਵਣ) ਨੂੰ ਤੁਰ ਪਿਆ ਸੀ।

੬. ਉਸ ਦੇ ਚਿਹਰੇ ਦੇ ਆਸੇ-ਪਾਸੇ ਕੇਸਾਂ ਦੀਆਂ ਲਟਾਂ ਇੰਜ ਲਟਕਦੀਆਂ ਹਨ, ਹਨੇਰੇ ਦੇ ਵਿਚ, ਜੋ ਆਪਣੇ ਸਾਧਾਂ ਦੇ ਮਨ ਵਿਚ ਗਿਆਨ ਦਿੰਦੀਆਂ ਹਨ। ਜਿਨ੍ਹਾਂ ਦੀ ਉਪਮਾ ਲੇਖਕ ਜੀ ਦੇ ਮਨ ਵਿਚ ਇਉਂ ਉੱਠੀ ਹੈ ਕਿ ਚੰਦਨ ਦੇ ਬਿਛ ਦੀ ਸੁਗੰਧੀ ਮਾਨਣ ਲਈ ਕਾਲੇ ਨਾਗਾਂ ਦੇ ਬੱਚੇ ਚਿੰਬੜੇ ਹੋਏ ਹਨ ॥੫੯੯॥

੭. ਸਵੈਯਾ ॥ ਉਹੀ ਮਹਾਨ ਹਸਤੀ ਗੋਪੀਆਂ ਵਿਚ ਖੇਡ ਰਹੀ ਹੈ ਜਿਸ ਨੇ ਆਪਣੇ ਉੱਪਰ ਪੀਲਾ ਬਸਤਰ ਓੜਿਆ ਹੋਇਆ ਹੈ। ਜਿਹੜਾ ਵੈਰੀਆਂ ਦੇ ਸਿਰਾਂ ਨੂੰ ਹਰਨ ਵਾਲਾ ਹੈ ਅਤੇ ਸਾਧਾਂ ਨੂੰ ਵਰਦਾਨ ਦੇਣ ਵਾਲਾ ਹੈ।

੮. ਉਹ ਜਗਤ ਦੇ ਵਿਚ ਵਿਆਪਕ ਹੋ ਰਿਹਾ ਹੈ। ਕਵੀ ਸ਼ਿਆਮ ਜੀ ਕਹਿੰਦੇ ਹਨ ਜਿਸ ਨੂੰ ਕਦੇ ਕੋਈ ਨਾਸ ਹੋਣ ਦਾ ਖਤਰਾ ਨਹੀਂ ਹੈ। ਉਸ ਦੇ ਚਿਹਰੇ ਦੇ ਆਲੇ-ਦੁਆਲੇ ਉਸ ਦੇ ਕੇਸ ਲਟਕ ਰਹੇ ਹਨ ਜਾਣੋ ਚੰਦਨ ਦੇ ਬ੍ਰਿਛ ਨਾਲ ਸਪੋਲੀਏ ਲਟਕ ਰਹੇ ਹਨ ॥੬੦੦॥

੯. ਸਵੈਯਾ ॥ ਤੋਤੇ ਦੀ ਚੁੰਝ ਜਿਹਾ ਤਿੱਖਾ ਨੱਕ ਅਤੇ ਹਿਰਨ ਜਿਹੇ ਨੇਤਰਾਂ ਵਾਲਾ ਇਸਤਰੀਆਂ ਦੇ ਵਿਚ ਫਿਰਦਾ ਹੈ। ਜੋ ਵੈਰੀਆਂ ਦੇ ਮਨਾਂ ਵਿਚ ਰਮਿਆ ਹੋਇਆ ਹੈ ਅਤੇ ਸਾਧਾਂ ਦੇ ਹਿਰਦੇ ਵਿਚ ਵਸਦਾ ਹੈ।

੧੦. ਉਹ ਮਹਾਂ ਉੱਚੀ ਸੋਭਾ ਦਾ ਜਸ ਇਸ ਤਰ੍ਹਾਂ ਕਹਿ ਰਿਹਾ ਹੈ। ਮੈਂ ਉਸੇ ਰਸ ਦੀ ਗੱਲ ਕੀਤੀ ਹੈ ਜਿਹੜਾ ਰਾਵਣ ਦੇ ਹਿਰਦੇ ਵਿਚ ਵਸਿਆ ਸੀ ॥੬੦੧॥

੧੧. ਸ੍ਵੈਯਾ ॥ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਹ ਗੋਪੀਆਂ ਦੇ ਨਾਲ ਖੇਡ ਰਿਹਾ ਹੈ ਜਿਸ ਨੂੰ ਕ੍ਰਿਸ਼ਨ ਜੀ ਕਾਲੇ ਰੰਗ ਦਾ ਕਹਿੰਦੇ ਹਨ ਜੋ ਠੀਕ ਬਹੁਤ ਬੜਾ ਸੂਰਮਾ ਹੈ ਜੋ ਗੋਪੀਆਂ ਦੇ ਘੇਰੇ ਵਿਚ ਬਿਰਾਜਮਾਨ ਖੜਾ ਹੈ। ਜਿੱਥੇ

੧੨. ਜੰਗਲ ਦੇ ਵਿਚ ਚੰਗੀ ਤਰ੍ਹਾਂ ਫੁੱਲ ਖਿੜੇ ਹੋਏ ਹਨ ਤੇ ਸੁੰਦਰ ਚੰਦ ਦਾ ਚਾਨਣਾ ਹੈ। ਜਿਸ ਨੇ ਗੋਪੀਆਂ ਦੇ ਨੇਤਰ ਰੂਪ ਕਮਲ ਫੁੱਲਾਂ ਦੀ ਮਾਲਾ ਪਹਿਨੀ ਹੋਈ ਹੈ ॥੬੦੨॥

੧੩. ਦੋਹਰਾ ॥ ਚੰਦਰ ਭਗਾ ਗੋਪੀ ਦਾ ਜੋ ਵਰਨਣ ਕੀਤਾ ਹੈ, ਅਤਿ ਨਿਰਮਲ ਬੁੱਧੀਵਾਲਾਂ ਨੇ। ਉਹਨਾਂ ਨੇ ਉਸ ਦੇ ਤਨ ਤੇ ਛਾਤੀ ਨੂੰ ਸ਼ੁੱਧ ਸੂਰਜ ਨਾਲ ਤਸਬੀਹ ਦਿੱਤੀ ਹੈ ॥੬੦੩॥

੧੪. ਸਵੈਯਾ ॥ ਸ਼ਿਆਮ ਨੂੰ ਵੇਖ ਕੇ ਸ਼ਿਆਮ (ਲੇਖਕ) ਜੀ ਕਹਿੰਦਾ ਹੈ ਕਿ ਫੁੱਲਾਂ ਵਾਲੇ ਗੁਲਦਸਤੇ ਸ਼ਰਮਾ ਕੇ ਲਾਜ ਦੇ ਜਾਲ ਵਿਚ ਫਸ ਗਏ ਹਨ। ਜਿਸ ਦੀ ਪ੍ਰਭਾ ਬਹੁਤ ਹੀ ਸੁੰਦਰ ਹੈ, ਸਭ ਭਾਵਨਾ ਵਾਲੇ ਪੁਰਸ਼ਾਂ ਨੇ ਆਪਣੇ ਭਾਵ ਉਸ ਦੇ ਉੱਤੇ ਵਾਰ ਕੇ ਸੁੱਟ ਦਿੱਤੇ ਹਨ।

੧੫. ਜਿਸ ਨੂੰ ਵੇਖਣ ਵਾਲੇ ਲੋਕ ਪ੍ਰਸੰਨ ਹੋ ਰਹੇ ਹਨ ਅਤੇ ਮੁਨੀ ਜਨਾਂ ਦੇ ਧਿਆਨ ਟੁੱਟ ਗਏ ਹਨ ਵੇਖ ਕੇ। ਅਹੀਰ ਦੀ ਪੁੱਤਰੀ ਰਾਧੇ ਉਸ ਦੇ ਕੋਲ ਬਿਰਾਜਦੀ ਹੈ ਜਾਣੋ ਇੰਜ ਜਾਪਦੇ ਹਨ ਜਿਵੇਂ ਸੂਰਜ ਪ੍ਰਗਟ ਹੋ ਗਿਆ ਹੈ ॥ ੬੦੪॥

---

(ਪੰਨਾ ੧੦੩ ਦੀ ਬਾਕੀ)

ਜੇ ਦਰਸ਼ਨ ਕਰਨੇ ਹਨ, ਜੇ ਧਿਆਨ ਧਰਨਾ ਹੈ, ਜੇ ਗੁਣ ਗਾਉਣੇ ਹਨ ਤਾਂ ਨਿਰਗੁਣ ਦੇ ਸਰਗੁਣ ਸਰੂਪ ਵੱਲ ਤੱਕਣਾ ਪਏਗਾ, ਕਿਉਂਕਿ ਨਿਰਗੁਣ ਤੋਂ ਬਿਨਾਂ ਸਰਗੁਣ ਸਰੂਪ ਹੋ ਹੀ ਨਹੀਂ ਸਕਦਾ, ਪਾਵਨ ਬਚਨ ਹੈ :- ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥ ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥ ਅਪੁਨੀ ਕੀਮਤਿ ਆਪੇ ਪਾਏ ॥ ਹਰਿ ਬਿਨੁ ਦੂਜਾ ਨਾਹੀ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥ ਅੰਗ ੨੮੭ ॥ ਮ: ੫ ॥ ਦੋ ਟੂਕ ਫੈਸਲਾ ਹੈ ਕਿ ਹਰੀ ਬਿਨਾਂ ਦੂਜਾ ਰੂਪ ਹੋ ਹੀ ਨਹੀਂ ਸਕਦਾ :-

ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥ ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥ ਅਰਥ ਪੋਥੀ ਸ਼ਬਦਾਰਥ ਅਨੁਸਾਰ ਦੇਖੋ ਅੰਗ ੯੮ ॥

ਤ ਬਾਣੀ ਵਿੱਚ ਵਾਹਿਗੁਰੂ ਦੇ ਦੋ ਰੂਪ ਦੱਸੇ ਹਨ। ਇਕ ਉਹ ਜਦ ਉਸ ਨੇ ਕੋਈ ਰਚਨਾ ਨਹੀਂ ਕੀਤੀ ਸੀ ਤੇ ਕੇਵਲ ਆਪ ਹੀ ਆਪ ਸੀ। ਉਸ ਦੇ ਕਰਤਾ ਜਾਂ ਅਜੂਨੀ ਹੋਣ ਦੇ ਗੁਣ ਆਦਿ ਉਸ 'ਤੇ ਨਹੀਂ ਘਟ ਸਕਦੇ। ਸਗੋਂ ਉਸ ਬਾਬਤ ਅਸੀਂ ਕੋਈ ਵੀ ਖਿਆਲ ਆਪਣੇ ਮਨ ਵਿਚ ਨਹੀਂ ਬੰਨ੍ਹ ਸਕਦੇ। ਇਹ ਉਸ ਦਾ ਨਿਰਗੁਣ ਰੂਪ ਹੈ। ਫਿਰ ਉਸ ਨੇ ਰਚਨਾ ਕੀਤੀ ਤੇ ਆਪਣੇ ਆਪ ਨੂੰ ਕੁਦਰਤ ਵਿਚ ਦਰਸਾਇਆ। ਜਿਤਨੇ ਗੁਣ ਜਾਂ ਸਿਫਤਾਂ ਉਸ ਦੀਆਂ ਵਰਨਨ ਕੀਤੀਆਂ ਜਾਂਦੀਆਂ ਹਨ ਉਹ ਸਭ ਇਸ ਸਰਗੁਣ, ਰੂਪ ਬ੍ਰਹਮ ਦੀਆਂ ਹਨ। ਇਹ ਦੋਵੇਂ ਰੂਪ ਇਕੋ ਵਾਹਿਗੁਰੂ ਦੇ ਹਨ। ਹੁਣ ਦੱਸੋ ਗੁਰੂ ਜੀ ਇਹ ਸਿਫਤਾਂ ਤੇ ਵਡਿਆਈ ਅਤੇ ਉਸਤਤਿ ਕਿਸ ਦੀ ਕਰ ਰਹੇ ਹਨ?

ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥ ਭਿੰਨ ਭਿੰਨ ਤ੍ਰੈ ਗੁਣ ਬਿਸਥਾਰਾ ॥ ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ ਮਨ ਮੋਹੁ ਵਧਾਇਓ ॥ ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾ ਵਾਰਾ ॥ ਅੰਗ ੨੫੦ ॥ ਮ: ੫ ॥

ਲੋੜ ਹੈ ਅਸਲੀਅਤ ਨੂੰ ਸਮਝਣ ਦੀ। ਭਾਵੇਂ ਬਾਣੀ ਆਦਿ ਗੁਰੂਆਂ ਦੀ ਹੈ, ਭਾਵੇਂ ਸ੍ਰੀ ਦਸਮੇਸ਼ ਜੀ ਦੀ। ਉਹਨਾਂ ਦੇ ਕਿਸੇ ਦੇ ਵੀ ਦਿਮਾਗ ਸਾਡੇ ਵਾਂਗ ਅਨਘੜ ਨਹੀਂ ਸਨ। ਉਹ ਸਾਨੂੰ ਆਪਣੇ ਦਿਮਾਗ ਠੀਕ ਕਰਨ ਲਈ ਕਹਿੰਦੇ ਹਨ :-

ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥ ਆਪਿ ਤਰੈ ਸਗਲੇ ਕੁਲ ਤਾਰੈ ਹਰਿਨਾਮੁ ਮੰਨਿ ਵਸਾਵਣਿਆ ॥੧॥ ਅੰਗ ੧੨੮ ॥ ਮ: ੩ ॥

---

(ਪੰਨਾ ੧੦੪ ਦੀ ਬਾਕੀ)

ਗੁਰਬਾਣੀ ਤਾਂ ਕਹਿੰਦੀ ਹੈ :-

ਤਿਨਿ ਨਾਮੁ ਪਾਇਆ ਜਿਸੁ ਭਇਓ ਕ੍ਰਿਪਾਲ ।

ਸਾਧ ਸੰਗਤਿ ਮਹਿ ਲਖੇ ਗੋਪਾਲ ॥ ਗਊਆਂ ਪਾਲਣ ਵਾਲੇ ਕ੍ਰਿਸ਼ਨ ਜੀ। ਪਰ ਅਸੀਂ ਕਹਿੰਦੇ ਹਾਂ ਕ੍ਰਿਸ਼ਨ ਹੁੰਦਾ ਹੀ ਕੀ ਹੈ? ਦੇਵਤੇ ਤਾਂ ਹੈ ਹੀ ਕੋਈ ਨਹੀਂ, ਐਵੇਂ ਕਲਪੇ ਹੋਏ ਹਨ। ਗੁਰਬਾਣੀ ਸਮਝਾਉਂਦੀ ਹੈ ਕਿ ਸਿਖ ਤਾਂ ਕੀ ਇਹ ਤਾਂ ਅਨੇਕਾਂ ਹੀ ਹਨ ਜੋ ਕਰੋੜਾਂ ਦੀ ਸੰਖਿਆ ਵਿਚ ਇਕ ਇਕ ਦੇਵਤਾ ਵੇਖਿਆ ਜਾ ਸਕਦਾ ਹੈ।

ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾਕੇ ਧਰਮਸਾਲ ॥

ਕੋਟਿ ਮਹੇਸ ਉਪਾਇ ਸਮਾਇ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਇ ॥੧॥

ਐਸੋ ਧਣੀ ਗੁਵਿੰਦੁ ਹਮਾਰਾ ॥ ਬਰਨਿ ਨ ਸਾਕਉ ਗੁਣ ਬਿਸਥਾਰਾ ॥੧॥ ਰਹਾਉ ॥

ਕੋਟਿ ਮਾਇਆ ਜਾਕੈ ਸੇਵਕਾਇ ॥

ਜਾਂ ਹੋਰ— ਕੋਟਿ ਛਤ੍ਰਪਤਿ ਕਰਤ ਨਮਸਕਾਰ ॥ ਕੋਟਿ ਇੰਦ੍ਰ ਠਾਢੇ ਹੈ ਦੁਆਰ ॥ ਅੰਗ ੧੧੫੬ ॥ ਮ: ੫ ॥

ਕੋਟਿ ਸੂਰ ਜਾਕੈ ਪ੍ਰਗਾਸ ॥ ਕੋਟਿ ਮਹਾਦੇਵ ਅਰ ਕਬਿਲਾਸ ॥ ਦੁਰਗਾ ਕੋਟਿ ਜਾਕੈ ਮਰਦਨੁ ਕਰੈ ॥ ਬ੍ਰਹਮਾ ਕੋਟਿ ਬੇਦ ਉਚਰੈ ॥

(ਬਾਕੀ ਪੰਨਾ ੧੦੭ ਤੇ)

॥੬੦੪॥ ਸਵੈਯਾ ॥ [1]ਖੇਲਤ ਹੈ ਸੋਊ ਗ੍ਵਾਰਨ ਮੈ ਜਿਹ ਕੋ ਬ੍ਰਿਜ ਹੈ ਅਤਿ ਸੁੰਦਰ ਡੇਰਾ ॥ ਜਾਹੀ ਕੇ ਨੈਨ ਕੁਰੰਗ ਸੇ ਹੈ ਜਸੁਧਾ ਜੁ ਕੋ ਬਾਲਕ ਨੰਦਹਿ ਕੇਰਾ ॥ [2]ਗ੍ਵਾਰਨ ਸੋ ਤਹਿ ਘੇਰ ਲਯੋ ਕਹਿਬੇ ਜਸ ਕੋ ਉਮਗਯੋ ਮਨ ਮੇਰਾ ॥ ਮਾਨਹੁ ਮੈਨ ਸੋ ਖੇਲਨ ਕਾਜ ਕਰਯੋ ਮਿਲਕੈ ਮਨੋ ਚਾਂਦਨ ਘੇਰਾ॥੬੦੫॥ [3]ਗ੍ਵਾਰਨ ਰੀਝ ਰਹੀ ਹਰਿ ਪੇਖਿ ਸਭੈ ਤਜਿ ਲਾਜਿ ਸੁ ਅਉ ਡਰ ਸਾਸੋ॥ ਆਈ ਹੈ ਤਿਆਗ ਸੋਊ ਗ੍ਰਿਹ ਪੈ ਭਰਤਾਰ ਕਹੋ ਨ ਕਛੂ ਕਹਿ ਮਾ ਸੋ ॥ [4]ਡੋਲਤ ਹੈ ਸੋਊ ਤਾਲ ਬਜਾਇਕੈ ਗਾਵਤ ਹੈ ਕਰਿ ਕੈ ਉਪਹਾਸੋ ॥ ਮੋਹਿ ਗਿਰੈ ਧਰ ਪੈ ਸੁ ਤ੍ਰੀਯਾ ਕਬਿ ਸਯਾਮ ਕਹੈ ਚਿਤਵੈ ਹਰਿ ਜਾ ਸੋ ॥੬੦੬॥ ਸਵੈਯਾ ॥ [5]ਜੋ ਜੁਗਤੀਸਰ ਹੈ ਕਰਤਾ ਜੋਊ ਹੈ ਤਨ ਪੈ ਧਰੀਯਾ ਪਟ ਪੀਲੇ ॥ ਜਾਹਿ ਛਲਯੋ ਬਲਿਰਾਜ ਬਲੀ ਜਿਨ ਸਤ੍ਰੁ ਹਨੇ ਕਰ ਕੋਪ ਹਠੀਲੇ ॥ [6]ਗ੍ਵਾਰਨ ਰੀਝ ਰਹੀ ਧਰਨੀ ਜੁ ਧਰੇ ਪਟ ਪੀਤਨ ਪੈ ਸੁ ਰੰਗੀਲੇ ॥ ਜਿਉ ਮ੍ਰਿਗਨੀ ਸਰ ਲਾਗ ਗਿਰੈ ਇਹ ਤਿਉ ਹਰਿ ਦੇਖਤ ਨੈਨ ਰਸੀਲੇ ॥੬੦੭॥ ਸਵੈਯਾ ॥ [7]ਕਾਨ੍ਹਰ ਕੇ ਸੰਗ ਖੇਲਤ ਸੋ ਅਤਿ ਹੀ ਸੁਖ ਕੋ ਕਰਕੈ ਤਨ ਮੈ ॥ ਸਯਾਮ ਹੀ ਸੋ ਅਤਿ ਹੀ ਹਿਤ ਕੈ ਚਿਤ ਕੈ ਨਹਿ ਬੰਧਨ ਅਉ ਧਨ ਮੈ ॥ [8]ਧਰ ਰੰਗਨਿ ਬਸਤ੍ਰ ਸਭੈ ਤਹਿ ਡੋਲਤ ਯੌ ਉਪਮਾ ਉਪਜੀ ਮਨ ਮੈ ॥ ਜੋਊ ਫੂਲ ਮੁਖੀ ਤਹ ਫੂਲ ਕੈ ਖੇਲਤ ਫੂਲ ਸੀ ਹੋਇ ਗਈ ਬਨ ਮੈ ॥੬੦੮॥ ਸਵੈਯਾ ॥ [9]ਸਭ ਖੇਲਤ ਹੈ ਮਨ ਆਨੰਦ ਕੈ ਭਗਵਾਨ ਕੋ ਧਾਰ ਸਭੈ ਮਨ ਮੈਂ॥ ਹਰਿ ਕੇ ਚਿਤਬੇ ਕੀ ਰਹੀ ਸੁਧ ਏਕ ਨ ਅਉਰ ਰਹੀ ਨ ਕਛੂ ਤਨ ਮੈਂ ॥ [10]ਨਹੀ ਭੂਤਲੁ ਮੈਂ ਅਰੁ ਮਾਤਲੁ ਮੈਂ ਇਨ ਸੇ ਨਹਿ ਦੇਵਨ ਕੇ ਗਨ ਮੈਂ ॥ ਸੋਊ ਰੀਝ ਸੋ ਸਯਾਮ ਕਹੈ ਅਤਿ ਹੀ ਫੁਨ ਡੋਲਤ ਗ੍ਵਾਰਨ ਕੇ ਗਨ ਮੈ[ੳ] ॥੬੦੯॥ [11]ਸਵੈਯਾ॥ ਹਸਿਕੈ ਭਗਵਾਨ ਕਹੀ ਬਤੀਯਾ ਬ੍ਰਿਖਭਾਨ ਸੁਤਾ ਪਿਖ ਰੂਪ ਨਵੀਨੋ ॥ ਅੰਜਨ ਆਡ ਧਰੇ ਪੁਨ ਬੇਸਰ ਭਾਵ ਸਭੈ ਜਿਨ ਭਾਵਨ ਕੀਨੋ ॥ [12]ਸੁੰਦਰ ਸੇਂਧਰ ਕੋ ਜਿਨ ਲੈ ਕਰਿ ਭਾਲ ਬਿਖੈ ਬਿੰਦੂਆ ਇਕ ਦੀਨੋ ॥ ਨੈਨ ਨਚਾਇ ਮਨੈ ਸੁਖ ਪਾਇ ਚਿਤੈ ਜਦੁਰਾਇ ਤਬੈ ਹਸਿ ਦੀਨੋ ॥੬੧੦॥ ਸਵੈਯਾ ॥ [13]ਬੀਨ ਸੀ ਗ੍ਵਾਰਨਿ ਗਾਵਤ ਹੈ ਸੁਨਬੇ ਕਹੁ ਸੁੰਦਰ ਕਾਨ੍ਹਰ ਕਾਰੇ ॥ ਆਨਨ ਹੈ ਜਿਨ ਕੋ ਸਸਿ ਸੋ ਸੁ ਬਿਰਾਜਤ ਕੰਜਨ ਸੇ ਦ੍ਰਿਗ ਭਾਰੇ ॥ [14]ਝਾਝਨ ਤਾ ਕੀ ਉਠੀ ਧਰ ਪੈ ਧੁਨ ਤਾ ਛਬਿ ਕੋ ਕਬਿ ਸਯਾਮ ਉਚਾਰੇ ॥ ਢੋਲਕ ਸੰਗ ਤੰਬੂਰਨ ਹੋਇ ਉਠੇ ਤਹਾਂ ਬਾਜ ਮ੍ਰਿਦੰਗ ਨਗਾਰੇ॥੬੧੧॥ [15]ਖੇਲਤ ਗ੍ਵਾਰਨਿ ਪ੍ਰੇਮ

---

ੳ ਇਹ ਗੋਪੀਆਂ ਰੂਪ ਰੂਹਾਂ ਦਾ ਇਕ ਚਿੱਤਰ ਹੈ ਕੇ ਮਾਇਕ, ਪਦਾਰਥਕ, ਘਰੋਗੀ ਮੋਹ ਮਾਇਆ ਦੇ ਜੰਜਾਲਾਂ ਤੋਂ ਵਿਰਕਤ ਉਹ ਮੌਨ ਪੇਸ਼ ਕੀਤਾ ਤੇ ਗੁਰਦੇਵ ਵਿਖਾ ਰਹੇ ਹਨ ਪੂਰਨ ਆਤਮਿਕ ਰਸਾਇ ਤੇ ਪ੍ਰਭੂ ਦਰਸ਼ਨ ਦੇ ਪਿਆਸੇ ਮਨ ਰੂਪੀ ਬਸੰਹਿ ਨੂੰ ਬ੍ਰਹਮ ਗਿਆਨ ਦੇ ਜਾਨਣ ਦੀ ਲੋੜ ਹੈ । ਜਿਸ ਅਵਸਥਾ ਨੂੰ ਸ੍ਰੀ ਕਬੀਰ ਜੀ ਇੰਜ ਬਿਆਨ ਕਰਦੇ ਹਨ :- ਮੈਲਾ ਜੋਗੀ ਜੰਗਮ ਜਟਾ ਸਮੇਤਿ ॥ ਮੈਲੀ ਕਾਇਆ ਹੰਸ ਸਮੇਤਿ ॥੫॥ ਕਹਿ ਕਬੀਰ ਤੇ ਜਨ ਪਰਵਾਨ । ਨਿਰਮਲ ਤੇ ਜੋ ਰਾਮਹਿ ਜਾਨ ॥੬॥ ਅੰਗ ੧੧੫੮ ॥

ਜਿਹੜੀਆਂ ਜੀਵ ਰੂਪੀ ਗੋਪੀਆਂ ਘਰੋਂ ਪ੍ਰਭੂ ਦੇ ਦਰਸ਼ਨਾਂ ਲਈ ਵੈਰਾਗਣਾਂ ਹੋ ਕੇ ਲੱਭਣ ਲਈ ਤੁਰ ਪੈਂਦੀਆਂ ਹਨ ਉਹ ਸਾਧੂ-ਸਤਿਗੁਰ ਦੀ ਸੇਵਾ ਕਰਕੇ ਪ੍ਰਭੂ ਨੂੰ ਹਿਰਦੇ ਵਿਚ ਵਸਾ ਕੇ ਧਿਆਨ ਮਗਨ ਹੋ ਕੇ ਉਸ ਅਨੰਦਮਈ ਰੂਪ ਨੂੰ ਵੇਖ ਕੇ ਅਸਲੀ ਮਹੱਲ (ਟਿਕਾਣਾ) ਪਾ ਲੈਂਦੀਆਂ ਹਨ । ਸਾਰੇ ਕੰਮ ਧੰਦੇ ਛੱਡ ਕੇ ਹਰੀ ਦੀ ਸ਼ਰਨ ਵਿਚ ਜਾ ਡੇਰਾ ਲਾਉਂਦੀਆਂ ਹਨ । ਜਦੋਂ ਇਹੋ ਜਿਹੀ ਅਵਸਥਾ ਹੋ ਜਾਵੇ ਤਾਂ ਉਹ ਹਰੀ ਵੀ ਉਸ ਨੂੰ ਜਾਣਦਾ ਹੈ । ਜਦੋਂ ਇਹ ਜਾਤ, ਜਨਮ ਤੇ ਕੁਲ, ਲੋਕ, ਕੁਟੰਬ ਨਾਲੋਂ ਟੁੱਟ ਕੇ ਹਰੀ-ਹਰੀ ਗਾਉਂਦੀਆਂ ਹਨ ਤਾਂ ਪ੍ਰਭੂ ਉਹਨਾਂ ਨੂੰ ਕਿਰਪਾ ਕਰ ਦੇਂਦਾ ਹੈ । ਪੜ੍ਹੋ ਮੂਲ ਰੂਪ :- ਮਨਿ ਬਿਰਾਗੈਗੀ ॥ ਖੋਜਤੀ ਦਰਸਾਰ ॥੧॥ ਰਹਾਉ ॥ ਸਾਧੂ ਸੰਤਨ ਸੇਵਿਕੈ ਪ੍ਰਿਉ ਹੀਅਰੈ ਧਿਆਇਓ ॥ ਆਨੰਦ ਰੂਪੀ ਪੇਖਿ ਕੈ ਹਉ ਮਹਲੁ ਪਾਵਉਗੀ ॥੧॥ ਕਾਮ ਕਰੀ ਸਭ ਤਿਆਗਿ ਕੈ ਹਉ ਸਰਣਿ ਪਰਉਗੀ ॥ ਨਾਨਕ ਸੁਆਮੀ ਗਰਿ ਮਿਲੇ ਹਉ ਗੁਰ ਮਨਾਵਉਗੀ ॥੨॥੭॥੧੩੬॥ ਸਾਰਗ ਮ: ੫ ॥ ਐਸੀ ਹੋਇ ਪਰੀ ॥ ਜਾਨਤੇ ਦਇਆਰ ॥੧॥ ਰਹਾਉ ॥ ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ ॥ ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ ॥੧॥ ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ ॥ ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ ॥ ਇਹ ਨਿਰੋਲ ਅਗਿਆਨਤਾ ਹੈ । ਕਾਨ੍ਹ ਤੇ ਗੋਪੀਆਂ ਦੇ ਸੰਵਾਦ ਨੂੰ ਕਾਮਕ ਦ੍ਰਿਸ਼ਟੀਕੋਣ ਨਾਲ ਤੱਕ ਕੇ ਕਹਿ ਕੇ ਲਾਉਣੇ ਮੂਰਖਤਾ ਹੈ ਜਦ ਕਿ ਸ੍ਰੀ ਦਸਮੇਸ਼ ਜੀ ਆਦਿ ਬਾਣੀ ਦੀ ਤਰਜਮਾਨੀ ਕਰਦੇ ਹੋਏ ਉਸ ਦਾ ਨਿਰਾਲੇ ਢੰਗ ਨਾਲ ਖੁਲਾਸਾ ਕਰਕੇ ਸੀਨ ਖਿੱਚ ਕੇ ਸਮਝਾ ਰਹੇ ਹਨ । ਜਿਸ ਨੂੰ ਕਹਿ ਸਕਦੇ ਹਾਂ :- ਸਚੈ ਸਬਦਿ ਜਿਨਾ ਏਕ ਲਿਵ ਲਾਗੀ ॥ ਗਿਰਿਹ ਕੁਟੰਬ ਮਹਿ ਸਹਜਿ ਸਮਾਧੀ ॥ ਨਾਨਕ ਨਾਮਿ ਰਤੇ ਸੇ ਸਚੇ ਬੈਰਾਗੀ ॥੧॥ ਅੰਗ ੧੨੪ ॥ ਮ: ੩ ॥

੧. ਸਵੈਯਾ ॥ ਉਹ ਗੋਪੀਆਂ ਨਾਲ ਖੇਡ ਰਹੇ ਹਨ ਜਿੰਨਾਂ ਦਾ ਬ੍ਰਿਜ ਵਿਚ ਸੁੰਦਰ ਡੇਰਾ (ਘਰ) ਹੈ । ਜਿਸ ਦੇ ਨੇਤਰ ਹਰਨ ਜਿਹੇ ਹਨ ਜੋ ਮਾਤਾ ਜਸ਼ੋਧਾ ਜੀ ਦਾ ਪੁੱਤਰ ਨੰਦ ਹੈ ।

੨. ਗੋਪੀਆਂ ਨੇ ਉਸ ਨੂੰ ਘੇਰਾ ਪਾਇਆ ਹੋਇਆ ਹੈ ਜਿਸ ਦਾ ਜਸ ਕਹਿਣ ਲਈ ਮੇਰਾ ਮਨ ਚਾਹਿਆ ਹੈ । ਜਾਣੋ ਕਾਮ ਦੇ ਨਾਲ ਖੇਡਣ ਵਾਸਤੇ ਤਾਰਿਆਂ ਨੇ ਚੰਦ ਨੂੰ ਘੇਰਾ ਪਾ ਲਿਆ ਹੈ ॥੬੦੫॥

੩. ਗੋਪੀ ਮਸਤ ਹੋ ਰਹੀ ਹੈ ਸਾਰੀ ਲੱਜਾ ਛੱਡ ਕੇ ਅਤੇ ਸੱਸ ਦਾ ਭੈਅ ਵੀ ਨਹੀਂ ਰੱਖਿਆ ਅਤੇ ਘਰ ਆਪਣੇ ਪਤੀ ਨੂੰ ਛੱਡ ਕੇ ਆਈ ਹੈ ਨਾ, ਆਪਣੀ ਮਾਂ ਨੂੰ ਕੁਝ ਕਹਿ ਕੇ ਆਈ ਹੈ । ਕ੍ਰਿਸ਼ਨ ਜੀ

੪. ਦੇ ਨਾਲ ਘੁੰਮਦੀ ਹੈ, ਤਾੜੀਆਂ ਵਜਾਉਂਦੀ ਹੋਈ ਤੇ ਗੀਤ ਉਪਹਾਸ ਦੇ ਗਾਉਂਦੀ ਹੈ । ਮੋਹਿਤ ਹੋ ਕੇ ਉਹ ਇਸਤਰੀ ਧਰਤੀ 'ਤੇ ਡਿੱਗ ਪਈ ਹੈ । ਕਵੀ ਸ਼ਿਆਮ ਜੀ ਕਹਿੰਦੇ ਹਨ ਦਿਲ ਦੇ ਵਿਚ ਹਰੀ ਦਾ ਜਸ ਕਰੀ ਜਾਂਦੀ ਹੈ ॥੬੦੬॥

੫. ਸਵੈਯਾ ॥ ਜਿਹੜਾ ਤ੍ਰੇਤੇ ਯੁਗ ਦਾ ਕਰਤਾ ਸੀ, ਜੋ ਤਨ ਦੇ ਉੱਤੇ ਪੀਲੇ ਬਸਤਰ ਪਹਿਨਦਾ ਸੀ । ਜਿਸ ਨੇ ਰਾਜੇ ਬਲ ਨੂੰ ਛਲਿਆ ਸੀ, ਜਿਸ ਨੇ ਬਹੁਤ ਸਾਰੇ ਵੈਰੀ ਮਾਰੇ, ਕ੍ਰੋਧ ਕਰਕੇ ਬੜੇ ਬੜੇ ਹਠੀਲੇ ।

੬. ਉਸ ਨੂੰ ਵੇਖ ਕੇ ਗੁਆਰਨ ਧਰਤੀ ਉਪਰ ਡਿੱਗ ਗਈ ਹੈ, ਜਿਸ ਨੇ ਪੀਲੇ ਬਸਤਰ ਪਹਿਨੇ ਹੋਏ ਹਨ ਉਸ ਨੂੰ ਵੇਖ ਕੇ । ਜਿਸ ਤਰ੍ਹਾਂ ਹਿਰਨੀ ਦੇ ਤੀਰ ਲੱਗ ਜਾਣ ਨਾਲ ਹਿਰਨੀ ਡਿੱਗ ਪੈਂਦੀ ਹੈ ਉਸੇ ਤਰ੍ਹਾਂ ਡਿੱਗ ਗਈ ਹਰੀ ਦੇ ਰੰਗੀਲੇ ਨੇਤਰ ਵੇਖ ਕੇ ॥੬੦੭॥

੭. ਸਵੈਯਾ ॥ ਉਹ ਸਾਖੀਆਂ ਹਰੀ ਦੇ ਨਾਲ ਖੇਡਦੀਆਂ ਹਨ ਆਪਣੇ ਤਨ ਵਿਚ ਬੜੀਆਂ ਸੁਖੀ ਹੋ ਕੇ । ਸ਼ਿਆਮ ਦੇ ਨਾਲ ਹੀ ਸੁਰਤੀ ਲੱਗੀ ਹੋਈ ਹੈ ਬਹੁਤ ਹੀ ਹਿਤ ਦੇ ਨਾਲ। ਹੋਰ ਚਿੱਤ ਦੇ ਵਿਚ ਧਨ ਆਦਿ ਦਾ ਕੋਈ ਬੰਧਨ ਨਹੀਂ ਹੈ।

੮. ਰੰਗ ਬਰੰਗੇ ਬਸਤਰ ਪਾਈ ਸਾਰੀਆਂ ਹੀ ਉਥੇ ਫਿਰਦੀਆਂ ਹਨ ਜਿਨ੍ਹਾਂ ਦੀ ਉਪਮਾ ਲੇਖਕ ਦੇ ਮਨ ਵਿਚ ਇਸ ਤਰ੍ਹਾਂ ਉੱਠੀ ਹੈ ਜਿਸ ਤਰ੍ਹਾਂ ਸੂਰਜਮੁਖੀ ਫੁੱਲ ਸੂਰਜ ਨੂੰ ਵੇਖ ਕੇ ਸੂਰਜ ਵਾਂਗ ਹੀ ਖਿੜ ਕੇ ਸੂਰਜ ਦਾ ਰੂਪ ਹੀ ਹੋ ਜਾਂਦਾ ਹੈ, ਤਿਵੇਂ ਹੀ ਗੋਪੀਆਂ ਰਾਸ ਖੇਡਦੀਆਂ ਕ੍ਰਿਸ਼ਨ ਜੀ ਨੂੰ ਵੇਖ ਕੇ ਉਸ ਫੁੱਲ ਵਾਂਗ ਉਸ ਵਣ ਦੇ ਵਿਚ ਫੁੱਲ ਜਾਂ ਕ੍ਰਿਸ਼ਨ ਜੀ ਜਿਹੀਆਂ ਹੋ ਗਈਆਂ ਹਨ ।

੯. ਸਵੈਯਾ ॥ ਸਾਰੀਆਂ ਗੋਪੀਆਂ ਉਸ ਵਣ ਦੇ ਵਿਚ ਰਾਸਦੀਆਂ, ਖੇਡਦੀਆਂ ਹਨ, ਬੜੀ ਪ੍ਰਸੰਨਤਾ ਦੇ ਨਾਲ ਭਗਵਾਨ ਦਾ ਸਰੂਪ ਆਪਣੇ ਮਨ ਵਿਚ ਸਾਹਮਣੇ ਟਿਕਾ ਕੇ । ਉਹਨਾਂ ਹਰੀ ਦੇ ਚਿਤਵਨੇ ਦੀ ਹੀ ਸੁੱਧ-ਬੁੱਧ ਹੈ ਇਕੋ ਇਕ । ਹੋਰ ਉਹਨਾਂ ਦੇ ਤਨ ਵਿਚ ਕੋਈ ਆਸਾ ਤ੍ਰਿਸ਼ਨਾ ਦੇ ਘਰ ਦੇ ਜੰਜਾਲਾਂ ਦਾ ਮੋਹ ਨਹੀਂ ਰਿਹਾ ।

੧੦. ਨਾ ਹੀ ਪਤਾਲ ਲੋਕ ਦੇ ਸੁੱਖਾਂ ਦੇ ਪਦਾਰਥਾਂ ਵਿਚ, ਨਾ ਹੀ ਮਾਤ ਲੋਕ ਵਿਚ ਅਤੇ ਨਾ ਹੀ ਦੇਵ ਲੋਕ ਦੀ ਕੋਈ ਇੱਛਾ ਬਾਕੀ ਰਹੀ ਹੈ । ਜਿਸ ਦੀ ਉਹਨਾਂ ਦੇ ਦਿਲ ਵਿਚ ਪ੍ਰਭੂ ਮਿਲਾਪ ਦੀ ਇੱਛਾ ਹੈ ਉਹ ਪ੍ਰਭੂ ਉਹਨਾਂ ਗੋਪੀਆਂ ਦੇ ਵਿਚ ਫਿਰਦਾ ਹੈ ॥੬੦੯॥

੧੧. ਸਵੈਯਾ ॥ ਭਗਵਾਨ ਨੇ ਹੱਸ ਕੇ ਗੱਲ ਕਹੀ ਉਸ ਬ੍ਰਿਖਭਾਨ ਦੀ ਪੁੱਤਰੀ ਰਾਧਾ ਨੂੰ ਉਸ ਦਾ ਨਵੇਕਲਾ ਹੀ ਰੂਪ ਵੇਖ ਕੇ। ਜਿਸ ਨੇ ਨੇਤਰਾਂ ਵਿਚ ਸੁਰਮਾ ਪਾਇਆ ਹੋਇਆਂ ਸੀ ਤੇ ਨੱਕ ਵਿਚ ਬਲਾਕ (ਨੱਥ) ਪਾਈ ਹੋਈ ਸੀ, ਜਿਸ ਨੇ ਸਾਰੇ ਭਾਵ ਸ਼ੁੱਧ ਭਾਵਨਾ ਦੇ ਨਾਲ ਕੀਤੇ ਹੋਏ ਸਨ ।

੧੨. ਸੋਹਣਾ ਸੰਧੂਰ ਲੈ ਕੇ ਜਿਸ ਨੇ ਮੱਥੇ ਵਿਚ ਬਿੰਦੀ ਲਾਈ ਹੋਈ ਸੀ, ਨੇਤਰ ਘੁਮਾ ਕੇ ਕ੍ਰਿਸ਼ਨ ਜੀ ਨੂੰ ਵੇਖ ਕੇ ਬੜਾ ਸੁੱਖ ਪ੍ਰਤੀਤ ਕਰਕੇ ਜਦੋਂ ਉਸ ਨੇ ਕ੍ਰਿਸ਼ਨ ਜੀ ਵੱਲ ਵੇਖਿਆ ਤਾਂ ਅੱਗੋਂ ਕ੍ਰਿਸ਼ਨ ਜੀ ਵੀ ਹੱਸ ਪਏ ॥੬੧੦॥

੧੩. ਸਵੈਯਾ ॥ ਗੋਪੀਆਂ ਬੀਨ ਜਿਹੇ ਬਰੀਕ ਬੋਲਾਂ ਨਾਲ ਗਾਉਂਦੀਆਂ ਹਨ ਤਾਂ ਕਿ ਕਾਲੇ ਰੰਗ ਵਾਲਾ ਸ਼ਿਆਮ ਸੁਣ ਕੇ ਪ੍ਰਸੰਨ ਹੋ ਜਾਵੇ, ਉਸ ਨੂੰ ਸੁਣਨ ਦੇ ਵਾਸਤੇ ਜਿਨ੍ਹਾਂ ਦੇ ਮੁੱਖ ਹਨ ਚੰਦਰਮਾ ਜਿਹੇ ਤੇ ਕੰਵਲ ਫੁੱਲ ਜਿਹੇ ਮੋਟੇ ਨੇਤਰ ਖੇਡਦੇ ਹਨ ।

੧੪. ਉਹਨਾਂ ਦੀ ਝਾਂਜਰਾਂ ਦੀ ਛਣਕਾਰ ਉੱਠਦੀ ਹੈ ਜਦੋਂ ਉਹ ਪੈਰ ਧਰਤੀ ਨਾਲ ਮਾਰਦੀਆਂ ਹਨ, ਉਸ ਸੋਭਾ ਨੂੰ ਕਵੀ ਸ਼ਿਆਮ ਜੀ ਉਚਾਰਨ ਕਰਦੇ ਹਨ ਜਿਸ ਤਰ੍ਹਾਂ ਢੋਲਕ ਦੇ ਨਾਲ ਤੰਬੂਰਾ ਵੱਜਦਾ ਹੈ ਜਾਂ ਮਿਰਦੰਗ ਨਗਾਰੇ ਨਾਲ ਤੰਬੂਰਾ ਖੜਕਦਾ ਹੈ ॥੬੧੧॥

੧੫. ਸ੍ਰੀ ਸ਼ਿਆਮ ਕਵੀ ਜੀ ਕਹਿੰਦੇ ਹਨ ਕਿ ਗੋਪੀਆਂ ਕ੍ਰਿਸ਼ਨ ਜੀ ਦੇ ਨਾਲ ਬੜੇ ਪ੍ਰੇਮ ਦੇ ਨਾਲ ਖੇਡਦੀਆਂ ਹਨ ।

---

(ਪੰਨਾ ੧੦੫ ਦੀ ਬਾਕੀ)

ਕੋਟਿ ਚੰਦ੍ਰਮੇ ਕਰਹਿ ਚਰਾਕ ॥ ਸੁਰ ਤੇਤੀਸ ਉਜੇਵਹਿ ਪਾਕ ॥ ਨਵ ਗ੍ਰਹ ਕੋਟਿ ਠਾਢੇ ਦਰਬਾਰ ॥ ਧਰਮ ਕੋਟਿ ਜਾਕੇ ਪ੍ਰਤਿਹਾਰ ॥੨॥
ਪਵਨ ਕੋਟਿ ਚਉਬਾਰੇ ਫਿਰਹਿ ॥ ਬਾਸਕ ਕੋਟਿ ਸੇਜ ਬਿਸਥਰਹਿ ॥ ਸਮੁੰਦ ਕੋਟਿ ਜਾਕੇ ਪਾਨੀਹਾਰ ॥ ਕੋਟਿਕ ਲਖਮੀ ਕਰੈ ਸੀਗਾਰ ॥ ਕੋਟਿਕ ਪਾਪ ਪੁੰਨ ਬਹੁ ਹਿਰਹਿ ॥ ਇੰਦ੍ਰ ਕੋਟਿ ਜਾਕੇ ਸੇਵਾ ਕਰਹਿ ॥੪॥ ਛਪਨ ਕੋਟਿ ਜਾਕੇ ਪ੍ਰਤਿਹਾਰ ॥ ਨਗਰੀ ਨਗਰੀ ਖਿਅਤ ਅਪਾਰ । ਲਟ ਛੂਟੀ ਵਰਤੈ ਬਿਕਰਾਲ ॥ ਕੋਟਿ ਕਲਾ ਖੇਲੈ ਗੋਪਾਲ ॥੫॥ ਕੋਟਿ ਜਗ ਜਾਕੇ ਦਰਬਾਰ ॥ ਗੰਧ੍ਰਬ ਕੋਟਿ ਕਰਹਿ ਜੈਕਾਰ ॥ ਅੰਗ ੧੧੬੨-੬੩ ॥ ਕਬੀਰ ਜੀ ॥
ਜਿਸ ਦਾ ਭਾਵ ਹੈ ਕਿ ਅਕਾਲ ਪੁਰਖ ਦੀ ਸ਼ਕਤੀ-ਪਰਮ ਮਾਇਆ ਦੇ ਵਿਚ ਸਭ ਕੁਝ ਹੈ ਜਿਸ ਤੋਂ ਇਨਕਾਰ ਨਹੀਂ ਕੀਤਾ ਜਾਂਦਾ ਜਿਸ ਦੁਆਰਾ ਪ੍ਰਭੂ ਦਾ ਤੇਜ ਪ੍ਰਗਟ ਹੁੰਦਾ ਹੈ । ਹਾਂ, ਇਹ ਦੂਸਰੀ ਗੱਲ ਹੈ ਜੋ ਪੁਰਸ਼ ਗੁਰੂ ਦੀ ਸ਼ਰਨ ਵਿਚ ਆ ਕੇ ਤਿਨ੍ਹਾਂ ਗੁਣਾਂ ਦੀ ਮੰਜ਼ਲ ਨੂੰ ਗਾ ਕੇ ਚੌਥੀ ਦਾ ਵਾਲੀ ਹੋ ਗਿਆ ਹੈ ਉਸ ਨੂੰ ਇਹਨਾਂ ਦੇਵਤਿਆਂ ਨਾਲ ਵਾਹ ਨਹੀਂ ਪੈਂਦਾ । ਜਿਸ ਲਈ ਬਚਨ ਹੈ :-
ਜਉ ਜਾਚਉ ਤਉ ਕੇਵਲ ਨਾਮ ॥ ਆਨ ਦੇਵ ਸਿਉ ਨਾਹੀ ਕਾਮ ॥ ਅੰਗ ੧੧੬੨ ॥ ਕਬੀਰ ਜੀ ॥
ਪਰ ਦੇਵਤੇ ਤੇ ਅਵਤਾਰਾਂ ਕੋਲੋਂ ਨਾ ਤਾਂ ਮੁਕਰਿਆ ਜਾ ਸਕਦਾ ਹੈ ਅਤੇ ਨਾ ਹੀ ਸਾਨੂੰ ਉਹਨਾਂ ਦੀ ਮਾਨਹਾਨੀ ਕਰਨ ਦਾ ਕੋਈ ਹੱਕ ਹੈ । ਜੋ ਸਭ ਸਾਡੇ ਬਾਪੂ ਜੀ ਦੇ ਹੁਕਮ ਦੀ ਖੇਡ ਹੈ :-
ਹੁਕਮਿ ਉਪਾਇ ਦਸ ਅਵਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥ ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ ॥ ਅੰਗ ੧੦੩੭ ॥ ਮ: ੧ ॥
ਸ੍ਰੀਮਾਨ ਯੋਗ ਵਿਦਵਾਨ ਪ੍ਰੋਫੈਸਰ ਪਿਆਰਾ ਸਿੰਘ ਜੀ ਪਦਮ ਇਥੇ ਗੁਰੂ ਦਸਮੇਸ਼ ਜੀ ਦੀ ਪਵਿੱਤਰ ਬਾਣੀ ਦੇ ਪ੍ਰਮਾਣ ਦੇ ਰਹੇ ਹਨ :-
ਇਨ ਮਹਿ ਸ੍ਰਿਸ਼ਟਿ ਸੁ ਦਸ ਅਵਤਾਰਾ ਜਿਨ ਮਹਿ ਰਮਿਆ ਰਾਮ ਹਮਾਰਾ ॥
ਅਨਤ ਚਤੁਰ ਦਸ ਗਨ ਅਵਤਾਰੂ, ਕਹੋਂ ਜੁ ਤਿਨ ਤਿਨ ਕੀਏ ਅਖਾਰੂ ॥੪॥
ਕਾਲ ਆਪਨੋ ਨਾਮ ਛਪਾਈ, ਅਵਰਨ ਕੇ ਸਿਰਿ ਦੇ ਬੁਰਿਆਈ ॥
ਆਪਨ ਰਹਿਤ ਨਿਰਾਲਮ ਜਗ ਤੇ ਜਾਨ ਲਈ ਜਾਨਾ ਮੈਂ ਤਬਤੇ ॥੫॥
ਆਪ ਰਚੈ ਆਪੇ ਕਲ ਘਾਏ ਅਵਰਨ ਕੈ ਦੇ ਮੂੰਡ ਹਤਾਏ ॥
ਆਪ ਨਿਰਾਲਮ ਰਹਾ ਨ ਪਾਇਆ ਤਾਤੇ ਨਾਮ ਬਿਅੰਤ ਕਹਾਇਆ ॥੬॥
ਜੋ ਚਉਬੀਸ ਅਵਤਾਰ ਕਹਾਏ ਤਿਨ ਭੀ ਤੁਮ ਪ੍ਰਭ ਤਨਕ ਨ ਪਾਏ ॥
ਸਭ ਹੀ ਸਭ ਭਰਮੇ ਭਵਰਾਯੰ ਤਾਂ ਤੇ ਨਾਮ ਬੇਅੰਤ ਕਹਾਯੰ ॥੭॥
ਬ੍ਰਹਮਾਦਿਕ ਸਭ ਹੀ ਪਚਹਾਰੇ, ਬਿਸ਼ਨ ਮਹੇਸ ਕਉਨ ਬਿਚਾਰੇ ॥
ਚੰਦ ਸੂਰਜ ਜਿਨ ਕਰੇ ਬਿਚਾਰਾ ਤਾਤੇ ਜਨੀਯਤ ਹੈ ਕਰਤਾਰਾ ॥੧੪॥ ਇਹੀ ਕਰਤਾਰਾ ਦੇ ਜਾਨਣ ਦੀ ਅਸਲ ਘੁੰਡੀ ਹੈ । ਇਸੇ ਬਿਆਨ ਦੇ ਅੰਤ 'ਤੇ ਗੁਰੂ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਜੋ ਲੋਕ ਅਵਤਾਰ-ਪੂਜਾ ਜਾਂ ਪੀਰ ਪ੍ਰਸਤੀ ਵਿਚ ਫਸ ਗਏ ਉਹ ਤੱਤ ਨੂੰ ਨਹੀਂ ਪਾ ਸਕੇ । ਇਹ ਵੱਡੀ ਭੁੱਲ ਸੀ ਜੋ ਆਮ ਮਜ਼ਹਬੀ ਲੋਕਾਂ ਨੂੰ ਖਰਾਬ ਕਰਦੀ ਆ ਰਹੀ ਹੈ ।
ਜਗ ਆਪਨ ਆਪਨ ਉਰਝਾਨਾ ॥ ਪਾਰਬ੍ਰਹਮ ਕਾਹੂੰ ਨ ਪਛਾਨਾ ॥ ਇਕ ਮੜੀਆਂ ਕਬਰਨ ਵੈ ਜਾਹੀ ਦੁਹੂਅੰਨ ਮੈਂ ਪਰਮੇਸਰ ਨਾਹੀ ॥੧੮॥ ਦੇ ਦੋਊ

(ਬਾਕੀ ਪੰਨਾ ੧੦੯ ਤੇ)

[1]ਛਕੀ ਕਬਿ ਸਯਾਮ ਕਹੈ ਸੰਗ ਕਾਨ੍ਹਰ ਕਾਰੇ ॥ ਛਾਜਤ ਜਾ ਮੁਖ ਚੰਦ ਪ੍ਰਭਾ ਸਮ ਰਾਜਤ ਕੰਜਨ ਸੇ ਦ੍ਰਿਗ ਭਾਰੇ ॥ [2]ਜਾ ਪਿਖਿ ਕੰਦ੍ਰਪ ਰੀਝ ਰਹੈ ਪਿਖਿ ਏ ਜਿਹ ਕੇ ਮ੍ਰਿਗ ਆਦਿਕ ਹਾਰੇ ॥ ਕੇਹਰਿ ਕੋਕਿਲ ਕੇ ਸਭ ਭਾਵ ਕਿਧੋ ਇਨ ਪੈ ਗਨ ਊਪਰ ਵਾਰੇ ॥੬੧੨॥ ਸਵੈਯਾ[3] ॥ ਜਾਹਿ ਭਭੀਛਨ ਰਾਜ ਦੀਯੋ ਜਿਨ ਹੂੰ ਬਰ ਰਾਵਨ ਸੋ ਰਿਪੁ ਸਾਧੋ ॥ ਖੇਲਤ ਹੈ ਸੋਊ ਭੂਮਿ ਬਿਖੈ ਬ੍ਰਿਜ ਲਾਜ ਜਹਾਜਨ ਕੋ ਤਜ ਬਾਧੋ ॥ [4]ਜਾਹਿ ਨਿਕਾਸ ਲਯੋ ਮੁਰ ਪ੍ਰਾਨ ਸੁ ਮਾਪ ਲੀਯੋ ਬਲ ਕੋ ਤਨ ਆਧੋ ॥ ਸਯਾਮ ਕਹੈ ਸੰਗ ਗ੍ਵਾਰਨ ਕੇ ਅਤ ਹੀ ਰਸ ਕੈ ਸੋਊ ਖੇਲਤ ਮਾਧੋ ॥੬੧੩॥ ਸ੍ਵੈਯਾ ॥ [5]ਜੋ ਮੁਰ ਨਾਮ ਮਹਾ ਰਿਪ ਪੈ ਕੁਪ ਕੈ ਅਤ ਹੀ ਡਰਈਯਾ ਫੁਨ ਭੀਰਨਿ ॥ ਜੋ ਗਜ ਸੰਕਟ ਕੋ ਕਟੀਯਾ ਹਰਿਤਾ ਜੋਊ ਸਾਧਨ ਕੇ ਦੁਖ ਪੀਰਨਿ ॥ [6]ਸੋ ਬ੍ਰਿਜ ਮੈ ਜਮੁਨਾ ਤਟ ਪੈ ਕਬਿ ਸਯਾਮ ਕਹੈ ਹਰੀਯਾ ਤ੍ਰੀਯ ਚੀਰਨਿ ॥ ਤਾ ਕਰਕੈ ਰਸ ਕੋ ਚਸਕੋ ਇਹ ਭਾਂਤ ਕਹਯੋ ਗਨ ਬੀਚ ਅਹੀਰਨਿ ॥੬੧੪॥ [7]ਕਾਨ ਜੂ ਬਾਚ ਗੁਵਾਰਨ ਸੋ ॥ ਸਵੈਯਾ ॥ [8]ਕੇਲ ਕਰੋ[ੳ] ਹਮ ਸੰਗ ਕਹਿਓ ਅਪਨੇ ਮਨ ਮੈ ਕਛੁ ਸੰਕ ਨ ਆਨੋ ॥ ਝੂਠ ਕਹਯੋ ਨਹਿ ਮਾਨਹੁ ਰੀ ਕਹਯੋ ਹਮਰੋ ਤੁਮ ਸਾਚ ਪਛਾਨੋ ॥ [9]ਗ੍ਵਾਰਨੀਯਾ ਹਰਿ ਕੀ ਸੁਨ ਬਾਤ ਗਈ ਤਜ ਲਾਜ ਕਬੈ ਜਸ ਠਾਨੋ ॥ ਰਾਤ ਬਿਖੈ ਤਜ ਝੀਲਹਿ ਕੋ ਨਭ ਬੀਚ ਚਲਯੋ ਜਿਮ ਜਾਤ ਟਨਾਨੋ ॥੬੧੫॥ ਸਵੈਯਾ ॥ [10]ਬ੍ਰਿਖਭਾਨ ਸੁਤਾ ਹਰਿ ਕੇ ਹਿਤ ਗਾਵਤ ਗ੍ਵਾਰਨ ਕੇ ਸੁ ਕਿਧੌ ਗਨ ਮੈਂ ॥ ਇਮ ਨਾਚਤ ਹੈ ਅਤਿ ਪ੍ਰੇਮ ਭਰੀ ਬਿਜਲੀ ਜਿਹ ਭਾਂਤ ਘਨੇ ਘਨ ਮੈਂ ॥ [11]ਕਵਿ ਨੇ ਉਪਮਾ ਤਿਹ ਗਾਇ ਬਕੀ ਸੁ ਬਿਚਾਰ ਕਹੀ ਅਪਨੇ ਮਨ ਮੈਂ ॥ ਰੁਤ ਚੇਤ ਕੀ ਮੈ ਮਨ ਆਨੰਦ ਕੈ ਕੁਹਕੈ ਮਨੋ ਕੋਕਿਲਕਾ ਬਨ ਮੈਂ ॥੬੧੬॥ ਸਵੈਯਾ ॥ [12]ਹਰਿ ਕੇ ਸੰਗ ਖੇਲਤ ਰੰਗ ਭਰੀ ਸੁ ਤ੍ਰੀਯਾ ਸਜ ਸਾਜ ਸਭੈ ਤਨ ਮੈਂ ॥ ਅਤਿਹੀ ਕਰਕੈ ਹਿਤ ਕਾਨ੍ਹਰ ਸੋ ਕਰਕੈ ਨਹੀ ਬੰਧਨ ਔ ਧਨ ਮੈਂ ॥ [13]ਫੁਨ ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਸਯਾਮ ਕੇ ਯੌ ਮਨ ਮੈਂ ॥ ਮਨੋ ਸਾਵਨ ਮਾਸ ਕੇ ਮੱਧਿ ਬਿਖੈ ਚਮਕੈ ਜਿਮ ਬਿੱਜੁਲਤਾ ਘਨ ਮੈਂ ॥੬੧੭॥ [14]ਸਯਾਮ ਸੋ ਸੁੰਦਰ ਖੇਲਤ ਹੈ ਕਬਿ ਸਯਾਮ ਕਹੈ ਅਤਿ ਹੀ ਰੰਗ ਰਾਚੀ ॥ ਰੂਪ ਸਚੀ ਅਰੁ ਪੈ ਰਤ ਕੀ ਮਨ ਮੈ ਕਰ ਪ੍ਰੀਤ ਸੋ ਖੇਲਤ ਸਾਚੀ ॥ [15]ਰਾਸ ਕੀ ਖੇਲ ਤਟੈ ਜਮਨਾ ਰਜਨੀ ਅਰੁ ਦਯੋਸ ਬਿੱਧਰਕ ਮਾਚੀ ॥ ਚੰਦ੍ਰਭਗਾ ਅਰੁ ਚੰਦ੍ਰਮੁਖੀ ਬ੍ਰਿਖਭਾਨ ਸੁਤਾ ਤਜਿ ਲਾਜਹਿ ਨਾਚੀ ॥੬੧੮॥ [16]ਰਾਸ ਕੀ ਖੇਲ ਸੁ ਗ੍ਵਾਰਨੀਯਾ ਅਤਿ ਹੀ ਤਹ ਸੁੰਦਰ ਭਾਂਤਿ ਰਚੀ ਹੈ ॥ ਲੋਚਨ ਹੈ

---

ੳ ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਕਿਹਾ ਮੇਰੇ ਨਾਲ ਕ੍ਰੀੜਾ ਕਰੋ ਅਤੇ ਆਪਣੇ ਮਨ ਵਿਚ ਕੋਈ ਸ਼ੰਕਾ ਨਾ ਲਿਆਉ । ਪੋਥੀ ਤੀਜੀ ਅੰਗ ੨੨੨ ਟੀਕਾ— ਪੰਡਿਤ ਨਰੇਣ ਸਿੰਘ ਜੀ ਮਹਾਨ ਗਿਆਨੀ ਵਲੋਂ ਲਿਖਿਆ ਗਿਆ ਹੈ । ਇਸੇ ਤਰ੍ਹਾਂ ਇਸ ਸਰੋਤ ਤੋਂ ਬਲ ਲੈ ਕੇ ਹੋਰ ਟੀਕਾਕਾਰਾਂ ਜਾਂ ਸ਼ਬਦਾਰਥ ਵਾਲੇ ਵਿਦਵਾਨਾਂ ਨੇ ਲਿਖ ਦਿੱਤਾ ਹੈ ਜੋ ਪ੍ਰਮਾਣਕ ਹੈ । ਸ਼ੁੱਧ ਇਹ ਹੈ ਕਿ ਕ੍ਰਿਸ਼ਨ ਜੀ ਗੋਪੀਆ ਨੂੰ ਕਹਿ ਰਹੇ ਹਨ ਕਿ ਤੁਸੀਂ ਮੇਰੇ ਕੋਲੋਂ ਕੋਈ ਜੱਕ-ਤੱਕ, ਸ਼ੰਕਾ ਨਾ ਕਰੋ । ਖੂਬ ਦਿਲ ਖੋਲ੍ਹ ਕੇ ਨੱਚੋ, ਟੱਪੋ, ਗਾਉ ਖੁੱਲ੍ਹ ਕੇ ਖੁਸ਼ੀਆਂ ਮਾਣੋ । ਇਥੇ ਕੇਲ ਖੁਸ਼ੀਆਂ ਦਾ ਪ੍ਰਤੀਕ ਸ਼ਬਦ ਹੈ, ਜਿਸ ਤਰ੍ਹਾਂ ਸ੍ਰੀ ਗੁਰੂ ਅਮਰ ਦਾਸ ਜੀ ਪਾਤਸ਼ਾਹੀ ਤੀਜੀ ਦਾ ਆਦੇਸ਼ ਹੈ :-

ਸਤਿਗੁਰੂ ਫੁਰਮਾਇਆ ਕਾਰੀ ਏਹ ਕਰੇਹੁ ॥ ਗੁਰੂ ਦੁਆਰੈ ਹੋਇਕੈ ਸਾਹਿਬੁ ਸੰਮਾਲੇਹੁ ॥ ਸਾਹਿਬੁ ਸਦਾ ਹਜੂਰਿ ਹੈ ਭਰਮੈ ਕੇ ਛਾਉੜ ਕਟਿ ਕੈ ਅੰਤਰਿ ਜੋਤਿ ਧਰੇਹੁ ॥ ਹਰਿ ਕਾ ਨਾਮੁ ਅੰਮ੍ਰਿਤੁ ਹੈ ਦਾਰੂ ਏਹੁ ਲਾਏਹੁ ॥ ਸਤਿਗੁਰ ਕਾ ਭਾਣਾ ਚਿਤਿ ਰਖਹੁ ਸੰਜਮੁ ਸਚਾ ਨੇਹੁ ॥ ਨਾਨਕ ਐਥੈ ਸੁਖੈ ਅੰਦਰਿ ਰਖਸੀ ਅਗੈ ਹਰਿ ਸਿਉ ਕੇਲ ਕਰੇਹੁ ॥ ਅੰਗ ੫੫੪ ॥ ਮ: ੩ ॥ ਭਾਵ ਹਰੀ ਨਾਲ ਖੁਸ਼ੀਆਂ ਮਾਣੋ । ਕੀ ਹਰੀ ਨਾਲ ਜਲ ਕ੍ਰੀੜਾ ਕਰਨਾ ਹੈ ? ਇਹੋ ਪ੍ਰਮਾਣ ਭੁਸਰਨ ਸ਼ਕਤੀ ਨੂੰ ਬਲ ਦੇ ਰਹੀ ਹੈ ।

੧. ਕਾਲੇ ਸ਼ਿਆਮ ਸੁੰਦਰ ਦੇ ਨਾਲ । ਜਿਸ ਕ੍ਰਿਸ਼ਨ ਜੀ ਦਾ ਮੁੱਖ ਚੰਦ ਜਿਹਾ ਸ਼ੋਭਦਾ ਹੈ ਅਤੇ ਕੰਵਲ ਫੁੱਲ ਜਿਹੇ ਨੇਤਰ ਹਨ ਮਿੱਟੇ।

੨. ਜਿਸ ਨੂੰ ਵੇਖ ਕੇ ਪਹਾੜੇ ਤੇ ਸਵਰਗ ਲੋਕ ਦੇ ਸੰਗਮ ਦੇ ਰਹਿਣ ਵਾਲੀਆਂ ਪਰੀਆਂ ਵੀ ਮੋਹਿਤ ਹੁੰਦੀਆਂ ਹਨ ਜਿਸ ਨੂੰ ਵੇਖ ਕੇ ਮ੍ਰਿਗ ਆਦਿਕ ਵੀ ਥੱਕ ਗਏ । ਕਹਿਰੀ ਸ਼ੇਰ ਜਾਂ ਕੋਇਲ ਦੇ ਬੋਲ ਜੋ ਇਹ ਗਿਣ ਕੇ ਦੱਸੇ ਹਨ ਸਭ ਉਸ ਉੱਤੋਂ ਵਾਰ ਕੇ ਸੁੱਟ ਦਿੱਤੇ ਹਨ ॥੬੧੨॥

੩. ਸਵੈਯਾ ॥ ਜਿਸ ਨੇ ਭਭੀਖਨ ਨੂੰ ਲੰਕਾ ਦਾ ਰਾਜ ਦਿੱਤਾ, ਜਿਸ ਨੇ ਬਲ ਕਰਕੇ ਰਾਵਣ ਜਿਹੇ ਵੈਰੀ ਮਾਰੇ, ਉਹ ਅੱਜ ਇਥੇ ਧਰਤੀ 'ਤੇ ਖੇਡ ਰਿਹਾ ਹੈ ਬ੍ਰਿਜ ਦੀ ਤੇ ਜਿਸ ਨੇ ਆਪ ਨੂੰ ਮਹਾਨ ਪੁਰਸ਼ ਹੋਣ ਦੇ ਅਭਿਮਾਨ ਨੂੰ ਛੱਡ ਕੇ ਕਾਬੂ ਕਰ ਲਿਆ ਹੈ ।

੪. ਜਿਸ ਨੇ ਮੁਰ ਜਿਹੇ ਦੈਂਤ ਦੇ ਪ੍ਰਾਣ ਕੱਢ ਦਿੱਤੇ ਸਨ ਅਤੇ ਰਾਜੇ ਬਲ ਦਾ ਸਰੀਰ ਅੱਧੇ ਕਦਮ ਲਈ ਮਿਣ ਲਿਆ ਸੀ। ਸ੍ਰੀ ਸ਼ਿਆਮ ਜੀ ਕਹਿੰਦੇ ਹਨ ਉਹੀ ਮਾਧੋ (ਮਾਇਆ ਲਛਮੀ) ਪਤੀ ਵਿਸ਼ਨੂੰ ਭਗਵਾਨ ਗੋਪੀਆਂ ਨਾਲ ਬਹੁਤ ਹੀ ਪ੍ਰੇਮ ਵਸ ਹੋ ਕੇ ਖੇਡ ਰਿਹਾ ਹੈ ॥੬੧੩॥

੫. ਸਵੈਯਾ ॥ ਜਿਹੜਾ ਮੁਰ ਜਿਹੇ ਮਹਾਂ ਵੈਰੀ ਡਰਾਉਣ ਵਾਲੇ ਤੇ ਕ੍ਰੋਧ ਹੋ ਕੇ ਭਿੜਿਆ ਸੀ । ਜੋ ਹਾਥੀ ਦੇ ਸੰਕਟ ਨੂੰ ਹਰਨ ਵਾਲਾ ਤੇ ਜੋਗੀਆਂ ਦੇ ਜਸ ਨੂੰ ਕੱਟਣ ਵਾਲਿਆਂ ਨੂੰ ਕੱਟ ਦੇਣ ਵਾਲਾ ਹਰੀਤਾ ਭਾਵ ਸਾਧਾਂ ਦੀਆਂ ਦੁੱਖਾਂ ਪੀੜਾਂ (ਤਕਲੀਫ਼ਾਂ) ਨਾਸ਼ ਕਰਨ ਵਾਲਾ ।

੬. ਉਹ ਬ੍ਰਿਜ ਦੇ ਵਿਚ ਜਮਨਾ ਦੇ ਕਿਨਾਰੇ ਦੇ ਉੱਤੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਸ ਨੇ ਗੋਪੀਆਂ ਦੇ ਬਸਤਰ ਲੁਕਾ ਲਏ ਸਨ । ਉਸ ਨੇ ਇਸ ਪ੍ਰੇਮ ਰਸ ਦਾ ਸੁਆਦ ਲੈਂਦੇ ਹੋਏ ਇਸ ਤਰ੍ਹਾਂ ਕਿਹਾ ਅਹੀਰਨ ਗੋਪੀਆਂ ਦੀ ਸਭਾ ਵਿਚ ॥੬੧੪॥

੭. ਕ੍ਰਿਸ਼ਨ ਜੀ ਕਹਿੰਦੇ ਹਨ ਗੋਪੀਆਂ ਨੂੰ ॥

੮. ਸਵੈਯਾ ॥ ਮੇਰੇ ਨਾਲ ਖੁਸ਼ੀ ਦੇ ਨਾਲ ਖੇਡ ਖੇਡੋ । ਇਹ ਕਿਹਾ ਕਿ ਆਪਣੇ ਮਨ ਦੇ ਵਿਚ ਕੋਈ ਸੰਗ, ਸ਼ੁਭਾ ਨਾ ਰੱਖੋ । ਐ ਗੋਪੀਓ ! ਤੁਸੀਂ ਇਹ ਮੇਰੀ ਗੱਲ ਮੰਨ ਲਵੋ, ਮੈਂ ਤੁਹਾਡੇ ਪਾਸ ਝੂਠ ਨਹੀਂ ਕਹਿੰਦਾ, ਮੇਰੇ ਕਹੇ ਨੂੰ ਸੱਚ ਕਰਕੇ ਜਾਣ ਲਵੋ ।

੯. ਗੋਪੀਆਂ ਨੇ ਹਰੀ ਦੀ ਇਹ ਗੱਲ ਸੁਣ ਕੇ ਸ਼ਰਮ ਭਾਵ ਜਕ ਲਾਹ ਦਿੱਤੀ ਜਿਸ ਦਾ ਲੇਖਕ ਕਵੀਆਂ ਨੇ ਇਹ ਜਸ ਮੰਨਿਆ ਹੈ ਕਿ ਜਿਸ ਤਰ੍ਹਾਂ ਰਾਤ ਦੇ ਸਮੇਂ ਕਿਸੇ ਝੀਲ ਦੇ ਕਿਨਾਰੇ ਘਾਹ ਵਿਚ ਲੁਕੇ ਹੋਏ ਜੁਗਨੂੰ (ਟਟਾਣੇ) ਅਕਾਸ਼ ਵਿਚ ਉੱਡ ਕੇ ਆਪਣੀ ਚਮਕ ਦਿਖਾਉਂਦੇ ਹਨ ਇਸੇ ਤਰ੍ਹਾਂ ਗੋਪੀਆਂ ਉਛਲ ਕੇ ਆਪੋ ਆਪਣੇ ਕਰਤਬ ਵਿਖਾਉਂਦੀਆਂ ਹਨ ॥੬੧੫॥

੧੦. ਸਵੈਯਾ ॥ ਰਾਧਾਂ ਹਰੀ ਨੂੰ ਪ੍ਰਸੰਨ ਕਰਨ ਲਈ ਗਾਉਂਦੀ ਹੈ ਗੋਪੀਆਂ ਦੇ ਟੋਲੇ ਦੇ ਵਿਚ । ਉਹ ਇਸ ਤਰ੍ਹਾਂ ਬਹੁਤ ਹੀ ਪ੍ਰੇਮ ਦੇ ਵਿਚ ਭਰੀ ਹੋਈ ਨੱਚਦੀ ਹੈ ਜਿਸ ਤਰ੍ਹਾਂ ਬਿਜਲੀ ਬੜੇ ਸੰਘਣੇ ਬੱਦਲ ਦੇ ਵਿਚ ਨੱਚਦੀ ਹੈ ।

੧੧. ਜਿਸ ਦੀ ਵਡਿਆਈ ਕਵੀ ਜੀ ਨੇ ਉਸ ਦੇ ਗਾਉਣੇ ਦੀ ਵਿਚਾਰ ਕੇ ਕਹੀ ਹੈ ਆਪਣੇ ਮਨ ਦੇ ਵਿਚ । ਜਿਵੇਂ ਚੇਤ ਦੀ ਰੁੱਤ ਵਿਚ ਆਪਣੇ ਮਨ ਵਿਚ ਪ੍ਰਸੰਨ ਹੋ ਕੇ ਵਣ ਦੇ ਵਿਚ ਕੋਇਲ ਬੋਲਦੀ ਹੈ ॥੬੧੬॥

੧੨. ਸਵੈਯਾ ॥ ਹਰੀ ਦੇ ਨਾਲ ਸਾਰੀਆਂ ਇਸਤਰੀਆਂ ਸਜੀਆਂ ਪ੍ਰੇਮ ਰੰਗ ਵਿਚ ਭਰੀਆਂ ਹੋਈਆਂ ਸਾਰੇ ਲਾਜ ਸਾਜ ਕੇ ਸਰੀਰ ਦੇ ਉੱਪਰ ਖੇਲ੍ਹਦੀਆਂ ਹਨ । ਅਤਿ ਹੀ ਅੰਦਰੋਂ ਸੱਚੇ ਦਿਲ ਨਾਲ ਕ੍ਰਿਸ਼ਨ ਜੀ ਨਾਲ ਪ੍ਰੇਮ ਕਰਕੇ ਨੱਚਦੀਆਂ ਹਨ, ਹੋਰ ਕਿਸੇ ਧਨ ਪਦਾਰਥ ਦੀ ਮਨ ਵਿਚ ਇੱਛਾ ਨਹੀਂ ।

੧੩. ਜਿਸ ਦੀ ਉਪਮਾ ਕਵੀ ਸ਼ਿਆਮ ਜੀ ਦੇ ਮਨ ਵਿਚ ਇਸ ਤਰ੍ਹਾਂ ਉੱਠੀ ਹੈ ਜਾਣੋ ਸਾਵਣ ਮਹੀਨੇ ਦੇ ਵਿਚ ਬਿਜਲੀ ਚਮਕਦੀ ਹੈ, ਮਾਲਿਕ ਦੇ ਪ੍ਰਸੰਨ ਕਰਨ ਲਈ ਉਸ ਦੀ ਆਪਣੇ ਮਨ ਦੀ ਕੋਈ ਕਲਪਨਾ ਨਹੀਂ ਹੁੰਦੀ ॥੬੧੭॥

੧੪. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਹ ਸੁੰਦਰੀਆਂ ਕ੍ਰਿਸ਼ਨ ਜੀ ਦੇ ਨਾਲ ਖੇਡਦੀਆਂ ਹਨ ਅਤਿ ਹੀ ਮਨ ਦੀ ਸੱਚੀ ਪ੍ਰੀਤ ਨਾਲ ਰਚ ਕੇ । ਜਿਨ੍ਹਾਂ ਦਾ ਰੂਪ ਕਾਮ ਦੇਵ ਦੀ ਇਸਤਰੀ ਰੱਤੀ ਤੇ ਇੰਦ੍ਰਾਣੀ ਸੱਚੀ ਦੇ ਸਮਾਨ ਹੈ ਜੋ ਮਨ ਦੇ ਵਿਚੋਂ ਤਨੋ ਮਨੋ ਸੱਚੀ ਪ੍ਰੀਤੀ ਨਾਲ ਖੇਡਦੀਆਂ

੧੫. ਸਨ । ਜਮਨਾ ਦੇ ਕਿਨਾਰੇ ਰਾਸ ਦੀ ਖੇਡ ਰਾਤ ਤੇ ਦਿਨ ਬਿਨਾਂ ਕਿਸੇ ਦੇ ਡਰ ਭੈਅ (ਬੇਧੜਕ) ਹੁੰਦੀ ਹੈ । ਚੰਦਰਭਗਾ ਤੇ ਚੰਦਰਮੁਖੀ ਅਤੇ ਰਾਧਾ ਜਕ ਤਕ ਨੂੰ ਛੱਡ ਕੇ ਦਿਲ ਖੋਲ੍ਹ ਕੇ ਨੱਚਦੀਆਂ ਹਨ ॥੬੧੮॥

੧੬. ਗੋਪੀਆਂ ਨੇ ਰਾਸ ਦੀ ਖੇਡ ਬਹੁਤ ਹੀ ਸੁੰਦਰ ਤਰੀਕੇ ਨਾਲ ਰਚੀ ਹੋਈ ਹੈ । ਜਿਨ੍ਹਾਂ ਦੇ ਨੇਤਰ ਅਤਿ ਹੀ ਸੁੰਦਰ ਮ੍ਰਿਗ ਜਿਹੇ ਹਨ

---

(ਪੰਨਾ ੧੦੭ ਦੀ ਬਾਕੀ)

ਜਿਹ ਭਾਵ ਜਿੰ ਪਚੇ ਇਨ ਤੇ ਨਾਥ ਨਿਰਾਲੇ ਬਚੇ ॥ ਜਾਕੋ ਛੂਟਿ ਗਯੋ ਭ੍ਰਮ ਉਰਕਾ ਤਿਹ ਆਗੇ ਹਿੰਦੂ ਕਿਆ ਤੁਰਕਾ ॥੧੯॥
ਇਕ ਸਤਸਬੀ ਇਕ ਮਾਲਾ ਧਰਹੀ, ਏਕ ਕੁਰਾਨ ਪੁਰਾਨ ਉਚਰਹੀ ॥
ਕਰਤ ਬਿਰੋਧ ਗਏ ਮਰਿ ਮੂੜਾ, ਪ੍ਰਭ ਕੋ ਰੰਗ ਨ ਲਾਗਾ ਗੂੜਾ ॥੨੦॥
ਜੋ ਜੋ ਰੰਗ ਏਕ ਕੇ ਰਾਚੇ, ਤੇ ਤੇ ਲੋਕ ਲਾਜ ਤਜਿ ਨਾਚੇ ॥
ਆਦਿ ਪੁਰਖ ਜਿਨ ਏਕ ਪਛਾਨਾ ਦੁਤੀਆ ਭਾਵ ਨ ਮਨ ਮਹਿ ਆਨਾ ॥੨੧॥
ਜੋ ਜੋ ਭਾਵ ਦੁਤਿਯ ਮਹਿ ਰਾਚੇ, ਤੇ ਤੇ ਮੀਤ ਮਿਲਨ ਤੇ ਬਾਚੇ ॥
ਏਕ ਪੁਰਖ ਜਿਨ ਨੈਕ ਪਛਾਨਾ ਤਿਨ ਹੀ ਪਰਮ ਤੱਤ ਕਹ ਜਾਨਾ ॥੨੨॥

ਇਤਨੀ ਸਪੱਸ਼ਟਤਾ ਦੇ ਹੁੰਦਿਆਂ ਹੋਰ ਵਿਆਖਿਆ ਦੀ ਲੋੜ ਨਹੀਂ ਕਿ ਗੁਰੂ ਸਾਹਿਬ ਦਾ ਇਸ਼ਟ ਕੌਣ ਸੀ ? ਹਾਂ ਅਵਤਾਰਾਂ ਦੀ ਕਥਾ ਲਿਖੀ ਇਸ ਲਈ ਤਾਂ ਕਿ ਜੋ ਲੋਕ ਇਨ੍ਹਾਂ ਵਿਚ ਸ਼ਰਧਾ, ਵਿਸ਼ਵਾਸ ਰੱਖਦੇ ਹਨ, ਉਨ੍ਹਾਂ ਦੇ ਮਨ ਨੂੰ ਇਨ੍ਹਾਂ ਰਾਹੀਂ ਇਕ ਤਾਂ ਇਤਿਹਾਸ ਦੀ ਜਾਣਕਾਰੀ ਹੋ ਸਕੇ ਅਤੇ ਦੂਜੇ ਸਾਵਧਾਨ ਹੋ ਕੇ ਜੁੜ ਮਰਨ ਪਰ ਹੀਣਤਾ ਦਾ ਜੀਵਨ ਨਾ ਜਿਊਣ ।

ਹਿੰਦੁਸਤਾਨੀ ਸਿਆਣਿਆਂ ਦੀ ਅਵਤਾਰ ਆਦਿ ਦੀ ਫਿਲਾਸਫੀ ਦੀ ਵੀ ਦਾਦ ਦੇਣੀ ਪੈਂਦੀ ਹੈ ਕਿ ਉਨ੍ਹਾਂ ਵਿਕਾਸਵਾਦ ਦੇ ਸਿਧਾਂਤ ਨੂੰ ਮੁੱਖ ਰੱਖ ਕੇ ਜੋ ਕੋਈ ਸਮੇਂ-ਸਮੇਂ ਭਲਾ ਆਗੂ ਹੋਇਆ ਉਸ ਨੂੰ ਇਸ ਅਵਤਾਰ ਮਾਲਾ ਵਿਚ ਪੁ ਲਿਆ । ਜਦੋਂ ਜ਼ਿੰਦਗੀ ਪਾਣੀਆਂ ਤੱਕ ਹੀ ਮਹਿਦੂਦ ਸੀ ਤਾਂ ਮੱਛ ਅਵਤਾਰ ਹੀ ਹੋ ਸਕਦਾ ਸੀ । ਇਸ ਤੋਂ ਅੱਗੇ ਮਨੁੱਖੀ ਵਿਕਾਸ ਅਨੁਸਾਰ ਅਵਤਾਰ-ਯੋਜਨਾ ਵਿਚ ਵਿਕਾਸ ਹੁੰਦਾ ਗਿਆ । ਇਸ ਸਾਰੀ ਅਵਤਾਰ ਮਾਲਾ ਵਿਚ ਰਾਮ ਤੇ ਕ੍ਰਿਸ਼ਨ ਨੂੰ ਵਿਸ਼ੇਸ਼ ਗੌਰਵ ਪ੍ਰਾਪਤ ਹੈ । ਇਸੇ ਕਰਕੇ ਰਾਮ ਕਥਾ ੮੬੪ ਛੰਦਾਂ ਵਿਚ ਤੇ ਕ੍ਰਿਸ਼ਨ ਕਥਾ ੨੪੯੨ ਛੰਦਾਂ ਵਿਚ ਲਿਖੀ ਗਈ ਹੈ। ਜਾਂ ਫਿਰ ਨਿਹਕਲੰਕੀ ਅਵਤਾਰ ਦੇ ਬਿਆਨ ਵਿਚ ੫੮੮ ਛੰਦ ਰਚੇ ਗਏ ਹਨ । ਨਿਹਕਲੰਕੀ ਅਵਤਾਰ ਦਾ ਸੰਕਲਪ ਪੁਰਾਣਾ ਹੈ ਜੋ ਕਿ ਭਵਿਸ਼ਤ ਦੇ ਸਮੇਂ ਦੇ ਉਧਾਰ ਲਈ ਕਿਸੇ ਮਹਾਂ ਪੁਰਖ ਦਾ ਆਉਣਾ ਜ਼ਰੂਰੀ ਦੱਸਦਾ ਹੈ । ਇਸ ਦਾ ਭਾਵ ਇਹ ਵੀ ਹੈ ਕਿ ਨੇਕੀ ਜਾਂ ਧਰਮ ਦੇ ਹਾਮੀਆਂ ਦਾ ਧਰਵਾਸ ਬਣਿਆ ਰਹਿੰਦਾ ਹੈ ।

ਆਮ ਅਵਤਾਰਾਂ ਦਾ ਪ੍ਰਕਾਸ਼ ਤਾਂ ਹੀ ਹੁੰਦਾ ਹੈ ਜਦੋਂ ਕੋਈ ਦੈਂਤ ਸ਼ਕਤੀਆਂ ਧਰਮ-ਕਰਮ ਵਿਚ ਵਿਘਨ ਪਾਉਂਦੀਆਂ ਹਨ ਤੇ ਉਹਨਾਂ ਵਿਘਨਾਂ ਨੂੰ ਦੂਰ ਕਰਨ ਲਈ ਕੋਈ ਕਲਾਧਾਰੀ ਅੱਗੇ ਆਉਂਦਾ ਹੈ । ਜਦੋਂ ਕੋਈ ਅਵਤਾਰ ਇਨ੍ਹਾਂ ਦੈਂਤਾਂ ਦੇ ਵਿਨਾਸ਼ ਲਈ ਧਾਵਾ ਬੋਲਦਾ ਹੈ ਤਾਂ ਗੁਰੂ ਸਾਹਿਬ ਨੇ ਉਥੇ ਯੁੱਧ-ਵਰਨਣ ਤੇ ਬਹੁਤ ਜ਼ੋਰ ਦਿੱਤਾ ਹੈ । ਇਹ ਬਚਿੱਤਰ ਨਾਟਕ ਦੀ ਖਾਸ ਖੂਬੀ ਹੈ ਕਿ ਜੰਗੀ ਘਟਨਾਵਾਂ ਨੂੰ ਵਧਾ ਕੇ ਤੇ ਚਮਕਾ ਕੇ ਪੇਸ਼ ਕੀਤਾ ਗਿਆ ਹੈ । ਕ੍ਰਿਸ਼ਨ ਕਥਾ ਦਾ ਰਾਸ ਲੀਲਾ ਤੇ ਗੋਪੀ ਬਿਰਹੁ ਤੋਂ ਇਲਾਵਾ ਯੁੱਧ ਪ੍ਰਬੰਧ ਇਕ ਵੱਖਰਾ ਹੀ ਵੱਡਾ ਭਾਗ ਹੈ । ਜ਼ਾਹਿਰ ਹੈ ਕਿ ਗੁਰੂ ਸਾਹਿਬ ਇਸ ਯੁੱਧ-ਚਰਿੱਤਰ ਰਾਹੀਂ ਲੋਕਾਂ ਨੂੰ ਪ੍ਰਭਾਵਿਤ ਕਰਨਾ ਚਾਹੁੰਦੇ ਸਨ ਕਿ ਜੇਕਰ ਇਕ ਅਵਤਾਰ ਦੈਂਤਾਂ ਦੇ ਨਾਸ਼ ਲਈ ਇਤਨਾ ਬਲੀ ਸਿੱਧ ਹੋ ਸਕਦਾ ਹੈ ਜਾਂ ਜੇਕਰ ਚੰਡੀ ਵਰਗੀ ਦੇਵੀ, ਮਹਿਖਾਸੁਰ ਵਰਗੇ ਦੈਂਤਾਂ ਦੇ ਆਹੂ ਲਾਹੁਣ ਲਈ ਸਮਰੱਥ ਹੈ ਤਾਂ ਕੋਈ ਗੱਲ ਨਹੀਂ । ਭਾਰਤੀ ਜਨਤਾ ਮੁਗਲ ਸਾਮਰਾਜ ਦੇ ਦੈਂਤ ਨਾਲ ਟੱਕਰ ਲੈ ਕੇ ਸਫਲਤਾ ਹਾਸਲ ਨਾ ਕਰ ਸਕੇ । ਇਹ ਇਕ ਬੁਨਿਆਦੀ ਨੁਕਤਾ ਸੀ ਜਿਸ ਉੱਤੇ ਗੁਰੂ ਸਾਹਿਬ ਨੇ ਬਹੁਤ ਜ਼ੋਰ ਦਿੱਤਾ ਹੈ।

(ਬਾਕੀ ਪੰਨਾ ੧੧੩ ਤੇ)

[1]ਜਿਨ ਕੇ ਮ੍ਰਿਗ ਸੇ [1]ਜਿਨ ਕੇ ਸਮ ਤੁਲ ਨ ਰੂਪ ਸਚੀ ਹੈ ॥ [2]ਕੰਚਨ ਸੋ ਤਿਨ ਕੋ ਤਨ ਹੈ ਮੁਖ ਹੈ ਸਸਿ ਸੋ ਤਹ ਰਾਧਿ ਗਚੀ ਹੈ ॥ ਮਾਨੋ ਕਰੀ ਕਰ ਲੈ ਕਰਤਾ ਸੁਧ ਸੁੰਦਰ ਤੇ ਜੋਊ ਬਾਕੀ ਬਚੀ ਹੈ ॥੬੧੯॥ [3]ਆਈ ਹੈ ਖੇਲਨ ਰਾਸ ਬਿਖੈ ਸਜਕੈ ਸੁ ਤ੍ਰੀਯਾ ਤਨ ਸੁੰਦਰ ਬਾਨੇ ॥ ਪੀਤ ਰੰਗੇ ਇਕ ਰੰਗ ਕਸੁੰਭ ਕੇ ਏਕ ਹਰੇ ਇਕ ਕੇਸਰ ਸਾਨੇ ॥ [4]ਤਾ ਛਬਿ ਕੇ ਜਸ ਉੱਚ ਮਹਾ ਕਬਿ ਨੈ ਅਪਨੇ ਮਨ ਮੈਂ ਪਹਿਚਾਨੇ ॥ ਨਾਚਤ ਭੂਮ ਗਿਰੀ ਧਰਨੀ ਹਰਿ ਦੇਖ ਰਹੀ ਨਹੀ ਨੈਨ ਅਘਾਨੇ ॥੬੨੦॥ ਸਵੈਯਾ ॥ [5]ਤਿਨ ਕੋ ਇਤਨੋ ਹਿਤ ਦੇਖਤ ਹੀ ਅਤ ਆਨੰਦ ਸੋ ਭਗਵਾਨ ਹਸੇ ਹੈ ॥ ਪ੍ਰੀਤ ਬਢੀ ਅਤਿ ਗੁਆਰਨ ਸੋ ਅਤ ਹੀ ਰਸ ਕੇ ਫੁਨ ਬੀਚ ਫਸੇ ਹੈ ॥[6] ਜਾ ਤਨ ਦੇਖਤ ਪੁੰਨਿ ਬਢੈ ਜਿਹ ਦੇਖਤ ਹੀ ਸਭ ਪਾਪ ਨਸੇ ਹੈ ॥ ਜਿਉ ਸਸਿ ਅਗ੍ਰ ਲਸੈ ਚਪਲਾ ਹਰਿ ਦਾਰਮ ਸੇ ਤਿਮ ਦਾਂਤ ਲਸੇ ਹੈ ॥੬੨੧॥ [7]ਸੰਗ ਗੋਪਿਨ ਬਾਤ ਕਹੀ ਰਸ ਕੀ ਜੋਊ ਕਾਨ੍ਹਰ ਹੈ ਸਭ ਦੈਤ ਮਰੱਈਯਾ ॥ ਸਾਧਨ ਕੋ ਜੋਊ ਹੈ ਬਰਤਾ ਅਉ ਅਸਾਧਨ ਕੋ ਜੋਊ ਨਾਸ ਕਰੱਈਯਾ ॥ [8]ਰਾਸ ਬਿਖੈ ਸੋਊ ਖੇਲਤ ਹੈ ਜਸੁਧਾ ਸੁਤ ਜੋ ਮੁਸਲੀਧਰ ਭੱਈਯਾ ॥ ਨੈਨਨ ਕੇ ਕਰਕੈ ਸੁ ਕਟਾਛ ਚੁਰਾਇ ਮਨੋ ਮਤਿ ਗੋਪਿਨ ਲੱਈਯਾ ॥੬੨੨॥ [9]ਦੇਵ ਗੰਧਾਰ ਬਿਲਾਵਲ ਸੁੱਧ ਮਲ੍ਹਾਰ ਕਹੈ ਕਬਿ ਸਯਾਮ ਸੁਨਾਈ ॥ ਜੈਤਸਿਰੀ ਗੁਜਰੀ ਕੀ ਭਲੀ ਧੁਨ ਰਾਮਕਲੀ ਹੂੰ ਕੀ ਤਾਨ ਬਸਾਈ ॥ [10]ਸਥਾਵਰ[ੳ] ਤੇ ਸੁਨਕੈ ਸੁਰਜੀ ਜੜ ਜੰਗਮ ਤੇ ਸੁਰ ਜਾ ਸੁਨ ਪਾਈ ॥ ਰਾਸ ਬਿਖੈ ਸੰਗ ਗੁਆਰਨਿ ਕੇ ਇਹ ਭਾਂਤ ਸੋ ਬੰਸੁਰੀ ਕਾਨ੍ਹ ਬਜਾਈ ॥੬੨੩॥ [11]ਦੀਪਕ ਅਉ ਨਟ ਨਾਇਕ ਰਾਗ ਭਲੀ ਬਿਧਿ ਗਉਰੀ ਕੀ ਤਾਨ ਬਸਾਈ ॥ ਸੋਰਠ ਸਾਰੰਗ ਰਾਮਕਲੀ ਸੁਰ ਜੈਤਸਿਰੀ ਸੁਭ ਭਾਂਤ ਸੁਨਾਈ ॥[12] ਰੀਝ ਰਹੈ ਪ੍ਰਿਥਮੀ ਕੇ ਸਭੈ ਜਨ ਰੀਝ ਰਹਯੋ ਸੁਨਕੈ ਸੁਰ ਰਾਈ ॥ ਤੀਰ ਨਦੀ ਸੰਗ ਗੁਆਰਨਿ ਕੇ ਮੁਲਰੀ ਕਰਿ ਆਨੰਦ ਸਯਾਮ ਬਜਾਈ ॥੬੨੪॥ [13]ਸਵੈਯਾ ॥ ਜਿਹਕੇ ਮੁਖ ਕੀ ਸਮ ਚੰਦ੍ਰਪਭਾ ਤਨ ਕੀ ਤਿਹ ਭਾ ਮਨੋ ਕੰਚਨ ਸੀ ਹੈ ॥ ਮਾਨਹੁ ਲੈ ਕਰ ਮੈ ਕਰਤਾ ਸੁ ਅਨੂਪ ਸੀ ਮੂਰਤ ਯਾਕੀ ਕਸੀ ਹੈ ॥ [14]ਚਾਂਦਨੀ ਮੈ ਗਨ ਗੁਆਰਨਿ ਕੇ ਇਹ ਗੁਆਰਨ ਗੋਪਿਨ ਤੇ ਸੁ ਚਛੀ ਹੈ ॥ ਬਾਤ ਜੁ ਥੀ ਮਨ ਕਾਨ੍ਹਰ ਕੇ ਬ੍ਰਿਖਭਾਨ ਸੁਤਾ ਸੋਊ ਪੈ ਲਖ ਲੀ ਹੈ ॥੬੨੫॥ [15]ਕਾਨ੍ਹ ਜੂ ਬਾਚ ਰਾਧੇ ਸੋ ॥ ਦੋਹਰਾ ॥ [16]ਕ੍ਰਿਸ਼ਨ ਜੀ ਰਾਧਕਾ ਤਨ ਨਿਰਖ ਕਹੀ ਬਿਹਸਿਕੈ ਬਾਤ ॥ ਮ੍ਰਿਗ ਕੇ ਅਰੁ ਫੁਨ ਮੈਨ ਕੇ ਤੋ ਮੈ ਸਭ ਹੈ ਗਾਤ ॥੬੨੬॥ ਸਵੈਯਾ ॥ [17]ਭਾਗ ਕੋ ਭਾਲ

---

ੳ ਜੰਗਲ ਦੇ ਰੁੱਖ ਝਾੜ ਬੂਟਿਆਂ ਤੋਂ ਸੁਰ (ਬੁੱਧੀ ਵਾਲੇ ਹੋ ਗਏ ਹਨ ਅਤੇ ਜੜ੍ਹ (ਪੱਥਰ ਆਦਿ) ਜੰਗਮ (ਲੱਤਾਂ ਵਾਲੇ ਪਸ਼ੂ) ਵੀ ਸੁਰਜੀਤ ਚੇਤੰਨ ਬੁੱਧੀ ਵਾਲੇ ਹੋ ਗਏ। ਸ੍ਰੀ ਵਿਸ਼ਨੂੰ ਜੀ ਗੁਰੂ ਦੀ ਪਦਵੀ ਰੱਖਦੇ ਹਨ ਜਿਨ੍ਹਾਂ ਦਾ ਦਿੱਤਾ ਗਿਆਨ ਅਜਿਹਾ ਗਿਆਨ ਸੀ ਕਿ ਉਸ ਗਿਆਨ ਨੂੰ ਸੁਣ ਕੇ ਪਸ਼ੂ, ਪ੍ਰੇਤ ਸਾਰੇ ਮੁਗਧ ਹੋ ਗਏ ਸੁਨਣ ਵਾਲੇ ਜੋ ਇਹ ਵਡਿਆਈ ਪੂਰੇ ਗੁਰੂ ਤੋਂ ਹਾਸਲ ਹੋ ਜਾਂਦੀ ਹੈ :- ਮਿਰਤਕ ਰਊ ਪਾਇਓ ਤਨਿ ਸਾਸਾ ਬਿਛਰਤ ਆਨਿ ਮਿਲਾਇਆ ॥ ਪਸੂ ਪ੍ਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥੧॥ ਪੂਰੇ ਗੁਰ ਕੀ ਦੇਖੁ ਵਡਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥ ਅੰਗ ੬੧੪ ॥ ਮ: ੫ ॥ ਜਿਸ ਤਰ੍ਹਾਂ ਗੁਰੂ ਗਿਆਨ ਨੂੰ ਸੁਣ ਕੇ ਮੁਰਦਿਆਂ ਵਿਚ ਜਾਨ ਪੈ ਜਾਂਦੀ ਹੈ, ਵਿਛੜੀਆਂ ਗੋਪੀਆਂ ਰੂਪ ਰੂਹਾਂ ਉਹ ਪ੍ਰਭੂ ਨੂੰ ਮਿਲ ਪੈਂਦੀਆਂ ਹਨ, ਪਸ਼ੂ ਪ੍ਰੇਤ ਵੀ ਮੁਗਧ ਹੋ ਜਾਂਦੇ ਹਨ ਪੂਰੇ ਗੁਰੂ ਦੇ ਗਿਆਨ ਨੂੰ ਸੁਣ ਕੇ। ਜਿਹੜਾ ਹਰੀ ਦਾ ਨਾਮ ਗੁਰੂ ਦੁਆਰਾ ਮੁਖ ਤੋਂ ਗਾਇਆ ਜਾਂਦਾ ਹੈ। ਭਾਈ ਦੇਖੋ ਇਹ ਪੂਰੇ ਗੁਰੂ ਦੀ ਵਡਿਆਈ ਜਿਸ ਦਾ ਕੋਈ ਮੁੱਲ ਨਹੀਂ ਪਾਇਆ ਜਾਂਦਾ। ਜਿਸ ਤਰ੍ਹਾਂ ਕ੍ਰਿਸ਼ਨ ਦੇ ਦਿੱਤੇ ਗਿਆਨ ਜੰਗਲ ਵਿਚ ਗੋਪੀਆਂ ਦੀਆਂ ਰੂਹਾਂ ਮੁਗਧ ਕਰ ਦਿੱਤੀਆਂ ਸਨ। ਪਸ਼ੂ ਤੇ ਪੱਥਰ ਵੀ ਸੁਣ ਕੇ ਮੁਗਧ ਹੋ ਗਏ ਸਨ। ਉਸ ਤਰ੍ਹਾਂ ਇਹ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਪੂਰੇ ਗੁਰੂ ਦਾ ਗਿਆਨ ਹੈ ਜਿਸ ਵਿਚ ਪੁਰਾਤਨ ਕ੍ਰਿਸ਼ਨ, ਬਿਸ਼ਨ ਤੇ ਰਾਜੇ ਮਹਾਰਾਜੇ, ਇਸਤਰੀ ਪੁਰਖ, ਸਾਧ ਤੇ ਚੋਰਾਂ ਦੀਆਂ ਉਦਾਹਰਨਾਂ ਦੇ ਦੇ ਕੇ ਸਾਡੇ ਜਿਹੇ ਮੂਰਖਾਂ ਨੂੰ ਸਮਝਾਇਆ ਗਿਆ ਹੈ। ਪ੍ਰਕਰਣ ਨੂੰ ਪੜ੍ਹੋ ਤੇ ਫੇਰ ਉਸ ਦੇ ਅੰਤ ਵਿਚ ਐਂਡ ਨੂੰ ਵਾਚੋ ਤੇ ਉਸ ਦਾ ਨਤੀਜਾ ਸੱਚ :- ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ ॥ ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ ॥੩॥ ਗੋਬਿੰਦ ਦਾਮੋਦਰ ਦਇਆਲ ਮਾਧਵੇ ਪਾਰ ਬ੍ਰਹਮ ਨਿਰੰਕਾਰਾ ॥ ਉਹੀ ॥

ਭਾਵ ਇਹ ਸਾਰੇ ਉਸੇ ਪਾਰਬ੍ਰਹਮ ਦੇ ਨਾਮ ਦੇ ਪ੍ਰਤੀਕ ਹਨ। ਇਨ੍ਹਾਂ ਦੇ ਅੱਗੇ ਗੋਪੀਆਂ ਵਾਂਗ ਆਪਣੇ ਮਨ ਨੂੰ ਹੋਮ ਦਿਉ ਫੇਰ ਉਹ ਕਿਸੇ ਦੀ ਘਾਲ-ਘਾਲੀ ਮਿਹਨਤ ਕੀਤੀ ਦਾ ਇਵਜ਼ਾਨਾ ਅਵੱਸ਼ ਦਿੰਦਾ ਹੈ। ਕਿਸੇ ਨਾਲ ਧੋਖਾ ਕਰਕੇ ਕੀਤੀ ਮਿਹਨਤ ਤੋਂ ਜਵਾਬ ਨਹੀਂ ਦਿੰਦਾ।

(ਬਾਕੀ ਪੰਨਾ ੧੧੧ ਤੇ)

੧. ਜਿਨ੍ਹਾਂ ਦੇਵ ਬਰਾਬਰ ਰੂਪ ਸੱਚੀ ਦਾ ਵੀ ਨਹੀਂ ।

੨. ਸੋਨੇ ਜਿਹੇ ਉਹਨਾਂ ਦੇ ਸਰੀਰ ਹਨ ਅਤੇ ਮੁੱਖ ਚੰਦਰਮਾ ਜਿਹੇ ਹਨ, ਜਿਸ ਤੋਂ ਰਾਧਾ ਉੱਤੇ ਹੈ । ਜਾਣੋ ਕਰਤਾਰ ਨੇ ਕਰਤਾਰੀ ਸੁੰਦਰਤਾ ਬਣਾਈ ਉਹ ਸਾਰੀ ਇਹਨਾਂ ਉੱਤੇ ਲਾ ਦਿੱਤੀ । ਬਾਕੀ ਹੋਰ ਜੋ ਉਹਨਾਂ ਤੋਂ ਬਚ ਗਈ ਉਹੀ ਕਿਸੇ ਨੂੰ ਦਿੱਤੀ ॥੬੧੯॥

੩. ਉਹ ਰਾਸ ਵਿਚ ਖੇਡਣ ਲਈ ਆਈ ਹੈ ਉਹ ਇਸਤਰੀ ਹਰ ਤਰ੍ਹਾਂ ਤੇ ਸਜ ਧਜ ਕੇ ਸਰੀਰ ਦੇ ਉੱਤੇ ਸੁੰਦਰ ਬਾਣੇ ਪਹਿਨ ਕੇ । ਕਿਸੇ ਨੇ ਪੀਲੇ ਰੰਗ ਦੇ, ਕਿਸੇ ਨੇ ਕਸੁੰਭੇ ਰੰਗ ਦੇ ਲਾਲ, ਕਿਸੇ ਨੇ ਹਰੇ ਰੰਗ ਦੇ, ਕਿਸੇ ਨੇ ਕੇਸਰੀ ਰੰਗ ਦੇ ਰੰਗੇ ਹੋਏ ਹਨ ।

੪. ਉਸ ਉੱਚੀ ਛਵੀ ਦੇ ਜਸ ਨੂੰ ਕਵੀ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਪਛਾਣਿਆ ਹੈ ਕਿ ਗੋਪੀ ਰੂਪ ਧਰਤੀ ਕ੍ਰਿਸ਼ਨ ਜੀ ਦੇ ਪੈਰਾਂ ਹੇਠ ਡਿੱਗ ਪਈ ਹੈ ਅਤੇ ਹਰੀ ਦੇ ਦਰਸ਼ਨ ਕਰ ਰਹੀ ਹੈ ਪਰ ਨੇਤਰ ਦਰਸ਼ਨ ਕਰਕੇ ਰੱਜਦੇ ਨਹੀਂ ਹਨ ॥੬੨੦॥

੫. ਸਵੈਯਾ ॥ ਉਹਨਾਂ ਗੋਪੀਆਂ ਦਾ ਇਤਨਾ ਡੂੰਘਾ ਪ੍ਰੇਮ ਵੇਖ ਕੇ ਬਹੁਤ ਪ੍ਰਸੰਨ ਹੋ ਕੇ ਭਗਵਾਨ ਜੀ ਹੱਸ ਪਏ ਅਤੇ ਉਹਨਾਂ ਗੋਪੀਆਂ ਦੀ ਸੱਚੀ ਲਗਨ ਵੇਖ ਕੇ ਉਹਨਾਂ ਗੋਪੀਆਂ ਦੇ ਨਾਲ ਭਗਵਾਨ ਦੀ ਪ੍ਰੀਤ ਵਧ ਗਈ ਉਹਨਾਂ ਦੀ ਪ੍ਰੀਤ ਦਾ ਬਹੁਤ ਹੀ ਰਸ ਵੇਖ ਕੇ ਆਪ ਉਸ ਦੇ ਵਿਚ ਫਸ ਗਏ।

੬. ਜਿਸ ਦਾ ਦਰਸ਼ਨ ਕਰਕੇ ਜੀਵ ਦੇ ਪੁੰਨ ਵਧ ਜਾਂਦੇ ਹਨ, ਜਿਸ ਦੇ ਦਰਸ਼ਨ ਕਰਨ ਵਾਲੇ ਦੇ ਸਾਰੇ ਪਾਪ ਨੱਸ ਜਾਂਦੇ ਹਨ । ਜਿਵੇਂ ਚੰਦ ਦੇ ਸਾਹਮਣੇ ਬਿਜਲੀ ਚਮਕਦੀ ਹੈ, ਜਿਵੇਂ ਅਨਾਰ ਦੇ ਵਿਚ ਦਾਣੇ ਚਮਕਦੇ ਹਨ ਉਸੇ ਤਰ੍ਹਾਂ ਕ੍ਰਿਸ਼ਨ ਜੀ ਦੇ ਮੁੱਖ ਵਿਚ ਦੰਦ ਲਿਸ਼ਕਦੇ ਹਨ ॥੬੨੧॥

੭. ਜਿਹੜੇ ਕ੍ਰਿਸ਼ਨ ਜੀ ਸਾਰੇ ਦੈਂਤਾਂ ਨੂੰ ਮਾਰਨ ਵਾਲੇ ਹਨ, ਉਹਨਾਂ ਨੇ ਗੋਪੀਆਂ ਨੂੰ ਇਕ ਗੱਲ ਕਹੀ ਬੜੇ ਰਸ ਭਾਵ ਪਿਆਰ ਭਰੀ। ਜਿਹੜੇ ਸਾਧਾਂ ਨੂੰ ਵਰਦਾਨ ਦੇਣ ਵਾਲੇ ਹਨ ਅਤੇ ਸਾਧਾਂ ਦੇ ਵਿਰੋਧੀ ਦੁੱਖ ਦੇਣ ਵਾਲਿਆਂ ਨੂੰ ਜੋ ਨਾਸ਼ ਕਰਨ ਵਾਲੇ ਹਨ ।

੮. ਉਹ ਰਾਸ ਦੇ ਵਿਚ ਖੇਡਦੇ ਹਨ ਜੋ ਜਸ਼ੋਧਾ ਦੇ ਪੁੱਤਰ ਹਨ ਅਤੇ ਬਲਰਾਮ ਦੇ ਭਾਈ ਹਨ । ਉਹਨਾਂ ਨੇ ਨੇਤਰਾਂ ਦੇ ਇਸ਼ਾਰਿਆਂ ਨਾਲ ਜਾਣੋ ਗੋਪੀਆਂ ਦਾ ਮਨ ਮੋਹ ਲਿਆ ਹੈ ॥੬੨੨॥

੯. ਰਾਗ ਦੇਵ ਗੰਧਾਰੀ ਕਿਸੇ ਵੇਲੇ ਸ਼ੁੱਧ ਬਿਲਾਵਲ, ਕਿਸੇ ਵੇਲੇ ਮਲਾਰ, ਸ਼ਿਆਮ ਕਵੀ ਜੀ ਕਹਿੰਦੇ ਹਨ ਸੁਣਾ ਕੇ । ਜੈਤਸਿਰੀ, ਗੂਜਰੀ ਦੀ ਬੜੀ ਸੁੰਦਰ ਧੁਨ ਰਾਮਕਲੀ ਰਾਗ ਰਾਮ ਕਲੀ ਕਿਸੇ ਵੇਲੇ ਬੰਸਰੀ ਵਿਚ ਸੁਣੀ ਜਾਂਦੀ ਹੈ, ਬੜੀ ਚੰਗੀ ਤਰ੍ਹਾਂ ਵਜਾ ਕੇ ।

੧੦. ਬੰਸਰੀ ਵਿਚ ਇਹਨਾਂ ਰਾਗਾਂ ਨੂੰ ਸੁਣ ਕੇ, ਨਾ ਹਿੱਲਣ ਵਾਲੇ ਬੂਟੇ ਆਦਿ ਜੜ੍ਹ ਜੰਗਮ ਵੀ ਸੁਰਜੀਤ (ਬੁੱਧੀ) ਵਾਲੇ ਹੋ ਗਏ । ਉਸ ਰਾਸ ਦੇ ਵਿਚ ਇਸ ਤਰ੍ਹਾਂ ਦੀ ਕ੍ਰਿਸਨ ਜੀ ਨੇ ਬੰਸਰੀ ਵਜਾਈ ॥੬੨੩॥

੧੧. ਦੀਪਕ ਰਾਗ ਅਤੇ ਨਟ ਰਾਗ ਇਸ ਅਖਾੜੇ ਦੇ ਨਾਇਕ (ਕ੍ਰਿਸ਼ਨ ਜੀ) ਬੜਾ ਚੰਗੀ ਤਰ੍ਹਾਂ ਗਾਉਂਦੀ ਰਾਗ ਦੀ ਤਾਨ ਵਜਾ ਦਿੱਤੀ । ਸੋਰਠ, ਸਾਰੰਗ, ਰਾਮਕਲੀ ਦੀ ਸੁਰ ਵਿਚ ਜੈਤਸਿਰੀ ਬੜੇ ਸੋਹਣੀ ਤਰ੍ਹਾਂ

੧੨. ਸੁਣਾਈ । ਜਿਸ ਨੂੰ ਸੁਣ ਕੇ ਧਰਤੀ ਦੇ ਸਾਰੇ ਹੀ ਜੀਵ ਤੇ ਜਨ ਪ੍ਰਸੰਨ ਹੋ ਰਹੇ ਸਨ । ਉਸ ਸੁਰ ਨੂੰ ਸੁਣ ਕੇ ਜੋ ਬੰਸਰੀ ਵਿਚ ਗਾਈ ਗਈ ਸੁਰਾਂ ਦੀ ਰਾਣੀ । ਨਦੀ ਦੇ ਕਿਨਾਰੇ ਗੋਪੀਆਂ ਦੇ ਨਾਲ ਜਿਹੜੀ ਬੰਸਰੀ ਆਨੰਦ ਵਿਚ ਆ ਕੇ ਕ੍ਰਿਸ਼ਨ ਜੀ ਨੇ ਵਜਾਈ ॥੬੨੪॥

੧੩. ਸਵੈਯਾ ॥ ਜਿਸ ਦੇ ਮੁੱਖ ਦੀ ਸ਼ੋਭਾ ਚੰਦਰਮਾ ਸਮਾਨ ਹੈ, ਤਨ ਦੀ ਰੌਸ਼ਨੀ (ਚਮਕ) ਸੋਨੇ ਜਿਹੀ ਹੈ । ਜਾਣੋ ਕਿ ਕਰਤਾ ਪੁਰਖ ਨੇ ਆਪਣੇ ਹੱਥ ਵਿਚ ਇਸ ਦਾ ਮੰਤਰ ਲੈ ਕੇ ਉਪਮਾ ਤੋਂ ਰਹਿਤ ਮੂਰਤ ਘੜੀ ਹੈ ।

੧੪. ਚੰਦ ਦੀ ਚਾਨਣੀ ਗੋਪੀਆਂ ਦੇ ਝੁੰਡ ਵਿਚ ਸਾਰੀਆਂ ਤੋਂ ਅੱਛੀ ਹੈ । ਜਿਹੜੀ ਗੱਲ ਕ੍ਰਿਸ਼ਨ ਜੀ ਦੇ ਅਜੇ ਮਨ ਵਿਚ ਹੀ ਬ੍ਰਿਖਭਾਨ ਦੀ ਪੁੱਤਰੀ (ਰਾਧਾ) ਨੇ ਉਹੀ ਜਾਣ ਲਈ ਹੈ ॥੬੨੫॥

੧੫. ਕ੍ਰਿਸ਼ਨ ਜੀ ਕਹਿੰਦੇ ਹਨ ਰਾਧਾ ਨੂੰ ॥

੧੬. ਦੋਹਰਾ ॥ ਕ੍ਰਿਸ਼ਨ ਜੀ ਨੇ ਰਾਧਾ ਦਾ ਤਨ ਵੇਖ ਕੇ ਮੁਸਕਰਾ ਕੇ ਗੱਲ ਕਹੀ ਕਿ ਐ ਰਾਧਕਾ ! ਹਰਨ ਦੇ ਅਤੇ ਕਾਮਦੇਵ ਦੇ ਵਾਲੀਆਂ ਖੂਬੀਆਂ ਸਾਰੀਆਂ ਤੇਰੇ ਸਰੀਰ ਵਿਚ ਹਨ ॥੬੨੬॥

੧੭. ਸਵੈਯਾ ॥ ਐ ਰਾਧਾ ਤੂੰ ਕਿਸਮਤ ਦਾ ਮਸਤਕ

---

(ਪੰਨਾ ੧੧੦ ਦੀ ਬਾਕੀ)

ਚੇਤਹੁ ਬਾਸੁ ਦੇਉ ਬਨਵਾਲੀ ॥ ਰਾਮੁ ਰਿਦੈ ਜਪਮਾਲੀ ॥੧॥ ਰਹਾਉ ॥ ਉਰਧ ਮੂਲ ਜਿਸ ਸਾਖ ਤ ਲਾਹਾ ਚਾਰਿ ਬੇਦ ਜਿਤ ਲਾਗੇ ॥ ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥ ਪਾਰਜਾਤੁ ਘਰਿ ਆਗਨਿ ਮੇਰੈ ਪੁਹਪ ਪਤ੍ਰ ਤਤੁ ਡਾਲਾ ॥ ਸਰਬ ਜੋਤਿ ਨਿਰੰਜਨ ਸੰਭੂ ਛੋਡਹੁ ਬਹੁਤੁ ਜੰਜਾਲਾ ॥੩॥ ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥ ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥੪॥ ਅੰਗ ੫੦੩ ॥ ਮ: ੧ ॥

ਅਰਥ ਭਾਵ— ਵਾਸਦੇਵ (ਸਰਬ ਨਿਵਾਸੀ ਪ੍ਰਮੇਸ਼ਰ) ਅਤੇ ਬਨਮਾਲੀ (ਜੰਗਲ ਦੀ ਬਨਸਪਤੀ ਜਿਸ ਦੀ ਮਾਲਾ ਹੈ ਵਿਸ਼ਨੂੰ-ਕ੍ਰਿਸ਼ਨ) ਜੋ ਕਰਤਾਰ ਦੇ ਨਾਮ ਦਾ ਵਾਚਕ ਹੈ, ਨੂੰ ਯਾਦ ਕਰੋ, ਰਾਮ ਨੂੰ ਹਿਰਦੇ ਵਿਚ ਧਰੋ ਕੇ ਰੱਖਣਾ ਹੀ ਜਪਣ ਵਾਲੀ ਮਾਲਾ ਹੈ । ਜਿਸ ਦੀ (ਉਰਧ) ਉੱਪਰ ਨੂੰ ਜੜ੍ਹ ਹੈ ਅਤੇ ਤਿੰਨ ਗੁਣ ਸਾਖਾਂ ਹਨ ਜਿਨ੍ਹਾਂ ਤਿੰਨਾਂ ਗੁਣਾਂ ਦਾ ਵਿਸਥਾਰ ਹੀ ਵੇਦ ਕਰਦੇ ਹਨ । ਚੌਥੇ ਪਦ ਦੀ ਖਬਰ ਨਹੀਂ ਦਿੰਦੇ । ਚਾਰੇ ਬੇਦ ਕਰਹਿ ਆਕਾਰ ॥ ਤੀਨ ਅਵਸਥਾ ਕਹਹਿ ਵਖਿਆਨੁ ॥ ਤੁਰੀ ਅਵਸਥਾ ਸਤਿਗੁਰ ਤੇ ਹਰਿ ਜਾਨੁ ॥ ਗਉੜੀ ਮ: ੧, ੧੫੪। ਪਰ ਜਿਨ੍ਹਾਂ ਤਿੰਨਾਂ ਗੁਣਾਂ ਨੂੰ ਛੱਡ ਕੇ ਜੋ ਚੌਥੀ (ਸਹਿਜ ਅਵਸਥਾ) ਵਾਲੇ ਭਾਵ ਵਿਚ ਜਾਂਦੇ ਹਨ ਉਹ ਪਾਰਬ੍ਰਹਮ ਦੇ ਪਿਆਰ ਵਿਚ ਜਾਗਦੇ ਹਨ । ਜਿਸ ਪਾਰਜਾਤ ਨੂੰ ਇੰਦਰ ਦੇ ਬਾਗ ਵਿਚ ਸਾਰੀਆਂ ਆਸਾਂ ਪੂਰਨ ਕਰਨ ਵਾਲਾ ਕਿਹਾ ਜਾਂਦਾ ਹੈ ਉਹ ਪਾਰਜਾਤ ਬ੍ਰਿਛ, ਹਰੀ ਮੇਰੇ ਘਰ ਦੇ ਵਿਹੜੇ ਵਿਚ ਆ ਜਾਵੇਗਾ । ਤੱਤੂ, ਸੱਚ, ਅਸਲੀਅਤ ਉਸ ਦੇ ਫੁੱਲ ਪੱਤੇ ਅਤੇ ਟਾਹਣੇ ਹਨ । ਆਪਣੇ ਆਪ ਤੋਂ ਪ੍ਰਗਟ ਹੋਣ ਵਾਲਾ ਹਰੀ ਜੋ ਮਾਇਆ ਤੋਂ ਰਹਿਤ ਹੈ (ਉਸ ਦੀ ਜੋਤਿ ਜੋ ਸਭ ਜਗ੍ਹਾ ਵਿਦਮਾਨ ਹੈ) ਉਸ ਨੂੰ ਸਿਮਰੋ । ਹੋਰ ਬਹੁਤੇ ਫਜ਼ੂਲ ਝਮੇਲੇ ਛੱਡ ਦਿਉ । ਹੇ ਸਿੱਖਿਆ ਧਾਰਨ ਕਰਨ ਵਾਲੇ ਗੁਰਮੁਖਿ ! ਮੈਂ ਨਾਨਕ ਇਹ ਬੇਨਤੀ ਕਰਦਾ ਹਾਂ ਤੁਸੀਂ ਇਸ ਨੂੰ ਸੁਣੋ ਤਾਂ ਫੇਰ ਨਾ ਜਨਮ ਹੋਵੇਗਾ, ਨਾ ਕਾਲ । ਪਰ ਇਹ ਅਵਸਥਾ ਸਾਨੂੰ ਉਦੋਂ ਪ੍ਰਾਪਤ ਹੋਵੇਗੀ ਜਦੋਂ ਅਸੀਂ ਸ੍ਰੀ ਗੁਰੂ ਨਾਨਕ ਜੀ ਮਹਿਲੀ ਦੇ ਅਗਲੇ ਉਪਦੇਸ਼ 'ਤੇ ਅਮਲ ਕਰਾਂਗੇ ਆਪ ਦਾ ਪਾਵਨ ਉਪਦੇਸ਼ ਹੈ -

ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ ॥ ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ ॥੫॥ ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ ॥ ਮਨਿ ਤਤੁ ਅਵਿਗਤੁ ਧਿਆਇਆ ਗੁਰ ਪ੍ਰਸਾਦੀ ਪਾਇਆ ॥੬॥ ਗਿਆਨੁ ਧਿਆਨੁ ਸਭ ਦਾਤਿ ਕਥੀਅਲੇ ਸੇਵ ਸਿਧ ਸਹਿ ਦੂਤਾ ॥ ਬ੍ਰਹਮ ਕਮਲ ਮਧੁ ਤਾਸੁ ਰਸਾਦੰ ਜਾਗਤ ਨਾਹੀ ਸੂਤਾ ॥੭॥ ਉਹੀ ॥

ਭਾਵਾਰਥ— ਉਹ ਹੀ ਹਕੀਮ ਹੈ ਜੋ ਬਿਮਾਰ ਦੀ ਬਿਮਾਰੀ ਨੂੰ ਸਮਝੇ ਤੇ ਉਹੋ ਗੁਰੂ ਹੈ ਤੇ ਉਹੋ ਗੁਰੂ ਦਾ ਸਿੱਖ ਹੈ ਜਿਹੜਾ ਕਿ ਸੰਸਾਰ ਦੇ ਰੋਗ ਨੂੰ ਸਮਝੇ ਭਾਵ ਭੁੱਲਣ ਲੋਕਾਂ ਦੀ ਭੁੱਲ ਨੂੰ ਸਮਝਾ ਸਕੇ । ਜੋ ਸਮਝਣ ਵਾਲਾ ਹੈ ਉਹ ਸਹਿਜ ਵਾਲਾ ਹੈ, ਉਸ ਲਈ ਜੀਵਨ ਅਕਾਉਣ ਵਾਲਾ ਨਹੀਂ ਹੁੰਦਾ, ਉਹ ਗ੍ਰਹਿਸਥੀ ਹੈ ਪਰ ਧੰਦਿਆਂ ਵਾਲਾ ਗ੍ਰਹਿਸਥੀ ਨਹੀਂ । ਉਹ ਧੰਦਿਆਂ ਨੂੰ ਕਰਦਾ ਹੋਇਆ ਵੀ ਨਿਰਲੇਪ ਹੈ । ਛੱਡ ਦਿਉ ਕਾਮ, ਕ੍ਰੋਧ, ਹੰਕਾਰ, ਲੋਭ, ਮੋਹ ਅਤੇ ਕੂੜ ਦੀ ਮਾਇਆ ਨੂੰ । ਨਿਰਲੱਜ ਨਿੰਦਿਆ ਕੁਥਾਏ ਕਾਮ ਤੋਂ ਕਿਸ ਨੇ ਛੁਟਕਾਰਾ ਪਾਇਆ ਹੈ ਕ੍ਰੋਧ ਤੋਂ ਕਿਸ ਨੇ ਪੱਲਾ ਛੁਡਾਇਆ ਹੈ ? ਹੰਕਾਰ ਕਿਸ ਨੂੰ ਬਖਸ਼ਦਾ ਹੈ ? ਕੰਮ ਭਾਵੇਂ ਕਿਸੇ ਨੇ ਹੋਰ ਨੇ ਹੀ ਕੀਤਾ ਹੈ ਪਰ ਮੂਰਖ ਮਨ ਹਰ ਥਾਂ ਆਪਣੀ ਛਾਪ ਲਾ ਕੇ ਮੈਂ ਮੈਂ ਕਰਦਾ ਨਹੀਂ ਥੱਕਦਾ । ਲੋਭ ਤੋਂ ਕੌਣ ਬਚਿਆ ਹੈ ? ਮਾਇਆ ਕੋਲ ਹੈ ਰੱਖਣ ਨੂੰ ਥਾਂ ਨਹੀਂ ਲੱਭਦਾ ਪਰ ਇਹ ਮੂਰਖ ਹਰ ਵਸਤੂ ਮੁਫਤ ਭਾਲਦਾ ਹੈ । ਕਿਸੇ ਦੇ ਇਵਜ਼ਾਨੇ ਦੇਣ ਤੋਂ ਭੱਜਦਾ ਹੈ, ਹਰ ਥਾਂ ਤੋਂ ਬਦਲ ਚਾਹੁੰਦਾ ਹੈ । ਮੋਹ ਦੀ ਤਾ ਗੱਲ ਹੀ ਕੀ ਹੈ ? ਮੋਹ ਦੇ ਵੱਸ ਹੋਇਆ ਜੀਵ ਆਪਣਾ ਅੰਤ ਦੂਸ਼ਿਤ ਕਰਕੇ ਜਨਮ ਜਨਮਾਂਤਰਾਂ ਵਿਚ ਬੈਲ, ਘੋੜਾ, ਖੋਤਾ ਹੋ ਕੇ ਭਟਕਦਾ ਤੇ ਕਰਜ਼ਾ ਉਤਾਰਦਾ ਫਿਰਦਾ ਹੈ । ਇਹੀ ਕਰਤਾਰ ਦੀ ਔਖੜ ਮਾਇਆ ਹੈ ਜਿਸ ਤੋਂ ਬਚਣ ਦੀ ਗੁਰਦੇਵ ਸਿੱਖਿਆ ਦਿੰਦੇ ਹਨ ਕਿ ਐ ਗੁਰਸਿੱਖ ! ਮਨ ਵਿਚ ਵਸਾ ਲਉ ਉਸ ਅਬਿਨਾਸ਼ੀ ਤੱਤ ਨੂੰ, ਗਿਆਨ ਤੇ ਧਿਆਨ ਦੀ ਦਾਤ ਨੂੰ ਸਮਝੋ ਅਤੇ ਜਿਵੇਂ ਗੋਪੀਆਂ ਨੂੰ ਜਗਤ ਰਚਣ ਤੇ ਮਾਇਕ ਜੰਜਾਲ ਅਤੇ ਮੋਹਕ ਦੁਨੀਆਂ ਨੂੰ ਛੱਡ ਕੇ ਕਿਸੇ ਦੇ ਲੜ ਲੱਗ ਗਈਆਂ ਸਨ, ਲੱਗ ਜਾਉ

(ਬਾਕੀ ਪੰਨਾ ੧੧੨ ਤੇ)

[1]ਹਰਖੋ ਸੁਨ ਗ੍ਵਾਰਨ ਛੀਨ ਲਈ ਮੁਖ ਜੋਤ ਸਸੀ ਹੈ ॥ ਨੈਨ ਮਨੋ ਸਰ ਤੀਛਨ ਹੈ ਭ੍ਰਿਕੁਟੀ ਮਨੋ ਜਾਨ ਕਮਾਨ ਕਸੀ ਹੈ ॥ [2]ਕੋਕਿਲ ਬੈਨ ਕਪੋਤ ਸੋ ਕੰਠ ਕਹੀ ਹਮਰੇ ਮਨ ਜੋਊ ਬਸੀ ਹੈ ॥ ਏਤੇ ਪੈ ਚੋਰ ਲਯੋ ਹਮਰੋ ਚਿਤ ਭਾਮਨ ਦਾਮਨ ਭਾਂਤ ਲਸੀ ਹੈ ॥੬੨੭॥ [3]ਕਾਨ੍ਹਰ ਲੈ ਬ੍ਰਿਖਭਾਨ ਸੁਤਾ ਸੰਗ ਗੀਤ ਭਲੀ ਬਿਧਿ ਸੁੰਦਰ ਗਾਵੈ ॥ ਸਾਰੰਗ ਦੇਵ ਗੰਧਾਰ ਬਿਭਾਸ ਬਿਲਾਵਲ ਭੀਤਰ ਤਾਨ ਬਸਾਵੈ ॥ [4]ਜੋ ਜੜ ਸ੍ਰਉਨਨ ਮੈ ਸੁਨਕੈ ਧੁਨ ਤਿਆਗ ਕੈ ਧਾਮ ਤਹਾ ਕਹੁ ਧਾਵੈ ॥ ਜੋ ਖਗ ਜਾਤ ਉਡੇ ਨਭਿ ਮੈ ਸੁਨ ਠਾਢ ਰਹੈ ਧੁਨ ਜੋ ਸੁਨ ਪਾਵੈ ॥੬੨੮॥ [5]ਗ੍ਵਾਰਨ ਸੰਗ ਭਲੇ ਭਗਵਾਨ ਸੁ ਖੇਲਤ ਹੈ ਅਰੁ ਨਾਚਤ ਐਸੇ ॥ ਖੇਲਤ ਹੈ ਮਨ ਆਨੰਦ ਕੈ ਨ ਕਛੂ ਜਰਰਾ ਮਨ ਧਾਰ ਕੈ ਭੈ ਸੇ ॥ [6]ਗਾਵਤ ਸਾਰੰਗ ਤਾਲ ਬਜਾਵਤ ਸਯਾਮ ਕਹੈ ਅਤਿਹੀ ਸੁ ਰੁਚੈ ਸੇ ॥ ਸਾਵਨ ਕੀ ਰੁਤ ਮੈ ਮਨੋ ਨਾਚਤ ਮੋਰਨਿ ਮੈ ਮੁਰਵਾਨਰ ਜੈਸੇ ॥੬੨੯॥ [7]ਸਵੈਯਾ ॥ ਨਾਚਤ ਹੈ ਸੋਊ ਗ੍ਵਾਰਨਿ ਮੈ ਜਿਹਕੋ ਸਸਿ ਸੋ ਅਤਿ ਸੁੰਦਰ ਆਨਨ ॥ ਖੇਲਤ ਹੈ ਰਜਨੀ ਸਿਤ ਮੈ ਜਹ ਰਾਜਤ ਥੇ ਜਮੁਨਾ ਜੁਤ ਕਾਨਨ ॥ [8]ਭਾਨਸੁਤਾ ਬ੍ਰਿਖ ਕੀ ਜਹ ਥੀ ਸੁ ਹੁਤੀ ਜਹ ਚੰਦ੍ਰਭਗਾ ਅਭਿਮਾਨਨ ॥ ਛਾਜਤ ਤਾ ਮਹਿ ਯੌ ਹਰਿ ਜੂ ਜਿਉ ਬਿਰਾਜਤ ਬੀਚ ਪੰਨਾ ਨਗ ਖਾਨਨ ॥੬੩੦॥ [9]ਸੁ ਸੰਗੀਤ ਨਚੇ ਹਰਿ ਜੂ ਤਿਹ ਠਉਰ ਸੁ ਸਯਾਮ ਕਹੈ ਰਸ ਕੇ ਸੰਗ ਭੀਨੋ ॥ ਖੋਰ ਦਏ ਫੁਨ ਕੇਸਰ ਕੀ ਧੁਤੀਯਾ ਕਸਿ ਕੈ ਪਟ ਓਢ ਨਵੀਨੋ ॥ [10]ਰਾਧਕਾ ਚੰਦ੍ਰਭਗਾ ਮੁਖ ਚੰਦ ਲਏ ਜਹ ਗ੍ਵਾਰਨ ਥੀ ਸੰਗ ਤੀਨੋ ॥ ਕਾਨ੍ਹ ਨਚਾਇਕੈ ਨੈਨਨ ਕੋ ਸਭ ਗੋਪਿਨ ਕੋ ਮਨੂਆ ਹਰਿ ਲੀਨੋ ॥੬੩੧॥ [11]ਬ੍ਰਿਖਭਾਨ ਸੁਤਾ ਕੀ ਬਰਾਬਰ ਮੂਰਤਿ ਸਯਾਮ ਕਹੈ ਸੁ ਨਹੀ ਘ੍ਰਿਤਚੀ ਹੈ ॥ ਜਾ ਸਮ ਹੈ ਨਹੀ ਕਾਮ ਕੀ ਤ੍ਰੀਯਾ ਨਹੀ ਜਿਸ ਕੀ ਸਮ ਤੁੱਲਿ ਸਚੀ ਹੈ ॥ [12]ਮਾਨਹੁ ਲੈ ਸਸਿ ਕੋ ਸਭ ਸਾਰ ਪ੍ਰਭਾ ਕਰਤਾਰ ਇਹੀ ਮੈ ਗਚੀ ਹੈ ॥ ਨੰਦ ਕੇ ਲਾਲ ਬਿਲਾਸਨ ਕੋ ਇਹ ਮੂਰਤ ਚਿਤ੍ਰ ਬਚਿਤ੍ਰ ਰਚੀ ਹੈ ॥੬੩੨॥ [13]ਰਾਧਿਕਾ ਚੰਦ੍ਰਭਗਾ ਮੁਖ ਚੰਦ ਸੁ ਖੇਲਤ ਹੈ ਮਿਲਿ ਖੇਲ ਸਬੈ ॥ ਮਿਲਿ ਸੁੰਦਰ ਗਾਵਤ ਗੀਤ ਸਬੈ ਸੁ ਬਜਾਵਤ ਹੈ ਕਰ ਤਾਲ ਤਬੈ ॥ [14]ਪ੍ਰਿਖਵੈ ਇਹਕੋ ਸੋਊ ਮੋਹ ਰਹੈ ਸਭ ਦੇਖਤ ਹੈ ਸੁਰ ਯਾਹਿ ਛਬੈ ॥ ਕਬਿ ਸਯਾਮ ਕਹੈ ਮੁਰਲੀਧਰ ਮੈਨ ਕੀ ਮੂਰਤ ਗੋਪਿਨ ਮੱਧਿ ਫਬੈ ॥੬੩੩॥ ਸਵੈਯਾ ॥ [15]ਜਿਹਕੀ ਸਮ ਤੁੱਲਿ ਨ ਹੈ ਕਮਲਾ ਦੁਤਿ ਜਾ ਪਿਖਿਕੈ ਕਟ ਕੇਹਰ ਲਾਜੈ ॥ ਕੰਚਨ ਦੇਖਿ ਲਜੈ ਤਨ ਕੋ ਤਿਹ ਦੇਖਤ ਹੀ ਮਨ ਕੋ ਦੁਖੁ ਭਾਜੈ ॥ ਜਾ ਸਮ ਰੂਪ ਨ ਕੋਊ ਤ੍ਰੀਯਾ

(ਪੰਨਾ ੧੧੧ ਦੀ ਬਾਕੀ)

ਗੁਰੂ ਦੇ ਚਰਨਾਂ ਨਾਲ । ਇਸ ਨੂੰ ਸਮਝੋ ਕਿ ਗਿਆਨ ਤੇ ਧਿਆਨ ਦੀ ਦਾਤ ਮਿਲ ਗਈ ਹੈ, ਜਿਸ ਨੂੰ ਇਹ ਦਾਤ ਮਿਲ ਗਈ ਉਸ ਦੇ ਵਕਾਰ ਰੂਪ ਦੂਤ (ਜਿੰਨ) ਸਭ ਸੇਤ ਬਰਨ (ਸਫੇਦ-ਬੇਦਾਗ) ਹੋ ਜਾਂਦੇ ਹਨ ਭਾਵ ਡਰਦੇ ਹਰਨ ਹੋ ਜਾਂਦੇ ਹਨ । ਚਿਹਰੇ ਤੋਂ ਕੂੜ ਦੀ ਲਾਲੀ ਉੱਡ ਜਾਂਦੀ ਹੈ, ਸਮਝੋ ਕਿ ਉਸ ਨੇ ਪਾਰਬ੍ਰਹਮ ਰੂਪੀ ਕਮਲ ਦਾ ਰਸ (ਸ਼ਹਿਦ, ਪ੍ਰੇਮ ਰਸ) ਚੱਖ ਲਿਆ (ਪੀ ਲਿਆ)। ਉਹ ਹਮੇਸ਼ਾ ਜਾਗਦਾ ਹੈ, ਸੁਚੇਤ ਹੈ ਅਤੇ ਅਵੇਸਲਾ ਨਹੀਂ ਹੈ। ਉਹ ਬ੍ਰਹਮ ਕਮਲ ਬਹੁਤ ਡੂੰਘਾ ਹੈ ਉਸ ਦੇ ਪਤੇ (ਪਾਤਾਲ) ਹੈ, ਉਹ ਸਾਰੀ ਸ੍ਰਿਸ਼ਟੀ ਨਾਲ ਜੁੜਿਆ ਹੈ । (ਜੋ ਸਭ ਦੇ ਵਿਆਪਕ ਹੈ) ਅੰਤ ਵਿਚ ਕਹਿੰਦੇ ਹਨ ਕਿ ਇਹ ਗੱਲ ਮੰਨ ਲਉ ਕਿ ਇਸ ਗੁਰੂ ਦੇ ਗਿਆਨ ਸਦਕਾ ਮੈਨੂੰ ਫੇਰ ਜੂਨੀ ਨਹੀਂ ਆਵੇਗੀ ਕਿਉਂਕਿ ਇਹ ਭੁਲਾ ਦੇਣ ਵਾਲੀ ਮਾਇਆ ਨੂੰ ਛੱਡ ਕੇ ਮੈਂ ਨਾਮ ਰੂਪੀ ਅੰਮ੍ਰਿਤ ਨੂੰ ਪੀ ਲਿਆ ਹੈ । ਇਹਨਾਂ ਤਿੰਨਾਂ ਦਾ ਸ਼ੁਕਰ ਅਦਾ ਕਰੋ ਜੋ ਸਾਡੇ ਜੀਵਨ ਦੇ ਸਹਾਇਕ ਹਨ। ਜਿਵੇਂ ਗੋਪੀਆਂ ਤੇ ਕਾਨ੍ਹ ਨੱਚਦੇ ਹਨ, ਆਉ ਆਪਾਂ ਵੀ ਨੱਚੀਏ :- ਨਾਚਨੁ ਸੋਇ ਜੁ ਮਨ ਸਿਉ ਨਾਚੈ ॥ ਝੂਠ ਨ ਪਤੀਐ ਪਰਚੈ ਸਾਚੈ ॥ ਇਸੁ ਮਨ ਆਗੇ ਪੂਰੈ ਤਾਲ ॥ ਇਸੁ ਨਾਚਨ ਕੇ ਮਨ ਰਖਵਾਲ ॥੨॥ ਬਜਾਰੀ ਸੋ ਜੁ ਬਜਾਰਹਿ ਸੋਧੈ ॥ ਪਾਂਚ ਪਲੀਤਹ ਕਉ ਪਰਬੋਧੈ ॥ ਨਉ ਨਾਇਕ ਕੀ ਭਗਤਿ ਪਛਾਨੈ ॥ ਸੋ ਬਾਜਾਰੀ ਹਮ ਗੁਰ ਮਾਨੇ ॥੩॥ ਤਸਕਰੁ ਸੋਇ ਜਿ ਤਾਤਿ ਨ ਕਰੈ ॥ ਇੰਦ੍ਰੀ ਕੈ ਜਤਨਿ ਨਾਮੁ ਉਚਰੈ ॥ ਕਹੁ ਕਬੀਰ ਹਮ ਐਸੇ ਲਖਨ ॥ ਧੰਨੁ ਗੁਰਦੇਵ ਅਤਿ ਰੂਪ ਬਿਚਖਨ ॥੪॥੭॥੧੦॥ ਗੋਂਡ ॥ ਧੰਨੁ ਗੁਪਾਲ (ਗਊਆਂ ਨੂੰ ਪਾਲਣ ਵਾਲਾ ਕ੍ਰਿਸ਼ਨ (ਧਰਤੀ ਰੂਪ ਗਊ ਦੀ ਪਾਲਣਾ ਕਰਨ ਵਾਲਾ ਸਤਿਗੁਰੂ) ਧੰਨ ਗੁਰਦੇਵ ॥ ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥ ਧੰਨੁ ਓਇ ਸੰਤ ਜਿਨ ਐਸੀ ਜਾਨੀ ॥ ਤਿਨ ਕਉ ਮਿਲਿਬੋ ਸਾਰਿੰਗ ਪਾਨੀ ॥੧॥ ਅੰਗ ੮੭੨-੭੩ ॥ ਸ੍ਰੀ ਕਬੀਰ ਜੀ ॥

ਉਪਰੋਕਤ ਲੇਖ ਦਾ ਨਿਚੋੜ ਰੂਪੀ ਭਾਵ :- ਬਡੈ ਭਾਗਿ ਗੁਰੁ ਸੇਵਹਿ ਅਪੁਨਾ ਭੇਦੁ ਨਾਹੀ ਗੁਰਦੇਵ ਮੁਰਾਰ ॥ ਤਾ ਕਉ ਕਾਲੁ ਨਾਹੀ ਜਮੁ ਜੋਹੈ ਬੂਝਹਿ ਅੰਤਰਿ ਸਬਦੁ ਬੀਚਾਰ ॥੭॥ ਅੰਗ ੫੦੪ ॥ ਮ: ੧॥

੧. ਚੁਰਾ ਲਿਆ ਹੈ । ਐ ਗੋਪੀ ! ਸੁਣ ਤੂੰ ਤਾਂ ਚੰਦਰਮਾ ਦੀ ਵੀ ਜੋਤ ਚੁਰਾ ਲਈ ਹੈ । ਤੇਰੇ ਨੇਤਰ ਮਾਨੋ ਤਿੱਖੇ ਤੀਰ ਹਨ, ਨੇਤਰਾਂ ਦੇ ਉੱਤੇ ਤ੍ਰਿਕੁਟੀ ਮਾਨੋ ਕਮਾਨ ਹੈ ਜਿਸ 'ਤੇ ਧਰ ਕੇ ਨੇਤਰਾਂ ਦਾ ਤੀਰ ਕਸਿਆ (ਖਿੱਚਿਆ) ਹੋਇਆ ਹੈ!

੨. ਕੋਇਲ ਜਿਹੇ ਬੋਲ ਤੇ ਕਬੂਤਰ ਜਿਹੀ ਗਰਦਨ ਇੰਜ ਕਿਹਾ ਕ੍ਰਿਸ਼ਨ ਜੀ ਨੇ ਕਿ ਤੂੰ ਮੇਰੇ ਮਨ ਵਿਚ ਵਸ ਗਈ ਹੈ । ਇਸ ਤਰ੍ਹਾਂ ਹੋਣ ਕਰਕੇ ਤੂੰ ਮੇਰਾ ਚਿਤ ਚੁਰਾ ਲਿਆ ਹੈ । ਐ ਮਨ ਨੂੰ ਭਾਉਣ ਵਾਲੀ ਗੋਪੀ ਤੂੰ ਬਿਜਲੀ ਵਾਂਗ ਲਿਸ਼ਕੀ ਹੈਂ ॥੬੨੭॥

੩. ਕ੍ਰਿਸ਼ਨ ਜੀ ਬ੍ਰਿਖ ਭਾਨ ਦੀ ਪੁੱਤਰੀ (ਰਾਧਾ) ਨੂੰ ਨਾਲ ਲੈ ਕੇ ਬੜੇ ਸੁੰਦਰ ਢੰਗ ਨਾਲ ਚੰਗੀ ਤਰ੍ਹਾਂ ਗਾਉਂਦੇ ਹਨ। ਕਦੇ ਸਾਰੰਗ ਰਾਗ, ਕਦੇ ਦੇਵ ਗੰਧਾਰੀ, ਬਿਭਾਸ ਤੇ ਬਿਲਾਵਲ ਰਾਗ ਦੇ ਵਿਚ ਤਾਨ ਜੋੜਦੇ ਹਨ ।

੪. ਜਿਸ ਨੂੰ ਮੂਰਖ ਵੀ ਕੰਨਾਂ ਵਿਚ ਆਵਾਜ਼ ਨੂੰ ਸੁਣ ਕੇ ਉਸ ਰਾਗ ਦੀ ਧੁਨ ਨੂੰ ਛੱਡ ਕੇ ਦੱਸੋ ਘਰ ਨੂੰ ਕਿਵੇਂ ਜਾਵੇ । ਜਿਹੜੇ ਪੰਛੀ ਉੱਡੇ ਜਾਂਦੇ ਸਨ ਆਕਾਸ਼ ਦੇ ਵਿਚ, ਉਹ ਵੀ ਜਿਹੜਾ ਇਹ ਧੁਨ ਸੁਣ ਲੈਂਦਾ ਸੀ ਉਹ ਭੀ ਥੀਂ ਰੁਕ ਕੇ ਠਹਿਰ ਜਾਂਦਾ ਸੀ ॥੬੨੮॥

੫. ਗੋਪੀਆਂ ਦੇ ਵਿਚ ਨਿੱਕਾ ਭਗਵਾਨ ਖੇਡਦਾ ਹੈ ਅਤੇ ਇੰਜ ਨੱਚਦਾ ਹੈ । ਜਾਣੋ ਆਪਣੇ ਅਨੰਦ ਵਿਚ ਆ ਕੇ ਖੇਲਦਾ ਹੈ ਜਿਸ ਦੇ ਮਨ ਵਿਚ ਕੋਈ ਜ਼ਰਾ ਵੀ ਭੈਅ ਜਿਹੀ ਵਸਤੂ ਨਹੀਂ ਹੈ ।

੬. ਸਾਰੰਗ ਰਾਗ ਬੰਸਰੀ ਵਿਚ ਗਾਉਂਦਾ ਹੈ, ਗੋਪੀਆਂ ਤਾਲੀਆਂ ਵਜਾਉਂਦੀਆਂ ਹਨ । ਸ਼ਿਆਮ ਜੀ ਕਹਿੰਦੇ ਹਨ ਬਹੁਤ ਹੀ ਚਿੱਤ ਦੀ ਰੁਚੀ ਦੇ ਨਾਲ । ਜਿਵੇਂ ਸਾਵਣ ਦੀ ਰੁੱਤ ਵਿਚ ਬੱਦਲ ਦੀ ਘੋਰ ਸੁਣ ਕੇ ਮੋਰਨੀਆਂ ਦੇ ਵਿਚ ਮੋਰ ਨੱਚਦਾ ਹੈ ਫੰਗ ਖਿਲਾਰ ਕੇ ॥੬੨੯॥

੭. ਸ੍ਵੈਯਾ ॥ ਉਹ ਨੱਚਦਾ ਹੈ ਉਹਨਾਂ ਗੋਪੀਆਂ ਦੇ ਵਿਚ ਜਿਸ ਦਾ ਚੰਦ ਤੋਂ ਵੀ ਸੁੰਦਰ ਮੁੱਖ ਹੈ । ਖੇਡਦਾ ਹੈ ਰਾਤ ਸਮੇਂ ਚੰਦ ਦੀ ਚਾਨਣੀ ਵਿਚ ਜਿਥੇ ਬਿਰਾਜਦੀ ਹੈ ਜਮਨਾ ਦੇ ਕਿਨਾਰੇ ਤੇ ।

੮. ਜਿਥੇ ਬ੍ਰਿਖ ਭਾਨ ਦੀ ਪੁੱਤਰੀ ਰਾਧਾ ਸੀ ਤੇ ਦੂਜੀ ਸੀ ਚੰਦਰ ਭਗਾ ਰੂਪ ਦੀ ਮਾਨਮਤੀ । ਉਹਨਾਂ ਦੇ ਵਿਚ ਬਿਰਾਜਮਾਨ ਹੈ ਹਰੀ ਜੀ ਜਿਵੇਂ ਜ਼ੇਵਰ ਦੇ ਵਿਚ ਨਗ ਲਾਉਣ ਤੋਂ ਪਹਿਲਾਂ ਹੇਠਾਂ ਪੰਨੇ ਦੀ ਤਹਿ ਨਾਲ ਨਗ ਦੂਣੀ ਸ਼ੋਭਾ ਦਿੰਦਾ ਹੈ ॥੬੩੦॥

੯. ਸ੍ਰੀ ਸ਼ਿਆਮ ਜੀ ਕਹਿੰਦੇ ਹਨ ਕਿ ਹਰੀ ਜੀ ਉਸ ਥਾਂ 'ਤੇ ਸੰਗੀਤ ਦੇ ਵਿਚ ਰਸ ਰੰਗ ਨਾਲ ਭਿੱਜ ਕੇ ਨੱਚ ਰਹੇ ਹਨ। ਕੇਸਰ ਰਗੜ ਕੇ ਉਸ ਦਾ ਉਹ ਮਹਿਕ ਲਾ ਕੇ ਧੋਤੀ ਕੱਸ ਕੇ ਨਵੇਂ ਬਸਤਰ ਪਹਿਨੇ ਹੋਏ ਸਨ ।

੧੦. ਰਾਧਕਾ, ਚੰਦਰ ਭਗਾ, ਚੰਦਰ ਮੁੱਖ ਜਿੱਥੇ ਹੋਰ ਗੋਪੀਆਂ ਸਨ ਉਥੇ ਇਹ ਵੀ ਤਿੰਨੇ ਨਾਲ ਲਈਆਂ ਹੋਈਆਂ ਸਨ ਕ੍ਰਿਸ਼ਨ ਜੀ ਨੇ ਨੇਤਰ ਫੇਰ ਫੇਰ ਕੇ ਸਾਰੀਆਂ ਗੋਪੀਆਂ ਦਾ ਮਨ ਖੋਹ ਲਿਆ ਹੈ ॥੬੩੧॥

੧੧. ਬ੍ਰਿਖ ਭਾਨ ਦੀ ਪੁੱਤਰੀ (ਰਾਧਾ) ਦੇ ਤੁਲ ਮੂਰਤੀ ਸ੍ਰੀ ਸ਼ਿਆਮ ਜੀ ਕਹਿੰਦੇ ਹਨ ਕਿ ਘ੍ਰਿਤਚੀ ਅਪੱਛਰਾ ਵੀ ਨਹੀਂ ਹੈ। ਜਿਸ ਦੇ ਬਰਾਬਰ ਦੀ ਸੁੰਦਰਤਾ ਕਾਮ ਦੀ ਇਸਤਰੀ ਰੱਤੀ ਵੀ ਨਹੀਂ ਅਤੇ ਨਾ ਹੀ ਇੰਦਰ ਦੀ ਇਸਤਰੀ ਸੱਚੀ ਹੈ ।

੧੨. ਜਾਣੋ ਕਿ ਕਰਤਾਰ ਨੇ ਚੰਦ ਦਾ ਸਾਰਾ ਹੀ ਹੁਸਨ ਤੱਤ ਲੈ ਕੇ ਰਾਧਾ ਵਿਚ ਹੀ ਸ  ਦਿੱਤੀ ਹੈ । ਨੰਦ ਦੇ ਪੁੱਤਰ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਹਾਸੇ ਖੁਸ਼ੀ ਦੀਆਂ ਗੱਲਾਂ ਕਰਨ ਲਈ ਇਹ ਇਕ ਅਜੀਬ ਜਿਹੀ ਹੀ ਚਰਿੱਤਰ ਮੂਰਤੀ ਬਣਾ ਦਿੱਤੀ ਹੈ ॥੬੩੨॥

੧੩. ਰਾਧਾ ਅਤੇ ਚੰਦਰ ਭਗਾ ਤੇ ਚੰਦਰ ਮੁੱਖ ਦੇ ਨਾਲ ਸਾਰੀਆਂ ਹੀ ਮਿਲ ਕੇ ਖੇਡਦੀਆਂ ਹਨ ਅਤੇ ਸਾਰੀਆਂ ਹੀ ਮਿਲ ਕੇ ਸੁੰਦਰ ਗੀਤ (ਚੰਗੇ ਭਜਨ) ਗਾਉਂਦੀਆਂ ਹਨ ਅਤੇ ਹੱਥਾਂ ਦੇ ਨਾਲ ਤਾੜੀਆਂ ਵਜਾਉਂਦੀਆਂ ਹਨ ।

੧੪. ਇਹਨਾਂ ਨੂੰ ਜਿਹੜਾ ਵੀ ਵੇਖਦਾ ਉਹੀ ਮੋਹਿਤ ਹੋ ਜਾਂਦਾ ਹੈ । ਸਾਰੇ ਹੀ ਇਹਨਾ ਦੀ ਇਹਨਾਂ ਦੀ ਸੁਰ ਦੀ ਛਬੀ ਨੂੰ ਵੇਖਦੇ ਹਨ । ਸ੍ਰੀ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਮੁਰਲੀ ਭਾਵ ਬੰਸਰੀ ਵਾਲੇ ਕ੍ਰਿਸ਼ਨ ਜੀ ਕਾਮਦੇਵ ਦੀ ਮੂਰਤ ਗੋਪੀਆਂ ਦੇ ਵਿਚ ਫੱਬਦੇ ਹਨ ॥੬੩੩॥

੧੫. ਸ੍ਵੈਯਾ ॥ ਜਿਸ ਦੇ ਬਰਾਬਰ ਲਛਮੀ ਦੀ ਵੀ ਸੁੰਦਰਤਾ ਨਹੀਂ ਹੈ ਜਿਸ ਦੇ ਲੱਕ ਨੂੰ ਵੇਖ ਕੇ ਕਹਿਰੀ ਸ਼ੇਰ ਵੀ ਸ਼ਰਮਾਉਂਦਾ ਹੈ । ਜਿਸ ਦੇ ਸਰੀਰ ਵੱਲ ਵੇਖ ਕੇ ਸੋਨਾ ਵੀ ਸ਼ਰਮਿੰਦਗੀ ਮਹਿਸੂਸ ਕਰਦਾ ਹੈ । ਉਸ ਨੂੰ ਵੇਖਦਿਆਂ ਹੀ ਮਨ ਦੇ ਦੁੱਖ ਭੱਜ ਜਾਂਦੇ ਹਨ। ਜਿਸ ਦੇ ਬਰਾਬਰ ਦੇ ਰੂਪ ਵਾਲੀ ਕੋਈ ਵੀ ਇਸਤਰੀ ਨਹੀਂ। ਕਵੀ ਸ਼ਿਆਮ ਜੀ ਕਹਿੰਦੇ ਹਨ ਉਹ ਰਾਧਾ ਕਾਮ ਦੇਵ ਦੀ ਇਸਤਰੀ ਰੱਤੀ ਵਾਂਗ ਉਥੇ ਬਿਰਾਜਦੀ ਹੈ ।

---

(ਪੰਨਾ ੧੦੯ ਦੀ ਬਾਕੀ)

ਇਕ ਮਿਸਾਲ ਹੋਰ ਵੀ ਇਸ ਗੱਲ ਨੂੰ ਉਜਾਗਰ ਕਰਦੀ ਹੈ ਦੁਰਗਾ ਸਪਤਸ਼ਤੀ ਦੇ ਆਧਾਰ 'ਤੇ ਪਹਿਲੇ ਚੰਡੀ ਚਰਿੱਤਰ ਉਕਤਿ ਬਿਲਾਸ ਲਿਖਿਆ ਗਿਆ ਸੀ ਜਿਸ ਵਿਚ ਅਲੰਕਾਰਕ ਵਰਣਨ ਦੀ ਪ੍ਰਧਾਨਤਾ ਸੀ ਪਰ ਜਦ ਉਹਨਾਂ ਬਚਿੱਤਰ ਨਾਟਕ ਦੀ ਸਪਿਰਟ ਅਨੁਸਾਰ ਚੰਡੀ ਦੀ ਕਥਾ ਨੂੰ ਇਸ ਵਿਚ ਦਰਜ ਕਰਨਾ ਚਾਹਿਆ ਤਾਂ ਦੂਜਾ ਚੰਡੀ ਚਰਿਤ੍ਰ ਲਿਖਿਆ ਜਿਸ ਵਿਚ ਜੰਗੀ ਵਰਣਨ ਦੀ ਪ੍ਰਧਾਨਤਾ ਹੈ । ਇਹ ਗੱਲ ਇਹ ਵੀ ਸਿੱਧ ਕਰਦੀ ਹੈ ਕਿ ਉਹਨਾਂ ਦੇ ਸਾਹਮਣੇ ਰਚਨਾ ਦਾ ਉਦੇਸ਼ ਕਿਤਨਾ ਸਪੱਸ਼ਟ ਸੀ ਤੇ ਉਹਦੇ ਲਈ ਉਹ ਕਿਸੇ ਤਰ੍ਹਾਂ ਦੀ ਘਾਲ ਘਾਲਣੋਂ ਵੀ ਸੰਕੋਚ ਨਹੀਂ ਸੀ ਕਰਦੇ । ਬਚਿੱਤਰ ਨਾਟਕ ਪ੍ਰਾਪੇਗੰਡਾ ਲਿਟਰੇਚਰ ਦਾ ਇਕ ਅਹਿਮ ਗ੍ਰੰਥ ਹੈ ਜਿਸ ਵਿਚ ਭਾਰਤੀ ਲੋਕ-ਨਾਇਕਾਂ ਦੇ ਜੀਵਨ-ਬਿਰਤਾਂਤ, ਪੁਰਾਣਿਕ ਢੰਗ ਨਾਲ ਲਿਖ ਕੇ ਜਨ ਸਾਧਾਰਨ ਨੂੰ ਉਭਾਰਿਆ ਗਿਆ ਹੈ । ਵਿਚ ਵਿਚ ਗੁਰੂ ਸਾਹਿਬ ਨੇ ਆਪਣੇ ਜੀਵਨ-ਸਿਧਾਂਤ ਦੇ ਨਗ ਜੜ ਕੇ ਇਸ ਨੂੰ ਹੋਰ ਵੀ ਗੌਰਵਮਈ ਬਣਾ ਦਿੱਤਾ ਹੈ। ਦੇਵਤਿਆਂ ਵਿਚੋਂ ਚੂੰਕਿ ਵਿਸ਼ਨੂੰ ਪ੍ਰਧਾਨ ਦੇਵਤਾ ਹੈ ਇਸ ਲਈ ਪਹਿਲੇ ਉਸੇ ਦੇ ੨੪ ਅਵਤਾਰਾਂ ਦੀ ਕਥਾ ਵਰਣਨ ਕੀਤੀ ਹੈ ।

ਇਹ ਗੱਲ ਜ਼ਰੂਰ ਧਿਆਨ ਯੋਗ ਹੈ ਕਿ ਜਿਸ ਅਵਤਾਰ ਬਾਰੇ ਗੁਰੂ ਸਾਹਿਬ ਬਹੁਤਾ ਆਦਰ ਭਾਵ ਨਹੀਂ ਸੀ ਰੱਖਦੇ । ਉਹਨਾਂ ਦਾ ਵਰਣਨ ਜ਼ਰਾ ਨਿਖੇਧਾਤਮਕ ਕਿਸਮ ਦਾ ਹੈ । ਇਹਨਾਂ ਵਿਚੋਂ ਅਰਹੰਤ ਤੇ ਬੁੱਧ ਮੁੱਖ ਹਨ । ਇਹ ਦੋਵੇਂ ਮਹਾਂਪੁਰਖ ਭਾਵੇਂ ਸਦਾਚਾਰਕ ਕੀਮਤਾਂ 'ਤੇ ਜ਼ੋਰ ਦੇਣ ਵਾਲੇ ਸਨ ਪਰ ਅਧਿਆਤਮਕ ਜਾਂ ਰੱਬੀ ਵਿਸ਼ਵਾਸ ਨੂੰ ਇਹਨਾਂ ਕੋਈ ਥਾਂ ਨਹੀਂ ਦਿੱਤੀ । ਇਸ ਕਰਕੇ ਗੁਰੂ ਸਾਹਿਬ ਨੇ ਇਕ ਅਕਾਲ ਦੇ ਪੁਜਾਰੀ ਹੋਣ ਦੇ ਨਾਤੇ ਇਹਨਾਂ ਦਾ ਵਰਣਨ ਉਸ ਭਾਵ ਨਾਲ ਨਹੀਂ ਕੀਤਾ ਜਿਸ ਨਾਲ ਹੋਰਾਂ ਦਾ ਕੀਤਾ ਹੈ । ਅਰਹੰਤ ਅਵਤਾਰ ਬਾਰੇ ਗੁਰੂ ਸਾਹਿਬ ਲਿਖਦੇ ਹਨ ਕਿ ਉਸ ਨੇ ਜਾਣ ਕੇ ਦੈਂਤਾਂ ਨੂੰ ਪੁੱਠੇ ਰਸਤੇ ਪਾਇਆ ਤਾਂ ਕਿ ਉਹਨਾਂ ਦੀ ਸ਼ਕਤੀ ਵੱਧ ਨਾ ਸਕੇ । ਪੁੱਠਾ ਰਾਹ ਕੀ ਸੀ ? ਰੱਬ ਨੂੰ ਨਾ ਮੰਨਣਾ, ਮੋਚਨਿਆਂ ਨਾਲ ਜਟੂਰੀਆਂ ਪੁੱਟਣਾ, ਇਸ਼ਨਾਨ ਨਾ ਕਰਨਾ। ਇਹਨਾਂ ਗੱਲਾਂ ਨੇ ਉਹਨਾਂ ਨੂੰ ਡੋਬ ਦਿੱਤਾ । ਆਪ ਲਿਖਦੇ ਹਨ :- ਜੋ ਪੰਨਾ ੧੮੩ 'ਤੇ ਪੜ੍ਹ ਸਕਦੇ ਹੋ ।

ਦੋਹਰਾ ॥ ਅੰਨ ਅੰਨ ਤੇ ਹੋਤ ਜਿਉ ਘਾਸ ਘਾਸ ਤੇ ਹੋਇ ॥
ਤੈਸੇ ਮਨੁਖ ਮਨੁਖ ਤੇ ਅਵਰ ਨ ਕਰਤਾ ਕੋਇ ॥੬॥ ਜੋ ਅੰਕ ੧੬ ਤੱਕ ਹੈ । ਇਸ ਤੋਂ ਬਾਅਦ ਸੋਲ੍ਹਵਾਂ ਅਵਤਾਰ ਮਨੂ ਰਾਜਾ ਇਸ ਤਰ੍ਹਾਂ ਪੇਸ਼ ਕੀਤਾ ਹੈ ਕਿ ਉਸ ਨੇ ਜੈਨੀਆਂ ਵਾਲੇ ਪੁੱਠੇ ਰਾਹ ਚੱਲ ਰਹੇ ਲੋਕਾਂ ਨੂੰ ਮਨੂ ਸਿਮਰਤੀ ਲਿਖ ਕੇ ਫਿਰ ਕਰਮ ਧਰਮ ਦੇ ਮਾਰਗ ਪਾਇਆ । ਇਹ ਉਸ ਸਮੇਂ ਦੀ ਪ੍ਰਚਲਿਤ ਵਿਆਖਿਆ ਸੀ ।

ਬੁੱਧ ਅਵਤਾਰ ਦੀ ਕਥਾ ਤਿੰਨ ਛੰਦਾਂ ਵਿਚ ਇਹ ਕਹਿ ਕੇ ਮੁਕਾ ਦਿੱਤੀ ਹੈ ਕਿ ਇਸ ਦਾ ਨਾਂ ਥਾਂ ਕੋਈ ਨਹੀਂ । ਦਰਅਸਲ ਬੁੱਧ ਦੀ ਮਾਨਤਾ ਬੁੱਤਪ੍ਰਸਤੀ ਦੇ ਰੂਪ ਵਿਚ ਸੀ ਤੇ ਉਹ ਉਂਜ ਸੁੰਨਵਾਦੀ ਸੀ । ਇਕ ਗੱਲ ਹੋਰ ਵੀ ਧਿਆਨ ਵਿਚ ਰੱਖਣ ਯੋਗ ਹੈ ਕਿ ਮਹਾਤਮਾ ਬੁੱਧ ਬਾਰੇ ਮੌਜੂਦਾ ਗਿਆਨ ਅਪ੍ਰਾਪਤ ਸੀ ਤੇ ਸਿਵਾਇ ਪੱਥਰ-ਮੂਰਤ ਦੇ ਉਸ ਦੀ ਹੋਰ ਕੋਈ ਵਿਸ਼ੇਸ਼ਤਾ ਉਸ ਸਮੇਂ ਮੂਰਤੀਮਾਨ ਨਹੀਂ ਸੀ । ਆਪ ਨੇ ਲਿਖਿਆ ਹੈ : ਅੰਗ ੫੭੭ 'ਤੇ ਪੜ੍ਹੋ। ਇਸੇ ਤਰ੍ਹਾਂ ਨਿਹਕਲੰਕੀ ਤੋਂ ਬਾਅਦ ਮੀਰ ਮਹਿੰਦੀ ਨੂੰ ਉਹਨਾਂ ਸ਼ਾਮਿਲ ਤਾਂ ਜ਼ਰੂਰ ਕਰ ਲਿਆ, ਪਰ ਉਸ ਲਈ ਵੀ ਉਹਨਾਂ ਦੀ ਉੱਚੀ ਭਾਵਨਾ ਨਹੀਂ। ਲਿਖਿਆ ਹੈ ਕਿ ਅਹੰਕਾਰ ਨੇ ਉਸ ਦੀ ਮੱਤ ਮਾਰ ਦਿੱਤੀ ਤੇ ਅਖੀਰ ਪਰਮੇਸ਼ਰ ਨੇ ਇਕ ਮਾਮੂਲੀ ਕੀਟ ਰਾਹੀਂ ਉਸ ਦਾ ਨਾਸ਼ ਕਰ ਦਿੱਤਾ ।

ਮਹਦੀ ਭਰਯੋ ਤਬ ਗਰਬ ਜਗ ਜੀਤਯੋ ਜਬ ਸਰਬ ॥ ਸਿਰ ਅਤ੍ਰ ਪਤ੍ਰ ਫਿਰਾਇ, ਜਗ ਜੇਰ ਕੀਨ ਬਨਾਇ ॥੨॥ ਬਿਨ ਆਪ ਜਾਨ ਨ ਅਉਰ, ਸਬ ਰੂਪ ਅਉ ਅਉਸਰ ਠਉਰ ॥ ਜਿਨ ਏਕ ਦਿਸਟ ਨ ਆਨ, ਤਿਸ ਲੀਨ ਕਾਲ ਨਿਦਾਨ ॥੩॥ ਅੰਗ ੬੧੦ ॥

(ਬਾਕੀ ਪੰਨਾ ੧੨੧ ਤੇ)

[1]ਕਬਿ ਸਯਾਮ ਕਹੈ ਰਤਿ ਕੀ ਸਮ ਰਾਜੈ ॥ ਜਿਉ ਘਨ ਬੀਚ ਲਸੈ ਚਪਲਾ ਇਹ ਤਿਉ ਘਨ ਗ੍ਵਾਰਨ ਬੀਚ ਬਿਰਾਜੈ ॥੬੩੪॥ [2]ਖੇਲਤ ਹੈ ਸੰਗ ਤ੍ਰੀਯਨ ਕੇ ਸਜਿ ਸਾਜ ਸਭੈ ਅਰੁ ਮੋਤਿਨ ਮਾਲਾ ॥ ਪ੍ਰੀਤ ਕੈ ਖੇਲਤ ਹੈ ਤਿਹ ਸੋ ਹਰਿ ਜੁ ਜੋਊ ਹੈ ਅਤਿ ਹੀ ਹਿਤ ਵਾਲਾ ॥ [3]ਚੰਦ੍ਰਮੁਖੀ ਜਹ ਠਾਢੀ ਹੁਤੀ ਜਹ ਠਾਢੀ ਹੁਤੀ ਬ੍ਰਿਖਭਾਨ ਕੀ ਬਾਲਾ ॥ ਚੰਦ੍ਰਭਗਾ ਕੋ ਮਹਾ ਮੁਖ ਸੁੰਦਰ ਗ੍ਵਾਰਨਿ ਬੀਚ ਕਰਯੋ ਉਜਿਆਲਾ ॥੬੩੫॥ [4]ਕਾਨ ਕੋ ਰੂਪ ਨਿਹਾਰਕੈ ਸੁੰਦਰ ਮੋਹਿ ਰਹੀ ਤ੍ਰੀਯਾ ਚੰਦ੍ਰਮੁਖੀ ॥ ਤਬ ਗਾਇ ਉਠੀ ਕਰ ਤਾਲ ਬਜਾਇ ਹੁਤੀ ਜਿ ਕਿਧੋ ਅਤਹੀ ਸੁ ਸੁਖੀ ॥ [5]ਕਰਕੈ ਅਤਿ ਹੀ ਹਿਤ ਨਾਚਤ ਭੀ ਕਰਿ ਆਨੰਦ ਨਾ ਮਨ ਬੀਚ ਭੁਖੀ ॥ ਸਭ ਲਾਲਚ ਤਿਆਗ ਦਏ ਗ੍ਰਿਹੰ ਕੇ ਇਕ ਸਯਾਮ ਕੇ ਪਯਾਰ ਕੀ ਹੈ ਸੁ ਭੁਖੀ[ੳ] ॥੬੩੬॥ ਦੋਹਰਾ ॥ [6]ਕ੍ਰਿਸ਼ਨ ਜੀ ਮਨੈ ਅਤਿ ਰੀਝਕੈ ਮੁਰਲੀ ਉਨਯੋ ਬਜਾਇ ॥ ਰੀਝ ਰਹੀ ਸਭ ਗੋਪੀਯਾ ਮਹਾ ਪ੍ਰਮੁਦ ਮਨ ਪਾਇ ॥੬੩੭॥ ਸਵੈਯਾ ॥ [7]ਰੀਝ ਰਹੀ ਬ੍ਰਿਜ ਕੀ ਸਭ ਭਾਮਨ ਜਉ ਮੁਰਲੀ ਨੰਦ ਲਾਲ ਬਜਾਈ ॥ ਰੀਝ ਰਹੇ ਬਨ ਕੇ ਖਗ ਅਉ ਮ੍ਰਿਗ ਰੀਝ ਰਹੇ ਧੁਨ ਜਾ ਸੁਨ ਪਾਈ ॥ [8]ਚਿਤ੍ਰ ਕੀ ਹੋਇ ਗਈ ਪ੍ਰਿਤਮਾ ਸਭ ਸਯਾਮ ਕੀ ਓਰ ਰਹੀ ਲਿਵਲਾਈ ॥ ਨੀਰ ਬਹੈ ਨਹੀ ਕਾਨ੍ਹ ਤ੍ਰੀਯਾ ਸੁਨ ਕੈ ਤਹਿ ਪਉਨ ਰਹਯੋ ਉਰਝਾਈ ॥੬੩੮॥ [9]ਪਉਨ ਰਹਯੋ ਉਰਝਾਇ ਘਰੀ ਇਕ ਨੀਰ ਨਦੀ ਕੋ ਚਲੈ ਸੁ ਕਛੂ ਨਾ ॥ ਜੇ ਬ੍ਰਿਜ ਭਾਮਨ ਆਈ ਹੁਤੀ ਧਰ ਖਾਸਨ ਅੰਗ ਬਿਖੈ ਅਰੁ ਝੂਨਾ ॥ [10]ਸੋ ਸੁਨਕੈ ਧੁਨ ਬਾਸੁਰੀ ਕੀ ਤਨ ਬੀਚ ਰਹੀ ਤਿਨ ਕੇ ਸੁਧ ਹੂ ਨਾ ॥ ਤਾ ਸੁਧ ਗੀ ਸੁਰ ਕੇ ਸੁਨ ਹੀ ਰਹਗੀ ਇਹ ਮਾਨਹੁ ਚਿਤ੍ਰ ਨਮੂਨਾ ॥੬੩੯॥ [11]ਰੀਝ ਬਜਾਵਤ ਹੈ ਮੁਰਲੀ ਹਰਿ ਪੈ ਮਨ ਮੈ ਕਰਿ ਸੰਕ ਕਛੂ ਨਾ ॥ ਜਾ ਕੀ ਸੁਨੇ ਧੁਨ ਸ੍ਰਉਨਨ ਮੈ ਕਰਕੈ ਖਗ ਆਵਤ ਹੈ ਬਨ ਸੂਨਾ ॥ [12]ਸੋ ਸੁਨ ਗ੍ਵਾਰਨਿ ਰੀਝ ਰਹੀ ਮਨ ਭੀਤਰ ਸੰਕ ਕਰੀ ਕਛਹੂ ਨਾ ॥ ਨੈਨ ਪਸਾਰ ਰਹੀ ਪਿਖਕੈ ਜਿਮ ਘੰਟਕ ਹੇਰ ਬਜੇ ਮਿਲਿ ਮੂਨਾ ॥੬੪੦॥ ਸਵੈਯਾ ॥[13] ਸੁਰ ਬਾਸੁਰੀ ਕੀ ਕਬਿ ਸਯਾਮ ਕਹੈ ਮੁਖ ਕਾਨ੍ਰ ਕੇ ਅਤਿਹੀ ਸੁ ਰਸੀ ਹੈ ॥ ਸੋਰਠ ਦੇਵ ਗੰਧਾਰ ਬਿਭਾਸ ਬਿਲਾਵਲ ਹੂ ਕੀ ਸੁ ਤਾਨ ਬਸੀ ਹੈ ॥ [14]ਕੰਚਨ ਸੋ ਜਿਹਕੋ ਤਨ ਹੈ ਜਿਹਕੇ ਮੁਖ ਕੀ ਸਮ ਸੋਭ ਸਸੀ ਹੈ । ਤਾ ਕੇ ਬਜਾਇਬੇ ਕੋ ਸੁਨਕੈ ਮਤਿ ਗ੍ਵਾਰਨਿ ਕੀ ਤਿਹ ਬੀਚ ਫਸੀ ਹੈ ॥੬੪੧॥ [15]ਦੇਵਗੰਧਾਰ ਬਿਭਾਸ ਬਿਲਾਵਲ ਸਾਰੰਗ ਕੀ ਧੁਨ ਤਾਂ ਮੈ ਬਸਾਈ॥ ਸੋਰਠ ਸੁੱਧ ਮਲ੍ਹਾਰ ਕਿਧੌ ਸੁਰ

ੳ ਜਿਸ ਗੁਰ ਪ੍ਰਮੇਸ਼ਰ ਦੀ ਉਪਮਾ ਦਾ ਪਾਰਾਵਾਰ ਨਹੀਂ ਆਉਂਦਾ, ਜਿਸ ਗੁਰ ਪ੍ਰਮੇਸ਼ਰ ਦੀ ਉਪਮਾ ਕੀਤੀ ਹੀ ਨਹੀਂ ਜਾਂਦੀ ਉਸ ਦੇ ਕਰਨ ਦਾ ਇਹ ਢੰਗ ਹੈ ਜਿਵੇਂ ਆਪਣੇ ਗੁਰ ਪ੍ਰਮੇਸ਼ਰ ਦਾ ਜਲਵਾ ਵੇਖ ਕੇ ਗੁਰਦੇਵ ਕਾਨ੍ਹ ਵਿਚ ਉਸ ਦੀ ਉਸਤਤਿ ਤੇ ਉਸ ਦੀਆਂ ਪਿਆਰੀਆਂ ਰੂਹਾਂ ਦੀ ਉਸਤਤਿ ਕਰਦੇ ਅੱਕਦੇ ਹੀ ਨਹੀਂ। ਗੁਰਬਾਣੀ ਦਾ ਪਾਵਨ ਸੰਦੇਸ਼ ਹੈ :- ਜੋ ਸਾਨੂੰ ਇਸ ਗੁੱਝੀ ਰਮਜ਼ ਦਾ ਭੇਤ ਦੱਸਦੇ ਹਨ :- ਇਹ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥ ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ ॥ ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ ॥ ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ ॥ ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤ ॥ ਅੰਗ ੩੦੯-੧੦ ॥ ਮ: ੪ ॥ ਹਉ ਆਖਿ ਸਾਲਾਹੀ ਸਿਫਤਿ ਸਚੁ ਸਚੁ ਸਚੇ ਕੀ ਵਡਿਆਈ ॥ ਸਾਲਾਹੀ ਸਚ ਸਲਾਹ ਸਚੁ ਸਚ ਕੀਮਤਿ ਕਿਨੈ ਨ ਪਾਈ॥ ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ ॥ ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ ॥ ਗੁਰਿ ਪੂਰੈ ਹਰਿ ਪ੍ਰਭੁ ਸੇਵਿਆ ਮਨਿ ਵਜੀ ਵਧਾਈ ॥ ਅੰਗ ੩੧੦-੧੧ ॥ ਉਹੀ ॥

ਮਨੁੱਖੀ ਜੀਵਨ ਵਿਚ ਸੰਗੀਤ ਦੀ ਮਹੱਤਤਾ— ਰਾਮਗੜ੍ਹੀਆ ਮੰਚ ਸਪਤਾਹਿਕ ੨੦-੭-੧੯੯੭ ॥ ਲੇ: ਜਸਵੀਰ ਸਿੰਘ ਸਿੱਧੂ ਪਟਿਆਲਾ ਸਾਰੀਆਂ ਕੋਮਲ ਕਲਾਵਾਂ ਵਿਚੋਂ ਸੰਗੀਤ ਕਲਾ ਦਾ ਸਥਾਨ ਮਹੱਤਵਪੂਰਣ ਤੇ ਗੌਰਵਮਈ ਹੈ । ਸੰਗੀਤ ਦਾ ਅਧਿਐਨ ਕਰਨ ਤੇ ਅਭਿਆਸ ਕਰਨ ਨਾਲ ਮਨੁੱਖ ਵਿਵੇਕਸ਼ੀਲ, ਸੂਝਵਾਨ ਜੀਵ ਹੋਣ ਦੇ ਨਾਲ ਇਕ ਖਾਸ ਕਿਸਮ ਦਾ ਆਨੰਦ ਪ੍ਰਾਪਤ ਕਰ ਸਕਦਾ ਹੈ । ਸੰਗੀਤ ਦਾ ਪ੍ਰਭਾਵ ਜੜ੍ਹ ਅਤੇ ਚੇਤਨ ਦੋਵੇਂ ਵਸਤਾਂ ਤੇ ਪੈਂਦਾ ਹੈ ਅਰਥਾਤ ਮਨੁੱਖ ਤੋਂ ਬਿਨਾਂ ਪਸ਼ੂਆਂ, ਜਾਨਵਰਾਂ, ਪੰਛੀਆਂ ਨੂੰ ਵੀ ਸੰਗੀਤ ਦਾ ਆਨੰਦ ਪ੍ਰਾਪਤ ਹੁੰਦਾ ਹੈ । ਪ੍ਰੰਤੂ ਮਨੁੱਖ ਨੂੰ ਸੂਝਵਾਨ ਹੋਣ ਦੇ ਨਾਤੇ ਸੰਗੀਤ ਜ਼ਿਆਦਾ ਅਨੰਦਤ ਕਰਦਾ ਹੈ । ਮਨੁੱਖੀ ਜੀਵਨ ਹਮੇਸ਼ਾ ਹੀ ਸੰਗੀਤ ਤੋਂ ਪ੍ਰਭਾਵਿਤ ਹੁੰਦਾ ਆਇਆ ਹੈ ਕਿਉਂਕਿ ਮਨੁੱਖੀ ਜੀਵਨ ਵਿਚ ਨਾਨਾ ਪ੍ਰਕਾਰ ਦੇ ਉਤਰਾਅ, ਚੜ੍ਹਾਅ ਆਉਂਦੇ ਰਹਿੰਦੇ ਹਨ । ਮਨੁੱਖੀ ਜੀਵਨ ਹਰਖ, ਸੋਗ, ਖੁਸ਼ੀ, ਗਮੀ ਅਤੇ ਰਾਗ-ਦਵੈਖ ਆਦਿ ਦੇ ਦਵੰਦ ਆਤਮਿਕ ਭਾਵਾਂ

(ਬਾਕੀ ਪੰਨਾ ੧੧੫ ਤੇ)

੧. ਇਸ ਤਰ੍ਹਾਂ ਕਾਲੇ ਕਾਲੇ ਸੰਘਣੇ ਬੱਦਲਾਂ ਦੇ ਵਿਚ ਬਿਜਲੀ ਲਿਸ਼ਕਦੀ ਹੈ । ਇਸ ਤਰ੍ਹਾਂ ਰਾਧਾ ਗੋਪੀਆਂ ਦੀ ਘਟਾਵਾਂ ਵਿਚ ਚਮਕਦੀ ਹੈ ॥੬੩੪॥

੨. ਉਥੇ ਹੀ ਉਹਨਾਂ ਦੇ ਵਿਚ ਇਸਤਰੀਆਂ ਦੇ ਨਾਲ ਖੇਡ ਰਹੀ ਹੈ ਰਾਧਾ ਜਿਸ ਨੇ ਸਜਾਵਟ ਦੇ ਸਾਜ ਸਜਾਏ ਹੋਏ ਹਨ ਅਤੇ ਮੋਤੀਆਂ ਦੀ ਮਾਲਾ ਗਲੇ ਵਿਚ ਪਾਈ ਹੋਈ ਹੈ । ਉਹਨਾਂ ਦੇ ਨਾਲ ਹੀ ਪ੍ਰੇਮ ਦੇ ਨਾਲ ਹਰੀ ਜੀ ਖੇਡ ਰਹੇ ਹਨ ਜੋ ਸਾਰਿਆਂ ਦੇ ਨਾਲ ਹਿਤ ਕਰਨ ਵਾਲਾ ਹੈ ।

੩. ਜਿਥੇ ਚੰਦਰ ਮੁਖੀ ਖੜੀ ਹੋਈ ਸੀ ਜਿਥੇ ਬ੍ਰਿਜਭਾਨ ਦੀ ਪੁੱਤਰੀ (ਰਾਧਾ) ਖੜੀ ਹੋਈ ਸੀ । ਉਥੇ ਹੀ ਚੰਦਰਭਗਾ ਦਾ ਬਹੁਤ ਹੀ ਮਹਾਨ ਸੁੰਦਰ ਮੁੱਖ ਗੋਪੀਆਂ ਦੇ ਵਿਚ ਪ੍ਰਕਾਸ਼ ਕਰ ਰਿਹਾ ਸੀ ॥੬੩੫॥

੪. ਕ੍ਰਿਸ਼ਨ ਜੀ ਦਾ ਸੁੰਦਰ ਮੁੱਖ ਦੇਖ ਕੇ ਚੰਦਰ ਮੁਖੀ ਇਸਤਰੀ ਮੋਹਿਤ ਹੋ ਰਹੀ ਹੈ ਅਤੇ ਅੱਤ ਹੀ ਪ੍ਰਸੰਨ ਹੋ ਕੇ ਤਾੜੀਆਂ ਵਜਾਉਂਦੀ ਹੋਈ ਗਾਉਣ ਲੱਗ ਪਈ ਹੈ ।

੫. ਬਹੁਤ ਹੀ ਪ੍ਰੇਮ ਦੇ ਵਿਚ ਆ ਕੇ ਨੱਚਣ ਲੱਗ ਗਈ ਆਨੰਦ ਦੇ ਸਰੂਰ ਦੇ ਵਿਚ ਮਸਤ ਹੋ ਕੇ । ਘਰ ਦੇ ਤੇ ਭੌਤਿਕ ਤੱਤਾਂ ਦੇ ਸਾਰੇ ਪਦਾਰਥਾਂ ਤੋਂ ਸੰਨਿਆਸ ਲੈ ਲਿਆ ਹੈ । ਇਕੋ ਇਕ ਸੁੰਦਰ ਸ਼ਿਆਮ ਦੇ ਪਿਆਰ ਦੀ ਸੁੱਧ ਰਹਿ ਗਈ ਹੈ ॥੬੩੬॥

੬. ਦੋਹਰਾ ॥ ਉਧਰ ਕ੍ਰਿਸ਼ਨ ਜੀ ਵੀ ਉਸ ਨੂੰ ਵੇਖ ਕੇ ਮਨ ਵਿਚ ਪ੍ਰਸੰਨ ਹੋ ਕੇ ਬੰਸਰੀ ਵਜਾਉਣ ਲੱਗ ਪਏ । ਜਿਸ ਨੂੰ ਵੇਖ ਕੇ ਸਾਰੀਆਂ ਹੀ ਗੋਪੀਆਂ ਸਰੂਰ ਵਿਚ ਮਹਾਨ ਖੁਸ਼ੀ ਨੂੰ ਪ੍ਰਾਪਤ ਕਰਕੇ ਪ੍ਰਸੰਨ ਹੋ ਰਹੀਆਂ ਹਨ ॥੬੩੭॥

੭. ਸਵੈਯਾ ॥ ਬ੍ਰਿਜ ਦੀਆਂ ਸਾਰੀਆਂ ਹੀ ਇਸਤਰੀਆਂ ਉਸ ਵੇਲੇ ਘੇਰੇ ਵਿਚ ਆ ਗਈਆਂ ਜਿਸ ਵੇਲੇ ਕ੍ਰਿਸ਼ਨ ਜੀ ਨੇ ਬੰਸਰੀ ਵਜਾਈ। ਵਣ ਦੇ ਪਸ਼ੂ ਮ੍ਰਿਗ ਆਦਿ ਅਤੇ ਪੰਛੀ ਅਤੇ ਜਿਨ੍ਹਾਂ ਨੇ ਵੀ ਬੰਸਰੀ ਦੀ ਧੁਨ ਸੁਣੀ ਸਾਰੇ ਹੀ ਮੁਗਧ ਹੋ ਗਏ।

੮. ਸਾਰੀਆਂ ਹੀ ਗੋਪੀਆਂ ਪੱਥਰ ਦੀ ਮੂਰਤ ਬਣ ਕੇ ਰਹਿ ਗਈਆਂ। ਸਾਰੀਆਂ ਦੀ ਲਿਵ ਕ੍ਰਿਸ਼ਨ ਜੀ ਵੱਲ ਜੁੜ ਗਈ। ਪਾਣੀ ਯਮਨਾ ਦਾ ਚਲਣੋਂ ਰੁਕ ਗਿਆ । ਕੰਨਾਂ ਦੇ ਵਿਚ ਬੰਸਰੀ ਦੀ ਆਵਾਜ਼ ਸੁਣ ਕੇ ਇਸਤਰੀਆਂ ਮੂਰਤਾਂ ਬਣ ਕੇ ਖਲੋ ਗਈਆਂ, ਹਵਾ ਵੀ ਆਪਣਾ ਰਾਹ ਭੁੱਲ ਗਈ ॥੬੩੮॥

੯. ਹਵਾ ਆਪਣੇ ਰਾਹ ਤੋਂ ਉੱਕ ਗਈ । ਇਕ ਘੜੀ ਵਾਸਤੇ ਨਦੀ ਦਾ ਪਾਣੀ ਵੀ ਕੁਝ ਨਾ ਚੱਲਿਆ । ਜਿਹੜੀ ਉਥੇ ਬ੍ਰਿਜ ਦੀ ਇਸਤਰੀ ਆਈ ਉਹ ਧਰਤੀ ਤੇ ਮੂਰਤੀ ਵਾਂਗ ਖੜੀ ਹੋ ਗਈ, ਅੰਗਾਂ ਵਿਚ ਹਰਕਤ ਨਾ ਰਹੀ ।

੧੦. ਉਸ ਬੰਸਰੀ ਦੀ ਧੁਨੀ ਸੁਣ ਕੇ ਉਹਨਾਂ ਦੇ ਸਰੀਰ ਵਿਚ ਬੋਲਣ ਦੀ ਸੁੱਧ ਹੀ ਨਾ ਰਹੀ । ਉਹਨਾਂ ਦੀ ਸੁੱਧ ਚਲੀ ਗਈ, ਸੁਣ ਕੇ ਸੁੰਨ ਹੋ ਕੇ ਰਹਿ ਗਈਆਂ ਜਾਣੋ ਕਿਸੇ ਚਿੱਤਰ ਦਾ ਹੀ ਨਮੂਨਾ ਹੈ ॥੬੩੯॥

੧੧. ਉਧਰ ਮਸਤੀ ਵਿਚ ਆ ਕੇ ਹਰੀ ਜੀ ਬੰਸਰੀ ਵਜਾਉਂਦਾ ਹੈ ਜਿਸ ਦੇ ਮਨ ਵਿਚ ਕੋਈ ਸ਼ੰਕਾ ਨਹੀਂ । ਜਿਸ ਦੀ ਬੰਸਰੀ ਦੀ ਆਵਾਜ਼ ਸੁਣ ਕੇ ਕੰਨਾਂ ਵਿਚ ਪੰਛੀ ਜੰਗਲ ਨੂੰ ਸੁੰਨਾ ਕਰਕੇ ਸੁਣਨ ਲਈ ਆ ਗਏ ਹਨ ।

੧੨. ਉਸੇ ਨੂੰ ਸੁਣ ਕੇ ਗੋਪੀਆਂ ਮੁਗਧ ਹੋ ਰਹੀਆਂ ਹਨ ਮਨ ਦੇ ਵਿਚ । ਜਿਨ੍ਹਾਂ ਨੇ ਮਨ ਦੇ ਵਿਚ ਕੋਈ ਸ਼ੰਕਾ ਨਹੀਂ ਰੱਖੀ। ਅੱਖਾਂ ਟੱਡ-ਟੱਡ ਕੇ ਵੇਖ ਰਹੀਆਂ ਹਨ, ਇਕੱਠੇ ਹੋ ਕੇ, ਮੋਨ ਧਾਰ ਕੇ, ਚੁੱਪ-ਚਾਪ ਵੇਖਦੇ ਤੇ ਸੁਣਦੇ ਹਨ ॥੬੪੦॥

੧੩. ਸਵੈਯਾ ॥ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਬੰਸਰੀ ਦੀ ਸੁਰ ਕ੍ਰਿਸ਼ਨ ਜੀ ਦੇ ਮੁੱਖ ਤੋਂ ਬਹੁਤ ਹੀ ਰਸਦਾਇਕ ਹੋ ਕੇ ਜਾਪਦੀ ਹੈ । ਰਾਗ ਸੋਰਠਿ ਦੇਵ ਗੰਧਾਰੀ, ਬਿਭਾਸ, ਬਿਲਾਵਲ ਦੀ ਤਾਨ ਵਸੀ ਹੋਈ ਸੀ ।

੧੪. ਜਿਸ ਦਾ ਸੋਨੇ ਜਿਹਾ ਸਰੀਰ ਹੈ, ਜਿਸ ਦੇ ਮੂੰਹ ਦੀ ਛਵੀ ਚੰਦਰਮਾ ਹੈ । ਉਸ ਦੀ ਵਜਾਈ ਹੋਈ ਬੰਸਰੀ ਸੁਣ ਕੇ ਗੋਪੀਆਂ ਦੀ ਬੁੱਧੀ ਉਸ ਵਿਚ ਫਸ ਗਈ ਹੈ ॥੬੪੧॥

੧੫. ਦੇਵ ਗੰਧਾਰੀ, ਬਿਭਾਸ, ਬਿਲਾਵਲ, ਸਾਰੰਗ ਰਾਗ ਦੀ ਆਵਾਜ਼ ਬੰਸਰੀ ਦੇ ਵਿਚ ਵਸਾਈ ਹੋਈ ਸੀ । ਸੋਰਠਿ ਤੇ ਸ਼ੁੱਧ ਮਲਾਰ ਅਤੇ ਕਿਸੇ ਵੇਲੇ ਮਾਲ ਸਿਰੀ ਰਾਗ ਦੀ ਸੁਰ।

---

(ਪੰਨਾ ੧੧੪ ਦੀ ਬਾਕੀ)

ਦਾ ਕੇਂਦਰ ਹੈ ਜਿਥੇ ਇਕ ਬੰਨੇ ਜ਼ਿੰਦਗੀ ਦੀਆ ਜਟਿਲ ਸਮੱਸਿਆਵਾਂ ਮਾਨਵ ਨੂੰ ਚਿੰਤਤ ਕਰਦੀਆਂ ਰਹਿੰਦੀਆਂ ਹਨ, ਉਥੇ ਦੂਜੇ ਬੰਨੇ ਸੰਗੀਤ ਮਨੁੱਖੀ ਜੀਵਨ ਵਿਚ ਇਕ ਉਪਯੋਗੀ ਤੱਤ ਹੈ । ਮਾਨਵ ਜਦੋਂ ਸਰੀਰਕ ਅਤੇ ਮਾਨਸਿਕ ਪੱਖੋਂ ਥਕਾਵਟ ਮਹਿਸੂਸ ਕਰਦਾ ਹੈ ਤਾਂ ਕਿਸੇ ਕਿਸੇ ਵੀ ਸੰਗੀਤ ਮਹਿਫਲ ਵਿਚ ਚਲਾ ਜਾਏ ਤਾ ਉਸ ਨੂੰ ਬੇਹੱਦ ਸਕੂਨ ਮਿਲਦਾ ਹੈ । ਸੰਗੀਤ ਦੁੱਖ-ਤਕਲੀਫ ਅਤੇ ਚਿੰਤਾ ਗ੍ਰਸਤ ਮਨ ਨੂੰ ਸ਼ਾਂਤ ਕਰਦਾ ਹੈ । ਸੰਗੀਤ ਮਨੁੱਖੀ ਹਿਰਦੇ ਅਤੇ ਬੁੱਧੀ ਨੂੰ ਸੰਤੁਲਿਤ ਰੱਖਣ ਵਿਚ ਵਧੇਰੇ ਸਹਾਈ ਸਿੱਧ ਹੁੰਦਾ ਹੈ । ਸੰਗੀਤ ਮਨੁੱਖ ਨੂੰ ਰਾਖਸ਼ ਬ੍ਰਿਤੀ ਤੋਂ ਹਟਾਉਂਦਾ ਹੈ । ਸੰਗੀਤਕਾਰਾਂ, ਅਚਾਰੀਆਂ, ਵਿਦਵਾਨਾਂ ਨੇ ਤਾਂ ਇਥੋਂ ਤੱਕ ਆਪਣੇ ਵਿਚਾਰ ਪ੍ਰਗਟਾਏ ਹਨ ਕਿ ਸੰਗੀਤ ਕਲਾ ਤੋਂ ਹੀਣੇ ਮਨੁੱਖ ਵਿਚ ਸੰਸਾਰ ਵਿਚ ਭਾਰ ਹਨ । ਜਿਸ ਦੀ ਪੁਸ਼ਟੀ ਸੰਗੀਤਕਾਰ ਅਚਾਰੀਆਂ ਨੇ ਇਸ ਪ੍ਰਕਾਰ ਕੀਤੀ ਹੈ :

ਸੰਗੀਤ ਸਾਹਿਤਯ ਕਲਾ ਬਹੀਨ, ਸਾਕਸ਼ਾਤ ਪਸ਼ੂ ਪੁਨਸ ਵਿਸ਼ਾਣਹੀਨ ॥ ਅਰਥਾਤ ਜੋ ਮਨੁੱਖ (ਸਾਹਿਤ ਅਤੇ ਸੰਗੀਤ) ਕਲਾ ਤੋਂ ਅਣਭਿੱਜ ਹੈ ਜਾਂ ਪ੍ਰੇਮ ਨਹੀਂ ਕਰਦਾ ਉਹ ਸਿੰਗਾਂ ਤੇ ਪੂਛ ਤੋਂ ਬਿਨਾਂ ਪਸ਼ੂ ਸਮਾਨ ਹੈ । ਸੰਗੀਤ ਨੂੰ ਮਨੁੱਖੀ ਜੀਵਨ ਵਿਚ ਅਧਿਆਤਮਕ ਪੁਰਸ਼ਾਂ ਵਲੋਂ ਪ੍ਰਭੂ ਮਿਲਾਪ ਦਾ ਸਰਵੋਤਮ ਮਾਧਿਅਮ ਮੰਨਿਆ ਜਾਂਦਾ ਰਿਹਾ ਹੈ । ਇਸ ਕਰਕੇ ਪੁਰਾਣੇ ਰਿਸ਼ੀ ਮੁਨੀ ਅਤੇ ਤਪੱਸਵੀ ਮਹਾਂਪੁਰਸ਼ਾਂ ਨੇ ਸੰਗੀਤ ਮਾਧਿਅਮ ਦੁਆਰਾ ਪ੍ਰਭੂ ਦੀ ਉਸਤਤਿ ਗਾ-ਗਾ ਕੇ ਆਪਣੇ ਪ੍ਰਭੂ ਪਿਆਰ ਪ੍ਰੀਤਮ ਨਾਲ ਇਕ ਸੁਰ ਹੋ ਕੇ ਅੰਤਮ ਲਕਸ਼ ਦੀ ਪ੍ਰਾਪਤੀ ਕੀਤੀ ਅਤੇ ਭਜਨ ਬੰਦਗੀ ਦੇ ਗ੍ਰੰਥ ਲਿਖੇ, ਵੇਦ ਸ਼ਾਸਤਰ ਸੰਗੀਤ ਦੀ ਮੂੰਹ ਬੋਲਦੀ ਤਸਵੀਰ ਹਨ । ਸੰਗੀਤ ਮਾਧਿਅਮ ਰਾਹੀਂ ਮਨੁੱਖ ਦੀ ਬਿਰਤੀ ਵਿਚ ਟਿਕਾ ਤੇ ਅਡੋਲਤਾ ਆ ਜਾਂਦੀ ਹੈ ਜਿਨ੍ਹਾਂ ਦੀ ਬ੍ਰਿਤੀ ਸੰਗੀਤ ਦੁਆਰਾ ਟਿਕਾਉ ਵਿਚ ਆ ਜਾਂਦੀ ਹੈ ਉਹ ਸੰਗੀਤ ਨਾਲ ਪ੍ਰੇਮ ਕਰਦੇ ਹਨ । ਉਨ੍ਹਾਂ ਦੇਵ ਭਗਤਾਂ, ਮਹਾਂਪੁਰਸ਼ਾਂ ਦੀ ਉਸਤਤਿ ਕਰਦੇ ਹੋਏ ਭਗਵਾਨ ਵਿਸ਼ਨੂੰ ਨੇ ਨਾਰਦ ਨੂੰ ਕਿਹਾ :

ਨਾਹ ਵਸਾਮਿ ਬੈਕੁੰਠੇ ਯੋਗ ਨਾ ਹਿਰਦੇ ਨਚ ਮਦ ਭਗਤਾਹ ਯਤ੍ਰ ਗਾਯੰਤੇ ਤਤ੍ਰ ਤਿਸਠਾਮਿ ਨਾਰਦ ॥

ਭਾਵ ਇਹ ਕਿ ਨਾਰਦ : ਮੈਂ ਨਾ ਤਾਂ ਬੈਕੁੰਠ ਵਿਚ ਹੀ ਨਿਵਾਸ ਕਰਦਾ ਹਾਂ ਅਤੇ ਨਾ ਹੀ ਜੋਗੀਆਂ ਦੇ ਹਿਰਦੇ ਵਿਚ । ਮੈਂ ਉਥੇ ਨਿਵਾਸ ਕਰਦਾ ਹਾਂ ਜਿਥੇ ਮੇਰੇ ਭਗਤ ਜਨ ਮੇਰੇ ਗੁਣਾਂ ਦਾ ਗਾਇਨ ਕਰਦੇ ਹਨ । ਇਹੀ ਕਾਰਣ ਹੈ ਕਿ ਗੁਰਮਤਿ ਗੁਰੂ ਦੀ ਹਜ਼ੂਰੀ ਵਿਚ ਪ੍ਰਭੂ ਦੇ ਗੁਣਾਨਵਾਦਿ ਲਈ ਰਾਗਾਂ ਵਿਚ ਕੀਰਤਨ ਦੀ ਪ੍ਰਧਾਨਤਾ ਹੈ । ਭਾਵ ਕਿ ਸ੍ਰੀ ਵਿਸ਼ਨੂੰ ਜੀ ਸੰਗੀਤ ਤੋਂ ਪ੍ਰਭਾਵਿਤ ਤੇ ਪ੍ਰਸੰਨ ਹੁੰਦੇ ਹਨ । ਅਜਿਹੀਆਂ ਹੋਰ ਵੀ ਉਦਾਹਰਨਾਂ ਤੇ ਮਿਸਾਲਾਂ ਸਾਨੂੰ ਇਤਿਹਾਸ ਵਿਚੋਂ ਬਹੁਤ ਹੀ ਉਪਲਬਧ ਹੁੰਦੀਆਂ ਹਨ । ਜਿਵੇਂ ਕਿ ਭਗਤੀ ਅੰਦੋਲਨ ਦੇ ਸੰਤ ਭਗਤ, ਸੂਰਦਾਸ, ਮੀਰਾਂ ਬਾਈ, ਸੂਫੀ, ਪੀਰ, ਫਕੀਰਾਂ ਅਤੇ ਸਿੱਖ ਗੁਰੂ ਸਾਹਿਬਾਨਾਂ ਨੇ ਭੀ ਭਗਤੀ ਦਾ ਮਾਧਿਅਮ ਸੰਗੀਤ ਨੂੰ ਹੀ ਸਰਵੋਤਮ ਮੰਨਿਆ ਹੈ । ਉਨ੍ਹਾਂ ਦੀ ਉਚਾਰੀ ਹੋਈ ਬਾਣੀ ਵੱਖ-ਵੱਖ ਰਾਗਾਂ ਵਿਚ ਲਿਖਤ ਹੈ । ਇਹ ਸੰਗੀਤ ਦੀ ਸਭ ਤੋਂ ਸ੍ਰੇਸ਼ਟ ਤੇ ਉੱਤਮ ਵਿਲੱਖਣ ਅਤੇ ਅਦੁੱਤੀ ਮਿਸਾਲ ਹੈ । ਸੰਗੀਤ ਦੀ ਮਹੱਤਤਾ ਸਿੱਖ ਧਰਮ ਦੇ ਪਵਿੱਤਰ ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ, ਭਗਤਾਂ, ਭੱਟਾਂ ਅਤੇ ਗੁਰੂ ਸੇਵਕਾਂ ਨੇ ਸ੍ਰੇਸ਼ਟ ਮੰਨਦੇ ਹੋਏ ਗੁਰੂ ਦੀ ਉਸਤਤਿ ਦਾ ਗਾਇਨ ਵੱਖ-ਵੱਖ ਰਾਗਾਂ ਵਿਚ ਕੀਤਾ । ਦੁਨੀਆਂ ਭਰ ਦੇ ਕਿਸੇ ਵੀ ਹੋਰ ਧਰਮ ਗ੍ਰੰਥ ਵਿਚ ਕੋਈ ਮਿਸਾਲ ਨਹੀਂ ਮਿਲਦੀ । ਇਹ ਸਰਿਫ ਸਿੱਖ ਧਰਮ ਗ੍ਰੰਥ ਸ੍ਰੀ ਆਦਿ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਜੀ ਹਨ ਜਿਸ ਵਿਚ ਇਲਾਹੀ ਬਾਣੀ ਸੰਗੀਤਕ ਧੁਨੀ-ਧੁਨਾਂ ਵਿਚ ਅੰਕਤ ਹੈ । ਜਿਸ ਦੀ ਪ੍ਰੋੜਤਾ ਗੁਰਬਾਣੀ ਦੇ ਹਰ ਇਕ ਸ਼ਬਦ ਦੇ ਸਿਰਲੇਖਾਂ ਤੋਂ ਸਹਿਜੇ ਹੀ ਹੋ ਜਾਂਦੀ ਹੈ ।

ਸੰਗੀਤ ਇਹੋ ਜਿਹੀ ਕੋਮਲ ਕਲਾ ਹੈ, ਜਿਸ ਦਾ ਆਧਾਰ ਨਾਦ ਹੈ, ਨਾਦ ਸੂਖਮ ਅਤੇ ਸਥੂਲ ਦੋ ਕਿਸਮ ਦਾ ਮੰਨਿਆ ਜਾਂਦਾ ਹੈ । ਇਨ੍ਹਾਂ ਸੂਖਮ ਅਤੇ ਸਥੂਲ ਨਾਦਾਂ ਦੁਆਰਾ ਸਾਰੀ ਕਾਇਨਾਤ ਤੇ ਪ੍ਰਕਿਰਤੀ ਆਨੰਦਿਤ ਹੋ ਉੱਠਦੀ ਹੈ । ਮਿਸਾਲ ਵਜੋਂ ਗੁਰੂ ਨਾਨਕ ਦੇਵ ਜੀ ਆਪਣੇ ਸਾਥੀ (ਭਾਈ ਮਰਦਾਨੇ) ਦੀ ਰਬਾਬ ਨਾਲ ਇਲਾਹੀ ਬਾਣੀ ਦੁਆਰਾ ਪ੍ਰਭੂ ਉਸਤਤਿ ਗਾਇਨ ਕਰਦੇ ਤਾਂ ਜੰਗਲਾਂ ਵਿਚ ਮੰਗਲ ਹੋ ਜਾਂਦਾ ਅਤੇ ਆਸ-ਪਾਸ ਦੇ ਸਭ ਜੀਵ ਜੰਤੂ ਅਰਥਾਤ ਜੜ੍ਹ ਚੇਤਨ ਹੋ ਜਾਂਦੇ ਅਤੇ ਸੰਗੀਤਕ ਧੁਨਾਂ ਨਾਲ ਅਹਿੱਲ ਹੋ ਜਾਂਦੇ ਅਰਥਾਤ ਮੰਤਰ ਮੁਗਧ ਹੋ ਜਾਂਦੇ । ਜਦੋਂ ਗੁਰੂ ਨਾਨਕ ਸਾਹਿਬ ਨੇ ਭਾਈ ਮਰਦਾਨੇ ਦੀ ਰਬਾਬ ਦੀਆਂ ਤੰਤੀ ਸੁਰਾਂ ਦੇ ਸੁਮੇਲ ਨਾਲ ਇਲਾਹੀ ਬਾਣੀ ਦੇ ਸ਼ਬਦਾਂ ਦੀਆਂ ਧੁਨਾਂ ਵਿਚ ਲਿਵਲੀਨ ਹੋਏ ਤਾਂ ਇਸ ਸਿਫਤ ਸਲਾਹ ਦੀਆਂ ਸੰਗੀਤਕ ਤਰਬਾਂ ਨੂੰ ਸੁਣ ਕੇ ਸੱਜਣ ਠੱਗ ਜਿਹੇ ਲੁਟੇਰੇ ਨੇ ਵੀ ਆਪਣੇ ਦੁਸ਼ਟ ਤੇ ਠੱਗ ਬਿਰਤੀ ਨੂੰ ਤਿਆਗ ਕੇ ਗੁਰੂ ਸਾਹਿਬ ਦੇ ਚਰਨਾਂ ਵਿਚ ਨਮਸਕਾਰ ਕਰਕੇ ਖਿਮਾ ਮੰਗੀ ਅਤੇ ਅੱਗੋਂ

(ਬਾਕੀ ਪੰਨਾ ੧੧੬ ਤੇ)

[1]ਮਾਲਸਿਰੀ ਕੀ ਮਹਾ ਸੁਖਦਾਈ ॥ [2]ਮੋਹਿ ਰਹੇ ਸਭ ਹੀ ਸੁਰ ਅਉ ਨਰ ਗ੍ਵਾਰਨਿ ਰੀਝ ਰਹੀ ਸੁਨ ਧਾਈ ॥ ਯੌ ਉਪਜੀ ਸੁਰ ਚੇਟਕ ਕੀ ਭਗਵਾਨ ਮਨੋ ਧਰ ਫਾਸ ਚਲਾਈ ॥੬੪੨॥ [3]ਆਨਨ ਹੈ ਜਿਹਕੋ ਅਤਿ ਸੁੰਦਰ ਕੰਧ ਧਰੇ ਜੋਊ ਹੈ ਪਟ ਪੀਲੋ ॥ ਜਾਹਿ ਮਰਯੋ ਅਘ ਨਾਮ ਬਡੋ ਰਿਪੁ ਤਾਤ ਰਖਯੋ ਅਹਿ ਤੇ ਜਿਨ ਲੀਲੋ ॥ [4]ਅਸਾਧਨ ਕੌ ਸਿਰ ਜੋ ਕਟੀਯਾ ਅਰੁ ਸਾਧਨ ਕੋ ਹਰਤਾ ਜੋਊ ਹੀਲੋ ॥ ਚੋਰ ਲਯੋ ਸੁਰ ਸੋ ਮਨ ਤਾਸ ਬਜਾਇ ਭਲੀ ਬਿਧਿ ਸਾਥ ਰਸੀਲੋ ॥੬੪੩॥ [5]ਜਾਹਿ ਭਭੀਛਨ ਰਾਜ ਦਯੋ ਅਰ ਰਾਵਨ ਜਾਹਿ ਮਰਯੋ ਕਰਿ ਕ੍ਰੋਹੈ ॥ ਚਕ੍ਰ ਕੇ ਸਾਥ ਕਿਧੋ ਜਿਨਹੂ ਸਿਸਪਾਲ ਕੋ ਸੀਸ ਕਟਯੋ ਕਰ ਛੋਹੈ ॥ [6]ਮੈਨ ਸੁ ਅਉ ਸੀਯ ਕੋ ਭਰਤਾ ਜਿਹ ਮੂਰਤ ਕੀ ਸਮ ਤੁੱਲਿ ਨ ਕੋ ਹੈ ॥ ਸੋ ਕਰ ਲੈ ਅਪਨੇ ਮੁਰਲੀ ਅਬ ਸੁੰਦਰ ਗੋਪਿਨ ਕੇ ਮਨ ਮੋਹੈ ॥੬੪੪॥ ਸਵੈਯਾ ॥ [7]ਰਾਧਿਕਾ ਚੰਦ੍ਰਭਗਾ ਮੁਖ ਚੰਦ ਸੁ ਖੇਲਤ ਹੈ ਮਿਲਿ ਖੇਲ ਸਬੈ ॥ ਮਿਲਿ ਸੁੰਦਰ ਗਾਵਤ ਗੀਤ ਭਲੇ ਸੁ ਬਜਾਵਤ ਹੈ ਕਰ ਤਾਲ ਤਬੈ ॥ [8]ਫੁਨ ਤਿਆਗ ਸਭੈ ਸੁਰ ਮੰਡਲ ਕੋ ਸਭ ਕਉਤਕ ਦੇਖਤ ਦੇਵ ਸਬੈ ॥ ਅਬ ਰਾਕਸ ਮਾਰਨ ਕੀ ਸੁ ਕਥਾ ਕਛੁ ਥੋਰੀ ਅਹੈ ਸੁਨ ਲੇਹੁ ਅਬੈ ॥੬੪੫॥ [9]ਨਾਚਤ ਥੀ ਜਿਹ ਗ੍ਵਾਰਨੀਯਾ ਜਹ ਫੂਲ ਖਿਰੇ ਅਰੁ ਭਉਰ ਗੁੰਜਾਰੈਂ ॥ ਤੀਰ ਬਹੈ ਜਮਨਾ ਜਹ ਸੁੰਦਰ ਕਾਨ੍ਹ ਹਲੀ ਮਿਲਿ ਗੀਤ ਉਚਾਰੈਂ ॥ [10]ਖੇਲ ਕਰੈ ਅਤ ਹੀ ਹਿਤ ਸੋ ਨ ਕਛੂ ਮਨ ਭੀਤਰ ਸੰਕਹਿ ਧਾਰੈਂ ॥ ਰੀਝ ਕਬਿਤ ਪੜੈ ਰਸ ਕੇ ਬਹਸੈ ਦੋਊ ਆਪਸ ਮੈ, ਨਹੀ ਹਾਰੈਂ ॥੬੪੬॥ [11]ਅਥ ਜੱਖਛ ਗੋਪਿਨ ਕੌ ਨਭ ਕੋ ਲੇ ਉਡਾ ॥ ਸਵੈਯਾ ॥ [12]ਆਵਤ ਥੋ ਇਕ ਜੱਖਛ ਬਡੋ ਇਹ ਰਾਸ ਕੋ ਕਉਤਕ ਤਾਹਿ ਬਿਲੋਕਯੋ ॥ ਗ੍ਵਾਰਨਿ ਦੇਖਿਕੈ ਮੈਨ ਬਢਯੋ ਤਿਹਤੇ ਤਨ ਮੈ ਨਹੀ ਰੰਚਕ ਰੋਕਯੋ ॥ [13]ਗ੍ਵਾਰਨਿ ਲੈ ਸੁ ਚਲਯੋ ਨਭਿ ਕੌ ਕਿਨਹੂ ਤਿਹ ਭੀਤਰ ਤੇ ਨਹੀ ਟੋਕਯੋ ॥ ਜਿਉ ਮਧਿ ਭੀਤਰਿ ਲੈ ਮੁਸਲੀ ਹਰਿ ਕੇਹਰੁ ਹ੍ਵੈ ਮ੍ਰਿਗ ਸੋ ਰਿਪੁ ਰੋਕਯੋ ॥੬੪੭॥ ਸਵੈਯਾ ॥ [14]ਜੱਖਛ ਕੇ ਸੰਗ ਕਿਧੌ ਮੁਸਲੀ ਹਰਿ ਜੁੱਧੁ ਕਰਯੋ ਅਤਿ ਕੋਪੁ ਸੰਭਾਰਯੋ ॥ ਲੈ ਤਰ ਬੀਰ ਦੋਊ ਕਰ ਭੀਤਰ ਭੀਮ ਭਏ ਅਤਿਹੀ ਬਲ ਧਾਰਯੋ ॥ [15]ਦੈਤ ਪਛਾਰ ਲਯੋ ਇਹ ਭਾਂਤ ਕਥੇ ਜਸੁ ਤਾ ਛਬਿ ਐਸ ਉਚਾਰਯੋ ॥ ਢੋਕੇ ਛੁਟੇ ਤੇ ਮਹਾਂ ਛੁਧਵਾਨ ਕਿਧੋ ਚਕਵਾ ਉਠਿ ਬਾਜਹਿ ਮਾਰਯੋ ॥੬੪੮॥

[16]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਗੋਪਿ ਛੁਰਾਇਬੋ ਜਖਛ ਬਧਹ ॥

[17]ਸਵੈਯਾ ॥ ਮਾਰਿਕੈ ਤਾਹਿ ਕਿਧੌ ਮੁਸਲੀਹਰਿ ਬੰਸੀ ਬਜਾਇ ਨ ਕੈ

---

(ਪੰਨਾ ੧੧੫ ਦੀ ਬਾਕੀ)

ਸੱਚੇ ਸੁੱਚੇ ਆਦਰਸ਼ਕ ਜੀਵਨ ਵਾਲਾ ਬਣ ਗਿਆ । ਸੋ ਸਪੱਸ਼ਟ ਹੈ ਕਿ ਸੰਗੀਤ ਹੀ ਅਜਿਹੀ ਕਲਾ ਹੈ ਜਿਹੜੀ ਜੀਵਨ ਦੇ ਸੁਧਾਰ ਲਈ ਸਰਵੋਤਮ ਸਾਧਨ ਹੈ, ਜਿਸ ਦੁਆਰਾ ਕਠੋਰ ਚਿੱਤ ਦਾਨਵ ਬਿਰਤੀ ਵਾਲੇ ਸੰਗੀਤ ਜਿਹੀ ਕੋਮਲ ਕਲਾ ਵਾਂਗ ਅਤੇ ਉਤਮ ਮਾਨਵ ਵਾਲੀ ਬਿਰਤੀ ਦੇ ਮਨੁੱਖ ਹੋ ਨਿਬੜਦੇ ਹਨ। ਸੰਗੀਤ ਦੀ ਮਾਨਵ ਜੀਵਨ ਵਿਚ ਹੋਰਾਂ ਵੀ ਕਈ ਪੱਖਾਂ ਤੋਂ ਮਹੱਤਤਾ ਹੈ । ਜੀਵਨ ਨਿਰਬਾਹ ਕਰਨ ਲਈ ਰਿਸ਼ੀਆਂ ਮੁਨੀਆਂ ਵਲੋਂ ਧਰਮ, ਅਰਥ, ਕਾਮ ਅਤੇ ਮੋਕਸ਼ ਆਦਿ ਚਾਰ ਪਦਾਰਥਾਂ ਦੀ ਮਹੱਤਤਾ ਦਰਸਾਈ ਹੈ । ਇਨ੍ਹਾਂ ਚਾਰਾਂ ਪਦਾਰਥਾਂ ਦਾ ਸੰਗੀਤ ਨਾਲ ਆਪਸੀ ਸਬੰਧ ਬਹੁਤ ਨੇੜੇ ਦਾ ਹੈ । ਇਨ੍ਹਾਂ ਪਦਾਰਥਾਂ ਦੀ ਪ੍ਰਾਪਤੀ ਲਈ ਸੰਗੀਤ ਬਹੁਤ ਸਹਾਇਕ ਸਿੱਧ ਹੁੰਦਾ ਹੈ । ਸੰਗੀਤ ਕੇਵਲ ਮਨ ਪਰਚਾਵਾ ਹੀ ਨਹੀਂ, ਸਗੋਂ ਧਰਮ ਵੀ ਹੈ । ਪਿਛਕਲ ਕੱਲ ਸ਼ਾਸਤ੍ਰ ਮਾਰਗ ਅਤੇ ਇਤਿਹਾਸ ਤੋਂ ਜਾਣਕਾਰੀ ਮਿਲਦੀ ਹੈ ਕਿ ਵੈਦਿਕ ਕਾਲੀ ਰਾਜ-ਸੂਯ ਯੱਗ ਵਰਗੇ ਮਹਾਨ ਯੱਗਾਂ ਵਿਚ ਸੰਗੀਤ ਦਾ ਪ੍ਰਯੋਗ ਕੀਤਾ ਜਾਂਦਾ ਸੀ । ਮੰਤਰਾਂ ਦੇ ਉਚਾਰਨ ਵੀ ਸੰਗੀਤਕ ਧੁਨਾਂ ਦੁਆਰਾ ਹੁੰਦੇ ਹਨ ਜਿਸ ਦੁਆਰਾ ਧਰਮ ਵਾਲਾ ਕੰਮ ਹੋ ਜਾਂਦਾ ਹੈ । ਜਿਵੇਂ ਕਿਹਾ ਜਾਂਦਾ ਹੈ ਕਿ ਕਿਸੇ ਦੂਸਰੇ ਦੀ ਆਤਮਾ ਨੂੰ ਪ੍ਰਸੰਨ ਰੱਖਣਾ ਸਭ ਤੋਂ ਵੱਡਾ ਧਰਮ ਹੈ ਕਿਉਂਕਿ ਆਤਮਾ, ਪ੍ਰਮਾਤਮਾ ਦਾ ਹੀ ਇਕ ਅੰਗ ਹੈ । ਇਸ ਲਈ ਜੇ ਆਤਮਾ ਨੂੰ ਸੰਤੁਸ਼ਟੀ ਮਿਲੇ ਤਾਂ ਮਨੁੱਖ ਖੁਸ਼ੀ ਵਿਚ ਆਨੰਦਤ ਹੋ ਕੇ ਪ੍ਰਮਾਤਮਾ ਦਾ ਸ਼ੁਕਰ ਕਰਦਾ ਹੈ ਅਤੇ ਵਿਸਮਾਦਿਤ ਹੋ ਉੱਠਦਾ ਹੈ । ਇਸ ਨਾਲ ਪਰਮ ਆਤਮਾ ਵੀ ਪ੍ਰਸੰਨ ਹੋ ਜਾਂਦੀ ਹੈ । ਜਦੋਂ ਸੰਗੀਤਕਾਰ ਆਪ ਸੰਗੀਤਕ ਧੁਨਾਂ ਵਿਚ ਮਸਤ ਹੋਇਆ ਲੀਨ ਹੋ ਜਾਂਦਾ ਹੈ ਤਾਂ ਉਸ ਦੀ ਆਤਮਾ ਆਨੰਦਿਤ ਹੋ ਜਾਂਦੀ ਹੈ ਅਤੇ ਸੁਨਣ ਵਾਲਿਆਂ ਦੀ ਆਤਮਾ ਵੀ ਪ੍ਰਸੰਨ ਹੋ ਰਹੀ ਹੁੰਦੀ ਹੈ । ਸੰਗੀਤ ਆਰਥਿਕ ਪੱਖੋਂ ਵੀ ਬੜਾ ਮਹੱਤਵਪੂਰਨ ਹੈ ਕਿਉਂਕਿ ਸੰਗੀਤ ਦੀ ਚੰਗੀ ਸੂਝ ਰੱਖਣੀ ਹੋਵੇ ਤਾਂ ਅਮੀਰ ਆਰਥਿਕਤਾ ਵਾਲਾ ਮਨੁੱਖ ਅਥਾਹ ਖਰਚ ਕਰਕੇ ਆਪਣਾ ਸੰਗੀਤਕ ਉਸਤਾਦ ਕੋਲੋਂ ਸ਼ਾਸਤਰੀ ਤੇ ਕਿਰਿਆਤਮਕ ਸਿੱਖਿਆ ਪ੍ਰਾਪਤ ਕਰ ਸਕਦਾ ਹੈ । ਇਸ ਦੇ ਦੂਜੇ ਪੱਖ ਵਿਚ ਆਰਥਿਕ ਪੱਖ ਮਜ਼ਬੂਤ ਕਰਨ ਲਈ ਮਨੁੱਖ ਦੁਨੀਆਂ ਵਿਚ ਕਈ ਤਰ੍ਹਾਂ ਦੇ ਘਾਲੇ-ਮਾਲੇ ਕਰਦਾ ਪਾਪੜ ਵੇਲਦਾ ਅਤੇ ਹੱਥ ਪੈਰ ਮਾਰਦਾ ਹੈ । ਪਰੰਤੂ ਸੰਗੀਤ

(ਬਾਕੀ ਪੰਨਾ ੧੧੭ ਤੇ)

੧. ਬਹੁਤ ਹੀ ਸੁੱਖ ਦੇਣ ਵਾਲੀ ਸੀ । ਜਿਸ ਨੂੰ ਸੁਣ ਕੇ ਸਾਰੇ
੨. ਦੇਵ ਬੁੱਧੀ ਤੇ ਨਰ ਬੁੱਧੀ ਵਾਲੇ ਜਨ ਤੇ ਗੋਪੀਆਂ ਮੁਗਧ ਹੋ ਕੇ ਸੁਣਨ ਲਈ ਦੌੜ ਪਏ । ਜੋ ਸੁਰ ਇੰਜ ਨਿਕਲੀ ਜਿਵੇਂ ਕ੍ਰਿਸ਼ਨ ਜੀ ਨੇ ਜਾਦੂ ਦੀ ਫਾਹੀ ਭਰ ਕੇ ਵੈਰੀਆਂ ਨੂੰ ਮਾਰਨ ਲਈ ਚਲਾਈ ਹੋਵੇ ॥੬੪੨॥
੩. ਜਿਸ ਦਾ ਮੁੱਖ ਤੇ ਨੇਤਰ ਬਹੁਤ ਹੀ ਸੁੰਦਰ ਹਨ ਅਤੇ ਮੋਢੇ 'ਤੇ ਜਿਸ ਨੇ ਪੀਲਾ ਪਰਨਾ ਧਰਿਆ ਹੋਇਆ ਹੈ । ਜਿਸ ਨੇ ਅਘਾਸੁਰ ਨਾਮ ਦਾ ਬੜਾ ਬਲੀ ਦੈਂਤ ਮਾਰਿਆ ਸੀ ਜਿਸ ਨੇ ਵੱਡੇ ਭਾਰੇ ਸੱਪ ਦੇ ਮੁੱਖ ਵਿਚੋਂ ਆਪਣੇ ਪਿਤਾ ਨੰਦ ਨੂੰ ਵੱਡੇ ਵੈਰੀ ਦੇ ਮੁੱਖ ਬਚਾਇਆ ਸੀ ।
੪. ਜੋ ਪਾਪੀਆਂ ਦੇ ਸਿਰ ਕੱਟਣ ਵਾਲਾ ਅਤੇ ਨੇਕ ਪੁਰਸ਼ ਸਾਧ ਜਨਾਂ ਦੀ ਜੋ ਦੁੱਖ ਨਿਵਾਰ ਕੇ ਰੱਖਿਆ ਦਾ ਹੀਲਾ ਕਰਨ ਵਾਲਾ ਹੈ ਉਸ ਨੇ ਚੰਗੀ ਤਰ੍ਹਾਂ ਰਸ ਭਰੀ ਬੰਸਰੀ ਵਜਾ ਕੇ ਸਾਰਿਆਂ ਦੇ ਮਨ ਜਿੱਤ ਲਏ ਹਨ ॥੬੪੩॥
੫. ਜਿਸ ਨੇ ਭਭੀਸਨ ਨੂੰ ਲੰਕਾ ਦਾ ਰਾਜ ਦਿੱਤਾ ਸੀ ਅਤੇ ਰਾਵਨ ਨੂੰ ਕ੍ਰੋਧ ਕਰਕੇ ਮਾਰ ਦਿੱਤਾ ਸੀ ਅਤੇ ਚੱਕਰ ਚਲਾ ਕੇ ਜਿਸ ਨੇ ਆਪਣੇ ਹੱਥ ਦੀ ਛੋਹ ਨਾਲ ਸਿਸਪਾਲ ਦਾ ਸਿਰ ਕੱਟ ਦਿੱਤਾ ਸੀ ।
੬. ਕਾਮਦੇਵ ਅਤੇ ਸੀਤਾ ਦਾ ਪਤੀ ਰਾਮ ਚੰਦਰ ਵੀ ਜਿਸ ਦੀ ਮੂਰਤ ਦੇ ਤੁਲ ਕੁਝ ਨਹੀਂ ਉਹ ਭਗਵਾਨ ਆਪਣੇ ਹੱਥਾਂ ਵਿਚ ਬੰਸਰੀ ਲੈ ਕੇ ਹੁਣ ਉਹ ਸੁੰਦਰ ਗੋਪੀਆਂ ਦਾ ਮਨ ਮੋਹ ਰਿਹਾ ਹੈ ॥੬੪੪॥
੭. ਸਵੈਯਾ ॥ ਰਾਧਾ, ਚੰਦਰ ਭਗਾ ਤੇ ਚੰਦਰ ਮੁਖੀ ਆਦਿ ਸਾਰੀਆਂ ਮਿਲ ਕੇ ਖੇਡ ਖੇਡਦੀਆਂ ਹਨ ਅਤੇ ਸਾਰੀਆਂ ਹੀ ਮਿਲ ਕੇ ਸੋਹਣੇ-ਸੋਹਣੇ ਭਜਨ ਗਾਉਂਦੀਆਂ ਹਨ; ਚੰਗੇ-ਚੰਗੇ ਗੀਤਾਂ ਦੇ ਨਾਲ-ਨਾਲ ਹੱਥਾਂ ਨਾਲ ਤਾੜੀਆਂ ਵਜਾਉਂਦੀਆਂ ਹਨ।
੮. ਅਤੇ ਦੇਵਤੇ ਸਾਰੇ ਦੇਵ ਮੰਡਲ ਨੂੰ ਛੱਡ ਕੇ ਇਹ ਭਗਵਾਨ ਦੇ ਕੌਤਕ ਸਾਰੇ ਦੇਵਤੇ ਵੇਖਦੇ ਹਨ । ਹੁਣ ਇਸ ਤੋਂ ਅੱਗੇ ਇਕ ਦੈਂਤ ਦੇ ਮਾਰਨ ਦੀ ਕਥਾ ਹੈ ਉਹ ਵੀ ਹੁਣ ਥੋੜ੍ਹੀ ਜਿਹੀ ਸੁਣ ਲਵੋ ॥੬੪੫॥
੯. ਜਿੱਥੇ ਗੋਪੀਆਂ ਨੱਚਦੀਆਂ ਸਨ, ਉਥੇ ਜੰਗਲ ਵਿਚ ਫੁੱਲ ਖਿੜੇ ਹੋਏ ਸਨ ਅਤੇ ਭੌਰ ਉਹਨਾਂ ਫੁੱਲਾਂ 'ਤੇ ਗੁੰਜਾਰ ਪਾ ਰਹੇ ਸਨ । ਜਿਸ ਦੇ ਨਾਲ ਹੀ ਯਮੁਨਾ ਚਲਦੀ ਹੈ, ਉਥੇ ਕ੍ਰਿਸ਼ਨ ਜੀ ਤੇ ਬਲਰਾਮ ਮਿਲ ਕੇ ਭਜਨ ਗਾ ਰਹੇ ਹਨ।
੧੦. ਬੜੇ ਹੀ ਪ੍ਰੇਮ ਦੇ ਨਾਲ-ਨਾਲ ਖੇਡ ਰਹੇ ਹਨ ਦੋਹਾਂ ਮਨ ਦੇ ਵਿਚ ਕਿਸੇ ਕਿਸਮ ਦਾ ਸ਼ੱਕ ਸ਼ੁਭਾ ਨਹੀਂ । ਦੋਵੇਂ ਭਾਈ ਅੜੇ-ਅੜੀ ਕਬਿੱਤ ਖੁਸ਼ੀ ਨਾਲ ਪੜ੍ਹਦੇ ਹਨ ਜੋ ਇਕ ਦੂਜੇ ਪਾਸੋਂ ਹਾਰਦੇ ਨਹੀਂ ॥੬੪੬॥
੧੧. ਹੁਣ ਸੁਣੋ ਇਕ ਜੱਛ (ਜਾਂਗਲੀ) ਗੋਪੀ ਨੂੰ ਚੁੱਕ ਕੇ ਆਕਾਸ਼ ਵੱਲ ਨੂੰ ਲੈ ਕੇ ਉੱਡ ਗਿਆ, ਉਸ ਦੀ ਕਥਾ ਚੱਲਦੀ ਹੈ॥
੧੨. ਸਵੈਯਾ ॥ ਇਕ ਜੱਛ ਉਸ ਪਾਸੇ ਨੂੰ ਤੁਰਿਆ ਆਉਂਦਾ ਸੀ, ਵੱਡਾ ਭਾਰੀ ਉਸ ਇਸ ਰਾਸ ਦੇ ਕੌਤਕ ਨੂੰ ਵੇਖਿਆ। ਗੋਪੀਆਂ ਨੂੰ ਵੇਖ ਕੇ ਕਾਮ ਵੱਸ ਹੋ ਗਿਆ, ਜਿਸ ਨੂੰ ਉਹ ਆਪਣੇ ਸਰੀਰ ਵਿਚ ਥੋੜ੍ਹੇ ਚਿਰ ਲਈ ਵੀ ਰੋਕ ਨਾ ਸਕਿਆ ।
੧੩. ਇਕ ਗੋਪੀ ਨੂੰ ਚੁੱਕ ਕੇ ਅਕਾਸ਼ ਵੱਲ ਲੈ ਤੁਰਿਆ ਜਿਸ ਨੂੰ ਗੋਪੀਆਂ ਵਿਚ ਕਿਸੇ ਨੂੰ ਟੋਕਣ ਦਾ ਹੌਸਲਾ ਨਾ ਪਿਆ। ਹਰੀ ਤੇ ਬਲਰਾਮ ਨੇ ਜਿਸ ਤਰ੍ਹਾਂ ਸ਼ੇਰ ਹਰਨ ਦਾ ਰਾਹ ਰੋਕ ਲੈਂਦਾ ਹੈ ਇਸ ਤਰ੍ਹਾਂ ਇਸ ਜੋਧੇ ਦਾ ਰਾਹ ਜਾ ਰੋਕਿਆ। ਭਾਵ ਵੈਰੀ ਨੂੰ ਜਾ ਘੇਰਿਆ ॥੬੪੭॥
੧੪. ਸਵੈਯਾ ॥ ਉਸ ਜੱਖ ਦੇ ਨਾਲ ਬਲਰਾਮ ਤੇ ਹਰੀ ਦੋਹਾਂ ਨੇ ਯੁੱਧ ਕੀਤਾ ਅਤੇ ਕ੍ਰੋਧ ਨਾਲ ਉਸ ਨੂੰ ਕਾਬੂ ਕਰ ਲਿਆ। ਦੋਹਾਂ ਭਰਾਵਾਂ ਨੇ ਹੱਥਾਂ ਵਿਚ ਰੁੱਖ ਪੁੱਟ ਕੇ ਲੈ ਲਏ, ਭੀਮ ਸੈਨ ਵਾਂਗ ਬਹੁਤ ਬਲ ਧਾਰ ਲਿਆ । ਇਸ ਤਰ੍ਹਾਂ ਉਸ ਦੈਂਤ ਨੂੰ ਪਛਾੜ
੧੫. ਕੇ ਕਾਬੂ ਕਰ ਲਿਆ, ਜਿਸ ਛਵੀ ਦਾ ਜਸ ਕਵੀ ਜੀ ਨੇ ਇਸ ਤਰ੍ਹਾਂ ਉਚਾਰਨ ਕੀਤਾ ਹੈ, ਕਿ ਜਿਸ ਤਰ੍ਹਾਂ ਤਾਮੇ ਵਾਸਤੇ ਨਿਕਲੇ ਹੋਏ ਬਹੁਤ ਭੁੱਖੇ ਬਾਜ ਨੇ ਚਕਵੇ ਨੂੰ ਮਾਰ ਕੇ ਉਸ ਦਾ ਸ਼ਿਕਾਰ ਕਰ ਲਿਆ ਹੈ ॥੬੪੮॥
੧੬. ਇਥੇ ਸ੍ਰੀ ਬਚਿੱਤਰ ਨਾਟਕ ਗ੍ਰੰਥ ਵਿਚ ਕ੍ਰਿਸ਼ਨਾਵਤਾਰ ਦੇ ਪ੍ਰਸੰਗ ਵਿਚ ਕ੍ਰਿਸ਼ਨ ਜੀ ਨੇ ਗੋਪੀ ਛੁਡਾਈ ਦੈਂਤ ਤੋਂ, ਉਸ ਨੂੰ ਮਾਰ ਕੇ ।
੧੭. ਸਵੈਯਾ ॥ ਬਲਰਾਮ ਤੇ ਹਰੀ ਨੇ ਜੱਛ ਨੂੰ ਮਾਰ ਕੇ ਬੰਸਰੀ ਵਜਾਈ । ਕਿਸੇ ਦੇ ਡਰ, ਭੈਅ ਦੀ ਕੋਈ ਸ਼ੰਕਾ ਨਹੀਂ ਕੀਤੀ।

---

(ਪੰਨਾ ੧੧੬ ਦੀ ਬਾਕੀ)

ਦੁਆਰਾ ਜੇ ਕੋਈ ਚੰਗਾ ਸੰਗੀਤਕਾਰ ਪੈਸਾ ਕਮਾਉਣਾ ਚਾਹੇ ਤਾਂ ਬਹੁਤ ਹੀ ਧਨ ਪ੍ਰਾਪਤ ਕਰ ਸਕਦਾ ਹੈ । ਜਿਥੇ ਅਸੀਂ ਮਨੁੱਖੀ ਜੀਵਨ ਵਿਚ ਵੇਖਦੇ ਹੀ ਹਾਂ ਕਿ ਕਈ ਲੋਕ ਗਾ-ਗਾ ਕੇ ਹੀ ਆਪਣਾ ਪੇਟ ਪਾਲਦੇ ਹਨ ਅਤੇ ਇਕੋ ਹੀ ਵਾਰੀ ਆਪਣੀ ਸੰਗੀਤ ਕਲਾ, ਗਾਇਕੀ, ਨਾਟਕ, ਨਾਚ ਅਤੇ ਸਾਜਾਂ ਆਦਿ ਦੀ ਕਲਾ ਨੂੰ ਆਵਾਜ਼ ਵਿਚ ਪੇਸ਼ ਕਰਕੇ ਚੰਗਾ ਚੋਖਾ ਨਾਮਾ ਕਮਾ ਲੈਂਦੇ ਹਨ । ਭਾਵੇਂ ਧਨ ਪ੍ਰਾਪਤੀ ਹੋਰਾਂ ਸਾਧਨਾਂ ਦੁਆਰਾ ਹੋ ਜਾਂਦੀ ਹੈ ਪ੍ਰੰਤੂ ਸੰਗੀਤ ਕਲਾ ਇਕ ਅਜਿਹਾ ਸਾਧਨ ਹੈ ਜਿਸ ਦੁਆਰਾ ਪਦਾਰਥਿਕ ਅਤੇ ਆਤਮਿਕ ਦੋਹਾਂ ਤਰ੍ਹਾਂ ਦੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ । ਸੰਗੀਤ ਦੀ ਮਹੱਤਤਾ ਹੋਰ ਵੀ ਇਸ ਤਰ੍ਹਾਂ ਹੈ। ਸੰਗੀਤ ਦੇ ਪੱਖ ਨਾਲ ਆਰਥਿਕ ਪੱਖ ਦੇ ਨਾਲ-ਨਾਲ ਇੱਜ਼ਤ ਮਾਣ ਤੇ ਲੋਕਾਂ ਵਲੋਂ ਸਨਮਾਨ ਤੇ ਸਤਿਕਾਰ ਵੀ ਪ੍ਰਾਪਤ ਹੁੰਦਾ ਰਹਿੰਦਾ ਹੈ ।

ਆਮ ਤੌਰ 'ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਟੀਕਾਕਾਰਾਂ ਨੇ ਹਰ ਭੋਗ ਸ਼ਬਦ ਨੂੰ ਜਿਨਸੀ ਭੋਗਾਂ ਨਾਲ ਜੋੜ ਦਿੱਤਾ ਹੈ ਜਿਸ ਕਰੀ ਪਾਠਕ ਦੇ ਮਨ ਤੇ ਆਸਤਕ ਦੀ ਥਾਂ ਨਾਸਤਿਕਤਾ ਦਾ ਅਸਰ ਪੈਣਾ ਕੁਦਰਤੀ ਹੀ ਹੈ । ਪਰ, ਪ੍ਰਭੂ ਯਾਦ ਤੇ ਪ੍ਰਭੂ ਦੇ ਮਿਲਾਪ ਦੀ ਇੱਛਾ ਸਰਵੋਤਮ ਭੋਗ ਹੈ । ਦੂਜੇ ਨੰਬਰ 'ਤੇ ਸੰਗੀਤ ਦੁਆਰਾ ਕਾਮ ਦੀ ਤ੍ਰਿਪਤੀ ਮੁਤਾਬਕ ਹੈ । ਕਾਮ ਦਾ ਅਰਥ ਹੈ ਕਿਸੇ ਵੀ ਚੀਜ਼ ਦਾ ਭੋਗਣਾ, ਸੰਗੀਤ ਰਾਹੀਂ ਸੰਸਾਰ ਵਿਚ ਸਭ ਚੀਜ਼ਾਂ ਦਾ ਭੋਗਣਾ। ਜੋ ਸੰਗੀਤ ਰਾਹੀਂ ਸੰਸਾਰ ਵਿਚ ਸਭ ਚੀਜ਼ਾਂ ਭੋਗਣ ਵਾਲੀਆਂ ਹੀ ਹਨ ਕਿਉਂਕਿ ਚੰਗਾ ਖਾਣਾ ਪੀਣਾ, ਪਹਿਨਣਾ, ਗ੍ਰਹਿਸਥ ਦੇ ਦੁੱਖ ਸੁੱਖਾਂ ਦਾ ਭੋਗਣਾ ਜੀਵਨ ਬਤੀਤ ਕਰਨਾ, ਜੋ ਸਾਰੇ ਹੀ ਸਰੀਰ ਦੇ ਭੋਗ ਹਨ । ਗੋਪੀਆਂ ਨੂੰ ਬੇਪਰਦ ਕਰਨਾ ਭਾਵ ਸੰਸਾਰਕ ਭੋਗਾਂ ਤੋਂ ਨੰਗੇ ਹੋ ਕੇ ਪ੍ਰਭੂ ਮਿਲਾਪ ਦਾ ਸਾਧਨ ਦਰਸਾਉਂਦਾ ਹੈ ਅਤੇ ਸੰਸਾਰਕ ਭੋਗਾਂ ਤੋਂ ਵਿਹਲੇ ਹੋ ਕੇ ਪ੍ਰਭੂ ਦੀ ਸਿਮਰਤੀ ਵਿਚ ਲੀਨ ਹੋ ਕੇ ਭਜਨ ਗਾਉਣਾ ਹੀ ਪ੍ਰਭੂ ਪ੍ਰਾਪਤੀ ਦਾ ਦੂਜਾ ਸਾਧਨ ਹੈ । ਸੰਗੀਤ ਮਨੁੱਖੀ ਜੀਵਨ ਨੂੰ ਰਹੱਸ-ਮੰਗਾ ਵਿਚ ਸੰਤੁਲਨ ਰੱਖਦਾ ਹੈ । ਕਾਮ ਨੂੰ ਭੁਲਾ ਕੇ ਬੇਗਮ ਪੁਰੇ ਦਾ ਵਾਸੀ ਬਣਾਉਂਦਾ ਹੈ, ਖੁਸ਼ੀ ਵਿਚ ਖੁਸ਼ੀ ਨੂੰ ਆਨੰਦਿਤ ਕਰਦਾ ਹੈ, ਖੇੜਾ ਵਧਾਉਂਦਾ ਹੈ ਜੋ ਮੋਖਸ਼ ਅਰਥਾਂ ਮੁਕਤੀ ਮਨੁੱਖੀ ਜੀਵਨ ਲਈ ਪਰਮ ਅਤੇ ਅੰਤਮ ਲਕਸ਼ ਹੀ ਜਿਸ ਦੀ ਪ੍ਰਾਪਤੀ ਲਈ ਮਨੁੱਖ ਥਾਂ-ਥਾਂ ਭਟਕਦਾ ਫਿਰਦਾ ਹੈ। ਅਜਿਹੀ ਭਟਕਦਾ ਫਿਰਦਾ ਹੈ । ਅਜਿਹੀ ਭਟਕਣਾ ਸੰਗੀਤ ਨਾਲ ਸਹਿਜੇ ਹੀ ਨਵਿਰਤ ਹੋ ਜਾਂਦੀ ਹੈ । ਸੰਗੀਤ ਸਰਬ ਸ੍ਰੇਸ਼ਟ ਸਾਧਨਾ ਹੈ 'ਮੁਕਤੀ ਦੀ' । ਜਿਵੇਂ ਕਿ ਪਹਿਲਾਂ ਵੀ ਜ਼ਿਕਰ ਆ ਚੁੱਕਾ ਹੈ ਕਿ 'ਮੁਕਤੀ' ਵਾਸਤੇ ਜਾਂ ਆਤਮਿਕ ਰਹੱਸਮਈ ਜੀਵਨ ਬਣਾਉਣ ਲਈ ਪ੍ਰਮਾਤਮਾ ਦੀ ਉਸਤਤਿ ਜ਼ਰੂਰੀ ਹੈ, ਪ੍ਰਭੂ ਦੀ ਉਸਤਤਿ ਸੰਗੀਤ ਦੁਆਰਾ ਕੀਤੀ ਜਾਵੇ ਤਾਂ ਸਹਿਜੇ ਹੀ ਮੁਕਤੀ ਮਿਲ ਜਾਂਦੀ ਹੈ, ਕਿਉਂ ਜੋ ਪੁਰਾਣੇ ਰਿਸ਼ੀ ਮੁਨੀ, ਪੀਰ, ਫਕੀਰ, ਗੁਰੂ ਸਾਹਿਬਾਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਸੰਤ ਤੇ ਭਗਤਾਂ ਆਦਿ ਸਭ ਨੇ ਹੀ ਸੰਗੀਤਕ ਮਾਧਿਅਮ ਦੁਆਰਾ ਪ੍ਰਭੂ ਦੀ ਉਸਤਤਿ ਗਾਇਨ ਕਰਕੇ ਮੁਕਤੀ ਦੇ ਮਾਰਗ ਵੱਲ ਪਹੁੰਚਣ ਲਈ ਚਾਰ ਦਰਵਾਜ਼ੇ ਲਾ ਕੇ ਫਾਟਕ ਖੋਲ੍ਹ ਕੇ ਅੰਦਰ ਜਾਣ ਦਾ ਰਾਹ ਵਿਖਾਇਆ ਹੈ । ਜਿਸ ਨੂੰ ਸਮਝਾਉਣ ਲਈ ਸ੍ਰੀ ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਆਤਮਾ ਅਤੇ ਆਪ ਪ੍ਰਮਾਤਮਾ ਦਾ ਚੋਲਾ ਪਹਿਨ ਕੇ ਸੰਗੀਤਕ ਤੌਰ ਤੁਰ ਕੇ ਮਨੁੱਖੀ ਅੰਤਹਕਰਣ ਨੂੰ ਪਵਿੱਤਰ ਸਾਫ ਬਣਾ ਕੇ ਅਗਿਆਨ ਦੇ ਹਨੇਰੇ ਨੂੰ ਦੂਰ ਕਰਕੇ ਰਾਗਾਂ ਦੇ ਕੀਰਤਨ ਰਾਹੀਂ ਹਿਰਦਾ ਸ਼ੁੱਧ ਕਰਕੇ ਆਤਮਿਕ ਗਿਆਨ ਹਾਸਲ ਕਰਕੇ ਸਹਿਜੇ ਹੀ ਮੋਖਸ਼ ਮੁਕਤੀ, ਦੁਆਰਾ ਮੋਕਲਾ ਸਹਿਜੇ ਆਵਾਗਵਣ ਜਾਉਣ ਵਾਲੀ ਖੁੱਲ੍ਹ ਦਿੱਤੀ ਹੈ । ਭਾਵੇਂ ਅੱਜ ਇਸ ਵਿਚ ਕਈ ਗੜਬੜਾਂ ਪੈ ਗਈਆਂ ਹਨ, ਅੱਜ ਸੰਸਾਰ ਨੂੰ ਦਿਖਾਵਿਆਂ ਤੇ ਲਾਲਚ ਨੇ ਘੇਰ ਲਿਆ ਹੈ ਜਿਸ ਤੋਂ ਬਚਣ ਲਈ ਵੀ ਸਤਿਗੁਰਾਂ ਨੇ ਬੜੇ ਮਹੱਤਵਪੂਰਨ ਢੰਗ ਨਾਲ ਇਲਾਜ ਦੇ ਨੁਸਖੇ ਦੱਸੇ ਹਨ । ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਅੱਜ ਜੋ ਲੋਕ ਗੋਪੀਆਂ ਕਾਨ੍ਹ ਦੀ ਨਿਰਇੱਛਕ ਪ੍ਰੇਮ ਖੇਡ ਦੀ ਨਕਲ ਕਰਕੇ ਮਾਇਆ ਵਾਸਤੇ ਨੱਚਦੇ ਹਨ । ਜਿਸ ਨੂੰ ਭਗਤੀ ਨਹੀਂ ਕਹੀਦਾ, ਭਗਤ ਮਾਇਕ ਪਦਾਰਥਾਂ ਤੋਂ ਉੱਚੇ ਉਠ ਕੇ ਆਤਮਿਕ ਗੁਰਤ ਵਿਚ ਜਾਗ ਕੇ ਹਰੀ ਵਿਚ ਮਨ ਨੂੰ ਟਿਕਾਉਣ ਨਾਲ ਹੁੰਦੀ ਹੈ ਜਿਸ ਤਰ੍ਹਾਂ ਕਾਨ੍ਹ ਤੇ ਗੋਪੀਆਂ ਦਾ ਵਰਨਣ ਕਰਕੇ ਦਸਮੇਸ਼ ਜੀ ਨੇ ਸਮਝਾਇਆ ਹੈ । ਇਸੇ ਦਾ ਮੂਲ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਤੀਜੇ ਕਹਿੰਦੇ ਹਨ ਕਿ ਭਾਈ ਹਰੀ ਦੇ ਨਾਮ ਦੀ ਪੂੰਜੀ ਗੋਪੀਆਂ ਵਾਂਗ ਆਪਣੇ ਮਨ ਵਿਚ ਰੱਖ, ਲੋਭ ਲਾਲਚ ਦਾ ਹੜ੍ਹ ਦੂਰ ਕਰਕੇ ਮਾਇਆ ਤੋਂ ਨਿਰਲੇਪ ਹਰੀ ਤੂੰ ਮੇਰੇ ਮਨ ਨੂੰ ਮਾਰ ਦੇਹ ਅਤੇ ਆਪਣੇ ਵੱਸ ਵਿਚ ਕਰ ਲੈ । ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ । ਤਾਂ ਕਿ ਮੈਂ ਗੋਪੀਆ ਵਾਂਗ ਗੋਪੀ ਹੋ ਕੇ ਪ੍ਰੇਮ ਦਾ ਨਾਚ ਕਰਾਂ

(ਬਾਕੀ ਪੰਨਾ ੧੧੮ ਤੇ)

ਕਛੁ ਸੰਕਾ ॥ [1]ਰਾਵਨ ਖੇਤ ਮਰਯੋ ਕੁਪ ਕੈ ਜਿਨ ਰੀਝ ਭਭੀਛਨ ਦੀਨ ਸੁ ਲੰਕਾ ॥[2] ਜਾ ਕੋ ਲਖਯੋ ਕੁਬਜਾ ਬਲ ਬਾਹਨਿ ਜਾ ਕੋ ਲਖਯੋ ਮੁਰ ਦੈਤ ਅਤੰਕਾ ॥ ਰੀਝ ਬਜਾਇ ਉਠਯੋ ਮੁਰਲੀ ਸੋਈ ਜੀਤਿ ਦੀਯੋ ਜਸ ਕੋ ਮਨੋ ਡੰਕਾ ॥੬੪੯॥[3] ਰੂਖਨ ਤੇ ਰਸ ਚੂਵਨ ਲਾਗ ਝਰੈ ਝਰਨਾ ਗਿਰ ਤੇ ਸੁਖਦਾਈ ॥ ਘਾਸ ਚੁਟੈ ਨ ਮ੍ਰਿਗਾ ਬਨ ਕੇ ਖਗ ਰੀਝ ਰਹੇ ਧੁਨ ਜਾ ਸੁਨ ਪਾਈ ॥ [4]ਦੇਵਗੰਧਾਰ ਬਿਲਾਵਲ ਸਾਰੰਗ ਕੀ ਰਿਝ ਕੈ ਜਿਹ ਤਾਨ ਬਸਾਈ ॥ ਦੇਵ ਸਭੈ ਮਿਲਿ ਦੇਖਤ ਕਉਤਕ ਜਉ ਮੁਰਲੀ ਨੰਦ ਲਾਲ ਬਜਾਈ ॥੬੫੦॥ ਸਵੈਯਾ ॥ [5]ਠਾਢ ਰਹੀ ਜਮੁਨਾ ਸੁਨਿਕੈ ਧੁਨ ਰਾਗ ਭਲੇ ਸੁਨਬੇ ਕੋ ਚਹੈ ਹੈ ॥ ਮੋਹਿ ਰਹੇ ਬਨ ਕੇ ਗਜ ਅਉ ਇਕਠੇ ਮਿਲਿ ਆਵਤ ਸਿੰਘ ਸਹੇ ਹੈ ॥ [6]ਆਵਤ ਹੈ ਸੁਰ ਮੰਡਲ ਕੇ ਸੁਰ ਤਯਾਗ ਸਭੈ ਸੁਰ ਧਯਾਨ ਫਹੇ ਹੈ ॥ ਸੋ ਸੁਨਿਕੈ ਬਨ ਕੇ ਖਗਵਾ ਤਰ ਊਪਰ ਪੰਖ ਪਸਾਰ ਰਹੇ ਹੈ ॥੬੫੧॥ [7]ਜੋਊ ਗ੍ਵਾਰਨਿ ਖੇਲਤ ਹੈ ਹਰਿ ਸੋ ਅਤਿਹੀ ਹਿਤ ਕੈ ਨ ਕਛੂ ਧਨ ਮੈ ॥ ਅਤ ਸੁੰਦਰ ਪੈ ਜਿਹ ਬੀਚ ਲਸੈ ਫੁਨ ਕੰਚਨ ਕੀ ਸੁ ਪ੍ਰਭਾ ਤਨ ਮੈ ॥ [8]ਜੋਊ ਚੰਦ੍ਰ ਮੁਖੀ ਕਟ ਕੇਹਰਿ ਸੀ ਸੁ ਬਿਰਾਜਤ ਗ੍ਵਾਰਨਿ ਕੇ ਗਨਿ ਮੈ ॥ ਸੁਨਿ ਕੈ ਮੁਰਲੀ ਧੁਨ ਸ੍ਰਉਨਨ ਮੈ ਅਤ ਰੀਝ ਗਿਰੀ ਸੁ ਮਨੋ ਬਨ ਮੈ ॥੬੫੨॥ [9]ਇਹ ਕਉਤਕ ਕੈ ਸੁ ਚਲੇ ਗ੍ਰਿਹ ਕੋ ਫੁਨ ਗਾਵਤ ਗੀਤ ਹਲੀ ਹਰਿ ਆਛੇ ॥ ਸੁੰਦਰ ਬੀਚ ਅਖਾਰੇ ਕਿਧੌ ਕਬਿ ਸਯਾਮ ਕਹੈ ਨਟੂਆ ਜਨ ਕਾਛੇ ॥ [10]ਰਾਜਤ ਹੈ ਬਲਭੱਦ੍ਰ ਕੇ ਨੈਨ ਯੌ ਮਾਨੋਂ ਢਰੇ ਇਹ ਮੈਨ ਕੇ ਸਾਛੇ ॥ ਸੁੰਦਰ ਹੈ ਰਤਿ ਕੇ ਪਤਿ ਤੇ ਅਤਿ ਮਾਨਹੁ ਡਾਰਤ ਮੈਨਹਿ ਪਾਛੇ ॥੬੫੩॥ [11]ਬੀਚ ਮਨੈ ਸੁਖ ਪਾਇ ਤਬੈ ਗ੍ਰਿਹ ਕੌ ਸੁ ਚਲੇ ਰਿਪ ਕੌ ਹਨਿ ਦੋਊ ॥ ਚੰਦ੍ਰਪ੍ਰਭਾ ਸਮ ਜਾ ਮੁਖ ਉੱਪਮ ਜਾ ਸਮ ਉੱਪਮ ਹੈ ਨਹਿ ਕੋਊ ॥ [12]ਦੇਖਤ ਰੀਝ ਰਹੈ ਜਿਹ ਕੋ ਰਿਪ ਰੀਝਤਿ ਸੋ ਇਨ ਦੇਖਤ ਸੋਊ ॥ ਮਾਨਹੁ ਲਛਮਨ ਰਾਮ ਬਡੇ ਭਟ ਮਾਰ ਚਲੇ ਰਿਪ ਕੋ ਘਰ ਓਊ ॥੬੫੪॥

[13]ਅਥ ਕੁੰਜ ਗਲੀਨ ਕੋ ਖੇਲਬੋ ॥ ਸਵੈਯਾ ॥ [14]ਹਰਿ ਸੰਗ ਕਹਯੋ ਇਮ ਗ੍ਵਾਰਨ ਕੇ ਅਬ ਕੁੰਜ ਗਲੀਨ ਮੈ ਖੇਲ ਮਚੱਈਯੈ ॥ ਨਾਚਤ ਖੇਲਤ ਭਾਂਤ ਭਲੀ ਸੁ ਕਹਯੋ ਯੌਂ ਸੁੰਦਰ ਗੀਤ ਬਸੱਈਯੈ ॥ [15]ਜਾ ਕੇ ਕੀਏ ਮਨੁ ਹੋਤ ਖੁਸੀ ਸੁਨੀਯੈ ਉਠਿਕੈ ਸੋਊ ਕਾਰਜ ਕੱਈਯੈ ॥ ਤੀਰ ਨਦੀ ਹਮਰੀ ਸਿਖ ਲੈ ਸੁਖ ਆਪਨ ਦੈ ਹਮ ਹੂੰ ਸੁਖ ਦੱਈਯੈ ॥੬੫੫॥ [16]ਕਾਨ੍ਹ ਕੋ ਆਇਸ ਮਾਨ ਤ੍ਰੀਯਾ ਬ੍ਰਿਜ ਕੁੰਜ ਗਲੀਨ ਮੈ ਖੇਲ ਮਚਾਯੋ ॥ ਗਾਇ ਉਠੀ ਸੋਈ ਗੀਤ ਭਲੀ ਬਿਧਿ ਜੋ ਹਰਿ ਕੇ ਮਨ ਭੀਤਰ

---

(ਪੰਨਾ ੧੧੭ ਦੀ ਬਾਕੀ)

ਅਤੇ ਇਸ ਮਨ ਨੂੰ ਤੇਰੇ ਪ੍ਰੇਮ ਵਿਚ ਨਚਾਵਾਂ । ਗੁਰੂ ਦੀ ਕ੍ਰਿਪਾ ਪਾ ਕੇ ਆਪਾ ਭਾਵ ਮਿਟਾ ਦਿਆਂ, ਮੁਕਤੀ ਉਹੀ ਹੁੰਦੀ ਹੈ ਜੋ ਚਿੱਤ ਨੂੰ ਟਿਕਾ ਕੇ ਕਾਇਮ ਰੱਖਦਾ ਹੈ, ਇਸ ਤਰ੍ਹਾਂ ਹੀ ਸਥਿਰਤਾ ਪਾ ਕੇ ਮਨ ਦੀਆਂ ਮੁਰਾਦਾਂ ਪਾ ਸਕਦਾ ਹਾਂ । ਹੇ ਮੇਰੇ ਮਨ ! ਤੂੰ ਨੱਚ, ਖੁੱਲ੍ਹ ਕੇ ਨੱਚ ਆਪਣੇ ਗੁਰੂ ਦੇ ਅੱਗੇ ਤਾਂ ਹੀ ਤੈਨੂੰ ਸੁੱਖ ਹੋਵੇਗਾ ਅਤੇ ਨਾ ਹੀ ਜਮਾਂ ਦਾ ਡਰ ਦੂਰ ਹੋਵੇਗਾ । ਭਗਤ ਉਹੀ ਹੈ ਜਿਸ ਨੂੰ ਹਰੀ ਆਪ ਨਚਾਏ । ਜਿਵੇਂ ਹਰੀ ਰੂਪ ਕ੍ਰਿਸ਼ਨ ਗੋਪੀਆਂ ਨੂੰ ਪ੍ਰੇਮ ਨਾਲ ਨਚਾ ਰਿਹਾ ਹੈ, ਉਸ ਨੂੰ ਨੱਚਣਾ ਨਹੀਂ ਕਹਿੰਦੇ ਜੋ ਮਨ ਦੇ ਹਠ ਕਰਕੇ ਦਿਖਾਵੇ ਲਈ ਜਾਂ ਸੁਆਰਥ ਲਈ ਨੱਚਣਾ ਹੈ । ਆਪ ਗਾਵੇ ਤੇ ਆਪਣੇ ਮਨ ਨੂੰ ਸੁਣਾਵੇ ਅਤੇ ਇਸ ਅੰਧੇ ਮਨ ਨੂੰ ਕਿਸੇ ਰਾਹੇ ਪਾਵੇ । ਨੱਚੇ ਬੇਸ਼ੱਕ ਰਾਤ ਦਿਨ ਨੱਚੇ ਪਰ ਸ਼ਕਤੀ ਰੂਪ ਮਾਇਆ ਦੇ ਦਬਾਅ ਵਿਚ ਨਾ ਆਵੇ । ਮਾਇਆ ਦੀ ਬੇਹੋਸ਼ੀ ਘੋਰ ਨੂੰ ਦਬਾ ਕੇ ਅਵੇਸਲਾਪਨ ਛੱਡ ਕੇ, ਜਾਗਦਾ ਰਹੇ । ਮਾਇਆ ਦੀ ਘੋਰ ਵਿਚ ਬੇਹੋਸ਼ ਹੋ ਕੇ ਜਗਤ ਨੱਚਦਾ-ਟੱਪਦਾ ਹੈ । ਹਰੀ ਨਾਮ ਤੋਂ ਬਿਨਾਂ ਹੋਰ ਹੀ ਗੀਤ ਗਾਉਂਦਾ ਹੈ ਜਿਸ ਤੋਂ ਭਗਤੀ ਨਹੀਂ ਹੋ ਸਕਦੀ ਉਹ ਤਾਂ ਮਨਮੁੱਖ ਹਰੀ ਵੱਲੋਂ ਸੁੱਤੇ ਹੋਏ ਹਨ । ਇਹ ਭਗਤੀ ਨਹੀਂ ਹੁੰਦੀ ॥੩॥ ਉਤਮ ਪੁਰਸ਼ (ਦੇਵਤਾ ਸੁਭਾਉ ਵਾਲੇ) ਵਿਰਤ, ਪੱਖੀ, ਪ੍ਰਭੂ ਪਰਾਇਣ (ਤਿਆਗੀ) ਲੋਕ ਕਰਮ ਕਾਂਡੀ, ਹਠੀ, ਮੁਨੀ ਲੋਕ ਤੇ ਗਿਆਨੀ ਗਿਆਨ ਦਾ ਵਿਚਾਰ ਕਰਨ ਵਾਲੇ ਹੇ ਹਰੀ ! ਜੋ ਤੇਰੇ ਹੁਕਮ ਅਨੁਸਾਰ ਗੋਪੀਆਂ ਵਾਂਗ ਨੱਚਦੇ ਹਨ, ਸਿੱਧ-ਸਾਧਕ, ਸਾਧਨਾ ਕਰਨ ਵਾਲੇ ਤੇਰੇ ਨਾਲ ਗੋਪੀਆਂ ਵਾਂਗ ਤੇਰੇ ਅੱਗੇ ਵਿਕ ਕੇ ਲਿਵ ਜੋੜ ਕੇ ਪਵਿੱਤਰ ਸ਼ੁੱਧ ਹਰੀ ਅੱਗੇ ਬੇਨਤੀ ਕਰਦੇ ਹਨ ਕਿ ਹੇ ਹਰੀ ਇਹ ਸਾਰੇ ਤੇਰੀ ਸ਼ਰਨ ਵਿਚ ਹਾਜ਼ਰ ਹਨ ॥੪॥ ਖੰਡ-ਬ੍ਰਹਿਮੰਡ ਤਿੰਨੇ ਗੁਣ (ਬ੍ਰਹਮ, ਵਿਸ਼ਨੂੰ, ਮਹੇਸ਼) ਉਹ ਸਾਰੇ ਹੀ ਨੱਚਦੇ ਹਨ ਜਿਨ੍ਹਾਂ ਦੀ ਲਿਵ ਹੈ ਪ੍ਰਭੂ ਤੇਰੇ

(ਬਾਕੀ ਪੰਨਾ ੧੧੯ ਤੇ)

੧. ਜਿਸ ਨੇ ਕ੍ਰੋਧ ਵਿਚ ਆ ਕੇ ਰਾਵਣ ਨੂੰ ਮੈਦਾਨੇ ਜੰਗ ਵਿਚ ਮਾਰਿਆ ਅਤੇ ਪ੍ਰਸੰਨ ਹੋ ਕੇ ਭਭੀਖਣ ਨੂੰ ਲੰਕਾ ਦੇ ਦਿੱਤੀ ਸੀ ।

੨. ਜਿਸ ਨੇ ਵੇਖ ਕੇ ਕੁਬਜਾ ਨੂੰ ਬਾਹਾਂ ਤੋਂ ਫੜ ਕੇ ਸੁਧਾਰ ਦਿੱਤਾ ਸੀ । ਜਿਸ ਦੇ ਬਲ ਨੂੰ ਵੇਖ ਕੇ ਮੁਰ ਦੈਂਤ ਦਾ ਅੰਤ ਹੋਇਆ ਸੀ । ਉਹ ਕ੍ਰਿਸ਼ਨ ਜੀ ਬੰਸਰੀ ਵਜਾਉਣ ਲੱਗ ਪਏ ਪ੍ਰਸੰਨ ਹੋ । ਮਾਨੋ ਕੇ ਇਹ ਉਸ ਨੇ ਦੈਂਤ ਤੇ ਜਿੱਤ ਦਾ ਡੰਕਾ ਵਜਾਇਆ ਹੈ ॥੬੪੯॥

੩. ਬੰਸਰੀ ਦੀ ਆਵਾਜ਼ ਸੁਣ ਕੇ ਰੁੱਖਾਂ ਨਾਲੋਂ ਰਸ ਚੋਣ ਲੱਗ ਗਿਆ ਅਤੇ ਪਹਾੜਾਂ ਤੋਂ ਸੁੱਖ ਦੇਣ ਵਾਲੇ ਪਾਣੀ ਦੇ ਝਰਨੇ ਚੱਲ ਪਏ । ਵਣ ਮਿਰਗਾਂ ਨੇ ਘਾਹ ਚਰਨਾ ਛੱਡ ਦਿੱਤਾ, ਵਣ ਦੇ ਪੰਛੀ ਮੁਗਧ ਹੋ ਰਹੇ ਹਨ ਜਦੋਂ ਉਹਨਾਂ ਨੇ ਬੰਸਰੀ ਦੀ ਆਵਾਜ਼ ਸੁਣੀ ।

੪. ਬੰਸਰੀ ਦੇ ਵਿਚ ਰਾਗ ਦੇਵ ਗੰਧਾਰੀ, ਬਿਲਾਵਲ, ਸਾਰੰਗ ਦੀ ਜਦੋਂ ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਬੰਸਰੀ ਦੀ ਤਾਨ ਕੱਢੀ, ਸਾਰੇ ਦੇਵਤੇ ਇਹ ਕੌਤਕ ਵੇਖਣ ਲਈ ਆ ਗਏ ਜਦੋਂ ਬੰਸਰੀ ਨੰਦ ਦੇ ਪੁੱਤਰ ਕ੍ਰਿਸ਼ਨ ਜੀ ਨੇ ਵਜਾਈ ॥੬੫੦॥

੫. ਸਵੈਯਾ ॥ ਜਿਸ ਬੰਸਰੀ ਦੀ ਆਵਾਜ਼ ਨੂੰ ਸੁਣ ਕੇ ਯਮੁਨਾ ਖੜ੍ਹੀ ਹੋ ਗਈ, ਜਿਹੜੀ ਇਹ ਚੰਗੇ-ਚੰਗੇ ਰਾਗ ਸੁਣਨਾ ਚਾਹੁੰਦੀ ਹੈ। ਜੰਗਲ ਵਾਸੀ ਹਾਥੀ ਮੋਹਿਤ ਹੋ ਰਹੇ ਹਨ ਅਤੇ ਸ਼ੇਰ ਤੇ ਸਹੇ ਮਿਲ ਕੇ ਇਕੱਠੇ ਹੋ ਕੇ

੬. ਬੰਸਰੀ ਸੁਣਨ ਲਈ ਆ ਰਹੇ ਹਨ । ਦੇਵਤੇ ਦੇਵ ਮੰਡਲ ਨੂੰ ਛੱਡ ਕੇ ਇਸ ਦੇ ਧਿਆਨ ਵਿਚ ਫਸ ਗਏ ਹਨ । ਰੁੱਖਾਂ ਤੇ ਰਹਿਣ ਵਾਲੇ ਪੰਛੀ ਰੁੱਖਾਂ ਦੇ ਉੱਤੇ ਹੀ ਬੰਸਰੀ ਦੀ ਆਵਾਜ਼ ਸੁਣ ਕੇ ਰੁੱਖਾਂ ਦੇ ਉੱਤੇ ਹੀ ਫੰਗ ਫੈਲਾ ਰਹੇ ਹਨ ॥੬੫੧॥

੭. ਜਿਹੜੀ ਗੋਪੀ ਹਰੀ ਦੇ ਨਾਲ ਰਾਸ ਖੇਡਦੀ ਹੈ ਉਸ ਦਾ ਅੱਤ ਹੀ ਦਿਲ ਕ੍ਰਿਸ਼ਨ ਜੀ ਵਿਚ ਲੱਗਾ ਹੋਇਆ ਹੈ । ਹੋਰ ਕਿਸੇ ਧਨ ਪਦਾਰਥ ਵਿਚ ਨਹੀਂ ਜ਼ਰਾ ਜਿੰਨਾ ਵੀ । ਜਿਸ ਦੀ ਸੁੰਦਰਤਾ ਗੋਪੀਆਂ ਵਿਚ ਲਿਸ਼ਕਦੀ ਹੈ, ਜਿਸ ਦੇ ਸਰੀਰ ਦੀ ਸ਼ੋਭਾ ਸੋਨੇ ਜਿਹੀ ਹੈ ।

੮. ਉਹ ਹੈ ਉਹਨਾਂ ਵਿਚ ਚੰਦਰ ਮੁਖੀ ਜਿਸ ਦਾ ਲੱਕ ਕਹਿਰੀ ਸ਼ੇਰ ਜਿਹਾ ਹੈ, ਉਹ ਬਿਰਾਜ ਰਹੀ ਹੈ ਗੋਪੀਆਂ ਦੀ ਜੁੰਡਲੀ ਵਿਚ । ਉਹ ਬੰਸਰੀ ਦੀ ਆਵਾਜ਼ ਸੁਣ ਕੇ ਬੰਨ ਦੇ ਵਿਚ ਅੱਤ ਹੀ ਮੁਗਧ ਹੋ ਕੇ ਇੰਜ ਡਿੱਗ ਪਈ ਜਿਵੇਂ ਵਿੰਨੀ ਹੋਈ ਹਰਨੀ ਵਣ ਵਿਚ ਡਿੱਗ ਪੈਂਦੀ ਹੈ ॥੫੨॥

੯. ਇਹ ਕੌਤਕ ਕਰ ਕੇ ਘਰ ਨੂੰ ਚੱਲ ਪਏ । ਬੜੇ ਸੁੰਦਰ ਅੱਛੇ (ਪਵਿੱਤਰ) ਗੀਤ ਗਾਉਂਦੇ ਹੋਏ ਹਰੀ ਤੇ ਬਲਰਾਮ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜਿਵੇਂ ਕੋਈ ਸੁੰਦਰ ਰੂਪ ਧਾਰ ਕੇ ਅਖਾੜੇ ਦੇ ਖੇਡ ਕਰਕੇ ਨਟ ਚਲੇ ਹਨ ।

੧੦. ਬਲ ਭੱਦਰ ਦੇ ਨੇਤਰ ਇੰਜ ਜਾਪਦੇ ਹਨ ਜਾਣੋ ਕਾਮਦੇਵ ਦੇ ਸੰਚੇ (ਫਰਮੇ) ਵਿਚ ਢਲੇ ਹੋਏ ਹਨ । ਜੋ ਰੱਤੀ ਦੇ ਪਤੀ (ਕਾਮਦੇਵ) ਨਾਲੋਂ ਵੀ ਸੋਹਣੇ ਹਨ, ਜਾਣੋ ਕਾਮਦੇਵ ਨੂੰ ਪਿੱਛੇ ਕਰਕੇ ਛੱਡ ਰਹੇ ਹਨ ॥੬੫੩॥

੧੧. ਮਨ ਦੀ ਬੜੀ ਖੁਸ਼ੀ ਦੇ ਸੁੱਖ ਨੂੰ ਪਾ ਕੇ ਘਰ ਨੂੰ ਚੱਲੇ ਹਨ ਦੋਵੇਂ ਭਾਈ ਵੈਰੀ ਨੂੰ ਮਾਰ ਕੇ । ਜਿਨ੍ਹਾਂ ਦੇ ਮੁੱਖ ਦੀ ਉਪਮਾ ਚੰਦ ਦੇ ਪ੍ਰਭਾਵ ਸਮਾਨ ਹੈ, ਜਿਸ ਦੇ ਬਰਾਬਰ ਦੀ ਹੋਰ ਉਪਮਾ ਕੋਈ ਹੈ ਹੀ ਨਹੀਂ ।

੧੨. ਜਿਸ ਨੂੰ ਵੇਖ ਕੇ ਵੈਰੀ ਵੀ ਪ੍ਰਸੰਨ ਹੋ ਜਾਂਦਾ ਹੈ ਅਤੇ ਉਹ ਵੀ ਪ੍ਰਸੰਨ ਹੋ ਜਾਂਦਾ ਹੈ ਜੋ ਵੀ ਇਹਨਾਂ ਨੂੰ ਵੇਖਦਾ ਹੈ । ਜਾਣੋ ਰਾਮ ਚੰਦਰ ਤੇ ਲਛਮਣ ਦੋਵੇਂ ਸੂਰਮੇ ਆਪਣੇ ਵੈਰੀ ਯੋਧੇ ਨੂੰ ਮਾਰ ਕੇ ਵਾਪਸ ਘਰ ਨੂੰ ਚੱਲ ਪਏ ਹਨ ॥੬੫੪॥

੧੩. ਹੁਣ ਨਗਰ ਦੀਆਂ ਕੋਣੇ ਕੱਟ ਗਲੀਆਂ ਵਿਚ ਖੇਡਣਾ ॥

੧੪. ਸਵੈਯਾ ॥ ਹਰੀ ਨੇ ਗੋਪੀਆਂ ਨੂੰ ਇਸ ਤਰ੍ਹਾਂ ਕਿਹਾ, ਆਉ ਹੁਣ ਇਹਨਾਂ ਆਪਣੇ ਨਗਰ ਦੀਆਂ ਕੋਣੇ ਕੱਟ ਗਲੀਆਂ ਦੇ ਵਿਚ ਖੇਡ ਖੇਡੀਏ । ਨੱਚਦੇ ਤੇ ਖੇਡਦੇ ਚੰਗੇ ਸੁੰਦਰ ਢੰਗ ਦੇ ਨਾਲ ਉਹਨਾਂ ਕਿਹਾ ਕਿ ਸੋਹਣੇ ਗੀਤਾਂ ਦਾ ਰਸ ਵਸਾ ਦੇਈਏ ।

੧੫. ਜਿਸ ਕੰਮ ਦੇ ਕਰਨ ਨਾਲ, ਸੁਣਨ ਨਾਲ ਮਨ ਖੁਸ਼ ਹੁੰਦਾ ਹੋਵੇ, ਆਉ ਉੱਠ ਕੇ ਹੁਣ ਉਹੋ ਕੰਮ ਕਰੀਏ । ਜਿਸ ਤਰ੍ਹਾਂ ਨਦੀ ਦੇ ਕਿਨਾਰੇ ਮੇਰੀ ਸਿੱਖਿਆ ਪਾ ਕੇ ਤੁਸੀਂ ਆਪ ਵੀ ਸੁਖ ਮਾਣਿਆਂ ਸੀ ਮੈਨੂੰ ਵੀ ਪ੍ਰਸੰਨ ਕੀਤਾ ਸੀ ॥੬੫੫॥

੧੬. ਕ੍ਰਿਸ਼ਨ ਜੀ ਦਾ ਕਿਹਾ ਮੰਨ ਕੇ ਇਸਤਰੀਆਂ ਨੇ ਨਗਰ ਦੀਆਂ ਕੋਣੇ ਕੱਟ ਗਲੀਆਂ ਦੇ ਵਿਚ ਖੇਲ ਆਰੰਭ ਦਿੱਤਾ । ਉਸ ਵੇਲੇ ਬੜੀ ਚੰਗੀ ਤਰ੍ਹਾਂ ਗੀਤ ਗਾਉਣ ਲੱਗ ਗਈਆਂ ਜੋ ਹਰੀ ਦੇ ਮਨ ਨੂੰ ਚੰਗੇ ਲੱਗਦੇ ਸਨ ।

---

(ਪੰਨਾ ੧੧੮ ਦੀ ਬਾਕੀ)

ਨਾਲ ਜੁੜੀ ਹੋਈ ਹੈ । ਸਾਰੇ ਜੀਵ ਜੰਤ ਸਮੇਤ ਚਾਰੇ ਖਾਣੀਆਂ ਦੇ ਤੇਰੇ ਅੱਗੇ ਨੱਚਦੇ ਹਨ ॥੫॥ ਪਰ ਹੇ ਹਰੀ ਸਫਲ ਨੱਚਣਾ ਤੇ ਜਿਊਣਾ ਉਹਨਾਂ ਦਾ ਹੀ ਮੰਨਿਆ ਜਾਂਦਾ ਹੈ ਜੋ ਹੇ ਹਰੀ ਜੀ ਤੈਨੂੰ ਭਾਉਂਦੇ ਹਨ, ਜਿਨ੍ਹਾਂ ਦਾ ਲਿਵ ਗੁਰੂ ਦੇ ਸ਼ਬਦ ਦੁਆਰਾ ਤੇਰੇ ਨਾਲ ਜੁੜ ਗਈ ਹੈ । ਭਗਤ ਉਹੀ ਹਨ, ਜਿਨ੍ਹਾਂ ਨੇ ਗਿਆਨ ਦੇ ਤੱਤ ਨੂੰ ਸਮਝ ਲਿਆ ਹੈ ਅਤੇ ਹੁਕਮ ਜਿਨ੍ਹਾਂ ਨੂੰ ਹੇ ਹਰੀ ਤੂੰ ਗੋਪੀਆਂ ਵਾਂਗ ਮਨਾ ਲਿਆ ਹੈ ॥੬॥ ਇਹ ਹੈ ਅਸਲ ਭਗਤੀ ਜੋ ਸੱਚੇ ਪ੍ਰਭੂ ਦੇ ਨਾਲ ਮਨ ਦੀ ਲਿਵ ਜੋੜਨੀ ਹੈ ਤੇ ਜੇ ਕਰੋਗੇ ਸੇਵਾ ਤਾਂ ਫਿਰ ਹੀ ਭਗਤੀ ਕਬੂਲ ਹੋ ਜਾਏਗੀ ਨਹੀਂ ਗੋਪੀਆਂ ਵਾਂਗ ਸੱਚੇ ਦਿਲ ਤੋਂ ਸੇਵਾ ਕਰਕੇ ਤਾਂ ਹੀ ਭਗਤੀ ਪ੍ਰਾਪਤ ਹੁੰਦੀ ਹੈ । ਜਿਊਂਦਿਆਂ ਹੀ ਆਪਾ ਮਾਰ ਕੇ ਜੀਵਨ ਭਾਵ ਨੂੰ ਤਿਆਗ ਕੇ, ਨਾਮ ਦੀ ਵਿਚਾਰ ਕਰ-ਕਰ ਕੇ ਤਾਂ ਕਿਤੇ ਕਿਸੇ ਨੂੰ ਸੱਚ ਦੀ ਪ੍ਰਾਪਤੀ ਹੁੰਦੀ ਹੈ ॥ ਹੋਰ ਮਾਇਆ ਵਾਸਤੇ ਤਾਂ ਬਹੁਤ ਲੋਕ ਕੀ ਸਾਰੀ ਦੁਨੀਆਂ ਹੀ ਨੱਚਦੀ ਫਿਰਦੀ ਹੈ, ਪਰ ਤੱਤ ਦਾ ਵਿਚਾਰਨ ਵਾਲਾ ਤਾਂ ਕੋਈ ਵਿਰਲਾ ਹੀ ਹੈ । ਹੇ ਮੇਰੇ ਵਾਹਿਗੁਰੂ ! ਗੁਰੂ ਦੀ ਕ੍ਰਿਪਾ ਤਾਂ ਉਹ ਜਨ ਪਾ ਸਕਦਾ ਹੈ ਜਿਨ੍ਹਾਂ ਦੇ ਉੱਤੇ ਤੇਰੀ ਕ੍ਰਿਪਾ ਹੋ ਗਈ ਹੈ । ਜੇਕਰ ਇਕ ਸਵਾਸ ਵੀ ਸੱਚਾ ਪ੍ਰੀਤਮ ਭੁੱਲ ਜਾਵੇ ਤਾਂ ਉਹ ਵੇਲਾ ਵਕਤ ਹੀ ਬੇਅਰਥ ਚਲਾ ਜਾਂਦਾ ਹੈ ਪਰ ਅੱਜ ਤਾਂ ਅਸੀਂ ਸਾਰੇ ਹੀ ਸਵਾਸ ਵਿਅਰਥ ਸਿਨੇਮੇ, ਟੀ.ਵੀ. ਤੇ ਰਾਗ ਰੰਗਾਂ ਵਿਚ ਅਤੇ ਘਰੇਲੂ ਝੰਜਟਾਂ ਤੇ ਵੇਸਵਾਈ ਗਾਣੇ ਵਿਚ ਬੇਪ੍ਰਵਾਹ ਹੋ ਕੇ ਗਵਾ ਰਹੇ ਹਾਂ, ਜਿਸ ਤੋਂ ਉਹੀ ਬਚ ਸਕਦਾ ਹੈ । ਹੇ ਪਰਮ ਪਿਤਾ ਜੀ ! ਜਿਸ ਦੇ ਉੱਤੇ ਤੇਰੀ ਮਿਹਰ ਦੀ ਨਿਗਾਹ ਹੋ ਗਈ ਅਤੇ ਜਿਨ੍ਹਾਂ ਗੁਰਮੁਖਾਂ ਨੇ ਸ਼ਬਦ ਦੀ ਵਿਚਾਰ ਕਰ ਲਈ । ਜ ਮੂਲ ਰੂਪ ਵਿਚ ਇੰਜ ਹੈ :- ੧ੳ ਸਤਿਗੁਰ ਪ੍ਰਸਾਦਿ ॥ ਗੂਜਰੀ ਮਹਲਾ ੩ ਘਰੁ ੧ ॥

ਨਿਰਤਿ ਕਰੀ ਇਹੁ ਮਨੁ ਨਚਾਈ ॥ ਗੁਰ ਪਰਸਾਦੀ ਆਪੁ ਗਵਾਈ ॥ ਚਿਤੁ ਥਿਰੁ ਰਾਖੈ ਸੋ ਮੁਕਤਿ ਹੋਵੈ ਜੋ ਇਛੀ ਸੋਈ ਫਲੁ ਪਾਈ ॥੧॥ ਨਾਚੁ ਰੇ ਮਨ ਗੁਰ ਕੈ ਆਗੈ ॥ ਗੁਰ ਕੈ ਭਾਣੈ ਨਾਚਹਿ ਤਾ ਸੁਖੁ ਪਾਵਹਿ ਅੰਤੇ ਜਮ ਭਉ ਭਾਗੈ ॥ ਰਹਾਉ ॥ ਆਪਿ ਨਚਾਏ ਸੁ ਭਗਤੁ ਕਹੀਐ ਆਪਣਾ ਪਿਆਰੁ ਆਪਿ ਲਾਏ ॥ ਆਪੇ ਗਾਵੈ ਆਪਿ ਸੁਣਾਵੈ ਇਸੁ ਮਨ ਅੰਧੇ ਕਉ ਮਾਰਗਿ ਪਾਏ ॥੨॥ ਅਨਦਿਨੁ ਨਾਚੈ ਸਕਤਿ ਨਿਵਾਰੈ ਸਿਵ ਘਰਿ ਨੀਦ ਨ ਹੋਈ ॥ ਸਕਤੀ ਘਰਿ ਜਗਤੁ ਸੂਤਾ ਨਾਚੈ ਟਾਪੈ ਅਵਰੋ ਗਾਵੈ ਮਨਮੁਖਿ ਭਗਤਿ ਨ ਹੋਈ ॥੩॥ ਸੁਰਿ ਨਰ ਵਿਰਤਿ ਪਖਿ ਕਰਮੀ ਨਾਚੇ ਮੁਨਿ ਜਨ ਗਿਆਨ ਬੀਚਾਰੀ ॥ ਸਿਧ ਸਾਧਿਕ ਲਿਵ ਲਾਗੀ ਨਾਚੇ ਜਿਨ ਗੁਰਮੁਖਿ ਬੁਧਿ ਵੀਚਾਰੀ ॥੪॥ ਖੰਡ ਬ੍ਰਹਮੰਡ ਤ੍ਰੈ ਗੁਣ ਨਾਚੇ ਜਿਨ ਲਾਗੀ ਹਰਿ ਲਿਵ ਤੁਮਾਰੀ ॥ ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ ॥੫॥ ਜੋ ਤੁਧੁ ਭਾਵਹਿ ਸੇਈ ਨਾਚਹਿ ਜਿਨ ਗੁਰਮੁਖਿ ਸਬਦਿ ਲਿਵ ਲਾਏ ॥ ਸੇ ਭਗਤ ਸੇ ਤਤੁ ਗਿਆਨੀ ਜਿਨ ਕਉ ਹੁਕਮੁ ਮਨਾਏ ॥੬॥ ਏਹਾ ਭਗਤਿ ਸਚੇ ਸਿਉ ਲਿਵ ਲਾਗੈ ਬਿਨੁ ਸੇਵਾ ਭਗਤਿ ਨ ਹੋਈ ॥ ਜੀਵਤੁ ਮਰੈ ਤਾ ਸਬਦੁ ਬੀਚਾਰੈ ਤਾ ਸਚੁ ਪਾਵੈ ਕੋਈ ॥੭॥ ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ ॥ ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ ॥੮॥ ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ॥ ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ॥੯॥ ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ ॥ ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ ॥੧੦ ਅੰਗ ੫੦੬ ॥ ਮ: ੩ ॥ ਸੁਖੁ ਨਾਹੀ ਬਹੁਤੈ ਧਨਿ ਖਾਟੇ ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ ॥ ਸੁਖੁ ਨਾਹੀ ਬਹੁ ਦੇਸ ਕਮਾਏ ॥ ਸਰਬ ਸੁਖਾ ਹਰਿ ਹਰਿ ਗੁਣ ਗਾਏ ॥੧॥ ਅੰਗ ੧੧੪੭ ॥ ਮ: ੫ ॥ ਜਬ ਗਾਇ ਤਬਹੀ ਮਨੁ ਤ੍ਰਿਪਤੈ ਸਾਂਤਿ ਵਸੈ ॥ਨਿ ਆਇ ॥ ਅੰਗ ੧੨੩੧ ॥ ਮ: ੪ ॥

ਅਬਿਨਾਸੀ ਵਰ ਸੁਣਿਆ ਮਨਿ ਉਪਜਿਆ ਚਾਇਆ ਰਾਮ ॥ ਮਨਿ ਪ੍ਰੀਤਿ ਲਾਗੀ ਵਡੈ ਭਾਗੀ ਕਬ ਮਿਲੀਐ ਪੂਰਨ ਪਤੇ ॥ ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ ॥ ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ ॥ ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ ॥ ਅੰਗ ੮੪੫ ॥ ਮ: ੫ ॥ ਹਰਿ ਜੀਵ ਰੂਪੀ ਗੋਪੀ (ਇਸਤਰੀ) ਦੀ ਇੱਛਾ ਹੈ ਕਿ ਮੈਨੂੰ ਗੁਰੂ-ਰੂਪ ਜਿਹਾ ਪਤੀ ਮਿਲੇ ਤੇ ਛੇਤੀ-ਛੇਗਣਾ ਪ੍ਰਭੂ ਦੇ ਮਿਲਾਪ ਦਾ ਪ੍ਰਤੀਕ ਹੈ । ਭਾਵੇਂ ਹੈ ਕੋਈ ਇਸਤਰੀ ਭਾਵੇਂ ਹੈ ਕੋਈ ਪੁਰਸ਼ ਸਭ ਪ੍ਰਭੂ ਦੀਆਂ ਇਸਤਰੀਆਂ ਰੂਪ ਗੋਪੀਆਂ ਹਨ । ਪੁਰਖ ਇਕੋ ਇਕ ਕ੍ਰਿਸ਼ਨ ਮੁਰਾਰੀ ਜੀ ਹੈ। ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ ॥ ਅੰਗ ੯੮੩ ॥ ॥ ੩ ॥ ਅਸੀਂ ਕ੍ਰਿਸ਼ਨ ਨੂੰ ਐਵੇਂ ਭੌਤਿਕ ਪੁਰਖ ਸਮਝੇ ਸਾਡੇ

(ਬਾਕੀ ਪੰਨਾ ੧੨੦ ਤੇ)

ਭਾਯੋ ॥ [1]ਦੇਵਗੰਧਾਰ ਅਉ ਸੁੱਧ ਮਲ੍ਹਾਰ ਬਿਖੈ ਸੋਊ ਭਾਖਿ ਖਿਆਲ ਬਸਾਯੋ ॥ ਰੀਝ ਰਹਯੋ ਪੁਰ ਮੰਡਲ ਅਉ ਸੁਰ ਮੰਡਲ ਪੈ ਜਿਨਹੂੰ ਸੁਨ ਪਾਯੋ ॥੬੫੬॥ [2]ਕਾਨ੍ਹ ਕਹਯੋ ਸਿਰ ਪੈ ਧਰ ਕੈ ਮਿਲਿ ਕੁੰਜਨ ਮੈ ਸੁਭ ਭਾਂਤ ਗਈ ਹੈ ॥ ਕੰਜ ਮੁਖੀ ਤਨ ਕੰਚਨ ਸੇ ਸਭ ਰੂਪ ਬਿਖੈ ਮਨੋ ਮੈਨ ਮਈ ਹੈ ॥ [3]ਖੇਲ ਬਿਖੈ ਰਸ ਕੀ ਸੇ ਤ੍ਰੀਯਾ ਸਭ ਸਯਾਮ ਕੇ ਆਗੈ ਹ੍ਵੈ ਐਸੇ ਧਈ ਹੈ ॥ ਯੌ ਕਬਿ ਸਯਾਮ ਕਹੈ ਉਪਮਾ ਗਜ ਗਾਮਨ ਕਾਮਨ ਰੂਪ ਭਈ ਹੈ ॥੬੫੭॥ ਸਵੈਯਾ ॥ [4]ਕਾਨ੍ਹ ਛੁਹਯੋ ਚਹੈ ਗ੍ਵਾਰਨਿ ਕੌ ਸੋਊ ਭਾਗ ਚਲੈ ਨਹੀ ਦੇਤ ਛੁਹਾਈ ॥ ਜਿਉ ਮ੍ਰਿਗਨੀ ਅਪਨੇ ਪਤਿ ਕੋ ਰਿਤਿ ਕੇਲ ਸਮੈ ਨਹੀ ਦੇਤ ਮਿਲਾਈ ॥ [5]ਕੁੰਜਨ ਭੀਤਰ ਤੀਰ ਨਦੀ ਬ੍ਰਿਖਭਾਨ ਸੁਤਾ ਸੁ ਫਿਰੈ ਤਹ ਧਾਈ ॥ ਠਉਰ ਤਹਾ ਕਬਿ ਸਯਾਮ ਕਹੈ ਇਹ ਭਾਂਤ ਸੋ ਸਯਾਮ ਜੂ ਖੇਲ ਮਚਾਈ ॥੬੫੮॥ [6]ਰਾਤ ਕਰੀ ਛਠ ਮਾਸਨ ਕੀ ਅਤਿ ਉੱਜਲ ਪੈ ਸੋਊ ਅਰਧ ਅੰਧੇਰੀ ॥ ਤਾਹੀ ਸਮੈ ਤਿਹ ਠਉਰ ਬਿਖੈ ਕਬਿ ਸਯਾਮ ਸਭੈ ਹਰਿ ਗ੍ਵਾਰਨਿ ਘੇਰੀ ॥ [7]ਨੈਨ ਕੀ ਕੋਰ ਕਟਾਛਨ ਪੇਖਤ ਝੂਮ ਗਿਰੀ ਇਕ ਹ੍ਵੈ ਗਈ ਚੇਰੀ ॥ ਯੌ ਉਪਜੀ ਉਪਮਾ ਜੀਯ ਮੈ ਸਰ ਸੋ ਮ੍ਰਿਗਨੀ ਜਿਮ ਘਾਵਤ ਹੇਰੀ ॥੬੫੯॥ [8]ਫੇਰ ਉਠੈ ਉਠਤੇ ਹੀ ਭਗੈ ਜਦੁਰਾ ਕੌ ਨ ਗ੍ਵਾਰਨ ਦੇਤ ਮਿਲਾਈ॥ ਪਾਛੈ ਪਰੈ ਤਿਨ ਕੇ ਹਰਿ ਜੂ ਚੜਕੈ ਰਸ ਕੇ ਹਯ ਊਪਰ ਧਾਈ ॥ [9]ਰਾਧੇ ਕੋ ਨੈਨਨ ਕੇ ਸਰ ਸੰਗ ਬਧੈ ਮਨੋ ਭਉਹ ਕਮਾਨ ਚੜਾਈ ॥ ਝੂਮ ਗਿਰੇ ਧਰਨੀ ਪਰ ਸੋ ਮ੍ਰਿਗਨੀ ਮ੍ਰਿਗਹਾ ਮਨੋ ਮਾਰ ਗਿਰਾਈ ॥੬੬੦॥ [10]ਸੁਧ ਲੈ ਬ੍ਰਿਖਭਾਨ ਸੁਤਾ ਤਬਹੀ ਹਰਿ ਅਗ੍ਰਜ ਕੁੰਜਨ ਮੈ ਉਠ ਭਾਗੈ ॥ ਰਸ ਸੋ ਜਦੁਰਾਇ ਮਹਾ ਰਸੀਆ ਤਬਹੀ ਤਿਹਕੇ ਪਿਛੁਆਨ ਸੋ ਲਾਗੈ ॥ [11]ਮੋਛ ਲਹੈ ਨਰ ਸੋ ਛਿਨ ਮੈ ਹਰਿ ਕੇ ਇਹ ਕਉਤਕ ਜੋ ਅਨੁਰਾਗੈ॥ ਯੌ ਉਪਜੇ ਉਪਮਾ ਮਨ ਮੈ ਮ੍ਰਿਗਨੀ ਜਿਮ ਘਾਇਲ ਸ੍ਵਾਰ ਕੇ ਆਗੈ ॥੬੬੧॥ ਸਵੈਯਾ ॥ [12]ਅਤਿ ਭਾਗਤ ਕੁੰਜ ਗਲੀਨ ਬਿਖੈ ਬ੍ਰਿਖ ਭਾਨ ਸੁਤਾ ਕੋ ਗਹੇ ਹਰਿ ਐਸੇ ॥ ਕੈਧੌ ਧਵਾਇ ਧਵਾਇ ਮਹਾ ਜਮਨਾ ਤਟ ਹਾਰਤ ਮਾਨਕ ਜੈਸੇ ॥ [13]ਪੈ ਚੜਿਕੈ ਰਸ ਹੈ ਮਨ ਨੈਨਨ ਭਉਹ ਤਨਾਇਕੈ ਮਾਰਤ ਲੈਸੇ॥ ਯੌ ਉਪਜੀ ਉਪਮਾ ਜਿਮ ਸ੍ਵਾਰ ਮਨੋ ਜਿਤ ਲੇਤ ਮ੍ਰਿਗੀ ਕਹੁ ਜੈਸੇ ॥੬੬੨॥ [14]ਗਹਿਕੈ ਬ੍ਰਿਖ ਭਾਨ ਸੁਤਾ ਜਦੁਰਾਇ ਜੂ ਬੋਲਤ ਤਾ ਸੰਗ ਅੰਮ੍ਰਿਤ ਬਾਨੀ ॥ ਭਾਗਤ ਕਾਹੇ ਕੇ ਹੇਤ ਸੁਨੋ ਹਮ ਹੂੰ ਤੇ ਤੂੰ ਕਿਉ ਸੁਨ ਗ੍ਵਾਰਨਿ ਰਾਨੀ॥ [15]ਕੰਜ ਮੁਖੀ ਤਨ ਕੰਚਨ ਸੇ ਹਮ ਤ੍ਵੈ ਮਨ ਕੀ ਸਭ ਬਾਤ ਪਛਾਨੀ ॥ ਸਯਾਮ ਕੇ ਪ੍ਰੇਮ ਛਕੀ ਮਨ

---

(ਪੰਨਾ ੧੧੯ ਦੀ ਬਾਕੀ)

ਹਾਂ ਜਦਕਿ ਬਾਣੀ ਹਰੀ-ਪ੍ਰਭੂ, ਅਕਾਲ ਪੁਰਖ, ਵਾਹਿਗੁਰੂ ਦਾ ਪ੍ਰਤੀਕ ਕਰਕੇ ਗਰਦਾਨਦੀ ਹੈ ।

ਫੁਟ ਨੋਟ :-

ੳ ਕੀ ਗੋਪੀਆਂ ਆਪਣੀ ਮਰਜ਼ੀ ਨਾਲ ਆਪ ਨੱਚ ਰਹੀਆਂ ਹਨ ? ਨਹੀਂ ਉਹ ਭਗਵਾਨ ਆਪਣਾ ਪਿਆਰ ਆਪੇ ਹੀ ਲਾ ਰਿਹਾ ਹੈ ।

ਅ ਇਸ ਪੰਗਤੀ ਦੀ ਮਿਸਾਲ ਗੋਪੀਆਂ ਪੇਸ਼ ਕਰ ਰਹੀਆਂ ਹਨ ।

ੲ ਕੀ ਇਹਨਾਂ ਗੋਪੀਆਂ ਤੋਂ ਵੱਧ ਹੁਕਮ ਮੰਨਣ ਵਾਲੀ ਮਿਸਾਲ ਹੋਰ ਕਿਧਰੇ ਮਿਲ ਸਕਦੀ ਹੈ ?

ਸ ਕੀ ਇਹ ਗੋਪੀਆਂ ਕਿਸੇ ਮਾਇਕ ਲਾਲਚ ਵਿੱਚ ਨੱਚਦੀਆਂ ਸਨ ?

੧. ਦੇਵ ਗੰਧਾਰ ਅਤੇ ਸੋਹਣਾ ਮਲਾਰ ਰਾਗ ਵਿਚ ਕਹਿ ਕੇ ਖਿਆਲ ਰਾਗ ਸਜਾ ਦਿੱਤਾ । ਸਾਰੇ ਪੁਰ ਵਾਸੀ ਪ੍ਰਸੰਨ ਹੋ ਰਹੇ ਸਨ ਤੇ ਦੇਵ ਮੰਡਲ ਤੋਂ ਲੈ ਕੇ ਜਿਸ ਨੇ ਵੀ ਸੁਣਿਆ ॥੬੫੬॥

੨. ਜਿਸ ਤਰ੍ਹਾਂ ਕ੍ਰਿਸ਼ਨ ਜੀ ਨੇ ਕਿਹਾ ਉਸ ਦਾ ਕਿਹਾ ਸਿਰ 'ਤੇ ਧਰ ਕੇ ਇਕੱਠੀਆਂ ਹੋ ਕੇ ਮਿਲ ਕੇ ਗਲੀਆਂ ਦੇ ਵਿਚ ਚਰ ਪਾਸੇ ਗਈਆਂ ਹਨ । ਕੰਵਲ ਫੁੱਲ ਜਿਹੇ ਮੁੱਖ ਵਾਲੀਆਂ ਜਿਨ੍ਹਾਂ ਦੇ ਤਨ ਸੋਨੇ ਜਿਹੇ ਸਨ, ਸਾਰੀਆਂ ਰੂਪ ਵਿਚ ਜਾਣੋ ਐਨ ਸਜੀਆਂ-ਧੱਜੀਆਂ ਪੂਰਨ ਹੋ ਰਹੀਆਂ ਹਨ ।

੩. ਖੇਲ ਦੇ ਵਿਚ ਰਸ ਰੂਪ ਹੋਈਆਂ ਉਹ ਇਸਤਰੀਆਂ ਸਾਰੀਆਂ ਹੀ ਕ੍ਰਿਸ਼ਨ ਜੀ ਦੇ ਅੱਗੇ ਹੋ ਕੇ ਇਸ ਤਰ੍ਹਾਂ ਚੱਲੀਆਂ ਹਨ। ਇਸ ਤਰ੍ਹਾਂ ਕਵੀ ਸ਼ਿਆਮ ਜੀ ਕਹਿੰਦੇ ਹਨ ਉਹਨਾਂ ਦੀ ਉਪਮਾ, ਜਿਸ ਤਰ੍ਹਾਂ ਹਾਥੀ ਗਮਨ ਦੇ ਵੇਲੇ ਆਪਾ ਭੁੱਲ ਜਾਂਦਾ ਹੈ, ਇਸ ਤਰ੍ਹਾਂ ਉਹਨਾਂ ਇਸਤਰੀਆਂ ਨੂੰ ਆਪੇ ਦੀ ਸੁਰਤ ਹੀ ਭੁੱਲ ਗਈ ਹੈ ॥੬੫੭॥

੪. ਸਵੈਯਾ ॥ ਕ੍ਰਿਸ਼ਨ ਜੀ ਜਿਸ ਨੂੰ ਛੂਹਣਾ ਚਾਹੁੰਦੇ ਹਨ ਉਹ ਅੱਗੋਂ ਦੌੜ ਜਾਂਦੀ ਹੈ ਉਹ ਛੂਹਣ ਨਹੀਂ ਦਿੰਦੀ । ਜਿਸ ਤਰ੍ਹਾਂ ਹਰਨੀ ਰਿਤ ਕੇਲ ਕਰਨ ਦੇ ਟਾਈਮ ਆਪਣੇ ਪਤੀ ਨੂੰ ਖੁਸ਼ੀ ਦੇ ਵਿਚ ਆ ਕੇ ਦੌੜਦੀ ਹੈ ਅਤੇ ਡਾਹ ਨਹੀਂ ਦਿੰਦੀ।

੫. ਨਦੀ ਦੇ ਕਿਨਾਰੇ ਵਸਦੇ ਇਸ ਨਗਰ ਦੀਆਂ ਗਲੀਆਂ ਵਿਚ ਰਾਧਾ ਦੌੜੀ ਫਿਰਦੀ ਹੈ । ਉਸ ਥਾਂ ਦੇ ਉੱਤੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਤੇ ਕ੍ਰਿਸ਼ਨ ਜੀ ਨੇ ਖੇਡ ਰਚੀ ਹੋਈ ਹੈ ॥੬੫੮॥

੬. ਆਪਣੀ ਕਲਾ ਨਾਲ ਕ੍ਰਿਸ਼ਨ ਜੀ ਨੇ ਉਹ ਰਾਤ ਛੇ ਮਹੀਨੇ ਦੀ ਲੰਮੀ ਕਰ ਦਿੱਤੀ ਜੋ ਬਹੁਤ ਚਾਨਣੀ ਸੀ ਪਰ ਅੱਧੀ ਹਨੇਰੀ ਸੀ । ਉਸੇ ਸਮੇਂ ਦੇ ਉੱਤੇ ਅਤੇ ਉਸੇ ਥਾਂ ਦੇ ਉੱਤੇ ਸ੍ਰੀ ਕਵੀ ਸ਼ਿਆਮ ਜੀ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਸਾਰੀਆਂ ਗੋਪੀਆਂ ਘੇਰ ਲਈਆਂ ।

੭. ਨੈਣਾ ਦੇ ਕਟਕਸ਼ (ਨੇਤਰਾਂ ਦੀ ਮਾਰ) ਨੂੰ ਵੇਖ ਕੇ ਗੋਪੀ ਧਰਤੀ 'ਤੇ ਡਿੱਗ ਗਈ ਦੌੜ ਛੱਡ ਕੇ ਦਾਸੀ ਹੋ ਗਈ । ਜਿਸ ਦੀ ਉਪਮਾ ਲੇਖਕ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਇੰਜ ਉੱਠੀ ਹੈ ਜਿਸ ਤਰ੍ਹਾਂ ਹਰਨੀ ਤੀਰ ਦਾ ਘਾਉ ਲੱਗ ਜਾਣ ਨਾਲ ਹਾਰ ਜਾਂਦੀ ਹੈ ॥੬੫੯॥

੮. ਡਿੱਗ ਕੇ ਜਿਵੇਂ ਫੇਰ ਉੱਠਦੀ ਹੈ ਅਤੇ ਭੱਜ ਤੁਰਦੀ ਹੈ । ਕ੍ਰਿਸ਼ਨ ਜੀ ਨੂੰ ਗੋਪੀ ਡਾਹ ਨਹੀਂ ਦਿੰਦੀ । ਹਰੀ ਜੀ ਉਸ ਦੇ ਪਿੱਛੇ ਪੈਂਦੇ ਹਨ ਪ੍ਰੇਮ ਰੂਪ ਰਸ ਦੇ ਘੋੜੇ ਉੱਤੇ ਸਵਾਰ ਹੋ ਕੇ ਇੰਜ ਦੌੜਦੇ ਹਨ ।

੯. ਰਾਧਾ ਨੂੰ ਨੈਣਾਂ ਦੇ ਤੀਰਾਂ ਨਾਲ ਵਿੰਨ ਦਿੱਤਾ ਹੈ ਜਾਣੋ ਭੌਹਾਂ ਦੀ ਕਮਾਨ 'ਤੇ ਤੀਰ ਰੱਖ ਕੇ ਮਾਰ ਦਿੱਤੇ ਹਨ । ਜਿਨ੍ਹਾਂ ਦੀ ਮਾਰ ਨਾਲ ਗੋਪੀਆਂ ਘੁੰਮ ਕੇ ਧਰਤੀ ਉੱਪਰ ਡਿੱਗ ਪੈਂਦੀਆਂ ਹਨ ਜਿਸ ਤਰ੍ਹਾਂ ਹਰਨੀ ਨੂੰ ਸ਼ਿਕਾਰੀ ਨੇ ਮਨੋਂ ਮਾਰ ਗਿਰਾਇਆ ਹੈ ॥੬੬੦॥

੧੦. ਜਿਸ ਵੇਲੇ ਰਾਧਾ ਨੂੰ ਸੁਰਤ ਆਉਂਦੀ ਹੈ ਉਸ ਵੇਲੇ ਹਰੀ ਦੇ ਅੱਗੇ ਅੱਗੇ ਗਲੀਆਂ ਮੋੜਾਂ ਤੋਂ ਉੱਠ ਕੇ ਭੱਜ ਪੈਂਦੀ ਹੈ। ਉਧਰ ਕ੍ਰਿਸ਼ਨ ਜੀ ਜੋ ਰਸਾਂ ਵਿਚੋਂ ਮਹਾਂਰਸੀਆ ਹੈ ਉਹ ਉਸ ਦੇ ਪਿੱਛੇ ਪੈ ਜਾਂਦੇ ਹਨ ।

੧੧. ਲੇਖਕ ਸ੍ਰੀ ਕਲਗੀਧਰ ਜੀ ਕਹਿੰਦੇ ਹਨ ਕਿ ਜਿਹੜਾ ਕੋਈ ਪੁਰਸ਼ ਹਰੀ ਦੇ ਇਹਨਾਂ ਚੋਜਾਂ ਨੂੰ ਪ੍ਰੇਮ ਨਾਲ ਪੜ੍ਹੇ, ਸੁਣੇਗਾ ਉਹ ਛਿਣ ਵਿਚ ਮੁਕਤੀ ਪ੍ਰਾਪਤ ਕਰ ਲਵੇਗਾ । ਮੇਰੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਪੈਦਾ ਹੋਈ ਹੈ ਕਿ ਰਾਧਾ ਕ੍ਰਿਸ਼ਨ ਜੀ ਦੇ ਅੱਗੇ ਤੋਂ ਇੰਜ ਭੱਜੀ ਜਾਂਦੀ ਹੈ ਜਿਵੇਂ ਹਿਰਨੀ ਸ਼ਿਕਾਰੀ ਦੇ ਅੱਗੇ ਦੌੜੀ ਜਾਂਦੀ ਹੁੰਦੀ ਹੈ ॥੬੬੧॥

੧੨. ਸਵੈਯਾ ॥ ਬੜੇ ਜ਼ੋਰ ਨਾਲ ਭੱਜਦੇ ਹਨ ਗਲੀਆਂ ਦੇ ਮੋੜਾਂ ਦੇ ਵਿਚ। ਰਾਧਾ ਨੂੰ ਹਰੀ ਇਸ ਤਰ੍ਹਾਂ ਫੜਦੇ ਹਨ ਜਿਸ ਤਰ੍ਹਾਂ ਯਮੁਨਾ ਦੇ ਕਿਨਾਰੇ ਘੋੜਾ ਪਿੱਛੇ ਲਾ ਕੇ ਕੋਈ ਹਿਰਨੀ ਨੂੰ ਦੌੜਾ ਕੇ ਥਕਾ ਕੇ ਜਦੋਂ ਉਹ ਥੱਕ ਕੇ ਹਾਰ ਜਾਂਦੀ ਹੈ ਤਾਂ ਫੜ ਲੈਂਦਾ ਹੈ । ਉਸ ਤਰ੍ਹਾਂ ਕ੍ਰਿਸ਼ਨ ਜੀ

੧੩. ਰਸ ਦੇ ਘੋੜੇ ਉੱਪਰ ਚੜ੍ਹ ਕੇ ਨੇਤਰਾਂ ਦੇ ਭੌਹਾਂ ਦੀ ਕਮਾਨ ਦੇ ਉੱਪਰ ਤੀਰ ਤਾਣ ਕੇ, ਮਾਰ ਰਾਧਾ ਨੂੰ ਫੜ ਲੈਣਗੇ। ਜਿਸ ਦੀ ਉਪਮਾ ਇੰਜ ਉਪਜੀ ਹੈ ਕਿ ਮਾਨੋ ਘੋੜ ਸਵਾਰ ਹਿਰਨੀ ਨੂੰ ਥਕਾ ਕੇ ਜਿੱਤ ਲੈਂਦਾ ਹੈ ॥੬੬੨॥

੧੪. ਅੰਤ ਰਾਧਾ ਨੂੰ ਪਕੜ ਕੇ ਕ੍ਰਿਸ਼ਨ ਜੀ ਨੇ ਬੜੇ ਮਿੱਠੇ ਪਿਆਰੇ ਅੰਮ੍ਰਿਤ ਜਿਹੇ ਬਚਨ ਇਸ ਤਰ੍ਹਾਂ ਕਹੇ । ਹੇ ਰਾਧਾ ! ਤੂੰ ਭੱਜਦੀ ਕਿਸ ਲਈ ਹੈਂ । ਐ ਗੋਪੀਆਂ ਦੀ ਰਾਣੀ ! ਮੇਰੀ ਗੱਲ ਸੁਣ । ਐ ਕੰਵਲ ਫੁੱਲ ਜਿਹੇ

੧੫. ਮੁੱਖ ਵਾਲੀ ਸੋਨੇ ਜਿਹੇ ਤਨ ਵਾਲੀ, ਮੈਂ ਤਾਂ ਤੇਰੇ ਮਨ ਦੀ ਸਾਰੀ ਗੱਲ ਜਾਣ ਲਈ ਹੈ । ਜਿਸ ਕ੍ਰਿਸ਼ਨ ਜੀ ਦੇ ਪ੍ਰੇਮ ਵਿਚ ਤੂੰ ਮਸਤ ਹੋ ਰਹੀ ਹੈਂ, ਜਿਸ ਨੂੰ ਵਣ ਵਿਚ ਲੱਭਦੀ ਬੁਦੈਣ ਹੋ ਗਈ ਹੈਂ, ਉਹ ਕ੍ਰਿਸ਼ਨ ਜੀ ਤੇਰੇ ਪਿੱਛੇ ਫਿਰਦਾ ਹੈ ॥੬੬੩॥

---

(ਪੰਨਾ ੧੧੩ ਦੀ ਬਾਕੀ)

ਇਹ ਇਸ਼ਾਰਾ ਇਸਲਾਮ ਦੀ ਜਬਰੀ ਤਬਲੀਗ ਵੱਲ ਜਾਪਦਾ ਹੈ, ਜਿਸ ਨੇ ਇਕ ਵਾਰ ਤਲਵਾਰ ਦੇ ਜ਼ੋਰ ਨਾਲ ਸਭ ਧਰਮਾਂ ਦਾ ਨੱਕ ਦਮ ਕਰ ਛੱਡਿਆ ਸੀ। ਵੈਸੇ ਇਸਲਾਮੀ ਨਿਸ਼ਚੇ ਅਨੁਸਾਰ ਕਲਕੀ ਵਾਂਗ ਮਹਿਦੀ ਭਵਿਖਤ ਦਾ ਇਮਾਮ ਹੈ ਜੋ ਹੋਣਾ ਹੈ । ਹਿੰਦੂ ਦੇਵਤਿਆਂ ਵਿਚ ਵਿਸ਼ਨੂੰ ਤੋਂ ਬਾਅਦ ਦੂਸਾ ਨੰਬਰ ਸ਼ਿਵਾਂ ਦਾ ਹੈ । ਇਸ ਲਈ ਵਿਸ਼ਨੂੰ ਅਵਤਾਰਾਂ ਦੀ ਕਹਾਣੀ ਪਿੱਛੋਂ ਰੁਦਰ ਦੇ ਅਵਤਾਰਾਂ— ਦੱਤਾਤਰੇਯ ਤੇ ਪਾਰਸ ਨਾਥ ਦੀ ਕਥਾ ਅੰਕਤ ਕੀਤੀ ਹੈ । ਦੱਤਾਤਰੇਜ ਅਨਸੂਯਾ ਦੇ ਬੇਟੇ ਸਨ ਜੋ ਕਿ ਸੰਨਿਆਸੀ ਸੰਪ੍ਰਦਾਏ ਦੇ ਮੋਢੀ ਹੋਏ ।

ਸੰਨਯਾਸ ਰਾਜ ਭਏ ਦੱਤ ਦੇਵ, ਰੁਦ੍ਰਾਵਤਾਰ ਸੁੰਦਰ ਸਭੇਵ ॥

ਪਾਵਕ ਸਮਾਨ ਭਯੋ ਤੇਜ ਜਾਸ, ਬਸੁਧਾ ਸਮਾਨ ਧੀਰਜ ਤੁ ਤਾਸ ॥ ਅੰਕ ੪੦॥ ਅੰਗ ੬੩੭ ॥

ਇਸ ਕਹਾਣੀ ਵਿਚ ਵਧੇਰੇ ਸ਼ਵ ਲੋਕਾਂ ਤੇ ਖਾਸ ਕਰਕੇ ਜੋਗੀਆਂ ਦੀ ਰਹੁਰੀਤ ਦਾ ਵਰਣਨ ਹੈ । ਦੱਤਾਤਰੇਯ ਤਪ ਕਰਦਾ ਹੈ ਤੇ ਉਸ ਨੂੰ ਗੁਰੂ ਧਾਰਨ ਲਈ ਅਕਾਸ਼ਬਾਣੀ ਹੁੰਦੀ ਹੈ । ਇਸ 'ਤੇ ਉਹ ਇਹ ਅਕਾਲ ਪੁਰਖ ਦੀ ਆਗਿਆ ਮੰਨ ਕੇ ੨੪ ਗੁਰੂ ਧਾਰਦਾ ਹੈ ਤੇ ਪਾਰਸ ਨਾਥ ਰੋਹ ਦੇਸ਼ ਦਾ ਜੰਮਪਲ ਸੀ ਜਿਸ ਨੇ ਦੱਤਾਤਰੇਯ ਦੇ ਸੰਨਿਆਸ ਨੂੰ ਤਲਵਾਰ ਦੀ ਧਾਰ ਨਾਲ ਖ਼ਤਮ ਕਰਕੇ ਰਾਜ-ਜੋਗ ਚਲਾਇਆ ਤੇ ਕਿੰਨੇ ਸੰਨਿਆਸੀ ਮਾਰ ਛੱਡੇ । ਲਿਖਿਆ ਹੈ :-

ਦਸ ਸੈ ਬਰਖ ਰਾਜ ਤਿਨ ਕੀਨਾ, ਕੈ ਕੈ ਦੂਰ ਦੱਤ ਕੇ ਮਤ ਕਹੁ ਰਾਜ ਜੋਗ ਦੋਊ ਲੀਨਾ ॥

ਇਹ ਬਿਧਿ ਜੀਤ ਦੇਸ ਪਰਦੇਸਨ ਜੀਤ ਨਿਸ਼ਾਨ ਬਜਾਯੋ ॥ ਆਪਨ ਕਰਣ ਕਾਰਣ ਕਰਿ ਮਾਨਯੋ ਅਕਾਲ ਪੁਰਖ ਬਿਸਰਾਯੋ ॥੧੧੯॥ ਅੰਗ ੬੮੩-੮੪ ॥

ਦਰਅਸਲ ਭਾਰਤੀ ਧਾਰਮਿਕ ਲਹਿਰ ਵਿਚ ਸਨਾਤਨੀ, ਵੈਸ਼ਣਵ ਮੱਤ ਪਿੱਛੋਂ ਸ਼ੈਵਾਂ ਦਾ ਜ਼ੋਰ ਹੋਇਆ ਤੇ ਫੇਰ ਜੋਗ ਮੱਤ ਦਾ ਬੋਲਬਾਲਾ ਰਿਹਾ । ਇਹ ਸਭ ਤਿਆਗ ਤੇ ਜ਼ੋਰ ਦਿੰਦੇ ਹਨ । ਗੁਰੂ ਸਾਹਿਬ ਨੇ ਇਹਨਾਂ ਬ੍ਰਿਕਤ ਮਾਰਗੀ ਪੰਥਾਂ ਦਾ ਚਰਚਾ ਰੁਦਰਾਵਤਾਰ ਵਿਚ ਕੀਤਾ ਹੈ । ਅੰਤ ਵਿਚ ਇਹਨਾਂ ਜਪਾਂ-ਤਪਾਂ ਤੇ ਮੰਤਰਾਂ-ਜੰਤਰਾਂ ਦਾ ਖੰਡਨ ਕਰਕੇ ਨਾਮ ਮਾਰਗ ਦੀ ਪੁਸ਼ਟੀ ਕੀਤੀ ਹੈ :-

ਸਬੈ ਝੂਠ ਮਾਨੇ ਜਿਤੇ ਜੰਤ੍ਰ ਮੰਤ੍ਰੰ ॥ ਸਬੈ ਫੋਕਟੰ ਧਰਮ ਹੈ ਭਰਮ ਤੰਤ੍ਰੰ ॥ ਬਿਨਾਂ ਏਕ ਆਸੰ ਨਿਰਾਸੰ ਸਬੈ ਹੈ ॥੩੪੩॥ ਕਰੇ ਮੰਤ੍ਰ ਜੰਤ੍ਰ ਜੁ ਪੈ ਸਿੱਧ ਹੋਈ ਦਰੰ ਦਵਾਰ ਭਿੱਛਯਾ ਭ੍ਰਮੈ ਨਾਹਿ ਕੋਈ ॥ ਧਰੇ ਏਕ ਆਸਾ ਨਿਰਾਸੇ ਰਮਾਨੈ ॥ ਬਿਨਾ ਏਕ ਕਰਮੰ ਸਬੈ ਭਰਮ ਜਾਨੈ ॥੩੪੪॥ ਅੰਗ ੭੦੮ ॥

ਰੁਦਰ ਦੇ ਦੋ ਅਵਤਾਰਾਂ ਪਿੱਛੋਂ ਬ੍ਰਹਮਾ ਦੇ ਸੱਤ ਉਪ ਅਵਤਾਰਾਂ ਦਾ ਚਰਚਾ ਹੈ । ਇਹ ਉਹ ਵਿਦਵਾਨ ਲੋਕ ਹਨ ਜਿਨ੍ਹਾਂ ਦਾ ਭਾਰਤੀ ਸਾਹਿਤ ਵਿਚ ਕਲਮੀ ਸਿੱਕਾ ਮੰਨਿਆ ਗਿਆ ਹੈ ।

ਇਹਨਾਂ ਵੈਦਿਕ ਪੁਰਸ਼ਾਂ ਨੂੰ ਥੋੜ੍ਹਾ ਹੀ ਥਾਂ ਮਿਲਿਆ ਹੈ ਜਿੰਨਾ ਕਿ ਲੋਕ ਹਿਰਦਿਆਂ ਵਿਚ ਹੈ ਸੀ । ਵਿਦਵਾਨ ਕਿਤਨੇ ਉੱਚੇ ਹੋਣ ਉਹਨਾਂ ਦੀ ਮਾਨਤਾ ਜਪੀ ਤਪੀ, ਸੰਤ, ਸਾਧੂ ਜਿਤਨੀ ਨਹੀਂ ਹੁੰਦੀ, ਕਿਉਂਕਿ ਆਮ ਲੋਕ ਉਹਨਾਂ ਦੀ ਉੱਚਤਾ ਦਾ ਅਨੁਮਾਨ ਲਾ ਵੀ ਨਹੀਂ ਸਕਦੇ । ਸੋ ਇਸੇ ਲੋਕ ਮਾਨਤਾ ਮੁਤਾਬਿਕ ਗੁਰੂ ਸਾਹਿਬ ਨੇ ਇਹਨਾਂ ਦਾ ਕੁਝ ਸੰਖਿਪਤ ਜਿਹਾ ਵਰਣਨ ਕੀਤਾ ਹੈ । ਸਾਡੇ ਲਈ ਇਸ ਗ੍ਰੰਥ ਦੇ ਮੁੱਢ ਵਿਚ ਗੁਰੂ ਸਾਹਿਬ ਦੀ ਲਿਖੀ ਆਪਣੀ ਆਤਮ-ਕਥਾ ਸਭ ਤੋਂ ਵੱਧ ਅਹਿਮੀਅਤ ਰੱਖਦੀ ਹੈ । ਇਸ ਆਤਮ ਕਥਾ ਦੇ ੧੪ ਅਧਿਆਇ ਹਨ ਜਿਸ ਵਿਚ ਗੁਰੂ ਸਾਹਿਬ ਨੇ ਭਾਰਤੀ ਮਤਾਂ ਦੀ ਪ੍ਰਿਸ਼ਠ ਭੂਮੀ ਵਿਚ ਸਿੱਖ ਲਹਿਰ ਦੇ ਵਿਕਾਸ ਤੇ ਇਸ ਦੇ ਨਰੋਏ ਜੀਵਨ ਦ੍ਰਿਸ਼ਟੀਕੋਣ 'ਤੇ ਚਾਨਣ ਪਾਇਆ ਹੈ । ਕਿਸ ਤਰ੍ਹਾਂ ਇਹ ਨਵਾਂ ਧਰਮ ਉਜਾਗਰ ਹੋਇਆ । ਕਿਵੇਂ ਨੌ ਗੁਰੂ ਇਕ ਜੋਤਿ ਸਨ ? ਕਿਵੇਂ ਗੁਰੂ ਤੇਗ ਬਹਾਦਰ ਜੀ ਨੇ ਕਰਾਮਾਤੀ ਤਲਿਸਮ ਤੋਂ ਇਨਕਾਰ ਕੀਤਾ ਤੇ ਹੋਰਾਂ ਦੀ ਧਾਰਮਿਕ

(ਬਾਕੀ ਪੰਨਾ ੧੨੨ 'ਤੇ)

ਸੁੰਦਰ ਹੈ ਬਨ ਖੋਜਤ ਸਯਾਮ ਦਿਵਾਨੀ ॥੬੬੩॥ [1]ਬ੍ਰਿਖਭਾਨ ਸੁਤਾ ਪਿਖਿ ਗ੍ਵਾਰਨ ਕੌਂ ਨਿਹੁਰਾਇ ਕੈ ਨੀਚੇ ਰਹੀ ਅਖੀਆਂ ॥ ਮਨੋ ਯਾ ਮ੍ਰਿਗ ਭਾ ਸਭ ਛੀਨ ਲਈ ਕਿ ਮਨੋ ਇਹ ਕੰਜਨ ਕੀ ਪਖੀਆਂ ॥ [2]ਸਮ ਅੰਮ੍ਰਿਤ ਕੀ ਹਸਿ ਕੇ ਤ੍ਰੀਯਾ ਯੌ ਬਤੀਯਾ ਹਰਿ ਕੇ ਸੰਗ ਹੈ ਅਖੀਆਂ ॥ ਹਰਿ ਛਾਡਿ ਦੈ ਮੋਹਿ ਕਹਯੋ ਹਮ ਕੌ ਸੁ ਨਿਹਾਰਤ ਸਭ ਹੀ ਸਖੀਆਂ ॥੬੬੪॥ [3]ਸੁਨਕੈ ਹਰਿ ਗ੍ਵਾਰਨਿ ਕੀ ਬਤੀਯਾਂ ਇਹ ਭਾਂਤ ਕਹਯੋ ਨਹੀ ਛੋਰਤ ਤੋਕੌਂ ॥ ਦੇਖਤ ਹੈ ਤੋ ਕਹਾ ਭਯੋ ਗ੍ਵਾਰਨਿ ਪੈ ਇਨ ਤੇ ਕਛੁ ਸੰਕ ਨ ਮੋਕੌਂ ॥ [4]ਅਉ ਹਮਰੀ ਰਸ ਖੇਲਨ ਕੀ ਇਹ ਠਉਰ ਬਿਖੈ ਕੀ[ੳ] ਨਹੀ ਸੁਧ ਲੋਕੌਂ ॥ ਕਾਹੇ ਕਉ ਮੋ ਸੋ ਬਿਬਾਦ ਕਰੈ ਸੁ ਡਰੈ ਇਨ ਤੇ ਬਿਨਹੀ ਸੁ ਤੂ ਟੋਕੌਂ[ਅ] ॥੬੬੫॥ ਸ੍ਵੈਯਾ ॥ [5]ਸੁਨਿਕੈ ਜਦੁਰਾਇ ਕੀ ਬਾਤ ਤ੍ਰੀਯਾ ਬਤੀਆਂ ਹਰਿ ਕੇ ਇਮ ਸੰਗ ਉਚਾਰੀ ॥ ਚਾਂਦਨੀ ਰਾਤਿ ਰਹੀ ਛਕਿ ਕੈ ਦਿਜੀਯੈ ਹਰਿ ਹੋਵਨ ਰੈਨ ਅੰਧਯਾਰੀ ॥ [6]ਸੁਨਕੈ ਹਮਹੂੰ ਤੁਮਰੀ ਬਤੀਯਾਂ ਅਪਨੇ ਮਨ ਮੈ ਇਹ ਭਾਂਤ ਬਿਚਾਰੀ॥ ਸੰਕ ਕਰੋ ਨਹੀ ਗ੍ਵਾਰਨ ਕੀ ਸੁ ਮਨੋ ਤੁਮ ਲਾਜ ਬਿਦਾ ਕਰਿ ਡਾਰੀ ॥੬੬੬॥ [7]ਭਾਖਤ ਹੋ ਬਤੀਯਾਂ ਹਮ ਸੋ ਹਸਿਕੈ ਹਰਿ ਕੈ ਅਤ ਹੀ ਹਿਤ ਧਾਰੋ ॥ ਮੁਸਕਾਤ ਹੈ ਗ੍ਵਾਰਨ ਹੇਰ ਉਤੈ ਪਿਖਿਕੈ ਹਮਰੋ ਇਹ ਕਉਤਕ ਸਾਰੋ ॥ [8]ਛੋਰ ਦੈ ਕਾਨ੍ਹ ਕਹਯੋ ਹਮ ਕੌਂ ਅਪਨੇ ਮਨ ਬੁੱਧਿ ਅਕਾਮ ਕੀ ਧਾਰੋ ॥ ਤਾਹੀ ਤੇ ਤੋ ਸੰਗ ਮੈ ਸੋ ਕਹੋ ਜਦੁਰਾਇ ਘਨੀ ਤੁਮ ਸੰਕ ਬਿਚਾਰੋ ॥੬੬੭॥ [9]ਭੂਖ ਲਗੇ ਸੁਨੀਯੈ ਸਜਨੀ ਲਗਰਾ ਕਹੂੰ ਛੋਰਤ ਜਾਤ ਬਗੀ ਕੌਂ ॥ ਤਾਤ ਕੀ ਸਯਾਮ ਸੁਨੀ ਤੈਂ ਕਥਾ ਬਿਰਹੀ ਨਹਿ ਛੋਰਤ ਪ੍ਰੀਤ ਲਗੀ ਕੋ[ੲ] ॥ [10]ਛੋਰਤ ਹੈ ਸੁ ਨਹੀ ਕੁਟਵਾਰ ਕਿਧੌਂ ਗ੍ਰਹਿਕੈ ਪੁਰ ਹੂ ਕੀ ਠਗੀ ਕੌਂ ॥ ਤਾ ਤੇ ਨ ਛੋਰਤ ਹਉ ਤੁਮ ਕੌਂ ਕਿ ਸੁਨਯੋ ਕਹੂੰ ਛੋਰਤ ਸਿੰਘ ਮ੍ਰਿਗੀ ਕੌਂ ॥੬੬੮॥[11] ਕਹੀ ਬਤੀਯਾ ਇਹ ਬਾਲ ਕੇ ਸੰਗ ਜੁ ਥੀ ਅਤ ਜੋਬਨ ਕੇ ਰਸ ਭੀਨੀ ॥ ਚੰਦ੍ਰਭਗਾ ਅਰੁ ਗ੍ਵਾਰਨ ਤੇ ਅਤਿ ਰੂਪ ਕੇ ਬੀਚ ਹੁਤੀ ਜੁ ਨਵੀਨੀ ॥ [12]ਜਿਉ ਮ੍ਰਿਗਰਾਜ ਮ੍ਰਿਗੀ ਕੌਂ ਗਹੈ ਕਬਿ ਨੇ ਉਪਮਾ ਬਿਧਿ ਯਾ ਲਖਿ ਲੀਨੀ ॥ ਕਾਨ੍ਹ ਤਬੈ ਕਰਵਾ ਗਹਿਕੈ ਅਪਨੇ ਬਲ ਸੰਗਿ ਸੋਊ ਬਸਿ ਕੀਨੀ॥੬੬੯॥ ਸਵੈਯਾ ॥ [13]ਕਰਿਕੈ ਬਸਿ ਵਾ ਸੰਗਿ ਐਸੇ ਕਹੀ ਕਬਿ ਸਯਾਮ ਕਹੈ ਜਦੁਰਾਇ ਕਹਾਨੀ ॥ ਪੈ ਰਸ ਰੀਤਹਿ ਕੀ ਅਤ ਹੀ ਜੁ ਹੁਤੀ ਸਮ ਮਾਨਹੁ ਅੰਮ੍ਰਿਤ ਬਾਨੀ ॥ [14]ਤੇਰੋ ਕਹਾ ਬਿਗਰੈ ਬ੍ਰਿਜ ਨਾਰਿ ਕਹਯੋ ਇਹ ਭਾਂਤ ਸਯਾਮ ਗੁਮਾਨੀ॥ ਅਉਰ ਸਭੈ ਤ੍ਰੀਯ ਚੇਰਨ ਹੈ ਬ੍ਰਿਖਭਾਨ ਸੁਤਾ ਤਿਨ ਮੈ ਹੈਂ ਤੂੰ ਰਾਨੀ ॥੬੭੦॥ [15]ਜਹਾਂ ਚੰਦ ਕੀ ਚਾਂਦਨੀ ਛਾਜਤ

ੳ ਭਾਵ ਅਸੀਂ ਇਥੇ ਜੋ ਪ੍ਰੇਮ ਖੇਡਦੇ ਹਾਂ ਕਿਆ ਲੋਕਾਂ ਨੂੰ ਪਤਾ ਨਹੀਂ ਅਸੀਂ ਕੋਈ ਅੰਦਰ ਲੁਕ ਕੇ ਨਹੀਂ ਖੇਡ ਰਹੇ।

ਅ ਭਾਵ ਤੇਰੀ ਆਤਮਾ ਔਰ ਇਨ੍ਹਾ ਦੀ ਆਤਮਾ ਕੋਈ ਦੋ ਨਹੀਂ। ਸਭ ਦੇ ਵਿਚ ਇਕੋ ਬ੍ਰਹਮ ਹੈ ਅਤੇ ਸਾਰੀਆਂ ਹੀ ਬ੍ਰਹਮ ਸਰੂਪ ਹਨ।
ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ ॥ ਅੰਗ ੯੪੧ ॥ ਮ: ੪ ॥
ਇਹ ਉਸ ਦੇ ਖੇਡ ਹਨ ਜੋ ਸੰਸਾਰੀ ਗੋਪੀਆਂ ਲਈ ਅਜਬ ਚੋਜ ਹਨ ਵਾਸਤਵ ਵਿਚ :
ਤਰਵਰ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰਿਆ ॥ ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰਿਆ ॥੧॥ ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥ ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥ ਅੰਗ ੯੭੦ ॥ ਕਬੀਰ ਜੀ ॥

(ਪੰਨਾ ੧੨੧ ਦੀ ਬਾਕੀ)
ਆਜ਼ਾਦੀ ਲਈ ਆਪਣੀ ਕੁਰਬਾਨੀ ਦਿੱਤੀ ਅਤੇ ਕਿਸ ਤਰ੍ਹਾਂ ਇਸ ਕੀਟ ਨੂੰ ਅਕਾਲ ਪੁਰਖ ਵਲੋਂ ਉਚੇਰੇ ਮਿਸ਼ਨ ਲਈ ਭੇਜਿਆ ਗਿਆ। ਇਹ ਗੱਲਾਂ ਸਤਿਗੁਰਾਂ ਖੁਦ ਕਲਮਬੰਦ ਕਰਕੇ ਸਾਡੇ ਇਤਿਹਾਸ ਉੱਤੇ ਭਾਰੀ ਉਪਕਾਰ ਨਹੀਂ ਕੀਤਾ ਬਲਕਿ ਅਧਿਆਤਮਵਾਦ ਦੇ ਕਈ ਗੁੱਝੇ ਭੇਦਾਂ ਨੂੰ ਵੀ ਪ੍ਰਗਟ ਕੀਤਾ ਹੈ। ਸੱਚਾ ਧਰਮੀ ਆਪਣੇ ਧਰਮ ਲਈ ਹੀ ਨਹੀਂ ਸਗੋਂ ਦੂਜਿਆਂ ਦੀ ਧਾਰਮਿਕ ਸੁਤੰਤਰਤਾ ਲਈ ਵੀ ਬਲੀਦਾਨ ਦੇ ਸਕਦਾ ਹੈ।
ਤਿਲਕ ਜੰਞੂ ਰਾਖਾ ਪ੍ਰਭੁ ਤਾਕਾ ॥ ਕੀਨੋ ਬਡੋ ਕਲੂ ਮਹਿ ਸਾਕਾ ॥ ਇਸੇ ਤਰ੍ਹਾਂ ਦਿੱਲੀ ਸਰਕਾਰ ਦੀ ਪੁਰੋਹਤ ਜਮਾਤ, ਕਾਜ਼ੀ, ਪੀਰਾ ਦੀ ਨਿਸ਼ਾਨੀ ਕਰਾਮਾਤ

(ਬਾਕੀ ਪੰਨਾ ੧੨੩ ਤੇ)

੧. ਰਾਧਾ ਨੇ ਗੋਪੀਆਂ ਵੱਲ ਵੇਖ ਕੇ ਨੇਤਰ ਨੀਵੇਂ ਕਰ ਲਏ ਸ਼ਰਮਾ ਕੇ। ਨੇਤਰ ਇੰਜ ਉਦਾਸ ਜਿਹੇ ਹੋ ਗਏ ਜਿਵੇਂ ਕਿਸੇ ਨੇ ਮਮੋਲੇ ਦੇ ਖੰਭ ਖੋਹ ਲਏ ਹੁੰਦੇ ਹਨ।

੨. ਬੜੀ ਮਿੱਠੀ, ਧੀਮੀ ਆਵਾਜ਼ ਵਿਚ ਤੇ ਥੋੜ੍ਹਾ ਜਿਹਾ ਹੱਸ ਕੇ ਰਾਧਾ ਇਸਤਰੀ ਨੇ ਇੰਜ ਗੱਲ ਕਹੀ ਹਰੀ ਨੂੰ। ਐ ਹਰੀ! ਮੈਨੂੰ ਛੱਡ ਦੇਹ ਅਤੇ ਕਿਹਾ ਕਿ ਔਹ ਸਖੀਆਂ ਵੇਖਦੀਆਂ ਹਨ ॥੬੬੪॥

੩. ਹਰੀ ਕ੍ਰਿਸ਼ਨ ਜੀ ਨੇ ਗੋਪੀ ਦੀ ਇਹ ਗੱਲ ਸੁਣ ਕੇ ਕਿਹਾ ਕਿ ਮੈਂ ਤੈਨੂੰ ਨਹੀਂ ਛੱਡਾਂਗਾ। ਜੇ ਤੇਰੀਆਂ ਸਹੇਲੀਆਂ ਵੇਖਦੀਆਂ ਹਨ ਤਾਂ ਕੀ ਹੋ ਗਿਆ। ਇਹਨਾਂ ਕੋਲੋਂ ਮੈਨੂੰ ਕੋਈ ਸੰਗ ਨਹੀਂ ਹੈ।

੪. ਸਾਡੀ ਪ੍ਰੇਮ ਰਸ ਖੇਡਣ ਦੀ ਇਕੋ ਇਸ ਥਾਂ 'ਤੇ ਲੋਕਾਂ ਨੂੰ ਕੀ ਪਤਾ ਹੈ। ਮੇਰੇ ਨਾਲ ਕਾਹਦੇ ਵਾਸਤੇ ਝਗੜਾ ਕਰਦੀ ਹੈਂ ਅਤੇ ਇਹਨਾਂ ਗੋਪੀਆਂ ਤੋਂ ਡਰਦੀ ਹੈਂ। ਤੂੰ ਇਹ ਦੱਸ ਕਿ ਬਿਨਾਂ ਤੇਰੇ ਹੋਰ ਹੈ ਹੀ ਕੌਣ? ਭਾਵ ਤੂੰ ਸਭਨਾਂ ਦੀ ਮੁਖੀ ਹੈਂ। ਫਿਰ ਤੈਨੂੰ ਕਿਸੇ ਦੀ ਸ਼ੰਕਾ ਕਾਹਦੀ?॥੬੬੫॥

੫. ਸਵੈਯਾ॥ ਕ੍ਰਿਸ਼ਨ ਜੀ ਦੀ ਗੱਲ ਸੁਣ ਕੇ ਉਸ ਇਸਤਰੀ ਨੇ ਕਿਹਾ ਹਰੀ ਨੂੰ ਕਿ ਇਸ ਵੇਲੇ ਰਾਤ ਚੰਦ ਦੀ ਚਾਨਣੀ ਹੈ, ਚੰਦ ਨੂੰ ਛਿਪ ਜਾਣ ਦੇਓ, ਤਾਂ ਕਿ ਹਨੇਰਾ ਹੋ ਜਾਵੇ।

੬. ਕ੍ਰਿਸ਼ਨ ਜੀ ਨੇ ਕਿਹਾ ਮੈਂ ਤੇਰੀ ਇਹ ਗੱਲ ਸੁਣ ਕੇ ਮਨ ਵਿਚ ਵਿਚਾਰ ਲਈ ਹੈ। ਤੂੰ ਮਨ ਦੇ ਵਿਚ ਕੋਈ ਸ਼ੰਕਾ ਨਾ ਕਰ, ਗੋਪੀਆਂ ਦੀ ਆਪਣੇ ਮਨ ਦੇ ਵਿਚੋਂ ਹਯਾ ਵਾਲੀ ਗੱਲ ਨੂੰ ਬਾਹਰ ਕੱਢ ਕੇ ਸੁੱਟ ਦੇਹ ॥੬੬੬॥

੭. ਹੇ ਹਰੀ! ਕੀ ਤੂੰ ਮੇਰੇ ਨਾਲ ਐਵੇਂ ਹਾਸੀ ਹੀ ਕਰਦਾ ਹੈਂ ਜਾਂ ਹਾਸੀ ਦੀਆਂ ਗੱਲਾਂ ਹੀ ਕਰਦਾ ਹੈਂ ਜਾਂ ਦਿਲੋਂ ਚਾਹੁੰਦਾ ਹੈਂ। ਜੇਕਰ ਦਿਲੋਂ ਚਾਹੁੰਦੇ ਹੋ ਤਾਂ ਵੀ ਸਮੇਂ ਦੀ ਵਿਚਾਰ ਕਰੋ। ਔਹ ਦੇਖੋ ਸਾਡੇ ਵੱਲ ਵੇਖ ਕੇ ਗਾਈਆਂ ਮੁਸਕਰਾਉਂਦੀਆਂ ਹਨ, ਸਾਡੀਆਂ ਸਾਰੀਆਂ ਹਰਕਤਾਂ ਨੂੰ ਵੇਖ ਕੇ।

੮. ਇਸ ਲਈ ਹੇ ਕ੍ਰਿਸ਼ਨ ਜੀ! ਮੈਨੂੰ ਛੱਡ ਦੇਓ, ਆਪਣੇ ਮਨ ਵਿਚੋਂ ਕਾਮ ਦੀ ਬਿਰਤੀ ਨੂੰ ਤਿਆਗ ਦੇਓ। ਇਸੇ ਵਾਸਤੇ ਮੈਂ ਤੁਹਾਨੂੰ ਬਹੁਤਾ ਕਹਿੰਦੀ ਹਾਂ ਕਿ ਏ ਯਾਦਵਾਂ ਦੇ ਰਾਜੇ! ਤੁਸੀਂ ਮਨ ਵਿਚ ਇਸ ਸ਼ੰਕਾ ਦੀ ਵਿਚਾਰ ਕਰੋ ॥੬੬੭॥

੯. ਕ੍ਰਿਸ਼ਨ ਜੀ ਕਹਿੰਦੇ ਹਨ ਕਿ ਐ ਸੱਜਣੀ! ਜਦੋਂ ਕਿਸੇ ਨੂੰ ਭੁੱਖ ਲੱਗੀ ਹੋਈ ਹੋਵੇ ਤਾਂ ਲਗੜਾ ਪੰਛੀ ਕਾਬੂ ਆਈ ਘੁੱਗੀ ਦੀ ਜਾਨ ਬਖਸ਼ੀ ਕਰਦਾ ਹੈ। ਸ਼ਿਆਮ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਕੀ ਤੂੰ ਤਾਤ (ਪਰਮ ਪਿਤਾ) ਦੀ ਕਥਾ ਕਦੇ ਸੁਣੀ ਹੈ, ਜਿਹੜੇ ਉਸ ਦੇ ਬ੍ਰਿਹੀ (ਪ੍ਰੇਮੀ) ਹਨ ਉਹ ਲੱਗੀ ਪ੍ਰੀਤ ਨੂੰ ਨਹੀਂ ਛੱਡਦੇ ਭਾਵੇਂ ਪ੍ਰਾਣ ਚਲੇ ਜਾਣ।

੧੦. ਅਤੇ ਪੁਲਿਸ ਦਾ ਮੁਖੀ ਕੋਤਵਾਲ ਕਦੇ ਕਿਸੇ ਘਰ ਜਾਂ ਗਰਾਮ ਵਿਚ ਠੱਗੀ, ਚੋਰੀ ਕਰਨ ਵਾਲੇ ਨੂੰ ਜੇ ਹੱਥ ਆ ਜਾਵੇ ਤਾਂ ਕਦੇ ਨਹੀਂ ਛੱਡਦਾ। ਇਸ ਲਈ ਮੈਂ ਤੈਨੂੰ ਨਹੀਂ ਛੱਡਦਾ, ਕੀ ਕਦੇ ਸ਼ੇਰ ਨੇ ਹੱਥ ਆਈ ਹਿਰਨੀ ਛੱਡੀ ਹੈ? ॥੬੬੮॥

੧੧. ਕ੍ਰਿਸ਼ਨ ਜੀ ਨੇ ਇਹ ਗੱਲ ਉਸ ਇਸਤਰੀ ਦੇ ਨਾਲ ਕਹੀ ਜੋ ਰਾਧਾ ਆਪਣੇ ਜੋਬਨ ਵਿਚ ਭਿੱਜੀ ਹੋਈ ਸੀ। ਚੰਦਰ ਭਗਾ ਅਤੇ ਹੋਰ ਗੋਪੀਆਂ ਨਾਲੋਂ ਜੋਬਨ ਵਿਚ ਨਵੀਂ ਨਵੇਲੀ ਸੀ।

੧੨. ਜਿਵੇਂ ਸ਼ੇਰ ਹਿਰਨੀ ਨੂੰ ਆਪਣੇ ਕਬਜ਼ੇ ਵਿਚ ਕਰ ਲੈਂਦਾ ਹੈ। ਕਵੀ ਜੀ ਉਸ ਦੀ ਉਪਮਾ ਨੂੰ ਇਉਂ ਵੇਖਦੇ ਹਨ ਕਿ ਕ੍ਰਿਸ਼ਨ ਜੀ ਨੇ ਉਸ ਦਾ ਹੱਥ ਫੜ ਕੇ ਆਪਣੇ ਜ਼ੋਰ ਦੇ ਨਾਲ ਕਾਬੂ ਕਰ ਲਿਆ ਅਤੇ ਵੱਸ ਕਰ ਲਈ ॥੬੬੯॥

੧੩. ਸਵੈਯਾ॥ ਰਾਧਾ ਨੂੰ ਆਪਣੇ ਵੱਸ ਵਿਚ ਕਰਕੇ ਕ੍ਰਿਸ਼ਨ ਜੀ ਨੇ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਦੀ ਕਹਾਣੀ ਕਹੀ ਜੋ ਰਸ ਰੀਤ ਦੀ ਅੱਤ ਹੀ ਪ੍ਰੇਮ ਭਰੀ ਮਿੱਠੀ ਅੰਮ੍ਰਿਤ ਬਾਣੀ ਜਿਹੀ ਹੁੰਦੀ ਹੈ।

੧੪. ਐ ਰਾਧਾ! ਤੂੰ ਦੱਸ ਤੇਰਾ ਕੀ ਨੁਕਸਾਨ ਹੁੰਦਾ ਹੈ ਬ੍ਰਿਜ ਦੀ ਇਸਤਰੀ ਨੂੰ ਇਸ ਤਰ੍ਹਾਂ ਕਿਹਾ ਕ੍ਰਿਸ਼ਨ ਜੀ ਨੇ ਬੜੇ ਮਾਣ ਦੇ ਨਾਲ। ਹੋਰ ਇਸਤਰੀਆਂ ਸਾਰੀਆਂ ਤੇਰੀਆਂ ਗੋਲੀਆਂ ਹਨ। ਐ ਰਾਧਾ! ਤੂੰ ਉਹਨਾਂ ਸਾਰੀਆਂ ਦੇ ਵਿਚ ਰਾਣੀ ਹੈਂ ॥੬੭੦॥

੧੫. ਜਿਥੇ ਚੰਦ ਦੀ ਚਾਨਣੀ ਖਿਲੀ ਹੋਈ ਹੈ।

---

(ਪੰਨਾ ੧੨੨ ਦੀ ਬਾਕੀ)

ਮੰਨਦੀ ਸੀ ਪਰ ਗੁਰੂ ਸਾਹਿਬ ਸੱਚੇ ਆਸਤਿਕ ਦ੍ਰਿਸ਼ਟੀਕੋਣ ਅਨੁਸਾਰ ਇਸ ਨੂੰ ਕਹਿਰ ਕਹਿੰਦੇ ਸਨ। ਇਸ ਲਈ ਉਹਨਾਂ ਇਸ ਰਹੱਸਵਾਦੀ ਨੂੰ ਪਸੰਦ ਨਹੀਂ ਕੀਤਾ ਤੇ ਕਿਹਾ— ਨਾਟਕ ਚੇਟਕ ਕੀਏ ਕੁਕਾਜਾ ॥ ਪ੍ਰਭ ਲੋਗਨ ਕਹੁ ਆਵਤ ਲਾਜਾ ॥

ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਜੀਵਨ ਆਦਰਸ਼ ਦੱਸਦਿਆਂ ਇਕੋਂ ਦੇ ਧਰਮਾਂ ਦੀਆਂ ਮੁੱਢਲੀਆਂ ਕਮਜ਼ੋਰੀਆਂ ਦੀ ਵੀ ਚੰਗੀ ਪੁਣਛਾਣ ਕੀਤੀ ਹੈ। ਉਹਨਾਂ ਲਿਖਿਆਂ ਹੈ ਕਿ ਕਿਵੇਂ ਭਾਰਤ ਵਿਚ ਸੰਨਿਆਸੀਆਂ ਦੇ ਗੁਰੂ ਦਿੱਤਾਤ੍ਰੇਅ, ਜੋਗੀਆਂ ਦੇ ਗੁਰੂ ਗੋਰਖਨਾਥ ਤੇ ਵੈਰਾਗੀਆਂ ਦੇ ਮੋਢੀ ਰਾਮਾਨੰਦ ਤੇ ਮੁਸਲਮਾਨੀ ਮੱਤ ਦੇ ਬਾਨੀ ਹਜ਼ਰਤ ਮੁਹੰਮਦ ਸਾਹਿਬ ਨੇ ਆਪਣੇ-ਆਪਣੇ ਮੱਤ ਚਲਾਏ। ਕਸਰ ਇਹੋ ਸੀ ਇਹਨਾਂ ਮੱਤਾਂ ਦੇ ਪੁਜਾਰੀ ਪਰਮੇਸ਼ਰ ਪੂਜਾ ਦੀ ਥਾਂ ਇਹਨਾਂ ਪੀਰਾਂ ਅਵਤਾਰਾਂ ਦੀ ਪੂਜਾ ਵਿਚ ਹੀ ਰੁਝ ਗਏ। ਇਹ ਇਕ ਬੁਨਿਆਦੀ ਭੁੱਲ ਸੀ ਜਿਸ ਨੂੰ ਗੁਰੂ ਸਾਹਿਬ ਨੇ ਥਾਂ-ਥਾਂ ਉਘੇੜ ਕੇ ਦੱਸਿਆ:-

ਜਿਨ ਜਿਨ ਤਨਿਕ ਸਿਧ ਕੋ ਪਾਯੋ ॥ ਤਿਨ ਤਿਨ ਅਪਨਾ ਰਾਜ ਚਲਾਯੋ ॥
ਪਰਮੇਸਰ ਨ ਕਿਨਹੂ ਪਹਿਚਾਨਾ ॥ ਮਮ ਉਚਾਰ ਤੇ ਭਯੋ ਦਿਵਾਨਾ ॥੧੬॥ ਅੰਗ ੫੫-੫੬ ॥

ਗੁਰੂ ਸਾਹਿਬ ਨੇ ੧੭੫੪ ਬਿਕਰਮੀ ਤੱਕ ਦੀਆਂ ਜੰਗੀ ਘਟਨਾਵਾਂ ਦਾ ਵੇਰਵਾ ਦਿੱਤਾ ਹੈ। ਇਹ ਅਧਿਆਇ ਇਤਿਹਾਸਕ ਤੌਰ 'ਤੇ ਬਹੁਮੁੱਲੇ ਹਨ। ਇਹਨਾਂ ਤੋਂ ਸਤਿਗੁਰਾਂ ਵਿਰੁੱਧ ਪਹਾੜੀ ਰਾਜਿਆਂ ਤੇ ਮੁਗਲ ਰਾਜ ਦੀਆ ਮੁੱਢਲੀਆਂ ਸਰਗਰਮੀਆਂ ਦਾ ਪਤਾ ਲੱਗਦਾ ਹੈ। ਕਿ ਜਿੱਥੇ ਬਚਿੱਤਰ ਨਾਟਕ ਦੇ ਇਹ ਪਹਿਲੇ ੧੪ ਕਾਂਡ ਗੁਰੂ ਸਾਹਿਬ ਦੇ ਜੀਵਨ ਸਬੰਧੀ ਇਤਿਹਾਸਕ ਤੌਰ 'ਤੇ ਬਹੁਮੁੱਲੇ ਹਨ ਅਤੇ ਇਸ ਸਾਰੇ ਵਿਸ਼ਾਲ ਵਰਣਨ ਵਿਚ ਗੁਰੂ ਜੀ ਦੀ ਉੱਚੀ ਆਤਮਾ ਦੀ ਆਵਾਜ਼ ਵੀ ਥਾਂ-ਥਾਂ ਸੁਣਾਈ ਦਿੰਦੀ ਹੈ ਜੋ ਅਧਿਆਤਮਕਤਾ ਦਾ ਮਨੋਹਰ ਸੰਦੇਸ਼ ਬੜੀ ਸਪੱਸ਼ਟਤਾ ਤੇ ਜ਼ੋਰ ਨਾਲ ਸਭ ਕੰਨੀਂ ਪਾਉਂਦੀ ਹੈ। ਇਹ ਸੰਦੇਸ਼ ਇਕ ਅਕਾਲੀ ਵਿਸ਼ਵਾਸ ਨੂੰ ਦ੍ਰਿੜਾਉਣ ਵਾਲਾ ਤੇ ਹਰ ਕਿਸਮ ਦੇ ਭਰਮ ਕਰਮਾਂ ਤੋਂ ਉੱਚਾ ਉਠਾਉਣ ਵਾਲਾ ਹੈ। ਸਮੁੱਚੇ ਤੌਰ 'ਤੇ ਜਿੱਥੇ ਆਪਣੀ ਜੀਵਨ ਘਟਨਾਵਲੀ ਤੇ ਅਵਤਾਰਾਂ ਦਾ ਪੁਰਾਣਕ ਬਿਰਤਾਂਤ ਕਹਿ ਕੇ ਉਹਨਾਂ ਆਮ ਲੋਕਾਂ ਨੂੰ ਟੁੰਬਿਆ ਤੇ ਉਭਾਰਿਆ ਹੈ ਉਥੇ ਗੁਰੂ ਹੋਣ ਦੇ ਨਾਤੇ ਥਾਂ-ਥਾਂ ਜਾਗਤ ਜੋਤਿ ਦੀ ਪੂਜਾ ਤੇ ਭਰਮ ਰਹਿਤ ਧਰਮ ਦੱਸ ਕੇ ਰੂਹਾਨੀਅਤ ਦਾ ਰੰਗ ਨਿਖਾਰਿਆ ਹੈ।

ਕਲਾ ਪੱਖ— ਬਚਿੱਤਰ ਨਾਟਕ ਦਾ ਕਲਾ ਪੱਖ ਵਿਸਤ੍ਰਿਤ ਚਰਚਾ ਦੀ ਮੰਗ ਕਰਦਾ ਹੈ। ਜੇਕਰ ਅਸੀਂ ਸਾਰੀਆਂ ਅਵਤਾਰ ਕਥਾਵਾਂ ਦੇ ਰੂਪਕ ਪੱਖ ਉੱਤੇ ਵਿਚਾਰ ਕਰੀਏ ਤਾਂ ਇਥੇ ਸੰਭਵ ਨਹੀਂ। ਇਹਨਾਂ ਵਿਚ ਰਾਮ ਕਥਾ ਤੇ ਕ੍ਰਿਸ਼ਨ ਕਥਾ ਵਡੇਰੀਆਂ ਵੀ ਹਨ ਤੇ ਕਵੀ ਨੇ ਇਹਨਾਂ ਵਿਚ ਚਮਤਕਾਰ ਵੀ ਦਿਖਾਏ ਹਨ। ਕ੍ਰਿਸ਼ਨ-ਕਥਾ ਦਾ ਲਗਭਗ ਢਾਈ ਹਜ਼ਾਰ ਛੰਦ ਹੈ ਜੋ ਕਿ ਰਾਸ ਲੀਲਾ, ਬਿਰਹੁ ਨਾਟਕ ਤੇ ਜੁੱਧ ਪ੍ਰਬੰਧ ਆਦਿ ਭਾਗਾਂ ਵਿਚ ਵੰਡਿਆ ਹੋਇਆ ਹੈ। ਬੀਰ ਰਸ ਦੀ ਤਾਂ ਝਲਕ ਥਾਂ-ਥਾਂ ਦੇਖਦੇ ਹੀ ਹਾਂ ਪ੍ਰੰਤੂ ਕ੍ਰਿਸ਼ਨ ਕਥਾ ਵਿਚ ਸ਼ਿੰਗਾਰ ਦੇ ਸੰਯੋਗ ਤੇ ਵਿਯੋਗ ਪੱਖ ਵੀ ਬੜੀ ਮਾਤਰਾ ਵਿਚ ਪ੍ਰਾਪਤ ਹਨ ਅਤੇ ਗੁਰੂ ਸਾਹਿਬ ਨੇ ਉਹਨਾਂ ਨੂੰ ਬੜੀ ਕਲਾ-ਕੌਸ਼ਲਤਾ ਨਾਲ ਗੁੰਦਿਆ ਹੈ। ਇਸ ਦੀ ਬਹੁਤੀ ਰਚਨਾ ਗੁਰੂ ਸਾਹਿਬ ਨੇ ਯਮੁਨਾ ਕਿਨਾਰੇ ਪਾਉਂਟਾ ਸਾਹਿਬ ਕੀਤੀ ਸੀ ੧੭੪੨-੪੫ ਬਿਕਰਮੀ ਵਿਚ। ਯਮੁਨਾ ਤੱਟ ਕ੍ਰਿਸ਼ਨ ਲੀਲਾ ਦਾ ਕੇਂਦਰ ਰਿਹਾ ਹੈ ਤੇ ਕਲਾਕਾਰ ਵੀ ਉਸੇ ਰਮਣੀਕ ਥਾਂ 'ਤੇ ਉਹਨਾਂ ਦ੍ਰਿਸ਼ਾਂ ਨੂੰ ਚਿਤਰਦਾ ਹੈ ਜਿਸ ਕਾਰਨ ਗੋਪੀਆਂ ਤੇ ਕ੍ਰਿਸ਼ਨ ਦੇ ਸੰਵਾਦ, ਸਮਰਤੱਖ ਰੂਪ ਕੇ ਦਿਖਾਈ ਦਿੰਦੇ ਹਨ:-

ਗਾਵਤ ਗੀਤ ਬਿਲਾਵਲ ਮੈ ਸਭ ਹੀ ਮਿਲਿ ਗੋਪਿਨ ਉੱਜਲਕਾਰੀ ॥ ਦੇਖੋ ੨੪੧ ॥ ਅੰਗ ੨੯੪ ॥

ਚੰਡੀ ਚਰਿੱਤਰ ਉਕਤਿ ਬਿਲਾਸ ਦੇ ਅੰਤ ਵਿਚ ਪਦਮ ਜੀ ਦਲੀਲ ਦਿੰਦੇ ਹਨ ਕਿ ਇਹ ਸ਼ਿੰਗਾਰੀ ਪੱਖ ਬੀਰ ਕਥਾ ਵਿਚ ਰਵਾਇਤੀ ਤੌਰ 'ਤੇ ਵਿਵਰਜਿਤ ਹੋਣ ਦੇ ਬਾਵਜੂਦ ਵੀ ਮਨੋਵਿਗਿਆਨੀ ਕਲਾਕਾਰ ਨੇ ਅਣਡਿੱਠ ਨਹੀਂ ਹੋਣ ਦਿੱਤਾ। ਭਾਰਤੀ ਇਤਿਹਾਸ ਵਿਚ ਦੇਵੀ ਦਾ ਸੰਕਲਪ ਬਹੁਤ ਮਹਾਨ ਕਿਹਾ ਹੈ। ਇਹ ਪ੍ਰਮੇਸ਼ਰ ਦੀ ਅਸੀਮ ਸ਼ਕਤੀ ਦੀ ਅੰਸ਼ ਹੈ, ਅਵਤਾਰ ਲੈ ਕੇ ਸਮੇਂ-ਸਮੇਂ ਦੁਸ਼ਟਾਂ ਦਾ ਨਾਸ਼ ਕਰਦੀ ਹੈ। ਕਿਤੇ-ਕਿਤੇ ਇਹ ਵੀ ਕਿਹਾ ਗਿਆ ਹੈ ਕਿ ਜਦੋਂ ਸਤੋ ਗੁਣੀ, ਰਜੋ ਗੁਣੀ, ਤਮੋ ਗੁਣੀ ਸੁਭਾਅ ਵਾਲੇ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਸ਼ਕਤੀਆਂ ਉੱਤੇ ਆਸੁਰੀ ਤਾਕਤੀਆਂ ਕਾਬੂ ਪਾ ਲੈਂਦੀਆਂ ਹਨ ਤਾਂ ਫਿਰ ਇਹ ਦੇਵੀ ਪ੍ਰਗਟ ਹੁੰਦੀ ਹੈ, ਆਪਣੇ ਚਮਤਕਾਰ ਦਿਖਾਉਂਦੀ ਹੈ। ਦਰਅਸਲ ਦੇਵਤੇ ਨੇਕੀ ਦੇ ਪ੍ਰਤੀਨਿਧ ਹਨ ਤੇ ਦੈਂਤ ਬਦੀ ਦੇ। ਦੁਰਗਾ ਉਹ ਬੀਰ ਆਤਮਾ ਹੈ ਜੋ ਇਨ੍ਹਾਂ ਦੇ ਸਾਰੇ ਸੰਕਟਾਂ ਨੂੰ ਸਾਹਸ ਨਾਲ ਪਾਰ ਕਰਦੀ ਅੰਤ ਵਿਚ ਵਿਜੇ ਪ੍ਰਾਪਤ ਕਰਦੀ ਹੈ। ਚੰਡੀ ਇਸੇ ਦੇਵੀ ਸ਼ਕਤਿ ਦੀ ਪ੍ਰਤੀਕ ਹੈ ਜੋ ਮਨੁੱਖੀ ਆਤਮਾ ਨੂੰ ਸ਼ਕਤੀ ਪ੍ਰਦਾਨ ਕਰਦੀ ਰਹਿੰਦੀ ਹੈ। ਇਸ ਕਾਰਨ ਭਾਰਤੀ ਧਰਮ ਦੇ ਸਾਹਿਤ ਵਿਚ ਇਸ ਦੀ ਜੈ-

(ਬਾਕੀ ਪੰਨਾ ੧੨੪ ਤੇ)

[1]ਹੈ ਜਹ ਪਾਤ ਚੰਬੇਲੀ ਕੇ ਸੇਜ ਡਹੀ ਹੈ ॥ ਸੇਤ ਜਹਾ ਗੁਲ ਰਾਜਤ ਹੈ ਜਿਹ ਕੇ ਜਮੁਨਾ ਢਿਗ ਆਇ ਬਹੀ ਹੈ ॥[2] ਤਾਹੀ ਸਮੈ ਹਰਿ ਰਾਧੇ ਗੁਸੀ ਉਪਮਾ ਤਿਹ ਕੀ ਕਬਿ ਸਯਾਮ ਕਹੀ ਹੈ ॥ ਸੇਤ ਤ੍ਰੀਯਾ ਤਨ ਸਯਾਮ ਹਰੀ ਮਨੋ ਸੋਮ ਕਲਾ ਇਹ ਰਾਹ ਗਹੀ ਹੈ ॥੬੭੧॥ [3]ਤਿਹ ਕੌਂ ਹਰਿ ਜੂ ਫਿਰ ਛੋਰ ਦਯੋ ਸੋਊ ਕੁੰਜ ਗਲੀ ਕੇ ਬਿਖੈ ਬਨ ਮੈ ॥ ਫਿਰ ਗ੍ਵਾਰਨਿ ਮੈ ਸੋਊ ਜਾਇ ਮਿਲੀ ਅਤਿ ਆਨੰਦ ਕੇ ਅਪਨੇ ਤਨ ਮੈ ॥ [4]ਅਤਿ ਤਾ ਛਬਿ ਕੀ ਉਪਮਾ ਹੈ ਕਹੀ ਉਪਜੀ ਜੁ ਕੋਊ ਕਬਿ ਕੇ ਮਨ ਮੈ ॥ ਮਨੋ ਕੇਹਰਿ ਤੇ ਛੁਟਵਾਇ ਮਿਲੀ ਮ੍ਰਿਗਨੀ ਕੋ ਮਨੋ ਮ੍ਰਿਗੀਯਾ ਬਨ ਮੈ ॥੬੭੨॥ [5]ਫਿਰਿ ਜਾਇਕੈ ਗ੍ਵਾਰਨਿ ਮੈ ਹਰਿ ਜੂ ਅਤਿ ਹੀ ਇਕ ਸੁੰਦਰ ਖੇਲ ਮਚਾਯੋ ॥ ਚੰਦ੍ਰ ਭਗਾ ਹੁਕੇ ਹਾਥ ਪੈ ਹਾਥ ਧਰਯੋ ਅਤਿਹੀ ਮਨ ਮੈ ਸੁਖੁ ਪਾਯੋ ॥ [6]ਗਾਵਤ ਗ੍ਵਾਰਨ ਹੈ ਸਭ ਗੀਤ ਜੋਊ ਉਨਕੇ ਮਨ ਭੀਤਰ ਭਾਯੋ ॥ ਸਯਾਮ ਕਹੈ ਮਨ ਆਨੰਦ ਕੈ ਮਨ ਕੋ ਫੁਨ ਸੋਕ ਸਭੈ ਬਿਸਰਾਯੋ ॥੬੭੩॥ ਸ੍ਵੈਯਾ ॥ [7]ਹਰਿ ਨਾਚਤ ਨਾਚਤ ਗ੍ਵਾਰਨ ਮੈ ਹਸਿ ਚੰਦ੍ਰਭਗਾ ਹੁ ਕੀ ਓਰ ਨਿਹਾਰਯੋ ॥ ਸੋਊ ਹਸੀ ਇਤ ਤੇ ਏ ਹਸੇ ਜਦੁਰਾ ਤਿਹ ਸੋ ਬਚਨਾ ਹੈ ਉਚਾਰਯੋ ॥ [8]ਮੇਰੋ ਮਹਾ ਹਿਤ ਹੈ ਤੁਮ ਸੋ ਬ੍ਰਿਖਭਾਨ ਸੁਤਾ ਇਹ ਹੇਰ ਬਿਚਾਰਯੋ ॥ ਆਨ ਤੀਯਾ ਸੰਗ ਹੇਤ ਕਰਯੋ ਹਮ ਊਪਰਿ ਤੇ ਹਰਿ ਹੇਤ ਬਿਸਾਰਯੋ ॥੬੭੪॥ [9]ਹਰਿ ਰਾਧਕਾ ਆਨਨ ਦੇਖਤ ਹੀ ਅਪਨੇ ਮਨ ਮੈ ਇਹ ਭਾਂਤ ਉਚਾਰਯੋ ॥ ਸਯਾਮ ਭਏ ਬਸਿ ਅਉਰ ਤ੍ਰੀਯਾ ਤਿਹ ਤੇ ਅਤਿ ਪੈ ਮਨਸਾ ਨਹੀ ਧਾਰਯੋ ॥ [10]ਆਨੰਦ ਥੋ ਜਿਤਨੋ ਮਨ ਮੈ ਤਿਤਨੋ ਇਹ ਭਾਖ ਬਿਦਾ ਕਰਿ ਡਾਰਯੋ ॥ ਚੰਦ੍ਰਭਗਾ ਮੁਖ ਚੰਦ੍ਰ ਦੁਤੈ ਸਭ ਗ੍ਵਾਰਨਿ ਤੇ ਘਟ ਮੋਹਿ ਬਿਚਾਰਯੋ ॥੬੭੫॥ [11]ਕਹਿਕੈ ਇਹ ਭਾਂਤ ਸੋਊ ਤਬ ਹੀ ਅਪਨੇ ਮਨ ਮੈ ਇਹ ਬਾਤ ਬਿਚਾਰੀ ॥ ਪ੍ਰੀਤ ਕਰੀ ਹਰਿ ਆਨਹਿ ਸੋ ਤਜਿ ਖੇਲ ਸਭੈ ਉਠ ਧਾਮ ਸਿਧਾਰੀ ॥ [12]ਐਸ ਕਰੀ ਗਨਤੀ ਮਨ ਮੈ ਉਪਮਾ ਤਿਹ ਕੀ ਕਬਿ ਸਯਾਮ ਉਚਾਰੀ ॥ ਤ੍ਰੀਯਨ ਬੀਚ ਚਲੈਗੀ ਕਥਾ ਬ੍ਰਿਖਭਾਨ ਸੁਤਾ ਬ੍ਰਿਜ ਨਾਥ ਬਿਸਾਰੀ ॥੬੭੬॥ [13]ਅਥ ਰਾਧਕਾ ਕੋ ਮਾਨ ਕਥਨੰ ॥ ਸ੍ਵੈਯਾ ॥ [14]ਇਹ ਭਾਂਤ ਚਲੀ ਕਹਿਕੈ ਸੁ ਤ੍ਰੀਯਾ ਕਬਿ ਸਯਾਮ ਕਹੈ ਸੋਊ ਕੁੰਜ ਗਲੀ ਹੈ ॥ ਚੰਦ ਮੁਖੀ ਤਨ ਕੰਚਨ ਸੇ ਸਭ ਗ੍ਵਾਰਨ ਤੇ ਜੋਊ ਖੂਬ ਭਲੀ ਹੈ ॥ [15]ਮਾਨ ਕੀਯੋ ਨਿਖਰੀ ਤਿਨ ਤੇ ਮ੍ਰਿਗਨੀ ਸੀ ਮਨੋ ਸੁ ਬਿਨਾ ਹੀ ਅਲੀ ਹੈ ॥ ਯੌ ਉਪਜੀ ਉਪਮਾ ਮਨ ਮੈ ਪਤਿ ਸੋ ਰਤਿ ਮਾਨਹੁ ਰੂਠ ਚਲੀ ਹੈ ॥੬੭੭॥ ਸਵੈਯਾ ॥ [16]ਇਤ ਤੇ ਹਰਿ ਖੇਲਤ ਰਾਸ ਬਿਖੈ

---

(ਪੰਨਾ ੧੨੩ ਦੀ ਬਾਕੀ)

ਜੈਕਾਰ ਗਾਏ ਜਾਂਦੀ ਰਹੀ ਹੈ । ਅਜਿਹੇ ਪਰੰਪਰਾਵਾਦੀ ਪ੍ਰਭੁਤਾ ਨੂੰ ਮੁੱਖ ਰੱਖ ਕੇ ਹੀ ਗੁਰੂ ਸਾਹਿਬ ਨੇ ਇਸ ਬੀਰ ਚਰਿੱਤਰ ਨੂੰ ਅੰਕਿਤ ਕੀਤਾ ਹੈ ਅਤੇ ਇਸ ਦਾ ਆਧਾਰ ਦੁਰਗਾ ਸਪਤਸ਼ਤੀ ਦੀ ਉਹ ਰਚਨਾ ਹੈ ਜੋ ਹਿੰਦੂ ਜਨਤਾ ਵਿਚ ਨਿਤਨੇਮ ਬਣਾ ਕੇ ਆਮ ਪੜ੍ਹੀ ਜਾਂਦੀ ਹੈ ।
ਅੱਗੇ ਪੰਨਾ ੧੦੨ 'ਤੇ ਵਾਰ ਦੁਰਗਾ ਕੀ ਪ੍ਰਤੀਨਿਧੀ ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਸਾਰੁ ਉਪਾਇਆ ॥੨॥ ਅੰਗ ੧੧੯ ॥ ਦੀ ਉਦਾਹਰਨ ਦਿੱਤੀ ਹੈ ਅਤੇ ਫੇਰ ਦੱਸਿਆ ਹੈ ਕਿ ਇਸ ਤੋਂ ਜ਼ਾਹਰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦਾ ਇਸ਼ਟ ਉਹ ਹੈ ਜੋ ਸਾਰੀਆਂ ਸ਼ਕਤੀਆਂ ਦਾ ਸੋਮਾ ਹੈ ਤੇ ਸਭ ਪੀਰਾਂ, ਅਵਤਾਰਾਂ ਨੂੰ ਤਾਕਤਾਂ ਬਖਸ਼ਣ ਵਾਲਾ ਹੈ । ਮਹਾਨ ਦੇਵੀ ਸ਼ਕਤੀ ਭਵਾਨੀ ਹੈ, ਜੋ ਪੀਰਾਂ ਅਵਤਾਰਾਂ ਨੂੰ ਬਲ ਬਖਸ਼ਣ ਵਾਲੀ ਹੈ । ਮਹਾਨ ਦੇਵੀ ਸ਼ਕਤੀ ਭਗੌਤੀ ਹੈ, ਚੰਡੀ ਨਹੀਂ ਤੇ ਨਾ ਹੀ ਦੁਰਗਾ ਜਾਂ ਭਵਾਨੀ ਹੈ । ਇਹ ਤਾਂ ਉਸ ਦੀਆਂ ਦਾਸੀਆਂ ਹਨ ।
ਜੈਸਾ ਕਿ :- ਅਨਹਦ ਰੂਪ ਅਨਾਹਦ ਬਾਨੀ ॥ ਚਰਨ ਸਰਨ ਜਿਹ ਬਸਤ ਭਵਾਨੀ ॥ (ਅਕਾਲ ਉਸਤਤਿ)
ਭਾਈ ਗੁਰਦਾਸ ਜੀ ਕਹਿੰਦੇ ਹਨ :-
ਨਾਉ ਭਗਉਤੀ ਲੋਹ ਘੜਾਇਆ ॥੬॥ ੨੫- ਜਿਸ ਦਾ ਭਾਵ ਹੈ ਕਿ ਲੋਹਾ ਘੜਿਆ ਹੋਇਆ ਤਲਵਾਰ ਬਣ ਜਾਂਦੀ ਜਿਸ ਦਾ ਨਾਉਂ ਭਗੌਤੀ ਕਿਹਾ ਜਾਂਦਾ ਹੈ ਅਤੇ ਇਸ ਭਗੌਤੀ ਦਾ ਮਾਲਿਕ ਅਕਾਲ ਪੁਰਖ ਹੈ ਜਿਸ ਦੇ ਹੱਥ ਵਿਚ ਇਹ ਕਾਲ ਦੀ ਤਲਵਾਰ ਸਾਰੇ ਸੰਸਾਰ ਨੂੰ ਕਾਲ ਕਰਨ ਵਾਲੀ ਹੈ

(ਬਾਕੀ ਪੰਨਾ ੧੨੫ ਤੇ)

੧. ਜਿੱਥੇ ਚੰਬੇਲੀ ਦੇ ਪੱਤਿਆਂ ਦਾ ਵਿਛਾਉਣਾ ਕੀਤਾ ਹੋਇਆ ਹੈ, ਜਿੱਥੇ ਚਿੱਟੇ ਸਫੈਦ ਫੁੱਲ ਸ਼ੋਭਾ ਦੇ ਰਹੇ ਹਨ, ਜਿਸ ਦੇ ਨੇਤਰਾਂ ਵਿੱਚ ਯਮੁਨਾ ਚੱਲ

੨. ਰਹੀ ਹੈ। ਕਵੀ ਸ਼ਿਆਮ ਜੀ ਉਸ ਸਮੇਂ ਦੀ ਉਪਮਾ ਕਹਿ ਰਹੇ ਹਨ ਜਿਸ ਸਮੇਂ ਜਿੱਥੇ ਕ੍ਰਿਸ਼ਨ ਜੀ ਨੇ ਰਾਧਾ ਨੂੰ ਪਕੜ ਲਿਆ, ਜਾਣੋ ਇਸਤਰੀ ਚਿੱਟੀ ਹੈ ਅਤੇ ਹਰੀ ਦਾ ਤਨ ਸ਼ਿਆਮ (ਕਾਲਾ) ਹੈ, ਜਾਣੋ ਚੰਦਰਮਾ ਦੀ ਕਲਾ ਰਾਹੂ-ਗ੍ਰਹਿ ਨੇ ਪਕੜ ਲਈ ਹੈ ॥੬੭੧॥

੩. ਫੇਰ ਹਰੀ ਜੀ ਨੇ ਉਸ ਨੂੰ ਛੱਡ ਦਿੱਤਾ। ਉਸ ਵਣ ਦੇ ਮੋੜ ਵਾਲੀ ਗਲੀ ਵਿਚ ਤੇ ਰਾਧਾ ਜਾ ਕੇ ਹੋਰ ਗੋਪੀਆਂ ਦੇ ਵਿਚ ਰਲ ਗਈ ਅਤੇ ਆਪਣੇ ਮਨ ਦੇ ਵਿਚ ਆਨੰਦ ਪ੍ਰਾਪਤ ਕਰਕੇ।

੪. ਉਸ ਸਮੇਂ ਦੀ ਛਵੀ ਦੀ ਉਪਮਾ ਜੋ ਮੇਰੇ ਮਨ ਵਿਚ ਉਪਜੀ ਉਹ ਹੀ ਕਹੀ ਹੈ ਕਵੀ ਜੀ ਨੇ। ਜਾਣੋ ਕਿ ਹਿਰਨੀ ਸ਼ੇਰ ਦੇ ਪੰਜੇ ਵਿਚੋਂ ਆਪ ਨੂੰ ਛੁਡਵਾ ਕੇ ਵਣ ਵਿਚ ਹਿਰਨੀਆਂ ਦੀ ਡਾਰ ਵਿਚ ਜਾ ਕੇ ਮਿਲ ਗਈ ਹੈ ॥੬੭੨॥

੫. ਫੇਰ ਹਰੀ ਜੀ ਨੇ ਜਾ ਕੇ ਗੋਪੀਆਂ ਦੇ ਵਿਚ ਬਹੁਤ ਸੁੰਦਰ ਢੰਗ ਨਾਲ ਖੇਡ ਆਰੰਭ ਦਿੱਤੀ। ਚੰਦਰਭਗਾ ਦੇ ਹੱਥ ਉੱਤੇ ਹੱਥ ਰੱਖ ਕੇ ਮਨ ਵਿਚ ਬਹੁਤ

੬. ਖੁਸ਼ੀ ਪ੍ਰਾਪਤ ਕੀਤੀ। ਗੋਪੀਆਂ ਗਾਉਂਦੀਆਂ ਹਨ ਸਾਰੀਆਂ ਹੀ ਰਲ ਕੇ ਗੀਤ ਜੋ ਵੀ ਉਨ੍ਹਾਂ ਦੇ ਮਨ ਨੂੰ ਚੰਗੇ ਲਗਦੇ ਹਨ। ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਮਨਾਂ ਦੇ ਵਿਚ ਆਨੰਦ ਹੋ ਕੇ ਸਾਰੇ ਦੁੱਖ ਸ਼ੋਕ ਭੁਲਾ ਦਿੱਤੇ ॥੬੭੩॥

੭. ਸਵੈਯਾ॥ ਹਰੀ ਨੇ ਗੋਪੀਆਂ ਵਿਚ ਨੱਚਦੇ-ਨੱਚਦੇ ਨੇ ਹੱਸ ਕੇ ਚੰਦਰਭਗਾ ਵੱਲ ਵੇਖਿਆ। ਅੱਗਿਉਂ ਉਹ ਵੀ ਹੱਸ ਪਈ ਤੇ ਇਧਰੋਂ ਇਹ ਵੀ ਹੱਸ ਪਏ ਤੇ ਜਦ ਰਾਏ ਕ੍ਰਿਸ਼ਨ ਜੀ ਨੇ ਇਹ ਗੱਲ ਕਹਿ ਦਿੱਤੀ।

੮. ਮੇਰਾ ਤੇਰੇ ਨਾਲ ਬਹੁਤ ਪਿਆਰ ਹੈ, ਇਹ ਗੱਲ ਸੁਣ ਕੇ ਰਾਧਾ ਨੇ ਉਨ੍ਹਾਂ ਵੱਲ ਵੇਖ ਕੇ ਸੋਚਿਆ ਕਿ ਕ੍ਰਿਸ਼ਨ ਜੀ ਨੇ ਤਾਂ ਹੋਰ ਇਸਤਰੀ ਨਾਲ ਪ੍ਰੇਮ ਪਾ ਲਿਆ ਹੈ। ਮੈਨੂੰ ਤਾਂ ਹਰੀ ਨੇ ਭੁਲਾ ਹੀ ਦਿੱਤਾ ਹੈ ॥੬੭੪॥

੯. ਰਾਧਾ ਨੇ ਹਰੀ ਦਾ ਮੂੰਹ ਵੇਖਦੇ ਸਾਰ ਹੀ ਆਪਣੇ ਮਨ ਵਿਚ ਇਸ ਤਰ੍ਹਾਂ ਕਿਹਾ ਕਿ ਕ੍ਰਿਸ਼ਨ ਜੀ ਤਾਂ ਹੁਣ ਹੋਰ ਇਸਤਰੀ ਦੇ ਵੱਸ ਪੈ ਗਏ ਹਨ। ਇਸ ਲਈ ਇਸ 'ਤੇ ਆਪਣੇ ਮਨ ਦਾ ਭਰੋਸਾ ਨਹੀਂ ਰੱਖਣਾ ਚਾਹੀਦਾ।

੧੦. ਜਿਤਨੀ ਹਰੀ ਦੇ ਮਿਲਾਪ ਦੀ ਖੁਸ਼ੀ ਹੋਈ ਸੀ ਮਨ ਦੇ ਵਿਚ ਉਤਨੀ ਹੀ ਖੁਸ਼ੀ ਇਹ ਕਹਿ ਕੇ ਮਨ ਵਿਚੋਂ ਕੱਢ ਦਿੱਤੀ ਅਤੇ ਕਿਹਾ ਕਿ ਚੰਦਰਭਗਾ ਨੂੰ ਚੰਦ ਦੇ ਤੁੱਲ ਕ੍ਰਿਸ਼ਨ ਜੀ ਨੇ ਕਿਹਾ ਹੈ ਇਸ ਲਈ ਮੈਨੂੰ ਤਾਂ ਸਾਰੀਆਂ ਗੋਪੀਆਂ ਨਾਲੋਂ ਘਟੀਆ ਸਮਝਿਆ ਹੈ ॥੬੭੫॥

੧੧. ਇਸ ਪ੍ਰਕਾਰ ਉਸ ਨੇ ਉਸੇ ਵੇਲੇ ਆਪਣੇ ਮਨ ਦੇ ਵਿਚ ਇਹ ਗੱਲ ਸੋਚੀ ਕਿ ਹਰੀ ਨੇ ਤਾਂ ਪ੍ਰੀਤ ਹੋਰਾਂ ਨਾਲ ਕਰ ਲਈ ਹੈ। ਉਸ ਖੇਡ ਨੂੰ ਛੱਡ ਕੇ ਉੱਠ ਕੇ ਘਰ ਨੂੰ ਚਲੀ ਗਈ।

੧੨. ਉਸ ਨੇ ਆਪਣੇ ਮਨ ਵਿਚ ਇਸ ਤਰ੍ਹਾਂ ਦੀ ਗਿਣਤੀ ਕੀਤੀ ਜਿਸ ਦੀ ਉਪਮਾ ਸ੍ਰੀ ਸ਼ਿਆਮ ਕਵੀ ਜੀ ਨੇ ਇਸ ਤਰ੍ਹਾਂ ਉਚਾਰੀ ਹੈ ਕਿ ਇਸ ਗੱਲ ਦੀ ਚਰਚਾ ਸਾਰੀਆਂ ਇਸਤਰੀਆਂ ਵਿਚ ਹੋ ਜਾਏਗੀ ਕਈ ਰਾਧਾ ਨੂੰ ਕ੍ਰਿਸ਼ਨ ਜੀ ਨੇ ਭੁਲਾ ਹੀ ਦਿੱਤਾ ਹੈ ਭਾਵੇਂ ਮੇਰੀ ਹੇਠੀ ਹੋ ਜਾਏਗੀ ॥੬੭੬॥

੧੩. ਹੁਣ ਰਾਧਾ ਦੇ ਮਨ ਦੇ ਮਾਨ ਦੀ ਕਥਾ ਕਰਦੇ ਹਨ ॥

੧੪. ਸਵੈਯਾ॥ ਕਵੀ ਸ਼ਿਆਮ ਜੀ ਕਹਿੰਦੇ ਹਨ ਰਾਧਾ ਆਹ ਗੱਲਾਂ ਕਹਿ ਕੇ ਪਿੰਡ ਦੀ ਗਲੀ ਵੱਲ ਚੱਲ ਪਈ। ਜਿਹੜੀ ਚੰਦ ਜਿਹੇ ਮੁੱਖ ਵਾਲੀ ਸੋਨੇ ਜਿਹਾ ਸਰੀਰ ਜੋ ਸਾਰੀਆਂ ਗੋਪੀਆਂ ਨਾਲੋਂ ਚੰਗੀ ਹੈ।

੧੫. ਮਨ ਵਿਚ ਮਾਣ ਕਰਕੇ ਉਹਨਾਂ ਗੋਪੀਆਂ ਵਿਚੋਂ ਨਿਕਲ ਗਈ ਉਹ ਹਿਰਨੀ ਜਿਹੀ ਜਿਸ ਦੇ ਨਾਲ ਕੋਈ ਸਾਥਣ ਨਹੀਂ ਹੈ। ਮੇਰੇ ਮਨ ਵਿਚ ਇਉਂ ਉਪਮਾ ਉਪਜੀ ਹੈ ਜਾਣੋ ਕਾਮਦੇਵ ਦੀ ਇਸਤਰੀ ਰੱਤੀ ਪਤੀ ਨਾਲੋਂ ਰੁੱਸ ਕੇ ਚੱਲੀ ਹੈ ॥੬੭੭॥

੧੬. ਸਵੈਯਾ ॥ ਇਧਰ ਹਰੀ ਰਾਸ ਵਿਚ ਖੇਡ ਰਹੇ ਹਨ।

---

(ਪੰਨਾ ੧੨੪ ਦੀ ਬਾਕੀ)

ਜਿਸ ਦਾ ਗੁਰੂ ਸਾਹਿਬ ਇਸ ਵਾਰ ਵਿਚ ਜ਼ਿਕਰ ਕਰਦੇ ਹਨ :- ਲਈ ਭਗਉਤੀ ਦੁਰਗਸਾਹ ॥੫੩॥ ਅੰਗ ੧੨੭ ॥
ਇਥੇ ਸ੍ਰੀ ਦਸਮੇਸ਼ ਜੀ ਨੇ ਤਲਵਾਰ ਭੌਤਿਕ ਪਦਾ ਨੂੰ ਜਾਣ ਕੇ ਪ੍ਰਮੇਸ਼ਰ ਦੇ ਅਰਥਾਂ ਵਿਚ ਵਰਤਿਆ ਹੈ। ਇਹ ਉਹਨਾਂ ਦੀ ਸੰਤ ਸਿਪਾਹੀ ਸ਼ਬਦਾਵਲੀ ਆਪਣੀ ਹੈ। ਬਚਿੱਤਰ ਨਾਟਕ ਦੇ ਮੁੱਢ ਵਿਚ ਉਹ ਮੰਗਲਾਚਰਣ ਕਰਦੇ ਕਹਿੰਦੇ ਹਨ :-
ਨਮਸਕਾਰ ਸ੍ਰੀ ਖੜਗ ਕੋ ਕਰਉ ਸੁ ਹਿਤ ਚਿਤ ਲਾਇ ॥ ਇਥੇ ਖੜਗ ਦਾ ਅਰਥ ਤਲਵਾਰ ਨਹੀਂ, ਅਕਾਲ ਸ਼ਕਤੀ ਹੈ। ਇਵੇਂ ਹੀ ਵਾਰ ਦੁਰਗਾ ਕੀ ਦੇ ਆਰੰਭ ਵਿਚ ਜੋ ਪ੍ਰਿਥਮ ਭਗਉਤੀ ਸਿਮਰ ਕੈ ਪਾਠ ਹੈ। ਇਥੇ ਭਗਉਤੀ ਦਾ ਅਰਥ ਦੇਵੀ ਨਹੀਂ ਸਗੋਂ ਤਲਵਾਰ ਹੈ ਤੇ ਤਲਵਾਰ ਤੋਂ ਭਾਵ ਅਕਾਲ ਸ਼ਕਤੀ ਹੈ। ਇਹ ਸ਼ਬਦ ਗੁਰੂ ਜੀ ਨੇ ਇਥੇ ਹੀ ਨਹੀਂ ਵਰਤਿਆ ਸਗੋਂ ਹੋਰ ਵੀ ਕਈ ਥਾਂ ਸ੍ਰੀ ਭਗੌਤੀ ਜੀ ਸਹਾਇ, ਕਹਿ ਕੇ ਪ੍ਰਮੇਸ਼ਰ ਦਾ ਮੰਗਲ ਕੀਤਾ ਹੈ ਅਤੇ ਇੰਜ ਵੀ ਕਿਹਾ ਹੈ :- ਪ੍ਰਿਥਮ ਧਰਹੁ ਭਗਵਤ ਕੋ ਧਿਆਨਾ ॥ ਬਹੁਰ ਕਰਹੁ ਕਵਿਤਾ ਬਿਧਿ ਨਾਨਾ ॥
ਇਥੇ ਭਗਵਤ ਦਾ ਇਸਤਰੀ ਲਿੰਗ ਰੂਪ (ਭਗਵਤੀ) ਤੇ ਭਗੌਤੀ ਹੈ, ਮੁਰਾਦ (ਮਹਾਨ ਚੇਤਨ ਸ਼ਕਤੀ) ਤੋਂ ਹੀ ਹੈ ਜੋ ਕਿ ਦੁਰਗਾ ਵਰਗੀਆਂ ਅਨੇਕਾਂ ਦੇਵੀਆਂ ਤੇ ਦੇਵਤੇ ਪੈਦਾ ਕਰਦੀ ਤੇ ਕਰ ਸਕਦੀ ਹੈ। ਸੋ ਇਸੇ ਭੇਦ ਨੂੰ ਧਿਆਨ ਗੋਚਰਾ ਕਰਨਾ ਜ਼ਰੂਰੀ ਹੈ ਕਿ ਚੰਡੀ ਜਾਂ ਦੁਰਗਾ ਤਾਂ ਦੇਵੀ ਹੀ ਹੈ ਜਿਸ ਨੇ ਦੈਂਤਾਂ ਨੂੰ ਹਰਾਇਆ, ਪ੍ਰੰਤੂ ਭਗੌਤੀ ਉਸ ਤੋਂ ਬਹੁਤ ਵਡੇਰੀ ਮਹਾਂ ਸ਼ਕਤੀ ਹੈ, ਜਿਸ ਦੇ ਇਹ ਦੇਵੀ ਦੇਵਤੇ ਸਭ ਪਾਣੀਹਾਰ ਹਨ। ਇਸ ਗੱਲ ਨੂੰ ਵਾਰ ਦੀ ਦੂਜੀ ਪਉੜੀ ਵਿਚ ਗੁਰੂ ਸਾਹਿਬ ਨੇ ਆਪ ਹੀ ਸਪੱਸ਼ਟ ਕਰ ਦਿੱਤਾ ਹੈ (ਤੈ ਹੀ ਦੁਰਗਾ ਸਾਜ ਕੈ ਦੈਂਤਾਂ ਦਾ ਨਾਸ ਕਰਾਇਆ) ਸੋ ਇਸ ਤਰ੍ਹਾਂ ਗੁਰੂ ਜੀ ਸੰਕੇਤਾਵਲੀ ਵਿਚ ਦੁਰਗਾ ਤੇ ਭਗੌਤੀ ਵੱਖ-ਵੱਖ ਹਨ। ਇਹਨਾਂ ਨੂੰ ਇਕ ਸਮਝਣਾ ਭੁੱਲ ਹੈ। ਇਹ ਠੀਕ ਹੈ ਕਿ ਦੁਰਗਾ ਵੀ ਉਸੇ ਅਨੰਤ ਸ਼ਕਤੀ ਦੀ ਕਿਰਨ ਹੈ ਪਰ ਪੂਰਨ ਅਨੰਤ ਸ਼ਕਤੀ ਨਹੀਂ। ਗੁਰੂ ਸਾਹਿਬ ਦੇ ਤੇ ਆਮ ਲੋਕਾਂ ਦੇ ਦ੍ਰਿਸ਼ਟੀਕੋਣ ਵਿਚ ਇਹੋ ਭੇਦ ਸੀ। ਜਿਨ੍ਹਾਂ ਇਹ ਭੇਦ ਨਹੀਂ ਜਾਣਿਆ ਉਨ੍ਹਾਂ ਨੂੰ ਪ੍ਰਿਥਮ ਭਗੌਤੀ ਸਿਮਰ ਕੈ ਦੇ ਸਹੀ ਅਰਥ ਸਮਝਣ ਵਿਚ ਬੜੀ ਔਖ ਹੋਈ ਹੈ।
ਸੁੰਭ ਨਿਸੁੰਭ ਪਠਾਇਆ ਜਮ ਦੇ ਧਾਮ ਨੋ ॥ ਇੰਦਰ ਸੱਦ ਬੁਲਾਇਆ ਰਾਜ ਅਭਿਖੇਖ ਨੋ ॥
ਸਿਰ ਪਰ ਛਤ੍ਰ ਫਿਰਾਇਆ ਰਾਜੇ ਇੰਦਰ ਦੈ। ਚਉਦਹ ਲੋਕਾ ਛਾਇਆ ਜਸੁ ਜਗਮਾਤ ਦਾ ॥੫੫॥ ਅੰਗ ੧੨੭ ॥
ਇਹ ਹੈ ਸੰਖੇਪ ਜਿਹੀ ਕਹਾਣੀ ਕਿ ਦੁਰਗਾ ਦੇਵੀ ਰੋਹ ਵਿਚ ਆ ਕੇ ਵੱਡੇ-ਵੱਡੇ ਰਾਖਸ਼ਾਂ ਨੂੰ ਪਛਾੜਦੀ ਤੇ ਦੇਵਤਿਆਂ ਨੂੰ ਜਿੱਤ ਦਿਵਾਉਂਦੀ ਹੈ। ਸਾਰੀ ਵਾਰ ਪਰਮ ਸ਼ਕਤੀ ਦੇ ਯੁੱਧ ਦਾ ਇਕ ਜੋਸ਼ੀਲਾ ਤੇ ਬਾਂਕਾ ਚਿੱਤਰ ਹੈ ਕਿ ਕਿਵੇਂ ਇਕ ਬੀਰਾਂਗਨਾ ਅਤਿ ਡਰਾਉਣੇ ਦੈਂਤਾਂ ਦੇ ਸੱਥਰ ਲਾਹੁੰਦੀ ਜਾਂਦੀ ਹੈ। ਇਸੇ ਕਰਕੇ ਕਿਤੇ-ਕਿਤੇ ਗੁਰੂ ਸਾਹਿਬ ਦੁਰਗਾ ਨੂੰ, ਦੁਰਗਸ਼ਾਹ ਨਾਮ ਨਾਲ ਵੀ ਪੁਕਾਰਦੇ ਹਨ। ਜਿਵੇਂ ਉਹ ਬੀਰਤਾ ਦੀ ਮਲਿਕਾ ਹੋਵੇ। ਚਿੱਤਰ ਨੂੰ ਵੇਖ ਕੇ ਜਿੱਥੇ ਇਸਤਰੀ ਦੀ ਹੈਸੀਅਤ ਉਚੇਰੀ ਹੁੰਦੀ ਹੈ, ਉਥੇ ਮਰਦਾਂ ਨੂੰ ਵੀ ਇਸ ਤੋਂ ਘਣੇਰੀ ਪ੍ਰੇਰਨਾ ਮਿਲਦੀ ਹੈ ਕਿ ਜੇਕਰ ਇਕੱਲੀ ਚੰਡੀ ਖੰਡਾ ਖੜਕਾ ਕੇ ਇਤਨੇ ਦੁਸ਼ਟਾਂ ਨੂੰ ਸੋਧ ਕਰਦੀ ਹੈ ਤਾਂ ਮੁਗਲ ਸਾਮਰਾਜ ਜਾਂ ਕੋਈ ਹੋਰ ਜਾਬਰ ਦੈਂਤਾਂ ਨੂੰ ਉਹ ਕਿਉਂ ਨਹੀਂ ਭੋਇੰ ਲਾਹ ਸਕਦੇ। ਇਹੋ ਗੱਲ ਸੀ ਜਿਸ ਦੇ ਸਦਕੇ ਅਠਾਰ੍ਹਵੀਂ ਸਦੀ ਵਿਚ ਲਗਾਤਾਰ ਸੌ ਵਰ੍ਹੇ ਸਿੰਘ ਸੂਰਮੇ ਸਾਮਰਾਜੀ ਦੈਂਤ ਦੇ ਵਿਰੁੱਧ ਨਿਡਰ ਹੋ ਕੇ ਲੜਦੇ ਰਹੇ ਤੇ ਆਖਰ ਉਹਨਾਂ ਇਸ ਦੈਂਤ ਨੂੰ ਢਾਹ ਕੇ ਦਮ ਲਿਆ। ਇਹ ਇਸ ਵਾਰ ਦਾ ਇਕ ਕ੍ਰਿਸ਼ਮਾ ਹੈ ਜਿਸ ਦੀ ਪੁਸ਼ਟੀ ਇਤਿਹਾਸ ਪੂਰੀ ਤਰ੍ਹਾਂ ਕਰ ਰਿਹਾ ਹੈ। ਹੁਣ ਵੀ ਨਿਹੰਗ ਸਿੰਘ ਇਸ ਦਾ ਪਾਠ ਅੰਮ੍ਰਿਤ ਵੇਲੇ ਨਿਤਨੇਮ ਨਾਲ ਕਰਦੇ ਤੇ ਭਾਵੇਂ ਆਮ ਸਿੱਖ ਚੰਡੀ ਦਾ ਪਾਠ ਕਰਨੋਂ ਇਸ ਲਈ ਸੰਕੋਚਦੇ ਹਨ ਕਿ ਇਸ ਦੇ ਪੜ੍ਹਿਆਂ ਲੜਾਈ ਛਿੜ ਪੈਂਦੀ ਹੈ। ਜੋ ਡਰਾਕੁਲ ਇਤਿਹਾਸ ਤੋਂ ਅਣਜਾਣ, ਅਣਖੋਂ ਹੀਣੇ ਹਨ। ਸੂਰਵੀਰਾਂ ਨੂੰ ਪੜ੍ਹ ਕੇ ਲਾਲੀ ਤੇ ਜੋਸ਼ ਚੜ੍ਹਦਾ ਹੈ ਤੇ ਕਹਿਰੀ ਸ਼ੇਰ ਵਾਂਗ ਬੁੜ੍ਹਕਦੇ ਹਨ। ਸੋ ਅਜਿਹਾ ਬੀਰ ਰਸੀ ਪ੍ਰਭਾਵ ਦੱਸਦਾ ਹੈ ਕਿ ਕਲਾਕਾਰ ਕਵੀ ਨੇ ਇਸ ਦੇ ਰੂਪਕ ਢਾਂਚੇ ਨੂੰ ਹਰ ਪਾਸਿਉਂ ਸੰਪੂਰਨ ਕਰਕੇ ਪੇਸ਼ ਕੀਤਾ ਹੈ ਅਤੇ ਦੇਵੀ ਨੂੰ ਸ਼ਾਬਾਸ਼ ਕਹਿ ਕੇ ਇਸ ਦੇ ਰਚਨਹਾਰ ਦਾ ਧੰਨਵਾਦ ਤੇ ਪ੍ਰਸੰਸਾ ਅਤੇ ਸ਼ੁਕਰ ਅਦਾ ਕੀਤਾ ਹੈ ਜੋ ਅਕਾਲ ਉਸਤਤਿ ਦਾ ਅੰਗ ਹੈ।
ਇਸ ਦੀ ਬਿੰਬਾਵਲੀ, ਸ਼ਬਦਾਵਲੀ, ਰੂਪਾਵਲੀ, ਵਾਤਾਵਰਣ, ਦ੍ਰਿਸ਼ਟ ਬੰਦਸ਼ ਸਭ ਬੀਰ ਰਸੀ ਰੰਗਣ ਦਾ ਹੈ। ਜੋ ਮਨ ਨੂੰ ਪ੍ਰਚੰਡ ਕਰਕੇ ਜਲਾਲੀ ਰੰਗ ਚਾੜ੍ਹਦਾ ਤੇ ਛੁਪੀਆਂ ਕਲਾਵਾਂ ਨੂੰ ਉਘਾੜਦਾ ਹੈ। ਇਸ ਰੂਪਕ ਦੀ ਬਣਤਰ ਵਿਚ ਦੋ ਗੱਲਾਂ ਬਹੁਤ ਪ੍ਰਭਾਵਸ਼ਾਲੀ ਸਿੱਧ ਹੁੰਦੀਆਂ ਹਨ। ਇਕ ਤਾਂ ਅਲੰਕਾਰਾਂ

(ਬਾਕੀ ਪੰਨਾ ੧੨੬ ਤੇ)

ਬ੍ਰਿਖਭਾਨ ਸੁਤਾ ਕਰਿ ਪ੍ਰੀਤ ਨਿਹਾਰੀ ॥ [1]ਪੇਖਿ ਰਹਯੋ ਨ ਪਿਖੀ ਤਿਨ ਮੈ ਕਬਿ ਸਯਾਮ ਕਹੈ ਜੁ ਹੁਤੀ ਸੋਊ ਪਿਆਰੀ ॥ [2]ਚੰਦ੍ਰ ਪ੍ਰਭਾ ਸਮ ਜਾ ਮੁਖ ਹੈ ਤਨ ਕੰਚਨ ਸੋ ਅਤਿ ਸੁੰਦਰ ਨਾਰੀ ॥ ਕੈ ਗ੍ਰਿਹ ਮਾਨ ਕੈ ਨੀਂਦ ਗਈ ਕਿ ਕੋਊ ਉਨ ਮਾਨ ਕੀ ਬਾਤ ਬਿਚਾਰੀ ॥੬੭੮॥[3] ਕਾਨ੍ਹ ਬਾਚ ॥ ਸ੍ਵੈਯਾ ॥ [4]ਬਿੱਜ ਛਟਾ ਜਿਹ ਨਾਮ ਸਖੀ ਕੋ ਹੈ ਸੋਊ ਸਖੀ ਜਦੁਰਾਇ ਬੁਲਾਈ ॥ ਅੰਗ ਪ੍ਰਭਾ ਜਿਹ ਕੰਚਨ ਸੀ ਜਿਹ ਤੇ ਮੁਖ ਚੰਦ ਛਟਾ ਛਬਿ ਪਾਈ ॥ [5]ਸਾ ਸੰਗ ਐਸੇ ਕਹਯੋ ਹਰਿ ਜੂ ਸੁਨ ਤੂੰ ਬ੍ਰਿਖਭਾਨ ਸੁਤਾ ਪਹਿ ਜਾਈ ॥ ਪਾਇਨ ਪੈ ਬਿਨਤੀਅਨ ਕੈ ਅਤ ਹੇਤ ਕੇ ਭਾਵ ਸੋ ਲਿਆਉ ਮਨਾਈ ॥੬੭੯॥ [6]ਜਦੁਰਾਇ ਕੀ ਸੋ ਸੁਨਕੈ ਬਤੀਆ ਬ੍ਰਿਖਭਾਨ ਸੁਤਾ ਜੋਊ ਬਾਲ ਭਲੀ ਹੈ ॥ ਰੂਪ ਮਨੋ ਸਮ ਸੁੰਦਰ ਮੈਨ ਕੇ ਮਾਨਹੁ ਸੁੰਦਰ ਕੰਜ ਕਲੀ ਹੈ ॥ [7]ਤਾ ਕੇ ਮਨਾਇਬੇ ਕਾਜ ਚਲੀ ਹਰਿ ਕੋ ਫੁਨ ਆਇਸ ਪਾਇ ਅਲੀ ਹੈ ॥ ਯੋਂ ਉਪਜੀ ਜੀਯ ਮੈ ਉਪਮਾ ਕਰ ਤੇ ਚਕਈ ਮਨੋ ਛੂਟ ਚਲੀ ਹੈ ॥੬੮੦॥[8] [8]ਸਖੀ ਬਾਚ ॥ ਸਵੈਯਾ ॥ [9]ਬਿੱਜ ਛਟਾ ਜਿਹ ਨਾਮ ਸਖੀ ਕੋ ਸੋਊ ਬ੍ਰਿਖਭਾਨ ਸੁਤਾ ਪਹਿ ਆਈ ॥ ਆਇਕੈ ਸੁੰਦਰ ਐਸੇ ਕਹਯੋ ਸੁਨ ਤੂੰ ਰੀ ਤ੍ਰੀਯਾ ਬ੍ਰਿਜਨਾਥ ਬੁਲਾਈ ॥ [10]ਕੋ ਬ੍ਰਿਜਨਾਥ, ਕਹਯੋ ਬ੍ਰਿਜ ਨਾਰ, ਸੁ ਕੋ ਕਨ੍ਹਾਈਯਾ, ਕਹਯੋ ਕਉਨ ਕਨ੍ਹਾਈ ॥ ਖੇਲਹੁ ਤਾਹੀ ਤ੍ਰੀਯਾ ਸੰਗ ਲਾਲ ਰੀ ਕੋ ਜਿਹ ਕੇ ਸੰਗ ਪ੍ਰੀਤ ਲਗਾਈ ॥੬੮੧॥ [11]ਸਜਨੀ ਨੰਦ ਲਾਲ ਬੁਲਾਵਤ ਹੈ; ਅਪਨੇ ਮਨ ਮੈ ਹਠ ਰੰਚ ਨ ਕੀਜੈ ॥ ਆਈ ਹੋ ਹਉ ਚਲਿਕੈ ਤੁਮ ਪੈ, ਤਿਹ ਤੇ ਸੁ ਕਹਯੋ ਅਬ ਮਾਨਹੀ ਲੀਜੈ ॥[12] ਬੇਗ ਚਲੋ ਜਦੁਰਾਇ ਕੇ ਪਾਸ, ਕਛੂ ਤੁਮਰੋ ਇਹ ਤੇ ਨਹੀ ਛੀਜੈ ॥ ਤਾਹੀ ਤੇ ਬਾਤ ਕਹੋ ਤੁਮ ਸੋ; ਸੁਖ ਆਪਨ ਲੈ, ਸੁਖ ਅਉਰਨ ਦੀਜੈ ॥੬੮੨॥ [13]ਤਾ ਤੇ ਕਰੋ ਨਹੀ ਮਾਨ ਸਖੀ; ਉਠ ਬੇਗ ਚਲੋ, ਸਿਖ ਮਾਨ ਹਮਾਰੀ ॥ ਮੁਰਲੀ ਜਿਹ ਕਾਨ੍ਹ ਬਜਾਵਤ ਹੈ ਬਹਸੈ ਤਹ ਗ੍ਵਾਰਨ ਸੁੰਦਰ ਗਾ ਰੀ ॥ [14]ਤਾਹੀ ਤੇ ਤੋਸੋ ਕਹੋ ਚਲੀਐ; ਕਛੁ ਸੰਕ ਕਰੋ ਨ ਮਨੈ ਬ੍ਰਿਜਨਾਰੀ ॥ ਪਾਇਨ ਤੋਰੇ ਪਰੋ ਤਜਿ ਸੰਕ; ਨਿਸੰਕ ਚਲੋ ਹਰਿ ਪਾਸ ਹਹਾ ਰੀ ॥੬੮੩॥ [15]ਸੰਕ ਕਛੂ ਨ ਕਰੋ ਮਨ ਮੈ ਤਜਿ ਸੰਕ ਨਿਸੰਕ ਚਲੋ ਸੁਨਿ ਮਾਨਨਿ ॥ ਤੋਰੇ ਮੈ ਪ੍ਰੀਤ ਮਹਾ ਹਰਿ ਕੀ ਤਿਹ ਤੇ ਹਉ ਕਹੋ ਤੁਹਿ ਸੰਗ ਗੁਮਾਨਨਿ ॥ [16]ਨੈਨ ਬਨੇ ਤੁਮਰੇ ਸਰਸੇ ਸੁ ਧਰੇ ਮਨੋ ਤੀਛਨ ਮੈਨ ਕੀ ਸਾਨਨਿ ॥ ਤੋਹੀ ਸੋ ਪ੍ਰੇਮ ਮਹਾ ਹਰਿ ਕੋ ਇਹ ਬਾਤ ਹੀ ਤੇ ਕਛੁ ਹਉ ਹੂੰ ਅਜਾਨਨਿ ॥੬੮੪॥ ਸਵੈਯਾ ॥ [17]ਮੁਰਲੀ ਜਦੁਬੀਰ ਬਜਾਵਤ ਹੈ ਕਬਿ ਸਯਾਮ ਕਹੈ ਅਤਿ ਸੁੰਦਰ

---

(ਪੰਨਾ ੧੨੫ ਦੀ ਬਾਕੀ)

ਨਾਲ ਸਜੀ ਜੋਸ਼ੀਲੀ ਤੇ ਦੂਜੇ ਧਜੱਲੇਦਾਰ ਬੋਲੀ । ...ਜਿਸ ਤਰ੍ਹਾਂ ਫੌਜੀ ਵਾਜੇ ਦੀ ਧੁਨ ਨਾਲ ਸਿਪਾਹੀ ਦਾ ਹਰ ਕਦਮ ਅੱਗੇ ਵੱਧਦਾ ਹੈ, ਤਿਵੇਂ ਇਸ ਵਾਰ ਦੀ ਹਰ ਪਉੜੀ ਬਾਜਾਂ ਵਾਂਗ ਤਰਾਰੇ ਲੈਂਦੀ ਧੌਂਸੇ ਦੀ ਚੋਟ ਨਾਲ ਤੁਰਦੀ ਹੈ ਤੇ ਸੂਰਬੀਰਤਾ ਦਾ ਸਾਗਰ ਉਛਾਲੇ ਮਾਰਦਾ ਨਦਰੀਂ ਪੈਂਦਾ ਹੈ । ਕੌਣ ਹੈ ਇਸ ਬਿਆਨ ਨੂੰ ਪੜ੍ਹ ਕੇ ਜਿਸ ਦਾ ਖ਼ੂਨ ਉਬਾਲੇ ਨਾ ਖਾਣ ਲੱਗ ਪਵੇ ।

ਜੰਗ ਮੁਸਾਫ਼ੀ ਵਜਿਆ ਰਣ ਘੁਰੇ ਨਗਾਰੇ ਚਾਵਲੇ ॥
ਝੂਲਨਿ ਨੇਜੇ ਬੈਰਕਾਂ ਨੀਸਾਣ ਲਸਨਿ ਲਿਸਾਵਲੇ ॥ ਵੇਖੋ ਅੰਗ ੧੨੦-੧੨੧ ॥

ਇਸ ਤਰ੍ਹਾਂ ਥਾਂ-ਥਾਂ ਇਹ ਧੌਂਸਾ ਜਾਂ ਨਗਾਰਾ ਜੰਗੀ ਸੁਰ ਨੂੰ ਉਭਾਰਦਾ ਦਰਸਾਉਂਦਾ ਹੈ, ਜਿਸ ਤੋਂ ਇਲਾਵਾ ਕਵੀ ਨੇ ਆਪਣੀ ਬੀਰ ਨਾਇਕਾ ਦੀ ਹੀ ਸ਼ਲਾਘਾ ਨਹੀਂ ਕੀਤੀ ਸਗੋਂ ਥਾਂ-ਥਾਂ 'ਤੇ ਦੈਂਤਾਂ ਦੀ ਚੜ੍ਹਤ ਨੂੰ ਵੀ ਪੂਰੇ ਜੋਸ਼ ਨਾਲ ਬਿਆਨਿਆ ਹੈ । ਉਹ ਪੂਰਿ ਤਾਣ ਨਾਲ ਬੱਦਲ ਵਾਂਗ ਗੱਜਦੇ, ਘੋੜੇ ਨਚਾਉਂਦੇ ਆਉਂਦੇ ਸ਼ਸਤਰਾਂ ਦੇ ਜੌਹਰ ਵਿਖਾਉਂਦੇ ਹਨ ਤੇ ਕਈ ਵਾਰ ਬਹੁਤ ਹੋਣ ਕਰਕੇ ਦੁਰਗਾ ਨੂੰ ਘੇਰ ਵੀ ਲੈਂਦੇ ਹਨ । ਡਰਾਉਣੇ ਦੈਂਤਾਂ ਦਾ ਕਰੂਪ ਦੇਖੋ :-

ਘੁਰੇ ਨਗਾਰੇ ਦੋਹਰੇ ਰਣ ਸੰਗਲੀਆਲੇ ॥ ਧੂੜ ਲਪੇਟੇ ਧੂਹਰੇ ਸਿਰਦਾਰ ਜਟਾਲੇ ॥
ਉਖਲੀਆਂ ਨਾਸਾਂ ਜਿਨਾ ਮੂੰਹ ਜਾਪਨ ਆਲੇ ॥ ਆਏ ਦੇਵੀ ਸਾਹਮਣੇ ਬੀਰ ਮੁੱਛਲੀਆਲੇ ॥
ਸੁਰਪਤਿ ਜੇਹੇ ਲੜ ਹਟੇ ਬੀਰ ਟਲੇ ਨ ਟਾਲੇ ॥ ਗੱਜੇ ਦੁਰਗਾ ਘੇਰਿ ਕੈ ਜਾਣ ਘਣੀਅਰ ਕਾਲੇ ॥੧੩॥ ਅੰਗ ੧੨੧ ॥

ਇਕ ਹੋਰ ਝਾਕੀ ਵੇਖੋ ਸੂਰਮੇ ਦੈਂਤਾਂ ਦੀ :-

ਆਹਰ ਮਿਲਿਆ ਆਹਰੀਆਂ ਸੈਨ ਸੂਰਿਆ ਸਾਜੀ ॥ ਚਲੇ ਸਉਹੇਂ ਦੁਰਗਸ਼ਾਹ ਜਣ ਕਾਬੇ ਹਾਜੀ ॥

(ਬਾਕੀ ਪੰਨਾ ੧੨੭ ਤੇ)

ਮਨ ਵਿਚ ਪ੍ਰੀਤ ਕਰਕੇ ਰਾਧਾ ਨੂੰ ਇਧਰ-ਉਧਰ ਵੇਖਿਆ।

੧. ਦੇਖ ਰਿਹਾ ਇਧਰ-ਉਧਰ ਪਰ ਉਹਨਾਂ ਗੋਪੀਆਂ ਵਿਚ ਕਿਤੇ ਨਾ ਦਿਸੀ। ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਜੋ ਕ੍ਰਿਸ਼ਨ ਜੀ ਨੂੰ ਸਭ ਨਾਲੋਂ ਪਿਆਰੀ ਸੀ।

੨. ਚੰਦ ਦੇ ਸਮਾਨ ਜਿਸ ਦਾ ਮੁੱਖ ਹੈ ਅਤੇ ਸਰੀਰ ਸੋਨੇ ਜਿਹਾ ਹੈ, ਸਾਰੀਆਂ ਨਾਰੀਆਂ ਨਾਲੋਂ ਜੋ ਸੁੰਦਰ ਨਾਰੀ ਹੈ। ਕ੍ਰਿਸ਼ਨ ਜੀ ਨੇ ਮਨ ਵਿਚ ਸੋਚਿਆ ਕਿ ਜਾਂ ਤਾਂ ਉਸ ਨੂੰ ਨੀਂਦ ਆ ਗਈ ਹੈ ॥੬੭੮॥

੩. ਕ੍ਰਿਸ਼ਨ ਜੀ ਕਹਿੰਦੇ ਹਨ ॥

੪. ਸਵੈਯਾ ॥ ਜਿਸ ਸਖੀ ਦਾ ਨਾਮ ਬਿੱਜ ਛਟਾ ਹੈ ਉਹ ਸਖੀ ਕ੍ਰਿਸ਼ਨ ਜੀ ਨੇ ਬੁਲਾ ਲਈ। ਜਿਸ ਦੇ ਅੰਗਾਂ ਦਾ ਪ੍ਰਭਾਵ ਸੋਨੇ ਜਿਹਾ ਹੈ ਅਤੇ ਜਿਸ ਦੇ ਕੋਲੋਂ ਚੰਦ ਨੇ ਰੋਸ਼ਨੀ ਪਾਈ ਹੈ।

੫. ਉਸ ਬਿੱਜ ਛਟਾ ਨੂੰ ਹਰੀ ਨੇ ਕਿਹਾ ਕਿ ਤੂੰ ਮੇਰੀ ਗੱਲ ਸੁਣ। ਜੋ ਇਹ ਹੈ ਕਿ ਤੂੰ ਰਾਧਾ ਦੇ ਕੋਲ ਜਾਹ। ਉਸ ਦੇ ਪੈਰੀਂ ਪੈ ਕੇ ਬੇਨਤੀਆਂ ਕਰ ਕੇ ਅਤੇ ਪ੍ਰੇਮ ਦੇ ਨਾਲ ਉਸ ਨੂੰ ਮਨਾ ਕੇ ਲਿਆ ॥੬੭੯॥

੬. ਕ੍ਰਿਸ਼ਨ ਜੀ ਦੀਆਂ ਗੱਲਾਂ ਸੁਣ ਕੇ ਬਿੱਜ ਛਟਾ ਉਸ ਰਾਧਾ ਵੱਲ ਚੱਲ ਪਈ ਜੋ ਇਸਤਰੀ ਰਾਧਾ ਬਹੁਤ ਚੰਗੀ ਹੈ, ਜਿਸ ਦਾ ਰੂਪ ਕਾਮ ਦੇ ਸਮਾਨ ਹੈ ਅਤੇ ਇੰਜ ਜਾਪਦੀ ਹੈ ਜਿਵੇਂ ਕੌਲ ਫੁੱਲ ਜਾਂ ਕਲੀ ਦਾ ਫੁੱਲ ਖਿੜਿਆ ਹੋਇਆ ਹੁੰਦਾ ਹੈ।

੭. ਉਸ ਦੇ ਮਨਾਉਣ ਵਾਸਤੇ ਚੱਲ ਪਈ। ਹਰੀ ਦੀ ਪੂਰਨ ਆਗਿਆ ਪਾ ਕੇ ਉਸ ਸਹੇਲੀ ਨੇ ਜਿਸ ਦੀ ਉਪਮਾ ਲੇਖਕ ਕਹਿੰਦਾ ਹੈ ਕਿ ਮੇਰੇ ਮਨ ਵਿਚ ਇੰਜ ਉੱਠੀ ਹੈ ਕਿ ਜਿਵੇਂ ਹੱਥ ਵਿਚੋਂ ਛੁੱਟ ਕੇ ਚਕਵੀ ਉੱਡ ਜਾਂਦੀ ਹੈ ਇਉਂ ਤੇਜ਼ੀ ਨਾਲ ਬਿੱਜ ਛਟਾ ਚੱਲ ਪਈ ॥੬੮੦॥

੮. ਬਿੱਜ ਛਟਾ ਸਖੀ ਰਾਧਾ ਨੂੰ ਜਾ ਕੇ ਕਹਿੰਦੀ ਹੈ ॥

੯. ਸਵੈਯਾ ॥ ਜਿਸ ਸਖੀ ਦਾ ਨਾਮ ਬਿੱਜ ਛਟਾ ਹੈ ਉਹ ਬ੍ਰਿਖਭਾਨ ਦੀ ਪੁੱਤਰੀ (ਰਾਧਾ) ਪਾਸ ਆਈ। ਉਸ ਸੁੰਦਰੀ ਨੇ ਆ ਕੇ ਰਾਧਾ ਨੂੰ ਇਸ ਤਰ੍ਹਾਂ ਕਿਹਾ, ਐ ਇਸਤਰੀ! ਮੇਰੀ ਗੱਲ ਸੁਣ! ਤੈਨੂੰ ਬ੍ਰਿਜ ਦੇ ਸੁਆਮੀ ਕ੍ਰਿਸ਼ਨ ਜੀ ਨੇ ਬੁਲਾਇਆ ਹੈ।

੧੦. ਅੱਗੋਂ ਗੁੱਸੇ ਵਿਚ ਭਰੀ ਪੀਤੀ ਰਾਧਾ ਨੇ ਕਿਹਾ ਕਿ ਕਿਹੜਾ ਹੈ ਬ੍ਰਿਜ ਦਾ ਸੁਆਮੀ? ਅੱਗੋਂ ਬਿੱਜ ਛਟਾ ਨੇ ਕਿਹਾ ਕਿ ਉਹੀ ਘਨ੍ਹਈਆ, ਤੇ ਰਾਧਾ ਕਹਿੰਦੀ ਹੈ ਕਿ ਕੌਣ ਹੈ ਘਨ੍ਹਈਆ? ਬਿੱਜ ਛਟਾ ਕਹਿੰਦੀ ਹੈ ਜਿਸ ਲਾਲ ਦੇ ਨਾਲ ਤੂੰ ਖੇਡਦੀ ਰਹੀ ਹੈਂ ਫੇਰ ਰਾਧਾ ਕਹਿੰਦੀ ਹੈ ਕਿਹੜਾ ਹੈ ਲਾਲ, ਬ੍ਰਿਜ ਛਟਾ ਕਹਿੰਦੀ ਹੈ ਕਿ ਜਿਸ ਦੇ ਨਾਲ ਤੂੰ ਪ੍ਰੀਤ ਲਾਈ ਹੋਈ ਹੈ ॥੬੮੧॥

੧੧. ਐ ਸਹੇਲੀ! ਤੈਨੂੰ ਨੰਦ ਦਾ ਪੁੱਤਰ ਬੁਲਾਉਂਦਾ ਹੈ, ਤੂੰ ਆਪਣੇ ਮਨ ਦੇ ਵਿਚ ਐਵੇਂ ਜ਼ਰਾ ਵੀ ਹਠ ਨਾ ਕਰ, ਚੁੱਪ ਕਰਕੇ ਮੇਰੇ ਨਾਲ ਤੁਰ ਪਉ। ਮੈਂ ਤੇਰੇ ਪਾਸ ਚੱਲ ਕੇ ਆਈ ਹਾਂ, ਇਸ ਕਰਕੇ ਹੁਣ ਤੂੰ ਮੇਰਾ ਕਿਹਾ ਮੰਨ ਹੀ ਲੈ।

੧੨. ਝੱਟ ਪੱਟ ਚੱਲ ਕ੍ਰਿਸ਼ਨ ਜੀ ਦੇ ਕੋਲ ਇਸ ਵਿਚ ਤੇਰੇ ਪੱਲਿਉਂ ਕੁਝ ਨਹੀਂ ਡੁੱਲ੍ਹਦਾ। ਇਸੇ ਵਾਸਤੇ ਮੈਂ ਤੈਨੂੰ ਇਹ ਗੱਲ ਕਹਿੰਦੀ ਹਾਂ ਕਿ ਕ੍ਰੋਧ ਨੂੰ ਛੱਡ ਕੇ ਤੂੰ ਆਪ ਵੀ ਸੁਖੀ ਹੋ ਜਾਹ ਅਤੇ ਹੋਰਾਂ ਨੂੰ ਵੀ ਸੁਖ ਦੇਹ। ਭਾਵ ਕਿ ਤੇਰੀ ਨਰਾਜ਼ਗੀ ਦੂਰ ਹੋਣ 'ਤੇ ਸਭਨਾਂ ਦੀ ਪਰੇਸ਼ਾਨੀ ਮਿਟ ਜਾਵੇਗੀ ॥੬੮੨॥

੧੩. ਇਸ ਲਈ ਹੇ ਸਹੇਲੀ! ਮੇਰੀ ਸਿੱਖਿਆ ਮੰਨ ਕੇ ਛੇਤੀ ਉੱਠ ਕੇ ਤੁਰ ਪਉ, ਕਿਸੇ ਗੱਲ ਦਾ ਮਾਣ ਨਾ ਕਰ। ਜਿੱਥੇ ਕ੍ਰਿਸ਼ਨ ਜੀ ਬੰਸਰੀ ਵਜਾਉਂਦੇ ਹਨ, ਉਥੇ ਸੁੰਦਰ ਗੋਪੀਆਂ ਆਪੋ ਵਿਚ ਬਹਿਸ ਕੇ ਆਪੋ ਵਿਚ ਇਕ ਦੂਜੀ ਨੂੰ ਗਾਲ੍ਹਾਂ ਭੀ ਦਿੰਦੀਆਂ ਹਨ।

੧੪. ਇਸ ਵਾਸਤੇ ਮੈਂ ਤੈਨੂੰ ਕਹਿੰਦੀ ਹਾਂ ਕਿ ਉੱਠ ਕੇ ਚੱਲ ਪਉ। ਬ੍ਰਿਜ ਦੀਆਂ ਇਸਤਰੀਆਂ ਦੀ ਕੋਈ ਸ਼ੰਕਾ ਨਾ ਕਰ। ਮੈਂ ਆਪਣੀ ਸ਼ੰਕਾ ਛੱਡ ਕੇ ਤੇਰੇ ਪੈਰੀਂ ਪੈਂਦੀ ਹਾਂ, ਤੂੰ ਬੇਫਿਕਰ ਹੋ ਕੇ ਨਿਸ਼ੰਗ ਮੇਰੇ ਨਾਲ ਚੱਲ ਪਉ, ਹਰੀ ਦੇ ਪਾਸ ਨਿਮਰਤਾ ਧਾਰ ਕੇ ॥੬੮੩॥

੧੫. ਸੰਗ ਸੁਧਾਰ ਕੁਝ ਵੀ ਨਾ ਕਰ। ਆਪਣੇ ਮਨ ਵਿਚ ਸੰਗ ਲਾਹ ਕੇ ਨਿਸੰਗ ਹੋ ਕੇ ਮੇਰੀ ਕਹੀ ਗੱਲ ਨੂੰ ਸੁਣ ਕੇ ਮੰਨ ਲੈ। ਤੇਰੇ ਨਾਲ ਹਰੀ ਦੀ ਬਹੁਤ ਪ੍ਰੀਤ ਹੈ। ਇਸ ਵਾਸਤੇ ਮੈਂ ਕਹਿੰਦੀ ਹਾਂ ਤੈਨੂੰ ਕਿ ਮਾਣ ਨਾ ਕਰ।

੧੬. ਤੇਰੇ ਨੇਤਰ ਤੀਰ ਜਿਹੇ ਬਣੇ ਹੋਏ ਨੇ। ਜਾਣੋ ਇਹ ਕਾਮ ਦੀ ਸਾਣ ਤੇ ਰਗੜ ਕੇ ਤਿੱਖੇ ਕੀਤੇ ਹੋਏ ਹਨ। ਇਸੇ ਕਰਕੇ ਹਰੀ ਨੂੰ ਬਹੁਤਾ ਪ੍ਰੇਮ ਹੈ ਇਹਨਾਂ ਦੇ ਨਾਲ, ਪਰ ਤੂੰ ਇਸ ਗੱਲ ਤੋਂ ਅਣਜਾਣ ਜਿਹੀ ਜਾਪਦੀ ਹੈਂ ॥੬੮੪॥

੧੭. ਸਵੈਯਾ ॥ ਬੰਸਰੀ ਜਦੁਬੀਰ (ਕ੍ਰਿਸ਼ਨ ਜੀ) ਵਜਾਉਂਦੇ ਹਨ। ਕਵੀ ਸ਼ਿਆਮ ਜੀ ਕਹਿੰਦੇ ਹਨ ਬਹੁਤ ਸੋਹਣੀ ਜਿਸ ਥਾਂ ਤੇ।

---

(ਪੰਨਾ ੧੨੬ ਦੀ ਬਾਕੀ)

ਤੀਰੀਂ ਤੇਗੀਂ ਜਮਧੜੀਂ ਰਣ ਵੰਡੀ ਭਾਜੀ ॥ ਇਕ ਘਾਇਲ ਘੂਮਨ ਸੂਰਮੇ ਜਣ ਮਕਤਬ ਕਾਜੀ ॥
ਇਕ ਬੀਰ ਪਰੋਤੇ ਬਰਛੀਏ ਜਿਉਂ ਝੁਕ ਪਉਨ ਨਿਵਾਜੀ ॥ ਪਉੜੀ ਸਾਰੀ ੪੫ ॥ ਅੰਗ ੧੨੫ ॥

ਮਹਿਖਾਸੁਰ ਦੀ ਵੰਗਾਰ ਵੀ ਸੁਣਨ ਵਾਲੀ ਹੈ ਜੋ ਇਹ ਕਹਿੰਦਾ ਹੈ ਕਿ ਮੈਂ ਤਾ ਇੰਦਰ ਵਰਗੇ ਭਜਾ ਦਿੱਤੇ। ਇਹ ਵਿਚਾਰੀ ਦੁਰਗਾ ਜਾਂ ਦੇਵੀ ਕੀ ਚੀਜ਼ ਹੈ?

ਉਮਲ ਲੱਥੇ ਜੋਧੇ ਮਾਰੂ ਬਜਿਆ ॥ ਬੱਦਲ ਜਿਉ ਮਹਿਖਾਸੁਰ ਰਣ ਵਿਚ ਗੱਜਿਆ ॥
ਇੰਦਰ ਜੇਹਾ ਜੋਧਾ ਮੈਥੋਂ ਭੱਜਿਆ ॥ ਕਉਣ ਵਿਚਾਰੀ ਦੁਰਗਾ ਜਿਨ ਰਣੁ ਸਜਿਆ ॥੧੬॥ ਅੰਗ ੧੨੧ ॥

ਇਸ ਤਰ੍ਹਾਂ ਪ੍ਰਤੀਨਾਇਕ ਦੇ ਬਲ ਨੂੰ ਵੱਡਾ ਦਿਖਾ ਕੇ ਫਿਰ ਆਪਣੀ ਨਾਇਕਾ ਦਾ ਹੱਥ ਉੱਤੇ ਦਿਖਾਉਣਾ ਵਾਰਕਾਰ ਦੀ ਕਲਾਕਾਰੀ ਹੈ। ਵੱਡੀ ਖੂਬੀ ਅਲੰਕਾਰ ਮਾਲਾ ਦੀ ਹੈ ਜੋ ਯੁੱਧ ਦੇ ਚਿੱਤਰਾਂ ਨੂੰ ਪੂਰੇ ਠਾਠ ਨਾਲ ਚਿਤਰਿਤ ਕਰਦੀ ਜਾਂਦੀ ਹੈ। ਜਦ ਮਹਿਖਾਸੁਰ ਦੇ ਸਿਰ ਵਿਚ ਚੰਡੀ ਨੇ ਤੇਗ ਮਾਰੀ ਤਾਂ ਉਹ ਬੇਖਰ ਨੂੰ ਚੁਰ-ਚੁਰ ਕਰਦੀ ਘੋੜੇ, ਕਾਠੀ ਤੇ ਅੱਗੇ ਧਰਤੀ ਨੂੰ ਚੀਰਦੀ ਧੌਲ ਦੇ ਸਿੰਗਾਂ ਤੋਂ ਵੀ ਅੱਗੇ ਕੱਛੂ ਦੇ ਸਿਰ 'ਤੇ ਜਾ ਰੜਕਦੀ ਹੈ। ਖੂਨ ਦੇ ਪਰਨਾਲੇ ਇੰਜ ਵਹਿੰਦੇ ਹਨ ਜਿਵੇਂ ਪਹਾੜ ਤੋਂ ਮੀਂਹ ਪੈਣ ਕਾਰਨ ਬਰਸਾਤੀ ਨਾਲਿਆਂ 'ਚ ਲਾਲ ਪਾਣੀ ਵਗਦਾ ਹੁੰਦਾ ਹੈ, ਜਾਂ ਸ਼ਿਵਜੀ ਦੀਆ ਜਟਾਂ ਵਿਚੋਂ ਨਿਕਲ ਕੇ ਗੰਗਾ ਵਹਿ ਤੁਰਦੀ। ਦੈਂਤਾਂ ਦੇ ਅੰਗ ਤੇ ਲੋਥਾਂ ਵੱਢੀਆਂ-ਟੁੱਕੀਆਂ ਇੰਜ ਪਈਆਂ ਹਨ ਜਿਵੇਂ ਜੰਗਲ ਦੇ ਰੁੱਖ ਵੱਢ ਕੇ ਤਰਖਾਣ ਮੋਢੇ ਪਾ ਕੇ ਟੋਟੇ ਕਰਕੇ ਸੁੱਟ ਦਿੰਦਾ ਹੈ। ਬਰਛੀਆਂ ਦੇ ਵਿਚ ਦੇਵੀ ਨੇ ਬੀਰ ਇੰਜ ਪਰੋ ਲਏ ਹਨ ਜਿਵੇਂ ਕੋਈ ਛੱਲਿਆਂ ਨੂੰ ਜਾਂ ਹਲਵਾਈ ਸੀਖ ਨਾਲ ਪਰੋ ਕੇ ਕੜਾਹੀ ਵਿਚੋਂ ਵੜਿਆਂ ਨੂੰ ਬਾਹਰ ਕੱਢਦਾ ਹੈ। ਤੇਗਾਂ ਇਸ ਤਰ੍ਹਾਂ ਲਿਸ਼ਕਦੀਆਂ ਹਨ ਜਿਵੇਂ ਬੱਦਲ ਵਿਚੋਂ ਬਿਜਲੀ ਚਮਕ ਕੇ ਨਿਕਲਦੀ ਹੈ। ਤਲਵਾਰ ਖੂਨ ਨਾਲ ਲਿਬੜ ਕੇ ਸਿਰ ਤੋਂ ਪੈਰਾਂ ਤੱਕ ਇੰਜ ਲਾਲ ਹੋਈ ਜਾਪਦੀ ਹੈ ਜਿਵੇਂ ਕੋਈ ਸ਼ਾਹਜ਼ਾਦੀ ਲਾਲ ਸਾੜ੍ਹੀ ਪਹਿਨ ਕੇ ਤੁਰੀ ਫਿਰਦੀ ਹੋਵੇ। ਜ਼ਖਮੀ ਹੋਏ ਦੈਂਤ ਇੰਜ ਬੇਖਬਰ ਹੋ ਕੇ ਲਿਟ ਰਹੇ ਹਨ ਜਿਵੇਂ ਕੋਈ ਸ਼ਰਾਬੀ ਸ਼ਰਾਬ ਪੀ ਕੇ ਅਥਵਾ ਕੋਈ ਸਾਧੂ ਭੰਗ ਪੀ ਕੇ ਮਸਤ ਹੋ ਕੇ ਪਏ ਹੁੰਦੇ ਹਨ। ਹਥਿਆਰਾਂ ਤੇ ਹਥਿਆਰ ਵੱਜ ਕੇ ਇੰਜ ਖੜਕਾ ਹੋ ਰਿਹਾ ਹੈ ਜਿਵੇਂ ਠਠਿਆਰੇ ਹਥੌੜੇ ਨਾਲ ਸੱਟਾਂ ਮਾਰ ਕੇ ਭਾਂਡੇ ਘੜਦੇ ਹੁੰਦੇ ਹਨ। ਪੈਰਾਂ ਤੋਂ ਘੋੜਿਆਂ ਦੇ ਦੌੜਨ ਭੱਜਣ ਨਾਲ ਧਰਤੀ ਉੱਖੜ ਕੇ ਧੂੜ ਬਣ ਕੇ ਆਕਾਸ਼ ਨੂੰ ਇੰਜ ਚੜ੍ਹ ਰਹੀ ਜਾਪਦੀ ਹੈ ਕਿ ਉਹ ਆਪਣਾ ਦੁੱਖ ਦੱਸਣ ਲਈ ਦੇਵ ਲੋਕ ਨੂੰ ਜਾ ਰਹੀ ਹੈ। ਕੇਰ: ਇਹ ਗੁਰੂ ਜੀ ਦੀ ਅਲੰਕਾਰਾਂ ਦੀ ਅਜੀਬ ਜਿਹੀ ਇਕ ਹੈਰਾਨ ਕਰਨ ਵਾਲੀ ਲੇਖਣੀ ਹੈ। ਜਿਵੇਂ ਮਰੇ ਹੋਏ ਸੂਰਵੀਰ ਖੀਜ ਦੀ ਹੂਰ ਨੂੰ ਅਕਾਸ਼ੀ ਹੂਰਾਂ ਇੰਜ ਘੇਰ ਕੇ ਖੜ੍ਹੀ ਗਈਆਂ ਹਨ ਜਿਵੇਂ ਵਿਆਹ ਦੇ ਸਮੇਂ ਲਾੜੇ ਦੇ ਆਲੇ-ਦੁਆਲੇ ਘੇਰਾ ਘੱਤ ਕੇ ਕੁੜੀਆਂ ਘੇਰ ਲੈਂਦੀਆਂ ਹਨ।

ਵਾਰ ਵਿਚ ਗੁਰੂ ਸਾਹਿਬ ਦੇ ਜ਼ਮਾਨੇ ਵਰਤੀ ਜਾਂਦੀ ਜੰਗੀ ਸਮੱਗਰੀ ਤੇ ਹਥਿਆਰਾਂ ਦਾ ਵੀ ਕਾਫੀ ਵਰਣਨ ਹੈ। ਜਿਵੇਂ ਤਲਵਾਰ, ਤੀਰ, ਧਨੁੱਖ, ਤੁਫੰਗ, ਗਦਾ, ਤ੍ਰਿਸੂਲ, ਚੱਕਰ, ਤੋਮਰ, ਨੇਜੇ, ਬਰਛੇ, ਨੀਸਾਣ, ਬਖਤਰ, ਢਾਲ, ਸੰਜੋਆਂ, ਪਟੇਲਾ, ਟੋਪ, ਪਾਖਰਾ, ਫੇਰ ਇਕ ਹਥਿਆਰ ਦੇ ਕਈ ਨਾਮ ਰੱਖੇ ਹੋਏ ਹਨ ਜੋ ਗਿਣੇ ਹੀ ਨਹੀਂ ਜਾਂਦੇ। ਇਸ ਤੋਂ ਇਲਾਵਾ :-

ਸ਼ਰਗਾਸਤਾਣ ਦੇ ਮਾਰੂ ਵਾਜੇ :- ਧੌਂਸੇ, ਛੋਟੇ ਵੱਡੇ ਨਗਾਰੇ, ਦਮਾਮੇ, ਢੱਗਾਂ, ਸੰਖ, ਭੇਰਾਂ, ਘੜਿਆਲ, ਉਪੰਗ, ਸ਼ਹਨਾਈ, ਸੰਗਲਿਆਲੇ, ਖਰਚਾਮੇ, ਖੰਜਰੀ (ਛੋਟੀ ਡਫ), ਗੋਮੁਖ, ਘੁੰਗਰੂ, ਚੰਗ, ਮੁਰਜ, ਤੂਰ, ਮੁਚੰਗ, ਜਮਧਾਣੀ (ਬਰਛੀ), ਜੰਗ, ਘੁੰਗਰੂ, ਟਲਕਾ, ਢੋਲ, ਖੰਜਕਾ, ਡਫ, ਤਾਜ, ਡਉਰੂ, ਢੋਲ, ਢੋਲਕ,

(ਬਾਕੀ ਪੰਨਾ ੧੨੮ ਤੇ)

ਠਉਰੈਂ ॥ [1]ਤਾਹੀ ਤੇ ਤੋਰੇ ਹਉ ਪਾਸ ਪਠੀ ਸੁ ਕਹਯੋ ਤਿਹ ਲਿਆਵੈ ਸੁ ਜਾਇਕੈ ਦਉਰੈਂ ॥ [2]ਨਾਚਤ ਹੈ ਜਹ ਚੰਦ੍ਰਭਗਾ ਅਰੁ ਗਾਇਕੈ ਗ੍ਵਾਰਨਿ ਲੇਤ ਹੈ ਭਉਰੈਂ ॥ ਤਾਹੀ ਤੇ ਬੇਗ ਚਲੋ ਸਜਨੀ ਤੁਮਰੇ ਬਿਨ ਹੀ ਰਸ ਲੂਟਤ ਅਉਰੈਂ ॥੬੮੫॥ [3]ਤਾਹੀ ਤੇ ਬਾਲ ਬਲਾਇ ਲਿਉ ਤੇਰੀ ਮੈਂ ਬੇਗ ਚਲੋ ਨੰਦ ਲਾਲ ਬੁਲਾਵੈ ॥ ਸਯਾਮ ਬਜਾਵਤ ਹੈ ਮੁਰਲੀ ਜਹ ਗ੍ਵਾਰਨੀਯਾ ਮਿਲਿ ਮੰਗਲ ਗਾਵੈ ॥ [4]ਸੋਰਠ ਸੁੱਧ ਮਲ੍ਹਾਰ ਬਿਲਾਵਲ ਸਯਾਮ ਕਹੈ ਨੰਦ ਲਾਲ ਰਿਝਾਵੈ ॥ ਅਉਰ ਕੀ ਬਾਤ ਕਹਾ ਕਹੀਯੇ ਸੁਰ ਤਯਾਗ ਸਭੈ ਸੁਰ ਮੰਡਲ ਆਵੈ ॥੬੮੬॥ [5]ਰਾਧੇ ਬਾਚ ਪ੍ਰਤਿ ਉੱਤਰ ॥ ਸਵੈਯਾ ॥ [6]ਮੈ ਨ ਚਲੋ ਸਜਨੀ ਹਰਿ ਪੈ ਜੁ ਚਲੋ ਤਬ ਮੋਹਿ ਬ੍ਰਿਜ ਨਾਥ ਦੁਹਾਈ ॥ ਮੋ ਸੰਗ ਪ੍ਰੀਤ ਤਜੀ ਜਦ ਨੰਦਨ ਚੰਦ੍ਰਭਗਾ ਸੰਗ ਪ੍ਰੀਤ ਲਗਾਈ ॥ [7]ਸਯਾਮ ਕੀ ਪ੍ਰੀਤ ਮਹਾ ਤੁਮ ਸੋ ਤਜ ਮਾਨ ਹਹਾ ਰੀ ਚਲੋ ਦੁਚਿਤਾਈ ॥ ਤੋਰੇ ਬਿਨਾ ਨਹੀ ਖੇਲਤ ਹੈ ਕਹਯੋ ਖੇਲਹੁ ਜਾਹੂ ਸੋ ਪ੍ਰੀਤ ਲਗਾਈ ॥੬੮੭॥ [8]ਦੂਤੀ ਬਾਚ ॥ ਸ੍ਵੈਯਾ ॥ [9]ਪਾਇ ਪਰੋ ਤੁਮਰੇ ਸਜਨੀ ਅਤਹੀ ਮਨ ਭੀਤਰ ਮਾਨ ਨ ਕੱਈਯੈ ॥ ਸਯਾਮ ਬੁਲਾਵਤ ਹੈ ਸੁ ਜਹਾ ਉਠਕੈ ਤਿਹ ਠਉਰ ਬਿਖੈ ਚਲਿ ਜੱਈਯੈ ॥ [10]ਨਾਚਤ ਹੈ ਜਿਮ ਗ੍ਵਾਰਨੀਆਂ ਨਚੀਯੈ ਤਿਮ; ਅਉ ਤਿਹ ਭਾਂਤ ਹੀ ਗੱਈਯੈ ॥ ਅਉਰ ਅਨੇਕਿਕ ਬਾਤ ਕਰੋ; ਪਰੁ ਰਾਧੇ ਬਲਾਇ ਲਿਉ, ਸਉਹ ਨ ਖੱਈਯੈ ॥੬੮੮॥ [11]ਰਾਧੇ ਬਾਚ ॥ ਸਵੈਯਾ ॥ [12]ਜੈਹਉ ਨ ਹਉ ਸੁਨ ਰੀ ਸਜਨੀ ਤੁਹਿ ਸੀ ਹਰਿ ਗ੍ਵਾਰਨਿ ਕੋਟ ਪਠਾਵੈ ॥ ਬੰਸੀ ਬਜਾਵੈ ਤਹਾ ਤੁ ਕਹਾ ਅਰੁ ਆਪ ਕਹਾ ਭਯੋ ਮੰਗਲ ਗਾਵੈ ॥ [13]ਮੈ ਨ ਚਲੋ ਤਿਹ ਠਉਰ ਬਿਖੈ ਬ੍ਰਹਮਾ ਹਮ ਕੋ ਕਹਯੋ ਆਨ ਸੁਨਾਵੈ ॥ ਅਉਰ ਸਖੀ ਕੀ ਕਹਾ ਗਨਤੀ ਨਹੀ ਜਾਉ ਰੀ ਜਉ ਹਰਿ ਆਪਨ ਆਵੈ ॥੬੮੯॥ [14]ਦੂਤੀ ਬਾਚ ਰਾਧੇ ਸੋ ॥ ਸਵੈਯਾ ॥ [15]ਕਾਹੇ ਕੋ ਮਾਨ ਕਰੈ ਸੁਨ ਗ੍ਵਾਰਨਿ ਸਯਾਮ ਕਹੈ ਉਠਕੈ ਕਰ ਸੋਊ ॥ ਜਾਕੇ ਕੀਏ ਹਰਿ ਹੋਇ ਖੁਸੀ ਸੁਨਯੈ ਬਲ ਕਾਜ ਕਰੋ ਅਬ ਜੋਊ ॥ [16]ਤਉ ਤੁਹਿ ਬੋਲਿ ਪਠਾਵਤ ਹੈ ਜਬ ਪ੍ਰੀਤ ਲਗੀ ਤੁਮ ਸੋ ਤਬ ਓਊ ॥ ਨਾਤਰ ਰਾਸ ਬਿਖੈ ਸੁਨ ਰੀ ਤੁਹਿ ਸੀ ਨਹਿ ਗ੍ਵਾਰਨਿ ਸੁੰਦਰ ਕੋਊ ॥੬੯੦॥ [17]ਸੰਗ ਤੇਰੇ ਹੀ ਪ੍ਰੀਤ ਘਨੀ ਹਰਿ ਕੀ ਸਭ ਜਾਨਤ ਹੈ ਕਛੁ ਨਾਹਿ ਨਈ ॥ ਜਿਹ ਕੀ ਮੁਖ ਉੱਪਮ ਚੰਦ ਪ੍ਰਭਾ ਜਿਹ ਕੀ ਤਨ ਭਾ ਮਨੋ ਰੂਪ ਮਈ ॥ [18]ਤਿਹ ਸੰਗ ਕੋ ਤਯਾਗ ਸੁਨੋ ਸਜਨੀ ਗ੍ਰਿਹ ਕੀ ਉਠਕੈ ਤੁਹਿ ਬਾਟ ਲਈ ॥ ਬ੍ਰਿਜਨਾਥ ਕੇ ਸੰਗ ਸਖੀ ਬਹੁ ਤੇਰੀ ਰੀ ਤੋ ਸੀ ਗੁਵਾਰ ਭਈ ਨ ਭਈ ॥੬੯੧॥ [19]ਕਬਿਯੋ ਬਾਚ ॥ ਸਵੈਯਾ ॥

---

(ਪੰਨਾ ੧੨੭ ਦੀ ਬਾਕੀ)

ਤਬਲਾ, ਤਾਲ, ਬੇਣ, ਬੰਕਾਰਾ, ਤੁਰੀ, ਤੂਰ, ਰਣ ਸਿੰਘਾ, ਕੁਰਮ, ਬਿਗਲ, ਤੰਬੂਰਾ, ਮੁਰਲੀ, ਮੁਰਜ, ਤੂੰਬਰ (ਤੂੰਬਾ), ਪਖਾਵਜ (ਪੱਖੇ ਨਾਲ ਵੱਜਣ ਵਾਲੇ) ਥੰਗ। ਜੇ ਇਹਨਾਂ ਦੇ ਉਪ ਨਾਮ ਗਿਣੀਏ ਤਾਂ ਕਈ ਪੰਨੇ ਚਾਹੀਦੇ ਹਨ ਤੇ ਵਾਜਿਆਂ ਦੀ ਜਾਤੀਆਂ

(੧) ਏਕ ਹਸਤ, ਜੋ ਇਕ ਹੱਥ ਨਾਲ ਵਜਾਇਆ ਜਾਵੇ ਜਿਵੇਂ ਕਿ ਮ੍ਰਿਦੰਗ, ਪਖਾਵਜ, ਬੀਣਾ ਆਦਿ ।

(੨) ਦ੍ਵਿਹਸਤ : ਜੋ ਦੋਹਾਂ ਹੱਥਾਂ ਨਾਲ ਵਜਾਏ ਜਾਂਦੇ ਹਨ (ਮ੍ਰਿਦੰਗ, ਪਖਾਵਜ, ਬੀਣਾ ਆਦਿ)

(੩) ਡੰਡਿਆ ਘਾਤ : ਜੋ ਚੋਬ, ਡੱਗੇ, ਖਰਚਾਮ ਨਾਲ ਵਜਾਈ ਜਾਵੇ (ਨਗਾਰਾ, ਢੋਲ ਆਦਿ)

(੪) ਧਨੁਰਾ ਘਰ ਸੋ : ਜੋ ਕਮਾਨ ਦੀ ਸ਼ਕਲ ਵਾਲਾਂ ਦੇ ਗਜ ਨਾਲ ਵਜਾਈਏ, ਜਿਵੇਂ ਸਾਰੰਗੀ, ਸਰੰਦਾ, ਤਾਊਸ ਆਦਿ ।

(੫) ਫੁਤਕਾਰ : ਜੋ ਮੂੰਹ ਦੀ ਫੂਕ ਨਾਲ ਵਜਾਇਆ ਜਾਵੇ : ਸੰਖ, ਨਫੀਰੀ, ਮੁਰਲੀ ਆਦਿ ।

(੬) ਘਰਤੰਗੀਕ : ਪਰਸਪਰ ਭਿੜਨ ਤੇ ਵੱਜਣ ਵਾਲਾ : ਕੈਸੀਆ, ਛੈਣੇ, ਝਾਂਝ, ਜੰਗ, ਘੁੰਗਰੂ, ਖੜਤਾਲਾਂ ਆਦਿ ।

ਪੰਨਾ ੧੦੯ 'ਤੇ ਪਦਮ ਜੀ ਆਪਣੇ ਵਿਚਾਰ ਲਿਖਦੇ ਹਨ ਕਿ ਦੇਵੀ ਦੁਰਗਾ ਦੀ ਸਵਾਰੀ ਸ਼ੇਰ ਹੈ । ਦਰਅਸਲ ਸ਼ੇਰ ਹੌਸਲੇ ਤੇ ਸਾਹਸ ਦਾ ਪ੍ਰਤੀਕ ਹੈ । ਇਸ ਤੋਂ ਬਿਨਾਂ ਕਰਮਯੋਗ ਦੀ ਤੇਗ ਚਲਾਈ ਵੀ ਨਹੀਂ ਜਾ ਸਕਦੀ । ਵਾਰ ਦਾ ਮੁੱਖ ਆਦਰਸ਼ ਇਹੋ ਦੱਸਣਾ ਹੈ ਕਿ ਸੰਸਾਰ ਦੇ ਰਣਖੇਤਰ ਵਿਚ ਸੁਰ ਤੇ ਅਸੁਰ ਦਾ ਨੇਕੀ ਤੇ ਬਦੀ ਦਾ ਜ਼ੋਰਦਾਰ ਸੰਘਰਸ਼ ਹੋ ਰਿਹਾ ਹੈ, ਜਿਸ ਵਿਚ ਪ੍ਰਭੂ ਦੀ ਸ਼ਕਤੀ ਸਦਾ ਨੇਕੀ ਦਾ ਪੱਖ ਲੈਂਦੀ ਹੈ ਤੇ ਆਖਰ ਇਸ ਦੀ ਫਤਹਿ ਹੁੰਦੀ ਹੈ। ਪ੍ਰਭੂ ਇਸ ਵਿਲੋ ਦੇਵੀ ਨੂੰ ਵਰਨਣ ਲਈ ਤਨ ਤੇ ਮਨ ਦੋਵੇਂ ਬਲਵਾਨ ਹੋਣੇ ਜ਼ਰੂਰੀ ਹਨ । ਜੇ ਮਨ ਬਲਵਾਨ ਨਹੀਂ ਤਾਂ ਸ਼ੇਰ ਦੀ ਸਵਾਰੀ ਨਹੀਂ ਕੀਤੀ ਜਾ ਸਕਦੀ ਤੇ ਜੇ ਤਨ ਬਲਵਾਨ ਨਹੀਂ ਤਾਂ ਤੇਗ ਨਹੀਂ ਵਾਹੀ ਜਾ ਸਕਦੀ । ਸੋ ਦੁਰਗਾ ਦੀ ਵਾਰ ਦੋਹਾਂ ਨੂੰ ਬਲਵਾਨ ਕਰਨ

(ਬਾਕੀ ਪੰਨਾ ੧੨੯ ਤੇ)

੧. ਉਥੋਂ ਹੀ ਉਸ ਨੇ ਮੈਨੂੰ ਤੇਰੇ ਪਾਸ ਭੇਜਿਆ ਹੈ ਤੇ ਕਿਹਾ ਹੈ ਕਿ ਦੌੜ ਕੇ ਜਾਹ ਉਸ ਨੂੰ ਬੁਲਾ ਕੇ ਲਿਆ।
੨. ਜਿੱਥੇ ਚੰਦਰਭਗਾ ਨੱਚਦੀ ਹੈ ਅਤੇ ਗੋਪੀਆਂ ਗਾਉਂਦੀਆਂ ਹੋਈਆਂ ਭੁਆਂਟਣੀਆਂ ਲੈਂਦੀਆਂ ਹਨ। ਇਸ ਕਰਕੇ ਛੇਤੀ ਚੱਲ। ਐ ਸੱਜਣੀ! ਤੈਥੋਂ ਬਿਨਾਂ ਨਾ ਹੋਣ ਕਰਕੇ ਰਾਸ ਦਾ ਰਸ ਹੋਰ ਲੁੱਟ ਰਹੀਆਂ ਹਨ ॥੬੮੫॥
੩. ਇਸੇ ਕਰਕੇ ਐ ਸਖੀ! ਮੈਂ ਤੈਨੂੰ ਬੁਲਾਉਣ ਆਈ ਹਾਂ। ਤੂੰ ਮੇਰੇ ਨਾਲ ਛੇਤੀ ਚੱਲ ਪਉ। ਨੰਦ ਦਾ ਪੁੱਤਰ ਕ੍ਰਿਸ਼ਨ ਜੀ ਬੁਲਾਉਂਦਾ ਹੈ। ਜਿੱਥੇ ਕ੍ਰਿਸ਼ਨ ਜੀ ਬੰਸਰੀ ਵਜਾਉਂਦੇ ਹਨ, ਜਿੱਥੇ ਗੋਪੀਆਂ ਮਿਲ ਕੇ ਖੁਸ਼ੀ ਨਾਲ ਪ੍ਰੇਮ ਦੇ ਭਜਨ ਗਾਉਂਦੀਆਂ ਹਨ।
੪. ਸੋਰਠਿ ਸ਼ੁੱਧ ਮਲ੍ਹਾਰ ਬਿਲਾਵਲ ਰਾਗ ਵਿਚ ਗਾ ਕੇ ਸ਼ਿਆਮ ਜੀ ਕਹਿੰਦੇ ਹਨ ਕਿ ਗੋਪੀਆਂ ਕ੍ਰਿਸ਼ਨ ਜੀ ਨੂੰ ਪ੍ਰਸੰਨ ਕਰਦੀਆਂ ਹਨ। ਹੋਰ ਦੀ ਗੱਲ ਤਾਂ ਕੀ ਕਰਨੀ ਹੈ। ਐ ਰਾਧਾ! ਉਸ ਗਾਉਣ ਸੁਣਨ ਲਈ ਤਾਂ ਦੇਵਤੇ ਸੁਰ ਲੋਕ ਨੂੰ ਛੱਡ ਕੇ ਸੁਣਨ ਵੇਖਣ ਲਈ ਆਉਂਦੇ ਹਨ ॥੬੮੬॥
੫. ਰਾਧੇ ਵੱਲੋਂ ਚੰਦਰਭਗਾ ਦੇ ਕਹਿਣ ਦਾ ਉੱਤਰ ॥
੬. ਸਵੈਯਾ॥ ਮੈਂ ਨਹੀਂ ਜਾਣਾ। ਐ ਸੱਜਣੀ! ਜੇ ਮੈਂ ਹਰੀ ਪਾਸ ਜਾਵਾਂ ਉਸ ਜਾਣ ਵੱਲੋਂ ਮੈਨੂੰ ਬ੍ਰਿਜ ਨਾਥ ਦੀ ਹੀ ਸਹੁੰ ਹੈ। ਜਦ ਉਸ ਨੇ ਮੇਰੇ ਨਾਲ ਪ੍ਰੀਤ ਤੋੜ ਕੇ ਯਾਦਵ ਕੁਲ ਦੇ ਪੁੱਤਰ ਕ੍ਰਿਸ਼ਨ ਜੀ ਨੇ ਚੰਦਰਭਗਾ ਦੇ ਨਾਲ ਪ੍ਰੀਤ ਜੋੜ ਲਈ ਹੈ।
੭. ਉੱਤਰ ਵਿਚ ਚੰਦਰਭਗਾ ਨੇ ਰਾਧਾ ਨੂੰ ਕਿਹਾ, ਐ ਰਾਧੇ! ਕ੍ਰਿਸ਼ਨ ਜੀ ਦੀ ਪ੍ਰੀਤ ਤੇਰੇ ਨਾਲ ਬਹੁਤ ਹੈ। ਹੈਂ ਹੈਂ ਨੀ ਤੂੰ ਕਿੱਥੇ ਮਾਣ ਵਿਚ ਪੈ ਗਈ ਹੈਂ, ਛੱਡ ਪਰ੍ਹੇ ਮਾਣ ਨੂੰ ਤੇ ਦੁਚਿਤਾਈ ਨੂੰ ਚੱਲ ਮੇਰੇ ਨਾਲ। ਤੇਰੇ ਬਿਨਾਂ ਤਾਂ ਉਹ ਖੇਡਦੇ ਹੀ ਨਹੀਂ। ਅੱਗੋਂ ਰਾਧਾ ਕਹਿੰਦੀ ਹੈ ਕਿ ਉਸੇ ਨਾਲ ਖੇਡੋ, ਜਿਸ ਦੇ ਨਾਲ ਉਸ ਨੇ ਪ੍ਰੀਤ ਲਾਈ ਹੈ ॥੬੮੭॥
੮. ਦੂਤੀ ਚੰਦਰਭਗਾ ਕਹਿੰਦੀ ਹੈ ॥
੯. ਸ੍ਵੈਯਾ॥ ਚੰਦਰਭਗਾ ਕਹਿੰਦੀ ਹੈ ਐ ਸੱਜਣੀ! ਮੈਂ ਤੇਰੇ ਪੈਰਾਂ ਵਿਚ ਸਿਰ ਰੱਖਦੀ ਹਾਂ। ਆਪਣੇ ਮਨ ਦੇ ਵਿਚ ਇਤਨਾ ਮਾਣ ਨਾ ਕਰ। ਜਿੱਥੇ ਕ੍ਰਿਸ਼ਨ ਜੀ ਬੁਲਾਉਂਦੇ ਹਨ ਚੁੱਪ ਕਰਕੇ ਉੱਠ ਕੇ ਉਸ ਥਾਂ ਨੂੰ ਚਲੀ ਚੱਲ। ਜਿਸ ਤਰ੍ਹਾਂ ਹੋਰ
੧੦. ਗੋਪੀਆਂ ਗਾਉਂਦੀਆਂ ਤੇ ਨੱਚਦੀਆਂ ਹਨ ਤੂੰ ਵੀ ਚੱਲ ਕੇ ਉਸੇ ਤਰ੍ਹਾਂ ਨੱਚ ਤੇ ਗਾ। ਪਰ ਮੈਂ ਇਕ ਹੋਰ ਤੈਨੂੰ ਗੱਲ ਕਹਿੰਦੀ ਹਾਂ। ਮੈਨੂੰ ਕ੍ਰਿਸ਼ਨ ਜੀ ਨੇ ਰਾਧੇ ਨੂੰ ਬੁਲਾਉਣ ਲਈ ਭੇਜਿਆ ਹੈ। ਤੈਨੂੰ ਉਸ ਦੀ ਸਹੁੰ ਨਹੀਂ ਖਾਣੀ ਚਾਹੀਦੀ ॥੬੮੮॥
੧੧. ਰਾਧੇ ਕਹਿੰਦੀ ਹੈ ॥
੧੨. ਸਵੈਯਾ॥ ਐ ਸਖੀ! ਮੇਰੀ ਗੱਲ ਸੁਣ ਲੈ, ਮੈਂ ਕਦੇ ਨਹੀਂ ਜਾਵਾਂਗੀ ਭਾਵੇਂ ਤੇਰੇ ਜਿਹੀਆਂ ਗੋਪੀਆਂ ਕ੍ਰਿਸ਼ਨ ਜੀ ਕਰੋੜ ਹੀ ਭੇਜ ਦੇਵੇ। ਜੇ ਉਹ ਉਥੇ ਬੰਸਰੀ ਵਜਾਉਂਦਾ ਹੈ ਤਾਂ ਕੀ ਹੋ ਗਿਆ, ਕੀ ਹੋ ਗਿਆ ਜੇ ਉਹ ਆਪ ਮੰਗਲਮਈ ਗੀਤ ਗਾਉਂਦਾ ਹੈ।
੧੩. ਮੈਂ ਨਹੀਂ ਜਾਵਾਂਗੀ ਉਸ ਥਾਂ ਦੇ ਵਿਚ ਭਾਵੇਂ ਬ੍ਰਹਮਾ ਵੀ ਮੈਨੂੰ ਉਸ ਦਾ ਸੁਨੇਹਾ ਆ ਕੇ ਦੇ ਦੇਵੇ। ਹੋਰ ਤਾਂ ਕਿਸੇ ਦੀ ਕੀ ਗੱਲ ਹੈ ਜੇਕਰ ਕ੍ਰਿਸ਼ਨ ਜੀ ਆਪ ਵੀ ਆਵੇ ਤਾਂ ਵੀ ਨਹੀਂ ਜਾਵਾਂਗੀ ॥੬੮੯॥
੧੪. ਚੰਦਰਭਗਾ ਕਹਿੰਦੀ ਹੈ ਰਾਧੇ ਨੂੰ ॥
੧੫. ਸਵੈਯਾ॥ ਐ ਰਾਧਾ ਨੀ! ਕਾਹਦੇ ਵਾਸਤੇ ਇਤਨਾ ਮਾਣ ਕਰਦੀ ਹੈਂ? ਜੋ ਕੁਝ ਕ੍ਰਿਸ਼ਨ ਜੀ ਕਹਿੰਦੇ ਹਨ ਤੂੰ ਉੱਠ ਕੇ ਉਹੋ ਕੰਮ ਕਰ। ਜਿਸ ਕੰਮ ਦੇ ਕਰਨ ਨਾਲ ਹਰੀ ਪ੍ਰਸੰਨ ਹੁੰਦਾ ਹੈ। ਮੇਰੀ ਇਹ ਗੱਲ ਸੁਣ, ਤੈਨੂੰ ਜਿਹੜਾ ਕੰਮ ਹਰੀ ਕਹਿੰਦੇ ਹਨ ਤੂੰ ਉਹੋ ਕਰ ਹਿੰਮਤ ਦੇ ਨਾਲ।
੧੬. ਉਹ ਤਾਂ ਹੀ ਤੈਨੂੰ ਬੁਲਾਉਣ ਵਾਸਤੇ ਭੇਜਦਾ ਹੈ ਜਦ ਉਸ ਦੀ ਤੇਰੇ ਨਾਲ ਪ੍ਰੀਤ ਲੱਗੀ ਹੋਈ ਹੈ। ਨਾਲੇ ਰਾਸ ਦੇ ਵਿਚ ਤੇਰੇ ਜਿਹੀ ਸੋਹਣੀ, ਸੁੰਦਰ ਗੋਪੀ ਕੋਈ ਹੋਰ ਹੈ ਇਸ ਲਈ ਸੁਣੋ ਮੇਰੀ ਗੱਲ ॥੬੯੦॥
੧੭. ਤੇਰੇ ਜਿਹੀ ਪ੍ਰੀਤ ਬਹੁਤੀ ਹਰੀ ਦੀ ਕਿਸੇ ਨਾਲ ਨਹੀਂ ਇਹ ਸਾਰੇ ਹੀ ਜਾਣਦੇ ਹਨ। ਇਹ ਕੋਈ ਨਵੀਂ ਗੱਲ ਨਹੀਂ। ਜਿਸ ਦੇ ਮੁੱਖ ਦੀ ਉਪਮਾ ਚੰਦ ਜਿਹੀ ਹੈ, ਜਿਸ ਦੇ ਸਰੀਰ ਦਾ ਵੀ ਮਣੀ ਰੂਪਮਈ ਹੈ। ਐ ਸਹੇਲੀ!
੧੮. ਮੇਰੀ ਗੱਲ ਸੁਣ, ਤੂੰ ਉਸ ਦਾ ਸਾਥ ਛੱਡ ਕੇ ਘਰ ਨੂੰ ਤੁਰ ਆਈ ਹੈਂ। ਬ੍ਰਿਜ ਨਾਥ ਦੇ ਨਾਲ ਹੋਰ ਸਖੀਆਂ ਹੋਰ ਬਹੁਤੀਆਂ ਹਨ, ਤੇਰੇ ਜਿਹੀ ਇਕ ਗੋਪੀ ਹੋਈ ਨਾ ਹੋਈ ਉਸ ਨੂੰ ਕੀ ਫਰਕ ਪੈਂਦਾ ਹੈ ॥੬੯੧॥
੧੯. ਕਵੀ ਜੀ ਕਹਿੰਦੇ ਹਨ ॥

---

(ਪੰਨਾ ੧੨੮ ਦੀ ਬਾਕੀ)

ਦੀ ਪ੍ਰੇਰਨਾ ਇਥੋ ਇਹ ਸਮਝਾਉਂਦੀ ਹੈ ਕਿ ਦੈਂਤ ਸ਼ਕਤੀਆਂ ਭਾਵੇਂ ਕਿੰਨੀਆਂ ਵੀ ਹੋਣ ਜੇਕਰ ਸਾਡੀ ਤਬੀਅਤ ਤਕੜੀ ਹੋਵੇ ਤੇ ਪੱਖ ਨਿਆਂ ਦਾ ਹੋਵੇ ਤਾਂ ਇਕੱਲਿਆਂ ਹੀ ਸਭ ਦੋਖੀਆਂ ਨੂੰ ਹਰਾ ਕੇ ਜੈਕਾਰ ਕੀਤੀ ਜਾ ਸਕਦੀ ਹੈ। ਇਸ ਵਾਰ ਨੇ ਪੰਜਾਬੀਆਂ ਦੀਆਂ ਜਿੱਤਾਂ ਵਿਚ ਸਦਾ ਚੋਖਾ ਹਿੱਸਾ ਪਾਇਆ ਹੈ ਤੇ ਅੱਜ ਵੀ ਇਸ ਦੀ ਸਹਾਇਤਕ ਹਸਤੀ ਸ਼ੇਰ ਵਾਂਗ ਗਰਜਦੀ ਸੁਣਾਈ ਦਿੰਦੀ ਹੈ। ਸਤਿਗੁਰਾਂ ਦਾ ਕਮਾਲ ਇਹ ਹੈ ਕਿ ਉਨ੍ਹਾਂ ਇਕੋ ਕਹਾਣੀ ਨੂੰ ਵੱਖ-ਵੱਖ ਰੂਪਾਂ ਤੇ ਜ਼ਬਾਨਾਂ ਵਿਚ ਅਤੇ ਲਹਿਜੇ ਵਿਚ ਪੇਸ਼ ਕਰਕੇ ਬੀਰ ਭਾਵਨਾ ਜਗਾਉਣ ਦਾ ਸਫਲ ਉਪਰਾਲਾ ਕੀਤਾ ਹੈ ਤੇ ਇਹ ਪੰਜਾਬੀ ਰੂਪ ਸਭ ਤੋਂ ਵੱਧ ਬਲਵਾਨ ਸਿੱਧ ਹੋਇਆ ਹੈ।

ਸ੍ਰੀ ਦਸਮ ਜੀ ਅੱਗੇ ੬ਵਾਂ ਪ੍ਰਕਰਨ ਗਿਆਨ ਪ੍ਰਬੋਧ ਨੂੰ ਛੂੰਹਦੇ ਹਨ। ਜਿਵੇਂ ਬਚਿੱਤਰ ਨਾਟਕ ਗ੍ਰੰਥ ਭਾਰਤੀ ਧਰਮਾਂ ਦੀ ਪੁਰਾਤਨ ਇਤਿਹਾਸ ਪੇਸ਼ ਕਰਦਾ ਹੈ ਤਿਵੇਂ ਗਿਆਨ ਪ੍ਰਬੋਧ ਭਾਰਤੀ ਧਰਮਾਂ ਦੀ ਵਿਚਾਰਧਾਰਾ ਦੀ ਪੋਥੀ ਹੈ। ਪ੍ਰੰਤੂ ਇਸ ਰਚਨਾ ਦੀ ਅੰਦਰਲੀ ਗਵਾਹੀ ਤੋਂ ਸਪੱਸ਼ਟ ਹੈ ਕਿ ਕਵੀ ਜੀ ਜੀਵਨ ਦੇ ਚਾਰ ਪੱਖਾਂ ਨੂੰ ਵਿਚਾਰ ਗੋਚਰਾ ਕਰਨਾ ਚਾਹੁੰਦਾ ਹੈ। ਜੋ ਧਰਮ, ਅਰਥ, ਕਾਮ, ਮੋਖ ਕਰਕੇ ਪ੍ਰਸਿੱਧ ਹਨ। ਭਾਰਤੀ ਸਾਹਿਤ ਵਿਚ ਇਨ੍ਹਾਂ ਨੂੰ ਚਾਰ ਪਦਾਰਥ ਵੀ ਕਿਹਾ ਗਿਆ ਹੈ। ਪਹਿਲੇ ੧੨੫ ਛੰਦ ਅਕਾਲ ਮਹਿਮਾ ਦੇ ਹਨ। ਇਸ ਦੀ ਸੁਰ ਤੇ ਨੁਹਾਰ ਸ਼ੈਲੀ ਤੇ ਬੋਲੀ ਜਾਪ ਤੇ ਅਕਾਲ ਉਸਤਤਿ ਨਾਲ ਰਲਦੀ ਮਿਲਦੀ ਹੈ। ਹਾਂ, ਛੰਦ ਜ਼ਰੂਰ ਕਈ ਵੰਨਗੀ ਦੇ ਵਰਤੇ ਹਨ।

ਜਿਵੇਂ ਛਪੈ, ਕਬਿਤੁ, ਪਾਧਰੀ, ਤ੍ਰਿਭੰਗੀ, ਤੋਟਕ, ਭੁਯੰਗ ਪ੍ਰਯਾਤ, ਨਰਾਜ, ਅਰਧ ਨਰਾਜ, ਰਸਾਵਲ, ਰੁਆਲ, ਕਲਸ, ਬਹਿਰ ਤਵੀਲ, ਪਾਧਮੀ॥ ਅਕਾਲ ਦੀ ਉਸਤਤਿ ਉਸ ਢੰਗ ਦੀ ਹੈ :-

ਛਤ੍ਰ ਧਾਰੀ ਛਤ੍ਰੀ ਪਤਿ ਛੈਲ ਰੂਪ ਛਿਤ ਨਾਥ ਛੋਣੀ ਕਰ ਛਾਇਆ ਬਰ ਛਤ੍ਰੀ ਪਤਿ ਗਾਈਐ ॥੪੨॥ ਅੰਗ ੧੩੨ ॥ ੪੩ ਪਦ ਦੇਖੋ ॥

ਅਕਾਲ ਮਹਿਮਾ ਗਾਉਂਦਿਆਂ ਅਲੰਕਾਰਕ ਚਮਤਕਾਰ ਖੂਬ ਦਿਖਾਏ ਹਨ ਤੇ ਵਿਸ਼ੇਸ਼ ਤੌਰ 'ਤੇ ਉਸ ਦੇ ਜਲਾਲੀ ਰੂਪ ਦਾ ਚਰਚਾ ਕੀਤਾ ਹੈ :-

ਕੁਲ ਕਲੰਕ ਕਰਿ ਹੀਨ ਕ੍ਰਿਪਾ ਸਾਗਰ ਕਰਣਾ ਕਰ ॥ ਕਰਣ ਕਾਰਣ ਸਮਰਥ ਕ੍ਰਿਪਾ ਕੀ ਸੁਰਤ ਕ੍ਰਿਤਾਧਰ ॥ ਕਾਲ ਕਰਮ ਕਰ ਹੀਨ ਕ੍ਰਿਆ ਜਿਹ ਕੋਇ ਨ ਬੁਝੈ ॥ ਕਹਾ ਕਹੈ ਕਹ ਕਰੈ ਕਹਾਂ ਕਾਲਨ ਕੈ ਜੁਝੈ ॥ ਕੰਜਲਕ ਨੈਨ ਕੰਬੂ ਗ੍ਰੀਵਹਿ ਕਟਿ ਕੇਹਰ ਕੁੰਜਰ ਗਵਨ ॥ ਕਦਲੀ ਕੁਰੰਕ ਕਰਪੂਰ ਗਤ ਬਿਨ ਅਕਾਲ ਦੂੱਜੋ ਕਵਨ ॥੩੭॥੩੪॥ ਅੰਗ ੧੩੦-੩੧ ॥

ਪ੍ਰਭੂ ਕੀਰਤੀ ਤੋਂ ਇਲਾਵਾ ਗੁਰੂ ਸਾਹਿਬ ਉਸ ਦੀ ਪੂਜਾ ਤੇ ਪ੍ਰਸੰਨਤਾ ਲਈ ਕੀਤੇ ਜਾਣ ਵਾਲੇ ਕਰਮ ਕਾਂਡ ਨਾਲ ਸੰਮਤੀ ਨਹੀਂ ਰੱਖਦੇ। ਜੱਗਾਂ ਦਾ ਇਤਿਹਾਸਕ ਤੌਰ 'ਤੇ ਚਰਚਾ ਭਾਂ ਪੂਰੇ ਜ਼ੋਰ ਸ਼ੋਰ ਨਾਲ ਕਰਦੇ ਹਨ ਪਰ ਉਹ ਇਨ੍ਹਾਂ ਜੱਗ-ਰੀਤੀਆਂ ਦੇ ਹਾਮੀ ਨਹੀਂ ਸਗੋਂ ਉਹ ਇਨ੍ਹਾਂ ਨੂੰ ਭਰਿਮ-ਭਰਮ ਤੋਂ ਵੱਧ ਨਹੀਂ ਮੰਨਦੇ। ਜਿਵੇਂ :-

ੳ ਅੰਨੰਤ ਤੀਰਥ ਬਾਸਨੰ ॥ ਨ ਏਕ ਨਾਮ ਕੇ ਸਮੰ ॥੮੯॥ ਅਨੰਤ ਜੋਗਾ ਕਰਮਣੰ ॥ ਗਜਾਦਿ ਆਦਿ ਧਰਮਣੰ ॥ ਅਨੇਕ ਦੇਸ ਭਰਮਣੰ ॥ ਨ ਏਕ ਨਾਮ ਕੇ ਸਮੰ ॥੯੦॥ ਅੰਗ ੧੩੫ ॥

ਅ ਅਨੰਤ ਤੀਰਥ ਆਦਿ ਆਸਨਾਦਿ ਨਾਰਦ ਆਸਨੰ ॥ ਬੈਰਾਗ ਅਉ ਸੰਨਿਆਸ, ਅਉ ਅਨਾਦ ਜੋਗ ਪ੍ਰਾਸਨੰ ॥ ਅਨਾਦਿ ਤੀਰਥ ਸੰਜਮਾਦਿ ਬਰਤ ਨੇਮ ਪੇਖੀਐ ॥ ਅਨਾਦਿ ਅਗਾਧਿ ਕੇ ਬਿਨਾ ਸਮਸਤ ਭਰਮ ਲੇਖੀਐ ॥੧੦੮॥ ਅੰਗ ੧੩੬ ॥

ਇਸ ਤੋਂ ਵਿਚਾਰ ਲਈ ਆਤਮਾ ਤੇ ਪਰਮਾਤਮਾ ਦਾ ਸੰਵਾਦ ਇੰਜ ਸ਼ੁਰੂ ਹੁੰਦਾ ਹੈ ਜੋ ਕਿ ਸਾਰੀ ਪੁਸਤਕ ਦਾ ਰੂਪ ਰੇਖਾ ਦੱਸਦਾ ਹੈ :-

ਇਨ ਅਜਬ ਏਕ ਆਤਮਾ ਰਾਮ ॥ ਅਨ ਭਉ ਸਰੂਪ ਅਨਹਦ ਅਕਾਮ ॥ ਅਨਭਿਜ ਤੇਜ ਅਜਾਨ ਬਾਹੁ ॥ ਰਾਜਾਨ ਰਾਜ ਸਾਹਾਨ ਸਾਹੁ ॥੧੨੬॥ ਉਚਰਯੋ

(ਬਾਕੀ ਪੰਨਾ ੧੩੧ ਤੇ)

[੧]ਸੁਨ ਕੈ ਇਹ ਗ੍ਵਾਰਨ ਕੀ ਬਤੀਯਾ ਬ੍ਰਿਖਭਾਨ ਸੁਤਾ ਮਨ ਕੋਪ ਭਈ ਹੈ ॥ ਕਾਨ੍ਹ ਬਿਨਾ ਪਠਏ ਰੀ ਤ੍ਰੀਯਾ ਹਮਰੇ ਉਨਕੇ ਉਠ ਬੀਚ ਪਈ ਹੈ ॥ [੨]ਆਈ ਮਨਾਵਨ ਹੈ ਹਮਕੋ ਸੁ ਕਹੀ ਬਤੀਯਾ ਜੁ ਨਹੀ ਰੁਚਈ ਹੈ ॥ ਕੋਪ ਕੈ ਉਤਰ ਦੇਤ ਭਈ ਚਲ ਰੀ ਚਲ ਤੂੰ ਕਿਨ ਬੀਚ ਦਈ ਹੈ ॥੬੯੨॥ [੩]ਦੂਤੀ ਬਾਚ ਕਾਨ੍ਹ ਸੋ ॥ ਸ੍ਵੈਯਾ ॥[੪] ਕੋਪ ਕੈ ਉਤਰ ਦੇਤ ਭਈ ਇਨ ਆਇ ਕਹਯੋ ਫਿਰਿ ਸੰਗ ਸੁਜਾਨੈ ॥ ਬੈਠ ਰਹੀ ਹਠ ਮਾਨ ਤ੍ਰੀਯਾ ਹਉ ਮਨਾਇ ਰਹੀ ਜੜ ਕਿਉਹੂ ਨ ਮਾਨੈ[A] ॥ [੫]ਸਾਮ[ੳ] ਦੀਏ ਨ ਮਨੈ ਨਹੀ ਦੰਡ[ਅ] ਮਨੈ ਨਹੀ ਭੇਦ[ੲ] ਦੀਏ ਅਰੁ ਦਾਨੈ[ਸ] ॥ ਐਸੀ ਗੁਵਾਰ ਸੋ ਹੇਤ ਕਹਾ ਤੁਮਰੀ ਜੋਊ ਪ੍ਰੀਤ ਕੋ ਰੰਗ ਨ ਜਾਨੈ ॥੬੯੩॥ [੬]ਮੈਨ ਪ੍ਰਭਾ ਬਾਚ ਕਾਨ੍ਹ ਜੂ ਸੋ ॥ ਸ੍ਵੈਯਾ ॥ [੭]ਮੈਨ ਪ੍ਰਭਾ ਹਰਿ ਪਾਸ ਹੁਤੀ ਸੁਨਕੈ ਬਤੀਯਾ ਤਬ ਬੋਲ ਉਠੀ ਹੈ ॥ ਲਿਆਇਹੋ ਹਉ ਇਹ ਭਾਂਤ ਕਹਯੋ ਤੁਮਤੇ ਹਰਿਜੂ ਜੋਊ ਗ੍ਵਾਰ ਰੁਠੀ ਹੈ ॥ [੮]ਕਾਨ੍ਹ ਕੇ ਪਾਇਨ ਪੈ ਤਬਹੀ ਸੁ ਲਿਯਾਵਨ ਤਾਹੀ ਕੇ ਕਾਜ ਉਠੀ ਹੈ ॥ ਸੁੰਦਰਤਾ ਮੁਖ ਊਪਰ ਤੇ ਮਨੋ ਕੰਜ ਪਭਾ ਸਭ ਵਾਰ ਸੁਟੀ ਹੈ ॥੬੯੪॥ [੯]ਹਰਿ ਪਾਇਨ ਪੈ ਇਹ ਭਾਂਤ ਕਹਯੋ ਹਰਿ ਜੂ ਉਹ ਕੇ ਢਿਗ ਹਉ ਚਲਿ ਜੈਹੋ ॥ ਜਾਹੀ ਉਪਾਵ ਤੇ ਆਇ ਹੈ ਸੁੰਦਰਿ ਤਾਹੀ ਉਪਾਇ ਮਨਾਇ ਲਿਯੈ ਹੋ ॥ [੧੦]ਪਾਇਨ ਪੈ ਬਿਨਤੀਅਨ ਕੈ ਰਿਝਵਾਇਕੈ ਸੁੰਦਰ ਗ੍ਵਾਰ ਮਨੈ ਹੋ ॥ ਆਜ ਹੀ ਤੋ ਢਿਗ ਆਨ ਮਿਲੈ ਹੋ ਜੁ ਲਯਾਏ ਬਿਨਾ ਤੁਮਰੀ ਨ ਕਹੈ ਹੋ ॥੬੯੫॥ ਸ੍ਵੈਯਾ ॥ [੧੧]ਹਰਿ ਪਾਇਨ ਪੈ ਤਿਹ ਠਉਰ ਚਲੀ ਕਬਿ ਸਯਾਮ ਕਹੈ ਫੁਨ ਮੈਨ ਪ੍ਰਭਾ ॥ ਜਿਹਕੇ ਨਹੀ ਤੁੱਲਿ ਮਦੋਦਰ ਹੈ ਜਿਹ ਤੁੱਲਿ ਤ੍ਰੀਯਾ ਨਹਿ ਇੰਦ੍ਰ ਸਭਾ ॥ [੧੨]ਜਿਹ ਕੋ ਮੁਖ ਸੁੰਦਰ ਰਾਜਤ ਹੈ ਇਹ ਭਾਂਤ ਲਸੈ ਤ੍ਰੀਯਾ ਵਾ ਕੀ ਅਭਾ ॥ ਮਨੋ ਚੰਦ ਕੁਰੰਗਨ ਕੇਹਰ ਕੀਰ ਪ੍ਰਭਾ ਕੋ ਸਭੋ ਧਨ ਯਾਹਿ ਲਭਾ ॥੬੯੬॥ [੧੩]ਪ੍ਰਤਿ ਉੱਤਰ ਬਾਚ ॥ ਸ੍ਵੈਯਾ ॥ [੧੪]ਚਲਿ ਚੰਦ ਮੁਖੀ ਹਰਿ ਕੇ ਢਿਗ ਤੇ ਬ੍ਰਿਖਭਾਨ ਸੁਤਾ ਪਹਿ ਪੈ ਚਲਿ ਆਈ ॥ ਆਇਕੈ ਐਸੇ ਕਹਯੋ ਤਿਹ ਸੋ ਬਲ ਬੇਗ ਚਲੋ ਨੰਦ ਲਾਲ ਬੁਲਾਈ ॥ [੧੫]ਮੈ ਨ ਚਲੋ ਹਰਿ ਪਾਸ ਹਹਾ ਚਲੁ ਐਸੇ ਕਹਯੋ ਨ ਕਰੋ ਦੁਚਿਤਾਈ ॥ ਕਾਹੇ ਕੋ ਬੈਠ ਰਹੀ ਇਹ ਠਉਰ ਮੈ ਮੋਹਨ ਕੋ ਮਨੋ ਚਿੱਤੁ ਚੁਰਾਈ ॥੬੯੭॥ [੧੬]ਜਿਹ ਘੋਰ ਘਟਾ ਘਨ ਆਏ ਘਨੇ ਚਹੂ ਓਰਨ ਮੈ ਜਹ ਮੋਰ ਪੁਕਾਰੈ ॥ ਨਾਚਤ ਹੈ ਜਹ ਗ੍ਵਾਰਨੀਯਾ ਤਿਹ ਪੇਖਿ ਘਨੇ ਬਿਰਹੀ ਤਨ ਵਾਰੈ ॥ [੧੭]ਤਉਨ ਸਮੈ ਜਦੁਰਾਇ ਸੁਨੋ ਮੁਰਲੀ ਕੋ ਬਜਾਇ ਕੈ ਤੋਹਿ ਚਿਤਾਰੈ ॥ ਤਾਹੀ ਤੇ ਬੇਗ ਚਲੋ ਸਜਨੀ ਤਿਹ ਕਉਤਕ ਕੋਂ ਹਮ ਜਾਇ ਨਿਹਾਰੈ

ੳ ਜਦੋਂ ਕਿਸੇ ਨਾਲ ਸੁਲ੍ਹਾ ਸਫਾਈ ਕਰਨੀ ਹੋਵੇ ਤਾਂ ਰਾਜਨੀਤੀ ਵਿਚ ਚਾਰ ਢੰਗ ਵਰਤੇ ਜਾਂਦੇ ਹਨ। ਜੋ ਗੋਪੀ ਆ ਕੇ ਕ੍ਰਿਸ਼ਨ ਜੀ ਨੂੰ ਕਹਿੰਦੀ ਹੈ ਕਿ ਰਾਧਾ ਇਹਨਾਂ ਚਾਰਾਂ ਢੰਗਾਂ ਵਿਚੋਂ ਕਿਸੇ ਢੰਗ ਦੇ ਨਾਲ ਵੀ ਨਹੀਂ ਮੰਨਦੀ ॥ ੧ ਸਾਮ (ਸਨਮਾਨ ਨਾਲ)

ਸ ਦਾਮ (ਕਿਸੇ ਲਾਲਚ ਨਾਲ)

ਅ ਦੰਡ- (ਕ੍ਰੋਧ, ਘੂਰ, ਦਬਾਅ ਨਾਲ ਡਰਾ ਕੇ)

ੲ ਭੇਦ (ਸਮਝਾ ਕੇ- ਤਸੱਲੀ ਦੇ ਕੇ)

A ਪਰ ਉਹ- ਇਹਨਾਂ ਵਿਚੋਂ ਕਿਸੇ ਤਰ੍ਹਾਂ ਵੀ ਰਜ਼ਾਮੰਦ ਨਹੀਂ ਹੁੰਦੀ।

੧. ਸਵੈਯਾ ॥ ਬ੍ਰਿਜ ਭਗਾ ਦੀਆਂ ਇਹ ਗੱਲਾਂ ਸੁਣ ਕੇ ਰਾਧਾ ਕ੍ਰੋਧ ਵਿਚ ਆ ਗਈ ਹੈ ਅਤੇ ਕਹਿੰਦੀ ਹੈ ਕਿ ਬਿਨਾਂ ਹੀ ਕ੍ਰਿਸ਼ਨ ਜੀ ਦੇ ਭੇਜੇ । ਇਹ ਇਸਤਰੀ ਮੇਰੇ ਤੇ ਕ੍ਰਿਸ਼ਨ ਜੀ ਦੀ ਸੁਲ੍ਹਾ ਕਰਾਉਣ ਲਈ ਵਿਚੋਲਣ ਬਣ ਗਈ ਹੈ । ਆਈ ਹੈ ਮੈਨੂੰ ਮਨਾਉਣ ਲਈ

੨. ਆ ਗਈ ਹੈ ਅਤੇ ਗੱਲਾਂ ਉਹ ਕਰਦੀ ਹੈ । ਜੋ ਮੈਨੂੰ ਚੰਗੀਆਂ ਨਹੀਂ ਲਗਦੀਆਂ । ਗੁੱਸੇ ਵਿਚ ਆ ਕੇ ਇਹ ਜਵਾਬ ਦੇਣ ਲੱਗ ਪਈ ਤੇ ਕਿਹਾ ਚੱਲ, ਚੱਲ ਪਰ੍ਹੇ, ਤੈਨੂੰ ਕਿਸ ਨੇ ਵਿਚ ਵਕੀਲਣੀ ਬਣਾਇਆ ਹੈ ॥੬੯੨॥

੩. ਉਸ ਸਖੀ ਨੇ ਜਾ ਕੇ ਕ੍ਰਿਸ਼ਨ ਜੀ ਨੂੰ ਕਿਹਾ ॥

੪. ਸ੍ਵੈਯਾ ॥ ਬ੍ਰਿਜ ਛਟਾ ਆ ਕੇ ਕ੍ਰਿਸ਼ਨ ਜੀ ਨੂੰ ਕਹਿੰਦੀ ਹੈ। ਉਸ ਨੇ ਆ ਕੇ ਉਤਮ-ਬੁੱਧੀ ਵਾਲੇ ਸੁਜਾਨ ਕ੍ਰਿਸ਼ਨ ਜੀ ਨੂੰ ਦੱਸਿਆ ਕਿ ਉਹ ਇਸਤਰੀ ਤਾਂ ਹਠ ਕਰਕੇ ਬੈਠ ਗਈ ਹੈ, ਮੈਂ ਬਹੁਤ ਹੀ ਮਨਾ ਰਹੀ ਉਹ ਮੂਰਖ ਇਕ ਵੀ ਗੱਲ ਨਹੀਂ ਸੁਣਦੀ ਕਿਵੇਂ ਵੀ ਨਹੀਂ ਮੰਨਦੀ ।

੫. ਨਾ ਪ੍ਰੇਮ ਨਾਲ ਸਨਮਾਨ ਦਿੱਤਿਆਂ ਮੰਨਦੀ ਹੈ, ਨਾ ਕੋਈ ਦਬਾਅ ਪਾਇਆਂ ਡਰਦੀ ਹੈ, ਨਾ ਹੀ ਕੋਈ ਤਸੱਲੀ ਦਿੱਤਿਆਂ, ਨਾ ਹੀ ਧਨ ਦਾ ਲਾਲਚ ਕੋਈ ਹੋਰ ਦਿੱਤਿਆਂ ਮੰਨਦੀ ਹੈ। ਇਹੋ ਜਿਹੀ ਗਵਾਰ ਦੇ ਨਾਲ ਪ੍ਰੇਮ ਕਿਸ ਕੰਮ ਜਿਹੜੀ ਤੁਹਾਡੀ ਪ੍ਰੀਤ ਦੀ ਕਦਰ ਹੀ ਨਹੀਂ ਜਾਣਦੀ ॥੬੯੩॥

੬. ਮੈਨ ਪ੍ਰਭਾ ਸਖੀ ਕਹਿੰਦੀ ਹੈ ਕ੍ਰਿਸ਼ਨ ਜੀ ਨੂੰ ॥

੭. ਸ੍ਵੈਯਾ ॥ ਮੈਨ ਪ੍ਰਭਾ ਹਰੀ ਦੇ ਪਾਸ ਹੀ ਹੈ ਸੀ ਉਹ ਬ੍ਰਿਜ ਛਟਾ ਦੀਆਂ ਗੱਲਾਂ ਸੁਣ ਕੇ ਕਹਿਣ ਲੱਗੀ ਕਿ ਮੈਂ ਜਾ ਕੇ ਲੈ ਆਉਂਦੀ ਹਾਂ । ਐ ਹਰੀ ਜੀਉ ! ਜਿਹੜੀ ਗੋਪੀ ਤੁਹਾਡੇ ਨਾਲ ਰੁੱਸੀ ਹੋਈ ਹੈ ਉਸ ਨੇ ਇਸ ਤਰ੍ਹਾਂ ਕਿਹਾ ।

੮. ਮੈਨ ਪ੍ਰਭਾ ਨੇ ਉਸੇ ਵੇਲੇ ਕ੍ਰਿਸ਼ਨ ਜੀ ਦੇ ਪੈਰਾਂ ਉੱਤੇ ਨਮਸਕਾਰ ਕਰਕੇ ਰਾਧਾ ਨੂੰ ਮਨਾ ਕੇ ਲਿਆਉਣ ਦੇ ਕੰਮ ਲਈ ਉੱਠ ਖੜ੍ਹੀ ਹੋਈ । ਮੈਨ ਪ੍ਰਭਾ ਦੇ ਮੁੱਖ ਦੇ ਉੱਤੇ ਜਾਣੋ ਸਾਰੀ ਹੀ ਕੰਵਲ ਫੁੱਲ ਦੀ ਸੁੰਦਰਤਾ ਵਾਰ ਕੇ ਸੁੱਟ ਦਿੱਤੀ ਹੈ ॥੬੯੪॥

੯. ਹਰੀ ਦੇ ਪੈਰਾਂ 'ਤੇ ਸੀਸ ਨਿਵਾ ਕੇ ਉਸ ਨੇ ਹੇ ਹਰੀ ਜੀ ! ਉਸ ਦੇ ਪਾਸ ਮੈਂ ਚੱਲ ਕੇ ਜਾਂਦੀ ਹਾਂ । ਜਿਸ ਢੰਗ ਨਾਲ ਵੀ ਆਵੇ ਉਹ ਸੁੰਦਰੀ ਉਸੇ ਉਪਾਅ ਦੇ ਨਾਲ ਮੈਂ ਉਸ ਨੂੰ ਮਨਾ ਕੇ ਲਿਆਉਂਦੀ ਹਾਂ ।

੧੦. ਭਾਵੇਂ ਮੈਨੂੰ ਪੈਰੀਂ ਪੈਣਾ ਪਵੇ, ਭਾਵੇਂ ਬੇਨਤੀਆਂ ਕਰਨੀਆਂ ਪੈਣ, ਉਸ ਸੁੰਦਰ ਗੋਪੀ ਨੂੰ ਖੁਸ਼ ਕਰਕੇ ਮਨਾਵਾਂਗੀ । ਅੱਜ ਹੀ ਮਨਾ ਕੇ ਤੁਹਾਡੇ ਪਾਸ ਆ ਕੇ ਮਿਲਾ ਦੇਵਾਂਗੀ । ਜੇ ਨਾ ਲਿਆ ਸਕੀ ਤਾਂ ਮੈਂ ਤੁਹਾਡੀ ਦਾਸੀ ਕਹਾਉਣ ਦੀ ਹੱਕਦਾਰ ਨਾ ਹੋਵਾਂਗੀ ॥੬੯੫॥

੧੧. ਸ੍ਵੈਯਾ ॥ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਸੀਸ ਨਿਵਾ ਕੇ ਰਾਧਾ ਕੋਲ ਨੂੰ ਚੱਲ ਪਈ ਹੈ ਸਖੀ ਮੈਨ ਪ੍ਰਭਾ । ਜਿਸ ਦੇ ਜਿਹੀ ਨਾ ਰਾਵਣ ਦੀ ਪਟਰਾਣੀ ਮੰਦੋਦਰੀ ਸੀ ਅਤੇ ਨਾ ਹੀ ਉਸ ਦੇ ਤੁੱਲ ਕੋਈ ਇੰਦਰ ਦੀ ਸਭਾ ਵਿਚ ਅਪੱਛਰਾ ਹੈ ।

੧੨. ਜਿਸ ਦਾ ਮੁੱਖ ਇਹੋ ਜਿਹਾ ਸ਼ੋਭਦਾ ਹੈ ਅਤੇ ਇਸੇ ਤਰ੍ਹਾਂ ਚਮਕਦਾ ਹੈ ਉਸ ਇਸਤਰੀ ਦੀ ਆਭਾ । ਜਾਣੋ ਚੰਦ ਤੋਂ ਹਿਰਨ, ਸ਼ੇਰ ਅਤੇ ਤੋਤਾ ਆਦਿ ਨੂੰ ਸੁੰਦਰਤਾ ਦਾ ਧਨ ਇਸੇ ਕੋਲੋਂ ਮਿਲਿਆ ਹੈ ॥੬੯੬॥

੧੩. ਮੈਨ ਪ੍ਰਭਾ ਤੇ ਰਾਧਾ _ ਉੱਤਰ ਪ੍ਰਤੀ ਉੱਤਰ ॥

੧੪. ਸ੍ਵੈਯਾ ॥ ਮੈਨ ਪ੍ਰਭਾ ਨੇ ਰਾਧਾ ਨੂੰ ਆ ਕੇ ਗੱਲ ਤੋਰੀ, ਕਿ ਐ ਚੰਦਰ ਮੁਖੀ ਰਾਧਾ ਚੱਲ ਹਰੀ ਦੇ ਪਾਸ ਚੱਲੀਏ । ਉਸ ਨੇ ਆ ਕੇ ਇਸ ਤਰ੍ਹਾਂ ਕਿਹਾ ਉਸ ਨੂੰ ਛੇਤੀ ਉੱਠ ਕੇ ਚੱਲੋ। ਤੈਨੂੰ ਨੰਦ ਦੇ ਪੁੱਤਰ ਕ੍ਰਿਸ਼ਨ ਜੀ ਨੇ ਬੁਲਾਇਆ ਹੈ ।

੧੫. ਰਾਧਾ ਕਹਿੰਦੀ ਹੈ ਮੈਂ ਨਹੀਂ ਜਾਂਦੀ ਹਰੀ ਦੇ ਪਾਸ, ਅੱਗੋਂ ਮੈਨ ਪ੍ਰਭਾ ਕਹਿੰਦੀ ਹੈ ਹੈਂ ਹੈਂ ਨੀ ਇਸ ਤਰ੍ਹਾਂ ਨਾ ਕਹੋ । ਮਨ ਦੇ ਵਿਚ ਇਹੋ ਜਿਹੀ ਦਵੈਤ ਭਾਵਨਾ ਨਾ ਕਰ । ਕਾਹਦੇ ਵਾਸਤੇ ਇਥੇ ਭਰੀ ਪੀਤੀ ਬੈਠੀ ਹੈ । ਇਸ ਥਾਂ 'ਤੇ ਕ੍ਰਿਸ਼ਨ ਜੀ ਦਾ ਚਿੱਤ ਚੁਰਾ ਕੇ ॥੬੯੭॥

੧੬. ਜਿੱਥੇ ਘੋਰ ਘਟਾਵਾਂ ਆ ਕੇ ਬੱਦਲ ਆਉਂਦੇ ਹਨ ਚਾਰੇ ਪਾਸੇ ਮੋਰ ਬੋਲਦੇ ਹਨ, ਜਿੱਥੇ ਗੋਪੀਆਂ ਨੱਚਦੀਆਂ ਹਨ, ਉਸ ਨੂੰ ਵੇਖ ਕੇ ਕਈ ਪ੍ਰੇਮੀ ਆਪਣਾ ਆਪਾ ਵਾਰ ਦਿੰਦੇ ਹਨ।

੧੭. ਉਸੇ ਸਮੇਂ ਮੇਰੀ ਗੱਲ ਸੁਣੋ ਕ੍ਰਿਸ਼ਨ ਜੀ ਬੰਸਰੀ ਵਜਾ ਕੇ ਤੈਨੂੰ ਯਾਦ ਕਰਦੇ ਹਨ । ਇਸ ਲਈ ਹੇ ਸਹੇਲੀ ! ਛੇਤੀ ਚੱਲ ਤਾਂ ਕਿ ਉਸ ਖੇਡ ਨੂੰ ਅਸੀਂ ਚੱਲ ਕੇ ਵੇਖੀਏ ॥੬੯੮॥

---

(ਪੰਨਾ ੧੨੯ ਦੀ ਬਾਕੀ)

ਆਤਮਾ ਪਰਮਾਤਮਾ ਸੰਗ ॥ ਉਤਭੁਜ ਸਰੂਪ ਅਬਿਗਤ ਅਭੰਗ ॥ ਇਹ ਕਉਨ ਆਹਿ ਆਤਮ ਸਰੂਪ ॥ ਜਿਹ ਅਮਿਤ ਤੇਜ ਅਤਿਭੁਤਿ ਬਿਭੂਤਿ ॥੧੨੭॥ ਅੰਗ ੧੩੭ ॥ ਅੱਗੇ ਪ੍ਰਮਾਤਮਾ ਬਾਚ :-

ਇਹ ਬ੍ਰਹ ਆਹਿ ਆਤਮਾ ਰਾਮ ॥ ਜਿਹ ਅਮਿਤ ਤੇਜ ਅਬਿਗਤ ਅਕਾਮ ॥ ਜਿਹ ਭੇਦ ਭਰਮ ਨਹੀ ਕਰਮ ਕਾਲ ॥ ਜਿਹ ਸਤ੍ਰ ਮਿਤ੍ਰ ਸਰਬਾ ਦਿਆਲ ॥੧੨੮ ਤੋਂ ੧੩੬ ਤੱਕ ਅੰਗ ੧੩੭-੩੮ ॥

ਇਸ ਸੰਵਾਦ ਤੋਂ ਜ਼ਾਹਰ ਹੈ ਕਿ ਕਵੀ ਜੀ ਆਤਮਾ ਵੱਲੋਂ ਪੁੱਛੇ ਚਾਰ ਪ੍ਰਸ਼ਨਾਂ ਦਾ ਉੱਤਰ ਦੇਣ ਦੀ ਯੋਜਨਾ ਰੱਖਦਾ ਹੈ । ਉਹ ਪ੍ਰਸ਼ਨ ਹਨ :- ੧ ਰਾਜ ਧਰਮ, (ਧਰਮ ਨੀਤੀ) ੨ ਦਾਨ ਧਰਮ (ਅਰਥ) ੩ ਭੋਗ ਧਰਮ (ਕਾਮ) ੪ ਮੋਖ ਧਰਮ (ਮੋਕਸ਼ ਮੁਕਤੀ) । ਇਹ ਵੀ ਪ੍ਰਸ਼ਨ ਹੈ ਕਿ ਪਹਿਲੇ ਤੁਸੀਂ ਰਾਜ ਧਰਮ ਦਾ ਹੀ ਨਿਰੂਪਣ ਕਰੋ । ਇਸ ਅਨੁਸਾਰ ਦਾਨ ਧਰਮ ਜਿਸ ਵਿਚ ਯੱਗਾਂ ਦਾ ਵਿਸ਼ੇਸ਼ ਅਸਥਾਨ ਹੈ ਤੇ ਪੁਰਾਣੇ ਰਾਜੇ ਮਹਾਰਾਜੇ ਅਤੇ ਰਾਮ ਕ੍ਰਿਸ਼ਨ ਜੀ ਵੀ ਯੱਗਾਂ ਦੁਆਰਾ ਹੀ ਦਾਨ-ਪੁੰਨ ਕਰਦੇ ਸਨ । ਇਸ ਦਾ ਇਤਿਹਾਸਕ ਪਿਛਵਾੜਾ ਦੱਸਣ ਦੀ ਸਫਲ ਕੋਸ਼ਿਸ਼ ਕੀਤੀ ਹੈ ਕਿ ਕਿਵੇਂ ਪਾਂਡਵਾਂ ਦੇ ਉੱਤਰਾਧਿਕਾਰੀਆਂ ਪ੍ਰੀਖਸਤ, ਜਨਮੇਜਾ, ਅਜੈ ਸਿੰਘ ਆਦਿ ਨੇ ਇਸ ਦਾਨ ਧਰਮ ਨੂੰ ਨਿਭਾਇਆ । ਪ੍ਰੰਤੂ ਰਾਜਿਆਂ ਦੇ ਪ੍ਰਸੰਗਾਂ ਵਿਚ ਇਹ ਗੱਲ ਸਾਫ ਲਿਖੀ ਹੈ ਕਿ ਇਹ ਰਾਜਸੀ ਤ੍ਰਿਸ਼ਨਾਲੂ ਨੌਕ ਝਗੜੇ, ਝੰਜਟ, ਮਾਨਸਿਕ ਗੜਬੜ ਤੇ ਕਾਮ ਵਾਸ਼ਨਾਵਾਂ ਦੇ ਪੁਤਲੇ ਸਨ । ਇਕ-ਇਕ ਇਸਤਰੀ ਲਈ ਲੱਖਾਂ ਜਵਾਨ ਤੇ ਹੈਵਾਨ ਅਤੇ ਕਰੋੜਾਂ ਰੁਪਏ ਰੋੜ੍ਹ ਦੇਣ ਦਾ ਸਬੂਤ ਹੈ । ਜਿਹਨਾਂ ਨੂੰ ਆਦਰਸ਼ ਜੀਵਨ ਨਹੀਂ ਮੰਨ ਲੈਣਾ ਚਾਹੀਦਾ ਤੇ ਨਾ ਹੀ ਯੋਗ ਮਾਨਸਿਕ ਪਰਿਵਰਤਨ ਲਈ ਸਾਧਨ ਬਣ ਸਕਦੇ ਹਨ। ਕੁਝ ਛੋਟੇ-ਛੋਟੇ ਪ੍ਰਸੰਗ ਵੀ ਮਹਾਭਾਰਤ ਦੇ ਆਧਾਰ 'ਤੇ ਦਿੱਤੇ ਹਨ ਤੇ ਇਥੇ ਹੀ ਇਹ ਖ਼ਤਮ ਹੋ ਜਾਂਦਾ ਹੈ । ਥਾਂ ਥਾਂ ਆਏ ਕੁਝ ਇਸ਼ਾਰੇ ਵਿਦਵਾਨ ਪਾਠਕਾਂ ਦਾ ਧਿਆਨ ਜ਼ਰੂਰ ਖਿੱਚਦੇ ਹਨ । ਜਿਵੇਂ ਕਿ ਜਿਥੇ ਇਕ ਸ੍ਰੇਸ਼ਟ ਵਿਦਵਾਨ ਬ੍ਰਾਹਮਣ ਦੀ ਅਗਵਾਈ ਵਿਚ ਸਾਰਾ ਯੱਗ ਕਰਮ ਹੁੰਦਾ ਹੈ, ਉਥੇ ਗੁਰੂ ਸਾਹਿਬ ਪ੍ਰਚਲਿਤ ਵਿਦਿਆਵਾਂ ਦਾ ਚਰਚਾ ਕਰਦੇ ਹਨ । ਇਸ ਤੋਂ ਮਲੂਮ ਹੁੰਦਾ ਹੈ ਕਿ ਆਪ ਉਸ ਸਮੇਂ ਦੀ ਅਧਿਐਨ-ਪ੍ਰਣਾਲੀ ਦੀ ਅਨੇਕ ਪੱਖੀ ਜਾਣਕਾਰੀ ਰੱਖਦੇ ਸਨ । ਜੇ ਸਹੀ ਤਰ੍ਹਾਂ ਦੇਖੀਏ ਤਾਂ ਗੁਰੂ ਸਾਹਿਬ ਦੀ ਸਮਕਾਲੀ ਵਿਦਿਅਕ ਧਾਰਾ ਦੀ ਵੀ ਇਸ ਤੋਂ ਟੋਹ ਲਗਦੀ ਹੈ ਕਿ (੧) ਸਤਾਰ੍ਹਵੀਂ ਸਦੀ ਵਿਚ ਜਾਂ ਪਾਂਡਿਆਂ ਦੇ ਸਮਕਾਲੀ ਵਿਦਿਆ ਕੇਂਦਰਾਂ ਵਿਚ ਕੀ-ਕੀ ਕੁਝ ਪੜ੍ਹਾਇਆ ਜਾਂਦਾ ਸੀ ? ਜੈਸਾ ਕਿ :-

ਕਹੂੰ ਬ੍ਰਹਮ ਬਾਨੀ ਕਰਹਿ ਬੇਦ ਚਰਚਾ ॥ ਕਹੂੰ ਬਿਪ੍ਰ ਬੈਠੇ ਕਰਹਿ ਬ੍ਰਹਮ ਅਰਚਾ ੨੨੨ ਤੋਂ ੨੮੩ ਤੱਕ ॥ ਅੰਗ ੨੫੦ ਤੋਂ ੫੧ ॥

ਜੈਸਾ ਕਿ ਅਸੀਂ ਪਹਿਲੇ ਵੀ ਕਹਿ ਆਏ ਹਾਂ ਕਿ ਗਿਆਨ ਪ੍ਰਬੋਧ ਦਾ ਸਹੀ ਤੇ ਪੂਰਾ ਲੇਖਾ-ਜੋਖਾ ਕਰਨਾ ਵੀ ਸੰਭਵ ਨਹੀਂ, ਪਰ ਅਕਾਲ ਮਹਿਮਾ ਤੇ ਕਰਮ ਕਾਂਡ ਖੰਡਨ ਦੀ ਬਲਵਾਨ ਸ਼ੈਲੀ ਤੋਂ ਗੁਰੂ ਸਾਹਿਬ ਦੀ ਆਵਾਜ਼ ਸਪੱਸ਼ਟ ਹੈ । ਨਾਲ ਹੀ ਅਜਿਹੇ ਹਵਾਲੇ ਇਹ ਸਿੱਧ ਕਰਨ ਲਈ ਕਾਫੀ ਹਨ ਕਿ ਸਤਿਗੁਰੂ ਸਮਕਾਲੀ ਵਿਦਿਆ ਪ੍ਰਣਾਲੀ ਤੋਂ ਭਲੀ ਭਾਂਤ ਜਾਣੂ ਸਨ । ਖਾਸ ਕਰਕੇ ਪੰਡਿਤਾਂ ਵਿਚ ਜਿਨ੍ਹਾਂ ਸੰਸਕ੍ਰਿਤ ਵਿਆਕਰਣਾਂ ਦਾ ਉਨ੍ਹੀਂ ਦਿਨੀਂ ਵਿਸ਼ੇਸ਼ ਚਰਚਾ ਸੀ। ਉਹਨਾਂ ਵੱਲ ਬੜੇ ਸਪੱਸ਼ਟ ਇਸ਼ਾਰੇ ਦਿੱਤੇ ਗਏ ਹਨ ਜਿਵੇਂ ਕੌਮ ਦੀ, ਸਿਧਕਾ, ਚੰਦ੍ਰਕਾ, ਕਾਸਿਕਾ, ਸਾਰਸੁਤ ਆਦਿ। ਇਸੇ ਪ੍ਰਕਾਰ ਯੁੱਧ ਵਿਦਿਆ ਸਬੰਧੀ ਆਏ ਵੇਰਵੇ ਵਿਸ਼ੇਸ਼ ਧਿਆਨ ਦੇ ਮੁਥਾਜ ਹਨ ।

ਹੁਣ ਇਥੇ ਅੱਗੇ ਮਾਨਯੋਗ ਪਾਠਕਾਂ ਦੀ ਸੇਵਾ ਵਿਚ ਸ਼ਬਦ ਮੁਕਤ ਦੇ ਦਰਸ਼ਨ ਪੇਸ਼ ਕਰਦੇ ਹਾਂ

ਮੁਢਲੀ ਬੇਨਤੀ— ਕੋਈ ਸਮਾਂ ਸੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਦੇ ਗ੍ਰੰਥ ਨੂੰ ਬੜੇ ਆਦਰ-ਸਤਿਕਾਰ ਨਾਲ ਤਕਰੀਬਨ ਹਰ ਇਕ ਸਿੱਖ ਘਰਾਣੇ ਵਿਚ ਪ੍ਰਕਾਸ਼ਿਤ ਕਰਕੇ ਪੜ੍ਹਿਆ ਤੇ ਵਿਚਾਰਿਆ ਜਾਂਦਾ ਸੀ । ਗਿਆਨੀ ਪ੍ਰਚਾਰਕ ਤੇ ਕਥਾਕਾਰਕ ਬਣਨ ਲਈ ਇਸ ਗ੍ਰੰਥ ਦਾ ਪਾਠੀ ਹੋਣਾ ਵੀ ਜ਼ਰੂਰੀ ਸੀ । ਪਰ ਚਾਲੀ-ਪੰਤਾਲੀ ਸਾਲ ਤੋਂ ਇਸ ਮਹਾਨ ਗ੍ਰੰਥ ਨੂੰ ਇਤਨਾ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ ਹੈ ਕਿ ਪਾਠ ਵਿਚਾਰ ਤਾਂ ਕਿਧਰੇ ਰਿਹਾ, ਦਰਸ਼ਨ ਵੀ ਮੁਸ਼ਕਿਲ ਹੁੰਦੇ ਜਾ ਰਹੇ ਹਨ । ਸ੍ਰੀ ਦਸਮ ਪਾਤਸ਼ਾਹ ਦੀ ਬਾਣੀ ਬਾਰੇ ਪਦਾਰਥਾਂ—ਧਰਮ, ਅਰਥ, ਕਾਮ, ਮੋਖ ਸਬੰਧੀ ਕਾਫੀ ਵਾਕਫੀਅਤ ਦੀ (ਖਾਣੀ)

(ਬਾਕੀ ਪੰਨਾ ੧੩੩ ਤੇ)

॥੬੯੮॥ ਸ੍ਵੈਯਾ ॥ [1]ਤਾ ਤੇ ਨ ਮਾਨ ਕਰੋ ਸਜਨੀ ਹਰਿ ਪਾਸ ਚਲੋ ਨਹਿ ਸੰਕ ਬਿਚਾਰੋ ॥ ਬਾਤ ਧਰੋ ਰਸ ਹੂੰ ਕੀ ਮਨੈ ਅਪਨੇ ਮਨ ਮੈ ਨ ਕਛੂ ਹਠ ਧਾਰੋ ॥ [2]ਕਉਤਕ ਕਾਨ੍ ਕੋ ਦੇਖਨ ਕੋ ਤਿਹ ਕੋ ਜਸ ਪੈ ਕਬਿ ਸ੍ਯਾਮ ਉਚਾਰੋ ॥ ਕਾਹੇ ਕਉ ਬੈਠ ਰਹੀ ਹਠ ਕੈ ਕਹਯੋ ਦੇਖਨ ਕਉ ਉਮਗਯੋ ਮਨ ਸਾਰੋ ॥੬੯੯॥ [3]ਹਰਿ ਪਾਸ ਨ ਮੈ ਚਲਹੋਂ ਸਜਨੀ ਪਿਖਬੇ ਕਹੁ ਕਉਤਕ ਜੀਯ ਨ ਮੇਰੋ ॥ ਸ੍ਯਾਮ ਰਚੇ ਸੰਗ ਅਉਰ ਤ੍ਰੀਯਾ ਤਜ ਕੈ ਹਮ ਸੋ ਫੁਨ ਨੇਹ ਘਨੇਰੋ ॥ [4]ਚੰਦ੍ਰਭਗਾ ਹੂੰ ਕੇ ਸੰਗ ਕਹਯੋ ਨਹਿ ਨਾ ਰੀ ਕਹਾ ਮੁਹਿ ਨੈਨਨ ਹੇਰੋ ॥ ਤਾ ਤੇ ਨ ਪਾਸ ਚਲੋ ਹਰਿ ਹਉ ਉਠਿ ਜਾਹਿ ਜੋਊ ਉਮਗਯੋ ਮਨ ਤੇਰੋ ॥ਓ੭੦੦॥ [5]ਦੂਤੀ ਬਾਚ ॥ ਸ੍ਵੈਯਾ ॥ [6]ਮੈ ਕਹਾ ਦੇਖਨ ਜਾਉ ਤ੍ਰੀਯਾ ਤੁਹਿ ਲ੍ਯਾਵਨ ਕੋ ਜਦੁਰਾਇ ਪਠਾਈ ॥ ਤਾਹੀ ਤੇ ਹਉ ਸਭ ਗ੍ਵਾਰਨਿ ਤੇ ਉਠਕੈ ਤਬ ਹੀ ਤੁਮਰੇ ਪਹਿ ਆਈ ॥ [7]ਤੂੰ ਅਭਿਮਾਨ ਕੈ ਬੈਠ ਰਹੀ ਨਹੀ ਮਾਨਤ ਹੈ ਕਛੁ ਸੀਖ ਪਰਾਈ ॥ ਬੇਗ ਚਲੋ ਤੁਹਿ ਸੰਗ ਕਹੋ ਤੁਮਰੋ ਮਗੁ ਹੇਰਤ ਠਾਢ ਕਨ੍ਹਾਈ ॥੭੦੧॥ ਰਾਧੇ ਬਾਚ ॥ ਸ੍ਵੈਯਾ ॥ [8]ਹਰਿ ਪਾਸ ਨ ਮੈ ਚਲਹੋਂ ਰੀ ਸਖੀ ਤੁ ਕਹਾ ਭਯੋ ਜੋ ਤੁਹਿ ਬਾਤ ਬਨਾਈ ॥ ਸ੍ਯਾਮ ਨ ਮੋਰੇ ਤੂੰ ਪਾਸ ਪਠੀ ਇਹ ਬਾਤਨ ਤੇ ਕਪਟੀ ਲਖਿ ਪਾਈ ॥ [9]ਭੀ ਕਪਟੀ ਤੁ ਕਹਾ ਭਯੋ ਗ੍ਵਾਰਨਿ ਤੂੰ ਨ ਲਖੈ ਕਛੁ ਪੀਰ ਪਰਾਈ ॥ ਯੌਂ ਕਹਿਕੈ ਸਿਰ ਨ੍ਯਾਇ ਰਹੀ ਕਹਿ ਐਸੋ ਨ ਮਾਨ ਪਿਖਯੋ ਕਹੂੰ ਮਾਈ ॥੭੦੨॥ [10]ਦੂਤੀ ਬਾਚ ॥ ਸ੍ਵੈਯਾ ॥ [11]ਫਿਰ ਐਸੇ ਕਹਯੋ ਚਲੀਯੈ ਰੀ ਹਹਾ ਬਲ ਮੈ ਹਰਿ ਕੇ ਪਹਿ ਯੌਂ ਕਹਿ ਆਈ ॥ ਹੋਹੁ ਨ ਆਤਰ ਸ੍ਰੀ ਬ੍ਰਿਜਨਾਥ ਹਉ ਲ੍ਯਾਵਤ ਹੌਂ ਉਹ ਜਾਇ ਮਨਾਈ ॥ [12]ਇਤ ਤੂੰ ਕਰਿ ਮਾਨ ਰਹੀ ਸਜਨੀ ਹਰਿ ਪੈ ਤੁ ਚਲੋ ਤਜਿਕੈ ਦੁਚਿਤਾਈ ॥ ਤੋ ਬਿਨ ਮੋ ਪੈ ਨ ਜਾਤ ਗਯੋ ਕਹਯੋ ਜਾਨਤ ਹੈ ਕਛੁ ਬਾਤ ਪਰਾਈ ॥੭੦੩॥ [13]ਰਾਧੇ ਬਾਚ ॥ ਸ੍ਵੈਯਾ ॥ [14]ਉਠ ਆਈ ਹੁਤੀ ਤੁ ਕਹਾ ਭਯੋ ਗ੍ਵਾਰਨ ਆਈ ਨ ਪੂਛ ਕਹਯੋ ਕਛੁ ਸੋਰੀ ॥ ਜਾਹਿ ਕਹਯੋ ਫਿਰਿਕੈ ਹਰਿ ਪੈ ਇਹ ਤੇ ਕਛੁ ਲਾਜ ਨ ਲਾਗਤ ਤੋਰੀ ॥ [15]ਮੋ ਬਤੀਯਾ ਜਦੁਰਾਇ ਜੁ ਪੈ ਕਬਿ ਸ੍ਯਾਮ ਕਹੈ ਕਹੀਯੋ ਸੁ ਅਹੋਰੀ ॥ ਚੰਦ੍ਰਭਗਾ ਸੰਗ ਪ੍ਰੀਤ ਕਰੋ ਤੁਮ ਸੌ ਨਹੀ ਪ੍ਰੀਤ ਕਹਯੋ ਪ੍ਰਭ ਮੋਰੀ ॥੭੦੪॥ [16]ਸੁਨਿਕੈ ਇਹ ਰਾਧਕਾ ਕੀ ਬਤੀਯਾ ਤਬ ਸੋ ਉਠ ਗ੍ਵਾਰਨ ਪਾਇਨ ਲਾਗੀ ॥ ਪ੍ਰੀਤ ਕਹਯੋ ਹਰਿ ਕੀ ਤੁਮ ਸੌ ਹਰਿ ਚੰਦ੍ਰਭਗਾ ਹੂ ਸੌ ਪ੍ਰੀਤ ਤਿਯਾਗੀ ॥ [17]ਉਨ ਕੀ ਕਬਿ ਸ੍ਯਾਮ ਸਬੁੱਧ ਕਹੈ ਤੁਹਿ ਦੇਖਨ ਕੇ ਰਸ ਮੈ ਅਨੁਰਾਗੀ ॥ ਤਾਹੀ ਤੇ ਬਾਲ ਬਲਾਇ

ਓ ਗੂਜਰੀ ਜਾਤਿ ਗਵਾਰਿ ਜਾ ਸਹੁ ਪਾਇ ਆਪਣਾ ॥ ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ ॥ ਜਿਸੁ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥ ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥ ਅੰਗ ੫੧੬ ॥ ਮ: ੩ ॥

ਭਾਵ ਕਿ ਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਗੁਜਰਾਂ ਦੀ ਜਾਤਿ ਨੀਵੀਂ ਮੰਨੀ ਜਾਂਦੀ ਹੈ, ਇਹਨਾਂ ਨੂੰ ਗਵਾਰ ਕਿਹਾ ਜਾਂਦਾ ਹੈ। ਸ੍ਰੀ ਦਸਮੇਸ਼ ਗੁਰੂ ਗ੍ਰੰਥ ਸਾਹਿਬ ਵਿਚ ਸਬੂਤ ਲਈ ਅਨੇਕਾਂ ਥਾਂ ਗਵਾਰ ਸ਼ਬਦ ਲਿਖਿਆ ਮਿਲਦਾ ਹੈ। ਇਸੇ ਤਰ੍ਹਾਂ ਇਹ ਜੀਵ ਰੂਪੀ ਇਸਤਰੀ ਗੁਰੂ ਤੋਂ ਗਿਆਨ ਹਾਸਲ ਨਹੀਂ ਕਰਦੀ, ਉਦੋਂ ਤੱਕ ਸਾਡੀ ਆਤਮਾ ਰੂਪ ਗੋਪੀ ਵੀ ਗੁਆਰ ਤੇ ਮੂਰਖ, ਨੀਵੀਂ, ਕੁਲ ਹੀਣੀ, ਗੁਜਰੀ ਸਮਾਨ ਹੀ ਹੈ ਪਰ ਜਦੋਂ ਹਰੀ ਰੂਪ ਪਤੀ, ਗੁਰੂ ਪ੍ਰਮੇਸ਼ਰ ਨੂੰ ਮਿਲ ਪਵੇ ਤਾ ਗੁਰੂ ਦੇ ਸ਼ਬਦ ਦੀ ਵਿਚਾਰ ਪਾ ਕੇ ਮਨ ਵਿਚ ਹਰੀ ਦੀ ਸਿਮ੍ਰਤੀ ਪਾ ਲੇ, ਜਿਵੇਂ ਰਾਧਾ ਇਕ ਗਵਾਰ ਗੁੱਜਰ ਦੀ ਪੁੱਤਰੀ ਹਰੀ ਰੂਪ ਕ੍ਰਿਸ਼ਨ ਨੂੰ ਮਿਲ ਜਾਣ ਕਰਕੇ ਕਿਤਨੀ ਮਾਨਯੋਗ ਹੋ ਗਈ ਹੈ ਕਿ ਜਗਤ ਦਾ ਸੁਆਮੀ ਬੜੇ ਬਲੀ ਦੈਂਤਾਂ ਨੂੰ ਚੱਬ ਜਾਣ ਵਾਲਾ ਵੀ ਰਾਧਾ ਦੇ ਮਿਲਣ ਦੀ ਤੀਬਰ ਇੱਛਾ ਕਰ ਰਿਹਾ ਹੈ ਅਤੇ ਉਹ ਰਾਧਾ ਜਗਤ ਵਿਚ ਪੂਜੀ ਜਾ ਰਹੀ ਹੈ, ਜੋ ਅੜੀ ਬੈਠੀ ਹੈ, ਜਿਹੜੀ ਕਿਸੇ ਵੇਲੇ ਕਹਿੰਦੀ ਸੀ :-

ਅੰਗ ਬਿਖੈ ਸਜਕੈ ਭਗਵੇ ਪਟ ਹਾਥਨ ਮੈ ਚਿਪੀਆ ਹਮ ਲੈ ਹੈਂ ॥
ਸੀਸ ਧਰੈਂਗੀ ਜਟਾ ਅਪਨੇ ਹਰਿ ਮੂਰਤਿ ਭਿੱਛ ਕਉ ਮਾਂਗ ਅਘੈ ਹੈਂ ॥
ਸ੍ਯਾਮ ਚਲੈ ਜਿਹ ਠਉਰ ਬਿਖੈ ਹਮਹੂ ਤਿਹ ਠਉਰ ਬਿਖੈ ਚਲ ਜੈ ਹੈਂ ॥
ਤਯਾਗ ਕਰਯੋ ਹਮ ਧਾਮਨ ਕੋ ਸਭ ਹੀ ਮਿਲਕੈ ਹਮ ਜੋਗਿਨ ਹ੍ਵੈ ਹੈ ॥੯੦੨॥

(ਬਾਕੀ ਪੰਨਾ ੧੩੩ ਤੇ)

੧. ਸਵੈਯਾ ॥ ਇਸ ਕਰਕੇ ਐ ਸਹੇਲੀ ! ਕੋਈ ਮਾਣ ਨਾ ਕਰ, ਹਰੀ ਦੇ ਪਾਸ ਚਲੀ ਚੱਲ, ਮਨ ਦੇ ਵਿਚ ਕੋਈ ਸ਼ੰਕਾ, ਭਰਮ ਨਾ ਸੋਚ । ਪ੍ਰੇਮ ਦੇ ਰਸ ਦੀ ਗੱਲ ਦਿਲ ਵਿਚ ਰੱਖ ਕੇ ਆਪਣੇ ਮਨ ਵਿਚ ਕੋਈ ਹੋਰ ਹਠ ਦੀ ਗੱਲ ਨਾ ਕਰ ।

੨. ਕ੍ਰਿਸ਼ਨ ਜੀ ਦੇ ਕੌਤਕ ਵੇਖਣ ਲਈ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਉਸ ਦਾ ਜਸ ਗਾਇਨ ਕਰੋ । ਕਾਹਦੇ ਵਾਸਤੇ ਇਥੇ ਹੱਠ ਕਰਕੇ ਜ਼ਿੱਦ ਫੜੀ ਬੈਠੀ ਹੈਂ । ਉਸ ਹਰੀ ਦੇ ਕੌਤਕ ਵੇਖਣ ਲਈ ਤਾਂ ਸਾਰਿਆਂ ਦੇ ਮਨਾਂ ਵਿਚ ਚਾਅ ਹੈ (ਚਾਹ ਹੈ, ਉਮੰਗ ਹੈ) ॥੬੯੯॥

੩. ਰਾਧਾ ਉੱਤਰ ਦਿੰਦੀ ਹੈ, ਕਹਿੰਦੀ ਹੈ ਕਿ ਐ ਸਹੇਲੀ ! ਮੈਂ ਹਰੀ ਦੇ ਪਾਸ ਨਹੀਂ ਜਾਣਾ, ਉਸ ਦੇ ਕੌਤਕ ਵੇਖਣ ਲਈ ਮੇਰੇ ਜੀ ਵਿਚ ਉਤਸ਼ਾਹ ਨਹੀਂ । ਕ੍ਰਿਸ਼ਨ ਜੀ ਨੇ ਮੇਰੇ ਨਾਲੋਂ ਬਹੁਤਾ ਨੇਹ ਤੋੜ ਕੇ ਹੋਰਾਂ ਨਾਲ ਰਚਿਆ ਹੋਇਆ ਹੈ ।

੪. ਮੈਨ ਪ੍ਰਭਾ ਪੁੱਛਦੀ ਹੈ ਕਿ ਹੋਰ ਕਿਹੜੀ ਇਸਤਰੀ ਨਾਲ ਤਾਂ ਰਾਧਾ ਕਹਿੰਦੀ ਹੈ, ਚੰਦਰਭਗਾ ਦੇ ਨਾਲ । ਅੱਗੋਂ ਮੈਨ ਪ੍ਰਭਾ ਕਹਿੰਦੀ ਹੈ ਕਿ ਨਹੀਂ, ਰਾਧਾ ਕਹਿੰਦੀ ਹੈ ਨਹੀਂ, ਕਿਉਂ ਮੈਂ ਅੱਖੀਂ ਵੇਖੇ ਹਨ । ਇਸ ਕਰਕੇ ਮੈਂ ਉਸ ਦੇ ਪਾਸ ਨਹੀਂ ਜਾਣਾ, ਹੋਉ, ਹਰੀ ਮੈਨ ਪ੍ਰਭਾ ਕਹਿੰਦੀ ਹੈ ਕਿ ਹਰੀ ਦੇ ਕੌਤਕ ਵੇਖਣੇ ਚਾਹੀਦੇ ਹਨ ਤਾਂ ਰਾਧਾ ਕਹਿੰਦੀ ਹੈ ਕਿ ਤੂੰ ਚਲੀ ਜਾਹ। ਜੇ ਤੇਰਾ ਦਿਲ ਚਾਹੁੰਦਾ ਹੈ ॥੭੦੦॥

੫. ਫਿਰ ਮੈਨ ਪ੍ਰਭਾ ਦੂਤੀ ਕਹਿੰਦੀ ਹੈ ॥

੬. ਸਵੈਯਾ ॥ ਮੈਂ ਕਿੱਥੇ ਵੇਖਣ ਜਾਵਾਂ ਐ ਗੋਪੀ ! ਤੇਰੇ ਲਿਆਉਣ ਵਾਸਤੇ ਮੈਨੂੰ ਕ੍ਰਿਸ਼ਨ ਜੀ ਨੇ ਭੇਜਿਆ ਹੈ । ਇਸੇ ਕਰਕੇ ਮੈਂ ਸਾਰੀਆਂ ਗੋਪੀਆਂ ਨੂੰ ਛੱਡ ਕੇ ਤਾਂ ਹੀ ਉੱਠ ਕੇ ਤੇਰੇ ਕੋਲ ਆਈ ਹਾਂ ।

੭. ਤੂੰ ਹੰਕਾਰ ਵਿਚ ਆ ਕੇ ਬੈਠੀ ਹੋਈ ਹੈਂ । ਹੋਰ ਕਿਸੇ ਦੀ ਸਿੱਖਿਆ ਸੁਣਦੀ, ਮੰਨਦੀ ਹੀ ਨਹੀਂ । ਮੈਂ ਤੈਨੂੰ ਫਿਰ ਕਹਿੰਦੀ ਹਾਂ ਕਿ ਛੇਤੀ ਚੱਲ । ਕ੍ਰਿਸ਼ਨ ਜੀ ਖੜਾ ਤੇਰਾ ਰਾਹ ਵੇਖ ਰਿਹਾ ਹੈ ॥੭੦੧॥ ਰਾਧੇ ਕਹਿੰਦੀ ਹੈ ॥

੮. ਸਵੈਯਾ ॥ ਐ ਸਖੀ ! ਮੈਂ ਹਰੀ ਦੇ ਪਾਸ ਨਹੀਂ ਜਾਣਾ । ਕੀ ਹੋਇਆ ਜੇ ਤੂੰ ਇਹ ਗੱਲ ਬਣਾ ਲਈ ਹੈ ? ਸ਼ਿਆਮ ਨੇ ਤਾਂ ਤੈਨੂੰ ਮੇਰੇ ਪਾਸ ਭੇਜਿਆ ਹੀ ਨਹੀਂ ਜਿਨ੍ਹਾਂ ਗੱਲਾਂ ਕਰਕੇ ਤੂੰ ਧੋਖੇਬਾਜ਼, ਫਰੇਬਣ ਜਾਣੀ ਗਈ ਹੈਂ ।

੯. ਜੇ ਤੂੰ ਮੈਨੂੰ ਧੋਖੇਬਾਜ਼ ਸਮਝ ਲਿਆ ਹੈ ਤਾਂ ਕੀ ਹੋ ਗਿਆ ? ਐ ਗੁਆਰਨ ! ਤੂੰ ਕਿਸ ਦੇ ਅੰਦਰ ਦੇ ਦਿਲ ਦੀ ਪੀੜ ਨੂੰ ਨਹੀਂ ਵੇਖਦੀ । ਇੰਜ ਕਹਿ ਕੇ ਸਿਰ ਨੀਵਾਂ ਕਰਕੇ ਚਲੇ ਗਈ ਅਤੇ ਕਿਹਾ ਕਿ ਮੈਂ ਤੇਰੇ ਜਿਹਾ ਮਾਣ ਹੋਰ ਕਿਸੇ ਵਿਚ ਨਹੀਂ ਵੇਖਿਆ ॥੭੦੨॥

੧੦. ਮੈਨ ਪ੍ਰਭਾ ਦੂਤੀ ਕਹਿੰਦੀ ਹੈ ॥

੧੧. ਸ੍ਵੈਯਾ ॥ ਫਿਰ ਉਸ ਨੇ ਇਸ ਤਰ੍ਹਾਂ ਕਿਹਾ ਹਾਏ ਨੀ ਬੌਲੀਏ ! ਚੱਲੀਏ ਨੀ ! ਮੈਂ ਹਰੀ ਨੂੰ ਇਹ ਕਹਿ ਕੇ ਆਈ ਹਾਂ ਕਿ ਤੁਸੀਂ ਚਿੰਤਤ ਨਾ ਹੋਵੋ । ਐ ਸ੍ਰੀ ਕ੍ਰਿਸ਼ਨ ਜੀ ! ਮੈਂ ਜਾ ਕੇ ਰਾਧਾ ਨੂੰ ਮਨਾ ਕੇ ਲਿਆਉਂਦੀ ਹਾਂ । ਐ ਸਹੇਲੀ ! ਤੂੰ ਇਧਰ ਮਾਣ ਕਰੀ ਬੈਠੀਂ । ਹਰੀ ਜੀ ਦੇ ਕੋਲ ਚੱਲ, ਦੁਬਿਧਾ ਛੱਡ ਦੇ ।

੧੨. ਇਸ ਕਰਕੇ ਐ ਸੱਜਣੀ ! ਤੂੰ ਮੇਰੀ ਗੱਲ ਮੰਨ ਲੈ ਅਤੇ ਹਰੀ ਦੇ ਪਾਸ ਚਲੀ ਚੱਲ । ਦਿਲ ਦੇ ਵਿਚੋਂ ਦਵੈਤ ਭਾਵ ਨੂੰ ਕੱਢ ਦੇਹ । ਤੈਥੋਂ ਬਿਨਾਂ ਮੇਰੇ ਕੋਲੋਂ ਵੀ ਜਾਇਆ ਨਹੀਂ ਜਾਂਦਾ, ਉਥੇ ਮੈਂ ਕਿਹੜਾ ਮੂੰਹ ਲੈ ਕੇ ਜਾਵਾਂ ਤੇ ਜਾ ਕੇ ਕੀ ਗੱਲ ਕਹਾਂ ? ॥੭੦੩॥

੧੩. ਰਾਧੇ ਕਹਿੰਦੀ ਹੈ ॥

੧੪. ਸਵੈਯਾ ॥ ਜੇ ਮੈ ਰਾਸ ਮੰਡਲ ਵਿਚੋਂ ਉੱਠ ਕੇ ਆ ਗਈ ਤਾਂ ਕੀ ਹੋ ਗਿਆ ? ਨਾ ਮੈ ਕਿਸੇ ਨੂੰ ਪੁੱਛ ਕੇ ਆਈ ਹਾਂ, ਨਾ ਕੁਝ ਕਿਸੇ ਨਾਲ ਤਕਰਾਰ ਕਰਕੇ ਆਈ ਹਾਂ । ਜਾਹ ਮੁੜ ਕੇ ਜਾ ਕੇ ਕਹਿ ਦੇ ਹਰੀ ਦੇ ਪਾਸ ਇਸ ਨਾਲ ਤੁਹਾਨੂੰ ਕੋਈ ਲਾਜ ਨਹੀਂ ਲਗਦੀ ।

੧੫. ਜੋ ਮੈਂ ਕਿਹਾ ਹੈ ਉਹੀ ਜਾ ਕੇ ਹਰੀ ਪਾਸ ਕਹਿ ਦੇਹ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਰਾਧਾ ਕਹਿੰਦੀ ਹੈ ਕਿ ਤੈਨੂੰ ਮੇਰੀ ਗੱਲ ਕ੍ਰਿਸ਼ਨ ਜੀ ਪਾਸ ਕਹਿਣ ਤੋਂ ਕੋਈ ਰੋਕਦਾ ਨਹੀਂ ਹੈ। ਕਿ ਤੂੰ ਚੰਦਰਭਗਾ ਨਾਲ ਪ੍ਰੀਤ ਕਰਦਾ ਹੈਂ ਇਸ ਲਈ ਤੇਰੇ ਨਾਲ ਮੇਰੀ ਕੋਈ ਪ੍ਰੀਤ ਨਹੀਂ ॥੭੦੪॥

੧੬. ਰਾਧਾ ਦੀ ਇਹ ਗੱਲ ਸੁਣ ਕੇ ਤਦ ਉਹ ਗੋਪੀ ਰਾਧਾ ਦੇ ਪੈਰਾਂ ਵਿਚ ਢਹਿ ਪਈ ਤੇ ਕਿਹਾ ਕਿ ਹਰੀ ਦੀ ਪ੍ਰੀਤ ਤਾਂ ਤੇਰੇ ਨਾਲ ਹੀ ਹੈ । ਹਰੀ ਨੇ ਚੰਦਰਭਗਾ ਨਾਲੋਂ ਪ੍ਰੀਤ

੧੭. ਛੱਡ ਦਿੱਤੀ ਹੈ । ਉਸ ਦੇ ਵਿਚ ਤੇਰੇ ਜਿਹੀ ਚੰਗੀ ਬੁੱਧ ਕਿੱਥੇ ਹੈ ? ਕਵੀ ਸ਼ਿਆਮ ਜੀ ਕਹਿੰਦੇ ਹਨ ਕ੍ਰਿਸ਼ਨ ਜੀ ਤਾਂ ਤੈਨੂੰ ਦੇਖ ਕੇ ਹੀ ਪ੍ਰਸੰਨ ਹੁੰਦੇ ਹਨ । ਤਾਂ ਹੀ ਤਾਂ ਤੈਨੂੰ ਬੁਲਾਇਆ ਹੈ ।

---

(ਪੰਨਾ ੧੩੨ ਦੀ ਬਾਕੀ)

ਜਿਵੇਂ ਰਾਧਾ ਇਕ ਗਵਾਰ ਗੁੱਜਰ ਦੀ ਪੁੱਤਰੀ ਹਰੀ ਰੂਪ ਕ੍ਰਿਸ਼ਨ ਨੂੰ ਮਿਲ ਕੇ ਜਗਤ ਦੇ ਵਿਚ ਸ੍ਰੀ ਕ੍ਰਿਸ਼ਨ ਜੀ ਦੇ ਬਰਾਬਰ ਮੰਦਰਾਂ ਦੇ ਵਿਚ ਪੂਜਣਯੋਗ ਹੋ ਗਈ ਹੈ ਅਤੇ ਉਹ ਇਸ ਵੇਲੇ ਕ੍ਰਿਸ਼ਨ ਜੀ ਦੀ ਵੀ ਪ੍ਰਵਾਹ ਨਹੀਂ ਕਰ ਰਹੀ. ਉਸ ਨੂੰ ਹੁਣ ਕੋਈ ਗੁਆਰ ਗੁੱਜਰ ਦੀ ਪੁੱਤਰੀ ਨਹੀਂ ਕਹਿੰਦਾ ਸਗੋਂ ਕ੍ਰਿਸ਼ਨ ਦੀ ਰਾਣੀ ਨਹੀਂ, ਕ੍ਰਿਸ਼ਨ ਜੀ ਦੀ ੧੬੦ ਰਾਣੀਆਂ ਦੀ ਪਟਰਾਣੀ ਕਿਹਾ ਜਾਂਦਾ ਹੈ । ਇਹਨਾਂ ਥੋੜੇ ਪ੍ਰਕਰਣਾਂ ਵਿਚੋਂ ਸਾਨੂੰ ਮਹਾਨ ਸਿਖਿਆਵਾਂ ਮਿਲਦੀਆਂ ਹਨ। ਪਤੀ ਗੁਰੂ ਪ੍ਰਮੇਸ਼ਰ ਦਾ ਹੁਕਮ ਵੀ ਉਹੀ ਪਛਾਣ ਸਕਦੀ ਹੈ, ਜਿਸ 'ਤੇ ਕਰਨਹਾਰ ਦੀ ਬਖਸ਼ਿਸ਼ ਹੋਵੇ । ਸ੍ਰੀ ਭਗਤ ਰਵੀਦਾਸ ਜੀ ਇਸ ਦੀ ਪੁਸ਼ਟੀ ਇੰਜ ਕਰਦੇ ਹਨ :-

ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ ॥
ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥ ਅੰਗ ੧੨੯੩ ॥

---

(ਪੰਨਾ ੧੩੧ ਦੀ ਬਾਕੀ)

ਅਤੇ ਜਗਤ ਦੇ ਪਰਮਪ੍ਰਾਚੀਨ ਇਤਿਹਾਸ ਦਾ ਭਰਪੂਰ ਭੰਡਾਰ ਹੈ । ਇਸ ਦੇ ਪੜ੍ਹਨ ਨਾਲ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਇਤਿਹਾਸਕ ਘਟਨਾਵਾਂ ਵੱਲ ਕੀਤੇ ਇਸ਼ਾਰਿਆਂ ਦੀ ਪੂਰੀ-ਪੂਰੀ ਸੋਝੀ ਪੈਂਦੀ ਹੈ । ਲੰਮੀ ਗੁਲਾਮੀ ਦੇ ਕਾਰਨ ਮੌਤ-ਮਰੀਆਂ ਕੌਮਾਂ ਵਿਚ ਨਵੇਂ ਸਿਰੇ ਪੌਰਖ ਤੇ ਅਣਖ ਜਗਾਉਣ ਦਾ ਅਦੁੱਤੀ ਵਸੀਲਾ ਖਿਆਲ ਕਰਕੇ ਹੀ ਸ੍ਰੀ ਦਸਮੇਸ਼ ਜੀ ਨੇ ਇਸ ਗ੍ਰੰਥ ਵਿਚ ਬਾਣੀਆਂ, ਕਹਾਣੀਆਂ ਲਿਖੀਆਂ ਹਨ ਜੋ ਪੁੱਤਰਾਂ ਨੂੰ ਸਪੁੱਤਰ ਬਣਾਉਣ ਲਈ ਸਮਰੱਥ ਹੁੰਦੀਆਂ ਹਨ । ਲੇਕਿਨ ਇਸ ਗ੍ਰੰਥ ਦੀ ਰਚਨਾ ਪੁਰਾਣੀ ਦੇਸ਼ ਭਾਖਾ ਤੇ ਫਾਰਸੀ ਆਦਿਕ ਬੋਲੀਆਂ ਦੇ ਰਲੇ-ਮਿਲੇ ਸ਼ਬਦਾਂ ਵਿਚ ਹੈ, ਨਾਲੇ ਪੁਰਾਣੇ ਰਿਵਾਜ ਅਨੁਸਾਰ ਅਛੇਦ (ਮਿਲੇ-ਜੁਲੇ ਅੱਖਰਾਂ ਵਿਚ) ਲਿਖੀ ਹੈ, ਛਪੀ ਹੈ । ਇਸ ਲਈ ਸਾਧਾਰਨ ਬੰਦਿਆਂ ਪਾਸੋਂ ਛੇਤੀ ਪੜ੍ਹੀ ਤੇ ਸਮਝੀ ਨਹੀਂ ਜਾ ਸਕਦੀ । ਇਸੇ ਕਾਰਨ ਇਸ ਗ੍ਰੰਥ ਦੇ ਦਰਸ਼ਨ ਪਾਠ ਦਾ ਰਿਵਾਜ ਸਿੱਖਾਂ ਵਿਚੋਂ ਘੱਟ ਰਿਹਾ ਹੈ ।
ਇਸੇ ਘਾਟੇ ਨੂੰ ਸਭ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਕਮੇਟੀ ਅੰਮ੍ਰਿਤਸਰ ਨੇ ਮਹਿਸੂਸ ਕੀਤਾ ਅਤੇ ਇਸ ਦਾ ਇਲਾਜ ਸੋਚਿਆ ਕਿ ਦਸਮ ਗ੍ਰੰਥ ਦੇ ਸ਼ਬਦਾਰਥ (ਪ੍ਰਯਾਯ) ਤਿਆਰ ਕਰਵਾਏ ਜਾਣ । ਕਮੇਟੀ ਨੇ ਵਿਦਵਾਨਾਂ ਦਾ ਉਦਮ ਟੁੰਬਣ ਵਾਸਤੇ ੨੬-੯-੩੧ ਨੂੰ ਇਕ ਪ੍ਰੇਰਨਾ ਭਰਪੂਰ ਐਲਾਨ ਕੀਤਾ ਜਿਸ ਦੇ ਆਧਾਰ 'ਤੇ ਸੇਵਕ (ਭਾਈ ਰਣਧੀਰ ਸਿੰਘ) ਨੇ ਇਸ ਉੱਤਮ ਗ੍ਰੰਥ ਦੇ ਰਚਨਹਾਰ ਦੀ ਹੀ ਟੇਕ ਤੱਕ ਕੇ ਇਸ ਮਹਾਨ ਕਾਰਜ ਨੂੰ ਹੱਥ ਪਾ ਲਿਆ ਅਤੇ ਸੰਮਤ ੧੯੯੨ ਬਿਕਰਮੀ (੧੯੩੫ ਈ.) ਵਿਚ ਇਹ ਕਾਰਜ ਗੁਰੂ-ਕ੍ਰਿਪਾ ਨਾਲ ਨਿਰਵਿਘਨ ਸਿਰੇ ਚੜ੍ਹ ਗਿਆ । ਹੁਣ ਜਿਸ ਨੂੰ ਛਪਣ ਦੀਆਂ ਤਿਆਰੀਆਂ ਅੰਗੜਾਈਆਂ ਲੈ ਰਹੀਆਂ ਹਨ ।[?]
? ਪਬਲੀਕੇਸ਼ਨ ਬਿਊਰੋ—ਪੰਜਾਬੀ ਯੂਨੀਵਰਸਿਟੀ ਪਟਿਆਲਾ ਵੱਲੋਂ ਛਾਪੀ ਜਾ ਚੁੱਕੀ ਹੈ ।
ਦਸਮ ਗ੍ਰੰਥ ਸਬੰਧੀ ਕੁਝ ਅਰਸੇ ਤੋਂ ਚੂੰਕਿ ਕਈ ਤਰ੍ਹਾਂ ਦੀਆਂ ਗਲਤ-ਫਹਿਮੀਆਂ ਜਿਹੀਆਂ ਪੈ ਰਹੀਆਂ ਹਨ ਇਸ ਲਈ ਸੱਤ-ਅੱਠ ਵਰ੍ਹੇ ਇਨ੍ਹਾਂ ਭੁਲੇਖਿਆਂ ਦੀ ਖੋਜ-ਪੜਤਾਲ ਕਰਨ 'ਤੇ ਵੀ ਖਰਚ ਕਰਨੇ ਪੈ ਗਏ ਹਨ । ਇਸ ਲੰਮੀ ਤੇ ਖਰਚੀਲੀ ਖੋਜ ਦਾ ਨਤੀਜਾ ਅਗਲੇ ਕੁਝ ਪੱਤਰਿਆਂ 'ਤੇ ਅੰਕਿਤ ਹੈ । ਆਸ ਹੈ ਵਿਦਵਾਨ ਸੱਜਣ, ਸੇਵਕ ਦੀਆਂ ਕਾਹੀਆਂ ਵਿੰਗੀਆਂ-ਟੇਢੀਆਂ ਲੀਕਾਂ ਉੱਤੇ ਆਪਣੀ ਸੋਗਤਾ ਦਾ ਚਾਨਣ ਪਾ ਕੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਲਿਖਣ ਦੇ ਸਹੀ ਮਨੋਰਥ ਨੂੰ ਸਮਝਣ ਵਿਚ ਸਾਧਾਰਨ ਜਨਤਾ ਦੀ ਅਗਵਾਈ ਕਰਨਗੇ । ਜਿਸ ਅਗਾਧ-ਬੋਧ ਗ੍ਰੰਥ ਦਾ ਅਰਥ-ਬੋਧ ਕਰਾਉਣ

(ਬਾਕੀ ਪੰਨਾ ੧੩੫ ਤੇ)

[1]ਲਿਉ ਤੇਰੀ ਮੈ ਬੇਗ ਚਲੋ ਹਰਿ ਪੈ ਬਡਭਾਗੀ ॥੭੦੫॥ ਸ੍ਵੈਯਾ ॥ [2]ਬ੍ਰਿਜ ਨਾਥ ਬੁਲਾਵਤ ਹੈਂ ਚਲੀਯੈ ਕਛੁ ਜਾਨਤ ਹੈਂ ਰਸ ਬਾਤ ਇਯਾਨੀ ॥ ਤੋਹੀ ਕੋ ਸਯਾਮ ਨਿਹਾਰਤ ਹੈਂ ਤੁਮਰੇ ਬਿਨ ਰੀ ਨਹੀ ਪੀਵਤ ਪਾਨੀ ॥ [3]ਤੂੰ ਇਹ ਭਾਂਤ ਕਹੈ ਮੁਖ ਤੇ ਨਹੀ ਜਾਉਗੀ ਹਉ ਹਰਿ ਪੈ ਇਹ ਬਾਨੀ ॥ ਤਾਹੀ ਤੇ ਜਾਨਤ ਹੌਂ ਸਜਨੀ ਅਬ ਜੋਬਨ ਪਾਇ ਭਈ ਹੈਂ ਦੀਵਾਨੀ ॥੭੦੬॥ ਸ੍ਵੈਯਾ ॥ [4]ਮਾਨ ਕਰਯੋ ਮਨ ਬੀਚ ਤ੍ਰੀਯਾ ਤਜ ਬੈਠ ਰਹੀ ਹਿਤ ਸਯਾਮ ਜੁ ਕੇਰੋ ॥ ਬੈਠ ਰਹੀ ਬਕ ਧਯਾਨ ਧਰੇ ਸਭ ਜਾਨਤ ਪ੍ਰੀਤ ਕੋ ਭਾਵਨ ਨੇਰੋ ॥ [5]ਤੋ ਸੰਗ ਤੌ ਮੈ ਕਹਯੋ ਸਜਨੀ ਕਹਬੇ ਕਹੁ ਜੋ ਉਮਗਯੋ ਮਨ ਮੇਰੋ ॥ ਆਵਤ ਹੈ ਇਮ ਮੋ ਮਨ ਮੈ ਦਿਨ ਚਾਰ ਕੋ ਪਾਹੁਨ ਜੋਬਨ ਤੇਰੋ ॥੭੦੭॥ [6]ਤਾ ਕੇ ਨ ਪਾਸ ਚਲੈਂ ਉਠਕੈ ਕਬਿ ਸਯਾਮ ਜੋਊ ਸਭ ਲੋਗਨ ਭੋਗੀ ॥ ਤਾ ਤੇ ਰਹੀ ਹਠ ਬੈਠ ਤ੍ਰੀਯਾ ਉਨ ਕੋ ਕਛੁ ਜੈਗੋ ਨ ਆਪਨ ਖੋ ਗੀ ॥ [7]ਜੋਬਨ ਕੋ ਜੁ ਗੁਮਾਨ ਕਰੈ ਤਿਹ ਜੋਬਨ ਕੀ ਸੁ ਦਸਾ ਇਹ ਹੋਗੀ ॥ ਤੋ ਤਜਿਕੈ ਸੋਊ ਯੌਂ ਰਮਿ ਹੈ ਜਿਮ ਕੰਧ ਪੈ ਡਾਰ ਬਘੰਬਰ ਜੋਗੀ[ੳ] ॥੭੦੮॥ [8]ਨੈਨ ਕੁਰੰਗਨ ਸੇ ਤੁਮਰੇ ਸਮ ਕੇਹਰਿ ਕੀ ਕਟਿ ਰੀ ਸੁਨ ਤ੍ਵੈਹੈ ॥ ਆਨਨ ਸੁੰਦਰ ਹੈ ਸਸਿ ਸੋ ਜਿਹਕੀ ਛੁਨ ਕੰਜ ਬਰਾਬਰ ਕ੍ਵੈਹੈ ॥ [9]ਬੈਠ ਰਹੀ ਹਠ ਬਾਂਧ ਘਨੋ ਤਿਹ ਤੇ ਕਛੁ ਆਪ ਨਹੀਂ ਸੁਨ ਖ੍ਵੈਹੈ ॥ ਏ ਤਨ ਸੋ ਤੁਹਿ ਬੈਰ ਕਰਯੋ ਹਰਿ ਸਿਉ ਹਠਿ ਏ ਤੁਮਰੋ ਕਹੁ ਹ੍ਵੈਹੈ ॥੭੦੯॥ ਸ੍ਵੈਯਾ ॥ [10]ਸੁਨਕੈ ਇਹ ਗ੍ਵਾਰਨ ਕੀ ਬਤੀਯਾ ਬ੍ਰਿਖਭਾਨ ਸੁਤਾ ਅਤਿ ਰੋਸ ਭਰੀ ॥ ਨੈਨ ਨਚਾਇ ਚੜ੍ਹਾਇਕੈ ਭਉਹਨ ਪੈ ਮਨ ਮੈ ਸੰਗ ਕ੍ਰੋਧ ਜਰੀ ॥ [11]ਜੋਊ ਆਈ ਮਨਾਵਨ ਗ੍ਵਾਰਨਿ ਥੀ ਤਿਹ ਸੋ ਬਤੀਯਾ ਇਮ ਪੈ ਉਚਰੀ ॥ ਸਖੀ ਕਾਹੇ ਕੌ ਹਉ ਹਰਿ ਪਾਸ ਚਲੌਂ ਹਰਿ ਕੀ ਕਛੁ ਮੋ ਪਰਵਾਹ ਪਰੀ ॥੭੧੦॥ [12]ਯੌਂ ਇਹ ਉਤਰ ਦੇਤ ਭਈ ਤਬ ਯਾ ਬਿਧਿ ਸੋ ਉਨ ਬਾਤ ਕਰੀ ਹੈ ॥ ਰਾਧੇ ਬੁਲਾਇ ਲਿਉ ਰੋਸ ਕਰੋ ਨਹਿ ਕਿਉ ਕਹਿ ਕੋਪ ਕੇ ਸੰਗ ਭਰੀ ਹੈ ॥ [13]ਤੂ ਇਤ ਮਾਨ ਰਹੀ ਕਰਿਕੈ ਉਤ ਹੇਰਤ ਪੈ ਰਿਪੁ ਚੰਦ ਹਰੀ ਹੈ ॥ ਤੂੰ ਨ ਕਰੈ ਪਰਵਾਹ ਹਰੀ ਹਰਿ ਕੌ ਤੁਮਰੀ ਪਰਵਾਹ ਪਰੀ ਹੈ ॥੭੧੧॥ ਸ੍ਵੈਯਾ ॥ [14]ਯੌਂ ਕਹਿ ਬਾਤ ਕਹੀ ਫਿਰਿ ਯੌ ਉਠ ਬੇਗ ਚਲੋ ਚਲਿ ਹੋਹੁ ਸੰਜੋਗੀ ॥ ਤਾਹੀ ਕੇ ਨੈਨ ਲਗੇ ਇਹ ਠਉਰ ਜੋਊ ਸਭ ਲੋਗਨ ਕੋ ਰਸ ਭੋਗੀ ॥ [15]ਤਾ ਕੇ ਨ ਪਾਸ ਚਲੈ ਸਜਨੀ ਉਨ ਕੋ ਕਛੁ ਜੈਹੈ ਨ ਆਪਨ ਖੋ ਗੀ ॥ ਤ੍ਵੈ ਮੁਖ ਰੀ ਬਲ ਦੇਖਨ ਕੋ ਜਦੁਰਾਇ ਕੇ ਨੈਨ ਭਏ ਦੋਊ ਬਿਓਗੀ ॥੭੧੨॥ [16]ਪੇਖਤ ਹੈ ਨਹੀ

---

ੳ ਮਹਾਂ ਪੁਰਸ਼ਾਂ ਕੀ ਬਾਤ ਮੈਂ ਬਾਤ ਬਾਤ ਮੈਂ ਬਾਤ ॥ ਮਨ ਰੋਗੀ ਕੇ ਰੋਗ ਕੋ ਅਉਖਧ ਹੈ ਸਾਖ ਸ਼ਾਤ ॥

ਜੋ ਮਹਾਨ ਪੁਰਸ਼ਾਂ ਦੇ ਇਤਿਹਾਸ ਵਿਚ ਤੇ ਕਥਨ ਵਿਚ ਹਰ ਬਾਤ ਵਿਚ ਮਹੱਤਵਪੂਰਨ ਸੁਝਾਅ ਹੁੰਦੇ ਹਨ, ਜਿਨ੍ਹਾਂ ਤੋਂ ਇਹ ਰੋਗੀ ਆਤਮਾ ਕਈ ਵੁ ਔਸ਼ਧੀਆਂ ਹਾਸਲ ਕਰ ਸਕਦੀ ਹੈ । ਜਦੋਂ ਅਵੇਸਲੀ ਹੋ ਕੇ ਇਹ ਜੀਵ ਰੂਪੀ ਗੋਪੀ ਅਸੁਰ ਹੋ ਕੇ ਅਵੇਸਲੇ ਮਨ ਦੇ ਵਿਚ ਘੁਰਾੜੇ ਮਾਰਦੀ ਹੈ ਤਾਂ ਪਹਿਰੇਦਾਰ ਗੁਰੂ ਸ੍ਰੀ ਦਸਮੇਸ਼ ਜੀ ਡਾਂਗ ਲੈ ਲੈ ਜੋਗਾ ਸਿੰਘ ਨੂੰ ਹੋੜਦਾ ਹੈ । ਅਥਵਾ ਸੁੱਤਿਆਂ ਨੂੰ ਆਵਾਜ਼ਾਂ ਮਾਰ ਕੇ ਜਗਾਉਂਦਾ ਹੈ । ਇਸੇ ਤਰ੍ਹਾਂ ਇਹ ਆਤਮਾ ਰੂਪੀ ਗੋਪੀ ਇਹ ਭੁੱਲ ਜਾਂਦੀ ਹੈ ਮੇਰਾ ਜੋਬਨ ਕਿਉਂ ਤੇ ਕਿਸ ਨੇ ਅਤੇ ਕਿਸ ਲਈ ਦਿੱਤਾ ਹੈ ? ਤਾਂ ਅੱਗੇ ਹਰੀ ਦੀਆ ਭੇਜੀਆਂ ਦੂਤਾਂ ਕਹਿੰਦੀਆਂ ਹਨ ਐ ਰਾਧਾ । ਇਸ ਜੋਬਨ ਤੇ ਜਵਾਨੀ ਦਾ ਮਾਣ ਨਾ ਕਰ । ਇਹ ਤਾਂ ਇੰਜ ਹੈ ਭੌਤਿਕ ਸਰੀਰ ਰੂਪੀ ਖਲ ਜਿਵੇਂ ਸ਼ੇਰ ਦੀ ਖੱਲ ਲਾਹ ਕੇ ਜੋਗੀ ਲੋਕ ਆਸਣ ਵਿਛਾ ਲੈਂਦੇ ਹਨ । ਜਿਵੇਂ ਜੇ ਉਹ ਕਿਸੇ ਫਕੀਰ ਨੂੰ ਮਿਲ ਜਾਵੇ ਤਾਂ ਉਹ ਬੜਾ ਫਖਰ ਤੇ ਮਾਣ ਕਰਦਾ ਹੈ ਕਿਉਂਕਿ ਸ਼ੇਰ ਦੀ ਖੱਲ ਹਾਰੀ ਸਾਰੀ ਹਰ ਇਕ ਨੂੰ ਮੁਹੱਈਆ ਨਹੀਂ ਹੁੰਦੀ। ਕੀਮਤੀ ਵੀ ਬੜੀ ਹੁੰਦੀ ਹੈ । ਸੋ ਮੁਸ਼ਕਿਲ ਨਾਲ ਹੀ ਕਿਸੇ ਦੇ ਹੱਥ ਆਉਂਦੀ ਹੈ । ਪਰ ਇਹੋ ਖੱਲ ਜੇ ਕਿਸੇ ਵੈਰਾਗਵਾਨ ਤਿਆਗੀ ਜੋਗੀ ਦੇ ਹੱਥ ਆ ਜਾਵੇ ਤਾਂ ਉਹ ਇਸ ਦੇ ਭਾਰ ਨੂੰ ਚੁੱਕਣਾ ਨਿਗੂਣਾ ਜਾਣ ਕੇ ਭਾਰ ਲਾਹੁਣ ਲਈ ਜਿਵੇਂ ਹੋਰ ਸੰਸਾਰਕ ਪਦਾਰਥਾਂ ਦਾ ਮੋਹ ਤਿਆਗ ਘਰੋਂ ਨਿਕਲ ਤੁਰਦਾ ਹੈ ਤਾਂ ਇਸ ਮੋਢੇ ਚੁੱਕੀ ਸ਼ੇਰ ਦੀ ਖੱਲ ਨੂੰ ਵੀ ਵਗਾਹ ਮਾਰਦਾ ਹੈ, ਸੁੱਟ ਕੇ ਤੁਰ ਜਾਂਦਾ ਹੈ ॥ ਇਸੇ ਤਰ੍ਹਾਂ ਸਮਾਂ ਪਾ ਕੇ ਆਤਮਾ ਜਮਾਂ ਦਾ ਸਾਥ ਪਾ ਕੇ ਜਾਂ ਕੋਈ ਰੋਗ ਅਥਵਾ ਬੁਢਾਪੇ ਦੇ ਸਾਥ ਨਾਲ ਕਾਇਆ ਰੂਪੀ ਖੱਲ ਨੂੰ ਹੁਸਨ ਤੇ ਜਮਾਲ ਤੁਰ ਜਾਂਦਾ ਹੈ ਅਤੇ ਪਿੱਛੇ ਰਹਿ ਜਾਂਦੀ ਹੈ ਕਬਰ ਵਿਚ ਲੋਥ ਜਾਂ ਸਮਸ਼ਾਨ ਵਿਚ ਬਿਭੂਤੀ (ਸੁਆਹ) ।

ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥ ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥੩੯॥

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ ॥ ਆਜੁ ਕਾਲਿ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ ॥੪੦॥

ਕਬੀਰ ਖਿੰਥਾ ਜਲਿ ਕੋਇਲਾ ਭਈ ਖਾਪਰੁ ਫੂਟ ਮਫੂਟ ॥ ਜੋਗੀ ਬਪੁੜਾ ਖੇਲਿਓ ਆਸਨਿ ਰਹੀ ਬਿਭੂਤਿ ॥੭੮॥ ਅੰਗ ੧੩੬੬-੬੭ ॥

੧. ਤੇਰੀ ਖਾਤਰ ਮੈਂ ਆਈ ਹਾਂ । ਹੇ ਵੱਡੇ ਭਾਗਾਂ ਵਾਲੀਏ ! ਹਰੀ ਦੇ ਪਾਸ ਚਲੀ ਚੱਲ ॥੭੦੫॥

੨. ਸ੍ਵੈਯਾ ॥ ਤੈਨੂੰ ਕੌਣ ਬੁਲਾਉਂਦਾ ਹੈ ? ਤੂੰ ਉੱਠ ਕੇ ਉਸ ਦੇ ਪਾਸ ਚਲੀ ਚੱਲ । ਤੂੰ ਪ੍ਰੇਮ ਦੇ ਰਸ ਤੋਂ ਜਾਨਣ ਤੋਂ ਬੇਖਬਰ ਹੈਂ । ਕ੍ਰਿਸ਼ਨ ਜੀ ਤਾਂ ਤੇਰੇ ਵੱਲ ਹੀ ਵੇਖਦੇ ਹਨ । ਅਰੀ ! ਤੇਰੇ ਬਿਨਾਂ ਤਾਂ ਉਹ ਪਾਣੀ ਵੀ ਨਹੀਂ ਪੀਂਦਾ । ਤੂੰ ਆਪਣੇ ਮੂੰਹ ਤੋਂ ਇਸ

੩. ਤਰ੍ਹਾਂ ਕਹਿੰਦੀ ਹੈਂ ਕਿ ਮੈਂ ਨਹੀਂ ਜਾਉਂਗੀ । ਇਹ ਗੱਲ ਮੈਂ ਹਰੀ ਪਾਸ ਜਾ ਕੇ ਕਿਵੇਂ ਕਹਾਂ ? ਇਸੇ ਕਰਕੇ ਐ ਸਖੀ ! ਮੈਂ ਸਮਝਦੀ ਹਾਂ ਕਿ ਤੂੰ ਜੋਬਨ, ਜਵਾਨੀ ਪਾ ਕੇ ਇਸ ਦੇ ਮਦ ਵਿਚ ਝੱਲੀ ਹੋ ਗਈ ਹੈਂ ॥੭੦੬॥

੪. ਸ੍ਵੈਯਾ ॥ ਐ ਭੈਣ ! ਤੂੰ ਮਨ ਦੇ ਵਿਚ ਮਾਣ ਕਰ ਲਿਆ ਹੈ । ਸ਼ਿਆਮ ਨਾਲੋਂ ਪ੍ਰੇਮ ਛੱਡ ਬੈਠੀ ਹੈਂ । ਬਗਲੇ ਵਾਂਗ ਧਿਆਨ ਲਾ ਕੇ ਬੈਠ ਗਈ ਹੈਂ । ਪ੍ਰੀਤ ਤੇ ਭਾਵਨਾ ਦੇ ਨੇਤ ਨੂੰ ਸਭ ਕੋਈ ਜਾਣਦਾ ਹੈ ।

੫. ਐ ਭੈਣ ! ਮੈਂ ਤੈਨੂੰ ਉਹੀ ਗੱਲ ਕਹੀ ਹੈ ਜੋ ਕੁਝ ਕਹਿਣ ਲਈ ਮੇਰੇ ਮਨ ਵਿਚ ਆਈ ਹੈ ਅਤੇ ਮੇਰੇ ਮਨ ਦੇ ਵਿਚ ਇਹ ਗੱਲ ਆਈ ਹੈ ਕਿ ਤੂੰ ਸੋਚ ਕੇ ਵੇਖ ਇਹ ਜੋ ਤੇਰਾ ਜੋਬਨ ਹੈ । ਇਸ ਦਾ ਮਾਣ ਨਾ ਕਰ । ਇਹ ਤਾਂ ਚਾਰ ਦਿਨਾਂ ਦਾ ਪ੍ਰਾਹੁਣਾ ਹੈ ॥੭੦੭॥

੬. ਤੂੰ ਉਸ ਦੇ ਪਾਸ ਉੱਠ ਕੇ ਨਹੀਂ ਜਾਂਦੀ । ਕਵੀ ਸ਼ਿਆਮ ਜੀ ਕਹਿੰਦੇ ਹਨ ਜੋ ਸਭ ਲੋਕਾਂ ਦੇ ਵਿਚ ਵਿਆਪਕ ਹੈ ਅਤੇ ਸਭ ਸਰੀਰਾਂ ਨੂੰ ਭੋਗਦਾ ਹੈ । ਐ ਗੋਪੀ ! ਰੂਪ ਇਸਤਰੀ ਦੀ ਰੂਹ ਤੂੰ ਉਸ ਕੋਲ ਜਾਣ ਤੋਂ ਅੜੀ ਬੈਠੀ ਹੈਂ ਜਿਸ ਦਾ ਤੂੰ ਕੁਝ ਵਿਗਾੜ ਨਹੀਂ ਸਕਦੀ ਅਤੇ ਆਪਣਾ ਸਭ ਕੁਝ ਖੋ ਬੈਠੇਂਗੀ ।

੭. ਜਿਹੜਾ ਜੋਬਨ, ਜਵਾਨੀ ਦਾ ਤੂੰ ਮਾਣ ਕਰਦੀ ਹੈਂ ਇਸ ਦੀ ਤਾਂ ਇਹ ਹਾਲਤ ਹੋਵੇਗੀ । ਉਹ ਜੋਬਨ, ਜਵਾਨੀ ਤੈਨੂੰ ਛੱਡ ਕੇ ਇੰਜ ਚਲੀ ਜਾਏਗੀ ਜਿਵੇਂ ਕੰਧੇ ਉੱਤੋਂ ਲਾਹ ਕੇ ਸ਼ੇਰ ਦੀ ਖੱਲ ਨੂੰ ਸੁੱਟ ਕੇ ਜੋਗੀ ਤੁਰ ਜਾਂਦਾ ਹੈ ॥੭੦੮॥

੮. ਤੇਰੇ ਇਹ ਹਿਰਨ ਜਿਹੇ ਨੇਤਰ ਅਤੇ ਸ਼ੇਰ ਜਿਹਾ ਲੱਕ ਹੈ। ਜਿਹੜਾ ਤੇਰਾ ਚੰਦ ਜਿਹਾ ਮੁੱਖ ਹੈ, ਜਿਸ ਦੇ ਬਰਾਬਰ ਕੰਵਲ ਫੁੱਲ ਵੀ ਕੋਈ ਨਹੀਂ । ਜਿਹੜਾ

੯. ਤੂੰ ਹੱਠ ਕਰਕੇ ਅੜੀ ਬੈਠੀ ਹੈਂ, ਜ਼ਿਦ ਕਰਕੇ ਸਭ ਕੁਝ ਖੋ ਬੈਠੇਂਗੀ । ਤੂੰ ਆਪਣੇ ਇਸ ਸਰੀਰ ਦੇ ਨਾਲ ਹੀ ਵੈਰ ਕੀਤਾ ਹੈ । ਹਰੀ ਦੇ ਨਾਲ ਇਹ ਤੇਰੀ ਜ਼ਿਦ ਕਿਵੇਂ ਹੋ ਸਕਦੀ ਹੈ ? ॥੭੦੯॥

੧੦. ਸ੍ਵੈਯਾ ॥ ਇਨ੍ਹਾਂ ਗੋਪੀਆਂ ਦੀ ਇਹ ਸੁਖਦਾਇਕ ਸਿੱਖਿਆ ਸੁਣ ਕੇ ਨਿਰ੍ਹਾਰੋ, ਅੜਬ ਆਤਮਾ ਵਾਂਗ ਰਾਧਾ ਬਹੁਤ ਸਾਰੇ ਕ੍ਰੋਧ ਵਿਚ ਆ ਗਈ । ਨੇਤਰ ਘੁਮਾ ਕੇ, ਭੌਂਹਾਂ ਚੜ੍ਹਾ ਕੇ ਆਪਣੇ ਮਨ ਦੇ ਵਿਚ ਕ੍ਰੋਧ ਨਾਲ ਜਲ-ਬਲ ਉੱਠੀ ।

੧੧. ਜਿਹੜੀ ਗੋਪੀ ਮਨਾਉਣ ਵਾਸਤੇ ਆਈ ਸੀ ਉਸ ਨੂੰ ਇਸ ਤਰ੍ਹਾਂ ਦੀਆਂ ਗੱਲਾਂ ਕਹੀਆਂ ਕਿ ਐ ਸਖੀ ! ਤੂੰ ਮੈਨੂੰ ਕਾਹਦੇ ਲਈ ਹਰੀ ਪਾਸ ਜਾਣ ਲਈ ਕਹਿੰਦੀ ਹੈਂ ? ਮੈਨੂੰ ਹਰੀ ਦੀ ਕੀ ਪ੍ਰਵਾਹ ਪਈ ਹੋਈ ਹੈ ॥੭੧੦॥

੧੨. ਜਿਸ ਵੇਲੇ ਰਾਧਾ ਨੇ ਇਹ ਉੱਤਰ ਦੇ ਦਿੱਤਾ ਤਾਂ ਅੱਗੋਂ ਮੈਨ ਪ੍ਰਭਾ ਨੇ ਇਸ ਤਰ੍ਹਾਂ ਦੀ ਗੱਲ ਕੀਤੀ । ਹੇ ਰਾਧੇ ! ਜੇ ਤੈਨੂੰ ਕ੍ਰਿਸ਼ਨ ਜੀ ਨੇ ਬੁਲਾ ਲਿਆ ਹੈ ਤਾਂ ਤੂੰ ਕਾਹਦੇ ਲਈ ਜੋਸ਼ ਵਿਚ ਆ ਗਈ ਹੈਂ ? ਇਹ ਕ੍ਰੋਧ ਨਾ ਕਰ । ਕਾਹਦੇ ਲਈ ਕ੍ਰੋਧ ਦੇ ਵਿਚ ਭਰ ਗਈ ਹੈਂ ।

੧੩. ਇਧਰ ਤੂੰ ਆਪਣੇ ਜੋਬਨ 'ਤੇ ਮਾਣ ਕਰ ਰਹੀ ਹੈਂ । ਉਧਰ ਜੋ ਚੰਦਰਮਾ ਦੇ ਹੁਸਨ ਦਾ ਵੈਰੀ ਭਾਵ ਉਸ ਤੋਂ ਵੀ ਪ੍ਰਕਾਸ਼ਮਾਨ ਹੈ । ਜੇ ਤੂੰ ਉਸ ਹਰੀ ਦੀ ਪ੍ਰਵਾਹ ਨਹੀਂ ਕਰਦੀ ਤਾਂ ਹਰੀ ਨੂੰ ਤੇਰੀ ਕੀ ਪ੍ਰਵਾਹ ਪਈ ਹੋਈ ਹੈ ?੭੧੧॥

੧੪. ਸ੍ਵੈਯਾ ॥ ਉਪਰੋਕਤ ਗੱਲ ਕਰਕੇ ਫਿਰ ਇੰਜ ਪਿਆਰ ਨਾਲ ਕਿਹਾ ਕਿ ਉੱਠ ਕੇ ਚਲੀ ਚੱਲ । ਚੱਲ ਕੇ ਉਹਨਾਂ ਦੇ ਨਾਲ ਸਾਂਝੀ ਹੋ ਜਾਹ । ਉਸ ਦੇ ਨੇਤਰ ਇਧਰ ਇਸੇ ਪਾਸੇ ਲੱਗੇ ਹੋਏ ਹਨ ਜਿਹੜਾ ਸਾਰੇ ਸੰਸਾਰ ਦੇ ਲੋਕਾਂ ਦਾ ਰਸ ਭੋਗਦਾ ਹੈ।

੧੫. ਐ ਭੈਣ ! ਤੂੰ ਉਸ ਪਾਸ ਨਹੀਂ ਜਾਣਾ ਚਾਹੁੰਦੀ ਜਿਸ ਦਾ ਕੁਝ ਜਾਂਦਾ ਨਹੀਂ । ਤੂੰ ਆਪਣਾ ਸਭ ਕੁਝ ਖੋ ਲਵੇਂਗੀ । ਐ ਬਲੀ ! ਤੇਰਾ ਮੁੱਖ ਦੇਖਣ ਵਾਸਤੇ ਯਾਦਵਾਂ ਦੇ ਬਾਦਸ਼ਾਹ ਕ੍ਰਿਸ਼ਨ ਜੀ ਦੇ ਨੇਤਰ ਭੁੱਖੇ ਹੋਏ ਹੋਏ ਵੈਰਾਗੀ ਹੋ ਰਹੇ ਹਨ ॥੭੧੨॥

੧੬. ਹੋਰ ਤਾਂ ਕਿਸੇ ਇਸਤਰੀ ਵੱਲ ਉਹ ਵੇਖਦੇ ਹੀ ਨਹੀਂ ।

---

*(ਪੰਨਾ ੧੩੩ ਦੀ ਬਾਕੀ)*

ਲਈ ਇਹ ਸਾਰਾ ਉੱਦਮ ਤੇ ਖਰਚ ਹੋ ਰਿਹਾ ਹੈ ।

ਗ੍ਰੰਥ ਦੇ ਰਚਣਹਾਰ ਸ਼੍ਰੋਮਣੀ ਕਵੀ ਦੀ ਜਾਣ-ਪਛਾਣ ਕਰਾਉਣਾ ਵੀ ਨਿਹਾਇਤ ਜ਼ਰੂਰੀ ਸੀ । ਇਸ ਲੋੜ ਨੂੰ ਮੁੱਖ ਰੱਖ ਕੇ ਇਹ ਕੁਝ ਪੱਤਰੇ ਲਿਖੇ ਗਏ ਹਨ। ਜੋ ਸ਼ਬਦਾਰਥ ਸੈਂਚੀਆਂ ਦਾ ਜ਼ਰੂਰੀ ਅੰਗ ਸਮਝਣੇ ਚਾਹੀਦੇ ਹਨ । ਕਿਸੇ ਗ੍ਰੰਥ ਦੀ ਭੂਮਿਕਾ ਤੇ ਅੰਤਿਕਾ, ਉਸ ਦੇ ਸਿਰ ਤੇ ਪੈਰ ਦੀ ਹੈਸੀਅਤ ਰੱਖਦੀਆਂ ਹਨ। ਇਸ ਲਈ ਇਨ੍ਹਾਂ ਨੂੰ ਗ੍ਰੰਥ ਨਾਲੋਂ ਅੱਡ ਕਰਨਾ, ਉਸ ਨੂੰ ਰੁੰਡ ਮੁੰਡ ਬਣਾਉਣ ਤੇ ਤੁਲ ਹੈ । ਸੇਵਕ ਨੇ ਜੋ ਵਿਚਾਰਨੇ ਇਸ ਨਿੱਕੇ ਜਿਹੇ ਪੁਸਤਕ ਵਿਚ ਪੇਸ਼ ਕੀਤੇ ਹਨ ਉਹ ਦਰੁਸਤ ਹਨ ਜਾਂ ਗਲਤ ? ਇਸ ਗੱਲ ਦਾ ਨਿਰਣਾ ਕਰਾਉਣ ਵਾਸਤੇ ਹੀ ਪੁਸਤਕ ਆਪ ਦੀ ਸੇਵਾ ਵਿਚ ਪੁੱਜ ਰਹੀ ਹੈ । ਉਮੀਦ ਹੈ ਆਪ ਪੂਰੇ ਧਿਆਨ ਨਾਲ ਇਸ ਨੂੰ ਵਾਚ-ਵਿਚਾਰ ਕੇ ਆਪਣੀ ਅਮੋਲਕ ਰਾਏ ਕਾਇਮ ਕਰੋਗੇ । —ਪ੍ਰਾਰਥਕ ਰਣਧੀਰ ਸਿੰਘ, ਅੰਮ੍ਰਿਤਸਰ ੬-੫-੧੯੫੫

ਸਬਦਿ-ਮੂਰਤਿ ਅੰਗ ੩ ॥ ਜਿਹੜੇ ਮੇਰੇ ਮਾਨ ਤੇ ਸਤਿਕਾਰਯੋਗ ਮਹਾਨ ਵਿਦਵਾਨ ਅਤੀਤ ਦੇ ਇਤਿਹਾਸ ਨੂੰ ਜਾਂ ਆਦਿ ਗੁਰਬਾਣੀ ਵਿਚ ਆਏ ਇਤਿਹਾਸ-ਮਿਥਿਹਾਸ ਕਹਿ ਕੇ ਪਿੱਛੋਂ ਉਕਾ ਲਿਖਦੇ ਹਨ, ਉਹ ਜ਼ਰੂਰ ਇਸ ਭਾਈ ਸਾਹਿਬ ਰਣਧੀਰ ਸਿੰਘ ਸਕਾਲਰ ਦੇ ਇਹਨਾਂ ਵਿਚਾਰਾਂ ਨੂੰ ਗੌਰ ਨਾਲ ਪੜ੍ਹ ਕੇ ਆਪਣੇ ਵਿਚਾਰਾਂ ਦਾ ਨਿਰਨੇਤਮ ਅਧਿਐਨ ਕਰ ਲੈਣ ।

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥੧॥
ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥੨॥
ਹਰੀ ਚੰਦੁ ਦਾਨੁ ਕਰੈ ਜਸੁ ਲੇਵੈ ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥ ਆਪਿ ਭੁਲਾਇ ਆਪੇ ਮਤਿ ਦੇਵੈ ॥੩॥
ਦੁਰਮਤਿ ਹਰਣਾਖਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥
ਪ੍ਰਹਲਾਦ ਉਧਾਰੇ ਕਿਰਪਾਧਾਰੀ ॥੪॥
ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤਿ ॥ ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥
ਸਹਸ ਬਾਹੁ 'ਮਧੁ' ਕੀਟ ਮਹਿਖਾਸਾ ॥ ਹਰਣਾਖਸੁ ਲੇ ਨਖਹੁ ਬਿਧਾਸਾ ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥
ਜਰਾਸੰਧਿ ਕਾਲ ਜਮਨੁ ਸੰਘਾਰੇ ॥ ਰਕਤਬੀਜੁ ਕਾਲੁ ਨੇਮ ਬਿਦਾਰੇ ॥ ਦੈਤ ਸੰਘਾਰਿ ਸੰਤ ਨਿਸਤਾਰੇ ॥੭॥
ਆਪੇ ਸਤਿਗੁਰੁ ਸਬਦ ਬੀਚਾਰੇ ॥ ਦੂਜੈ ਭਾਇ ਦੈਤ ਸੰਘਾਰੇ ॥ ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥
ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥ ਜਨ ਕਉ ਦੂਖਿ ਪਚੈ ਦੁਖੁ ਹੋਈ ॥੯॥
ਜਨਮੇਜੈ ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੦॥
ਕੰਸੁ ਕੇਸੁ ਚਾਂਡੂਰੁ ਨ ਕੋਈ ॥ ਰਾਮੁ ਨ ਜਾਨਿਆ ਅਪਨੀ ਪਤਿ ਖੋਈ ॥
ਬਿਨੁ ਜਗਦੀਸ ਨ ਰਾਖੈ ਕੋਈ ॥੧੧॥
ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥
ਨਾਨਕ ਨਾਮੁ ਮਿਲੈ ਗੁਣ ਗਾਇ ॥੧੨॥ ਅੰਗ ੨੨੪ ॥ ਮ: ੧ ॥

*(ਬਾਕੀ ਪੰਨਾ ੧੩੬ ਤੇ)*

[1]ਅਉਰ ਤ੍ਰੀਯਾ ਤੁਮਰੋ ਈ ਸੁਨੋ ਬਲਿ ਪੰਥਿ ਨਿਹਾਰੈ ॥ ਤੇਰੇ ਹੀ ਧਯਾਨ ਬਿਖੈ ਅਟਕੇ ਤੁਮਰੀ ਹੀ ਕਿਧੌ ਬਲਿ ਬਾਤ ਉਚਾਰੈ ॥ [2]ਝੂਮ ਗਿਰੈ ਕਬਹੂੰ ਧਰਨੀ ਪਰ ਤ੍ਰੈ ਮਧਿ ਆਪਨ ਆਪ ਸੰਭਾਰੈ ॥ ਤਉਨ ਸਮੈ ਸਖੀ ਤੋਹਿ ਚਿਤਾਰਿ ਕੈ ਸਯਾਮ ਜੂ ਮੈਨ ਕੋ ਮਾਨ ਨਿਵਾਰੈ ॥੭੧੩॥ ਸ੍ਵੈਯਾ ॥ [3]ਤਾ ਤੇ ਨ ਮਾਨ ਕਰੋ ਸਜਨੀ ਉਠਿ ਬੇਗ ਚਲੋ ਕਛੁ ਸੰਕ ਨ ਆਨੋ ॥ ਸਯਾਮ ਕੀ ਬਾਤ ਸੁਨੋ ਹਮ ਤੇ ਤੁਮਰੇ ਚਿਤ ਮੈ ਅਪਨੋ ਚਿਤ ਮਾਨੋ ॥ [4]ਤੇਰੇ ਹੀ ਧਯਾਨ ਫਸੇ ਹਰਿ ਜੂ ਕਰਿਕੈ ਮਨ ਸੋਕ ਅਸੋਕ ਬਹਾਨੋ ॥ ਮੂੜ ਰਹੀ ਅਬਲਾ ਕਰਿ ਮਾਨ ਕਛੂ ਹਰਿ ਕੋ ਨਹੀ ਹੇਤ ਪਛਾਨੋ ॥੭੧੪॥ [5]ਗ੍ਵਾਰਨਿ ਕੀ ਸੁਨਕੈ ਬਤੀਯਾ ਤਬ ਰਾਧਕਾ ਉੱਤਰ ਦੇਤ ਭਈ ॥ ਕਿਹ ਹੇਤ ਕਹਯੋ ਤਜਿਕੇ ਹਰਿ ਪਾਸਿ ਮਨਾਵਨ ਮੋਹੁ ਕੇ ਕਾਜ ਧਈ ॥ [6]ਨਹਿ ਹਉ ਚਲਿਹੌ ਹਰਿ ਪਾਸ ਕਹਯੋ ਤੁਮਰੀ ਧਉ ਕਹਾ ਗਤਿ ਹ੍ਵੈ ਹੈ ਦਈ ॥ ਸਖੀ ਅਉਰਨ ਨਾਮ ਸੁ ਮੂੜ ਧਰੈ ਨ ਲਖੈ ਇਹ ਹਉਹੂੰ ਕਿ ਮੂੜ ਮਈ ॥੭੧੫॥ [7]ਸੁਨਕੈ ਬ੍ਰਿਖਭਾਨ ਸੁਤਾ ਕੋ ਕਹਯੋ ਇਹ ਭਾਂਤ ਸੋ ਗ੍ਵਾਰਨ ਉੱਤਰ ਦੀਨੋ ॥ ਰੀ ਸੁਨ ਗ੍ਵਾਰਨਿ ਮੋ ਬਤੀਯਾ ਤਿਨਹੂੰ ਸੁਨ ਸੌਨ ਸੁਨੈਬੇ ਕਉ ਕੀਨੋ ॥ [8]ਮੋਹਿ ਕਹੈ ਮੁਖ ਤੇ ਕਿ ਤੂੰ ਮੂੜ; ਮੈ ਮੂੜ; ਤੁਹੀ ਮਨ ਮੈ ਕਰਿ ਚੀਨੋ ॥ ਮੈ ਜਦੁਰਾਇ ਕੀ ਭੇਜੀ ਅਈ, ਸੁਨਿ ਤੈ ਜਦੁਰਾਇ ਹੂੰ ਸੋ ਹਠ ਕੀਨੋ ॥੭੧੬॥ [9]ਯੌਂ ਕਹਿਕੈ ਇਹ ਭਾਂਤ ਕਹਯੋ ਚਲੀਯੈ ਉਠਕੈ ਬਲਿ ਸੰਕ ਨ ਆਨੋ ॥ ਤੋਹੀ ਸੋਂ ਹੇਤੁ ਘਨੋ ਹਰਿ ਕੋ ਤਿਹ ਤੇ ਤੁਮਹੂੰ ਕਹਯੋ ਸਾਚ ਹੀ ਜਾਨੋ ॥ [10]ਪਾਇਨ ਤੋਰੇ ਪਰੋ ਲਲਨਾ ਹਠ ਦੂਰ ਕਰੋ ਕਬਹੂੰ ਫੁਨ ਮਾਨੋ ॥ ਤਾ ਤੇ ਨਿਸੰਕ ਚਲੋ ਤਜਿ ਸੰਕ ਕਿਧੌ ਹਰਿ ਕੀ ਵਹ ਪ੍ਰੀਤਿ ਪਛਾਨੋ ॥੭੧੭॥ ਸ੍ਵੈਯਾ ॥ [11]ਕੁੰਜਨ ਮੈ ਸਖੀ ਰਾਸ ਸਮੈ ਹਰਿ ਕੇਲ ਕਰੇ ਤੁਮ ਸੋ ਬਨ ਮੈ ॥ ਜਿਤਨੋ ਉਨ ਕੋ ਹਿਤ ਹੈ ਤੁਹਿ ਮੋ; ਤਿਹ ਤੇ ਨਹੀ ਅਧਿਕ ਹੈ ਉਨ ਮੈ ॥ [12]ਮੁਰਝਾਇ ਗਏ ਬਿਨ ਤ੍ਵੈ ਹਰਿ ਜੂ; ਨਹਿ ਖੇਲਤ ਹੈ ਫੁਨ ਗ੍ਵਾਰਨਿ ਮੈ ॥ ਤਿਹ ਤੇ ਸੁਨ ਬੇਗ ਨਿਸੰਕ ਚਲੋ ਕਰਕੈ ਸੁਧ ਪੈ ਬਨ ਕੀ ਮਨ ਮੈ ॥੭੧੮॥ [13]ਸਯਾਮ ਬੁਲਾਵਤ ਹੈ ਚਲੀਯੈ ਬਲ ਪੈ ਮਨ ਮੈ ਨ ਕਛੂ ਹਠੁ ਕੀਜੈ ॥ ਬੈਠ ਰਹੀ ਕਰਿ ਮਾਨ ਘਨੋ ਕਛੁ ਅਉਰਨ ਹੂ ਕੋ ਕਹਯੋ ਸੁਨ ਲੀਜੈ ॥ [14]ਤਾ ਤੇ ਹਉ ਬਾਤ ਕਰੋ ਤੁਮ ਸੋ ਇਹਤੇ ਨ ਕਛੂ ਤੁਮਰੋ ਕਹਯੋ ਛੀਜੈ ॥ ਨੈਕੁ ਨਿਹਾਰ ਕਹਯੋ ਹਮ ਓਰ ਸਭੈ ਤਜਿ ਮਾਨ ਅਬੈ ਹਸਿ ਦੀਜੈ ॥੭੧੯॥ [15]ਰਾਧੇ ਬਾਚੁ ਦੂਤੀ ਸੋ ॥ ਸ੍ਵੈਯਾ ॥ [16]ਮੈ ਨ ਹਸੋਂ, ਹਰਿ

---

(ਪੰਨਾ ੧੩੫ ਦੀ ਬਾਕੀ)

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥ ਮਧਸੂਦਨ ਦਾਮੋਦਰ ਸੁਆਮੀ ॥ ਰਿਖੀ ਕੇਸ ਗੋਵਰਧਧਾਰੀ ॥ ਮੁਰਲੀ ਮਨੋਹਰ ਹਰਿ ਰੰਗਾ ॥੧॥ ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥ ਜਗ ਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥ ਧਰਣੀ ਧਰ ਈਸ ਨਰ ਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥ ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥ ਸ੍ਰੀ ਰਾਮ ਚੰਦ ਜਿਸੁ ਰੂਪੁ ਨ ਰੇਖਿਆ ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥ ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥ ਭਗਤਿ ਵਛਲੁ ਅਨਾਥਹ ਨਾਥੇ ॥ ਗੋਪੀ ਨਾਥੁ ਸਗਲ ਹੈ ਸਾਥੇ ॥ ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥ ਮੁਕੰਦ ਮਨੋਹਰ ਲਖਮੀ ਨਾਰਾਇਣ ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥ ਕਮਲਾ ਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥ ਅਮੋਘ ਦਰਸਨ ਆਜੂਨੀ ਸੰਭਉ ॥ ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ ਅਬਿਨਾਸੀ ਅਬਿਗਤ-ਅਗੋਚਰ ਸਭ ਕਿਛੁ ਤੁਝ ਹੀ ਹੈ ਲਗਾ ॥੭॥ ਸ੍ਰੀ ਰੰਗ ਬੈਕੁੰਠ ਕੇ ਵਾਸੀ ॥ ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥ ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥

ਨਿਰਾਹਾਰੀ ਨਿਰਵੈਰੁ ਸਮਾਇਆ ॥ਧਾਰਿ ਖੇਲੁ ਚਤੁਰ ਭੁਜੁ ਕਹਾਇਆ ॥ ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥ ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥ ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤ ਸੰਗਾ ॥੧੦॥ ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥ ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥ ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥ ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥ ਪਤਿਤ ਪਾਵਨ ਦੁਖ ਭੈ ਭੰਜਨੁ ॥ ਅਹੰਕਾਰ ਨਿਵਾਰਣੁ ਹੈ ਭਵਖੰਡਨੁ ॥ ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤਹੀ ਹੈ ਭਿਗਾ ॥੧੩॥ ਨਿਰੰਕਾਰ ਅਛਲ ਅਡੋਲੋ ॥ ਜੋਤਿ ਸਰੂਪੀ ਸਭੁ ਜਗੁ ਮਉਲੋ ॥ ਸੋ ਮਿਲੈ ਜਿਸੁ

(ਬਾਕੀ ਪੰਨਾ ੧੩੭ ਤੇ)

੧. ਹੇ ਬਲੀ ! ਉਹ ਤਾਂ ਤੇਰਾ ਹੀ ਰਾਹ ਤੱਕ ਰਹੇ ਹਨ । ਤੇਰੇ ਹੀ ਧਿਆਨ ਵਿਚ ਲੱਗੇ ਹੋਏ ਹਨ । ਐ ਬਲੀ ! ਉਹ ਤਾਂ ਤੇਰੀਆਂ ਗੱਲਾਂ ਕਰਦੇ ਹਨ । ਕਦੇ ਘੁੰਮ ਕੇ ਧਰਤੀ

੨. ਉੱਪਰ ਡਿੱਗ ਪੈਂਦੇ ਹਨ । ਉਹ ਤਾਂ ਤੇਰੇ ਵਿਚ ਹੀ ਆਪਣੇ ਆਪ ਨੂੰ ਸੰਭਾਲ ਰਹੇ ਹਨ । ਉਸ ਵੇਲੇ ਐ ਸਖੀ ! ਤੈਨੂੰ ਯਾਦ ਕਰਕੇ ਕ੍ਰਿਸ਼ਨ ਜੀ ਕਾਮ ਨੂੰ ਮਾਰ ਕੇ ਦੂਰ ਕਰਦੇ ਹਨ ॥੭੧੩॥

੩. ਸ੍ਵੈਯਾ ॥ ਇਸ ਵਾਸਤੇ ਐ ਸੱਜਣੀ ! ਤੂੰ ਮਾਣ ਨਾ ਕਰ। ਉੱਠ ਕੇ ਛੇਤੀ ਚੱਲ ਦਿਲ ਵਿਚ ਕੋਈ ਚਿੰਤਾ ਨਾ ਕਰ । ਜੋ ਕ੍ਰਿਸ਼ਨ ਜੀ ਦੀ ਗੱਲ ਹੈ ਉਹ ਮੇਰੇ ਕੋਲੋਂ ਸੁਣ ਲੈ । ਉਹ ਆਪਣੇ ਚਿੱਤ ਨੂੰ ਤੇਰਾ ਹੀ ਚਿੱਤ ਮੰਨਦੇ ਹਨ । ਭਾਵ ਉਸ ਦੇ ਚਿੱਤ ਵਿਚ ਤੇਰੇ ਵੱਲੋਂ ਕੋਈ ਦੂਜਾ ਭਾਵ ਨਹੀਂ ਹੈ ।

੪. ਹਰੀ ਜੀ ਤਾਂ ਤੇਰੇ ਹੀ ਧਿਆਨ ਵਿਚ ਫਸੇ ਹੋਏ ਹਨ । ਆਪਣੇ ਮਨ ਦੇ ਸ਼ੌਕ ਨੂੰ ਕਿਸੇ ਨਾ ਕਿਸੇ ਬਹਾਨੇ ਟਾਲ ਕੇ ਅਸ਼ੋਕ ਕਰਦੇ ਹਨ । ਐ ਮੂਰਖ ਇਸਤਰੀ ! ਤੂੰ ਮਾਣ ਕਰਦੀ ਪਈ ਹੈਂ ਤੇ ਹਰੀ ਦੇ ਪ੍ਰੇਮ ਨੂੰ ਪਛਾਣਿਆ ਹੀ ਕੁਝ ਨਹੀਂ ॥੭੧੪॥

੫. ਉਸ ਗੋਪੀ ਦੀਆਂ ਗੱਲਾਂ ਸੁਣ ਕੇ ਰਾਧਾ ਨੇ ਉੱਤਰ ਦਿੱਤਾ। ਤੂੰ ਹਰੀ ਦੀ ਸੰਗਤ ਛੱਡ ਕੇ ਕੀ ਸੋਚ ਕੇ ਮੈਨੂੰ ਮਨਾਉਣ ਲਈ ਕਿਸ ਕੰਮ ਲਈ ਆਈ ਹੈਂ ।

੬. ਮੈਂ ਨਹੀਂ ਜਾਣਾ ਹਰੀ ਦੇ ਪਾਸ । ਕਹਿ ਜੋ ਦਿੱਤਾ ਹੈ ਭਾਵੇਂ ਤੇਰਾ ਕੁਝ ਹਾਲ ਹੋਵੇ । ਐ ਭੈਣ ! ਤੂੰ ਹੋਰਨਾਂ ਨੂੰ ਤਾਂ ਮੂਰਖ ਕਹਿੰਦੀ ਹੈਂ, ਇਹ ਨਹੀਂ ਵੇਖਦੀ ਕਿ ਮੈਂ ਹੀ ਮੂਰਖ ਹੋ ਗਈ ਹਾਂ ॥੭੧੫॥

੭. ਇਹ ਗੱਲ ਰਾਧਾ ਦੀ ਕਹੀ ਹੋਈ ਸੁਣ ਕੇ ਮੈਨ ਪ੍ਰਭਾ ਗੋਪੀ ਨੇ ਉਸ ਨੂੰ ਉੱਤਰ ਦਿੱਤਾ । ਮੈਨ ਪ੍ਰਭਾ ਨੇ ਕਿਹਾ ਐ ਗੋਪੀ ! ਮੇਰੀ ਗੱਲ ਸੁਣ ਕੰਨ ਸੁਣਨ ਵਾਸਤੇ ਹੀ ਪ੍ਰਮੇਸ਼ਰ ਨੇ ਕੀਤੇ ਹਨ । ਤੂ ਮੈਨੂੰ

੮. ਮੂੰਹ ਤੋਂ ਕਹਿੰਦੀ ਹੈਂ ਕਿ ਤੂੰ ਮੂਰਖ ਹੈਂ ਪਰ ਮੈਂ ਤੈਨੂੰ ਮੂਰਖ ਕਰਕੇ ਵੇਖਿਆ ਹੈ ਆਪਣੇ ਮਨ ਵਿਚ । ਮੈਂ ਤਾਂ ਕ੍ਰਿਸ਼ਨ ਜੀ ਦੀ ਭੇਜੀ ਹੋਈ ਆਈ ਹਾਂ ਪਰ ਤੂੰ ਤਾਂ ਯਾਦਵਾਂ ਦੇ ਬਾਦਸ਼ਾਹ ਨਾਲ ਮਿਲਣ ਤੋਂ ਹੀ ਜ਼ਿੱਦ ਫੜੀ ਹੋਈ ਹੈ । ਜਿਸ ਦਾ ਭਾਵ ਹੈ ਕਿ ਹਰੀ ਦਾ ਕਿਹਾ ਮੰਨਣ ਵਾਲੀ ਮੂਰਖ ਹੋਈ ਕਿ ਨਾ ਮੰਨਣ ਵਾਲੀ ॥੭੧੬॥

੯. ਇਸ ਤਰ੍ਹਾਂ ਕਹਿ ਕੇ ਫੇਰ ਇਸ ਤਰ੍ਹਾਂ ਕਿਹਾ ਐ ਬੱਲੀਏ ! ਉੱਠ ਕੇ ਤੁਰ ਪਉ । ਮਨ ਵਿਚ ਸ਼ੰਕੇ ਨਾ ਕਰ । ਹਰੀ ਦਾ ਪ੍ਰੇਮ ਤਾਂ ਤੇਰੇ ਨਾਲ ਹੀ ਬਹੁਤਾ ਹੈ । ਇਸ ਲਈ ਮੇਰਾ ਇਹ ਕਿਹਾ ਸੱਚ ਕਰਕੇ ਹੀ ਜਾਣ ਲੈ ।

੧੦. ਮੈਂ ਤੇਰੇ ਪੈਰੀਂ ਪੈਂਦੀ ਹਾਂ । ਐ ਪਿਆਰੀ ! ਜ਼ਿਦ ਨੂੰ ਛੱਡ ਦੇ । ਮੇਰੀ ਕਹੀ ਗੱਲ ਨੂੰ ਮੰਨ ਲੈ ਅਤੇ ਇਸ ਕਰਕੇ ਮਨ ਦੇ ਭਰਮ ਛੱਡ ਕੇ ਨਿਸੰਗ ਹੋ ਚੱਲ ਪਉ । ਹਰੀ ਦੀ ਉਸ ਪ੍ਰੀਤ ਦੀ ਪਛਾਣ ਕਰ ਜਿਸ ਪ੍ਰੀਤ ਸਦਕਾ ਉਹ ਤੈਨੂੰ ਬੁਲਾਉਂਦੇ ਹਨ ॥੭੧੭॥

੧੧. ਸ੍ਵੈਯਾ ॥ ਜਿਸ ਵੇਲੇ ਕੁੰਜ ਗਲੀਆਂ ਵਿਚ ਰਾਸ ਕਰਦੇ ਹਨ ਉਸ ਵੇਲੇ ਹਰੀ ਤੇਰੇ ਨਾਲ ਖੇਡ ਦੀਆਂ ਖੁਸ਼ੀਆਂ ਕਰਦੇ ਸੀ। ਇਸੇ ਵਣ ਦੇ ਵਿਚ । ਜਿਤਨਾ ਤੇਰੇ ਵਿਚ ਉਹਨਾਂ ਦਾ ਪ੍ਰੇਮ ਹੈ ਤੇਰਾ ਉਹਨਾਂ ਨਾਲੋਂ ਅੱਧਾ ਵੀ ਪ੍ਰੇਮ ਉਹਨਾਂ ਵਿਚ ਨਹੀਂ ਹੈ।

੧੨. ਹਰੀ ਜੀ ਦਾ ਚਿਹਰਾ ਤੇਰੇ ਬਿਨਾਂ ਕੁਮਲਾ ਗਿਆ ਹੈ ਤੇ ਉਹ ਹੋਰਨਾਂ ਗੋਪੀਆਂ ਵਿਚ ਮਿਲ ਕੇ ਖੇਡਦੇ ਹੀ ਨਹੀਂ । ਇਸ ਲਈ ਮੇਰੀ ਗੱਲ ਸੁਣ ਕੇ ਬੇਫਿਕਰ ਹੋ ਕੇ ਚੱਲੋ । ਆਪਣੇ ਮਨ ਵਿਚ ਵਣ ਦੀ ਸੁੱਧ ਨੂੰ ਯਾਦ ਕਰਕੇ ॥੭੧੮॥

੧੩. ਕ੍ਰਿਸ਼ਨ ਜੀ ਬੁਲਾਉਂਦੇ ਹਨ । ਐ ਬੱਲੀ ! ਚੱਲ ਪੈ ਮਨ ਦੇ ਵਿਚ ਕੋਈ ਜ਼ਿੱਦ ਨਾ ਕਰ । ਐਵੇਂ ਬਹੁਤਾ ਮਾਣ ਕਰਕੇ ਚਾਮਤ੍ਰ ਕੇ ਬੈਠੀ ਹੋਈ ਹੈਂ । ਕਿਸੇ ਹੋਰ ਦੀ ਵੀ ਕਹੀ ਗੱਲ ਸੁਣ ਲੈ ।

੧੪. ਇਸ ਵਾਸਤੇ ਮੈਂ ਤੈਨੂੰ ਜੋ ਗੱਲਾਂ ਕਹਿੰਦੀ ਹਾਂ ਉਹਨਾਂ ਨਾਲ ਤੇਰਾ ਕੁਝ ਵਿਗੜਦਾ ਨਹੀਂ । ਤੇਰੇ ਪੱਲਿਉਂ ਕੁਝ ਜਾਂਦਾ ਨਹੀਂ । ਤੇ ਕਿਹਾ ਕਿ ਥੋੜ੍ਹਾ ਜਿਹਾ ਮੇਰੇ ਵੱਲ ਵੇਖ ਕੇ ਹੱਸ ਕੇ ਮਾਣ ਨੂੰ ਛੱਡ ਕੇ ਮੈਨੂੰ ਮੁਸਕਰਾ ਕੇ ਵਿਖਾ ॥੭੧੯॥

੧੫. ਰਾਧੇ ਕਹਿੰਦੀ ਹੈ ਮੈਨ ਪ੍ਰਭਾ ਵਕੀਲਣ ਨੂੰ ॥

੧੬. ਸ੍ਵੈਯਾ ॥ ਮੈਂ ਨਹੀਂ ਹੱਸ ਕੇ ਹਰੀ ਪਾਸ ਜਾਂਦੀ

---

(ਪੰਨਾ ੧੩੭ ਦੀ ਬਾਕੀ)

ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥ ਮ: ੫ ॥

ਜਿਸ ਦਾ ਅਰਥ ਭਾਵ ਸ਼ਬਦਾਰਥ ਵਿਚ ਇੰਜ ਦਿੱਤਾ ਹੈ— ਸਾਰੇ ਹੀ ਪ੍ਰਚਲਿਤ ਨਾਮ ਜੋ ਲੋਕ ਆਪਣੇ ਇਸ਼ਟ ਲਈ ਵਰਤਦੇ ਹਨ ਇਵੇਂ ਗੁਰੂ ਜੀ ਨੇ ਵਾਹਿਗੁਰੂ ਲਈ ਵਰਤੇ ਹਨ । ਸਭ ਅਵਤਾਰਾਂ ਆਦਿ ਵਿਚ ਵਾਹਿਗੁਰੂ ਦੀ ਵਡਿਆਈ ਹੀ ਕੰਮ ਕਰਦੀ ਹੈ ਤੇ ਇਸ ਆਈ ਹੈ । ਇਸੇ ਲਈ ਉਨ੍ਹਾਂ ਨਾਵਾਂ ਨਾਲ ਵਾਹਿਗੁਰੂ ਨੂੰ ਯਾਦ ਕੀਤਾ ਹੈ । ਕਈ ਪੁਰਾਤਨ ਬੀੜਾਂ ਵਿਚ ਇਸ ਸੋਲਹੇ ਦਾ ਸਿਰਲੇਖ (ਸਹੰਸਰ ਨਾਮਹ) ਦਿੱਤਾ ਹੈ ।

੧ੴ ਸਤਿਗੁਰ ਪ੍ਰਸਾਦਿ ॥ ਗਹਿਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ ॥ ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਇ ॥੧॥ ਹਮਰੋ ਕਰਤਾ ਰਾਮੁ ਸਨੇਹੀ ॥ ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ ਰਹਾਉ ॥ ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥ ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥੨॥ ਸਰਬ ਸੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥ ਕਹਾ ਭਇਓ ਦਰ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥੩॥ ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ ॥ ਕ੍ਰਿਪਾ ਕਰੀ ਜਨ ਅਪੁਨੇ ਊਪਰ ਨਾਮਦੇਉ ਹਰਿ ਗੁਨ ਗਾਏ ॥ ਅੰਗ ੬੯੨॥੯੩॥

ਹੁਣ ਸੋਚੋ ਮਿਥਿਹਾਸ ਦੇ ਮੁਦਈ ਦੱਸਣ ਕਿ ਇਹ ਸਭ ਕੁਝ ਝੂਠਾ ਮਿਥਿਹਾਸ ਦਾ ਬਕਵਾਸ ਹੀ ਕੀਤਾ ਹੋਇਆ ਹੈ ?

ਜੇਕਰ ਕਿਤੇ ਕੋਈ ਮਸਕੂਕ ਲਾਈਨ ਪੈ ਹੀ ਜਾਂਦੀ ਹੈ ਤਾਂ ਸਾਰੇ ਇਤਿਹਾਸ ਨੂੰ ਮਿਥਿਹਾਸ ਕਹਿ ਕੇ ਰੱਦ ਕਰ ਦੇਣ ਵਿਚ ਕੀ ਦਾਨਾਈ ਹੈ ? ਕੀ ਸਾਨੂੰ ਕੋਈ ਪ੍ਰਮਾਦਿ ਨਹੀਂ ਹੋ ਸਕਦਾ ਹੈ ? ਇਕ ਵਾਰ ਰੋਪੜ ਦੇ ਕਾਲਜ ਦੇ ਹੋਟਲ ਦੇ ਪਿੱਛੇ ਗੁਰਮਤਿ ਪ੍ਰਚਾਰ ਲਈ ਭਾਰੀ ਦੀਵਾਨ ਸਜਿਆ ਹੋਇਆ ਸੀ। ਪੰਥ ਦੇ ਮਾਨਯੋਗ ਸਰਵਉੱਚ ਹਸਤੀ ਜਥੇਦਾਰ ਭੋਰਾ ਸਾਹਿਬ ਵੀ ਆਏ ਹੋਏ ਸਨ । ਪੁਸਤਕਾਂ ਦੀ ਪ੍ਰਦਰਸ਼ਨੀ ਸੇਲ ਲਈ ਲੱਗੀ ਹੋਈ ਸੀ ਜਿਸ ਵਿਚ ਗੁਰੂ ਦੀ ਸਿੱਖੀ ਦੇ ਪ੍ਰਚਾਰ ਦੇ ਨਾਲ (ਗਿ: ਭਾਗ ਸਿੰਘ ਅਕਾਲ ਤਖਤ ਵਲੋਂ ਦੋਸ਼ੀ ਕਰਾਰ ਦਿੱਤੇ ਹੋਏ ਦੀ ਲਿਖੀ ਪੁਸਤਕ (ਦਸਮ ਗ੍ਰੰਥ ਦਾ ਨਿਰਣਾ। ਗੁਰੂ ਜੀ ਤੇ ਉਲਟ ਪ੍ਰਚਾਰ ਦੀਆਂ ਪੁਸਤਕਾਂ ਸੇਲ ਕੀਤੀਆਂ ਜਾ ਰਹੀਆਂ ਸਨ, ਜਦੋਂ ਸੰਗਤ ਦੇ ਸੇਵਕ ਨੇ ਇਤਰਾਜ਼ ਕੀਤਾ ਤਾਂ ਮੁਕਾਮੀ ਸਿੰਘ ਦਾ ਕਹਿਣਾ ਸੀ ਕਿ ਜ਼ਰਾ ਪੜ੍ਹ ਕੇ ਕਥਾ ਕਰਕੇ ਦੱਸੋ ਜੇ ਜੁੱਤੀਆਂ ਨਾ ਪੈਣ, ਤੁਸੀਂ ਪ੍ਰਚਾਰ ਕਰ ਚੁੱਕੇ ਹੋ ਹੁਣ ਸਾਨੂੰ ਕਰਨ ਦਿਉ । ਇਸ ਤਰ੍ਹਾਂ ਅਸੀਂ ਆਪ ਗਲਤ ਹੁੰਦੇ ਹੋਏ ਵੀ ਆਪ ਨੂੰ ਸਹੀ ਸਮਝਦੇ ਹਾਂ । ਠੀਕ ਨੂੰ ਅਠੀਕ ਜਾਣ ਕੇ ਭਰੋਲਾਂ ਨੂੰ ਹੀ ਅੰਗੂਚ ਮੰਨ ਲੈਂਦੇ ਹਾਂ । ਅੱਗੇ ਦੇਖੋ ਕੌਮ ਦੇ ਵਿਦਵਾਨ ਭਾਈ ਰਣਧੀਰ ਸਿੰਘ ਜੀ ਕੀ ਵਿਚਾਰ ਪ੍ਰਗਟ ਕਰਦੇ ਹਨ :-

ਪੰਨਾ ੯ 'ਤੇ ਬੱਸ ਇਸੇ ਅਨਦ ਵਿਨੋਦੀ ਪਰ ਨਿਹਸੰਗਾ ਜਗਦੀਸ ਦਾ ਪ੍ਰਤਾਪ ਦਸਮ ਗੁਰੂ ਨਾਨਕ ਨੇ ਹਰ ਤਰੀਕੇ ਨਾਲ ਬਚਿੱਤਰ ਨਾਟਕ ਗ੍ਰੰਥ ਵਿਚ ਵਰਨਨ ਕੀਤਾ ਹੈ ਅਤੇ ਮਗਰੋਂ ਸਾਫ ਦੱਸ ਦਿੱਤਾ ਹੈ :-

ਹਮ ਏਕ ਹੀ ਕੇ ਬਿਧਿ ਨੇਕ ਪ੍ਰਮਾਨਜੋ ॥੧੫॥ (ਅੰਤਿਕਾ-ਸ੍ਵੈਯੇ ੩੩)

ਹੁਣ ਅੱਗੇ ਗ੍ਰੰਥ ਰਚਨ ਦਾ ਮਨੋਰਥ

ਪੰਨਾ ੭ 'ਤੇ ਲਿਖਦੇ ਹਨ ਗੁਰਬਾਣੀ ਤੇ ਇਤਿਹਾਸ ਇਵੇਂ ਕੌਮ ਦੀ ਜਾਨ ਤੇ ਜਿਸਮ ਹੁੰਦੇ ਹਨ । ਗੁਰੂ ਸਾਹਿਬ ਨੇ ਵੀ ਇਨ੍ਹਾਂ ਦੀ ਅਤਿਅੰਤ ਲੋੜ ਪ੍ਰਤੀਤ ਕਰਕੇ ਹੀ ਤਿਆਰ ਕੀਤੀਆਂ ਹਨ । ਉਨ੍ਹਾਂ ਨੇ ਆਪਣਾ ਅਮੋਲਕ ਸਮਾਂ ਤੇ ਸ਼ਕਤੀ ਐਵੇਂ ਨਹੀਂ ਗੁਆਏ, ਜਦੋਂ ਕਿ ਉਨ੍ਹਾਂ ਦੇ ਆਪਣੇ ਖਿਆਲ : ਮਹਾਂ ਪੁਰਖਾਂ ਕਾ ਬੋਲਣਾ ਹੋਵੈ ਕਿਤੈ ਪਰਥਾਇ ॥

ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨ੍ਹਾ ਤਿਲੁ ਨ ਤਮਾਇ ॥੮॥ ਸੂਹੀ ਮਹਲਾ ੩ ॥ ਅਨੁਸਾਰ ਮਹਾਂਪੁਰਖਾਂ ਦਾ ਬੋਲਣਾ ਕਿਸੇ ਮਨੋਰਥ ਵੱਸ ਹੀ ਹੁੰਦਾ ਹੈ । ਆਪਣਾ ਨਿੱਜੀ ਲਾਲਚ ਉਨ੍ਹਾਂ ਨੂੰ ਤਿਲ ਸਮਾਨ ਵੀ ਨਹੀਂ ਹੁੰਦਾ । ਸ੍ਰੀ ਦਸਮੇਸ਼ ਪਿਤਾ ਤਾਂ ਅਕਾਲ ਪੁਰਖ ਦੀ ਆਗਿਆ ਨਾਲ ਉਪਦੇਸ਼ ਤੇ ਧਰਮ ਯੁੱਧ ਦੁਆਰਾ ਲੋਕਾਂ ਨੂੰ ਕੁਬੁੱਧਿ ਕਰਨ ਤੋਂ ਹਟਾਉਣ ਵਾਸਤੇ ਹੀ ਆਏ ਸਨ । ਅੱਗੇ ਆਪਣੀ ਕਥਾ ਵਿਚ ॥੨੯॥ ਅੰਗ ੫੭ ॥ ਵਿਚ ਦੇਖੋ ॥

ਸਿੱਖ ਮੱਤ ਵਿਚ ੧ੴ ਦਾ ਸੰਕਲਪ— ਸਿੱਖ ਧਰਮ-ਦਰਸ਼ਨ ਵਿਚ ਅਕਾਲ ਪੁਰਖ ਦੇ ਦੋ ਸਰੂਪ ਦੱਸੇ ਗਏ ਹਨ । ਇਕ ਸਰੂਪ ਉਹ ਜਦ ਉਸ ਨੇ

(ਬਾਕੀ ਪੰਨਾ ੧੩੮ ਤੇ)

[੧]ਪਾਸ ਚਲੋ ਨਹੀ; ਜਉ ਤੁਹਿ ਸੀ ਸਖੀ ਕੋਟਕ ਆਵੈ ॥ ਆਇ ਉਪਾਵ ਅਨੇਕ ਕਰੈ ਅਰੁ ਪਾਇਨ ਊਪਰ ਸੀਸ ਨਿਆਵੈ ॥ [੨]ਮੈ ਕਬਹੂੰ ਨਹੀ ਜਾਉ ਤਹਾਂ ਤੁਹ ਸੀ ਕਹਿ ਕੋਟਕ ਬਾਤ ਬਨਾਵੈ ॥ ਅਉਰ ਕੀ ਕਉਨ ਗਨੈ ਗਨਤੀ ਬਲ ਆਪਨ ਕਾਨ੍ਹ ਜੁ ਸੀਸ ਝੁਕਾਵੈ ॥੭੨੦॥ [੩]ਪ੍ਰਤਿ ਉੱਤਰ ਬਾਚ ॥ ਸ੍ਵੈਯਾ ॥ [੪]ਜੋ ਇਨ ਐਸੀ ਕਹੀ ਬਤੀਯਾ ਤਬਹੀ ਉਹ ਗ੍ਵਾਰਨਿ ਯੌ ਕਹਯੋ ਹੋਰੀ ॥ ਜਉ ਹਮ ਬਾਤ ਕਹੀ ਚਲੀਯੈ ਤੁ ਕਹੈ ਹਮ ਸਯਾਮ ਸੋ ਪ੍ਰੀਤ ਹੀ ਛੋਰੀ ॥ [੫]ਸਯਾਮ ਸੋ ਮਾਈ ਕਹਾ ਕਹੀਯੈ ਇਹ ਸਾਥ ਕਰੈ ਹਿਤਵਾ ਬਰ ਜੋਰੀ ॥ ਭੇਜਤ ਹੈ ਹਮਕੋ ਇਹ ਪੈ ਇਹ ਸੀ ਤਿਹ ਕੇ ਪਹਿ ਗ੍ਵਾਰਨ ਥੋਰੀ ॥੭੨੧॥ [੬]ਭੇਜਤ ਹੈ ਇਹ ਪੈ ਹਮਕੋਂ ਇਹ ਗ੍ਵਾਰਨਿ ਰੂਪ ਕੋ ਮਾਨ ਕਰੈ ॥ ਇਹ ਜਾਨਤ ਵੈ ਘਟ ਹੈ ਹਮ ਤੇ ਤਿਹਤੇ ਹਠ ਬਾਂਧ ਰਹੀ ਨ ਟਰੈ ॥ [੭]ਕਬਿ ਸਯਾਮ ਪਿਖੋ ਇਹ ਗ੍ਵਾਰਨਿ ਕੀ ਮਤ ਸਯਾਮ ਕੇ ਕੋਪ ਤੇ ਪੈ ਨ ਡਰੈ ॥ ਤਿਹ ਸੋ ਬਲਿ ਜਾਉ ਕਹਾ ਕਹੀਯੈ ਤਿਹ ਲਯਾਵਹੁ ਯੋਂ ਮੁਖ ਤੇ ਉਚਰੈ ॥੭੨੨॥ ਸ੍ਵੈਯਾ ॥ [੮]ਸਯਾਮ ਕਰੈ ਸਖੀ ਅਉਰ ਸੋ ਪ੍ਰੀਤ ਤਬੈ ਇਹ ਗ੍ਵਾਰਨਿ ਭੂਲ ਪਛਾਨੈ ॥ ਵਾਕੇ ਕੀਏ ਬਿਨ ਰੀ ਸਜਨੀ ਸੁ ਰਹੀ ਕਹਿਕੈ ਸੁ ਕਹਯੋ ਨਹੀ ਮਾਨੈ ॥ [੯]ਯਾ ਕੋ ਬਿਸਾਰ ਡਰੇ ਮਨ ਤੇ ਤਬਹੀ ਇਹ ਮਾਨਹਿ ਕੋ ਫਲ ਜਾਨੈ ॥ ਅੰਤ ਖਿਸਾਇ ਘਨੀ ਅਕੁਲਾਇ ਕਹਯੋ ਤਬਹੀ ਇਹ ਮਾਨੈ ਤੁ ਮਾਨੈ ॥੭੨੩॥[੧੦] ਯੌ ਸੁਨਕੈ ਬ੍ਰਿਖਭਾਨ ਸੁਤਾ ਤਿਹ ਗ੍ਵਾਰਨਿ ਕੋ ਇਮ ਉੱਤਰ ਦੀਨੋ ॥ ਪ੍ਰੀਤ ਕਰੀ ਹਰਿ ਚੰਦ੍ਰਭਗਾ ਸੰਗ ਹਉ ਹਮਹੂੰ ਅਸ ਮਾਨ ਸੁ ਕੀਨੋ ॥ [੧੧]ਤਉ ਸਜਨੀ ਕਹਯੋ ਰੂਠ ਰਹੀ ਅਤਿ ਕ੍ਰੋਧ ਬਢਿਯੋ ਹਮਰੇ ਜਬ ਜੀ ਨੋ ॥ ਤੋਰੇ ਕਹੇ ਬਿਨ ਰੀ ਹਰਿ ਆਗੇ ਹੂੰ ਮੋਹੁ ਸੋ ਨੇਹੁ ਬਿਦਾ ਕਰ ਦੀਨੋ ॥੭੨੪॥ ਸ੍ਵੈਯਾ ॥ [੧੨]ਯੌ ਕਹਿ ਗ੍ਵਾਰਨਿ ਸੋ ਬਤੀਯਾਂ ਕਬਿ ਸਯਾਮ ਕਹੈ ਫਿਰ ਐਸੇ ਕਹਯੋ ਹੈ ॥ ਜਾਹਿ ਰੀ ਕਾਹੇ ਕੋ ਬੈਠੀ ਹੈ ਗ੍ਵਾਰਨਿ ਤੇਰੋ ਕਹਯੋ ਅਤਿ ਹੀ ਮੈ ਸਹਯੋ ਹੈ ॥ [੧੩]ਬਾਤ ਕਹੀ ਅਤਿ ਹੀ ਰਸ ਕੀ ਤੁਹਿ ਤਾਕੋ ਨ ਸੋ ਸਖੀ ਚਿੱਤ ਚਹਯੋ ਹੈ ॥ ਤਾਹੀ ਤੇ ਹਉ ਨ ਚਲੋ ਸਜਨੀ ਹਮ ਸੌ ਹਰਿ ਸੌ ਰਸ ਕਉਨ ਰਹਯੋ ਹੈ ॥੭੨੫॥ [੧੪]ਯੋਂ ਸੁਨ ਉੱਤਰ ਦੇਤ ਭਈ ਕਬਿ ਸਯਾਮ ਕਹੈ ਹਰਿ ਕੇ ਹਿਤ ਕੇਰੋ ॥ ਕਾਨ੍ਹ ਕੇ ਭੇਜੇ ਤੇ ਯਾ ਪਹਿ ਆਇਕੈ ਕੈ ਕੈ ਮਨਾਵਨ ਕੋ ਅਤਿ ਝੇਰੋ ॥ [੧੫]ਸਯਾਮ ਚਕੋਰ ਮਨੈ ਤ੍ਰਨ ਜੋ ਸੁਨ ਰੀ ਇਹ ਭਾਂਤ ਕਹੈ ਮਨ ਮੇਰੋ ॥ ਤਾਹੀ ਨਿਹਾਰ ਨਿਹਾਰ ਸੁਨੋ ਸਸਿ ਸੋ ਮੁਖ ਦੇਖਤ ਹ੍ਵੈਹੈ ਰੀ ਤੇਰੋ ॥੭੨੬॥ [੧੬]ਰਾਧੇ ਬਾਚ ॥ ਸ੍ਵੈਯਾ ॥ [੧੭]ਦੇਖਤ ਹੈ ਤੁ ਕਹਾ ਭਯੋ

---

(ਪੰਨਾ ੧੩੭ ਦੀ ਬਾਕੀ)

ਸ੍ਰਿਸ਼ਟੀ ਦੀ ਰਚਨਾ ਨਹੀਂ ਕੀਤੀ ਸੀ ਜਾਂ ਸ੍ਰਿਸ਼ਟੀ ਰਚਨਾ ਜਦ ਸਮਾਪਤੀ (ਪਰਲੋ) ਕਰਕੇ ਕੇਵਲ ਇਕ ਹੀ ਰਹਿ ਜਾਂਦਾ ਹੈ ਇਸ ਨੂੰ ਗੁਰਬਾਣੀ ਵਿਚ ਸੁੰਨ ਸਮਾਧੀ ਭਾਵ ਅਫੁਰ ਨਿਰਵਿਕਲਪ ਅਵਸਥਾ ਵਿਚ ਹੋਣ ਬਾਰੇ ਦੱਸਿਆ ਗਿਆ ਹੈ ਪਰ ਉਸ ਬਾਰੇ ਕੁਝ ਵੀ ਜਾਨਣਾ ਜਾਂ ਸਮਝਣਾ ਮਨੁੱਖ ਦੇ ਮਨ ਗਿਆਨ ਇੰਦਰੀਆਂ ਦੀ ਪਹੁੰਚ ਤੋਂ ਬਾਹਰ ਹੈ। ਇਸ ਲਈ (ਅਗਮ-ਅਗੋਚਰ) ਅਲਖ ਅਪਾਰਾ ਓਅੰਕਾਰ ਅਮਰ ਅਜੋਨੀ ਆਦਿ ਸ਼ਬਦਾਵਲੀ ਵਰਤੀ ਹੈ :-

ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥

ਅਗਮ ਅਗੋਚਰੁ ਰੂਪੁ ਨ ਰੇਖਿਆ ॥ ਖੋਜਤ ਖੋਜਤ ਘਟਿ ਘਟਿ ਦੇਖਿਆ ॥

ਅਕਾਲ ਪੁਰਖ ਦੇ ਇਸ ਰੂਪ ਨੂੰ ਨਿਰਗੁਣ ਆਖਿਆ ਹੈ। ਨਿਰਗੁਣ ਦੇ ਅੱਖਰੀ ਅਰਥ ਇਹ ਹਨ :- ਮਾਇਆ ਦੇ ਤਿੰਨ ਗੁਣਾਂ— ਰਜ, ਸਤ, ਤਮ ਤੇ ਰਹਿਤ॥ ਮਾਇਆ ਭਾਵ ਸ੍ਰਿਸ਼ਟੀ ਰਚਨਾ ਦੀ ਜਦ ਸਮਾਪਤੀ ਕਰ ਦਿੰਦਾ ਹੈ ਤਾਂ ਕੇਵਲ ਇਕ ਆਪ ਹੀ ਰਹਿ ਜਾਂਦਾ ਹੈ :-

ਆਪਨਾ ਖੇਲ ਆਪਿ ਕਰਿ ਦੇਖੈ ॥

ਖੇਲੁ ਸੰਕੋਚੈ ਤਉ ਨਾਨਕ ਏਕੈ ॥ ਸੁਖਮਨੀ ਸਾਹਿਬ ॥

ਜਦੋਂ ਖੇਲ ਸੰਕੋਚੇ :- ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥ ਜਾਪੁ ਸਾਹਿਬ ॥

ਅਰਥ— ਵਾਹਿਗੁਰੂ ਜਗਤ ਦੀ ਖੇਡ-ਖੇਡ ਕੇ ਭਾਵ ਜਗਤ ਰਚਨਾ ਕਰਕੇ ਫਿਰ ਜਗਤ ਪਰਲੋ ਦੀ ਖੇਡ ਖੇਡ ਦਿੰਦੇ ਹਨ ਤੇ ਫਿਰ ਆਖਰ ਇਕੋ ਇਕ

(ਬਾਕੀ ਪੰਨਾ ੧੩੯ ਤੇ)

੧. ਭਾਵੇਂ ਤੇਰੇ ਜਿਹੀਆਂ ਸਖੀਆਂ ਕਰੋੜ ਵੀ ਆ ਜਾਣ ਅਤੇ ਆ ਕੇ ਭਾਵੇਂ ਅਨੇਕਾਂ ਬਹੁਤ ਸਾਰੇ ਉਪਾਅ ਕਰਨ ਅਤੇ ਪੈਰਾਂ ਦੇ ਉੱਤੇ ਸੀਸ ਧਰਨ ।

੨. ਮੈਂ ਉਥੇ ਕਦੇ ਨਹੀਂ ਜਾਵਾਂਗੀ । ਤੇਰੇ ਜਿਹੀਆਂ ਭਾਵੇਂ ਕਰੋੜਾਂ ਗੱਲਾਂ ਘੜਨ । ਹੋਰ ਵੀ ਕੀ ਕੋਈ ਗਿਣਤੀ ਗਿਣਦਾ ਹੈ। ਐ ਬਲੀ ! ਭਾਵੇਂ ਕ੍ਰਿਸ਼ਨ ਜੀ ਜੀ ਆ ਕੇ ਆਪ ਹੀ ਸਿਰ ਮੇਰੇ ਪੈਰਾਂ ਵਿਚ ਰੱਖ ਦੇਣ ॥੭੨੦॥

੩. ਉੱਤਰ ਪ੍ਰਤੀ ਉੱਤਰ ਕਹਿੰਦੇ ਹਨ ॥

੪. ਸ੍ਵੈਯਾ ॥ ਉਥੇ ਕੋਈ ਹੋਰ ਇਸਤਰੀ ਆ ਗਈ ਅਤੇ ਪੁੱਛਦੀ ਹੈ ਭੈਣੇ ! ਕੀ ਗੱਲ ਹੈ ਤਾਂ ਮੈਨ ਪ੍ਰਭਾ ਉਸ ਨੂੰ ਦੱਸਦੀ ਹੈ ਇਹ ਰਾਧਾ ਕ੍ਰਿਸ਼ਨ ਜੀ ਨਾਲ ਰੁੱਸ ਕੇ ਆ ਗਈ ਹੈ। ਜਦੋਂ ਮੈਂ ਇਸ ਨੂੰ ਆ ਕੇ ਜਾਣ ਲਈ ਕਿਹਾ ਤਾਂ ਇਹ ਕਹਿੰਦੀ ਹੈ ਕਿ ਮੈਂ ਤਾਂ

੫. ਕ੍ਰਿਸ਼ਨ ਜੀ ਦੇ ਨਾਲੋਂ ਪ੍ਰੀਤ ਹੀ ਤੋੜ ਲਈ ਹੈ । ਐ ਮਾਈ ! ਦੱਸ ਹੁਣ ਮੈਂ ਕ੍ਰਿਸ਼ਨ ਜੀ ਪਾਸ ਜਾ ਕੇ ਕੀ ਕਹਾਂ, ਉਹ ਇਸ ਦੇ ਨਾਲ ਐਵੇਂ ਧੱਕੇ ਨਾਲ ਪਿਆਰ ਕਰਦਾ ਹੈ । ਸਾਨੂੰ ਇਸ ਪਾਸ ਭੇਜਦਾ ਹੈ ਕੀ ਉਸ ਦੇ ਪਾਸ ਇਹੋ ਜਿਹੀਆਂ ਹੋਰ ਗੁਆਰਨਾਂ ਗੋਪੀਆਂ ਹਨ ॥੭੨੧॥

੬. ਉਹ ਸਾਨੂੰ ਇਸ ਦੇ ਪਾਸ ਬੁਲਾਉਣ ਲਈ ਭੇਜਦਾ ਹੈ । ਇਧਰ ਇਹ ਗੁਆਰਨ ਆਪਣੇ ਰੂਪ ਦਾ ਮਾਣ ਕਰਦੀ ਹੈ । ਇਹ ਸਮਝਦੀ ਹੈ ਕਿ ਕ੍ਰਿਸ਼ਨ ਜੀ ਮੇਰੇ ਨਾਲੋਂ ਘੱਟ ਰੂਪ ਵਾਲੇ ਹਨ । ਇਸ ਕਰਕੇ ਜ਼ਿੱਦ ਫੜੀ ਹੈ । ਜ਼ਿੱਦ ਤੋਂ ਟਲਦੀ ਹੀ ਨਹੀਂ।

੭. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਦੇਖੋ ਇਸ ਗੋਪੀ ਦੀ ਮੱਤ ਜੋ ਕ੍ਰਿਸ਼ਨ ਜੀ ਦੇ ਕ੍ਰੋਧ ਤੋਂ ਨਹੀਂ ਡਰਦੀ । ਮੈਂ ਉਸ 'ਤੇ ਬਲਿਹਾਰ ਜਾਂਦੀ ਹਾਂ । ਪਰ ਹੁਣ ਉਸ ਨੂੰ ਜਾ ਕੇ ਕੀ ਕਹੀਏ ? ਜਿਹੜਾ ਮੁੱਖ ਤੋਂ ਕਹਿੰਦਾ ਹੈ ਕਿ ਉਸ ਨੂੰ ਬੁਲਾ ਕੇ ਲਿਆਉ ॥੭੨੨॥

੮. ਸ੍ਵੈਯਾ ॥ ਐ ਸਖੀ ! ਜੇ ਕ੍ਰਿਸ਼ਨ ਜੀ ਇਸ ਨੂੰ ਛੱਡ ਕੇ ਕਿਸੇ ਹੋਰ ਨਾਲ ਪ੍ਰੇਮ ਕਰ ਲਵੇ ਫੇਰ ਇਹ ਗੋਪੀ ਆਪਣੀ ਭੁੱਲ ਨੂੰ ਜਾਣੇਗੀ। ਉਸ ਦੇ ਇੰਜ ਕਰੇ ਬਿਨਾਂ ਹੇ ਸਖੀ ! ਮੈਂ ਬਥੇਰਾ ਕਹਿ ਰਹੀ ਪਰ ਇਹ ਨਹੀਂ ਮੰਨੀ ।

੯. ਇਸ ਨੂੰ ਪਰੇ ਵਿਸਾਰ ਹੀ ਦੇਵੇ ਆਪਣੇ ਮਨ ਤੋਂ ਤਾਂ ਹੀ ਇਹ ਰਾਧਾ ਨਾ ਮੰਨਣ ਦਾ ਫਲ ਜਾਣੇਗੀ । ਅੰਤ ਨੂੰ ਸ਼ਰਮਿੰਦੀ ਹੋ ਕੇ ਅਤੇ ਘਬਰਾ ਕੇ ਫੇਰ ਹੀ ਭਾਵੇਂ ਇਹ ਮੰਨੇ ਤਾਂ ਮੰਨੇ ॥੭੨੩॥

੧੦. ਇਸ ਪ੍ਰਕਾਰ ਦੀਆਂ ਗੱਲਾਂ ਸੁਣ ਕੇ ਰਾਧਾ ਨੇ ਮੈਨ ਪ੍ਰਭਾ ਗੋਪੀ ਨੂੰ ਇਸ ਦਾ ਉੱਤਰ ਦਿੱਤਾ । ਜਦੋਂ ਕ੍ਰਿਸ਼ਨ ਜੀ ਨੇ ਚੰਦਰਭਗਾ ਨਾਲ ਪ੍ਰੀਤ ਕਰ ਲਈ ਤਾਂ ਹੀ ਮੈਂ ਐਸਾ ਮਾਣ ਕੀਤਾ ਹੈ।

੧੧. ਤੇ ਕਿਹਾ ਕਿ ਐ ਸਖੀ ! ਤਾਂ ਮੈਂ ਰੁੱਸੀ ਜਦੋਂ ਉਸ ਨੂੰ ਵੇਖ ਕੇ ਮੇਰੇ ਮਨ ਦੇ ਵਿਚ ਅੱਤ ਦਾ ਕ੍ਰੋਧ ਵਧ ਗਿਆ । ਐ ਸਖੀ ! ਤੇਰੇ ਕਹਿਣ ਤੋਂ ਪਹਿਲਾਂ ਹੀ ਕ੍ਰਿਸ਼ਨ ਜੀ ਨੇ ਅੱਗੋ ਹੀ ਮੇਰੇ ਨਾਲੋਂ ਪ੍ਰੇਮ ਤੋੜ ਕੇ ਭਜਾ ਦਿੱਤਾ ਹੈ ॥੭੨੪॥

੧੨. ਸ੍ਵੈਯਾ ॥ ਮੈਨ ਪ੍ਰਭਾ ਗੋਪੀ ਨੂੰ ਇਹ ਗੱਲ ਕਹਿ ਕੇ ਫਿਰ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਕਿਹਾ। ਚਲੀ ਜਾਹ ਹੀ ਗੋਪੀ ਇਥੇ ਕਾਹਦੇ ਲਈ ਬੈਠੀ ਹੋਈ ਹੈਂ ਜਿਹੜੀਆਂ ਗੱਲਾਂ ਤੂੰ ਮੈਨੂੰ ਕਹੀਆਂ ਉਹ ਮੈਂ ਬਹੁਤ ਸੁਣ ਲਈਆਂ ਹਨ ।

੧੩. ਮੈਨ ਕਲਾ ਨੇ ਕਿਹਾ । ਮੈਂ ਤਾਂ ਤੈਨੂੰ ਹਰੀ ਦੇ ਪ੍ਰੇਮ ਦੀ ਗੱਲ ਕਹੀ ਸੀ । ਹੇ ਸਖੀ ! ਉਹ ਤੇਰੇ ਚਿੱਤ ਨੂੰ ਚੰਗੀ ਨਹੀਂ ਲੱਗੀ । ਰਾਧਾ ਬੋਲੀ ਕਿ ਐ ਸਖੀ ! ਇਸੇ ਵਾਸਤੇ ਮੈਂ ਨਹੀਂ ਜਾਂਦੀ । ਮੇਰੇ ਨਾਲ ਤੇ ਮੇਰਾ ਹਰੀ ਦੇ ਨਾਲ ਪ੍ਰੇਮ ਕਿਹੜਾ ਰਹਿ ਗਿਆ ਹੈ ?੭੨੫॥

੧੪. ਇਹ ਗੱਲਾਂ ਸੁਣ ਕੇ ਮੈਨ ਪ੍ਰਭਾ ਕਵੀ ਸ਼ਿਆਮ ਜੀ ਕਹਿੰਦੇ ਹਨ ਨੇ ਮਨ ਵਿਚ ਸੋਚਿਆ ਹਰੀ ਦੇ ਹਿੱਤ ਵਿਚ । ਕ੍ਰਿਸ਼ਨ ਜੀ ਦੀ ਤੇਜੀ ਹੋਣੀ ਇਸ ਦੇ ਪਾਸ ਆ ਕੇ ਇਸ ਨੂੰ ਮਨਾਉਣ ਵਾਸਤੇ ਇਤਨੇ ਝਗੜੇ ਝੇੜੇ ਕੀਤੇ ਹਨ ।

੧੫. ਕਿਉਂਕਿ ਕ੍ਰਿਸ਼ਨ ਜੀ ਇਸ ਮੁਟਿਆਰ ਨੂੰ ਇੰਜ ਵੇਖਦੇ ਹਨ ਜਿਵੇਂ ਚੰਦ ਨੂੰ ਚਕੋਰ ਵੇਖਦਾ ਹੈ । ਸੁਣ ਰੀ ਰਾਧਾ ਮੇਰਾ ਮਨ ਤਾਂ ਇਹੀ ਕਹਿੰਦਾ ਹੈ । ਜਿਸ ਤਰ੍ਹਾਂ ਚਕੋਰ ਵੇਖਦਾ ਹੈ ਚੰਦਰਮਾ ਨੂੰ । ਮੇਰੀ ਗੱਲ ਸੁਣ ਉਸੇ ਤਰ੍ਹਾਂ ਕ੍ਰਿਸ਼ਨ ਜੀ ਤੇਰੇ ਮੁੱਖ ਨੂੰ ਵੇਖਦੇ ਹਨ ॥੭੨੬॥

੧੬. ਰਾਧੇ ਕਹਿੰਦੀ ਹੈ ਮੈਂ ਪ੍ਰਭਾ ਨੂੰ ।

੧੭. ਸ੍ਵੈਯਾ ॥ ਰਾਧਾ ਉੱਤਰ ਦਿੰਦੀ ਹੈ ਜੇ ਉਹ ਚਕੋਰ ਵਾਂਗ ਵੇਖਦਾ ਹੈ ਤਾਂ ਕੀ ਹੋ ਗਿਆ ।

---

(ਪੰਨਾ ੧੩੮ ਦੀ ਬਾਕੀ)

ਆਪ ਹੀ ਆਪ ਰਹਿ ਜਾਂਦੇ ਹਨ । ਗੁਰੂ ਨਾਨਕ ਦੇਵ ਜੀ ਨੂੰ ਜਦ ਬਾਣੀ ਰਚਨਾ ਦਾ ਅਨੁਭਵੀ ਫੁਰਨਾ ਹੋਇਆ ਤਾਂ ਉਨ੍ਹਾਂ ਸਭ ਤੋਂ ਪਹਿਲਾਂ ਅਕਾਲ ਪੁਰਖ ਦੇ ਵ੍ਰਿਕਤ ਰੂਪ ਨਿਰਗੁਣ ਨਿਰੰਕਾਰ ਲਈ ਚਿੰਨ ਵਜੋਂ ੧ (ਇਕ) ਅੰਕ ਨੂੰ ਵਰਤਿਆ । ਇਥੇ ਇਕ ਸੰਖਿਆ ਨਹੀਂ ਨਾ ਹੀ ਵਿਸ਼ੇਸ਼ਣ ਹੈ ਜਗੋਂ ਸੁਤੰਤਰ ਰੂਪ ਵਿਚ ਸੰਗਿਆ ਹੈ । ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਜਿਸ ਨੂੰ ਗੁਰ ਬਾਣੀ ਦੀ ਕੁੰਜੀ ਹੋਣ ਦਾ ਮਾਣ ਪ੍ਰਾਪਤ ਹੈ, ਇਸ ਦੇ ਅਰਥ ਭਾਵ ਨੂੰ ਸਪੱਸ਼ਟ ਕੀਤਾ ਹੈ :-

ਓਅੰਕਾਰ ਅਕਾਰੁ ਕਰਿ ਤ੍ਰੈਗੁਣ ਪੰਜ ਤਤ ਉਪਜਾਇਆ ॥੧੩॥ ਵਾ: ੩੯ ॥

ਅਰਥਾਤ੍— ਫੇਰ ਓਅੰਕਾਰ ਨੇ ਅਕਾਰ ਲਈ ਤ੍ਰੈ ਗੁਣਾਂ ਵਾਲੀ ਪੰਜ ਤੱਤਾਂ ਦੀ ਸ੍ਰਿਸ਼ਟੀ ਰਚੀ । (ਓਅੰਕਾਰਿ ਸਭ ਸ੍ਰਿਸਟਿ ਉਪਾਈ) ਅੰਗ ੧੦੬੧ ॥ ਜੋ ੴ ਦੇ ਅਰਥ ਇਕ ਅਕਾਲ ਪੁਰਖ ਨਹੀਂ । ਨਿਰਗੁਣ ਅਤੇ ਸਰਗੁਣ ਰੂਪ ਬ੍ਰਹਮ ਦੇ ਹਨ ਅਤੇ ਨਿਰਗੁਣ ਤੇ ਸਰਗੁਣ ਰੂਪ ਦੋਵੇਂ ਹੀ ਬ੍ਰਹਮ ਦੇ ਹਨ ਅਤੇ ਨਿਰਗੁਣ ਅਤੇ ਸਰਗੁਣ ਦੋਵੇਂ ਨਾਮ ਵਾਹਿਗੁਰੂ ਦੇ ਹੀ ਹਨ । ਜੈਸਾ ਕਿ :-

ਨਿਰਗੁਨ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥ ਸੁਖਮਨੀ ॥

ਤਥਾ— ਸਰਗੁਣ ਨਿਰਗੁਣ ਥਾਪੇ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥ ਅੰਗ ੩੮੭ ॥

ਭਾਵ ਅਰਥ— ਨਿਰਗੁਣ ਤੇ ਸਰਗੁਣ ਦੋਵੇਂ ਵਾਹਿਗੁਰੂ ਦੇ ਹੀ ਨਾਮ ਹਨ ਅਤੇ ਅੰਤ ਨੂੰ ਦੋਵੇਂ ਇਕੋ ਥਾਂ ਜਾ ਮਿਲਦੇ ਹਨ । ਜੈਸਾ ਕਿ :-

ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥ ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ ਸੁਖਮਨੀ ॥ ੴ ਨੂੰ ਗੁਰਮਤਿ ਵਿਚ ਬੀਜ ਮੰਤਰ ਦਾ ਨਾਮ ਦਿੱਤਾ ਹੋਇਆ ਹੈ । ਬੋਹੜ ਦੇ ਬੀਜ ਵਿਚ ਬੋਹੜ ਦੇ ਬ੍ਰਿਛ ਦਾ ਪਸਾਰਾ ਸਮਾਇਆ ਹੁੰਦਾ ਹੈ :- ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥ ਅੰਗ ੧੦੨ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਦੀ ਰਚਨਾ ਦਾ ਆਰੰਭ ੧ਓ ਤੋਂ ਆਰੰਭ ਕੀਤਾ ਹੈ । ੧ਓ ਦਾ ਪਸਾਰਾ ਮੂਲ ਮੰਤਰ ਹੈ । ਜੋ ਮੂਲ ਮੰਤਰ ਦਾ ਪਸਾਰਾ ਜਪੁਜੀ ਸਾਹਿਬ ਅਤੇ ਜਪੁਜੀ ਸਾਹਿਬ ਦਾ ਪਸਾਰਾ ਜਾਂ ਵਿਆਖਿਆ ਸ੍ਰੀ ਗੁਰੂ ਗ੍ਰੰਥ ਸਾਹਿਬ । ਇਸੇ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵੀ ਸ੍ਰਿਸ਼ਟੀ ਰਚਨਾ ਵਾਂਗ ੧ਓਕਾਰ ਤੋਂ ਹੀ ਹੋਈ ਹੈ :- ੧ਓ (ਇਕ ਓਅੰਕਾਰ) = ਨਿਰਗੁਣ ਸਰਗੁਣ ਰੂਪ (ਵਾਹਿ ਗੁਰੂ) ਸੱਚਖੰਡ ਪੱਤਰ ਅੰਗ ੧੮-੧੯ ॥ ਲੇਖਕ ਡਾ. ਮਹਿੰਦਰ ਸਿੰਘ ਢਿੱਲੋਂ, ਪਟਿਆਲਾ ।

ਆਪੇ ਗੋਪੀ ਕਾਨੁ ਹੈ ਪਿਆਰਾ ਬਨਿ ਆਪੇ ਗਊ ਚਰਾਹਾ ॥ ਆਪੇ ਸਾਵਲ ਸੁੰਦਰਾ ਪਿਆਰਾ ਆਪੇ ਵੰਸੁ ਵਜਾਹਾ ॥ ਕੁਵਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥੨॥ ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥ ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰੁ ਕੰਸੁ ਕੇਸੁ ਮਰਾਹਾ ॥ ਅੰਗ ੬੦੬ ॥ ਮ: ੪ ॥

ਸੋਚੋ, ਅਸੀਂ ਮਿਥਿਹਾਸ ਕਹਿ-ਕਹਿ ਕੇ ਮਾਨ ਹਾਨੀ ਕਿਸ ਦੀ ਕਰਦੇ ਹਾਂ ?

ਸ਼ਬਦ ਮੂਰਤ ਦੇ ਲੇਖਕ ਭਾਈ ਰਣਧੀਰ ਸਿੰਘ ਜੀ ਪੰਨਾ ੭ 'ਤੇ ਲਿਖਦੇ ਹਨ ਕਿ ਆਪ ਨੇ ਇਸ ਪਰਉਪਕਾਰ ਹਿਤ ਜਨਮ ਧਾਰ ਕੇ ਧਰਮ-ਪ੍ਰਚਾਰ, ਚਲਨ ਸੁਧਾਰ, ਦੁਸ਼ਟ ਸੰਘਾਰ ਤੇ ਸੰਤ ਉਧਾਰ ਵਾਸਤੇ ਹੀ ਸਾਰਾ ਜੀਵਨ ਸਮਰਪਣ ਕਰ ਦਿੱਤਾ । ਜੋ ਸਾਹਿਤ ਰਚਿਆ ਤੇ ਰਚਵਾਇਆ ਸਭ ਇਸੇ ਮਤਲਬ ਲਈ ਸਾਡੇ ਹਵਾਲੇ ਕੀਤਾ । ਸਾਡੇ ਵਡੇਰਿਆਂ ਦੀਆਂ ਕਥਾ-ਕਹਾਣੀਆਂ ਵੀ ਇਸੇ ਮੁੱਖ ਮਨੋਰਥ ਲਈ ਸੁਣਾਈਆਂ । ਆਪ ਫੁਰਮਾਉਂਦੇ ਹਨ :-

ਅਵਰ ਬਾਸਨਾ ਨਾਹਿ ਪ੍ਰਭ, ਧਰਮ ਜੁੱਧ ਕੇ ਚਾਇ ॥ ਹੀ ਅਸੀਂ ਸਾਰੀ ਇਹ ਦਿਮਾਗ ਸੋਚੀ ਕੌਡੀ ਹੈ । ਇਤਿਹਾਸ ਗਵਾਹ ਹੈ ਕਿ ਸ੍ਰੀ ਦਸਮੇਸ਼ ਜੀ

(ਬਾਕੀ ਪੰਨਾ ੧੪੦ ਤੇ)

[੧]ਗ੍ਵਾਰਨਿ ਮੈ ਨ ਕਹਯੋ ਤਿਹਕੇ ਪਹਿ ਜੈਹੋ ॥ ਕਾਹੇ ਕੇ ਕਾਜ ਉਰਾਹਨ ਰੀ ਸਹਿਹੌ ਅਪਨੋ ਪਤਿ ਦੇਖ ਅਘੈਹੋ ॥ [੨]ਸਯਾਮ ਰਚੈ ਸੰਗ ਅਉਰ ਤ੍ਰੀਯਾ ਤਿਹਕੇ ਪਹਿ ਜਾਇ ਕਹਾ ਜਸ ਪੈਹੋ ॥ ਤਾਤੇ ਪਧਾਰਹੁ ਰੀ ਸਜਨੀ ਹਰਿ ਕੌ ਨਹਿ ਜੀਵਤ ਰੂਪ ਦਿਖੈਹੋ ॥੭੨੭॥ [੩]ਅਥ ਮੈਨ ਪ੍ਰਭਾ ਕ੍ਰਿਸ਼ਨ ਜੀ ਪਾਸ ਫਿਰ ਆਈ ॥ ਦੂਤੀ ਬਾਚ ਕਾਨ੍ਹ ਜੂ ਸੋ ॥ ਸ੍ਵੈਯਾ ॥ [੪]ਯੌ ਜਬ ਤਾਹਿ ਸੁਨੀ ਬਤੀਯਾ ਉਠਕੈ ਸੋਊ ਨੰਦ ਲਲਾ ਪਹਿ ਆਈ ॥ ਆਇਕੈ ਐਸੇ ਕਹਯੋ ਹਰਿ ਪੈ ਹਰਿ ਜੂ ਨਹਿ ਮਾਨਤ ਮੂੜ ਮਨਾਈ ॥ [੫]ਕੈ ਤਜਿ ਵਾਹਿ ਰਚੋ ਇਨ ਸੋ ਨਹੀ ਆਪਨ ਜਾਇਕੈ ਲਿਆਉ ਮਨਾਈ ॥ ਯੌ ਸੁਨ ਬਾਤ ਚਲਯੋ ਤਿਹ ਕੋ ਕਬਿ ਸਯਾਮ ਕਹੈ ਹਰਿ ਆਪਹੀ ਧਾਈ ॥੭੨੮॥ ਸ੍ਵੈਯਾ ॥ [੬]ਅਉਰ ਨ ਗ੍ਵਾਰਨਿ ਕੋਊ ਪਠੀ ਚਲਿਕੈ ਹਰਿ ਜੂ ਤਬ ਆਪ ਹੀ ਆਯੋ ॥ ਤਾਹੀ ਕੋ ਰੂਪੁ ਨਿਹਾਰਤ ਹੀ ਬ੍ਰਿਖਭਾਨ ਸੁਤਾ ਮਨ ਮੈ ਸੁਖ ਪਾਯੋ ॥ [੭]ਪਾਇ ਘਨੋ ਸੁਖੁ ਪੈ ਮਨ ਮੈ ਅਤਿ ਊਪਰ ਮਾਨ ਸੋ ਬੋਲ ਸੁਨਾਯੋ ॥ ਚੰਦ੍ਰਭਗਾ ਹੂ ਸੋ ਕੇਲ ਕਰੋ ਇਹ ਠਉਰ ਕਹਾ ਤਜਿ ਲਾਜਹਿ ਆਯੋ ॥੭੨੯॥ [੮]ਰਾਧੇ ਬਾਚ ਕਾਨ੍ਹ ਜੂ ਸੋ ॥ ਸ੍ਵੈਯਾ ॥ [੯]ਰਾਸਹਿ ਕਿਉ ਤਜਿ ਚੰਦ੍ਰਭਗਾ ਚਲਿਕੈ ਹਮਰੇ ਪਹਿ ਕਿਉ ਕਹਯੋ ਆਯੋ ॥ ਕਿਉ ਇਹ ਗ੍ਵਾਰਨਿ ਕੀ ਸਿਖ ਮਾਨਕੈ ਆਪਨ ਹੀ ਉਠਕੈ ਸਖੀ ਧਾਯੋ ॥ [੧੦]ਜਾਨਤ ਥੀ ਕਿ ਬਡੋ ਠਗੁ ਹੈ ਇਹ ਬਾਤਨ ਤੇ ਅਬ ਹੀ ਲਖ ਪਾਯੋ ॥ ਕਿਉ ਹਮਰੇ ਪਹਿ ਆਇ ਕਹਯੋ ਹਮ ਤੋ ਤੁਮਕੋ ਨਹੀ ਬੋਲ ਪਠਾਯੋ ॥੭੩੦॥ [੧੧]ਕਾਨ੍ਹ ਜੂ ਬਾਚ ਰਾਧੇ ਸੋ ॥ ਸ੍ਵੈਯਾ ॥ [੧੨]ਯੋਂ ਸੁਨ ਉੱਤਰ ਦੇਤ ਭਯੋ ਨਹਿ ਰੀ ਤੁਹਿ ਗ੍ਵਾਰਨਿ ਬੋਲ ਪਠਾਯੋ ॥ ਨੈਨਨ ਕੇ ਕਰਿ ਭਾਵ ਘਨੇ ਸਰ ਸੋ ਹਮਰੋ ਮਨੂਆ ਮ੍ਰਿਗ ਘਾਯੋ ॥ [੧੩]ਤਾ ਬਿਰਹਾਗਨਿ ਸੋ ਸੁਨੀਯੈ ਬਲ ਅੰਗ ਜਰਯੋ ਸੁ ਗਯੋ ਨ ਬਚਾਯੋ ॥ ਤੇਰੋ ਬੁਲਾਯੋ ਨ ਆਯੋ ਹੋ ਰੀ ਤਿਹ ਠਉਰ ਜਰੇ ਕਹੁ ਸੇਕਿਨਿ ਆਯੋ ॥੭੩੧॥ [੧੪]ਰਾਧੇ ਬਾਚ ਕਾਨ੍ਹ ਸੋ ॥ ਸ੍ਵੈਯਾ ॥ [੧੫]ਸੰਗ ਫਿਰੀ ਤੁਮਰੇ ਹਰਿ ਖੇਲਤ ਸਯਾਮ ਕਹੈ ਕਬਿ ਆਨੰਦ ਭੀਨੀ ॥ ਲੋਗਨ ਕੋ ਉਪਹਾਸ ਸਹਯੋ ਤੁਹਿ ਮੂਰਤ ਚੀਨ ਕੈ ਅਉਰ ਨ ਚੀਨੀ ॥ [੧੬]ਹੇਤ ਕਰਯੋ ਅਤਹੀ ਤੁਮ ਸੋਂ ਤੁਮ ਹੂ ਤਜਿ ਹੇਤ ਦਸਾ ਇਹ ਕੀਨੀ ॥ ਪ੍ਰੀਤ ਕਰੀ ਸੰਗ ਅਉਰ ਤ੍ਰੀਯਾ ਕਹਿ ਸ੍ਵਾਸ ਲਯੋ ਅਖੀਯਾਂ ਭਰ ਲੀਨੀ ॥੭੩੨॥ [੧੭]ਕਾਨ੍ਹ ਜੂ ਬਾਚ ॥ ਸ੍ਵੈਯਾ ॥ [੧੮]ਮੇਰੋ ਘਨੋ ਹਿਤੁ ਹੈ ਤੁਮ ਸੋਂ ਸਖੀ ਅਉਰ ਕਿਸੀ ਨਹਿ ਗ੍ਵਾਰਨਿ ਮਾਹੀ ॥ ਤੇਰੇ ਖਰੇ ਤੁਹਿ ਦੇਖਤ ਹੋਂ ਬਿਨ ਤ੍ਵੈ ਤੁਹਿ ਮੂਰਤ ਕੀ ਪਰਛਾਹੀ ॥ [੧੯]ਯੌਂ ਕਹਿ ਕਾਨ੍ਹ ਗਹੀ ਬਹੀਯਾਂ ਚਲੀਯੈ ਹਮ ਸੋਂ

---

(ਪੰਨਾ ੧੩੯ ਦੀ ਬਾਕੀ)

ਨੇ ਆਪਣਾ ਸਾਰਾ ਸਮਾਂ, ਸਾਰਾ ਧਨ, ਸਮੁੱਚਾ ਪਰਿਵਾਰ ਤੇ ਓੜਕ ਪੰਜ ਭੂਤਕ ਸਰੀਰ ਵੀ ਪ੍ਰਭੂ ਦੀ ਆਗਿਆ ਪਾਲਣ ਤੇ ਮਨੋਰਥ ਪੂਰਨ ਕਰਨ ਵਿਚ ਨਿਛਾਵਰ ਕਰ ਦਿੱਤਾ । ਆਪਣੀ ਥੋੜ੍ਹੀ ਜਿਹੀ ਉਮਰ ਵਿਚ ਇੰਨੇ ਕੰਮ ਕਰ ਘੱਤੇ ਕਿ ਥੋੜ੍ਹੇ ਕੀਤੇ ਯਕੀਨ ਨਹੀਂ ਆਉਂਦਾ ਕਿ ਇੰਨਾ ਕੁਝ ਆਪ ਨੇ ਕੀਤਾ ਕਿਵੇਂ ਤੇ ਕਦੋਂ ? ਆਪ ਦੀ ਸਾਹਿਤ ਸੇਵਾ ਹੀ ਇਤਨੀ ਵਧੇਰੇ ਹੈ ਜੋ ਪਿਛਲੇ ਸਭਨਾਂ ਸਾਹਿਤਾਚਾਰੀਆਂ ਨੂੰ ਮਾਤ ਪਾ ਦੇਂਦੀ ਹੈ ।

ਸ੍ਰੀ ਜਨਮ ਸਥਾਨ (ਹਰਿਮੰਦਰ) ਪਟਨਾ ਸਾਹਿਬ ਦੇ ਤੋਸੇਖਾਨੇ ਇਕ ਬਹੁਤ ਪੁਰਾਣੀ ਲਿਖਤੀ ਬੀੜ ਬਿਰਾਜ ਰਹੀ ਹੈ । ਉਸ ਦੇ ਸੰਪਾਦਕ ਨੂੰ ਸੰਮਤ ੧੭੫੫ ਬਿਕਰਮੀ ਦੇ ਲਿਖੇ ਕੁਝ ਸੈਂਚੇ ਮਿਲੇ, ਜਪਦੇ ਹਨ, ਜਿਨ੍ਹਾਂ ਵਿਚ ਕੁਝ ਕੁ ਪੱਤਰੇ ਤੇ ਛੰਦ ਸ੍ਰੀ ਹਜੂਰ ਦੇ ਨਿੱਜ ਹੱਥੀ ਲਿਖੇ ਹੋਏ ਵੀ ਸਨ ।

ਰਾਮ ਕਥਾ ਦੇ ਅੰਤ 'ਤੇ ਸੰਪਾਦਕ ਨੇ ਲਿਖਿਆ ਹੈ— ਅਥ ਰਾਮਾ ਅਵਤਾਰ ਕੇ ਉਪਰਾਤ ਏ ਪਉੜੀਆ ਖਾਸ ਦਸਖਤ ਲਿਖੀ ਸੀ ਸੋ ਉਤਾਰ ਕੇ ਲੀਆ ॥

ਭਲੇ ਭਾਗੀਂ ਭਾਈ ਮਨੀ ਸਿੰਘ ਸ਼ਹੀਦ ਵਾਲੀ ਬੀੜ ਵਿਚ ਉਹ ਅਸਲ ਪੱਤਰੇ ਵੀ ਲੱਭ ਪਏ ਹਨ ਜਿਨ੍ਹਾਂ ਵਿਚੋਂ ਰਾਮ ਕਥਾ ਦੇ ਅਖੀਰ ਤੇ ਦੂਜੇ ਬੰਨੇ ਉਹ ਪਉੜੀਆਂ ਜੋ ਸੰਪਾਦਕ ਨੇ ਉਤਾਰੀਆਂ ਹਨ ਇੰਜ ਲਿਖੀਆਂ ਹਨ :-

**ਰਚਨਾ ਦਾ ਵੇਰਵਾ**

ਕਰ-ਕਮਲਾਂ ਨਾਲ ਲਿਖੇ ਇਸ ਨੋਟ ਵਿਚ ਗ੍ਰੰਥ ਕਰਤਾ ਜੀ ਨੇ ਆਪਣੀ ਸਾਰੀ ਰਚਨਾ ਦਾ ਸਹੀ ਵੇਰਵਾ ਦੇ ਦਿੱਤਾ ਹੈ । ਇਸ ਪਾਖਤ ਨੂੰ ਅਸਾਂ ਦਸਵੇਂ ਪਾਤਸ਼ਾਹ ਵਲੋਂ ਜਾਰੀ ਹੋਏ ਅਸਲ ਹੁਕਮਨਾਮਿਆਂ ਉੱਤੇ ਸਾਹਿਬਾਂ ਵਲੋਂ ਕੀਤੇ ਨਿਸ਼ਾਨਾਂ ਨਾਲ ਮਿਲਾ ਕੇ ਨਿਸ਼ਚਾ ਕਰ ਲਿਆ ਹੈ ਕਿ ਇਹ ਨੋਟ ਠੀਕ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਦਸਖਤੀ ਹੈ । ਇਸ ਦੇ ਉਤਾਰੇ ਪਟਨਾ ਸਾਹਿਬ ਵਾਲੀ ਪ੍ਰਾਚੀਨ ਬੀੜ ਤੋਂ ਬਿਨਾਂ ਸੰਗਰੂਰ ਦੀਵਾਨ ਖਾਨੇ ਵਾਲੇ

(ਬਾਕੀ ਪੰਨਾ ੧੪੧ ਤੇ)

੧. ਮੈਂ ਤੇਰੇ ਕਹੇ 'ਤੇ ਉਸ ਦੇ ਪਾਸ ਨਹੀਂ ਜਾਂਦੀ । ਕਾਹਦੇ ਵਾਸਤੇ ਲੋਕਾਂ ਦੀਆਂ ਗੱਲਾਂ ਸੁਣਨੀਆਂ ਹਨ । ਹੇ ਸਖੀ ! ਆਪਣੇ ਪਤੀ ਨੂੰ ਹੀ ਵੇਖ ਪ੍ਰਸੰਨ

੨. ਹੋ ਰਹਾਂਗੀ । ਕ੍ਰਿਸ਼ਨ ਜੀ ਹੋਰ ਇਸਤਰੀਆਂ ਦੇ ਨਾਲ ਰਚੇ ਹੋਏ ਹਨ । ਉਸ ਦੇ ਪਾਸ ਜਾ ਕੇ ਮੈਂ ਕਿਹੜੀ ਵਡਿਆਈ ਪਾਉਣੀ ਹੈ । ਐ ਸਖੀ ! ਇਸ ਲਈ ਨਹੀਂ ਜਾਵਾਂਗੀ ਹਰੀ ਨੂੰ ਜੀਉਂਦੇ ਜੀ ਜਾ ਕੇ ਮੂੰਹ ਨਹੀਂ ਦਿਖਾਵਾਂਗੀ ।।੭੨੭।।

੩. ਹੁਣ ਮੈਨ ਪ੍ਰਭਾ ਕ੍ਰਿਸ਼ਨ ਜੀ ਦੇ ਪਾਸ ਮੁੜ ਕੇ ਆ ਗਈ ਅਤੇ ਉਹ ਦੂਤੀ ਆ ਕੇ ਕ੍ਰਿਸ਼ਨ ਜੀ ਕੋਲ ਕਹਿੰਦੀ ਹੈ ਕ੍ਰਿਸ਼ਨ ਜੀ ਨੂੰ ॥

੪. ਸ੍ਵੈਯਾ ॥ ਜਦੋਂ ਮੈਨ ਪ੍ਰਭਾ ਨੇ ਰਾਧਾ ਦੀਆਂ ਇਹੋ ਜਿਹੀਆਂ ਜ਼ਿੱਦਲ ਗੱਲਾਂ ਸੁਣੀਆਂ ਉੱਠ ਕੇ ਉਹ ਨੰਦ ਦੇ ਪੁੱਤਰ (ਕ੍ਰਿਸ਼ਨ ਜੀ) ਪਾਸ ਆ ਗਈ । ਆ ਕੇ ਹਰੀ ਦੇ ਪਾਸ ਇਸ ਤਰ੍ਹਾਂ ਕਿਹਾ—ਹੇ ਹਰੀ ਜੀਉ ! ਮੈਂ ਤਾਂ ਰਾਧਾ ਨੂੰ ਬਥੇਰਾ ਮਨਾਇਆ, ਪਰ ਉਹ ਮੂਰਖ ਨਹੀਂ ਮੰਨਦੀ ।

੫. ਜਾਂ ਤਾਂ ਉਸ ਨੂੰ ਛੱਡ ਕੇ ਇਹਨਾਂ ਗੋਪੀਆਂ ਦੇ ਨਾਲ ਹੀ ਰਚ-ਮਿਚ ਰਹੋ, ਨਹੀਂ ਤਾਂ ਫੇਰ ਆਪ ਜਾ ਕੇ ਮਨਾ ਲਿਆਉ। ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਆਪ ਹੀ ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਕ੍ਰਿਸਨ ਜੀ ਆਪ ਹੀ ਮਨਾਉਣ ਵਾਸਤੇ ਚੱਲ ਪਏ।।੭੨੮।।

੬. ਸ੍ਵੈਯਾ ॥ ਹੋਰ ਕੋਈ ਗੋਪੀ ਨਾ ਭੇਜੀ ਹਰੀ ਜੀ ਆਪ ਹੀ ਚੱਲ ਕੇ ਆ ਗਏ । ਉਸ ਦਾ ਰੂਪ ਵੇਖ ਕੇ ਰਾਧਾ ਮਨ ਵਿਚ ਬੜੀ ਪ੍ਰਸੰਨ ਤੇ ਸੁਖੀ ਹੋ ਗਈ ।

੭. ਮਨ ਦੇ ਵਿਚ ਬਹੁਤ ਸੀ ਖੁਸ਼ੀ ਹਾਸਿਲ ਕਰਕੇ ਉਪਰਲੇ ਮਨ ਤੋਂ ਨਿਹੋਰਾ ਮਾਰਦੀ ਨੇ ਕਿਹਾ ਸੁਣਾ ਕੇ । ਚੰਦਰਭਗਾ ਨਾਲ ਖੁਸ਼ੀਆਂ ਮਾਣੋ । ਇਥੇ ਆਪਣੀ ਸ਼ਰਮ ਨੂੰ ਛੱਡ ਕੇ ਕਾਹਦੇ ਲਈ ਆਏ ਹੋ ? ।।੭੨੯।।

੮. ਰਾਧਾ ਕਹਿੰਦੀ ਹੈ ਕ੍ਰਿਸ਼ਨ ਜੀ ਨੂੰ ॥

੯. ਸ੍ਵੈਯਾ ॥ ਰਾਸ ਨੂੰ ਤੇ ਚੰਦਰਭਗਾ ਨੂੰ ਛੱਡ ਕੇ ਚੱਲ ਕੇ ਮੇਰੇ ਪਾਸ ਕਿਸ ਲਈ ਆਏ ਹੋ ? ਰਾਧਾ ਨਾਲ ਦੀ ਕਿਸੇ ਸਖੀ ਨੂੰ ਸੰਬੋਧਨ ਕਰਕੇ ਕਹਿੰਦੀ ਹੈ ਕਿ ਕੀ ਇਹ ਜਿਹੜੀਆਂ ਗੋਪੀਆਂ ਇਥੋਂ ਹੋ ਕੇ ਗਈਆਂ ਹਨ ਉਹਨਾਂ ਦੀਆਂ ਗੱਲਾਂ ਸੁਣ ਕੇ ਸਖੀ ਆਪ ਹੀ ਉੱਠ ਕੇ ਆ ਗਈ ਹੋ ?

੧੦. ਮੈਂ ਤਾਂ ਪਹਿਲਾਂ ਜਾਣਦੀ ਸੀ ਕਿ ਕ੍ਰਿਸ਼ਨ ਜੀ ਬੜੇ ਠੱਗ ਹਨ। ਹੁਣ ਇਹਨਾਂ ਗੱਲਾਂ ਤੋਂ ਆਪ ਹੀ ਵੇਖ ਲਿਆਂ ਹੈ। ਕਿਉਂ ਮੇਰੇ ਪਾਸ ਚੱਲ ਕੇ ਆ ਗਏ ਹਨ । ਮੈਂ ਕਿਹੜਾ ਸੱਦਾ ਦੇ ਕੇ ਬੁਲਾਇਆ ਹੈ ਤੁਹਾਨੂੰ ।।੭੩੦।।

੧੧. ਕ੍ਰਿਸ਼ਨ ਜੀ ਕਹਿੰਦੇ ਹਨ ਰਾਧੇ ਨੂੰ ॥

੧੨. ਸ੍ਵੈਯਾ ॥ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਕ੍ਰਿਸ਼ਨ ਜੀ ਨੇ ਕਿਹਾ ਉੱਤਰ ਵਿਚ ਐ ਗੋਪੀ ! ਤੂੰ ਤਾਂ ਸੱਦਾ ਦੇ ਕੇ ਮੈਨੂੰ ਨਹੀਂ ਬੁਲਾਇਆ। ਪਰ ਤੇਰੇ ਨੇਤਰਾਂ ਦੇ ਭਾਵ ਬਹੁਤ ਕਰਕੇ ਉਹਨਾਂ ਨੇਤਰਾਂ ਦੇ ਤੀਰਾਂ ਨੇ ਮੇਰਾ ਹਿਰਨ ਰੂਪੀ ਮਨ ਘਾਇਲ ਕਰ ਦਿੱਤਾ ਹੈ ।

੧੩. ਉਹਨਾਂ ਦੀ ਬਿਰਹਾ ਅਗਨ ਦੇ ਨਾਲ ਮੇਰੇ ਅੱਗੇ ਸੜ ਗਏ ਹਨ ਜਿਨ੍ਹਾਂ ਦੇ ਬਲ ਤੋਂ ਬਚਾਏ ਨਹੀਂ ਗਏ । ਹੇ ਗੋਪੀ ! ਮੈਂ ਤੇਰਾ ਬੁਲਾਇਆ ਨਹੀਂ ਆਇਆਂ । ਜਿਹੜਾ ਥਾਂ ਸੜ ਗਿਆ ਹੈ ਉਸ ਨੂੰ ਹੋਰ ਸੇਕ ਦੇਣ ਲਈ ਆਇਆ ਹਾਂ।।੭੩੧।।

੧੪. ਰਾਧਾ ਕਹਿੰਦੀ ਹੈ ਕ੍ਰਿਸ਼ਨ ਜੀ ਨੂੰ ॥

੧੫. ਸ੍ਵੈਯਾ ॥ ਹੇ ਹਰੀ ! ਮੈਂ ਤੇਰੇ ਨਾਲ ਰਾਸਾਂ ਖੇਡਦੀ ਫਿਰਦੀ ਰਹੀ । ਕਵੀ ਸ਼ਿਆਮ ਜੀ ਕਹਿੰਦੇ ਹਨ ਬੜੇ ਸੁੱਖ ਆਨੰਦ ਦੇ ਵਿਚ ਭਿੱਜੀ ਹੋਈ । ਲੋਕਾਂ ਦੀਆਂ ਕੁਤਰਕ-ਹਾਸੀ ਦੀਆਂ ਗੱਲਾਂ ਸਹੀਆਂ ਤੇਰੀ ਮੂਰਤ ਵੇਖ ਕੇ ਹੋਰ ਨਾ ਵੇਖੀ ।

੧੬. ਤੁਹਾਡੇ ਨਾਲ ਹੱਦ ਤੋਂ ਬਾਹਰਾ ਪ੍ਰੇਮ ਕੀਤਾ ਪਰ ਤੁਸਾਂ ਮੇਰਾ ਪ੍ਰੇਮ ਛੱਡ ਕੇ ਇਹ ਮੇਰੀ ਹਾਲਤ ਕਰ ਦਿੱਤੀ ਕਿ ਹੋਰ ਇਸਤਰੀਆਂ ਨਾਲ ਪ੍ਰੀਤ ਕਰ ਲਈ । ਇਤਨੀ ਗੱਲ ਕਹਿ ਕੇ ਰਾਧਾ ਨੇ ਇਕ ਦੁੱਖ ਭਰਿਆ ਹੌਕਾ ਲਿਆ ਅਤੇ ਰੋਣ ਲੱਗ ਪਈ ।।੭੩੨।।

੧੭. ਕ੍ਰਿਸ਼ਨ ਜੀ ਕਹਿੰਦੇ ਹਨ ॥

੧੮. ਸ੍ਵੈਯਾ ॥ ਹੇ ਸਖੀ ! ਮੇਰਾ ਬਹੁਤ ਪ੍ਰੇਮ ਹੈ ਤੇਰੇ ਨਾਲ । ਹੋਰ ਕਿਸੇ ਵੀ ਗੋਪੀ ਵਿਚ ਨਹੀਂ ਹੈ । ਜੇ ਤੂੰ ਖੜੀ ਹੋਵੇਂ ਤਾਂ ਤੇਰੇ ਵੱਲ ਵੇਖਦਾ ਹਾਂ ਪਰ ਜੇ ਤੂੰ ਨਾ ਹੋਵੇਂ ਤਾਂ ਤੇਰੀ ਮੂਰਤ ਦੀ ਪਰਛਾਈਂ ਧਿਆਨ ਵਿਚ ਹੁੰਦੀ ਹੈ ।

੧੯. ਇਸ ਤਰ੍ਹਾਂ ਕਹਿ ਕੇ ਕ੍ਰਿਸ਼ਨ ਜੀ ਨੇ ਰਾਧਾ ਦੀ ਬਾਂਹ ਪਕੜ ਲਈ ਅਤੇ ਕਿਹਾ ਮੇਰੇ ਨਾਲ ਚੱਲੋ ਤਾਂ ਕਿ ਵਣ ਵਿਚ ਜਾ ਕੇ ਰਾਸ ਖੇਡ ਕੇ ਸੁਖ ਮਾਣੀਏ ।

---

(ਪੰਨਾ ੧੪੦ ਦੀ ਬਾਕੀ)
ਗੁਰਦੁਆਰੇ ਬਿਰਾਜਵਾਨ ਬੀੜ 'ਤੇ ਇਕ ਬਹੁਤ ਬਿਰਧ ਪੋਥੀ ਜੋ ਗਿਆਨੀ ਗਰਜਾ ਸਿੰਘ ਜੀ ਦੇ ਉੱਦਮ ਨਾਲ ਲੱਭੀ ਤੇ ਸਾਨੂੰ ਪ੍ਰਾਪਤ ਹੋਈ ਹੈ, ਵਿਚ ਵੀ ਕੀਤੇ ਹੋਏ ਹਨ । ਇਸ ਲਈ ਸ਼ੱਕ ਦੀ ਗੁੰਜਾਇਸ਼ ਨਹੀਂ ਰਹੀ ।
ਇਸ ਨੋਟ ਤੋਂ ਪਤਾ ਲਗਦਾ ਹੈ ਕਿ ਸਤਿਗੁਰਾਂ ਨੇ ੨੨੫੫ ਛੰਦ ਤਾਂ ਰਾਮ-ਕਥਾ ਦੇ ਅੰਤ ਤੱਕ ਬਚਿੱਤਰ ਨਾਟਕ ਗ੍ਰੰਥ ਦੀ ਲੜੀ ਵਿਚ ਪਰੋ ਦਿੱਤੇ ਸਨ ਅਤੇ ਸਵਾ ਲੱਖ ਛੰਦ ਹੋਰ ਤਿਆਰ ਕੀਤਾ ਹੋਇਆ ਸੀ, ਜੋ ਤਰਤੀਬਵਾਰ ਕ੍ਰਿਸ਼ਨ ਕਥਾ ਤੋਂ ਲੈ ਕੇ ਅੱਗੇ ਦਰਜ ਕੀਤਾ ਜਾ ਰਿਹਾ ਸੀ । ਇਹ ਵੇਰਵਾ ਹਜ਼ੂਰ ਨੇ ਸੰਮਤ ੧੭੫੫ ਬਿਕਰਮੀ ਮਿਤੀ ਹਾੜ ਵਦੀ ਏਕਮ ਨੂੰ ਰਾਮ ਕਥਾ ਮੁਕੰਮਲ ਕਰਕੇ ਅੰਕਤ ਕੀਤਾ ਹੈ । ਜਾਪੁ ਤੋਂ ਰਾਮ ਕਥਾ ਤੱਕ ਦਰਜ ਗ੍ਰੰਥ ਹੋ ਚੁੱਕੇ ਛੰਦ ਸਵਾ ਲੱਖ ਤੋਂ ਇਲਾਵਾ ਹਨ । ਜ਼ਫਰਨਾਮਾ ਤੇ ਇਕੜ ਦੁਕੜ ਹੋਰ ਛੰਦ ਸੰਮਤ ੧੭੫੫ ਤੋਂ ਬਹੁਤ ਚਿਰ ਬਾਅਦ ਰਚੇ ਤੇ ਲਿਖੇ ਗਏ ਹਨ । ਇਸ ਲਈ ਉਨ੍ਹਾਂ ਦਾ ਸੁਮਾਰ 'ਸਵਾ ਲੱਖ' ਵਿਚ ਨਹੀਂ ਕੀਤਾ ਜਾ ਸਕਦਾ । ਲੇਕਿਨ ਇਸ ਵਕਤ ਤੱਕ ਜਿਤਨੀਆਂ ਬੀੜਾਂ (ਦਸਵੇਂ ਪਾਤਸ਼ਾਹ ਦੇ ਗ੍ਰੰਥ) ਦੀਆਂ (ਕੀ ਲਿਖਤ ਕੀ ਛਾਪਾ) ਦਰਸ਼-ਪਰਸ ਵਿਚ ਆਈਆਂ ਹਨ ਉਨ੍ਹਾਂ ਵਿਚ ਕੁੱਲ ਸਤਾਰਾਂ ਹਜ਼ਾਰ ਦੋ ਸੌ ਸਾਢੇ ਤਿਰਵੰਜਾ ਛੰਦ ਹੇਠ ਲਿਖੇ ਵੇਰਵੇ ਅਨੁਸਾਰ ਮਿਲਦੇ ਹਨ :-

੧ ਜਾਪੁ ਸਾਹਿਬ ੧੯੯
੨ ਅਕਾਲ ਉਸਤਤਿ ੨੭੧॥। ਭਾਵ ਦੋ ਸੌ ਸਾਢੇ ਕਰੋੜ
੩ ਬਚਿੱਤਰ ਨਾਟਕ
1 ਮੰਗਲਾ ਚਰਨ ਤੇ ਅਪਨੀ ਕਥਾ ੪੭੫॥
2 ਚੰਡੀ ਚਰਿੱਤਰ ਦੋਵੇਂ ੪੯੫
3 ਬਿਸ਼ਨੂੰ ਕੇ ਚੌਬੀ ਅਵਤਾਰ ੪੩੭੦॥
੪ ਮੀਰ ਮਹਿੰਦੀ ੧੧॥
੫ ਉਪ ਅਵਤਾਰ
ੳ ਬ੍ਰਹਮਾ ਦੇ ੭ ਅਵਤਾਰ ੩੪੫॥।
ਅ ਰੁਦ੍ਰ ਦੇ ੨॥ ੮੫੬॥[ੳ]
੬ ਅੰਤਕਾ
ੳ ਸ਼ਬਦ ਰਾਗਾਂ ਕੇ ੯
ਅ ਸ੍ਵੈਯੇ ੩੩
4 ਸ਼ਸਤ੍ਰ ਨਾਮ ਮਾਲਾ ੧੩੧੮[ਅ]
5 ਵਾਰ ਸ੍ਰੀ ਭਗਉਤੀ (ਦੁਰਗਾ) ਜੀ ਕੀ ੫੫
6 ਗਿਆਨ ਪ੍ਰਬੋਧ ਗ੍ਰੰਥ
੧ ਮੰਗਲਾ, ਉਥਾਨਕਾ ਤੇ ਦਾਨ ਧਰਮ ੩੩੬
੨ ਚਰਿੱਤਰ ਪਾਖਯਾਨ ੭੫੫੬[ੲ]

(ਬਾਕੀ ਪੰਨਾ ੧੪੩ ਤੇ)

ਬਨ ਮੈ ਸੁਖ ਪਾਹੀ ॥ [੧]ਹਹਾ ਚਲੁ ਮੇਰੀ ਸੌ ਮੇਰੀ ਸੌ ਮੇਰੀ ਸੌ ਤੇਰੀ ਸੌ ਤੇਰੀ ਸੌ ਨਾਹੀ ਜੁ ਨਾਹੀ ॥੭੩੩॥ [੨]ਯੌ ਕਹਿ ਕਾਨ੍ ਗਹੀ ਬਹੀਯਾ ਤਿਹੂ ਲੋਗਨ ਕੋ ਭੁਗੀਯਾ ਰਸ ਜੋ ਹੈ ॥ ਕੇਹਰਿ ਸੀ ਜਿਹ ਕੀ ਕਟ ਹੈ ਜਿਹ ਆਨਨ ਪੈ ਸਸਿ ਕੋਟਕ ਕੋ ਹੈ ॥[੩] ਐਸੇ ਕਹਯੋ ਚਲੀਯੈ ਹਮਰੇ ਸੰਗ ਜੋ ਸਭ ਗ੍ਵਾਰਨ ਕੋ ਮਨ ਮੋਹੈ ॥ ਯੋਂ ਕਹਿ ਕਾਹੇ ਕਰੋ ਬਿਨਤੀ ਸੁਨਕੈ ਤੁਹਿ ਲਾਲ[ੳ] ਹੀਐ ਮਧਿ ਜੋ ਹੈ ॥੭੩੪॥[੪] ਕਾਹੇ ਉਰਾਹਨ ਦੇਤ ਸਖੀ ਕਹਯੋ ਪ੍ਰੀਤ ਘਨੀ ਹਮਰੀ ਸੰਗ ਤੇਰੇ ॥ ਨਾਹਕ ਤੂੰ ਭਰਮੀ ਮਨ ਮੈ ਕਛੁ ਬਾਤ ਨ ਚੰਦ੍ਰਭਗਾ ਮਨ ਮੇਰੇ ॥ [੫]ਤਾ ਤੇ ਉਠੋ ਤਜਿ ਮਾਨ ਸਭੈ ਚਲ ਖੇਲਹਿ ਪੈ ਜਮੁਨਾ ਤਟ ਕੇਰੇ ॥ ਮਾਨਤ ਹੈ ਨਹਿ ਬਾਤ ਹਠੀ ਬਿਰਹਾਤੁਰ ਹ੍ਵੈ ਬਿਰਹੀ ਜਨ ਟੇਰੇ ॥੭੩੫॥ [੬]ਤਯਾਗ ਕਹਯੋ ਅਬ ਮਾਨ ਸਖੀ ਹਮਹੂੰ ਤੁਮਹੂੰ ਬਨ ਬੀਚ ਪਧਾਰੈਂ ॥ ਨਾਹਕ ਹੀ ਤੂੰ ਰਿਸੀ ਮਨ ਮੈ ਨਹੀ ਆਨ ਤ੍ਰੀਯਾ ਮਨ ਬਾਤ ਹਮਾਰੈਂ ॥ [੭]ਤਾ ਤੇ ਅਸੋਕ ਕੇ ਸਾਥ ਸੁਨੋ ਬਲ ਤੀਰ ਨਦੀ ਸਭ ਸੋ ਕਹਿ ਡਾਰੈਂ ॥ ਯਾ ਤੇ ਨ ਅਉਰ ਭਲੀ ਕਛੁ ਹੈ ਮਿਲਿ ਕੈ ਹਮ ਮੈਨ[ਅ] ਕੋ ਮਾਨ ਨਿਵਾਰੈਂ ॥੭੩੬॥[੮] ਕਾਨ੍ ਰਸਾਤੁਰ ਹ੍ਵੈ ਅਤਿ ਹੀ ਬ੍ਰਿਖਭਾਨ ਸੁਤਾ ਢਿਗ ਬਾਤ ਉਚਾਰੀ ॥ ਤਾਹਿ ਮਨੀ ਹਰਿ ਬਾਤ ਸੋਊ ਤਿਨ ਮਾਨ ਕੀ ਬਾਤ ਬਿਦਾ ਕਰਿ ਡਾਰੀ ॥ [੯]ਹਾਥਹਿ ਸੋ ਬਹੀਆ ਗਹਿ ਸਯਾਮ ਸੁ ਐਸੇ ਕਹਯੋ ਅਬ ਖੇਲਹਿ ਯਾਰੀ[ੲ] ॥ ਕਾਨ੍ ਕਹਯੋ ਤਬ ਰਾਧਕਾ ਸੋ ਹਮਰੇ ਸੰਗ ਕੇਲ[ਸ] ਕਰੋ ਮੋਰੀ ਪਿਆਰੀ ॥੭੩੭॥ ਰਾਧੇ ਬਾਚ ਕਾਨ੍ ਸੋ ॥ ਸ੍ਵੈਯਾ ॥ [੧੦]ਯੋਂ ਸੁਨਿਕੈ ਬ੍ਰਿਖਭਾਨ ਸੁਤਾ ਨੰਦ ਲਾਲ ਲਲਾ ਕਹੁ ਉਤਰ ਦੀਨੋ ॥ ਤਾਹੀ ਸੋ ਬਾਤ ਕਰੋ ਹਰਿ ਜੂ ਜਿਹਕੇ ਸੰਗ ਨੇਹੁ ਘਨੋ ਤੁਮ ਕੀਨੋ ॥ [੧੧]ਕਾਹੇ ਕਉ ਮੋਰੀ ਗਹੀ ਬਹੀਆ ਸੁ ਦੁਖਾਵਤ ਕਾਹੇ ਕਉ ਹੋ ਮੁਹਿ ਜੀ ਨੋ ॥ ਯੌ ਕਹਿ ਬਾਤ ਭਰੀ ਅਖੀਆਂ ਕਰਿਕੈ ਦੁਖੁ ਸ੍ਵਾਸ ਉਸਾਸ ਸੁ ਲੀਨੋ ॥੭੩੮॥ ਸ੍ਵੈਯਾ ॥[੧੨] ਕੇਲ ਕਰੋ ਉਨ ਗ੍ਵਾਰਨਿ ਸੋਂ ਜਿਨ ਸੰਗ ਰਚਯੋ ਮਨ ਹੈ ਸੁ ਤੁਮਾਰੋ ॥ ਸ੍ਵਾਸਨ ਲੈ ਅਖੀਆਂ ਭਰਕੈ ਬ੍ਰਿਖਭਾਨ ਸੁਤਾ ਇਹ ਭਾਂਤ ਉਚਾਰੋ ॥ [੧੩]ਸੰਗ ਚਲੋ ਨਹਿ ਹਉ ਤੁਮਰੇ ਕਰ ਆਯੁਧ ਲੈ ਕਹਿਓ ਕਿਉ ਨਹੀ ਮਾਰੋ ॥ ਸਾਚ ਕਹੋ ਤੁਮ ਸੋ ਬਤੀਯਾਂ ਤਜਿ ਕੈ ਹਮ ਕੋਂ ਜਦੁਬੀਰ ਪਧਾਰੋ ॥੭੩੯॥ [੧੪]ਕਾਨ੍ ਜੂ ਬਾਚ ਰਾਧੇ ਸੋ ॥ ਸ੍ਵੈਯਾ ॥ [੧੫]ਸੰਗ ਚਲੋ ਹਮਰੇ ਉਠਕੈ ਸਖੀ ਮਾਨ ਕਛੂ ਮਨ ਮੈ ਨਹੀ ਆਨੋ ॥ ਆਇ ਹੋ ਹਉ ਤਜਿ ਸੰਕਿ ਨਿਸੰਕ ਕਛੂ ਤਿਹਤੇ ਰਸ ਰੀਤ ਪਛਾਨੋ ॥ [੧੬]ਮ੍ਰਿਗ ਕੇ ਬੇਚੇ ਕਿਧੌ ਬਿਕੀਯੈ ਇਹ ਸ੍ਰਉਨ ਸੁਨੋ ਸਖੀ ਪ੍ਰੀਤ ਕਹਾਨੋ ॥ ਤਾ ਤੇ ਹਉ ਤੇਰੀ ਕਰੋ

---

ੳ (ਲਾਲ) ਸ਼ਬਦ ਇਥੇ ਸਵਾਮੀ ਲਈ ਹੀ ਵਰਤਿਆ ਗਿਆ ਹੈ । ਪਰ ਇਹ ਐਸਾ ਪ੍ਰਕਰਣ ਅਨੁਸਾਰ ਸਮਝਣਾ ਪੈਂਦਾ ਹੈ ਕਿਉਂਕਿ ਰਾਧਾ ਦੀ ਕੋਈ ਗੱਲ ਲੁਕੀ ਛਿਪੀ ਨਹੀਂ । ਉਹ ਸ੍ਰੀ ਕ੍ਰਿਸ਼ਨ ਜੀ ਦੀ ਸਾਰੀਆਂ ਰਾਣੀਆਂ ਵਿਚੋਂ ਮੁਖ ਰਾਣੀ (ਪਟਰਾਣੀ) ਸੀ ਜਿਸ ਵਿਚ ਸ਼ੰਕੇ ਦੀ ਗੁੰਜਾਇਸ਼ ਨਹੀਂ । ਉਂਜ ਲਾਲ ਸ਼ਬਦ ਆਦਿ ਬਾਣੀ ਤੇ ਸ੍ਰੀ ਦਸਮੇਸ਼ ਬਾਣੀ ਵਿਚ ਪ੍ਰਮ ਪਿਤਾ, ਪ੍ਰਮ ਆਤਮਾ, ਗੁਰੂ ਪ੍ਰਮੇਸ਼ਰ, ਧੀ, ਪੁੱਤਰ, ਪਿਆਰੇ, ਪ੍ਰੀਤਮ ਤੇ ਯਾਰ ਲਈ ਵੀ ਵਰਤਿਆ ਗਿਆ ਹੈ ਸਮੇਂ ਉਨੁਸਾਰ ਸਮਝਣਾ ਚਾਹੀਏ ।

ਅ ਇਹ ਠੀਕ ਹੈ ਕਿ ਕਾਮ ਸ਼ਬਦ ਵਿਸਤਰੀ ਪੁਰਸ਼, ਪਸ਼ੂ ਪੰਛੀ ਬਨਾਸਪਤੀ ਤੱਕ ਨਰ ਮਾਦਾ ਦਾ ਸੰਧਾਨ ਤੇ ਸੁਮੇਲ ਦਾ ਨਾਮ ਹੈ । ਪਰ ਇਸ ਨੂੰ ਹਰ ਥਾਂ ਸੰਜੋਗ ਨਾਲ ਮੇਲ ਲੈਣਾ ਭੁੱਲ ਹੈ । ਜਿਸ ਨੂੰ ਟੀਕਾਕਾਰਾਂ ਨੇ ਇਥੇ ਲਿਖ ਦਿਤਾ ਹੈ ਕਿ ਅਸੀਂ ਕੇਲ (ਭੋਗ) ਕਰਕੇ ਕਾਮ ਦਾ ਮਾਨ (ਵੇਗ) ਦੂਰ ਕਰ ਦੇਈਏ ਜੋ ਠੀਕ ਨਹੀਂ ਜਦ ਕਿ ਇਸ ਦਾ ਭਾਵ ਇਹ ਹੈ ਕਿ ਕ੍ਰਿਸ਼ਨ ਜੀ ਰਾਧਾ ਨੂੰ ਕਹਿੰਦੇ ਹਨ ਕਿ ਐ ਰਾਧਾ, ਮਨ ਦੀਆ, ਅਗਾੜੀਆਂ, ਦੁਰਾੜੀਆਂ ਵਾਸ਼ਨਾਵਾਂ ਤੇ ਭ੍ਰਮ ਦੀਆ ਚਿੰਤਾਵਾਂ ਛੱਡ ਕੇ ਰਾਸ ਮੰਡਲ ਵਿਚ ਮਿਲਕੇ ਐਸੀ ਪ੍ਰੇਮ ਨਾਲ ਖੇਡ ਖੇਡੋ ਕਿ ਮਨ ਨੂੰ ਪ੍ਰੇਮ ਖੁਸ਼ੀ ਨਾਲ ਜੋੜ ਕੇ ਕਾਮ ਦਾ ਮਾਨ ਤੋੜ ਦੇਈਏ ਭਾਵ ਕਾਮ ਨੂੰ ਭੁੱਲ ਹੀ ਜਾਈਏ ਜੈਸਾ ਕਿ ਪਾਵਨ ਬਚਨ ਹੈ :-

ਕਾਮ ਕਰੋ ਸਭ ਤਿਆਗਿ ਕੈ ਹਉ ਸਰਨਿ ਪਰਉਗੀ ॥ ਪੰ: ੧੨੩੦॥ਮ:੫॥ ਕੰਮ ਧੰਦੇ ਤੇ ਕਾਮ ਵਾਸਨਾਵਾਂ ਸੰਸਾਰ ਦੀਆਂ ਭੁਲਾਕੇ ਪ੍ਰੇਮ ਖੇਡ ਦੀਆਂ ਖੁਸ਼ੀਆਂ ਮਨਾਉ ।

(ਬਾਕੀ ਪੰਨਾ ੧੪੩ ਤੇ)

੧. ਰਾਧਾ ਕਹਿੰਦੀ ਹੈ ਹੈਂ ਮੇਰੀ ਬਾਂਹ ਛੱਡ ਦੇ । ਕ੍ਰਿਸ਼ਨ ਜੀ ਕਹਿੰਦੇ ਹਨ ਨਹੀਂ, ਚੱਲ ਤੈਨੂੰ ਮੇਰੀ ਸਹੁੰ, ਮੇਰੀ ਸਹੁੰ, ਮੇਰੀ ਸਹੁੰ ਤਿੰਨ ਵਾਰੀ ਹੈ । ਅੱਗੋਂ ਰਾਧਾ ਤਿੰਨ ਵਾਰੀ ਸਹੁੰ ਤੋਂ ਇਨਕਾਰ ਕਰਦੀ ਕਹਿੰਦੀ ਹੈ, ਤੇਰੀ ਸਹੁੰ, ਤੇਰੀ ਸਹੁੰ, ਤੇਰੀ ਸਹੁੰ ਨਹੀਂ ਹੈ, ਸਹੁੰ ਨੂੰ ਵਾਪਸ ਮੋੜ ਦਿੱਤਾ ॥੭੩੩॥

੨. ਇੰਜ ਕਹਿ ਕੇ ਕ੍ਰਿਸ਼ਨ ਜੀ ਨੇ ਰਾਧਾ ਦੀ ਬਾਂਹ ਫੜ ਲਈ ਜਿਹੜਾ ਭਗਵਾਨ ਸਾਰੇ ਜਗਤ ਦੇ ਜੀਵਾਂ ਵਿਚ ਰਸ ਭੋਗਣ ਵਾਲਾ ਹੈ, ਜਿਸ ਦਾ ਕਹਿਰੀ ਸ਼ੇਰ ਜਿਹਾ ਲੱਕ ਹੈ, ਜਿਸ ਦੇ ਮੁੱਖ ਉੱਤੇ ਕਰੋੜਾਂ ਚੰਦਾਂ ਜਿਹੀ ਰੌਸ਼ਨੀ ਹੈ ।

੩. ਉਸ ਨੇ ਰਾਧਾ ਨੂੰ ਇਸ ਤਰ੍ਹਾਂ ਕਿਹਾ ਮੇਰੇ ਨਾਲ ਚੱਲੋ । ਉਹ ਕ੍ਰਿਸ਼ਨ ਜੀ ਕਹਿੰਦੇ ਹਨ ਜਿਹੜੇ ਸਾਰੀਆਂ ਗੋਪੀਆਂ ਦੇ ਮਨ ਵਿਚ ਵਸਦੇ ਹਨ । ਰਾਧਾ ਕਹਿੰਦੀ ਹੈ, ਐ ਮੇਰੇ ਸੁਆਮੀ ! ਇਸ ਤਰ੍ਹਾਂ ਬੇਨਤੀਆਂ ਕਿਉਂ ਕਰਦੇ ਹੋ, ਮੈਂ ਤੁਹਾਡੇ ਦਿਲ ਦੀਆਂ ਸਾਰੀਆਂ ਜਾਣਦੀ ਹਾਂ ॥੭੩੪॥

੪. ਸ੍ਰੀ ਕ੍ਰਿਸ਼ਨ ਜੀ ਨੇ ਉੱਤਰ ਦਿੱਤਾ, ਹੇ ਗੋਪੀ ! ਤੂੰ ਇਹੋ ਜਿਹੇ ਉਲਾਂਭੇ ਕਿਉਂ ਦਿੰਦੀ ਹੈਂ ? ਮੈਂ ਕਹਿੰਦਾ ਜੋ ਹਾਂ ਕਿ ਮੇਰੀ ਬਹੁਤੀ ਪ੍ਰੀਤ ਤੇਰੇ ਨਾਲ ਹੀ ਹੈ । ਐਵੇਂ ਬੇਅਰਥ ਤੇਰੇ ਮਨ ਵਿਚ ਭਰਮ ਹੋ ਗਿਆ ਹੈ । ਚੰਦਰਭਗਾ ਦੀ ਮੇਰੇ ਮਨ ਵਿਚ ਕੋਈ ਵੀ ਗੱਲ ਨਹੀਂ ਹੈ ।

੫. ਇਸ ਕਰਕੇ ਉੱਠ ਕੇ ਖੜੀ ਹੋ ਜਾਹ ਮਾਣ ਨੂੰ ਛੱਡ ਦੇ ਸਾਰੇ ਨੂੰ ਹੀ ਚੱਲ ਯਮੁਨਾ ਦੇ ਕਿਨਾਰੇ ਪਰ ਚੱਲ ਕੇ ਰਾਸ ਖੇਡੀਏ। ਤੂੰ ਮੇਰੀ ਗੱਲ ਮੰਨਦੀ ਕਿਉਂ ਨਹੀਂ ਜ਼ਿੱਦਲ ? ਕ੍ਰਿਸ਼ਨ ਜੀ ਨੇ ਇੰਜ ਕਿਹਾ ਜਿਵੇਂ ਕੋਈ ਵਿਛੜਿਆ ਬਿਰਹੀ ਪੁਰਸ਼ ਕਿਹਾ ਕਰਦਾ ਹੈ ॥੭੩੫॥

੬. ਅਤੇ ਕਿਹਾ ਕਿ ਹੇ ਗੋਪੀ ਛੱਡ ਪਰੇ ਮਾਣ ਨੂੰ । ਮੈਂ ਤੇ ਤੂੰ ਦੋਵੇਂ ਵਣ ਵਿਚ ਚੱਲੀਏ । ਐਵੇਂ ਵਿਅਰਥ ਹੀ ਤੂੰ ਮਨ ਦੇ ਵਿਚ ਦੁਖੀ ਹੁੰਦੀ ਹੈਂ । ਮੇਰੀ ਹੋਰ ਕਿਸੇ ਇਸਤਰੀ ਨਾਲ ਮਨ ਦੀ ਗੱਲ ਨਹੀਂ ਹੈ ।

੭. ਇਸ ਵਾਸਤੇ ਸ਼ੋਕ ਨੂੰ ਛੱਡ ਕੇ ਮੇਰੀ ਗੱਲ ਸੁਣ । ਐ ਬੱਲੀ ! ਨਦੀ ਦੇ ਕਿਨਾਰੇ ਜਾ ਕੇ ਸਾਰੇ ਸ਼ੋਕ ਨੂੰ ਉਸ ਦੇ ਵਿਚ ਸੁੱਟ ਦੇਈਏ । ਇਸ ਦੇ ਨਾਲੋਂ ਹੋਰ ਕੋਈ ਚੰਗੀ ਗੱਲ ਨਹੀਂ ॥ ਆਪਸ ਵਿਚ ਰਲ ਕੇ ਕਾਮ ਨੂੰ ਮਾਰ ਕੇ ਉਸ ਦਾ ਸਾਇਆ ਦੂਰ ਕਰ ਦੇਈਏ ॥੭੩੬॥

੮. ਕ੍ਰਿਸ਼ਨ ਜੀ ਨੇ ਅੱਤ ਹੀ ਪ੍ਰੇਮ ਪੂਰਵਕ ਹੋ ਕੇ ਰਾਧਾ ਨੂੰ ਇਹ ਗੱਲ ਕਹੀ । ਜਿਹੜੀ ਹਰੀ ਨੇ ਕਹੀ ਉਹ ਰਾਧਾ ਨੇ ਮੰਨ ਲਈ ਜੋ ਉਸ ਦੇ ਮਨ ਵਿਚ ਮਾਣ ਸੀ ਸਾਰਾ ਛੱਡ ਦਿੱਤਾ ।

੯. ਕ੍ਰਿਸ਼ਨ ਜੀ ਨੇ ਹੱਥ ਦੇ ਵਿਚ ਉਸ ਦੀ ਬਾਂਹ ਪਕੜ ਕੇ ਕਿਹਾ। ਇਸ ਤਰ੍ਹਾਂ ਚਲੋ ਚੱਲ ਕੇ ਹੁਣ ਰਾਸ ਦੇ ਵਿਚ ਆੜੀ ਬਣ ਕੇ ਖੇਡੀਏ । ਕ੍ਰਿਸ਼ਨ ਜੀ ਨੇ ਕਿਹਾ ਤਦ ਰਾਧਾ ਨੂੰ ਕਿ ਹੁਣ ਤੂੰ ਮੇਰੇ ਨਾਲ ਹਾਸੀ ਖੁਸ਼ੀ ਮਨਾਉ, ਐ ਮੇਰੀ ਪਿਆਰੀ !॥੭੩੭॥ ਰਾਧੇ ਕ੍ਰਿਸ਼ਨ ਜੀ ਨੂੰ ਕਹਿੰਦੀ ਹੈ ॥

੧੦. ਸ੍ਵੈਯਾ ॥ ਇਹ ਗੱਲ ਸੁਣ ਕੇ ਰਾਧਾ ਨੇ ਨੰਦ ਦੇ ਪੁੱਤਰ ਆਪਣੇ ਲੱਲਾ ਪਿਆਰੇ ਕ੍ਰਿਸ਼ਨ ਜੀ ਨੂੰ ਜਵਾਬ ਦਿੱਤਾ । ਐ ਹਰੀ ਜੀ ! ਉਸੇ ਨਾਲ ਹਾਸੀ ਦੀਆਂ ਗੱਲਾਂ ਕਰੋ ਜਿਸ ਦੇ ਨਾਲ ਤੁਹਾਡਾ ਬਹੁਤਾ ਪਿਆਰ ਹੈ ।

੧੧. ਉਸੇ ਨਾਲ ਹਾਸੀ ਦੀਆਂ ਗੱਲਾਂ ਕਰਕੇ ਖੁਸ਼ੀਆਂ ਮਾਣੋ ਜਿਸ ਗੋਪੀ ਦੇ ਨਾਲ ਤੁਹਾਡਾ ਮਨ ਰਚਿਆ ਹੋਇਆ ਹੈ । ਇਹ ਗੱਲ ਕਹਿ ਕੇ ਇਕ ਲੰਬਾ ਸੁਆਸ ਲੈ ਕੇ ਕਹਿੰਦੀ ਹੈ। ਮੇਰੀ ਬਾਂਹ ਕਾਹਦੇ ਵਾਸਤੇ ਫੜੀ ਹੈ, ਐਵੇਂ ਮੇਰੇ ਦਿਲ ਨੂੰ ਹੋਰ ਦੁਖਾਉਂਦੇ ਹੋ । ਇਹ ਗੱਲ ਕਹਿ ਕੇ ਅੱਖਾਂ ਪਾਣੀ ਨਾਲ ਭਰ ਲਈਆਂ ਅਤੇ ਅੱਤ ਦੁੱਖ ਦੇ ਨਾਲ ਇਕ ਠੰਡਾ ਸੁਆਸ ਲਿਆ ਭਾਵ ਰੋਣ ਲੱਗ ਗਈ ਹੌਕਾ ਲੈ ਕੇ ॥੭੩੮॥

੧੨. ਸ੍ਵੈਯਾ ॥ ਤੁਸੀਂ ਜਾ ਕੇ ਉਨ੍ਹਾਂ ਗੋਪੀਆਂ ਨਾਲ ਖੁਸ਼ੀਆਂ ਮਨਾਉ ਜਿਨ੍ਹਾਂ ਦੇ ਨਾਲ ਤੁਹਾਡਾ ਮਨ ਲੱਗਿਆ ਹੋਇਆ ਹੈ । ਠੰਡਾ ਸੁਆਸ ਲੈਂਦੀ ਹੋਈ ਚੋਂਦੇ ਨੇਤਰਾਂ ਦੇ ਨਾਲ ਰਾਧਾ ਨੇ ਇਸ ਤਰ੍ਹਾਂ ਕਿਹਾ ।

੧੩. ਮੈਂ ਤੇਰੇ ਨਾਲ ਨਹੀਂ ਜਾਂਦੀ ਸਸਤਰ ਲੈ ਕੇ ਭਾਵੇਂ ਕਤਲ ਕਿਉਂ ਨਾ ਕਰ ਦੇਵੋ, ਮਾਰ ਬੇਸ਼ੱਕ ਦਿਉ । ਮੈਂ ਇਹ ਆਪ ਨੂੰ ਸੱਚੀ ਗੱਲ ਕਹਿੰਦੀ ਹਾਂ । ਐ ਜਦਬੀਰ (ਕ੍ਰਿਸ਼ਨ ਜੀ) ! ਮੈਨੂੰ ਛੱਡ ਕੇ ਤੁਸੀਂ ਚਲੇ ਜਾਉ ॥੭੩੯॥

੧੪. ਕ੍ਰਿਸ਼ਨ ਜੀ ਰਾਧੇ ਨੂੰ ਕਹਿੰਦੇ ਹਨ ॥

੧੫. ਸ੍ਵੈਯਾ ॥ ਕ੍ਰਿਸ਼ਨ ਜੀ ਕਹਿੰਦੇ ਹਨ ਐ ਸਖੀ ! ਮੇਰੇ ਨਾਲ ਉੱਠ ਕੇ ਤੁਰ ਪੈ, ਮਨ ਦੇ ਵਿਚ ਕੋਈ ਮਾਣ ਨਾ ਆਉਣ ਦੇਹ । ਮੇਰੇ ਵੱਲ ਵੇਖ ਮੈਂ ਸੰਗ ਨੂੰ ਛੱਡ ਕੇ ਨਿਸੰਗ ਹੋ ਕੇ ਤੇਰੇ ਪਾਸ ਆਇਆ ਹਾਂ । ਇਸ ਵਾਸਤੇ ਗੀਤ ਦੇ ਰਸ-ਭਾਵ ਗੀਤ

੧੬. ਦੇ ਮਤਲਬ ਦੀ ਪਛਾਣ ਕਰ । ਜੇਕਰ ਮਿੱਤਰ ਵੇਚਣਾ ਵੀ ਚਾਹੇ ਤਾਂ ਉਸ ਦੇ ਆਖੇ ਵਿਕ ਜਾਉ । ਇਹ ਸਿਆਣਿਆਂ ਦੀ ਕਹੀ ਗੱਲ ਕੰਨ ਵਿਚ ਸੁਣਨੀ ਚਾਹੀਦੀ ਹੈ । ਇਸੇ ਵਾਸਤੇ ਮੈਂ ਤੇਰੇ ਅੱਗੇ ਬੇਨਤੀ ਕਰਦਾ ਹਾਂ ।

---

*(ਪੰਨਾ ੧੪੨ ਦੀ ਬਾਕੀ)*

ੲ ਯਾਰੀ - ਸਬਦ ਦੇ ਵੀ ਅਰਥ ਕੇਲ ਕਰਨ ਨਾਲ ਜੋੜੇ ਗਏ ਹਨ ਜਿਸ ਕਰਕੇ ਪਾਠਕਾਂ ਨੂੰ ਵਿਰੋਧ ਦਾ ਸੱਦਾ ਦੇਣਾ ਹੈ ਜਦੋਂ ਕੇ ਏਥੇ ਰਾਸ ਖੇਡਣ ਦਾ ਪ੍ਰੋਗਰਾਮ ਚਲ ਰਿਹਾ ਹੈ ਜੋ ਜਥਾਬੰਦੀ ਦੁਆਰਾ ਹੀ ਖੇਡ ਖੇਡੀ ਜਾ ਸਕਦੀ ਹੈ । ਭਾਵ ਕਿ ਦੋ ਜਾਂ ਤਿੰਨ ਪਾਰਟੀਆਂ ਬਣਾਕੇ ਆਪੋ ਆਪਣੇ ਪਾਟ ਅਦਾ ਕਰਨੇ ਹੁੰਦੇ ਨੇ ਜੋ ਇਕ ਦੂਜੇ ਨਾਲ ਜੁਆਬ ਸਵਾਲ ਕਰਦੇ ਨੇ ਅਤੇ ਆਪਣੀ ਧੁਨ ਵਿਚ ਗਾ ਕੇ ਕੀਤੇ ਜਾਂਦੇ ਨੇ, ਜਿਨ੍ਹਾਂ ਨੂੰ ਖਿਡਾਰੀ ਜਾਂ ਹੋਰ ਆੜੀ, ਸਬਦ ਕਹਿੰਦੇ ਹਨ ਜਦ ਕਿ ਕੇਲ ਸਬਦ ਹਰ ਕਿਸਮ ਦੀ ਖੁਸੀ ਦਾ ਪ੍ਰਤੀਕ ਹੈ ।

ਸ ਜਿਥੇ ਵੀ ਕੇਲ ਸਬਦ ਦੀ ਵਰਤੋਂ ਹੋਈ ਹੈ ਸਭ ਦੇ ਸਭ ਦੇ ਕਾਮ ਭੋਗ ਨਾਲ ਨਹੀਂ ਕੀਤੇ ਗਏ ਹਨ ਜਦ ਕਿ ਖੇਡਾਰੀ ਖੇਡ ਕਰਕੇ ਖੁਸ਼ੀ ਪ੍ਰਾਪਤ ਕਰਦਾ ਹੈ ਭਿਖਾਰੀ ਦਾਨ ਪਾ ਕੇ ਕੰਗਾਲ ਧਨ ਦੀ ਪ੍ਰਾਪਤੀ ਨਾਲ ਸ਼ਰਾਬੀ ਜਾਂ ਅਮਲੀ ਅਮਲ ਮਿਲ ਜਾਣ ਨਾਲ ਬੇ ਔਲਾਦਾ ਅਉਲਾਦ ਦੀ ਪ੍ਰਾਪਤੀ ਨਾਲ ਭੁੱਖਾ ਪਦਾਰਥ ਖਾ ਕੇ ਇਹ ਸਭ ਦੇ ਸਭ ਆਪੋ ਆਪਣੇ ਮਨ ਦੀ ਤ੍ਰਿਪਤੀ ਹੋ ਜਾਣ ਨਾਲ ਕੇਲ (ਖੁਸ਼ੀ) ਪ੍ਰਾਪਤ ਕਰਦੇ ਹਨ :-

ਫਰੀਦਾ ਦਰੀਆਵੈ ਕੰਨੈ ਬਗਲਾ ਬੈਠਾ ਕੇਲ ਕਰੇ ॥ ਕੇਲ ਕਰੇਂਦੇ ਹੰਝਨੋ ਅਚਿੰਤੇ ਬਾਜ ਪਏ ॥<br>
ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥ ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥ਪੰ: ੧੩੮੩॥<br>
ਹਰ ਏਕ ਪਦਾਰਥ ਦੇ ਭੋਗਣ ਨੂੰ ਭੋਗ ਕਿਹਾ ਜਾਂਦਾ ਹੈ ਹਰ ਏਕ ਪਦਾਰਥ ਦੀ ਪੂਰਤੀ ਨੂੰ (ਖੁਸ਼ੀ) ਨੂੰ ਕੇਲ ਕਹੀਦਾ ਏ ।

---

*(ਪੰਨਾ ੧੪੧ ਦੀ ਬਾਕੀ)*

੭ ਅਸਫੋਕਟ<br>
✲ ਕਬਿਤ-ਸ੍ਵੈਯੇ ੫੭॥<br>
✲ ਸੱਦਾਂ (ਖਿਆਲ ਤੇ ਮਾਝ) ੨੪<br>
੮ ਜ਼ਫਰਨਾਮਾ ੮੬੭ॱ<br>
ਜੋੜ ਕੁਲ ੧੭੩੫੩

ਇਨ੍ਹਾਂ ਤੋਂ ਬਿਨਾਂ ਪਟਨੇ ਸਾਹਿਬ ਵਾਲੀ ਬੀੜ ਵਿਚ ਹੇਠ ਲਿਖੀਆਂ ਰਚਨਾਵਾਂ ਹੋਰ ਵੀ ਦਰਜ ਹਨ । ਕ੍ਰਿਸ਼ਨ-ਕਥਾ ਦੇ ਚਹੁੰਆਂ ਪ੍ਰਬੰਧਾਂ ਦੇ ਮੰਗਲ ਜਿਨ੍ਹਾਂ ਵਿਚੋਂ ਰਾਸ ਮੰਡਲ ਨਾਲ ਦਾ ਆਪਣੇ ਟਿਕਾਣੇ ਮੌਜੂਦ ਹੈ, ਤੇ ਪਹਿਲੇ ਪ੍ਰਬੰਧ ਦਸਮ ਜਾਂ ਕਿਸੇ ਹੋਰ ਦੂਜੇ ਚੰਡੀ ਚਰਿੱਤਰ ਨਾਲ ਜੁੜਿਆ ਲਾਭਦਾਇਕ ਜ਼ਰੂਰ ਦਸਮੇਸ਼ ਜੀ ਦੇ ਰਚੇ ਪ੍ਰਤੀਤ ਹੁੰਦੇ ਹਨ ।ਪਤਾ ਨਹੀਂ ਕਿਉਂ ਤੇ ਕਦੋਂ ਆਪਣੇ ਟਿਕਾਣਿਓ ਹਿੱਲ ਜਾਂ ਟੁੱਟ ਗਏ ਹਨ । ਉਤਲੇ ਖਾਸ ਦਸ ਪਤਰੇ, ਦਸਾਂ ਛੰਦਾਂ ਵਿਚੋਂ ਵੀ ਸਿਰਫ ਪਹਿਲੇ ਚਾਰ, ਕੁਝ ਕੁ ਪਾਠਾਂਤ੍ਰ ਨਾਲ ਕ੍ਰਿਸ਼ਨ ਕਥਾ ਦੇ ਆਰੰਭ ਵਿਚ ਲਿਖੇ ਮੌਜੂਦ ਹਨ । ਬਾਕੀ ਛੇ ਸ਼ਾਇਦ ਕਿਸੇ ਪ੍ਰਸੰਗ ਨਾਲ ਸਬੰਧਤ ਨਾ ਹੋਣ ਕਰਕੇ ਛੱਡ ਦਿਤੇ ਗਏ ਹਨ ।

ੳ. ਬਿਰਹ ਨਾਟਕ ਦਾ ਮੰਗਲ (ਸ੍ਰੀ ਕਰਵਾਲ ਜੀ ਕੀ ਉਸਤਤਿ) ੬॥

*(ਬਾਕੀ ਪੰਨਾ ੧੪੪ ਤੇ)*

[੧]ਬਿਨਤੀ ਕਹਿਬੋ ਮੁ ਹਿ ਮਾਨ ਸਖੀ ਅਬ ਮਾਨੋ ॥੭੪੦॥ [੨]ਰਾਧੇ ਬਾਚ ॥ ਸ੍ਵੈਯਾ ॥ [੩]ਯੌਂ ਸੁਨਿਕੈ ਹਰਿ ਕੀ ਬਤੀਯਾਂ ਹਰਿ ਕੌਂ ਤਿਨ ਯਾ ਬਿਧ ਉੱਤਰ ਦੀਨੋ ॥ ਪ੍ਰੀਤ ਰਹੀ ਹਮ ਸੋ ਤੁਮਰੀ ਕਹਾਂ ਯੌ ਕਹਿਕੈ ਦ੍ਰਿਗ ਬਾਰ ਭਰੀਨੋ ॥ [੩]ਪ੍ਰੀਤ ਕਰੀ ਸੰਗ ਚੰਦ੍ਰਭਗਾ ਅਤਿ ਕੋਪ ਬਢਯੋ ਤਿਹ ਤੇ ਮੁਹਿ ਜੀ ਨੋ ॥ ਯੌ ਕਹਿਕੈ ਭਰਿ ਸ੍ਵਾਸ ਲਯੋ ਕਬਿ ਸਯਾਮ ਕਹੈ ਅਤਹੀ ਕਪਟੀਨੋ ॥[੪]੭੪੧॥ ਸ੍ਵੈਯਾ ॥ [੫]ਕ੍ਰੋਧ ਭਰੀ ਫਿਰਿ ਬੋਲ ਉਠੀ ਬ੍ਰਿਖਭਾਨ ਸੁਤਾ ਮੁਖ ਸੁੰਦਰ ਸਿਉ ॥ ਤੁਮ ਸੋਂ ਹਮ ਸੋਂ ਰਸ ਕਉ ਨ ਰਹਯੋ ਕਬਿ ਸਯਾਮ ਕਹੈ ਬਿਧ ਕੇ ਪਹਿ ਜਿਉ ॥ [੬]ਹਰਿ ਯੌ ਕਹੀ ਮੋ ਹਿਤ ਹੈ ਤੁਹਿ ਸੋ ਉਨ ਕੋਪ ਕਹਯੋ ਹਮ ਸੋ ਕਹੁ ਕਿਉ ॥ ਤੁਮਰੇ ਸੰਗ ਕੇਲ ਕਰੇ ਬਨ ਮੈ ਸੁਨੀਯੈ ਬਤੀਯਾ ਹਮਰੀ ਬਲ ਇਉ ॥੭੪੨॥ [੭]ਕਾਨ੍ਹ ਜੂ ਬਾਚ ਰਾਧੇ ਸੋ ॥ ਸ੍ਵੈਯਾ ॥ [੮]ਮੋਹਯੋ ਹਉ ਤੇਰੋ ਸਖੀ ਚਲਿਬੋ ਪਿਖ ਮੋਹਯੋ ਸੁ ਹਉ ਦ੍ਰਿਗ ਪੇਖਤ ਤੇਰੇ॥ ਮੋਹਿ ਰਹਯੋ ਅਲਕੈ ਤੁਮਰੀ ਪਿਖਿ ਜਾਤ ਗਯੋ ਤਜਿ ਯਾ ਨਹੀ ਡੇਰੇ ॥ [੯]ਮੋਹਿ ਰਹਯੋ ਤੁਹਿ ਅੰਗ ਨਿਹਾਰਤ ਪ੍ਰੀਤ ਬਢੀ ਤਿਹ ਤੇ ਮਨ ਮੇਰੇ ॥ ਮੋਹਿ ਰਹਯੋ ਮੁਖ ਤੇਰੋ ਨਿਹਾਰਤ ਜਿਉ ਗਨ ਚੰਦ ਚਕੋਰਨ ਹੇਰੇ ॥੭੪੩॥ [੧੦]ਤਾਂ ਤੇ ਨ ਮਾਨ ਕਰੋ ਸਜਨੀ ਮੁਹਿ ਸੰਗ ਚਲੋ ਉਠਕੇ ਅਬ ਹੀ ॥ ਹਮਰੀ ਤੁਮ ਸੋ ਸਖੀ ਪ੍ਰੀਤ ਘਨੀ ਕੁਪਿ ਬਾਤ ਕਹੋ ਤਜਿਕੈ ਸਬਹੀ ॥ [੧੧]ਤਿਹ ਤੇ ਇਹ ਛੁੱਦ੍ਰਨ ਬਾਤ ਕੀ ਰੀਤ ਕਹਯੋ ਨ ਅਰੀ ਤੁਮ ਕੌਂ ਫਬ ਹੀ ॥ ਤਿਹ ਤੇ ਸੁਨ ਮੋ ਬਿਨਤੀ[ਅ] ਚਲੀਯੈ ਇਹ ਕਾਜ ਕੀਏ ਨ ਕਛੂ ਲਭ ਹੀ ॥੭੪੪॥ ਸ੍ਵੈਯਾ ॥ [੧੨]ਅਤ ਹੀ ਜਬ ਕਾਨ੍ਹ ਕਰੀ ਬਿਨਤੀ ਤਬ ਹੀ ਮਨ ਰੰਕ ਤ੍ਰੀਯਾ ਸੋਊ ਮਾਨੀ ॥ ਦੂਰ ਕਰੀ ਮਨ ਕੀ ਗਨਤੀ ਜਬਹੀ ਹਰਿ ਕੀ ਤਿਨ ਪ੍ਰੀਤ ਪਛਾਨੀ ॥ [੧੩]ਤਉ ਇਮ ਉੱਤਰ ਦੇਤ ਭਈ ਜੋਊ ਸੁੰਦਰਤਾ ਮਹਿ ਤ੍ਰੀਯਨ ਰਾਨੀ ॥ ਤਯਾਗ ਦਈ ਦੁਚਿਤਈ ਮਨ ਕੀ ਹਰਿ ਸੋ ਰਸ ਬਾਤਨ ਸੋ ਨਿਜਕਾਨੀ ॥੭੪੫॥ [੧੪]ਮੋਹਿ ਕਹੋ ਚਲੀਯੈ ਹਮਰੇ ਸੰਗ ਜਾਨਤ ਹੋ ਰਸ ਸਾਥ ਛਰੋਗੇ ॥ ਰਾਸ ਬਿਖੈ ਹਮਕੋ ਸੰਗ ਲੈ ਸਖੀ ਜਾਨਤ ਗ੍ਵਾਰਨਿ ਸੰਗ ਅਰੋਗੇ ॥ [੧੫]ਹਉ ਨਹੀ ਹਾਰਿ ਹਉ ਪੈ ਤੁਮਤੇ ਤੁਮ ਹੀ ਹਮ ਤੇ ਹਰਿ ਹਾਰਿ ਪਰੋਗੇ[ੲ] ॥ ਏਕ ਨ ਜਾਨਤ ਕੁੰਜ ਗਲੀਨ ਲਵਾਇ ਕਹਯੋ ਕਛੁ ਕਾਜੁ ਕਰੋਗੇ ॥੭੪੬॥ [੧੬]ਬ੍ਰਿਖਭਾਨ ਸੁਤਾ ਕਬਿ ਸਯਾਮ ਕਹੈ ਅਤਿ ਜੋ ਹਰਿਕੇ ਰਸ ਭੀਤਰ ਭੀਨੀ ॥ ਗੀ ਬ੍ਰਿਜਨਾਥ ਕਹਯੋ ਹਸਿਕੈ ਛਬਿ ਦਾਤਨ ਕੀ ਅਤਿ ਸੁੰਦਰ ਚੀਨੀ ॥ [੧੭]ਤਾ ਛਬਿ ਕੀ ਅਤਿ ਹੀ ਉਪਮਾ ਮਨ ਮੈ ਜੁ ਭਈ ਕਬਿ ਕੇ ਸੋਊ ਕੀਨੀ ॥ ਜਿਉ ਘਨ ਬੀਚ ਲਸੈ

---

(ਪੰਨਾ ੧੪੩ ਦੀ ਬਾਕੀ)

ਅ. ਜੁੱਧ - ਪ੍ਰਬੰਧ ਦਾ ਮੰਗਲ (ਸ੍ਰੀ ਸਾਹਿਬ ਜੀ ਕੀ ਉਸਤਤਿ) ੧੧॥

1. ਖਾਸ ਦਸਖਤੀ ਛੰਦਾਂ ਚੋਂ ਅੰਤਲੇ ॥ 2. ਕ੍ਰਿਸ਼ਨ ਕਥਾ ਚੋਂ - 3. ਛੰਦ ਛੋਕਾ ਸ੍ਰੀ ਭਗਉਤੀ ਜੁਕਾ ੧੩੭ (4) ਸੰਸਾਹਰ ਸੁਖਮਨਾ ੧੨੭ (5) ਮਾਲ ਕਉਸ ਕੀ ਵਾਰ ॥੧੧ (6) ਵਾਰ ਭਗਉਤੀ ਜੀ ਕੀ ੭॥ (7) ਭਗਵੰਤ ਗੀਤਾ ੧੮੦੦ (8) ਫੁਟਕਲ ਛੰਦ (ਦੋਹਰਾ) ਸੋਰਠਾ ਤੇ ਸਭ ਦੇ ਆਸ ਸੋਰਠਿ ੪ ਜੋੜ ਕੁਲਿ = ੨੭੦੯
ਇਨ੍ਹਾਂ ਸਾਰਿਆਂ ਨੂੰ ਸ਼ੁਮਾਰ ਕਰਕੇ ਵੀ ਏਨੀ ਵੱਡੀ ਘਾਟਿ ਪੂਰੀ ਨਹੀਂ ਹੁੰਦੀ ॥ ਏਨੇ ਛੰਦ ਕਿਥੋਂ ਗੁਆਚੇ ਹਨ ? ਇਸ ਦਾ ਕੁਝ ਕੁ ਥਹੁ ਪਤਾ ਹੇਠ ਲਿਖੇ ਖੱਪੇ ਦਿੰਦੇ ਹਨ :-

੧. ਅਕਾਲ ਉਸਤਤਿ ਦਾ ਅੰਤਲਾ (੨੭੨ਵਾਂ) ਛੰਦ ਅੱਧਾ ਹੀ ਦਰਜ ਹੈ । ਹੋ ਸਕਦਾ ਏ ਇਸ ਅੱਧੇ ਨਾਲ ਚੋਖੇ ਪੂਰੇ ਵੀ ਗੁਆਚੇ ਹੋਣ ॥

੨. ਕ੍ਰਿਸ਼ਨ ਕਥਾ ਵੀ ਪੂਰੀ ਨਹੀਂ । ਜਦੋ ਬੰਸ- ਬਿਧ੍ਵੰਸ ਤੇ ਕਾਨ੍ਹ ਜੀ ਦੇ ਪ੍ਰਲੋਕ - ਪਿਆਨੇ ਸਬੰਧੀ ਸਾਰੇ ਹੀ ਛੰਦ ਲੋਪ ਹਨ ।

੩. ਗਿਆਨ ਪ੍ਰਬੋਧ ਗ੍ਰੰਥ ਵਿਚ ਚਾਰ ਸੰਸਾਰ - ਵਰਗ - ਰਾਜ ਧਰਮ : ਦਾਨ ਧਰਮ : ਭੋਗ ਧਰਮ : ਤੇ ਮੋਛ ਕਰਮ ਵਿਚੋਂ ਪਹਿਲਾ ਦਾਨ ਧਰਮ ਦਾ ਵਰਣਨ ਅਰੰਭਿਆ ਗਿਆ ਹੈ ॥ ਉਹ ਵੀ ਪੂਰਾ ਦਰਜ ਨਹੀਂ ॥ ਬਾਕੀ ਤਿੰਨ ਛੋਹੇ ਦਿੱਤੇ ਨਹੀਂ ਗਏ ॥ ਜੇ ਭੋਗ ਧਰਮ ਦਾ ਨਿਰੂਪਣਾ ਚਰਿਤ੍ਰੋ ਪਾਖਿਆਨ ਵਿੱਚ ਮੰਨ ਲਈਏ : ਤਦ ਵੀ ਦੋ ਢਾਈ ਵਰਗਾਂ ਦੇ ਚੋਖੇ ਛੰਦ ਹੋਰ ਚਾਹੀਏ ॥

੪. ਸ੍ਰੀ ਨਾਮ ਮਾਲਾ ਵਿਚੋਂ ਵੀ ਪਟਨਈ ਬੀੜ ਦੇ ਸੰਪਾਦਕ ਦੀ ਲਿਖਤ ਮੁਜਬ ੧੪੫੫ ਵਿਚੋਂ ੧੩੭ ਛੰਦ ਗੁੰਮ ਹਨ ।

੫. ਚਰਿਤਰੋ ਪਾਖਯਾਨ ਵਿਚ ੩੨੫ਵੇਂ ਚਰਿਤ੍ਰ ਵਾਲੇ ੧੯ ਛੰਦ ਗੁਪਤ ਹਨ ॥

(ਬਾਕੀ ਪੰਨਾ ੧੪੫ ਤੇ)

੧. ਮੈਨੂੰ ਆਪਣਾ ਮਿੱਤਰ ਮੰਨ ਕੇ ਐ ਗੋਪੀ ! ਮੇਰੀ ਹੁਣ ਗੱਲ ਮੰਨ ਲੈ ॥੭੪੦॥

੨. ਰਾਧੇ ਕਹਿੰਦੀ ਹੈ ॥

੩. ਸ੍ਵੈਯਾ ॥ ਇਹ ਹਰੀ ਦੀ ਗੱਲ ਸੁਣ ਕੇ ਹਰੀ ਨੂੰ ਰਾਧਾ ਨੇ ਇਸ ਤਰ੍ਹਾਂ ਦਾ ਉੱਤਰ ਦਿੱਤਾ । ਤੇਰੀ ਪ੍ਰੀਤ ਮੇਰੇ ਨਾਲ ਕਿੱਥੇ ਰਹਿ ਗਈ ? ਇਉਂ ਕਹਿ ਕੇ ਅੱਖਾਂ ਪਾਣੀ ਨਾਲ ਭਰ ਗਈਆਂ ।

੪. ਤੇਰੀ ਪ੍ਰੀਤ ਤਾਂ ਚੰਦਰਭਗਾ ਨਾਲ ਜੁੜ ਗਈ ਹੈ ਜਿਸ ਨੂੰ ਵੇਖ ਕੇ ਮੇਰਾ ਮਨ ਬਹੁਤ ਹੀ ਕ੍ਰੋਧ ਨਾਲ ਭਰ ਗਿਆ ਹੈ ਤੇ ਮੇਰੇ ਜੀਊਣ ਦਾ ਕੀ ਅਰਥ ਹੈ ? ਇਹ ਕਹਿ ਕੇ ਲੰਬਾ ਹੌਕਾ ਲਿਆ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਰਾਧਕਾ ਵੱਡੀ ਚਰਿੱਤਰਣੀ, ਕੁਪੱਟਣੀਵ ਨੇ ॥੭੪੧॥

੫. ਸ੍ਵੈਯਾ ॥ ਕ੍ਰੋਧ ਦੇ ਵਿਚ ਭਰੀ ਹੋਈ ਰਾਧਾ ਸੋਹਣੇ ਮੁੱਖ ਦੇ ਵਿਚੋਂ ਫੇਰ ਬੋਲੀ । ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਰਾਧਾ ਪੁੱਛਦੀ ਹੈ ਤੇਰਾ ਮੇਰੇ ਨਾਲ ਪ੍ਰੇਮ ਰਸ ਕਿਵੇਂ ਰਹਿ ਗਿਆ ਜਿਵੇਂ ਰਹਿ ਗਿਆ ਉਹ ਗੱਲ ਕਰੋ ।

੬. ਕ੍ਰਿਸ਼ਨ ਜੀ ਨੇ ਇਸ ਪ੍ਰਕਾਰ ਕਿਹਾ ਮੇਰਾ ਤੇਰੇ ਨਾਲ ਬਹੁਤ ਹੀ ਪਿਆਰ ਹੈ । ਅੱਗੋਂ ਰਾਧਾ ਨੇ ਕਿਹਾ ਦੱਸੋ ਕਿਵੇਂ ? ਫਿਰ ਕ੍ਰਿਸ਼ਨ ਜੀ ਨੇ ਕਿਹਾ ਕਿ ਤੇਰੇ ਨਾਲ ਜੰਗਲਾਂ-ਵਣਾਂ ਵਿਚ ਅਨੇਕ ਤਰ੍ਹਾਂ ਦੇ ਕੇਲ ਕੀਤੇ ਹਨ । ਮੈਂ ਸਦਕੇ ਜਾਵਾਂ। ਐ ਸਖੀ ! ਮੇਰੀ ਗੱਲ ਸੁਣ ॥੭੪੨॥

੭. ਕ੍ਰਿਸ਼ਨ ਜੀ ਰਾਧੇ ਨੂੰ ਕਹਿੰਦੇ ਹਨ ॥

੮. ਸ੍ਵੈਯਾ ॥ ਕ੍ਰਿਸ਼ਨ ਜੀ ਰਾਧਾ ਦੀ ਤਸੱਲੀ ਕਰਾਉਂਦੇ ਕਹਿੰਦੇ ਹਨ, ਹੇ ਸਖੀ ! ਮੈਨੂੰ ਤੇਰਾ ਹੀ ਮੋਹ ਹੈ, ਤੇਰੀ ਚਾਲ ਨੂੰ ਵੇਖ ਕੇ ਮੇਰਾ ਮਨ ਮੋਹਿਆ ਗਿਆ ਹੈ । ਤੇਰੇ ਨੈਣ ਦੇਖ ਕੇ ਮੋਹਿਆ ਗਿਆ ਹਾਂ । ਤੇਰੀਆ ਜ਼ੁਲਫਾਂ ਮੋਹ ਰਹੀਆਂ ਹਨ ਜਿਨ੍ਹਾਂ ਨੂੰ ਵੇਖ ਕੇ ਅਤੇ ਉਹਨਾਂ ਨੂੰ ਛੱਡ ਕੇ ਘਰ ਨਹੀਂ ਗਿਆ ।

੯. ਮੈਂ ਤੇਰੇ ਅੰਗਾਂ ਨੂੰ ਵੇਖ ਕੇ ਮੋਹਿਤ ਹੋ ਰਿਹਾ ਹਾਂ । ਇਸੇ ਕਰਕੇ ਮੇਰੇ ਮਨ ਵਿਚ ਤੇਰੀ ਪ੍ਰੀਤ ਵਧ ਗਈ ਹੈ । ਮੈਂ ਤੇਰੇ ਮੁੱਖ ਨੂੰ ਵੇਖ ਕੇ ਮੋਹਿਤ ਹੋ ਰਿਹਾ ਹਾਂ ਜਿਸ ਤਰ੍ਹਾਂ ਚਕੋਰਾਂ ਦੀਆਂ ਡਾਰਾਂ ਚੰਦ ਵੱਲ ਵੇਖਦੀਆਂ ਹਨ ॥੭੪੩॥

੧੦. ਇਸ ਕਰਕੇ ਐ ਸੱਜਣੀ ! ਕਿਸੇ ਗੱਲ ਦਾ ਇਸ ਲਈ ਤੂੰ ਮਾਣ ਨਾ ਕਰ, ਹੁਣੇ ਉੱਠ ਕੇ ਮੇਰੇ ਨਾਲ ਤੁਰ ਪੈ । ਐ ਸਖੀ ! ਮੇਰੀ ਤੇਰੇ ਨਾਲ ਪ੍ਰੀਤ ਬਹੁਤ ਹੈ, ਤੂੰ ਆਪਣੇ ਕ੍ਰੋਧ ਨੂੰ ਤਿਆਗ ਕੇ ਆਪਣੀ ਸਾਰੀ ਗੱਲ ਕਹੋ । ਇਹ

੧੧. ਗੁੱਸੇ ਭਰੀਆਂ ਗੱਲਾਂ ਕਰਨ ਦੀ ਰੀਤ ਤੇਰੀ ਚੰਗੀ ਨਹੀਂ। ਇਸ ਕਰਕੇ ਮੇਰੀ ਬੇਨਤੀ ਸੁਣ ਕੇ ਚਲੀ ਚੱਲ । ਕ੍ਰੋਧ ਵਿਚ ਆ ਕੇ, ਰੁੱਸ ਕੇ ਬੈਠਿਆਂ ਕੁਝ ਪ੍ਰਾਪਤ ਨਹੀਂ ਹੋਣਾ ॥੭੪੪॥

੧੨. ਸ੍ਵੈਯਾ॥ ਜਦੋਂ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਿਹਾ ਤਾਂ ਰਾਧਾ ਦੇ ਮਨ ਨੇ ਕੁਝ ਮੰਨਣ ਲਈ ਮਨ ਬਣਾਇਆ । ਜਿਹੜੀ ਮਨ ਵਿਚ ਸਿਟੀਆਂ ਗਿਣਦੀ ਸੀ ਉਹ ਛੱਡ ਦਿੱਤੀਆਂ । ਜਦੋਂ ਹਰੀ ਦੀ ਪ੍ਰੀਤ ਤੇ ਉਸ ਨੂੰ ਯਕੀਨ ਹੋ ਗਿਆ ।

੧੩. ਤਦ ਉਸ ਨੇ ਇਹ ਉੱਤਰ ਦਿੱਤਾ । ਜਿਹੜੀ ਰਾਧਕਾ ਸੁੰਦਰਤਾ ਦੀ ਰਾਣੀ ਸੀ ਉਸ ਨੇ । ਮਨ ਦੇ ਵਿਚੋਂ ਦਵੈਤ ਬਾਦ ਦੀਆਂ ਗੱਲਾਂ ਛੱਡ ਦਿੱਤੀਆਂ ਹਰੀ ਦੇ ਨਾਮ ਪ੍ਰੇਮ ਰਸ ਦੀਆਂ ਗੱਲਾਂ ਕਰਕੇ ਨੇੜੇ ਹੋ ਗਈ ਨਿੱਜ ਕਾਨੀ (ਅਪਣੱਤ) ॥੭੪੫॥

੧੪. ਹੁਣ ਤਾਂ ਮੈਨੂੰ ਕਹਿੰਦੇ ਹੋ ਮੇਰੇ ਨਾਲ ਚੱਲ, ਮੈਂ ਜਾਣਦੀ ਹਾਂ ਮੈਨੂੰ ਆਪਣੇ ਪ੍ਰੇਮ ਨਾਲ ਛੱਲ ਕੇ ਮੈਨੂੰ ਧੋਖਾ ਦੇ ਜਾਉਗੇ। ਉਥੇ ਮੈਨੂੰ ਰਾਸ ਦੇ ਵਿਚ ਲਿਜਾ ਕੇ ਹੋਰ ਸਖੀਆ ਗੋਪੀਆਂ ਨਾਲ ਰਲ ਜਾਉਗੇ ।

੧੫. ਪਰ ਮੈਂ ਨਹੀਂ ਪਿੱਛੇ ਹਟਾਂਗੀ । ਤੁਸੀਂ ਹੀ ਹੇ ਹਰੀ ਜੀ ! ਆਪਣੀ ਕੀਤੀ ਗੱਲ ਤੋਂ ਪਿੱਛੇ ਹਟ ਜਾਉਗੇ । ਇਕ ਜਿਹੜੀਆਂ ਕੁਝ ਗਲੀਆਂ ਮੈਂ ਵੇਖੀਆਂ ਵੀ ਨਹੀਂ ਉਹਨਾਂ ਵਿਚ ਮੈਨੂੰ ਨਾਲ ਲਈ ਫਿਰੋਗੇ ॥੭੪੬॥

੧੬. ਕਵੀ ਸ਼ਿਆਮ ਜੀ ਕਹਿੰਦੇ ਹਨ ਕਿ ਰਾਧਕਾ ਜੋ ਹਰੀ ਦੇ ਬਹੁਤ ਹੀ ਪ੍ਰੇਮ ਰਸ ਵਿਚ ਭਿੱਜੀ ਹੋਈ ਸੀ ਜਦੋਂ ਉਸ ਨੇ ਹੱਸ ਕੇ ਕਿਹਾ ਰੀ ਬ੍ਰਿਜਨਾਥ ! ਤਾਂ ਉਸ ਦੇ ਦੰਦਾਂ ਦੀ ਚਿੱਟੀ ਦੰਦਰਾਲ ਚਮਕੀ । ਜਿਸ

੧੭. ਉਸ ਛਵੀ ਦੀ ਉਪਮਾ ਅੱਤ ਹੀ ਸੁੰਦਰ ਜੋ ਮੇਰੇ ਮਨ ਵਿਚ ਉਪਜੀ ਉਹੀ ਮੈਂ ਕੀਤੀ ਹੈ । ਜੋ ਇੰਜ ਹੈ ਕਿ ਜਿਵੇਂ ਬੱਦਲਾਂ ਦੀ ਘਟਾ ਵਿਚ ਬਿਜਲੀ ਲਿਸ਼ਕਦੀ ਹੈ ।

---

*(ਪੰਨਾ ੧੪੪ ਦੀ ਬਾਕੀ)*

੬. ਜ਼ਫਰਨਾਮੇ ਦੇ ਬੈਂਤ ਛਿਬੇਰ ਤੇ ਬੂਟੇ ਸ਼ਾਹ ਦੀਆ ਲਿਖਤਾਂ ਅਨੁਸਾਰਡ ੧੪੦੦ ਸਨ ਪਰ ਲੱਭਦੇ ਨਿ ਮਸਾਂ ੮੬੭ ॥ ਪੰਜ ਸੌ ਤੇਤੀਹ ਬੈਂਤ ਦਾਸਤਾਨ ਨਾਲੋਂ ਹੀ ਵਿਛੜੇ ਸਮਝਣੇ ਚਾਹੀਦੇ ਨੇ ॥

ਛਿੱਬਰ ਦੇ ਬਿਆਨ ਮੁਤਾਬਿਕ ਸੰਮਤ ੧੭੫੫ ਵਿੱਚ ਜਦੋਂ ਸਤਿਗੁਰਾਂ ਨੇ ਇਹ ਸਰੀ ਗ੍ਰੰਥ ਸਾਹਿਬ ਤਿਆਰ ਕੀਤਾ ਉਦੋਂ ਬੀੜ (ਜਿਲਦ) ਨਹੀਂ ਸੀ ਬੁੱਝੀ॥ ਸੰਮਤ ੧੭੫੭-੫੮ ਵਿਚ ਇਕੇਰਾਂ ਸੱਚੇ ਪਾਤਿਸ਼ਾਹ ਨੂੰ ਆਨੰਦਪੁਰ ਛੱਡ ਕੇ ਬਸ੍ਹਾਲੀ ਤੇ ਭੰਬੋਰ ਜਾਣਾ ਪੈ ਗਿਆ ਸੀ ॥ ਉਸ ਮੌਕੇ ਦੁਸ਼ਮਣਾਂ ਅਨੰਦਪੁਰ ਨੂੰ ਲੁੱਟ ਪੁੱਟ ਕੇ ਬਰਬਾਦ ਕਰ ਦਿੱਤਾ ਤੇ ਇਸ ਗ੍ਰੰਥ ਦੀ ਮਿਸਲ ਭੀ ਖਿੰਡ ਪੁੰਡ ਗਈ । ਕਿਉਂਕਿ ਇਹ ਉਸ ਵੇਲੇ ਅਲਗ ਅਲਗ ਸੰਚਿਆਂ ਵਿਚ ਹੀ ਸੀ ॥ ਬੀਹ ਬਿਸਵੇ ਅਵਸ਼ ਹੀ ਅਲੱਭ ਵਾਲੀਆਂ ਸੰਚੀਆਂ ਦੇ ਛੰਦ ਉਸੇ ਮੌਕੇ ਬੇ ਦਰਦ-ਖਰੂਦੀਆਂ ਦੀ ਜਹਾਲਤ ਦਾ ਸ਼ਕਾਰ ਹੋ ਗਏ ॥

'ਰਚਨਕਾਲ'

ਉਕਤਿ ਖਾਸ ਦਸਖਤੀ ਪੱਤ੍ਰੇ ਦੇ ਪਹਿਲੇ ਪੰਨੇ ਪੁਰ ਗ੍ਰੰਥ ਕਰਤਾ ਨੇ ਰਾਮਕਥਾ ਸੰਪੂਰਨ ਕਰਨ ਦਾ ਸਮਾਂ ਸੰਮਤ ਸਤਾਰਾਂ ਸੌ ਪਚਵੰਜਾ ਮਿਤੀ (੯੫) ਹਾੜ ਵਦੀ ਏਕਮ (ਮੰਗਲਵਾਰ) ਦਿਨ ਆਪਣੇ ਹਥੀਂ ਇਉਂ ਲਿਖਿਆ ਹੈ :-

ਸੰਮਤ ਸੱਤਰਹ ਸਹਸ ਪਚਾਵਨ ॥ ਹਾੜ ਵਦੀ ਪ੍ਰਿਥਮ ਸੁਖ ਦਾਵਨ ॥ ੨੨੫੧

ਉਸੇ ਦਿਨ ਆਪਣੀ ਰਚਨਾ ਦਾ ਇਹ ਵੇਰਵਾ ਅੰਕਤ ਕੀਤਾ ਹੈ, ਇਸ ਤੋਂ ਪਤਾ ਲੱਗਾ ਕਿ ਦਸਵੇਂ ਪਾਤਸ਼ਾਹ ਦੇ ਗ੍ਰੰਥ ਦੀ ਸਾਰੀ ਰਚਨਾ ਸੰਮਤ ੧੭੫੫ ਹਾੜ ੧੫ (੧੪ ਜੂਨ ੧੬੯੮) ਤੱਕ ਰਚੀ ਜਾ ਚੁਕੀ ਸੀ । ਇਉਂ ਇਸ ਮਹਾਨ ਗ੍ਰੰਥ ਦੀ ਸਮਾਪਤੀ ਵੀ ਇਸੇ ਦਿਨ ਹੋਈ ਸਹੀ ਹੁੰਦੀ ਹੈ । ਠੀਕ ਇਹੋ ਜਨਮ ਸੰਮਤ ਇਸ ਗ੍ਰੰਥ ਦਾ ਭਾਈ ਕੇਸਰ ਸਿੰਘ 'ਛਿੱਬਰ' ਨੇ 'ਬੰਸਾਵਲੀ' ਨਾਮਾ ਦਸਾ ਪਾਤਸ਼ਾਹੀਆਂ ਕਾ ਵਿਖੇ ਦੱਸਿਆ ਹੈ :- ਜੋ ਐਉ ਹੈ

ਛੋਟਾ ਗ੍ਰੰਥ ਜੀ ਜਨਮੇ ਸਾਹਿਬ ਦਸਵੇਂ ਪਾਤਿਸ਼ਾਹੀ ਕੇ ਧਾਮ ॥ ਸੰਮਤੁ ਸਤਾਰਾ ਸੈ ਪਚਵੰਜਾ ਬਹੁਤ ਖਿਡਾਵੇ ਲਿਖਾਰੇ ਨਾਮ ॥

ਸਾਹਿਬ ਨੂੰ ਸੀ ਪਿਆਰਾ ਅਪਨੀ ਹਥੀਂ ਲਿਖਿਆ ਤੇ ਖਿਡਾਇਆ ॥ ਸਿਖਾਂ ਕੀਤੀ ਅਰਦਾਸ 'ਜੀ' ਨਾਲ ਚਾਹੀਐ ਮਿਲਾਇਆ ॥..੨੨੩॥

ਬਚਨ ਕੀਤਾ : ਗ੍ਰੰਥ ਸਾਹਿਬ ਹੈ ਉਹ* ਇਹ ਅਸਾਡੀ ਹੈ ਖੇਡ ॥ ਨਾਲ ਨ ਮਿਲਾਇਆ ਆਹਾ ਪਿਆਰਾ ਕਉਨ ਜਾਨੇ ਭੇਦ ॥੨੨੪॥

ਪਰ ਇਸ ਸ੍ਰੀ ਗ੍ਰੰਥ ਸਾਹਿਬ ਜੀ ਵਿੱਚ ਇਕੱਤ੍ਰ ਹੋਇ ਸਾਰੇ ਕਥਾ ਪ੍ਰਸੰਗ ਕੋਈ ਪੰਜੀਹ ਤੀਹ ਵਿਚ (ਚਰਨ ੧੪ਵਾਂ) ਵਰਿਆਂ ਵਿਚ ਗ੍ਰੰਥ ਕਰਤਾ ਸੀ ਦੇ ਆਪਣੇ ਬਿਆਨ ਮੁਜਬ ਐਉਂ ਲਿਖੇ ਗਏ ਸਨ :-

ਦੇਬਿ ਪਾਠ- ਕਵਿ, ਚੁੜਾਂਮਣਿ ਜੀ ਆਪਨੀ ਕਥਾ ਦੇ ਚਉਧਵੇਂ ਅਧਿਆ ਵਿਚ ਲਿਖਦੇ ਨੇ :-

ਜਿਹ ਜਿਹ ਬਿਧਿ ਜਨਮਨ ਸੁਧਿ ਆਈ ॥ ਤਿਮ ਤਿਮ ਕਹੋ ਗ੍ਰੰਥ ਬਨਾਈ ॥

ਪ੍ਰਿਥਮੇ ਸਤਿਜੁਗ ਜਿਹ ਬਿਧਿ ਲਹਾ ॥ ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ ॥੧੦॥

ਪਹਿਲੇ ਚੰਡੀ ਚਰਿਤ੍ਰ ਬਨਾਯੋ ॥ ਨਖ - ਸਿਖ ਤੋਂ ਕ੍ਰਮ ਭਾਖਿ ਸੁਨਾਯੋ ॥

ਇਹ ਸ਼ੈਨਤ ਆਦਿ ਗ੍ਰੰਥ ਜੀ ਵੱਲ ਹੈ; ਜਿਸ ਦਾ ਜ਼ਿਕਰ ਇਸ ਤੋਂ ਪਹਿਲੇ ਛੰਦ ਵਿਚ ਇਸ ਤਰ੍ਹਾਂ ਕੀਤਾ ਹੈ :-

ਸੰਮਤ ਸੋਲਾਂ ਸੈ ਅਠਵੰਜਾ ਗਏ ॥ ਤਬ ਆਦਿ ਗ੍ਰੰਥ ਜੀ ਜਨਮ ਥੇ ਲਏ ॥

ਗੁਰੂ ਅਰਜੁਨ ਜੀ ਕੇ ਧਾਮ ਜਨਮ ਗ੍ਰੰਥ ਜੀ ਧਾਰਾ ॥

ਦਾਇਆ ਸੀ ਭਾਈ ਗੁਰਦਾਸ ਭੱਲਾ ਲਿਖਾਰੀ ਖਿਡਾਵਨ ਹਾਰਾ ॥੨੨੨॥

ਛਿੱਬਰ ਜੀ ਦੇ ਕਥਨ ਅਨੁਸਾਰ ਦਸਵੇਂ ਪਾਤਸ਼ਾਹ ਨੇ ਗੁਰਗੱਦੀ ਬਿਰਾਜਣ ਤੋਂ ਬਾਅਦ ਆਦਿ ਗ੍ਰੰਥ ਸਾਹਿਬ ਵਿਚ ਨੌਵੇਂ ਮਹੱਲ ਦੀ ਬਾਣੀ ਸ਼ਾਮਿਲ ਕਰਕੇ ਦਮਦਮੇ ਸਾਹਿਬ ਦੁਬਾਰਾ ਲਿਖਵਾਇਆ ਸੀ । ਉਸੇ ਮੌਕੇ ਸਿੱਖਾਂ ਦੋਵੇਂ ਗ੍ਰੰਥ ਇਕ ਜਿਲਦ (ਬੀੜ) ਵਿਚ ਇਕੱਠੇ ਕਰਨ ਲਈ ਬਿਨੈ ਕੀਤੀ ਸੀ ਪਰ ਸਾਹਿਬਾਂ ਪ੍ਰਵਾਨ ਨਹੀਂ ਸੀ ਕੀਤੀ । (ਚਰਨ ਦਸਵਾਂ ਛੰਦ ੩੭੦-੭੧)

*(ਬਾਕੀ ਪੰਨਾ ੧੪੬ ਤੇ)*

ਚਪਲਾ ਤਿਹ ਕੋ ਠਗ ਗੇ ਠਗਨੀ ਠਗ ਲੀਨੀ ॥੭੪੭॥ [1]ਬ੍ਰਿਖਭਾਨ ਸੁਤਾ ਕਬਿ ਸਯਾਮ ਕਹੈ ਅਤਿ ਜੋ ਹਰਿ ਕੇ ਰਸ ਭੀਤਰ ਭੀਨੀ ॥ ਬੀਚ ਹੁਲਾਸ ਬਢਯੋ ਮਨ ਕੇ ਜਬ ਕਾਨ੍ਹ ਕੀ ਬਾਤ ਸਭੈ ਮਨ ਲੀਨੀ ॥ [2]ਕੁੰਜ ਗਲੀਨ ਮੈ ਖੇਲਹਿਗੇ ਹਰਿ ਕੇ ਤਿਨ ਸੰਗ ਕਹਯੋ ਸੋਊ ਕੀਨੀ ॥ ਯੌਂ ਹਸਿ ਬਾਤ ਨਿਸੰਗ ਕਹਯੋ ਮਨ ਕੀ ਦੁਚਿਤਈ ਸਭ ਹੀ ਤਜਿ ਦੀਨੀ ॥੭੪੮॥ ਸ੍ਵੈਯਾ ॥ [3]ਦੋਊ ਜਉ ਹਸਿ ਬਾਤਨ ਸੰਗ ਢਰੇ ਤੁ ਹੁਲਾਸ ਬਿਲਾਸ ਬਢੇ ਸਗਰੇ ॥ ਹਸਿ ਕੰਠ ਲਗਾਇ ਲਈ ਲਲਨਾ ਗਹਿ ਗਾੜੇ ਅਨੰਗ ਤੇ ਅੰਕ ਭਰੇ ॥ [4]ਤਰਕੀ ਹੈ ਤਨੀ ਦਰਕੀ ਅੰਗੀਆ; ਗਰ ਮਾਲ ਤੇ ਟੂਟ ਕੈ ਲਾਲ ਪਰੇ ॥ ਪੀਯ ਕੇ ਮਿਲਏ, ਤ੍ਰੀਯ ਕੇ ਹੀਯ ਤੇ; ਅੰਗਰਾ ਬਿਰਹਾਗਿਨ ਕੇ ਨਿਕਰੇ ॥੭੪੯॥ [5]ਹਰਿ ਰਾਧਕਾ ਸੰਗ ਚਲੇ ਬਨ ਲੈ ਕਬਿ ਸਯਾਮ ਕਹੈ ਮਨ ਆਨੰਦ ਪਾਯੋ ॥ ਕੁੰਜ ਗਲੀਨ ਮੈ ਕੇਲ ਕਰੇ ਮਨ ਕੋ ਸਭ ਸੋਕ ਹੁਤੇ ਬਿਸਰਾਯੋ ॥ [6]ਤਾਹੀ ਕਥਾ ਕੌ ਕਿਧੌ ਜਗ ਮੈ ਮਨ ਮੈ ਸੁਕ ਆਦਿਕ ਗਾਇ ਸੁਨਾਯੋ ॥ ਜੋਊ ਸੁਨੈ ਸੋਊ ਰੀਝ ਰਹੈ ਜਿਹ ਕੋ ਸਭ ਹੀ ਧਰ ਮੈ ਜਸ ਛਾਯੋ ॥੭੫੦॥ ਕਾਨ੍ਹ ਜੂ ਬਾਚ ਰਾਧੇ ਸੋ ॥ ਸ੍ਵੈਯਾ ॥ [7]ਹਰਿ ਜੂ ਇਮ ਰਾਧਕਾ ਸੰਗ ਕਹੀ ਜਮਨਾ ਮੈ ਤਰੋ ਤੁਮਕੋ ਗਹਿ ਹੈ ॥ ਜਲ ਮੈ ਹਮ ਕੇਲ ਕਰੈਗੇ ਸੁਨੋ ਰਸ ਬਾਤ ਸਭੈ ਸੁ ਤਹਾਂ ਕਹਿ ਹੈ ॥ [8]ਜਿਹ ਓਰ ਨਿਹਾਰ ਬਧੂ ਬ੍ਰਿਜ ਕੀ ਲਲਚਾਇ ਮਨੈ ਪਿਖਿਬੋ ਚਹਿਹੈ ॥ ਪਹੁਚੈਗੀ ਨਹੀ ਤਿਹ ਗ੍ਵਾਰਨਿ ਏ ਹਮਹੂੰ ਤੁਮ ਰੀਝ ਤਹਾ ਰਹਿਹੈ ॥੭੫੧॥ ਸ੍ਵੈਯਾ ॥ [9]ਬ੍ਰਿਖਭਾਨ ਸੁਤਾ ਹਰਿ ਕੈ ਮੁਖ ਤੇ ਜਲ ਪੈਠਨ ਕੀ ਬਤੀਯਾ ਸੁਨ ਪਾਈ ॥ ਧਾਇਕੈ ਜਾਇ ਪਰੀ ਸਰ ਮੈ ਕਰਿਕੈ ਅਤ ਹੀ ਬ੍ਰਿਜਨਾਥ ਬਡਾਈ ॥ [10]ਤਾਹੀ ਕੇ ਪਾਛੇ ਤੇ ਸਯਾਮ ਪਰੇ ਕਬਿ ਕੇ ਮਨ ਮੈ ਉਪਮਾ ਇਹ ਆਈ ॥ ਮਾਨਹੁ ਸਯਾਮ ਜੂ ਬਾਜ ਪਰਯੋ ਪਿਖਿ ਕੈ ਬ੍ਰਿਜ ਨਾਰ ਕੋ ਜਿਉ ਮੁਰਗਾਈ ॥੭੫੨॥ [11]ਬ੍ਰਿਜਨਾਥ ਤਬੈ ਧਸਿਕੈ ਜਲਿ ਮੈ ਬ੍ਰਿਜ ਨਾਰ ਸੋਊ ਤਬ ਜਾਇ ਗਹੀ ॥ ਹਰਿ ਕੋ ਤਨ ਭੇਟ ਹੁਲਾਸ ਬਢਯੋ ਗਿਨਤੀ ਮਨ ਕੀ ਜਲ ਭਾਂਤ ਬਹੀ ॥ [12]ਜੋਊ ਆਨੰਦ ਬੀਚ ਬਢਯੋ ਮਨ ਕੇ ਕਬਿ ਤਉ ਮੁਖ ਤੇ ਕਥ ਭਾਖ ਕਹੀ ॥ ਪਿਖਯੋ ਜਿਨਹੂੰ ਸੋਊ ਰੀਝ ਰਹਯੋ ਪਿਖਿ ਕੈ ਜਮੁਨਾ ਜਿਹ ਰੀਝ ਰਹੀ ॥੭੫੩॥ [13]ਜਲ ਤੇ ਕਢਿਕੈ ਫਿਰ ਗ੍ਵਾਰਨ ਸੋ ਕਬਿ ਸਯਾਮ ਕਹੈ ਫਿਰ ਰਾਸ ਮਚਾਯੋ ॥ ਗਾਵਤ ਭੀ ਬ੍ਰਿਖਭਾਨ ਸੁਤਾ ਅਤ ਹੀ ਮਨ ਭੀਤਰ ਆਨੰਦ ਪਾਯੋ ॥ [14]ਬ੍ਰਿਜ ਨਾਰਿਨ ਸੋ ਮਿਲਕੈ ਬ੍ਰਿਜਨਾਥ ਜੂ ਸਾਰੰਗ

---

(ਪੰਨਾ ੧੪੫ ਦੀ ਬਾਕੀ)

ਛੋਰਿ ਕਥਾ ਤਬ ਪ੍ਰਥਮ ਸੁਨਾਈ ॥ ਅਬ ਚਾਹਤ ਫਿਰਿ ਕਰੋਂ ਬਡਾਈ ॥੧੧॥

ਭਾਵ ਕਿ ਗੁਰੂ ਜੀ ਕਹਿੰਦੇ ਹਨ ਕਿ ਜਿਵੇਂ-ਜਿਵੇਂ ਮੈਨੂੰ ਪਹਿਲੇ ਜਨਮਾਂ ਦੇ ਵਿਚ ਵੇਖੇ ਨਿਰੰਕਾਰੀ ਖੇਡ (ਕੌਤਕ) ਚੇਤੇ ਆਏ ਤਿਉਂ ਤਿਉਂ ਹੀ ਮੈਂ ਉਹਨਾਂ ਖੋਲ੍ਹ ਕੇ ਵਿਸਥਾਰ ਪੂਰਵਕ ਗ੍ਰੰਥ ਰਚ ਕੇ ਉਸ ਵਿਚ ਸੁਣਾਏ ਹਨ । ਬੀਤੇ ਚਾਰੇ ਜੁਗਾਂ ਦੀ ਵਾਰਤਾ ਦੇ ਵਿਚ ਪਹਿਲਾਂ ਦੇਵੀ ਦੇ ਦੈਂਤਾਂ ਨਾਲ ਹੋਏ ਯੁੱਧਾਂ ਦੀ ਵਾਰਤਾ ਜੋ ਮਾਰਕੰਡੇ ਪੁਰਾਣ ਦੀ ਕਹਾਣੀ ਹੈ, ਉਹ ਕਹੀ ਹੈ, ਮੁੱਢ ਤੋਂ ਅਖੀਰ ਤੱਕ ਵਿਸਥਾਰ ਦੇ ਨਾਲ । ਇਹ ੨੨੭ ਚੰਦ ਵੀਹ ਵਿਸਵੇ ਸੰਮਤ ਸਤਾਰ੍ਹਾਂ ਸੌ ਚਾਲੀ-ਇਕਤਾਲੀਹ ਬਿਕਰਮੀ (੧੬੮੩-੮੪ ਈ.) ਦੇ ਇਰਦ-ਗਿਰਦ ਲਿਖੇ ਗਏ ਅਤੇ ਬਾਕੀ ਛੇ (੬) ਪਟਨਈ ਬੀੜ ਵਿਚ ਇਸ ਰਚਨਾ ਦੇ ਅੰਤ ਵਿਚ ਤਾਰੀਖ ਅਨੁਸਾਰ ਸੰਮਤ ੧੭੫੨ ਮਿਤੀ ਫੱਗਣ ੨੮ ਨੂੰ ਨਵੇਂ ਤਾਰੀਖ ਅਨੁਸਾਰ ਸੰਮਤ ੨੭੫੨ ਮਿਤੀ ਫੱਗਣ ੨੮ ਨੂੰ ਨਵੇਂ ਰਚ ਕੇ ਵਧਾਏ ਗਏ ।

ਕ੍ਰਿਸ਼ਨ ਕਥਾ

ੳ ਦਸ-ਕਥਾ ਭਾਗਵਤ ਕੀ— ਉੱਤੇ ਦਿੱਤੀਆਂ ਖਾਸ 'ਦਸਤਖਤੀ' ਪਉੜੀਆਂ ਦੀ ੨੨੫੮ਵੀਂ ਚੌਪਈ ਵਿਚ ਆਪ ਫੁਰਮਾਉਂਦੇ ਹਨ :-

ਜੇ ਜੇ ਕ੍ਰਿਸ਼ਨ ਚਰਿਤ੍ਰ ਦਿਖਾਏ ॥ ਦਸਮ ਬੀਚ ਸਭ ਭਾਖਿ ਸੁਨਾਏ ॥
ਗਿਆਰਾਂ ਸਹਸ ਬਾਨਵੇ ਛੰਦਾ ॥ ਕਹੇ ਦਸਮ ਪੁਰਿ ਬੈਠਿ ਅਨੰਦਾ ॥

ਅਰਥਾਤ ਦੁਆਪਰ ਯੁੱਗ ਵਿਚ ਕ੍ਰਿਸ਼ਨ ਰੂਪ ਧਾਰ ਕੇ ਜਗਦੀਸ ਨੇ ਜੋ-ਜੋ ਚਰਿੱਤਰ ਵਿਖਾਏ ਸਨ ਉਹ ਭਾਗਵਤ ਦੇ ਦਸਵੇਂ ਸਕੰਧ 'ਚੋਂ ਕਹਾਣੀ ਲੈ ਕੇ ਅਸਾਂ ੧੧੯੨ ਛੰਦਾਂ ਵਿਚ ਆਨੰਦਪੁਰ (ਮਾਖੋਵਾਲ) ਬਹਿ ਕੇ ਆਖੇ (ਰਚੇ) ਸਨ । ਇਹਨਾਂ ਦੋਹਾਂ ਰਚਨਾਵਾਂ ਦੀ ਛੰਦਾਬੰਦੀ ਤੇ ਉਚਾਰਨ ਢਬ ਦਾ ਮੇਲ-ਗੋਲ ਵੇਖ ਕੇ ਯਕੀਨ ਹੁੰਦਾ ਹੈ ਕਿ ਭਾਗਵਤ ਦੀ ਦਸਮ ਕਥਾ ਵੀ ਸੰਮਤ ਸਤਾਰ੍ਹਾਂ ਸੌ ਇਕਤਾਲੀ-ਬੈਤਾਲੀਹ (੧-੮੪-੮੫ ਈ.) ਦੇ ਏੜ-ਗੇੜ ਵਿਚ

(ਬਾਕੀ ਪੰਨਾ ੧੪੭ ਤੇ)

੧. ਜਿਹੜਾ ਉਸਨੂੰ ਠੱਗਣਾ ਚਾਹੁੰਦਾ ਉਹ ਆਪ ਤਾਂ ਬਿਜਲੀ ਨੂੰ ਠੱਗ ਨਾ ਸਕਿਆ ਪਰ ਆਪ ਹੀ ਠੱਗਿਆ ਗਿਆ। ਕਬੀ ਸਯਾਮ ਜੀ ਕਹਿੰਦੇ ਹਨ ਕਿ ਜਿਹੜੀ ਰਾਧਾ ਹਰੀ ਦੇ ਪ੍ਰੇਮ ਰਸ ਵਿਚ ਭਿੱਜੀ ਹੋਈ ਹੈ। ਉਸਦੇ ਮਨ ਵਿਚ ਖੁਸ਼ੀ ਦਾ ਹੁਲਾਸ ਵਧ ਗਿਆ ਜਦ ਉਸਨੇ ਕ੍ਰਿਸ਼ਨ ਜੀ ਦੀਆਂ ਸਾਰੀਆਂ ਹੀ ਗੱਲਾਂ ਮਨ ਲਈਆਂ।

੨. ਹੁਣ ਹਰੀ ਦੇ ਨਾਲ ਕੰਜ ਗਲੀਆਂ ਦੇ ਵਿਚ ਖੇਲ ਕਰਾਂਗੇ ਜੋ ਵੀ ਕ੍ਰਿਸ਼ਨ ਜੀ ਨੇਂ ਉਸ ਨੂੰ ਕਿਹਾ ਰਾਧਾ ਨੇ ਉਹੀ ਕੁਝ ਕੀਤਾ। ਅਤੇ ਨਿਸੰਗ ਹੋ ਕੇ (ਐਨ ਖੁਲਕੇ) ਗੱਲ ਕੀਤੀ ਹਸਕੇ ਖੁਸ਼ੀ ਨਾਲ ਮਨ ਦੇ ਵਿਚੋਂ ਦਵੈਤ ਭਾਵ ਸਾਰੇ ਹੀ ਕੱਢ ਦਿੱਤੇ ॥੭੪੮॥

੩. ਸ੍ਵੈਯਾ॥ ਦੋਵੇ ਹੱਸ-ਹੱਸ ਕੇ ਗੱਲਾਂ ਬਾਤਾਂ ਕਰਨ ਲੱਗ ਗਏ ਤਾਂ ਹਾਸੀ ਦੀਆਂ ਗੱਲਾਂ ਸਾਰੀਆਂ ਵਧ ਗਈਆਂ ਅਤੇ ਹੱਸ ਕੇ ਕ੍ਰਿਸ਼ਨ ਜੀ ਆਪਣੀ ਪ੍ਰੇਮਕਾ ਨੂੰ ਗਲ ਨਾਲ ਲਾ ਲਿਆ ਤੇ ਘੁਟਕੇ ਜੱਫੀ ਪਾ ਵਿਚ ਲੈ ਲਈ।

੪. ਜਿਹੜੀ ਰਾਧਾ ਨੇ ਛਾਤੀ ਨਾਲ ਅੰਗੀਆ ਪਹਿਨੀ ਹੋਈ ਸੀ ਉਸ ਦੀ ਇਕ ਡਸੀ ਟੁੱਟ ਗਈ, ਗਲਦੇ ਵਿਚੋਂ ਮੋਤੀਆਂ ਦੀ ਮਾਲਾ ਟੁੱਟ ਕੇ ਮੋਤੀ ਧਰਤੀ ਉੱਪਰ ਜਾ ਪਏ। ਠੀਕ ਹੈ ਮਿਲ ਕੇ ਇਸਤ੍ਰੀ ਦੇ ਹਿਰਦੇ ਵਿਚੋਂ ਬ੍ਰਿਹਾ ਦੇ ਅੰਗਾਰ ਗਿਣ ਗਿਣ ਕੇ ਬਾਹਰ ਨਿਕਲ ਗਏ ॥੭੪੯॥

੫. ਹਰੀ ਰਾਧਾ ਨੂੰ ਨਾਲ ਲੈ ਕੇ ਬਣ ਨੂੰ ਚੱਲ ਪਏ ਕਬੀ ਸਯਾਮ ਜੀ ਕਹਿੰਦੇ ਹਨ ਕਿ ਮਨ ਦੇ ਵਿਚ ਦੋਵੇਂ ਖੁਸ਼ੀ ਨਾਲ ਭਰ ਗਏ ਹਨ। ਕੁੰਜ ਗਲੀਆਂ ਦੇ ਵਿਚ ਖੇਲਕੇ ਖੁਸ਼ੀਆਂ ਮਨਾਉਂਦੇ ਹਨ ਅਤੇ ਮਨ ਵਿਚੋਂ ਸਾਰੀ ਸ਼ੱਕ ਚਿੰਤਾ ਦੂਰ ਕਰ ਦਿਤੀ ਭੁਲਾ ਦਿਤੀ ਹੈ।

੬. ਇਸੇ ਕਥਾ ਨੂੰ ਜਗਤ ਦੇ ਵਿਚ ਆਪਣੇ ਮਨਾ ਵਿਚ ਬੇਦ ਬਿਆਸ ਦੇ ਪੁਤ੍ਰ ਸੁਕ ਆਦਿਕ ਨੇ ਗਾਇਨ ਕਰਕੇ ਸੁਣਾਇਆ ਹੈ। ਜਿਹੜਾ ਵੀ ਇਸ ਕਥਾ ਨੂੰ ਸੁਣਦਾ ਉਹੀ ਇਸ ਤੋਂ ਪ੍ਰਸੰਨ ਹੋ ਕੇ ਮੋਹਿਤ ਹੋ ਜਾਂਦਾ ਹੈ ਜਿਸ ਦਾ ਸਾਰੀ ਹੀ ਧਰਤੀ ਵਿਚ ਜਸ ਫੈਲਿਆ ਹੋਇਆ ਹੈ ॥ ੭੫੦ ॥ ਕ੍ਰਿਸ਼ਨ ਜੀ ਰਾਧਾ ਨੂੰ ਕਹਿੰਦੇ ਹਨ

੭. ॥ ਸ੍ਵੈਯਾ ॥ ਹਰਿ ਜੀ ਜੇ ਇਸ ਪ੍ਰਕਾਰ ਰਾਧਾ ਨੂੰ ਗੱਲ ਕਹੀ ਕਿ ਤੂੰ ਜਮਨਾ ਵਿਚ ਤੈਰ ਤੇ ਮੈਂ ਤੈਨੂੰ ਪਕੜਾਂਗਾ। ਪਾਣੀ ਦੇ ਵਿਚ ਅਸੀਂ ਖੁਸ਼ੀਆਂ ਮਨਾਵਾਂਗੇ ਅਤੇ ਹਾਸ ਰਸ ਦੀਆਂ ਗੱਲਾਂ ਕਰਾਂਗੇ।

੮. ਐਥੇ ਬਾਹਰ ਮੈਨੂੰ ਵੇਖਕੇ ਬ੍ਰਿਜ ਦੀਆਂ ਇਸਤ੍ਰੀਆਂ ਮੇਰੇ ਦੇਖਣ ਲਈ ਲਾਲ ਕਰਕੇ ਮੇਰੇ ਕੋਲ ਆ ਜਾਂਦੀਆਂ ਹਨ ਜਿਸ ਕਰਕੇ ਅਸੀਂ ਖੁਲਕੇ ਗੱਲਾਂ ਨਹੀਂ ਕਰ ਸਕਦੇ। ਪਰ ਉਥੇ ਪਾਣੀ ਵਿਚ ਸਾਡੇ ਕੋਲ ਕੋਈ ਨਹੀਂ ਆਵੇਗੀ ਗੋਪੀ - ਮੈਂ ਤੇ ਤੂੰ ਹੀ ਖੁਸ਼ੀ ਨਾਲ ਗੱਲਾਂ ਕਰਦੇ ਰਹਾਂਗੇ ॥ ੭੫੧ ॥

੯. ਸਵੈਯਾ॥ ਜਿਸ ਵੇਲੇ ਰਾਧਾ ਨੇ ਹਰਿ ਦੇ ਮੁੱਖ ਤੋਂ ਪਾਣੀ ਵਿਚ ਜਾਣ ਦੀ ਗੱਲ ਸੁਣ ਲਈ। ਦੌੜਕੇ ਜਾ ਵੜੀ ਨਦੀ ਦੇ ਵਿਚ ਕ੍ਰਿਸ਼ਨ ਜੀ ਦੀ ਬਹੁਤ ਉਪਮਾ ਵਡਿਆਈ ਕਰਦੀ ਹੋਈ।

੧੦. ਉਸ ਪਿਛੋਂ ਕ੍ਰਿਸ਼ਨ ਜੀ ਚੱਲ ਪਏ ਜਿਸ ਦੀ ਉਪਮਾ ਕਬੀ ਸਯਾਮ ਜੀ ਦੇ ਮਨ ਵਿਚ ਇਸ ਪ੍ਰਕਾਰ ਦੀ ਆਈ ਹੈ। ਕਿ ਜਾਣੋ ਰਾਧਾ ਨੂੰ ਮੁਰਗਾਬੀ ਸਮਝ ਕੇ ਬਾਜ਼ ਰੂਪੀ ਕ੍ਰਿਸ਼ਨ ਉਸ ਨੂੰ ਫੜਨ ਲਈ ਝਪਟਿਆ ਹੈ ॥ ੭੫੨ ॥

੧੧. ਕ੍ਰਿਸ਼ਨ ਜੀ ਜਲ ਵਿਚ ਵੜ ਗਏ ਅਤੇ ਰਾਧਾ ਜਾਕੇ ਪਕੜ ਲਈ ਹੈ। ਹਰੀ ਦਾ ਹੱਥ ਰਾਧਾ ਦੇ ਤਨ ਨਾਲ ਲੱਗਿਆ ਰਾਧਾ ਦਾ ਉਤਸ਼ਾਹ ਵਧ ਗਿਆ ਜਿਹੜੀਆਂ ਉਸ ਦੇ ਮਨ ਵਿਚ ਬ੍ਰਿਹ ਸਮੇਂ ਗਟੀਆਂ ਗਿਣਤੀਆਂ ਤੇ ਚਿੰਤਾ ਸੀ ਉਹ ਸਾਰੀ ਨਦੀ ਦੇ ਪਾਣੀ ਵਿਚ ਰੁੜ ਗਈ।

੧੨. ਜਿਹੜੀ ਖੁਸ਼ੀ ਉਸ ਵੇਲੇ ਮਨ ਦੇ ਵਿਚ ਹੋਈ ਉਹ ਖੁਸ਼ੀ ਕਬੀ ਜੀ ਨੇ ਮੁਖ ਤੋਂ ਬੋਲ ਕੇ ਇਸ ਪ੍ਰਕਾਰ ਕਹਿ ਦਿੱਤੀ। ਜਿਸ ਨੇ ਉਹਨਾਂ ਨੂੰ ਵੇਖਿਆ ਉਹ ਵੀ ਪ੍ਰਸੰਨ ਹੋ ਗਿਆ ਤੇ ਉਹਨਾਂ ਦੇ ਮੇਲ ਨੂੰ ਵੇਖ ਕੇ ਜਮਨਾ ਨਦੀ ਵੀ ਪ੍ਰਸੰਨ ਹੋ ਗਈ ॥੭੫੩ ॥

੧੩. ਰਾਧਾ ਨੂੰ ਨਦੀ ਦੇ ਪਾਣੀ ਵਿਚੋਂ ਬਾਹਰ ਕੱਢ ਕੇ ਗੋਪੀਆਂ ਦੇ ਨਾਲ ਰਾਸ ਖੇਡਣ ਲੱਗ ਗਏ ਕਬੀ ਸਿਯਾਮ ਜੀ ਕਹਿੰਦੇ ਹਨ। ਹੁਣ ਉਸ ਰਾਸ ਦੇ ਵਿਚ ਬਿਖ ਭਾਨ ਸੁਤਾ (ਰਾਧਾ) ਭਜਨ ਗੌਣ ਲੱਗ ਪਈ, ਮਨ ਦੇ ਵਿਚ ਬਹੁਤ ਹੀ ਖੁਸ਼ੀ ਆਨੰਦ ਹਾਸਲ ਕੀਤਾ।

੧੪. ਬ੍ਰਿਜ ਦੀਆਂ ਇਸਤ੍ਰੀਆਂ ਨਾਲ ਮਿਲਕੇ ਕ੍ਰਿਸ਼ਨ ਜੀ ਨੇ ਸਾਰੰਗ ਰਾਗ ਇਕ ਬੰਸਰੀ ਦਾ ਸੁਰ ਵਜਾ ਦਿੱਤਾ।

---

*(ਪੰਨਾ ੧੪੬ ਦੀ ਬਾਕੀ)*

ਹੀ ਤਿਆਰ ਹੋਈ ਹੈ।

ਅ **ਗੋਪੀ ਬਿਰਹ ਨਾਟਕ**— ਲੇਕਿਨ ਉਦੋਂ ਕੁ ਹੀ ਗ੍ਰੰਥ ਰਚਣਹਾਰ ਜੀ ਦੀ ਕਹਿਲੂਰਪਤੀ ਰਾਜਾ ਭੀਮ ਚੰਦ ਨਾਲ ਅਣ-ਬਣ ਹੋ ਗਈ ਤੇ ਆਪ ਦਾ ਕਥਨ ਹੈ :-
ਦੇਸ ਚਾਲ ਹਮ ਤੇ ਪੁਨ ਭਈ ॥ ਸਹਰ ਪਾਂਵਟਾ ਕੀ ਸੁਧਿ ਲਈ ॥
ਕਾਲਿੰਦ੍ਰੀ ਤਟ ਕਰੇ ਬਿਲਾਸਾ ॥ ਅਨਿਕ ਭਾਂਤਿ ਕੇ ਪੇਖਿ ਤਮਾਸਾ ॥੨॥ (ਅਧਿ: ੭) ਅਨੁਸਾਰ ਆਪ ਨੂੰ ਵਤਨ ਛੱਡ ਪ੍ਰਦੇਸ (ਨਾਹਣ ਰਾਜ ਵਿਚ) ਪਾਉਂਟੇ ਸ਼ਹਿਰ ਜਾਣਾ ਪੈ ਗਿਆ। ਉਥੇ ਨਾਲ ਹੀ ਯਮੁਨਾ ਨਦੀ ਵਗਦੀ ਹੈ, ਉਸ ਦੇ ਕਿਨਾਰੇ ਖੂਬ ਖੇਡ-ਤਮਾਸ਼ੇ ਕੀਤੇ ਤੇ ਪ੍ਰਭੂ ਦੀ ਲੀਲਾ ਦੇ ਵੰਨ-ਸੁਵੰਨੇ ਰੰਗ ਵੇਖੇ। ਤਾਜ਼ੇ ਵਤਨ-ਵਿਛੋੜੇ ਬਿਰਹੇ ਉਥੇ ਜਾ ਕੇ ਆਪ ਨੇ ਕ੍ਰਿਸ਼ਨ ਜੀ ਦੀਆਂ ਪ੍ਰੇਮੀ ਗੋਪੀਆਂ ਦੇ ਬਿਰਹੁ-ਵਿਛੋੜੇ ਦੇ ਪੱਜ ਯਾਦ ਆ ਗਏ। ਇਨ੍ਹਾਂ ੧੩੪ ਛੰਦਾਂ ਦਾ ਰਚਨ ਕਾਲ ਆਪ ਨੇ ਖੁਦ ਹੀ ਸੰਮਤ ਸਤਾਰ੍ਹਾਂ ਸੌ ਚੌਤਾਲੀਹ ਸਾਵਣ (ਜੁਲਾਈ ੧੬੮੭) ਦੱਸਿਆ ਹੈ :-
ਸਤ੍ਰਹ ਸੈ ਚਵਤਾਲ ਮੇਂ, ਸਾਵਨ ਸੁਦਿ ਬੁਧਵਾਰਿ ॥
ਨਗਰ ਪਾਂਵਟਾ ਮੋਂ ਸੁ ਮੈਂ ਰਚਯੋ ਗ੍ਰੰਥ ਸੁਧਾਰਿ ॥੯੪੯॥[ੳ] (੩੯੧੮)

ੲ **ਰਾਸ ਮੰਡਲ**— ਅਗਲੇ ਹੀ ਵਰ੍ਹੇ ਸਮਤ ਸਤਾਰ੍ਹਾਂ ਸੌ ਪੈਂਤਾਲੀਹ (੧੬੮੮ ਈ.) ਵਿਚ ਆਪ ਨੇ ਕਾਨ੍ਹ ਸਲੋਨੜੇ ਤੇ ਹਰਨਾਖੀਆਂ ਗੋਪੀਆਂ ਦੇ ਆਪੋ ਵਿਚ ਖੇਡੇ ਪ੍ਰੇਮ-ਖੇਲ, ੩੪੦ ਛੰਦਾਂ ਵਿਚ ਵਰਣਨ ਕੀਤੇ। ਇਸ ਪ੍ਰੇਮ-ਕਥਾ ਦਾ ਨਾਮ ਰਾਸ-ਮੰਡਲ ਰੱਖਿਆ। ਜਿਹਾ ਕਿ ਆਪ ਲਿਖਦੇ ਹਨ :-
ਅਰੁ ਪੁਨਿ ਕਹਾ ਰਾਸ ਮੰਡਲਾ ॥ ਜਿਹ ਬਿਧਿ ਹਰਿ ਗੋਪਿਨ ਤਨ ਖਿਲਾ ॥ ਤੀਨ ਸਪਤ ਅਰੁ ਚਾਲਿਸ ਕਹੇ ॥
ਸੱਤ੍ਰਹ ਸੈ ਪੈਤਾਲ ਮੇਂ ਕੀਨੀ ਕਥਾ ਸੁਧਾਰਿ ॥੭੫੦॥[ੳ] (੩੭੯੬)

**ਖਾਸ ਨੋਟ**— ਸੰਮਤ ਸਤਾਰ੍ਹਾਂ ਸੌ ਚੌਤਾਲੀਹ ਵਿਚ ਹੀ ਬਾਬਾ ਰਾਮ ਰਾਏ ਜੀ ਅਚਾਨਕ ਪਰਲੋਕ ਗਾਮੀ ਹੋ ਗਏ। ਸ੍ਰੀ ਨਗਰੀਆ ਰਾਜਾ ਫਤਹਿ ਸ਼ਾਹ ਉਨ੍ਹਾਂ ਦੀਆਂ ਸ਼ਕਤੀਆਂ ਦਾ ਕਾਇਲ ਸੀ ਤੇ ਉਨ੍ਹਾਂ ਬਲਬੂਤੇ 'ਤੇ ਗੁਆਂਢੀ ਜ਼ਿਮੀਂਦਾਰਾਂ ਉੱਤੇ ਰੋਅਬ ਛਾਂਟਦਾ ਤੇ ਉਨ੍ਹਾਂ ਨੂੰ ਤੰਗ ਕਰਦਾ ਰਹਿੰਦਾ ਸੀ। ਪਰ ਸ੍ਰੀ ਦਸਮੇਸ਼ ਜੀ ਦੇ ਨਾਹਨ ਦੇਸ਼ ਆ ਬਿਰਾਜਣ ਕਰਕੇ ਬਾਬਾ ਜੀ ਨੇ ਉਸ ਦੀਆਂ ਖਰਮਸਤੀਆਂ ਨੂੰ ਨਕੇਲ ਪਾ ਲਈ ਸੀ। ਉਨ੍ਹਾਂ ਦਾ ਡਰ ਸਿਰੋਂ ਲਹਿੰਦਿਆਂ ਸਾਰ ਉਸ ਨੇ ਗੁਰੂ-ਘਰ ਦੇ ਵਿਰੋਧੀ ਰਾਜਾ ਭੀਮ ਚੰਦ ਕਹਿਲੂਰੀਏ ਨਾਲ 'ਸਾਕਾਦਾਰੀ' ਗੰਢ ਕੇ ਮੁੜ ਮਛਰਨਾ ਸ਼ੁਰੂ ਕਰ ਦਿੱਤਾ ਅਤੇ ਗੁਰੂ ਸਾਹਿਬ ਨਾਲ ਵੀ ਆਨੀ-ਬਹਾਨੀ ਖੁਣਸਾਉਣ ਲੱਗ ਪਿਆ। ਸਤਿਗੁਰਾਂ ਨੇ ਆਗਮ ਵਿਚਾਰ ਕੇ ਸਿੱਖਾਂ ਵਿਚ ਧਰਮ-ਯੁੱਧ ਲਈ ਜਜ਼ਬਾ-ਜੋਸ਼ ਪੈਦਾ ਕਰਨ ਹਿੱਤ ਸ੍ਰੀ ਕ੍ਰਿਸ਼ਨ ਜੀ ਦੇ ਯੁੱਧ-ਪ੍ਰਸੰਗ ਭਾਸ਼ਾ ਵਿਚ ਰਚਣੇ ਆਰੰਭ ਦਿੱਤੇ। ਇੰਜ :-

ਸ **ਜੁੱਧ ਪ੍ਰਬੰਧ**— ਸਿਰਲੇਖ ਹੇਠ ਅੱਠ ਸੌ ਪੰਝੱਤਰ ਛੰਦਾਂ ਦੀ ਇਕ ਹੋਰ ਪੋਥੀ ਰਚ ਲਈ। ਜਿਹਾ ਕਿ ਆਪ ਦਾ ਕਥਨ ਹੈ :-
ਬਹੁਰ ਸੁ ਜੁੱਧ ਪ੍ਰਬੰਧ ਬਖਾਨਾ ॥ ਜਿਹ ਬਿਧਿ ਹਰਿ ਦਾਰੁਣ ਰਣ ਠਾਨਾ ॥
ਆਠ ਸਹਸ ਪਚਹੱਤਰ ਪ੍ਰਧਾਨੇ ॥ ਕਹਾ ਛੰਦ ਪ੍ਰਬੰਧ ਮਿਆਨੇ ॥ (ਖਾਸ ਨੋਟ)
ਸਤ੍ਰਹ ਸੈ ਪੈਂਤਾਲ ਮੈ ਸਾਵਨ ਸੁਦਿ ਥਿਤਿ ਦੀਪ ॥
ਨਗਰ ਪਾਂਵਟਾ ਸੁਭ ਕਰਨ ਜਮਨਾ ਬਹੈ ਸਮੀਪ ॥੩੪੫੬॥[ਅ]

**ਸ਼ਸਤਰ ਨਾਮ ਮਾਲਾ**— ਪੁਰਾਣ ਸਤਿਗੁਰਾਂ ਨੇ ਉਸ ਮੌਕੇ ਲਿਖਿਆ ਜਾਪਦਾ ਹੈ ਜਦੋਂ ਆਪ ਨੂੰ ਪੁਰਾਣਕ ਵਿਦਵਾਨਾਂ ਤੇ ਪੰਡਤਾਂ ਵੱਲੋਂ ਯਵਨ-ਰਾਜ ਦਾ ਬਲ ਤੋੜਨ ਲਈ 'ਦੁਰਗਾ ਦੇਵੀ' ਦੀ ਅਰਾਧਨਾ-ਆਵਾਹਨ ਕਰਨ ਦੇ ਸਲਾਹ-ਮਸ਼ਵਰੇ ਦੇਣੇ ਸ਼ੁਰੂ ਕੀਤੇ ਗਏ। ਗੁਰੂ ਜੀ ਨੇ ਸੌ ਦੀ ਇਕ ਗੱਲ ਕਹਿ ਸੁਣਾਈ :-

*(ਬਾਕੀ ਪੰਨਾ ੧੪੮ ਤੇ)*

ਮੈ ਇਕ ਤਾਨ ਬਸਾਯੋ ॥ ਸੋ ਸੁਨਕੈ ਮ੍ਰਿਗ ਆਵਤ ਧਾਵਤ ਗ੍ਵਾਰਨੀਯਾ ਸੁਨਕੈ ਸੁਖੁ ਪਾਯੋ ॥੭੫੪॥ ਦੋਹਰਾ ॥ [੧]ਸੱਤ੍ਰਹ ਸੈ ਪੈਤਾਲ ਮੈ ਕੀਨੀ ਕਥਾ ਸੁਧਾਰ ॥ ਚੂਕ ਹੋਇ ਜਹ ਤਹ ਸੁ ਕਬਿ ਲੀਜਹੁ ਸਕਲ ਸੁਧਾਰ ॥੭੫੫॥ [੨]ਬਿਨਤ ਕਰੋ ਦੋਊ ਜੋਰਿ ਕਰਿ ਸੁਨੋ ਜਗਤ ਕੇ ਰਾਇ ॥ ਮੋ ਮਸਤਕ ਤ੍ਵੈ ਚਰਨਨ[1] ਸਦਾ ਰਹੈ ਦਾਸ ਕੇ ਭਾਇ ॥੭੫੬॥

[੩]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ
ਰਾਸ ਮੰਡਲ ਬਰਨਨੰ ਧਿਆਇ ਸਮਾਪਤ ਮਸਤੁ ਸੁਭ ਮਸਤੁ ॥

## [੪]ਸੁਦਰਸਨ ਨਾਮ ਬ੍ਰਹਮਣੁ ਭੁਜੰਗ ਜੋਨ ਤੇ ਉਧਾਰ ਕਰਨ ਕਥਨੰ ॥

ਸ੍ਵੈਯਾ ॥ [੫]ਦਿਨ ਪੂਜਾ ਕੋ ਆਇ ਲਗਯੋ ਤਿਹ ਕੋ ਜੋਊ ਗ੍ਵਾਰਨੀਯਾ ਹਿਤ ਕੈ ਅਤਿ ਸੇਵੀ ॥ ਜਾ ਰਿਪ ਸੁੰਭ ਨਿਸੁੰਭ ਮਰਯੋ ਕਬਿ ਸਯਾਮ ਕਹੈ ਜਗਮਾਤ ਅਭੇਵੀ ॥ [੬]ਨਾਸ ਭਏ ਜਗ ਮੈ ਜਨ ਸੋ ਜਿਨਹੂ ਮਨ ਮੈ ਕ੍ਰਪ ਕੈ ਨਹਿ ਸੇਵੀ ॥ ਤਾਹੀ ਕੇ ਹੇਤ ਚਲੇ ਤਜਿਕੈ ਪੁਰ ਗ੍ਵਾਰਨ ਗੋਪ ਸੁ ਪੂਜਨ ਦੇਵੀ ॥੭੫੭॥ [੭]ਆਠ ਭੁਜਾ ਜਿਹਕੀ ਜਗ ਮਾਲਮ ਸੁੰਭ ਸੰਘਾਰਨ ਨਾਮ ਜਿਸੀ ਕੋ ॥ ਸਾਧਨ ਦੋਖਨ ਕੀ ਹਰਤਾ ਕਬਿ ਸਯਾਮ ਨ ਮਾਨਤ ਤ੍ਰਾਸ ਕਿਸੀ ਕੋ ॥ [੮]ਸਾਤ ਅਕਾਸ ਪਤਾਲਨ ਸਾਤਨ ਫੈਲ ਰਹਯੋ ਜਸ ਨਾਮ ਇਸੀ ਕੋ ॥ ਤਾਹੀ ਕੋ ਪੂਜਨ ਦਯੋਸ ਲਗਯੋ ਸਭ ਗੋਪ ਚਲੇ ਹਿਤ ਮਾਨ ਤਿਸੀ ਕੋ ॥੭੫੮॥ ਦੋਹਰਾ ॥ [੯]ਮਹਾ ਰੁਦ੍ਰ ਅਰੁ ਚੰਡ ਕੇ ਚਲੇ ਪੂਜਬੇ ਕਾਜ ॥ ਜਸੁਧਾ ਤ੍ਰੀਯਾ ਬਲਭਦ੍ਰ ਅਉ ਸੰਗ ਲੀਏ ਬ੍ਰਿਜਰਾਜ ॥੭੫੯॥ ਸ੍ਵੈਯਾ ॥ [੧੦]ਪੂਜਨ ਕਾਜ ਚਲੇ ਤਜਕੈ ਪੁਰ ਗੋਪ ਸਭੈ ਮਨ ਮੈ ਹਰਖੇ ॥ ਗਹਿ ਅੱਛਤ ਧੂਪ ਪਚਾਂਮ੍ਰਿਤ ਦੀਪਕ ਸਾਮੁਹੇ ਚੰਡ ਸਿਵੈ ਸਰਖੇ ॥ [੧੧]ਅਤਿ ਆਨੰਦ ਪ੍ਰਾਪਤਿ ਭੇ ਤਿਨ ਕੋ ਦੁਖ ਥੇ ਜੁ ਜਿਤੇ ਸਭਹੀ ਘਰਖੇ ॥ ਕਬਿ ਸਯਾਮ ਅਹੀਰਨ ਕੇ ਜੁ ਹੁਤੇ ਸੁਭ ਭਾਗ ਘਰੀ ਇਹ ਮੈ ਪਰਖੇ ॥੭੬੦॥ ਸ੍ਵੈਯਾ ॥ [੧੨]ਏਕ ਭੁਜੰਗਨ ਕਾਨ੍ਹ ਬਬਾ ਕਹੁ ਲੀਲ ਲਯੋ ਤਨ ਨੈਕ ਨ ਛੋਰੈ ॥ ਸਯਾਹ ਮਨੋ ਅਬਨੂਸਹਿ ਕੋ ਤਰ ਕੋਪ ਡਸਯੋ ਅਤ ਹੀ ਕਰ ਜੋਰੈ ॥ [੧੩]ਜਿਉ ਪੁਰ ਕੇ ਜਨ ਲਾਤਨ ਮਾਰਤ ਜੋਰ ਕਰੈ ਅਤ ਹੀ ਝਖ ਝੋਰੈ ॥ ਹਾਰਿ ਪਰੇ ਸਭਨੋ ਮਿਲਿਕੈ ਤਬ ਕੂਕ ਕਰੀ ਭਗਵਾਨ ਕੀ ਓਰੈ ॥੭੬੧॥ ਸ੍ਵੈਯਾ ॥ [੧੪]ਗੋਪ ਪੁਕਾਰਤ ਹੈ ਮਿਲਿਕੈ ਸਭ ਸਯਾਮ ਕਹੈ ਮੁਸਲੀਧਰ ਭੱਯੇ[2] ॥ ਦੋਖਨ ਕੋ ਹਰਤਾ ਕਰਤਾ ਸੁਖ ਆਵਹੁ ਟੇਰਤ ਦੈਤ ਮਰੱਯੇ[3] ॥ [੧੫]ਮੋਹਿ ਗ੍ਰਸਯੋ ਅਹਿ ਸਯਾਮ ਬਡੇ ਹਮਰੋ ਵਹ ਯਾ ਬਧ ਕਾਰਜ ਕੱਯੇ[4] ॥ [੧੬]ਰੋਗ ਭਏ ਜਿਮ ਬੈਦ ਬੁਲਈਅਤ

1. ਪਾਠਾਂਤਰ-ਪਗ । 2. ਭਈਏ । 3. ਮਰੱਈਏ । 4. ਕਈਏ । (ਬੋਲੋ)

(ਪੰਨਾ ੧੪੭ ਦੀ ਬਾਕੀ)

ਅਕਾਲ ਪੁਰਖ ਕੀ ਰੱਛਾ ਹਮ ਨੈ ॥ ਸਰਬ ਲੋਹ ਦੀ ਰੱਛਿਆ ਹਮ ਨੈ ॥। ਸਰਬ ਕਾਲ ਜੀ ਦੀ ਰੱਛਿਆ ਹਮ ਨੈ ॥ ਸਰਬ ਲੋਹ ਜੀ ਦੀ ਸਦਾ ਰੱਛਿਆ ਹਮ ਨੈ ॥ ਤੇ ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ ॥ ਸੈਫ ਸਿਰੋਹੀ ਸੈਹਥੀ ਇਹੈ ਹਮਾਰੇ ਪੀਰ ॥

ਸੁਣਾ ਕੇ ਉਨ੍ਹਾਂ ਦੇ ਮੂੰਹ ਬੰਦ ਕਰ ਦਿੱਤੇ । ਵੀਹ-ਵਿਸਵੇ ਇਹ ਗੱਲ ਸੰਮਤ ੧੭੪੨-੪੩ ਦੀ ਹੈ ।

ਵਾਰ ਦੁਰਗਾ ਕੀ— ਚੰਡੀ ਚਰਿੱਤਰ ਗੁਰੂ ਜੀ ਨੇ ਉੱਤਰ ਭਾਰਤ ਦੀ ਆਮ ਪ੍ਰਚਲਿਤ ਸਾਹਿਤਕ ਭਾਸ਼ਾ (ਹਿੰਦੂ ਬੋਲੀ) ਵਿਚ ਰਚਿਆ ਸੀ । ਇਸੇ ਪ੍ਰਸੰਗ ਨੂੰ ਪੰਜਾਬੀ ਵਾਰਾਂ ਅੰਦਰ ਜੁੱਧ-ਜੰਗ ਲਈ ਜੋਸ਼ ਤੇ ਬੀਰ-ਰਸ ਭਰਨ ਹਿਤ ਦੇਸੀ ਬੋਲੀ ਦੇ ਹਰਮਨ ਪਿਆਰੇ ਕਾਵਿ (ਵਾਰ) ਦਾ ਰੂਪ ਦਿੱਤਾ । ਜਿਸ ਨੇ ਹਟਵਾਣੀਆਂ ਤੇ ਮਾਲੀਆਂ ਪਾਲੀਆਂ ਤੇ ਸਾਧਾਂ-ਫਕੀਰਾਂ ਨੂੰ ਵੀ ਸਾਂਦਲ-ਵਾਰ ਦੇ ਸ਼ੇਰ ਬੱਬਰ ਬਣਾ ਦਿੱਤਾ । ਇਸ ਬੀਰ-ਰਸੀ ਰਚਨਾ ਦੇ ਅਸਰ ਦਾ ਪ੍ਰਤੱਖ ਸਬੂਤ ਛੇਤੀ ਹੀ ਬਾਅਦ ਭੰਗਾਣੀ ਦੀ ਭੈ-ਭਰਪੂਰ ਰਣ-ਭੂਮੀ ਵਿਚ ਦੁਨੀਆਂ ਨੇ ਦੇਖ ਲਿਆ । ਜਦ ਹਲਵਾਈਆਂ ਤੇ ਵੈਰਾਗੀ ਸਾਧਾਂ ਨੇ ਵੀ ਖੁਰਚਣੇ ਤੇ ਭੰਗ ਘੋਟਣੇ ਸੰਭਾਲ ਲਏ।

ਅਕਾਲ ਉਸਤਤਿ— ਜੁੱਧ ਪ੍ਰਬੰਧ ਲਿਖ ਕੇ ਕ੍ਰਿਸ਼ਨ ਕਥਾ ਦਾ ਪ੍ਰਸੰਗ ਸੰਪੂਰਨ ਕਰ ਦਿੱਤਾ ਗਿਆ ਸੀ । ਇਸ ਤੋਂ ਅੱਠ-ਨੌਂ ਮਹੀਨੇ ਮਗਰੋਂ ਹੀ ਆਉਂਦੇ ਵੈਸਾਖ ਸੰਮਤ ਸਤਾਰ੍ਹਾਂ ਸੌ ਸੰਤਾਲੀ (ਅਪ੍ਰੈਲ ੧੬੮੯ ਈ.) ਵਿਚ ਗੁਰੂ ਜੀ ਨੂੰ ਭੰਗਾਣੀ ਜੁੱਧ ਲੜਨਾ ਪੈ ਗਿਆ ਅਤੇ ਉਸ ਵਿਚ ਸਤਿਗੁਰਾਂ ਨੂੰ ਫਤਹਿ ਪ੍ਰਾਪਤੀ ਹੋਈ, ਭੀਮ ਚੰਦ ਹੋਰੀਂ ਹਾਰ ਕੇ ਅਧੀਨਗੀ ਮੰਨ ਗਏ । ਇਸ 'ਤੇ ਸਿੱਖਾਂ ਨੂੰ ਇੰਨਾ ਚਾਅ ਚੜ੍ਹਿਆ ਕਿ ਗੁਰੂ ਸਾਹਿਬ ਦੇ ਆਪਣੇ ਕਥਨ ਅਨੁਸਾਰ :-
ਜੁੱਧ ਜੀਤਿ ਆਏ ਜਬੈ ਟਿਕੈ ਨ ਤਿਨ ਪੁਰਿ ਪਾਂਵ ॥ ਇਸ ਲਈ ਸਤਿਗੁਰਾਂ :-
ਕਹਿਲੂਰ ਮਹਿ ਬਾਂਧਿਓ ਆਨਿ ਅਨੰਦ ਪੁਰ ਗਾਂਵ ॥੩੬॥ ਅੰਗ ੬੨ ॥ ਅਧਿਆਇ ੮ ॥
ਇੰਜ ਆਪ ਪਾਉਂਟੇ ਤੋਂ ਮੁੜ ਸੰਮਤ ੧੭੪੬ (ਸਤਾਰ੍ਹਾਂ ਸੌ ਸੰਤਾਲੀ ਕੱਤਕ) ਮੱਘਰ (ਅਕਤੂਬਰ-ਨਵੰਬਰ ੧੬੮੯) ਵਿਚ ਹੀ ਮਾਖੋਵਾਲ ਆ ਬਿਰਾਜੇ । ਅਨੰਦਗੜ੍ਹ ਆਦਿ ਰਵਾਜ਼ਤੀ ਕਿਲ੍ਹੇ ਬਣਾ ਕੇ ਨਵੀਂ ਬਸਤੀ ਦਾ ਨਾਮ 'ਅਨੰਦਪੁਰ' ਰੱਖਿਆ । ਵੱਸ ਰਹੀ ਨਗਰੀ ਵਿਚ ਹਰ ਖਿਆਲ ਤੇ ਹਰ ਕਸਬ

(ਬਾਕੀ ਪੰਨਾ ੧੪੯ ਤੇ)

ਜਿਸ ਨੂੰ ਸੁਣਕੇ ਹਰਨ ਦੌੜੇ ਆਏ ਅਤੇ ਗੋਪੀਆਂ ਨੇ ਸੁਣਕੇ ਬਹੁਤ ਪ੍ਰਤੀਤ ਕੀਤਾ । ੭੫੪ ॥

੧. ਦੋਹਰਾ ॥ ਸੰਮਤ ਸਤਾਰਾਂ ਸੋ ਪੰਤਾਲੀ ਵਿਚ ਇਹ ਕਥਾ ਲਿਖਕੇ ਸੁਧਾਰੀ ਗਈ । ਜਿਥੇ ਕੋਈ ਮੇਰੀ ਭੁੱਲ ਹੋਵੇ ਉਹ ਐ ਕਬੀ ਦੀ ਪਾਠਕ ਜਨ ਸਧਾਰ ਕੇ ਪੜ ਲੈਣ ॥੭੫੫॥

੨. ਮੈਂ ਬੇਨਤੀ ਕਰਦਾ ਹਾਂ ਦੋਵੇਂ ਹੱਥ ਜੋੜਕੇ ਹੇ ਸਾਰੇ ਜਗਤ ਦੇ ਪਾਤਸ਼ਾਹ ਅਕਾਲ ਪੁਰਖ ਵਾਹਿਗੁਰੂ ਪ੍ਰਮੇਸ਼ਰ ਜੀ ਤੁਸੀਂ ਮੇਰੀ ਬੇਨਤੀ ਸੁਣ ਲਵੋ । ਮੇਰਾ ਮੱਥਾ ਆਪਦੇ ਚਰਨਾਂ ਵਿਚ ਸਦਾ ਹੀ ਸੇਵਕਾਂ ਵਾਂਗ ਟਿਕਿਆ ਰਹੇ ॥੭੫੬॥ ਇਸ ਵਰ ਦੀ ਬਖਸ਼ਿਸ਼ ਕਰੋ ਜੀ :

੩. ਪੂਰਾ ਹੁੰਦਾ ਹੈ ਸੀ ਦਸਮ ਸਕੰਧ ਪੁਰਾਣ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਦਾ ਰਾਸ ਮੰਡਲ ਦੀ ਕਥਾ ਦਾ ਧਿਆਇ ਸਮਾਪਤ ਹੈ ।

---

੪. ਸੁਦਰਸਨ ਨਾਮ ਦਾ ਬ੍ਰਾਹਮਣ ਜੋ ਰਿਸ਼ੀ ਦੇ ਸ੍ਰਾਪ ਕਰਕੇ ਸਰਪ ਹੋ ਗਿਆ ਸੀ ਉਸ ਦੇ ਉਧਾਰ ਦੀ ਕਥਾ ਕਰਦੇ ਹਨ ॥

੫. ਸ੍ਵੈਯਾ ॥ ਦੇਵੀ ਦੀ ਪੂਜਾ ਦਾ ਦਿਨ ਆ ਗਿਆ ਜਿਸ ਨੂੰ ਗੋਪੀਆਂ ਬੜੇ ਉਤਸ਼ਾਹ ਨਾਲ ਮਨਾਉਂਦੀਆਂ ਸਨ । ਜਿਸ ਦੇਵੀ ਨੇ ਸੁੰਭ ਨਿਸੁੰਭ ਜਿਹੇ ਵੈਰੀ ਮਾਰੇ ਸਨ ਕਬੀ ਸਯਾਮ ਜੀ ਕਹਿੰਦੇ ਹਨ ਜੋ ਸਾਰੇ ਜਗਤ ਦੀ ਮਾਤਾ ਹੈ ਅਤੇ ਜਿਸਦਾ ਭੇਤ ਨਹੀਂ ਪਾਇਆ ਜਾਂਦਾ ਕਿਸੇ ਤੋਂ ।

੬. ਉਹਨਾਂ ਜਨਾਂ ਦਾ ਜਗਤ ਦੇ ਵਿਚੋਂ ਨਾਸ ਹੋ ਗਿਆ ਹੈ। ਜਿਨ੍ਹਾਂ ਨੇ ਮਨ ਵਿਚ ਉਸ ਨੂੰ ਬੁਰਾ ਮੰਨ ਕੇ ਕ੍ਰੋਧ ਕੀਤਾ ਹੈ ਤੇ ਉਸ ਦੀ ਸੇਵਨਾ ਨਹੀਂ ਕੀਤੀ ਉਸ ਦੇ ਪੂਜਣ ਵਾਸਤੇ ਨਗਰ ਨੂੰ ਛੱਡਕੇ ਨਗਰ ਨਿਵਾਸੀ ਗੁਆਲੇ ਤੇ ਗੋਪ ਦੇਵੀ ਦੀ ਪੂਜਾ ਕਰਨ ਹਿਤ ਚੱਲ ਪਏ ॥੭੫੭॥

੭. ਜਿਸ ਦੇਵੀ ਦੀਆਂ ਅੱਠ ਬਾਹਾਂ ਹਨ ਜੋ ਸਾਰਾ ਜੱਗ ਜਾਣਦਾ ਹੈ ਅਤੇ ਸੁੰਭ ਨੂੰ ਮਾਰਨ ਵਾਲੀ ਜਿਸਦਾ ਨਾਮ ਹੈ । ਜੋ ਸਾਧਾਂ ਦੇ ਦੋਖੀਆਂ ਨੂੰ ਮਾਰਨ ਵਾਲੀ ਹੈ. ਕਬੀ ਸਯਾਮ ਕਹਿੰਦੇ ਹਨ ਜੋ ਕਿਸੇ ਦਾ ਭੈ ਨਹੀਂ ਮੰਨਦੀ ।

੮. ਸੱਤ ਅਕਾਸ ਤੇ ਸੱਤ ਪਤਾਲ ਦੇ ਵਿਚ ਜਿਸ ਦਾ ਜਸ ਪਸਰ ਰਿਹਾ ਹੈ ਉਹ ਇਹੀ ਹੈ । ਉਸ ਦੇ ਪੂਜਣ ਦਾ ਦਿਨ ਆ ਗਿਆ ਸਾਰੇ ਗੋਪ ਉਸ ਦਿਨ ਦੇ ਮਨਾਉਣ ਲਈ ਚੱਲ ਪਏ ॥੭੫੮॥

੯. ਦੋਹਰਾ ॥ ਮਹਾ ਸ੍ਰਿਜੀ ਅਰ ਚੰਡੀ ਦੇ ਪੂਜਣ ਦੇ ਕੰਮ ਲਈ ਚੱਲ ਪਏ। ਜਸੋਧਾਂ ਮਾਤਾ ਅਤੇ ਹੋਰ ਨਗਰ ਦੀਆਂ ਇਸਤ੍ਰੀਆਂ ਤੇ ਨਾਲ ਬਲ ਭਦ੍ਰ ਅਤੇ ਕ੍ਰਿਸ਼ਨ ਜੀ ਨਾਲ ਲੈ ਲਏ ॥੭੫੯॥

੧੦. ਸ੍ਵੈਯਾ ॥ ਨਗਰ ਨੂੰ ਛੱਡ ਕੇ ਦੇਵੀ ਦੇ ਪੂਜਣ ਵਾਸਤੇ ਸਾਰੇ ਗੋਪ ਮਨਾਂ ਵਿਚ ਪ੍ਰਸੰਨ ਹਨ । ਚਾਵਲ ਬਣਾ ਕੇ, ਧੂਪ ਤੇ ਕੜਾਂਹੀ ਦੀਵੇ ਆਦਿ ਸ਼ਿਵ ਤੇ ਪਾਰਬਤੀ ਦੇ ਅੱਗੇ ਜਾ ਰੱਖੇ।

੧੧. ਇਹ ਪੂਜਾ ਕਰਕੇ ਉਹ ਬਹੁਤ ਪ੍ਰਸੰਨ ਹੋ ਗਏ ਜਿਹੜੇ ਉਹਨਾਂ ਦੇ ਦੁਖ ਸਨ ਉਹ ਸਾਰੇ ਹੀ ਆਪਣੇ ਘਰ ਨੂੰ ਚਲੇ ਗਏ। ਕਵੀ ਸਯਾਮ ਜੀ ਕਹਿੰਦੇ ਹਨ ਕਿ ਉਹਨਾਂ ਅਹੀਰਾਂ ਦੇ ਉਤਮ ਭਾਗ ਸਨ ਇਸ ਘੜੀ ਵਿਚ ਪਰਖੇ ਗਏ ॥੭੬੦॥

੧੨. ਸ੍ਵੈਯਾ ॥ ਇਸ ਸ੍ਰਪ ਨੇ ਕ੍ਰਿਸ਼ਨ ਜੀ ਬਾਬਾ (ਬਾਬਾ ਨੰਦ ਜੀ ਨੂੰ ਲਪੇਟ ਵਿਚ ਲੈ ਲਿਆ ਉਸਦਾ ਸਰੀਰ ਛੱਡਦਾ ਹੀ ਨਹੀਂ। ਉਹ ਸਰਪ ਐਓਂ ਕਾਲਾ ਸ਼ਿਆਹ ਸੀ ਜਿਵੇਂ ਅਬਨੂਸ ਬ੍ਰਿਛ ਦੀ ਲਕੜੀ ਹੁੰਦੀ ਹੈ ਅਤੇ ਬੜੇ ਕ੍ਰੋਧ ਨਾਲ ਡੰਗ ਮਾਰਦਾ ਹੈ ਜੋਰ ਦੇ ਨਾਲ ।

੧੩. ਜਿਉਂ ਜਿਉਂ ਨਗਰ ਦੇ ਲੋਕ ਉਸ ਸਰਪ ਨੂੰ ਲੱਤਾਂ (ਡੰਗੋਰੀ) ਆਂ ਮਾਰਦੇ ਹਨ ਤਾਂ ਸੱਪ ਸਗੋਂ ਹੋਰ ਜੋਸ਼ ਵਿਚ ਆਉਂਦਾ ਹੈ ਅਤੇ ਹੋਰ ਹੀ ਫੰਕਾਰੇ ਮਾਰਦਾ ਹੈ । ਸਾਰੇ ਲੋਕ ਉਸ ਸਰਪ ਦੀ ਲਪੇਟ ਵਿਚੋਂ ਛੁਡਾਉਂਦੇ ਥੱਕ ਗਏ ਪਰ ਉਸ ਨੇ ਨਾਂ ਛੱਡਿਆ ਅਤੇ ਕ੍ਰਿਸ਼ਨ ਜੀ ਭਗਵਾਨ ਦੇ ਪਾਸ ਜਾ ਕੇ ਕਿਹਾ ॥੭੬੧॥

੧੪. ਸ੍ਵੈਯਾ ॥ ਸਾਰੇ ਗੋਪਾਂ ਨੇ ਜਾਕੇ ਪੁਕਾਰ ਕੀਤੀ ਮੁਸਲੀਧਰ (ਬਲ ਰਾਮ ਦੇ) ਭਾਈ ਕ੍ਰਿਸ਼ਨ ਜੀ ਪਾਸ ਜਾਕੇ ਕਹਿੰਦੇ ਹਨ ਹੇ ਦੁਖਾਂ ਦੇ ਨਾਸ ਕਰਨ ਵਾਲੇ ਅਤੇ ਸੁਖਾਂ ਦੇ ਸੁਖ ਦੇ ਕਰਨ ਵਾਲੇ ਬਲ ਰਾਮ ਦੇ ਭਰਾ ਜੀ ਆਉ ਵਿਘਨ ਕਰ ਰਹੇ ਦੈਤ ਨੂੰ ਮਾਰੀਏ ।

੧੫. ਹਮਰਾ ਵਡਾ ਬਾਬਾ ਨੰਦ ਵਡੇ ਭਾਗੀ ਸਰਪ ਨੇ ਲਪੇਟ ਵਿਚ ਲੈ ਲਿਆ ਹੈ ਆਓ ਉਸ ਨੂੰ ਮਾਰਨ ਦਾ ਕੰਮ ਕਰੋ।

੧੬. ਜਿਸ ਤਰ੍ਹਾਂ ਰੋਗੀ ਹੋਣ ਤੇ ਕਿਸੇ ਨੂੰ ਵੈਦ ਬੁਲਾਈਦਾ ਹੈ ਅਤੇ ਔਖੇ ਵੇਲੇ ਭਰਾ ਨੂੰ ਸੱਦੀਦਾ ਹੈ ॥੭੬੨॥

---

(ਪੰਨਾ ੧੪੮ ਦੀ ਬਾਕੀ)

ਦੇ ਲੋਕੀਂ ਆ ਕੇ ਆਬਾਦ ਹੋਣ ਲੱਗੇ । ਸਤਿਗੁਰਾਂ ਦੀ ਪਹਿਲੇ ਧਰਮ ਯੁੱਧ ਵਿਚ ਸ਼ਾਨਦਾਰ ਫਤਹਿ ਸੁਣ ਕੇ ਲੋਕੀਂ ਹੈਰਾਨ ਹੁੰਦੇ ਤੇ ਦੂਰੋਂ-ਦੂਰੋਂ ਦਰਸ਼ਨਾਂ
ਅਤੇ ਖਿਆਲਾਂ ਦਾ ਵਟਾਂਦਰਾ ਕਰਨ ਆਉਂਦੇ ਸਨ । ਹਰ ਮਜ਼ਹਬ ਅਤੇ ਫਿਰਕੇ ਦੇ ਮੋਢੀ (ਮੁਖੀਏ) ਸਾਧੂ-ਸੰਤ, ਪੀਰ-ਫਕੀਰ ਅਤੇ ਰਾਜਸੀ ਨੇਤਾ ਵੀ
ਆ ਕੇ ਆਰਥਿਕ ਤੇ ਪਰਮਾਰਥਕ ਚਰਚਾ ਵਿਚਾਰ ਕਰਦੇ ਸਨ । ਇਨ੍ਹਾਂ ਬਹਿਸਾਂ-ਵਿਚਾਰਾਂ ਵਿਚ ਪ੍ਰਗਟ ਹੋਏ ਨੁਕਤੇ ਸੱਚੇ ਪਾਤਸ਼ਾਹ ਨੇ ਅਕਾਲ ਉਸਤਤਿ
ਸਿਰਨਾਮੇ ਹੇਠ ਛਾਪੇ ਵਿਕੋਲਿੱਤਰੇ ਛੰਦਾਂ ਵਿਚ ਗੁੰਦੇ ਹਨ । ਇਨ੍ਹਾਂ ਛੰਦਾਂ ਦੀ ਕੁਲ ਗਿਣਤੀ ੨੭੨ ਹੋ ਗਈ ਹੈ । ਪਰ ਇਹ ਸਾਰੇ ਇਕੋ ਸਮੇਂ ਇਕੱਠੇ
ਨਹੀਂ ਰਚੇ ਗਏ । ੧੧ਵੇਂ ਤੋਂ ੧੫੦ਵੇਂ ਤੱਕ ਸੰਮਤ ਸਤਾਰ੍ਹਾਂ ਸੌ ਤ੍ਰਿਵੰਜਾ ਤੋਂ ਪਹਿਲਾਂ ੧੫੧ ਤੱਕ ਦਸ ਸ੍ਵੈਯੇ ਸੀਸ ਭੇਟ ਵਿਸਾਖੀ ਦੇ ਮੌਕੇ, ਇਸ ਤੋਂ
ਅਗਲੇ ੨੦੦ ਤੱਕ ਸੰਮਤ ਸਤਾਰਾਂ ਸੌ ੫੪-੫੫ ਬਿਕਰਮੀ ਵਿਚ ਅਤੇ ੨੦੧ ਤੋਂ ਅਗਲੇ ਸਾਰੇ ਬਚਿੱਤਰ ਨਾਟਕ ਗ੍ਰੰਥ ਦੀ ਉਥਾਨਕਾ ਵਜੋਂ ਸੰਮਤ ਸਤਾਰ੍ਹਾਂ
ਸੌ ਪਚਵੰਜਾ ਬਿਕਰਮੀ (੧੬੯੮ ਈ.) ਵਿਚ ਤਿਆਰ ਹੋਏ ਸਹੀ ਹੁੰਦੇ ਹਨ ਅਤੇ ਮੁਢਲੀਆਂ ਦਸ ਚੌਪਈਆਂ ਬਚਿੱਤਰ ਨਾਟਕ ਗ੍ਰੰਥ ਸੰਪੂਰਨ ਕਰਨ ਸਮੇਂ
ਸੰਮਤ ਸਤਾਰ੍ਹਾਂ ਸੌ ਪਚਵੰਜਾ ਜੇਠ ਮਹੀਨੇ ਅੰਦਰ ਲਿਖੀਆਂ ਹਨ ।

**ਚਰਿੱਤਰੋ ਪਾਖਯਾਨ ਗ੍ਰੰਥ—** ਸੰਮਤ ਸਤਾਰ੍ਹਾਂ ਸੌ ੪੭-੪੮ ਬਿਕਰਮੀ (੧੬੯੦-੯੧ ਈ.) ਵਿਚ ਜਦੋਂ ਸ੍ਰੀ ਦਸਮੇਸ਼ ਪਿਤਾ ਜੋਗੀ, ਵੈਰਾਗੀ ਤੇ ਸੰਨਿਆਸੀ
ਆਦਿ ਸੰਪਰਦਾਵਾਂ ਦੇ ਸਿੱਧਾਂ-ਸਾਧਾਂ ਦੇ ਪਰਖ-ਪਰਖਾਵੇ ਕਰ ਰਹੇ ਸਨ ਤਾਂ ਵਿਸਾਖੀ ਤੇ ਦੀਵਾਲੀ ਦੇ ਮੇਲਿਆਂ ਉੱਤੇ ਛਿੱਜੀਆ-ਰਾਮ ਜਨੀ ਤੇ ਅਨੂਪ
ਕੌਰ ਲਾਹੌਰੀ ਖਤ੍ਰੇਟੀ ਆਦਿ ਰੂਪ-ਜੋਬਨ-ਮੱਤੀਆਂ ਮੁੰਧ, ਮੁਟਿਆਰਾਂ ਵੀ ਅਨੰਦਪੁਰ ਆਈਆਂ ਅਤੇ ਸੱਚੇ ਪਾਤਸ਼ਾਹ ਦੀ ਚੜ੍ਹਦੀ ਜਵਾਨੀ ਤੇ ਮਨੋਹਰ ਨੁਹਾਰ
ਵੇਖ ਕੇ ਮੋਹਿਤ ਹੋ ਗਈਆਂ । ਸਤਿਗੁਰਾਂ ਨਾਰੀ ਦੇ ਪ੍ਰਾਕਿਰਤਕ ਸੁਭਾਅ ਦੇ ਸਦਕੇ ਉਨ੍ਹਾਂ ਦੀਆਂ ਭੁੱਲਾਂ ਬਖਸ਼ੀਆਂ ਤੇ ਸਮੁੱਤੇ ਲਾਈਆਂ । ਲੇਕਿਨ ਸਿੱਖਾਂ
ਨੂੰ ਐਸੇ ਛਲ-ਛਿਦਰਾਂ ਤੋਂ ਬਚਣ ਦੀ ਸਿੱਖਿਆ ਦੇਣ ਦੇ ਖਿਆਲ ਨਾਲ ਉਨ੍ਹਾਂ ਹੀ ਦਿਨਾਂ ਤੋਂ ਨਰ-ਨਾਰੀਆਂ ਦੇ ਚਲਨ ਸਬੰਧੀ ਪਖਯਾਣੇ ਕਲਮ-ਬੰਦ
ਕਰਨੇ ਆਰੰਭ ਕਰ ਦਿੱਤੇ । ਆਰੰਭ ਕਰਨ ਸਮੇਂ ਹੀ ਆਪ ਨੇ ਦੱਸਿਆ :-

ਅਰਘ, ਗਰਭ, ਨ੍ਰਿਪ, ਤ੍ਰਿਯਨ ਕੋ ਭੇਦ ਨਾ ਪਾਯੋ ਜਾਇ ॥
ਤਊ ਤਿਹਾਰੀ ਕ੍ਰਿਪਾ ਤੇ ਕਛੁ-ਕਛੁ ਕਹੋਂ ਬਨਾਇ ॥੪੪॥ ਅੰਗ ੮੧੩ ॥

ਅੱਗੇ ੧੬ਵੇਂ ਚਰਿੱਤਰ ਵਿਚ ਗ੍ਰੰਥ-ਕਰਤਾ ਜੀ ਨੇ ਇਸਤਰੀ-ਚਰਿੱਤਰ ਲਿਖਣ ਦੇ ਕਾਰਨਾਂ ਵੱਲ ਇਸ਼ਾਰਾ ਵੀ ਕੀਤਾ ਹੈ :-

ਤਬੈ ਰਾਇ ਗ੍ਰਿਹਿ ਆਇ ਸੁ ਪ੍ਰਣ ਐਸੋ ਕੀਯੋ ॥
ਭਲੇ ਜਤਨ ਸੌਂ ਰਾਖਿ ਧਰਮ ਅਬ ਮੈਂ ਲਿਯੋ ॥
ਦੇਸ ਦੇਸਿ ਨਿਜੁ ਪ੍ਰਭੁ ਕੀ ਪ੍ਰਭਾ ਬਿਥੇਰਿ ਹੋਂ ॥
ਹੋ ਆਨ ਤ੍ਰਿਯਾ ਕਹ ਬਹੁਰਿ ਨ ਕਬਹੂੰ ਹੇਰਿ ਹੋਂ ॥੪੯॥ ਅੰਗ ੮੩੩ ॥
ਦੋਹਰਾ— ਵਹੈ ਪ੍ਰਤੱਗਯਾ ਤਦਿਨ ਬਿਆਪਤਿ ਮੋ ਹੀਯ ਮਾਹਿੰ ॥
ਤਾ ਦਿਨ ਤੇ ਪਰਨਾਰਿ ਕੋ ਹੇਰਤ ਕਬਹੂੰ ਨਾਹਿ ॥੫੦ ॥ ਉਹੀ ॥

ਇਨ੍ਹਾਂ ੪੦੪ ਪਖਾਨਿਆਂ ਦਾ ਨਾਮ ਆਪ ਨੇ ਚਰਿੱਤਰੋ ਪਾਖਯਾਨ ਰੱਖ ਕੇ ਸੰਮਤ ਸਤਾਰ੍ਹਾਂ ਸੌ ਤ੍ਰਿਵੰਜਾ ਭਾਦਰੋਂ ਸੁਦੀ ਅੱਠੋਂ (੨ ਛੁਠ)[੯] ਐਤਵਾਰ ਸਤਿਲੁਜ
ਨਦੀ ਕੰਢੇ ਅਨੰਦਪੁਰ ਵਿਚ ਹੀ ਗ੍ਰੰਥ ਸੰਪੂਰਨ ਕੀਤਾ :-

ਸੰਮਤ ਸਤ੍ਰਹ ਭਣਿੱਜੈ ॥ ਅਰਧ ਸਹਸ ਫੁਨਿ ਤੀਨ ਕਹਿੱਜੈ ॥
ਭਾਦ੍ਰਵ ਸੁਦੀ ਅਸ਼ਟਮੀ ਰਵਿਵਾਰਾ ॥ ਤੀਰ ਸਤੱਦ੍ਰਵ ਗ੍ਰੰਥ ਸੁਧਾਰਾ ॥੪੦੫॥ ਅੰਤਲਾ ਚਰਿੱਤਰ ॥

**ਬਚਿੱਤਰ ਨਾਟਕ ਗ੍ਰੰਥ—** ਸੰਮਤ ੧੭੫੪ ਬਿਕਰਮੀ (੧੬੯੭ ਈ.) ਵਿਚ ਹੀ :-

(ਬਾਕੀ ਪੰਨਾ ੧੫੦ ਤੇ)

ਭੀਰ ਪਰੇ ਜਿਮ ਬੀਰ ਬੁਲੱਯੋ[1] ॥੭੬੨॥ [1]ਸੁਨ ਸ੍ਰਉਨਨ ਮੈ ਹਰਿ ਬਾਤ ਪਿਤਾ ਉਹਿ ਸਾਪਹਿ ਕੋ ਤਨ ਛੇਦ ਕਰਯੋ ਹੈ ॥ ਸਾਪ ਕੀ ਦੇਹ ਤਜੀ ਉਨਹੂੰ ਇਕ ਸੁੰਦਰ ਮਾਨੁਖ ਦੇਹ ਧਰਯੋ ਹੈ ॥ [2]ਤਾ ਛਬਿ ਕੋ ਜਸ ਉੱਚ ਮਹਾਂ ਕਬਿਨੈ ਬਿਧਿ ਯਾ ਮੁਖ ਤੇ ਉਚਰਯੋ ਹੈ ॥ ਮਾਨਹੁ ਪੁੰਨਿ ਪ੍ਰਤਾਪਨ ਤੇ ਸਸਿ ਛੀਨ ਲਯੋ ਰਿਪੁ ਦੂਰ ਕਰਯੋ ਹੈ ॥੭੬੩॥ ਸ੍ਵੈਯਾ ॥ [3]ਬਾਮਨ ਹੋਇ ਗਯੋ ਸੁ ਵਹੈ ਫੁਨ ਨਾਮ ਸੁਦਰਸਨ ਹੈ ਪੁਨ ਜਾ ਕੋ ॥ ਕਾਨ੍ਹ ਕਹੀ ਬਤੀਯਾਂ ਹਸਿਕੈ ਤਿਹ ਸੋ ਕਹੁ ਰੇ ਤੈ ਠਉਰ ਕਹਾ ਕੋ ॥ [4]ਨੈਨ ਨਿਵਾਇ ਮਨੈ ਸੁਖ ਪਾਇ ਸੁ ਜੋਰ ਪ੍ਰਨਾਮ ਕਰਯੋ ਕਰ ਤਾ ਕੋ ॥ ਲੋਗਨ ਕੌ ਬਰਤਾ ਹਰਿਤਾ ਦੁਖ ਸਯਾਮ ਕਹੈ ਪਤਿ ਜੋ ਚਹੂ ਘਾ ਕੋ ॥੭੬੪॥ ਦਿਜ ਬਾਚ ॥ ਸ੍ਵੈਯਾ ॥ [5]ਅਤ੍ਰ ਰਖੀਸਰ ਕੇ ਸੁਤ ਕੋ ਅਤਿ ਹਾਸਿ ਕਰਯੋ ਤਿਨ ਸ੍ਰਾਪ ਦਯੋ ਹੈ ॥ ਜਾਹਿ ਕਹਯੋ ਤੁਅ ਸਾਪ ਸੁ ਹੋ ਬਚਨਾ ਉਨ ਯਾ ਬਿਧਿ ਮੋਹਿ ਕਹਯੋ ਹੈ ॥ [6]ਤਾਹੀ ਕੇ ਸ੍ਰਾਪ ਲਗੇ ਹਮਰੋ ਤਨ ਬਾਮਨ ਤੇ ਅਹਿ ਸਯਾਮ ਭਯੋ ਹੈ ॥ ਕਾਨ੍ਹ ਤੁਮੈ ਤਨ ਛੂਵਤ ਹੀ ਤਨ ਕੋ ਸਭ ਪਾਪ ਪਰਾਇ ਗਯੋ ਹੈ ॥੭੬੫॥ [7]ਪੂਜਤ ਤੇ ਜਗ ਮਾਤ ਸਭੈ ਜਨ ਪੂਜ ਸਭੈ ਤਿਹ ਡੇਰਨ ਆਏ ॥ ਕਾਨ੍ਹ ਪਰਾਕ੍ਰਮ ਕੋ ਉਰਧਾਰ ਸਭੋ ਮਿਲਿਕੈ ਉਪਮਾ ਜਸ ਗਾਏ ॥ [8]ਸੋਰਠਿ ਸਾਰੰਗ ਸੁੱਧ ਮਲ੍ਹਾਰ ਬਿਲਾਵਲ ਭੀਤਰ ਤਾਨ ਬਸਾਏ ॥ ਰੀਝ ਰਹੇ ਬ੍ਰਿਜ ਕੇ ਸੁ ਸਭੈ ਜਨ ਰੀਝ ਰਹੇ ਜਿਨਹੂੰ ਸੁਨ ਪਾਏ ॥੭੬੬॥ ਦੋਹਰਾ ॥ [9]ਪੂਜ ਚੰਡ ਕੋ ਭਟ ਬਡੇ ਘਰ ਆਏ ਮਿਲਿ ਦੋਇ ॥ ਅੰਨ ਖਾਇਕੈ ਮਾਤ ਤੇ ਰਹੇ ਸਦਨ ਮੈ ਸੋਇ ॥੭੬੭॥

[10]ਇਤਿ ਸ੍ਰੀ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸ਼ਨਾ ਅਵਤਾਰੇ
ਦਿਜ ਉਧਾਰ ਚੰਡ ਪੂਜ ਧਿਆਇ ਸਮਾਪਤ ॥

[11]ਅਥ ਬ੍ਰਿਖਭਾਸੁਰ[੪] ਦੈਤ ਬਧ ਕਥਨੰ ॥ ਸ੍ਵੈਯਾ ॥[12]

ਭੋਜਨ ਕੈ ਜਸੁਧਾ ਪਹਿ ਤੇ ਭਟ ਰਾਤ ਪਰੇ ਸੋਊ ਸੋਇ ਰਹੇ ਹੈ ॥ ਪ੍ਰਾਤ ਭਏ ਬਨ ਬੀਚ ਗਏ ਉਠ ਕੈ ਜਹ ਡੋਲਤ ਸਿੰਘ ਸਹੇ ਹੈ ॥ [13]ਬ੍ਰਿਖਭਾਸੁਰ ਥੋ ਤਿਹ ਠਉਰ ਖਰੋ ਜਿਹਕੇ ਦੋਊ ਸੀਂਗ ਅਕਾਸ ਖਹੇ ਹੈ ॥ ਦੇਖਕੈ ਸੋ ਕੁਪਕੈ ਹਰਿ ਜੂ ਦੁਹੂ ਹਾਥਨ ਸੋ ਕਰ ਜੋਰ ਗਹੇ ਹੈ ॥੭੬੮॥ ਸ੍ਵੈਯਾ ॥ [14]ਸੀਂਗਨ ਤੇ ਗਹਿ ਡਾਰ ਦਯੋ ਸੁ ਅਠਾਰਹ ਪੈਗ ਪੈ ਜਾਇ ਪਰਯੋ ਹੈ ॥ ਫੇਰਿ ਉਠਯੋ ਕਰ ਕੋਪ ਮਨੈ ਹਰਿ ਕੇ ਫਿਰ ਸਾਮੁਹਿ ਜੁੱਧੁ ਕਰਯੋ ਹੈ ॥ [15]ਫੇਰਿ ਬਗਾਇ ਦੀਯੋ ਹਰਿ ਜੂ ਕਹੀ ਜਾਇ ਗਿਰਯੋ ਸੁ ਨਹੀ ਉਬਰਯੋ ਹੈ ॥ ਮੋਛ ਭਈ ਤਿਹ ਕੀ ਹਰਿ ਕੇ ਕਰ ਛੂਵਤ

---

1. ਬੁਲੱਈਏ (ਬੁਲੈ) ੪. ਬ੍ਰਿਖਭਾਸੁਰ (ਬੈਲ ਦੀ ਸ਼ਕਲ ਦਾ ਇਕ ਦੈਂਤ) ।

---

(ਪੰਨਾ ੧੪੯ ਦੀ ਬਾਕੀ)

ਏਕ ਸਮੈ ਸ੍ਰੀ ਆਤਮਾ ਉਚਰਯੋ ਮਤਿ ਸਿਉਂ ਬੈਨ ॥
ਸਭ ਪ੍ਰਤਾਪ ਜਗਦੀਸ ਕੋ ਕਹੋ ਸਕਲ ਬਿਧਿ ਤੈਨ ॥੨੦੧॥ ਅੰਗ ੩੦ ॥
ਤੁਮ ਕਹੋ ਦੇਵ ਸਰਬ ਬਿਚਾਰ ॥ ਜਿਮ ਕੀਆ ਆਪ ਕਰਤੇ ਪਸਾਰ ॥੧॥ ੨੩੧॥ ਅੰਗ ੩੩ ॥
ਗੁਰੂ ਸਾਹਿਬ ਦੇ ਆਪਣੇ ਸ਼ੁੱਧ ਮਨ (ਜਾਂ ਸ਼ਰਧਾਲੂ ਸਿੱਖ) ਨੇ ਇਹ ਸਵਾਲ ਉਠਾਇਆ ਕਿ ਜਗਤ-ਪਤਿ ਪਰਮਾਤਮਾ ਦਾ ਸਮੁੱਚਾ ਪ੍ਰਤਾਪ ਹਰ ਵਿਧੀ ਨਾਲ ਵਰਣਨ ਕੀਤਾ ਜਾਏ । ਤਾਂ ਗ੍ਰੰਥ-ਕਰਤਾ (ਗੁਰੂ ਸਾਹਿਬ) ਨੇ ਪ੍ਰਸ਼ਨ ਦੀ ਅਹਿਮੀਅਤ ਅਤੇ ਕਠਿਨਾਈ ਦਾ ਖਿਆਲ ਕਰਕੇ ਫੁਰਮਾਇਆ :-
ਜਦਪਿ ਅਰੂਪ ਅਨ ਭੈ ਅਨੰਤ ॥ ਤਉ ਕਹੋਂ ਜਥਾਮਤਿ ਤ੍ਰੈਣ ਤੰਤ ॥੧॥੨੩੧॥ ਅੰਗ ੩੩
ਸੂਛਮ ਰੂਪ ਨ ਬਰਨਾ ਜਾਈ ॥ ਬਿਰਧ ਸਰੂਪਹਿ ਕਹੋ ਬਨਾਈ ॥੭॥
ਤੁਮਰੀ ਪ੍ਰੇਮ ਭਗਤਿ ਜਬ ਗਹਿ ਹੋਂ ॥ ਛੋਰਿ ਕਥਾ ਤਬ ਹੀ ਸਬ ਕਹਿ ਹੋਂ ॥
ਅਬ ਮੈਂ ਕਹੋਂ ਸੁ ਅਪਨੀ ਕਥਾ ॥ ਸੋਢੀ ਬੰਸ ਉਪਜਿਆ ਜਥਾ ॥੮॥
ਪ੍ਰਿਥਮ ਕਥਾ ਸੰਛੇਪ ਤੇ ਕਹੋ ਸੁ ਹਿਤ ਚਿਤ ਲਾਇ ॥
ਬਹੁਰ ਬਡੋ ਬਿਸਥਾਰ ਕੈ ਕਹਿ ਹਉਂ ਸਭੈ ਸੁਨਾਇ ॥੯॥ ਅੰਗ ੪੭ ॥
ਭਾਵ— ਭਾਵੇਂ ਪ੍ਰਮਾਤਮਾ ਤੱਤਾਂ, ਡਰ (ਭੈ) ਤੇ ਅੰਤ, ਆਦਿ ਤੋਂ ਬਾਹਰ (ਰਹਿਤ) ਹੈ, ਤਦ ਵੀ ਮੈਂ ਆਪੀ ਸਤਿ (ਬੁੱਧੀ) ਅਨੁਸਾਰ ਉਸ ਦਾ ਸਾਰਾ ਪਸਾਰਾ

(ਬਾਕੀ ਪੰਨਾ ੧੫੧ ਤੇ)

੧. ਕ੍ਰਿਸ਼ਨ ਜੀ ਨੇ ਇਹ ਗੱਲ ਕੰਨ ਵਿਚ ਸੁਣ ਕੇ ਪਿਤਾ ਨੂੰ ਸੱਪ ਨੇ ਡੰਗ ਮਾਰ ਦਿੱਤਾ ਹੈ ਤਾਂ ਆਕੇ ਸੱਪ ਦੀ ਦੇਹ ਕੱਟ ਦਿੱਤੀ। ਉਸ ਸੂਪ ਨੇ ਸੂਪ ਦਾ ਸਰੀਰ ਛੱਡ ਦਿੱਤਾ ਇਕ ਸੁੰਦਰ ਮਨੁੱਖ ਦੀ ਦੇਹ ਪ੍ਰਾਪਤ ਕਰ ਲਈ ।

੨. ਉਸ ਸੋਭਾ ਦਾ ਮਹਾਂ ਉੱਚਾ ਜਸ, ਕਬੀ ਜੀ ਨੇ ਮੁਖ ਤੋਂ ਉਚਾਰਨ ਕੀਤਾ ਹੈ । ਜਾਣੋ ਪੁੰਨਾਂ ਦੇ ਪ੍ਰਤਾਪ ਕਰਕੇ ਚੰਦ੍ਰਵਾਂ ਨੂੰ ਬੈਰੀ ਰਾਹੁ-ਕੇਤੂ ਦੇ ਪੰਜੇ ਵਿਚੋਂ ਛੁਡਾ ਲਿਆ ਹੈ ਅਤੇ ਬੈਰੀ ਰਾਹੁ ਕੇਤੂ ਦੂਰ ਭਜਾ ਦਿੱਤੇ ਹਨ ॥੭੬੩॥

੩. ਸ੍ਵੈਯਾ॥ ਉਹ ਜਿਹੜੇ ਸਰਪ ਨੇ ਸਰਪ ਦੀ ਦੇਹ ਛੱਡ ਕੇ ਪੁਰਸ਼ ਦੀ ਦੇਹ ਪਾ ਲਈ ਹੈ ਉਹ ਬ੍ਰਾਹਮਣ ਸਾਬਤ ਹੋ ਗਿਆ ਜਿਸਦਾ ਨਾਮ ਸੁਦਰਸ਼ਨ ਹੈ । ਜਿਸ ਵੇਲੇ ਕ੍ਰਿਸ਼ਨ ਜੀ ਨੇ ਪੁੱਛਿਆ ਹੱਸਕੇ ਕਿ ਤੂੰ ਕਿਥੋਂ ਦਾ ਰਹਿਣ ਵਾਲਾ ਹੈਂ ?

੪. ਨੇਤ੍ਰ ਨੀਵੇਂ ਕਰਕੇ ਮਨ ਦੇ ਵਿਚ ਸੁੱਖ ਦਾ ਸਾਹ ਲੈ ਕੇ ਹੱਥ ਜੋੜਕੇ ਨਮਸ਼ਕਾਰ ਕਰਕੇ ਉਸਨੇ ਪਹਿਲਾਂ ਕ੍ਰਿਸ਼ਨ ਜੀ ਦਾ ਸਤਿਕਾਰ ਕੀਤਾ । ਕਵੀ ਸਿਆਮ ਜੀ ਕਹਿੰਦੇ ਹਨ ਕਿ ਲੋਕਾਂ ਨੂੰ ਬਰ ਦੇਣ ਵਾਲਾ ਅਤੇ ਦੁੱਖ ਕਲੇਸ਼ ਹਰਨ ਵਾਲਾ ਜਿਹੜਾ ਚਾਰੇ ਕੁੰਟਾਂ ਦਾ ਪਤੀ ਹੈ ਕ੍ਰਿਸ਼ਨ ਜੀ ॥੭੬੪॥ ਬ੍ਰਾਹਮਣ ਕਹਿੰਦਾ ਹੈ ।

੫. ਸ੍ਵੈਯਾ ॥ ਕਿ ਮੈਂ ਅਤੇ ਰਿਖੀ ਦੇ ਪੁਤ੍ਰ ਨੂੰ ਮਖੌਲ ਕਰ ਦਿੱਤਾ ਸੀ, ਉਸਨੇ ਮੈਨੂੰ ਸਰਾਪ ਦੇ ਦਿੱਤਾ । ਉਸਨੇ ਆਪਣੇ ਮੁੱਖ ਤੋਂ ਮੈਨੂੰ ਕਿਹਾ ਕਿ ਜਾ ਤੂੰ ਸਰਪ ਹੋ ਜਾਹ ।

੬. ਉਸ ਦਾ ਸਰਾਪ ਮੈਨੂੰ ਲਗ ਗਿਆ ਜਿਸ ਕਰਕੇ ਮੇਰਾ ਸਰੀਰ ਬ੍ਰਾਹਮਣ ਤੋਂ ਕਾਲਾ ਸਰਪ ਹੋ ਗਿਆ । ਹੇ ਕ੍ਰਿਸ਼ਨ ਜੀ! ਤੁਹਾਡਾ ਹੱਥ ਮੇਰੇ ਸਰੀਰ ਨੂੰ ਲੱਗਣ ਕਰਕੇ ਮੇਰੇ ਤਨ ਦੇ ਸਾਰੇ ਪਾਪ ਦੂਰ ਹੋ ਗਏ ॥੭੬੫॥

੭. ਜਿਹੜੇ ਲੋਕ ਜਗ ਮਾਤਾ ਦੀ ਪੂਜਾ ਕਰਨ ਗਏ ਹੋਇ ਸਨ ਉਹ ਪੂਜਾ ਕਰਕੇ ਜਦੋਂ ਡੇਰੇ ਵਿਚ ਇਕੱਠੇ ਹੋ ਗਏ । ਤਾਂ ਕ੍ਰਿਸ਼ਨ ਜੀ ਦੇ ਇਸ ਪਰੁਉਪਕਾਰ ਦੇ ਪ੍ਰਾਕ੍ਰਮ ਨੂੰ ਦਿਲ ਵਿਚ ਲੈ ਕੇ ਸਾਰਿਆਂ ਨੇ ਕ੍ਰਿਸ਼ਨ ਜੀ ਦੀ ਕੀਰਤੀ ਤੇ ਵਡਿਆਈ ਕੀਤੀ ਤੇ ਉਪਮਾ ਵਿਚ ਭਜਨ ਗਏ ।

੮. ਕ੍ਰਿਸ਼ਨ ਜੀ ਨੇ ਸੋਰਠ ਤੇ ਸਾਰੰਗ ਤੇ ਸੁਧ੍ਰਿਆ ਹੋਇਆ ਮਲ੍ਹਾਰ ਬਿਲਾਵਲ ਆਦਿ ਰਾਗਾਂ ਵਿਚ ਬੰਸਰੀ ਦੀ ਤਾਨ ਜੋੜੀ । ਜਿਸ ਨੂੰ ਸੁਣ ਕੇ ਬ੍ਰਿਜ ਦੇ ਸਾਰੇ ਲੋਕ ਪ੍ਰਸੰਨ ਹੋ ਗਏ ਅਤੇ ਉਹ ਵੀ ਖੁਸ਼ ਹੋ ਗਏ ਜਿਸ ਨੇ ਵੀ ਸੁਣ ਲਿਆ ॥੭੬੬॥

੯. ਦੋਹਰਾ ॥ ਚੰਡੀ ਦੀ ਪੂਜਾ ਕਰਕੇ ਦੋਵੇਂ ਬਾਹਾਦੁਰ ਸੂਰਮੇ ਬਲਰਾਮ ਤੇ ਕ੍ਰਿਸ਼ਨ ਜੀ ਘਰ ਆ ਗਏ ਮਿਲਕੇ । ਭੋਜਨ ਛਕ ਕੇ ਮਾਤਾ ਜਸੋਧਾਂ ਕੋਲ ਘਰ ਵਿਚ ਪੈਕੇ ਆਰਾਮ ਕਰਨ ਲੱਗੇ ॥੭੬੭॥

੧੦. ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਕ੍ਰਿਸ਼ਨ ਜੀ ਅਵਤਾਰ ਦਾ ਬ੍ਰਾਹਮਣ ਉਧਾਰ ਤੇ ਚੰਡ ਪੂਜਾ ਦਾ ਅਧਿਆਇ ਪੂਰਨ ॥

---

੧੧. ਹੁਣ ਅੱਗੇ ਬ੍ਰਿਖਭਾਸੁਰ ਦੈਂਤ ਦੀ ਮੌਤ ਦੀ ਕਥਾ ਚਲਦੀ ਹੈ ।

੧੨. ਸ੍ਵੈਯਾ ॥ ਜਸੋਧਾਂ ਮਾਤਾ ਪਾਸੋਂ ਭੋਜਨ ਛਕ ਕੇ ਦੋਵੇਂ ਸੂਰਮੇ ਭਰਾ ਰਾਤ ਸਮੇਂ ਬਿਸਤ੍ਰਿਆਂ ਤੇ ਪੈਕੇ ਸੌਂ ਰਹੇ ਸੀ । ਸਵੇਰ ਹੋਈ ਬਣ ਵਿਚ ਚਲੇ ਗਏ ਉਠਕੇ ਜਿਥੇ ਜੰਗਲ ਵਿਚ ਸਹੇ ਤੇ ਸ਼ੇਰ ਫਿਰਦੇ ਸਨ । ਅਗੇ ਜਾ ਕੇ ਵੇਖਿਆ ਤਾਂ

੧੩. ਬ੍ਰਿਖ ਭਾ ਸੁਹ ਦੈਂਤ ਖੜਾ ਸੀ ਉਸ ਥਾਂ ਤੇ ਜਿਸ ਦੇ ਦੋ ਸਿੰਙ ਅਕਾਸ਼ ਨੂੰ ਛੂੰਦੇ ਸਨ । ਹਰਿ ਜੀ ਨੇ ਉਸ ਨੂੰ ਵੇਖ ਕੇ ਗੁੱਸੇ ਵਿਚ ਆ ਕੇ ਦੋਹਾਂ ਸਿੰਙਾਂ ਤੋਂ ਪਕੜ ਲਿਆ ਦੋਹਾਂ ਹੱਥਾਂ ਦੇ ਨਾਲ ॥੭੬੮॥

੧੪. ਸ੍ਵੈਯਾ ॥ ਸਿੰਙਾਂ ਤੋਂ ਫੜਕੇ ਪਰਾਂ ਸੁੱਟ ਦਿੱਤਾ ਜੋ ਅਠਾਰਾਂ ਕਦਮਾਂ ਤੇ ਜਾ ਗਿਰਿਆ । ਫੇਰ ਮਨ ਵਿਚ ਕ੍ਰੋਧ ਕਰਕੇ ਚੁੱਕ ਕੇ ਹਰ ਦੇ ਨਾਲ ਉਸ ਦੈਂਤ ਨੇ ਜੁੱਧ ਕਰਨਾ ਆਰੰਭ ਦਿੱਤਾ ਸਾਹਮਣੇ ਆ ਕੇ ।

੧੫. ਕ੍ਰਿਸ਼ਨ ਜੀ ਨੇ ਫੇਰ ਚੁੱਕ ਕੇ ਵਗਾਹ ਕੇ ਮਾਰਿਆ ਜੋ ਕਿਤੇ ਜਾ ਡਿਗਿਆ ਮੁੜਕੇ ਉਠਿਆ ਨਹੀਂ ਅਤੇ ਨਾਂ ਹੀ ਇਹ ਪਤਾ ਲਗਿਆ ਕਿ ਉਹ ਕਿੱਥੇ ਚਲਿਆ ਗਿਆ ਕੋਈ ਬਾਕੀ ਨਸ਼ਾਨ ਹੀ ਨਹੀਂ ਰਿਹਾ । ਅਸਲ ਗਲ ਇਹ ਸੀ ਕਿ ਕੇ ਉਹ ਕ੍ਰਿਸ਼ਨ ਜੀ ਦੇ ਹੱਥਾਂ ਨਾਲ ਛੂਹ ਕੇ ਮੁਕਤਿ ਹੀ ਹੋ ਗਿਆ

---

(ਪੰਨਾ ੧੫੦ ਦੀ ਬਾਕੀ)

ਰੂਪ ਬਿਆਨਿਆ ਨਹੀਂ ਜਾ ਸਕਦਾ । ਇਸ ਲਈ ਉਸ ਦਾ ਮੋਟਾ (ਤੰਤ) ਵਰਣ ਕਰਦਾ ਹਾਂ । ਲੇਕਿਨ ਜਗਦੀਸ਼ ਦਾ ਸੂਖਮ (ਨਿਰਗੁਣ ਤੇ ਨਿਰਾਕਾਰ) ਰੂਪ ... ਉਹ ਵੀ ਤਦ ਹੀ ਸਾਰਾ ਖੋਲ੍ਹ

(ਤੰਤ) ਵਰਣ ਕਰਦਾ ਹਾਂ । ਲੇਕਿਨ ਜਗਦੀਸ਼ ਦਾ ਸੂਖਮ (ਨਿਰਗੁਣ ਤੇ ਨਿਰਾਕਾਰ) ਰੂਪ ਬਿਆਨਿਆ ਨਹੀਂ ਜਾ ਸਕਦਾ । ਇਸ ਲਈ ਉਸ ਦਾ ਮੋਟਾ
ਸਰੂਪ ਜੋ ਅਵਤਾਰਾਂ, ਨਬੀਆਂ ਆਦਿ ਮਹਾਂਪੁਰਖਾਂ ਦੁਆਰਾ ਸਹੀ ਹੁੰਦਾ ਹੈ, ...ਉਹੋ ਬਣਾ ਕੇ (ਚੰਗੀ ਤਰ੍ਹਾਂ) ਦੱਸਦੇ ਹਾਂ । ਉਹ ਵੀ ਤਦ ਹੀ ਸਾਰਾ ਖੋਲ੍ਹ
ਕੇ ਦੱਸ ਸਕਾਂਗੇ ਜੇ... ਹੇ ਜਗਦੀਸ਼ ! ਤੇਰੀ ਪ੍ਰੇਮਾ-ਭਗਤੀ ਪ੍ਰਾਪਤ ਕਰ ਲਵਾਂਗੇ । ...ਐਪਰ ਇਹ ਲੰਮੀ ਕਥਾ ਛੋਹਣ ਤੋਂ ਪਹਿਲਾਂ ਆਪਣੀ ਕਥਾ ਤੇ
(ਆਪਣੇ) ਬੰਸ ਸੋਢੀ ਕੁਲ ਦੀ ਉਤਪਤੀ ਬਾਰੇ ਕੁਝ ਦੱਸ ਲਈਏ । ਇਹ ਕਥਾ ਵੀ ਤਦ ਹੀ ਸਮਝ ਵਿਚ ਆ ਸਕੇਗੀ ਜਦ ਪਹਿਲਾਂ ਸ੍ਰਿਸ਼ਟੀ ਦੀ ਮੁਢਲੀ
ਕਥਾ... ਭਾਵੇਂ ਸੰਖੇਪ ਹੀ ਹੋਵੇ... ਸੁਣਾਈ ਜਾਵੇ । ਸੋ ਇਸ ਦਾ ਇਥੇ ਥੋੜ੍ਹੇ ਸ਼ਬਦਾਂ ਵਿਚ ਬਿਆਨ ਕਰਕੇ ਫਿਰ ਪੂਰੇ ਵਿਸਥਾਰ ਨਾਲ ਜਗਦੀਸ਼ ਦਾ ਪ੍ਰਤਾਪ
ਵਰਣਨ ਕਰਾਂਗੇ । ਇਹ ਹੈ ਬਚਿੱਤਰ ਨਾਟਕ ਗ੍ਰੰਥ ਦੀ ਉਥਾਨਕਾ ਦਾ ਸਾਰ, ਜੋ ਗ੍ਰੰਥ ਕਰਤਾ ਜੀ ਨੇ ਇਸ ਮਹਾਨ ਗ੍ਰੰਥ ਸਬੰਧੀ ਅਕਾਲ ਉਸਤਤਿ
ਦੇ ਅੰਤਲੇ ਭਾਗ ਅਤੇ ਆਪਣੀ ਕਥਾ ਦੇ ਸ਼ੁਰੂ ਵਿਚ ਲਿਖੀ ਹੈ ।

ੳ **ਅਪਨੀ ਕਥਾ**— ਕੀਤੇ ਬਚਨ ਅਨੁਸਾਰ ਅਪਨੇ 'ਵੰਸ' ਤੇ ਨਿੱਜ ਦੀ ਕਥਾ (ਉਹ ਸਾਰੇ ਆਮ ਵਾਕਿਆਤ ਜੋ ਸੰਮਤ ਸਤਾਰ੍ਹਾਂ ਸੌ ਪਚਵੰਜਾ ਬਿਕਰਮੀ (੧੬੯੮ ਈ.) ਤੱਕ ਵਰਤ ਚੁੱਕੇ ਸਨ) ਸੰਖੇਪ ਤੌਰ 'ਤੇ ਵਰਨਣ ਕਰਕੇ, ਉਸ ਮਹਾਨ ਕਥਾ ਦਾ ਉਲੀਕ ਪੇਸ਼ ਕਰਦੇ ਹਨ ਜੋ ਉਠਾਏ ਗਏ ਸਵਾਲ ਦਾ ਜਵਾਬ ਹੈ :-

ਅਬ ਜੋ ਜੋ ਮੈ ਲਖੇ ਤਮਾਸ਼ਾ ॥ ਸੋ ਸੋ ਕਰੋ ਤੁਮੈ ਅਰਦਾਸਾ ॥
ਜੋ ਪ੍ਰਭ ਕ੍ਰਿਪਾ ਕਟਾਛ ਦਿਖੈ ਹੈ ॥ ਸੋ ਤਵ ਦਾਸ ਉਚਾਰਤ ਜੈ ਹੈ ॥੩॥
ਜਿਹ ਜਿਹ ਬਿਧਿ ਮੈਂ ਲਖੇ ਤਮਾਸਾ ॥ ਚਾਹਤ ਤਿਨ ਕੋ ਕੀਯੋ ਪ੍ਰਕਾਸਾ ॥
ਜੋ ਜੋ ਜਨਮ ਪੂਰਬਲੇ ਹੇਰੇ ॥ ਕਹਿ ਹੋ ਸੁ ਪ੍ਰਭ ਪਰਾਕ੍ਰਮ ਤੇਰੇ ॥੪॥
ਜਿਹ ਜਿਹ ਬਿਧਿ ਜਨਮਨ ਸੁਧਿ ਆਈ ॥ ਤਿਮ ਤਿਮ ਕਹੇ ਗ੍ਰੰਥ ਬਨਾਈ ॥
ਪ੍ਰਿਥਮੇ ਸਤਿਜੁਗ ਜਿਹ ਬਿਧਿ ਲਹਾ ॥ ਪ੍ਰਥਮੇ ਦੇਬਿ ਚਰਿਤ੍ਰ ਕੋ ਕਹਾ ॥੧੦॥
ਪਹਿਲੇ ਚੰਡੀ ਚਰਿਤ੍ਰ ਬਨਾਯੋ ॥ ਨਖ ਸਿਖ ਤੇ ਕ੍ਰਮ ਭਾਖ ਸੁਨਾਯੋ ॥
ਛੋਰ ਕਥਾ ਤਬ ਪ੍ਰਥਮ ਸੁਨਾਈ ॥ ਅਬ ਚਾਹਤ ਫਿਰਿ ਕਰੌਂ ਬਡਾਈ ॥੧੧॥ ਅੰਗ ੭੩ ॥

ਅ **ਚੰਡੀ ਚਰਿੱਤਰ**— ਜਗਦੀਸ਼ ਦਾ ਪ੍ਰਤਾਪ ਦੱਸਣ ਲਈ ਆਪ ਨੇ ਚਾਲੂ ਜੁਗ-ਚੌਕੜੀ ਦਾ ਸਮਾਂ ਚੁਣਿਆ ਹੈ, ਅਤੇ ਜੋ ਚਲਿਤ ਤੇ ਪ੍ਰਾਕ੍ਰਮ ਕਵੀ ਚੂੜਾਮਣਿ ਨੇ ਆਪਣੇ ਪੂਰਬਲੇ ਜਨਮਾਂ ਵਿਚ ਵੇਖੇ ਅਤੇ ਮਨਸਾ ਮਾਤਾ ਤੇ ਮਨੂਆ ਗੁਰੂ ਨੇ ਚੇਤੇ ਕਰਾ ਦਿੱਤੇ ਉਨ੍ਹਾਂ ਨੂੰ ਸਮੇਂ ਦੀ ਤਰਤੀਬ ਨਾਲ ਹੀ ਸਤਿਜੁਗ ਤੋਂ ਲਿਖਣੇ ਆਰੰਭ ਕਰਦੇ ਹਨ । ਪਹਿਲਾ ਕੌਤਕ ਜਗਦੀਸ਼ ਨੇ 'ਚੰਡੀ ਦੇਵੀ' ਦੇ ਰੂਪ ਵਿਚ ਵਰਤਾਇਆ ਸੀ, ਸੋ ਉਸੇ ਨੂੰ ਆਪ ਨੇ 'ਦੇਬਿ ਚਰਿੱਤਰ' ਸਿਰਲੇਖ ਦੇ ਕੇ ਲਿਖਿਆ ਹੈ । ਆਪ ਦੱਸਦੇ ਹਨ ਕਿ 'ਇਹੋ ਪ੍ਰਸੰਗ ਅਸਾਂ ਪਹਿਲੋਂ (ਸੰਮਤ ੧੭੪੦-੪੧ ਵਿਚ) ਪੂਰੀ ਤਰ੍ਹਾਂ ਖੋਲ੍ਹ ਕੇ ਮੁੱਢੋਂ ਲੈ ਕੇ ਅਖੀਰ ਤੱਕ ਸੁਣਾਇਆ ਸੀ ਪਰ ਹੁਣ ਫੇਰ ਆਪ ਦੇ ਉਸੇ ਰੂਪ ਦਾ ਪ੍ਰਾਕ੍ਰਮ ਸੰਖੇਪ ਨਾਲ ਦੱਸ ਕੇ ਵਡਿਆਈ ਕਰਨਾ ਚਾਹੁੰਦਾ ਹਾਂ । ਇੰਜ ਆਪ ਨੇ ਦੇਬਿ ਚਰਿੱਤਰ ਦੋਹਾਂ ਕਾਵਿ ਰੰਗਾਂ ਵਿਚ ਵਰਨਣ ਕਰਕੇ ਪਹਿਲੀ ਰਚਨਾ ਦਾ ਸਿਰਲੇਖ ਤੇ ਦੂਜੀ ਦਾ ਚੰਡੀ ਚਰਿੱਤਰ-ਉਕਤਿ ਬਿਲਾਸ ਜਿਸ ਕੌਤਕ ਦਾ ਜ਼ਿਕਰ ਉੱਤੇ ਕੀਤਾ ਹੈ) ਤੇ ਦੂਜੀ ਦਾ ਚੰਡੀ ਚਰਿੱਤਰ (ਤ੍ਰਾਂਬੀ ਮਹਾਤਮ) ਦਿੱਤਾ ਹੈ ਅਤੇ ਇਹੋ ਸੰਖੇਪ ਵਾਰਤਾ ਬਚਿੱਤਰ ਨਾਟਕ ਗ੍ਰੰਥ ਦੇ ਸ਼ੁਰੂ ਵਿਚ ਰੱਖੀ ਹੈ ।

ੲ **ਵਿਸ਼ਨੂੰ ਦੇ ੨੪ ਅਵਤਾਰ**— ਇਸੇ ਵਰ੍ਹੇ ਆਪ ਨੇ ਵਿਸ਼ਨੂੰ ਜੀ ਦੇ ਮੰਨੇ ਜਾਂਦੇ ਚੌਵੀਆਂ ਅਵਤਾਰਾਂ ਦੀ ਕਥਾ ਸੰਖੇਪ ਨਾਲ ਉਚਾਰਨ ਕੀਤੀ । ਇਨ੍ਹਾਂ ਵਿਚੋਂ ਕ੍ਰਿਸ਼ਨਾਵਤਾਰ ਦੀ ਕਥਾ ਤਾਂ ਪਹਿਲਾਂ ਲਿਖ ਹੀ ਚੁੱਕੇ ਸਨ, ਉਸ ਨੂੰ ਸੋਧ-ਛਾਂਟ ਕੇ ਟਿਕਾਣੇ ਸਿਰ ਰਾਮ ਕਥਾ ਤੋਂ ਅੱਗੇ ਇਕੀਵੇਂ ਥਾਂ ਦਰਜ ਕਰਵਾ ਦਿੱਤਾ ਅਤੇ ਇਸ ਤੋਂ ਪਹਿਲਾਂ ੨੦ ਅਵਤਾਰਾਂ ਦੀ ਤੇ ਆਪਣੀ ਕਥਾ ਆਦਿ ੨੦੩੮ ਛੰਦਾਂ ਵਿਚ ਹੁਣ ਰਚ ਕੇ[੬] ਸ਼ਾਮਿਲ ਕੀਤਾ ।

ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ ॥ ਭੂਲ ਪਰੀ ਲਹੁ ਲੇਹੁ ਸੁਧਾਰਾ ॥੮੬੦॥[1]

(ਬਾਕੀ ਪੰਨਾ ੧੫੨ ਤੇ)

॥੬੯੮॥ ਸ੍ਵੈਯਾ ॥ [੧]ਤਾ ਤੇ ਨ ਮਾਨ ਕਰੋ ਸਜਨੀ ਹਰਿ ਪਾਸ ਚਲੋ ਨਹਿ ਸੰਕ ਬਿਚਾਰੋ ॥ ਬਾਤ ਧਰੋ ਰਸ ਹੂੰ ਕੀ ਮਨੈ ਅਪਨੇ ਮਨ ਮੈ ਨ ਕਛੂ ਹਠ ਧਾਰੋ ॥ [੨]ਕਉਤਕ ਕਾਨ੍ਹ ਕੋ ਦੇਖਨ ਕੋ ਤਿਹ ਕੋ ਜਸ ਪੈ ਕਬਿ ਸਯਾਮ ਉਚਾਰੋ ॥ ਕਾਹੇ ਕਉ ਬੈਠ ਰਹੀ ਹਠ ਕੈ ਕਹਯੋ ਦੇਖਨ ਕਉ ਉਮਗਯੋ ਮਨ ਸਾਰੋ ॥੬੯੯॥ [੩]ਹਰਿ ਪਾਸ ਨ ਮੈ ਚਲਹੋਂ ਸਜਨੀ ਪਿਖਬੇ ਕਹੁ ਕਉਤਕ ਜੀਯ ਨ ਮੇਰੋ ॥ ਸਯਾਮ ਰਚੇ ਸੰਗ ਅਉਰ ਤ੍ਰੀਯਾ ਤਜ ਕੈ ਹਮ ਸੋ ਫੁਨ ਨੇਹ ਘਨੇਰੋ ॥ [੪]ਚੰਦ੍ਰਭਗਾ ਹੂੰ ਕੇ ਸੰਗ ਕਹਯੋ ਨਹਿ ਨਾ ਰੀ ਕਹਾ ਮੁਹਿ ਨੈਨਨ ਹੇਰੋ ॥ ਤਾ ਤੇ ਨ ਪਾਸ ਚਲੋ ਹਰਿ ਹਉ ਉਠਿ ਜਾਹਿ ਜੋਊ ਉਮਗਯੋ ਮਨ ਤੇਰੋ ॥[ੳ]੭੦੦॥ [੫]ਦੂਤੀ ਬਾਚ ॥ ਸ੍ਵੈਯਾ ॥ [੬]ਮੈ ਕਹਾ ਦੇਖਨ ਜਾਉ ਤ੍ਰੀਯਾ ਤੁਹਿ ਲਯਾਵਨ ਕੋ ਜਦੁਰਾਇ ਪਠਾਈ ॥ ਤਾਹੀ ਤੇ ਹਉ ਸਭ ਗ੍ਵਾਰਨਿ ਤੇ ਉਠਕੈ ਤਬ ਹੀ ਤੁਮਰੇ ਪਹਿ ਆਈ ॥ [੭]ਤੂੰ ਅਭਿਮਾਨ ਕੈ ਬੈਠ ਰਹੀ ਨਹੀ ਮਾਨਤ ਹੈ ਕਛੁ ਸੀਖ ਪਰਾਈ ॥ ਬੇਗ ਚਲੋ ਤੁਹਿ ਸੰਗ ਕਹੋ ਤੁਮਰੋ ਮਗੁ ਹੇਰਤ ਠਾਢ ਕਨ੍ਹਾਈ ॥੭੦੧॥ ਰਾਧੇ ਬਾਚ ॥ ਸ੍ਵੈਯਾ ॥ [੮]ਹਰਿ ਪਾਸ ਨ ਮੈ ਚਲਹੋਂ ਰੀ ਸਖੀ ਤੁ ਕਹਾ ਭਯੋ ਜੋ ਤੁਹਿ ਬਾਤ ਬਨਾਈ ॥ ਸਯਾਮ ਨ ਮੇਰੋ ਤੂੰ ਪਾਸ ਪਠੀ ਇਹ ਬਾਤਨ ਤੇ ਕਪਟੀ ਲਖਿ ਪਾਈ ॥ [੯]ਭੀ ਕਪਟੀ ਤੁ ਕਹਾ ਭਯੋ ਗ੍ਵਾਰਨਿ ਤੂੰ ਨ ਲਖੈ ਕਛੁ ਪੀਰ ਪਰਾਈ ॥ ਯੋਂ ਕਹਿਕੈ ਸਿਰ ਨਯਾਇ ਰਹੀ ਕਹਿ ਐਸੋ ਨ ਮਾਨ ਪਿਖਯੋ ਕਹੂੰ ਮਾਈ ॥੭੦੨॥ [੧੦]ਦੂਤੀ ਬਾਚ ॥ ਸ੍ਵੈਯਾ ॥ [੧੧]ਫਿਰ ਐਸੇ ਕਹਯੋ ਚਲੀਯੈ ਰੀ ਹਹਾ ਬਲ ਮੈ ਹਰਿ ਕੇ ਪਹਿ ਯੋਂ ਕਹਿ ਆਈ ॥ ਹੋਹੁ ਨ ਆਤਰ ਸ੍ਰੀ ਬ੍ਰਿਜਨਾਥ ਹਉ ਲਯਾਵਤ ਹੋਂ ਉਹ ਜਾਇ ਮਨਾਈ ॥ [੧੨]ਇਤ ਤੂੰ ਕਰਿ ਮਾਨ ਰਹੀ ਸਜਨੀ ਹਰਿ ਪੈ ਤੁ ਚਲੋ ਤਜਿਕੈ ਦੁਚਿਤਾਈ ॥ ਤੋ ਬਿਨ ਮੋ ਪੈ ਨ ਜਾਤ ਗਯੋ ਕਹਯੋ ਜਾਨਤ ਹੈ ਕਛੁ ਬਾਤ ਪਰਾਈ ॥੭੦੩॥ [੧੩]ਰਾਧੇ ਬਾਚ ॥ ਸ੍ਵੈਯਾ ॥ [੧੪]ਉਠ ਆਈ ਹੁਤੀ ਤੁ ਕਹਾ ਭਯੋ ਗ੍ਵਾਰਨ ਆਈ ਨ ਪੂਛ ਕਹਯੋ ਕਛੁ ਸੋਰੀ ॥ ਜਾਹਿ ਕਹਯੋ ਫਿਰਿਕੈ ਹਰਿ ਪੈ ਇਹ ਤੇ ਕਛੁ ਲਾਜ ਨ ਲਾਗਤ ਤੋਰੀ ॥ [੧੫]ਮੋ ਬਤੀਯਾ ਜਦੁਰਾਇ ਜੂ ਪੈ ਕਬਿ ਸਯਾਮ ਕਹੈ ਕਹੀਯੋ ਸੁ ਅਹੋਰੀ ॥ ਚੰਦ੍ਰਭਗਾ ਸੰਗ ਪ੍ਰੀਤ ਕਰੋ ਤੁਮ ਸੋ ਨਹੀ ਪ੍ਰੀਤ ਕਹਯੋ ਪ੍ਰਭ ਮੋਰੀ ॥੭੦੪॥ [੧੬]ਸੁਨਿਕੈ ਇਹ ਰਾਧਕਾ ਕੀ ਬਤੀਯਾ ਤਬ ਸੋ ਉਠ ਗ੍ਵਾਰਨ ਪਾਇਨ ਲਾਗੀ ॥ ਪ੍ਰੀਤ ਕਹਯੋ ਹਰਿ ਕੀ ਤੁਮ ਸੋ ਹਰਿ ਚੰਦ੍ਰਭਗਾ ਹੂ ਸੋਂ ਪ੍ਰੀਤ ਤਿਯਾਗੀ ॥ [੧੭]ਉਨ ਕੀ ਕਬਿ ਸਯਾਮ ਸਬੁੱਧ ਕਹੈ ਤੁਹਿ ਦੇਖਨ ਕੇ ਰਸ ਮੈ ਅਨੁਰਾਗੀ ॥ ਤਾਹੀ ਤੇ ਬਾਲ ਬਲਾਇ

---

[ੳ] ਗੁਜਰੀ ਜਾਤਿ ਗਵਾਰਿ ਜਾ ਸਹੁ ਪਾਇ ਆਪਣਾ ॥ ਗੁਰ ਕੈ ਸਬਦਿ ਵੀਚਾਰਿ ਅਨਦਿਨੁ ਹਰਿ ਜਪੁ ਜਾਪਣਾ ॥ ਜਿਸ ਸਤਿਗੁਰੁ ਮਿਲੈ ਤਿਸੁ ਭਉ ਪਵੈ ਸਾ ਕੁਲਵੰਤੀ ਨਾਰਿ ॥ ਸਾ ਹੁਕਮੁ ਪਛਾਣੈ ਕੰਤ ਕਾ ਜਿਸ ਨੋ ਕ੍ਰਿਪਾ ਕੀਤੀ ਕਰਤਾਰਿ ॥ ਅੰਗ ੫੧੬ ॥ ਮ: ੩ ॥

ਭਾਵ ਕਿ ਗੁਰੂ ਜੀ ਕਹਿੰਦੇ ਹਨ ਕਿ ਜਿਵੇਂ ਗੁਜਰਾਂ ਦੀ ਜਾਤਿ ਨੀਵੀਂ ਮੰਨੀ ਜਾਂਦੀ ਹੈ, ਇਹਨਾਂ ਨੂੰ ਗਵਾਰ ਕਿਹਾ ਜਾਂਦਾ ਹੈ। ਸ੍ਰੀ ਦਸਮੇਸ਼ ਗੁਰੂ ਗ੍ਰੰਥ ਸਾਹਿਬ ਵਿਚ ਸਬੂਤ ਲਈ ਅਨੇਕਾਂ ਥਾਂ ਗਵਾਰ ਸ਼ਬਦ ਲਿਖਿਆ ਮਿਲਦਾ ਹੈ। ਇਸੇ ਤਰ੍ਹਾਂ ਇਹ ਜੀਵ ਰੂਪੀ ਇਸਤਰੀ ਗੁਰੂ ਤੋਂ ਗਿਆਨ ਹਾਸਲ ਨਹੀਂ ਕਰਦੀ, ਉਦੋਂ ਤੱਕ ਸਾਡੀ ਆਤਮਾ ਰੂਪ ਗੋਪੀ ਵੀ ਗੁਆਰ ਤੇ ਮੂਰਖ, ਨੀਵੀਂ, ਕੁਲ ਹੀਣੀ, ਗੁਜਰੀ ਸਮਾਨ ਹੀ ਹੈ ਪਰ ਜਦੋਂ ਹਰੀ ਰੂਪ ਪਤੀ, ਗੁਰੂ ਪ੍ਰਮੇਸ਼ਰ ਨੂੰ ਮਿਲ ਪਵੇ ਤਾ ਗੁਰੂ ਦੇ ਸ਼ਬਦ ਦੀ ਵਿਚਾਰ ਪਾ ਕੇ ਮਨ ਵਿਚ ਹਰੀ ਦੀ ਸਿਮ੍ਰਤੀ ਪਾ ਕੇ, ਜਿਵੇਂ ਰਾਧਾ ਇਕ ਗਵਾਰ ਗੁਜਰ ਦੀ ਪੁੱਤਰੀ ਹਰੀ ਰੂਪ ਕ੍ਰਿਸ਼ਨ ਨੂੰ ਮਿਲ ਜਾਣ ਕਰਕੇ ਕਿਤਨੀ ਮਾਨਯੋਗ ਹੋ ਗਈ ਹੈ ਕਿ ਜਗਤ ਦਾ ਸੁਆਮੀ ਬਡੇ ਬਲੀ ਦੈਂਤਾਂ ਨੂੰ ਚੱਬ ਜਾਣ ਵਾਲਾ ਵੀ ਰਾਧਾ ਦੇ ਮਿਲਣ ਦੀ ਤੀਬਰ ਇੱਛਾ ਕਰ ਰਿਹਾ ਹੈ ਅਤੇ ਉਹ ਰਾਧਾ ਜਗਤ ਵਿਚ ਪੂਜੀ ਜਾ ਰਹੀ ਹੈ, ਜੋ ਮਾਨੀ ਬੈਠੀ ਹੈ, ਜਿਹੜੀ ਕਿਸੇ ਵੇਲੇ ਕਹਿੰਦੀ ਸੀ :-

ਅੰਗ ਬਿਖੈ ਸਜਕੈ ਭਗਵੇ ਪਟ ਹਾਥਨ ਮੈ ਚਿਪੀਆ ਹਮ ਲੈ ਹੈਂ ॥
ਸੀਸ ਧਰੈਗੀ ਜਟਾ ਅਪਨੇ ਹਰਿ ਮੂਰਤਿ ਭਿੱਛ ਕੋਊ ਮਾਂਗ ਅਘੈ ਹੈ ॥
ਸਯਾਮ ਚਲੈ ਜਿਹ ਠਉਰ ਬਿਖੈ ਹਮਹੂ ਤਿਹ ਠਉਰ ਬਿਖੈ ਚਲ ਜੈ ਹੈ ॥
ਤਯਾਗ ਕਰਯੋ ਹਮ ਧਾਮਨ ਕੋ ਸਭ ਹੀ ਮਿਲਕੈ ਹਮ ਜੋਗਿਨ ਹ੍ਵੈ ਹੈ ॥੮੦੨॥

(ਬਾਕੀ ਪੰਨਾ ੧੩੩ ਤੇ)

ਨਾ ਮੁੜ ਕੇ ਲੜਿਆ ਨਾ ਮਰੇ ਦੀ ਲੋਥ ਮਿਲੀ ॥੭੬੯॥

੧. ਸਮਾਪਤ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਦਾ ਕ੍ਰਿਸ਼ਨਾਵਤਾਰ ਪ੍ਰਸੰਗ ਵਿਚ ਬ੍ਰਿਖਭਾਸੁਰ ਦੈਂਤ ਦੀ ਮੌਤ, ਦਾ ਧਿਆਇ ਸਮਾਪਤ ਹੈ ਸੁਭ ਸਮੇ

---

੨. ਹੁਣ ਅੱਗੋ ਕੇਸੀ ਦੈਂਤ ਦੇ ਮਾਰਨ ਦੀ ਕਥਾ ਹੈ ।

੩. ਸ੍ਵੈਯਾ ॥ ਕੰਸ ਦਾ ਭੇਜਿਆ ਇਕ ਬਹੁਤ ਹੀ ਭਯਾਨਕ (ਕੇਸੀ) ਨਾਮਕ ਦੈਂਤ ਕ੍ਰਿਸ਼ਨ ਜੀ ਨੂੰ ਮਾਰਨ ਲਈ ਆਇਆ, ਜਿਸ ਦੇ ਨਾਲ ਵਡਾ ਭਾਰੀ ਜੁਧ ਕਰਕੇ ਭਗਵਾਨ ਨੇ ਇਕ ਬਹੁਤ ਵਡਾ ਵੈਰੀ ਮਾਰ ਦਿੱਤਾ । ਉਧਰ-ਕੰਸ ਦੇ ਮਰਨ ਵਿਚ ਦੇਰ ਹੋ ਰਹੀ ਸੀ ਇਸ ਲਈ ਨਾਰਦ ਮੁਨੀ ਕੰਸ ਦੇ ਕਾਲ ਨੂੰ ਨੇੜੇ ਲਿਆਉਣ ਲਈ ਮਥਰਾ ਵਿਚ ਚਲਾ ਗਿਆ ਅਤੇ ਗੱਲਾਂ ਬਾਤਾਂ ਨਾਲ ਕੰਸ ਨੂੰ ਤੇਜ ਕਰਨ ਲਈ ਇਸ ਪ੍ਰਕਾਰ ਕਿਹਾ।

੪. ਐ ਕੰਸ ਤੈਂ ਆਪਣੀ ਭੈਣ ਦੇਵਕੀ ਤੇ ਨੰਦ ਦੀ ਪੁਤ੍ਰੀ ਜਿਸਦੇ ਬਦਲੇ ਤੇਰਾ ਵੈਰੀ ਕ੍ਰਿਸ਼ਨ ਜੀ ਉਸਦੇ ਘਰ ਭੇਜ ਦਿੱਤਾ ਹੈ। ਜਿਸ ਨੇ ਤੇਰੇ ਭੇਜੇ ਦੈਂਤ ਅਘਾਸੁਰ ਅਤੇ ਬਕਾ ਸੁਰ ਸੂਰਮੇ ਮਾਰ ਦਿੱਤੇ ਹਨ, ਪਰ ਤੂੰ ਆਪਣਾ ਪਉਰਖ ਹਾਰ ਕੇ ਬੈਠਾ ਹੈ ਤੈਨੂੰ ਕੁਝ ਕਰਨਾ ਚਾਹੀਦਾ ਹੈ' ॥੭੭੦॥

੫. ਸ੍ਵੈਯਾ ॥ ਕੰਸ ਕਹਿੰਦਾ ਹੈ, ਉਸਦੇ ਉੱਤਰ ਵਿਚ ।

੬. ਮਥਰਾ ਦਾ ਰਾਜਾ ਕੰਸ ਮਨ ਦੇ ਵਿਚ ਕ੍ਰੋਧ ਨਾਲ ਭਰ ਗਿਆ ਅਤੇ ਇਸ ਚਿੰਤਾ ਵਿਚ ਪੈ ਗਿਆ ਕਿ ਹੁਣ ਕ੍ਰਿਸ਼ਨ ਜੀ ਨੂੰ ਮਾਰੀਏ । ਇਸ ਦੇ ਬਰਾਬਰ ਮੇਰੇ ਲਈ ਹੋਰ ਕੋਈ ਕੰਮ ਨਹੀ ਕ੍ਰਿਸ਼ਨ ਜੀ ਨੂੰ ਮਾਰ ਕੇ ਆਪਣਾ ਬਚਾਉ ਕਰੀਏ ।

੭. ਇਹ ਕੰਸ ਦੀ ਗੱਲ ਸੁਣਕੇ ਨਾਰਦ ਨੇ ਹੱਸਦੇ ਹੋਏ ਕਿਹਾ ਐ ਰਾਜਾ ਕੰਸ ! ਮੇਰੀ ਗੱਲ ਸੁਣ ਲੈ ਕਿ ਛੇਤੀ ਇਸ ਕੰਮ ਨੂੰ ਕਰ । ਭਾਵੇਂ ਕਿਸੇ ਛਲ ਨਾਲ ਭਾਵੇਂ ਬਲ ਨਾਲ ਕਵੀ ਸਯਾਮ ਜੀ ਕਹਿੰਦੇ ਹਨ ਕਿ ਨਾਰਦ ਕੰਸ ਨੂੰ ਕਹਿੰਦਾ ਜਿੱਦਾਂ ਵੀ ਹੋ ਸਕਦਾ ਹੈ ਆਪਣੇ ਵੈਰੀ ਦਾ ਸਿਰ ਕਟ ਦੇਹ ਜਲਦੀ ਹੀ ॥੭੭੧॥

੮. ਕੰਸ ਕਹਿੰਦਾ ਹੈ ਨਾਰਦ ਨੂੰ ।

੯. ਸ੍ਵੈਯਾ ॥ ਇਹ ਗੱਲ ਕੰਸ ਨੇ ਆਪਣੇ ਹੱਕ ਵਾਲੀ ਸੁਣਕੇ ਨਾਰਦ ਨੂੰ ਨਮਸਕਾਰ ਕੀਤੀ ਤੇ ਫਿਰ ਕਿਹਾ ਕਿ ਰਿਖੀ ਜੀ ਤੁਸਾਂ ਠੀਕ ਸੱਚੀ ਗੱਲ ਕੀਤੀ ਹੈ । ਇਹੋ ਚਿੰਤਾ ਰਾਤ ਤੇ ਦਿਨ ਮੇਰੇ ਮਨ ਵਿਚ ਲੱਗੀ ਹੋਈ ਹੈ ।

੧੦. ਕੰਸ ਮੌਤ ਦਾ ਪ੍ਰੇਰਿਆ ਹੋਇਆ ਇਹ ਨਹੀਂ ਜਾਣਦਾ ਜੋ ਨਾਰਦ ਅੱਗ ਬਾਲਕੇ ਮੈਨੂੰ ਭੁੰਨਣ ਲਈ ਆਯਾ ਹੈ ਨਾਰਦ ਨੂੰ ਆਪਣਾ ਹਮਦਰਦ ਸਮਝਕੇ ਕਹਿੰਦਾ ਹੈ ਕਿ ਜਿਸਨੇ ਅਘ ਜਿਹਾ ਬਲੀ ਦੈਂਤ ਮਾਰ ਦਿੱਤਾ ਹੈ । ਬਕਾਸੁਰ ਤੇ ਪੂਤਨਾ ਜਿਸ ਨੇ ਉਸ ਦੀ ਦੁਧੀ ਫੜੀ ਹੋਈ ਸੀ । ਉਸ ਨੂੰ ਮਾਰਨਾ ਸੌਖਾ ਤਾਂ ਨਹੀਂ ਸੀ ਪਰ ਉਸ ਨੂੰ ਕਿਸੇ ਧੋਖੇ ਜਾਂ ਕਿਤੇ ਬਲ ਇਕੱਠਾ ਕਰਕੇ ਹੀ ਮਾਰਿਆ ਜਾ ਸਕਦਾ ਹੈ ਇਹ ਗੱਲ ਠੀਕ ਹੀ ਹੈ ॥੭੭੨॥

੧੧. ਕੰਸ ਕਹਿੰਦਾ ਹੈ ਕੇਸੀ ਦੈਂਤ ਨੂੰ ।

੧੨. ਸ੍ਵੈਯਾ ॥ ਨਾਰਦ ਮੁਨੀ ਤਾਂ ਕੰਸ ਨੂੰ ਮਿਲਕੇ ਤੀਲੀ ਲਾ ਕੇ ਰਾਜੇ ਕੋਲੋਂ ਬਿਦਾ ਹੋਕੇ ਘਰ ਨੂੰ ਚਲਾ ਗਿਆ ਤਦ ਕੰਸ ਨੇ ਬਹੁਤ ਬਲੀ ਇਕ ਦੈਂਤ ਬੁਲਾ ਲਿਆ । ਉਸਨੂੰ ਕਿਹਾ ਕਿ ਤੂੰ ਜਾਹ ਅਤੇ ਜਸੋਧਾਂ ਦੇ ਪੁਤ੍ਰ ਕ੍ਰਿਸ਼ਨ ਜੀ ਨੂੰ ਮਾਰ ਦੇਹ ਇਹ ਕਹਿਕੇ ਉਸ ਨੂੰ ਭੇਜ ਦਿੱਤਾ ਅਤੇ ਉਸਦੇ

੧੩. ਪਿਛੋਂ ਭੈਣ ਦੇਵਕੀ ਤੇ ਉਸਦਾ ਪਤੀ ਬਾਸਦੇਵ ਦੋਹਾਂ ਦੇ ਸੰਗਲ ਲਾ ਕੇ ਕਮਰੇ 'ਚ ਬੰਦ ਕਰ ਦਿੱਤੇ । ਅਤੇ ਚੰਡੂਰ ਭਲਵਾਨ ਨੂੰ ਕਿਹਾ ਇਹ ਸਾਰਾ ਭੇਤ ਦੱਸਕੇ ਕੁਵਿਲਯਾ ਗਿਰ ਦੈਂਤ ਬੁਲਾ ਲਿਆ ॥੭੭੩॥

੧੪. ਕੰਸ ਅਕ੍ਰੂਰ ਦੈਂਤ ਨੂੰ ਕਹਿੰਦਾ ਹੈ ॥

੧੫. ਸ੍ਵੈਯਾ ॥ ਨੌਕਰਾਂ ਨੂੰ ਸੱਦਕੇ ਹੁਕਮ ਦਿੱਤਾ ਕਿ ਇਕ ਭਲਵਾਨਾ ਦੇ ਘੁਲਣ ਲਈ ਅਖਾੜੇ ਦੇ ਰੂਪ ਵਿਚ ਮੈਦਾਨ ਤਿਆਰ ਕਰੋ। ਅਤੇ ਚੰਡੂਰ ਭਲਵਾਨ ਨੂੰ ਕਿਹਾ ਕਿ ਤੂੰ ਤੇ ਮੁਸਟ ਦੋਇ ਦਰਵਾਜੇ ਵਿਚ ਖੜੇ ਹੋ ਜਾਣਾ (ਕੁਵਲੀਆ) ਨਾਮੀ ਹਾਥੀ ਨੂੰ ਦਰਵਾਜੇ ਵਿਚ ਖੜਾ ਕਰ ਦੇਣਾ ।

੧੬. ਤੇ ਅਕਰੂਰ ਨੂੰ ਬੁਲਾ ਕੇ ਕਿਹਾ ਕਿ ਤੂੰ ਮੇਰਾ ਰਥ ਲੈ ਕੇ, ਨੰਦ ਦੇ ਪਿੰਡ ਉਸ ਦੇ ਘਰ ਚਲਾ ਜਾਹ । ਤੇ ਜਾ ਕੇ ਕ੍ਰਿਸ਼ਨ ਜੀ ਬਲ ਭਦਰ ਦੋਹਾਂ ਨੂੰ ਇਹ ਕਹਿ ਕੇ ਮੇਰੇ ਘਰ ਜੱਗ ਹੈ ਰਥ ਵਿਚ ਬਹਾ ਕੇ ਖਾੜੇ ਵਿੱਚ ਲੈ ਆ ਉਹਨਾਂ ਨੂੰ ॥੭੭੪॥

੧੭. ਸ੍ਵੈਯਾ ॥ ਅਕ੍ਰੂਰ ਨੂੰ ਕਿਹਾ ਕਿ ਜਾਹ ਬ੍ਰਿਜ ਦੇ ਪਿੰਡ ਵਿੱਚ ਕੰਧਰਿ (ਕ੍ਰਿਸ਼ਨ ਜੀ) ਨੂੰ ਲਿਉਂਦਾ ਜਾ ਦੇਹ-ਕਿ ਕੰਸ ਦੇ ਘਰ ਜੱਗ ਕੀਤਾ ਹੈ ਐਉਂ ਖੁਸ਼ ਕਰਕੇ ਲੈ ਆਉ ਜਿਸ ਘਟਨਾ ਦਾ ਜਸ ਬੜਾ ਉੱਚਾ ਮਹਾਨ ਮਨ ਵਿਚ ਪੈਦਾ ਹੋਇਆ ਹੈ

---

(ਪੰਨਾ ੧੫੨ ਦੀ ਬਾਕੀ)

1 ਇਨਾਂ ਛੰਦਾਂ ਦੇ ਅੰਕ ਪਟਣਾ ਜਾਹਿਰ ਤੇ ਭਾਈ ਮਨੀ ਸਿੰਘ ਵਾਲੀ ਬੀੜ ਵਿਚ ਤਰਤੀਬ ਵਾਰ ੨੨੫੧-੫੨ ਹਨ । ਪਰ ਪਿਛੇ, ਰਾਮ ਕਥਾ ਵਿੱਚ ਇੱਕ ਛੰਦ ਨੂੰ ਅੰਕ ਲਗਣੋ ਰਹਿ ਗਿਆ ਸੀ ਅਸਲ ਵਿੱਚ ਇਹਨਾਂ ਦੇ ਅੰਕ 2252-53 ਚਾਹੀਦੇ ਸਨ । ਇਹ ਫਰਕ ਸਾਹਿਬਾਂ ਦੇ ਖਾਸ ਦਸਖਤੀ ਛੰਦਾਂ ਵਿਚ ੩੯੨੦ ਅਙਕੁ ਦੀ ਥਾਂ ੩੯੨੧, ਉਨਤਾਲ ਸੈ ਇਕੀਸ ਬਖਾਨੈ । ਲਿਖ ਕੇ ਦੱਸਿਆ ਹੈ ।

2 ਇਸ ਛੰਦ ਦਾ ਭਾਵ ਹੈ ਨੈਣਾ ਦੇਵੀ ਵਾਲਾ ਟਿੱਲਾ (ਪਹਾੜ) ਅਤੇ ਸਤਲੁਜ ਦਰਿਆ ਦੇ ਕੰਢੇ (ਕਿਨਾਰੇ) ਵਾਹਿਗੁਰੂ ਦੀ ਕ੍ਰਿਪਾ ਦੁਆਰਾ ਮੈਂ ਇਹ ਪ੍ਰਸੰਗ ਸੰਪੂਰਨ ਕੀਤਾ ਹੈ । ਜੋ ਸ੍ਰੀ ਦਸਮੇਸ਼ ਜੀ ਦੀ ਮੁਖੋਂ ਬੋਲਦੀ ਮੂਰਤ ਹੈ । ਅਤੇ ਤਰਤੀਬ ਵਾਰ ਇਸ ਮਹਾਨ ਗ੍ਰੰਥ ਵਿਚ ਦਰਜ ਕੀਤੇ ਜਾ ਰਹੇ ਸਨ । ਇਸ ਟੋਹ ਅਨੁਸਾਰ ਆਮ ਵਾਕਫੀਅਤ (ਜਨਰਲ ਨੌਲਜ - ਸਰਬ ਗਿਆਨ) ਦਾ ਇਹ ਵੱਡਾ ਗ੍ਰੰਥ ਵੀ ਉਸੇ ਸਮੇਂ ਦੀ ਕ੍ਰਿਤ ਸਿੱਧ ਹੁੰਦਾ ਹੈ । ਵਿਚਿੱਤਰ ਨਾਟਕ ਗ੍ਰੰਥ ਵਾਂਙੂ ਇਹ ਰਚਨਾ ਵੀ ਆਤਮਾ (ਸਿੱਖ) ਵੱਲੋਂ

ਪਰਮਾਤਮਾ (ਗੁਰੂ ਜੀ) ਦੇ ਹਜ਼ੂਰ ਕੀਤੇ ਗਏ ਚਾਰ ਵਿਵਹਾਰ ਸਵਾਲਾਂ ਦੇ ਨਿਰਣੈ ਦਾ ਨਤੀਜਾ ਹੈ । ਜਿਹਾ ਕਿ ਗ੍ਰੰਥ ਕਰਤਾ ਜੀ ਦੱਸਦੇ ਹਨ:—

ਇਕ ਕਰਉ ਪ੍ਰਸਨ ਆਤਮਾ ਦੇਵ' ਅਨਭੰਗ ਰੂਪ ਅਨਿਭਉ ਅਭੇਵ ॥ ਯਹਿ ਚਤੁਰ ਵਰਗ ਸੰਸਾਰ ਦਾਨ ਕਿਹੁ ਚਤੁਰ ਵਰਗ' ਕੀਜੈ ਵਖਿਆਨ ॥੨॥੧੩੧॥ ਇਕ ਰਾਜ ਧਰਮ ਇਕ ਦਾਨ ਧਰਮ, ਇਕ ਭੋਗ ਧਰਮ ਇਕ ਮੋਛ ਧਰਮ ॥ ਇਹ ਚਤ੍ਰ ਵਰਗ ਸਭ ਜਗ ਭ੍ਰਮੰਤ, ਆਤਮਾ ਪਰਮਾਤਮ ਪੁਛੰਤ ॥੭॥੧੩੨॥ ਤੁਮ ਕਹਹੁ ਚਤ੍ਰ ਚਤ੍ਰੋ ਬਿਚਾਰ ॥ ਜੋ ਤ੍ਰਿਕਾਲ ਭਏ ਜੁਗ ਅਪਾਰ ॥੧੮॥੧੩੩॥

ਬਰਨਨ ਕਰਹੁ ਤੁਮ ਪ੍ਰਥਮ ਦਾਨ ਜਿਮ ਦਾਨ ਧਰਮ ਕੀਨੇ ਨਿਧਾਨ ॥ ਸਤ ਜੁਗ ਕਰਮ ਸੁਰ ਦਾਨ ਦੰਤ ॥ ਤ੍ਰੁਆਦਿ ਦਾਨ ਕੀਨੇ ਅਕੰਥ ॥੯॥੧੩੪॥

ਭਾਵ—ਇਕੇਰਾਂ ਆਤਮਾ (ਸਿੱਖ) ਨੇ ਪਰਮ ਆਤਮਾ (ਗੁਰੂ) ਪਾਸੋਂ ਪੁਛਿਆ ਕਿ ਸੰਸਾਰਕ ਜੀਵਨ ਦੇ ਦਾਨ ਆਦਿ ਚਾਰ ਵਰਗ (ਪੱਖ) ਆਖੇ ਜਾਂਦੇ ਨੇ ਉਹ ਕੀ ਹਨ ? ਕਿਰਪਾ ਕਰਕੇ ਸੁਣਾਓ ॥

ਗ੍ਰੰਥ ਕਰਤਾ ਜੀ ਕਹਿੰਦੇ ਨੇ:—ਸੰਸਾਰਕ ਜੀਵਨ ਦੇ ਸਾਰੇ ਵਰਗ-ਰਾਜ ਧਰਮ, ਦਾਨ ਧਰਮ, ਭੋਗ ਧਰਮ, ਤੇ ਮੋਛ ਧਰਮ ਚਾਰ ਦੱਸੇ ਜਾਂਦੇ ਹਨ ਅਰਥਾਤ:—

1 ਰਾਜ ਧਰਮ - ਪ੍ਰਵਾਰ ਤੇ ਮਨੁੱਖ ਸਮਾਜ (ਭਾਈ ਚਾਰੇ) ਆਰਥਕ ਤੇ ਰਾਜਸੀ ਪ੍ਰਬੰਧ

2 ਦਾਨ ਧਰਮ - ਧਰਮ ਦੀ ਕ੍ਰਿਤ ਕਰਕੇ ਖੱਟੀ ਕਮਾਈ ਨੂੰ ਲੋੜਵੰਦਾਂ ਨਾਲ ਵੰਡ ਛਕਣਾ

3 ਭੋਗ ਧਰਮ - ਸੰਸਾਰਕ ਪਦਾਰਥਾਂ ਦੀ ਯੋਗ ਵਰਤੋਂ ਜਾ ਗ੍ਰਹਿਸਤ ਸੰਬੰਧੀ ਜੀਵਨ ਜਾਚ

4 ਮੋਛ ਕਰਮ - ਆਵਾ ਗਉਣ ਦੇ ਗੇੜ ਤੋਂ ਖਲਾਸੀ ਪਾਉਣ ਹਿਤ ਜਤਨ ਜਨ ਮੁਕਤੀ ਵਾਸਤੇ ਕਰਨ ਜੋਗ ਕੰਮ'

ਸੋ ਇਨ੍ਹਾਂ ਚਹੁੰ ਧਰਮਾਂ ਦੀ ਵਿਆਖਿਆ ਸਿੱਖ ਗੁਰੂ ਜੀ ਪਾਸੋਂ ਪੁੱਛਦਾ ਹੈ ਕਿ ਹੇ ਸਰਵਗਯ ਗੁਰੂ ਜੀ ਇਨ੍ਹਾਂ ਚਹੁੰਆਂ ਦਾ ਵਿਚਾਰ ਦੱਸੋ, ਜੋ ਤਿਨਾਂ ਸਮਿਆਂ (ਬੀਤੇ ਜੁਗਾਂ' - ਸਤਿ, ਤ੍ਰੇਤਾ ਤੇ ਦੁਆਪੁਰ) ਵਿਚ ਜੋ ਧਰਮ-ਕਰਮ ਕੀਤੇ ਗਏ ਉਨ੍ਹਾਂ ਤੋਂ ਪਹਿਲੋਂ ਆਪ ਦਾਨ ਸਬੰਧੀ ਵਰਣਨ ਕਰੋ । ਜਿਵੇਂ ਪਿਛਲੇ ਰਾਜਿਆਂ ਤੇ ਦੇਵਤਿਆਂ ਸਤ ਜੁਗ ਤੋਂ ਲੈ ਕੇ ਦੁਆਪੁਰ ਤੱਕ ਭੂਮੀ ਆਦਿ ਦਾਨ ਕੀਤੇ ਹਨ ।

ਫੁੱਟ ਨੋਟ—

1 ਇਸ ਤੁਕ ਵਿਚ ਪਰਮਾਤਮਾ ਦੇ ਸ਼ੁੱਧ ਅੰਸ਼ ਆਤਮਾ (ਪ੍ਰਸ਼ਨ-ਕਰਤਾ) ਦਾ ਸਰੂਪ ਵਰਣਨ ਕੀਤਾ ਹੈ ।

2 ਸੰਗਰੂਰ ਵਾਲੀ ਬੀੜ ਵਿੱਚ ਇਨ੍ਹਾਂ ਥਾਵਾਂ ਤੇ ਪਦ ਕਰਮ-ਅਨੁਸਾਰ ਵਰਨ ਤੇ ਪਰਮਾਤਮਾ

3 ਸ੍ਰੀ ਗੁਰੂ (ਆਦਿ) ਗ੍ਰੰਥ ਸਾਹਿਬ ਵਿੱਚ ਇਨ੍ਹਾਂ ਜੀਨ ਜੁਗਤੀਆਂ ਨੂੰ ਚਾਰ-ਪਦਾਰਥ ਜੈਸਾ ਕਿ-ਧਰਮ, ਅਰਥ, ਕਾਮ, ਤੇ ਮੋਖ, ਨਾਮ ਦਿੱਤਾ ਹੈ । ਅਤੇ

(ਬਾਕੀ ਪੰਨਾ ੧੫੬ ਤੇ)

ਕਬਿ ਕੇ ਮਨ ਮੈ ਇਹ ਬਿਊਤਾ ॥ ਜਿਉ ਬਨ ਬੀਚ ਹਰੇ ਮ੍ਰਿਤ ਕੇ ਸੁ ਪਠਯੋ ਮ੍ਰਿਗਵਾ ਕਹਿਕੇ ਹਰਿ ਨਿਉਤਾ ॥੭੭੫॥ [੧]ਕਬਿਯੋ ਬਾਚ ॥ ਦੋਹਰਾ ॥ [੨]ਨ੍ਰਿਪ ਭੇਜਯੋ ਅਕ੍ਰੂਰ ਕਹੁ ਹਰਿ ਮਾਰਨ ਕੇ ਘਾਤ ॥ ਅਬ ਬਧ ਕੇਸੀ ਕੀ ਕਥਾ ਭਈ ਕਹੋ ਸੋਈ ਬਾਤ ॥੭੭੬॥ ਸ੍ਵੈਯਾ ॥ [੩]ਪ੍ਰਾਤ ਚਲਯੋ ਤਹ ਕੌਂ ਉਠ ਸੋ ਰਿਪ ਹ੍ਵੈ ਹਯ ਦੀਰਘ ਪੈ ਤਹ ਆਯੋ ॥ ਦੇਖਤ ਜਾਹਿ ਦਿਨੇਸ ਡਰਯੋ ਮਘਵਾ ਜਿਹ ਪੇਖਤ ਹੀ ਡਰ ਪਾਯੋ ॥[੪] ਗ੍ਵਾਰ ਡਰੇ ਤਿਹ ਦੇਖਤ ਹੀ ਹਰਿ ਪਾਇਨ ਊਪਰ ਸੀਸ ਝੁਕਾਯੋ ॥ ਧੀਰ ਭਯੋ ਜਦੁਰਾਇ ਤਬੈ ਤਿਹ ਸੌਂ ਕੁਪ ਕੈ ਰਨ ਦੁੰਦ ਮਚਾਯੋ ॥੭੭੭॥ [੫]ਕੋਪ ਭਯੋ ਰਿਪ ਕੇ ਮਨ ਮੈ ਤਬ ਪਾਉ ਕੀ ਕਾਨ੍ਹ ਕੋ ਚੋਟ ਚਲਾਈ ॥ ਦੀਨ ਨ ਲਾਗਨ ਸਯਾਮ ਤਨੈ ਸੁ ਭਲੀ ਬਿਧਿ ਸੋ ਜਦੁਰਾਇ ਬਚਾਈ ॥ [੬]ਫੇਰ ਗਹਯੋ ਸੋਊ ਪਾਇਨ ਤੇ ਕਰ ਮੋ ਨ ਰਹਯੋ ਸੁ ਦਯੋ ਹੈ ਬਗਾਈ ॥ ਜਿਉ ਲਰਕਾ ਬਟ ਫੈਂਕਤ ਹੈ ਤਿਮ ਚਾਰ ਸੈ ਪੈਗ ਪਰਯੋ ਸੋਊ ਜਾਈ ॥੭੭੮॥ ਸ੍ਵੈਯਾ ॥ [੭]ਫੇਰ ਸੰਭਾਰ ਤਬੈ ਬਲ ਵਾ ਰਿਪ ਤੁੰਡ ਪਸਾਰਿ ਹਰਿ ਊਪਰਿ ਧਾਯੋ ॥ ਲੋਚਨ ਕਾਢ ਬਡੇ ਡਰਵਾਨ ਕਿਧੌ ਜਿਨ ਤੇ ਨਭ ਲੋਕ ਡਰਾਯੋ ॥ [੮]ਸਯਾਮ ਦਯੋ ਤਿਹਕੇ ਮੁਖ ਮੈ ਕਰਿ ਤਾ ਛਬਿ ਕੋ ਮਨ ਮੈ ਜਸੁ ਭਾਯੋ ॥ ਕਾਨ੍ਹ ਕੋ ਹ੍ਵੈ ਕਰ ਕਾਲ ਮਨੋ ਤਨ ਕੇਸੀ ਤੇ ਪ੍ਰਾਨ ਨਿਕਾਸਨ ਆਯੋ ॥੭੭੯॥ ਤਿਨ ਬਾਹ ਕਟੀ ਹਰਿ ਦਾਂਤਨ ਸੋ ਤਿਹਕੇ ਸਭ ਦਾਂਤ ਤਬੈ ਝਰਗੇ ॥ ਜੋਊ ਆਇ ਮਨੋਰਥ ਕੈ ਮਨ ਮੈ ਸਮ ਓਰਨ ਕੀ ਸੋਊ ਹੈ ਗਰਗੇ ॥ [੧੦]ਤਬਹੀ ਸੋਊ ਜੂਝ ਪਰੋ ਛਿਤ ਪੈ ਨ ਸੋਊ ਫਿਰਕੈ ਅਪਨੇ ਘਰ ਗੇ ॥ ਅਬ ਕਾਨ੍ਰ ਕੇ ਕਰਿ ਲਾਗਤ ਹੀ ਮਰਿ ਗਯੋ ਵਹ ਪਾਪ ਸਭੈ ਹਰਗੇ ॥੭੮੦॥ ਸ੍ਵੈਯਾ ॥ [੧੧]ਰਾਵਨ ਜਾ ਬਿਧਿ ਰਾਮ ਮਰਯੋ ਬਿਧਿ ਜੋ ਕਰਕੈ ਨਰਕਾਸੁਰ ਮਾਰਯੋ ॥ ਜਿਉ ਪ੍ਰਹਲਾਦ ਕੇ ਰੱਛਨ ਕੋ ਹਰਨਾਕਸ ਮਾਰਿ ਡਰਯੋ ਨ ਉਬਾਰਯੋ ॥ [੧੨]ਜਿਉ ਮਧੁਕੈਟ ਮਰੈ ਕਰ ਚਕ੍ਰ ਲੈ ਪਾਵਕ ਲੀਲ ਲਈ ਡਰ ਟਾਰਯੋ ॥ ਤਿਉ ਹਰਿ ਸੰਤਨ ਰਾਖਨ ਕੋ ਕਰਿਕੈ ਅਪਨੋ ਬਲ ਦੈਤ ਪਛਾਰਯੋ ॥[ਓ]੭੮੧॥ ਸ੍ਵੈਯਾ ॥ [੧੩]ਮਾਰਿ ਬਡੇ ਰਿਪ ਕੋ ਹਰਿ ਜੂ ਸੰਗ ਗਊਅਨ ਲੈ ਸੁ ਗਏ ਬਨ ਮੈ ॥ ਮਨ ਸੋਕ ਸਭੈ ਹਰ ਕੈ ਸਬਹੀ ਅਤਿਕੈ ਫੁਨ ਆਨੰਦ ਪੈ ਤਨ ਮੈ ॥ [੧੪]ਫੁਨ ਤਾ ਛਬਿ ਕੀ ਅਤਿ ਹੀ ਉਪਮਾ ਉਪਜੀ ਕਬਿ ਸਯਾਮ ਕੇ ਇਉ ਮਨ ਮੈ ॥ ਜਿਮ ਸਿੰਘ ਬਡੋ ਮ੍ਰਿਗ ਜਾਨ ਬਧਯੋ ਛਲ ਸੋ ਮ੍ਰਿਗਵਾ ਕੇ ਮਨੋ ਗਨ ਮੈ ॥੭੮੨॥

ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਕੇਸੀ ਬਧਹਿ ਧਿਆਇ ਸਮਾਪਤ ਮਸਤ ਸੁਭ ਮਸਤੁ ॥

---

ਓ ਇਨਸਾਨੀ ਫਿਤਰਤ ਹੈ ਕਿ ਆਪਣੇ ਅਉਗਣ ਪੈਰਾਂ ਥੱਲੇ ਛਪਾ ਕੇ ਗੁਣਾਂ ਦਾ ਢੰਡੋਰਾ ਪਿਟਦੇ ਹਾਂ ਅਤੇ ਦੂਜੇ ਹੋਰ ਪੁਰਸ਼ ਜਾਂ ਮਹਾਂਪੁਰਸ਼ਾਂ ਤੇ ਉਸ ਦੇ ਗੁਣਾਂ ਨੂੰ ਨਜ਼ਰ ਅੰਦਾਜ ਕਰਕੇ ਇਕ ਅਉਗਣ ਲੈ ਕੇ ਉਸ ਤੋਂ ਬਰਖ਼ਿਲਾਫ ਬਦਨਾਮੀ ਕਰਕੇ ਨਿੰਦਾ ਦਾ ਭਾਰ ਬੰਨ ਕੇ ਸਿਰ ਤੇ ਚਾ ਲੈਂਦੇ ਹਾਂ । ਜੇ ਅਸੀਂ ਕਿਸੇ ਮਹਾਨ ਹਸਤੀ ਦੇ ਅਉਗਣ ਨੂੰ ਨਾ ਚਿਤਾਰ ਕੇ ਉਸਦੀ ਪ੍ਰਸੰਸਾ ਕਰਾਂਗੇ ਤਾਂ ਉਸ ਤੋਂ ਤਾਂ ਖੁਸ਼ੀ ਹਾਸਲ ਹੋਵੇਗੀ ਹੀ ਪਰ ਉਸ ਦੇ ਮਾਲਿਕ ਦੀ ਰਹਿਮਤ ਦੇ ਪਾਤਰ ਵੀ ਬਣ ਜਾਵਾਂਗੇ, ਨਿੰਦਾ ਕਰਕੇ ਤਾਂ ਨਿੰਦਾ ਦਾ ਫਲ ਪ੍ਰਾਪਤ ਹੋਵੇਗਾ । ਗੁਰੂ ਜੀ ਕਹਿੰਦੇ ਨੇ:— ਭੈ ਵਿਚਿ ਬਸੈਂ ਭੈ ਰਹੈ ਭੈ ਵਿਚਿ ਕਮਾਵੈ ਕਾਰ । ਪ੍ਰਭੂ ਦੇ ਹਰ ਵੇਲੇ ਭੈ ਵਿਚ ਰਹੋ ਜਦੋਂ ਪ੍ਰਭੂ ਦਾ ਡਰ ਸਾਡੇ ਮਨ ਤੇ ਹਾਵੀ ਹੈ ਅਸੀਂ ਕਿਸੇ ਦਾ ਬੁਰਾ ਨਹੀਂ ਕਰਾਂਗੇ ਜਦੋਂ ਸਾਡੇ ਮਨ ਤੇ ਡਰ ਹੈ ਤਾਂ ਅਸੀਂ ਕਿਸੇ ਦੀ ਵਸਤੂ ਵੱਲ ਮੁਫਤ ਦੇ ਮਾਲ ਦੀ ਝਾਕ ਹੀ ਨਹੀਂ ਕਰਾਂਗੇ ਤਾਂ ਇਸਦਾ ਨਤੀਜਾ ਕੀ ਹੋਵੇਗਾ ?
ਭੈ ਪਇਐ ਮਲੁ ਕਟੀਐ ਨਿਰਮਲ ਹੋਵੈ ਸਰੀਰ ॥ ਅੰਤਰਿ ਪਰਗਾਸੁ ਮਤਿ ਊਤਮ ਹੋਵੈ
ਹਰਿ ਜਪਿ ਗੁਣੀ ਗਹੀਰੁ ॥ ਭੈ ਵਿਚਿ ਬੈਸੈ ਭੈ ਰਹੈ ਭੈ ਵਿਚਿ ਕਮਾਵੈ ਕਾਰ ॥ ਐਥੇ ਸੁਖੁ ਵਡਿਆਈਆਂ ਦਰਗਹ ਮੋਖ ਦੁਆਰ ॥ ਭੈ ਤੇ ਨਿਰਭਉ ਪਾਈਐ ਮਿਲਿ ਜੋਤੀ ਜੋਤਿ ਅਪਾਰ ॥
ਨਾਨਕ ਖਸਮੈ ਭਾਵੈ ਸਾ ਭਲੀ ਜਿਸਨੋ ਆਪ ਬਖਸੇ ਕਰਤਾਰੁ ॥੧॥ ਪੰ: ੫੧੬॥ ਮ: ੩॥
ਹਰਿ ਜੋਵ ਰੂਪੀ ਗੋਪੀ ਆਪਣੇ ਕਾਨ ਨੂੰ ਖੁਸ਼ ਕਰਨ ਲਈ ਜਤਨ ਕਰਦੀ ਹੈ ਪਰ ਗੁਰੂ ਜੀ ਕਹਿੰਦੇ ਨੇ ਕਿ ਤਨ ਕਰਕੇ ਰੂਪ ਕਰਕੇ ਅੰਗਾਂ ਕਰਕੇ ਤਾਂ ਸਾਰੀਆਂ ਹੀ ਇਸਤਰੀਆਂ ਸਮਾਨ ਹਨ ਪਰ ਪਰਵਾਨ ਉਹੋ ਹੋਵੇਗੀ ਜੋ ਕਰਤਾਰ ਦੇ ਮਨ ਨੂੰ ਜਿਤਕੇ ਭਾ ਜਾਵੇਗੀ । ਉਸ ਦੇ ਭਾਉਣ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ ?
ਸਦਾ ਸਦਾ ਸਾਲਾਹੀਐ ਸਚੇ ਕਉ ਬਲਿ ਜਾਉ ॥ ਨਾਨਕ ਏਕ ਛੋਡਿ ਦੂਜੈ ਲਗੇ ਸਾ ਜਿਹਵਾ ਜਲਿ ਜਾਉ ॥੨॥ ਸਦਾ ਹੀ ਉਸ ਸੱਚੇ ਵਾਹਿਗੁਰੂ ਗੁਰੂ

(ਬਾਕੀ ਪੰਨਾ ੧੫੫ ਤੇ)

ਕਵੀ ਜੀ ਦੇ ਮਨ ਵਿਚ ਇਸ ਤਰ੍ਹਾਂ ਦੀ ਵਿਉਂਤ ਹੈ । ਜਿਵੇਂ ਕਿ ਜੰਗਲ ਦੇ ਵਿਚ ਰਹਿੰਦੇ ਹਰਨ ਦੇ ਸਿਰ ਤੇ ਮੌਤ ਨੇ ਪ੍ਰੇਰ ਕੇ ਸ਼ੇਰ ਨੂੰ ਨਿਉਂਦਾ ਦੇ ਕੇ ਬੁਲਾ ਲਿਆ ਹੈ ॥੭੭੫॥

੧. ਕਵੀ ਜੀ ਕਹਿੰਦੇ ਹਨ ।

੨. ਦੋਹਰਾ ॥ ਰਾਜੇ ਨੇ ਅਕ੍ਰੂਰ ਨੂੰ ਭੇਜਿਆ ਹੈ ਹਰਿ (ਕ੍ਰਿਸ਼ਨ ਜੀ) ਦੇ ਮਾਰਨ ਦੇ ਦਾਉ ਨਾਲ । ਉਧਰ ਕੇਸੀ ਦੈਂਤ ਦੇ ਮਾਰਨ ਦੀ ਕਥਾ ਜੋ ਹੋਈ ਸੋ ਉਹ ਗੱਲ ਕਹਿੰਦੇ ਹਾਂ ॥੭੭੬॥

੩. ਸ੍ਵੈਯਾ ॥ ਸਵੇਰ ਹੋਈ ਬੈਰੀ ਕੇਸੀ ਦੈਂਤ ਬੜਾ ਵਡਾ ਸਰੀਰ ਘੋੜੇ ਦਾ ਬਣਾ ਕੇ ਉਥੇ ਆ ਗਿਆ । ਜਿਸ ਨੂੰ ਵੇਖ ਕੇ ਸੂਰਜ ਡਰ ਗਿਆ ਜਿਸ ਨੂੰ ਵੇਖ ਕੇ ਇੰਦ੍ਰ ਵੀ ਭੈ-ਭੀਤ ਹੋ ਗਿਆ ।

੪. ਗੁਆਲੇ ਵੀ ਉਸ ਨੂੰ ਵੇਖਕੇ ਭੈ-ਭੀਤ ਹੋ ਗਏ ਅਤੇ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਸਿਰ ਧਰ ਕੇ ਬਹਿ ਗਏ । ਉਹਨਾਂ ਉਦੋਂ ਧੀਰਜ ਆਈ ਜਦੋਂ ਜਦੂ ਰਾਇ (ਕ੍ਰਿਸ਼ਨ ਜੀ) ਨੇ ਕ੍ਰੋਧ ਵਿਚ ਆ ਕੇ ਉਸਦੇ ਨਾਲ ਜੁੱਧ ਕਰਨਾ ਆਰੰਭ ਦਿੱਤਾ ॥੭੭੭॥

੫. ਉਧਰ ਵੈਰੀ ਦੇ ਮਨ ਵਿਚ ਵੀ ਗੁੱਸਾ ਆ ਗਿਆ ਉਸਨੇ ਪੈਰ ਦੀ ਸੱਟ ਮਾਰਨ ਲਈ ਕਾਨ ਦੇ ਦੁਲੱਤਾ ਮਾਰਿਆ । ਪਰ ਸ਼ਯਾਮ ਨੇ ਉਸਦੀ ਲੱਤ ਆਪਣੇ ਸਰੀਰ ਦੇ ਉਪਰ ਲੱਗਣ ਨਹੀਂ ਦਿੱਤੀ ਬੜੇ ਢੰਗ ਦੇ ਨਾਲ ਕ੍ਰਿਸ਼ਨ ਜੀ ਨੇ ਬਚਾ ਕਰ ਲਿਆ ।

੬. ਫੇਰ ਕ੍ਰਿਸ਼ਨ ਜੀ ਨੇ ਉਸ ਘੋੜੇ ਨੂੰ ਪੈਰ ਤੋਂ ਫੜ ਕੇ ਹੱਥ ਵਿਚ ਲੈ ਕੇ ਐਓਂ ਵਗਾਹ ਕੇ ਮਾਰਿਆ । ਜਿਵੇਂ ਕੋਈ ਮੁੰਡਾ ਵੱਟਾ ਸੁਟਦਾ ਹੈ ਇਸ ਤਰ੍ਹਾਂ ਉਹ ਕੇਸੀ ਦੈਤ ਵੱਡੇ ਸਾਰੇ ਘੋੜੇ ਦੇ ਰੂਪ ਵਿਚ ਚਾਰ ਸੌ ਕਦਮ ਤੇ ਜਾ ਡਿਗਿਆ ॥੭੭੮॥

੭. ਸ੍ਵੈਯਾ ॥ ਪਰ ਕੇਸੀ ਦੈਂਤ ਇਤਨੀ ਦੂਰ ਜਾ ਕੇ ਡਿਗ ਕੇ ਸੱਟਾਂ ਲੱਘਣ ਦੇ ਬਾਵਜੂਦ ਪਿਛੇ ਨਹੀਂ ਹਟਦਾ ਥੋੜਾ ਜਿਹਾ ਸੰਭਲ ਕੇ ਉਸ ਬਲਵਾਨ ਨੇ ਮੂੰਹ ਅੱਡਕੇ ਕ੍ਰਿਸ਼ਨ ਜੀ ਦੇ ਉਪਰ ਹੱਲਾ ਕਰ ਦਿੱਤਾ। ਬੜੀਆਂ ਡਰਾਉਣੀਆਂ ਅੱਖਾਂ ਕੱਢਕੇ ਜਿਨ੍ਹਾਂ ਅੱਖਾਂ ਨਾਲ ਅਕਾਸ਼ ਲੋਕ ਡਰਾ ਦਿੱਤਾ ਸੀ।

੮. ਸ਼ਯਾਮ (ਕ੍ਰਿਸ਼ਨ ਜੀ) ਨੇ ਉਸ ਦੇ ਅੱਡੇ ਹੋਇ ਮੂੰਹ ਦੇ ਵਿਚ ਹੱਥ ਪਾ ਦਿੱਤਾ ਜਿਸ ਦੀ ਸੋਭਾ ਦਾ ਜਸ ਲੇਖਕ ਕਹਿੰਦਾ ਹੈ ਕਿ ਮੇਰੇ ਮਨ ਨੂੰ ਇਹ ਚੰਗਾ ਲਗਿਆ । ਕਿ ਮਾਨੋ ਕ੍ਰਿਸ਼ਨ ਜੀ ਕਾਲ ਦਾ ਰੂਪ ਧਾਰਕੇ ਕੇਸੀ ਦੈਂਤ ਦੇ ਪ੍ਰਾਣ ਕੱਢਣ ਲਈ ਆ ਗਿਆ ਹੈ ॥੭੭੯॥

੯. ਕੇਸੀ ਦੈਂਤ ਨੇ ਕ੍ਰਿਸ਼ਨ ਜੀ ਦੀ ਬਾਂਹ ਦੰਦਾਂ ਨਾਲ ਕੱਟਣੀ ਚਾਹੀ ਤਾਂ ਉਸ ਦੇ ਸਾਰੇ ਦੰਦ ਹੀ ਝੜ ਗਏ (ਨਿਕਲਕੇ ਬਾਹਰ ਜਾ ਪਏ । ਜਿਹੜਾ ਉਸ ਦੇ ਮਨ ਦਾ ਮਨੋਰਥ ਸੀ ਉਹ ਵਿੱਚੇ ਰਹਿ ਗਿਆ ਦੰਦ ਅਉਲਿਆਂ ਵਾਂਗ ਭੁਰ ਗਏ (ਗਲ ਗਏ)

੧੦. ਉਸ ਵੇਲੇ ਮਰ ਕੇ ਧਰਤੀ ਤੇ ਜਾ ਪਿਆ ਮੁੜਕੇ ਆਪਣੇ ਘਰ ਨਾ ਗਿਆ । ਹੁਣ ਉਹ ਕ੍ਰਿਸ਼ਨ ਜੀ ਦੇ ਹੱਕ ਲਗਣ ਕਰਕੇ ਮਰ ਤਾਂ ਗਿਆ ਪਰ ਉਸ ਦੇ ਪਾਪ ਸਾਰੇ ਝੜ ਗਏ ॥੭੮੦॥

੧੧. ਸ੍ਵੈਯਾ ॥ ਜਿਸ ਪ੍ਰਕਾਰ ਰਾਵਣ ਨੂੰ ਰਾਮ ਚੰਦ੍ਰ ਨੇ ਮਾਰਿਆ ਸੀ ਜਿਸ ਤਰ੍ਹਾਂ ਦੀ ਵਿਧੀ ਦੇ ਨਾਲ ਨਰਕਾਸੁਰ ਦੈਂਤ ਨੂੰ ਮਾਰਿਆ ਸੀ ਪ੍ਰਹਿਲਾਦ ਦੀ ਰੱਛਾ ਕਰਨ ਲਈ ਹਰਨਾਕਸ ਨੂੰ ਮਾਰ ਕੇ ਪ੍ਰਹਿਲਾਦ ਨੂੰ ਹਰਨਾਖਸ ਦੇ ਡਰ ਤੋਂ ਨਿਡਰ ਕੀਤਾ ਸੀ ।

੧੨. ਜਿਸ ਪ੍ਰਕਾਰ ਮਧ ਕੈਟਭ ਦੇ, ਵਿਸ਼ਨੂੰ ਨੇ ਹੱਥ ਵਿਚ ਖੜ੍ਗ ਲੈ ਕੇ ਮਾਰੇ ਸਨ, ਜਦੋਂ ਬ੍ਰਿਜ ਦੇ ਜੰਗਲ ਨੂੰ ਅੱਗ ਲੱਗੀ ਨਿਗਲ ਲਈ ਸੀ ਤੇ ਗੋਕਲ ਵਾਸੀਆਂ ਨੂੰ ਉਸ ਅੱਗ ਤੋਂ ਬਚਾਇਆ ਸੀ । ਉਸੇ ਪ੍ਰਕਾਰ ਨੇ ਸੰਤਾਂ ਦੀ ਰਖਯਾ ਕਰਨ ਹਿਤ ਆਪਣੇ ਬੱਲ ਦੇ ਨਾਲ ਦੈਂਤ ਨੂੰ ਪਛਾੜ ਦਿੱਤਾ ॥੭੮੧॥

੧੩. ਸ੍ਵੈਯਾ ॥ ਉਸ ਵਡੇ ਭਾਰੀ ਵੈਰੀ ਨੂੰ ਮਾਰ ਕੇ ਹਰੀ ਜੀ ਗਊਆਂ ਨੂੰ ਨਾਲ ਲੈ ਕੇ ਬਣ ਵਿਚ ਚਲੇ ਗਏ । ਸਾਰਿਆਂ ਦੇ ਮਨਾਂ ਦਾ ਦੁਖ ਦੂਰ ਹੋ ਗਿਆ ਸਾਰਿਆਂ ਦੇ ਸਰੀਰਾਂ ਵਿਚ ਸ਼ਾਂਤੀ ਆ ਗਈ ।

੧੪. ਜਿਸ ਦੀ ਉਪਮਾ ਕਵੀ ਸ਼ਯਾਮ ਜੀ ਦੇ ਮਨ ਵਿਚ ਐਓਂ ਪੈਦਾ ਹੋਈ ਹੈ । ਜਾਣੋ ਸ਼ੇਰ ਨੇ ਹਿਰਨਾਂ ਦੀ ਡਾਰ ਵਿਚੋਂ ਬੜੇ ਸਾਰੇ ਹਿਰਨ ਨੂੰ ਪਛਾੜਕੇ ਮਾਰ ਦਿੱਤਾ ਹੈ ॥੭੮੨॥ ਸਮਾਪਤ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਦਾ ਕ੍ਰਿਸ਼ਨਾਵਤਾਰ ਪ੍ਰਕਰਣ ਵਿਚ ਕੇਸੀ ਦੈਂਤ ਦੀ ਮੌਤ ਸ਼ੁਭ ਸਮੇਂ ਸਮਾਪਤ ਹੋ ਗਿਆ ।

---

(ਪੰਨਾ ੧੫੪ ਦੀ ਬਾਕੀ)

ਪ੍ਰਮੇਸ਼ਰ ਨੂੰ ਬਾਪ ਮੰਨ ਕੇ ਸਿਮਰੇ ਜਿਹੜਾ ਜਣੇ ਖਣੇ ਨੂੰ ਬਾਪ ਕਹਿੰਦਾ ਹੈ ਉਸ ਦੀ ਤਾਂ ਚੰਗਾ ਹੈ ਕਿ ਜਿਹਵਾ ਹੀ ਸੜ ਜਾਵੇ, ਬਾਪੂ ਹਮੇਸ਼ਾ ਇਕੋ ਹੀ ਹੁੰਦਾ ਹੈ ਹਾਂ ਹਰਾਮ ਦੇ ਤੇ ਵੇਸਵਾ ਦੇ ਪੁੱਤਰ ਦੇ ਬਾਪ ਦਾ ਕਿਸੇ ਨੂੰ ਗਿਆਨ ਹੀ ਨਹੀਂ ਹੁੰਦਾ । ਪਰ ਇਕ ਮਾਨ ਜੋਗ ਮਹਾਂ ਪੁਰਸ਼ ਸਾਡੇ ਕੋਲ ਆਇਆ ਹੈ ਅਸੀਂ ਉਸ ਦੀ ਤਨੋ ਮਨੋ ਸੇਵਾ ਕਰਦੇ ਹਾਂ ਉਹ ਚਲਾ ਜਾਂਦਾ ਹੈ ਉਸ ਦਾ ਪੁਤਰ ਜਿਸਨੂੰ ਉਸ ਦੀ ਅੰਸ਼ ਕਿਹਾ ਜਾਂਦਾ ਹੈ ਜੇ ਉਹ ਆ ਜਾਵੇ ਕੀ ਉਸ ਦੀ ਸੇਵਾ ਨਹੀਂ ਕਰਾਂਗੇ ਤਾਂ ਬਾਣੀ ਇਹ ਸ਼ੀ ਉਸੇ ਮਹਾਂਪੁਰਸ਼ ਦੀ ਅੰਸ਼ ਹੈ ਜੋ ਉਸੇ ਦਾ ਰੂਪ ਹੈ ਜੇ ਅਸੀਂ ਉਸ ਦੀ ਨਿਰਾਦਰੀ ਕਰ ਦੇਈਏ ਤਾਂ ਜਿਹੜੀ ਉਸ ਮਹਾਂ ਪੁਰਸ਼ ਦੀ ਸੇਵਾ ਕੀਤੀ ਜਿਹੜੀ ਨਾ ਕੀਤੀ ਜਦੋਂ ਉਹ ਆਪਣੇ ਬਾਪ ਨੂੰ ਜਾ ਕੇ ਦੱਸੇਗਾ ਕਿ ਫਲਾਂ ਪੁਰਸ਼ ਨੇ ਮੇਰੀ ਨਿਰਾਦਰੀ ਕੀਤੀ ਹੈ ਤਾਂ ਇਹ ਸੁਣਕੇ ਉਹ ਮਹਾਂ ਪੁਰਸ਼ ਮੁੜ ਕੇ ਕਦੇ ਮੱਥੇ ਨਹੀਂ ਲੱਗੇਗਾ । ਸੋ ਇਸੇ ਤਰਾਂ ਸਾਡਾ ਪਿਤਾ ਸੱਚਾ ਪਾਤਸ਼ਾਹ ਇਕੋ ਹੀ ਇਕ ਹੈ ਪਰ ਉਸਦੀ ਅੰਸ਼ ਬਾਰੇ ਅੱਗੇ ਗੁਰਦੇਵ ਫੁਰਮਾਉਂਦੇ ਹਨ॥ ਪਉੜੀ ॥:—

ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥ ਜਿਉ ਰਾਜੇ ਰਾਜੁ ਕਮਾਂਵਦੇ ਦੁਖ ਸੁਖ ਭਿੜੀਆ ॥ ਭਾਵ ਕੇ ਸਭੇ ਪ੍ਰਭ ਬਾਪ ਨੇ ਆਪਣੀ ਅੰਸ਼ ਤੇ ਅਉਤਾਰੁ ਪੈਦਾ ਕੀਤੇ ਹਨ ਜੋ ਇਕ ਦੂਜਾ ਮਹਾਨ ਮਹਿਮਾ ਖੇਲਿਆ ਹੈ । ਜਿਸ ਤਰ੍ਹਾਂ ਹੋਰ ਰਾਜੇ ਆਪਣੇ ਦੁਖ ਸੁਖ ਲਈ ਲੜਦੇ ਭਿੜਦੇ ਹਨ ਉਸੇ ਤਰ੍ਹਾਂ ਇਹਨਾਂ ਨੂੰ ਭੀ ਲੜਨਾ ਭਿੜਨਾ ਪਿਆ ਹੈ ਪਰ ਫਰਕ ਇਹ ਹੈ ਉਹ ਰਾਜੇ ਨਿਰੇ ਆਪਣੇ ਦੁਖ ਸੁਖ ਲਈ ਲੜਦੇ ਭਿੜਦੇ ਹਨ ਅਵਤਾਰਾਂ ਦਾ ਆਪਣਾ ਦੁਖ ਸੁਖ ਗਊਣ ਰੂਪ ਹੈ । ਆਪਣੇ ਸਨਬੰਧੀ ਪ੍ਰੇਮੀ ਭਗਤਾਂ ਦਾ ਦੁਖ ਸੁਖ ਇਕ ਹਕੀਕਤ ਹੈ । ਜਿਵੇਂ ਨਾਮ ਦੇਵ ਦੀ ਮਰੀ ਗਊ ਜੀਵਤ ਕਰਨ ਵਿਚ ਵਿਸ਼ਨੂੰ ਜੀ ਦਾ ਆਪਣਾ ਕੀ ਲਾਭ ਸੀ, ਪ੍ਰਹਲਾਦ ਲਈ ਨਰ ਸਿੰਘ ਦਾ ਜੁਧ ਕਰਨਾ ਹਰਣਾਖਸ਼ ਨਾਲ ਜਿਵੇਂ ਕਿ ਪ੍ਰਕਰਣ ਦੇ ਅੰਤ ਵਿਚ ਸ੍ਰੀ ਦਸਮੇਸ਼ ਬਾਪੂ ਜੀ ਉਧਾਰਨਾ ਦਿੰਦੇ ਹਨ ਕਿ ਵਿਸ਼ਨੂੰ ਨੇ ਰਾਮਚੰਦ੍ਰ ਬਣ ਕੇ ਰਾਵਣ ਨੂੰ ਮਾਰਿਆ ਅਤੇ ਕ੍ਰਿਸ਼ਨ ਹੋ ਕੇ ਨਰਕਾ ਸੁਰ ਦੈਂਤ ਅਤੇ ਨਰ ਸਿੰਘ ਹੋ ਕੇ ਪ੍ਰਹਲਾਦ ਦੇ ਵਾਸਤੇ ਹਰਨਾਕਸ਼ ਨੂੰ ਮਾਰਿਆ । ਵਿਸ਼ਨੂੰ ਨੇ ਪੰਜ ਹਜਾਰ ਬਰਸ ਜੁੱਧ ਕਰਕੇ ਮੱਧ ਕੈਂਟਭ ਨਾਮੇ ਦੈਤਾਂ ਨੂੰ ਮਾਰਿਆ । ਇਸ ਵਿਚ ਵਿਸ਼ਨੂੰ ਜੀ ਨੂੰ ਆਪਣਾ ਕੀ ਲਾਭ ਸੀ, ਜੁੱਧ ਵਿਚ ਜਾਨ ਨੂੰ ਕੀ ਸੁਖ ਮਿਲਦਾ ਹੈ ? ਲਗੀ ਅੱਗ ਤੋਂ ਨਗਰ ਨੂੰ ਤੇ ਕ੍ਰੋੜਾਂ ਜੀਵਾਂ ਨੂੰ ਬਚਾਇਆ॥ ਬਾਣੀ ਇਹ ਨਹੀਂ ਕਹਿੰਦੀ ਕਿ ਇਹਨਾ ਹਸਤੀਆਂ ਦਾ ਸਤਿਕਾਰ ਤੇ ਸਨਮਾਨ ਨਾ ਕਰੋ । ਇਹ ਸਾਡੇ ਪੂਜੀਯ ਪ੍ਰਭ ਪਿਤਾ ਬਾਪੂ ਜੀ ਦੀ ਕ੍ਰਿਤ ਹਨ ਉਸ ਦੀ ਅੰਸ਼ ਹਨ । ਬਾਣੀ ਕਹਿੰਦੀ ਹੈ ਕਿ ਪ੍ਰਭ ਪਿਤਾ ਬਾਪੂ ਜੀ ਇਹਨਾਂ ਨਾਲੋਂ ਬਹੁਤ ਬੜੇ ਹਨ । ਇਹਨਾਂ ਮਹਾਂ ਹਸਤੀਆਂ ਤੇ ਕੀਤੇ ਪ੍ਰਾਕ੍ਰਮ ਪੁਰਸਾਰਥ - ਸੁਧਾਰਕ ਤੇ ਬਲ ਅਤੇ ਗੁਣ ਦੱਸਕੇ ਸਿਧ ਕਰਨਾ ਹੈ ਕਿ ਉਹ ਵੱਡਾ ਬਾਪੂ ਇਹਨਾਂ ਨਾਲੋਂ ਵੀ ਬਹੁਤ ਵੱਡਾ ਹੈ ਇਹਨਾਂ ਨੂੰ ਤਾਂ ਉਹਦਾ ਰੱਚਕ ਜਿਤਨਾ ਵੀ ਭੇਦ ਨਹੀਂ ॥ - ਜੈਸਾ ਕਿ :—

ਈਸਰੁ ਬ੍ਰਹਮਾ ਸਿਵ ਦੇ ਅੰਤੁ ਤਿਨ੍ਹੀ ਨ ਲਹੀਆ ॥ ਨਿਰਭਉ ਨਿਰੰਕਾਰੁ

ਅਲਖੁ ਹੈ ਗੁਰਮੁਖਿ ਪ੍ਰਗਟੀਆ ॥ ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ ॥੧੯॥ ਉਹੀ

ਪਰ ਅਸੀਂ ਇਹਨਾ ਪੰਗਤੀਆਂ ਦੀ ਪੂਰੀ ਵਿਆਖਿਆ ਛੱਡਕੇ ਅਕਾਲ ਪੁਰਖ ਦੀ ਕੀਰਤ ਦੀ ਕਿਰਤੀ ਦੇ ਖੰਡਨ ਵਲ ਤੁਰ ਪੈਂਦੇ ਹਾਂ -

ਜੋ ਕ੍ਰਿਸ਼ਨ ਜੀ ਕੌਤਕ ਕਰ ਰਹੇ ਹੋ ਅਨੇਕਾਂ ਚੋਜ ਤਮਾਸ਼ੇ ਖੇਡ ਜਾਣ ਕੇ ਕਰ ਰਹੇ ਹਨ ਕੀ ਇਹ ਉਹਨਾ ਦੇ ਮਨ ਦੀ ਇੱਛਾ ਸੀ ਜਾਂ ਉਹਨਾਂ ਦਾ ਆਪ ਪੁਰਸਾਰਥ ਸੀ ? ਨਹੀਂ, ਉਹਨਾਂ ਦੇ ਮਾਲਿਕ ਦਾ ਹੁਕਮ ਸੀ ਤੇ ਉਸੇ ਦਾ ਦਿੱਤਾ । ਪੁਰਸਾਰਥ ਹੀ - ਫੇਰ ਅਸਾਂ ਮਾਨ ਹਾਨੀ ਕਿਸ ਦੀ ਕੀਤੀ ?

## [੧]ਅਥ ਨਾਰਦ ਜੂ ਕ੍ਰਿਸ਼ਨ ਜੀ ਪਹਿ ਆਏ ॥ ਅੜਿਲ ॥

[੨]ਤਬ ਨਾਰਦ ਚਲਿ ਗਯੋ ਨਿਕਟਿ ਭਟ ਕਿਸਨ ਕੇ ॥ ਕਰੀ ਉਦਰ ਪੂਰਨਾ ਮਨੋ ਹਿਤ ਤਿਸਨ ਕੇ ॥ [੨]ਰਹਯੋ ਮੁਨੀ ਸਿਰ ਨਯਾਇ ਸਯਾਮ ਤਰ ਪਗਨ ਕੇ ॥ ਹੋ ਮਨ ਬਿਚਾਰ ਕਹਯੋ ਸਯਾਮ ਮਹਾਂ ਸੰਗ ਲਗਨ ਕੇ ॥੭੯੩॥ [੩]ਮੁਨ ਨਾਰਦ ਜੂ ਬਾਚ[ੳ] ਕਾਨ੍ਹ ਜੂ ਸੋ ॥ ਸ੍ਵੈਯਾ ॥ [੪]ਅਕ੍ਰੂਰ ਕੇ ਅਗ੍ਰ ਹੀ ਜਾ ਹਰਿ ਸੋ ਮੁਨ ਪਾ ਪਰਿ ਕੈ ਇਹ ਬਾਤ ਸੁਨਾਈ ॥ ਰੀਝ ਰਹਯੋ ਅਪਨੇ ਮਨ ਮੈ ਸੁ ਨਿਹਾਰਿ ਕੈ ਸੁੰਦਰ ਰੂਪ ਕਨ੍ਹਾਈ ॥ [੫]ਬੀਰ ਬਡੋ ਰਨ ਬੀਚ ਬਧੋ ਤੁਮ ਐਸੇ ਕਹਯੋ ਅਤਹੀ ਛਬਿ ਪਾਈ॥ ਆਯੋ ਹੋ ਹਉ ਸੁ ਘਨੇ ਰਿਪ ਘੇਰਿ ਸਿਕਾਰ ਕੀ ਭਾਂਤ ਬਧੋ ਤਿਨ ਜਾਈ ॥੭੯੪॥ ਸ੍ਵੈਯਾ ॥ [੬]ਤਬ ਹਉ ਉਪਮਾ ਤੁਮਰੀ ਕਰਹੋ ਕੁਬਲਿਯਾ ਗਿਰ ਕੋਂ ਤੁਮ ਜੋ ਮਰਿ ਹੋ ॥ ਮੁਸਟਕ ਬਲ ਸਾਥ ਚੰਡੂਰਹਿ ਸੋਂ ਰੰਗ ਭੂਮ ਬਿਖੈ ਬਧ ਜੋ ਕਰਿ ਹੋਂ ॥ [੭]ਫਿਰਿ ਕੰਸ ਬਡੇ ਅਪਨੇ ਰਿਪੁ ਕੋ ਗਹਿ ਕੇਸ ਤੇ ਪ੍ਰਾਨਨ ਕੋ ਹਰਿ ਹੋ ॥ ਰਿਪ ਮਾਰ ਘਨੇ ਬਨ ਆਸੁਰ ਕੋ ਕਰ ਕਾਟ ਸਭੈ ਧਰ ਪੈ ਡਰਿ ਹੋ ॥੭੯੫॥ ਦੋਹਰਾ ॥ [੮]ਇਹ ਕਹਿ ਨਾਰਦ ਕਿਸਨ ਸੋ ਬਿਦਾ ਭਯੋ ਮਨ ਮਾਹਿ ॥ ਅਬ ਦਿਨ ਕੰਸਹਿ ਕੇ ਕਹਯੋ ਮ੍ਰਿਤੁ ਕੇ ਫੁਨ ਨਿਜਕਾਹਿ ॥੭੯੬॥

[੯]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਮੁਨ ਨਾਰਦ ਜੂ ਕਿਸਨ ਜੂ ਕੋ ਸਭ ਭੇਦ ਦੇ ਫਿਰ ਬਿਦਿਆ ਭਏ ਧਯਾਇ ਸਮਾਪਤ ਮਸਤੁ ॥

## [੧੦]ਅਥ ਬਿਸ੍ਵਾਸੁਰ ਦੈਤ ਜੁੱਧੁ ॥ ਦੋਹਰਾ ॥

[੧੧]ਖੇਲਤ ਗ੍ਵਾਰਨਿ ਸੋ ਕਿਸਨ ਆਦਿ ਨਿਰੰਜਨ ਸੋਇ ॥ ਹ੍ਵੈ ਮੇਢਾ ਤਸਕਰ ਕੋਊ ਕੋਊ ਪਹਰੂਆ ਹੋਇ ॥੭੯੭॥ ਸ੍ਵੈਯਾ ॥ [੧੨]ਕੇਸਵ ਜੂ ਸੰਗ ਗ੍ਵਾਰਨਿ ਕੇ ਬ੍ਰਿਜ ਭੂਮ ਬਿਖੈ ਸੁਭ ਖੇਲ ਮਚਾਯੋ ॥ ਗ੍ਵਾਰਨਿ ਦੇਖ ਤਬੈ ਬਿਸ੍ਵਾਸੁਰ ਹ੍ਵੈ ਚੁਰਵਾ ਤਿਨ ਭੱਛਨ ਆਯੋ ॥ [੧੩]ਗ੍ਵਾਰ ਹਰੇ ਹਰਿਕੈ ਬਹੁਤੇ ਤਿਹਕੋ ਫਿਰਕੈ ਹਰਿ ਜੂ ਲਖਿ ਪਾਯੋ॥ ਧਾਇਕੈ ਤਾਹੀ ਕੀ ਗ੍ਰੀਵ ਗਹੀ ਬਲ ਸੋ ਧਰਨੀ ਪਰ ਮਾਰ ਗਿਰਾਯੋ ॥੭੯੮॥ ਦੋਹਰਾ ॥ [੧੪]ਬਿਸ੍ਵਾਸੁਰ ਕੋ ਮਾਰਕੈ ਕਰ ਸਾਧਨ ਕੇ ਕਾਮ ॥ ਹਲੀ ਸੰਗ ਸਭ ਗ੍ਵਾਰ ਲੈ ਆਏ ਨਿਸ ਕੋ ਧਾਮ ॥੭੯੯॥

[੧੫]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਬਿਸ੍ਵਾਸੁਰ ਦੈਤ ਬਧਹ ਧਯਾਇ ਸਮਾਪਤ ॥

[੧੬]ਅਥ ਹਰਿ ਕੋ ਅਕ੍ਰੂਰ ਮਥੁਰਾ ਕੋ ਲੈਜੈਬੋ ॥ ਸ੍ਵੈਯਾ ॥ [੧੭]ਰਿਪੁ ਕੋ ਹਰਿ ਮਾਰ ਗਏ ਜਬਹੀ ਅਕ੍ਰੂਰ ਕਿਧੌਂ ਚਲਿਕੈ ਤਿਹ ਆਯੋ ॥ ਸਯਾਮ ਕੋ ਦੇਖਿ ਪ੍ਰਨਾਮ ਕਰਯੋ

---

ੳ ਜਿਹੜੇ ਸੱਜਣ ਨਾਰਦ ਮੁਨੀ ਜੀ - ਮਹਾਨ ਪ੍ਰਭੂ ਭਗਤ ਨੂੰ ਲੂਤੀ ਲਾਊ, ਜੁੱਧ ਜੰਗ ਦੇ ਘਮਸਾਣ ਮਚਾਊ ਚੁਗਲ ਖੋਰ ਸਮਝਦੇ ਹਨ ਉਹ ਇਸ ਪਰਕਰਣ ਨੂੰ ਪੜ੍ਹਕੇ ਤੱਕ ਲੈਣ ਕਿ ਨਾਰਦ ਰਿਸ਼ੀ ਜੀ ਦਾ ਅਸਲ ਮਨੋਰਥ ਕੀ ਸੀ ? ॥ ਜਦ ਕਿ ਸੂਹੀਏ ਦਾ ਕੰਮ ਹੈ ਯੁਗਤ, ਚੁਗਲੀ, ਵਲ. ਛਲ ਜੋ ਭੀ ਕਰਨਾ ਪਏ ਆਪਣੇ ਮਾਲਕ ਦੇ ਹੱਕ ਵਿਚ ਤੇ ਬੈਰੀ ਦੀ ਅੱਖ ਵਿਚ ਤੀਲਾ ਖੋਭੇ, ਜਿਸ ਕੰਮ ਨੂੰ ਨਾਰਦ ਜੀ ਭਗਤਾਂ ਦੇ ਹੱਕ ਵਿਚ ਤੇ ਦੁਸ਼ਟਾਂ ਦੇ ਨੱਕ ਵਿਚ ਨੱਥ ਪਾਉਣ ਲਈ ਕਿਤਨੇ ਨਾਮਾ ਵਰ ਅਧਿਕਾਰੀਆਂ ਵਿਚੋਂ ਇਕ ਸਨ । ਜਿਸ ਦੀ ਵੱਡੀ ਵਿਸ਼ੇਸ਼ਤਾਈ ਇਹ ਸੀ ਕਿ ਵੈਰੀ ਵੀ ਉਸ ਨੂੰ ਆਪਣਾ ਮਿੱਤਰ ਸਮਝਦੇ ਸਨ ਜਿਸ ਲਈ ਹਰ ਇੱਕ ਦੇ ਅੰਦਰ ਦਾ ਭੇਤ ਲੈ ਕੇ ਸੋਹਣੇ ਰਾਹ ਪਾਉਣਾ ਉਸਨੂੰ ਬੜਾ ਸੌਖਾ ਢੰਗ ਆਉਂਦਾ ਸੀ ।

---

(ਪੰਨਾ ੧੫੩ ਦੀ ਬਾਕੀ)

ਇਹ ਯਕੀਨ ਅਨੇਕ ਵਾਰੀ ਦਿਵਾਇਆ ਗਿਆ ਹੈ ਕਿ ਪ੍ਰਭੂ ਸਿਮ੍ਰਨ ਤੇ ਸੰਤ ਸੇਵਾ ਕਰਨ ਨਾਲ ਚਾਹੀਦੀ ਪ੍ਰਾਪਤੀ ਸਹਿਜੇ ਹੀ ਹੋ ਜਾਂਦੀ ਹੈ । ਗੁਰੂ ਜੀ ਫਰਮਾਉਂਦੇ ਹਨ ।-

ਤ੍ਰੈ ਜੁਗ ਮਹੀਪ ਬਰਨੇ ਨ ਜਾਤ ॥ ਗਾਥਾ ਅਨੰਤ ਉਪਮਾ ਅਗਾਤ ॥ ਜੋ ਕੀਏ ਜਗਤ ਮੈ ਜੱਗਜ ਧਰਮ ॥ ਬਰਨੇ ਨ ਜਾਹਿ ਤੇ ਅਮਿਤ ਕਰਮ॥੧੦॥੧੩੫॥ ਕਲਿਜੁਗ ਤੇ ਆਦਿ ਜੋ ਭਏ ਮਹੀਪ ॥ ਇਹ ਭਰਥ-ਖੰਡ ਮਹਿ ਜੰਬੂ-ਦੀਪ ॥ ਤ੍ਵ ਬਲ ਪ੍ਰਤਾਪ ਬਰਨਉ ਸੁ ਤ੍ਰੈਣ ॥ ਰਾਜਾ ਯੁਧਿਸਟਰ ਭੂ-ਭਰਤ ਏਣ॥੧੧॥੧੩੬॥ ਪ: ੧੩੮॥

ਭਾਵ- ਹੇ ਭਾਈ ਤਿੰਨਾਂ ਜੁਗਾਂ ਦੇ ਰਾਜੇ ਤਾਂ ਗਿਣੇ ਨਹੀਂ ਜਾ ਸਕਦੇ, ਉਨ੍ਹਾਂ ਦੀ ਕਥਾ ਅਨੰਤ ਹੈ, ਤੇ ਉਪਮਾ ਵਰਣਨ ਤੋਂ ਬਾਹਰ । ਫਿਰ ਵੀ ਜੋ-ਜੋ ਉਨ੍ਹਾਂ ਜੱਗ ਆਦਿ, ਧਰਮ-ਕਰਮ ਕੀਤੇ ਹਨ, ਉਹ ਭੀ ਅਮਿਤ ਹਨ, ਜੋ ਬਿਆਨ ਨਹੀਂ ਹੋ ਸਕਦੇ । ਕਲਿਜੁਗ ਤੋ ਪਹਿਲਾਂ ਦੇ ਰਾਜੇ ਤਾਂ ਨਹੀਂ ਪਰ, ਜਦ ਤੋਂ ਰਾਜਾ-ਜੁਧਿਸਟਰ ਏਸੀਆ ਦੇ ਇਕ ਭਾਗ-ਭਾਰਤ ਵਰਸ਼ ਦਾ ਰਾਜਾ ਬਣਿਆਂ ਉਦੋਂ ਤੋਂ ਸ਼ੁਰੂ ਕਰਕੇ- ਹੇ ਵਾਹਿਗੁਰੂ ਤੇਰੇ ਬਖਸ਼ੇ ਬਲ ਦੁਆਰਾ-

(ਬਾਕੀ ਪੰਨਾ ੧੫੭ ਤੇ)

੧. ਨਾਰਦ ਜੀ ਕ੍ਰਿਸ਼ਨ ਜੀ ਪਾਸ ਆਏ ॥

੨. ਅੜਿੱਲ ॥ ਤਦ ਨਾਰਦ ਚਲ ਕੇ ਕ੍ਰਿਸ਼ਨ ਜੀ ਦੇ ਕੋਲ ਚਲਾ ਗਿਆ । ਜਾਕੇ ਪੇਟ ਭਰਕੇ ਅੰਨ ਛਕਿਆ ਜੋ ਉਸ ਦੇ ਮਨ ਦੀ ਚਾਹ ਸੀ ।

੨. ਮੁਨੀ ਜੀ ਕ੍ਰਿਸ਼ਨ ਜੀ ਅੱਗੇ ਸਿਰ ਨਿਵਾ ਕੇ ਬੈਠੇ ਰਹੇ ਕ੍ਰਿਸ਼ਨ ਜੀ ਦੇ ਪੈਰਾਂ ਦੇ ਵਿਚ ਸੁਰਤ ਨੂੰ ਜੋੜ ਕੇ ਫਿਰ ਜੋ ਉਸਦੇ ਮਨ ਦੀ ਵਿਚਾਰ ਸੀ ਉਹ ਕ੍ਰਿਸ਼ਨ ਜੀ ਦੇ ਨਾਲ ਬੜੀ ਲਗਨ ਨਾਲ ਕਹੀ ॥੭੯੩॥

੩. ਨਾਰਦ ਮੁਨੀ ਜੀ ਕਹਿੰਦੇ ਹਨ ਕ੍ਰਿਸ਼ਨ ਜੀ ਨੂੰ ॥

੪. ਸ੍ਵੈਯਾ ॥ ਅਕ੍ਰੂਰ ਨੂੰ ਕੰਸ ਨੇ ਕ੍ਰਿਸ਼ਨ ਜੀ ਵੱਲ ਭੇਜਿਆ ਸੀ ਪਰ ਉਸ ਦੇ ਜਾਣ ਤੋਂ ਪਹਿਲਾਂ ਹੀ ਨਾਰਦ ਮੁਨੀ ਨੇ ਕ੍ਰਿਸ਼ਨ ਜੀ ਦੇ ਪੈਰਾਂ ਤੇ ਨਮਸਕਾਰ ਕਰਕੇ ਇਹ ਗੱਲ ਜਾ ਦੱਸੀ। ਜਿਸ ਬਾਤ ਨੂੰ ਸੁਣਕੇ ਆਪਣੇ ਮਨ ਦੇ ਵਿਚ ਹਰਿ ਜੀ ਪ੍ਰਸੰਨ ਹੋ ਰਹੇ ਹਨ ਜੋ ਸੁੰਦਰ ਰੂਪ ਵਾਲੇ ਘਨ੍ਹਈਆ ਜੀ ਹਨ ।

੫. ਮੁਨੀ ਜੀ ਕਹਿੰਦੇ ਹਨ ਕ੍ਰਿਸ਼ਨ ਜੀ ਨੂੰ ਕਿ ਤੁਸੀਂ ਬਹੁਤ ਵੱਡੇ ਬੀਰ ਜੋਧੇ ਹੋ ਜੋ ਇਸ ਤਰ੍ਹਾਂ ਪ੍ਰੇਮ ਨਾਲ ਕਹਿੰਦੇ ਹਨ ਜਿਸ ਦੇ ਕਹਿਣ ਢੰਗ ਵਿਚ ਬੜੀ ਸੁੰਦਰਤਾ ਸੀ । ਹੇ ਹਰੀ ਜੀ ਮੈਂ ਆਪ ਦੇ ਬਹੁਤ ਸਾਰੇ ਬੈਰੀਆਂ ਨੂੰ ਘੇਰ ਕੇ ਇਕੱਠੇ ਕਰਕੇ ਆਇਆ ਹਾਂ - ਤੁਸੀਂ ਹੁਣ ਐਉ ਉਹਨਾਂ ਦੇ ਪਿੱਛੇ ਲੱਗੋ ਜਿਵੇਂ ਸ਼ਿਕਾਰ ਖੇਡੀਦਾ ਹੈ ॥੭੯੪॥

੬. ਸ੍ਵੈਯਾ ॥ ਫੇਰ ਮੈਂ ਆਪਦੀ ਵਡਿਆਈ ਕਰਾਂਗਾ ਜਦੋਂ ਤੁਸੀਂ ਕੁਬਲਿਯਾ, ਪਹਾੜ ਜਿਹੇ ਹਾਥੀ ਨੂੰ ਮਾਰ ਦਿਉਗੇ । ਅਤੇ ਰੰਗ ਭੂਮੀ ਜੋ ਰਚੀ ਗਈ ਹੈ ਉਸ ਦੇ ਵਿਚ ਜਦੋਂ ਤੁਸੀਂ ਚੰਡੂਰ ਦੈਂਤ ਨੂੰ ਮਾਰ ਦਿਉਗੇ ।

੭. ਫਿਰ ਆਪ ਨੇ ਸਭ ਤੋਂ ਵਡੇ ਵੈਰੀ ਕੰਸ ਨੂੰ ਕੇਸਾਂ ਤੋਂ ਫੜ ਕੇ ਜਦੋਂ ਪਰਾਣ ਕਢ ਦਿਉਗੇ । ਜਦੋਂ ਤੁਸੀ ਬਹੁਤ ਸਾਰੇ ਵੈਰੀਆਂ, ਜਿਵੇਂ ਬਣ ਵੱਢੀਦਾ ਹੈ ਐਉਂ ਵਢ ਕੇ ਧਰਤੀ ਤੇ ਸੁੱਟ ਦਿਉਗੇ ॥੭੯੫॥

੮. ਦੋਹਰਾ ॥ ਨਾਰਦ ਮੁਨੀ ਕ੍ਰਿਸ਼ਨ ਜੀ ਨੂੰ ਇਹ ਗੱਲ ਕਹਿਕੇ ਬਿਦਾ ਹੋ ਗਿਆ ਅਤੇ ਮਨ ਵਿਚ ਕਹਿੰਦਾ ਹੈ । ਕਿ ਹੁਣ ਕੰਸ ਦੀ ਮੌਤ ਦੇ ਦਿਨ ਨੇੜੇ ਆ ਗਏ ਹਨ ॥੭੯੬॥

੯. ਸਮਾਪਤ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਵਿਚ ਕ੍ਰਿਸ਼ਨਾਵਤਾਰ ਤੇ ਮੁਨੀ ਨਾਰਦ ਵੱਲੋਂ ਕ੍ਰਿਸ਼ਨ ਜੀ ਨੂੰ ਸਾਰਾ ਭੇਤ ਦੇਣ ਦਾ ਪ੍ਰਸੰਗ ॥ ਸਮਾਪਤ ਹੈ ॥

---

੧੦. ਹੁਣ ਅੱਗੇ ਬਿਸ੍ਰਾ ਸੁਰ ਦੈਂਤ ਨਾਲ ਜੁਧੁ ॥

੧੧. ਦੋਹਰਾ ॥ ਉਹ ਕ੍ਰਿਸ਼ਨ ਜੀ ਗੋਪੀਆਂ ਨਾਲ ਖੇਲਦੇ ਹਨ ਜੋ ਆਦਿ ਕਾਲ ਤੋਂ ਲੈ ਕੇ ਮਾਇਆ ਤੋਂ ਰਹਿਤ ਹੈ । ਅਤੇ ਗੋਪੀਆਂ ਰਾਸ ਦੇ ਖੇਡ ਲਈ ਕੋਈ ਮੁੰਡੇ ਦਾ ਕੋਈ ਚੋਰ ਦਾ ਕੋਈ ਪਹਿਰੇਦਾਰ ਦਾ ਰੂਪ ਬਣ ਗਈ ਹੈ ॥੭੯੭॥

੧੨. ਸ੍ਵੈਯਾ ॥ ਕੇਸਵ (ਕ੍ਰਿਸ਼ਨ ਜੀ) ਦੇ ਨਾਲ ਗੋਪੀਆਂ ਬ੍ਰਿਜ ਦੀ ਧਰਤੀ ਤੇ ਪਾਵਨ ਖੇਲ ਹੋ ਰਿਹਾ ਹੈ । ਗੋਪੀਆਂ ਨੂੰ ਵੇਖਕੇ ਬਿਸ੍ਰਾ ਸੁਰ ਦੈਂਤ ਚੋਰ ਵਾਂਗ ਦਾਉ ਮਾਰ ਕੇ ਖਾਣ ਨੂੰ ਪੈ ਗਿਆ ।

੧੩. ਕੁਝ ਗੁਆਰ ਬਾਲ (ਮੁੰਡੇ) ਉਸਨੇ ਚੁਕ ਕੇ ਲਕੋ ਲਏ ਬਹੁਤ ਸਾਰੇ । ਉਸ ਨੂੰ ਫਿਰਦੇ ਨੂੰ ਹਰਿ ਜੀ ਨੇ ਵੇਖ ਲਿਆ । ਕ੍ਰਿਸ਼ਨ ਜੀ ਨੇ ਜਾ ਕੇ ਉਸ ਨੂੰ ਗਿੱਚੀ ਤੋਂ ਜਾ ਫੜਿਆ ਜੋਰ ਦੇ ਨਾਲ ਧਰਤੀ ਤੇ ਪਟਕਾ ਮਾਰਿਆ ॥੭੯੮॥

੧੪. ਦੋਹਰਾ ॥ ਬਿਸ੍ਰਾ ਸੁਰ ਨੂੰ ਮਾਰਕੇ ਸਾਧਾਂ ਦਾ ਇਹ ਕੰਮ ਕਰਕੇ। ਬਲਰਾਮ ਦੇ ਨਾਲ ਰਲ ਕੇ ਅਤੇ ਗੁਆਲ ਬਾਲਾਂ ਨੂੰ ਨਾਲ ਲੈ ਕੇ ਆਪਣੇ ਘਰੀਂ ਸ਼ਾਮ ਨੂੰ ਆ ਗਏ ॥੭੯੯॥

੧੫. ਐਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਤੇ ਕ੍ਰਿਸ਼ਨਾਵਤਾਰ, ਬਿਸਵਾਸੁਰ ਦੈਂਤ ਮਾਰਨ ਦਾ ਅਧਿਆਇ ਸੁਭ ਸਮੇਂ ਸਮਾਪਤ ਹੈ ।

---

੧੬. ਹੁਣ ਅੱਗੇ ਅਕ੍ਰੂਰ ਨੇ ਆ ਕੇ ਕ੍ਰਿਸ਼ਨ ਜੀ ਤੇ ਬਲ ਭਦਰ ਨੂੰ ਮਥਰਾ ਲੈ ਜਾਣ ਦਾ ਪ੍ਰਸੰਗ ਹੈ ।

੧੭. ਸ੍ਵੈਯਾ ॥ ਜਿਸ ਵੇਲੇ ਬੈਰੀ ਨੂੰ ਮਾਰ ਕੇ ਘਰ ਗਏ ਉਪ੍ਰੰਤ ਅਕ੍ਰੂਰ ਰਥ ਲੈ ਕੇ ਚੱਲ ਕੇ ਉਹਨਾਂ ਦੇ ਕੋਲ ਪਹੁੰਚ ਗਿਆ। ਜਿਸ ਨੇ ਕ੍ਰਿਸ਼ਨ ਜੀ ਨੂੰ ਵੇਖਕੇ ਨਮਸ਼ਕਾਰ ਕੀਤੀ ।

---

*(ਪੰਨਾ ੧੫੬ ਦੀ ਬਾਕੀ)*

ਤਿਨ੍ਹਾਂ ਦੀ ਵੰਸ ਵਿਚ ਹੋਇ ਰਾਜਿਆਂ ਦੇ ਕੀਤੇ ਜੱਗ-ਦਾਨ,, ਵਰਣਨ ਕਰਦਾ ਹਾਂ ॥

ਤਿਨ੍ਹਾਂ ਦੀ ਵੰਸ ਵਿਚ ਹੋਇ ਰਾਜਿਆਂ ਦੇ ਕੀਤੇ ਜੱਗ-ਦਾਨ,, ਵਰਣਨ ਕਰਦਾ ਹਾਂ ॥ ਤਿਨ੍ਹਾਂ ਦੀ ਵੰਸ ਵਿਚ ਹੋਇ ਰਾਜਿਆਂ ਦੇ ਕੀਤੇ ਜੱਗ-ਦਾਨ,, ਵਰਣਨ ਕਰਦਾ ਹਾਂ ॥ ਤਿਨ੍ਹਾਂ ਦੀ ਵੰਸ ਵਿਚ ਹੋਇ ਰਾਜਿਆਂ ਦੇ ਕੀਤੇ ਜੱਗ-ਦਾਨ,, ਵਰਣਨ ਕਰਦਾ ਹਾਂ ॥ ਦਾਨ-ਧਰਮ ਦਾ ਵਿਚਾਰ ਅਰੰਭ ਕਰ ਦਿੱਤਾ ਹੈ । ਪਤਾ ਨਹੀਂ ਇਹ ਕਥਾ ਕਿਤਨੇ ਕੁ ਛੰਦਾਂ ਵਿਚ ਸੰਪੂਰਣ ਬੱਸ ਅਗਲੇ ਛੰਦਾਂ ਵਿੱਚ ਸ੍ਰੀ ਦਸਮੇਸ਼ ਜੀ ਨੇ ਦਾਨ-ਧਰਮ ਦਾ ਵਿਚਾਰ ਅਰੰਭ ਕਰ ਦਿੱਤਾ ਹੈ । ਪਤਾ ਨਹੀਂ ਇਹ ਕਥਾ ਕਿਤਨੇ ਕੁ ਛੰਦਾਂ ਵਿਚ ਸੰਪੂਰਣ ਹੋਈ ਸੀ; ਨਵੇਂ ਸਿਰੇ ਇਸੇ ਗ੍ਰੰਥ ਨੂੰ ਸੰਪਾਦਨ ਕਰਨ ਸਮੇ ਮਸਾਂ ੩੩੬-ਛੰਦ ਮਿਲ ਸਕੇ ਸਨ 'ਸੋ' ਸੰਪਾਦਕਾਂ ਸੰਚੇ ਵਿੱਚ ਸੰਚਿ ਧਰੇ ਹਨ । ਮੁਮਕਿਨ ਹੈ, ਰਾਜ ਧਰਮ ਤੇ ਭੋਗ-ਧਰਮ ਚਰਿਤ੍ਰੋ ਪਾਖਯਾਨ ਵਿੱਚ ਆ ਚੁਕੇ ਹੋਣ, ਤੇ ਮੋਕਸ਼ ਕਰਮ 'ਜਾਪੁ' ਤੇ ਅਕਾਲ ਉਸਤਤਿ ਆਦਿ ਸਿਰ ਲੇਖ ਵਾਲੇ ਛੰਦਾਂ ਵਿੱਚ ॥ ਇਨ੍ਹਾਂ ਵਿਚੋਂ ਚਰਿਤ੍ਰੋ ਪਾਖਯਾਨ, ਆਪ ਸੰਮਤ ੧੭੫੪ ਦੇ ਅੱਧ ਤਕ ਲਿਖ ਚੁਕੇ ਸਨ । ਪਰ ਓਦੋਂ ਅਜੇ ਬਚਿੱਤ੍ਰ ਨਾਨਕ ਗ੍ਰੰਥ ਵਾਂਗ ਇਸ ਗ੍ਰੰਥ ਦਾ ਫੁਰਨਾ ਤੇ ਸਿਰਲੇਖ (ਗਿਆਨ ਪ੍ਰਬੋਧ) ਰੂਪਮਾਨ ਨਹੀ ਸਨ ਹੋਇ । ਸੰਮਤ ੧੭੫੫ ਹਾੜ੍ਹ ਤਕ, ਦਾਨ-ਧਰਮ ਦੀ- ਰਚਨਾ ਕਰਕੇ ਚਰਿਤ੍ਰ ਪਾਖਯਾਨ ਵੀ ਉਸ ਦੇ ਨਾਲ ਮਿਲਾ ਦਿੱਤਾ ਗਿਆ। ਠੀਕ ਉਸੇ ਤਰ੍ਹਾਂ ਜਿਵੇ ਪਹਿਲੋਂ ਲਿਖੀ ਕ੍ਰਿਸ਼ਨ ਕਥਾ, ਮਗਰੋਂ ਲਿਖੇ ਬਚਿਤ੍ਰ ਨਾਟਕ ਗ੍ਰੰਥ ਵਿੱਚ ਪ੍ਰੋਈ ਗਈ ਸੀ ।

**ਅਸ ਫੋਕਟ (ਫੁਟਕਲ) ਛੰਦ** - ਇਸ ਸਿਰ ਨਾਵੇਂ ਹੇਠ ਅਕਸਰ ਬੀੜਾਂ ਵਿੱਚ ਪ੯ ਛੰਦ ਲਿਖੇ ਲਭਦੇ ਹਨ । ਇਨ੍ਹਾਂ ਵਿਚੋਂ ਬਹੁਤੇ ਕ੍ਰਿਸ਼ਨ ਕਥਾ ਤੇ ਚਰਿਤ੍ਰਾਂ ਨਾਲ ਸਬੰਧ ਰਖਦੇ ਹਨ । ਕੁਝ ਕੁ ਗ੍ਰੰਥ ਕਰਤਾ ਜੀ ਦੀ ਆਪਣੀ ਕਥਾ ਨਾਲ ਵੀ । ਇਸ ਤਰ੍ਹਾ ਇਨ੍ਹਾਂ ਛੰਦਾਂ ਦੀ ਉਹੋ ਹੈਸੀਅਤ ਹੈ ਜੋ ਆਦਿ ਗ੍ਰੰਥ ਸਾਹਿਬ ਵਿਚ ਵਾਰਾਂ ਤੇ ਵਧੀਕ ਸਲੋਕਾਂ ਦੀ । ਇਨ੍ਹਾਂ ਦੇ ਲਿਖਣ ਦਾ ਸਮਾਂ ਉਹੋ ਸਮਝਣਾ ਚਾਹੀਦਾ ਹੈ, ਜੋ ਸਬਧੰਤ ਪੁਸਤਕਾਂ ਜਾ ਗ੍ਰੰਥਾਂ ਦਾ ਹੈ। ਇਕੜ-ਦੁਕੜ ਛੰਦ ਸੰਮਤ ੧੭੫੫ ਤੋ ਬਾਅਦ ਦਸਾਂ ਵਰ੍ਹਿਆਂ ਵਿਚ ਉਚਾਰਨ ਹੋਇ ਹਨ । ਜਿਹਾ ਕਿ ਜਾਗਤ ਜੋਤਿ ਜਪੈ ਨਿਸ ਬਾਸੁਰ......ਤੇ ਸੁਣ ਕੇ ਸੱਦ ਮਾਹੀ ਦਾ ਮੇਹੀ.....ਆਦਿ ਤੁਕਾ ਤੇ ਅਰੰਭ ਹੋਣ ਵਾਲੇ ॥

ਜਫਰ ਨਾਮਾ- ਸੰਮਤ ੧੭੬੨-੬੩ ਵਿਚ ਗੁਰੂ ਸਾਹਿਬ ਨੇ ਚੌਦਾ ਸੈ ਫਾਰਸੀ ਬੈਤਾਂ ਲਿਖੀਆਂ ਤੇ ਮੁਲਾਕਾਤ ਵਾਸਤੇ ਬਾਦਸ਼ਾਹ ਵਲਿ ਲਿਖੀ ਅਰਜ਼ਦਾਸ਼ਤ ਨਾਲ ਆਪਣੀ ਹਕੀਕਤ ਦੱਸਣ ਵਾਸਤੇ ਔਰੰਗ ਜ਼ੇਬ ਪਾਸ ਭੇਜੀਆਂ, ਜਿਨਾਂ ਨੂੰ ਇਕ ਦਾਸਤਾਨ-ਜਿਸ ਵਿਚ ਆਪਣੀ ਸਰਗੁਜ਼ਤ ਬਿਆਨ ਕੀਤੀ ਹੈ- ਤੇ ੧੧-ਹਕਾਇਤਾਂ-ਜੋ ਬਾਦਸ਼ਾਹ ਦੇ ਫਰਜ਼ ਤੇ ਘਾਟੇ ਦਰਸਾਣ ਹਿਤ ਮਿਸਾਲਾਂ ਦੇ ਤੌਰ ਪੁਰ ਲਿਖੀਆਂ ਸਨ- ਇਸ ਰਚਨਾ ਦੇ ਨਾਲ ਭੇਜੀ ਗਈ, ਅਰਜ਼ਦਾਤ ਦਾ ਪਤਾ ਪੁਰਾਣੀਆਂ ਲਿਖਤਾ ਤੋਂ ਇਸ ਤਰਾਂ ਮਿਲਦਾ ਹੈ ॥

੧) ਕਵੀ ਸੈਨਾ ਪਤਿ 'ਖਾਲਸਾ' ਜੰਗ ਮੁਕਤਸਰ ਤੋਂ ਬਾਦ ਦਸਦਾ ਹੈ

ਸਵੈਯਾ ॥

ਭਾਜ ਤੁਰਕਨ ਮੈਦਾਨ ਛੋਡੇ ਤਬੈ, ਖੇਤ ਸਿੰਘਨ ਕੇ ਹਾਥ ਅਜੋ ॥ ਕੀਉ ਬੀਚਾਰ ਕਰਤਾਰ[1] ਮਨ ਮੈ ਇਤੋ, ਸ਼ਾਹ ਕੋ ਭੇਦ ਚਹੀਜੇ ਸੁਨਾਜੋ ॥ ਦਜਾ ਕੋ ਸਿੰਧਾਤਿਹ ਸਾਜਿ-ਸੀਗਾਰ ਕੇ, ਵਾਸ਼ੀ ਕਰਤਾਰ ਕਰਕੈ ਪਠਾਜੋ ॥ ਕਹੀ ਤਸਲੀਮ ਤਿਹ ਹੁਕਮ ਕੋ ਦੇਖਕੈ, ਸੀਸ ਪੈ ਬਾਂਧਿ ਤਾਤੇ ਸਿਧਾਜੋ ॥੧੩॥੫੬੦॥

ਚੌਪਈ—

ਤਾ ਮੈ ਲੀਲਾ ਲਿਖੀ ਅਪਾਰਾ ॥ ਭਾਂਤਿ ਭਾਂਤਿ ਸੈ ਸ਼ਾਹ ਬਿਚਾਰਾ ॥ ਤਾਕੀ ਤਨਕ ਭਨਕ ਇਮ ਕਹੀ ॥ ਸਰਬ ਕਾਥਾ ਕੀ ਮਿਤ ਨਹੀਂ ਲਹੀ ॥੩੨॥੫੭੯॥

ਸਵੈਯਾ—

ਸ਼ਾਹਿ ਔਰੰਗ ਕੋ ਲਿਖਾ ਇਹ ਭਾਂਉ ਸੋ, ਚਾਹਤਾ ਆਪ ਤੁਹਿ ਪਾਸ ਆਯੋ ॥ ਕੌਲ ਬਿ-ਕੋਲ ਸਭ ਲੋਗ ਤੇਰੇ ਭਏ, ਜੰਗ ਕੋ ਭੇਦ ਐਸੇ ਬਤਾਯੋ ॥ ਰਾਵ-ਰਾਜੇ ਘਨੇ ਆਨਿ ਰਨ ਮੈ ਤਨੇ, ਭਏ ਹੈ ਅਨਮਨੇ ਤਿਤਨ ਘਾਯੋ ॥ ਦੇਖਿ ਕੈ ਚੇਤ ਬੀਚਾਰ ਏਤਾ ਖਹੀ, ਸਿੰਘ ਤੁਹਿ ਪਾਸ ਖਾਤੇ ਪਠਾਯੋ ॥੩੩॥੫੮੦॥

ਭੁਜੰਗ ਪ੍ਰਯਾਤ ਛੰਦ ॥—

ਮਹਾਂ ਬੋਲ ਹੈ ਸੀਸ ਪੈ ਜਾਨ ਤੇਰੇ ॥ ਭਏ ਕਉਲ ਬੇਕਉਲ ਸੋ ਲੋਗ ਤੇਰੇ ॥ ਲਿਖਾ ਹੈ ਤੁਝੇ ਈਮਾਨ ਸੰਗੇ ॥ ਕਰੋਗੇ[1] ਕਹਾ ਜੀਵ ਕਰਤਾ ਮੰਗੇ ॥ ੩੪॥੫੮੧॥ ਸੁਖਨ ਮਰਦ ਕੋ ਜਾਨ ਮੈਂ ਜਾਨ ਰਾਖੈ ॥ ਸੁਖਨ ਬੇਸੁਖਨ ਅਉਰ ਕੀ ਅਉਰ ਭਾਖੈ ॥ ਦਿਲੋਂ ਜਾਨ ਸੇ ਕਮ ਕੋ ਜਾਨ ਕੀਜੈ ॥ ਕਰੋਗੇ ਜ਼ਰੂਰੀ ਨਹੀਂ ਢੀਲ ਕੀਜੇ ॥੩੫॥੫੮੨॥ ਬਾ ਫਰਮਾਨ ਕੋ ਤਿਆਰ ਕੈ ਭੇਜ ਦੀਜੈ ॥ ਲਿਖਾ[2] ਠਉਰ ਹੀ ਠਉਰ ਕੋ ਆਪ ਕੀਜੈ ॥ ਹੁਕਮ ਸ਼ਾਹ ਕਾ

*(ਬਾਕੀ ਪੰਨਾ ੧੫੮ ਤੇ)*

ਬਿਚਲਾਇਕੈ ॥ [੧]ਸਾਦਕ ਫਰੀਦ ਸੇਖ ਭਲੇ ਬਿਧ ਜੁੱਝ ਕੀਨੋ ਭੂਪ ਤਨ ਘਾਇ ਗਿਰਿਓ ਆਪ ਘਾਇ ਖਾਇਕੈ ॥ [੨]ਐਸੀ ਭਾਂਤਿ ਹੇਰ ਕੈ ਨਿਬੇਰ ਦੀਨੇ ਸੂਰ ਸਬੈ ਆਪ ਬ੍ਰਿਜਰਾਜ ਤਾ ਕੇ ਉਠੇ ਗੁਨ ਗਾਇਕੈ ॥੧੫੯੫॥ ਦੋਹਰਾ ॥ [੩]ਦੇਖ ਜੁਧਿਸਟਰਿ ਓਰ ਪ੍ਰਭ ਅਪਨੋ ਭਗਤਿ ਬਿਚਾਰ ॥ ਤਿਹ ਨ੍ਰਿਪ ਕੋ ਪਉਰਖ ਸੁਜਸੁ ਮੁਖ ਸੇ ਕਹ੍ਯੋ ਸੁਧਾਰ ॥੧੫੯੬॥ ਕਬਿਤੁ ॥ [੪]ਭਾਰੇ ਭਾਰੇ ਸੂਰਮਾ ਸੰਘਾਰ ਡਾਰੇ ਮਹਾਰਾਜ ਜਮ ਕੀ ਜਮਨ ਕੀ ਘਨੀ ਹੀ ਸੈਨਾ ਛਈ ਹੈ ॥ ਸਸ ਕੀ ਸੁਰੇਸ ਕੀ ਦਿਨੇਸ ਕੀ ਧਨੇਸ ਕੀ ਲੁਕੇਸ ਹੂ ਕੀ ਚਮੂੰ ਮ੍ਰਿਤਲੋਕ ਕੰਉ ਪਠਈ ਹੈ ॥ [੫]ਭਾਜਗੇ ਜਲੇਸ ਸੇ ਗਨੇਸ ਸੇ ਗਨਤ ਕਉਨ ਅਉਰ ਹਉ ਕਹਾ ਕਹੋ ਪਸ੍ਵੇਸਿ ਪੀਠ ਦਈ ਹੈ ॥ ਜਾਦਵ ਸਬਨ ਤੇ ਨ ਡਰਿਓ ਰੀਝ ਲਰਿਓ ਹਾ ਹਾ ਦੇਖੋ ਨ੍ਰਿਪ ਹਮ ਤੇ ਬਜਾਇ ਬਾਜੀ ਲਈ ਹੈ ॥੧੫੯੭॥ [੬]ਰਾਜਾ ਜੁਧਿਸਟਰ ਬਾਚ ॥ ਦੋਹਰਾ ॥ [੭]ਕਹਿਓ ਜੁਧਿਸਟਰਿ ਨਿਮ੍ਰ ਹੁਇ ਸੁਨੀਯੈ ਸ੍ਰੀ ਬ੍ਰਿਜਰਾਜ ॥ ਯਹ ਸਮਾਜੁ ਤੁਮਹੀ ਕੀਯੋ ਕਉਤਕ ਦੇਖਨ ਕਾਜ ॥੧੫੯੮॥ ਚੌਪਈ ॥ [੮]ਯੋਂ ਨ੍ਰਿਪ ਹਰਿ ਸੋ ਬਚਨ ਸੁਨਾਏ ॥ ਬਹੁਰੋ ਉਨ ਭਟ ਮਾਰ ਗਿਰਾਏ ॥ ਪੁਨ ਮਲੇਛ ਕੀ ਸੈਨਾ ਧਾਈ ॥ ਨਾਮ ਤਿਨਹੁ ਕਬਿ ਦੇਤ ਬਤਾਈ ॥੧੫੯੯॥ ਸ੍ਵੈਯਾ ॥ [੧੦]ਨਾਹਰਿ ਖਾਨ ਝੜਾਝੜ ਖਾਂ ਬਲਬੀਰ ਬਹਾਦਰ ਖਾਨ ਤਬੈ ॥ ਪੁਨ ਖਾਨ ਨਿਹੰਗ ਭੜੰਗ ਝੜੰਗ ਲਰੇ ਰਨ ਆਗੇ ਡਰੇ ਨ ਕਬੈ ॥ [੧੧]ਜਿਹ ਰੂਪ ਨਿਹਾਰ ਡਰੈ ਦਿਗਪਾਲ ਮਹਾ ਭਟ ਤੇ ਕਬਹੂ ਨ ਦਬੈ ॥ ਕਰਿ ਬਾਨ ਕਮਾਨ ਧਰੇ ਅਭਿਮਾਨ ਸੋਂ ਆਇ ਪਰੇ ਤਬ ਖਾਨ ਸਬੈ ॥੧੬੦੦॥ [੧੨]ਜਾਹਦ ਖਾਨ ਹੁਜੱਬਰਖਾਨ ਸੁ ਵਾਹਦ ਖਾਨ ਗਏ ਸੰਗ ਸੂਰੇ ॥ ਚਉਪ ਚਹੂ ਦਿਸ ਤੇ ਉਮਗੇ ਚਿਤ ਮੈ ਚਪਰੇਸ ਕੇ ਮਾਰ ਮਰੂਰੇ ॥ [੧੩]ਗੋਰੇ ਮਲੇਛ ਚਲੇ ਨ੍ਰਿਪ ਪੈ ਇਕ ਸ੍ਯਾਹ ਮਲੇਛ ਚਲੇ ਇਕ ਭੂਰੇ ॥ ਭੂਪ ਸਰਾਸਨ ਲੈ ਤਬਹੀ ਸੁ ਅਚੂਰ ਬਡੇ ਛਿਨ ਭੀਤਰ ਚੂਰੇ ॥੧੬੦੧॥ ਸ੍ਵੈਯਾ ॥[੧੪] ਕੋਪ ਮਲੇਛਨ ਕੀ ਪ੍ਰਤਨਾ ਸੁ ਦੁਧਾ ਕਰਿਕੈ ਸਤਿ ਧਾ ਕਰਿ ਡਾਰੀ ॥ ਬੀਰ ਪਰੇ ਕਹੂੰ ਬਾਜ ਮਰੇ ਕਹੂੰ ਝੂਮ ਗਿਰੇ ਗਜਿ ਭੂ ਪਰਿ ਭਾਰੀ ॥ [੧੫]ਘੂਮਤਿ ਹੈ ਕਹੂੰ ਘਾਇ ਲਗੈ ਭਟ ਬੋਲ ਸਕੈਂ ਨ ਗਏ ਬਲੁ ਹਾਰੀ॥ ਆਸਨ ਲਾਇ ਮਨੋ ਮੁਨ ਰਾਇ ਲਗਾਵਤ ਧਿਆਨ ਬਡੇ ਬ੍ਰਤਧਾਰੀ ॥੧੬੦੨॥ ਸ੍ਵੈਯਾ ॥ [੧੬]ਜੁੱਧੁ ਇਤੋ ਜਬ ਭੂਪ ਕੀਓ ਤਬ ਨਾਹਰਿ ਖਾਂ ਰਿਸਿ ਕੈ ਅਟਿਕ੍ਯੋ॥ ਹਥਿਆਰ ਸੰਭਾਰ ਹਕਾਰ ਪਰਿਓ ਜੁ ਸਮਾਜ ਮੈ ਬਾਜ ਹੁਤੋ ਮਟਿਕ੍ਯੋ ॥ [੧੭]ਖੜਗੇਸ ਤਿਨੈ ਗਹਿ ਕੇਸਨ ਤੇ ਝਟਿਕ੍ਯੋ

---

(ਪੰਨਾ ੩੫੭ ਦੀ ਬਾਕੀ)

ਤੇਰਾ ਦਾਸਨਿ ਦਾਸਾ ਕਹਉ ਰਾਇ ॥ ਜਗ ਜੀਵਨ ਜੁਗਤਿ ਨ ਮਿਲੈ ਕਾਇ ॥੧॥ਰਹਾਉ ॥
ਤੇਰੀ ਮੂਰਤਿ ਏਕਾ ਬਹੁਤ ਰੂਪ ॥ ਕਿਸ ਪੂਜ ਚੜਾਵਉ ਦੇਉ ਧੂਪ ॥ ਤੇਰਾ ਅੰਤ ਨ ਪਾਇਆ ਕਹਾ ਪਾਇ ॥
ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥ ਤੇਰੇ ਸਠਿ ਸੰਬਤ ਸਭਿ ਤੀਰਥਾ ॥ ਤੇਰਾ ਸਚੁ ਨਾਮੁ ਪਰਮੇਸਰਾ ॥
ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥ ਅਣਜਾਣਤ ਨਾਮੁ ਵਖਾਣੀਐ ॥੩॥ ਨਾਨਕੁ ਵੇਚਾਰਾ ਕਿਆ ਕਹੈ ॥
ਸਭਿ ਲੋਕੁ ਸਲਾਹੇ ਏਕ ਸੈ ॥ ਸਿਰ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥ ਅੰਗ ੧੧੬੮॥ਮ:੧॥
ਪਰ ਇਹਨਾਂ ਭਲੇ ਪੁਰਸ਼ਾ ਨੂੰ ਨਿਰੰਕਾਰ ਦਾ ਹੋਰ ਕੋਈ ਨਾਮ ਨਹੀਂ ਭਾਉਂਦਾ, ਜਦਕਿ ਗੁਰਬਾਣੀ ਵਿਚ ਸਾਰੇ ਨਾਮ ਮਿਕਸ ਕਰਕੇ ਵਰਤੇ ਗਏ ਹਨ ।

੧ ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥
ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥ਪੰ:੩੦੫॥ਮ:੪॥

੨ ਜਾ ਕਰਤਾ ਵਲ ਤਾ ਸਭੁ ਕੋ ਵਲਿ ਸਭਿ ਦਰਸੁ ਦੇਖਿ ਕਰਹਿ ਸਾਬਾਸਿ ॥
ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ ॥ ਗੁਰ ਪੂਰੇ ਕੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖ ਪਾਇਆ ॥ ਗੁਰਿ ਪੂਰੇ ਦਾਨ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥ ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥
ਜਨ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥੨॥

੩ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪ੍ਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਉਪਦੇਸ

(ਬਾਕੀ ਪੰਨਾ ੩੫੯ ਤੇ)

੧. ਅਤੇ ਆਪ ਮਨ ਵਿਚ ਬੜਾ ਖੁਸ਼ ਹੋਇਆ ਜੋ ਮੈਨੂੰ ਘਰ ਹੀ ਮਿਲ ਗਏ ਹਨ । ਜਿਹੜੀ ਗੱਲ

੨. ਕੰਸ ਨੇ ਉਸਨੂੰ ਕਹੀ ਸੀ ਉਹ ਕ੍ਰਿਸ਼ਨ ਜੀ ਨੂੰ ਦਿਸ ਕੇ ਮਿੱਠੀਆਂ ਗੱਲਾਂ ਕਰਕੇ ਕ੍ਰਿਸ਼ਨ ਜੀ ਨੂੰ ਖੁਸ਼ ਕੀਤਾ । ਕਿਉਂਕਿ ਕੰਸ ਨੇ ਉਸ ਨੂੰ ਕਿਹਾ ਸੀ ਕਿ ਜਿਵੇਂ ਅੰਕਸ ਦੇ ਨਾਲ ਹਾਥੀ ਨੂੰ ਜਿਧਰ ਨੂੰ ਚਾਹੋ ਮੋੜ ਲਈ ਦਾ ਹੈ ਤਿਵੇਂ ਹੀ ਗੱਲਾਂ ਦੇ ਨਾਲ ਕ੍ਰਿਸ਼ਨ ਜੀ ਨੂੰ ਨਾਲ ਲੈ ਆ ॥੭੬੦॥

੩. ਕ੍ਰਿਸ਼ਨ ਜੀ ਨੇ ਉਸ ਦੀਆਂ ਗੱਲਾਂ ਸੁਣਕੇ ਪਿਤਾ ਨੰਦ ਦੇ ਘਰ ਗਏ ਤੇ ਜਾ ਕੇ ਇਹ ਗੱਲ ਉਸ ਨੂੰ ਦੱਸੀ ਕਿ ਮੈਨੂੰ ਹੁਣੇ ਅਕ੍ਰੂਰ ਦੇ ਰਾਹੀਂ ਬੁਲਾਇਆ ਹੈ ਮਥੁਰਾ ਦੇ ਰਾਜੇ ਕੰਸ ਨੇ॥

੪. ਕ੍ਰਿਸ਼ਨ ਜੀ ਦਾ ਮੁੱਖ ਵੇਖਦੇ ਹੋਏ ਬਾਬਾ ਨੰਦ ਨੇ ਕਿਹਾ ਕਿ ਸੁਖ ਤਾ ਹੈ ਭਾਵ ਉਸ ਦਾ ਬੁਲਾਉਣਾ ਸੁਖ ਦਾ ਨਹੀਂ ਹੋ ਸਕਦਾ ਤਾਂ ਕੋਲੋਂ ਬਲਰਾਮ ਬੋਲ ਪਿਆ ਸੁਖ ਕਾਹਦੀ ਹੈ ਜਦੋਂ ਉਸ ਨੇ ਸਾਨੂੰ ਐਸ ਤਰ੍ਹਾਂ ਬੁਲਾਇਆ ਹੈ ॥੭੬੧॥

੫. ਅਗੇ ਪੜ੍ਹੋ ਕ੍ਰਿਸ਼ਨ ਜੀ ਦਾ ਮਥਰਾ ਵਿਚ ਆਉਣਾ ॥

੬. ਸ੍ਵੈਯਾ॥ ਕੁਝ ਗੁਆਲੇ ਨਾਲ ਲੈ ਲਏ ਜਦੋਂ ਅਕ੍ਰੂਰ ਦੀਆਂ ਗੱਲਾਂ ਸੁਣੀਆਂ ਬ੍ਰਿਜ ਰਾਜ (ਕ੍ਰਿਸ਼ਨ ਜੀ) ਮਥਰਾਂ ਨੂੰ ਤਦੇ ਤੁਰ ਪਏ । ਕੁਝ ਬੱਕਰੇ ਨਾਲ ਲੈ ਲਏ ਤੇ ਬਹੁਤ ਸਾਰਾ ਦੁੱਧ ਕ੍ਰਿਸ਼ਨ ਜੀ ਤੇ ਮੁਸਲੀਧਰ ਨੇ ਅੱਗੇ ਰੱਖ ਲਿਆ ।

੭. ਜਿਸ ਦੇ ਦ੍ਰਸ਼ਨ ਕਰਨ ਨਾਲ ਮਨ ਨੂੰ ਬੇਅੰਤ ਸੁਖ ਸ਼ਾਂਤੀ ਹੁੰਦੀ ਹੈ ਅਤੇ ਜਿਸ ਦੇ ਦ੍ਰਸ਼ਨ ਕਰਨ ਨਾਲ ਪਾਪ ਭੱਜ ਜਾਂਦੇ ਹਨ । ਜਾਣੋ ਕਿ ਗੁਆਲਿਆਂ ਦੇ ਬਣਾ ਵਿਚ ਕ੍ਰਿਸ਼ਨ ਜੀ ਸ਼ੇਰ ਦੀ ਨਿਆਈਂ ਲਗਦੇ ਹਨ ॥੭੬੨॥

੮. ਦੋਹਰਾ ॥ ਜਿਸ ਵੇਲੇ ਮਾਤਾ ਜਸੋਧਾਂ ਨੇ ਕ੍ਰਿਸ਼ਨ ਜੀ ਦੇ ਮਥਰਾ ਜਾਣ ਦੀ ਗੱਲ ਸੁਣੀ । ਉਹ ਉਦੋਂ ਹੀ ਰੋਣ ਲੱਗ ਪਈ ਅਤੇ ਸੱਤੇ ਸੁਧਾਂ ਭੁਲਾ ਦਿੱਤੀਆਂ ॥੭੬੩॥

੯. ਸਵੈਯਾ ॥ ਜਿਸ ਵੇਲੇ ਮਾਤਾ ਜਸੋਧਾਂ ਰੋਂਦੀ ਹੈ ਤਾਂ ਆਪਣੇ ਮੁਖ ਤੋਂ ਕਹਿੰਦੀ ਹੈ ਇਸ ਤਰ੍ਹਾਂ । ਕਿ ਕੋਈ ਦਰਦੀ ਸਾਡਾ ਇਹੋ ਜਿਹਾ ਹੈ ਜਿਹੜਾ ਹਰਿ ਨੂੰ ਜਾਂਦੇ ਨੂੰ ਰੋਕ ਕੇ ਮੋੜ

੧੦. ਕੇ ਬ੍ਰਿਜ ਵਿਚ ਰੱਖ ਲਵੇ । ਕੋਈ ਇਹੋ ਜਿਹਾ ਦਿਲ ਦਾ ਤਕੜਾ ਹੈ ਜਿਹੜਾ ਰਾਜੇ ਸਾਹਮਣੇ ਜਾ ਕੇ ਕੰਸ ਨੂੰ ਕੋਈ ਗੱਲ ਕਹਿ ਸਕੇ । ਦੁਖ ਦੀ ਲੱਦੀ ਹੋਈ ਦਾ ਚਿਹਰਾ ਉਤਰ ਗਿਆ ਹੈ ਅਤੇ ਬੇਹੋਸ਼ ਹੋ ਕੇ ਧਰਤੀ ਤੇ ਡਿਗ ਪਈ ਮੁੜ ਕੇ ਕੋਈ ਗੱਲ ਨਾ ਕਹਿ ਸਕੀ ॥੭੬੪॥

੧੧. ਸ੍ਵੈਯਾ ॥ ਜਿਸ ਨੂੰ ਬਾਰਾਂ ਮਹੀਨੇ ਪੇਟ ਵਿਚ ਰਖਜਾ ਸੀ ਤੇਰਾਂ ਕੱਤਕ ਦੇ ਮਹੀਨੇ ਭਾਵ ੧੩ ਸਾਲ ਹੋ ਗਏ ਹਨ ਜਨਮ ਨੂੰ । ਉਸ ਵੇਲੇ ਤੋਂ ਪਾਲ ਕੇ ਜਿਸ ਨੂੰ ਵੱਡਾ ਕੀਤਾ ਸੀ ਉਹ ਤੇ ਉਸ ਦਾ ਬਲਰਾਮ ਭਾਈ

੧੨. ਉਸੇ ਕੰਮ ਦੇ ਵਾਸਤੇ ਕੰਸ ਨੇ ਬੁਲਾ ਲਿਆ ਹੈ ਬਾਸਦੇਵ ਦਾ ਪੁਤ੍ਰ ਕਰਕੇ । ਹੁਣ ਸਾਡੇ ਭਾਗ ਦੇ ਵਿਚ ਕ੍ਰਿਸ਼ਨ ਜੀ ਨਹੀਂ ਰਿਹਾ—ਭਾਵ ਕੰਸ ਨੇ ਮਰਵਾ ਦੇਣਾ ਹੈ ॥੭੬੫॥

੧੩. ਦੋਹਰਾ॥ ਰਥ ਉੱਪਰ ਚੜ੍ਹਕੇ ਕ੍ਰਿਸ਼ਨ ਜੀ ਮਹਾਰਾਜ ਜੀ ਚਲੇ ਗਏ ਘਰ ਛੱਡ ਕੇ । ਹੁਣ ਤੁਸੀਂ ਗੋਪੀਆਂ ਦੇ ਰੁਦਨ ਕਰਨ ਦੀ ਕਥਾ ਸੁਣੋ ਐ ਸੰਤੋ ਜਿਵੇਂ ਉਹ ਹੋਈ ॥੭੬੬॥

੧੪. ਸ੍ਵੈਯਾ ॥ ਜਿਸ ਵੇਲੇ ਗੋਪੀਆਂ ਨੇ ਕ੍ਰਿਸ਼ਨ ਜੀ ਦੇ ਜਾਣ ਦੀ ਗੱਲ ਸੁਣੀ ਤਾਂ ਉਹਨਾਂ ਦੇ ਨੇਤਰਾਂ ਵਿਚੋਂ ਪਾਣੀ ਵਹਿ ਤੁਰਿਆ ਹੈ । ਉਹਨਾਂ ਦੇ ਮਨ ਵਿਚ ਕਈ ਤਰ੍ਹਾਂ ਦੀਆਂ ਮਿਣਤੀਆਂ ਆ ਗਈਆਂ ਅਤੇ ਚਿੰਤਾ ਖੜੀ ਹੋ ਗਈ ਸੁਖ ਸ਼ਾਂਤੀ ਸਾਰੀ ਮਨ ਤੋਂ ਚਲੀ ਗਈ ਹੈ ।

੧੫. ਜਿਤਨੇ ਵੀ ਉਹਨਾਂ ਦੇ ਅੰਦਰ ਜੁਆਨੀ ਜਾਂ ਜੋਬਨ ਦੇ ਸੁਖ ਸਨ ਉਹ ਸਾਰੇ ਸੁਖ ਦੁਖ ਦੀਆ ਲਕੜਾਂ ਦੀ ਅੱਗ ਵਿਚ ਸੜ ਗਏ ਹਨ । ਉਹਨਾਂ ਕੋਲੋਂ ਹੁਣ ਕੁਝ ਮੁਖ ਤੋਂ ਬੋਲਿਆ ਨਹੀਂ ਜਾਂਦਾ ਕਿਉਂਕਿ ਉਹਨਾਂ ਦਾ ਮਨ ਕ੍ਰਿਸ਼ਨ ਜੀ ਦੀ ਪ੍ਰੀਤ ਦੇ ਵਿਚ ਸੜ ਗਿਆ ਹੈ ॥੭੬੭॥

੧੬. ਸ੍ਵੈਯਾ ॥ ਜਿਸ ਦੇ ਨਾਲ ਮਿਲਕੇ ਗੀਤ ਗਾਇਆ ਕਰਦੀਆਂ ਸਨ ਜਿਸਦੇ ਨਾਲ ਮਿਲ ਕੇ ਅਖਾੜੇ ਲਗਦੇ ਸਨ ਜਿਸ ਦੇ ਵਾਸਤੇ ਲੋਕਾਂ ਦੇ ਉਪਹਾਸ ਦੀਆਂ ਗੱਲਾਂ ਸਹੀਆਂ, ਜਿਸਦੇ ਨਾਲ ਫਿਰਦਿਆਂ ਕੋਈ ਸੰਗ ਸੁਬਾਹ ਦੀ ਵੀਚਾਰ ਨਹੀਂ ਕੀਤੀ

੧੭. ਜਿਸ ਨੇ ਸਾਡੇ ਲਈ ਬਹੁਤ ਪ੍ਰੇਮ ਕਰਕੇ ਲੜਕੇ

---

☛ *(ਪੰਨਾ ੧੫੮ ਦੀ ਬਾਕੀ)*
ਬਚਨ ਕੀਤਾ, ਅਦਬ ਨਾਲ, ਪੋਥੀ ਅਉਰੰਗੇ ਦੇ ਹਥਿ ਦੇਣੀ ॥ ਤਿਨ ਕਹਿਆ : ਜੀ ਤੇਰੀ ਕ੍ਰਿਪਾ, ਤੇਰੇ ਬਲ ਕਰ ਉਸ ਹੈ ਲੈਣੀ ॥ ਮੈਂ ਹਾਂ ਜੀਉ ਮਨੁੱਖ ਬਲ ਹੋਣਾ ਤੇਰਾ ॥ ਸੀਸ ਲੱਗਾ ਪਵਿਤ੍ਰ ਹੋਸੀ ਮੇਰਾ ॥੫੬੪॥

ਮਹੀ-ਉਲ-ਦੀਨ 'ਬੂਟੇ ਸ਼ਾਹ' ਨੇ ਭੀ ਲਗ-ਪਗ ਬੰਸਾਵਲੀ ਨਾਮੇ ਵਾਲਾ ਬਿਆਨ ਹੀ ਲਿਖਿਆ ਹੈ ॥ ਤਾਰੀਖ ਪੰਜਾਬ (ਫ਼ਾਰਸੀ) ਦੇ ਲਿਖਾਰੀ ਗੁਲਾਮ ਮਹੀ-ਉਲ-ਦੀਨ 'ਬੂਟੇ ਸ਼ਾਹ' ਨੇ ਭੀ ਲਗ-ਪਗ ਬੰਸਾਵਲੀ ਨਾਮੇ ਵਾਲਾ ਬਿਆਨ ਹੀ ਲਿਖਿਆ ਹੈ ॥

ਇਸ ਕਿਸਮ ਦੀ ਲਿਖਤ ਬਾਦਸ਼ਾਹ ਪਾਸ ਪਹੁੰਚਣ ਦਾ ਸਬੂਤ ਉਸ ਵਕਤ ਦੇ ਸਰਕਾਰੀ ਰੀਕਾਰਡ ਵਿਚੋਂ ਵੀ ਮਿਲਦਾ ਹੈ ਔਰੰਗਜੇਬ ਦੇ ਖਾਸ ਮੁਨਸ਼ੀ ਮਿਰਜਾ ਅੱਨਾਯਤੁੱਲਾ ਖਾਨ 'ਇਸਮੀ' ਦੇ ਸੰਪਾਦਤ ਕੀਤੇ (ਅਹਿਕਾਮਿ ਆਲਮਗੀਰੀ) ਲਿਖਤੀ ਦੀ ਇਕ ਸੈਂਚੀ ਉੱਤਰ ਪ੍ਰਦੇਸ਼ ਦੀ ਰਿਆਸਤ ਰਾਮਪੁਰ ਦੇ ਕਤਾਬਘਰ ਵਿਚ ਸੁਰਖਤ ਹੈ । ਉਸਦੇ ਸੱਤਵੇਂ ਅਠਵੇਂ ਪੱਤ੍ਰੇ ਪੁਰ, ਸ਼ਾਹਜ਼ਾਦਾ ਮੁਹੰਮਦ ਮੁਅੱਜ਼ਮ ਬਹਾਦਰ ਸ਼ਾਹ ਸੂਬੇਦਾਰ ਪੰਜਾਬ, ਮੁਲਤਾਨ ਤੇ ਕਾਬੁਲ ਦੇ ਦੀਵਾਨ ਤੇ ਨਾਇਬ ਸੂਬੇਦਾਰ ਲਾਹੌਰ (ਪੰਜਾਬ) ਮੁਨਇੱਮ ਖ਼ਾਨ ਵਲਿ ਬਾਦਸ਼ਾਹ ਦਾ ਇਹ ਹਸਬੁਲ ਹਾਕਮ ਦਰਜੁ ਹੈ :—

ਕਿ ਗੋਬਿੰਦ ਰਈਸਿ ਦਰੀਂ ਆਵਨ ਫਿਰੋਜ਼ੀ ਇਕ੍ਰਤ ਰਾਨ ਹੁਕਮਿ ਮਹਾਂ ਸੱਤਾ ਨਾ ਫਿਜ਼ ਗਸ਼ਤ ॥ ਕਿ ਬ- ਆਂ ਵਜ਼ਾਰਤ ਪਨਾਹ ਕਲਮੀ ਗਰਦਦ ॥ ਸਦੂਰ ਮਨਸੂਰ ਫੈਜ਼ ਜ਼ਹੂਰ ਮਸੂਬਿ ਵਕੀਲ ਬ-ਦਰਗਾਹ ਨਾਨਕ-ਪ੍ਰਸਤਾਂ॥ ਅਰਜ ਦਾਸ਼ਤ ਮੁਤਜ਼ਿਮਨ ਇਰਾਦਾਇ ਆਸਤਾਂ ਬੋਸ ਵਾਲਾ ਵ ਇਲਤਮਾਮਿ ॥ ਫਜ਼ਲ ਕਰਮ ਬਾਦਸ਼ਾਹੀ ਓ ਰਾ ਬਾਇਸਦਾਰ ਮਸਾਲ ਲਾਜ਼ਮੁਲ ਇਮਤਸ਼ਾਲ ਸਰਮਾਯਾ+ਅੰਦੋਜਿ ਫ਼ਖ਼ਰ ਮੁਬਾਹਾਤ ਆਸਮਾਂ-ਜਾਹ ਅਰਸਾਲ ਦਾਸਤਾਂ ਬੂਦ ॥ ਵ ਗੁਰਜ਼ ਬਰਦਾਰ (ਮੁਹੰਮਦ ਬੇਗ)* ਵ ਸੇਖ ਮੁਹੰਮਦ ਯਾਰ ਮਨਸਬ ਦਾਰ ਕਿ ਗਮਲਾਨਿ ਯਰਲੀਗ ਮਜ਼ਕੂਰ ਗਰਦੀਦਂ, ਕਿ ਫਰਮਾਨ ਗਰਵਾਨੀਦ॥ ਮੁਅੱਲਾ ਸ਼ਾਨ ਬ-ਆਂ ਮੁਅੱਲੀ ਦਸਤਗਾਹ ਬਰਸਾਨੰਦ-ਬਾਯਦ ਕਿ ਆਂ ਗਿਰਾਮੀ ਸ਼ਾਨ ਓ ਰਾ ਮੁਸਤ ਮਾਲ ਗਰਦਾਨੀਦਾ ਪੇਸਿ ਖ਼ੁਦ ਬਤਲਬੰਦ ਵ ਬੱਦ ਈਸਾਲ ਤੋ ਕੀ' ਜ਼ਹਾਨੀਆਂ ਮੱਤੀ ਮੁਕੱਰਰ ਨੁਮਾਜੰਦ ; ਕਿ ਮੋ ਤਮਿਦੇ ਬਾ ਸਲੂਕ ਵ ਹੁਸ਼ਿਆਰ ਬਾਸ਼ਦ ਮੁਸ਼ਾਰ ਅਲੀਆ ਰਾ ਬਾ ਗੁਰਜ਼ਬਰਦਾਰ ਵ ਮਨਸਬਦਾਰ ਮਸਤੂਰ ਸਾਤਾਂ—ਅਲ-ਨੂਰ ਬਰਸਾਨੰਦ ਕਬਾਸ਼ ਤਾਕੀਦ ਮੌਫੂਰ ਸ਼ਨਾਸ਼ੰਦ ॥

ਫੁੱਟ ਨੋਟ—

੧. ਉਹ ਸ਼ਾਹੀ ਫੁਰਮਾਨ ਜੋ ਮੇਹਰ ਬਾਨੀ ਭਰਪੂਰ ਨਾਂ ਕਹਿਰ ਮਾਨੀ ਸਜੁਰਤ ਹੋਵੇ (ਲੁੱਗਾਤਿ ਕ੍ਰਿਸ਼ੋਰੀ)

੨. ਏਥੇ ਨਾਮ ਉਤਾਰਾ ਕਰਨਹਾਰੇ ਪਾਸੋਂ ਲਿਖਣੋ ਛੁੱਟ ਗਿਆ ਇਸ ਤੋਂ ਅਗਲੇ ਹੁਕਮ ਵਿਚ ਦਰਜ ਹੈ ॥

ਲੇਖ ਦਾ ਭਾਵ:—

ਇਸ ਵੇਲੇ ਬਾਦਸ਼ਾਹ ਵੱਲੋਂ ਵਜ਼ੀਰ ਸਾਹਿਬ (ਮੁਨਇੱਮ ਖਾਨ ਜੀ ਤੁਹਾਡੇ) ਵਲਿ ਲਿਖਣ ਦੀ ਆਗਿਆ ਹੋਈ ਹੈ ਕਿ (ਨਾਨਕ - ਪੂਜਾ ਸਿੱਖਾਂ) ਦੇ ਸਰਦਾਰ (ਗੋਬਿੰਦ ਸਿੰਘ) ਵੱਲੋਂ ਵਕੀਲ ਰਾਹੀਂ ਬਾਦਸ਼ਾਹੀ ਦਰਬਾਰ ਚ ਹਾਜਰ ਹੋਣ ਦੇ ਇਰਾਦੇ ਅਤੇ ਸ਼ਾਹੀ ਫੁਰਮਾਨ ਪ੍ਰਾਪਤ ਕਰਨ ਦੀ ਇੱਛਾ ਬਾਰੇ ਅਰਜ਼ਦਾਸ਼ਤ (ਚਿੱਠੀ) ਪਹੁੰਚੀ ਸੀ । ਬਾਦਸ਼ਾਹ ਨੇ ਫੁਰਮਾਨ ਜਾਰੀ ਕਰਕੇ ਉਨ੍ਹਾਂ ਨੂੰ ਸਨਮਾਨ ਬਖਸ਼ਿਆ ਹੈ । (ਮੁਹੱਮਦ ਬੇਗ) ਗੁਰਜ਼ਬਰਦਾਰ ਤੇ ਮੁਹੱਮਦ ਯਾਰ ਮਨਸਬਦਾਰ ਫੁਰਮਾਨ ਲੈ ਕੇ ਆ ਰਹੇ ਹਨ ਉਹਨਾਂ ਨੂੰ ਹੀ ਇਹ ਸਸਬੁੱਲ ਹੁਕਮ ਆਪ ਜੀ ਤੱਕ ਪਹੁੰਚਾਣ ਦੀ ਆਗਿਆ ਕੀਤੀ ਗਈ ਹੈ । ਆਪ ਨੂੰ ਚਾਹੀਦਾ ਏ ਕਿ ਉਸ (ਗੁਰੂ) ਨੂੰ ਦਿਲਾਸਾ ਤੇ ਤਸੱਲੀ ਦੇ ਕੇ ਆਪਣੇ ਪਾਸ ਸੱਦੋ ਅਤੇ ਫੁਰਮਾਨ ਪਹੁੰਚਣ ਤੋਂ ਬਾਅਦ ਸਾਧਾਰਣ ਪਰਜਾ ਦੀ ਰੋਸੇ ਇੱਕ ਇਤਬਾਰੀ ਬੰਦਾ ਜੋ ਮਿਲਣਸਾਰ (ਬਾਸਲੂਕ) ਤੇ ਚਤਰ ਹੋਵੇ । ਗੁਰਜ਼ ਬਰਦਾਰ ਤੇ ਮਨਸਬਦਾਰ ਨਾਲ ਦੇ ਕੇ ਉਨ੍ਹਾਂ (ਗੁਰੂ ਜੀ ਨੂੰ) ਬਾਦਸ਼ਾਹ ਦੇ ਹਜ਼ੂਰ ਪਹੁੰਚਾਉ॥ ਇਸ ਸਬੰਧ ਵਿਚ ਬਾਦਸ਼ਾਹ ਵੱਲੋਂ ਅਤਿਅੰਤ ਤਾਕੀਦ ਸਮਝਣੀ।

ਇਸ ਮੌਕੇ ਨਵਾਬ ਵਜ਼ੀਰ ਖਾਂ ਫੌਜਦਾਰ ਸਿਰਹੰਦ ਵਲ ਲਿਖੇ ਇਕ ਹੁਕਮ ਵਿੱਚ ਭੀ ਸਤਿਗੁਰਾਂ ਦੇ ਖੁਦ ਪੱਤ੍ਰ ਤੇ ਸ਼ਾਹੀ ਫੁਰਮਾਨ ਜਾਰੀ ਹੋਣ ਦਾ ਜ਼ਿਕਰ ਮਿਲਦਾ ਏ। ਇਨ੍ਹਾਂ ਪ੍ਰਾਚੀਨ ਤੇ ਮੌਕੇ ਦੀਆਂ ਲਿਖਤਾਂ ਤੋਂ ਸਾਫ ਸਿੱਧ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਜੀ ਨੇ ਇਕ ਗਿਣੀ ਮਿਥੀ ਵਿਓਂਤ ਅਨੁਸਾਰ ਆਨੰਦ ਪੁਰ ਛੱਡਿਆ ਤੇ ਬਾਦਸ਼ਾਹ ਵੱਲੋਂ ਮੁਲਾਕਾਤ ਦਾ ਸੱਦਾ ਉਡੀਕਣ ਹਿਤ ਦੀਨੇ ਕਾਂਗੜੇ ਆਏ ਸਨ । ਪਰ ਬੇਈਮਾਨ ਤੇ ਬਚਨਾਂ ਦੇ ਕੱਚੇ ਘੇਰਾ ਘੱਤੂਆਂ ਦੀਆਂ ਕਰਤੂਤਾਂ ਦੀ ਹਕੀਕਤ ਅਤੇ ਆਪਣੀ ਸਹੀ ਪੋਜੀਸ਼ਨ ਬਾਦਸ਼ਾਹ ਦੇ ਕੰਨਾਂ ਤੱਕ ਪਹੁਚਾਉਣ ਵਾਸਤੇ ਆਪ ਨੇ ਜਫਰਨਾਮਾ ਲਿਖਿਆ ਤੇ ਮੁਲਕਾਨ ਦਾ ਮੌਕਾ ਮੰਗਿਆ ਸੀ।

*(ਬਾਕੀ ਪੰਨਾ ੧੬੧ ਤੇ)* ☛

[1]ਆਪ ਬਲੀ ਤਿਨ ਦੈਤ ਪਛਾਰੇ ॥ ਸੋ ਤਜਿਕੈ ਬ੍ਰਿਜ ਮੰਡਲ ਕਉ ਸਜਨੀ ਮਥੁਰਾ ਹੂ ਕੀ ਓਰ ਪਧਾਰੇ ॥੭੯੮॥ ਸ੍ਵੈਯਾ ॥ [2]ਜਾਹੀ ਕੇ ਸੰਗ ਸੁਨੋ ਸਜਨੀ ਹਮਰੋ ਜਮੁਨਾ ਤਟ ਨੇਹੁ ਭਯੋ ਹੈ ॥ ਤਾਹੀ ਕੇ ਬੀਚ ਰਹਯੋ ਗਡ ਕੈ ਤਿਹਤੇ ਨਹੀ ਛੂਟਨ ਨੈਕੁ ਗਯੋ ਹੈ ॥ [3]ਤਾ ਚਲਬੇ ਕੀ ਸੁਨੀ ਬਤੀਯਾ ਅਤਿ ਹੀ ਮਨ ਭੀਤਰ ਸੋਕ ਛਯੋ ਹੈ॥ ਸੋ ਸੁਨੀਯੈ ਸਜਨੀ ਹਮ ਕਉ ਤਜਿਕੈ ਬ੍ਰਿਜ ਕਉ ਮਥੁਰਾ ਕੋ ਗਯੋ ਹੈ ॥੭੯੯॥ [4]ਅਤਿ ਹੀ ਹਿਤ ਸਿਉ ਸੰਗ ਖੇਲਤ ਜਾ ਕਬਿ ਸਯਾਮ ਕਹੈ ਅਤਿ ਸੁੰਦਰ ਕਾਮਨ॥ ਰਾਸ ਕੇ ਭੀਤਰ ਯੌਂ ਲਸਕੈ ਰੁਤ ਸਾਵਨ ਕੀ ਚਮਕੈ ਜਿਮ ਦਾਮਨ ॥ [5]ਚੰਦ ਮੁਖੀ ਤਨ ਕੰਚਨ ਸੇ ਦ੍ਰਿਗ ਕੰਜ ਪ੍ਰਭਾ ਜੁ ਚਲੈ ਗਜ ਗਾਮਨ ॥ ਤਯਾਗ ਤਿਨੈ ਮਥੁਰਾ ਕੋਂ ਚਲਯੋ ਜਦੁਰਾਇ ਸੁਨੋ ਸਜਨੀ ਅਬ ਧਾਮਨ ॥੮੦੦॥ [6]ਕੰਜ ਮੁਖੀ ਤਨ ਕੰਚਨ ਸੇ ਬਿਰਲਾਪ ਕਰੈ ਹਰਿ ਸੋਂ ਹਿਤ ਲਾਈ ॥ ਸੋਕ ਭਯੋ ਤਿਨ ਕੇ ਮਨ ਬੀਚ; ਅਸੋਕ ਗਯੋ ਤਿਨ ਹੂੰ ਤੇ ਨਸਾਈ ॥ [7]ਭਾਖਤ ਹੈ ਇਹ ਭਾਂਤ ਸੁਨੋ ਸਜਨੀ ਹਮ ਤਯਾਗਿ ਗਯੋ ਹੈ ਕਨ੍ਹਾਈ ॥ ਆਪ ਗਏ ਮਥੁਰਾ ਪੁਰ ਮੈ; ਜਦੁਰਾਇ ਨ ਜਾਨਤ ਪੀਰ ਪਰਾਈ ॥੮੦੧॥ ਅੰਗ ਬਿਖੈ ਸਜਕੈ ਭਗਵੇ ਪਟ ਹਾਥਨ ਮੈ ਚਿਪੀਆ ਹਮ ਲੈ ਹੈਂ॥ ਸੀਸ ਧਰੈਗੀ ਜਟਾ ਅਪਨੇ ਹਰਿ ਮੂਰਤਿ ਭਿੱਛ ਕਉ ਮਾਂਗ ਅਘੈ ਹੈਂ ॥ [8]ਸਯਾਮ ਚਲੈ ਜਿਹ ਠਉਰ ਬਿਖੈ ਹਮਹੂੰ ਤਿਹ ਠਉਰ ਬਿਖੈ ਚਲਿ ਜੈ ਹੈਂ ॥ ਤਯਾਗ ਕਹਯੋ ਹਮ ਧਾਮਨ ਕੋ ਸਭਹੀ ਮਿਲਕੈ ਹਮ ਜੋਗਨ ਹ੍ਵੈਹੈਂ ॥੮੦੨॥ [10]ਬੋਲਤ ਗ੍ਵਾਰਨਿ ਆਪਸਿ ਮੈ ਸੁਨੀਯੈ ਸਜਨੀ ਹਮ ਕਾਮ ਕਰੈਂਗੀ ॥ ਤਯਾਗ ਕਹਯੋ ਹਮ ਧਾਮਨ ਕਉ ਚਿਪੀਆ ਗਹਿ ਸੀਸ ਜਟਾਨ ਧਰੈਂਗੀ ॥ [11]ਕੈ ਬਿਖ ਖਾਇ ਮਰੈਗੀ ਕਹਯੋ ਨਹਿ ਬੂਡ ਮਰੈਂ ਨਹੀ ਜਾਇ ਜਰੈਂਗੀ ॥ ਮਾਨ ਬਯੋਗ ਕਹੈ ਸਭ ਗ੍ਵਾਰਨਿ ਕਾਨ੍ਹ ਕੇ ਸਾਥ ਤੇ ਪੈ ਨ ਟਰੈਂਗੀ॥੮੦੩॥ [12]ਜਿਨਹੂ ਹਮਰੇ ਸੰਗ ਕੇਲ ਕਰੇ ਬਨ ਬੀਚ ਦਏ ਹਮ ਕਉ ਸੁਖ ਭਾਰੇ ॥ ਜਾ ਹਮਰੇ ਹਿਤ ਹਾਸ ਸਹਯੋ; ਹਮਰੇ ਹਿਤ ਕੈ ਜਿਹ ਦੈਤ ਪਛਾਰੇ ॥ [13]ਰਾਸ ਬਿਖੈ ਜਿਹ ਗ੍ਵਾਰਨਿ ਕੇ ਮਨ ਕੇ ਸਭ ਸੋਕ ਬਿਦਾ ਕਰ ਡਾਰੇ ॥ ਸੋ ਸੁਨੀਯੈ ਹਮਰੇ ਹਿਤ ਕੋਂ ਤਜਿਕੈ ਸੁ ਅਬੈ ਮਥੁਰਾ ਕੋ ਪਧਾਰੇ ॥੮੦੪॥ [14]ਮੁੰਦ੍ਰਕਕਾ ਪਹਰੈ ਹਮ ਕਾਨਨ ਅੰਗ ਬਿਖੈ ਭਗਵੇ ਪਟ ਕੈਹੈਂ ॥ ਹਾਥਨ ਪੈ ਚਿਪੀਆ ਧਰਿਕੈ ਅਪੁਨੇ ਤਨ ਬੀਚ ਬਿਭੂਤ ਲਗੈ ਹੈਂ ॥ [15]ਪੈ ਕਸਿ ਕੈ ਸਿੰਙੀਆ ਕਟਿ ਮੈ ਹਰਿ ਕੋ ਸੰਗ ਗੋਰਖ ਨਾਥ ਜਗੈ ਹੈਂ ॥ ਗ੍ਵਾਰਨੀਯਾ ਇਹ ਭਾਂਤ ਕਹੈ ਤਜਿਕੈ ਹਮ ਧਾਮਨ; ਜੋਗਨ ਹ੍ਵੈ ਹੈਂ॥

---

੯ ਬ੍ਰਿਹੁ ਕੁਠੀਆਂ ਗੋਪੀਆਂ ਰੂਪ ਰੂਹਾਂ ਦੇ ਵਿਛੋੜ ਨੂੰ ਵੇਖਕੇ ਗੁਰੂ ਜੀ ਇਸਦਾ ਚਿਤ੍ਰ ਖਿਚਕੇ ਕਹਿੰਦੇ ਹਨ ਕਿ ਆਪਣੇ ਪਿਆਰੇ ਤੋਂ ਵਿਛੜ ਕੇ ਜੀਵ ਦੀ ਉਹ ਹਾਲਤ ਹੋ ਜਾਂਦੀ ਹੈ ਜੋ ਅੱਕ ਨਾਲੋਂ ਟੁੱਟ ਕੇ ਅੱਕ ਦੀ ਖਖੜੀ ਦੇ ਤੂੰਬੇ ਤੂੰਬੇ ਹੋ ਕੇ ਉਡ ਜਾਂਦੇ ਨੇ ਇਸ ਲਈ ਉਹ ਅੱਕ ਦੇ ਨਾਲ ਲਗੀਆਂ ਹੀ ਸ਼ੋਭਦੀਆਂ ਹਨ :

ਖਖੜੀਆ ਸੁਹਾਵੀਆ ਲਗੜੀਆ ਅਕ ਕੰਠਿ ॥ ਬਿਰਹ ਵਿਛੁੰਨੀਆ ਧਨੀ ਸਿਉ ਨਾਨਕ ਸਹਸੈ ਗੰਠਿ ॥

ਜਿਸ ਤਰ੍ਹਾਂ ਦੀ ਅੱਕ ਦੀ ਖਖੜੀ ਦੀ ਅੱਕ ਤੋਂ ਟੁਟਕੇ ਹਾਲਤ ਹੁੰਦੀ ਹੈ - ਉਹ ਹਾਲਤ ਰਾਮ ਤੋਂ ਟੁੱਟ ਕੇ ਇਸ ਆਤਮਾ ਰੂਪੀ ਗੋਪੀ ਦੀ ਹੋ ਜਾਂਦੀ ਹੈ ਨਾ ਉਹ ਮਰਦੀਆਂ ਨੇ ਨਾ ਉਹ ਜੀਊਂਦੀਆਂ ਹਨ : ਵਿਸਾਰਦੇ ਮਰ ਗਏ ਮਰਿ ਭੀ ਨ ਸਕਹਿ ਮੂਲਿ ॥

ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ ॥ ਪੰ: ੩੧੯॥ਮ:੫॥

ਬ੍ਰਿਹਾ ਇਕ ਉਹ ਉਤਮ ਗੁਣ ਹੈ ਜੋ ਅਸਭਿਅਕ ਝਾਂਗਰੂ ਇਸਤਰੀ ਨੂੰ ਭੀ ਮਿਠ ਬੋਲੀ ਤੇ ਪਿਆਰ ਦੀ ਜਾਚ ਸਿਖਾ ਦੇਂਦਾ ਹੈ ਅਤੇ ਹਰੀ ਪਤੀ ਦੇ ਜਾਪ ਨਾਲ ਜੋੜ ਦੇਂਦਾ ਹੈ । ਕਿਉਂਕਿ ਪ੍ਰੇਮ ਦੀ ਵਿੰਨੀ ਹੋਈ ਰੂਹ ਦੀ ਭਾਵਨਾ ਸੱਚ ਵਾਲੀ ਹੋ ਜਾਂਦੀ ਹੈ ਅਤੇ ਸੱਚ ਵਿਚ ਜਾ ਸਮਾਂਦੀ ਹੈ ਗੁਰੂ ਜੀ ਪਾਵਨ ਬਚਨ ਕਰਦੇ ਹਨ :-

ਬਈਅਰਿ ਬੋਲੈ ਮੀਠੁਲੀ ਭਾਈ ਸਾਚੁ ਕਹੈ ਪਿਰ ਭਾਇ ॥ ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ॥੯॥ਪੰ: ੬੩੭॥ ਮ: ੧॥ ਇਸੇ ਲਈ ਬਾਬਾ ਫਰੀਦ ਜੀ ਬ੍ਰਿਹੁ ਦੇ ਜਠੇ ਹੋਇ ਕਹਿੰਦੇ ਹਨ ਕਿ ਪ੍ਰਭੂ ਸਾਡੇ ਲਈ ਚਿੰਤਾ ਹੀ ਮੰਜੀ ਹੈ ਜੋ ਦੁਖ ਦੇ ਬਾਣ ਨਾਲ ਬੁਣੀ ਹੋਈ ਹੈ ਤੇ ਉਸ ਦੇ ਉਤੇ ਵਿਛੋੜੇ ਦੀ ਵਿਛਾਈ ਕੀਤੀ ਹੋਈ ਹੈ ਅਤੇ ਵਿਛੋੜੇ ਦਾ ਹੀ ਲੇਫ ਉਤੇ ਲਈ ਹੋਈ ਹੈ ਜੇ ਹੇ ਸਾਹਿਬ ਸਾਡੇ ਜੀਵਨ ਨੂੰ ਆ ਕੇ ਵੇਖ ਲੈ ॥੩੫॥ ਐਵੇਂ ਲੋਕੀ ਬਿਰਹਾ ਦੀਆ ਗੱਲਾਂ ਹੀ ਕਰਦੇ ਨੇ ਪਰ ਜਿਨ੍ਹਾਂ ਨੂੰ ਬ੍ਰਿਹੁ ਦੇ ਵਿਛੋੜੇ ਦਾ ਦੁਖ ਮਹਿਸੂਸ ਹੋ ਗਿਆ ਉਹਨਾਂ ਦੇ ਦਿਲ ਉਤੇ ਤਾਂ ਵਿਛੋੜੇ ਦਾ ਹੀ ਰਾਜ ਹੋ ਜਾਂਦਾ ਹੈ । ਬਾਬਾ ਫਰੀਦ ਜੀ ਕਹਿੰਦੇ ਹਨ ਜਿਸ ਵੀ ਸਰੀਰ ਦੇ ਵਿਚ ਮਾਲਿਕ ਦੇ ਵਿਛੋੜੇ ਦਾ ਦੁਖ ਨਹੀਂ ਉਹ ਤਾਂ ਜਿਊਂਦਾ ਹੀ ਮਸਾਣਾਂ ਦਾ ਵਾਸੀ ਹੈ । ਜੈਸਾ ਕਿ ਪਾਵਨ ਬਚਨ ਹੈ :

(ਬਾਕੀ ਪੰਨਾ ੧੬੧ ਤੇ)

੧. ਸਾਡੀ ਰਖਜਾ ਲਈ ਆਪ ਤੋਂ ਵੱਡੇ ਵੱਡੇ ਬਲੀ ਦੈਂਤ ਪਛਾੜ ਕੇ ਮਾਰ ਦਿੱਤੇ । ਉਹ ਕ੍ਰਿਸ਼ਨ ਜੀ ਅੱਜ ਬ੍ਰਿਜ ਮੰਡਲ ਨੂੰ ਛੱਡਕੇ ਐ ਸਖੀਓ ਮਥਰਾ ਵੱਲ ਨੂੰ ਚਲੇ ਗਏ ਹਨ ॥੭੯੮॥

੨. ਸ੍ਵੈਯਾ॥ ਐ ਸਖੀਓ ਜਿਸ ਦੇ ਨਾਲ ਸਾਡਾ ਜਮਨਾ ਦੇ ਕਿਨਾਰੇ ਪਿਆਰ ਪਿਆ ਹੈ । ਹੁਣ ਉਹ ਪਿਆਰ ਉਸੇ ਵਿੱਚ ਗੱਡ ਕੇ ਰਹਿ ਗਿਆ ਹੈ ਜੋ ਉਸ ਤੋਂ ਦੂਰ ਹੋਣਾਂ ਨਹੀਂ ਚਾਹੁੰਦਾ।

੩. ਹੁਣ ਉਸਦੇ ਚਲੇ ਜਾਣ ਦੀਆਂ ਗੱਲਾਂ ਸੁਣਕੇ ਸਾਡੇ ਮਨਾਂ ਵਿਚ ਬਹੁਤ ਦੁਖ ਹੋਇਆ ਹੈ । ਹੇ ਸਖੀ ਉਸ ਕ੍ਰਿਸ਼ਨ ਜੀ ਦੀ ਗੱਲ ਸੁਣੋ ਜੋ ਸਾਨੂੰ ਛੱਡਕੇ ਬ੍ਰਿਜ ਨੂੰ ਤਜਾਗ ਕੇ ਮਥਰਾ ਨੂੰ ਚਲਾ ਗਿਆ ਹੈ ॥੭੯੯॥

੪. ਗੋਪੀਆਂ ਆਪਣੇ ਮਨ ਦੀਆਂ ਕਲਪਣਾਵਾਂ ਕਰਦੀਆਂ ਹਨ ਤੇ ਕਹਿੰਦੀਆਂ ਹਨ, ਜਿਸ ਨੂੰ ਕਬੀ ਸਯਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੇ ਉਹਨਾਂ ਇਸਤ੍ਰੀਆਂ ਦਾ ਖੇਲ ਤਿਜਾਗ ਦਿੱਤਾ ਹੈ ਜੋ ਬਹੁਤ ਹੀ ਸੁੰਦਰ ਸਨ । ਜੋ ਰਾਸ ਦੇ ਵਿਚ ਐਉਂ ਲਿਸ਼ਕਦੀਆਂ ਸਨ ਜਿਵੇਂ ਸਾਵਣ ਦੀ ਰੁਤ ਵਿਚ ਬਿਜਲੀ ਚਮਕਦੀ ਹੈ ।

੫. ਜਿਨਾਂ ਦੇ ਚੰਦ ਜਿਹੇ ਮੁਖ ਸੋਨੇ ਜਿਹੇ ਸਰੀਰ ਨੇਤ੍ਰ ਕੰਵਲ ਦੀ ਪ੍ਰਭਾ ਅਤੇ ਹਾਥੀ ਦੀ ਚਾਲ ਚਲਦੀਆਂ ਸਨ । ਉਹਨਾਂ ਨੂੰ ਛੱਡਕੇ ਮਥਰਾ ਨੂੰ ਚਲੇ ਗਏ ਹਨ ਕ੍ਰਿਸ਼ਨ ਜੀ ਜਿਸ ਦੀਆਂ ਗੱਲਾਂ ਐ ਸਖੀ ਅੱਜ ਘਰ-ਘਰ ਹੁੰਦੀਆਂ ਹਨ ॥੮੦੦॥

੬. ਫੁੱਲ ਜਿਹੇ ਮੁਖ ਸੂਰਨ ਵੰਨੀਆਂ ਗੋਪੀਆਂ ਹਰਿ ਦੇ ਪ੍ਰੇਮ ਦੀ ਵਿਛੋੜ ਦੇ ਵਿਚ ਰੁਦਨ ਕਰਦੀਆਂ ਹਨ ਹਰਿ ਦੇ ਨਾਲ ਮੋਹ ਜੋੜਕੇ । ਉਹਨਾਂ ਦੇ ਮਨ੍ਹ ਵਿਚ ਬਹੁਤ ਸੋਗ ਪੈ ਗਿਆ ਹੈ ਖੁਸ਼ੀ ਉਹਨਾਂ ਕੋਲੋਂ ਨਸਕੇ ਚਲੀ ਗਈ ਹੈ ।

੭. ਤੇ ਕਹਿੰਦੀਆਂ ਹਨ ਗੋਪੀਆਂ ਇਕ ਦੂਜੀ ਨੂੰ ਕਿ ਐ ਭੈਣ ਸੁਣ ਮੇਰੀ ਗੱਲ ਘਨ੍ਹੀਆ ਤਾਂ ਹੁਣ ਸਾਨੂੰ ਛੱਡ ਕੇ ਹੀ ਚਲਾ ਗਿਆ ਹੈ । ਉਹ ਆਪ ਤਾਂ ਮਥਰਾ ਪੁਰੀ ਨੂੰ ਤੁਰ ਗਏ ਕ੍ਰਿਸ਼ਨ ਜੀ ਪਰ ਉਹ ਕਿਸੇ ਦੇ ਦਿਲਾਂ ਦਾ ਦੁੱਖ ਕੀ ਜਾਣਦੇ ਹਨ ॥੮੦੧॥

੮. ਸਾਡਾ ਹੁਣ ਘਰ ਵਿਚ ਰਹਿਣ ਦਾ ਕੋਈ ਹੱਜ ਨਹੀਂ ਸਰੀਰ ਤੇ ਭਗਵੇਂ ਬਸਤ੍ਰ ਪਾ ਕੇ ਹੁਣ ਅਸੀਂ ਹੱਥਾਂ ਵਿਚ ਚਿਪੀਆਂ ਲੈ ਲਵਾਂਗੀਆਂ । ਆਪਣੇ ਸਿਰਾਂ ਦੇ ਉਪਰ ਜਟਾਂ ਧਾਰਕੇ ਹਰਿ ਦੀ ਮੂਰਤਿ ਦੀ ਭਿਛਿਆ ਮੰਗ ਕੇ ਪੇਟ ਭਰਾਂਗੀਆਂ।

੯. ਜਿਸ ਥਾਉਂ ਤੇ ਕ੍ਰਿਸ਼ਨ ਜੀ ਗਏ ਹਨ ਅਸੀਂ ਭੀ ਉਸੇ ਥਾਂ ਚਲ ਕੇ ਜਾ ਰਲਾਂਗੀਆਂ । ਤੇ ਕਿਹਾ ਕਿ ਅਸੀਂ ਹੁਣ ਸਾਰੀਆਂ ਹੀ ਘਰਾਂ ਨੂੰ ਛੱਡ ਕੇ ਸਾਰੀਆਂ ਹੀ ਇਕੱਠੀਆਂ ਹੋ ਕੇ ਜੋਗਣਾ ਬਣ ਜਾਵਾਂਗੀਆਂ ॥੮੦੨॥

੧੦. ਗੋਪੀਆਂ ਆਪਸ ਵਿਚ ਗੱਲਾਂ ਕਰਦੀਆਂ ਹਨ ਤੇ ਕਹਿੰਦੀਆਂ ਹਨ ਕਿ ਸੁਣੋ ਭੈਣੋ ਹੁਣ ਅਸੀਂ ਇਹੋ ਕੰਮ ਕਰੀਏ । ਅਤੇ ਘਰਾਂ ਛੱਡਕੇ ਅਸੀਂ ਹੁਣ ਚਿਪੀਆਂ ਪਕੜਕੇ ਸਿਰ ਤੇ ਜਟਾਂ ਧਰ ਲਵਾਂਗੀਆਂ ।

੧੧. ਜਾਂ ਫਿਰ ਜ਼ਹਿਰ ਖਾ ਕੇ ਮਰ ਜਾਈਏ ਤੇ ਕਿਹਾ ਕਿ ਜਾਂ ਫਿਰ ਪਾਣੀ ਵਿਚ ਡੁਬਕੇ ਮਰ ਜਾਵਾਂਗੀਆਂ ਨਹੀਂ ਫੇਰ ਜਲ ਕੇ (ਸੜ) ਕੇ ਮਰ ਜਾਵਾਂਗੀਆਂ । ਕ੍ਰਿਸ਼ਨ ਜੀ ਦਾ ਬ੍ਰਿਹਾ ਮੰਨਕੇ ਸਾਰੀਆਂ ਹੀ ਗੋਪੀਆਂ ਕਹਿੰਦੀਆਂ ਹਨ ਕਿ ਕੁਝ ਵੀ ਭਾਵੇਂ ਸਾਨੂੰ ਕਰਨਾ ਪਏ ਉਹੋ ਕੁਝ ਕਰ ਲਵਾਂਗੀਆਂ ਪਰ ਕ੍ਰਿਸ਼ਨ ਜੀ ਦੇ ਸਾਥ ਪਿਛੇ ਨਹੀਂ ਹਟਾਂਗੀਆਂ ॥੮੦੩॥

੧੨. ਜਿਸਨੇ ਸਾਡੇ ਨਾਲ ਬਣ ਦੀਆਂ ਖੁਸ਼ੀਆਂ ਸਾਨੂੰ ਵੰਡੀਆਂ ਅਤੇ ਅਨੇਕਾਂ ਸੰਕਟਾਂ ਤੋਂ ਬਚਾਕੇ ਬਹੁਤ ਸਾਰੇ ਸੁਖ ਦਿੱਤੇ । ਜਾਂ ਸਾਡੇ ਵਾਸਤੇ ਆਪ ਲੋਕਾਂ ਦੀ ਨਿੰਦਾ ਚਰਚਾ ਹਾਸੀ ਸਹਾਰੀ ਸਾਡੇ ਬਚਾਉ ਦੀ ਖਾਤਰ ਬੜੇ ਰਾਖਸ਼ ਦੈਂਤ ਮਾਰੇ ।

੧੩. ਰਾਸਾਂ ਵਿਚ ਖੁਸ਼ੀਆਂ ਵੰਡੀਆਂ ਗੋਪੀਆਂ ਦੇ ਮਨਾਂ ਦੇ ਸਾਰੇ ਦੁਖ ਤੇ ਸੋਕ ਬਿਦਾ ਕਰਕੇ ਤੋਰ ਦਿੱਤੇ । ਸੋ ਉਸ ਨੂੰ ਅਸੀਂ ਹੁਣ ਸੁਣਦੀਆਂ ਹਾਂ ਸਾਡੇ ਪ੍ਰੇਮ ਨੂੰ ਤਿਜਾਗਕੇ ਆਪ ਮਥਰਾ ਨੂੰ ਚਲੇ ਗਏ ਹਨ ॥੮੦੪॥

੧੪. ਅਸੀਂ ਹੁਣ ਕੰਨਾਂ ਵਿਚ ਮੁੰਦ੍ਰਾਂ ਪਾ ਲਵਾਂਗੀਆਂ ਤਨ ਦੇ ਉਤੇ ਭਗਵੇਂ ਕੱਪੜੇ ਪਾ ਲਵਾਂਗੀਆਂ । ਹੱਥਾਂ ਦੇ ਵਿਚ ਚਿਪੀਆਂ ਫੜ ਕੇ ਆਪਣੇ ਪਿੰਡਿਆਂ ਤੇ ਸੁਆਹ ਲਾ ਲਵਾਂਗੀਆਂ ।

੧੫. ਜਿਹੜੀ ਸਿੰਙੀਆਂ ਜੋਗੀ ਵਜਾਉਂਦੇ ਹਨ ਉਹ ਕਸਕੇ ਲੱਕ ਨਾਲ ਬੰਨ ਲਵਾਂਗੀਆਂ ਤੇ ਮੁਖ ਤੋਂ ਗੋਰਖ ਜਾਗੇ ਦਾ ਨਾਹਰਾ ਲਵਾਂਗੀਆਂ । ਗੋਪੀਆਂ ਇਸ ਪ੍ਰਕਾਰ ਕਹਿੰਦੀਆਂ ਹਨ, ਕਿ ਹੁਣ ਅਸੀਂ ਘਰਾਂ ਨੂੰ ਛੱਡਕੇ ਜੋਗਣਾ ਬਣ ਜਾਵਾਂਗੀਆਂ ॥੮੦੫॥

---

*(ਪੰਨਾ ੧੬੦ ਦੀ ਬਾਕੀ)*

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥ ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਨੁ ॥੩੬॥ ਪੰ: ੧੩੭੯॥

ਜਿਹੜੀਆਂ ਗੋਪੀਆਂ ਰੂਹਾਂ ਪ੍ਰਭੂ ਨੂੰ ਭਾਉਂਦੀਆਂ ਚੰਗੀਆਂ ਲਗਦੀਆਂ ਹਨ ਉਹ ਆਪਣੇ ਪ੍ਰਭੂ ਦੇ ਭਾਣੇ ਵਿਚ ਗਾਉਂਦੀਆਂ ਵਜਾਉਂਦੀਆਂ ਹਨ ਜੇ ਤੇਰਾ ਹੁਕਮ ਹੋਵੇ ਤਾਂ ਪਾਣੀ ਵਿਚ ਨਹਾਉਣ ਲਗ ਜਾਂਦੀਆਂ ਹਨ । ਜਿਸ ਪਾਵਨ ਬਾਣੀ ਦੀ ਉਦਾਹਰਨ ਗੋਪੀਆ ਪੇਸ਼ ਕਰਦੀਆ ਹਨ ਜਦੋਂ ਉਹਨਾਂ ਦਾ ਪ੍ਰਭੂ ਹੁਕਮ ਦਿੰਦਾ ਹੈ ਕ੍ਰਿਸ਼ਨ ਦੀ ਮਰਜੀ ਹੁੰਦੀ ਹੈ ਤਾਂ ਗਾਉਣ ਵਜਾਉਣ ਲਗ ਜਾਂਦੀਆਂ ਹਨ ਜਦੋਂ ਹੁਕਮ ਹੋਵੇ ਉਸ ਦੀ ਰਜਾ ਵਿਚ ਜਮਨਾ ਦੇ ਪਾਣੀ ਵਿਚ ਨਾਉਣ ਲਗ ਪੈਂਦੀਆਂ ਹਨ । ਪਰ ਜੇ ਲੋੜ ਪਵੇ ਤਾਂ ਹੁਣ ਬਿਭੂਤੀ ਲਾ ਕੇ ਸਿੰਙੀ ਵਜਾਉਣ ਲਈ ਭੀ ਤਿਆਰ ਹਨ । ਪਾਵਨ ਸ਼ਬਦ ਹੈ : ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥ ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿਙੀ ਨਾਦੁ ਵਜਾਵਹਿ ॥ ਪੰ: ੧੪੪-੪੫॥ ਮ: ੧॥ ਪਰ ਹੁਣ ਜਦੋਂ ਗੋਪੀਆਂ ਆਪਣੇ ਪਿਰ (ਪਤੀ) ਹਰੀ ਨਾਲੋਂ ਵਿਛੋੜਾ ਸਾਹਮਣੇ ਆ ਗਿਆ ਹੈ ਤਾਂ ਉਹ ਵਿਰਲਾਪ ਕਰਦੀਆਂ ਹਨ ਅੰਕ 902 ਤੋਂ ਅੱਗੇ 89 ਤਕ ਇਹੋ ਵਰਲਾਪ ਦੇ ਸਮੇਂ ਸੋਚਦੀਆਂ ਹਨ ਕਿ ਹੁਣ ਸਾਨੂੰ ਕੀ ਕਰਨਾ ਚਾਹੀਦਾ ਹੈ । ਸਾਡੇ ਮਨਾਂ ਨੂੰ ਇਹ ਬੈਰਾਗ ਲੱਗ ਗਿਆ ਹੈ ਹੁਣ ਅਸੀਂ ਆਪਣੇ ਸੁੱਖਾਂ ਦੇ ਦੇਣ ਵਾਲੇ ਦਾਤੇ ਹਰੀ ਨੂੰ ਕਿਵੇਂ ਵੇਖੀਏ ? ਜਿਹੜਾ ਸਾਡਾ ਮਿਤਰ ਸੀ, ਸਖਾ ਸੀ । ਉਹ ਹਰਿ ਜੀ ਸਾਡੀ ਕਿਸਮਤ ਬਨਾਉਣ ਵਾਲਾ ਗੁਰੂ ਅਤੇ ਵਿਧਾਤਾ ਏਕੁ ਸੀਧਰੁ (ਲਛਮੀ ਪਤਿ ਵਿਸ਼ਨੂੰ) ਹੁਣ ਅਸੀਂ ਕਿਵੇਂ ਉਸਨੂੰ ਮਿਲੀਏ ਜਿਸ ਦੇ ਮਿਲਣ ਲਈ (ਉਡੀਣੀਆਂ) ਭਾਵ ਉਡੀਕ ਵਿਚ ਉਦਾਸ ਵਿਆਕੁਲ ਭਾਵ ਉਦਾਸ ਤੈਨੂੰ ਕਿਵੇਂ ਮਿਲੀਏ । ਇਸ ਤਰ੍ਹਾਂ ਤਰਲੇ ਲੈਂਦੀਆਂ ਹਨ । ਸਾਰਾ ਸਬਦ ਪੜ ਦੇਖੋ ਜੋ ਹੂ -ਬ-ਹੂ ਇਹਨਾਂ ਗੋਪੀਆਂ ਦੀ ਤਰਜਮਾਨੀ ਕਰਦਾ ਹੈ ਜਾਂ ਗੋਪੀਆਂ ਇਸ ਸਬਦ ਦੀ ਤਰਜਮਾਨੀ ਕਰਦੀਆਂ ਹਨ । ਪਰ ਇਹ ਪ੍ਰਭੂ ਮਿਲਾਪ ਕੁਠੀ ਰੂਹ ਰੂਪ ਗੋਪੀ ਦਾ ਕ੍ਰਿਸ਼ਨ ਜੀ ਦੇ ਮਿਲਾਪ ਲਈ ਤਰਲਾ ਹੈ ।

ਰਾਗੁ ਗਉੜੀ ਛੰਤ ਮਹਲਾ ੫ ॥ ੧ੴ ਸਤਿਗੁਰ ਪ੍ਰਸਾਦਿ

ਮੇਰੇ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥ ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥ ਪੁਰਖੋ ਬਿਧਾਤਾ ਏਕੁ ਸ੍ਰੀ ਧਰੁ ਕਿਉ ਮਿਲਹਿ ਤੁਝੈ ਉਡੀਣੀਆ । ਕਰ ਕਰਹਿ ਸੇਵਾ ਸੀਸ ਚਰਣੀ ਮਨਿ ਆਸ ਦਰਸ ਨਿਮਾਣੀਆ ॥ ਸਾਸਿ ਸਾਸਿ ਨ ਘੜੀ ਬਿਸਰੈ ਪਲੁ ਮੂਰਤੁ ਦਿਨੁ ਰਾਤੇ ॥੧॥ ਨਾਨਕ ਸਾਰਿੰਗ ਜਿਉ ਪਿਆਸੀ ਕਿਉ ਮਿਲੀਐ ਪ੍ਰਭ ਦਾਤੇ ॥੧॥ ਇਕ ਬਿਨਉ ਕਰੋ ਜੀਉ ਸੁਣਿ ਕੰਤ ਪਿਆਰੇ ॥ ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥ ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥ ਗੁਣਵੰਤ ਨਾਹੁ ਦਇਆਲੁ ਬਾਲਾ ਸਰਬ ਗੁਣ ਭਰਪੂਰੇ ॥ ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੜੀ ਬੁਰਿਆਰੇ ॥ ਬਿਨਵੰਤ ਨਾਨਕ ਦਇਆ ਧਾਰਹੁ ਪਿਰਿ ਆਵਹੁ ਨਾਹ ਪਿਆਰੇ ॥੨॥ ਹਉ ਮਨ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ॥ ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥ ਪੰ ੨੪੭॥

ਅਗੇ ਹੁਣ ਗੋਪੀਆਂ ਕ੍ਰਿਸ਼ਨ ਜੀ ਦੇ ਪਿਆਰ ਵਿਚ ਆਪਾ ਸਮਰਪਨ ਕਰਨ ਲਈ ਸੋਚਦੀਆਂ ਹਨ ਕਿ ਕੀ ਘਰ ਤਿਆਗ ਕੇ ਭਗਵੇ ਕੱਪੜੇ ਪਾ ਕੇ ਸਾਧਣੀਆਂ ਹੋਣਾ ਹੈ ਜਾਂ ਜਹਿਰ ਖਾ ਕੇ ਪ੍ਰਾਣ ਦੇਣੇ ਹਨ ਜਿਸ ਵਿਚ ਕਈ ਕੁਟੇਸ਼ਨਾ ਇਹਨਾਂ ਦੇ ਸਾਹਮਣੇ ਹਨ ।

---

*(ਪੰਨਾ ੧੫੯ ਦੀ ਬਾਕੀ)*

ਉੱਤੇ ਦਿਤੇ ਹਵਾਲਿਆਂ ਤੋਂ ਇਸ ਰਚਨਾ ਦੀ ਤਾਰੀਖ ਮੁਕਤਸਰ - ਜੁੱਧ ਸੰਮਤ ੧੭੬੩ ਵੈਸਾਖ ੨੧ ਤੋ ਬਾਅਦ ਜੇਠ ਹਾੜ ਵਿਚ ਹੀ ਸਮਝੀ ਜਾ ਸਕਦੀ ਹੈ ਪਰ ਕੁਝ ਸਾਖੀ ਲੇਖਕਾਂ ਦੇ ਖਿਆਲ ਅਨੁਸਾਰ ਇਹ ਗੱਲ ਮੁਕਤਸਰ - ਜੰਗ ਤੋਂ ਪਹਿਲਾਂ ਦੀਨੇ ਕਾਂਗੜੇ ਬਿਰਾਜਣ ਸਮੇਂ ਦੀ ਹੈ । ਉਸ ਡੇਰੇ ਤੋਂ ਚੋਲ੍ਹੇ ਦੀ ਸੰਗਤਿ ਦੇ ਨਾਮ ਲਿਖਿਆ ਇਕ ਹੁਕਮਨਾਮਾ ਲੱਭਾ ਹੈ ਜਿਸ ਵਿਚ ਸਿੱਖਾਂ ਨੂੰ ਹਥਿਆਰ ਬੰਨ ਕੇ ਹਜ਼ੂਰ ਆਉਣ ਦਾ ਹੁਕਮ ਹੈ । ਇਸ ਤੋਂ ਮੁਕਤਸਰ ਜੁੱਧ ਦੀਆਂ ਤਿਆਰੀਆਂ ਦੇ ਅਨੁਮਾਨ ਲੱਗ ਸਕਦੇ ਨੇ । ਹੁਕਮਨਾਮਾ ਲਿਖਣ ਦੀ ਤਾਰੀਖ ਸੰਮਤ ੧੭੬੨ ਮਿਤੀ ਚੇਤ੍ਰ ੬ ਪਈ ਹੋਈ ਹੈ। ਇਸ ਤਰ੍ਹਾਂ ਜਫਰਨਾਮੇ ਦੀ ਉਮਰ ਦੋ ਕੁ ਮਹੀਨੇ ਹੋਰ ਵਧ ਜਾਂਦੀ ਹੈ ।

ਬੱਸ ਜੀ ਇਸ ਕਰਮ ਅਨੁਸਾਰ ਦਸਵੇਂ ਪਾਤਸ਼ਾਹ ਨੇ ਆਪਣੇ ਮਹਾਨ ਗ੍ਰੰਥਾਂ ਬਚਿਤਰ ਨਾਟਕ ਤੇ ਗਿਆਨ ਪ੍ਰਬੋਧ ਦੀ ਰਚਨਾ ਕੀਤੀ ਜੋ ਹਜ਼ੂਰ ਦੀ ਆਪਣੀ ਲਿਖਤ ਅਨੁਸਾਰ ਹੋ ਜਾਂਦੀ ਹੈ ।

***

੯੦੫॥ ਸ੍ਵੈਯਾ ॥ [੧]ਕੈ ਬਿਖ ਖਾਇ ਮਰੈਗੀ ਕਹਯੋ ਅਪਨੇ ਤਨ ਕੋ ਨਹਿ ਘਾਤ ਕਰੈ ਹੈ[ੳ] ॥ ਮਾਰ ਛੁਰੀ ਅਪਨੇ ਤਨ ਮੈ ਹਰਿ ਕੇ ਹਮ ਊਪਰ ਪਾਪ ਚੜੈ ਹੈਂ॥ [੨]ਨਾਤਰ ਬ੍ਰਹਮ ਕੇ ਜਾ ਪੁਰ ਮੈ ਬ੍ਰਿਥਾ ਇਹ ਕੀ ਸੁ ਪੁਕਾਰ ਕਰੈ ਹੈਂ ॥ ਗ੍ਵਾਰਨੀਯਾ ਇਹ ਭਾਂਤ ਕਹੈ ਬ੍ਰਿਜ ਤੇ ਹਰਿ ਕੋ ਹਮ ਜਾਨ ਨ ਦੈ ਹੈਂ ॥੯੦੬॥ ਸ੍ਵੈਯਾ ॥ [੩]ਸੇਲੀ ਡਰੈਗੀ ਗਰੈ ਅਪੁਨੇ ਬਟੂਆ ਅਪਨੇ ਕਟਿ ਸਾਥ ਕਸੈ ਹੈਂ ॥ ਲੈ ਕਰਿ ਬੀਚ ਤ੍ਰਿਸੂਲ ਕਿਧੋ ਫਰੂਆ ਤਿਹ ਸਾਮੁਹੇ ਧੂਪ ਜਗੈ ਹੈਂ ॥ [੪]ਘੋਟ ਕੈ ਤਾਹੀ ਕੇ ਧਯਾਨ ਕੀ ਭਾਂਗ ਕਹੈ ਕਬਿ ਸਯਾਮ ਸੁ ਵਾਹੀ ਚੜੈ ਹੈਂ ॥ ਗ੍ਵਾਰਨੀਯਾਂ ਇਹ ਭਾਂਤ ਕਹੈ ਨ ਰਹੈ ਹਮ ਧਾਮਨ ਜੋਗਨ ਹ੍ਵੈ ਹੈਂ ॥੯੦੭॥ [੫]ਧੂਮ ਡਰੈ ਤਿਹ ਕੇ ਗ੍ਰਹ ਸਾਮੁਹੇ ਅਉਰ ਕਛੂ ਨਹਿ ਕਾਰਜ ਕੈ ਹੈਂ ॥ ਧਯਾਨ ਧਰੈਗੀ ਕਿਧੌ ਤਿਹ ਕੋ ਤਿਹ ਧਯਾਨ ਕੀ ਭਾਂਗਹਿ ਸੋ ਮਤਿ ਹ੍ਵੈ ਹੈਂ ॥ [੬]ਲੈ ਤਿਹਕੇ ਫੁਨ ਪਾਇਨ ਧੂਰ ਕਿਧੌ ਸੁ ਬਿਭੂਤ ਕੀ ਠਉਰ ਚੜੈ ਹੈਂ ॥ ਕੈ ਹਿਤ ਗ੍ਵਾਰਨੀ ਐਸੋ ਕਹੈ ਤਜਿਕੈ ਗ੍ਰਿਹ ਕਉ ਹਮ ਜੋਗਨ ਹ੍ਵੈ ਹੈਂ ॥੯੦੮॥ [੭]ਕੈ ਅਪਨੇ ਮਨ ਕੀ ਫੁਨ ਮਾਲ ਕਹੈ ਕਬਿ ਵਾਹੀ ਕੋ ਨਾਮੁ ਜਪੈ ਹੈਂ ॥ ਕੈ ਇਹ ਭਾਂਤ ਕੀ ਪੈ ਤਪਸਾ ਹਿਤ ਸੋ ਤਿਹ ਤੇ ਜਦੁਰਾਇ ਰਿਝੈ ਹੈਂ ॥ [੮]ਮਾਂਗ ਸਭੈ ਤਿਹ ਤੇ ਮਿਲਿ ਕੈ ਬਰੁ ਪਾਇਨ ਪੈ ਤਿਹ ਤੇ ਹਮ ਲਯੈ ਹੈਂ ॥ ਯਾ ਤੇ ਬਿਚਾਰ ਕਹੈ ਗੁਪੀਯਾ ਤਜਿਕੈ ਹਮ ਧਾਮਨ ਜੋਗਨ ਹ੍ਵੈ ਹੈਂ ॥੯੦੯॥ [੯]ਠਾਢੀ ਹੈ ਹੋਇ ਇਕਤ੍ਰ ਤ੍ਰੀਯਾ ਜਿਮ ਘੰਟਕ ਹੇਰ ਬਜੇ ਮਿਰਗਾਇਲ॥ ਸਯਾਮ ਕਹੈ ਕਬਿ ਚਿੰਤ ਹਰੈ ਹਰਿ ਕੋ ਹਰਿ ਊਪਰਿ ਹ੍ਵੈ ਅਤਿ ਮਾਇਲ ॥ [੧੦]ਧਯਾਨ ਲਗੈ ਦ੍ਰਿਗ ਮੂੰਦ ਰਹੇ ਉਘਰੈ ਨਿਕਟੈ ਤਿਹ ਜਾਨ ਉਤਾਇਲ॥ ਯੌਂ ਉਪਜੀ ਉਪਮਾ ਮਨ ਮੈ ਜਿਮ ਮੀਚਤ ਆਂਖ ਉਘਾਰਤ ਘਾਇਲ ॥੯੧੦॥ ਸ੍ਵੈਯਾ ॥ [੧੧]ਕੰਚਨ ਕੇ ਤਨ ਜੋ ਸਮ ਥੀ ਜੁ ਹੁਤੀ ਸਮ ਗ੍ਵਾਰਨ ਚੰਦ ਕਰਾ ਸੀ॥ ਮੈਨ ਕੀ ਸਾਨ ਸੋ ਸਾਨ ਬਨੀ ਦੋਊ ਭਉਹ ਮਨੋ ਅਖੀਯਾ ਸਮ ਗਾਸੀ ॥ [੧੨]ਦੇਖਤ ਜਾ ਅਤਿਹੀ ਸੁਖ ਹੋ ਨਹਿ ਦੇਖਤ ਹੀ ਤਿਹ ਹੋਤ ਉਦਾਸੀ ॥ ਸਯਾਮ ਬਿਨਾ ਸਸ ਪੈ ਜਲ ਕੀ ਮਨੋ ਕੰਜ ਮੁਖੀ ਭਈ ਸੂਕ ਜਰਾ ਸੀ ॥੯੧੧॥ ਸ੍ਵੈਯਾ ॥ [੧੩]ਰਥ ਊਪਰਿ ਸਯਾਮ ਚੜਾਇਕੈ ਸੋ ਸੰਗਿ ਲੈ ਸਭ ਗੋਪ ਤਹਾਂ ਕੋ ਗਏ ਹੈ ॥ ਗ੍ਵਾਰਨੀਯਾ ਸੁ ਰਹੀ ਗ੍ਰਹ ਮੈ ਜਿਨ ਕੇ ਮਨ ਬੀਚ ਸੁ ਸੋਕ ਭਏ ਹੈ ॥ [੧੪]ਠਾਢ ਉਡੀਕਤ ਗੋਪਿ ਜਹਾਂ; ਤਿਹ ਠਉਰ ਬਿਖੈ ਦੋਊ ਏਸੁ ਅਏ ਹੈ ॥ ਸੁੰਦਰ ਹੈ ਸਸ ਸੇ ਜਿਨ ਕੇ ਮੁਖ ਕੰਚਨ ਸੇ ਤਨ ਰੂਪ ਛਏ ਹੈ ॥੯੧੨॥ ਸ੍ਵੈਯਾ ॥ [੧੫]ਜਬ ਹੀ ਅਕ੍ਰੂਰ ਕੇ ਸੰਗ ਕਿਧੌ ਜਮਨਾ ਪੈ ਗਏ ਬ੍ਰਿਜ ਲੋਕ ਸਭੈ॥

---

ੳ ਕੀ ਜ਼ਹਿਰ ਖਾ ਕੇ ਮਰਨਾ ਹੈ ਪਰ ਆਪ ਤਨ ਨੂੰ ਕਤਲ ਕਰਨਾ ਠੀਕ ਨਹੀ ਪਰ ਜਿਊਣਾ ਵੀ ਚੰਗਾ ਨਹੀਂ ਲਗਦਾ ॥ ਆਦਿ ਬਾਣੀ ਕਹਿੰਦੀ ਹੈ : ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥ ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥ਪੰ:੮੩॥ਮ:੧॥
ਸਾਡੇ ਸਾਹਮਣੇ ਭਾਈ ਮਤੀ ਦਾਸ ਜੀ ਭਾਈ ਦਿਆਲਾ ਜੀ ਦੀਆਂ ਉਦਾਹਰਣਾਂ ਮੌਜੂਦ ਹਨ ਜਿਨ੍ਹਾਂ ਨੇ ਆਪਣੇ ਪਿਆਰੇ ਪ੍ਰੀਤਮ ਦੇ ਨਾਲ ਨਹੀਂ ਸਗੋਂ ਪਹਿਲਾਂ ਹੀ ਸ਼ਹੀਦੀਆਂ ਲਈ ਆਪਾ ਪੇਸ਼ ਕਰ ਦਿਤਾ ਸੀ । ਭਾਈ ਮਤੀ ਦਾਸ ਜੀ - ਦਿੱਲੀ ਵਿਚ ਗੁਰਦੁਆਰਾ ਸੀਸ ਗੰਜ ਸਾਹਿਬ ਦੇ ਸਾਹਮਣੇ, ਚੌਂਕ ਵੱਡਾ ਫੁਹਾਰਾ ਹੈ - ਜਿਸਨੂੰ (ਭਾਈ ਮਤੀ ਦਾਸ ਚੌਂਕ ਕਿਹਾ ਜਾਂਦਾ ਹੈ । ਜਿਥੇ ਭਾਈ ਮਤੀ ਦਾਸ ਨੇ ਖੂਨ ਵੀਟਵੀ ਜਗਤ ਵਿਚ ਅਲੌਕਿਕ ਸ਼ਹੀਦੀ ਆਪਣੇ ਪ੍ਰੀਤਮ ਦੇ ਸਾਹਮਣੇ ਦਿਤੀ ਸੀ । ਆਪ ਪਿੰਡ ਕਰਿਆਲਾ ਜਿਲ੍ਹਾ ਜੇਹਲਮ ਦੇ ਵਾਸੀ ਸਨ ਭਾਈ ਪਾਗਾ ਬ੍ਰਾਹਮਣ ਦੇ ਪੁਤਰ ਸਨ । ਜੋ ਸ੍ਰੀ ਗੁਰੂ ਤੇਗ ਬਹਾਦਰ ਜੀ ਕੋਲ ਬਾਬਾ ਬਕਾਲੇ ਦਰਸ਼ਨਾਂ ਲਈ ਆਏ ਤੇ ਗੁਰੂ ਜੀ ਦੇ ਹੋ ਕੇ ਰਹਿ ਗਏ ਅਤੇ ਉਹਨਾਂ ਦੇ ਨਾਲ ਬੰਗਾਲ ਅਸਾਮ ਪ੍ਰਾਗ ਆਦਿ ਦੌਰਿਆਂ ਤੇ ਨਾਲ ਰਹੇ । ਜਦੋਂ ਔਰੰਗਜ਼ੇਬ ਗੜਿਆਂ ਮਾਰਨ ਨਾਲ ਹਿੰਦੂ ਸਮਾਜ ਮਰਨ ਰਿਹਾ ਸੀ ਉਸ ਵੇਲੇ ਗੁਰੂ ਤੇਗ ਬਹਾਦਰ ਕ੍ਰਿਸ਼ਨ ਜੀ ਦੇ ਵਾਂਗ ਪਹਾੜ ਚੁਕ ਕੇ ਨਗਰ ਨੂੰ ਬਚਾਉਣ ਵਾਂਗ ਗੁਰੂ ਤੇਗ ਬਹਾਦਰ ਲੋਹੇ ਦੀ ਚਾਦਰ ਬਣ ਕੇ ਹਿੰਦੂਆਂ ਨੂੰ ਗੜੇ ਮਾਰੀ ਤੋਂ ਬਚਾਉਣ ਲਈ ਅਕਾਸ਼ ਵਿਚ ਛਾ ਗਏ ਸਨ ਜਿਸ ਲਈ ਗੁਰਦੇਵ ਆਪਣੇ ਸਰੀਰ ਰੂਪੀ ਚਾਦਰ ਔਰੰਗਜ਼ੇਬ ਦੇ ਦਿੱਲੀ ਜਾ ਕੇ ਸਾਹਮਣੇ ਖੜੀ ਕਰ ਦਿਤੀ ॥੧॥ ਭਾਈ ਮਤੀ ਦਾਸ ਤੋਂ ਦਿਆਲਾ ਜੀ ਨੇ ਨਹੀਂ ਕੋਈ ਇੱਛਾ ਕੀਤੀ ਪ੍ਰਵਾਰ ਨੂੰ ਮਿਲਣ ਦਾ ਨਹੀਂ ਮੋਹ ਕੀਤਾ । ਕਿਸੇ ਘਰ ਦੀ ਸੁਰਤ ਲੈਣ ਲਈ, ਆਪਣੇ ਪਿਆਰੇ ਪ੍ਰੀਤਮ ਦੇ ਨਾਲ ਦਿੱਲੀ ਪੁੱਜ ਗਏ । ਕਾਜੀ ਕਹਿੰਦਾ ਹੈ ਛੱਡ ਦੇ ਤੇਗ ਬਹਾਦਰ ਦਾ ਸਾਥ ਹੋ ਜਾਹ ਮੋਮਨ ਲੈ ਲੈ ਸਾਡੇ ਜਗਤ ਦੇ ਐਸ਼ ਤੇ ਸੁਖ ਗੁਰੂ ਦਾ

(ਬਾਕੀ ਪੰਨਾ ੧੬੩ ਤੇ)

੧. ਸ੍ਵੈਯਾ ॥ ਜਾਂ ਫੇਰ ਜ਼ਹਰ ਖਾ ਕੇ ਮਰ ਜਾਵਾਂਗੀਆਂ ਪਰ ਆਪਣੇ ਸਰੀਰ ਨੂੰ ਕਤਲ ਨਹੀਂ ਕਰਾਂਗੀਆਂ । ਕਿਉਂਕਿ ਜੇ ਛੁਰੀ ਮਾਰਕੇ ਮਰਾਂਗੀਆਂ ਤਾਂ ਅਸੀਂ ਇਕ ਕਿਸਮ ਹਰਿ ਦੇ ਉਤੇ ਪਾਪ ਚੜ੍ਹਾਵਾਂਗੀਆਂ ।

੨. ਨਹੀਂ ਤਾਂ ਬ੍ਰਹਮ ਲੋਕ ਵਿਚ ਜਾ ਕੇ ਇਹ ਕਹਾਣੀ ਦੱਸ ਕੇ ਆਪਣੀ ਹਾਲ ਪੁਕਾਰ ਕਰਾਂਗੀਆਂ । ਗੋਪੀਆਂ ਕਹਿੰਦੀਆਂ ਹਨ ਸਾਨੂੰ ਕੁਝ ਵੀ ਕਰਨਾ ਪਏ ਉਹੋ ਹੀ ਕਰਾਂਗੀਆਂ ਪਰ ਕ੍ਰਿਸ਼ਨ ਜੀ ਨੂੰ ਬ੍ਰਿਜ ਵਿਚੋਂ ਜਾਣ ਨਹੀਂ ਦੇਵਾਂਗੀਆਂ ॥੯੦੬॥

੩. ਸ੍ਵੈਯਾ ॥ ਜੇ ਲੋੜ ਪਈ ਤਾਂ ਅਸੀਂ ਗਲ ਵਿਚ ਜੋਗੀਆਂ ਵਾਲੀ ਬਿਨਾਂ ਬਾਹਵਾਂ ਤੋਂ ਸੀਲੀ ਚੋਲੀ ਪਾ ਲਵਾਂਗੀਆਂ ਅਤੇ ਸੁਆਹ ਦਾ ਬਟੂਆਂ ਆਪਣੇ ਲੱਕ ਨਾਲ ਬੰਨ ਲਵਾਂਗੀਆਂ ਅਤੇ ਹੱਥਾਂ ਵਿਚ ਤ੍ਰਿਸ਼ੂਲ ਤੇ ਫੌਹੜੀ ਫੜਕੇ ਉਸਦੇ ਸਾਹਮਣੇ ਜਾਕੇ ਧੂਣਾ ਲਾ ਦਿਆਂਗੀਆਂ ।

੪. ਜਿਹੜੀ ਜੋਗੀ ਭੰਗ ਘੋਟਕੇ ਪੀਂਦੇ ਹਨ ਅਸੀਂ ਹਰੀ ਦੇ ਧਯਾਨ ਦੀ ਭੰਗ ਘੋਟਕੇ ਕਵੀ ਸਯਾਮ ਜੀ ਕਹਿੰਦੇ ਹਨ ਉਸੇ ਪ੍ਰੇਮ ਦੀ ਭੰਗ ਚੜਾਂਵਾਂਗੀਆਂ । ਗੋਪੀਆਂ ਇਸ ਤਰ੍ਹਾਂ ਕਹਿੰਦੀਆਂ ਹਨ ਕਿ ਅਸੀਂ ਘਰ ਨਹੀਂ ਰਹਾਂਗੀਆਂ ਜੋਗਣਾ ਹੋ ਕੇ ਕ੍ਰਿਸ਼ਨ ਜੀ ਦੇ ਪਿਛੇ ਚਲੀਆਂ ਜਾਵਾਂਗੀਆਂ ॥੮੦੭॥

੫. ਉਸ ਦੇ ਸਾਹਮਣੇ ਜਾ ਕੇ ਧੂਣਾ ਬਾਲ ਦਿਆਂਗੀਆਂ ਜੇ ਹੋਰ ਕੋਈ ਕੰਮ ਨਾ ਕੀਤਾ । ਉਸ ਦੇ ਸਰੂਪ ਦਾ ਧਯਾਨ ਧਰਾਂਗੀਆਂ ਉਸ ਦੇ ਧਯਾਨ ਦੀ ਭੰਗ ਦੇ ਨਸ਼ੇ ਵਿਚ ਮਸਤ ਹੋ ਕੇ ।

੬. ਉਸ ਦੇ ਪੈਰਾਂ ਦੀ ਧੂੜੀ ਲੈ ਕੇ ਬਿਭੂਤ (ਧੂਣੇ ਦੀ ਸਵਾਹ) ਦੇ ਥਾਂ ਪਿੰਡੇ ਤੇ ਮਲ ਲਵਾਂਗੀਆਂ । ਕ੍ਰਿਸ਼ਨ ਜੀ ਦੇ ਨਾਲ ਪ੍ਰੇਮ ਦੀ ਖਾਤ੍ਰ ਗੋਪੀਆਂ ਕਹਿੰਦੀਆਂ ਹਨ ਕਿ ਘਰ ਛੱਡਕੇ ਜੋਗਣਾਂ ਹੋ ਜਾਵਾਂਗੀਆਂ ॥੮੦੮॥

੭. ਕਵੀ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਕਹਿੰਦੇ ਹਨ ਕਿ ਗੋਪੀਆਂ ਕਹਿੰਦੀਆਂ ਹਨ ਕਿ ਅਸੀਂ ਆਪਣੇ ਮਨ ਨੂੰ ਮਾਲਾ ਬਣਾ ਕੇ ਜਿਸ ਦਾ ਨਾਮ ਜਪਾਂਗੀਆਂ । ਜਾਂ ਇਹੋ ਜਿਹੀ ਤਪ ਦੀ ਸਾਧਨਾਂ ਕਰਾਂਗੀਆਂ ਜਿਸ ਦੇ ਨਾਲ ਸਾਡਾ ਕ੍ਰਿਸ਼ਨ ਜੀ ਪ੍ਰਸੰਨ ਹੋ ਜਾਵੇ ।

੮. ਉਸ ਨੂੰ ਪ੍ਰਸੰਨ ਕਰਕੇ ਫੇਰ ਸਾਰੀਆਂ ਹੀ ਮਿਲਕੇ ਪੈਰਾਂ ਵਿਚ ਗਿਰਕੇ ਇਹ ਬਰ ਉਸ ਕੋਲੋਂ ਲੈ ਲਵਾਂਗੀਆਂ । ਇਸ ਵਾਸਤੇ ਗੋਪੀਆਂ ਨੇ ਇਹ ਵਿਚਾਰ ਕੇ ਕਿਹਾ ਕਿ ਅਸੀਂ ਘਰ ਤਯਾਗ ਕੇ ਉਸ ਦੀ ਭਗਤੀ ਕਰਕੇ ਪ੍ਰਸੰਨ ਕਰਕੇ ਵਰ ਮੰਗ ਕੇ ਲਿਆਉਣ ਵਾਸਤੇ ਅਸੀਂ ਘਰ ਨਹੀਂ ਰਹਾਂਗੀਆਂ ਜੋਗਣਾ ਹੋ ਜਾਵਾਂਗੀਆਂ ॥੮੦੯॥

੯. ਇਕੱਠੀਆਂ ਹੋ ਕੇ ਖੜ ਗਈਆਂ ਉਹ ਇਸਤ੍ਰੀਆਂ ਜਿਵੇਂ ਘੰਡਾ ਹੇੜੀ ਦੇ ਬਾਜੇ ਦੀ ਆਵਾਜ ਸੁਣਕੇ ਹਿਰਨਾਂ ਦੀ ਡਾਰ ਜੰਮ ਕੇ ਖੜੀ ਹੋ ਜਾਂਦੀ ਹੈ । ਕਬੀ ਸਯਾਮ ਜੀ ਕਹਿੰਦੇ ਹਨ ਕਿ ਗੋਪੀਆਂ ਕਦੇ ਤਾਂ ਹਰਿ ਉਤੇ ਆਸ਼ਕ ਹੋ ਕੇ ਬ੍ਰਹਮ ਗਿਆਨ ਨੂੰ ਲੈ ਕੇ ਚਿੰਤਾ ਛੱਡ ਦਿੰਦੀਆਂ ਹਨ ।

੧੦. ਕਦੇ ਨੇਤ੍ਰ ਬੰਦ ਕਰਕੇ ਉਸ ਦੀ ਮੂਰਤੀ ਵਿਚ ਧਯਾਨ ਜੋੜ ਕੇ ਨੇਤ੍ਰ ਖੋਲ੍ਹਦੀਆਂ ਨਹੀਂ ਕਿਉਂਕਿ ਜੇ ਅੱਖਾਂ ਖੋਲੀਆਂ ਤਾਂ ਹਰਿ ਨੇਤ੍ਰਾ ਤੋਂ ਪਰੇ ਹੋ ਕੇ ਗਾਯਬ ਨਾ ਹੋ ਜਾਵੇ । ਜਿਸ ਦੀ ਉਪਮਾ ਮੇਰੇ ਮਨ ਵਿਚ ਇਹ ਉੱਠੀ ਹੈ ਜਿਸ ਤਰ੍ਹਾਂ ਕੋਈ ਜ਼ਖਮੀ ਅੱਖਾਂ ਮੀਟ ਕੇ ਪਿਆ ਹੁੰਦਾ ਹੈ ਕਦੇ-ਕਦੇ ਹੋਸ਼ ਆਉਣ ਤੇ ਨੇਤ੍ਰ ਖੋਲ ਕੇ ਵੇਖ ਲੈਂਦਾ ਹੈ ॥੮੧੦॥

੧੧. ਸ੍ਵੈਯਾ ॥ ਭਾਵੇਂ ਉਹ ਸੁਰਨਦੇਬ ਦੇ ਸਰੀਰ ਵਾਲੀਆਂ ਸਨ, ਭਾਵੇਂ ਚੌਦਵੀਂ ਦੇ ਚੰਦ ੇ ਰਾਸ ਸਮਾਨ ਸਨ । ਭਾਵੇਂ ਉਹਨਾਂ ਦੇ ਨੇਤ੍ਰ ਕਾਮ ਦੀ ਸਾਣ ਉੱਤੇ ਚੜ੍ਹਕੇ ਤਿਖੇ ਹੋਕੇ ਮਾਰ ਕਰਨ ਵਾਲੇ ਸਨ, ਭੌਹਾਂ ਭਾਂਵੇ ਨੇਤ੍ਰਾਂ ਦੀ ਕਮਾਣ ਵਾਂਗ ਤੀਰ ਚਲਾਉਂਦੀਆਂ ਸਨ ।

੧੨. ਜਿਨ੍ਹਾਂ ਨੂੰ ਵੇਖਕੇ ਵੇਖਣ ਵਾਲਾ ਬੜਾ ਪ੍ਰਸੰਨ ਹੋ ਜਾਂਦਾ ਸੀ ਪਰ ਉਹਨਾਂ ਤੇ ਉਦਾਸੀ ਛਾਈ ਹੋਈ ਹੈ । ਪਰ ਇਕ ਸਯਾਮ (ਕ੍ਰਿਸ਼ਨ ਜੀ) ਤੋਂ ਬਿਨਾਂ ਜਿਵੇਂ ਕੰਵਲ ਫੁੱਲ ਪਾਣੀ ਦੇ ਵਿਚ ਹੈ ਪਰ ਚੰਦ ਦੇ ਵੇਖੇ ਬਿਨਾਂ ਸੁਕ ਕੇ ਕੁਮਲਾ ਦੇ ਉਦਾਸ ਹੋ ਰਿਹਾ ਹੈ ॥੯੧੧॥

੧੩. ਸ੍ਵੈਯਾ ॥ ਰਥ ਦੇ ਉਤੇ ਕ੍ਰਿਸ਼ਨ ਜੀ ਨੂੰ ਬਠ੍ਹਾ ਕੇ ਨਾਲ ਸਾਰੇ ਗੋਪਾਂ ਨੂੰ ਲੈ ਕੇ ਉਥੇ ਨੂੰ ਚਲੇ ਗਏ ਹਨ । ਗੋਪੀਆ ਸੁਕੜ ਕੇ ਘਰ ਦੇ ਵਿਚ ਜਾ ਬੈਠੀਆ ਜਿਨ੍ਹਾਂ ਦੇ ਮਨ ਅਤੀ ਸੋਗਾਤੁਰ ਹੋ ਰਹੇ ਹਨ ।

੧੪. ਜਿਥੇ ਨਾਲ ਜਾਣ ਵਾਲੇ ਗੋਪ ਖੜੇਂ ਸਨ ਦੋਵੇਂ ਬਾਦਸ਼ਾਹ ਕ੍ਰਿਸ਼ਨ ਜੀ ਤੇ ਬਲਰਾਮ ਉਥੇ ਚਲੇ ਗਏ ਹਨ । ਜਿਨ੍ਹਾਂ ਦੇ ਮੁਖੜੇ ਚੰਦ ਜਿਹੇ ਸੁੰਦ੍ਰ ਹਨ, ਜਿਨ੍ਹਾਂ ਦੇ ਤਨ ਦੇ ਉਤੇ ਸੁਨੈਹਿਰੀ ਰੂਪ ਛਾਇਆ ਹੋਇਆ ਹੈ ॥੮੧੨॥

੧੫. ਸ੍ਵੈਯਾ ॥ ਜਦੋਂ ਉਹ ਅਕਰੂਰ ਦੇ ਨਾਲ ਜਮਨਾ ਤੇ ਪੁਜੇ ਬ੍ਰਿਜ ਦੇ ਸਾਰੇ ਲੋਕਾਂ ਦੇ ਸਮੇਤ ।

---

(ਪੰਨਾ ੧੬੨ ਦੀ ਬਾਕੀ)

ਸਿੱਖ ਠੋਕਰ ਮਾਰ ਕੇ ਕਹਿੰਦਾ ਹੈ : ਜਿਸ ਪਿਆਰੇ ਸਿਉ ਨੇਹੁ - ਧ੍ਰਿਗ ਜੀਵਣੁ ਸੰਸਾਰਿ ਤਾਕੇ ਪਾਛੈ ਜੀਵਣਾ ॥

ਭਾਈ ਸਾਹਿਬ ਦੇ ਸਿਰ ਆਰਾ ਰਖਿਆ ਗਿਆ ਚੀਰ ਕੇ ਦੋ ਫਾੜ ਤਾਂ ਕਰ ਦਿਤਾ ਪਰ ਆਪ ਦਾ ਚਿਤ ਗੁਰੂ ਬਾਣੀ ਵਿਚ ਧਿਆਨ ਪ੍ਰੀਤਮ ਗੁਰੂ ਤੇਗ ਬਹਾਦਰ ਵਿਚੋਂ ਨਹੀਂ ਟੁੱਟਿਆ, ਆਪਣੇ ਪਿਆਰੇ ਤੋਂ ਨਹੀਂ ਵਿਛੜਿਆ । ਵੇਖਣ ਵਾਲੇ ਹੈਰਾਨ ਸਨ, ਦਿਲਾਂ ਵਾਲਿਆਂ ਦੇ ਦਿਲ ਕੰਬ ਗਏ ਸਨ, ਪਰ ਸਿਦਕ ਦਾ ਦਿਲ ਨਹੀਂ ਡੋਲਿਆ : ਆਰੇ ਨਾਲ ਚੀਰ ਕੇ ਸਰੀਰ ਲੱਕੜੀ ਦੀ ਸ਼ਤੀਰੀ ਵਾਂਗ ਦੋ ਫਾੜ ਹੋ ਗਿਆ ।

ਭਾਈ ਦਿਆਲਾ ਜੀ ਨੂੰ ਕਿਹਾ ਗਿਆ ਓ ਸਿੱਖਾ ਛੱਡ ਦੇ ਗੁਰੂ ਦਾ ਸਾਥ ਆ ਰਲ ਸਾਡੇ ਨਾਲ ਪਾ ਲੈ ਸਾਰੇ ਸੰਸਾਰ ਦੇ ਸੁਖ । ਨਹੀਂ ਤਾਂ ਵੇਖ ਭਾਈ ਮਤੀ ਦਾਸ ਵਾਲਾ ਹੀ ਹਾਲ ਹੋਵੇਗਾ । ਦੇਗ ਵਿਚ ਬੈਠ ਕੇ ਆਲੂ ਵਾਂਗ ਅੱਗ ਬਾਲ ਕੇ ਭੁੰਨਿਆ ਗਿਆ, ਪਾਣੀ ਵਿਚ ਉਬਾਲਿਆ ਗਿਆ । ਪਰ ਸੀ ਨਹੀਂ ਕੀਤੀ । ਨਾ ਹੀ ਪ੍ਰੀਤਮ ਵਲ ਪਿਠ ਕੀਤੀ, ਚੜ ਗਿਆ ਅਮਰਾ ਪੁਰੀ ਦੀ ਪਉੜੀ ਤੇ ਪੈਰ ਰੱਖ ਕੇ ਪੁੱਜਾ ਪ੍ਰੀਤਮ ਤੋਂ ਪਹਿਲਾਂ ਹੀ ਪ੍ਰੀਤਮ ਦੇ ਦੇਸ਼।

ਇਸੇ ਤਰ੍ਹਾਂ ਗੋਪੀਆਂ ਕ੍ਰਿਸ਼ਨ ਜੀ ਦੇ ਨਾਲ ਜਾਣ ਲਈ ਉਤਾਵਲੀਆਂ ਹੋ ਕੇ ਉਦਾਹਰਨ ਪੇਸ਼ ਕਰ ਰਹੀਆਂ ਹਨ ਅਤੇ ਕਹਿੰਦੀਆਂ ਹਨ :

ਧਯਾਨ ਧਰੈਗੀ ਕਿਧੋ ਤਿਹ ਕੋ ਤਿਹ ਧਯਾਨ ਕੀ ਭਾਂਗਹਿ ਸੋ ਮਤਿ ਹ੍ਵੈ ਹੈ ॥
ਲੈ ਤਿਹਕੇ ਫੁਨ ਪਾਇ ਧਰ ਕਿਧੋ ਸੁ ਬਿਭੂਤ ਕੀ ਠਉਰ ਚੜੈ ਹੈ ॥੮੦੮॥

[1]ਅਕ੍ਰੂਰ ਹੀ ਚਿੰਤ ਕਰੀ ਮਨ ਮੈ ਅਤਿ ਪਾਪ ਕਰਯੋ ਹਮਹੂੰ ਸੁ ਅਬੈ ॥ [2]ਤਬਹੀ ਤਜਕੈ ਰਥ ਬੀਚ ਧਸਯੋ ਜਲ ਕੇ ਸੰਧਿਯਾ ਕਰਬੇ ਕੋ ਤਬੈ ॥ ਇਹ ਕੋ ਮਰਿ ਹੈ ਨ੍ਰਿਪ ਕੰਸ ਬਲੀ ਜੁ ਭਈ ਇਹ ਕੀ ਅਤਿ ਚਿੰਤ ਜਬੈ ॥੮੧੩॥ ਦੋਹਰਾ ॥ [3]ਨਾਤ ਜਬੈ ਅਕ੍ਰੂਰ ਮਨ ਹਰਿ ਕੋ ਕਰਯੋ ਬਿਚਾਰ ॥ ਤਬ ਤਿਹ ਕੋ ਜਲ ਮੈ ਤਬੈ ਦਰਸਨ ਦਯੋ ਮੁਰਾਰ ॥੮੧੪॥ ਸ੍ਵੈਯਾ ॥ [4]ਮੁੰਡ ਹਜਾਰ ਭੁਜਾ ਸਹਸੋ ਦਸ ਸੇਸ ਕੇ ਆਸਨ ਪੈ ਸੁ ਬਿਰਾਜੈ ॥ ਪੀਤ ਲਸੈ ਪਟ, ਚਕ੍ਰ ਕਰੈ; ਜਿਹ ਕੇ ਕਰ ਭੀਤਰ ਨੰਦਗ ਛਾਜੈ ॥ [5]ਬੀਚ ਤਬੈ ਜਮੁਨਾ ਪ੍ਰਗਟਯੋ; ਫੁਨ ਸਾਧਹਿ ਕੇ ਹਰਬੇ ਡਰ ਕਾਜੈ ॥ ਜਾ ਕੋ ਕਰਯੋ ਸਭਹੀ ਜਗ ਹੈ; ਜਿਹ ਦੇਖਤ ਹੀ ਘਨ ਸਾਵਨ ਲਾਜੈ ॥੮੧੫॥ ਸ੍ਵੈਯਾ ॥ [6]ਜਲ ਤੇ ਕਢਕੈ ਮਨ ਮੈ ਸੁਖ ਕੈ ਮਥੁਰਾ ਕੋ ਚਲਯੋ ਮਨ ਆਨੰਦ ਪਾਈ ॥ ਧਾਇ ਗਯੋ ਨ੍ਰਿਪ ਕੇ ਪੁਰ ਮੈ ਹਰ ਮਾਰਨ ਕੀ ਨ ਕਰੀ ਦੁਚਿਤਾਈ ॥ [7]ਕਾਨ੍ਹ ਕੋ ਰੂਪ ਨਿਹਾਰਨ ਕੋ ਮਥੁਰਾ ਕੀ ਜੁਰੀ ਸਭ ਆਨ ਲੁਕਾਈ ॥ ਜਾ ਕੇ ਕਛੂ ਤਨ ਮੈ ਦੁਖੁ ਹੈ ਹਰਿ ਦੇਖਤ ਹੀ ਸੋਊ ਪਾਰ ਪਰਾਈ ॥੮੧੬॥ [8]ਹਰਿ ਆਗਮ ਕੀ ਸੁਨਕੈ ਬਤੀਯਾ ਉਠਕੈ ਮਥੁਰਾ ਕੀ ਸਭੈ ਤ੍ਰੀਯ ਧਾਈ ॥ ਆਵਤ ਥੋ ਰਥ ਬੀਚ ਚੜਯੋ ਚਲਿਕੈ ਤਿਹ ਠਉਰ ਬਿਖੈ ਸੋਊ ਆਈ ॥ [9]ਮੂਰਤ ਦੇਖ ਕੈ ਰੀਝ ਰਹੀ ਹਰਿ ਆਨਨ ਓਰ ਰਹੀ ਲਿਵਲਾਈ ॥ ਸੋਕ ਕਥਾ ਜਿਤਨੀ ਮਨ ਥੀ ਇਹ ਓਰ ਨਿਹਾਰ ਦਈ ਬਿਸਰਾਈ ॥੮੧੭॥

[10]ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸ਼ਨਾਵਤਾਰੇ ਕਾਨ ਜੂ ਨੰਦ ਅਉ ਗੋਪਨ ਸਹਤ ਮਥਰਾ ਪ੍ਰਵੇਸ ਕਰਣੰ ॥

### [11]ਕੰਸ ਬਧ ਕਥਨੰ ॥

ਦੋਹਰਾ ॥ [12]ਮਥੁਰਾ ਪੁਰ ਕੀ ਪ੍ਰਭਾ ਕਬਿ ਮਨ ਮੈ ਕਹੀ ਬਿਚਾਰ ॥ ਸੋਭਾ ਜਿਹ ਦੇਖਤ ਸੁ ਕਬਿ ਕਰਿ ਨਹਿ ਸਕਤਿ ਉਚਾਰ ॥੮੧੮॥ ਸ੍ਵੈਯਾ ॥ [13]ਜਿਹਕੇ ਜਟਤੇ ਨਗ ਭੀਤਰ ਹੈ ਦਮਕੈ ਦੁਤ ਮਾਨਹੁ ਬਿੱਜ ਛਟਾ ॥ ਜਮੁਨਾ ਜਿਹ ਸੁੰਦਰ ਤੀਰ ਬਹੈ ਸੁ ਬਿਰਾਜਤ ਹੈ ਜਿਹ ਭਾਂਤ ਅਟਾ ॥ [14]ਬ੍ਰਹਮਾ ਜਿਹ ਦੇਖਤ ਰੀਝ ਰਹੇ ਰਿਝਵੈ ਪਿਖ ਤਾ ਧਰ ਸੀਸ ਜਟਾ ॥ ਇਹ ਭਾਂਤ ਪ੍ਰਭਾ ਧਰ ਹੈ ਪੁਰ ਧਾਮ ਸੁ ਬਾਤ ਕਰੈ ਸੰਗ ਮੇਘ ਘਟਾ ॥੮੧੯॥ [15]ਹਰਿ ਆਵਤ ਥੋ ਮਗ ਬੀਚ ਚਲਯੋ ਰਿਪੁ ਕੋ ਧੁਬੀਆ ਮਗ ਏਕ ਨਿਹਾਰਯੋ ॥ ਜਉ ਸੁ ਗਹੇ ਤਿਹ ਤੇ ਪਟ ਤਉ ਕੁਪਿ ਕੈ ਨ੍ਰਿਪ ਕੋਟਤਿਹ ਨਾਮ ਉਚਾਰਯੋ ॥ [16]ਕਾਨ੍ਹ ਤਬੈ ਰਿਸ ਕੈ ਮਨ ਮੈ ਸੰਗ ਅੰਗੁਲਕਾ ਤਿਹ ਕੇ ਮੁਖ

---

ਗ੍ਰੰਥ ਸ਼ਬਦ ਮੂਰਤ ਦੇ ਪੰ: ੩੬ ਉਤੇ —ਕਥਾ ਪ੍ਰਸੰਗ ਦੀ ਤਰਤੀਬ ਦਿੱਤੀ ਹੈ ਜੋ ਐਉਂ ਹੈ—
ਰਾਮ ਕਥਾ ਦੇ ਛੇਕੜਿ ਸਤਿਗੁਰਾਂ ਦੇ ਕਰ-ਕਮਲਾਂ ਨਾਲ ਲਿਖਿਆ ਜੋ ਪੱਤ੍ਰਾ ਮਨੀ ਸਿੰਘ ਵਾਲੀ ਬੀੜ ਵਿਚ ਵਿਦਮਾਨ ਹੈ ਉਸ ਵਿਚ 'ਰਾਮ ਕਥਾ' ਦੀ ਸਮਾਪਤੀ ੨੨੫੪ ਛੰਦ ਉੱਤੇ ਹੋਈ ਹੈ ਲੇਕਿਨ ਵਿੱਚ ਇਕ ਅੰਗ ਲੱਗਣੋਂ ਰਹਿ ਗਿਆ ਸੀ, ਜਿਸ ਦੀ ਕਸਰ ਸਾਹਿਬਾਂ ਨੇ ਖਾਸ ਦਸਤਖਤੀ ਛੰਦਾਂ ਵਿਚ ੩੯੨੦ ਛੰਦ (ਉਨਤਾਲੀ ਸੌ ਇਕੀਸ) ਲਿਖ ਕੇ ਪੂਰੀ ਕਰ ਦਿੱਤੀ ਹੈ । ਅਰਥਾਤ, ਰਾਮ ਕਥਾ ਤਰਤੀਬ ਦੇਣ ਸਮੇਂ ਜੋ ਜੋ ਰਚਨਾਵਾਂ ਆਪਣੇ ਇਸ ਸੰਗ੍ਰਹਿ ਵਿਚ ਸ਼ਾਮਲ ਕੀਤੀਆ, ਉਨ੍ਹਾਂ ਦੀ ਸਮੁੱਚੀ ਛੰਦ ਗਿਣਤੀ ੨੨੫੫ ਸੀ ਜਿਸ ਦਾ ਵੇਰਵਾ ਇਉਂ ਹੈ :—

੧ ਜਾਪੁ, ੨-ਬਚਿੱਤਰ ਨਾਟਕ ਗ੍ਰੰਥ:—
ੳ ਉਥਾਨਕਾ—
(ਅਕਾਲ ਉਸਤਤਿ ਵਿਚੋਂ ੨੦੧ ਤੋਂ ੨੧੦ ਤੋਂ ੨੩੧ ਤੋਂ ੨੭੨ (ਅਖੀਰ ਤਕ) ੫੨ ਛੰਦ।
ਅ ਅਪਨੀ ਕਥਾ - ੧੪ ਅਧਿਆ ੪੭੧ ਛੰਦ
ੲ ਚੰਡੀ ਚਰਿਤ੍ਰ (੨) ਤ੍ਰਾਖੀ ਮਹਾਤਮ ੨੬੨ ਛੰਦ
੩ ਅਰਜੁਨ ਤੋਂ ਕਲਕੀ ਅਵਤਾਰ ਤੋਂਕ ੬੦੬ ਛੰਦ
੪ ਮਹਿੰਦੀ ਮੀਰ — ੧੧ ਛੰਦ
੫ ਚੌਪਬੀਸ ਅਵਤਾਰ ਕਥਾ, ਰਾਮਾ — ੧੨੭੨ ਛੰਦ/੨੨੫੫ ਛੰਦ
ਇਸ ਤੋਂ ਅਗਾੜੀ
੨ ਕ੍ਰਿਸ਼ਨ ਕਥਾ (ਅਪੂਰਣ) — ੨੪੯੩॥ ਛੰਦ
ਵਤਾਰ ਤਕ ਜੋੜ

(ਬਾਕੀ ਪੰਨਾ ੧੬੫ ਤੇ)

੧. ਤਾਂ ਅਕ੍ਰੂਰ ਦੇ ਮਨ ਵਿਚ ਬਹੁਤ ਚਿੰਤਾ ਉੱਠ ਖੜੀ ਹੋਈ ਕਿ ਇਸ ਸਾਰੇ ਪਾਪ ਦਾ ਮੈਂ ਹੀ ਦੋਸੀ ਹਾਂ ਜੋ ਮੈਂ ਹੁਣ ਕਰ ਰਿਹਾ ਹਾਂ ।

੨. ਤਦੋ ਹੀ ਰਥ ਨੂੰ ਖੜਾ ਕਰਕੇ ਤੇ ਛੱਡਕੇ ਜਮਨਾ ਦੇ ਪਾਣੀ ਵਿਚ ਨ੍ਹਾਵਣ ਲਈ ਜਾ ਵੜਿਆ ਸ਼ਾਮ ਦੀ ਸੰਧਿਆ ਪੜਨ ਵਾਸਤੇ ਅਤੇ ਸੋਚਣ ਲੱਗ ਗਿਆ ਕਿ ਜਿਸ ਕ੍ਰਿਸ਼ਨ ਜੀ ਨੂੰ ਮੈਂ ਧੋਖਾ ਦੇ ਕੇ ਲਿਜਾ ਰਿਹਾ ਹਾਂ ਰਾਜਾ ਕੰਸ ਬੜਾ ਬਲੀ ਹੈ ਉਸਨੇ ਜਾਂਦੇ ਹੀ ਕ੍ਰਿਸ਼ਨ ਜੀ ਨੂੰ ਮਾਰ ਦੇਣਾ ਹੈ ਜਿਸ ਅਪ੍ਰਾਧ ਦਾ ਭਾਗੀ ਮੈਂ ਹੋਵਾਂਗਾ ਇਹ ਚਿੰਤਾ-ਉਸ ਭਗਤ ਦੇ ਮਨ ਵਿਚ ਖੜੀ ਹੋ ਗਈ ॥੮੧੩॥

੩. ਦੋਹਰਾ ॥ ਜਿਸ ਵੇਲੇ ਅਕ੍ਰੂਰ ਨਹਾਉਂਦਾ ਹੈ ਮਨ ਦੇ ਵਿਚ ਇਹੋ ਬਿਚਾਰ ਕਰਦਾ ਹੈ । ਉਸ ਵੇਲੇ ਪਾਣੀ ਦੇ ਵਿਚ ਹੀ ਮੁਰ ਦੈਂਤ ਨੂੰ ਮਾਰਨ ਵਾਲੇ ਮੁਰਾਰ (ਵਿਸ਼ਨੂੰ) ਭਗਵਾਨ ਨੇ ਦਰਸ਼ਨ ਆ ਦਿੱਤੇ ॥੮੧੪॥

੪. ਸ੍ਵੈਯਾ ॥ ਜਿਸ ਦਾ ਇਕ ਹਜਾਰ ਸਿਰ ਹੈ, ਦਸ ਹਜ਼ਾਰ ਬਾਹਵਾਂ ਹਨ ਸ਼ੇਸ਼ ਦੀ ਸੇਜਾ ਤੇ ਬਿਰਾਜਮਾਨ ਹੈ । ਪੀਲੇ ਬਸਤ੍ਰ ਲਿਸ਼ਕਦੇ ਹਨ, ਚੱਕ੍ਰ ਘੁਮਿਦਾ ਹੈ ਜਿਸਦੇ ਹੱਥ ਵਿਚ ਨੰਦਗ-ਤਲਵਾਰ ਜੋ ਸਮੁੰਦ੍ਰ ਵਿਚੋਂ ਨਿਕਲੀ ਸੀ ਉਹ ਸੋਭ ਰਹੀ ਹੈ।

੫. ਉਹ ਜਮਨਾ ਦੇ ਵਿਚ ਹੀ ਪ੍ਰਗਟ ਹੋ ਗਿਆ ਆਪਣੇ ਸਾਧ ਅਕ੍ਰੂਰ ਦਾ ਡਰ ਦੂਰ ਕਰਨ ਦੇ ਕੰਮ ਲਈ । ਜਿਸਨੇ ਸਾਰਾ ਜਗੱਤ ਬਣਾਇਆ ਹੈ ਜਿਸ ਨੂੰ ਵੇਖਕੇ ਸਾਵਣ ਦੀਆਂ ਕਾਲੀਆਂ ਘਟਾਵਾਂ ਸ਼ਰਮਸਾਰ ਹੁੰਦੀਆਂ ਹਨ ॥੭੧੫॥

੬. ਸ੍ਵੈਯਾ ॥ ਜਦੋਂ ਪ੍ਰਭੂ ਨੇ ਅਕ੍ਰੂਰ ਨੂੰ ਇਹੋ ਦੱਸ ਦਿੱਤਾ ਕਿ ਤੂੰ ਚਿੰਤਾ ਨਾ ਕਰ ਮੈਂ ਹੀ ਕ੍ਰਿਸ਼ਨ ਜੀ ਦਾ ਰੂਪ ਧਾਰਿਆ ਹੈ ਅਤੇ ਕੰਸ ਨੂੰ ਮਾਰ ਦਿਆਂਗਾ ਤਾਂ ਅਕ੍ਰੂਰ ਪਾਣੀ ਤੋਂ ਬਾਹਰ ਆ ਗਿਆ ਮਨ ਦੀ ਚਿੰਤਾ ਤੋਂ ਸੁਖੀ ਹੋ ਗਿਆ ਮਥਰਾ ਨੂੰ ਰਥ ਲੈ ਕੇ ਤੁਰ ਪਿਆ ਮਨ ਦੇ ਵਿਚ ਅਚਿੰਤ ਹੋ ਗਿਆ। ਰਾਜੇ ਕੰਸ ਦੇ ਨਗਰ ਵਿਚ ਚਲਕੇ ਪਹੁੰਚ ਗਿਆ ਜਿਥੇ ਹਰਿ (ਕ੍ਰਿਸ਼ਨ ਜੀ) ਦੇ ਮਰਨ ਵਾਸਤੇ ਧੋਖੇ ਦੀ ਖੇਲ ਰਚੀ ਹੋਈ ਸੀ।

੭. ਕ੍ਰਿਸ਼ਨ ਜੀ ਦੇ ਦਰਸ਼ਨ ਕਰਨ ਲਈ ਮਥਰਾ ਦੀ ਸਾਰੀ ਆਬਾਦੀ ਆ ਕੇ ਉਥੇ ਜੁੜ ਗਈ ਸੀ । ਜਿਸ ਕਿਸੇ ਦੇ ਸਰੀਰ ਵਿਚ ਕੋਈ ਰੋਗ ਦਾ ਦੁਖ ਸੀ ਹਰਿ ਦੇ ਦਰਸ਼ਨ ਕਰਕੇ ਸਭ ਅਰੋਗ ਹੋ ਗਏ ॥੮੧੬॥

੮. ਹਰੀ ਦੇ ਆਵਣ ਦੀ ਗੱਲ ਸੁਣਕੇ ਮਥਰਾ ਪੁਰੀ ਦੀਆਂ ਸਾਰੀਆਂ ਹੀ ਇਸਤ੍ਰੀਆਂ ਧਾਵਾ ਕਰਕੇ ਆ ਗਈਆ ਜਿਸ ਰਾਹ ਤੇ ਰਥ ਵਿਚ ਚੜ੍ਹਕੇ ਆ ਰਹੇ ਸਨ ਉਹ ਚਲਕੇ ਉਸੇ ਰਾਹ ਦੇ ਉਤੇ

੯. ਆ ਗਈਆਂ । ਕ੍ਰਿਸ਼ਨ ਜੀ ਦੀ ਮੂਰਤ ਨੂੰ ਵੇਖਕੇ ਪ੍ਰਸੰਨ ਹੋ ਰਹੀਆ ਹਨ ਹਰੀ ਦੇ ਮੁੱਖ ਵੱਲ ਪ੍ਰੇਮ ਦੇ ਨਾਲ ਟਿਕ ਲਾ ਕੇ ਵੇਖ ਰਹੀਆਂ ਹਨ । ਸੋਕ ਦੀ ਗੱਲ ਜਿਤਨੀ ਵੀ ਮਨ ਵਿਚ ਸੀ ਉਹ ਸਭ ਦੂਸ਼ਨ ਕਰਕੇ ਭੁਲਾ ਦਿੱਤੀ ॥੮੧੭॥

੧੦. ਸਮਾਪਤ ਹੁੰਦਾ ਹੈ ਭਾਗਵਤ ਦਾ ਦਸਵਾਂ ਸਕੰਧ ਪੁਰਾਣ ਦੀ ਕਥਾਂ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨ ਜੀ ਵਤਾਰ-ਕ੍ਰਿਸ਼ਨ ਜੀ ਬਾਬਾ ਨੰਦ ਜੀ ਤੇ ਗੋਪਾਂ ਸਮੇਤ ਮਥਰਾ ਵਿਚ ਪ੍ਰਵੇਸ਼ ਕਰਨਾ ॥

---

੧੧. ਹੁਣ ਅੱਗੇ ਕੰਸ ਦੀ ਮੌਤ ਦੀ ਕਥਾ ॥

੧੨. ਦੋਹਰਾ ॥ ਮਥਰਾ ਪੁਰੀ ਦੇ ਨਗਰ ਦੀ ਸੋਭਾ ਕਬੀ ਨੇ ਮਨ ਵਿਚ ਵਿਚਾਰ ਕੇ ਕਹੀ ਹੈ । ਜਿਹੜਾ ਵੀ ਉਸ ਨਗਰ ਦੀ ਸੋਭਾ ਕੋਈ ਕਵੀ ਵੇਖਦਾ ਹੈ ਉਹ ਉਸ ਨੂੰ ਪੂਰੀ ਤਰ੍ਹਾਂ ਦੱਸ ਨਹੀਂ ਸਕਦਾ ਜਾਣੋ ਬਹੁਤ ਹੈ ॥੮੧੮॥

੧੩. ਸ੍ਵੈਯਾ ॥ ਜਿਸਦੇ ਅੰਦਰ ਨਗ ਜੁੜੇ ਹੋਇ ਹਨ ਉਹ ਇਸ ਤਰ੍ਹਾਂ ਦਮਕਦੇ ਹਨ ਜਿਵੇਂ ਬਿਜਲੀ ਚਮਕਦੀ ਹੈ । ਜਿਸਦੇ ਨੇੜੇ ਹੀ ਬੜੀ ਸੁੰਦਰ ਜਮਨਾਂ ਚਲਦੀ ਹੈ ਉਤੇ ਬੜੀਆਂ ਉਚੀਆਂ ਅਟਾਰੀਆਂ ਖੜੀਆਂ ਹਨ ।

੧੪. ਜਿਸਨੂੰ ਵੇਖਕੇ ਬ੍ਰਹਮਾਂ ਖੁਸ਼ ਹੁੰਦਾ ਹੈ ਤੇ ਸਿਰ ਤੇ ਜਟਾਧਾਰੀ ਸ਼ਿਵਜੀ ਵੀ ਖੁਸ਼ ਹੁੰਦਾ ਹੈ ਵੇਖਕੇ । ਇਸ ਤਰ੍ਹਾਂ ਦਾ ਪਰਭਾਉ ਹੈ ਕਿ ਧਰਤੀ ਤੇ ਬਣੇ ਘਰ ਬਦਲਾਂ ਦੀਆਂ ਘਟਾਵਾਂ ਨਾਲ ਗੱਲਾਂ ਕਰਦੇ ਹਨ ॥੮੧੯॥

੧੫. ਹਰਿ ਜੀ ਆ ਰਹੇ ਸਨ ਰਸਤੇ ਵਿਚ ਇਕ ਵੈਰੀ ਕੰਸ ਦੇ ਕੱਪੜੇ ਧੋਕੇ ਧੋਬੀ ਲਿਜਾ ਰਿਹਾ ਸੀ । ਜੋ ਕ੍ਰਿਸ਼ਨ ਜੀ ਨੇ ਵੇਖ ਲਿਆ ਆਉਂਦਾ । ਜਦੋਂ ਕ੍ਰਿਸ਼ਨ ਜੀ ਨੇ ਧੋਬੀ ਕੋਲੋਂ ਕੰਸ ਦੇ ਕੱਪੜੇ ਪਕੜੇ ਤਾਂ ਅੱਗੋਂ ਧੋਬੀ ਨੇ ਕੰਸ ਰਾਜੇ ਦਾ ਨਾਮ ਲੈ ਕੇ ਡਰਾਉਣਾ ਚਾਹਿਆ ।

੧੬. ਕ੍ਰਿਸ਼ਨ ਜੀ ਨੇ ਮਨ ਵਿਚ ਰਿਸ ਖਾਕੇ ਇਕ ਉਂਗਲੀ ਧੋਬੀ ਦੇ ਮੁਖ ਤੇ ਮਾਰ ਦਿੱਤੀ

---

(ਪੰਨਾ ੧੬੪ ਦੀ ਬਾਕੀ)

| | |
|---|---|
| ੧ ਬ੍ਰਹਮਾ (੨ ਰੁਦਰ) | ੮੫੬ ਛੰਦ |
| ੪੧ ਛੰਦ ਅੰਤਕਾ | ੪੧ ਛੰਦ |

ਫੁੱਟ ਨੋਟ:—ਛਾਪੇ ਦੀਆਂ ਬੀੜਾਂ ਵਿਚ ਇਸ ਤੋਂ ਘੱਟ ੨੪੯੨ ਹਨ ॥

੩ ਸੁਤੰਤਰ ਰਚਨਾਵਾਂ :—

ੳ ਚੋਥਿ ਪਾਠ (ਚੰਡੀ ਚਰਿਤ੍ਰ ਪਹਿਲਾ) ੨੩੩ ਛੰਦ

| | |
|---|---|
| ਅ ਸ਼ਸਤ੍ਰ ਨਾਮ ਮਾਲਾ | ੧੪੫੫ ਛੰਦ |
| ੲ ਵਾਰ ਦੁਰਗਾ ਕੀ | ੫੫ ਛੰਦ |
| ਸ ਫੁਟਕਲ ਚਰਚਾ ਦੇ ਛੰਦ (ਅਕਾਲ ਉਸਤਤਿ ਵਿਚੋਂ) | ੨੨੦ ਛੰਦ |

੪ ਗਿਆਨ ਪ੍ਰਬੋਧ ਗ੍ਰੰਥ :—

| | |
|---|---|
| ੳ ਪ੍ਰਾਰਥਨਾ (ਮੰਗਲ) | ੧੩੦ ਛੰਦ |
| ਅ ਦਾਨ ਧਰਮ (ਅਪੂਰਣ) | ੨੦੬ ਛੰਦ |
| ੲ ਚਰਿਤ੍ਰੋ ਪਾਖਯਾਨ | ੭੫੫੯ ਛੰਦ |
| ੳ ੫ ਅਸਫੋਕਟ ਕਬਿਤ ਸ੍ਵੇ | ੫੭ ਛੰਦ |
| ਅ ਅਸਫੋਕਟ ਦੋਦਾਂ | ੨ ਛੰਦ |

ਅਸਫੋਕਟ ਕਬਿੱਤ ਸਵਯਾਂ ਤੇ ਜਦਾਂ ਵਿਚੋਂ ਜਿਰਫ ਇੱਕੜ ਦੁੱਕੜ ਛੰਦਾਂ ਤੋਂ ਬਿਨਾਂ ਉਤਲੀ ਸਾਰੀ ਰਚਨਾ ਸੰਮਤ ੧੭੫੫ ਹਾੜ ਤਕ ਤਿਆਰ ਹੋ ਚੁੱਕੀ ਸੀ ਤੇ ਇਕ ਮਿਸਲ ਵਿਚ ਉਤੇ ਦੱਸੇ ਕਰਮ ਅਨੁਸਾਰ ਤਰਤੀਬ ਦਿੱਤੀ ਜਾ ਰਹੀ ਸੀ । ਐਂਪਰ ਛਿੱਬਰ ਜੀ ਦੇ ਕਥਨ ਅਨੁਸਾਰ ਜਿਲਦ ਹਾਲਾਂ ਨਹੀਂ ਸੀ ਬੱਝੀ। ਦੋ ਡਾਈ ਸਾਲ ਬਾਅਦ ਜਦੋਂ ਸਾਹਿਬਾਂ ਨੂੰ ਆਨੰਦਪੁਰ ਛੱਡ ਕੇ ਰਹਦੋ ਨਿਮੋਹ ਪਿੰਡ (ਤਸੀਲ ਰੋਪੜ ਜਿਲਾ ਅੰਬਾਲਾ) ਹਾਲ ਰੋਪੜ ਵਿੱਚ ਨਿਮੋਹ ਗਰ : ਵਾਲੇ ਅਸਥਾਨ ਜਾ ਕੇ ਬਿਰਾਜਣਾ ਪੈ ਗਿਆ ਉਦੋਂ : ਜਾਂ ਸੰਮਤ ੧੭੬੨ ਮੱਘਰ ੧੫ ਨੂੰ ਆਖਰੀ ਵਾਰਿ ਘੇਰੇ ਚੋਂ ਨਿਕਲਕੇ ਦੀਨੇ ਕਾਂਗੜੇ ਜਾਣਾ ਪਿਆ :-ਤਦ ਸਤਿ ਗੁਰਾਂ ਦੇ ਸਰਬੰਸੁ ਨਾਲ ਇਸ ਅਮੋਲਕ ਗ੍ਰੰਥ ਦੀ ਮਿਸਲ ਵੀ ਖਿੰਡ ਖੁੰਡ ਗਈ, ਯਾ ਬੇ ਕਦਰਾਂ ਦੇ ਹਥੀਂ ਨਸ਼ਟ ਭ੍ਰਿਸ਼ਟ ਹੋ ਗਈ ।

ਪੁਨਰ ਜਨਮ—ਰਚਿ ਰਚਣਹਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਜੰਗ ਜੁੱਧ ਆਦਿ ਅਨੇਕਾਂ ਸਾਕੇ ਪਵਾੜੇ ਛਿੜ ਪੈਣ ਕਰਕੇ ਇਸ ਅਲੌਕਿਕ ਗ੍ਰੰਥ ਨੂੰ ਮੁੜਿ ਬੀੜ ਬਧ ਕਰਨ ਦਾ ਅਉਸਰ ਪ੍ਰਾਪਤਿ ਨਹੀਂ ਹੋਇਆ ॥

੧ ਸਾਹਿਬਾਂ ਦੇ ਪ੍ਰਭ ਲੋਕ ਪਿਆਨੇ ਕਰ ਜਾਣ ਤੋਂ ਤਿੰਨ ਕਵਰੇ ਮਗਰੋਂ, ਸ਼ਾਹਿ ਆਲਮਾ ਬਹਾਦਰ ਸ਼ਾਹ, ਬਾਦਸ਼ਾਹ ਨੇ ਲਾਹੌਰ ਲਾਗੇ ਆਲੂ ਪਿੰਡ ਦੀ ਜੂਹੇ ਪੜਾਉ ਵਿੱਚ ਆਪਣਾ ਜਨਮੋਤਸ੍ਰ ਮਨਾਇਆ ਉਸੇ ਮੌਕੇ (ਸੰਮਤ ੧੭੬੮ ਮਾਘੀ ੩੦ ਦਸੰਬਰ ੧੭੧੧) ਸ੍ਰੀ ਮਾਤਾ ਸੁੰਦਰ ਸਰੂਪ ਜੀ ਦੇ ਪਾਲਕ ਪੁੱਤਰ ਬਾਬਾ ਅਜੀਤ ਸਿੰਘ ਦੇ ਨਾਮ ਚੱਕ ਗੁਰੂ (ਅੰਮ੍ਰਿਤਸਰ) ਦੀ ਜਹਾਂਗੀਰ ਦੇ ਸਮੇਂ ਤੋਂ ਜਬਤ ਹੋਈ ਜਾਇਦਾਦ ਵੀ ਗੁਜਾਰ ਕਰ ਦਿੱਤੀ ਗਈ । ਸ੍ਰੀ ਹਰਿਮੰਦਰ ਸਾਹਿਬ ਸ਼ਹਿਰ ਦੀ ਚੁੰਗੀ ਤੇ ਚੱਕ ਦੇ ਗਿਰਾਵਾਂ ਦੀ ਜਾਗੀਰ ਦਾ ਪ੍ਰਬੰਧ ਕਰਨ ਵਾਸਤੇ ਮਾਤਾ ਜੀ ਨੇ ਦਿੱਲੀਓਂ ਗੁੰਬੀ ਮੇਵੜੇ ਤੇ ਦਾਰੋਗੇ ਆਦਿਕ ਘੱਲੇ।

(ਬਾਕੀ ਪੰਨਾ ੧੬੬ ਤੇ)

ਮਾਰਯੋ ॥ [੧]ਇਉ ਗਿਰ ਗਯੋ ਧਰਨੀ ਪਰ ਸੋ; ਪਟ ਜਿਉ ਧੁਬੀਆ ਪਟ ਸੰਗ ਪ੍ਰਹਾਰਯੋ ॥੮੨੦॥ ਦੋਹਰਾ ॥ [੨]ਸਭ ਗ੍ਵਾਰਨ ਸੋਂ ਹਰਿ ਕਹੀ ਰਿਪ ਧੁਬੀਆ ਕਹੁ ਕੂਟ ॥ ਬਸਤ੍ਰ ਜਿਤੇ ਨ੍ਰਿਪ ਕੇ ਸਕਲ ਲੇਹੁ ਸਭਨ ਕੋ ਲੂਟ ॥੮੨੧॥ ਸੋਰਠਾ ॥ [੩]ਬ੍ਰਿਜ ਕੇ ਗ੍ਵਾਰ ਅਜਾਨ; ਬਸਤ੍ਰ ਪਹਰ ਜਾਨਤ ਨਹੀ ॥ ਬਾਕਤਤਾ ਤ੍ਰੀਆ ਆਨ ਚੀਰ ਪੈਨਾਏ ਤਿਨ ਤਨੈ ॥੮੨੨॥ [੪]ਰਾਜਾ ਪ੍ਰੀਛਤ ਬਾਚ ਸੁਕ ਸੋ ॥ ਦੋਹਰਾ ॥ [੫]ਦੈ ਬਰੁ ਤਾ ਤ੍ਰੀਯ ਕੋਂ ਕ੍ਰਿਸ਼ਨ; ਜੀ ਮੂੰਡ ਰਹੇ ਨਿਹੁਰਾਇ ॥ ਤਬ ਸੁਕ ਸੋ ਪੂਛਯੋ ਨ੍ਰਿਪੈ; ਕਹੋ ਹਮੈ ਕਿਹ ਭਾਇ ॥੮੨੩॥ [੬]ਸੁਕ ਬਾਚ ਰਾਜਾ ਸੋ ॥ ਸ੍ਵੈਯਾ ॥ [੭]ਚਤੁਰਭੁਜ ਕੋ ਬਰ ਵਾਹਿ ਦਯੋ ਬਰ ਪਾਇ ਸੁਖੀ ਰਹੁ ਤਾਹਿ ਕਹੇ ॥ ਹਰਿ ਬਾਕ ਕੇ ਹੋਵਤ ਪੈ ਤਿਨਹੂੰ ਅਮਰਾ ਪੁਰ ਕੇ ਫਲ ਹੈ ਸੁ ਲਹੇ ॥ [੮]ਬਹੁ ਦੈ ਕਰ ਲੱਜਤ ਹੋਤ ਬਡੋ ਇਮ ਲੋਕ ਏ ਨੀਤ ਬਿਖੈ ਹੈ ਕਹੇ ॥ ਹਰਿ ਜਾਨ ਕਿ ਮੈ ਇਹ ਥੋਰ ਦਯੋ ਤਿਹਤੇ ਮੁੰਡੀਆ ਨਿਹੁਰਾਇ ਰਹੇ ॥੮੨੪॥

[੯]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਧੋਬੀ ਕੋ ਬਧ, ਤਾ ਤ੍ਰੀਯ ਕੋ ਬਰ ਦੇਤ ਭਏ ॥

[੧੦]ਅਥ ਬਾਗਵਾਨ ਕੋ ਉਧਾਰ ॥ [੧੧]ਦੋਹਰਾ ॥ ਬਧ ਕੈ ਧੋਬੀ ਕੌ ਕ੍ਰਿਸ਼ਨ, ਜੀ ਕਰਿਤਾ ਤ੍ਰੀਯ ਕੋ ਕਾਮ ॥ ਰਥ ਧਵਾਇ ਤਬ ਹੀ ਚਲੇ ਨ੍ਰਿਪ ਕੇ ਸਾਮੁਹਿ ਧਾਮ ॥੮੨੫॥ ਸ੍ਵੈਯਾ ॥ [੧੨]ਆਗੇ ਤੇ ਸਯਾਮ ਮਿਲਯੋ ਬਗਵਾਨ ਸੁ ਹਾਰ ਗਰੇ ਹਰਿ ਕੇ ਤਿਨ ਡਾਰਯੋ ॥ ਪਾਇ ਪਰਯੋ ਹਰਿ ਕੇ ਬਹੁ ਬਾਰਨ ਭੋਜਨ ਧਾਮ ਲਿਜਾਇ ਜਿਵਾਰਯੋ ॥ [੧੩]ਤਾ ਕੋ ਪ੍ਰਸੰਨਿ ਕੈ ਮਾਂਗਤ ਭਯੋ ਬਰ ਸਾਧ ਕੀ ਸੰਗਤਿ ਕੋ ਜੀਯ ਧਾਰਯੋ ॥ ਜਾਨ ਲਈ ਜੀਯ ਕੀ ਘਨ ਸਯਾਮ ਤਬੈ ਬਰ; ਵਾ ਉਹ ਭਾਂਤ ਉਚਾਰਯੋ ॥੮੨੬॥ ਦੋਹਰਾ ॥ [੧੪]ਬਰੁ ਜਬ ਮਾਲੀ ਕਉ ਦਯੋ ਰੀਝ ਮਨੈ ਘਨ ਸਯਾਮ ॥ ਫਿਰ ਪੁਰ ਹਾਟਨ ਮੈ ਗਏ ਕਰਨ ਕੂਬਰੀ ਕਾਮ ॥੮੨੭॥

[੧੫]ਇਤ ਬਾਗਵਾਨ ਕੋ ਉਧਾਰ ਕੀਆ ॥

[੧੬]ਅਥ ਕੁਬਜਾ ਕੋ ਉਧਾਰ ਕਰਨ ॥ ਸ੍ਵੈਯਾ ॥ [੧੭]ਹਰਿ ਆਵਤ ਅੱਗ੍ਰ ਮਿਲੀ ਕੁਬਜਾ ਹਰਿ ਕੋ ਤਿਨ ਸੁੰਦਰ ਰੂਪ ਨਿਹਾਰਯੋ ॥[੧੮] ਗੰਧ ਲਏ ਨ੍ਰਿਪ ਲਾਵਨ ਕੋ ਸੁ ਲਗਾਊਂ ਹਰਿ ਕੋ ਤਿਨ ਸੁੰਦਰ ਰੂਪ ਨਿਹਾਰਯੋ ॥ ਪ੍ਰੀਤ ਲਖੀ ਹਰਿ ਸੰਗ ਲਗੀ ਹਮਰੇ ਹਉ ਯਾ ਮਨ ਬੀਚ ਬਿਚਾਰਯੋ ॥ ਪ੍ਰੀਤ ਲਖੀ ਹਰਿ ਸੰਗ ਲਗੀ ਹਮਰੇ ਤਬਹੀ ਇਹ ਭਾਂਤ ਉਚਾਰਯੋ ॥ ਲਯਾਵਹੁ ਲਾਵਹੁ ਰੀ ਹਮ ਕੋ; ਕਬਿ ਨੈ ਜਸੁ ਤਾ ਛਬਿ ਕੋ ਇਮ ਸਾਰਯੋ ॥੮੨੮॥ ਸ੍ਵੈਯਾ ॥ [੧੯]ਜਦੁਰਾਇ ਕੇ ਆਇਸ ਮਾਨ ਤ੍ਰੀਯਾ ਨ੍ਰਿਪ ਕੋ ਇਹ ਚੰਦਨ ਦੇਹ ਲਗਾਯੋ ॥ ਸਯਾਮ ਕੋ ਰੂਪੁ ਨਿਹਾਰਤ ਹੀ ਕਬਿ ਸਯਾਮ ਮਨੈ ਅਤਿਹੀ ਸੁਖੁ ਪਾਯੋ ॥ [੨੦]ਜਾ ਕੋ ਨ ਅੰਤ ਲਖਯੋ ਬ੍ਰਹਮਾ

---

(ਪੰਨਾ ੧੬੫ ਦੀ ਬਾਕੀ)

ਭਾਈ ਮਨੀ ਸਿੰਘ ਜੀ (ਕੰਬੋਇ) ਨੂੰ ਗ੍ਰੰਥੀ ਦੀ ਜ਼ਿੰਮੇਵਾਰੀ ਨਿਬਾਹੁਨ ਦੇ ਨਾਲ ਹੀ ਦਸਵੇਂ ਪਾਤਸ਼ਾਹ ਦੀ ਬਾਣੀ ਇਕੱਤ੍ਰ ਕਰਨ ਵਾਸਤੇ ਭੀ ਆਗਿਆ ਕੀਤੀ ਅਤੇ ਖਰਚ ਖਾਤਿਰ ਚੋਖੀ ਮਾਇਆ ਦਿੱਤੀ । ਇਸ ਤਰ੍ਹਾਂ ਆਪ ਨੇ ਜਿਥੇ ਕਿਥੋਂ ਬਾਣੀ ਦੀਆਂ ਸੈਂਚੀਆਂ ਲੱਭੀਆਂ । ਉਨ੍ਹਾਂ ਦੀ ਨਕਲ ਜਾਂ ਅਸਲ ਆਪ ਰੱਖੀ ਤੇ ਇਕ ਸੈਂਚੀ ਮਾਤਾ ਜੀ ਪਾਸ ਭੇਜਦੇ ਰਹੇ । ਮਹਿਲਾਂ ਵਿਚ ਭਾਈ ਸੀਹਾਂ ਸਿੰਘ ਲਿਖਾਰੀ ਸੀ, ਉਸਨੇ ਉਨ੍ਹਾਂ ਸੈਂਚੀਆਂ ਦੇ ਅਧਾਰ ਪੁਰ ਦਸਵੇਂ ਪਾਤਸ਼ਾਹ ਦੇ ਗ੍ਰੰਥ ਨੂੰ ਨਵੇਂ ਸਿਰੇ ਸੰਪਾਦਨ ਕੀਤਾ । ਭਾਈ ਮਨੀ ਸਿੰਘ ਨੇ ਇਕ ਮਿਸਲ ਬਣਾ ਲਈ ਜਿਸ ਵਿਚ ਸ੍ਰੀ ਦਸਮੇਸ਼ ਜੀ ਦੀ ਖਾਸ ਦਸਤਖੀ ਬਾਣੀ ਭੀ ਸ਼ਾਮਿਲ ਕਰ ਦਿੱਤੀ ॥—ਬਾਣੀ ਲੱਭ ਕੇ ਮਾਤਾ ਜੀ ਦੀ ਸੇਵਾ ਪਤਰੇ ਭੀ (ਜਿਤਨੇ ਕੁ ਲੱਭੇ) ਪੁਰੇ ਦਿਤੇ ਅਰੁ ਨਾਲਿ—ਆਦਿ ਗ੍ਰੰਥ ਵਾਲੀ ਬਾਣੀ ਭੀ ਸ਼ਾਮਿਲ ਕਰ ਦਿੱਤੀ ॥ ਜਿਸ ਇਤਿਹਾਸਕ ਪੱਤਰ ਦਾ ਹਵਾਲਾ ਵਿਚ ਭੇਜਣ ਦਾ ਜ਼ਿਕਰ ਭਾਈ ਸਾਹਿਬ ਨੇ ਮਾਤਾ ਜੀ ਵਲਿ ਲਿਖੀ ਇਕ ਪੱਤਰਕਾ ਵਿਚ ਇੰਜ ਕੀਤਾ ਹੈ:— ਪਹਿਲੇ ਦਿਤਾ ਜਾ ਚੁੱਕਾ ਹੈ ।

ਫੁੱਟ ਨੋਟ—

੧ ਬੀੜ ਨੂੰ ਮੁੜ ਸੰਪਾਦਿਤ ਕਰਨ ਸਮੇਂ ਸਿਰਫ ੧੮੧੩ ਲੱਭੇ ਹਨ ॥ ਇਸ ਲੇਖੇ ਸੰਮਤ ੧੭੭੫ ਵੈਸਾਖ ਤੱਕ ਦਸਵੇਂ ਪਾਤਸ਼ਾਹ ਦੀ ਬਾਣੀ ਢੂੰਢੀ ਜਾ ਰਹੀ ਸੀ, ਪੂਰੀ ਅਜੇ ਨਹੀਂ ਸੀ ਲੱਭੀ ॥ ਇਸ ਤੇ ਬਾਅਦ ਹੀ ਕਿਸੇ ਵੇਲੇ ਭਾਈ ਮਨੀ ਸਿੰਘ ਤੇ ਭਾਈ ਸੀਹਾਂ ਸਿੰਘ ਨੇ ਆਪਣੀਆਂ ਮਿਸਲਾਂ ਸੰਪੂਰਨ ਕੀਤੀਆਂ ॥ ਗਿਆਨੀ ਗਿਆਨ ਸਿੰਘ ਨੇ ਪੰਥ ਪ੍ਰਕਾਸ਼ ਵਿਚ ਭਾਈ ਮਨੀ ਸਿੰਘ ਵਾਲੀ ਬੀੜ ਸੰਪਾਦਿਤ ਹੋਣ ਦਾ ਸੰਮਤ ੧੭੭੮ ਬਿ: ਜਾ ਇਸ ਤੋਂ ਬਾਅਦ ਮੰਨਿਆਂ ਹੈ ॥' ਪਰ ਭਾਈ ਕੇਸਰ ਸਿੰਘ ਛਿੱਬਰ ਦੇ ਖਿਆਲ ਵਿਚ ਸੰਮਤ ੧੭੮੨—੮੩ ਬਿ: ਤੋਂ ਬਾਅਦ ਇਹ ਮਿਸਲ ਸੰਪੂਰਨ ਹੋਈ ਸੀ ॥:—

(ਬਾਕੀ ਪੰਨਾ ੧੬੭ ਤੇ)

੧. ਧੋਬੀ ਉਂਗਲੀ ਦੀ ਸੱਟ ਨਾਲ ਧਰਤੀ ਤੇ ਐਉਂ ਜਾ ਡਿੱਗਿਆ ਜਿਵੇਂ ਧੋਬੀ ਕੱਪੜਾ ਪੱਥਰ ਨਾਲ ਪਟਕਾ ਕੇ ਮਾਰਦਾ ਹੈ॥੮੨੦॥

੨. ਵੈਰੀ ਦੇ ਧੋਬੀ ਨੂੰ ਮਾਰਕੇ ਸਾਰੇ ਗੁਆਲਿਆਂ ਨੂੰ ਕਹਿ ਦਿੱਤਾ। ਜਿਤਨੇ ਵੀ ਰਾਜੇ ਕੰਸ ਦੇ ਕੱਪੜੇ ਹਨ ਸਾਰੇ ਹੀ ਲੁੱਟ ਲਵੋ॥੮੨੧॥

੩. ਸੋਰਠਾ ॥ ਬ੍ਰਿਜ ਦੇ ਗੁੱਜਰ ਅਣਜਾਣ ਉਹ ਇਹੋ ਜਿਹੇ ਬਸਤ੍ਰ ਪਹਿਨਣ ਨਹੀਂ ਸਨ ਜਾਣਦੇ । ਉਸੇ ਧੋਬੀ ਦੀ ਇਸਤ੍ਰੀ ਨੇ ਆ ਕੇ ਉਹਨਾਂ ਗੁਜਰਾਂ ਦੇ ਸਰੀਰ ਤੇ ਕਪੜੇ ਪਹਿਨਾਏ॥੮੨੨॥

੪. ਜਿਸ ਵੇਲੇ ਸੁਕ-ਬਿਆਸ ਦਾ ਪੁਤ੍ਰ ਇਹ ਕਥਾਂ ਰਾਜੇ ਪ੍ਰੀਛਤ ਨੂੰ ਭਾਗਵਤ ਪੁਰਾਣ ਦੀ ਸੁਣਾ ਰਿਹਾ ਸੀ ਉਸ ਵੇਲੇ ਰਾਜੇ ਨੇ ਸੁਕ ਅੱਗੇ ਪ੍ਰਸ਼ਨ ਕਰ ਦਿੱਤਾ ਸੀ ॥

੫. ਦੋਹਰਾ ॥ ਕ੍ਰਿਸ਼ਨ ਜੀ ਨੇ ਉਸ ਧੋਬੀ ਦੀ ਇਸਤ੍ਰੀ ਨੂੰ ਖੁਸ਼ ਹੋ ਕੇ ਮੋਕਸ ਦਾ ਵਰ ਦੇ ਦਿੱਤਾ ਤੇ ਫੇਰ ਕ੍ਰਿਸ਼ਨ ਜੀ ਧੋਬਣ ਅਗੇ ਸਿਰ ਨੀਵਾਂ ਕਰਕੇ ਖੜ ਗਏ । ਇਹ ਵੇਖ ਕੇ ਸੁਕ ਤੋਂ ਰਾਜੇ ਨੇ ਪੁਛਿਆ ਕਿ ਮੈਨੂੰ ਇਹ ਸਮਝਾ ਕੇ ਦਸੋ ਕਿ ਕ੍ਰਿਸ਼ਨ ਜੀ ਨੇ ਧੋਬਣ ਨੂੰ ਵਰ ਦੇ ਕੇ ਉਸ ਅੱਗੇ ਸਿਰ ਕਿਉਂ ਨਿਵਾਇਆ॥੮੨੩॥

੬. ਸੁਕ - ਬ੍ਰਾਹਮਣ ਰਿਸ਼ੀ ਕਹਿੰਦਾ ਹੈ ਰਾਜੇ ਨੂੰ ॥

੭. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਇਸ ਥੋੜੇ ਜਿਹੇ ਕੰਮ ਜੋ ਸਿਰਫ ਗੁਜਰਾਂ ਨੂੰ ਕੱਪੜੇ ਪਾਉਣੇ ਹੀ ਦਸੇ ਸਨ ਪਰ ਉਸ ਦੀ ਕੁਰਬਾਨੀ ਸੀ ਉਸ ਨੇ ਆਪਣੇ ਪਤੀ ਧੋਬੀ ਦੇ ਮਾਰਨ ਦਾ ਗਿਲਾ ਨਹੀਂ ਕੀਤਾ ਸਗੋਂ ਕ੍ਰਿਸ਼ਨ ਜੀ ਨਾਲ ਹਿਤ ਕਰਕੇ ਉਸ ਦੀ ਖੁਸ਼ੀ ਦਾ ਕੰਮ ਕੀਤਾ ਸੀ ਜਿਸ ਦੇ ਬਦਲੇ ਨਾਲ ਉਸਨੂੰ ਕ੍ਰਿਸ਼ਨ ਜੀ ਨੇ ਵਿਸ਼ਨੂੰ ਲੋਕ ਦਾ ਵਰ ਦੇ ਕੇ ਕਿਹਾ ਕਿ ਇਹ ਸੁਖ ਭੋਗ, ਇਹ ਕਹਿ ਦਿੱਤਾ ਹਰਿ ਦਾ ਬਚਨ ਹੋਣ ਸਾਰ ਹੀ ਉਸਨੂੰ ਅਮਰਾ ਪੁਰੀ ਦਾ ਫਲ ਮੁਹੀਆ ਹੋ ਗਿਆ ।

੮. ਇਹ ਦੇ ਕੇ ਵੀ ਹਰੀ ਸਰਮਿੰਦਾ ਹੁੰਦਾ ਹੈ ਇਸ ਲਈ ਸਿਰ ਨਿਵਾ ਲਿਆ ਸੁਕ ਰਾਜੇ ਨੂੰ ਦਸਦਾ ਹੈ ਕਿ ਇਹ ਵੱਡੇ ਲੋਕਾਂ ਦੀ ਨੀਤੀ ਹੈ ਕਿ ਹਰੀ ਨੇ ਇਤਨਾ ਕੁਝ ਧੋਬਣ ਨੂੰ ਦੇਕੇ ਵੀ ਕਿਹਾ ਕਿ ਮੈਂ ਤੈਨੂੰ ਬੜਾ ਕੁਝ ਨਹੀਂ ਦਿੱਤਾ ਹੈ ਇਸ ਲਈ ਨਿਮ੍ਰਤਾ ਨਾਲ ਸਿਰ ਨਿਵਾ ਦਿੱਤਾ ਹੈ ॥੮੨੪॥

੯. ਇਥੇ ਸਮਾਪਤੀ ਹੈ ਬਚਿਤ੍ਰ ਨਾਟਕ ਗ੍ਰੰਥ ਦੇ ਵਿਚ ਧੋਬੀ ਦਾ ਮਾਰ ਦੇਣਾ ਤੇ ਉਸਦੀ ਧੋਬਣ ਨੂੰ ਵਰ ਦਿੱਤਾ ।

---

੧੦. ਹੁਣ ਅੱਗੇ ਇਕ ਬਾਗਬਾਨ (ਮਾਲੀ) ਦਾ ਉਧਾਰ ਕਰਨਾ।

੧੧. ਦੋਹਰਾ ॥ ਧੋਬੀ ਨੂੰ ਮਾਰਕੇ ਕ੍ਰਿਸ਼ਨ ਜੀ ਉਸਦੀ ਇਸਤ੍ਰੀ ਦਾ ਕੰਮ ਸਵਾਰ ਕੇ ਰਥ ਭਜਾ ਕੇ ਅੱਗੇ ਚਲੇ ਗਏ ਰਾਜੇ ਕੰਸ ਦੇ ਘਰ ਦੇ ਸਾਹਮਣੇ ਨੂੰ ॥੮੨੫॥

੧੨. ਸ੍ਵੈਯਾ ॥ ਅੱਗੇ ਕ੍ਰਿਸ਼ਨ ਜੀ ਨੂੰ ਬਾਗ ਦਾ ਮਾਲੀ ਮਿਲ ਗਿਆ ਉਸਨੇ ਹਰਿ ਦੇ ਗਲ ਵਿਚ ਫੁਲਾਂ ਦਾ ਹਾਰ ਪਾ ਦਿੱਤਾ ਅਤੇ ਬਹੁਤ ਵਾਰੀ ਪੈਰਾਂ ਤੇ ਸਿਰ ਰੱਖ ਕੇ ਸਤਿਕਾਰ ਕੀਤਾ ਘਰ ਲਜਾਕੇ ਲੰਗਰ ਛਕਾਇਆ । ਉਸ ਤੇ ਖੁਸ਼ ਹੋ ਕੇ ਉਸ ਨੂੰ ਵਰ ਕ੍ਰਿਸ਼ਨ ਜੀ ਨੇ

੧੩. ਮੰਗਣ ਲਈ ਕਿਹਾ ਤਾਂ ਮਾਲੀ ਨੇ ਸਾਧਾਂ ਦੀ ਸੰਗਤ ਮੰਗੀ ਅਜੇ ਉਸ ਦੇ ਦਿਲ ਵਿਚ ਹੀ ਸੀ ਕਿ ਹਰੀ ਨੇ ਉਸਦੇ ਦਿਲ ਦੀ ਗੱਲ ਬੁਝ ਲਈ ਸ੍ਰੀ ਸਯਾਮ ਜੀ ਨੇ ਉਹੀ ਵਰ ਦੇ ਦਿੱਤਾ ਜੋ ਮਾਲੀ ਦੇ ਚਿਤ ਵਿਚ ਸੀ ॥੮੨੬॥

੧੪. ਦੋਹਰਾ ॥ ਜਦੋਂ ਸ੍ਰੀ ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਮਾਲੀ ਨੂੰ ਬਰ ਦੇ ਦਿੱਤੇ ਫੇਰ ਨਗਰ ਦੀਆਂ ਹੱਟਾਂ ਭਾਵ ਬਜਾਰ ਵਿਚ ਚਲੇ ਗਏ ਮਾਈ ਕੁਬਜਾਂ ਦਾ ਕੰਮ ਸਵਾਰਨ ਵਾਸਤੇ॥੮੨੭॥

੧੫. ਮਾਲੀ ਦੇ ਉਧਾਰ ਦੀ ਕਥਾ ਸਮਾਪਤ ਹੈ ॥

---

੧੬. ਹੁਣ ਅੱਗੇ ਕੁਬਜਾਂ ਦੇ ਉਧਾਰ ਕਰਨ ਦੀ ਕਥਾ ਚਲਦੀ ਹੈ॥

੧੭. ਸ੍ਵੈਯਾ ॥ ਹਰੀ ਚਲੇ ਆ ਰਹੇ ਸਨ ਅੱਗਿਓਂ ਔਂਦੀ ਇਕ ਕੁੱਬੀ ਬੁੱਢੀ ਸਾਹਮਣਿਉਂ ਆਉਂਦੀ ਮਿਲ ਪਈ ਉਸ ਮਾਈ ਨੇ ਹਰੀ ਦਾ ਸੁੰਦਰ ਰੂਪ ਵੇਖਿਆ । ਰਾਜੇ ਕੰਸ ਦੇ ਅਤਰ ਦੀ ਸੁਗੰਧ ਲੈ ਕੇ ਲਾਉਣ ਲਈ ਜਾ ਰਹੀ ਸੀ ਪਰ ਉਸ ਨੇ ਮਨ ਵਿਚ ਵਿਚਾਰ ਕਰ ਲਈ ਕਿ ਕੰਸ ਦੀ ਬਜਾਏ ਇਹ ਅਤਰ ਦੀ ਸੁਗੰਧੀ ਇਸ ਸੁੰਦ੍ਰ ਕ੍ਰਿਸ਼ਨ ਜੀ ਦੇ ਹੀ ਕਿਉਂ ਨਾ ਲਾ ਦੇਵਾਂ ।

੧੮. ਇਸ ਦੇ ਮਨ ਦਾ ਸੰਕਲਪ ਜਾਣਕੇ ਕ੍ਰਿਸ਼ਨ ਜੀ ਨੇ ਕਿਹਾ ਕਿ ਇਸ ਦੇ ਮਨ ਵਿਚ ਪ੍ਰੀਤ ਮੇਰੇ ਨਾਲ ਲੱਗੀ ਹੋਈ ਹੈ ਤਾਂ ਹੀ ਇਸ ਦੇ ਮਨ ਨੇ ਇਸਤਰ੍ਹਾਂ ਦਾ ਵਿਚਾਰ ਕੀਤਾ ਹੈ ਤਾਂ ਕ੍ਰਿਸ਼ਨ ਜੀ ਨੇ ਆਪ ਮੰਗ ਲਈ ਤੇ ਕਿਹਾ ਕਿ ਲਿਆਉ ਲਿਆਕੇ ਜਿਹੜੀ ਸੁਗੰਧੀ ਲਿਆਈ ਹੈਂ ਮੈਨੂੰ ਲਾ ਦੇਹ, ਜਿਸ ਸੋਭਾ ਦਾ ਜਸ ਕਬੀ ਜੀ ਨੇ ਇਸ ਤਰ੍ਹਾਂ ਸੁਆਰਿਆ ਹੈ॥੮੨੮॥

੧੯. ਸ੍ਵੈਯਾ ॥ ਜਾਦਵ ਪਤੀ ਕ੍ਰਿਸ਼ਨ ਜੀ ਦੀ ਆਗਿਆ ਮੰਨ ਕੇ ਉਸ ਇਸਤ੍ਰੀ ਨੇ ਰਾਜੇ ਕੰਸ ਦੇ ਲਾਉਣ ਵਾਲਾ ਅਤਰ ਕ੍ਰਿਸ਼ਨ ਜੀ ਦੇ ਸਰੀਰ ਤੇ ਛਿੜਕ ਦਿੱਤਾ । ਕਬੀ ਸਯਾਮ ਜੀ ਕਹਿੰਦੇ ਹਨ ਕਿ ਉਸ ਮਾਈ ਨੇ ਕ੍ਰਿਸ਼ਨ ਜੀ ਦਾ ਰੂਪ ਵੇਖ ਕੇ ਮਨ ਵਿਚ ਬੜੀ ਹੀ ਖੁਸ਼ੀ ਨਾਲ ਸੁਖ ਪ੍ਰਤੀਤ ਕੀਤਾ ।

੨੦. ਜਿਸ ਦਾ ਅੰਤ ਬ੍ਰਹਮਾ ਵੀ ਨਹੀ ਜਾਣ ਸਕਿਆ ।

---

(ਪੰਨਾ ੧੬੬ ਦੀ ਬਾਕੀ)

ਇਹ ਗ੍ਰੰਥ ਅਵਤਾਰ ਲੀਲਾ ਦਾ ਜੋ ਹੈਸੀ ॥ ਸੋ ਭਾਈ ਮਨੀ ਸਿੰਘ ਹੋਰਾਂ ਇਕੱਠਾ ਕਰਵਾਇ ਖਰਚ ਪੇਸੀ ਸੰਮਤ ਸਤਾਰਾਂ ਸੈ ਬਿਆਸੀ ਜਦ ਗਏ ॥ ਤਬ ਭਾਈ ਮਨੀ ਸਿੰਘ ਜੀ ਦੂਜੇ ਅੰਮ੍ਰਿਤਸਰ ਆਵਤ ਭਏ ॥ ੩੭੫[1] (੩੮੨) ਦੂਜਾ. ਅੰਮ੍ਰਿਤਸਰ ਜੀ 'ਚੇਲੇ ਬਾਗ[3] ਵਿਚ ਹੈ ਬਣਿਆ ॥ ਭਾਈ ਮਨੀ ਸਿੰਘ ਜੀ ਮੁਸੱਦੀ ਜਾਤਿ ਚੱਬਉ-ਸਿੱਖ, ਸਿੱਖਾਂ ਵਿਚ ਗਣਿਆ ॥ ਸੋ ਸਿੱਖ ਮਾਇਆ ਲੈ ਕੇ ਬਹੁਤ, ਹੈਸੀ ਆਇਆ ॥

ਸਿੱਖਾਂ ਨੂੰ ਖਰਚ ਰੁਪਜੇ ਦੇ ਕੇ ਬਾਣੀ ਢੂੰਢਾਇਆ ॥ (੩੭੬-੩੮੨) ਖਾਸ ਦਸਖਤੀ ਪੱਤ੍ਰ'ਲਿਖੇ ਹੱਥਿ ਆਏ ॥ ਉਨ੍ਹਾਂ ਪੱਤ੍ਰਾਂ ਦੇ ਕਰੇਕਰਿ ਨਾਲ ਸਭ ਬਾਣੀ ਲਿਖਾਇ॥ ਇਤਨੀ ਵਧੀਕ ਉਸ ਪਾਸੋਂ ਗੱਲ ਸੀ ਹੋਈ ॥ ਜੋ ਭਗਤ ਬਾਣੀ' ਜੁਦਾ ਕਰਿ ਲਿਖੀ ਸੀ ਸੋਈ ॥੩੭੭॥(੩੮੪) ਨਾਲ ਦੂਜਾ ਆਦਿ ਗ੍ਰੰਥ ਸੀ ਰਲਾਇਆ ॥ ਇਸ ਵਿਚੋਂ ਭਗਤ ਬਾਣੀ ਜੁਦਾ ਕਰਿ ਲਿਖਾਇਆ ॥੩੭੮(੩੮੪) ਛਿੱਬਰ ਦੀਆਂ ਦਸੀਆਂ ਨਿਸ਼ਾਨੀਆਂ ਵਾਲੀ ਬੀੜ ਤਖਤ ਸ੍ਰੀ ਅਚਲ ਨਗਰ-ਨਾਦੇੜ ਦੇ ਬੁੰਗਿਆਂ ਪਾਸੋਂ ਸ੍ਰ: ਗੁਲਾਬ ਸਿੰਘ 'ਸੇਠੀ' ਧਰਮਪੁਰਾ-ਲਾਹੌਰ ਵਾਲੇ ਖਰੀਦ ਲਿਆਏ ਹਨ ॥ ਉਸ ਦੇ ਦਰਸ਼ਨ ਇਹਨਾਂ ਅਖਰਾਂ ਦੇ ਲਿਖਾਰੀ (ਭਾਈ ਰਣਧੀਰ ਸਿੰਘ ਰਾ:ਸਕਾਲਰ-ਸ਼੍ਰੋਮਣੀ ਗੁ: ਪ੍ਰ: ਕਮੇਟੀ) ਨੇ ਨਵੰਬਰ ੧੯੪੬ ਵਿਚ ਕੀਤੇ ਸਨ: ਤੇ ਧਾਗ ਦਸਖਤੀ ਪਤ੍ਰਿਆਂ ਦੀ ਲਿਖਤ ਸਾਹਿਬਾਂ ਦੇ ਹੁਕਮ ਨਾਮਿਆ ਪੁਰ ਪਾਇ 'ਨਿਸ਼ਾਨਾ' ਨਾਲ ਮੇਲੀ ਸੀ !! ਲਿਖਤ ਠੀਕ ਅਸਲ੍ਹ ਪ੍ਰਤੀਤ ਹੋਈ ॥ ਮਗਰੋਂ ਇਨ੍ਹਾਂ ਵਿਚੋਂ ਕੁੱਝ ਪਤ੍ਰਿਆ ਦੇ ਫੋਟੋ ਲੈਕੇ ਭੀ ਸਿੱਖ ਰੇਫਰੈਂਸ-ਲਾਇਬ੍ਰੇਰੀ ਵਿਚ ਸੰਭਾਲੇ ਗਏ ਹਨ। ਲੇਕਿਨ ਉਸ ਬੀੜ ਪੁਰ ਦਿੱਤੀ ਸਮਾਪਤੀ ਦੀ ਤਾਰੀਖ ਚਾਇਆ ਹੋ ਚੁੱਕੀ ਹੈ ॥ ਜਿਲਦ ਬਨ੍ਹੈਣ ਸਮੇਂ ਕਿਸੇ ਹੋਰਸ ਨੇ 'ਸੰਮਤ ੧੭੭੮ ਲਿਖ ਦਿੱਤਾ ਹੈ,, ਜੋ ਭਾਈ ਮਨੀ ਸਿੰਘ ਤੇ ਛਿੱਬਰ' ਦੀਆਂ ਲਿਖਤਾਂ ਅਨੁਸਾਰ ਸਹੀ ਸਿੱਧ ਨਹੀਂ ਹੁੰਦਾ ॥—ਭਾਈ ਮਨੀ ਸਿੰਘ ਜੀ ਦੀ ਲਿਖਤ ਮੁਜਬ ਸੰਮਤ ੧੭੭੩ ਤੋਂ ਗੁਰੂ ਚੱਕ (ਅੰਮ੍ਰਿਤਸਰ ਨਗਰ ਤੇ ਸਾਝੇ ਬਾਹਰ ਪਿੰਡ ਜਾਗੀਰ) ਬਲਕਿ ਸਾਰੇ ਦੇਸ ਉਤੇ "ਮਨੇਭਾਂ ਦੀ ਦੋਹੀ" ਫਿਰ ਗਈ ਸੀ,:

ਫੁੱਟ ਨੋਟ—

੧ ਚੌਥੀ ਛਾਪ- ਪੰ: ੩੦੫—੬ ॥

੨ ਇਹ ਅੰਕ ਖਾਲਸਾ ਕਾਲਜ-ਲਾਇਬ੍ਰੇਰੀ ਅੰਮ੍ਰਿਤਸਰ ਵਾਲੇ ਸੈਂਚ ਦੇ ਹਨ ; ਤੇ ਬ੍ਰਕਟਾਂ ਅੰਦਰ ਸੰਮਤ ੧੯੦੭ ਵਾਲੇ ਉਤਾਰੇ

੩ ਟੋਹ ਲਗਦੀ ਹੈ ਕਿ ਇਸ ਨਾਮ ਦਾ ਬਾਗ ਪਿੰਡ ਚੋਲੇ ਦੀ ਸੰਗਤ ਨੇ ਆਪਣੇ ਪਿੰਡ ਵਾਲੇ ਮਹੰਤਾ ਰਾਹੀਂ ਚੱਕ ਪ੍ਰਾਗਦਾਸ ਵਾਲੇ ਦਾ ਲਗਵਾਇਆ ਸੀ, ਜਿੱਥੇ ਹੁਣ ਭੀ ਮਹੰਤਾਂ ਪਾਸ ਮਕਾਨ ਹਨ ॥

ਤੇ ਖਾਲਸੇ ਦਾ ਬਲ ਫੁੱਟ ਗਿਆ ਸੀ ॥ ਅਗਲੇ ਅੱਸ੍ਰ 'ਚਿ ਭਾਈ ਸਾਹਿਬ ਖੁਦ ਭੀ ਦਿੱਲੀ ਟੁਰ ਗਏ ਸਨ ॥ ਛਿੱਬਰ' ਦੇ ਬਿਆਨ ਮੁਜਬ ਭਾਈ ਸਾਹਿਬ ਫਿਰ ਸੰਮਤ ੧੭੯੨-੯੩ ਵਿਚ ਸ੍ਰੀ ਅੰਮ੍ਰਿਤਸਰ ਆਏ ਤਦੋਂ ਹੀ ਉਨ੍ਹਾਂ ਦੇ ਬਾਗ, ਬਿਰਾਜ ਕੇ ਇਹ ਗ੍ਰੰਥ ਸੰਪਾਦਨ ਤੇ ਸੰਪੂਰਨ ਕੀਤਾ ॥— ਭਾਈ ਮਨੀ

(ਬਾਕੀ ਪੰਨਾ ੧੬੮ ਤੇ)

[੧]ਕਰਿਕੈ ਮਨ ਪ੍ਰੇਮ ਕਈ ਦਿਨ ਗਾਯੋ ॥ ਭਾਗ ਬਡੇ ਇਹ ਮਾਲਨ ਕੇ ਹਰਿ ਕੇ ਤਨ ਕੌਂ ਜਿਨ ਹਾਥ ਛੁਹਾਯੋ ॥੮੨੯॥ ਸ੍ਵੈਯਾ ॥ [੨]ਹਰਿ ਏਕ ਧਰਯੋ ਪਗ ਪਾਇਨ ਪੈ ਅਰੁ ਹਾਥ ਸੋ ਹਾਥ ਗਹਯੋ ਕੁਬਜਾ ਕੋ ॥ ਸੀਧੀ ਕਰੀ ਕੁਬਰੀ ਤੇ ਸੋਊ; ਇਤਨੋ ਬਲ ਹੈ ਜਗ ਮੈ ਕਹੁ ਕਾ ਕੋ ॥ [੩]ਜਾਹਿ ਮਰਯੋ ਬਕ ਬੀਰ, ਅਬੈ ਕਰਿ ਹੈ ਬਧ ਸੋ ਪਤਿ ਪੈ ਮਥਰਾ ਕੋ ॥ ਭਾਗ ਬਡੇ ਇਹਕੇ ਜਿਹਕੋ ਉਪਚਾਰ ਕਰਯੋ ਹਰਿ ਬੈਦ ਹ੍ਵੈ ਤਾ ਕੋ ॥੮੩੦॥ [੪]ਪ੍ਰਤਿਉੱਤਰ ਬਾਚ ॥ ਸ੍ਵੈਯਾ ॥ [੫]ਪ੍ਰਭ ਧਾਮ ਅਬੈ ਚਲੀਯੈ ਹਮਰੇ ਇਹ ਭਾਂਤ ਕਹਯੋ ਕੁਬਜਾ ਹਰਿ ਸੋਂ ॥ ਅਤਿ ਹੀ ਮੁਖੁ ਦੇਖ ਕੈ ਰੀਝ ਰਹੀ ਸੁ ਕਹਯੋ ਨ੍ਰਿਪ ਕੇ ਬਿਨਹੀ ਡਰ ਸੋਂ ॥ [੬]ਹਰਿ ਜਾਨਯੋ ਕਿ ਮੋ ਮੈ ਰਹੀ ਬਸ ਹ੍ਵੈ ਇਹ ਭਾਂਤਿ ਕਹਯੋ ਤਿਹ ਸੋ ਛਰ ਸੋਂ ॥ ਕਰਿਹੌ ਤੁਮਰੋ ਸੁ ਮਨੋਰਥ ਪੂਰਨ ਕੰਸ ਕੋ ਕੈ ਬਧ ਹਉ ਬਰ ਸੋਂ[ੳ] ॥੮੩੧॥ ਸ੍ਵੈਯਾ ॥ [੭]ਕੁਬਜਾ ਕੋ ਸੁਵਾਰ ਕੈ ਕਾਜ ਤਬੈ ਪੁਨ ਦੇਖਨ ਕੇ ਰਸ ਮੈ ਅਨੁਰਾਗਯੋ ॥ ਧਾਇ ਗਯੋ ਤਿਹ ਠਉਰ ਬਿਖੈ ਧਨ ਸੁੰਦਰ ਕੌਂ ਸੋਊ ਦੇਖਨ ਲਾਗਯੋ ॥ [੮]ਭ੍ਰਿੱਤਨ ਤੇ ਕਰ ਤੇ ਸੁ ਮਨੈ ਹਰਿ ਕੇ ਮਨ ਮੈ ਅਤਹੀ ਕੁਪਿ ਜਾਗਯੋ ॥ ਗਾੜ੍ਹੀ ਕਸੀਸ ਦਈ ਧਨ ਕੌਂ ਦ੍ਰਿੜ ਕੈ ਜਿਹ ਤੇ ਨ੍ਰਿਪ ਕੋ ਧਨ ਭਾਗਯੋ ॥੮੩੨॥ [੯]ਗਾੜ੍ਹੀ ਕਸੀਸ ਦਈ ਕੁਪਿਕੈ ਧੁਪ ਠਾਢ ਭਯੋ ਤਿਹ ਠਉਰ ਬਿਖੇ ॥ ਬਰ ਸਿੰਘ ਮਨੋ ਦ੍ਰਿਗ ਕਾਢ ਕੈ ਠਾਢੋ ਹੈ ਪੇਖੈ ਜੋਊ ਗਿਰੇ ਭੂਮ ਬਿਖੇ ॥ [੧੦]ਦੇਖਤ ਹੀ ਡਰ ਪਯੋ ਮਘਵਾ ਡਰ ਪਯੋ ਬ੍ਰਹਮਾ ਜੋਊ ਲੇਖ ਲਿਖੇ ॥ ਧਨ ਕੇ ਟੁਕਰੇ ਸੰਗ ਜੋ ਧਨ ਮਾਰਤ ਸਯਾਮ ਕਹੈ ਅਤਿਹੀ ਸੁ ਤਿਖੇ ॥੮੩੩॥ ਕਬਿਯੋ ਬਾਚ ॥ ਦੋਹਰਾ ॥ [੧੧]ਧਨਖ ਤੇਜ ਮੈ ਬਰਨਯੋ ਕਿਸਨ ਕਥਾ ਕੇ ਕਾਜ ॥ ਅਤਿਹੀ ਚੂਕ ਮੋ ਤੇ ਭਈ ਛਿਮੀਯੈ ਸੋ ਮਹਾਰਾਜ ॥੮੩੪॥ ਸ੍ਵੈਯਾ ॥ [੧੨]ਧਨ ਕੋ ਟੁਕਰਾ ਕਰਿ ਲੈ ਹਰਿ ਜੀ; ਬਰ ਬੀਰਨ ਕੌਂ ਸੋਊ ਮਾਰਨ ਲਾਗਯੋ ॥ ਧਾਇ ਪਰੇ ਨ੍ਰਿਪ ਬੀਰ ਤਬੈ ਤਿਨ ਕੇ ਮਨ ਮੈ ਅਤਹੀ ਕੁਪਿ ਜਾਗਯੋ ॥ [੧੩]ਫੇਰਿ ਲਗਯੋ ਤਿਨ ਕੋ ਹਰਿ ਮਾਰਨ ਜੁੱਧਹ ਕੇ ਰਸ ਮੋ ਅਨੁਰਾਗਯੋ ॥ ਸੋਰ ਭਯੋ ਅਤਿ ਠਉਰ ਤਹਾ ਸੁਨਕੈ ਜਿਹ ਕੋ ਸਿਵ ਜੂ ਉਠ ਭਾਗਯੋ ॥੮੩੫॥ [੧੪]ਕਬਿਤੁ ॥ ਤੀਨ ਲੋਕ ਪਤਿ ਅਤਿ ਜੁੱਧੁ ਕਰਿ ਕੋਪ ਭਰੇ ਤਉਨੈ ਠਉਰ ਜਹਾਂ ਬਰਬੀਰ ਅਤਿ ਸ੍ਵੈ ਰਹੇ ॥ ਐਸੇ ਬੀਰ ਗਿਰੇ ਜੈਸੇ ਬਾਢੀ ਕੇ ਕਟੇ ਤੇ ਰੂਖ ਗਿਰੇ ਬਿਸੰਭਾਰ ਅਸ ਹਾਥਨ ਨਹੀ ਗਹੇ ॥ [੧੫]ਅਤਿਹੀ ਤਰੰਗਨੀ ਉਠੀ ਹੈ ਤਹਾਂ ਜੋਧਨ ਤੇ ਸੀਸ ਸਮ ਬਟੇ ਅਸਿ ਨੱਕ੍ਰ ਭਾਂਤ ਹ੍ਵੈ ਬਹੇ ॥ ਗੋਰੇ ਪੈ ਬਰਦ ਚੜ੍ਹਿ ਆਏ ਥੇ ਬਰਦ ਪਤਿ ਗੋਰੀ ਗਉਰਾ

---

ੳ ਜਿਸ ਦੀ ਸਰੋਤ ਆਦਿ ਬਾਣੀ ਐਸ ਤਰ੍ਹਾਂ ਦੇ ਕੇ ਸਹੀ ਕਰਦੀ ਹੈ:— ਪਰਸਨ ਪਰਸ ਭਏ ਕੁਬਜਾ ਕੋ ਲੈ ਬੈਕੁੰਠਿ ਸਿਧਾਰੇ ॥੧॥ਪੰ:੯੮੧॥ਮ:੪॥ ਜਿਸਦਾ ਅਰਥ ਭਾਵ (ਸ਼ਬਦਾਰਥ ਪੋਥੀ ਅਨੁਸਾਰ ਐਉਂ ਕੀਤਾ ਹੈ ਕਿ ਰਾਜੇ ਕੰਸ ਦੀ ਦਾਸੀ ਭਾਵ - ਮਾਲਨੀ ਜਿਸ ਨੇ ਤਿਆਰ ਕੀਤਾ ਵਟਣਾ ਰਾਜੇ ਕੰਸ ਲਈ 'ਭਾਵ ਸੁਗੰਧੀ) ਕ੍ਰਿਸ਼ਨ ਜੀ ਨੂੰ ਮਲਿਆ ਸੀ ਕ੍ਰਿਸ਼ਨ ਜੀ ਨੇ ਪ੍ਰਸੰਨ ਹੋ ਕੇ ਚਰਨਾਂ ਦੀ ਛੋਹ ਦਿਤੀ ਤੇ ਉਸ ਨੂੰ ਬੈਕੁੰਠ ਲੈ ਗਏ । ਕੀ ਵਿਰੋਧੀ ਸੱਜਣਾਂ ਨੂੰ ਐਸੇ ਚਮਤਕਾਰੇ ਵੇਖ ਕੇ ਫੇਰ ਵੀ ਸ੍ਰੀ ਕ੍ਰਿਸ਼ਨ ਜੀ ਦੇ ਕਲਾਵਾਨ ਤੋਂ ਸ਼ਕਤੀਸ਼ਾਲੀ ਪ੍ਰਭੂ ਅੰਸ ਦਾ ਪ੍ਰਤਾਪੀ ਹੋਣ ਵਿਚ ਸੰਕਾ ਬਾਕੀ ਹੈ। ਜਿਸ ਨੂੰ ਗੁਰੂ ਦੀ ਆਦਿ ਬਾਣੀ ਦੇ ਕਥਨ ਦਾ ਸ੍ਰੀ ਦਸਮ ਬਾਣੀ ਨੇ ਤਰਜਮਾ ਕੀਤਾ ਹੈ । ਫੇਰ ਆਦਿ ਬਾਣੀ ਨਾਲੋਂ ਦਸਮੇਸ਼ ਬਾਣੀ ਅਬਬੇਕ ਕਿਉਂ ਤੇ ਇਹ ਮਿੱਥ ਕਿਉਂ ?

੧. ਜਿਸ ਨੇ ਮਨ ਲਾ ਕੇ ਕਈ ਦਿਨਾਂ ਵਿਚ ਪ੍ਰਭੂ ਸਿਮਰਤੀ ਲਈ ਵੇਦ ਲਿਖਕੇ ਗਏ ਹਨ । ਇਹ ਮਾਲਣ ਬੜੇ ਭਾਗਾਂ ਵਾਲੀ ਸੀ ਜਿਸਨੇ ਹਰਿ ਦੇ ਪੈਰਾਂ ਨੂੰ ਹੱਥ ਛੁਆਹ ਲਏ ॥੮੨੯॥

੨. ਸ੍ਵੈਯਾ ॥ ਹਰਿ ਨੇ ਇਕ ਪੈਰ ਕੁਬਜਾਂ ਦੇ ਪੈਰਾਂ ਉਪਰ ਰਖਿਆ ਹੱਥਾਂ ਦੇ ਨਾਲ ਉਸ ਦੇ ਹੱਥ ਪਕੜ ਲਏ । ਖਿੱਚ ਕੇ ਸਿੱਧੀ ਕਰ ਦਿਤੀ ਕਬੀ ਜੀ (ਸ੍ਰੀ ਗੁਰੂ ਦਸਮੇਸ਼ ਜੀ) ਕਹਿੰਦੇ ਹਨ ਕਿ ਦੱਸੋ ਪਾਠਕੋ ਇਤਨਾ ਬਲ ਹੋਰ ਕਿਸ ਪਾਸ ਹੈ ।

੩. ਜਿਸਨੇ ਹੁਣੇ ਬਕਾਸੁਰ ਜੋਧੇ ਨੂੰ ਮਾਰ ਦਿੱਤਾ ਸੀ ਜਿਹੜਾ ਹੁਣ ਜਾਕੇ ਮਥਰਾ ਦੇ ਮਹਾਰਾਜੇ ਨੂੰ ਮਾਰਨ ਲਈ ਤੁਰਿਆ ਹੋਇਆ ਹੈ ਕੰਸ ਨੂੰ । ਇਸ ਮਾਲਣ ਦੇ ਕਿਤਨੇ ਬੜੇ ਭਾਗ ਹਨ ਜਿਸ ਤੇ ਪੁਰਸਾਰਥ ਕਰਕੇ ਬੈਦ ਬਣਕੇ ਇਸ ਕੁਬੀ ਮਾਲਣ ਨੂੰ ਸਿਧੀ ਕਰ ਦਿੱਤਾ ॥੮੩੦॥

੪. ਉਪ੍ਰੋਕਤ ਵਿਰਤ ਦਾ ਉੱਤਰ ॥

੫. ਸ੍ਵੈਯਾ ॥ ਮਾਲਣ ਕਹਿੰਦੀ ਹੈ ਹਰੀ ਨੂੰ ਇਸ ਤਰ੍ਹਾਂ ਕਿ ਸਾਡੇ ਘਰ ਚਲੋ । ਕ੍ਰਿਸ਼ਨ ਜੀ ਦਾ ਮੁਖ ਦੇਖ ਕੇ ਜੋ ਬੜੀ ਪ੍ਰਸੰਨ ਹੋ ਰਹੀ ਸੀ ਡਰ ਭੈ ਰਾਜੇ ਦਾ ਕੋਈ ਨਹੀਂ ਰੱਖਿਆ ।

੬. ਹਰਿ ਜੀ ਨੇ ਸਮਝ ਲਿਆ ਕਿ ਮਾਲਣ ਮੇਰੇ ਪ੍ਰੇਮ ਦੇ ਵੱਸ ਹੋ ਰਹੀ ਹੈ ਇਸ ਲਈ ਉਸ ਨੂੰ ਇਸ ਤਰ੍ਹਾਂ ਟਾਲ ਦਿੱਤਾ ਕਿ ਮੈਂ ਤੇਰੀ ਇਹ ਮਨਸਾ ਵੀ ਪੂਰੀ ਕਰਾਂਗਾ ਪਰ ਪਹਿਲਾਂ ਕੰਸ ਨੂੰ ਮਾਰਕੇ ਫੇਰ ਹੋਰ ਵਰ ਦੇਵਾਂਗਾ ॥੮੩੧॥

੭. ਸ੍ਵੈਯਾ ॥ ਕੁਬਜਾ ਮਾਲਨੀ ਨੂੰ ਸਿਧੀ ਕਰਕੇ ਹੋਰ ਨਜਾਰੇ ਵੇਖਣ ਦੇ ਪ੍ਰੇਮ ਵਿਚ ਮਗਨ ਹੋ ਗਏ ਭਾਵ ਹੋਰ ਪਾਸੇ ਤਵੱਜੋ ਲਾ ਦਿੱਤੀ। ਚੱਲ ਕੇ ਉਥੇ ਚਲੇ ਗਏ ਜਿਥੇ ਜਿਸ ਜਗ੍ਹਾ ਵਿਚ ਰਾਜੇ ਕੰਸ ਦਾ ਬੜਾ ਸੁੰਦਰ ਧਨੁਖ ਪਿਆ ਸੀ ਉਸ ਨੂੰ ਵੇਖਣ ਲੱਗ ਗਏ ।

੮. ਰਖਵਾਲੇ ਨੌਕਰਾਂ ਨੇ ਵੇਖਣ ਤੋਂ ਮਨਾ ਕੀਤਾ ਜਿਸ ਹਰਿ ਦੇ ਮਨ ਵਿਚ ਕ੍ਰੋਧ ਜਾਗ ਪਿਆ ਅਤੇ ਧਨੁਖ ਨੂੰ ਫੜਕੇ ਜੋਰ ਨਾਲ ਖਿੱਚਿਆ ਜਿਸ ਕਰਕੇ ਰਾਜੇ ਕੰਸ ਦਾ ਉਹ ਧਨੁਖ ਟੁੱਟ ਗਿਆ ॥੮੩੨॥

੯. ਜੋਰ ਦੀ ਖਿੱਚ ਪਾਈ ਕ੍ਰੋਧ ਵਿਚ ਆ ਕੇ ਉਥੇ ਰੂਪ ਧਾਰ ਕੇ ਖਲੋ ਗਏ ਉਸ ਥਾਂ ਦੇ ਉਤੇ । ਐਉਂ ਜਾਪਦੇ ਸਨ ਜਿਵੇਂ ਬੜਾ ਭਾਰੀ ਸ਼ੇਰ ਅੱਖਾਂ ਜੋਸ਼ ਵਿਚ ਲਾਲ ਕਰਕੇ ਖੜਾ ਹੁੰਦਾ ਹੈ ਜੇਹੜਾ ਵੇਖੇ ਉਹੀ ਡਰਕੇ ਧਰਤੀ ਤੇ ਡਿੱਗ ਪਏ ।

੧੦. ਜਿਸਨੂੰ ਵੇਖਕੇ ਇੰਦ੍ਰ ਡਰ ਗਿਆ ਤੇ ਬ੍ਰਹਮਾ ਡਰ ਗਿਆ ਜਿਹੜੇ ਲੇਖ ਲਿਖਣ ਵਾਲੇ ਚਿਤ੍ਰ-ਗੁਪਤ ਡਰ ਗਏ । ਧਨੁਖ ਦੇ ਦੋਇ ਟੋਟੇ ਦੋਹਾਂ ਹੱਥਾਂ ਵਿਚ ਲੈ ਲਏ ਸ਼ਯਾਮ ਕਬੀ ਜੀ ਕਹਿੰਦੇ ਹਨ ਜੋ ਬੜੇ ਤਿਖੇ ਸਨ ॥੮੩੩॥ ਕਵੀ ਜੀ ਕਹਿੰਦੇ ਹਨ ॥

੧੧. ਦੋਹਰਾ ॥ ਧਨੁਖ ਦਾ ਤੇਜ ਪ੍ਰਤਾਪ ਮੈ ਵਰਨਣ ਕੀਤਾ ਹੈ ਕ੍ਰਿਸ਼ਨ ਜੀ ਦੀ ਜੀਵਨ ਕਥਾ ਦੇ ਕਰਨ ਦੇ ਕੰਮ ਲਈ । ਜੇਕਰ ਮੈਥੋਂ ਇਹ ਬਹੁਤੀ ਭੁਲ ਹੋ ਗਈ ਹੈ ਤਾਂ ਤੇ ਰਾਜਿਆਂ ਦੇ ਮਹਾਰਾਜੇ ਤੁਸੀ ਛਿਮਾ ਕਰ ਦੇਣਾ ॥੮੩੪॥

੧੨. ਸ੍ਵੈਯਾ ॥ ਧਨੁਖ ਦੇ ਦੋਇ ਟੋਟੇ ਹੱਥਾਂ ਵਿਚ ਫੜ ਲਏ ਕ੍ਰਿਸ਼ਨ ਜੀ ਜਿਹੜਾ ਜੋਧਾ ਅਗੇ ਆਵੇ ਉਹਨਾਂ ਟੋਟਿਆਂ ਨਾਲ ਹੀ ਉਹਨਾਂ ਨੂੰ ਮਾਰਨ ਲੱਗ ਪਏ । ਰਾਜੇ ਦੇ ਸੂਰਮੇ ਵੀ ਆ ਕੇ ਕ੍ਰਿਸ਼ਨ ਜੀ ਤੇ ਟੁੱਟ ਕੇ ਪੈ ਗਏ ਕਿਉਂਕਿ ਉਹਨਾਂ ਦੇ ਮਨ ਵਿਚ ਵੀ ਅਤ ਦਾ ਕ੍ਰੋਧ ਜਾਗ ਪਿਆ ।

੧੩. ਫੇਰ ਹਰਿ ਵੀ ਉਹਨਾਂ ਨੂੰ ਮਾਰਨ ਲਗ ਗਿਆ ਕਿਉਂਕਿ ਉਹ ਵੀ ਜੁਧ ਦੇ ਵਿਚ ਲੀਨ ਸਨ ਰੁਚੀ ਨਾਲ ਲਗੇ ਹੋਇ ਸਨ । ਉਸ ਥਾਂ ਦੇ ਉਤੇ ਬੜਾ ਸ਼ੋਰ ਸ਼ਰਾਬਾ ਹੋ ਗਿਆ ਜਿਸ ਨੂੰ ਸੁਣ ਕੇ ਸ੍ਰਿਜੀ ਧਯਾਨ ਛਡਕੇ ਉਠ ਤੁਰਿਆ ॥੮੩੫॥

੧੪. ਕਬਿੱਤ ॥ ਤਿਨ੍ਹਾ ਲੋਕਾਂ ਦਾ ਧਣੀ ਕ੍ਰਿਸ਼ਨ ਜੀ ਬਹੁਤ ਕ੍ਰੋਧ ਵਿਚ ਭਰਕੇ ਉਸ ਥਾਂ ਲੜ ਰਿਹਾ ਹੈ ਜਿਥੇ ਬੜੇ-ਬੜੇ ਜੋਧੇ ਗੂੜੀ ਮੌਤ ਦੀ ਨੀਂਦ ਵਿਚ ਸੌਂ ਰਹੇ ਹਨ । ਸੂਰਮੇ ਐਉਂ ਗਿਰੇ ਪਏ ਹਨ ਜਿਵੇਂ ਤ੍ਰਖਾਣਾਂ ਦੇ ਕੱਟੇ ਹੋਏ ਰੁਖ ਗਿਰੇ ਪਏ ਹੁੰਦੇ ਹਨ ਤੇ ਹੱਥਾਂ ਵਿਚ ਹਥਿਆਰ ਪਕੜੇ ਹੋਇ ਨਹੀ ਰਹੇ ।

੧੫. ਬਹੁਤ ਜੋ ਲਹੂ ਦੀ ਨਦੀ ਬਹ ਤੁਰੀ ਹੈ ਜਿਸ ਵਿਚ ਸੂਰਮਿਆਂ ਦੇ ਸਿਰ ਬੂਟਿਆਂ ਵਾਂਗ ਪਏ ਹਨ ਅਤੇ ਤਲਵਾਰਾਂ ਤੰਦੂਆਂ ਵਾਂਗ ਹੋ ਕੇ ਬਹ ਰਹੀਆਂ ਹਨ । ਸ਼ਿਵਜੀ ਚਿਟੇ ਬੈਲ ਦੇ ਉਪਰ ਚੜ ਕੇ ਆਏ ਅਤੇ ਗੌਰਜਾ ਜੋ ਗੋਰੇ ਰੰਗ ਦੀ ਸੀ ਉਹ ਸਾਰੇ

---

(ਪੰਨਾ ੧੬੭ ਦੀ ਬਾਕੀ)

ਸਿੰਘ ਜੀ ਸ਼ਹੀਦ ਨੇ ਆਪਣੀ ਲਭਤ ਅਰੁ ਜਾਦਾਸ਼ਤ-ਅਨੁਸਾਰ ਇਸ ਗ੍ਰੰਥ ਸਾਹਿਬ ਵਿਚਿ ਦਸਵੇਂ ਪਾਤਸ਼ਾਹ ਦੀਆਂ ਰਚਨਾਂ ਪ੍ਰਤਿ ੫੩੭ ਤੋਂ ੧੦੨੮ ਤੱਕ ਇਸ ਤਰ੍ਹਾਂ ਤਰਤੀਬਾਂ ਦਿੱਤੀਆਂ ਹਨ ॥

੧ ਜਾਪੁ, ੨—ਬਚਿਤਰਨਾਟਕ ਗ੍ਰੰਥ, (ੳ) ਆਪਨੀ ਕਥਾ, (ਅ) ਚੰਡੀ ਚਰਿਤ੍ਰ (ਦੋਵੇਂ) (ੲ) ਬਿਸਨੁ ਦੇ ੨੪ ਅਵਤਾਰ, (ਸ) -ਉਪ ਅਵਤਾਰ-ਬ੍ਰਹਮਾ ਤੇ ਰੁਦ੍ਰ ਦੇ, (ਹ) ਅੰਤਕਾ (ਸ੍ਵੈਯੇ ਤੇ ਸ਼ਬਦ ਰਾਗਾਂ ਦੇ ) ੩- ਸ਼ਸਤ੍ਰ ਨਾਮ ਮਾਲਾ, ੪-ਗਿਆਨ ਪ੍ਰਬੋਧ, ੫- ਅਕਾਲ ਉਸਤਤਿ, ੬-ਚੰਡੀ ਦੀ ਵਾਰ , ੭- ਚਰਿਤ੍ਰ ਪਾਖਿਯਾਨ ਜਾਨ, ੮-ਜਫਰ ਨਾਮਾ ( ਗੁਰਮੁਖੀ ਤੇ ਫਾਰਸੀ ਅੱਖਰਾਂ ਚਿ)- ਭਗਤ ਬਾਣੀ ਤੋਂ ਬਾਦ ਪ੍ਰਤਿ ੧੦੯੦ ਤੋਂ ੧੦੯੫ ਤੱਕ ਲਿਖਿਆ ਹੈ ॥....ਨੰ ੩ ਤੋਂ ੭ ਵਾਲੀਆ ਰਚਨਾਵਾਂ ਚੂੰਕਿ ਮਗਰੋਂ ਲਭੀਆਂ ਤੇ- ਸ਼ਾਇਦ ਉਸੇ ਤਰਤੀਬ ਨਾਲ—ਦਰਜ ਹੋਈਆਂ ਹਨ, ਇਸ ਕਰਕੇ ਕੁਝ- ਬੇ ਤਰਤੀਬੀ ਹੋ ਗਈ ॥ ਤਰਕਰੇ ਵਿਚ ਭੀ ਅਸਲ ਲਿਖਾਰੀ ਦੇ ਹੱਥੀਂ ਦਰਜ ਨਹੀਂ ਹੋਈਆਂ ॥ ਹੱਥ ਕਲਮ ਤੇ ਸਿਆਹੀ ਸੱਭੇ ਓਪਰੇ ਹਨ ॥

੨ ਭਾਈ ਮਨੀ ਸਿੰਘ ਦੀਆਂ ਲੱਭ ਕੇ ਭੇਜੀਆਂ ਸੈਂਚੀਆਂ ਨੂੰ ਦਿਲੀ ਮਾਤਾ ਸਾਹਿਬਾਂ ਦੇ ਮਹਿਲਾਂ ਵਿਚ ਭਾਈ ਸੋਹਾਂ ਸਿੰਘ ਲਿਖਾਰੀ ਨੇ ਜੋ ਤਰਤੀਬ ਦਿੱਤੀ ਉਸ ਬੀੜ ਦਾ ਸਹੀ ਸੁਰਾਗ ਤਾਂ ਹਾਲੀ ਮਿਲਿਆ ਨਹੀਂ, ਹਾਂ ਜੀਂਦਪਤਿ ਮਹਾਰਾਜ ਸਰੂਪ ਸਿੰਘ ਨੂੰ ਦਿਲੀਓਂ ਸਨ ੧੮੫੭ (੧੯੦੪ ਬਿ:) ਦੇ ਗਦਰ ਸਮੇਂ ਇਕ ਪੁਰਾਤਨ ਲਿਖਤੀ (ਗ੍ਰੰਥ ਸਾਹਿਬ) ਹੱਥ ਲੱਗੇ ਸਨ ॥ ਉਸ ਦਾ ਉੱਤਰਾਰਧ ਸੰਗਰੂਰ ਦੀਵਾਨ ਖਾਨੇ ਦੇ ਗੁਰਦੁਆਰੇ ਬਿਰਾਜਮਾਨ ਹੈ ਜੋ ਪ੍ਰਤਿ ੬੦੧ ਤੋਂ ਅਰੰਭ ਹੁੰਦਾ ਹੈ ॥ ਪੂਰਬਾਰਧ (ਪਹਿਲੇ ੬੦੦ ਪੱਤ੍ਰਿਆਂ) ਵਿੱਚ- ਜਾਪਦਾਇ - ਆਦਿ (ਗੁਰੂ) ਗ੍ਰੰਥ ਸਾਹਿਬ ਵਾਲੀ ਬਾਣੀ ਅੰਕ੍ਰਿਤ ਸੀ, ਪਰ ਕਿਸੇ ਵੇਲੇ ਉਹ ਨਿਖੇੜ ਦਿੱਤੀ ਗਈ ਹੈ ॥ ਇਸ ਬੀੜ ਵਿਚ ਸ੍ਰੀ ਦਸਮੇਸ ਹੀ ਜੀ ਬਾਣੀ ਕਰਮ ਇਸ ਪ੍ਰਕਾਰ ਹੈ ॥

੧ ਜਾਪੁ, ੨- ਸਸਤ੍ਰਨਾਮ ਮਾਲਾ ਪੁਰਾਣ ; ੩- ਅਕਾਲ ਪੁਰਖ ਦੀ ਉਸਤਤਿ ; ੪-ਬਚਿੱਤ੍ਰਨਾਟਕ ਗ੍ਰੰਥ ; ੫-ਗਿਆਨ ਪ੍ਰਬੋਧ ਗ੍ਰੰਥ :—(ੳ) ਮੰਗਲ ਉਥਾਨਕਾ ਤੇ ਦਾਨ ਧਰਮ, (ਅ) ਚਰਿਤ੍ਰ ਪਾਖਯਾਨ ; ੬- ਸੰਸਾਹਰ ਸੁਖਮਨਾ ; ੭-ਵਾਰ ਮਾਲਕਉਂਸ ਦੀ ; ੮-ਵਾਰ ਭਗਉਤੀ ਕੀ (ਭਗਤ ਭਗਉਤੀ ਤਿਸਹ ਕੀ ਜੋ ਰਣ ਘੋਰ ਧਰੈ ਤੋਂ ਅਰੰਭ) ; ੯- ਸ਼ਬਦ ਸ੍ਰੀ ਮੁਖਵਾਕ (ਰਾਗਾਂ ਕੇ ਸ਼ਬਦ ੧੦) ੧੦-ਜੰਗ (ਜਫਰ) ਨਾਮਾ (ਗੁਰਮੁਖੀ ਤੇ ਫਾਰਸੀ ਅੱਖਰਾਂ ਵਿੱਚ ਅਧੂਰਾ) ੧੧- ਸ੍ਰੀ ਮੁਖ ਵਾਕ ਸ੍ਵੈਯੇ ੩੩, ੧੨- ਅਸਫੋਟਕ (ਫੁਟਕਲ) ਕਬਿਤ-ਸ੍ਵੈਯੇ ੫੬ ॥

ਨੋਟ- (੧) ਚੰਡੀ ਚਰਿਤ੍ਰ (ਦੂਜਾ) ਤ੍ਰਾਂਗੀ ਮਹਾਤਮਾ ਤੇ ਵਾਰ ਦੁਰਗਾ (ਚੰਡੀ) ਕੀ ਇਸ ਗ੍ਰੰਥ ਸਾਹਿਬ ਵਿਚ ਨਹੀਂ ਹਨ ॥ (੨) ਜਫਰ ਨਾਮਾ ਓਨਾਕ ਹੀ ਅਧੂਰਾ ਹੈ ਜਿੰਨਾ ਭਾਈ ਮਨੀ ਸਿੰਘ ਸ਼ਹੀਦ ਵਾਲੀ ਬੀੜ ਵਿਚ ॥ (੩) ਨੰਬਰ ੬ਤੋਂ ੮ ਤਕ ਵਾਧੂ ਰਚਨਾਵਾਂ ਤਖਤ ਸ੍ਰੀ ਹਰ ਮੰਦਿਰ ਸਾਹਿਬ-ਪਟਣਾ ਦੇ ਤੋਸ਼ੇ ਖਾਨੇ ਵਾਲੀ ਪ੍ਰਾਚੀਨ ਬੀੜ ਵਿਚ

(੩) ਲਗ-ਪਗ ਅਠਾਰਵੀਂ ਸਦੀ ਬਿਕਰਮੀ ਦੇ ਅੰਤ ਵਿਚ ਹੀ ਤਖਤ ਸ੍ਰੀ ਹਰਮੰਦਿਰ ਪਟਨਾ ਸਾਹਿਬ ਦੇ ਸੇਵਾਦਾਰਾਂ- ਪ੍ਰਬੰਧਕਾਂ ਭੀ ਦਸਵੇਂ ਪਾਤਸ਼ਾਹ ਦੀ ਬਾਣੀ ਲੱਭਕੇ ਮਿਸਲ ਤਿਆਰ ਕੀਤੀ ਸੀ , ਜੋ ਪਟਣੇ ਜੀ ਦੀ ਮਿਸਲ ਕਰਕੇ ਪ੍ਰਸਿੱਧ ਹੋਈ ॥ ਉਸ ਦਾ ਇੱਕ ਉਤਾਰਾ ਤਖਤ ਸ੍ਰੀ ਅਕਾਲ ਬੁੰਗਾ-ਅੰਮ੍ਰਿਤਸਰ ਦੇ ਤੋਸ਼ੇ ਖਾਨੇ ਬਿਰਾਜਮਾਨ ਹੈ ॥ ਇਸਦੇ ਪੰਜਵੇਂ ਪਤ੍ਰੇ ਤੇ ਉਤਾਰਾ ਅਰੰਭ ਕਰਨ ਦੀ ਤਾਰੀਖ ਭਾਖੀ ਵਿੱਚ ਇੰਜ ਲਿਖੀ ਹੈ ॥

੧ਓ ਸ੍ਰੀ ਭਗਵਤੀ ਜੀ ਸਤ ॥ ਸੰਮਤ ਅਠਾਰਾਂ ਸੈ ਇਕੀ ਮਾਘ ਦਿਨੇ ਛਿਅ ॥੧੮੨੧ ॥ ਆਇ ੩ ਵਾਰ ਸ੍ਰੀ ਦਸਮ ਗ੍ਰੰਥ ਜੀ ਲਿਖਨੇ ਲਗੇ ॥ ਪਟਣੇ ਜੀ ਦੀ ਮਿਸਲ ॥ ਪਾਤਸ਼ਾਹੀ ॥੧੦ ਸ੍ਰੀ ਮੁਖ ਵਾਕ ॥

੧ਓ ਸ੍ਰੀ ਭਗਵਤੀ ਪ੍ਰਸਾਦਿ ਸੰਮਤ ਅਠਾਰਾਂ ਸੈ ਬਾਈ ਅੱਸੂ ਦਿਨੇ ਪੰਦ੍ਰਾਂ ॥੧੮੨੨॥ ਸ੍ਰੀ ਗ੍ਰੰਥ ਜੀ ਸੰਪੂਰਨ ਲਿਖ ਪਹੁਤੇ ॥ ਸੋਧ ਪੰਨਾ ਛਪਿਆਂ ਉਪਰੋਂ ਲਿਖਿਆ, ਛੋਤੀ ਨਾਲਾ ॥

(ਬਾਕੀ ਪੰਨਾ ੧੭੦ ਤੇ)

ਗੋਰੇ ਰੁਦ੍ਰ ਰਾਤੇ ਰਾਤੇ ਹ੍ਵੈ ਰਹੇ ॥੯੩੬॥ ਕਬਿਤੁ ॥ [1]ਕ੍ਰੋਧ ਭਰੇ ਕਾਨ੍ਹ ਬਲਭਦ੍ਰ ਜੂ ਨੈ ਕੀਨੋ ਰਨ; ਭਾਗ ਗਏ ਭਟ, ਨ ਸੁਭਟ ਠਾਢ ਕ੍ਵੈ ਰਹਯੋ ॥ ਐਸੇ ਭੂਮ ਪਰੇ ਬੀਰ ਮਾਰੇ ਧਨ ਟੂਕਨ ਕੇ ਮਾਨੋ ਕੰਸ ਰਾਜਾ ਜੂਕੋ ਸਾਰੋ ਦਲ ਸ੍ਵੈ ਰਹਯੋ ॥ [2]ਕੇਤੇ ਉਠ ਭਾਗੇ ਕੇਤੇ ਜੁਧ ਹੀ ਕੋ ਫੇਰਿ ਲਾਗੇ ਸੋਊ ਸਮ ਬਨ ਹਰ ਹਰ ਤਾਤੋ ਹ੍ਵੈ ਕਹਯੋ ॥ ਗਜਨ ਕੇ ਸੁੰਡਨ ਤੇ ਐਸੇ ਛੀਟੈ ਛੁਟੀ ਜਾਤੇ ਅੰਬਰ ਅਨੂਪ ਲਾਲ ਛੀਟ ਛਬਿ ਹ੍ਵੈ ਰਹਯੋ ॥੯੩੭॥ ਦੋਹਰਾ ॥ [3]ਕਿਸਨ ਹਲੀ ਧਨ ਟੂਕ ਸੋ ਘਨ ਦਲ ਦਯੋ ਨਿਘਾਇ ॥ ਤਿਨ ਸੁਨਕੈ ਬਧ ਸ੍ਰਉਨ ਨ੍ਰਿਪ ਅਉ ਪੁਨ ਦਯੋ ਪਠਾਇ ॥੯੩੮॥ ਸ੍ਵੈਯਾ ॥ [4]ਬੀਚ ਚਮੂੰ ਧਸ ਬੀਰਨ ਕੀ ਧਨ ਟੂਕਨ ਸੋ ਬਹੁ ਬੀਰ ਸੰਘਾਰੇ ॥ ਭਾਗ ਗਏ ਸੁ ਬਚੇ ਤਿਨ ਤੇ ਜੋਊ ਫੇਰਿ ਲਰੇ ਸੋਊ ਫੇਰਿ ਹੀ ਮਾਰੇ ॥[5] ਝੂਝ ਪਰੀ ਚਤੁਰੰਗ ਚਮੂੰ ਤਹ ਸ੍ਰਉਨਤ ਕੇ ਸੁ ਚਲੇ ਪਰਨਾਰੇ ॥ ਯੌ ਉਪਜੀ ਉਪਮਾ ਜੀਯ ਮੈ ਰਨ ਭੂਮ ਮਨੋ ਤਨ ਭੂਖਨ ਧਾਰੇ ॥੯੩੯॥ ਸ੍ਵੈਯਾ ॥ [6]ਜੁੱਧੁ ਕਰਯੋ ਅਤਿ ਕੋਪ ਦੁਹੂੰ ਰਿਪ ਬੀਰ ਕੇ ਬੀਰ ਘਨੇ ਘਨਿ ਦੀਨੇ ॥ ਹਾਨ ਬਿਖੈ ਜੋਊ ਜ੍ਵਾਨ ਹੁਤੇ ਸਜਿ ਆਏ ਹੁਤੇ ਜੋਊ ਸਾਜ ਨਵੀਨੇ ॥ [7]ਸੋ ਝਟ ਭੂਮ ਗਿਰੇ ਰਨ ਕੀ ਤਿਹ ਠਉਰ ਬਿਖੈ ਅਤਿ ਸੁੰਦਰ ਚੀਨੇ ॥ ਯੋਂ ਉਪਮਾ ਉਪਜੀ ਜੀਯ ਮੈ ਰਨ ਭੂਮ ਕੋ ਮਾਨਹੁ ਭੂਖਨ ਦੀਨੇ ॥੯੪੦॥ ਸ੍ਵੈਯਾ ॥ [8]ਧਨ ਟੂਕਨ ਸੋ ਰਿਪ ਮਾਰ ਘਨੇ ਚਲਕੈ ਸੋਊ ਨੰਦ ਬਬਾ ਪਹਿ ਆਏ ॥ ਆਵਤ ਹੀ ਸਭ ਪਾਇ ਲਗੇ ਅਤਿ ਆਨੰਦ ਸੋ ਤਿਹ ਕੰਠ ਲਗਾਏ ॥ [9]ਗੇ ਥੇ ਕਹਾ ਪੁਰ ਦੇਖਨ ਕੌਂ ਬਚਨਾ ਉਨ ਪੈ ਇਹ ਭਾਂਤ ਸੁਨਾਏ ॥ ਰੈਨ ਪਰੀ ਗ੍ਰਿਹ ਸੋਇ ਰਹੇ ਅਤਿ ਹੀ ਮਨ ਭੀਤਰ ਆਨੰਦ ਪਾਏ ॥੯੪੧॥ ਦੋਹਰਾ ॥ [10]ਸੁਪਨ ਪਿਖਾ ਇਕ ਕੰਸ ਨੈ ਅਤੈ ਭਯਾਨਕ ਰੂਪ ॥ ਅਤਿ ਬਿਆਕੁਲ ਜੀਯ ਹੋਇਕੈ ਭ੍ਰਿੱਤ ਬੁਲਾਏ ਭੂਪ ॥੯੪੨॥ [11]ਕੰਸ ਬਾਚ ਭ੍ਰਿੱਤਨ ਸੋ ॥ ਸ੍ਵੈਯਾ ॥ ਭ੍ਰਿੱਤ ਬੁਲਾਇਕੈ ਰਾਜੈ ਕਹੀ ਇਕ ਖੇਲਨ ਕੋ ਰੰਗ ਭੂਮ ਬਨਾਵਹੁ ॥ ਗੋਪਨ ਕੋ ਇਕ ਠਾਂ ਰਖੀਯੋ ਹਮਰੇ ਸਬ ਹੀ ਦਲ ਕੌਂ ਸੁ ਬੁਲਾਵਹੁ ॥ [12]ਕਾਰਜ ਸੀਘ੍ਰ ਕਰੋ ਸੁ ਇਹੈ ਹਮਰੇ ਇਕ ਪੈ ਗਨ ਕਉ ਤਿਸਿਟਾਵਹੁ ॥ ਖੇਲ ਬਿਖੈ ਤੁਮ ਮੱਲਨ ਠਾਢ ਕੈ ਆਪ ਸਬੈ ਕਸਿਕੈ ਕਟ ਆਵਹੁ ॥੯੪੩॥ ਸ੍ਵੈਯਾ ॥[13] ਭ੍ਰਿੱਤ ਸਭੇ ਨ੍ਰਿਪ ਕੀ ਬਤੀਯਾ ਸੁਨਕੈ ਉਠਕੈ ਸੋਊ ਕਾਰਜ ਕੀਨੋ ॥ ਠਾਢ ਕੀਯੋ ਗਜ ਪਉਰ ਬਿਖੈ ਸੁ ਰਚਯੋ ਰੰਗ ਭੂਮ ਕੋ ਠਉਰ ਨਵੀਨੋ ॥ [14]ਮੱਲ ਜਹਾ ਰਿਪ ਬੀਰ ਘਨੇ ਪਿਖਿ ਏ ਰਿਪ ਆਵਤ ਜਾਹਿ ਪਸੀਨੋ ॥ ਐਸੀ ਬਨਾਇਕੈ ਠਉਰ ਸੋਊ

---

(ਪੰਨਾ ੧੬੯ ਦੀ ਬਾਕੀ)

ਅਤੇ ਅੰਤਲੇ ਪੱਤ੍ਰੇ ੬੧੬ ਪੁਰ ਡੱਬੀ ਵਿਚ ਹੀ ਸਮਾਪਤੀ ਦਾ ਥਿੱਤ ਸੰਮਤੁ ਇਸ ਤਰ੍ਹਾਂ ਦਿਤਾ ਹੈ:—
ਇਸ ਸੁੰਦਰ ਬੀੜ ਵਿਚ ਬਾਣੀ ਦਾ ਤਤਕਰਾ ਐਉਂ ਲਿਖਿਆ ਹੈ :—

੧ੳ ਸ੍ਰੀ ਭਗਉਤੀਜੀ ਸਹਾਇ ॥ ਸੂਚੀ ਪੋਥੀ ਕਾ ਤਤਕਰਾ ਸ੍ਰੀ ਬਚਿਤਰ ਨਾਟਕ ਗ੍ਰੰਥ ਜੀ ਕਾ ਸ੍ਰੀ ਮੁਖਵਾਕ ਪਾਤਸ਼ਾਹੀ ॥੧੦॥ ਲਿਖਤੇ ॥ ਸੰਮਤ ਅਠਾਰਾਂ ਸੈ ਬਾਈ ਸਾਵਣ ਮਾਸ ਅੱਸੂ ॥੧੦ ੨੨॥ ਸਾਵਣ ਇਨੇ ॥੧੫॥ ਸੁਦੀ ੯॥ ਜੰਮੂ ਵਿਚਿ ਲਿਖਿਆ ਉਤਾਰਾ ਗ੍ਰੰਥ ਜੀ ਕਾ ਕੀਤਾ ਭੁਲ ਚੁਕ ਬਖਸਣੀ॥
੧ ਜਾਪੁ ਪਤਿ ੧੭,੨ ਸ਼ਸ਼ਤ੍ਰ ਨਾਮ ਮਾਲਾ ੨੨੩ ਉਸਤਤਿ ਸ੍ਰੀ ਅਕਾਲ ਜੀ ਕੀ ੬, ੪ ਸ੍ਰੀ ਬਚਿਤ੍ਰ ਨਾਟਕ:—
ੳ ਅਪਨੀ ਕਥਾ ॥੭੧॥ (ਅ) ਚੰਡੀ ਚਰਿਤ੍ਰ ਉਕਤ ਬਿਲਾਸ ॥੮੫॥ (ੲ) ਚੰਡੀ ਚਰਿਤ੍ਰ ਤਾਂਬ੍ਰੀ ਮਹਾਤਮ ॥੯੬॥ (ਸ) ਬਿਸਨ ਅਵਤਾਰ ॥੧੦੩॥ (ਹ) ਬ੍ਰਹਮਾ ਅਵਤਾਰ ॥੨੮੯॥ (ਕ) ਰੁਦ੍ਰ ਅਵਤਾਰ ॥੨੯੯॥
੫ ਗਿਆਨ ਪ੍ਰਬੋਧ ॥੩੨੯॥ ੬ ਵਾਰ ਦੁਰਗਾ ਕੀ ॥੩੪੦॥ ੭ ਸ੍ਰੀ ਚਰਿਤ੍ਰ ਪਖਯਾਨ ਗ੍ਰੰਥ ॥੩੪੪॥ ੮ ਫੋਕਟ ਕਬਿੱਤ ਸਵੈਯੇ ॥੫੯੩॥ ੯ ਸਬਦ ਰਾਗਾਂ ਦੇ (ਅੰਤਕਾ - ਬਚਿਤ੍ਰ ਨਾਟਕ ਗ੍ਰੰਥ ਵਾਲੇ) ੫੯੮॥ ੧੦ ਜੰਗ (ਜਫਰਨਾਮਾ (ੳ) ਗੁਰਮੁਖੀ ੬੦੧ (ਅ) ਫਾਰਸੀ ੬੨੬
ਇਸ ਬੀੜ ਨੂੰ ਉਤਾਰਾ ਕਰਨਹਾਰ ਨੇ ਪੱਕੇ ਪਤੇ ਦੇ ਕੇ ਬੜੀ ਅਹਮ ਤੇ ਪ੍ਰਮਾਣੀਕ ਬਣਾ ਦਿੱਤਾ ਹੈ । ਸਾਫ ਜ਼ਾਹਿਰ ਹੈ ਕਿ ਭਾਈ ਮਨੀ ਸਿੰਘ ਵਾਲੀ ਬੀੜ ਨੂੰ ਛੱਡਕੇ ਬਾਕੀ ਸਾਰੀਆਂ ਨਾਲੋਂ ਇਹ ਉਤਾਰਾ ਪੁਰਾਣਾ ਹੈ । ਇਸ ਲਿਖਤ ਤੋਂ ਇਹ ਭੀ ਪਤਾ ਲੱਗ ਗਿਆ ਕਿ ਸੰਮਤ ੧੮੨੧ ਤੱਕ ਪਟਣੇ ਜੀ ਦੀ ਮਿਸਲ ਦੇ ਬਹੁਤ ਸਾਰੇ ਉਤਾਰੇ ਹੋ ਚੁਕੇ ਸਨ । ਸੋ ਇਸ ਤੋਂ ਇਹ ਅਨੁਮਾਨ ਸੌਖਾ ਹੀ ਲੱਗ ਸਕਦਾ ਏ ਕਿ ਪਟਣੇ ਜੀ ਦੀ ਮਿਸਲ ਭਾਈ

(ਬਾਕੀ ਪੰਨਾ ੧੭੧ ਤੇ)

ਲਹੂ ਨਾਲ ਲਿਬੜਕੇ ਲਾਲੋ-ਲਾਲ ਹੋ ਗਏ ॥੮੩੬॥

੧. ਕਬਿਤ ॥ ਕ੍ਰਿਸ਼ਨ ਜੀ ਤੇ ਬਲ ਭੱਦਰ ਜੀ ਨੇ ਕ੍ਰੋਧ ਨਾਲ ਭਰ ਕੇ ਜੁਧ ਕੀਤਾ ਕੰਸ ਦੇ ਸੂਰਮੇ ਭੱਜ ਤੁਰੇ ਕੋਈ ਖਲੋ ਨਾ ਸਕਿਆ। ਇਸ ਤਰ੍ਹਾਂ ਘੁੰਮ-ਘੁੰਮ ਕੇ ਗਿਰ ਪਏ ਹਨ ਸੂਰਮੇ ਇਕ-ਇਕ ਕ੍ਰਿਸ਼ਨ ਜੀ ਤੇ ਬਲਰਾਮ ਪਾਸ ਜੋ ਟੁਟ ਹੋਇ ਧਨੁਖ ਦੇ ਦੋਇ ਟੋਟੇ ਇੱਕ ਇੱਕ ਦੋਹਾਂ ਨੇ ਲਏ ਹੋਇ ਸਨ ਜਿਨ੍ਹਾਂ ਦੇ ਮਾਰੇ ਹੋਇ ਜਾਣੋ ਰਾਜੇ ਕੰਸ ਦਾ ਸਾਰਾ ਦਲ ਸੌਂ ਗਿਆ ਹੈ ।

੨. ਜੇ ਕਿਸੇ ਨੂੰ ਹੋਸ਼ ਆਈ ਤਾਂ ਉਠਕੇ ਦੌੜ ਗਿਆ ਕਈ ਮੁੜਕੇ ਜੁਧ ਕਰਨ ਲਗ ਗਏ ਜੋ ਬਣ ਦੀ ਅੱਗ ਵਾਂਗ ਤੱਤਾ ਹੋ ਗਿਆ । ਹਾਥੀਆਂ ਦੇ ਸੁੰਡਾਂ ਵਿਚ ਜਖਮਾਂ ਤੋਂ ਖੂਨ ਦੀਆਂ ਛਿੱਟਾਂ ਪੈਣ ਲੱਗੀਆਂ ਕਿ ਆਕਾਸ਼ ਉਹਨਾਂ ਛਿਟਾਂ ਨਾਲ ਲਾਲੋ ਲਾਲ ਹੋ ਗਿਆ ॥੮੩੭॥

੩. ਦੋਹਰਾ ॥ ਕ੍ਰਿਸ਼ਨ ਜੀ ਤੇ ਬਲ ਭਦਰ ਦੋਹਾਂ ਨੇ ਧਨੁਖ ਦੇ ਟੋਟਿਆਂ ਨਾਲ ਹੀ ਕੰਸ ਸੈਨਾ ਦੀ ਦਲ ਦੀ ਘਟਾ ਸਾਰੀ ਨਿਘਾਰ ਦਿੱਤੀ। ਜਿਸ ਦੀ ਖਬਰ ਸੁਣ ਕੇ ਰਾਜੇ ਕੰਸ ਨੇ ਸੈਨਾ ਦਾ ਮਰਨਾ ਕੰਨਾ ਵਿਚ ਸੁਣਕੇ ਹੋਰ ਫੌਜ ਤਾਜਾ ਦਮ ਭੇਜ ਦਿੱਤੀ ॥੮੩੮॥

੪. ਸ੍ਵੈਯਾ ॥ ਕ੍ਰਿਸ਼ਨ ਤੇ ਹਲੀ ਨੇ ਫੌਜਾਂ ਵਿੱਚ ਧਸਕੇ ਧਨੁੱਖ ਦੇ ਟੋਟਿਆਂ ਨਾਲ ਹੀ ਬਹੁਤ ਸਾਰੇ ਸੂਰਮੇ ਮਾਰ ਦਿਤੇ। ਜਿਹੜੇ ਭੱਜ ਗਏ ਉਹ ਬਚ ਗਏ ਜਿਹੜੇ ਮੁੜ ਕੇ ਲੜੇ ਉਹ ਮਾਰੇ ਗਏ ।

੫. ਕੰਸ ਦੀ ਚਤੁਰੰਗਨੀ ਫੌਜ ਸਾਰੀ ਲੜਕੇ ਮਰ ਗਈ ਉਥੇ ਖੂਨ ਦੇ ਪਰਨਾਲੇ ਚਲ ਗਏ । ਲੇਖਕ ਦੇ ਚਿੱਤ ਦੇ ਵਿਚ ਉਸ ਦੀ ਉਪਮਾ ਇਹ ਉਠੀ ਹੈ ਕਿ ਜਾਣੋ ਰਣ ਭੂਮੀ ਨੇ ਲਾਲ ਬਸਤ੍ਰ ਪਾ ਲਏ ਹਨ ॥੮੩੯॥

੬. ਸ੍ਵੈਯਾ ॥ ਦੋਹਾਂ ਨੇ ਹੀ ਐਸਾ ਜੁੱਧ ਕਰਿਆ ਕਿ ਵੈਰੀ ਦੇ ਸੂਰਮਿਆਂ ਦੇ ਸੂਰਮੇ ਅਨੇਕਾਂ ਹੀ ਮਾਰ ਸੁੱਟੇ । ਜਿਹੜੇ ਹਾਣ ਵਿਚ ਇਕੋ ਜਿਹੇ ਸੂਰਮੇ ਜੁਆਨ ਸਨ ਜਿਹੜੇ ਨਵੇਂ ਹਥਿਆਰ ਲੈਕੇ ਸੱਜ ਕੇ ਆਏ ਸਨ ।

੭. ਉਹ ਆਉਂਦੇ ਹੀ ਰਣ ਭੂਮੀ ਦੇ ਵਿਚ ਗਿਰ ਗਏ ਜੋ ਰਣ ਭੂਮੀ ਨੂੰ ਬਹੁਤ ਸੁੰਦਰ ਥਾਂ ਵੇਖਕੇ ਲੇਟ ਗਏ ਹਨ । ਲੇਖਕ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਉਸ ਸਮੇਂ ਦੀ ਉਪਮਾ ਇਹ ਉਠੀ ਹੈ ਜਾਣੋ ਜੁਧ ਭੂਮੀ ਨੂੰ ਅਗੇ ਬਸਤ੍ਰ ਪਹਿਨਾਏ ਸਨ ਹੁਣ ਜੋਧਿਆਂ ਦੇ ਗਹਿਣੇ ਪਵਾ ਦਿੱਤੇ ਹਨ ॥੮੪੦॥

੮. ਸ੍ਵੈਯਾ ॥ ਸ੍ਰੀ ਕ੍ਰਿਸ਼ਨ ਜੀ ਤੇ ਬਲਰਾਮ ਟੁੱਟੇ ਹੋਏ ਧਨੁਖ ਦੇ ਟੋਟਿਆਂ ਨਾਲ ਹੀ ਵੈਰੀ ਨੂੰ ਮਾਰਕੇ ਬਹੁਤ ਸਾਰਿਆਂ ਨੂੰ ਬਾਬਾ ਨੰਦ ਜੀ ਜਿਸ ਘਰ ਵਿਚ ਟਿਕੇ ਹੋਇ ਸਨ ਉਸ ਪਾਸ ਆ ਗਏ। ਆ ਕੇ ਨੰਦ ਦੇ ਪੈਰਾਂ ਵਿਚ ਨਮਸਕਾਰ ਕਰੀ ਬਾਬਾ ਨੰਦ ਨੇ ਬੜੇ ਪਿਆਰ ਦੇ ਨਾਲ ਗਲ ਨਾਲ ਲਾ ਲਏ ।

੯. ਬਾਬਾ ਨੰਦ ਨੇ ਪੁਛਿਆ ਕਿਥੇ ਗਏ ਸੀ ? ਅਗੋਂ ਉਤਰ ਦਿੱਤਾ ਕਿ ਸ਼ਹਿਰ ਵੇਖਣ ਲਈ ਗਏ ਸੀ ਉਨ੍ਹਾਂ ਇਸ ਤਰ੍ਹਾਂ ਦੇ ਬਚਨ ਕਹਿ ਦਿੱਤੇ ਰਾਤ ਨੂੰ ਉਸੇ ਘਰ ਵਿਚ ਪੈਕੇ ਆਰਾਮ ਕੀਤਾ ਬੜੇ ਮਨ ਵਿਚ ਸੁਖੀ ਤੇ ਖੁਸ਼ੀ ਦੇ ਨਾਲ ॥੮੪੧॥

੧੦. ਦੋਹਰਾ ॥ ਰਾਜੇ ਕੰਸ ਨੇ ਇਕ ਸੁਪਨਾ ਵੇਖਿਆ ਜਿਸ ਦਾ ਬੜਾ ਹੀ ਭਿਆਨਕ ਡਰਾਉਣਾ ਰੂਪ ਸੀ । ਬਹੁਤ ਹੀ ਦਿਲ ਵਿਚ ਘਬਰਾ ਕੇ ਰਾਜੇ ਨੇ ਅਹਿਲਕਾਰ ਬੁਲਾ ਲਏ । ਕੰਸ ਕਹਿੰਦਾ ਹੈ ਨੌਕਰਾਂ ਨੂੰ ॥੮੪੨॥

੧੧. ਸ੍ਵੈਯਾ ॥ ਰਾਜੇ ਨੇ ਨੌਕਰਾਂ ਨੂੰ ਬੁਲਾਕੇ ਹੁਕਮ ਦਿੱਤਾ ਕਿ ਖੇਲਣ ਵਾਸਤੇ ਇਕ ਰੰਗ ਭੂਮੀ ਤਿਆਰ ਕਰੋ । ਉਧਰ ਗੋਪਾਂ ਨੂੰ ਇਕ ਥਾਂ ਇਕੱਠੇ ਰੱਖਣਾ ਅਤੇ ਮੇਰੀ ਫੌਜ ਦੀ ਸਾਰੀ ਸੈਨਾ ਨੂੰ ਬੁਲਾ ਲੈਣਾ । ਇਸ ਕੰਮ ਨੂੰ ਛੇਤੀ ਤੋਂ ਛੇਤੀ ਕਰੋ ਇਕ ਪਾਸੇ

੧੨. ਆਪਣੀ ਫੌਜ ਦਾ ਗਨ (ਤਕੜੀ) ਖੜੀ ਕਰ ਦਿਉ । ਖੇਲ ਦੇ ਵਿਚ ਮੱਲਾਂ ਨੂੰ ਖੜੇ ਕਰ ਦਿਓ ਅਤੇ ਆਪ ਸਾਰੇ ਲੋਕ ਨਾਲ ਹਥਿਆਰਾਂ ਨਾਲ ਸੱਨਦ ਬੱਧ ਹੋਕੇ ਆਉ ॥੮੪੩॥

੧੩. ਸ੍ਵੈਯਾ ॥ ਨੌਕਰਾਂ ਨੇ ਰਾਜੇ ਦੀਆਂ ਗੱਲਾਂ ਸੁਣਕੇ ਜੋ ਉਸਨੇ ਕਿਹਾ ਸੋਈ ਕੁਝ ਕੀਤਾ । ਰੰਗ ਭੂਮੀ ਲਈ ਨਵੀ ਥਾਂ ਤੇ ਬਣਾ ਦਿੱਤੀ ਉਸ ਦੇ ਅੱਗੇ ਹਾਥੀ ਖੜਾਂ ਕਰ ਦਿੱਤਾ ।

੧੪. ਜਿਥੇ ਵੈਰੀ ਦੇ ਬਹੁਤ ਸਾਰੇ ਸੂਰਮੇ ਖੜੇ ਸੀ ਉਥੇ ਪਹਿਲਵਾਨ ਖੜੇ ਕਰ ਦਿੱਤੇ ਜਿਨ੍ਹਾਂ ਨੂੰ ਵੇਖਕੇ ਦੁਸ਼ਮਨ ਪਸੀਨੇ ਨਾਲ ਗੜ੍ਹੁੱਚ-ਗੜ੍ਹੁੱਚ ਹੋ ਜਾਂਦਾ ਸੀ । ਇਹੋ ਜਿਹੀ ਥਾਂ ਬਣਾ ਕੇ ਹਰਿ ਦੇ ਘਰ ਸੁਨੇਹਾ ਦੇਣ ਲਈ

---

(ਪੰਨਾ ੧੭੦ ਦੀ ਬਾਕੀ)

ਮਨੀ ਸਿੰਘ ਜੀ ਵਾਲੀ ਬੀੜ ਤੋਂ ਜੇ ਪਹਿਲੇ ਸੰਪਾਦਿਤ ਨਹੀਂ ਹੋਈ ਤਾਂ ਉਸਦੇ ਲਾਗੇ ਸ਼ਾਗੇ ਜਰੂਰ ਤਿਆਰ ਹੋ ਗਈ ਸੀ ।

ਪੰਨਾ ੪੫(ਥ) - ਨਸਾਨ= ੨੬੮= ਤੇ ਅਗੇ :— ਹੋ ਸਕਦਾ ਕਿ ਭਾਈ ਮਨੀ ਸਿੰਘ ਸਾਹਿਬ ਜੀ ਦੀ ਢੂੰਢ-ਭਾਲ ਦਾ ਦਾਇਰਾ ਪੰਜਾਬ ਅੰਦਰ ਹੀ ਮਹਿਦੂਦ ਰਿਹਾ ਹੋਵੇ, ਪਟਣੇ ਵਿਚ ਸੰਪਾਦਿਤ ਹੋਈ ਇਸ 'ਮਿਸਲ' (ਬੀੜ) ਦਾ ਆਪ ਨੂੰ ਪਤਾ ਨਾਂ ਮਿਲਿਆ ਹੋਵੇ, ਜਾ ਇਹ ਮਿਸਲ ਭਾਈ ਸਾਹਿਬ ਦੀ ਸ਼ਹੀਦੀ (੧੭੯੭) ਬਿ: ਤੋਂ ਬਾਦ ਹੀ ਸੰਪਾਦਿਤ ਹੋਈ ਹੋਵੇ ॥ ਗਿਆਨੀ ਗਿਆਨ ਸਿੰਘ ਜੀ ਨੇ (ਪੰਥ ਪ੍ਰਕਾਸ਼) ਦੇ ਪੰਨਾਂ ੨੮੬ ਪੁਰ ਦਸਮ ਗ੍ਰੰਥ ਦੀਆਂ ਬੀੜਾਂ ਦੇ ਚਾਰ ਭੇਦ ਉਨ੍ਹਾਂ ਦੇ ਜਨਮ ਸੰਮਤ ਦੱਸੇ ਹਨ ॥ ਉਨ੍ਹਾਂ ਵਿਚ ਭੀ ਪਟਣੇ ਜੀ ਦੀ ਮਿਸਲ ਤੇ ਸੰਗਰੂਰ ਵਾਲੀ ਬੀੜ ਦਾ ਜ਼ਿਕਰ ਨਹੀਂ ॥

ਜੋ ਬੀੜ ਪਟਣੇ ਵਿਚ ਭਾਈ ਸੁਖਾ ਸਿੰਘ ਗ੍ਰੰਥੀ ਵਲੋਂ ਸੰਮਤ ੧੮੩੨ ਬਿ: ਵਿਚ ਸੰਪਾਦਿਤ ਹੋਈ ਦੱਸੀ ਹੈ, ਉਸਦੀ ਤਰਤੀਬ ਤੇ ਨਿਸ਼ਾਨੀਆਂ, ਪਟਣੇ ਜੀ ਦੀ ਮਿਸਲ ਨਾਲ ਨਹੀਂ ਮਿਲਦੀਆਂ ॥ ਜੋ ਬੀੜ ਇਸ ਵਕਤ ਪਟਣੇ, ਹਰਿਮੰਦਿਰ ਸਾਹਿਬ ਦੇ ਤੋਸੇ ਖਾਨੇ ਪਈ ਹੈ, ਉਹ ਇਹਨਾਂ ਦੋਹਾ ਨਾਲੋ ਵਿਲੱਖਣ ਹੈ, ਇਸ ਤੋਂ ਸਾਬਤ ਹੋਇਆ ਕਿ ਭਾਈ ਮਨੀ ਸਿੰਘ ਸ਼ਹੀਦ ਵਾਲੀ ਤੇ ਪਟਣੇ ਜੀ ਦੀ ਮਿਸਲ ਹੀ ਸਭ ਤੋਂ ਪੁਰਾਣੀਆਂ ਤੇ ਮੁਸਤਨਿਦ (ਅਥੈਂਟਿਕ) ਹਨ॥ ਗਿਆਨੀ ਜੀ ਨੇ ਇਕ ਬੀੜ ੧੮੦੪ ਬਿ: ਵਿਚ 'ਦਮਦਮੇ ਸਾਹਿਬ' (ਸਾਬੋ ਕੀ ਤਲਵੰਡੀ) ਵਿਖੇ ਬਾਬਾ ਦੀਪ ਸਿੰਘ ਜੀ ਸ਼ਹੀਦ ਰਾਹੀਂ ਸੰਪਾਦਿਤ ਹੋਈ ਹੈ॥ ਜਿਸ ਦਾ ਭੇਦ ਅਸਟਕ ਕਬਿੱਤਾਂ ਤੇ ਦਸਿਆ ਹੈ ॥ ਇਸ ਦਾ ਅਸਲ ਖਰੜਾ ਉਨ੍ਹਾ ਖੁਦ ਭੀ ਨਹੀਂ ਡਿੱਠਾ, ਸ੍ਰ: ਬਾ: ਭਾਈ ਕਾਨ ਸਿੰਘ ਜੀ, ਭਾਈ ਮਨੀ ਸਿੰਘ ਵਾਲੀ ਬੀੜ ਨੂੰ ਹੀ ਬਾਬਾ ਦੀਪ ਸਿੰਘ ਵਾਲੀ ਮੰਨਦੇ ਹਨ ॥ ਇਸ ਲਈ ਉਹ ਬੀੜ ਭੀ ਭਰਮ-ਭੰਵਰ ਵਿਚ ਗੁੰਮ ਹੋ ਗਈ ਜਾਪੈ ਕੋਲ ਕੀ ਗਿਆਨੀ ਜੀ ਦੀਆਂ ਦੱਸੀਆਂ ਨਿਸ਼ਾਨੀਆਂ ਵਾਲੀਆਂ ਤਿੰਨ ਬੀੜਾਂ ਵਿਚੋਂ ਕੋਈ ਭੀ ਅਸਲ ਜਾ ਉਤਾਰੇ ਦੇ ਰੂਪ ਵਿਚ ਨਹੀਂ ਲਭਦੀ ॥ ਹਾਂ ਦੱਸੀ ਚੌਥੀ-ਜੋ ਭਾਈ ਸੁੱਖਾਂ ਸਿੰਘ ਗ੍ਰੰਥੀ ਦੇ ਪੁੱਤ੍ਰ ਭਾਈ ਚੜ੍ਹਤ ਸਿੰਘ ਨੇ ਸੰਪਾਦਿਤ ਕੀਤੀ ਹੈ ਤੇ ਗਿਆਨੀ ਜੀ ਮੋਤੀ ਬਾਗ ਗੁਰਦੁਆਰੇ (ਸਾਹਿਬ ਪਟਿਆਲੇ) ਖੁਦ ਵੇਖੀ ਦਸਦੇ ਹਨ- ਭਾਵੇਂ ਅਸਲ ਹਾਲਤ ਵਿਚ ਮੌਜੂਦ ਹੋਵੇ, ਪਰ ਉਹ ਵੀ ੧੮੩੨ ਬਿ: ਤੋਂ ਬਾਅਦ ਹੀ ਵਜੂਦ ਵਿਚ ਆਈ ਹੈ ॥ ਇਸ ਲਈ ਉਕਤਿ ਦੋਹਾਂ ਬੀੜਾਂ ਨਾਲੋਂ ਪੁਰਾਣੀ ਨਹੀਂ ਮੰਨੀ ਜਾ ਸਕਦੀ ਹੈ ॥

ਮੁਕਦੀ ਗੱਲ ਇਹ ਕਿ ਪ੍ਰਕਰ ਸਨਮਧਾਰੀ ਬੀੜ ਦਸਮ ਗ੍ਰੰਥ ਦੇ ਸਰੂਪਾਂ ਚੋਂ ਜੋ ਲਭ ਸਕਦੇ ਹਨ, ਉਨ੍ਹਾਂ ਵਿਚੋਂ ਕੇਵਲ ਉਹੋ ਦੋ ਬੀੜਾਂ ਹਨ, ਜਿਨਾਂ ਦਾ, ਉਤੇ ਜ਼ਿਕਰ ਕੀਤਾ ਗਿਆ ਹੈ, ਇਨ੍ਹਾਂ ਨਾਲ ਮਿਲਦੀ-ਜੁਲਦੀ ਇੱਕ ਹੋਰ ਪੁਰਾਣੀ ਬੀੜ ਗੁ: ਭਾਈ ਤਾਰਾ ਸਿੰਘ- ਕਲਕੱਤਾ ਵਿਚ ਹੈ ॥ ਉਸ ਪਰ ਸੰਮਤ ਕੋਈ ਨਹੀਂ, ਪਰ ਹੈ ਬਹੁਤ ਪੁਰਾਣੀ ਲਿਖਤ ॥ ਕਲਕੱਤੇ ਗੁਰਦੁਆਰਾ ਛੋਟਾ, ਸੰਗਤਿ-ਤੁਲਾ ਪੱਟੀ ਵਿਚ ਭੀ ਇਕ ੧੮੪੦ ਬਿ: ਦੀ ਲਿਖੀ ਬੀੜ ਸੁਸ਼ੋਭਿਤ ਹੈ ॥ ਉਸ ਦੀ ਤਰਤੀਬ ਪ੍ਰਚਲਤ ਛਾਪੇ ਦੀਆਂ ਬੀੜਾਂ ਨਾਲ ਹੀ ਮਿਲਦੀ ਹੈ ॥ ਇਹ ਬੀੜਾਂ ਗਿਆਨੀ ਗਿਆਨ ਸਿੰਘ ਜੀ ਦੀਆਂ ਦਸੀਆਂ ਚਹੁਆਂ ਬੀੜਾ ਨਾਲ ਨਹੀਂ ਰਲਦੀਆਂ ॥ ਨਾ ਉਤਨੀਆਂ ਦੋਹਾਂ ਪੁਰਾਤਨ ਬੀੜਾ ਵਿਚੋਂ ਕਿਸੇ ਦਾ ਸਹੀ ਉਤਾਰਾ ਹਨ ॥ ਪਤਾ ਨਹੀਂ ਇਹ ਕਿਸ ਪੀੜ੍ਹੀ ਦਾ ਆਖਰੀ ਚੰਨ-ਚਰਾਗ ਹਨ ॥ ਬੀੜਾਂ ਦੇ ਇਹ ਵੰਨ-ਸੁਵੰਨੇ ਦਰਸ਼ਨ, ਦਸਮ ਪਾਤਿਸ਼ਾਹ ਦੀ ਅਸਲ ਰਚਨਾ ਪੁਰ ਕੁਝ ਅਸਰ ਨਹੀਂ ਪਾਉਂਦੇ ॥ ਦਸਮ ਗ੍ਰੰਥ ਵਿਚ ਸ਼ਾਮਲ ਸਾਰੇ ਵਡੇ ਗ੍ਰੰਥ, ਪ੍ਰਸੰਗ ਤੇ ਪੋਥੀਆ ਸਭਨਾ ਵਿਚ ਮੌਜੂਦ ਹਨ ॥

ਫਰਕ ਸਿਰਫ ਇਤਨਾ ਹੈ ਕਿ ਚੰਡੀ ਚਰਿਤ੍ਰ ਪਹਿਲਾ, ਸ਼ਸਤ੍ਰ ਨਾਮ ਮਾਲਾ, ਵਾਰ ਦੁਰਗਾ ਕੀ, ਤੇ ਗਿਆਨ ਪ੍ਰਬੋਧ ਗ੍ਰੰਥ, ਬਚਿੱਤ੍ਰ ਨਾਟਕ ਗ੍ਰੰਥ ਦਾ ਹਿੱਸਾ ਸਮਝਕੇ ਕਿਸੇ ਕਿਸੇ ਲਿਖਤ ਨੇ ਦਰਜ ਕਰ ਦਿੱਤੇ ਹਨ, ਕਿਸੇ ਨੇ ਉਸ ਤੋਂ ਬਾਹਰ ਅੱਲਗ, ਛੱਡ ਰਖੇ ਹਨ ॥ ਫਿਰ ਕਿਸੇ ਨੇ ਸੁਖਮਨਾਂ ਤੇ 'ਭਗਵੰਤ ਗੀਤਾ' ਆਦਿ ਵਾਧੂ ਰਚਨਾਵਾ ਭੀ ਨਾਲ ਸ਼ਾਮਿਲ ਕਰ ਦਿਤੀਆਂ ਹਨ ॥ ਭਾਈ ਰਣਧੀਰ ਸਿੰਘ ਜੀ ਕਹਿੰਦੇ ਹਨ ਕਿ ਮੇਰੀ ਖੋਜ ਅਨੁਸਾਰ ਸਭ ਤੋਂ ਚੰਗੀ ਸੁਚਜੀ ਤਰਤੀਬ-ਸਵਾਹਿ ਕੁਝਕੁ ਫਰਕ ਦੇ ਭਾਈ ਮਨੀ ਸਿੰਘ ਵਾਲੀ ਬੀੜ ਤੇ ਪਟਣੇ ਜੀ ਦੀ: ਮਿਸਲ ਦੀ ਹੈ ਤੇ ਲਗ-ਭਗ ਇਤਨੀਕ ਹੀ ਦਸਮ ਪਾਤਿਸ਼ਾਹ ਦੀ ਅਸਲ ਰਚਨਾ ਹੈ ॥ ਜਿਸ ਦੇ ਮੁਤੱਲਕ ਕਿਸੇ ਤਰ੍ਹਾਂ ਦਾ ਸ਼ੁਬਾ ਨਹੀਂ ਕੀਤਾ ਜਾ ਸਕਦਾ ॥ ਜਿਸ ਨੂੰ ਖੋਜ ਕਰਕੇ ਸ੍ਰਿਮਣੀ ਕਮੇਟੀ ਨੇ ਮੌਜੂਦਾ ਕਾਪੀ ਸ਼ਾਇਦ ਅੰਦਰ ਸਰੂਪ ਕਾਇਮ ਕਰ ਦਿਤਾ ਹੈ ਤੇ ਉਸ ਅਗੇ ਸਿਰ ਝੁਕਾ ਦਿੱਤਾ ਹੈ ਉਸ ਤੇ ਕਿਸੇ ਵਿਅਕਤੀ ਨੂੰ ਕਿੰਤੂ ਕਰਨ

(ਬਾਕੀ ਪੰਨਾ ੧੯੬ ਤੇ)

ਹਰਿ ਕੇ ਗ੍ਰਿਹ ਮਾਨਸ ਭੇਜ ਸੁ ਦੀਨੋ ॥੮੪੪॥ ਸ੍ਵੈਯਾ ॥ [1]ਨ੍ਰਿਪ ਸੇਵਕ ਲੈ ਇਨ ਸੰਗ ਚਲਯੋ ਚਲਿਕੈ ਨ੍ਰਿਪ ਕੰਸ ਕੇ ਪਉਰ ਪੈ ਆਯੋ ॥ ਐਕੈ ਕਹਯੋ ਨ੍ਰਿਪ ਕੋ ਘਰ ਹੈ ਤਿਹਤੇ ਸਭ ਗ੍ਵਾਰਨ ਸੀਸ ਝੁਕਾਯੋ ॥ [2]ਆਗੇ ਪਿਖਯੋ ਗਜ ਮੱਤ ਮਹਾਂ ਕਹਯੋ ਦੂਰ ਕਰੋ ਗਜਵਾਨ ਰਿਸਾਯੋ ॥ ਧਾਇ ਪਰਯੋ ਹਰਿ ਊਪਰਿ ਯੋਂ ਮਨੋ ਪੁੰਨ ਕੇ ਊਪਰਿ ਪਾਪ ਸਿਧਾਯੋ ॥੮੪੫॥ [3]ਕੋਪ ਭਰੇ ਗਜਮੱਤ ਮਹਾਂ ਭਰ ਸੁੰਡ ਲਏ ਭਟ ਸੁੰਦਰ ਸੋਊ ॥ ਸੋ ਤਬਹੀ ਘਨ ਸੋ ਗਰਜਯੋ ਜਿਹ ਕੀ ਸਮ ਉੱਪਮ ਅਉਰ ਨ ਕੋਊ ॥ [4]ਪੇਟ ਤਰੇ ਤਿਹਕੇ ਪਸਰੇ ਕਬਿ ਸਯਾਮ ਕਹੈ ਬਧੀਯਾ ਅਰ ਜੋਊ ॥ ਯੋਂ ਉਪਜੀ ਉਪਮਾ ਜੀਯ ਮੈ ਅਪਨੇ ਰਿਪ ਸੋ ਮਨੋ ਖੇਲਤ ਦੋਊ ॥੮੪੬॥ ਸ੍ਵੈਯਾ ॥ [5]ਤਬ ਕੋਪੁ ਕਰਯੋ ਮਨ ਮੈ ਹਰਿ ਜੂ ਤਿਹ ਕੋ ਤਬ ਦਾਂਤ ਉਖਾਰ ਲਯੋ ਹੈ ॥ ਏਕ ਦਈ ਗਜ ਸੁੰਡ ਬਿਖੈ ਕੁਪਿ ਦੂਸਰ ਸੀਸ ਕੇ ਬੀਚ ਦਯੋ ਹੈ ॥ [6]ਚੋਟ ਲਗੀ ਸਿਰ ਬੀਚ ਘਨੀ ਧਰਨੀ ਪਰ ਸੋ ਮੁਰਝਾਇ ਪਯੋ ਹੈ[ੳ] ॥ ਸੋ ਮਰ ਗਯੋ ਰਿਪ ਕੇ ਬਧ ਕੋ ਮਥਰਾ ਕੇ ਕੋ ਆਗਮ ਆਜ ਭਯੋ ਹੈ ॥੮੪੭॥

[7]ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਗਜ ਬਧਹਿ ਧਯਾਇ ਸਮਾਪਤ ॥

[8]ਅਥ ਚੰਡੂਰ ਮੁਸਟ ਜੁੱਧ ॥ ਸ੍ਵੈਯਾ ॥ [9]ਕੰਧ ਧਰਯੋ ਗਜ ਦਾਂਤ ਉਖਾਰ ਕੈ ਬੀਚ ਗਏ ਰੰਗ ਭੂਮ ਕੇ ਦੋਊ ॥ ਬੀਰਨ ਬੀਰ ਬਡੋਈ ਪਿਖਯੋ ਬਲਵਾਨ ਲਖਯੋ ਇਨ ਮੱਲਨ ਸੋਊ ॥ [10]ਸਾਧਨ ਦੇਖਿ ਲਖਯੋ ਕਰਤਾ ਜਗ; ਯਾ ਸਮ ਦੂਸਰ ਅਉਰ ਨ ਕੋਊ ॥ ਤਾਤ ਲਖਯੋ ਕਰਕੈ ਲਰਕਾ; ਨ੍ਰਿਪ ਕੰਸ ਲਖਯੋ ਮਨ ਮੈ ਘਰਿ ਖੋਊ ॥੮੪੮॥ [11]ਤੌ ਨ੍ਰਿਪ ਬੈਠ ਸਭਾ ਹੂ ਕੇ ਭੀਤਰ ਮੱਲਨ ਸੋ ਜਦੁਰਾਇ ਲਰਾਯੋ ॥ ਮੁਸਟ ਕੇ ਸਾਥ ਲਰਯੋ ਮੁਸਲੀ ਸੁ ਚੰਡੂਰ ਸੋ ਸਯਾਮ ਜੂ ਜੁੱਧੁ ਮਚਾਯੋ ॥ [12]ਭੂਮਿ ਪਰੈ ਰਨ ਕੀ ਗਿਰਿ ਸੋ ਹਰਿ ਜੋ ਮਨ ਭੀਤਰ ਕੋਪੁ ਬਢਾਯੋ ॥ ਏਕ ਲਗੀ ਨ ਤਹਾ ਘਟਕਾ ਧਰਨੀ ਪਰ ਤਾਕਹੁ ਮਾਰ ਗਿਰਾਯੋ ॥[ਅ]੮੪੯॥

[13]ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਚੰਡੂਰ ਮੁਸਟ ਮੱਲ ਬਧਹਿ ਧਯਾਇ ਸਮਾਪਤੁ ॥

[14]ਅਥ ਕੰਸ ਬਧ ਕਥਨੰ ॥ ਸ੍ਵੈਯਾ ॥ [15]ਮਾਰ ਲਏ ਰਿਪ ਬੀਰ ਦੋਊ ਨ੍ਰਿਪ ਤਉ ਮਨ ਭੀਤਰਿ ਕ੍ਰੋਧ ਭਰਯੋ ॥ ਇਨਕੋ ਭਟ ਮਾਰਹੁ ਖੇਤ ਅਬੈ ਇਹ ਭਾਂਤ ਕਹਯੋ ਅਰ ਸੋਰ ਕਰਯੋ ॥ [16]ਜਦੁਰਾਇ ਭਰਥੂ ਤਬ ਪਾਨ ਲਗੋ ਅਪਨੇ ਮਨ ਮੈ ਨਹੀ ਨੈਕੁ ਡਰਯੋ ॥ ਜੋਊ ਆਇ ਪਰਯੋ ਹਰਿ ਪੈ ਕੁਪਕੈ ਹਰਿ ਥਾਪਰ ਸੋ ਸੋਊ

---

ੳ ਕੁਬਲੀਆ ਪੀੜੁ ਆਪਿ ਮਰਾਇਦਾ ਪਿਆਰਾ ਕਰਿ ਬਾਲਕ ਰੂਪਿ ਪਚਾਹਾ ॥
ਆਪਿ ਅਖਾੜਾ ਪਾਇਦਾ ਪਿਆਰਾ ਕਰਿ ਵੇਖੈ ਆਪਿ ਚੋਜਾਹਾ ॥ ਪ: ੬੦੬॥ ਅਰਥਾਤ - ਇਕ ਮਸਤ ਹਾਥੀ ਜਿਸਨੂੰ ਰਾਜਾ ਕੰਸ ਨੇ ਕ੍ਰਿਸ਼ਨ ਜੀ ਦੇ ਵਿਰੁੱਧ ਉਸਨੂੰ ਮਾਰਨ ਲਈ ਅਖਾੜੇ ਦੇ ਦਰਵਾਜੇ ਅੱਗੇ ਸ਼ਰਾਬ ਪਜਾ ਕੇ ਮਸਤ ਕਰਕੇ ਨੀਜਤ ਕੀਤਾ ਸੀ ॥ ਪਰ ਉਸ ਨੂੰ ਕ੍ਰਿਸ਼ਨ ਜੀ ਨੇ ਬੁਰੀ ਤਰਾਂ ਮਾਰ ਕੇ ਸੁਟ ਦਿਤਾ॥ ਕਿਉਂਕੇ ਕ੍ਰਿਸ਼ਨ ਜੀ ਬਾਲਕ ਰੂਪ ਵਿਚ ਸਿਰਫ ੧੩ ਸਾਲ ਦੇ ਹੀ ਸਨ (ਜੋ ਪਚਾਹਾ) ਭਾਵ ਨਾਸ ਕਰ ਦਿਤਾ ॥ ਗੁਰੂ ਆਪਹੀ ਅਖਾੜਾ ਰਚਕੇ ਸਾਰੇ ਚੋਜ ਕਰਕੇ ਵੇਖਦਾ ਹੈ - ਜੋ ਉਸਦੀ ਖੇਲ-ਲੀਲਾ ਹੈ ॥

ਅ ਕਰਿ ਬਾਲਕ ਰੂਪ ਉਪਾਇਦਾ ਪਿਆਰਾ ਚੰਡੂਰ ਕੰਸੁ ਕੇਸੁ ਮਾਰਾਹਾ ॥ ਆਪੇ ਹੀ ਬਲੁ ਆਪਿ ਹੈ ਪਿਆਰਾ ਬਲੁ ਭੰਨੈ ਮੂਰਖ ਮੁਗਦਾਹਾ ॥੩॥ ਸਭ ਆਪੇ ਜਗਤੁ ਉਪਾਇਦਾ ਪਿਆਰਾ ਜਿਉ ਪ੍ਰਭੁ ਖਿੰਚੈ ਤਿਉ ਜਾਹਾ ॥
ਜੋ ਗਰਬੇ ਸੋ ਪਚਸੀ ਪਿਆਰੇ ਜਪਿ ਨਾਨਕ ਭਗਤਿ ਸਮਾਹਾ ॥੭॥ ਪੰ: ੬੦੬॥ਮ:੪॥ ਭਾਵ-ਪਿਆਰਾ ਹਰੀ । ਬਾਲਕ ਰੂਪ ਵਿਚ (ਸ੍ਰੀ ਕ੍ਰਿਸ਼ਨ ਜੀ) ਨੂੰ ਪੈਦਾ ਕਰਦਾ ਹੈ, ਉਸ ਕੋਲੋਂ ਚੰਡੂਰ ਦੈਂਤ ਰਾਜਾ ਕੰਸ ਅਤੇ ਕੇਸੀ ਰਾਖਸ਼ ਨੂੰ ਮਰਵਾਉਂਦਾ ਹੈ ॥ ਇਹ ਹਨ ਆਦਿ ਬਾਣੀ ਦੀਆਂ ਸੰਕੇਤਕ ਪੁਰਾਤਨ ਇਤਿਹਾਸ ਦੀਆਂ ਪੰਗਤੀਆਂ ॥ ਪਰ ਇਸ ਤੋਂ ਸਾਨੂੰ ਇਹ ਸੂਝ ਨਹੀ ਪ੍ਰਾਪਤ ਹੁੰਦੀ ਕਿ ਇਹ ਸਭੋ ਕੁਝ ਕਿਉਂ ਹੋਇਆ ਜਾਂ ਕਿੱਥੇ ਹੋਇਆ ਅਥਵਾ ਅਤੇ ਕਿਵੇਂ ਹੋਇਆ ? ਜਿਸ ਨੂੰ ਓਨਰੀ ਢੰਗ ਦੇ ਨਾਲ ਵਿਸਥਾਰ ਪੂਰਵਕ ਸਾਨੂ ਰੁਹਾਨੀ ਮੰਡਲ ਦੇ ਪਾਂਧੀ ਸ੍ਰੀ ਸਯਾਮ ਜੀ ਖੋਲਕੇ ਦੂਰਬੀਨ ਰਾਹੀ ਜਿਉਂ ਤਾਂ ਤਿਉਂ ਦਿਖਾ ਰਹੇ ਹਨ ॥ ਜਿਸ ਕਥਾਕਾਰ ਨੇ ਇਹ ਇਤਿਹਾਸ ਪੜਿਆ ਹੀ ਨਹੀ ਉਹ ਸਰੋਤਿਆਂ ਨੂੰ ਕੀ ਸਮਝਾਂ ਸਕਦਾ ਹੈ ? ਜਿਸ ਤੋਂ ਅਸੀ ਬਚਣ ਲਈ ਲੇਖਾਂ ਤੇ ਲੇਖ ਲਿਖਦੇ ਹਾਂ ਬਚੋ ਇਹ ਮਿਥਿਹਾਸ ਹੈ ਜੇ ਇਸਨੂੰ ਛੂਹਿਆ ਤਾਂ ਜ਼ਹਿਰ ਚਢਕੇ ਮਰ ਜਾਵਾਗੇ ਜਾਂ ਭਿੱਟੇ ਜਾਵਾਂਗੇ ਭਾਵ ਸਮਾਜ ਤੋਂ ਨਿਖੜ ਜਾਵਾਂਗੇ ॥

ਗੁਰੂ ਬਾਣੀ ਨੇ ਪੁਰਾਤਨ ਇਤਿਹਾਸ ਨੂੰ (ਦੀਵਾ) ਬਣਾਕੇ ਉਸ ਦੀ ਰੌਸ਼ਨੀ ਵਿਚ ਚੱਲਣ ਦੀ ਜਾਂਚ ਦੱਸੀ ਹੈ ਜਿਸ ਤੇ ਅਸੀਂ ਫੋਕੇ ਨੁਕਤਾ ਚੀਨੀ ਕਰਦੇ ਹੋਏ ਪ੍ਰੀਤਮ ਦੇ ਦੇਸ਼ ਪੁਜੱਣ ਦੀ ਨਾਕਾਮ ਠੀਸਾਂ ਮਾਰਦੇ ਹਾਂ ॥ ਕਦੀ ਅਸੀਂ ਕਹਿੰਦੇ ਹਾਂ ਕਿ ਆਦਿ ਬਾਣੀ ਵਿਚ ਗੁਰੂ ਜੀ ਨੇ ਮਜਬੂਰ ਹੋਕੇ ਇਤਿਹਾਸ ਲਿਖ ਦਿਤਾ ਹੈ॥ ਕਦੀ ਕਹਿੰਦਾ ਹਾਂ ਸ੍ਰੀ ਦਸਮ ਗੁਰੂ ਸਾਹਿਬ ਵਿਚ ਬੇਅੰਤ ਮਿਥਿਹਾਸ ਲਿਖਿਆ ਹੋਇਆ ਹੈ. ਇਸ ਲਈ ਇਹ ਦਸਮੇਸ ਬਾਣੀ ਹੋ

(ਬਾਕੀ ਪੰਨਾ ੧੭੩ ਤੇ)

ਆਦਮੀ ਭੇਜ ਦਿੱਤਾ ॥੮੪੪॥

੧. ਸ੍ਵੈਯਾ ॥ ਜਿਸ ਆਦਮੀ ਨੇ ਜਾ ਕੇ ਨੰਦ ਦੇ ਘਰ ਅਤਿ ਨਿਮ੍ਰਤਾ ਨਾਲ ਬੇਨਤੀ ਕੀਤੀ ਅਤੇ ਕ੍ਰਿਸ਼ਨ ਜੀ ਸਮੇਤ ਗੋਪਾਂ ਨੂੰ ਨਾਲ ਲੈ ਕੇ ਤੁਰ ਪਏ ਤੇ ਕੰਸ ਦੇ ਦਰਵਾਜੇ ਅੱਗੇ ਜਦੋਂ ਆਏ ਤਾਂ ਸੇਵਕ ਨੇ ਗੋਪਾਂ ਨੂੰ ਕਿਹਾ ਕਿ ਆਹ ਕੰਸ ਰਾਜੇ ਦਾ ਘਰ ਹੈ ਜਿਸ ਨੂੰ ਸੁਣਕੇ ਸਾਰੇ ਗੁਆਲਿਆਂ ਨੇ ਸਿਰ ਨੀਵਾਂ ਕਰਕੇ ਸਤਿਕਾਰ ਕੀਤਾ ।

੨. ਅੱਗੇ ਜਾ ਕੇ ਉਹਨਾਂ ਨੇ ਵੇਖਿਆ ਕਿ ਅੱਗੇ ਮਸਤ ਕੀਤਾ ਹੋਇਆ ਹਾਥੀ ਦਰ ਅੱਗੇ ਖੜਾ ਹੈ ਤਾਂ ਕਿਹਾ ਕਿ ਇਸ ਨੂੰ ਪਾਸੇ ਹਟਾਉ - ਇਹ ਗੱਲ ਸੁਣ ਕੇ ਹਥਵਾਨ ਗੁੱਸੇ ਵਿਚ ਆ ਗਿਆ ਅਤੇ ਹਾਥੀ ਤੋਂ ਕ੍ਰਿਸ਼ਨ ਜੀ ਦੇ ਉੱਤੇ ਹਮਲਾ ਕਰਵਾ ਦਿੱਤਾ ਜਿਵੇਂ ਪੁੰਨਾਂ ਦੇ ਉਤੇ ਪਾਪ ਹਮਲਾ ਕਰਕੇ ਜਾ ਚੜ੍ਹਦਾ ਹੈ ॥੮੪੫॥

੩. ਹਾਥੀ ਨਸ਼ੇ ਨਾਲ ਬਹੁਤ ਮਸਤ ਹੋ ਰਿਹਾ ਸੀ ਉਸ ਨੇ ਦੋਹਾਂ ਸੂਰਮਿਆਂ ਨੂੰ ਸੁੰਢ ਦੀ ਲਪੇਟ ਵਿਚ ਲੈਣਾ ਚਾਹਿਆ ਅਤੇ ਉਸ ਵੇਲੇ ਹਾਥੀ ਨੇ ਗਰਜਕੇ ਬੱਦਲ ਵਾਂਗ ਤੰਗਾਰ ਮਾਰੀ ਜਿਸ ਦੇ ਬਰਾਬਰ ਦੀ ਕੋਈ ਉਪਮਾ ਹੀ ਹੈ ਨਹੀਂ ॥

੪. ਕਵੀ ਸਯਾਮ ਜੀ ਕਹਿੰਦੇ ਹਨ ਕਿ ਜਿੱਥੇ ਉਹ ਦੁਸ਼ਮਣ ਹਾਥੀ ਖੜਾ ਸੀ ਕ੍ਰਿਸ਼ਨ ਜੀ ਉਸ ਦੇ ਪੇਟ ਦੇ ਹੇਠਾਂ ਚਲੇ ਗਏ। ਜਿਸਦੀ ਉਪਮਾ ਕਵੀ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਐਉਂ ਉੱਠੀ ਹੈ ਜਾਣੋ ਦੋਇ ਭਾਈ ਕ੍ਰਿਸ਼ਨ ਜੀ ਤੇ ਬਲਰਾਮ ਵੈਰੀ ਨਾਲ ਖੇਲ ਕਰ ਰਹੇ ਹਨ ॥੮੪੬॥

੫. ਸ੍ਵੈਯਾ ॥ ਫੇਰ ਹਰਿ ਜੀ ਨੇ ਮਨ ਵਿਚ ਗੁੱਸਾ ਖਾ ਕੇ ਹਾਥੀ ਦਾ ਇਕ ਦੰਦ ਫੜਕੇ ਪੁੱਟ ਲਿਆ । ਅਤੇ ਉਸ ਦਾ ਦੰਦ ਉਸੇ ਦੇ ਸੁੰਢ ਤੇ ਮਾਰਿਆ ਫੇਰ ਕ੍ਰੋਧ ਵਿਚ ਆ ਕੇ ਉਹ ਦੰਦ ਉਸ ਦੇ ਸਿਰ ਵਿਚ ਮਾਰ ਦਿੱਤਾ (ਖੋਭ ਦਿੱਤਾ) । ਜਿਸ ਦੀ ਹਾਥੀ ਦੇ ਇਤਨੀ ਸੱਟ ਲੱਗੀ

੬. ਕਿ ਬੇਹੋਸ਼ ਹੋ ਕੇ ਧਰਤੀ ਤੇ ਜਾ ਡਿੱਗਿਆ ਅਤੇ ਉਹ ਹਾਥੀ ਮਰ ਗਿਆ ਜਿਸ ਤੋਂ ਇਹ ਪ੍ਰਗਟ ਹੋ ਗਿਆ ਕਿ ਵੈਰੀ ਕੰਸ ਦੇ ਮਾਰਨੇ ਵਾਸਤੇ ਮੌਤ ਦਾ ਸੁਨੇਹਾ ਮਿਲ ਗਿਆ ਹੈ ਅੱਜ ॥੮੪੭॥

੭. ਸਮਾਪਤੀ ਹੁੰਦੀ ਹੈ ਸ੍ਰੀ ਦਸਮ ਸਕੰਧ ਭਾਗਵਤ ਪੁਰਾਣ ਦੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ, ਕੁਵਲੀਆ ਹਾਥੀ ਦੀ ਮੌਤ ਦਾ ਧਯਾਇ ਸਮਾਪਤ ਹੈ ॥

੮. ਅੱਗੇ ਚੰਡੂਰ ਬਲਵਾਨ ਨਾਲ ਹੂਰਾ ਮੁੱਕੀ ਜੁੱਧ ॥

੯. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਹਾਥੀ ਦਾ ਉਹ ਦੰਦ ਮੋਢੇ ਦੇ ਉਪਰ ਰਖ ਲਿਆ ਉਖਾੜਿਆ ਹੋਇਆ । ਦੋਵੇਂ ਭਾਈ ਦਰ ਰੋਕ ਨੂੰ ਪਾਸੇ ਹਟਾਕੇ ਰੰਗ ਭੂਮੀ ਦੇ ਅੰਦਰ ਚਲੇ ਗਏ । ਕਵੀ ਜੀ ਕਹਿੰਦੇ ਹਨ ਕਿ ਸੂਰਮਿਆਂ ਨੇ ਕ੍ਰਿਸ਼ਨ ਜੀ ਨੂੰ ਵੱਡ ਸੂਰਮਾ ਕਰਕੇ ਵੇਖਿਆ ਹੈ ਤੇ ਮੱਲਾਂ ਨੇ ਉਸ ਨੂੰ ਆਪਣੇ ਨਾਲੋਂ ਬਲਵਾਨ ਕਰਕੇ ਵੇਖਿਆ ਹੈ ।

੧੦. ਸਾਧਾਂ ਨੇ ਉਹਨਾਂ ਨੂੰ ਕਰਤਾ ਪੁਰਖ ਕਰਕੇ ਵੇਖਿਆ ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਸੰਸਾਰ ਵਿਚ ਪਿਤਾ ਨੰਦ ਆਪਣਾ ਪੁੱਤਰ ਕਰਕੇ ਵੇਖਦਾ ਹੈ ਰਾਜੇ ਕੰਸ ਨੇ ਮਨ ਵਿਚ ਸੋਚ ਲਿਆ ਕਿ ਮੇਰਾ ਘਰ ਨਾਸ ਕਰਨ ਵਾਲਾ ਹੈ ॥੮੪੮॥

੧੧. ਉਸ ਵੇਲੇ ਜਦੋਂ ਭਲਵਾਨਾਂ ਨਾਲ ਜੁੱਧ ਹੋਣਾ ਸੀ ਕੰਸ ਵੀ ਵੇਖਣ ਲਈ ਸਭਾ ਦੇ ਵਿਚ ਬੈਠਾ ਸੀ ਜਦੋਂ ਮੱਲਾਂ ਦੇ ਨਾਲ ਕ੍ਰਿਸ਼ਨ ਜੀ ਨੂੰ ਲੜਾਇਆ ਗਿਆ । ਮੁਸ਼ਟ ਨਾਮੀ ਮੱਲ ਦੇ ਨਾਲ ਬਲਰਾਮ ਦਾ ਘੋਲ ਹੋਇਆ ਅਤੇ ਚੰਡੂਰ ਦੇ ਨਾਲ ਕ੍ਰਿਸ਼ਨ ਜੀ ਦਾ ਜੁੱਧ ਲੱਗ ਗਿਆ ਟਾਈ ਪੈ ਗਈ ।

੧੨. ਜਿਸ ਵੇਲੇ ਹਰਿ ਜੀ ਨੇ ਮਨ ਵਿਚ ਕ੍ਰੋਧ ਨੂੰ ਧਾਰਨ ਕੀਤਾ ਤਾਂ ਚੰਡੂਰ ਪਹਿਲਵਾਨ ਧਰਤੀ ਤੇ ਜਾ ਪਿਆ ਰਣ ਭੂਮੀ ਦੇ ਵਿਚ । ਇਕ ਘੜੀ ਵੀ ਨਾ ਲੱਗੀ ਜਦੋਂ ਉਸ ਨੂੰ ਮਾਰ ਕੇ ਧਰਤੀ ਦੇ ਉੱਤੇ ਸੁੱਟ ਦਿੱਤਾ ॥੮੪੯॥

੧੩. ਪੂਰਾ ਹੁੰਦਾ ਹੈ ਭਾਗਵਤ ਦਾ ਦਸਵਾਂ ਸਕੰਧ ਜੋ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਚੰਡੂਰ ਤੇ ਮੁਸ਼ਟ ਨਾਂ ਦੇ ਮੱਲ ਮਾਰੇ ਉਹ ਧਯਾਇ ਸਮਾਪਤ ਹੈ ॥

---

੧੪. ਹੁਣ ਅੱਗੇ ਕੰਸ ਦੇ ਮਾਰਨ ਦੀ ਕਥਾ ਹੈ ॥

੧੫. ਸ੍ਵੈਯਾ ॥ ਦੋਵੇਂ ਸੂਰਮੇ ਵੈਰੀ ਮਾਰ ਦਿੱਤੇ ਤਦ ਰਾਜਾ ਕੰਸ ਮਨ ਵਿਚ ਗੁੱਸੇ ਨਾਲ ਭਰ ਗਿਆ ਅਤੇ ਆਪਣੇ ਸੂਰਮਿਆਂ ਨੂੰ ਵੰਗਾਰਦਾ ਹੈ ਕਿ ਕੀ ਵੇਖਦੇ ਹੋ ? ਮਾਰੋ ਇਹਨਾਂ ਨੂੰ। ਬੜੀ ਉੱਚੀ-ਉੱਚੀ ਰੌਲਾ ਪਾ ਦਿੱਤਾ ।

੧੬. ਉਧਰ ਕ੍ਰਿਸ਼ਨ ਜੀ ਨੇ ਵੀ ਫਤੂਰ ਮਚਾ ਦਿੱਤਾ ਉਸ ਦੇ ਰੌਲਾ ਪਾਉਣ ਤੋਂ ਜਰਾ ਵੀ ਨਹੀਂ ਡਰਿਆ ਅਤੇ ਜਿਹੜਾ ਕੋਈ ਆ ਗਿਆ ਹਰੀ ਵਲ ਹਰੀ ਨੇ ਥੱਪੜ ਮਾਰ ਕੇ ਸੋਈ ਮਾਰ ਮੁਕਾਇਆ ਕ੍ਰੋਧ ਦੇ ਨਾਲ ॥੮੫੦॥

---

(ਪੰਨਾ ੧੭੨ ਦੀ ਬਾਕੀ)

ਹੀ ਨਹੀਂ ਸਕਦੀ ਜਿਸ ਦਾ ਭਾਵ ਹੈ ਕਿ ਦੇਵੀ ਦੇਵਤੇ ਅਤੇ ਬੀਤੇ ਸਮੇ ਵਿਚ ਕੋਈ ਮਹਾਂ ਪੁਰਸ਼ ਹੋਇਆਂ ਹੀ ਨਹੀ ਜੋ ਸਭ ਐਵੇਂ ਕਲਪਨਾ ਹੀ ਹੈ, ਜੋ ਪ੍ਰਵਦਗਾਰ ਰਚਨਹਾਰ ਦੇ ਕੀਤੇ ਕੰਮਾਂ ਤੇ ਸੁਹਾਗਾ ਫੇਰਨ ਦੇ ਤੁੱਲ ਹੈ, ਜੋ ਗੁਰੂ ਅਰਿ ਪ੍ਰਮੇਸਰ ਦੋਹਾਂ ਕੋਲੋ ਬਗਾਵਤ ਹੈ ॥ ਗੁਰ ਸਿੱਖ ਦਰਸ਼ਨ ਮਾਹਵਾਰੀ ਪ੍ਰਚਾ ਪੰ: ੧੧ ਤੇ ਇਕ ਵਡਾ ਲੇਖ ਹੈ ਮੈਂ ਉਸ ਵਿਚੋਂ ਚੰਦ ਲੈਨਾਂ ਪਾਠਕਾ ਦੀ ਭੇਟ ਕਰਦਾ ਹਾਂ । ਜਿਸ ਦਾ ਸਿਰ ਲੇਖ ਹੈ ਕਿ ਨਿਰੰਕਾਰੀ ਦੇਸ ਦੇ ਮੁਸਾਫਰੋ ਸੰਭਲੋਂ ਬਚੋ-ਹੋਸ਼ਿਆਰ । ਨਿੰਦਿਆਂ, ਨੁਕਤਾ ਚੀਨੀ ਅਰ ਛਿਦ੍ਰ ਢੂੰਡਣ ਆਦਿ ਰਾਖਸ਼ੀ ਔਗੁਣਾ ਤੋਂ ਖਬਰਦਾਰ ਹੋਵੋ ॥ ਹੋਰ ਸਾਰਾ ਲੇਖ ਛੱਡਕੇ ਪੰ: ੧੩ ਤੇ ਕੁਝ ਲੈਨਾ ਐਉਂ ਹਨ ॥:—
ਆਪਿ ਨ ਦੇਹਿ ਚੁਰੂ ਭਰਿ ਪਾਨੀ ॥ ਤਿਹਿ ਨਿੰਦਹਿ ਜਿਹਿ ਗੰਗਾ ਆਨੀ ॥ ਪੰ: ੩੩੨॥ਕਬੀਰ ਜੀ ॥ਦਾ ਵਤੀਰਾ ਧਾਰਨਾ ਉਠਦਿਆਂ ਬੈਠਦਿਆਂ ਗੁਰਬਾਣੀ ਅਰੁ-ਗੁਰੂ ਦੀ ਪਵਿੱਤਰ ਫਿਲਾਸਫੀ (ਫਲਵਾੜੀ ਦੇ ਵਿਰੁਧ ਨਾਸਤਕਤਾ ਦਾ ਵੇਸ ਧਾਰਨ ਕਰਕੇ ਹੋਰ ਭਰਾਵਾਂ ਨੂੰ ਗੁੰਮਰਾਹ ਕਰਦੇ ਰਹਿਣਾ ਸਾਧੂ ਸੰਤਾਂ ਅਤਿ ਮਹਾਂ ਪੁਰਸ਼ਾਂ ਪ੍ਰੇਮੀ ਗੁਰ ਸਿੱਖੀ ਦੀ ਅਕਾਰਣ ਅਲੋਚਨਾ, ਨਿੰਦਿਆਂ ਅਰੁ ਬਦਖੋਈ ਕਰਨ ਵਾਲੇ ਫੋਕਰ ਕਾਂ ਬਣੇ ਰਹਿਣਾ, ਇਹ ਮਾਰਗ ਬੜਾ ਹੋਛਾ ਤੇ ਸਣ ਪ੍ਰਵਾਰ ਡੂੰਘੇ ਸਮੁੰਦ੍ਰ ਅੰਦਰ ਡੁੱਬ ਮਰਨ ਵਰਗਾ ਹੈ । ਲੇਖ ਤਾਂ ਚਾਰ ਪੰਜ ਸਫਿਆਂ ਦੇ ਉਪਰ ਫੈਲਿਆ ਹੋਇਆ ਹੈ ਪਰ ਥੋੜੇ ਵਿਚ ਖੁਲੇ ਹੋਏ ਆਦਰ ਤੋਂ ਬੇ ਬਸ ਪ੍ਰੇਮੀਆਂ ਲਈ ਇਤਨਾਂ ਹੀ ਕਾਫੀ ਹੈ ॥ ਉਹ ਪ੍ਰੇਮ ਰਸ ਤੋਂ ਬਿਰਵੇ ਸਜਨ ਇਹ ਜਾਣ ਲੈਣ :—
ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥ ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥ ਪੰ: ੭੯੦॥ਮ:੧॥

ਮਾਰ ਡਰਯੋ ॥੮੫੦॥ ਸ੍ਵੈਯਾ ॥ [੧]ਹਰਿ ਕੂਦ ਤਬੈ ਰੰਗ ਭੂਮਹਿ ਤੇ ਨ੍ਰਿਪ ਥੋ ਸੁ ਜਹਾਂ ਤਹ ਹੀ ਪਗੁ ਧਾਰਯੋ ॥ ਕੰਸ ਲਈ ਕਰ ਢਾਲ ਸੰਭਾਰ ਕੈ ਕੋਪ ਭਰਯੋ ਅਸ ਖੈਂਚ ਨਿਕਾਰਯੋ ॥ [੨]ਦਉਰ ਦਈ ਤਿਹਕੇ ਤਨ ਪੈ ਹਰਿ ਫਾਧ ਗਏ ਅਤ ਦਾਵ ਸੰਭਾਰਯੋ ॥ ਕੇਸਨ ਤੇ ਗਹਿਕੈ ਰਿਪ ਕੌ ਧਰਨੀ ਪਰ ਕੈ ਬਲ ਤਾਹਿ ਪਛਾਰਯੋ ॥੮੫੧॥ [੩]ਗਹਿ ਕੇਸਨ ਤੇ ਪਟਕਯੋ ਧਰ ਸੌਂ; ਗਹਿ ਗੋਡਨ ਤੇ ਤਬ ਘੀਸ ਦਯੋ ॥ ਨ੍ਰਿਪ ਮਾਰ ਹੁਲਾਸ ਬਢਯੋ ਜੀਯ ਮੈ ਅਤਿ ਹੀ ਪੁਰ ਭੀਤਰ ਸੋਰ ਪਯੋ ॥[੪] ਕਬਿ ਸਯਾਮ ਪ੍ਰਤਾਪ ਪਿਖੋ ਹਰਿ ਕੋ ਜਿਨ ਸਾਧਨ ਰਾਖਕੈ ਸਤ੍ਰੁ ਛਯੋ[ੳ] ॥ ਕਟ ਬੰਧਨ ਤਾਤ ਦਏ ਮਨ ਕੇ ਸਭ ਹੀ ਜਗ ਮੈ ਜਸ ਵਾਹਿ ਲਯੋ ॥੮੫੨॥ ਸ੍ਵੈਯਾ ॥[੫] ਰਿਪ ਕੌਂ ਬਧ ਕੈ ਤਬ ਹੀ ਹਰਿ ਜੂ ਬਿਸਰਾਤ ਕੇ ਘਾਟ ਕੇ ਊਪਰ ਆਯੋ॥ ਕੰਸ ਕੇ ਬੀਰ ਬਲੀ ਜੁ ਹੁਤੇ ਤਿਨ ਦੇਖਤ ਸਯਾਮ ਕੌ ਕੋਪ ਬਢਾਯੋ ॥ [੬]ਸੋ ਨ ਗਯੋ ਤਿਨ ਪਾਸ ਛਿਮਯੋ ਹਰਿ ਕੇ ਸੰਗ ਆਇਕੈ ਜੁਧੁ ਮਚਾਯੋ ॥ ਸਯਾਮ ਸੰਭਾਰ ਤਬੈ ਬਲ ਕੋ ਤਿਨ ਕੋ ਧਰਨੀ ਪਰ ਮਾਰਿ ਗਿਰਾਯੋ ॥੮੫੩॥ ਸ੍ਵੈਯਾ ॥ [੭]ਗਜ ਸੋ ਅਤਿਹੀ ਕੁਪ ਜੁੱਧ ਕਰਯੋ ਤਿਹਤੇ ਡਰਿਕੈ ਨਹੀ ਪੈਗੁ ਟਰੇ ॥ ਦੋਊ ਮੱਲ ਮਰੇ ਰੰਗ ਭੂਮ ਬਿਖੈ ਕਬਿ ਸਯਾਮ ਤਹਾਂ ਪਹਰੇਕੁ ਲਰੇ ॥ [੮]ਨ੍ਰਿਪ ਰਾਜ ਕੋ ਮਾਰ ਗਏ ਜਮਨਾ ਤਟ ਬੀਰ ਭਿਰੇ ਸੋਊ ਆਨ ਮਰੇ ॥ ਰਖ ਸਾਧਨ ਸਤ੍ਰੁ ਸੰਘਾਰ ਦਏ ਨਭਿ ਤੇ ਤਿਹ ਊਪਰਿ ਫੂਲ ਪਰੇ ॥੮੫੪॥

[੯]ਇਤ ਸ੍ਰੀ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸ਼ਨਾਵਤਾਰੇ ਨ੍ਰਿਪ ਕੰਸ ਬਧਹਿ ਧਿਆਇ ਸਮਾਪਤੁ ॥

[੧੦]ਅਥ ਕੰਸ ਬਧੂ ਕਾਨ੍ਹ ਜੂ ਪਹਿ ਆਵਤ ਭਈ ॥ ਸ੍ਵੈਯਾ ॥ [੧੧]ਰਾਜ ਸੁਤਾ ਦੁਖੁ ਮਾਨ ਮਨੈ ਤਜ ਧਾਮਨ ਕੋ ਹਰਿ ਜੂ ਪਹਿ ਆਈ ॥ ਆਇਕੈ ਸੋ ਘਿਘਿਆਤ ਭਈ ਹਰਿ ਪੈ ਦੁਖ ਕੀ ਸਭ ਬਾਤ ਸੁਨਾਈ ॥ [੧੨]ਡਾਰ ਦਯੋ ਸਿਰ ਊਪਰ ਕੋ ਪਟ ਪੈ ਤਿਹ ਭੀਤਰ ਛਾਰ ਮਿਲਾਈ ॥ ਕੰਠ ਲਗਾਇ ਰਹੀ ਭਰਤਾ; ਹਰਿ ਜੂ ਤਿਹ ਦੇਖਤ ਗ੍ਰੀਵ ਨਿਵਾਈ ॥੮੫੫॥ [੧੩]ਰਿਪ ਕਰਮ ਕਰੇ ਤਬ ਹੀ ਹਰਿ ਜੀ ਫਿਰਕੈ ਸੋਊ ਮਾਤ ਪਿਤਾ ਪਹਿ ਆਏ ॥ ਤਾਤਨ ਮਾਤ ਭਏ ਬਸਿ ਮੋਹ ਕੇ ਪੁਤ੍ਰ ਦੁਹੂਨ ਕੋ ਸੀਸ ਨਿਵਾਏ ॥ [੧੪]ਬ੍ਰਹਮ ਲਖਯੋ ਤਿਨ ਕੋ ਕਰਿਕੈ ਹਰਿ ਜੀ ਤਿਨ ਕੇ ਮਨ ਮੋਹ ਬਢਾਏ॥ ਕੈ ਬਿਨਤੀ ਅਤਿ ਭਾਂਤ ਕੇ ਭਾਵ ਕੈ ਬੰਧਨ ਪਾਇਨ ਤੇ ਛੁਟਵਾਏ ॥੮੫੬॥

[੧੫]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਕੰਸ ਕੇ ਕਰਮ ਕਰ ਤਾਤ ਮਾਤ ਕੋ ਛੁਰਾਵਤ ਭਏ ॥

---

ੳ ਮਹਾਨ ਕਬੀ ਸਯਾਮ ਜੀ ਕਹਿੰਦੇ ਹਨ ਕਿ ਐ ਪਾਠਕੋ ਹਰਿ ਦੇ ਪ੍ਰਤਾਪ ਨੂੰ ਵੇਖੋ ਕਿ ਕਿਤਨਾ ਕੁ ਹੈ ਜਿਸਨੇ ਸਾਧਾਂ ਦੀ ਰਖਯਾ ਲਈ ਇਹ ਐਡਾ ਵੱਡਾ ਉਹਨਾਂ ਦਾ ਵੈਰੀ ਮਾਰਿਆ ਹੈ । ਇਸ ਦੇ ਵਿਚ ਸਾਡੇ ਸਾਹਮਣੇ ਦੋ ਸਵਾਲ ਹਨ ਇਕ ਇਹ ਕਿ ਪ੍ਰਭੂ ਜ਼ਾਲਮ ਤੇ ਹੰਕਾਰੀਆਂ ਨੂੰ ਮਾਰਦਾ ਹੈ ਭਾਵੇਂ ਕੋਈ ਵੀ ਹੀਲਾ ਢੰਗ ਜਤਨ ਕਰੇ । ਦੂਜੇ ਗੁਰਦੇਵ ਦਾ ਪ੍ਰਭੂ ਦੇ ਬੱਲ ਦਾ ਭਾਰ ਦੱਸਣ ਦਾ ਨਿਸ਼ਾਨਾ ਹੈ ਕਿ ਉਸ ਦੇ ਬਲ ਦਾ ਬੋਝ ਕਿਤਨਾ ਕੁ ਹੈ । ਜਿਸ ਨੂੰ ਆਦਿ ਬਾਣੀ ਇੰਜ ਤਰ੍ਹਾਂ ਦਸਦੀ ਹੈ :—
ਪਉਣ ਉਪਾਇ ਧਰੀ ਸਭ ਧਰਤੀ ਜਲ ਅਗਨੀ ਕਾ ਬੰਧੁ ਕੀਆ ॥ ਅੰਧਲੇ ਦਹਸਿਰਿ ਮੂੰਡੁ ਕਟਾਇਆ ਰਾਵਣੁ ਮਾਰਿ ਕਿਆ ਬਡਾ ਭਇਆ ॥੧॥ ਕਿਆ ਉਪਮਾ ਤੇਰੀ ਆਖੀ ਜਾਇ ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥੧॥ ਰਹਾਉ ॥ ਜੀਅ ਉਪਾਇ ਜੁਗਤਿ ਹਥਿ ਕੀਨੀ ਕਾਲੀ ਨਥਿ ਕਿਆ ਵਡਾ ਭਇਆ ॥ ਕਿਸੁ ਤੂੰ ਪੁਰਖੁ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥੨॥ ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥ ਅਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥ ਪੰ: ੩੫੦॥ਮ:੧॥ ਅਰਥਾਤ ਵਾਹਿਗੁਰੂ ਦੇ ਪ੍ਰਤਾਪ ਦਾ ਵਿਚਾਰ ਕਿਥੋਂ ਤਕ ਹੈ ? ਬਹੁਤ ਹੀ ਅਪਾਰ ਹੈਂ ਜੋ ਕਿ ਇਹ ਰਾਮ ਚੰਦ੍ਰ ਅਥਵਾ ਕ੍ਰਿਸ਼ਨ ਜੀ ਦੇ ਰੂਪ ਵਿਚ ਇਤਨੇ ਵੱਡੇ ਮਾਰਕੇ ਮਾਰੇ ਹਨ ਇਹ ਤਾਂ ਉਸ ਲਈ ਕੁਝ ਵੀ ਨਹੀਂ ਬਹੁਤ ਹੀ ਛੋਟੀ ਜਿਹੀ ਗੱਲ ਹੈ । ਜਿਸਨੇ ਹਵਾ ਜਿਹੀ ਅਮੋਲਕ ਵਸਤੂ ਤੇ ਪਾਣੀ ਜਿਹੀ ਜੀਵਨ ਜੀਵਤ ਰੱਖਣ ਵਾਲੀ ਵਸਤੂ ਅਮੁਲੀ ਤੇ ਬੇਅੰਤ ਹਰਏਕ ਜੀਵ ਨੂੰ ਮੁਹੀਆ ਕੀਤੀ ਹੈ । ਜੇ ਰਾਵਣ ਨੇ ਆਪਣੀ ਮੂਰਖਤਾ ਦੇ ਨਾਲ ਆਪਣਾ ਸਿਰ ਕੁਟਵਾ ਲਿਆ ਤਾਂ ਉਸ ਪ੍ਰਮ ਸ਼ਕਤੀ ਲਈ ਇਹ ਕਿਹੜੀ ਵੱਡੀ ਗੱਲ ਹੈ । ਇਸ ਵਿਚ ਤੇਰੀ ਕਿਹੜੀ ਉਪਮਾ ਕੀਤੀ ਜਾਵੇ ? ਜਦ ਕਿ ਤੂੰ ਸਾਰੇ ਹੀ ਵਿਆਪਕ ਹੈਂ ਅਤੇ ਇਤਨੇ ਜੀਵ ਉਪਾ ਕੇ ਉਹਨਾਂ ਦੀ ਸਾਰੀ ਜੁਗਤਿ ਆਪਣੇ ਹੱਥ ਵਿਚ ਰੱਖੀ ਹੋਈ ਹੈ । ਜੇ ਕਾਲੀ ਨਾਗ ਨੂੰ ਨੱਥ ਲਿਆ ਤਾਂ ਤੇਰੇ ਲਈ ਇਹ ਕਿਹੜਾ ਵੱਡਾ ਕੰਮ ਹੈ, ਤੈਨੂੰ ਕਿਸ ਦਾ ਪਤੀ ਕਿਹਾ ਜਾਵੇ ਕਿਸਨੂੰ ਤੇਰੀ ਪਤਨੀ ਕਹੀਏ ਜਦ ਕਿ ਤੂੰ ਸਾਰਿਆਂ ਵਿਚ ਹੀ ਵਿਦਮਾਨ ਹੈਂ । ਜਿਸ ਕੰਵਲ ਫੁਲ ਦੀ ਡੰਡੀ ਵਿਚੋਂ ਬ੍ਰਹਮਾ ਪੈਦਾ ਹੋਇਆ

(ਬਾਕੀ ਪੰਨਾ ੧੭੫ ਤੇ)

੧. ਸ੍ਵੈਯਾ ॥ ਹਰਿ ਨੇ ਛਾਲ ਮਾਰਕੇ ਉਸ ਰੰਗ ਭੂਮੀ ਦੇ ਵਿੱਚ ਜਿੱਥੇ ਰਾਜਾ ਕੰਸ ਸੀ ਉਥੇ ਹੀ ਜਾ ਕੇ ਪੈਰ ਜਾ ਪਾਏ। ਕੰਸ ਨੇ ਵੀ ਹੱਥ ਵਿਚ ਢਾਲ ਫੜ ਲਈ ਅਤੇ ਗੁੱਸੇ ਵਿਚ ਭਰਕੇ ਤੇਗ ਮਿਆਨ ਵਿਚੋਂ ਖਿੱਚ ਕੇ ਬਾਹਰ ਕੱਢ ਲਈ।

੨. ਅਤੇ ਦੌੜ ਕੇ ਹਰੀ ਦੇ ਤਨ ਵਿਚ ਮਾਰੀ ਹਰਿ ਨੇ ਆਪਣੇ ਉਪਰ ਹੁੰਦਾ ਵਾਰ ਬਚਾ ਕੇ ਜਾ ਕੇ ਕੰਸ ਨੂੰ ਫੜ ਲਿਆ। ਕੰਸ ਨੂੰ ਕੇਸਾਂ ਤੋਂ ਪਕੜ ਕੇ ਪਟਕਾ ਕੇ ਧਰਤੀ ਤੇ ਜੋਰ ਨਾਲ ਮਾਰਿਆ ॥੮੫੧॥

੩. ਪਹਿਲਾਂ ਕੇਸਾਂ ਤੋਂ ਫੜਕੇ ਪਟਕਾ ਕੇ ਮਾਰਿਆ ਫੇਰ ਗੋਡਿਆਂ ਤੋਂ ਫੜਕੇ ਘੜੀਸ ਦਿੱਤਾ। ਰਾਜੇ ਕੰਸ ਨੂੰ ਮਾਰਕੇ ਦਿਲ ਵਿਚ ਬੜਾ ਹੌਂਸਲਾ ਹੋਇਆ ਅਤੇ ਸ਼ਹਿਰ ਵਿਚ ਸ਼ੋਰ ਸ਼ਰਾਬਾ ਰੋਣਾ ਪਿੱਟਣਾ ਰੌਲਾ ਗੌਲਾ ਮੱਚ ਗਿਆ ਕਵੀ ਸਿਆਮ ਸ੍ਰੀ ਦਸਮੇਸ ਜੀ ਫੁਰਮਾਉਂਦੇ ਹਨ ਕਿ ਕ੍ਰਿਸ਼ਨ ਜੀ ਦਾ ਤੇਜ ਪ੍ਰਤਾਪ ਦੇਖੋ ਜਿਸ ਨੇ ਸਾਧ ਜਨਾਂ ਦੀ ਰੱਛਾ ਕੀਤੀ ਅਤੇ ਦੁਸ਼ਮਣ ਦਾ ਨਾਸ ਕੀਤਾ ਹੈ।

੪. ਪਿਤਾ ਵਾਸਦੇਵ ਦੀਆਂ ਹਥਕੜੀਆਂ ਬੇੜੀਆਂ ਦੇ ਬੰਧਨ ਖੋਲ ਦਿੱਤੇ, ਜਿਸ ਤੇ ਸਾਰੇ ਹੀ ਜਗਤ ਦੇ ਮਨ ਤੋਂ ਵਾਹ-ਵਾਹ ਦਾ ਜੱਸ ਲੈ ਲਿਆ ॥੮੫੨॥

੫. ਸ੍ਵੈਯਾ ॥ ਵੈਰੀ ਨੂੰ ਮਾਰਕੇ ਉਸ ਵੇਲੇ ਹਰੀ ਜੀ ਜਮਨਾ ਨਦੀ ਦੇ ਨਾਵਣ ਵਾਲੇ ਘਾਟ ਤੇ ਆ ਗਏ। ਉਥੇ ਜਿਹੜੇ ਕੰਸ ਦੇ ਜੋਧਾ ਬਲੀ ਸਨ ਉਹਨਾਂ ਨੇ ਕ੍ਰਿਸ਼ਨ ਜੀ ਨੂੰ ਵੇਖ ਕੇ ਕ੍ਰੋਧ ਵਿਚ ਆਕੇ ਵੈਰ ਵਧਾ ਲਿਆ।

੬. ਜੋ ਉਹਨਾਂ ਤੋਂ ਸਹਾਰਿਆ ਨਾ ਗਿਆ ਅਤੇ ਹਰਿ ਦੇ ਨਾਲ ਆ ਕੇ ਲੜਨ ਲੱਗ ਪਏ। ਕ੍ਰਿਸ਼ਨ ਜੀ ਨੇ ਜਦੋਂ ਆਪੇ ਬਲ ਨੂੰ ਸੰਭਾਲ ਕੇ ਉਹਨਾਂ ਨੂੰ ਫੜ-ਫੜ ਕੇ ਧਰਤੀ ਤੇ ਮਾਰ ਕੇ ਸੁੱਟ ਦਿੱਤਾ ॥੮੫੩॥

੭. ਸ੍ਵੈਯਾ ॥ ਅਤੇ ਕ੍ਰੋਧ ਕਰਕੇ ਕੁਵਲੀਆ ਹਾਥੀ ਨਾਲ ਜੁੱਧ ਕੀਤਾ ਉਸ ਕੋਲੋਂ ਡਰ ਕੇ ਇਕ ਪੈਰ ਵੀ ਪਿੱਛੇ ਨਹੀਂ ਹਟੇ। ਦੋਵੇਂ ਪਹਿਲਵਾਨ ਮਾਰ ਦਿੱਤੇ ਰੰਗ ਭੂਮੀ ਦੇ ਵਿੱਚ, ਕਬੀ ਸਯਾਮ ਜੀ ਕਹਿੰਦੇ ਹਨ ਕਿ ਉਥੇ ਇਕ ਪਹਿਰ ਲੜਦੇ ਰਹੇ। ਰਾਜੇ ਕੰਸ ਨੂੰ

੮. ਮਾਰਕੇ ਜਮਨਾ ਤੇ ਚਲੇ ਗਏ ਜਮਨਾ ਦੇ ਤਟ ਦੇ ਉੱਤੇ ਜਿਹੜੇ ਸੂਰਮੇ ਲੜੇ ਉਹ ਆ ਕੇ ਮਾਰੇ ਗਏ ਹਨ। ਸੰਤਾਂ ਸਾਧਾਂ ਦੀ ਰਖਯਾ ਦੇ ਵਾਸਤੇ ਉਹਨਾਂ ਦੇ ਬੈਰੀ ਮਾਰ ਦਿੱਤੇ ਇਸ ਲਈ ਆਕਾਸ਼ ਤੋਂ ਦੇਵਤਿਆਂ ਨੇ ਫੁੱਲ ਬਰਸਾਇ ਹਨ ॥੮੫੪॥

੯. ਇਥੇ ਸਮਾਪਤ ਹੁੰਦਾ ਹੈ ਭਾਗਵਤ ਪੁਰਾਣ ਦਾ ਦਸਵਾਂ ਸਕੰਧ ਬਚਿਤ੍ਰ ਨਾਟਕ ਦੇ ਰੂਪ ਵਿਚ ਗ੍ਰੰਥ ਕ੍ਰਿਸ਼ਨਾਵਤਾਰ ਰਾਜਾ ਕੰਸ ਦੀ ਮੌਤ ਦਾ ਧਿਆਇ ਸਮਾਪਤ ਹੈ।

---

੧੦. ਅੱਗੇ ਕੰਸ ਦੀ ਇਸਤ੍ਰੀ ਕ੍ਰਿਸ਼ਨ ਜੀ ਪਾਸ ਆਈ ॥

੧੧. ਸ੍ਵੈਯਾ॥ ਰਾਜਾ ਸੁਤਾ (ਰਾਜੇ ਜਰਾ ਸਿੰਧ ਦੀ ਪੁੱਤ੍ਰੀ) ਰਾਜੇ ਕੰਸ ਦੀ ਪਤਨੀ ਦੁਖੀ ਮਨ ਦੇ ਨਾਲ ਦੁਖੀ ਮਨ ਲੈ ਕੇ ਘਰ ਨੂੰ ਛੱਡਕੇ ਸ੍ਰੀ ਕ੍ਰਿਸ਼ਨ ਜੀ ਪਾਸ ਆਈ। ਆ ਕੇ ਰੋਣਾ ਪਿੱਟਣਾ ਤੇ ਵੈਣ ਪਾਉਣ ਲੱਗ ਗਈ ਤੇ ਹਰਿ ਪਾਸ ਆ ਕੇ ਆਪਣਾ ਦੁੱਖ

੧੨. ਰੋ ਰੋ ਕੇ ਸੁਨਾਉਣ ਲੱਗੀ। ਸਿਰ ਦੇ ਉਪਰੋਂ ਦੁਪੱਟਾ ਲਾਹ ਕੇ ਸੁੱਟ ਦਿੱਤਾ ਤੇ ਸਿਰ ਵਿਚ ਸੁਆਹ ਪਾ ਲਈ। ਕੰਸ ਨੂੰ ਗਲ ਨਾਲ ਲਾ-ਲਾ ਕੇ ਰੋਂਦੀ ਹੈ ਆਪਣੇ ਭਰਤਾ ਨੂੰ। ਹਰਿ ਜੀ ਉਸ ਨੂੰ ਗਰਦਨ ਨੀਵੀਂ ਕਰਕੇ ਵੇਖਦੇ ਹਨ ॥੮੫੫॥

੧੩. ਆਪਣੇ ਬੈਰੀ ਕੰਸ ਦੇ ਦਾਹ ਸੰਸਕਾਰ ਕ੍ਰਿਆ ਕਰਮ ਕਰਕੇ ਉਸੇ ਵੇਲੇ ਹਰਿ ਜੀ ਮੁੜਕੇ ਫੇਰ ਮਾਤਾ ਪਿਤਾ ਦੇ ਪਾਸ ਆ ਗਏ। ਮਾਤਾ ਪਿਤਾ ਮੋਹ ਤੇ ਬਸ ਹੋ ਰਹੇ ਸਨ ਪੁਤ੍ਰ ਕਾਨ੍ਹ ਨੇ ਆਕੇ ਦੋਹਾਂ ਅੱਗੇ ਸਿਰ ਨਿਵਾਇਆ।

੧੪. ਭਾਵੇਂ ਮਾਤਾ-ਪਿਤਾ ਨੇ ਕ੍ਰਿਸ਼ਨ ਜੀ ਨੂੰ ਬ੍ਰਹਮ ਕਰਕੇ ਜਾਣਿਆ ਹੈ। ਪਰ ਹਰਿ ਜੀ ਨੇ ਉਹਨਾਂ ਦੇ ਮਨ ਵਿਚ ਮੋਹ ਵਧਾ ਦਿੱਤਾ ਅਤੇ ਆਪ ਮਰਯਾਦਾ ਨੂੰ ਕਾਯਮ ਰਖਦੇ ਹੋਇ ਨਿਮਰਤਾ ਪੂਰਵਕ ਬੇਨਤੀ ਕਰਦੇ ਹੋਏ ਭਾਵਨਾ ਸਹਿਤ ਪੈਰਾਂ ਵਿਚ ਪਈਆਂ ਬੜੀ ਦੇਰ ਦੀਆਂ ਬੇੜੀਆਂ ਖੁਲਵਾ ਦਿੱਤੀਆਂ ॥੮੫੬॥

੧੫. ਇਥੋਂ ਸਮਾਪਤ ਹੁੰਦਾ ਹੈ ਭਾਗਵਤ ਦਾ ਪੁਰਾਣ ਦਸਵੇਂ ਸੰਕੰਧ ਦਾ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਕੰਸ ਦੇ ਸੰਸਕਾਰ ਕਰਮ ਕਰਕੇ ਮਾਤਾ ਪਿਤਾ ਦੀਆਂ ਬੇੜੀਆਂ ਖੋਲਦੇ ਭਏ ਦੀ ਕਥਾ ਸਮਾਪਤ ਹੁੰਦੀ ਹੈ।

---

*(ਪੰਨਾ ੧੭੪ ਦੀ ਬਾਕੀ)*

ਸੀ ਜੋ ਬ੍ਰਹਮਾ ਦਾ ਕੁਟੰਭ ਹੀ ਕਿਹਾ ਜਾਂਦਾ ਹੈ ਉਸਦੀ ਨਿਚਲੀ ਜੜ੍ਹ ਨੂੰ ਬ੍ਰਹਮਾ ਵੇਖਣ ਵਾਸਤੇ ਚਲਾ ਗਿਆ ਸੀ ਪਰ ਉਸ ਡੰਡੀ ਦਾ ਅੰਤਲਾ ਸਿਰਾ ਭੀ ਬ੍ਰਹਮਾ ਨੂੰ ਨਾ ਮਿਲਿਆ ਫੇਰ ਕੰਸ ਨੂੰ ਮਾਰ ਦੇਣਾ ਤੇਰੇ ਲਈ ਕਿਹੜੀ ਵੱਡੀ ਗੱਲ ਹੋਈ ? ਜੇ ਦੁੱਧ ਦੇ ਸਮੁੰਦ੍ਰ ਨੂੰ (ਮਧਾਣਾ ਪ੍ਰਬਤ) ਪਾਕੇ ਰਿੜਕ ਕੇ ੧੪ ਚੌਦਾਂ ਰਤਨ ਬਾਹਰ ਕੱਢ ਲਏ, ਜਿਸ ਨੂੰ ਦੇਵਤੇ ਕਹਿੰਦੇ ਹਨ ਕਿ ਅਸੀਂ ਰਿੜਕਿਆ ਹੈ ਦੈਂਤ ਕਹਿੰਦੇ ਹਨ ਸਾਡੇ ਬਿਨਾ ਨਹੀਂ ਸੀ ਰਿੜਕਿਆ ਜਾਣਾ, ਸੋ ਉਹ ਐਵੇਂ ਸ਼ੇਖ ਮਾਰਦੇ ਹਨ। ਜਦ ਕਿ ਸੱਚ ਇਹ ਹੈ ਕਿ ਸਭ ਕੁਝ ਕਰਨੇ ਵਾਲਾ ਤੂੰ ਆਪੇ ਆਪ ਹੈਂ ਜਿਸਨੇ ਮੋਹਣੀ ਰੂਪ ਕਰਕੇ ਸਮੁੰਦਰ ਚੋਂ ਨਿਕਲੀਆ ਰਤਨਾਂ ਦੇ ਰੂਪ ਵਿਚ ਚੀਜਾਂ ਇਕ ਇਕ ਕਰਕੇ ਸਾਰੀਆਂ ਤੈਂ ਵੰਡ ਦਿੱਤੀਆਂ। ਇਸ ਲਈ ਤੂਹੀ ਸਭ ਤੋਂ ਵੱਡਾ ਹੈਂ ਜੋ ਕਿਸੇ ਦਾ ਲੁਕਾਇਆ ਲੁਕ ਨਹੀਂ ਸਕਦਾ ਬੱਸ, ਇਹੋ ਵਡੇ ਦੀਆਂ ਵਡਿਆਈਆਂ ਹਨ ਜਿਨ੍ਹਾਂ ਨੂੰ ਸ੍ਰੀ ਦਸਮੇਸ਼ ਪਾਤਸ਼ਾਹ ਓਨਰੀ ਢੰਗ ਦੇ ਨਾਲ ਖੁਲਾਸਾ ਕਰ ਕੇ ਸਮਝਾ ਰਹੇ ਹਨ ਤਾਂ ਅਸੀਂ ਰਾਮ ਚੰਦਰ ਜਾਂ ਵਿਸ਼ਨੂੰ ਤੇ ਕ੍ਰਿਸ਼ਨ ਅਤੇ ਹੋਰ ਮਾਨ ਯੋਗ ਹਸਤੀਆਂ ਅਵਤਾਰਾਂ ਦੇ ਸਰੂਪ ਨੂੰ ਕੀ ਕਰਕੇ ਸਮਝ ਰਹੇ ਹਾਂ :— ਕਰੇ ਕਰਾਏ ਜਾਣੈ ਆਪਿ ॥ ਨਾਨਕ ਦੇਖੈ ਥਾਪਿ ਉਥਾਪਿ ॥੪॥ ਭਾਵੇਂ ਵੇਖਣ ਲਈ ਇਹ ਗੱਲ ਬੜੀ ਅਟਪਟੀ ਹੈ। ਪਰ ਜੇ ਸਮਝ ਵਿੱਚ ਨਾ ਆਵੇ ਤਾਂ ਬੜੀ ਖਟ-ਪਟੀ ਹੈ, ਜੇ ਸਮਝੀ ਜਾਵੇ ਤਾਂ ਸਟਪਟੀ ਹੈ। ਜੱਲਣ ਕਵੀ ਦੇ ਸ਼ਬਦ ਹਨ ਗੱਲ ਤੇ ਹੈ ਝੱਲ ਵਾਲੀ, ਪਰ ਜਿਸ ਲਭੀ ਉਸ ਸੁਖਾਲੀ।

ਖਾਸ ਨਿਸ਼ਾਨੀਆਂ:—

ਉਪਰੋਕਤ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਵੀ ਕਿਸੇ ਕਵੀ ਵੱਲੋਂ ਸ੍ਰੀ ਦਸਮੇਸ਼ ਮੰਗਲ, ਉਪਮਾ ਜਾਂ ਟੇਕ ਦਾ ਕਿਸੇ ਵੀ ਲੇਖ ਵਿਚ ਅੰਸ ਨਹੀਂ ਮਿਲਦਾ ਜਦ ਕਿ ਕੋਈ ਦਰਬਾਰੀ ਕਵੀ ਆਪਣੀ ਰਚਨਾਵਲੀ ਵਿਚ ਗੁਰੂ ਦੇ ਟੇਕ ਲਏ ਬਿਨਾ ਕਵਿਤਾ ਲਿਖਦਾ ਕਿਤੇ ਵੀ ਸਿੱਧ ਨਹੀਂ ਹੁੰਦਾ। ਸ਼ਬਦ ਮੂਰਤ ਗ੍ਰੰਥ ਦੇ ਪੰ: 47 ਤੇ ਹਵਾਲੇ ਦਿਤੇ ਹਨ ਕਿ ਉਹ ਆਪਣੇ ਆਪਣੇ ਜਾਵ ਵਿਚ ਕਿਸੇ ਢੰਗ ਦੇ ਨਾਲ ਗੁਰੂ ਜਸ ਤੇ ਉਪਮਾ ਕਰਕੇ ਆਪਣੀ ਰਚਨਾ ਨੂੰ ਸਾਰਥ ਸਮਝਦੇ ਸਨ :—

੧) ਦਸਮੇਸ਼ ਜੀ ਦੇ ਪ੍ਰਸਿੱਧ ਦਰਬਾਰੀ ਕਵੀ ਅਣੀ ਰਾਇ ਨੇ ਆਪਣੇ ਰਚੇ ਜੰਗਨਾਮੇ ਵਿਚ ਐਉਂ ਕੀਤਾ ਹੈ ॥ ਦੋਹਰਾ ॥
ਆਣੀ ਰਾਇ ਗੁਰੁ ਸੇ ਮਿਲੇ ਦੀਨੀ ਤਾਹਿ ਅਸੀਸ ॥ ਆਉ ਕਹਿਯੋ ਮੁਖ ਆਪਣੇ ਬਹੁਰ ਦੀਨੇ ਸਤਿਗੁਰ ਏਹ ॥
ਨਗ ਕੰਚਨ ਭੂਖਨ ਬਹੁਰ ਦੀਨੇ ਸਤਿਗੁਰ ਏਹ ॥ ਨਾਮਾ ਹੁਕਮ ਲਿਖਾਇਕੈ ਦੀਨੇ ਸਰਸ-ਸਨੇਹ ॥੨॥ ਸਵੈਯਾ ॥
ਬਾਨ ਕਪਿ ਧੁਜ ਭੀਮ ਭੁਜਾਨ ਕ੍ਰਿਪਾਨ ਸੁ ਮਾਨਸ ਕੋ ਮਰਦਾਨੇ ॥ ਮਾਰ ਕੈ ਮੀਰ ਅਧੀਰ ਕਿਯੋ ਨਿਤ ਯੋ ਡਰ ਪੈ ਕਵਿ ਰਾਇ ਬਖਾਨੇ ॥
ਸ੍ਰੀ ਗੁਰੁ ਗੋਬਿੰਦ ਸਿੰਘ ਚਢੈ ਅਰਿ ਕੇ ਸੁਨ ਕੇ ਹਿਜਰੇ ਥਹਿਰਾਨੇ ॥ ਤੇਜ ਕੈ ਤ੍ਰਾਸ ਤੇ ਯੋਂ ਤਰਫੈਂ, ਥਰ ਕੈ ਥਿਰਿਆ ਜਿਉ ਪਾਰਦ ਪਾਨੇ ॥੩॥

ਭਾਵ—ਸ੍ਰੀ ਗੁਰੂ ਗੋਬਿੰਦ ਸਿੰਘ ਦੇ ਤੀਰ ਐਉਂ ਹਨ ਜਿਵੇਂ ਅਰਜਨ ਦੇ ਤੀਰ ਸਨ ਅਤੇ ਭੀਮ ਸੈਨ ਵਾਂਗ ਬਾਹਾਂ ਦਾ ਬਲ ਅਤੇ ਕ੍ਰਿਪਾਨ ਮਰਦਾਂ ਨੂੰ ਮਲ ਦੇਂਦੀ ਸੀ। ਜਿਸਨੇ ਮਾਰ-ਮਾਰ ਕੇ ਬੜੇ-ਬੜੇ ਅਮੀਰ ਸਰਦਾਰਾਂ ਦੀ ਧੀਰਜ ਗੁਆ ਦਿਤੀ। ਉਹ ਰੋਜ ਹੀ ਐਉਂ ਡਰਦੇ ਸਨ ਜਿਸ ਤਰ੍ਹਾਂ ਕਵੀ ਰਾਇ ਦਸਦਾ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚੜ੍ਹਾਈ ਕਰਦੇ ਹਨ ਵੈਰੀ ਉਸ ਦੀ ਚੜ੍ਹਾਈ ਦਾ ਨਾਂ ਸੁਣ ਕੇ ਵੈਰੀ ਦੇ ਹਿਰਦੇ ਐਉਂ ਕੰਬਣ ਲੱਗ ਜਾਂਦੇ ਸਨ ਜਿਵੇਂ ਉਸਦੇ ਤੇਜ ਦੇ ਭੈ ਕਰਕੇ ਤੜਫਦੇ ਸਨ ਜਿਵੇਂ ਹੱਥ ਦੇ ਉਤੇ ਪਾਰਾ ਤੜਫਦਾ ਹੈ।

੨) ਕਵਿ ਅੰਮ੍ਰਿਤ ਰਾਇ—ਲਾਹੌਰੀ ਨੇ ਸਤਿਗੁਰਾਂ ਦੀ ਆਗਿਆ ਨਾਲ 'ਮਹਾਂ ਭਾਰਤ' ਦਾ ਸੋਭਾ ਪਰਬ ਦੇਸੀ ਭਾਖਾ ਵਿਚ ਉਲਥਾਇਆ ਸੀ। ਉਨ੍ਹਾਂ ਗੁਰੂ ਜਸ ਇਸ ਤਰ੍ਹਾਂ ਗਾਇਆ ਹੈ :—
ਮਨੋਹਰ—ਜਾਂਹੀ ਓਰ ਜਾਊਂ ਅਤਿ ਆਦਰ ਤਹਾਂ ਤੇ ਪਾਊਂ, ਤੇਰੇ ਗੁਨ ਗਨ ਕੋ ਅਗਾਊਂ ਮਨੇ ਸ਼ੇਸ਼ ਜੂ ॥
ਹੀਰ ਚੀਰ ਮੁਕਤਾ ਜੇ ਦਿਨ ਪ੍ਰਤਿ ਦਾਨ ਦੇਤ, ਤਿਨੈ ਦੇਖ ਅਭਿਲਾਖਤ ਧਨੇਸ ਜੂ ॥

*(ਬਾਕੀ ਪੰਨਾ ੧੭੬ ਤੇ)*

[1]ਅਥ ਕਾਨ੍ ਜੂ ਨੰਦ ਸੋ ਬਾਚ ॥ ਸ੍ਵੈਯਾ ॥ [2]ਚਲਿ ਆਇਕੈ ਸੋ ਫਿਰ ਨੰਦ ਕੇ ਧਾਮ ਕਿਧੋ ਤਿਨ ਸੋ ਬਿਨਤੀ ਅਤਿ ਕੀਨੀ ॥ ਹਉ ਬਸਦੇਵਹਿ ਕੋ ਸੁਤ ਹੋ ਇਹ ਭਾਂਤ ਕਹਯੋ ਤਿਨ ਮਾਨ ਕੈ ਲੀਨੀ ॥ [3]ਜਾਹੁ ਕਹਯੋ ਤੁਮ ਧਾਮਨ ਕੋ ਬਤੀਯਾ ਸੁਨ ਮੋਹ ਪ੍ਰਜਾ ਬ੍ਰਿਜ ਭੀਨੀ ॥ ਨੰਦ ਕਹਯੋ ਸੁ ਕਹਯੋ ਬ੍ਰਿਜ ਕੀ ਬਿਨ ਕਾਨ੍ ਭਈ ਸੁ ਪੁਰੀ ਸਭ ਹੀਨੀ ॥੮੫੭॥ ਸ੍ਵੈਯਾ ॥ [4]ਸੀਸ ਝੁਕਾਇ ਗਯੋ ਬ੍ਰਿਜ ਕੋ ਅਤਿ ਹੀ ਮਨ ਭੀਤਰ ਸੋਕ ਭਯੋ ਹੈ ॥ ਜਿਉ ਕੋਊ ਤਾਤ ਮਰੇ ਪਛੁਤਾਤ ਹੈ ਪਯਾਰੋ ਕੋਊ ਮਨੋ ਭ੍ਰਾਤ ਛਯੋ ਹੈ ॥ [5]ਪੈ ਜਿਮ ਰਾਜ ਬਡੇ ਰਿਪ ਰਾਜ ਕੀ ਪੈ ਰਨ ਮੈ ਪਤਿ ਖੋਇ ਗਯੋ ਹੈ ॥ ਯੌਂ ਉਪਜੀ ਉਪਮਾ ਬਸੁਦੇ ਠਗ ਸਯਾਮ ਮਨੋ ਧਨ ਲੂਟ ਲਯੋ ਹੈ ॥੮੫੮॥ [6]ਨੰਦ ਬਾਚ ਪੁਰ ਜਨ ਸੋ ॥ ਦੋਹਰਾ ॥ [7]ਨੰਦ ਆਇ ਬ੍ਰਿਜ ਪੁਰ ਬਿਖੈ ਕਹੀ ਕ੍ਰਿਸ਼ਨ ਜੀ ਕੀ ਬਾਤ ॥ ਸੁਨਤ ਸੋਕ ਕੀਨੋ ਸਬੈ ਰੋਦਨ ਕੀਨੋ ਮਾਤ ॥੮੫੯॥ [8]ਜਸੁਧਾ ਬਾਚ ॥ ਸ੍ਵੈਯਾ ॥ [9]ਬਕਯੋ ਜਿਨ ਤਾਤ ਬਡੇ ਅਹਿ ਤੇ ਜਿਨਹੁ ਬਕ ਬੀਰ ਬਲੀ ਹਨਿ ਦੱਈਯਾ॥ ਜਾਹਿ ਮਰਯੋ ਅਘ ਨਾਮ ਮਹਾਂ ਰਿਪੁ ਪੈ ਪਿਅਰਵਾ ਮੁਸਲੀਧਰ ਭੱਈਆ ॥ [10]ਜੋ ਤਪਸਯਾ ਕਰਿਕੈ ਪ੍ਰਭ ਤੇ ਕਬਿ ਸਯਾਮ ਕਹੈ ਪਰ ਪਾਇਨ ਲੱਈਯਾ ॥ ਸੋ ਪੁਰ ਬਾਸਨ ਛੀਨ ਲਯੋ ਹਮ ਤੇ ਸੁਨੀਯੋ ਸਖੀ ਪੂਤ ਕਨ੍ਹਈਆ ॥੮੬੦॥ [11]ਸਭ ਗ੍ਵਾਰਨੀਆ ਬਿਰਲਾਪੁ ॥ ਸ੍ਵੈਯਾ ॥ [12]ਸੁਨਿਕੈ ਇਹ ਬਾਤ ਸਭੇ ਮਿਲਿ ਗ੍ਵਾਰਨਿ ਪੈ ਮਿਲਿ ਕੈ ਤਿਨ ਸੋਕ ਸੁ ਕੀਨੋ ॥ ਆਨੰਦ ਦੂਰਿ ਕਰਯੋ ਮਨ ਤੇ ਹਰਿ ਧਯਾਨ ਬਿਖੈ ਤਿਨਹੂ ਮਨ ਦੀਨੋ ॥ [13]ਧਰਨੀ ਪਰ ਸੋ ਮੁਰਝਾਇ ਗਿਰੀ ਸੁ ਪਰਯੋ ਤਿਨ ਕੇ ਤਨ ਤੇ ਸੁ ਪਸੀਨੋ ॥ ਹਾਹਕੁ ਲੈਨ ਲਗੀ ਸਭਿ ਹੀ ਸੁ ਭਯੋ ਸੁਖ ਤੇ ਤਿਨ ਕੋ ਤਨ ਹੀਨੋ ॥੮੬੧॥ ਸ੍ਵੈਯਾ ॥ [14]ਅਤਿ ਆਤਰ ਹ੍ਵੈ ਹਰਿ ਪ੍ਰੀਤਹਿ ਸੋ ਕਬਿ ਸਯਾਮ ਕਹੈ ਹਰਿ ਕੇ ਗੁਨ ਗਾਵੈ ॥ ਸੋਰਠ ਸੁੱਧ ਮਲ੍ਹਾਰ ਬਿਲਾਵਲ ਸਾਰੰਗ ਭੀਤਰ ਤਾਨ ਬਸਾਵੈ ॥ [15]ਧਿਆਨ ਧਰੈ ਤਿਹਤੇ ਜੀਯ ਮੈ ਤਿਹ ਧਯਾਨਹਿ ਤੇ ਅਤਿ ਹੀ ਦੁਖੁ ਪਾਵੈ ॥ ਯੋ ਮੁਰਝਾਵਤ ਹੈ ਮੁਖ ਤਾ ਸਸਿ ਜਿਉ ਪਿਖ ਕੰਜ ਮਨੋ ਮੁਰਝਾਵੈ ॥੮੬੨॥ [16]ਪੁਰ ਬਾਸਨ ਸੰਗ ਰਚੇ ਹਰਿ ਜੂ ਹਮਹੂੰ ਮਨ ਤੇ ਜਦੁਰਾਇ ਬਿਸਾਰੀ ॥ ਤ੍ਯਾਗ ਗਏ ਹਮ ਕੋਂ ਇਹ ਠਉਰ ਹਮ ਊਪਰ ਤੇ ਅਤਿ ਪ੍ਰੀਤ ਸੁ ਟਾਰੀ ॥ [17]ਪੈ ਕਹਿਕੈ ਨ ਕਛੂ ਪਠਯੋ ਤਿਹ ਤ੍ਰੀਯਨ ਕੇ ਬਸਿ ਭੇ ਗਿਰਧਾਰੀ॥ ਏਕ ਗਿਰੀ ਕਹੂੰ ਐਸੇ ਧਰਾ ਇਕ ਕੂਕਤ ਹੈ ਸੁ ਹਹਾਰੀ ਹਹਾਰੀ ॥੮੬੩॥ ਸ੍ਵੈਯਾ ॥ [18]ਇਹ ਭਾਂਤ ਸੋ ਗ੍ਵਾਰਨਿ ਬੋਲਤ ਹੈ ਅਪਨੇ

---

(ਪੰਨਾ ੧੭੫ ਦੀ ਬਾਕੀ)

ਗੁਨਨ ਮੈ ਗੁਨੀ ਕਵਿ ਅੰਮ੍ਰਿਤ ਪਵੈਜਾ ਤੇਰੇ, ਜਬ ਲਿਨੈ ਹੇਰੇ ਪਯਾਰ ਕੀਜੈ ਅਮਰੇਸ਼ ਜੂ ॥
ਸ੍ਰੀ ਗੁਰੂ ਗੋਬਿੰਦ ਸਿੰਘ ਛੀਰ ਨਿਧਿ ਪਾਰ ਭਈ ਕੀਰਤ ਤਿਹਾਰੀ ਤੁਮੈ ਕਹਿ ਕੈ ਸੰਦੇਸ਼ ਜੂ ॥

੩) ਦਰਬਾਰੀ ਕਵੀ ਹੰਸਰਾਮ ਨੇ ਸਤਿਗੁਰਾਂ ਦੀ ਆਗਿਆ ਨਾਲ ਮਹਾਂ ਭਾਰਤ ਗ੍ਰੰਥ ਵਿਚ ਕਰਣ ਪਰਬ ਦੇਸ਼ ਭਾਖਾ ਵਿਚ ਉਲਟਾਇਆ ਜੀ ਇਸ ਦਾ ਅਰੰਭ ਇਉਂ ਕੀਤਾ ਹੈ :—

ਕਉਨ ਬਡੋ ਯਾ ਜਗਤ ਮੈ ਕੋ ਦਾਤਾ ਕੋ ਸੂਰ ॥ ਕਾਂ ਕੋ ਰਨ ਅਰੁ ਜਾਨ ਮੈ ਮੁਖ ਪਰ ਬਰਸਤ ਨੂਰ ॥੨॥
ਰਚਯੋ ਬ੍ਰਹਮ ਕਰ ਆਪਨੇ ਦੀਨੋ ਭੂ ਕੋ ਭਾਰ ॥' ਸੋ ਤੋ ਗੁਰੂ ਗੋਬਿੰਦ ਹੈ ਨਾਨਕ ਕੋ ਅਉਤਾਰ ॥
ਐਸੋ ਕਾਹੂ ਕੇ ਨਹੀਂ ਸੁਰ ਸੁਰਪਤਿ ਕੇ ਭਉਨ, ਈਸ ਮੁਨੀਸ - ਦਿਲੀਸ ਕੇ ਨਰ ਨਰੇਸ ਕੇ ਕਉਨ ॥ ਚਾਰ ਬਰਨ ਚਾਰੋਂ ਜਹਾਂ ਆਸ਼ਰਮ ਕਰਤ ਅਨੰਦ ਤਾਕੋ ਨਾਮ ਅਨੰਦਪੁਰ ਹੈ ਅਨੰਦ ਕੇ ਕੰਦ' ॥ ਸੰਬਤ ਸਤ੍ਰਾਂ ਸੈ ਬਰਸ ਬਾਵਨ ਬੀਤਨ ਹਾਰ ॥ ਮਾਰਗ' ਵਦਿ ਤਿਥਿ ਦੂਜ ਤਾ ਦਿਨ ਮੰਗਲਵਾਰ ॥ ਹੰਸ ਰਾਮ ਤਾ ਦਿਨ ਕਰਯੋ ਕਰਨ ਪਰਬ ਅਰੰਭ ॥ ... ... ... ... ਪ੍ਰਥਮ ਕ੍ਰਿਪਾ ਕਰਿ ਰਾਖ ਕਰਿ, ਗੁਰੂ ਗੋਬਿੰਦ ਉਚਾਰ ॥ ਟਕਾ ਕਰੇ ਬਖਸੀਸ ਤਬ ਮਿਲੇ ਸਾਠ ਹਜ਼ਾਰ ॥ ਤਾਕੋ ਆਯਸ ਪਾਇ ਕੈ ਕਰਣ ਪਰਬ ਮੈ ਕੀਨ ॥ ਭਾਖਾ ਅਰਥ ਬਿਚਿਤ੍ਰ ਕਰਿ ਸੁਨੋ ਸੋ ਕਵਿ ਪਰਬੀਨ ॥

੪) ਬੁੰਦੇਲ ਖੰਡ ਵਿਚ ਪਿੰਡ 'ਬੇਰੀ' ਦੇ ਵਸਨੀਕ ਪ੍ਰਸਿੱਧ ਕਵੀ ਕੇਸੋਂ ਦਾਸ ਦਾ ਪੁੱਤਰ ਕੁਵਰੇਸ । ਜੋਰੀ ਧਰਮ ਭ੍ਰਸ਼ਟ ਹੋਣ ਤੋਂ ਬਚਣ ਹਿਤ ਦਸਵੇਂ ਪਾਤਸ਼ਾਹ ਦੀ ਸ਼ਰਣ ਅਨੰਦਪੁਰ ਆ ਗਿਆ ਸੀ । ਉਸਨੇ ਸਾਹਿਬਾਂ ਦੀ ਆਗਿਆ ਅਨੁਸਾਰ 'ਦ੍ਰੋਣ ਪ੍ਰਬ' ਆਦਿ ਕਈ ਗ੍ਰੰਥ ਭਾਖਾ ਵਿਚ ਲਿਖੇ ਸਨ । ਇਸ ਪਰਬ ਦੇ ਪ੍ਰਾਰੰਭ ਵਿਚ ਕਵਿ ਗੁਰ ਪ੍ਰਣਾਲੀ ਸੰਬਤ ਸਤ੍ਰਹ ਸੈ ਅਧਿਕ, ਬਾਵਨ ਬੀਤੇ ਅਉਰ ॥ ਤਾਮੈ ਕਵਿ ਕੁਵਰੇਸ ਯਹ, ਕੀਯੋ ਗ੍ਰੰਥ ਕੋ ਡਾਉਰ ।੪ ...

(ਬਾਕੀ ਪੰਨਾ ੧੭੭ ਤੇ)

੧. ਹੁਣ ਕ੍ਰਿਸ਼ਨ ਜੀ ਬਾਬਾ ਨੰਦ ਨੂੰ ਕਹਿੰਦੇ ਹਨ ॥

੨. ਸ੍ਵੈਯਾ ॥ ਉਪ੍ਰੋਕਤ ਕਾਰਜ ਕਰਕੇ ਕ੍ਰਿਸ਼ਨ ਜੀ ਫੇਰ ਬਾਬਾ ਨੰਦ ਦੇ ਘਰ ਆ ਗਏ ਅਤੇ ਬੜੀ ਨਿਮ੍ਰਤਾ ਤੇ ਬਿਨੈ ਪੂਰਵਕ ਆ ਕੇ ਕਿਹਾ। ਕਿ ਮੈਂ ਬਾਸਦੇਵ ਦਾ ਪੁਤ੍ਰ ਹਾਂ ਤੁਸੀਂ ਮੈਨੂੰ ਪਾਲਿਆ ਹੈ ਤਾਂ ਬਾਬਾ ਨੰਦ ਨੇ ਕਿਹਾ ਕਿ ਇਹ ਠੀਕ ਹੈ।

੩. ਕ੍ਰਿਸ਼ਨ ਜੀ ਨੇ ਕਿਹਾ ਮੈਂ ਉਹਨਾਂ ਪਾਸ ਜਾਂਦਾ ਹੈ, ਬਾਬਾ ਨੰਦ ਨੂੰ ਕਿਹਾ ਕਿ ਜਾਉ ਤੁਸੀਂ ਆਪਣੇ ਘਰ ਨੂੰ ਚਲੇ ਜਾਉ ਬ੍ਰਿਜ ਨੂੰ, ਜਦੋਂ ਬਾਬਾ ਨੰਦ ਤੋਂ ਬ੍ਰਿਜ ਵਾਸੀਆਂ ਨੇ ਇਹ ਗਲ ਸੁਣੀ ਤਾਂ ਉਹ ਕ੍ਰਿਸ਼ਨ ਜੀ ਦੇ ਮੋਹ ਵਿਚ ਭਿੱਜ ਗਏ। ਜਿਸ ਵੇਲੇ ਨੰਦ ਨੇ ਆ ਕੇ ਕਿਹਾ ਤਾਂ ਬ੍ਰਿਜ ਦੀ ਪ੍ਰਜਾ ਹੁਣ ਕ੍ਰਿਸ਼ਨ ਜੀ ਤੋਂ ਬਿਨ ਹੋ ਗਈ ਹੈ ॥੯੫੭॥

੪. ਸ੍ਵੈਯਾ॥ ਜਿਹੜੇ ਗੋਪ ਬਾਬਾ ਨੰਦ ਨਾਲ ਮਥਰਾ ਗਏ ਸਨ ਹੁਣ ਉਹ ਕ੍ਰਿਸ਼ਨ ਜੀ ਅੱਗੇ ਸਿਰ ਝੁਕਾਕੇ ਬ੍ਰਿਜ ਨੂੰ ਚੱਲ ਪਏ ਪਰ ਮਨਾਂ ਦੇ ਵਿਚ ਉਹਨਾਂ ਦੇ ਬਹੁਤ ਸ਼ੋਕ ਹੋ ਗਿਆ ਸੀ। ਜਿਸ ਤਰ੍ਹਾਂ ਕੋਈ ਆਪਣੇ ਬਾਪ ਦੇ ਮਰਿਆਂ ਅਫਸੋਸ ਕਰਦਾ ਹੈ ਕੋਈ ਆਪਣੇ ਪਿਆਰੇ ਭਾਈ ਦੇ ਮਰਿਆਂ ਰੋਂਦਾ ਹੈ।

੫. ਜਿਵੇਂ ਕੋਈ ਰਾਜਾ ਵਡੇ ਵੈਰੀ ਨਾਲ ਲੜ ਕੇ ਹਾਰ ਜਾਵੇ ਤਾਂ ਪਛੋਤਾਂਦਾ ਹੈ। ਕਵੀ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਇਸ ਤਰ੍ਹਾਂ ਦੀ ਉਪਮਾ ਉੱਠੀ ਹੈ ਕਿ ਉਹਨਾਂ ਕੋਲੋਂ ਵਾਸਦੇਵ ਨੇ ਠੱਗੀ ਕਰਕੇ ਸਯਾਮ ਰੂਪੀ ਧੰਨ ਲੁੱਟ ਲਿਆ ਹੈ ॥੯੫੮॥

੬. ਨੰਦ ਕਹਿੰਦਾ ਹੈ ਨਗਰ ਵਾਸੀਆਂ ਨੂੰ ॥

੭. ਦੋਹਰਾ ॥ ਨੰਦ ਨੇ ਆ ਕੇ ਬ੍ਰਿਜ ਪੁਰੀ ਦੇ ਮਨ ਵਿਚ ਕ੍ਰਿਸ਼ਨ ਜੀ ਦੇ ਨਾਂ ਆਉਣੇ ਦੀ ਗੱਲ ਦੱਸੀ ਜਿਸ ਨੂੰ ਸੁਣਕੇ ਸਾਰੇ ਪੁਰਵਾਸੀ ਸੋਕਾਤੁਰ ਹੋ ਗਏ ਅਤੇ ਮਾਤਾ ਜਸੋਧਾਂ ਰੋਣ ਲੱਗ ਪਈ॥ ੯੫੯ ॥

੮. ਮਾਤਾ ਜਸੋਧਾਂ ਕਹਿੰਦੀ ਹੈ ॥

੯. ਸ੍ਵੈਯਾ ॥ ਜਿਸ ਨੇ ਆਪਣੇ ਪਿਤਾ ਨੰਦ ਨੂੰ ਵਡੇ ਭਾਰੀ ਸੱਪ ਕੋਲੋਂ ਬਚਾਇਆ ਸੀ ਜਿਸ ਨੇ ਬੜਾ ਬਲੀ ਬਕ ਦੈਂਤ ਮਾਰ ਦਿੱਤਾ ਸੀ। ਜਿਸ ਨੇ ਅਘਾਸੁਰ ਬਹੁਤ ਬਲੀ ਬੈਰੀ ਮਾਰ ਦਿੱਤਾ ਸੀ। ਜਿਸ ਦਾ ਪਿਆਰਾ ਵੀਰ ਬਲ ਰਾਮ ਜਿਹਾ ਹੈ।

੧੦. ਕਬੀ ਸਯਾਮ ਜੀ ਕਹਿੰਦੇ ਹਨ ਜੋ ਤਪੱਸਿਆ ਕਰਕੇ ਵੀ ਪ੍ਰਭੂ ਜੀ ਕੋਲੋਂ ਪ੍ਰਾਪਤਿ ਨਹੀਂ ਕੀਤਾ ਜਾ ਸਕਦਾ ਨਾ ਹੀ ਜਿਸਦਾ ਕੋਈ ਪਾਰਾ ਵਾਰ ਪਾਇਆ ਜਾ ਸਕਦਾ ਹੈ। ਉਹ ਅਲੌਕਿਕ ਵਸਤੂ ਸੀ ਕ੍ਰਿਸ਼ਨ ਜੀ ਜੋ ਸਾਡੇ ਕੋਲੋਂ ਮਥਰਾ ਵਾਸੀਆਂ ਨੇ ਖੋਹ ਲਏ ਹਨ ਸਾਡੇ ਕੋਲੋਂ ਹੇ ਸਖੀ ਗੱਲ ਸੁਣੋ ਜੋ ਨੰਦ ਦਾ ਪੁਤ੍ਰ ਘਨ੍ਹਈਆ ਸੀ ॥੯੬੦॥

੧੧. ਸਾਰੀਆਂ ਗੋਪੀਆਂ ਵਿਰਲਾਪ ਕਰਦੀਆਂ ਹਨ ॥

੧੨. ਸ੍ਵੈਯਾ ॥ ਇਹ ਗੱਲ ਸੁਣਕੇ ਸਾਰੀਆਂ ਹੀ ਗੁਵਾਰਨਾ ਮਿਲ ਕੇ ਸ਼ੋਕ ਕਰਦੀਆਂ ਹਨ। ਉਹਨਾਂ ਨੇ ਸੁੱਖ ਤੇ ਅਨੰਦ ਮਨ ਤੋਂ ਭੁਲਾ ਦਿੱਤਾ ਹੈ ਹਰੀ ਵੱਲ ਹੀ ਸਾਰਾ ਧਯਾਨ ਲਾ ਦਿੱਤਾ।

੧੩. ਅਤੇ ਗ੍ਰਮੀ ਨਾਲ ਪਸੀਨੋ ਪਸੀਨਾ ਹੋ ਕੇ ਧਰਤੀ ਤੇ ਗਿਰ ਪਈਆਂ ਬੇਹੋਸ਼ ਹੋ ਕੇ ਮੁੜਕੇ ਨਾਲ। ਹਾਹੁਕੇ ਲੈਂਦੀਆਂ ਹਨ ਸਾਰੀਆਂ ਹੀ ਜਾਣੋ ਉਹਨਾਂ ਦੇ ਸਰੀਰ ਸੁੱਖਾਂ ਤੋਂ ਖਾਲੀ ਹੋ ਗਏ ਹਨ ॥੯੬੧॥

੧੪. ਸ੍ਵੈਯਾ ॥ ਬਹੁਤ ਹੀ ਦੁਖੀ ਤੇ ਬੇ ਵੱਸ ਹੋ ਕੇ ਹਰੀ ਦੀ ਪ੍ਰੀਤ ਦੇ ਨਾਲ ਕਵੀ ਸਯਾਮ ਜੀ ਕਹਿਦੇ ਹਨ ਕਿ ਉਹ ਹਰਿ ਦੇ ਗੁਣ ਗਾਉਣ ਲੱਗ ਜਾਂਦੀਆਂ ਹਨ। ਜੋ ਭਜਨ ਸੋਰਠ ਸੁਧ ਮਲਾਰ, ਬਿਲਾਵਲ, ਸਾਰੰਗ ਰਾਗ ਵਿਚ ਉਹ ਕ੍ਰਿਸ਼ਨ ਜੀ ਦੇ ਨਾਲ ਗਾ ਕੇ ਤਾਨ ਪੂਰਿਆ ਕਰਦੀਆਂ ਸਨ।

੧੫. ਕ੍ਰਿਸ਼ਨ ਜੀ ਦਾ ਦਿਲ ਵਿਚ ਧਯਾਨ ਕਰਦੀਆਂ ਹਨ ਪਰ ਜਦੋਂ ਨਹੀਂ ਦਿਸਦਾ ਤਾਂ ਬੜੀਆਂ ਹੀ ਦੁਖੀ ਹੁੰਦੀਆਂ ਹਨ। ਐਸ ਤਰ੍ਹਾਂ ਮੁਰਝਾ ਜਾਂਦੀਆਂ ਹਨ ਜਿਵੇਂ ਸੂਰਜ ਮੁਖੀ ਫੁੱਲ ਰਾਤ ਦੇ ਸਮੇਂ ਮੁਰਝਾ ਜਾਂਦਾ ਹੈ ਭਾਵ ਜਿਵੇਂ ਕੰਵਲ ਫੁੱਲ ਦਿਨ ਵਿਚ ਸੂਰਜ ਨੂੰ ਵੇਖ ਕੇ ਖਿੜ ਪੈਂਦਾ ਹੈ ਅਤੇ ਰਾਤ ਨੂੰ ਚੰਦ ਦੇ ਸਮੇਂ ਮੁਰਝਾ ਜਾਂਦਾ ਹੈ ॥੯੬੨॥ ਤੇ ਕਹਿੰਦੇ ਹਨ

੧੬. ਕਿ ਹਰੀ ਜੀ ਹੁਣ ਮਥਰਾ ਪੁਰੀ ਦੇ ਬਸਿੰਦਿਆਂ ਨਾਲ ਰਚ ਗਏ ਹਨ ਕ੍ਰਿਸ਼ਨ ਜੀ ਨੇ ਸਾਨੂੰ ਮਨ ਤੋਂ ਭੁਲਾ ਦਿੱਤਾ ਹੈ। ਸਾਨੂੰ ਛੱਡ ਗਏ ਹਨ ਐਥੋਂ ਅਤੇ ਸਾਡੇ ਉਤੋਂ ਉਹਨਾਂ ਨੇ ਪ੍ਰੀਤ ਹਟਾ ਲਈ ਹੈ।

੧੭. ਪਰ ਸਾਨੂੰ ਤਾਂ ਕੁਝ ਵੀ ਕਹਿਕੇ ਨਹੀਂ ਭੇਜਿਆ ਉਹ ਗਿਰ ਦੇ ਧਾਰਨ ਵਾਲੇ ਉਥੋਂ ਦੀਆਂ ਹੀ ਇਸਤ੍ਰੀਆਂ ਦੇ ਵਸ ਵਿਚ ਪੈ ਗਏ ਹਨ। ਕੋਈ ਇਸ ਤਰ੍ਹਾਂ ਧਰਤੀ ਤੇ ਡਿੱਗ ਪਈ। ਕੋਈ ਹੈ ਹੈ ਕਹਿਕੇ ਉਚੀ ਰੋਣ ਲੱਗ ਪਈ ॥੯੬੩॥

੧੮. ਸ੍ਵੈਯਾ॥ ਇਸ ਤਰ੍ਹਾਂ ਉਹ ਗੁਆਰਨੀਆ ਕਹਿੰਦੀਆਂ ਹਨ ਆਪਣੇ ਹਿਰਦੇ ਦੇ ਵਿਚ ਬਹੁਤ ਹੀ ਉਦਾਸ ਹੋ ਕੇ।

---

(ਪੰਨਾ ੧੭੬ ਦੀ ਬਾਕੀ)

... ... ... ਗੁਰੁ ਗੋਬਿੰਦ ਨਰਿੰਦ ਹੈ ਤੇਗ ਬਹਾਦਰ ਨੰਦ। ਜਿਨ ਤੇ ਜੀਵਤ ਹੈ ਸਕਲ ਭੂਤਲ ਬੁਧਿ - ਬ੍ਰਿੰਦ ॥ ਨਦੀ ਸਤਦ੍ਰਵ ਤੀਰ ਤਹਿ ਸੁਭ ਅਨੰਦਪੁਰ ਨਾਮ ॥ ਗੁਰੁ ਗੋਬਿੰਦ ਨਰਿੰਦਰ ਕੇ ਰਾਜਤ ਸੁਭਗ ਸੁਧਾਮ ॥ ਗੰਗਾ ਜਮਨਾ ਬੀਚ ਮੈਂ 'ਬਰੀ' ਗ੍ਰਾਮ ਕੋ ਨਾਮ ॥ ਤਹਾਂ ਸੁ ਕਵਿ ਕੁਵਰੇਸ਼ ਕੋ ਬਾਸ ਕਰੈ ਕੋ ਧਾਮ ॥

੫) ਕਵਿ ਮੰਗਲ ਨੇ ਵੀ ਸਤਿਗੁਰਾਂ ਦੇ ਹੁਕਮ ਨਾਲ 'ਮਹਾਂਭਾਰਤ ਦਾ ਸਲਯ ਪਰਭ' ਦੇਸੀ ਬੋਲੀ ਵਿਚ ਉਲਥਾਯਾ ਸੀ, ਇਨ੍ਹਾਂ ਭੀ ਇਸੇ ਤਰ੍ਹਾਂ ਦੇ ਦੋ ਤਰਫ ਕੀਤਾ ਹੈ :— ਗੁਰੂ ਗੋਬਿੰਦ ਮਨ ਹਰਖ ਹ੍ਵੈ ਮੰਗਲ ਲੀਯੋ ਬਲਾਇ ॥
ਸੋਲਯ ਪਰਬ—ਆਗਯਾ ਕਰੀ - ਲੀਜੈ ਤੁਰਤ ਬਨਾਇ ॥
ਸੰਬਤ ਸਤ੍ਰਹ ਸੈ ਬਰਖ ਤ੍ਰੇਪਨ ਬੀਤਨ ਹਾਰ ॥ ਮਾਧਵ ਰਿਤੁ ਤਿਥ ਤ੍ਰੋਦਸੀ ਤਾ ਦਿਨ ਮੰਗਲਵਾਰ ॥
ਸਲਯ ਪਰਬ ਭਾਖਾ ਭਯੋ ਗੁਰ ਗੋਬਿੰਦ ਕੇ ਰਾਜ ॥ ਅਰਬ ਖਰਬ ਬਹੁ ਦਰਬੁ ਦੈ ਕਰਿ ਕਵਿ ਜਨ ਕੇ ਕਾਜ ॥
ਜਉ ਲਉ ਧਰਨਿ ਅਕਾਸ਼ ਗਿਰ, ਚੰਦ ਸੂਰ ਸੁਰ ਇੰਦ ॥ ਤਉ ਲਉ ਚਿਰ ਜੀਵੈ ਜਗਤਿ, ਸਾਹਿਬ ਗੁਰੂ ਗੋਬਿੰਦ ॥
ਆਦਿ ਵਨਗੀਆਂ ਉਗਾਹੀ ਲਈ ਬਥੇਰੀਆਂ ਹਨ, ਲੇਕਿਨ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਕਿਸੇ ਵੀ ਗ੍ਰੰਥ, ਸੈਂਚੀ, ਪੋਥੀ ਵਿਚ ਅਜੇਹੀ ਕੋਈ ਗੱਲ ਨਹੀਂ। ਹਰ ਥਾਂ ਆਪ ਨੇ ਕੇਵਲ ਆਪਣੇ ਇਸ਼ਟ ਅਕਾਲ ਪੁਰਖ ਦਾ ਮੰਗਲ ਹੀ ਕੀਤਾ ਹੈ। ਭਾਂਤ-ਭਾਂਤ ਦੇ ਨਾਵਾਂ ਨਾਲ। ਬਲਕਿ ਕਈ ਥਾਈ ਨਿਰਮਾਣਤਾ ਪ੍ਰਗਟ ਕਰਦਿਆਂ ਲਿਖਿਆ ਹੈ:—
ਮੈ ਨ ਕਹਯੋ ਸਭ ਤੋਹਿ ਬਖਾਨਯੋ ॥੯੬੪॥ ਰਾਮ ਕਥਾ ॥ ਅਤੇ ਹਰਿ ਗ੍ਰੰਥ, ਉਸਦੇ ਭਾਗ ਤੇ ਅਧਿਆ ਦੇ ਅਰੰਭ ਵਿਚ ਸਵਾਇ ਅਕਾਲ ਪੁਰਖ ਦੇ ਹੋਰ ਕਿਸੇ ਦੇਵਤੇ ਜਾਂ ਵੱਡੇ ਦੁਨੀਆਦਾਰ (ਰਾਜੇ ਬਾਦਸ਼ਾਹ ਆਦਿ) ਦਾ ਉਸਤਤਿ ਮਈ ਮੰਗਲ ਨਹੀਂ ਕੀਤਾ। ਅਤੇ ਨਾ ਹੀ ਅੰਤ ਵਿਚ ਬਿਨਾ ਆਪਣੇ ਇਸ਼ਟ—ਪ੍ਰਮਾਤਮਾ ਦੇ ਕਿਸੇ ਦਾ ਧਨਵਾਦ ਹੀ ਕੀਤਾ ਹੈ। ਸਗੋਂ ਅਕਸਰ ਛੰਦ 'ਤ੍ਵ ਪ੍ਰਸਾਦਿ ਕਥਤ ਤੇ' ਜਾਂ ਸਿਰਫ 'ਤ੍ਵ ਪ੍ਰਸਾਦਿ' ਤੇਰੀ ਸਰਣਿ (ਤੇ ਤੇਰੇ ਜ਼ੋਰ, ਸੋ ਮੈ ਗੁੰਗਾ ਕਹਤਾ ਹੋ) ਜਾਂ ਨਿਰਾ ਤੇਰਾ ਜੋਰ ਆਦਿ ਪ੍ਰਾਰਥਨਾਤਮਿਕ ਵਾਕ ਲਿਖ ਕੇ ਅਰੰਭ ਕੀਤੇ ਹਨ ਪ੍ਰਸੰਗ ਦੇ ਸਿਰਲੇਖ ਤੋਂ ਪਹਿਲੇ "੧ਓ ਸਤਗੁਰ ਪ੍ਰਸਾਦਿ" - "੧ਓ ਵਾਹਿਗੁਰੂ ਜੀ ਕੀ ਫਤਿਹ" ਜਾਂ ਸ੍ਰੀ ਭਗਉਤੀ ਜੀ ਸਹਾਇ ਆਦਿ ਮੰਗਲੀਕ ਵਾਕ ਹੀ ਲਿਖੇ ਹਨ ਅਤੇ ਲਗ-ਭਗ ਹਰਿ ਪੋਥੀ ਪ੍ਰਸੰਗ ਜਾ ਅਧਿਆਇ ਦੇ ਅੰਤਿ ਸਾਫ ਤੌਰ ਪੁਰ ਮੰਨਿਆ ਹੈ ਕਿ ਇਹ ਰਚਨਾ ਅਸਾਂ ਰਚੀ ਹੈ

ਜੀਯ ਮੈ ਅਤਿ ਮਾਨ ਉਦਾਸੀ ॥ [੧]ਸੋਕ ਬਢਯੋ ਤਿਨ ਕੇ ਜੀਯ ਮੈ ਹਰਿ ਡਾਰ ਗਏ ਹਿਤ ਕੀ ਤਿਨ ਫਾਸੀ ॥ [੨]ਅਉ ਰਿਸ ਮਾਨ ਕਹੈ ਮੁਖ ਤੇ ਜਦੁਰਾਇ ਨ ਮਾਨਤ ਲੋਗਨ ਹਾਸੀ ॥ ਤਯਾਗ ਹਮੈ ਸੁ ਗਏ ਬ੍ਰਿਜ ਮੈ; ਪੁਰ ਬਾਸਨ ਸੰਗ ਫਸੇ ਬ੍ਰਿਜ ਬਾਸੀ ॥੯੬੪॥ ਸ੍ਵੈਯਾ ॥ [੩]ਰੋਦਨ ਕੈ ਸਭ ਗ੍ਵਾਰਨੀਯਾ ਮਿਲਿ ਐਸੇ; ਕਹਯੋ ਅਤਿ ਹੋਇ ਬਿਚਾਰੀ ॥ ਤਯਾਗ ਬ੍ਰਿਜੈ ਮਥੁਰਾ ਮੈ ਗਏ; ਤਜਿ ਨੇਹ ਅਨੇਹ ਕੀ ਬਾਤ ਬਿਚਾਰੀ ॥ [੪]ਏਕ ਗਿਰੈ ਧਰ ਯੌ ਕਹਿਕੈ ਇਕ ਐਸੇ ਸੰਭਾਰ ਕਹੈ ਬ੍ਰਿਜ ਨਾਰੀ ॥ ਰੀ ਸਜਨੀ ਸੁਨੀਯੈ ਬਤੀਯਾਂ; ਬ੍ਰਿਜ ਨਾਰ ਸਭੈ, ਬ੍ਰਿਜ ਨਾਥ ਬਿਸਾਰੀ ॥੯੬੫॥ ਕਬਿਯੋ ਬਾਚ ॥ ਸ੍ਵੈਯਾ ॥ [੬]ਆਂਖਨ ਆਗਹਿ ਠਾਢ ਲਗੇ ਸਖੀ ਦੇਤ ਨਹੀ ਕਿਹ ਹੇਤ ਦਿਖਾਈ ॥ ਜਾ ਸੰਗ ਕੇਲ ਕਰੇ ਬਨ ਮੈ ਤਿਹਤੇ ਅਤਿ ਹੀ ਜੀਯ ਮੈ ਦੁਚਿਤਾਈ ॥ [੭]ਹੇਤ ਤਜਯੋ ਬ੍ਰਿਜਬਾਸਨ ਸੌ ਨ ਸੰਦੇਸ ਪਠਯੋ ਜੀਯ ਕੈ ਸੁ ਢਿਠਾਈ ॥ ਤਾਹੀ ਕੀ ਓਰ ਨਿਹਾਰਤ ਹੈ ਪਿਖੀਯੈ ਨਹੀ ਸਯਾਮ ਹਹਾ ਮੋਰੀ ਮਾਈ ॥੯੬੬॥[੮]

ਬਾਰਹ ਮਾਹ

ਸ੍ਵੈਯਾ ॥ [੯]ਫਾਗਨ ਮੈ ਸਖੀ ਡਾਰ ਗੁਲਾਲ ਸਭੈ ਹਰਿ ਸਿਉ ਬਨ ਬੀਚ ਰਮੈ ॥ ਪਿਚਕਾਰਨ ਲੈ ਕਰਿ ਗਾਵਤਿ ਗੀਤ; ਸਭੈ ਮਿਲਿ ਗ੍ਵਾਰਨ ਤਉਨ ਸਮੈ ॥ [੧੦]ਅਤਿ ਸੁੰਦਰ ਕੁੰਜ ਗਲੀਨ ਕੇ ਬੀਚ; ਕਿਧੌ ਮਨ ਕੇ ਕਰਿ ਦੂਰ ਗਮੈ ॥ ਅਰੁ ਤਯਾਗ ਤਮੈ ਸਭ ਧਾਮਨ ਕੀ; ਇਹ ਸੁੰਦਰਿ ਸਯਾਮ ਕੀ ਮਾਨ ਤਮੈ[ੳ] ॥੯੬੭॥ ਸ੍ਵੈਯਾ ॥ [੧੧]ਫੂਲ ਸੀ ਗ੍ਵਾਰਨ ਫੂਲ ਰਹੀ; ਪਟਿ ਰੰਗਨ ਕੇ ਫੁਨ ਫੂਲ ਲੀਏ ॥ ਇਕ ਸਯਾਮ ਸੀਗਾਰ ਸੁ ਗਾਵਤ ਹੈ; ਪੁਨ ਕੋਕਲਕਾ[ੳ] ਸਮ ਹੋਤ ਜੀਏ ॥ [੧੨]ਰਿਤ ਨਾਮਹਿ ਸਯਾਮ ਭਯੋ ਸਜਨੀ; ਤਿਹ ਤੇ ਸਭ ਛਾਜ ਸੁ ਸਾਜ ਦੀਏ ॥ ਪਿਖਿ ਜਾ ਚਤੁਰਾਨਨ ਚਉਕ ਰਹੈ; ਜਿਹ ਦੇਖਤ ਹੋਤ ਹੁਲਾਸ ਹੀਏ ॥੯੬੮॥ [੧੩]ਏਕ ਸਮੈ ਰਹੇ ਕਿੰਸਕ ਫੂਲਿ ਸਖੀ ਤਹ ਪਉਨ ਬਹੈ ਸੁਖਦਾਈ ॥ ਭਉਰ ਗੁੰਜਾਰਤ ਹੈ ਇਤ ਤੇ ਉਤ ਤੇ; ਮੁਰਲੀ ਨੰਦ ਲਾਲ ਬਜਾਈ ॥ [੧੪]ਰੀਝ ਰਹਯੋ ਸੁਨਿਕੈ ਸੁਰ ਮੰਡਲ ਤਾ ਛਬਿ ਕੋ ਬਰਨਯੋ ਨਹੀ ਜਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ; ਅਉਸਰ ਯਾਹਿ ਭਈ ਦੁਖਦਾਈ ॥੯੬੯॥ [੧੫]ਜੇਠ ਸਮੈ, ਸਖੀ ਤੀਰ ਨਦੀ; ਹਮ ਖੇਲਤ ਚਿਤ ਹੁਲਾਸ ਬਢਾਈ ॥ ਚੰਦਨ ਸੋ ਤਨ ਲੀਪ ਸਭੈ ਸੁ ਗੁਲਾਬਹਿ ਸੋ ਧਰਨੀ ਛਿਰਕਾਈ ॥ [੧੬]ਲਾਇ ਸੁਗੰਧ ਭਲੀ ਕਪਰਯੋ ਪਰ; ਤਾ ਕੀ ਪ੍ਰਭਾ ਬਰਨੀ ਨਹੀ ਜਾਈ ॥ ਤੌਨ ਸਮੈ ਸੁਖਦਾਇਕ ਥੀ; ਇਹ ਅਉਸਰ, ਸਯਾਮ ਬਿਨਾ ਦੁਖ ਦਾਈ ॥੯੭੦॥ [੧੭]ਪਉਨ ਪ੍ਰਚੰਡ ਚਲੈ ਜਿਹ ਅਉਸਰ; ਅਉਰ

---

ੳ. ਗੋਪੀਆ ਹਰਿ ਦੇ ਵਿਛੋਹ ਦੇ ਦੁਖ ਨੂੰ ਇਸ ਪ੍ਰਕਾਰ ਯਾਦ ਕਰ ਕਰਕੇ ਆਪ ਨੂੰ ਕੋਸਦੀਆਂ ਹਨ ਜਿਵੇਂ ਬਾਬਾ ਫਰੀਦ ਜੀ ਆਪਣੀ ਵਿਛੋੜੇ ਦੀ ਹਾਲਤ ਨੂੰ ਕਹਿ ਕਹਿ ਕੇ ਲੁਛਦੇ ਹਨ :

ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ ॥ ਬਾਵਲਿ ਹੋਈ ਸੋ ਸਉ ਲੋਰਉ ॥ ਤੈ ਸਹਿ ਮਨ ਮਹਿ ਕੀਆ ਰੋਸੁ ॥ ਮੁਝ ਅਵਗਨ ਸਹ ਨਾਹੀ ਦੋਸੁ ॥੧॥ ਤੈ ਸਾਹਿਬ ਕੀ ਮੈ ਸਾਰ ਨ ਜਾਨੀ ॥ ਜੋਬਨ ਖੋਇ ਪਾਛੈ ਪਛੁਤਾਨੀ ॥੧॥ ਰਹਾਉ ॥ ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥ ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥ ਪਿਰਹਿ ਬਿਹੂਨ ਕਤਹਿ ਸੁਖੁ ਪਾਏ ॥ ਜਾ ਹੋਇ ਕਿਰਪਾਲੁ ਤਾ ਪ੍ਰਭੂ ਮਿਲਾਏ ॥੨॥ ਪੰ: ੭੯੪॥

ਇਸ ਬਾਬਾ ਜੀ ਦੀ ਹੂਕ ਤੇ ਕੋਇਲ ਦੀ ਕੂਕ ਵਾਂਗ ਹੀ ਗੋਪੀਆਂ ਹਰਿ ਦੇ ਦਰਸ਼ਨਾਂ ਤੇ ਮਿਲਾਪ ਲਈ ਬਹਿਬਲ ਹੋ ਕੇ ਆਪਣੇ ਸੜੇ ਦਿਲ ਦੇ ਵਿਚੋਂ ਦੁਖ ਪ੍ਰਗਟ ਕਰ ਕਰ ਕੇ ਸੁਣਾ ਰਹੀਆਂ ਹਨ ਅਤੇ ਕਹਿੰਦੀਆਂ ਹਨ ਕਿ ਜਿਵੇਂ ਸਾਲ ਦੇ ਵਿਚ ਆਉਂਦੀਆਂ ਛੇ ਰੁਤਾਂ ਦੇ ਵਿਚੋਂ ਬਸੰਤ ਰੁਤ ਨੂੰ ਸੁਖਦਾਈ ਮੰਨਿਆ ਜਾਂਦਾ ਹੈ ਸਾਰੇ ਵਿਸ਼ਵ ਦੇ ਰੁਖ ਤੇ ਬੂਟੇ ਹਰੇ ਭਰੇ ਹੋ ਜਾਂਦੇ ਹਨ ਸਾਖਾ ਫੈਲਕੇ ਆਪਣੇ ਵੇਸ ਵਖਾਉਂਦੀਆਂ ਹਨ ਤੇ ਫੁੱਲ ਖਿੜ ਕੇ ਆਪਣੇ ਜੋਬਨ ਦੀਆਂ ਝੜੀਆਂ ਲਾ ਦਿੰਦੇ ਨੇ ਵੇਖਣ ਵਾਲਿਆਂ ਨੂੰ ਰੌਣਕਾਂ ਤੇ ਖੁਸ਼ੀਆਂ ਵੰਡਦੇ ਨੇ ਅਤੇ ਹੋਲੀ ਦੇ ਜਸ਼ਨ ਮਨਾਂਦੇ ਹੋਇ ਇਕ ਦੂਜੇ ਤੇ ਰੰਗ ਖਿਲਾਰੇ ਜਾਂਦੇ ਨੇ ਢੋਲਕੀਆਂ ਤਾਲੀਆਂ ਮਿਲਿ ਮਿਲਿ ਕੇ ਵਜਾਉਂਦੇ ਤੇ ਖੁਸ਼ੀਆਂ ਦੇ ਗੀਤ ਗਾਏ ਜਾਂਦੇ ਨੇ । ਭਾਵੇਂ ਸਾਲ ਵਿਚ ਛੇ ਰੁੱਤਾਂ ਹਨ ਤੇ ਬਾਰਾਂ ਮਹੀਨਿਆਂ ਵਿਚੋਂ ਦੋ ਦੋ ਮਹੀਨੇ ਵਿਚ ਵੰਡੀਆਂ ਜਾਂਦੀਆਂ ਹਨ । ਪਰ ਫੱਗਣ ਚੇਤ ਨੂੰ ਬਸੰਤ ਦੇ ਮਹੀਨੇ ਕਰਕੇ ਮੰਨਿਆ ਜਾਂਦਾ ਹੈ ਬੇਸ਼ਕ ਤੀਜਾ ਮਹੀਨਾ ਅੱਧਾ ਨਾਲ ਰਲਾ ਲਿਆ ਜਾਂਦਾ ਹੈ । ਪਰ ਇਹਨਾਂ ਹੀ ਮਹੀਨਿਆਂ ਦੀ ਯਾਦ ਕਰਕੇ ਉਹਨਾਂ ਖੁਸ਼ੀਆਂ ਦਾ ਪ੍ਰਗਟਾਵਾ ਕਰਦੀਆਂ ਹਨ ਕਿ ਕਾਨ ਦੇ ਵਿਛੋੜੇ ਕਾਰਨ ਅੱਜ ਉਹਨਾਂ ਦੇ ਦਿਲਾਂ ਵਿਚ ਕਿਹੋ ਜਿਹਾ ਦੁਖ ਬੀਤ ਰਿਹਾ ਹੈ ।

ਐਨ ਏਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰੀ - ਨਿਰੰਕਾਰ ਦੀ ਵਿਛੋਹ ਨੂੰ ਯਾਦ ਰਕੇ । ਬਾਰਾ ਮਾਹਾ ਰਾਗ ਤੁਖਾਰੀ, ਤੜਪਦੀ, ਲੁੱਛਦੀ ਹੋਈ

(ਬਾਕੀ ੧੭੯ ਤੇ) ☛

੧. ਉਹਨਾਂ ਦੇ ਦਿਲ ਵਿਚ ਸੋਕ ਬਹੁਤ ਵਧ ਗਿਆ ਹੈ ਤੇ ਕਹਿੰਦੀਆਂ ਹਨ ਕਿ ਹਰੀ ਸਾਡੇ ਗਲੇ ਵਿਚ ਆਪਣੇ ਪ੍ਰੇਮ ਦੀ ਫਾਹੀ ਪਾ ਗਿਆ ਹੈ ।

੨. ਅਤੇ ਇਹ ਆਪਣੇ ਦਿਲ ਵਿਚ ਰਿਸ ਮੰਨਕੇ ਗੁਸੇ ਨਾਲ ਕਹਿੰਦੀਆਂ ਹਨ ਮੂੰਹੋਂ ਕਿ ਕ੍ਰਿਸ਼ਨ ਜੀ ਲੋਕਾਂ ਦੀ ਹਾਸੀ ਦੀ ਕੋਈ ਪਰਵਾਹ ਨਹੀਂ ਕਰਦਾ ਸਾਨੂੰ ਅਤੇ ਬ੍ਰਿਜ ਨੂੰ ਛੱਡਕੇ ਚਲਾ ਗਿਆ ਹੈ ਉਹ ਬ੍ਰਿਜ ਦੇ ਰਹਿਣ ਵਾਲੇ ਹੁਣ ਮਥਰਾ ਪੁਰੀ ਦੇ ਰਹਣ ਵਾਲਿਆਂ ਨਾਲ ਜਾ ਫਸੇ ਹਨ ॥੮੬੪॥

੩. ਸ੍ਵੈਯਾ ॥ ਰੋਂਦੀਆਂ ਹੋਈਆਂ ਰੁਦਨ ਕਰਦੀਆਂ ਹਨ ਸਾਰੀਆਂ ਗੋਪੀਆਂ ਅਤੇ ਮਿਲ ਕੇ ਇਸ ਤਰ੍ਹਾਂ ਕਹਿੰਦੀਆਂ ਹਨ ਅਡ ਹੀ ਦੀਨ ਦਿਸ਼ਾ ਵਿਚ ਹੋ ਕੇ । ਕ੍ਰਿਸ਼ਨ ਜੀ ਬ੍ਰਿਜ ਨੂੰ ਛੱਡਕੇ ਮਥ੍ਰਾ ਵਿਚ ਚਲੇ ਗਏ ਹਨ ਸਾਡੇ ਨਾਲੋਂ ਪ੍ਰੇਮ ਤੋੜ ਕੇ ਅਪ੍ਰੇਮ ਦੀ ਕਲ ਬਿਚਾਰ ਲਈ ਹੈ ।

੪. ਕੋਈ ਧਰਤੀ ਤੇ ਡਿਗ ਪੈਂਦੀ ਹੈ ਕੋਈ ਆਪਣੇ ਆਪ ਨੂੰ ਸੰਭਾਲ ਕੇ ਬ੍ਰਿਜ ਦੀ ਇਸਤ੍ਰੀ ਕਹਿੰਦੀ ਹੈ ਕਿ ਐ ਭੈਣ ਮੇਰੀ ਗੱਲ ਸੁਣ ਲਵੋ । ਬ੍ਰਿਜ ਦੀਆਂ ਇਸਤ੍ਰੀਆਂ ਸਾਰੀਆਂ ਹੀ ਬ੍ਰਿਜ ਦੇ ਸੁਆਮੀ ਕ੍ਰਿਸ਼ਨ ਜੀ ਨੇ ਭੁਲਾ ਦਿੱਤੀਆਂ ਹਨ ॥੮੬੫॥

੫. ਕਵੀ ਜੀ ਕਹਿੰਦੇ ਹਨ ॥

੬. ਸ੍ਵੈਯਾ ॥ ਐਉਂ ਜਾਪਦਾ ਹੈ ਜਿਵੇਂ ਅੱਖਾਂ ਦੇ ਅੱਗੇ ਖੜਾ ਹੋਵੇ, ਐ ਭੈਣ ਪਰ ਦਿਖਾਈ ਕਿਸ ਕਰਕੇ ਨਹੀਂ ਦਿੰਦਾ । ਜਿਸ ਦੇ ਨਾਲ ਅਸੀਂ ਖੁਸ਼ੀਆਂ ਕਰਦੀਆਂ ਸਾਂ ਬਣ ਦੇ ਵਿਚ, ਉਸਦੇ ਮਨ ਵਿਚ ਇਕੋ ਬਾਰ ਕਿਉਂ ਦਵੈਤ ਪੈ ਗਈ ਹੈ ।

੭. ਕਾਹਦੇ ਖਾਤ੍ਰ ਬ੍ਰਿਜ ਬਾਸਨਾ ਨੂੰ ਛੱਡ ਦਿੱਤਾ ਹੈ, ਕੋਈ ਸੁਨੇਹਾ ਵੀ ਨਹੀਂ ਭੇਜਿਆ ਐਨਾ ਜੀਅ ਸਖਤ ਹੋ ਗਿਆ ਹੈ । ਉਸੇ ਵਲ ਸਾਡੀਆਂ ਅਖੀਆਂ ਵੇਖ ਰਹੀਆ ਹਨ ਪਰ ਹੈਂ ਮੇਰੀ ਮਾਈ ਉਹ ਦਿਖਦਾ ਨਹੀਂ ਹੈ ॥੮੬੬॥

੮. ਬਾਰਾਂ ਮਹੀਨਿਆਂ ਦੇ ਰੂਪ ਵਿਚ ॥

੯. ਸ੍ਵੈਯਾ ॥ ਫੱਗਣ ਦੇ ਮਹੀਨੇ ਵਿਚ ਅਸੀਂ ਐ ਸਖੀ ਗੁਲਾਲ ਕਰਕੇ ਸਾਰੀਆਂ ਹੀ ਹਰਿ ਦੇ ਨਾਲ ਬਣ ਵਿਚ ਖੇਲਦੀਆਂ ਸਾਂ ਹੱਥਾਂ ਵਿਚ ਪਿਚਕਾਰੀਆਂ ਲੈ ਕੇ ਸਾਰੀਆਂ ਹੀ ਗੋਪੀਆਂ ਮਿਲ ਕੇ ਗੀਤ ਗਾਉਂਦੀਆਂ ਸਾਂ ਉਸ ਸਮੇਂ । ਬਹੁਤ ਹੀ ਸੁੰਦ੍ਰ

੧੦. ਕੁੰਜ ਗਲੀਆਂ ਦੇ ਵਿਚ ਕਿਤੇ ਮਨ ਦੇ ਸਾਰੇ ਗਮ ਤੇ ਗੁਸੇ ਛੱਡ ਕਰਕੇ ਅਤੇ ਘਰ ਦੀਆਂ ਸਾਰੀਆਂ ਤਮਾਂ ਦੇ ਨਾਲੋਂ ਮੋਹ ਛੱਡਕੇ ਇਕੋ ਇਕ ਸਯਾਮ ਸੁੰਦ੍ਰ ਦੀ ਮਨ ਦੇ ਵਿਚ ਤਮੰਨਾ ਨੂੰ ਲੈ ਕੇ ॥੮੬੭॥

੧੧. ਸ੍ਵੈਯਾ ॥ ਚੇਤ੍ਰ ਵਿੱਚ ਗੋਪੀਆਂ ਫੁੱਲਾਂ ਵਾਂਗ ਫੁੱਲ ਕੇ ਸਜੀਆਂ ਹੋਈਆਂ ਸਨ ਰੰਗ ਬਰੰਗੇ ਬਸਤ੍ਰ ਮਾਨੋ ਫੁੱਲ ਪਹਿਨੇ ਹੋਏ ਹਨ । ਕੋਈ ਸਯਾਮ ਦੇ ਸਿਫਤਾਂ ਦੇ ਗੀਤ ਗਾਉਂਦੀ ਸੀ ਜਿਸ ਤਰ੍ਹਾਂ ਕੋਇਲ ਦੇ ਦਿਲ ਵਿਚ ਮੋਹ ਹੁੰਦਾ ਹੈ ।

੧੨. ਉਸੇ ਤਰ੍ਹਾਂ ਗੋਪੀਆਂ ਕ੍ਰਿਸ਼ਨ ਜੀ ਨਾਲ ਖੁਸ਼ੀ ਮਨਾਉਂਦੀਆਂ ਸਨ ਅਤੇ ਸਾਰੇ ਸਾਜ ਸਾਜਦੀਆਂ ਸਨ ਤੇ ਉਹ ਰੁਤ ਭੈਣੋ ਸਾਡੇ ਲਈ ਸਯਾਮ ਹੀ ਸੀ । ਜਿਸਨੂੰ ਵੇਖ ਕੇ ਬ੍ਰਹਮਾ ਵੀ ਚੌਂਕ ਪੈਂਦਾ ਸੀ ਜਿਸ ਨੂੰ ਵੇਖ ਕੇ ਦਿਲ ਵਿਚ ਹੁਲਾਸ ਪੈਦਾ ਹੁੰਦਾ ਸੀ ॥੮੬੮॥ ਵੈਸਾਖ ਵਿਚ

੧੩. ਇਕ ਬਾਰ ਐਉਂ ਜਾਪਦਾ ਸੀ ਜਿਵੇਂ ਕੇਸੂ ਫੁਲ ਰਹੇ ਹਨ ਐ ਸਖੀ ਉਸ ਵੇਲੇ ਹਵਾ ਬਹੁਤ ਸੁੰਦ੍ਰ ਸੁਖ ਦੇਣ ਵਾਲੀ ਚਲਦੀ ਸੀ । ਭੌਰੇ ਗੂੰਜ ਉਠਦੇ ਸਨ ਅਤੇ ਐਧਰੋਂ ਉਧਰ- ਉਧਰੋਂ ਐਧਰ ਘੁੰਮਦੇ ... ਉਧਰ ਕ੍ਰਿਸ਼ਨ ਜੀ ਬੰਸਰੀ ਵਜਾ ਰਹੇ ਸਨ ।

੧੪. ਜਿਸ ਨੂੰ ਸੁਣ ਕੇ ਵੇਖ ਕੇ ਦੇਵ ਲੋਕ ਦੇ ਦੇਵਤੇ ਪ੍ਰਸੰਨ ਹੋ ਰਹੇ ਸਨ ਉਸ ਵੇਲੇ ਦੀ ਸੋਭਾ ਕੁਝ ਕਹੀ ਹੀ ਨਹੀਂ ਜਾਂਦੀ। ਉਸ ਵੇਲੇ ਦੀ ਰੁਤ ਬੜੀ ਹੀ ਸੁਖ ਦਾਯਕ ਸੀ ਪਰ ਇਹ ਰੁਤ ਦੁਖਦਾਯਕ ਆ ਗਈ ਹੈ ॥੮੬੯॥

੧੫. ਐ ਭੈਣੋਂ ਜੇਠ ਦੇ ਮਹੀਨੇ ਅਸੀਂ ਬੜੇ ਹੀ ਚਿੱਤ ਦੇ ਹੌਂਸਲੇ ਨੂੰ ਵਧਾ ਕੇ ਨਦੀ ਦੇ ਕਿਨਾਰੇ ਖੇਲਦੇ ਸਾਂ । ਸਾਰੀਆਂ ਹੀ ਚੰਦਨ ਸਰੀਰ ਤੇ ਲਾ ਕੇ ਗੁਲਾਬ ਧਰਤੀ ਤੇ ਛਿੜਕ ਕੇ।

੧੬. ਕੱਪੜਿਆ ਨੂੰ ਚੰਗੀ ਸੁਗੰਧੀ ਲਾ ਕੇ ਜਿਸ ਦੀ ਸੋਭਾ ਕੁਝ ਕਹੀ ਹੀ ਨਹੀਂ ਜਾਂਦੀ । ਉਹ ਵੇਲਾ ਬੜਾ ਸੁਖਦਾਯਕ ਸੀ ਪਰ ਇਹ ਵਕਤ ਸਯਾਮ ਤੋਂ ਬਿਨਾਂ ਬੜਾ ਦੁਖਦਾਈ ਜਾਪਦਾ ਹੈ ॥੮੭੦॥

੧੭. ਹਾੜ ਦੇ ਮਹੀਨੇ ਜਿਸ ਵੇਲੇ ਹਵਾ ਬਹੁਤ ਤੇਜ ਚਲਦੀ ਹੈ ਅਤੇ ਵਾ ਵਰੋਲੇ ਮਿੱਟੀ ਧੂੜ ਉਡਾਉਂਦੇ ਹਨ ।

---

(ਪੰਨਾ ੧੭੮ ਦੀ ਬਾਕੀ)

ਆਪਣੇ ਪਿਆਰੇ ਪਤੀ ਨੂੰ ਯਾਦ ਕਰਕੇ ਮਿਲਾਪ ਲਈ ਵਾਸਤੇ ਪਾਉਂਦੀ ਹੈ ਅਤੇ ਜਿਹੜਾ ਪਤੀ ਦੇ ਮਿਲਾਪ ਵਿਚ ਰੋਕਾਂ ਮੁਸ਼ਕਲਾਂ ਹਨ ਜੈਸਾ ਕਿ ਲੋਭ, ਲਾਲਚ, ਭੁਲੇਖੇ ਤੇ ਛੋਟੀਆ ਮੋਟੀਆਂ ਪ੍ਰਾਪਤੀਆ ਦਾ ਐਉਂ ਵਰਣਨ ਕਰਦੇ ਹਨ ਤਕੋ ਪੜ ਕੇ :
ਚੇਤ ਬਸੰਤ ਭਲਾ ਭਵਰ ਸੁਹਾਵੜੇ ॥ ਬਨ ਫੂਲੇ ਮੰਝ ਬਾਰਿ ਮੈਂ ਪਿਰੁ ਬਾਹੁੜੈ ॥ ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਕੋਕਲ ਅੰਬੁ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥ ਭਵਰ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰ ਮਾਏ ॥ ਨਾਨਕ ਚੇਤ ਸਹਜਿ ਸੁਖੁ ਪਾਵੈ ਜੇ ਹਰਿ ਵਰ ਘਰਿ ਧਨ ਪਾਏ ॥ ਪੰ: ੧੧੦੭॥ ਅਰਥ - ਸਾਰਾ ਵਾਤਾਵਰਨ ਬਸੰਤ ਜੇਹਾ ਹੀ ਹੈ ਧਰਤੀ ਫਲ ਫੁਲ ਰਹੀ ਹੈ ਜੰਗਲ ਸਭ ਮੌਲ ਰਹੇ ਹਨ, ਕੋਇਲ ਅੰਬ ਉਤੇ ਕੂਕਦੀ ਹੈ ਪਰ ਇਹ ਸਭ ਕੁਝ ਮੈਨੂੰ ਚੰਗਾ ਨਹੀਂ ਲਗਦਾ ਕਿਉਂਕਿ ਮੇਰਾ ਪਤੀ ਪ੍ਰਮੇਸ਼ਰ ਮੇਰੇ ਕੋਲ ਨਹੀਂ ਹੈ । ਸਤਿਗੁਰੂ ਜੀ ਇਸ ਜੀਵ ਰੂਪੀ ਗੋਪੀ ਨੂੰ ਚੇਤੇ ਕਰਾਉਂਦੇ ਹਨ ਕਿ ਐ ਇਸਤਰੀ ਰੂਪ ਆਤਮਾ ਚੇਤ ਦੇ ਮਹੀਨੇ ਵਿਚ ਜੇ ਆਪਣੇ ਪਤੀ ਪ੍ਰਮੇਸਰ ਆਪਣੇ ਹਿਰਦੇ ਵਿਚੋਂ ਲੱਭੇ ਤਾਂ ਸਹਿਜ ਸੁਖ ਮਿਲ ਸਕਦਾ ਹੈ ਅਤੇ ਇਸ ਇਸਤਰੀ ਰੂਪ ਜੀਵ (ਗੋਪੀ ਨੂੰ ਵੈਸਾਖ ਭਲਾ ਸਾਖਾ ਵੇਸ ਕਰੇ ॥ ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥ ਘਰਿ ਆਉ ਪਿਆਰੇ ਦੁਤਰ ਤਾਰੇ ਤੁਧ ਬਿਨੁ ਅਢੁ ਨ ਮੋਲੋ ॥ ਕੀਮਤਿ ਕਉਣ ਕਰੇ ਤੁਧੁ ਭਾਵਾ ਦੇਖਿ ਦਿਖਾਵੈ ਢੋਲੋ ॥ ਦੂਰਿ ਨ ਜਾਨਾ ਅੰਤਰਿ ਮਾਨਾ ਹਰਿ ਕਾ ਮਹਲੁ ਪਛਾਨਾ ॥ ਨਾਨਕ ਵੈਸਾਖੀ ਪ੍ਰਭੁ ਭਾਵੈ ਸੁਰਤਿ ਸਬਦਿ ਮਨੁ ਮਾਨਾ ॥ ਭਾਵ ਵੈਸਾਖ ਭਲਾ (ਚੰਗਾ) ਲਗਦਾ ਹੈ, ਕਿਉਂਕਿ ਕੁਦਰਤ ਦਾ ਸਿੰਗਾਰ ਉਸ ਦੇ ਮਨ ਉਤੇ ਅਸਰ ਕਰ ਰਿਹਾ ਹੈ । ਇਸ ਹਾਲਤ ਵਿਚ ਅਰਜ ਹੋ ਰਹੀ ਹੈ ਕਿ ਐ ਮੇਰੇ ਪਿਆਰੇ ਘਰਿ ਆਉ, ਹਿਰਦੇ ਵਿਚ ਮੈਨੂੰ ਦਰਸ਼ਨ ਦੇਉ ਤੇ ਇਸ ਦੁਤਰ ਸੰਸਾਰ ਸਾਗਰ ਤੋਂ ਪਾਰ ਕਰਾਓ, ਤੇਰੇ ਬਿਨਾ ਮੇਰਾ ਅੱਧੀ ਕੌਡੀ ਜਿਨ੍ਹਾਂ ਮੁੱਲ ਨਹੀਂ ਹੈ - ਜੇ ਮੈਨੂੰ ਦਰਸ਼ਨ ਦੇ ਦੇਵੋ ਫੇਰ ਦੂਰੀ ਨਹੀਂ ਰਹੇਗੀ ਸਗੋਂ ਨੇੜੇ ਹੀ ਜਾਪੇਂਗਾ ਅਤੇ ਮੇਰਾ ਮੁੱਲ ਕੋਈ ਵੀ ਨਹੀਂ ਪਾ ਸਕੇਗਾ ।
ਜੀਵ ਰੂਪੀ ਗੋਪੀ ਲਈ ਹਰੀ ਮਿਲਾਪ ਦੀ ਯਾਤਰਾ ਚੱਲ ਰਹੀ ਹੈ ਗੁਰੂ ਜੀ ਇਸ ਮਹੀਨੇ ਦੇ ਉਪਦੇਸ ਰਾਹੀਂ ਸੁਖੇਂ ਰਾਹ ਦਿਖਾਉਂਦੇ ਹਨ ਕਿ ਜੇ ਗੋਪੀਆਂ ਵਾਂਗ ਸੁਰਤਿ ਸਬਦ ਰੂਪੀ ਕ੍ਰਿਸ਼ਨ ਨਾਲ ਜੋੜੀ ਜਾਵੇ ਤਾਂ ਪ੍ਰਭੂ ਦਾ ਪਿਆਰ ਤੇ ਮਿਲਾਪ ਸੁਭਾਵਕ ਹੀ ਪ੍ਰਾਪਤਿ ਹੋ ਜਾਂਦਾ ਹੈ ।
ਏਸੇ ਤਰ੍ਹਾਂ ਬਾਰਾਂ ਮਹੀਨਿਆਂ ਦਾ ਬਾਰਾਂ ਮਾਹਾ ਪਹਿਲੇ ਗੁਰੂ ਨਾਨਕ ਜੋਤਿ ਤੇ ਦਸਵੀਂ ਦਾ ਉਪਦੇਸ਼ ਆਪਸ ਵਿਚ ਮਿਲਦਾ ਹੈ । ਫਰਕ ਇਹ ਹੈ ਕਿ ਸ੍ਰੀ ਦਸਮੇਸ਼ ਜੀ ਕਾਨ੍ਹ ਤੇ ਗੋਪੀਆਂ ਨੂੰ ਨਾਯਕ ਬਣਾ ਕੇ ਕਹਿ ਰਹੇ ਹਨ ਅਤੇ ਦਰਸਾਉਂਦੇ ਹਨ ਜਿਹਾ ਕਿ ਆਦਿ ਬਾਣੀ ਵਿਚ ਵੀ ਕ੍ਰਿਸ਼ਨ ਤੇ ਬਿਸ਼ਨੁ ਨੂੰ ਵਾਹਿਗੁਰੂ ਕਰਤਾਰ, ਹਰਿ ਪ੍ਰਮੇਸ਼ਰ ਦਾ ਵਾਚਕ ਹੀ ਮੰਨਿਆ ਗਿਆ ਹੈ ਆਦਿ ਬਾਣੀ ਇਸ ਨਾਲ ਸਹਿਮਤ ਹੈ :—

ੳ) ਮੋਹਨ ਘਰਿ ਆਵਹੁ ਕਰਉ ਜੋਦਰੀਆ ॥ ਮਾਨ ਕਰਉ ਅਭਿਮਾਨੈ ਬੋਲਉ ਭੂਲ ਚੂਕ ਤੇਰੀ ਪ੍ਰਿਅ ਚਿਰੀਆ ॥੧॥ ਪੰ: ੧੨੦੯ ॥ ਮ: ੫॥

ਅ) ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥ ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕ ਸਮਾਨ ? ॥੧॥ ਰਹਾਉ ॥
ਭਾਵ—ਜਿਸ ਵੇਲੇ ਪਿਆਰੇ ਹਰਿ ਦੇ ਬਚਨ ਮੇਰੇ ਕੰਨਾਂ ਵਿਚ ਪਏ ਮੇਰਾ ਸਰੀਰ (ਦੇਹ) ਪਤੀ ਪ੍ਰਭੂ ਦੀ ਗੋਦ ਵਿਚ ਚਲਾ ਗਿਆ ॥ਪ: ੧੨੧੦॥ ਕ੍ਰਿਸ਼ਨ ਦਾ ਪ੍ਰਸਿੱਧ ਭਗਤ ਸੂਰਦਾਸ ਤਾਂ ਇਥੋਂ ਤੀਕ ਕਹਿੰਦੇ ਹਨ :

ਸਾਰੰਗ ਮਹਲਾ ੫ ਸੂਰ ਦਾਸ ॥
ੴ ਸਤਿਗੁਰ ਪ੍ਰਸਾਦਿ ॥
ਹਰਿ ਕੇ ਸੰਗ ਬਸੇ ਹਰਿ ਲੋਕ ॥ ਤਨੁ ਮਨੁ ਅਰਪਿ ਸਰਬਸੁ ਸਭੁ ਅਰਪਿਓ ਅਨਦ ਸਹਜ ਧੁਨਿ ਝੋਕ ॥੧॥ ਰਹਾਉ ॥ ਦਰਸਨ ਪੇਖਿ ਭਏ ਨਿਰ ਬਿਖਈ ਪਾਏ ਹੈ ਸਗਲੇ ਥੋਕ ॥ ...... ਸੂਰ ਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪ੍ਰਲੋਕ ॥੨॥ ਪੰ: ੧੨੫੩॥

ਨੋਟ— ਇਹ ਉਹ ਮਸ਼ਹੂਰ ਨੇਤ੍ਰਹੀਨ ਸੂਰਦਾਸ ਨਹੀਂ ਜੋ ਵੈਸ਼ਨਵਾਂ ਦਾ ਮਹਾਤਮਾ ਭਗਤ ਹੋਇਆ ਹੈ ॥ ਇਹ ਭਗਤ ਮਦਨ ਮੋਹਨ ਨਾਮ ਦਾ ਬ੍ਰਾਹਮਣ ਸੀ ਜੋ ਸੰਮਤ ੧੫੮੬ ਵਿੱਚ ਪੈਦਾ ਹੋਇਆ । ਇਹ ਸੰਸਕ੍ਰਿਤ ਹਿੰਦੀ ਫਾਰਸੀ ਦਾ ਪੂਰਨ ਵਿਦਵਾਨ ਅਤੇ ਅਕਬਰ ਦੇ ਵੇਲੇ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਮ ਸੀ ਪਰ ਪਿਛੋਂ ਵੈਰਾਗਵਾਨ ਹੋ ਕੇ ਤਿਆਗੀ ਹੋ ਗਿਆ । ਇਸ ਦੀ ਸਮਾਧ ਕਾਂਸੀ ਵਿਚ ਹੈ ।

(ਬਾਕੀ ਪੰਨਾ ੧੮੦ ਤੇ)

ਬਘੂਲਨ ਧੂਰ ਉਡਾਈ ॥ [1]ਧੂਪ ਲਗੈ ਜਿਹ ਮਾਸ ਬੁਰੀ; ਸੁ ਲਗੈ ਸੁਖਦਾਇਕ ਸੀਤਲ ਜਾਈ ॥ [2]ਸਯਾਮ ਕੇ ਸੰਗ ਸਭੈ ਹਮ ਖੇਲਤ; ਸੀਤਲ ਪਾਟਕ ਕਾਬਿ ਛਟਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ; ਅਉਸਰ ਯਾਹਿ ਭਈ ਦੁਖਦਾਈ ॥੮੭੧॥ ਸ੍ਵੈਯਾ ॥ [3]ਜੋਰ ਘਟਾ ਘਨ; ਆਏ ਜਹਾਂ ਸਖੀ ਬੂੰਦਨ ਮੇਘ ਭਲੀ ਛਬਿ ਪਾਈ ॥ ਬੋਲਤ ਚਾਤ੍ਰਿਕ ਦਾਦਰ ਅਉ ਘਨ ਮੋਰਨ ਪੈ ਘਨਘੋਰ ਲਗਾਈ ॥ [4]ਤਾਹੀ ਸਮੈ ਹਮ ਕਾਨ੍ਹਰ ਕੇ ਸੰਗ ਖੇਲਤ ਥੀ ਅਤਿ ਪ੍ਰੇਮ ਬਢਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ; ਅਉਸਰ ਯਾਹਿ ਭਈ ਦੁਖਦਾਈ ॥੮੭੨॥ [5]ਮੇਘ ਪਰੈ ਕਬਹੂੰ ਉਘਰੈ ਸਖੀ ਛਾਇ ਲਗੈ ਦ੍ਰੁਮ ਕੀ ਸੁਖਦਾਈ ॥ ਸਯਾਮ ਕੇ ਸੰਗ ਫਿਰੈ ਸਜਨੀ ਰੰਗ ਫੂਲਨ ਕੇ ਹਮ ਬਸਤ੍ਰ ਬਨਾਈ ॥ [6]ਖੇਲਤ ਕ੍ਰੀੜ ਕਰੈ ਰਸ ਕੀ; ਇਹ ਅਉਸਰ ਕਉ ਬਰਨਯੋ ਨਹੀ ਜਾਈ ॥ ਸਯਾਮ ਸਨੈ ਸੁਖਦਾਇਕ ਥੀ ਰਿਤ; ਸਯਾਮ ਬਿਨਾ ਅਤਿ ਭੀ ਦੁਖੁਦਾਈ ॥੮੭੩॥ ਮਾਸ ਅਸੂ ਹਮ ਕਾਨ੍ਹਰ ਕੇ ਸੰਗ ਖੇਲਤ ਚਿੱਤ ਹੁਲਾਸ ਬਢਾਈ ॥ ਕਾਨ੍ਹ ਤਹਾਂ ਪੁਨ ਗਾਵਤ ਥੋ; ਅਤਿ ਸੁੰਦਰ ਰਾਗਨ ਤਾਨ ਬਸਾਈ ॥ [7]ਗਾਵਤ ਥੀ ਹਮਹੂੰ ਸੰਗ ਤਾਹੀ ਕੇ; ਤਾ ਛਬਿ ਕੋ ਬਰਨਯੋ ਨਹੀ ਜਾਈ[8] ॥ ਤਾ ਸੰਗ ਮੈ ਸੁਖਦਾਇਕ ਥੀ ਰਿਤ; ਸਯਾਮ ਬਿਨਾ ਅਬ ਭੀ ਦੁਖਦਾਈ ॥੮੭੪॥ [9]ਕਾਤਕ ਕੀ ਸਖੀ ਰਾਸ ਬਿਖੈ; ਰਤ ਖੇਲਤ ਥੀ ਹਰਿ ਸੋ ਚਿਤ ਲਾਈ ॥ ਸੇਤਹੁ ਗ੍ਵਾਰਨ ਕੇ ਪਟ ਛਾਜਤ; ਸੇਤ ਨਦੀ ਤਹ ਧਾਰ ਬਹਾਈ ॥ [10]ਭੂਖਨ ਸੇਤਹ ਗੋਪਨ ਕੇ ਅਰੁ ਮੋਤਨਹਾਰ ਭਲੀ ਛਬਿ ਪਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ; ਅਉਸਰ ਯਾਹਿ ਭਈ ਦੁਖਦਾਈ ॥੮੭੫॥ ਸ੍ਵੈਯਾ ॥ [11]ਮਘ੍ਰ ਸਮੈ ਸਬ ਸਯਾਮ ਕੇ ਸੰਗ ਹੁਇ ਖੇਲਤ ਥੀ ਮਨ ਆਨੰਦ ਪਾਈ ॥ ਸੀਤ ਲਗੈ, ਤਬ ਦੂਰ ਕਰੈ ਹਮ ਸਯਾਮ ਕੇ ਅੰਗ ਸੋ ਅੰਗ ਮਿਲਾਈ ॥ [12]ਫੂਲ ਚੰਬੇਲੀ ਕੇ ਫੂਲ ਰਹੇ ਜਿਹ; ਨੀਰ ਘਟਯੋ ਜਮੁਨਾ ਜੀਅ ਆਈ ॥ ਤਉਨ ਸਮੈ ਸੁਖਦਾਇਕ ਥੀ ਰਿਤ; ਅਉਸਰ ਯਾਹਿ ਭਈ ਦੁਖਦਾਈ ॥੮੭੬॥ [13]ਬੀਚ ਸਰਦ ਰੁਤ ਕੇ ਸਜਨੀ ਹਮ ਖੇਲਤ ਸਯਾਮ ਸੋ ਪ੍ਰੀਤ ਲਗਾਈ ॥ ਆਨੰਦ ਕੈ ਅਤਿ ਹੀ ਮਨ ਮੈ ਤਜਕੈ ਸਭ ਹੀ ਜੀਯ ਕੀ ਦੁਚਿਤਾਈ ॥ [14]ਨਾਰਿ ਸਭੈ ਬ੍ਰਿਜ ਕੀਨ ਬਿਖੈ ਮਨ ਕੀ ਤਜਿਕੈ ਸਭ ਸੰਕ ਕਨ੍ਹਾਈ ॥ ਤਾਂ ਸੰਗ ਸੋ ਸੁਖਦਾਇਕ ਥੀ ਰਿਤ; ਸਯਾਮ ਬਿਨਾ ਅਬ ਭੀ ਦੁਖਦਾਈ ॥੮੭੭॥ [15]ਸ੍ਵੈਯਾ ॥ ਮਾਘ ਬਿਖੈ ਮਿਲਕੈ ਹਰਿ ਸੋ, ਹਮ ਸੋ; ਰਸ ਰਾਸ ਕੀ ਖੇਲ ਮਚਾਈ ॥ ਕਾਨ੍ਹ ਬਜਾਵਤ ਥੋ ਮੁਰਲੀ

---

(ਪੰਨਾ ੧੭੬ ਦੀ ਬਾਕੀ)

ਤ੍ਰਣ ਲੋ ਇਸ ਸ਼ਬਦ ਦੇ ਅਰਥ ਜੋ ਹਰਿ ਦੇ ਭਗਤ ਹਨ ਉਹ ਹਰ ਵੇਲੇ ਹਰਿ ਦੇ ਨਾਲ ਜੁੜੇ ਰਹਿੰਦੇ ਹਨ । ਆਪਣਾ ਤਨੁ ਮਨੁ ਹਰਿ ਦੇ ਅਰਪਨ ਕਰ ਦਿੰਦੇ ਹਨ ਸਰਬਸੁ (ਸਾਰਾ ਧਨ ਮਾਲ) ਤੇ ਸਹਜ ਧੁਨ (ਹਰ ਰੋਜ਼ ਪੂਰਨ ਅਨੰਦ ਦੀ ਧੁਨੀ ਉਠਦੀ ਹੈ ਮਨ ਦੇ ਪੂਰੇ ਟਿਕਾਉ ਕਰਕੇ ਜਦ ਅਨੰਦ ਦੀ ਸ਼ਕਲ ਜ ਸੰਗੀਤ ਹੋ ਜਾਏ ਉਸ ਹਾਲਤ ਨੂੰ (ਸਹਜ ਧੁਨੀ) ਦਾ ਉਠਣਾ ਕਹਿੰਦੇ ਹਨ) ਜਦੋਂ ਇਸ ਅਨੰਦ ਦੀ ਇਕ ਮਸਤੀ ਆਉਂਦੀ ਹੈ ਤਾਂ ਸਿਰ ਤੇ ਮਨ ਪ੍ਰਭੂ ਚਰਨਾਂ ਵਿਚ ਝੁਕ ਜਾਂਦਾ ਹੈ) ਜਦੋਂ ਦਰਸ਼ਨ ਹੋ ਗਏ ਤਾਂ ਵਿਸ਼ੇ ਖਤਮ ਹੋ ਗਏ ਤਾਂ ਸਮਝੋ ਕਿ ਸਭ ਕੁਝ ਹੀ ਪਾ ਲਿਆ ਹੈ । ਫੇਰ ਹੋਰ ਕਿਸੇ ਵਸਤੂ ਦੇ ਨਾਲ ਕੋਈ ਕੰਮ ਨਹੀਂ ਰਹਿੰਦਾ ਸਿਰਫ ਹਰੀ ਦਾ (ਸੁੰਦਰ ਮੁਖ ਹੀ ਸਾਰੇ ਜਗਤ ਤੋਂ ਨੀਕਾ ਹੈ । ਪਰ ਜਿਹੜੇ ਸਿਆਮ ਸੁੰਦਰ ਨੂੰ ਛੱਡ ਕੇ ਹੋਰ ਕਿਸੇ ਜਿਸਮ ਦੀ ਚਾਹ ਕਰਦੇ ਹਨ ਉਹ ਪੁਰਸ਼ ਨਹੀਂ ਕੀ ਹਨ ? ਉਹ ਤਾਂ ਜੋਕਾਂ ਹਨ ਜੋ ਕੁਸ਼ਟ ਵਾਲੇ ਗੰਦੇ ਖੂਨ ਨੂੰ ਪੀਂਦੀਆਂ ਹਨ । ਜਿਨ੍ਹਾਂ ਦੇ ਮਨ ਪ੍ਰਭੂ ਦੇ ਹੱਥ ਵਿਚ ਚਲੇ ਗਏ ਉਹ ਪ੍ਰਲੋਕ (ਪ੍ਰਭੂ ਲੋਕ) ਵਿਚ ਜਾ ਸਮਾਇ । ਲਿਖਣ ਦਾ ਕੇਂਦਰੀ ਭਾਵ ਜਿਵੇਂ ਸਿਆਮ ਸੁੰਦਰ ਦੇ ਭਗਤ ਦਾ ਅਕੀਦਾ ਹੈ ਇਸੇ ਤਰ੍ਹਾਂ ਗੁਰੂ ਦੇ ਸਿੱਖ ਦਾ ਸਿਆਮ ਸੁੰਦਰ ਪੰਥ ਦਾ ਵਾਲੀ ਦਸਵਾਂ ਨਾਨਕ ਗੁਰੂ ਗੋਬਿੰਦ ਸਿੰਘ ਹੈ ਅਤੇ ਸਿੱਖ ਦਾ ਅਕੀਦਾ ਹੈ ਗੁਰੂ ਸਿਆਮ ਸੁੰਦਰ ਦੇ ਉਪਰ ਮੁਰ ਦਾਸ ਵਾਲਾ ਹੋ ਜਾਵੇ ਫੇਰ ਪਰਲੋਕ ਕੋਈ ਦੂਰ ਨਹੀਂ। ਜੋ ਗੁਰੂ ਦੇ ਸਿੱਖ ਦਾ ਮਨ ਵੀ ਕਾਨ੍ਹ ਦੀ ਗੋਪੀਆਂ ਵਾਲੀ ਤੜਪ ਹੈ ਮੇਰੇ ਸੁੰਦਰ ਕਹਹੁ ਮਿਲੈ ਕਿਤੁ ਗਲੀ । ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ ॥੧॥ ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ ॥ ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰ ਹਰਿ ਢੁਲ ਮਿਲੀ ॥੧॥ ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ ॥ ਜਿਹੜੀ ਸਿਆਮ ਸੁੰਦਰ ਨਾਲ ਜਾ ਮਿਲੀ ਉਹੀ ਸੁੰਦਰ ਤੇ ਸ਼ੁਭ ਅੰਗੀ ਹੈ ॥ ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥ ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸ਼ਨ ਮੁਰਾਰਿ ॥ ਕੀ ਵਿਰੋਧੀਆਂ ਦੀ ਵਿਚਾਰ ਅਨੁਸਾਰ ਕ੍ਰਿਸ਼ਨ ਕਿਸੇ ਅਪਰਾਧੀ ਦਾ ਨਾਮ ਹੈ ?

੪—ਕਉਤਕ ਹੇਤੁ ਕਰੀ ਕਵਿ ਨੇ ਸਤਿ ਸਸ ਕੀ ਕਥਾ ਇਹ ਪੂਰੀ ਭਈ ਹੈ ॥੨੩੨॥ ਪੰ: ੯੯॥
ਦੋਹਰਾ—ਗ੍ਰੰਥ ਸਤਿ ਸਇਆ ਕੋ ਕਰਿਓ ਜਾ ਸਮ ਅਵਰੁ ਨ ਕੋਇ ॥
ਜਿਹ ਨਮਿਤ ਕਵਿ ਨੇ ਕਹਿਓ ਦੇਹ ਚੰਡਕਾ ਸੋਇ ॥੨੩੩॥ ਪੰ: ਉਹੀ ॥

(ਬਾਕੀ ਪੰਨਾ ੧੮੫ ਤੇ)

੧. ਜਿਸ ਵੇਲੇ ਬਹੁਤ ਤੇਜ ਧੁੱਪ ਹੋ ਜਾਂਦੀ ਜਿਸ ਮਹੀਨੇ ਜੇਠ ਹਾੜ ਦੇ ਵਿਚ ਜਦੋਂ ਉਹ ਬੁਰੀ ਲਗਦੀ ਸੀ ਤਾਂ ਉਸ ਵੇਲੇ ਸੁਖ ਦੇਣ ਵਾਲੀ ਨਦੀ ਦੇ ਕਿਨਾਰੇ ਠੰਡੀ ਛਾਂ ਵਿਚ ਜਾਂਦੀਆਂ ਠੰਡੀ ਥਾਂ ਤੇ ਕ੍ਰਿਸ਼ਨ ਜੀ

੨. ਦੇ ਨਾਲ ਸਾਰੀਆਂ ਹੀ ਅਸੀਂ ਰਾਮ ਲੀਲਾ ਖੇਲਦੀਆਂ ਠੰਡੇ ਪਾਣੀ ਦੇ ਫੁਆਰਿਆਂ ਵਾਂਗ ਇਕ ਦੂਜੇ ਤੇ ਛਿਟੇ ਮਾਰਦੇ। ਉਹ ਸਮਾਂ ਕਿਤਨਾ ਸੁਖ ਦਾਈ ਸੀ ਅਤੇ ਉਹ ਕਿਤਨੀ ਚੰਗੀ ਪਰ ਆਹ ਅਉਸਰ ਸਾਡੇ ਲਈ ਕਿਤਨਾ ਦੁਖਦਾਈ ਹੋ ਗਿਆ ਹੈ ॥੮੭੧॥

੩. ਸ੍ਵੈਯਾ ॥ ਸੌਣ ਦੇ ਮਹੀਨੇ ਬੱਦਲ ਦੀਆਂ ਘਟਾਵਾਂ ਆ ਜਾਂਦੀਆਂ ਮੀਂਹ ਪੈਣ ਲੱਗ ਜਾਂਦਾ ਅਤੇ ਬੜੀ ਸੁੰਦ੍ਰ ਛਬੀ ਬਣ ਜਾਂਦੀ। ਪਪੀਹੇ ਬੋਲਦੇ ਤੇ ਡੱਡੂ ਟੈਂ ਟੈਂ ਕਰਦੇ ਅਤੇ ਬਦਲ ਘੋਰਦੇ ਤਾਂ ਮੋਰ ਪੈਲਾਂ ਪਾਉਂਦੇ ਅਤੇ ਕਲੋਲਾਂ ਕਰਦੇ ਅਤੇ ਬੱਦਲ ਘੋਰਦੇ।

੪. ਉਸ ਸਮੇਂ ਅਸੀਂ ਕ੍ਰਿਸ਼ਨ ਜੀ ਦੇ ਨਾਲ ਰਾਸਾਂ ਖੇਲਦੀਆਂ ਸਾਂ ਬੜੇ ਪ੍ਰੇਮ ਦੇ ਨਾਲ । ਉਹ ਸਮਾਂ ਕਿਤਨਾ ਸੁਖਦਾਈ ਸੀ ਅਤੇ ਰੁਤ ਕਿਤਨੀ ਚੰਗੀ ਸੀ ਪਰ ਹੁਣ ਕਿਤਨੀ ਦੁਖਦਾਈ ਰੁਤ ਆ ਗਈ ਹੈ ॥੮੭੨॥

੫. ਭਾਦਰੋਂ ਦੇ ਮਹੀਨੇ ਕਦੇ ਬੱਦਲ ਬਰਸਨ ਲੱਗ ਜਾਂਦਾ ਕਦੇ ਅਕਾਸ ਸਾਫ ਹੋ ਜਾਂਦਾ, ਹੇ ਸਖੀ ਉਸ ਵੇਲੇ ਜੰਗਲ ਦੇ ਵਿਚ ਇਹਨਾਂ ਰੁਖਾਂ ਦੀ ਛਾਂ ਕਿਤਨੀ ਸੁਖਦਾਈ ਲਗਦੀ ਸੀ। ਕ੍ਰਿਸ਼ਨ ਜੀ ਦੇ ਨਾਲ ਘੁਮਦੀਆਂ ਸੀ ਐ ਸਜਨੀ ਫੁਲਾਂ ਜਿਹੇ ਬਸਤ੍ਰ ਰੰਗ ਕੇ ।

੬. ਖੇਲਦੀਆਂ ਖੁਸ਼ੀਆਂ ਮਾਣਦੀਆਂ ਬੜੇ ਰਸ ਦੇ ਨਾਲ ਜਿਸ ਸਮੇਂ ਦੀ ਸੋਭਾ ਕਹੀ ਨਹੀ ਜਾਂਦੀ । ਪਰ ਉਹ ਰੁਤ ਸਯਾਮ ਦੇ ਨਾਲ ਹੋਣ ਕਰਕੇ ਬੜੀ ਸੁਖਦਾਈ ਸੀ, ਅਤੇ ਉਹੀ ਰੁਤ ਸਯਾਮ ਤੋਂ ਬਿਨਾਂ ਸਾਨੂੰ ਬਹੁਤ ਹੀ ਦੁਖਦਾਈ ਹੋ ਗਈ ਹੈ ॥੮੭੩॥

੭. ਅੱਸੂ ਦੇ ਮਹੀਨੇ ਅਸੀਂ ਕ੍ਰਿਸ਼ਨ ਜੀ ਦੇ ਨਾਲ ਖੇਲਦੀਆਂ ਸਾਂ ਚਿੱਤ ਵਿਚ ਬੜੇ ਹੌਂਸਲੇ ਵਧਾ ਕੇ । ਜਿਥੇ ਨਾਲ ਕ੍ਰਿਸ਼ਨ ਜੀ ਗਾਉਂਦੇ ਸਨ ਬੜੇ ਸੁੰਦ੍ਰ ਰਾਗਾਂ ਦੇ ਤਾਨ ਫਬਾ ਕੇ ।

੮. ਅਸੀਂ ਵੀ ਉਸੀ ਨਾਲ ਗਾਉਂਦੀਆਂ ਸਾਂ ਜਿਸ ਦੀ ਸੋਭਾ ਕਹੀ ਨਹੀਂ ਜਾਂਦੀ । ਉਸ ਦੇ ਸੰਗ ਵਿਚ ਉਹ ਰੁਤ ਬੜੀ ਸੁਖਦਾਈ ਸੀ ਪਰ ਹੁਣ ਸਯਾਮ ਤੋਂ ਬਿਨਾਂ ਦੁਖਦਾਈ ਹੋ ਗਈ ਹੈ ॥੮੭੪॥

੯. ਕੱਤਕ ਮਹੀਨੇ ਦੀ ਰਾਸ ਵਿਚ ਇਹ ਰੁਤ ਹੇ ਸਖੀ ਅਸੀਂ ਖੇਲਦੀਆਂ ਸੀ ਹਰਿ ਦੇ ਨਾਲ ਦਿਲ ਲਾ ਕੇ । ਚਿੱਟੇ ਗੋਪੀਆਂ ਦੇ ਬਸਤ੍ਰ ਸੋਭਦੇ ਅਤੇ ਚਿੱਟੀ ਹੀ ਨਦੀ ਦੇ ਪਾਣੀ ਦੀ ਧਾਰਾ ਚਲਦੀ ।

੧੦. ਚਿੱਟੇ ਹੀ ਚਾਂਦੀ ਦੇ ਗੋਪੀਆਂ ਨੇ ਗਹਿਣੇ ਪਾਏ ਹੁੰਦੇ, ਚਿੱਟੇ ਹੀ ਮੋਤੀਆਂ ਦੇ ਗਲੇ ਵਿਚ ਹਾਰ ਪਾਏ ਹੋਇ ਚੰਗੀ ਸੋਭਾ ਪਾਉਂਦੇ । ਉਹ ਰੁਤ ਸਾਡੇ ਲਈ ਸੁਖਦਾਈ ਸੀ ਪਰ ਇਹ ਵਕਤ ਸਾਡੇ ਲਈ ਦੁਖਦਾਈ ਹੋ ਗਿਆ ਹੈ ॥੮੭੫॥

੧੧. ਸ੍ਵੈਯਾ ॥ ਮੱਘਰ ਦੇ ਮਹੀਨੇ ਅਸੀਂ ਸਾਰੀਆਂ ਹੀ ਸਯਾਮ ਦੇ ਨਾਲ ਹੋ ਕੇ ਖੇਲਦੀਆਂ ਸੀ ਬੜੇ ਅਨੰਦ ਨੂੰ ਪ੍ਰਾਪਤ ਕਰਕੇ। ਜੇ ਠੰਡ ਲਗਦੀ ਤਾਂ ਅਸੀਂ ਉਸ ਠੰਡ ਨੂੰ ਦੂਰ ਭਜਾ ਦੇਂਦੀਆਂ ਸਿਜਾਮ ਦੇ ਨਾਲ ਆਪਣੇ ਅੰਗ ਜੋੜ ਕੇ ।

੧੨. ਚੰਬੇਲੀ ਦੇ ਫੁੱਲ ਖਿੜ ਰਹੇ ਸਨ ਅਤੇ ਜਮਨਾ ਨਦੀ ਵਿਚ ਪਾਣੀ ਘਟ ਜਾਂਦਾ ਹੈ ਤੇ ਪਾਣੀ ਦੀਆਂ ਲਹਿਰਾਂ ਚੰਗੀਆਂ ਲਗਦੀਆਂ । ਉਹ ਸਮਾਂ ਕਿਤਨਾ ਸੁਖਦਾਈ ਸੀ ਪਰ ਇਹ ਰੁੱਤ ਹੁਣ ਕਿਤਨੀ ਦੁਖਦਾਈ ਆ ਗਈ ਹੈ ॥੮੭੬॥

੧੩. ਪੋਹ ਦਾ ਮਹੀਨਾ ਠੰਡੀ ਰੁਤ ਦੇ ਵਿੱਚ ਅਸੀਂ ਖੇਲਦੀਆਂ ਸੀ ਐ ਸਜਨੀ ਸਯਾਮ ਦੇ ਨਾਲ ਪ੍ਰੇਮ ਦੇ ਨਾਲ । ਮਨ ਦੇ ਵਿਚ ਬਹੁਤ ਖੁਸ਼ੀ ਕਰਕੇ ਆਪਣੇ ਦਿਲ ਦੀਆਂ ਸਾਰੀਆਂ ਤਰਕ ਬਿਤਰਕਾਂ ਦੀਆਂ ਭਰਮਾਉਣ ਵਾਲੀਆਂ ਗੱਲਾਂ ਨੂੰ ਛੱਡਕੇ

੧੪. ਬ੍ਰਿਜ ਦੀਆਂ ਸਾਰੀਆਂ ਹੀ ਇਸਤ੍ਰੀਆਂ ਨੇ ਮਨ ਦੇ ਵਿਚੋਂ ਸੰਗ ਛੱਡਕੇ ਕਨਾਈ (ਘਨੀਜੇ) ਦੇ ਨਾਲ । ਉਸ ਦੀ ਸੰਗਤ ਸਾਡੇ ਲਈ ਬੜੀ ਸੁਖਦਾਈ ਸੀ ਪਰ ਸਯਾਮ ਤੋਂ ਬਿਨਾਂ ਇਹ ਰੁਤ ਸਾਡੇ ਲਈ ਦੁਖਦਾਈ ਹੋ ਗਈ ਹੈ ॥੮੭੭॥

੧੫. ਸ੍ਵੈਯਾ ॥ ਮਾਘ ਦੇ ਮਹੀਨੇ ਵਿਚ ਹਰਿ ਦੇ ਨਾਲ ਮਿਲ ਕੇ ਅਸੀਂ ਰਾਸ ਦੇ ਰਸ ਦੀ ਖੇਲ ਖੇਲਣ ਦੀ ਖੇਲ ਬਣਾਈ । ਕ੍ਰਿਸ਼ਨ ਜੀ ਬੰਸਰੀ ਵਜਾਉਂਦੇ ਸਨ ਜਿਸ ਵੇਲੇ ਉਸ ਸਮੇਂ ਦੀ ਕੋਈ ਗਲ ਕੀਤੀ ਹੀ ਨਹੀਂ ਜਾਂਦੀ ।

---

*(ਪੰਨਾ ੧੮੦ ਦੀ ਬਾਕੀ)*

ਇਨ੍ਹਾਂ ਹੀ ਛੰਦਾਂ ਦੇ ਉਤੇ ਸਾਰੇ ਸ਼ੰਕੇ ਮੁਕਾ ਦਿੱਤੇ ਨੇ:—ਸਵੈਯਾ

ਦੇਹ ਸਿਵਾ ਬਰੁ ਮੋਹਿ ਇਹੇ ਸੁਭ ਕਰਮਨ ਤੇ ਕਬਹੂੰ ਨ ਟਰੋ ॥ ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੈ ਕਰ ਅਪਨੀ ਜੀਤ ਕਰੋ ॥ ਅਰੁ ਸਿਖ ਹੋਂ ਅਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ ॥ ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ ॥੨੩੧॥ ਪੰ:੯੯॥...ਚੰਡੀ ਚਰਿਤ੍ਰ ੧॥

ਇਹ ਉਹੋ ਬਰੁ (ਅਸੀਸ) ਹੈ, ਜੋ ਸ੍ਰੀ ਦਸਮੇਸ਼ ਜੀ ਦਾ ਜੀਵਨ ਉੱਦੇਸ਼ ਸੀ, ਅਰੁ ਬਾਰੰਬਾਰ ਆਪਨੇ ਇਸ ਨੂੰ ਰਾਮ ਜਾਂ ਸਜਾਮ ਉਪਨਾਮ ਵਰਤ ਕੇ ਦੁਹਰਾਇਆ ਹੈ ॥ ਜਿਹਾ ਕਿ 'ਕ੍ਰਿਸ਼ਨ ਕਥਾ' ਦੇ ਛੰਦ ੧੯੦੦, ੧੯੦੧ ਤੇ ੨੪੮੯ ਦੇ ਆਦਿ ਵਿਚ ॥

ਅ—ਕ੍ਰਿਸ਼ਨ ਜੁੱਧ ਜੋ ਹਉ ਕਹਯੋ ਅਤਿ ਹੀ ਸੰਗਿ ਸਨੇਹ ॥ ਜਿਹ ਲਾਲਚ ਇਹ ਮੈ ਰਚਯੋ ਮੋਹਿ ਵਹੈ ਬਰੁ ਦੇਹਿ ॥੧੮੮੯॥ ਪ:੪੯੫॥

ਪੂਰ ਰਹਯੋ ਸਿਗਰੇ ਜਗ ਮੈ ਅਬ ਲਉ ਹਰਿ ਕੋ ਜਸੁ ਲੋਕ ਸੁ ਗਾਵੈ ॥ ਸਿੱਧ ਮੁਨੀਸ੍ਰਰ ਈਸ੍ਰਰ ਬ੍ਰਹਮ ਅਜੌ ਬਲ ਕੋ ਗੁਨ ਬਯਾਸ ਸੁਨਾਵੈ ॥ ਅਤ੍ਰ ਪਰਾਸੁਰ ਨਾਰਦ ਸਾਰਦ ਸ੍ਰੀ ਸੁਕ ਸੇਸ ਨ ਅੰਤਹ ਪਾਵੈ ॥ ਤਾਕੋ ਕਬਿੱਤਨ ਮੈ ਕਬਿ ਸਯਾਮ ਕਹਯੋ ਕਹਿ ਕੈ ਕਬਿ ਕਉਨ ਰਿਝਾਵੈ ॥੧੯੦੨॥ ਪੰ: ੪੯੫॥

ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ ॥ ਅਵਰ ਬਾਸਨਾ ਨਾਹਿ ਪ੍ਰਭੁ ਧਰਮ ਜੁੱਧ ਕੇ ਚਾਇ ॥ ਆਦਿ (ਕ੍ਰਿਸ਼ਨ ਕਥਾ) (ੲ) ਤ੍ਰੁਪ੍ਰਸਾਦਿ ਕਰਿ ਗ੍ਰੰਥ ਸੁਧਾਰਾ॥ ਭੂਲ ਪਰੀ ਲਹੁ ਲੇਹੁ ਸੁਧਾਰਾ ॥੮੬੦॥ ਦੋਹਰਾ ॥ ਨੇਤ੍ਰ ਤੁੰਗ ਕੇ ਚਰਨ ਤਰਿ ਸੱਤਦ੍ਰਵ ਤੀਰ ਤਰੰਗ ॥ ਸ੍ਰੀ ਭਗਵਤ ਪੂਰਨ ਕੀਯੋ ਰਘੁਬਰ ਕਥਾ ਪ੍ਰਸੰਗ ॥੮੬੧॥ ਸਾਧ ਅਸਾਧ ਜਾਨਿਓ ਨਹੀਂ ਬਾਦ ਸੁਬਾਦ ਬਿਬਾਦ ॥ ਗ੍ਰੰਥ ਸਕਲ ਪੂਰਨ ਕੀਯੋ ਭਗਵਤ ਕ੍ਰਿਪਾ ਪ੍ਰਸਾਦ ॥੮੬੨॥ ਚਉਬੀਸ ਅਵਤਾਰਾਂ ਦੀ ਕਥਾ ਕਬਿ ਸਯਾਮ ਜੀ ਨੇ ਜਥਾ ਮਤਿ ਉਚਾਰੀ ਹੈ । ਰਘੁਬਰ ਕਥਾ ਇਸੇ ਕਥਾ ਦਾ ਇਕ (ਵੀਹਵਾਂ) ਅਧਿਆ ਹੈ । ਇਸ ਤਰ੍ਹਾਂ ਉਤਲੇ ਬਚਨ ਭੀ ਸਯਾਮ ਜੀ ਦੇ ਹੀ ਹਨ । ਪਰ ਅੰਤਲੇ ਦੋਹਰੇ ਵਿਚ ਕਵਿ ਸ਼੍ਰੋਮਣਿ ਆਪਣਾ ਅਸਲ ਨਾਮ ਗੋਬਿੰਦ ਜਾਂ (ਗੋਬਿੰਦ ਦਾਸ) ਦੱਸ ਰਹੇ ਹਨ

੧ ਜਿਹੜੀ ਗੱਲ ਖਾਸ ਧਿਆਨ ਮੰਗਦੀ ਹੈ ਉਹ ਇਹ ਹੈ ਕਿ ਆਪਨੇ ਆਪਣੀ ਕਥਾ ਦੇ ਚੌਧਵੇਂ ਅਧਿਆਏ ਵਿੱਚ ਕਵੀ ਜੀ ਨੇ (ਸੁੱਧ ਮਨੁ) ਨੂੰ ਆਪਣਾ ਗੁਰੂ ਅਤੇ ਸੁਧ ਮਨਸਾ ਨੂੰ ਗੁਰ-ਮਾਤ ਮੰਨਿਆ ਹੈ - ਜੈਸਾ ਕਿ ਮਨੂਆ ਗੁਰੁ ਮੁਰਿ ਮਨਸਾ ਮਾਈ । ਜਿਨਿ ਮੋਕਉ ਸੁਭ ਕ੍ਰਿਆ ਪੜਾਈ ॥

ਤਿਹ ਅਉਸਰ ਕੋ ਬਰਨਯੋ ਨਹੀ ਜਾਈ ॥ [੧]ਫੂਲ ਰਹੇ ਤਿਹ ਫੂਲ ਭਲੇ; ਪਿਖਿਯੇ ਜਿਹ ਰੀਝ ਰਹੇ ਸੁਰ ਰਾਈ ॥ ਤਉਨ ਸਮੈ ਸੁਖਦਾਇਕ ਥੀ ਰਿਤ; ਸ੍ਯਾਮ ਬਿਨਾ ਅਬ ਭੀ ਦੁਖਦਾਈ ॥੮੭੮॥ [੨]ਸ੍ਵੈਯਾ ॥ [ੳ]ਸ੍ਯਾਮ ਚਿਤਾਰ ਸਭੈ ਤਹ ਗ੍ਵਾਰਨ; ਸ੍ਯਾਮ[ਅ] ਕਹੈ ਜੁ ਹੁਤੀ ਬਡਭਾਗੀ ॥ ਤ੍ਯਾਗ ਦਈ ਸੁਧ ਅਉਰ ਸਭੈ ਹਰਿ ਬਾਤਨ ਕੇ ਰਸ ਭੀਤਰ ਪਾਗੀ ॥ [੩]ਏਕ ਗਿਰੀ ਧਰ ਹ੍ਵੈ ਬਿਸੁਧੀ; ਇਕ ਪੈ ਕਰੁਨਾ ਹੀ ਬਿਖੈ ਅਨੁਰਾਗੀ ॥ ਕੈ ਸੁਧ ਸ੍ਯਾਮ ਕੇ ਖੇਲਨ ਕੀ ਮਿਲ; ਕੈ ਸਭ ਗ੍ਵਾਰਨ ਰੋਵਨ ਲਾਗੀ[ੳ] ॥੮੭੯॥

[੪]ਇਤ ਗੋਪੀਅਨ ਕੋ ਬਿਲਾਪ ਪੂਰਨੰ ॥

### [੫]ਅਥ ਕਾਨ੍ਹ ਜੂ ਮੰਤ੍ਰ ਗਾਇਤ੍ਰੀ ਸੀਖਨ ਸਮੈ ॥ ਸ੍ਵੈਯਾ ॥[੬]

ਉਤ ਤੇ ਇਹ ਗ੍ਵਾਰਨਿ ਕੀ ਭੀ ਦਸਾ; ਇਤ ਕਾਨ੍ਹ ਕਥਾ ਭਈ ਤਾਹਿ ਸੁਨਾਊ ॥ ਲੀਪ ਕੈ ਭੂਮਹਿ ਗੋਬਰ ਸੋਂ ਕਬਿ ਸ੍ਯਾਮ ਕਹੈ ਸਭ ਪ੍ਰੋਹਿਤ ਗਾਊ ॥ [੭]ਕਾਨ੍ਹ ਬੈਠਾਇ ਕੈ, ਸ੍ਯਾਮ ਕਹੈ ਕਬਿ; ਪੈ ਗਰਗੈ ਸੁ ਪਵਿਤ੍ਰਹਿ ਠਾਊ ॥ ਮੰਤ੍ਰ ਗਾਇਤ੍ਰੀ ਕੋ ਤਾਹਿ ਦਯੋ ਜੋਊ ਹੈ ਭ੍ਰਗੀਆ ਧਰਨੀ ਧਰ ਨਾਊ ॥੮੮੦॥ ਸ੍ਵੈਯਾ ॥ [੮]ਡਾਰ ਜਨੇਊ ਸੁ ਸ੍ਯਾਮ ਗਰੈ ਫਿਰ ਕੈ ਤਿਹ ਮੰਤ੍ਰ ਸੁ ਸ੍ਰਉਨ ਮੈ ਦੀਨੋ ॥ ਸੋ ਸੁਨਿਕੈ ਹਰਿ ਪਾਇ ਪਰਯੋ; ਗਰਗੈ ਬਹੁ ਭਾਤਨ ਕੋ ਧਨ ਦੀਨੋ ॥ [੯]ਅਸ੍ਵ ਬਡੇ ਗਜਰਾਜ ਔ ਉਸਟ ਦਏ ਪਟ ਸੁੰਦਰ ਸਾਜ ਨਵੀਨੋ ॥ ਲਾਲ ਪਨੇ ਅਰੁ ਸਬਜ ਮਨੀ ਤਿਹ ਪਾਇ ਪਰਿਓ ਹਿਤ ਆਨੰਦ ਕੀਨੋ ॥੮੮੧॥ [੧੦]ਮੰਤ੍ਰ ਪਰੋਹਤ ਦੈ ਹਰਿ ਕੋ ਧਨੁ ਲੈ ਬਹੁਤੋ ਮਨ ਮੈ ਸੁਖੁ ਪਾਯੋ ॥ ਤ੍ਯਾਗ ਸਬੈ ਦੁਖ ਕੋ ਤਬਹੀ ਅਤਿਹੀ ਮਨ ਆਨੰਦ ਬੀਚ ਬਢਾਯੋ ॥ [੧੧]ਸੋ ਧਨ ਪਾਇ ਤਹਾਂ ਤੇ ਚਲਯੋ; ਚਲਿਕੈ ਅਪਨੇ ਗ੍ਰਹ ਭੀਤਰ ਆਯੋ ॥ ਸੋ ਸੁਨਿ ਮਿਤ੍ਰ ਪ੍ਰਸੰਨਿ ਭਏ; ਗ੍ਰਹ ਤੇ ਸਭ ਦਾਰਿਦ ਦੂਰਿ ਪਰਾਯੋ ॥੮੮੨॥

[੧੨]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸ਼ਨਾਵਤਾਰੇ ਸ੍ਰੀ ਕ੍ਰਿਸਨਿ ਜੂ ਕੋ ਗਾਇਤ੍ਰੀ ਮੰਤ੍ਰ ਸਿਖਾਇ, ਜਗਯੋ ਪਵੀਤ ਡਾਰਾ ਗਰੇ, ਧਿਆਇ ਸਮਾਪਤ ਮਸਤੁ ॥

### [੧੩]ਅਥ ਉਗ੍ਰਸੈਨ ਕੋ ਰਾਜ ਦੀਬੋ ॥ ਸ੍ਵੈਯਾ ॥[੧੪]

ਮੰਤ੍ਰ ਪਰੋਹਤ ਤੇ ਹਰਿ ਲੈ ਅਪਨੇ ਰਿਪ ਕੋ ਫਿਰ ਤਾਤ ਛਡਾਯੋ ॥ ਛੂਟਤ ਸੋ ਹਰਿ ਰੂਪੁ ਨਿਹਾਰਕੈ ਆਇਕੈ ਪਾਇਨ ਸੀਸ ਝੁਕਾਯੋ ॥ [੧੫]ਰਾਜੁ ਕਹਯੋ ਹਰਿ ਕੌਂ ਤੁਮ ਲੇਹੁ ਜੂ ਸੋ ਨ੍ਰਿਪ ਕੈ ਜਦੁਰਾਇ ਬੈਠਾਯੋ ॥ ਆਨੰਦ ਭਯੋ ਜਗ ਮੈ ਜਸ ਭਯੋ ਹਰਿ ਸੰਤਨ ਕੋ ਦੁਖੁ ਦੂਰਿ ਪਰਾਯੋ ॥੮੮੩॥ [੧੬]ਕਾਨ੍ਹ ਜਬੈ ਰਿਪ ਕੋ ਬਧ ਕੈ; ਰਿਪ ਤਾਤ ਕੋ ਰਾਜ

---

ੳ. ਜੇ ਕਿਸੇ ਭਗਤੀ ਦਾ ਅੰਗ ਸਮਝਦਾ ਹੈ ਤਾਂ ਪ੍ਰਮ ਗੁਰਦੇਵ ਜੀ ਇਹ ਭਗਤੀ ਕਰਨ ਲਈ ਸਫਲ ਨੁਸਖਾ ਪ੍ਰਭੂ ਦੇ ਗੁਣ ਗਾਉਣਾ ਹੀ ਦਸਦੇ ਹਨ ਇਹੋ ਹੀ ਗ੍ਰਹਿਸਥ ਜੋਗ ਹੈ ਜੋ ਪੁਰਸ਼ ਗ੍ਰਹਿਸਤ ਵਿਚ ਰਹਿੰਦਾ ਹੋਇਆ ਵੀ ਕਰੁ ਸਕਦਾ ਹੈ । ਆਦਿ ਬਾਣੀ ਤਾਂ ਗੁਣ ਗਾਉਣ ਲਈ ਅਨੇਕਾਂ ਹੀ ਥਾਂ ਪ੍ਰੇਰਨਾ ਕਰਦੀ ਹੈ, ਲੋੜ ਹੈ ਇਸ ਨੂੰ ਵਿਚਾਰ ਨਾਲ ਪੜ੍ਹਨ ਦੀ :—ਜੈਸਾ ਕਿ

੧—ਗੁਣ ਕੀ ਸਾਂਝ ਸੁਖੁ ਊਪਜੈ ਸਚੀ ਭਗਤਿ ਕਰੇਨ ॥ ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨ ॥੨੬॥ ਪ: ੭੫੬॥ ਮ:੩॥

੨—ਬ੍ਰਹਮਾਦਿਕ ਸਿਵ ਛੰਦ ਮੁਨੀਸੁਰ ਰਸਕਿ ਰਸਕਿ ਠਾਕੁਰ ਗੁਨ ਗਾਵਤ ॥ ਪੰ:-1੩੮੮ ॥ਮ:੫॥

੩—ਸੁਰ ਸਿਧ ਗਣ ਗੰਧਰਬ ਮੁਨਿ ਜਨ ਗੁਣ ਅਨਿਕ ਭਗਤੀ ਗਾਇਆ ॥ਪੰ: ੨੪੯॥ਮ:੫॥

੪—ਗੁਣ ਗੋਪਾਲ ਉਚਾਰੁ ਰਸਨਾ ਸਦਾ ਗਾਈਐ ਅਨ ਦਿਨੋ ॥ ਪੰ:੨੮੪॥ਮ:੫॥

੫—ਸਾ ਵਡ ਭਾਗਣਿ ਸਦਾ ਸੁਹਾਗਣਿ ਰਾਮ ਨਾਮ ਗੁਣ ਚੀਨੇ ॥ਪੰ:੭੮੨॥ਮ:੫॥

੬—ਗੁਣ ਗੋਪਾਲ ਗਵਹੁ ਨਿਤ ਸਖੀਹੋ ਸਗਲ ਮਨੋਰਥ ਪਾਏ ਰਾਮ ॥ਪੰ:॥੭੮੨॥

ਜਿਸਦਾ ਰੂਪਕ ਦ੍ਰਿਸ਼ਟਾਤ ਦੇ ਕੇ ਸੀਨ ਪੇਸ਼ ਕਰਦੇ ਹੋਇ ਸ੍ਰੀ ਦਸਮੇਸ਼ ਜੀ ਨਿਚੋੜ ਕੱਢਕੇ ਹਰਿ ਦੇ ਗੁਣ ਗਾਉਣ ਦੀ ਅਹਿਮੀਅਤ ਦੱਸਦੇ ਹਨ ਕਿ ਹਰ ਪ੍ਰਮੇਸ਼ਰ ਅਤੇ ਗੁਰ ਪ੍ਰਮੇਸ਼ਰ ਦੇ ਇਸ ਤਰ੍ਹਾਂ ਸੱਚੇ ਦਿਲੋਂ ਗੁਣ ਗਾਉਣੇ ਚਾਹੀਦੇ ਹਨ ਜਿਵੇਂ ਸੱਚੇ ਦਿਲੋਂ ਪ੍ਰੇਮ ਪੂਰਵਕ ਆਸ਼ਾਵਾਂ ਤ੍ਰਿਸ਼ਨਾਵਾਂ, ਮਨਸ਼ਾ ਤੇ ਲੋਭ ਮੋਹ ਤੋਂ ਰਹਿਤ ਹੋ ਕੇ, ਕ੍ਰੋਧ ਦੇ ਉਤੇ ਕਾਬੂ ਪਾ ਕੇ ਇਕ ਚਿਤ ਹੋ ਕੇ ਆਪਣੇ ਪ੍ਰੀਤਮ ਸ੍ਰੀ ਕ੍ਰਿਸ਼ਨ ਜੀ ਦੇ ਗੁਣ ਗੋਪੀਆਂ ਨੇ ਗਾਏ ਸਨ। ਜੋ ਅਨਨ ਵਿਛੋੜੇ ਤੇ ਵੈਰਾਗ ਦਾ ਵਾਚਕ ਦ੍ਰਿਸ਼ ਹੈ, ਜੇ ਕਰ ਸਾਡੀ ਜੀਵ ਰੂਪੀ ਆਤਮਾ ਇਸ ਤੋਂ ਸੱਖਣੀ ਹੈ ਤਾਂ ਆਦਿ ਬਾਣੀ ਦਾ ਫੁਰਮਾਣ ਹੈ ਕਿ ਇਹੋ ਹੀ ਨਾਮ ਜਪਣ ਦਾ ਠੀਕ ਢੰਗ ਹੈ ਜੋ ਇਹ ਢੰਗ ਨਹੀਂ ਜਾਣਦਾ ਉਹ ਨਾਮ ਤੋਂ ਸੱਖਣਾ ਜੀਵਨ ਕਿਸੇ ਕੰਮ ਦਾ ਨਹੀਂ :—

(ਬਾਕੀ ਪੰਨਾ ੧੮੩ ਤੇ)

੧. ਉਸ ਵੇਲੇ ਫੁੱਲ ਬੜੇ ਸੁੰਦ੍ਰ ਖਿੜ ਰਹੇ ਸਨ ਜਿਨ੍ਹਾਂ ਨੂੰ ਵੇਖ ਕੇ ਦੇਵਤਿਆਂ ਦਾ ਰਾਜਾ ਇੰਦ੍ਰ ਵੀ ਖੁਸ਼ ਹੁੰਦਾ ਸੀ। ਉਹ ਸਮਾਂ ਸਾਡੇ ਲਈ ਸੁਖਦਾਜਕ ਸੀ ਉਹ ਰੁਤ ਪਰ ਹੁਣ ਸਯਾਮ ਤੋਂ ਬਿਨਾਂ ਦੁਖਦਾਈ ਰੁੱਤ ਹੋ ਗਈ ਹੈ ॥੮੭੮॥

੨. ਸ੍ਵੈਯਾ॥ ਸਯਾਮ ਦੀ ਯਾਦ ਵਿਚ ਉਸ ਦੇ ਹੀ ਧਯਾਨ ਵਿੱਚ ਸਯਾਮ ਕਬੀ ਜੀ ਕਹਿੰਦੇ ਹਨ ਕਿ ਗੋਪੀਆਂ ਲੱਗੀਆਂ ਹੋਈਆਂ ਹਨ ਜੋ ਵਡੇ ਭਾਗਾਂ ਵਾਲੀਆਂ ਹਨ। ਹੋਰ ਸਾਰੀਆਂ ਹੀ ਵਿਚਾਰਾਂ ਛੱਡ ਦਿੱਤੀਆਂ ਹਨ ਹਰਿ ਦੇ ਗੁਣ ਯਾਦ ਕਰਨ ਵਿਚ ਇਸੇ ਰਸ ਵਿਚ ਪੈ ਗਈਆਂ ਹਨ।

੩. ਕੋਈ ਬਹਿਬਲ ਹੋ ਕੇ ਧਰਤੀ ਗਿਰ ਪਈ, ਕੋਈ ਉਸ ਦੇ ਵਿਛੋੜੇ ਦੇ ਦੁੱਖ ਵਿਚ ਰੁਦਨ ਕਰਨ ਲੱਗ ਗਈ। ਜਾਂ ਤਾਂ ਸਯਾਮ ਦੇ ਨਾਲ ਮਿਲਕੇ ਖੇਲਣ ਦੀ ਯਾਦ ਸੀ ਜਾਂ ਫਿਰ ਸਾਰੀਆਂ ਗੋਪੀਆਂ ਰੋਣ ਲੱਗ ਜਾਂਦੀਆਂ ਸਨ ॥੮੭੯॥

੪. ਇਥੇ ਹੀ ਗੋਪੀਆਂ ਦੇ ਵਰਲਾਪ ਦੀ ਕਥਾ ਸਮਾਪਤ ਹੈ।

---

੫. ਹੁਣ ਕ੍ਰਿਸ਼ਨ ਜੀ ਦੁਨੀਆਵੀ ਰਾਜਸੀ ਤੇ ਧਾਰਮਿਕ ਰਸਮਾ ਗਾਇਤ੍ਰੀ ਮੰਤ੍ਰ ਆਦਿਕ ਕਰਦੇ ਹਨ ॥

੬. ਸ੍ਵੈਯਾ ॥ ਉਧਰ ਬ੍ਰਿਜ ਵਿਚ ਤਾਂ ਗੋਪੀਆ ਦੀ ਇਹ ਦਸ਼ਾ ਸੀ। ਇਧਰ ਮਥਰਾ ਵਿਚ ਕ੍ਰਿਸ਼ਨ ਜੀ ਦੀ ਕਥਾ ਕਵੀ ਜੀ ਕਹਿੰਦੇ ਹਨ ਕਿ ਮੈਂ ਸੁਣਾਉਂਦਾ ਹਾਂ ਜੋ ਉਥੇ ਹੋਈ। ਘਰ ਦੇ ਵਿਚ ਗੋਹਾ ਮਿੱਟੀ ਫੇਰਕੇ ਲਿਪਕੇ ਉਸ ਸਮੇਂ ਅਨੁਸਾਰ ਸੁੱਚਾ ਕੀਤਾ ਅਤੇ ਪਿੰਡ ਦੇ ਸਾਰੇ ਪ੍ਰੋਹਤ ਬ੍ਰਾਹਮਣ ਬੁਲਾ ਲਏ।

੭. ਕਵੀ ਸਯਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੂੰ ਸ਼ੁਧ ਕੀਤੀ ਥਾਂ ਤੇ ਗਰਗ ਪ੍ਰੋਹਤ ਨੇ ਬੈਠਾ ਲਿਆ। ਗਾਇਤ੍ਰੀ ਮੰਤ੍ਰ ਦੇਣ ਦੀ ਰਸਮ ਅਦਾ ਕੀਤੀ। ਜਿਸਨੂੰ ਸਾਰੀ ਧਰਤੀ ਦਾ ਭੋਗਣ ਵਾਲਾ ਨਾਉਂ ਕਹੀਦਾ ਹੈ ॥ ੮੮੦॥

੮. ਸ੍ਵੈਯਾ ॥ ਉਸ ਦੇ ਗਲੇ ਵਿਚ ਜਨੇਊ ਪਾ ਦਿੱਤਾ ਤੇ ਗਾਇਤ੍ਰੀ ਮੰਤ੍ਰ ਕੰਨ ਵਿਚ ਪੜ ਦਿੱਤਾ। ਜਿਸ ਨੂੰ ਸੁਣਕੇ ਕ੍ਰਿਸ਼ਨ ਜੀ ਨੇ ਗਰਗ ਪ੍ਰੋਹਤ ਦੇ ਪੈਰਾਂ ਵਿਚ ਨਮਸਕਾਰ ਕੀਤੀ ਤੇ ਬਹੁਤ ਤਰ੍ਹਾਂ ਦਾ ਉਸ ਨੂੰ ਧਨ ਮਾਲ ਦਿੱਤਾ।

੯. ਬਹੁਤ ਸਾਰੇ ਘੋੜੇ ਹਾਥੀ ਅਤੇ ਊਠ ਰੇਸ਼ਮੀ ਬਸਤਰ ਨਵੇਂ ਸੁੰਦਰ ਸਾਜ ਆਦਿ ਦਾਨ ਦਿੱਤੇ। ਹੋਰ ਲਾਲ, ਪੰਨੇ ਹਰੀਆਂ ਮਣੀਆਂ ਦੇ ਕੇ ਪ੍ਰੋਹਤ ਦੇ ਪੈਰੀਂ ਹੱਥ ਲਾਇਆ ਤੇ ਖੁਸ਼ੀ ਮਨਾਈ ॥੮੮੧॥

੧੦. ਪ੍ਰੋਹਤ ਨੇ ਮੰਤ੍ਰ ਦੇ ਕੇ ਇਵਜਾਨੇ ਵਿਚ ਬਹੁਤ ਸਾਰਾ ਧੰਨ ਪਾ ਕੇ ਮਨ ਵਿਚ ਬਹੁਤ ਪ੍ਰਸੰਨ ਹੋ ਗਿਆ। ਪ੍ਰੋਹਤ ਦੇ ਸਾਰੇ ਦੁਖ ਭੁਲ ਗਏ ਉਸੇ ਵੇਲੇ ਮਨ ਦੇ ਵਿਚ ਉਸਦੇ ਬਹੁਤ ਸੁਖ ਵਧ ਗਿਆ।

੧੧. ਪ੍ਰੋਹਤ ਉਹ ਧਨ ਪਾ ਕੇ ਉਥੋਂ ਚਲਕੇ ਆਪਣੇ ਘਰ ਵਿਚ ਆ ਗਿਆ। ਜਿਸਨੂੰ ਸੁਣ ਕੇ ਪ੍ਰੋਹਤ ਦੇ ਸਾਕ ਸਨਬੰਧੀ ਤੇ ਮਿਤ੍ਰ ਸਭ ਖੁਸ਼ ਹੋ ਗਏ, ਘਰ ਦਾ ਸਾਰਾ ਦਲਿੱਦਰ ਦੂਰ ਹੋ ਗਿਆ ॥੮੮੨॥

੧੨. ਇਥੇ ਹੀ ਸਮਾਪਤ ਹੁੰਦਾ ਹੈ ਭਾਗਵਤ ਦੇ ਦਸਮ ਸੰਕੰਧ ਪੁਰਾਣ ਜੋ ਬਚਿਤ੍ਰ ਨਾਟਕ ਗ੍ਰੰਥ ਵਿਚ ਅੰਕਤ ਹੈ ਕ੍ਰਿਸ਼ਨਾਵਤਾਰ। ਸ੍ਰੀ ਕ੍ਰਿਸ਼ਨ ਜੀ ਨੂੰ ਗਾਇਤ੍ਰੀ ਮੰਤ੍ਰ ਦੀ ਸਿਖਯਾ ਤੇ ਜਨੇਊ ਦਾ ਪਾਉਣਾ ਗਲੇ ਵਿਚ। ਸ਼ੁਭ ਸਮੇਂ ਧਿਆਇ ਸਮਾਪਤ ਹੈ।

---

੧੩. ਹੁਣ ਕ੍ਰਿਸ਼ਨ ਜੀ ਨੇ ਆਪਣੇ ਵੈਰੀ ਕੰਸ ਦੇ ਪਿਤਾ ਉਗ੍ਰਸੈਨ ਨੂੰ ਰਾਜ ਤਿਲਕ ॥

੧੪. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਪ੍ਰੋਹਤ ਕੋਲੋਂ ਮੰਤ੍ਰ ਲਿਆ ਅਤੇ ਆਪਣੇ ਬੈਰੀ ਕੰਸ ਨੂੰ ਮਾਰਕੇ ਫੇਰ ਉਸਦੇ ਪਿਤਾ ਉਗ੍ਰਸੈਨ ਨੂੰ ਕੰਸ ਦੀ ਕੈਦ ਵਿਚੋਂ ਨਿਕਲਦੇ ਹੀ ਕ੍ਰਿਸ਼ਨ ਜੀ ਨੂੰ ਰੱਬ ਦਾ ਰੂਪ ਜਾਣਕੇ ਉਸ ਦੇ ਪੈਰਾਂ ਤੇ ਸਿਰ ਝੁਕਾਇਆ ਅਤੇ ਕਿਹਾ ਹਰਿ ਨੂੰ

੧੫. ਕਿ ਰਾਜ ਤੂੰ ਹੀ ਕਰ ਪਰ ਕ੍ਰਿਸ਼ਨ ਜੀ ਨੇ ਰਾਜ ਗੱਦੀ ਦੇ ਉੱਤੇ ਆਪ ਨਾ ਬੈਠ ਕੇ ਪਿਤਾ ਉਗ੍ਰਸੈਨ ਨੂੰ ਹੀ ਬਿਠਾਇਆ। ਜਿਸ ਰਸਮ ਨੂੰ ਵੇਖਕੇ ਸਾਰੇ ਜਗਤ ਵਿਚ ਖੁਸ਼ੀ ਹੋ ਗਈ ਅਤੇ ਕ੍ਰਿਸ਼ਨ ਜੀ ਦਾ ਜਸ ਵਧ ਗਿਆ ਸੰਤਾਂ ਦੇ ਦੁਖ ਦੂਰ ਹੋ ਗਏ ॥੮੮੩॥

੧੬. ਕ੍ਰਿਸ਼ਨ ਜੀ ਨੇ ਜਦੋਂ ਵੈਰੀ ਨੂੰ ਮਾਰ ਕੇ ਉਸੇ ਵੈਰੀ ਦੇ ਪਿਤਾ ਨੂੰ ਰਾਜ ਮੁੜਕੇ ਫੇਰ ਦਿੱਤਾ।

---

☛ *(ਪੰਨਾ ੧੮੨ ਦੀ ਬਾਕੀ)*

(ੳ) ਲਾਜ ਮਰੈ ਜੋ ਨਾਮੁ ਨ ਲੇਵੈ ॥ ਨਾਮ ਵਿਹੂਨ ਸੁਖੀ ਕਿਉ ਸੋਵੈ ॥ ਭਾਵ ਕਿ ਉਸ ਨੂੰ ਤਾਂ ਸ਼ਰਮ ਨਾਲ ਹੀ ਮਰ ਜਾਣਾ ਚਾਹੀਦਾ ਹੈ ਜੋ ਹਰਿ ਦੇ ਗੁਣ ਗਾਉਣ ਵਾਲਾ ਸਿਮਰਨ ਛੱਡ ਕੇ ਸੁਖ ਦੀ ਨੀਂਦੇ ਸੌਂਦਾ ਤੇ ਉੱਚੀ ਪਦਵੀ ਦੀ ਚਾਹ ਕਰਦਾ ਹੈ :—

ਅ—ਤੀਰਥਿ ਨਾਇ ਕਹਾ ਸੁਚਿ ਸੈਲੁ ॥ ਮਨ ਕਉ ਵਿਆਪੈ ਹਉਮੈ ਮੈਲੁ ॥ ਕੋਟ ਕਰਮ ਬੰਧਨ ਕਾ ਮੂਲੁ ॥ ਹਰਿ ਕੇ ਭਜਨੁ ਬਿਨ ਬਿਰਥਾ ਪੂਲੁ ॥ ਹਰਿ ਦੀ ਸਿਮ੍ਰਤੀ ਬਿਨਾ ਇਹ ਸਾਰੇ ਕਰਮ ਧਰਮ ਤੀਰਥ ਆਦਿ ਘਾਹ, ਫੂਸ ਦਾ ਪੂਲਾ ਹਨ ਜੋ ਸੜ ਕੇ ਸੁਆਹ ਹੋ ਜਾਣਗੇ, ਜਿਵੇਂ ਆਪੁ ਖਾਧੇ ਬਿਨਾ ਭੁਖ ਨਹੀਂ ਮਿਟਦੀ, ਰੋਗ ਦੇ ਹਟੇ ਬਿਨਾਂ ਪੀੜ ਨਹੀਂ ਜਾਂਦੀ, ਜਿਵੇਂ ਪਾਠ ਤਾਂ ਪਾਠੀ ਕਰ ਗਿਆ ਪਰ ਸਾਨੂੰ ਗਿਆਨ ਕੋਈ ਨਹੀਂ ਹੋਇਆ। ਫੇਰ ਸਾਡੇ ਹਿਰਦੇ ਵਿਚ ਵੈਰਾਗ ਤੇ ਬਾਣੀ ਦਾ ਵਾਸਾ ਕਿਵੇਂ ਹੋ ਸਕਦਾ ਹੈ ?

ੲ—ਕਾਮ ਕ੍ਰੋਧ ਲੋਭ ਮੋਹਿ ਬਿਆਪਿਆ ॥ ਜਿਨਿ ਪ੍ਰਭਿ ਕੀਨਾ ਸੋ ਪ੍ਰਭੁ ਨਹ ਜਾਪਿਆ ॥੩॥ ਧਨੁ ਧਨੁ ਸਾਧ ਧੰਨੁ ਹਰਿ ਨਾਉ ॥ ਆਠ ਪਹਰ ਕੀਰਤਨੁ ਗੁਣ ਗਾਉ॥ ਧਨੁ ਹਰਿ ਭਗਤਿ ਧੰਨੁ ਕਰਣਹਾਰ ॥ ਸਰਣਿ ਨਾਨਕ ਪ੍ਰਭ ਪੁਰਖ ਅਪਾਰ ॥੪॥ ਪੰ: ੧੧੪੯॥ ਮ: ੫॥

ਇਕ ਵਾਰੀ ਜੱਲਣ ਜੱਟ ਹਰਿਦਵਾਰ ਦੀ ਯਾਤ੍ਰਾ ਤੇ ਚਲਾ ਗਿਆ ਤੇ ਸੰਤ ਮੰਡਲੀ ਰਾਤ ਨੂੰ ਵਿਖਾਵੇ ਮਾਤ੍ਰ ਭਜਨ ਗਾ ਰਹੇ ਸਨ ਉਸ ਵੇਲੇ ਜਲਣ ਜੀ ਅਨੰਦ ਨਾਲ ਟਿਕ ਕੇ ਸੌਂ ਜਾਂਦੇ। ਜਿਸ ਲਈ ਉਹਨਾਂ ਤੋਂ ਪੁਛਿਆ ਗਿਆ ਕਿ ਤੁਸੀਂ ਭਗਤ ਰੂਪ ਦਿਸਦੇ ਹੋ ਫੇਰ ਕੀਰਤਨ ਸਮੇਂ ਸੌਂ ਕਿਉਂ ਜਾਂਦੇ ਹੋ। ਜਲਣ ਜੀ ਆਪਣੇ ਆਤਮ ਵਿਸ਼ਵਾਸ ਤੇ ਉਹਨਾਂ ਦੇ ਗਾਉਣ ਰੂਪ ਵਿਚ ਗੀਤ ਗਾਉਣ ਦਾ ਉੱਤਰ ਦਿੰਦੇ ਹਨ ਕਿ ਭਾਈ ਜਾਗਦੇ ਤਾਂ ਚੋਰ ਵੀ ਹਨ ਅਤੇ ਮੂੰਹ ਤੋਂ ਭੌਂਕਦੇ ਤਾਂ ਕੁੱਤੇ ਵੀ ਬਹੁਤ ਨੇ ਪਰ ਹਿਰਦੇ ਦੀ ਅੰਦਰਲੀ ਸੱਚੀ ਪ੍ਰੇਮ ਲਗਨ ਤੋਂ ਬਿਨਾਂ ਤੁਹਾਡੇ ਨਾਲੋਂ (ਸਖੀਏ ਮੇਰੀ ਨੰਦ ਭਲੀ) ਜਿਸ ਲਈ ਮੈਂ ਆਪਣੇ ਕ੍ਰਿਸ਼ਨ ਨੂੰ ਜੱਫੀ ਪਾ ਕੇ ਸੌਂ ਜਾਂਦਾ ਹਾਂ ਜੇ ਦਿਲ ਦੀ ਸੱਚੀ ਲਗਨ ਨਹੀਂ ਤਾਂ, ਜਾਗੇ ਚੋਰ ਤੇ ਭੌਂਕੇ ਕੁੱਤਾ ॥ ਜਲਣ ਜੱਫੀ ਪਾਇ ਰਬ ਨਾਲ ਸੁੱਤਾ ॥ ਨਿੱਕੇ ਹੁੰਦਿਆਂ ਢੱਗੇ ਚਾਰੇ, ਵੱਡੇ ਹੋਏ ਹਲ ਵਾਹਿਆ ॥ ਬੁੱਢੇ ਹੋਏ ਫੇਰੀ ਮਾਲਾ ਰੱਬ ਦਾ ਉਲਾਮਾ ਲਾਹਿਆ ॥
ਵੱਡਾ ਕਿੱਕਰ ਵੱਢ ਕੇ ਜਪ ਮਾਲ ਬਣਾਇਆ। ਉੱਚੇ ਡਿੱਬੇ ਬੈਠਕੇ ਠਾਹ-ਠਾਹ ਵਜਾਇਆ। ਲੋਕਾਂ ਦੀਆਂ ਜਪ ਮਾਲੀਆਂ, ਜੱਲਣ ਦਾ ਜਪ ਮਾਲ।
ਸਾਰੀ ਉਮਰ ਜਪੇਂਦਿਆਂ ਇਕ ਨ ਖੁੱਥਾ ਬਾਲ।

ਕਿਧੋ ਫਿਰਿ ਦੀਨੋ ॥ [੧]ਦੇਤ ਉਦਾਰ ਸੁ ਜਿਉ ਦਮਗੇ; ਤਿਹ ਕੋ ਇਮ ਕੈ ਫੁਨ ਰੰਚ ਨ ਲੀਨੋ[ੳ] ॥ [੨]ਮਾਰ ਕੈ ਸਤ੍ਰੁ ਅਭੇਖ ਕਰੇ ਸੁ ਦੀਯੋ ਸਭ ਸੰਤਨ ਕੇ ਸੁਖ ਜੀ ਨੋ॥ ਅਸਤ੍ਰਨਿ ਕੀ ਬਿਧਿ ਸੀਖਨ ਕੋ; ਕਬਿ ਸਯਾਮ, ਹਲੀ ਮੁਸਲੀ ਮਨ ਕੀਨੋ ॥੮੮੪॥

[੩]ਇਤ ਰਾਜਾ ਉਗ੍ਰਸੈਨ ਕੋ ਰਾਜ ਦੀਬੋ ਧਿਆਇ ਸੰਪੂਰਨੰ ॥

[੪]ਅਥ ਧਨਖ ਬਿਦਿਆ ਸੀਖਨ ॥ ਸ੍ਵੈਯਾ ॥

[੫]ਆਇਸ ਪਾਇ ਪਿਤਾ ਤੇ ਦੋਊ ਧਨ ਸੀਖਨ ਕੀ ਬਿਧਿ ਕਾਜ ਚਲੇ ॥ ਜਿਨ ਕੇ ਮੁਖਿ ਸੀ ਸਮ ਚੰਦ੍ਰ ਪ੍ਰਭਾ ਜੋਊ ਬੀਰਨ ਤੇ ਬਰਬੀਰ ਭਲੇ ॥ [੬]ਗੁਰ ਪਾਸ ਸੰਦੀਪਨ ਕੇ ਤਬਹੀ ਦਿਨ ਥੋਰਨਿ ਮੈ ਭਏ ਜਾਇ ਖਲੇ ॥ ਜਿਨਹੂੰ ਕੁਪਿ ਕੈ ਮੁਰ ਨਾਮ ਮਰਯੋ ਜਿਨਹੂੰ ਛਲ ਸੋ ਬਲਰਾਜ ਛਲੇ ॥੮੮੫॥ ਸ੍ਵੈਯਾ ॥ [੭]ਚਉਸਠ ਦਿਵਸ ਮੈ, ਸਯਾਮ ਕਹੈ; ਸਭਹੀ ਤਿਹ ਤੇ ਬਿਧ ਸੀਖ ਸੁ ਲੀਨੀ ॥ ਪੈਸਠਵੈ ਦਿਨ ਪ੍ਰਾਪਤ ਭੇ ਗੁਰ ਸੋ ਉਠ ਕੈ ਬਿਨਤੀ ਇਹ ਕੀਨੀ ॥ [੮]ਤਉ ਗੁਰ ਪੂਛ ਕਿਧੌ ਤ੍ਰੀਯ ਤੇ ਸੁਤਹੂੰ ਕੀ ਸੁ ਬਾਤ ਪੈ ਮਾਂਗ ਕੈ ਲੀਨੀ ॥ ਸੋ ਸੁਨਿ ਸ੍ਰਉਨਨ ਬੀਚ ਦੁਹੂ; ਜੋਊ ਵਾਹਿ ਕਹੀ, ਤਿਹ ਕੋ ਸੋਈ ਦੀਨੀ ॥੮੮੬॥ ਸ੍ਵੈਯਾ ॥ [੯]ਬੀਰ ਬਡੇ ਰਥ ਬੈਠ ਦੋਊ ਚਲਿਕੈ ਤਟ ਸੋ ਨਦੀਆ ਪਤ ਆਏ ॥ ਤਾਹੀ ਕੋ ਰੂਪੁ ਨਿਹਾਰਤ ਹੀ ਬਚਨਾ ਤਿਨ ਸੀਸ ਝੁਕਾਇ ਸੁਨਾਏ ॥ [੧੦]ਏਕ ਬਲੀ ਇਹ ਬੀਚ ਰਹੈ ਨਹੀ ਜਾਨਤ ਹੈ ਤਿਨ ਹੂੰ ਕਿ ਚੁਰਾਏ ॥ ਸੋ ਸੁਨਿ ਬੀਚ ਧਸੇ ਜਲ ਕੇ; ਕਰਿ ਕੋਪ ਦੁਹੂੰ ਮਿਲਿ ਸੰਖ ਬਜਾਏ ॥੮੮੭॥ [੧੧]ਬੀਚ ਧਸੇ ਜਲ ਕੇ ਜਬਹੀ ਇਕ ਰੂਪ ਭਯਾਨਕ ਦੈਤ ਨਿਹਾਰਯੋ ॥ ਦੇਖਤ ਹੀ ਤਿਹ ਕੋਪ ਭਰੇ ਗਹਿ ਆਯੁਧ ਪਾਨ ਘਨੋ ਰਨ ਪਾਰਯੋ ॥ [੧੨]ਜੁੱਧੁ ਭਯੋ ਦਿਨ ਬੀਸ ਤਹਾਂ ਤਿਹ ਕੌ ਜਸ ਪੈ ਕਬਿ ਸਯਾਮ ਉਚਾਰਯੋ ॥ ਜਿਉ ਮ੍ਰਿਗਰਾਜ ਮਰੈ ਮ੍ਰਿਗ ਕੋ; ਤਿਮ ਸੋ ਕੁਪ ਕੈ ਜਦੁਬੀਰ ਪਛਾਰਯੋ ॥੮੮੮॥ [੧੩]ਇਤ ਦੈਤ ਬਧਹ॥ ਸ੍ਵੈਯਾ ॥ [੧੪]ਮਾਰਕੈ ਰਾਕਸ ਕੋ ਤਬਹੀ ਤਿਹਕੇ ਉਰ ਤੇ ਹਰਿ ਸੰਖ ਨਿਕਾਰਯੋ ॥ ਬੇਦਨ ਕੀ ਜਿਹ ਤੇ ਧੁਨਿ ਹੋਵਤ ਕਾਢ ਲੀਯੋ ਸੋਊ ਜੋ ਰਿਪੁ ਮਾਰਯੋ ॥ [੧੫]ਤਉ ਹਰਿ ਜੂ ਮਨ ਆਨੰਦ ਕੈ ਸੁਤ ਸੂਰਜ ਕੇ ਪੁਰ ਮੋ ਪਗ ਧਾਰਯੋ ॥ ਸੋ ਲਖਕੈ ਹਰਿ ਪਾਇੰ ਪਰਯੋ ਮਨ ਕੋ ਸਭ ਸੋਕ ਬਿਦਾ ਕਰਿ ਡਾਰਯੋ ॥੮੮੯॥ [੧੬]ਸੂਰਜ ਕੇ ਸੁਤ ਮੰਡਲ ਮੈ ਜਦੁਨੰਦਨ ਟੇਰ ਕਹਯੋ ਮੁਖ ਸੋਂ ॥ ਮੋ ਗੁਰ ਕੋ ਸੁਤ ਹਿਯਾਂ ਨ ਕਹੂੰ ਇਹ ਭਾਂਤ ਕਹਯੋ ਸੁ ਕਿਧੌ ਜਮ ਸੋਂ ॥ [੧੭]ਜਮ ਐਸੇ ਕਹਯੋ, ਨ ਫਿਰੈ ਜਮ ਲੋਕ ਤੇ; ਦੇਵਨ ਕੇ ਫੁਨ ਆਇਸ ਸੋਂ ॥ ਤਬਹੀ ਹਰਿ ਦੇਹੁ ਕਹਯੋ ਕਰਿ ਫੇਰਨ ਪੰਡਿਤ ਬਾਮਨ

ੳ. ਮਹਾਂਪੁਰਸ਼ਾਂ ਦੇ ਜੀਵਨ ਦੇ ਇਕ-ਇਕ ਕਦਮ ਤੋਂ ਇਕ-ਇਕ ਨੁਕਤੇ ਤੋਂ ਸਿਖਿਆ ਪ੍ਰਾਪਤ ਹੁੰਦੀ ਹੈ ਬਾਬਰ ਜਿਹੇ ਨਾਦਰ ਜਿਹੇ ਅਨੇਕਾਂ ਜਰਵਾਣੇ ਹੋਏ ਜਿਨ੍ਹਾਂ ਨੇ ਰਾਜ ਗੱਦੀ ਹਾਸਲ ਕਰਨ ਲਈ ਸੈਂਕੜੇ ਨਹੀਂ ਹਜ਼ਾਰਾਂ ਨਹੀਂ ਲੱਖਾਂ ਜੀਵਨ ਮਿੱਧ ਕੇ ਮੌਤ ਦੀ ਗੋਦ ਵਿਚ ਸੁਲਾ ਦਿਤੇ । ਲਾਖੋ ਮਾਤਾਵਾਂ ਦੇ ਪੁਤ੍ਰ, ਲੱਖਾਂ ਇਸਤ੍ਰੀਆਂ ਦੇ ਸੁਹਾਗ ਮਿੱਟੀ ਵਿਚ ਮਿਲਾ ਦਿਤੇ । ਆਬਾਦੀਆਂ ਭਾਹੀਆਂ ਅੱਗਾਂ ਲਾਈਆਂ ਬਰਬਾਦੀਆਂ ਕੀਤੀਆਂ । ਆਪਣੀ ਰਾਜ ਗੱਦੀ ਦੀ ਹਵਸ ਬਦਲੇ । ਉਦਾਹਰਣ ਦੇਈਏ ਤਾਂ ਅਨੇਕਾਂ ਹਨ । ਪਰ ਹਾਥੀ ਦੀ ਪੈੜ ਵਿਚ ਸਾਰੀਆਂ ਹੀ ਸਮੋ ਜਾਂਦੀਆ ਹਨ । ਔਰੰਗਜ਼ੇਬ ਨੇ ਭਾਈ ਕਤਲ ਕੀਤੇ ਪਿਤਾ ਨੂੰ ਕੈਦ ਹੀ ਨਹੀਂ ਕੀਤਾ ਰੋਟੀ ਪਾਣੀ ਤੋਂ ਵੀ ਤਰਸਾ ਤਰਸਾ ਕੇ ਖ਼ਤਮ ਕਰ ਦਿੱਤਾ ਕਾਹਦੇ ਵਾਸਤੇ ਰਾਜ ਗੱਦੀ ਦੀ ਹਵਸ ਪੂਰੀ ਕਰਨ ਲਈ । ਪਰ ਇਧਰ ਰਾਮ ਚੰਦਰ ਦੂਜੇ ਸ਼ਬਦਾਂ ਵਿਚ ਵਿਸ਼ਨੂੰ ਦੇ ਅੰਸ਼ ਨੇ ਜਾਨ ਹੂਲਵੀ ਲੜਾਈ ਲੜੀ ਟੱਕਰ ਕਿਸੇ ਮਾਮੂਲੀ ਬੰਦੇ ਨਾਲ ਨਹੀਂ ਸੀ ਜੋ ਮਰਦਾਨਗੀ ਦੇ ਜੌਹਰਾਂ ਦੁਆਰਾ ਰਾਵਣ ਨੂੰ ਮਾਰਕੇ ਲੰਕਾ ਜਿੱਤੀ ਤੇ ਆਪਣਾ ਵਚਨ ਸਫਲ ਕਰਨ ਹਿਤ ਭਭੀਸ਼ਨ ਨੂੰ ਦੇਣ ਵੇਲੇ ਜਰਾ ਜਿੰਨਾ ਵੀ ਮੋਹ ਨਹੀਂ ਕੀਤਾ । ਉਸੇ ਵਿਸ਼ਨੂੰ ਦੇ ਅਵਤਾਰ ਕ੍ਰਿਸ਼ਨ ਜੀ ਨੇ ਇਕ ਉਦਾਹਰਣ ਕਾਇਮ ਕਰ ਵਿਖਾਈ । ਮਾਤਾ ਦੇਵਕੀ ਪਿਤਾ ਵਾਸਦੇਵ ਨੂੰ ਅਠਾਈ ਤੀਹ ਸਾਲ ਦੀ ਲਮੀਆ ਜ਼ੰਜੀਰਾਂ ਵਿਚੋਂ ਬਾਹਰ ਕੱਢ ਕੇ ਅਹਿਸਾਨ ਨਹੀਂ ਜਤਾਇਆ ਉਸਦਾ ਪਹਿਲਾ ਆਪਣਾ ਰਾਜ ਤੋ ਕੰਸ ਨਾਲ ਬੇਓੜਕੀ ਜਦੋ ਜਹਿਦ ਅਨੇਕਾਂ ਸੂਰਵੀਰ ਜੋਧਿਆਂ ਨਾਲ ਟੱਕਰ ਲੈ ਕੇ ਕੰਸ ਦਾ ਜਿਤਿਆ ਹੋਇਆ ਵੀ ਸ੍ਰੀ ਵਾਸਦੇਵ ਪਿਤਾ ਦੇ ਹਵਾਲੇ ਕਰ ਦਿਤਾ ਜਿਸ ਦੀ ਗਵਾਹੀ ਅਰਧ ਬਾਣੀ ਐਉਂ ਸਾਬਤ ਦਿੰਦੀ ਹੈ :-

ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥ ਪੰ: ੯੯੫॥ਮ: ੪॥

ਅੱਜ ਕੀ ਹੋ ਰਿਹਾ ਹੈ ਮਾਤਾ ਪਿਤਾ ਨੂੰ ਜਿਉਂਦੇ ਜੀਅ ਉਸ ਦੀ ਜਾਇਦਾਦ ਤੋਂ ਖਾਰਜ ਕੀਤਾ ਜਾਂਦਾ ਹੈ ਕਤਲ ਕੀਤਾ ਜਾਂਦਾ ਹੈ ਚੋਰੀ ਰਜਿਸਟਰੀਆਂ

(ਬਾਕੀ ਪੰਨਾ ੧੮੫ ਤੇ)

੧. ਉਹ ਇਹ ਮਿਸਾਲ ਪੇਸ਼ ਕਰ ਰਿਹਾ ਸੀ ਕਿ ਜਿਵੇਂ ਕੋਈ ਉਦਾਰ ਦਿਲ ਕਿਸੇ ਨੂੰ ਇਕ ਦਮੜੀ ਦਾਨ ਕਰ ਰਿਹਾ ਹੋਵੇ ਅਤੇ ਮਨ ਦੇ ਵਿਚ ਜਰਾ ਜਿਨਾਂ ਵੀ ਮਾਣ ਜਾਂ ਅਹਿਸਾਨ ਦੀ ਗੱਲ ਨਾ ਆਵੇ ।

੨. ਵੈਰੀਆਂ ਨੂੰ ਮਾਰਕੇ ਨਾਸ ਕਰ ਦਿੱਤਾ ਅਤੇ ਸਾਰੇ ਸੰਤਾਂ ਨੂੰ ਸੁਖ ਬਖਸ਼ ਦਿੱਤਾ ਭਾਵ ਸੰਤਾਂ ਦਾ ਜੀਵਣ ਸੁਖੀ ਕਰ ਦਿੱਤਾ। ਕਬੀ ਸਯਾਮ ਜੀ ਕਹਿੰਦੇ ਹਨ ਕਿ ਹੁਣ ਕ੍ਰਿਸ਼ਨ ਜੀ ਤੇ ਬਲ ਰਾਮ ਨੇ ਅਸਤ੍ਰ ਬਿਦਿਆ ਸਿਖਣ ਲਈ ਮਨ ਬਣਾਇਆ ॥੮੮੪॥ ਬਿਨਾਂ ਕਿਸੇ ਅਸਤ੍ਰ-ਬਸਤ੍ਰ ਤੋਂ ਦੁਸ਼ਟਾਂ ਦਾ ਨਾਸ ਕੀਤਾ ।

੩. ਇਵੇਂ ਹੀ ਰਾਜਾ ਉਗ੍ਰਸੈਨ ਨੂੰ ਮੁੜ ਕੇ ਰਾਜ ਦੇਣ ਦਾ ਧਿਆਇ ਪੂਰਾ ਹੁੰਦਾ ਹੈ ।

---

੪. ਕ੍ਰਿਸ਼ਨ ਜੀ ਤੇ ਬਲਰਾਮ ਨੇ ਧਨੁਖ ਬਿਦਿਆ ਸਿਖਣ ਲਈ ਜਾਣਾ।

੫. ਸ੍ਵੈਯਾ ॥ ਪਿਤਾ ਬਾਸਦੇਵ ਤੋਂ ਆਗਿਆ ਲੈ ਕੇ ਦੋਵੇਂ ਭਾਈ ਧਨੁੱਖ ਵਿਦਿਆ ਸਿੱਖਣ ਲਈ ਚਲੇ ਹਨ । ਜਿਨ੍ਹਾਂ ਦੇ ਮੁਖ ਚੰਦ ਦੇ ਪਰਭਾਉ ਵਾਲਾ ਹੈ ਜਿਹੜੇ ਸੂਰਮਿਆਂ ਤੋਂ ਵੀ ਵੱਡੇ ਤੇ ਚੰਗੇ ਸੂਰਮੇ ਹਨ ।

੬. ਸੰਦੀਪਨ ਗੁਰੂ ਦੇ ਪਾਸ ਥੋੜੇ ਦਿਨ੍ਹਾਂ ਵਿਚ ਹੀ ਜਾ ਕੇ ਖੜੇ ਹੋ ਗਏ । ਜਿਸ ਨੇ ਕ੍ਰੋਧ ਕਰਕੇ ਮੁਰਾ ਦੈਂਤ ਨੂੰ ਮਾਰਿਆ ਸੀ । ਜਿਸ ਨੇ ਧੋਖੇ ਨਾਲ ਰਾਜੇ ਬਲ ਨੂੰ ਛਲ ਲਿਆ ਸੀ ॥੮੮੫॥

੭. ਸ੍ਵੈਯਾ ॥ ਸ੍ਰੀ ਸਿਯਾਮ ਜੀ ਕਹਿੰਦੇ ਹਨ ਕਿ ਚੌਂਹਠਾਂ ੬੪ ਦਿਨਾਂ ਵਿਚ ਸਾਰੀਆਂ ਹੀ ਬਿਧੀਆਂ ਉਹਨਾਂ ਨੇ ਸਿੱਖ ਲਈਆਂ। ਜਦੋਂ ਪੈਂਹਠਵਾਂ ਦਿਨ ਆਇਆ ਤਾਂ ਉਠ ਕੇ ਗੁਰੂ ਅੱਗੇ ਬੇਨਤੀ ਕੀਤੀ ਇਹ ਕਿ ਮੇਰੇ ਕੋਲੋਂ ਗੁਰੂ ਦੱਛਣਾ ਲਵੋ ਜੋ ਕਹੋ ਮੈਂ ਦੇਵਾਂ ।

੮. ਤਦ ਗੁਰੂ ਨੇ ਆਪਣੀ ਇਸਤ੍ਰੀ ਨੂੰ ਪੁੱਛਿਆ ਕਿ ਕੀ ਮੰਗੀਏ, ਉਸ ਨੇ ਕਿਹਾ ਕਿ ਜਿਹੜੇ ਸਾਡੇ ਪੁਤ੍ਰ ਦਰਿਆ ਰੋੜਕੇ ਲੈ ਗਿਆ ਹੈ ਉਹ ਮੰਗ ਸੋ ਉਹੀ ਗੁਰੂ ਸੰਦੀਪਨ ਨੇ ਮੰਗ ਲਏ। ਗੁਰੂ ਦੀ ਮੰਗ ਕੰਨਾਂ ਵਿਚ ਸੁਣ ਕੇ ਜੋ ਉਸ ਨੇ ਮੰਗਿਆ ਉਹੋ ਕੁਝ ਉਸ ਨੂੰ ਦਿੱਤਾ ॥੮੮੬॥

੯. ਸ੍ਵੈਯਾ ॥ ਦੋਵੇਂ ਬੜੇ ਜੋਧੇ ਰਥ ਦੇ ਉਪਰ ਸਵਾਰ ਹੋ ਕੇ ਦੋਵੇਂ ਚਲਕੇ ਨਦੀਆਂ ਪਤਿ (ਸਮੁੰਦ੍ਰ) ਦੇ ਕਿਨਾਰੇ ਤੇ ਸਮੁੰਦਰ ਨੇ ਉਹਨਾਂ ਦਾ ਰੂਪ ਵੇਖਦੇ ਹੀ ਪਹਿਚਾਣ ਕੇ ਸੀਸ ਨਿਵਾ ਕੇ ਬਚਨ ਕਰਕੇ ਸੁਣਾਇਆ ਕਿ ਮੇਰੇ

੧੦. ਅੰਦਰ ਇਕ ਬਲਵਾਨ ਜੋਧਾ ਰਹਿੰਦਾ ਹੈ ਮੈਨੂੰ ਪਤਾ ਤਾਂ ਨਹੀਂ ਪਰ ਹੋ ਸਕਦਾ ਹੈ ਉਹ ਰਿਸ਼ੀ ਦੇ ਪੁਤ੍ਰ ਉਸਨੇ ਚੁਰਾ ਲਿਆਂਦੇ ਹੋਣ । ਸੋ ਉਸਦੀ ਇਹ ਗੱਲ ਸੁਣਕੇ ਸਮੁੰਦ੍ਰ ਦੇ ਵਿਚ ਚਲੇ ਗਏ ਦੋਹਾਂ ਭਰਾਵਾਂ ਨੇ ਕ੍ਰੋਧ ਵਿਚ ਆ ਕੇ ਜੁਧ ਦਾ ਬਿਗਲ ਬਜਾ ਦਿੱਤਾ ॥੮੮੭॥

੧੧. ਜਦੋਂ ਪਾਣੀ ਦੇ ਵਿਚ ਗਏ ਤਾਂ ਅੱਗੇ ਜਾ ਕੇ ਇਕ ਬੜੇ ਭਯਾਨਕ ਰੂਪ ਵਾਲਾ ਦੈਂਤ ਵੇਖਿਆ । ਵੇਖਦੇ ਹੀ ਉਸਨੂੰ ਪ੍ਰਭੂ ਨੇ ਹਥਿਆਰ ਪਕੜ ਲਏ ਹੱਥਾਂ ਵਿਚ ਤੇ ਘੋਰ ਜੁੱਧ ਕਰਨਾ ਅਰੰਭ ਦਿੱਤਾ ।

੧੨. ਉਥੇ ਵੀਹ ਦਿਨ ਜੁੱਧ ਹੁੰਦਾ ਰਿਹਾ । ਜਿਸ ਦਾ ਜਸ ਕਵੀ ਸ਼ਯਾਮ ਜੀ ਨੇ ਵਰਨਣ ਕੀਤਾ ਹੈ । ਜਿਵੇਂ ਸ਼ੇਰ ਜਾ ਕੇ ਹਿਰਨ ਨੂੰ ਮਾਰ ਦਿੰਦਾ ਹੈ ਤਿਵੇਂ ਹੀ (ਕ੍ਰੋਧ ਕਰਕੇ) ਜਾਦਵ ਜੋਧੇ ਕ੍ਰਿਸ਼ਨ ਜੀ ਨੇ ਇਸ ਨੂੰ ਮਾਰ ਦਿੱਤਾ ॥੮੮੮॥

੧੩. ਦੈਂਤ ਦਾ ਮਾਰ ਦੇਣੇ ਦਾ ਪ੍ਰਸੰਗ ਪੂਰਾ ਹੋਇਆ ॥

੧੪. ਸ੍ਵੈਯਾ ॥ ਉਸੇ ਵੇਲੇ ਦੈਂਤ ਨੂੰ ਮਾਰਕੇ ਉਸਦੇ ਅੰਦਰ ਪੇਟ ਵਿਚੋਂ ਇਕ ਸੰਖ ਕੱਢਿਆ । ਜਿਸ ਦੇ ਵਿਚੋਂ ਵੇਦਾਂ ਦੇ ਮੰਤਰਾਂ ਦੀ ਆਵਾਜ ਨਿਕਲਦੀ ਸੀ ਸੋ ਉਹ ਸੰਖ ਕੱਢ ਲਿਆ । ਉਸ ਦੇ ਪੇਟ ਵਿਚੋਂ ਜਿਹੜਾ ਵੈਰੀ ਦੈਂਤ ਮਾਰਿਆ ਸੀ ।

੧੫. ਉਸਨੂੰ ਮਾਰ ਕੇ ਹਰਿ ਜੀ ਨੇ ਪ੍ਰਸੰਨ ਹੋ ਕੇ ਸੂਰਜ ਦੇ ਪੁਤ੍ਰ (ਜਮਰਾਜ) ਧਰਮਰਾਜ ਦੀ ਪੁਰੀ ਵਿਚ ਜਾ ਪੈਰ ਪਾਇ । ਜੋ ਹਰਿ ਨੂੰ ਆਇਆ ਵੇਖਕੇ ਧਰਮਰਾਜ ਹਰਿ ਦੇ ਚਰਨਾਂ ਤੇ ਆ ਪਿਆ ਠੀਕ ਹੈ ਮਨ ਵਿਚ ਇਤਨਾ ਖੁਸ਼ ਹੋਇਆ ਕਿ ਸਾਰੇ ਦੁੱਖ ਭੁਲ ਗਿਆ ॥੮੮੯॥

੧੬. ਜਿਸ ਵੇਲੇ ਧਰਮਰਾਜ ਨੂੰ ਉਸ ਦੇ ਮੰਡਲ ਵਿਚ ਜਾ ਕੇ ਸ੍ਰੀ ਕ੍ਰਿਸ਼ਨ ਜੀ ਨੇ ਮੁਖ ਵਿਚੋਂ ਬੋਲ ਕੇ ਕਿਹਾ । ਕੀ ਮੇਰੇ ਗੁਰੂ ਦੇ ਪੁਤ੍ਰ ਐਥੇ ਨਹੀਂ ਹਨ ਕਿਤੇ ਐਸ ਤਰ੍ਹਾਂ ਜਮ ਰਾਜ ਨੂੰ ਜਾ ਕੇ ਕਿਹਾ ਅੱਗੋਂ ਜਮਰਾਜ ਨੇ ਇਹ ਜੁਆਬ ਦਿੱਤਾ

੧੭. ਕਿ ਮੈਨੂੰ ਦੇਵਤਿਆਂ ਦੀ ਆਗਯਾ ਹੈ ਕਿ ਜਮਲੋਕ ਤੋਂ ਕਿਸੇ ਨੂੰ ਵਾਪਸ ਨਹੀਂ ਕਰਨਾ । ਤਦ ਹਰਿ ਨੇ ਕਿਹਾ ਕਿ ਵਾਪਸ ਕਰੋ - ਬ੍ਰਾਂਹਮਣ ਦੇ ਪੁਤ੍ਰਾਂ ਨੂੰ ॥੮੯੦॥

---

(ਪੰਨਾ ੧੮੪ ਦੀ ਬਾਕੀ)

ਫੁਟਦੀਆ ਹਨ । ਜਾਇਦਾਦ ਕਬਜੇ ਕਰ ਕੇ ਘਰੋਂ ਕੱਢ ਦਿਤਾ ਜਾਂਦਾ ਹੈ । ਅਨੇਕਾਂ ਮਾਤਾ ਪਿਤਾ ਪੁਤਰਾਂ ਦੇ ਹੱਥੋਂ ਰੋਟੀ ਪਾਣੀ ਤੋਂ ਤਰਸ ਕੇ ਮਰ ਰਹੇ ਹਨ ।

ਪਾਠਕ ਜਨ ਫੈਸਲਾ ਕਰਨ ਕਿ ਔਰੰਗਜ਼ੇਬ ਬਨਣਾ ਹੈ ਜਾਂ ਕ੍ਰਿਸ਼ਨ । ਕ੍ਰਿਸ਼ਨ ਦੇ ਟੱਲ ਸਾਰੇ ਜਗਤ ਵਿਚ ਥਾਂ ਥਾਂ ਖੜਕਦੇ ਹਨ ਤੇ ਔਰੰਗੇ ਨੂੰ ਕੋਈ ਦੀਨੀਂ ਵੀ ਯਾਦ ਨਹੀਂ ਕਰਦਾ । ਪਰ ਕ੍ਰਿਸ਼ਨ ਜੀ ਬਾਰੇ ਆਦਿ ਬਾਣੀ ਐਂਵੇ ਤਕ ਉਪਮਾਤ ਵਿਚਾਰ ਪ੍ਰਗਟ ਕਰਦੀ ਹੈ ।

ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥ ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥ਪੰ: ੧੩੯੦॥ ਕਬਿ ਕਲ ॥ ਜਿਸ ਦਾ ਭਾਵ ਹੈ ਕਿ ਜਿਹੜੀ ਜੋਤਿ ਸਤਿਜੁਗ ਤੋਂ ਚਲਕੇ ਕਲਿਯੁਗ ਦੇ ਵਿਚ ਗੁਰ ਨਾਨਕ ਤੋਂ ਅਗੋਂ ਗੁਰੂ ਗੋਬਿੰਦ ਸਿੰਘ ਜੀ ਮਹਾਨ ਮਾਰਗਾਂ ਵਿਚ ਕੰਮ ਕਰਦੀ ਚਲੀ ਆਈ ਹੈ ਉਸ ਦੇ ਕ੍ਰਿਸ਼ਨ ਦੀ ਜੋਤਿ ਵਿਚ ਕੋਈ ਭੇਦ ਨਹੀਂ । ਸ੍ਰੀ ਦਸਮੇਸ਼ ਜੀ ਨਾ ਰਾਮ ਚੰਦਰ ਦੀ ਉਪਮਾ ਕਰਦੇ ਹਨ। ਕ੍ਰਿਸ਼ਨ ਦੀ ਜੋਤਿ ਵਿਚ ਕੋਈ ਭੇਦ ਨਹੀ । ਸ੍ਰੀ ਦਸਮੇਸ਼ ਜੀ ਨਾ ਰਾਮ ਚੰਦਰ ਦੀ ਉਪਮਾ ਕਰਦੇ ਹਨ ਨਾ ਕ੍ਰਿਸ਼ਨ ਦੀ ਉਹ ਇਸ ਜੋਤਿ ਦੀ ਉਪਮਾ ਕਰ ਰਹੇ ਹਨ । ਜੋ ਸਾਰੇ ਪੀਰ ਫਕੀਰ ਤੇ ਗੁਰੂ ਅਵਤਾਰਾਂ ਤੇ ਦੇਵੀ ਦੇਵਤਿਆਂ ਵਿਚ ਜਗਮਗ ਜਗ ਮਗ ਕਰਦੀ ਹੋਈ ਜਗ ਮਗਾ ਰਹੀ ਤੇ ਚਲ ਰਹੀ ਹੈ ।

ਜਿਥੋਂ ਤਕ ਗੋਪ ਤੇ ਗੋਪੀਆਂ ਦੇ ਬਿਰਹਾ ਵੈਰਾਗ ਦੀ ਕਲਪਣਾ ਤੇ ਕਈ ਵੀਰ ਕੋਈ ਇਸਨੂੰ ਇਸ਼ਕ ਮਜਾਜੀ ਨਾਲ ਜੋੜਦਾ ਹੈ ਕੋਈ ਮਿਥ ਕਹਿੰਦਾ ਹੈ । ਜਦਕਿ ਨਾ ਇਹ ਮਿਥ ਹੈ ਅਰ ਨਾ ਹੀ ਇਹ ਇਸ਼ਕ ਮਜਾਜੀ ਦੀ ਅੰਸ਼ ਹੈ । ਇਹ ਆਤਮਾ ਤੇ ਪ੍ਰਮ ਆਤਮਾ ਦੇ ਵਿਛੋੜੇ ਦਾ ਇਕ ਸੋਜ ਹੈ— ਜੋ ਹਮੇਸ਼ਾਂ ਹੀ ਜਦ ਤੋਂ ਜਗਤ ਵਜੂਦ ਵਿਚ ਆਇਆ ਹੈ ਉਦੋਂ ਤੋਂ ਹੀ ਜਸ ਤੇ ਗੁਣ ਗਾਂਗ ਰੂਹਾਂ ਦੀ ਖੁਰਾਕ ਬਣਕੇ ਸਦੀਵ ਕਾਲ ਤੋਂ ਚਲਿਆ ਆ ਰਿਹਾ ਹੈ ਅਤੇ ਅੰਤ ਕਾਲ ਤਕ ਚਲਦਾ ਜਾਏਗਾ ।

ਆਉ ਆਪਣੇ ਘਰ ਦੇ ਕੌਲ ਦੇ ਇਤਿਹਾਸ ਵੱਲ ਝਾਤ ਮਾਰੀਏ ਗੁਰੂ ਅੰਗਦ ਦੇਵ ਜੀ ਆਪਣੇ ਕੁਲਮ ਦੇ ਭਾਈ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਗੱਦੀ ਤੇ ਬਿਠਾ ਕੇ ਜੋਤੀ ਸਰੂਪ ਵਿਚ ਲੀਨ ਹੋ ਗਏ ਤੇ ਸੰਗਤਾਂ ਗੁਰੂ ਨਾਨਕ ਰੂਪ ਜਾਣਕੇ ਗੁਰੂ ਅਮਰਦਾਸ ਦੇ ਚਰਨਾਂ ਵਿਚ ਪੁੱਜ ਕੇ ਆਪਣੀ ਗੁਰੂ ਦਰਸ਼ਨਾਂ ਦੀ ਆਤਮ ਭੁਖ ਦੀ ਤ੍ਰਿਪਤੀ ਕਰਦੀਆ ਹਨ । ਸ਼ਾਮ ਦਾ ਦਿਵਾਨ ਖਡੂਰ ਸਾਹਿਬ ਸੱਜਿਆ ਹੋਇਆ ਹੈ ਸੰਗਤਾਂ ਚੜ੍ਹਾਵੇ ਚੜ੍ਹਾਉਂਦੀਆਂ ਤੇ ਦਰਸ਼ਨ ਕਰਕੇ ਹਰਿ ਜਸ ਸੁਣਕੇ ਕ੍ਰਿਤਾਰਥ ਹੋ ਰਹੀਆਂ ਹਨ । ਪਰ ਕੁਝ ਕਰਮਕਾਂਡੀ ਲੋਕ ਜੋ ਇਸ ਸ਼ਾਂਤ ਮੰਡਲ ਨੂੰ ਵੇਖ ਕੇ ਜਰ ਨਹੀਂ ਸਕਦੇ ਚੁੱਕ-ਚੱਲ ਕਰਕੇ ਅੱਗ ਬਾਲ ਕੇ ਸੇਕਣ ਦਾ ਯਤਨ ਕਰਦੇ ਹਨ । ਦੂਜੇ ਤ੍ਰਿਸ਼ (ਮਾਇਆ ਐਸੀ ਠਗਨੀ) ਕਹੀ ਜਾਂਦੀ ਹੈ ਜੋ ਜੀਵ ਦੇ ਮੁਕਤ ਮਾਰਗ ਵਿਚ ਅੜਾ ਖੜ ਹੋ ਕੇ ਖਲੋ ਜਾਂਦੀ ਹੈ । ਦਾਤੂ ਜੀ ਗੋਇੰਦਵਾਲ ਵਿਚ ਪੁਜੇ ਹੋਏ ਸਨ ਜੋ ਗੁਰੂ ਅਮਰਦਾਸ ਜੀ ਸਮਾਧ ਸਥਿਤ ਗੱਦੀ ਤੇ ਸਮਾਧ ਸਥਿਤ ਹੋ ਰਹੇ ਸਨ । ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਦਾਤੂ ਜੀ ਦੇ ਮਨ ਵਿਚ ਈਰਖਾ ਦੀ ਅਗਨ ਜਗ ਪਈ । ਇਹ ਗੱਦੀ ਉਪਰ ਬੈਠਣ ਦਾ ਅਮਰੂ ਜੋ ਸਾਡਾ ਦਾਸ ਸੀ ਤੇ ਗੱਦੀ ਮੇਰੇ ਬਾਪ ਦੀ ਜੋ ਮੇਰੀ ਵਰਾਸਤ ਹੈ । ਇਹ ਕੌਣ ਹੋਇਆ ਗੱਦੀ ਤੇ ਬੈਠਣ ਵਾਲਾ । ਇਹੋ ਜਿਹੀਆ ਵਿਚਾਰਾਂ ਕਰਕੇ ਤੱਤੇ ਤਵੇ ਤੇ ਠੰਡਾ ਪਾਣੀ ਆ ਪਿਆ ਤੇ ਕੰਬਕੇ ਗੁਰੂ ਜੀ ਦੇ ਲੱਤ ਮਾਰ ਦਿੱਤੀ ਅਤੇ ਗੱਦੀ ਤੋਂ ਹੇਠਾਂ ਸੁੱਟ ਕੇ ਉਪਰ ਆਪ ਬੈਠ ਗਿਆ । ਗੁਰੂ ਅਮਰਦਾਸ ਜੀ ਬਿਨਾ ਕਿਸੇ ਨੂੰ ਦੱਸੇ ਬਾਹਰ ਨਿਕਲੇ ਤੇ ਦਾਤੂ ਆਪਣੇ ਹੰਕਾਰ ਵਿਚ ਇਹ ਕਹਿਕੇ ਗੱਦੀ ਦਾ ਮਾਲਿਕ ਮੈਂ ਅਤੇ ਸੰਗਤਾਂ ਦਾ ਮਾਲਿਕ ਮੈਂ ਤੂੰ ਕੌਣ ਹੈਂ ਗੁਰੂ ਬਣਨ ਵਾਲਾ ? ਚਲੇ ਜਾਉ ਏਥੋਂ । ਗੱਦੀ ਦਾ ਮਾਲਿਕ ਆ ਗਿਆ ਹੈ । ਤੇਰਾ ਐਥੇ ਬੈਠਣ ਦਾ ਹੁਣ ਕੋਈ ਕੰਮ ਨਹੀਂ ।

(ਬਾਕੀ ਪੰਨਾ ੧੮੬ ਤੇ)

ਕੋ ਸੁਤ ਸੋਂ ॥੯੯੦॥ ਸ੍ਵੈਯਾ ॥ [੧]ਜਮ ਆਇਸ ਪਾਇ ਕਿਧੌ ਹਰਿ ਤੇ; ਹਰਿ ਕੇ ਸੋਊ ਪਾਇਨ ਆਨ ਲਗਾਯੋ ॥ ਲੈ ਤਿਨ ਕੌਂ ਜਦੁਰਾਇ ਚਲਯੋ; ਅਤ ਹੀ ਅਪਨੇ ਮਨ ਮੈ ਸੁਖ ਪਾਯੋ ॥ [੨]ਲਿਆਇਕੈ ਤਾਹੀ ਕੌ ਪੈ ਸੰਗ ਕੈ; ਗੁਰ ਪਾਇਨ ਊਪਰ ਸੀਸ ਝੁਕਾਯੋ ॥ ਹੋਇ ਬਿਦਾ ਤਬਹੀ ਗੁਰ ਤੇ; ਕਬਿ ਸਯਾਮ ਕਹੈ, ਅਪੁਨੇ ਪੁਰ ਆਯੋ ॥੯੯੧॥ ਦੋਹਰਾ ॥ ਮਿਲੇ ਆਇਕੈ ਕੁਟੰਬ ਕੋ ਅਤਿ ਹੀ ਹਰਖ ਬਢਾਇ ॥ ਸੁਖ ਤਿਹ ਕੌਂ ਪ੍ਰਾਪਤ ਭਯੋ ਚਿਤਵਨ ਗਈ ਪਰਾਇ ॥੯੯੨॥

ਇਤ ਧਨਖ ਸੀਖ, ਗੁਰ ਕੋ ਪੁਤ੍ਰ ਲਿਆਇ ਦੀਏ ਸਮਾਪਤ ॥

[੪]॥ ਅਥ ਊਧੋ ਬ੍ਰਿਜ ਭੇਜਾ ॥ ਸ੍ਵੈਯਾ ॥[੫]

ਸੋਵਤ ਹੀ ਇਹ ਚਿੰਤ ਕਰੀ ਬ੍ਰਿਜ ਬਾਸਨ ਸਿਉ ਇਹ ਕਾਰਜ ਕੱਈਯੈ ॥ ਪ੍ਰਾਤ ਭਏ ਤੇ ਬੁਲਾਇਕੈ ਊਧਵ ਭੇਜ ਕਹਯੋ ਤਿਹ ਠਉਰਹਿ ਜੱਈਯੈ ॥ [੬]ਗ੍ਵਾਰਨਿ ਜਾਇ ਸੰਤੋਖ ਕਰੈ; ਸੁ ਸੰਤੋਖ ਕਰੈ ਹਮਰੀ ਧ੍ਰਮ ਮੱਈਯੈ ॥ ਯਾ ਤੇ ਨ ਬਾਤ ਭਲੀ ਕਛੂ ਅਉਰ ਹੈ; ਮੋਹਿ ਬਿਬੇਕਹਿ ਕੋ ਝਗਰੱਈਯੈ ॥੯੯੩॥ ਸ੍ਵੈਯਾ ॥ [੭]ਪ੍ਰਾਤ ਭਏ ਤੇ ਬੁਲਾਇਕੈ ਊਧਵ ਪੈ ਬ੍ਰਿਜ ਭੂਮਹਿ ਭੇਜ ਦਯੋ ਹੈ ॥ ਸੋ ਚਲਿ ਨੰਦ ਕੇ ਧਾਮ ਗਯੋ ਬਤੀਯਾਂ ਕਹਿ ਸੋਕ ਅਸੋਕ ਭਯੋ ਹੈ ॥ [੮]ਨੰਦ ਕਹਯੋ ਸੰਗਿ ਊਧਵ ਕੇ ਕਬਹੂੰ ਹਰਿ ਜੀ ਮੁਹਿ ਚਿੱਤ ਕਯੋ ਹੈ ॥ ਯੌ ਕਹਿ ਕੈ ਸੁਧ ਸਯਾਮਹਿ ਕੈ ਧਰਨੀ ਪਰ ਸੋ ਮੁਰਝਾਇ ਪਯੋ ਹੈ ॥੯੯੪॥ [੯]ਜਬ ਨੰਦ ਪਰਯੋ ਗਿਰ ਭੂਮ ਬਿਖੈ ਤਬ ਯਾਹਿ ਕਹਯੋ ਜਦੁਬੀਰ ਅਏ ॥ ਸੁਨਿਕੈ ਬਤੀਯਾਂ ਉਠ ਠਾਢ ਭਯੋ ਮਨ ਕੇ ਸਭ ਸੋਕ ਪਰਾਇ ਗਏ ॥ [੧੦]ਉਠਿਕੈ ਸੁਧਿ ਸੋ ਇਹ ਭਾਂਤ ਕਹਯੋ ਹਮ ਜਾਨਤ ਊਧਵ ਪੇਚ ਕਏਉ ॥ ਤਜ ਕੈ ਬ੍ਰਿਜ ਕੋ ਪੁਰ ਬੀਚ ਗਏ ਫਿਰਕੈ ਬ੍ਰਿਜ ਮੈ ਨਹੀ ਸਯਾਮ ਅਏ ॥੯੯੫॥[੧੧] ਸਯਾਮ ਗਏ ਤਜਿ ਕੈ ਬ੍ਰਿਜ ਕੋ; ਬ੍ਰਿਜ ਲੋਗਨ ਕੋ ਅਤਿ ਹੀ ਦੁਖੁ ਦੀਨੋ ॥ ਊਧਵ ਬਾਤ ਸੁਨੋ ਹਮਰੀ ਤਿਹਕੇ ਬਿਨੁ ਭਯੋ ਹਮਰੋ ਪੁਰ ਹੀਨੋ ॥ [੧੨]ਦੈ ਬਿਧਿਨੈ ਹਮਰੇ ਗ੍ਰਹ ਬਾਲਕ ਪਾਪ ਬਿਨਾ ਹਮ ਤੇ ਫਿਰਿ ਛੀਨੋ ॥ ਯੌਂ ਕਹਿ ਸੀਸ ਝੁਕਾਇ ਰਹਯੋ ਬਹੁ ਸੋਕ ਬਢਯੋ ਅਤਿ ਰੋਦਨ ਕੀਨੋ ॥੯੯੬॥ ਸ੍ਵੈਯਾ ॥ [੧੩]ਕਹਿਕੈ ਇਹ ਬਾਤ ਪਰਯੋ ਧਰਿ ਪੈ; ਉਠ ਫੇਰ ਕਹਯੋ ਸੰਗ ਊਧਵ ਇਉ ॥ ਤਜਿਕੈ ਬ੍ਰਿਜ ਸਯਾਮ ਗਏ ਮਥੁਰਾ ਹਮ ਸੰਗ ਕਹੋ ਅਬ ਕਾਰਨਿ ਕਿਉ ॥ [੧੪]ਤੁਮਰੇ ਅਬ ਪਾਇੰ ਲਗੋ ਉਠਕੈ ਸੁ ਭਈ ਬਿਰਥਾ ਸੁ ਕਹੋ ਸਭ ਜਿਉ ॥ ਤਿਹਤੇ ਨਹੀ ਲੇਤ ਕਛੂ ਸੁਧਿ ਹੈ ਮੁਹਿ ਪਾਪ ਪਛਾਨ ਕਛੂ ਰਿਸ ਸਿਉ ॥੯੯੭॥

1. ਪਾਠਾਂਤਰ-ਦੱਈਯੈ ।

(ਪੰਨਾ ੧੮੫ ਦੀ ਬਾਕੀ)

ਦਾਤੂ ਜੀ ਦੇ ਇਹ ਬੋਲ ਸੁਣਕੇ ਜਦ ਕਿ ਸੂਰਜ ਡੁੱਬ ਚੁੱਕਾ ਸੀ ਅਤੇ ਹਨੇਰਾ ਚੌਕੜੀਆਂ ਭਰਦਾ ਅੱਗੇ ਵਧ ਰਿਹਾ ਸੀ ਪਰ ਗੁਰੂ ਜੀ ਰਾਤ ਦੇ ਹਨੇਰੇ ਵਿਚ ਘੋੜੀ ਲੈ ਕੇ ਗੋਇੰਦਵਾਲ ਇਕ ਕੱਚੇ ਕੋਠੇ ਵਿਚ ਦਰਵਾਜਾ ਬੰਦ ਕਰਕੇ ਆਪਣੇ ਪ੍ਰੀਤਮ ਦੀ ਯਾਦ ਵਿਚ ਮਨ ਜੋੜ ਕੇ ਸਮਾਧੀ ਸਥਿਰ ਹੋ ਗਏ ਤੇ ਘੋੜੀ ਖੁੱਲੀ ਛੱਡ ਦਿੱਤੀ ਜੋ ਆਪਣੇ ਸਥਾਨ ਤੇ ਆ ਪਹੁੰਚੀ ।

ਉਧਰ ਸੰਗਤਾਂ ਨੇ ਦਾਤੂ ਜੀ ਨੂੰ ਸਤਿਗੁਰੂ ਦਾ ਪੁਤਰ ਜਾਣਕੇ ਕਿਹਾ ਤਾਂ ਕੁਝ ਨਹੀਂ ਪਰ ਇਕ ਇਕ ਕਰਕੇ ਸਾਰੇ ਖਿਸਕ ਗਏ । ਜਦੋਂ ਦਾਤੂ ਜੀ ਨੇ ਸੰਗਤਾਂ ਦੀ ਬੇਰੁਖੀ ਵੇਖੀ ਦਿਵਾਨ ਲਗਣੇ ਬੰਦ ਹੋ ਗਏ ਕੋਈ ਵੀ ਦਰਬਾਰ ਦੀ ਹਾਜ਼ਰੀ ਵਿਚ ਹਾਜ਼ਰ ਨਹੀਂ ਹੁੰਦਾ ਵੇਖਿਆ ਤਾਂ ਜੋ ਕੁਝ ਹੱਥ ਲੱਗਾ ਉਹ ਇਕੱਠਾ ਕਰਕੇ ਲੈ ਕੇ ਘਰ ਨੂੰ ਚੱਲ ਪਿਆ ਜਿਸ ਨੂੰ ਸਮਾਂ ਪਾ ਕੇ ਕੁਝ ਡਾਕੂ ਕਿਸਮ ਦੇ ਚੋਰਾਂ ਨੇ ਦਾਤੂ ਜੀ ਨੂੰ ਰਸਤੇ ਵਿਚ ਘੇਰ ਕੇ ਸਭ ਕੁਝ ਲੁੱਟ ਲਿਆ । ਉਹਨਾਂ ਗੁੰਡੇ ਲੁਟੇਰਿਆਂ ਨਾਲ ਝੜਪ ਦੇ ਵਿਚ, ਪੈਰ ਤੇ ਚੰਗੀ ਤਕੜੀ ਸੱਟ ਲੱਗ ਗਈ ਜਿਸ ਨਾਲ ਅੱਤ ਦਾ ਦੁਖੀ ਹੋਇਆ। ਜਦ ਕਿ ਦੂਜੇ ਭਰਾ ਨੇ ਇਸੇ ਦੋਸ਼ ਵਿਚ ਸਿਰ ਦਰਦ ਤੇ ਚੱਕ੍ਰ ਖਫਖਾਨ ਦਾ ਡਾਢਾ ਦੁੱਖ ਝੱਲਿਆ ਸੀ । ਸ੍ਰੀ ਦਾਤੂ ਜੀ ਨੇ ਅੰਤ ਮਾਤਾ ਜੀ ਦੀ ਪ੍ਰੇਰਨਾ ਨਾਲ ਮਾਫੀਆਂ ਲੈ ਕੇ ਜਾਨ ਬਚਾਈ ਸੀ । ਹੁਣ ਦਾਤੂ ਜੀ ਦਾ ਪੈਰ ਦੀ ਸੱਟ ਨਾਲ ਡਾਢਾ ਦੁਖੀ ਹੋ ਕੇ ਉਹੀ ਹਾਲ ਸੀ । ਬਾਣੀ ਨੇ ਸੱਚ ਹੀ ਕਿਹਾ ਹੈ (ਮਿਠਾ ਕਰਿ ਕੇ ਕਉੜਾ ਖਾਇਆ ॥ ਤਿਨਿ ਕਉੜੇ ਤਨਿ ਰੋਗੁ ਜਮਾਇਆ ॥ਪੰ ੧੨੪੩॥ ਮ:੧॥) ਵਾਲੀ ਗੱਲ ਹੋ ਗਈ ॥ ਉਧਰ ਸਤਿਗੁਰੂ ਜੀ ਕੱਚੇ ਕੋਠੇ ਦਾ ਦਰਵਾਜਾ ਬੰਦ ਕਰਕੇ ਸੰਗਤਿ ਦੀਆਂ ਨਿਗਾਹਾਂ ਵਿਚੋਂ ਅਲੋਪ ਹੋ ਗਏ । ਸੰਗਤਿ ਦਾ ਕੀ ਹਾਲ ਸੀ - ਪੜ੍ਹੋ ਭਾਈ ਵੀਰ ਸਿੰਘ (ਸ੍ਰੀ ਅੰਗ ਗੁਰ ਚਮਤਕਾਰ) ਪੰ ੧੫੫॥

(ਬਾਕੀ ਪੰਨਾ ੧੮੭ ਤੇ)

੧. ਸ੍ਵੈਯਾ ॥ ਜਮਰਾਜ ਨੇ ਕ੍ਰਿਸ਼ਨ ਜੀ ਦੀ ਆਗਯਾ ਮੰਨਕੇ ਬ੍ਰਾਹਮਣ ਦੇ ਪੁਤ੍ਰ ਹਰਿ ਦੇ ਚਰਨਾਂ ਨਾਲ ਲਿਆ ਕੇ ਲਾ ਦਿੱਤੇ । ਉਹਨਾਂ ਨੂੰ ਨਾਲ ਲੈ ਕੇ ਕ੍ਰਿਸ਼ਨ ਜੀ ਚੱਲ ਪਏ ਤੇ ਆਪਣੇ ਮਨ ਦੇ ਵਿਚ ਬਹੁਤ ਸੁਖ ਪ੍ਰਤੀਤ ਕੀਤਾ । ਗੁਰੂ ਪੁਤ੍ਰਾਂ ਨੂੰ

੨. ਆਪਣੇ ਨਾਲ ਲੈ ਕੇ ਗੁਰੂ ਸੰਦੀਪਨ ਦੇ ਪੈਰਾਂ ਨਾਲ ਲਿਆ ਲਾਏ ਅਤੇ ਆਪ ਮਰਿਯਾਦਾ ਕਾਯਮ ਰੱਖਣ ਲਈ ਗੁਰੂ ਦੇ ਪੈਰਾਂ ਤੇ ਆ ਕੇ ਸਿਰ ਝੁਕਾ ਦਿੱਤਾ । ਕਬੀ ਸਯਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਗੁਰੂ ਤੋਂ ਵਿਦਾ ਹੋ ਕੇ ਆਪਣੇ ਘਰ ਆ ਗਏ ॥੮੯੧॥

੨. ਦੋਹਰਾ ॥ ਬੜੀ ਪ੍ਰਸੰਨਤਾ ਦੇ ਨਾਲ ਆਪਣੇ ਪ੍ਰਵਾਰ ਨੂੰ ਆ ਮਿਲੇ ਬ੍ਰਾਹਮਣ ਨੂੰ ਬ੍ਰਾਹਮਣ ਦੇ ਪੁੱਤ੍ਰਾਂ ਨੂੰ ਤੇ ਘਰ ਪ੍ਰਵਾਰ ਨੂੰ ਸਾਰਿਆ ਨੂੰ ਖੁਸ਼ੀਆਂ ਮਿਲ ਗਈਆਂ ਤੇ ਚਿੰਤਾ ਸਭ ਦੀ ਦੂਰ ਹੋ ਗਈ॥੮੯੨॥

੩. ਧਨੁਖ ਵਿਦਿਆ ਸਿਖਣੀ ਤੇ ਗੁਰੂ ਦੇ ਪੁੱਤ੍ਰ ਲਿਆ ਕੇ ਦੇਣ ਦਾ ਪ੍ਰਸੰਗ ਸਮਾਪਤ ਹੋਇਆ ॥

---

੪. ਹੁਣ ਅੱਗੇ ਊਧੋ ਨੂੰ ਬ੍ਰਿਜ ਭੇਜਨ ਦੀ ਕਥਾ ॥

੫. ਸ੍ਵੈਯਾ ॥ ਕ੍ਰਿਸ਼ਨ ਜੀ ਨੇ ਸੌਣ ਦੇ ਸਮੇਂ ਦਿਲ ਵਿਚ ਇਹ ਵਿਚਾਰ ਕੀਤੀ ਕਿ ਬ੍ਰਿਜ ਵਾਸੀਆਂ ਨਾਲ ਇਹ ਕੰਮ ਕੀਤਾ ਜਾਵੇ। ਸਵੇਰ ਹੁੰਦਿਆਂ ਹੀ ਊਧੋ ਨੂੰ ਬੁਲਾਕੇ ਬ੍ਰਿਜ ਪੁਰੀ ਵੱਲ ਭੇਜ ਦੇਈਏ ।

੬. ਤਾਂ ਕਿ ਗੋਪੀਆਂ ਨੂੰ ਜਾ ਕੇ ਤਸੱਲੀ ਕਰਾਵੇ ਤੇ ਨਾਲ ਮੇਰੀ ਧਰਮ ਮਾਤਾ ਜੱਸੋਧਾਂ ਨੂੰ ਸੁਨੇਹਾ ਦੇਵੇ । ਇਸ ਤੋਂ ਵਧੀਆਂ ਹੋਰ ਕੋਈ ਵੀ ਗੱਲ ਨਹੀਂ ਹੈ ਕਿ ਜੋ ਮੋਹ ਦਾ ਝਗੜਾ ਮਨ ਵਿਚ ਹੈ ਉਸ ਨੂੰ ਗਿਆਨ ਨਾਲ ਨਾਸ਼ ਕਰੀਏ ॥੮੯੩॥

੭. ਸ੍ਵੈਯਾ ॥ ਸਵੇਰ ਹੋਈ ਊਧਵ ਨੂੰ ਬੁਲਾ ਕੇ ਬ੍ਰਿਜ ਦੀ ਧਰਤੀ ਵੱਲ ਭੇਜ ਦਿੱਤਾ । ਊਧੋ ਚੱਲ ਕੇ ਨੰਦ ਦੇ ਘਰ ਪਹੁੰਚ ਗਿਆ ਅਤੇ ਕ੍ਰਿਸ਼ਨ ਜੀ ਦੀਆਂ ਗੱਲਾਂ ਦਸ ਕੇ ਉਹਨਾਂ ਦੀ ਚਿੰਤਾਂ ਦੂਰ ਕਰਕੇ ਸ਼ਾਂਤੀ ਦਿੱਤੀ ।

੮. ਬਾਬਾ ਨੰਦ ਨੇ ਊਧਵ ਨੂੰ ਕਿਹਾ ਕਿ ਕਦੇ ਹਰਿ ਜੀ ਨੇ ਮੈਨੂੰ ਯਾਦ ਕੀਤਾ ਹੈ ? ਇਤਨੀ ਗੱਲ ਕਰਕੇ ਸਯਾਮ ਦੀ ਯਾਦ ਆ ਗਈ । ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪਿਆ ॥੮੯੪॥

੯. ਜਿਸ ਵੇਲੇ ਬਾਬਾ ਨੰਦ ਜੀ ਧਰਤੀ ਤੇ ਡਿੱਗ ਪਏ ਬੇਹੋਸ਼ ਹੋ ਕੇ ਤਾਂ ਊਧੋ ਨੇ ਕਹਿ ਦਿੱਤਾ ਕਿ ਔਹ ਕ੍ਰਿਸ਼ਨ ਜੀ ਆ ਗਏ। ਇਹ ਗੱਲ ਸੁਣਕੇ ਬਾਬਾ ਨੰਦ ਉੱਠ ਕੇ ਖੜਾ ਹੋ ਗਿਆ ਉਸ ਦੇ ਮਨ ਦੇ ਸਾਰੇ ਸ਼ੋਕ ਦੂਰ ਹੋ ਗਏ ।

੧੦. ਉਠ ਕੇ ਜਦੋਂ ਸੁਰਤ ਮੁੜੀ ਤੇ ਕ੍ਰਿਸ਼ਨ ਜੀ ਨਾਂ ਦਿਸੇ ਤਾਂ ਉਸ ਨੇ ਐਸ ਤਰ੍ਹਾਂ ਕਿਹਾ ਕਿ ਕ੍ਰਿਸ਼ਨ ਜੀ ਆਇਆ ਤਾਂ ਨਹੀਂ ਊਧੋ ਨੇ ਮੈਨੂੰ ਝੂਠ ਹੀ ਕਹਿ ਦਿੱਤਾ ਹੈ । ਬ੍ਰਿਜ ਛੱਡ ਕੇ ਤਾਂ ਉਹ ਮਥਰਾ ਪੁਰੀ ਵਿਚ ਗਿਆ ਹੈ ਮੁੜ ਕੇ ਬ੍ਰਿਜ ਵਿਚ ਤਾਂ ਸਯਾਮ ਕਦੇ ਨਹੀਂ ਆਇਆ ॥੮੯੫॥

੧੧. ਸਯਾਮ ਜਦੋਂ ਦੇ ਬ੍ਰਿਜ ਨੂੰ ਛੱਡਕੇ ਗਏ ਹਨ ਬ੍ਰਿਜ ਦੇ ਲੋਕਾਂ ਦੇ ਤਾਂ ਬੜੇ ਦਿਲ ਦੁਖੀ ਕਰ ਦਿੱਤੇ ਹਨ । ਐ ਊਧਵ! ਮੇਰੀ ਗੱਲ ਸੁਣ ਕ੍ਰਿਸ਼ਨ ਜੀ ਤੋਂ ਬਿਨਾਂ ਤਾਂ ਸਾਡਾ ਨਗਰ ਸੁੰਨਾ ਹੀ ਹੋ ਗਿਆ ਹੈ ।

੧੨. ਬਿਧਾਤਾ ਨੇ ਸਾਡੇ ਘਰ ਬਾਲਕ ਦੇਕੇ ਬਿਨਾ ਹੀ ਕਿਸੇ ਬੁਰਾਈ ਕਰਨ ਦੇ ਸਾਡੇ ਕੋਲੋਂ ਖੋ ਲਿਆ ਹੈ । ਇਸ ਤਰ੍ਹਾਂ ਕਹਿਕੇ ਸਿਰ ਨੀਵਾਂ ਕਰ ਲਿਆ ਹੈ ਬਹੁਤ ਹੀ ਸ਼ੋਕਵਾਨ ਹੋ ਕੇ ਬਹੁਤ ਹੀ ਵਿਰਲਾਪ ਕਰਨ ਲੱਗ ਪਿਆ ॥੮੯੬॥

੧੩. ਸ੍ਵੈਯਾ ॥ ਇਤਨੀ ਗੱਲ ਕਰਕੇ ਫੇਰ ਧਰਤੀ ਤੇ ਪੈ ਗਿਆ ਉੱਠ ਕੇ ਫੇਰ ਕਿਹਾ ਊਧਵ ਨੂੰ ਏਸ ਤਰ੍ਹਾਂ । ਬ੍ਰਿਜ ਨੂੰ ਛੱਡ ਕੇ ਸਯਾਮ ਮਥਰਾ ਨੂੰ ਕਿਉਂ ਚਲਾ ਗਿਆ ਹੈ ਹੇ ਊਧੋ ਸਾਨੂੰ ਤੂੰ ਇਸਦਾ ਕਾਰਨ ਦੱਸ ਕਿ ਕਿਉਂ ਚਲੇ ਗਏ ਹਨ ?

੧੪. ਉਠਕੇ ਮੈਂ ਤੇਰੇ ਪੈਰਾਂ ਨਾਲ ਲਗਦਾ ਹਾਂ ਤੂੰ ਮੈਨੂੰ ਦੱਸ ਇਹ ਗੱਲ ਕੀ ਹੋਈ ਹੈ ? ਉਹ ਸਾਰੀ ਜਿਉਂ ਦੀ ਤਿਉਂ ਦੱਸ। ਜਿਸ ਕਰਕੇ ਕ੍ਰਿਸ਼ਨ ਜੀ ਸਾਡੀ ਸਾਰ ਨਹੀਂ ਲੈਂਦਾ ਮੇਰੇ ਵਿਚ ਕੀ ਦੋਸ਼ ਦੇਖ ਕੇ ਕੁਛ ਗੁੱਸਾ ਖਾਧਾ ਹੈ ਜਿਸ ਕਰਕੇ ਨਰਾਜ ਹੋ ਗਏ ਹਨ ॥੮੯੭॥

---

(ਪੰਨਾ ੧੮੬ ਦੀ ਬਾਕੀ)

ਸਤਿਸੰਗ ਦੀ ਚਹਿਲ ਪਹਿਲ ਵਾਲਾ ਗੋਇੰਦਵਾਲ ਚੁਪ ਚਾਪ ਹੋ ਗਿਆ ਹੈ । ਹਾਰ ਵਿਚ ਜਿਸਦੀ ਸਤਿਗੁਰੂ ਜੀ ਤਾਂ ਇਸ ਰਾਤ ਵਿਦਾ ਹੋ ਗਏ ਸਨ, ਜਿੱਤ ਵਿਚ ਹਾਰ ਲੈ ਕੇ ਦੋ ਚਾਰ ਦਿਨ ਸੁਆਦ ਚੱਖ ਕੇ ਦਾਤੂ ਜੀ ਵੀ ਵਿਦਾ ਹੋ ਗਏ. ਗੋਇੰਦਵਾਲ ਵਿਚ ਘਰ ਘਰ ਸੋਗ ਹੈ ਪਰਵਾਰ ਵਿਚ ਦਿਲ ਪੀੜਾ ਹੈ । ਢੂੰਡ ਲਈ ਦੂਰ ਨੇੜੇ ਸਾਰ ਸਬੰਧੀ ਗਏ ਹਨ, ਸਿੱਖਾਂ ਵਿਚ ਮਹਾਨ ਵਿਯੋਗਤੇ ਬਿਰਹਿ ਹੈ । ਕੋਈ ਜੋ ਉਸ ਵੇਲੇ ਦੀਵਾਨ ਵਿਚ ਸਨ ਹੁਣ ਸਿਖ ਪੁਣਦੇ ਹਨ ਕਿ ਸਾਡਾ ਫਰਜ ਸੀ ਕਿ ਉਸ ਵੇਲੇ ਸਤਿਗੁਰੂ ਜੀ ਨੂੰ ਲੱਤ ਮਾਰਨੇ ਵਾਲੇ ਨੂੰ ਗੁੱਟੋਂ ਪਟਕਦੇ ਤੇ ਕੀਤੇ ਦਾ ਸੁਆਦ ਚਖਾ ਦੇਂਦੇ। ਉਹ ਜਾਣੇ ਜੇ ਗੁਰੂ ਜੀ ਗੁੱਸੇ ਹੁੰਦੇ ਤਾਂ ਝੱਲ ਲੈਂਦੇ, ਸਰਾਪ ਦੇਂਦੇ ਤਾਂ ਸਹਿ ਲੈਂਦੇ, ਪਰ ਗੁਰੂ ਹਤਕ ਨਾ ਸਹਾਰਦੇ ਤੇ ਗੁਰੂ ਨਾ ਲੋਪ ਕਰ ਬਹਿੰਦੇ ॥....ਕਈ ਨੇੜੇ ਨੇੜੇ ਭਾਲਾਂ ਕਰ ਮੁੜੇ ਹਨ, ਹੁਣ ਸਾਰੇ ਇਕੱਠੇ ਹੋ ਕੇ ਵਿਚਾਰਾਂ ਕਰ ਰਹੇ ਹਨ । ਕਈ ਸਮਝਦੇ ਹਨ ਕਿ ਅੰਤਰ ਧਿਆਨ ਹੋ ਗਏ ਹਨ, ਕਈ ਸਮਝਦੇ ਹਨ ਕਿ ਦੂਰ ਕਿਸੇ ਦੇਸ ਚਲੇ ਗਏ ਹਨ । ਕਈ ਸੋਚਾਂ ਮਗਰੋਂ ਅੰਤ ਇਹ ਨਿਸਚੇ ਠਹਿਰੀ ਕਿ ਭਾਈ ਬੁੱਢਾ ਜੀ ਪਾਸ ਚਲੀਏ ਉਸ ਨੂੰ ਵਰ ਹੈ ਕਿ ਤੈਥੋਂ ਕਦੇ ਓਹਲੇ ਨਹੀਂ ਹੋਵਾਂਗੇ। ਇਹ ਵਿਚਾਰ ਕੇ ਕੁਛ ਸੱਜਣ ਗਏ, ਭਾਈ ਬੁੱਢਾ ਜੀ ਸੰਗਤ ਨੂੰ ਬੜੇ ਪਿਆਰ ਨਾਲ ਮਿਲੇ । ਸਾਰੀ ਵਾਰਤਾ ਦਰਦ ਨਾਲ ਸੁਣੀ, ਫਿਰ ਗੁਰੂ ਪ੍ਰੇਮ ਵਿਚ ਨਿਮਗਨ ਹੋ ਗਿਆ, ਫਿਰ ਨੈਣ ਖੋਹਲੇ ਤੇ ਕਿਹਾ ਚਲੋ ਭਾਈ ਗੋਇੰਦਵਾਲ ਪਹੁੰਚਕੇ ਸਭ ਕੁਝ ਤੱਕਿਆ ਤੇ ਸਾਰੇ ਵੇਰਵੇ ਸੁਣੇ, ਬਾਬਾ ਬੁੱਢਾ ਜੀ ਕਰਾਮਾਤ ਦੱਸਣੀ ਨਹੀਂ ਚਾਹੁੰਦੇ, ਗੁਰੂ ਜਦ ਲੋਪ ਹੋਣ ਚੀ ਹੈ, ਉਸ ਵਿਚ ਦਖਲ ਨਹੀਂ ਦੇਣਾ ਚਾਹੁੰਦੇ ਸੰਗਤ ਪ੍ਰੇਮ ਵਿਚ ਬਿਹਬਲ ਹੈ, ਉਸ ਦਾ ਦੁਖ ਵੀ ਸਹਾਰ ਨਹੀਂ ਸਕਦੇ । ਕਈ ਵਿਚਾਰਾਂ ਵਿਚਾਰ ਕੇ ਬਾਬਾ ਬੁੱਢਾ ਜੀ ਨੇ ਵਿਉਂਤ ਕੀਤੀ ਕਿ ਜਿਸ ਘੋੜੀ ਨੇ ਗੁਰੂ ਬਿਨਾ ਕਿਸੇ ਨੂੰ ਆਪਣੇ ਉਪਰ ਅਸਵਾਰ ਨਹੀਂ ਹੋਣ ਦਿਤਾ, ਇਹ ਘੋੜੀ ਆਪਣੇ ਅਗਿਆਤ ਗਿਆਨ ਵਿਚ ਜਾਣਦੀ ਹੈ ਕਿ ਗੁਰੂ ਕਿੱਥੇ ਹੈ ? ਘੋੜੀ ਗੁਰੂ ਦੇ ਮਨ ਨਾਲ ਇਕ ਸੁਰ ਹੈ । ਇਹ ਗੱਲ ਦੇ ਜ਼ਿਸ਼ਕੇ ਨਹੀਂ ਇਹ ਗੁਰੂ ਦੇ ਮਨ ਸੰਕਲਪ ਨਾਲ ਗੁਰੂ ਦੇ ਮਨ ਸੰਕਲਪ ਨਾਲ ਗੁਰੂ ਜੀ ਨੂੰ ਮੰਜਲ ਲਿਜਾਂਦੀ ਰਹੀ ਹੈ । ਇਹ ਹੈ ਜੋ ਗੁਰੂ ਦੁਆਰੇ ਲੈ ਜਾਏਗੀ : ਇਹੋ ਹੈ ਮੇਰੀ ਜਾਚੇ ਗੁਰੂ ਜੀ ਨੂੰ ਜਿਥੇ ਛੋੜ ਆਈ ਹੈ । ਸੋ ਅਰਦਾਸਾ ਸੋਧ ਕੇ ਘੋੜੀ ਨੂੰ ਨੁਹਾ ਧੁਆ ਸੋਹਣਾ ਸ਼ਿੰਗਾਰ ਸੁਆਰ ਕੇ, ਦਾਬਾਂ ਚਨੇ ਨਾਲ ਢਿੱਲੀਆਂ ਕਰਕੇ ਖੁੱਲ੍ਹਾ ਛੱਡ ਦਿਤਾ। ਘੋੜੀ ਇਕ ਪਾਸੇ ਟੁਰ ਪਈ ਮਗਰ ਝੁੰਡਾਊ ਸੰਗਤਿ ਸ਼ਬਦ ਗਾਇਨ ਕਰਦੀ ਟੁਰ ਪਈ ।

ਘੋੜੀ ਟੁਰੀ ਗਈ ਅੰਤ ਇਹ ਸੰਗਤ ਨੂੰ ਬਾਸਰਕੇ ਲੈ ਗਈ, ਓਥੇ ਪਿੰਡੋਂ ਬਾਹਰ ਹੀ ਇਕ ਮਕਾਨ ਦੇ ਕੋਲ ਅੱਪੜ ਕੇ ਖੜੀ ਗਈ । ਜੋ ਇਕ ਦੋ ਕਦਮ ਅੱਗੇ ਜਾਵੇ ਤਾਂ ਫੇਰ ਉਥੇ ਹੀ ਆ ਖੜੇ ਜਾਵੇ । ਸੰਗਤ ਓਥੇ ਏਧਰ ਉਧਰ ਤੱਕੇ ਕੋਈ ਨਿਸ਼ਾਨ ਸਤਿਗੁਰੂ ਜੀ ਦਾ ਦ੍ਰਿਸ਼ਟ ਨਾ ਪਵੇ । ਹੁਣ ਭਾਈ ਬੁੱਢਾ ਜੀ ਨੇ ਉਸ ਮਕਾਨ ਦੀ ਬਾਹਰਲੀ ਵਲਗਨ ਦੀ ਪ੍ਰਕ੍ਰਮਾ ਕੀਤੀ ਇਕ ਦਰ ਲੱਭਾ ਜੋ ਬੰਦ ਸੀ । ਉਸ ਦਰ ਤੇ ਮਹੀਨ ਅੱਖਰਾਂ ਵਿਚ ਲਿਖਿਆ ਹੋਇਆ ਸੀ:- ਜੋ ਕੋਈ ਏਥੇ ਆ ਕੇ ਇਹ ਦਰ ਖੋਹਲੇਗਾ, ਉਹ ਸਾਡਾ ਸਿੱਖ ਨਹੀਂ ਹੋਵੇਗਾ, ਅਸੀਂ ਉਸ ਦੇ ਗੁਰੂ ਨਹੀਂ ਰਹਾਂਗੇ ।...ਸੰਗਤਾਂ ਆਸ ਵਿਚ ਉਮਗਦੀ ਇਹ ਪੜ੍ਹਕੇ ਨਿਰਾਸ ਹੋ ਖਲੋਈਆਂ । ਇਤਨਾ ਯਤਨ ਕਰਕੇ ਜੇ ਗੁਰੂ ਲੱਭਾ ਤਾਂ ਜਾਗਾ ਜਾਗੇ, ਪਰ ਦਰਸ਼ਨ ਦੀ ਦਾਤ ਮਨ੍ਹੇ ਹੈ, ਆਹ ਸਾਡੇ ਕਲਜੁਗੀ ਜੀਵਾਂ ਦੇ ਭਾਗ, ਭਾਈ ਬੁੱਢਾ ਜੀ ਦੱਸੋ ਹੁਣ ਸਾਡੇ ਜੀਵਨ ਦਾ ਕੀ ਹੱਜ ਹੈ ? ਜਿਸ ਨਾਲ ਸਤਿਗੁਰੂ ਇਤਨਾ ਉਦਾਸ ਹੈ ਕਿ ਦਰਸ਼ਨ ਦੀਦਾਰ ਹੀ ਮਨ੍ਹੇ ਹੋ ਗਏ ਹਨ । ਤਾਂ ਬਾਬਾ ਬੁੱਢਾ ਜੀ ਨੇ ਸੰਗਤ ਦੀ ਤੀਬਰ ਪ੍ਰੇਮ ਮਈ ਦਸ਼ਾ ਦੇਖ ਕੇ ਕਿਹਾ ... ਭਾਈ ਸੱਜਣੋ! ਨਿਰਾਸ਼ ਨਾ ਹੋਵੋ ਹੁਣ ਬਿਰਹੋਂ ਵਿਚੋਂ ਗੁਰੂ ਕੇ ਲਾਡ ਵਿਚ ਆ ਜਾਓ । ਗੁਰੂ ਮਾਤਾ ਪਿਤਾ ਸੋ ਹੋਇਆ । ਮਾਪੇ ਬਖਸ਼ਿੰਦ ਹੁੰਦੇ ਹਨ । ਗੁਰੂ ਕੀ ਆਗਯਾ ਦਰਵਾਜਾ ਖੁਲ੍ਹਣ ਜਾਂ ਭੰਨਣ ਦੀ ਨਹੀਂ, ਪਰ ਇਹ ਆਗਯਾ ਤਾਂ ਨਹੀਂ ਲਿਖੀ ਕਿ ਹੋਰ ਕਿਸੇ ਥਾਂਵੇਂ ਕੰਧ ਵਿਚ ਸੰਨ ਵੀ ਕੋਈ ਨਾ ਲਾਵੇ । ਮਨ ਨਾਲ, ਸਰੀਰ ਨਾਲ ਸੰਨ੍ਹਾਂ ਮਾਰਦੇ ਹੀ ਰਹੀਦਾ ਹੈ, ਗੁਰੂ ਦਰਸ਼ਨਾਂ ਲਈ ਸੰਨ੍ਹ ਲਾ ਲਈਏ ਤਾਂ ਕੀ ਹੋਇਆ । ਤੁਸੀਂ ਖੜੇ ਰਹੋ ਸੰਨ੍ਹ ਮੈ ਲਾਉਂਦਾ ਹਾਂ । ਜੋ ਐਉਂ ਲੋਕ ਪ੍ਰਲੋਕ ਦੇ ਸੰਨ ਦੀ ਪਾਤਰਾ ਕਰੀਏ ।

ਇਸ ਤਰ੍ਹਾਂ ਸਤਿਗੁਰੂ ਦੀ ਅੱਖਰੀ ਆਗਯਾ ਭੰਗ ਵੀ ਨਾ ਹੋਸੀ ਤੇ ਕਾਰਜ ਵੀ ਹੋ ਜਾਸੀ ॥ ਸਦਾ ਬਖਸ਼ਿੰਦ ਦਾਤਾ ਜੀ ਆਸ ਹੈ ਖਫੇ ਨਹੀਂ ਹੋਣਗੇ, ਜੇ ਹੋਣਗੇ ਤਾਂ ਚਰਨੀ ਪੈ ਕੇ ਖਿਮਾ ਮੰਗਕੇ ਸਦ ਬਖਸ਼ਿੰਦ ਗੁਰੂ ਦਾ ਬਿਰਦ ਹੈ ਅਤੇ ਬਖਸ਼ੇਗਾ । ਜੇ ਸਤਿਗੁਰ ਨੇ ਨਾ ਬਖਸ਼ਿਆ ਤਾਂ ਮੈਂ ਸੰਗਤ ਦੇ ਸੁਖ ਦੇ ਸਦਕੇ ਦਰ ਪਿਆ ਰਹਾਂਗਾ । ਇਹ ਵਿਉਂਤ ਕਰਕੇ ਸੰਧਿਆ ਸੰਗਵਾਕੇ ਪੂਰਬ ਦੇ ਪਾਸੇ ਬਾਬੇ ਨੇ ਸੰਨ ਲਾ ਦਿੱਤੀ । ਬੜੇ ਮਲਕੜੇ ਇਕ ਇਕ

(ਬਾਕੀ ਪੰਨਾ ੧੮੮ ਤੇ)

ਸ੍ਵੈਯਾ ॥ [੧]ਸੁਨਿ ਕੈ ਤਿਨ ਊਧਵ ਯੌ ਬਤੀਯਾ ਇਹ ਭਾਂਤਨਿ ਸਿਉ ਤਿਹ ਉੱਤਰ ਦੀਨੋ ॥ ਥੋ ਸੁਤ ਸੋ ਬਸਦੇਵਹਿ ਕੋ ਤੁਮ ਤੇ ਸਭ ਪੈ ਪ੍ਰਭ ਜੂ ਨਹੀ ਛੀਨੋ ॥ [੨]ਸੁਨਿਕੈ ਪੁਰਿ ਕੋ ਪਤਿ ਯੌਂ ਬਤੀਯਾ ਕਬਿ ਸਯਾਮ ਉਸਾਸ ਕਹੈ ਤਿਨ ਲੀਨੋ ॥ ਧੀਰ ਗਯੋ ਛੁਟ ਰੋਵਤ ਭਯੋ ਇਨਹੂੰ ਤਿਹ ਦੇਖਤ ਰੋਦਨ ਕੀਨੋ ॥੮੯੮॥ ਸ੍ਵੈਯਾ ॥ [੩]ਹਠਿ ਊਧਵ ਕੈ ਇਹ ਭਾਂਤਿ ਕਹਯੋ ਪੁਰ ਕੇ ਪਤਿ ਸੋ ਕਛੁ ਸੋਕ ਨ ਕੀਜੈ ॥ ਸਯਾਮ ਕਹੀ ਮੁਹਿ ਜੋ ਬਤੀਯਾ ਤਿਹ ਕੀ ਬਿਰਥਾ ਸਭਹੀ ਸੁਨਿ ਲੀਜੈ ॥ [੪]ਜਾ ਕੀ ਕਥਾ ਸੁਨਿ ਹੋਤ ਖੁਸੀ ਮਨ ਦੇਖਤ ਹੀ ਜਿਸ ਕੋ ਮੁਖ ਜੀਜੈ ॥ ਵਾਹਿ ਕਹਯੋ ਨਹਿ ਚਿੰਤ ਕਰੋ ਨ ਕਛੂ ਇਹਤੇ ਤੁਮਰੋ ਫੁਨ ਛੀਜੈ ॥੮੯੯॥ ਸ੍ਵੈਯਾ ॥ [੫]ਸੁਨਿਕੈ ਇਮ ਊਧਵ ਤੇ ਬਤੀਯਾ ਫਿਰ ਊਧਵ ਕੋ ਸੋਊ ਪੂਛਨ ਲਾਗਯੋ ॥ ਕਾਨ੍ਹ ਕਥਾ ਸੁਨਿ ਚਿੱਤ ਕੇ ਬੀਚ ਹੁਲਾਸ ਬਢਯੋ ਸਭ ਹੀ ਦੁਖੁ ਭਾਗਯੋ ॥ [੬]ਅਉਰ ਦਈ ਸਭ ਛੋਰ ਕਥਾ; ਹਰਿ ਬਾਤ ਸੁਨੈਬੇ ਬਿਖੈ ਅਨੁਰਾਗਯੋ ॥ ਧਯਾਨ ਲਗਾਵਤ ਜਿਉ ਜੁਗੀਯਾ ਇਹ ਤਿਉ ਹਰਿ ਧਯਾਨ ਕੇ ਭੀਤਰ ਪਾਗਯੋ ॥੯੦੦॥ ਸ੍ਵੈਯਾ ॥ [੭]ਯੌਂ ਕਹਿ ਊਧਵ ਜਾਤ ਭਯੋ ਬ੍ਰਿਜ ਮੈ ਤਿਹ ਗ੍ਵਾਰਨਿ ਕੀ ਸੁਧ ਪਾਈ ॥ ਮਾਨਹੁ ਸੋਕ ਕੋ ਧਾਮ ਹੁਤੋ ਦ੍ਰੁਮ ਠਉਰ ਰਹੇ ਸੁ ਤਹਾਂ ਮੁਰਝਾਈ ॥ [੮]ਮੋਨ ਰਹੀ ਗ੍ਰਹ ਬੈਠ ਤ੍ਰੀਯਾ ਮਨੋ ਯੌਂ ਉਪਜੀ ਇਹਤੇ ਦੁਚਿਤਾਈ ॥ ਸਯਾਮ ਸੁਨੇ ਤੇ ਪ੍ਰਸੰਨਯ ਭਈ; ਨਹਿ ਆਇ ਸੁਨੇ, ਫਿਰਿ ਭੀ ਦੁਖਦਾਈ ॥੯੦੧॥ [੯]ਊਧਵ ਬਾਚ ॥ ਸ੍ਵੈਯਾ ॥ [੧੦]ਊਧਵ ਗ੍ਵਾਰਨਿ ਸੋ ਇਹ ਭਾਂਤ ਕਹਯੋ ਹਰਿ ਕੀ ਬਤੀਯਾ ਸੁਨਿ ਲੀਜੈ ॥ ਮਾਰਗ ਜਾਹਿ ਕਹਯੋ ਚਲੀਯੈ; ਜੋਊ ਕਾਜ ਕਹਯੋ ਸੋਊ ਕਾਰਜ ਕੀਜੈ ॥ [੧੧]ਜੋਗਨਿ ਫਾਰ ਸਤੈ ਪਟ ਹੋਵਹੁ ਯੌਂ ਤੁਮ ਸੋ ਕਹਯੋ ਸਊ ਕਰੀਜੈ ॥ ਤਾਹੀ ਕੀ ਓਰ ਰਹੋ ਲਿਵ ਲਾਇ ਰੀ; ਯਾ ਤੇ ਕਛੂ ਤੁਮਰੋ ਨਹੀ ਛੀਜੈ ॥੯੦੨॥ [੧੨]ਗ੍ਵਾਰਨਿ ਬਾਚ ॥ ਸ੍ਵੈਯਾ ॥ [੧੩]ਸੁਨ ਊਧਵ ਤੇ ਬਿਧਿ ਯਾ ਬਤੀਯਾ; ਤਿਨ ਊਧਵ ਕੋ ਇਮ ਉੱਤਰੁ ਦੀਨੋ ॥ ਜਾ ਸੁਨਿ ਬਯੋਗ ਹੁਲਾਸ ਘਟੈ; ਜਿਹ ਕੇ ਸੁਨਏ ਦੁਖ ਹੋਵਤ ਜੀ ਨੋ ॥ [੧੪]ਤਯਾਗ ਗਏ ਤੁਮ ਹੋ ਹਮਕੋ; ਹਮਰੋ ਤੁਮਰੇ ਰਸ ਮੈ ਮਨੁ ਭੀਨੋ ॥ ਯੌ ਕਹਯੋ, ਤਾ ਸੰਗ ਯੌਂ ਕਹੀਯੋ; ਹਰਿ ਜੂ ਤੁਹਿ ਪ੍ਰੇਮ ਬਿਦਾ ਕਰਿ ਦੀਨੋ ॥੯੦੩॥ [੧੫]ਸ੍ਵੈਯਾ ॥ ਫਿਰ ਕੈ ਸੰਗ ਊਧਵ ਕੇ ਬ੍ਰਿਜ ਭਾਮਨ ਸਯਾਮ ਕਹੈ ਇਹ ਭਾਂਤ ਉਚਾਰਯੋ ॥ ਤਯਾਗ ਗਏ, ਨ ਲਈ ਸੁਧਿ ਹੈ, ਰਸ ਸੋ ਹਮਰੋ ਮਨੂਆ ਤੁਮ ਜਾਰਯੋ ॥ [੧੬]ਇਉ ਕਹਿਕੈ ਪੁਨ ਐਸੇ ਕਹਯੋ ਤਿਹ ਕੌਂ ਸੁ ਕਿਧੌਂ ਕਬਿ ਯੌਂ ਜਸੁ ਸਾਰਯੋ ॥ ਊਧਵ ਸਯਾਮ ਸੋ ਯੌਂ ਕਹੀਯੋ

---

(ਪੰਨਾ ੧੯੭ ਦੀ ਬਾਕੀ)

ਕਰਕੇ ਹਰ ਇੱਟ ਖਿੱਚੀ ਇਕ ਹੱਥ ਭਰ ਚੌੜਾ ਤੇ ਡੇੜ ਹੱਥ ਲੰਮਾ ਪਾੜ ਜਦ ਬਣ ਗਿਆ ॥੨੪੧॥ ਤਾਂ ਸਿੱਖੀ ਦੇ ਰਾਖੇ ਗੁਰਮੁਖ, ਭਾਈ ਬੁੱਢਾ ਜੀ ਲਿਫਕੇ ਅੰਦਰ ਲੰਘੇ ਤੇ ਪ੍ਰਣਾਮ ਕਰਕੇ ਰੂੰ ਦੇ ਗੋੜ੍ਹੇ ਵਾਂਙੂੰ ਟਿਕ ਗਏ । ਕੀ ਦੇਖਦੇ ਹਨ ਕਿ ਸਤਿਗੁਰੂ ਜੀ ਅਗਾਧ ਸਮਾਧਿ ਵਿਚ ਲੀਨ ਹੋਇ ਬਿਰਾਜ ਰਹੇ ਹਨ । ਚੁਫੇਰੇ ਸਾਂਤਿ ਸਾਂਤਿ ਪ੍ਰਭਾਵ ਛਾ ਰਿਹਾ ਹੈ, ਨਿੰਮੇ ਨਿੰਮੇ ਚਾਨਣੇ ਵਿਚ ਆਤਮ ਪ੍ਰਭਾ ਦਿਪਤਿ ਹੈ ॥ ਟਿਕਾਉ ਦਾ ਅਸਰ ਐਸਾ ਸੀ ਕਿ ਬ੍ਰਿਧ ਜੀ ਦੇ ਆਪਣੇ ਨੈਣ ਵੀ ਜੁੜ ਗਏ ਤੇ ਲੀਨਤਾ ਮੱਲੋ ਮੱਲੀ ਸੁਰਤ ਨੂੰ ਘੁੱਟਣ ਲੱਗ ਗਈ । ਕੋਈ ਕੱਚੀ ਘੜੀ ਇਸ ਰੰਗ ਰਹਿ ਕੇ ਫੇਰ ਉਪਕਾਰ ਯਾਦ ਆਇਆ ਕਿ ਸੰਗਤ ਬਾਹਰ ਖੜੀ ਵਿਆਕੁਲ ਹੈ । ਫਿਰ ਨਮਸਕਾਰ ਕੀਤੀ ਤੇ ਚਰਨਾਂ ਕਮਲਾਂ ਨੂੰ ਅੰਦਰਲੇ ਪਿਆਰ ਨਾਲ ਹੱਥ ਲਾਏ । ਹੱਥ ਲੱਗਣ ਤੋਂ ਮਗਰੋਂ ਨੈਣ ਸੁਹਣੇ-ਸੁਹਣੇ ਬੰਦ ਨੈਣ ਖੁੱਲੇ । ਨਜ਼ਰ ਪਈ ਪਿਆਰ ਪਰਮ ਪਿਆਰੇ ਸਿੱਖ ਤੇ ਪਛਾਣਿਆ ਤੇ ਮੁਸਕਰਾਏ । ਹਾਂ ਵਾਕ ਹੋਇਆ ਭਾਈ ਬੁੱਢਾ ਸਿੱਖੀ ਦੇ ਥੰਮ ਤੁਸੀਂ ਹੈਂ ਤੁਸੀਂ ? ਤੇ ਫਿਰ ਮੁਸਕਰਾ ਕੇ ਨੈਣ ਮੀਟ ਲਏ ।

ਬੁੱਢਾ - ਹੇ ਕਲਿਜੁਗ ਦੇ ਤਾਰਕ ਨਾਮ ਜਹਾਜ਼ ਦੇ ਖੇਵਟ ਗੁਰੂ ਖਿਮਾ ਖਿਮਾ ਖਿਮਾ ਬ੍ਰਹਮ ਦਾਤਾ ਸੰਗਤਾਂ ਗੁਰੂ ਬਿਰਹੋ ਵਿਚ ਵਿਆਕੁਲ ਹਨ, ਸੰਗਤਾਂ ਦਾ ਦੁਖ ਦੇਖ ਨਹੀਂ ਹੋਇਆ ਹਾਂ ਤਾਂ ਭੁੱਲਣਹਾਰ ਪਰ ਲਿਖੀ ਆਗਜਾ ਭੰਗ ਨਹੀਂ ਕੀਤੀ, ਦਰਵਾਜਾ ਉਸੇ ਤਰ੍ਹਾਂ ਬੰਦ ਹੈ । ਮੈਂ ਪਿੰਡ ਰਹਿਣੇ ਵਾਲਾ ਸੰਨਾਂ ਲਾਉਣੀਆਂ ਮੇਰੇ ਕਈ ਵੀਰ ਜਾਣਦੇ ਹਨ । ਦੂਜੇ ਪਾਸਿਉਂ ਸੰਨ (ਪਾੜ) ਕੰਧ ਪਾੜਕੇ ਹਜ਼ੂਰੀ ਵਿਚ ਹਾਜ਼ਰ ਹੋਇਆ ਹਾਂ । ਦਸਮ ਦੁਆਰ ਵਿਚ ਛਪੀ ਬੈਠੀ ਆਤਮਾ ਵਸਤੂ ਨੂੰ ਇੜਾ ਪਿੰਗਲਾ ਦੇ ਦਰਵਾਜੇ ਛੱਡਕੇ ਸੁਖਮਨਾ ਨੂੰ ਸੰਨ ਲਾ ਅੰਦਰ ਆਪ ਵੜਨ ਦੀ ਦਲੇਰੀ ਕੀਤੀ ਹੈ । ਬਖਸ਼ ਲਓ ਜਿਵੇਂ ਕਰਤਾ ਪੁਰਖ ਸੁਖਮਨਾ ਦੀ ਸਮਨ ਪਾੜਕੇ ਦਰ ਆਇਆਂ ਨੂੰ ਬਖਸ਼ ਮਿਲਾਉਂਦਾ ਹੈ, ਤਿਵੇਂ ਹੇ ਜੋਤੀ ਸਰੂਪ ਜੀ ਮੇਲ ਲਓ, ਮੇਲ ਲਓ । ਤੁਸੀਂ ਉਹੋ ਹੋ - ਉਹੋ ਹੋ ਹਾਂ ਉਹੋ ਹੋ :- ਆਪਿ ਨਰਾਇਣੁ ਕਲਾਧਾਰਿ ਜਗ ਮਹਿ ਪਰਵਰਯਉ ॥

(ਬਾਕੀ ਪੰਨਾ ੧੯੯ ਤੇ)

੧. ਸ੍ਵੈਯਾ ॥ ਊਧਵ ਨੇ ਇਸ ਪ੍ਰਕਾਰ ਬਾਬਾ ਨੰਦ ਦੀਆਂ ਇਹ ਗੱਲਾਂ ਸੁਣ ਕੇ ਉਸ ਨੂੰ ਉੱਤਰ ਦਿੱਤਾ ਕਿ ਉਹ ਬਾਸਦੇਵ ਦਾ ਹੀ ਪੁੱਤ੍ਰ ਸੀ ਬਾਸਦੇਵ ਪਾਸ ਚਲਾ ਗਿਆ ਹੈ ਤੇਰੇ ਪਾਸੋਂ ਜਾਂ ਨਗਰ ਦੇ ਲੋਕਾਂ ਪਾਸੋਂ ਤਾਂ ਕੁਝ ਖੋਹ ਕੇ ਨਹੀਂ ਲੈ ਗਿਆ।

੨. ਬ੍ਰਿਜ ਦਾ ਚੌਧਰੀ ਬਾਬਾ ਨੰਦ ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ, ਕਵੀ ਸਯਾਮ ਜੀ ਕਹਿੰਦੇ ਹਨ ਕਿ ਉਸ ਨੇ ਇਕ ਹੌਕਾ (ਲੰਬਾ ਸਾਸ) ਲਿਆ। ਉਸ ਦੇ ਮਨ ਦੀ ਧੀਰਜ ਟੁੱਟ ਗਈ ਤੇ ਰੋਣ ਲੱਗ ਗਿਆ ਊਧਵ ਦੇ ਵੇਖਦੇ ਹੀ ਵਿਰਲਾਪ ਕਰਨ ਲੱਗ ਗਿਆ ॥੮੯੮॥

੩. ਸ੍ਵੈਯਾ ॥ ਊਧਵ ਨੇ ਦਿਲ ਤਕੜਾ ਕਰਕੇ ਇਸ ਪ੍ਰਕਾਰ ਪੁਰੀ ਦੇ ਚੌਧਰੀ ਬਾਬਾ ਨੰਦ ਨੂੰ ਕਿਹਾ ਕਿ ਤੁਸੀਂ ਕੁਝ ਵੀ ਚਿੰਤਾ ਨਾ ਕਰੋ। ਮੈਨੂੰ ਸਯਾਮ ਨੇ ਕਿਹਾ ਹੈ ਜਿਹੜੀ ਗੱਲ ਉਹ ਇਹ ਹੈ ਤੁਸੀਂ ਉਸ ਦੀ ਕਹਾਣੀ ਸਾਰੀ ਸੁਣ ਲਵੋ।

੪. ਜਿਸ ਦੀ ਵਾਰਤਾ ਸੁਣਕੇ ਮਨ ਨੂੰ ਖੁਸ਼ੀ ਹੁੰਦੀ ਹੈ ਅਤੇ ਦਰਸ਼ਨ ਕਰਨ ਤੇ ਸੁਖਦੇ ਜੀਵਨ ਮਿਲਦਾ ਹੈ। ਉਸਨੇ ਕਿਹਾ ਹੈ ਕਿ ਕੋਈ ਚਿੰਤਾ ਨਾਂ ਕਰਨ ਫੇਰ ਤੁਹਾਡਾ ਕੁਝ ਵੀ ਨਹੀਂ ਵਿਗੜੇਗਾ ॥੮੯੯॥

੫. ਸ੍ਵੈਯਾ ॥ ਬਾਬਾ ਨੰਦ ਊਧਵ ਕੋਲੋਂ ਇਹ ਗੱਲਾਂ ਸੁਣਕੇ ਫੇਰ ਊਧਵ ਤੋਂ ਪੁੱਛਣ ਲੱਗ ਗਿਆ। ਕਿ ਕ੍ਰਿਸ਼ਨ ਜੀ ਦੀਆਂ ਵਾਰਤਾਵਾਂ ਸੁਣ ਕੇ ਦਿਲ ਦੇ ਵਿਚ ਹੌਸਲਾ ਹੋ ਗਿਆ ਹੈ ਤੇ ਚਿੰਤਾ ਦਾ ਸਾਰਾ ਦੁਖ ਦੂਰ ਹੋ ਗਿਆ ਹੈ।

੬. ਹੋਰ ਸਾਰੀਆਂ ਕਹਾਣੀਆਂ ਛੱਡ ਦਿੱਤੀਆਂ ਹਰਿ ਦੀਆਂ ਬਾਤਾਂ ਸੁਨਣ ਦੇ ਵਿਚ ਸਾਰਾ ਪਰੇਮ ਜੁੜ ਗਿਆ। ਜਿਸ ਤਰ੍ਹਾਂ ਕੋਈ ਜੋਗੀ ਧਯਾਨ ਲਉਂਦਾ ਹੈ ਬਾਬਾ ਨੰਦ ਉਸੇ ਤਰ੍ਹਾਂ ਹਰਿ ਦੇ ਧਯਾਨ ਵਿਚ ਜੁੜ ਗਿਆ ॥੯੦੦॥

੭. ਸ੍ਵੈਯਾ ॥ ਇਸ ਤਰ੍ਹਾਂ ਕਹਿ ਕੇ ਊਧਵ ਚਲਾ ਗਿਆ ਬਾਬਾ ਨੰਦ ਕੋਲੋਂ ਬ੍ਰਿਜ ਦੇ ਨਗਰ ਵਿਚ ਜਾ ਕੇ ਗੋਪੀਆਂ ਦੀ ਖਬਰ ਸਾਰ ਵੇਖੀ ਤੇ ਪੁੱਛੀ ਤੇ ਐਉਂ ਜਾਪਿਆ ਜਿਵੇਂ ਸਾਰਾ ਬ੍ਰਿਜ ਸ਼ੋਕ ਦਾ ਘਰ ਹੀ ਹੋ ਗਿਆ, ਉਸ ਥਾਂ ਦੇ ਜਿਹੜੇ ਬ੍ਰਿਛ ਵੀ ਸਨ ਉਹ ਵੀ ਕੁਮਲਾਏ ਹੋਏ ਸਨ।

੮. ਚੁਪ-ਚਾਪ ਵਰਤੀ ਹੋਈ ਸੀ ਤੇ ਇਸਤ੍ਰੀਆਂ ਘਰਾਂ ਵਿਚ ਚੁਪ-ਚਾਪ ਹੋ ਕੇ ਬੈਠੀਆਂ ਸਨ ਊਧੋ ਨੂੰ ਇਕੱਲਾ ਹੀ ਵੇਖ ਕੇ ਉਹਨਾਂ ਦੇ ਮਨ ਵਿਚ ਹੋਰ ਵੀ ਦੁਖ ਵਧ ਗਿਆ। ਉਹਨਾਂ ਊਧੋ ਦਾ ਆਉਣਾ ਸੁਣ ਕੇ ਸਮਝਿਆ ਸੀ ਕਿ ਸਯਾਮ ਵੀ ਆਇਆ ਹੋਵੇਗਾ ਪਰ ਊਧੋ ਨੂੰ ਇਕੱਲਾ ਦੇਖ ਕੇ ਹੋਰ ਦੁਖੀ ਹੋ ਗਈਆਂ ॥੯੦੧॥

੯. ਊਧੋ ਕਹਿੰਦਾ ਹੈ ॥

੧੦. ਸ੍ਵੈਯਾ ॥ ਊਧੋ ਨੇ ਗੋਪੀਆ ਨੂੰ ਇਸ ਪ੍ਰਕਾਰ ਕਿਹਾ ਕਿ ਤੁਸੀਂ ਮੇਰੇ ਕੋਲੋਂ ਹਰਿ ਦੀਆਂ ਗੱਲਾਂ ਸੁਣ ਲਵੋ। ਜਿਹੜਾ ਰਸਤਾ ਤੁਹਾਨੂੰ ਉਸ ਨੇ ਦੱਸਿਆ ਹੈ ਉਸ ਰਸਤੇ ਤੇ ਹੀ ਤੁਰੇ ਜਾਈਏ ਜਿਹੜਾ ਕੰਮ ਉਸ ਨੇ ਕਿਹਾ ਹੈ ਉਹੀ ਕੰਮ ਕਰੋ।

੧੧. ਸਾਰੇ ਕੱਪੜੇ ਪਾੜ ਕੇ ਜੋਗਨਾ ਬਣ ਜਾਉ ਜਿਸ ਤਰ੍ਹਾਂ ਜੋਗੀ ਆਪਣੇ ਗੁਰੂ ਦਾ ਬਚਨ ਮੰਨ ਕੇ ਜੋਗੀ ਹੋ ਜਾਂਦੇ ਨੇ ਇਸੇ ਤਰ੍ਹਾਂ ਤੁਸਾਂ ਨੂੰ ਜੋ ਕੰਮ ਕਿਹਾ ਹੈ ਉਹੀ ਕਰੋ। ਉਸ ਦੇ ਨਾਲ ਸੁਰਤ ਨੂੰ ਜੋੜ ਰੱਖੋ ਐ ਗੋਪੀਉ! ਫੇਰ ਤੁਹਾਡਾ ਕੁਝ ਨਹੀਂ ਵਿਗੜੇਗਾ ॥੯੦੨॥

੧੨. ਗੋਪੀਆਂ ਕਹਿੰਦੀਆਂ ਹਨ ॥

੧੩. ਸ੍ਵੈਯਾ ॥ ਊਧਵ ਕੋਲੋਂ ਇਹ ਗੱਲਾਂ ਸੁਣਕੇ ਉਹਨਾਂ ਨੇ ਊਧਵ ਨੂੰ ਐਸ ਤਰ੍ਹਾਂ ਉੱਤਰ ਦਿੱਤਾ। ਕਿ ਐ ਊਧਵ ਜਾ ਕੇ ਕ੍ਰਿਸ਼ਨ ਜੀ ਨੂੰ ਸਾਡੇ ਵਲੋਂ ਕਹੁ ਕਿ ਜਿਸ ਗੱਲ ਨੂੰ ਸੁਣ ਕੇ ਦੁਖ ਵਧੇ ਤੇ ਹੌਸਲਾ ਘਟੇ ਜੀਅ ਨੂੰ ਸਗੋਂ ਦੁਖ ਹੋਵੇ

੧੪. ਤੁਸੀਂ ਸਾਨੂੰ ਛੱਡਕੇ ਚਲੇ ਗਏ ਹੋ ਪਰ ਸਾਡਾ ਮਨ ਤਾਂ ਤੇਰੇ ਪ੍ਰੇਮ ਰਸ ਵਿਚ ਭਿੱਜ ਗਿਆ ਹੈ। ਊਧੋ ਦੇ ਨਾਲ ਐਸ ਤਰ੍ਹਾਂ ਗੱਲ ਕਹੀ ਹੇ ਹਰਿ ਜੀ ਤੁਸੀਂ ਸਾਡੇ ਨਾਲੋਂ ਪ੍ਰੇਮ ਛੱਡ ਦਿੱਤਾ ਹੈ ॥੯੦੩॥

੧੫. ਸ੍ਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਕਿ ਫੇਰ ਮੁੜਕੇ ਊਧੋ ਨੂੰ ਗੋਪੀ ਨੇ ਇਸ ਤਰ੍ਹਾਂ ਕਿਹਾ। ਸਾਨੂੰ ਛੱਡਕੇ ਚਲੇ ਗਏ ਮੁੜ ਕੇ ਖਬਰ ਨਹੀਂ ਲਈ, ਪ੍ਰੇਮ ਰਸ ਦੇ ਵਿਚ ਸਾਡਾ ਦਿਲ ਸਾੜ ਦਿੱਤਾ ਹੈ ਤੁਸਾਂ।

੧੬. ਇਹ ਕਹਿ ਕੇ ਫੇਰ ਐਸ ਤਰ੍ਹਾਂ ਕਹਿਆ ਉਸ ਗੋਪੀ ਨੇ ਜਿਸ ਦੇ ਜਸ ਨੂੰ ਲੇਖਕ ਨੇ ਇਸ ਤਰਹਾਂ ਪੂਰਾ ਕੀਤਾ ਹੈ। ਹੇ ਹਰਿ ਜੀ ਤੁਸਾਂ ਸਾਡੇ ਪ੍ਰੇਮ ਨੂੰ ਕਿਧਰੇ ਹੋਰ ਪਾਸੇ ਹੀ ਤੋਰ ਦਿੱਤਾ ਹੈ ॥੯੦੪॥

---

(ਪੰਨਾ ੧੮੮ ਦੀ ਬਾਕੀ)

ਸਤਿਗੁਰੂ ਜੀ ਮੁਸ਼ਕ੍ਰਾਏ - ਫੇਰ ਬੋਲੇ :- (ਗੁਰੂ ਨਾਨਕ ਦੇਵ ਦੇ ਤਾਰੇ - ਤੇਰਾ ਕੀਤਾ ਕੁਸਲ)
ਪਰ ਦੇਖ ਗੁਰੂ ਅੰਗਦ ਦੇਵ ਦੇ ਹੁਕਮ ਨਾਲ (ਗੋਇੰਦਵਾਲ) ਟਿਕੇ ਉਸ ਗੁਰੂ ਦੇ ਸੁਤ ਦੇ ਹੁਕਮ ਵਿਚ ਕਿ ਉਸਦੇ ਹਿਰਦੇ ਸ਼ਾਂਤੀ ਵਰਤੇ ਇਸ ਲਈ ਨਿਜ ਸਾਂਤਿ ਸਰੋਵਰ ਵਿਚ ਆ ਨਿਮਗਨੇ ਹਾਂ, ਤੁਸਾਂ ਕਾਸ ਨੂੰ ਖੇਚਲ ਕੀਤੀ ਹੈ .... ਭਾਈ ਬ੍ਰਿਧ ਜੀ - ਸੰਗਤਿ ਦੀ ਪੀੜਾ ਸਹੀ ਨਹੀਂ ਗਈ। ਗੁਰੂ ਕਾ ਹੁਕਮ ਵੀ ਆਪਨੂੰ ਪੰਥ ਕਰਨੇ ਦਾ ਹੈ। ਗੁਰੂ ਸੁਤ ਨੇ ਗੁਰੂ ਹੁਕਮ ਵਿਚ ਰੋਕ ਕਰਨ ਦੀ ਆਗਿਆ ਨਹੀਂ ਕੀਤੀ, ਉਸ ਨੇ ਗੁਰੂ ਹੁਕਮ ਦੀ ਉਲੰਘਣਾ ਕੀਤੀ ਹੈ, ਆਪ ਨਿਰਵੈਰ ਹੋ, ਅਸੰਗ ਹੋ, ਨਿਰਲੇਪ ਹੋ, ਕੋਈ ਪਕੜ ਨਹੀਂ ਆਪਨੂੰ ਪਰ ਦਾਤਾ ਆਪਦਾ ਸਰੂਪ ਅਸੰਗ ਹੀ ਨਹੀਂ ਦਾਤਾ ਵੀ ਹੈ। ਆਪਣੇ ਸਿਰ ਦਾਨ ਦੇਣ ਦਾ ਹੁਕਮ ਹੈ। ਗੋਇੰਦਵਾਲ ਚੌਧਰੀ ਮਰਵਾਹਾ ਆਪ ਸਾਰੇ ਆਏ ਖੜੇ ਹਨ। ਆਪਨੇ ਅਸਮਗ ਤੇ ਨਿਰਲੇਪ ਹੁੰਦਿਆਂ ਹੋਇਆਂ ਵੀ ਇਨ੍ਹਾਂ ਦੀ ਭਵ-ਬਾਧਾ ਹਰਨੀ ਹੈ। ਹੇ ਗੁਰੂ ਨਾਨਕ ਬਾਹੁੜੀ ਕਰੋ।
ਹੁਣ ਸਤਿਗੁਰੂ ਜੀ ਨੇ ਭਾਈ ਜੀ ਵਲ ਇਕ ਅਚਰਜ ਭਾਵਾਂ ਵਾਲੀ ਡੂੰਘੀ ਨਜਰ ਪਾਈ ਤੇ ਬੋਲੇ....ਗੁਰੂ ਕੇ ਪਿਆਰੇ ਸਿਖੀ ਕੇ ਮੁਹਾਣੇ ਤੇਰੀ ਰਜਾ ਗੁਰਮੁਖ ਦੀ ਰਜਾ ਲੈ ਆਓ ਗੁਰੂ ਅੰਗਦ ਦੇਵ ਜੀ ਦੀ ਪਿਆਰੀ ਸੰਗਤ ਨੂੰ। .... ਸ੍ਰੀ ਪਵਿਤ੍ਰ ਬ੍ਰਿਧ ਜੀ ਉਠੇ। ਸੰਗਤਿ ਨੂੰ ਆਵਾਜ ਦਿੱਤੀ। ਗੁਰੂ ਕੀ ਆਗਿਆ ਹੋ ਗਈ ਆਉ ਲੰਘ ਆਉ। ਆਗਿਆ ਸੁਣਕੇ ਇਕ-ਇਕ ਕਰਕੇ ਸਿੱਖ ਸੰਨ੍ਹ ਦੇ ਵਿਚਲੀ ਲੰਘ ਲੰਘ ਕੇ ਆਏ। ਚਰਨ ਕਮਲ ਪਰਸੇ, ਮਨ ਦੀ ਤਪਤੇ ਤੇ ਬਿਰਹਾ ਦੀ ਉਸਨਤਾ ਸੀਤਲ ਹੋਈ। ਧੰਨ ਧੰਨ ਦੀ ਗੁੰਜਾਰ ਲੱਗ ਗਈ। ਇਉਂ ਚੰਨ ਦੁਆਲੇ ਗੁਰ ਸਿੱਖਾਂ ਦੇ ਤਾਰਾ ਗਣ ਦਾ ਹਾਲ ਸੱਜ ਗਿਆ ਤੇ ਧੰਨ ਗੁਰੂ, ਧੰਨ ਗੁਰੂ ਮਗਰੋਂ। ਧੰਨ ਭਾਈ ਬੁੱਢਾ ਦੀ ਆਵਾਜ ਆਈ। ਧੰਨ ਭਾਈ ਬੁੱਢਾ ਜਿਨ ਗੁਰੂ ਲੱਧਾ ॥ ਪਰ ਉਸ ਸਿੱਖੀ ਅਵਧੀ ਬਾਬੇ ਨੇ ਕਿਹਾ। ਦਾਸ ਨੇ ਕੀ ਕੀਤਾ ਹੈ ? ਏਥੇ ਗੁਰੂ ਦੇ ਦਰ ਤਕ ਤਾਂ ਗੁਰੂ ਘੋੜੀ ਲੈ ਆਈ ਹੈ ਸਾਰਿਆਂ ਨੂੰ, ਮੈਂ ਤਾਂ ਸੰਨ੍ਹ ਪਾੜਨ ਦੀ ਗੁਸਤਾਖੀ ਹੀ ਕੀਤੀ ਹੈ।
ਇਸ ਪਰ ਸਤਿਗੁਰੂ ਜੀ ਨੇ ਸੁਹਣੇ ਭਾਈ ਬ੍ਰਿਧ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ ਤੇ ਵਾਕ ਕੀਤਾ :
ਤੂੰ ਸੰਗਤਿ ਦਾ ਖੇਵਟ ਤੂ ਭਉਜਲ ਤੇ ਪਾਰ ਕਰਨ ਹਾਰ ਸਿਖੀ ਦੀ ਅਵਧੀ ਤੇਰਾ ਨਾਮ ਸਿਖੀ ਦਾ ਸਤਾਰਾ ॥
ਇਹ ਸੰਗਤਿ ਕੋ ਬੋਹਿਥ ਭਾਰਾ ॥ ਭਉਜਲ ਤੇ ਕਰਿ ਹੈ ਨਿਸਤਾਰਾ ॥ ਸਿਖੀ ਅਵਧਿ ਨ ਇਸ ਤੇ ਪਰੇ ॥ ਨਾਮ ਲਏ ਗਨ ਬਿਘਨ ਤੇ ਹਰੇ ॥੪੨॥
ਸੰਗਤ ਨੇ ਹੁਣ ਵਾਰ ਵਾਰ ਤੀਬਰ ਪ੍ਰੇਮ ਨਾਲ ਗੋਇੰਦਵਾਲ ਚੱਲਣ ਲਈ ਬੇਨਤੀਆਂ ਕੀਤੀਆਂ। ਭਾਈ ਬੁੱਢੇ ਨੇ ਬਹੁਤ ਬਿਨੈ ਉਚਾਰੀ। ਗੋਇੰਦਵਾਲ ਦੇ ਚੌਧਰੀ ਤੇ ਮਰਵਾਹਾ ਵੀ ਮਗਰੇ ਆਏ ਸਨ। ਸਭ ਨੇ ਬੇਨਤੀ ਕੀਤੀ ਤਾਂ ਦਇਆ ਨਿਧ ਗੋਇੰਦਵਾਲ ਆ ਗਏ ਤੇ ਉਹੋ ਸਮਾਨ ਵਾਹਿਗੁਰੂ ਦੇ ਕੀਰਤਨ ਦੇ ਤੇ ਨਾਮ ਉਚਾਰ ਕੇ ਮੰਗਲ ਫੇਰ ਗੋਇੰਦਵਾਲ ਵਿਚ ਹੋਣ ਲੱਗ ਪਏ। ਭਾਈ ਬੁੱਢਾਂ ਜੀ ਕੁਝ ਦਿਨ ਰਹਿ ਕੇ ਆਗਿਆ ਲੈ ਕੇ ਆਪਣੇ ਘਰ ਚਲੇ ਗਏ। ਸੰਗਤਾਂ ਦੂਰੋਂ ਦੂਰੋਂ ਦਰਸ਼ਨਾਂ ਨੂੰ ਆਉਣ ਲੱਗ ਪਈਆਂ। ਦਾਤੂ ਜੀ ਆਪਣੀ ਬੇਅਦਬੀ ਤੇ ਪ੍ਰਯੋਜਨ ਦੀ ਅਸਫਲਤਾ ਤੋਂ ਘਰੇ ਹੀ ਟਿਕੇ ਰਹੇ ਤੇ ਲਾਜ ਨੇ ਫੇਰ ਨਹੀਂ ਕੁਛ ਕਰਨ ਦਿੱਤਾ। ਜੇ ਕਦੇ ਫੁਰਨਾ ਜਾ ਕੇ ਬਖਸ਼ਾਉਣ ਦਾ ਹੁੰਦਾ ਵੀ ਤਾਂ ਲੋਕ ਲਾਜ ਰੋਕ ਲੈਂਦੀ। ਅੰਤ ਦਾਤੂ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਇਹ ਭੁੱਲ ਬਖਸ਼ਵਾਈ ਤਾਂ ਕਿਤੇ ਲੱਤ ਦੀ ਦਰਤ ਤੋਂ ਖਲਾਸੀ ਹੋਈ। ਲਉ ਜੀ ਹੁਣ ਸੋਚੋ ਇਸ ਲੇਖ ਦੇ ਲਿਖਣ ਦਾ ਭਾਵ।

1 ਇਹ ਕਿ ਗੁਰੂ ਵਿਅਕਤੀ ਉਹੋ ਸਫਲਤਾ ਯੋਗ ਹੈ ਜਾਂ ਪ੍ਰਵਾਨਤ ਹੋਵੇ ਸਤਿਗੁਰੂ ਦੇ ਬਚਨ ਦਾ ਵਿਰੋਧੀ ਕੋਈ ਵੀ ਬਖਸ਼ਿਆ ਨਹੀਂ ਜਾ ਸਕਦਾ ਭਾਵੇਂ ਗੁਰੂ ਦਾ ਪੁੱਤਰ ਵੀ ਕਿਉਂ ਨਾ ਹੋਵੇ ਜਿਸ ਲਈ ਗੁਰਬਾਣੀ ਦਾ ਵਿਰੋਧੀ ਸਿੱਖ ਨਹੀਂ।

2 ਗੁਰੂ ਪੀੜੀ ਆਦਿ ਕਾਲ ਤੋਂ ਜੁਗੋ ਜੁਗ ਚਲਦੀ ਆਈ ਹੈ ਜਦ ਤਕ ਪੂਰੇ ਗੁਰੂ ਸ੍ਰੀ ਦਸਮੇਸ਼ ਜੀ ਨੇ ਇਸ ਜਿੰਦਾ ਗੁਰੂ ਦੀ ਪ੍ਰਥਾ ਨੂੰ ਸਮਾਪਤ ਨਹੀਂ ਕੀਤਾ।

(ਬਾਕੀ ਪੰਨਾ ੧੯੧ ਤੇ)

ਹਰਿ ਜੂ ਤੁਹਿ ਪ੍ਰੇਮ ਬਿਦਾ ਕਰਿ ਡਾਰਯੋ ॥੯੦੪॥ [1]ਫੇਰਿ ਕਹਯੋ ਇਮ ਊਧਵ ਸੋ ਜਬ ਹੀ ਸਭ ਹੀ ਹਰਿ ਕੇ ਰਸ ਭੀਨੀ ॥ ਜੋ ਤਿਨ ਸੋ ਕਰਯੋ ਊਧਵ ਇਉ ਤਿਨ ਊਧਵ ਸੋ ਬਿਨਤੀ ਇਹ ਕੀਨੀ ॥ [2]ਕੰਚਨ ਸੋ ਜਿਨ ਕੋ ਤਨ ਥੋ ਜੋਊ ਹਾਨ ਬਿਖੈ ਹੁਤੀ ਗ੍ਵਾਰ ਨਵੀਨੀ ॥ ਊਧਵ ਜੂ ਹਮ ਕੋ ਤਜਿ ਕੈ ਤੁਮਰੇ ਬਿਨ ਸਯਾਮ ਕਛੂ ਸੁਧ ਲੀਨੀ ॥੯੦੫॥ ਸ੍ਵੈਯਾ ॥ [3]ਏਕ ਕਹੈ ਅਤਿ ਆਤੁਰ ਹ੍ਵੈ; ਇਕ ਕੋਪ ਕਹੈ ਜਿਨ ਤੇ ਹਿਤ ਭਾਗਯੋ ॥ ਊਧਵ ਜੂ ਜਿਹ ਦੇਖਨ ਕੋਂ ਹਮਰੋ ਮਨੂਆ ਅਤਿਹੀ ਅਨੁਰਾਗਯੋ ॥ [4]ਸੋ ਹਮ ਕੋਂ ਤਜਿ ਗਯੋ; ਪੁਰ ਬਾਸਨ ਕੇ ਰਸ ਭੀਤਰ ਪਾਗਯੋ ॥ ਜਉ ਹਰਿ ਜੂ ਬ੍ਰਿਜ ਨਾਰਿ ਤਜੀ; ਬ੍ਰਿਜ ਨਾਰਨ ਭੀ ਬ੍ਰਿਜ ਨਾਥ ਤਿਆਗਯੋ ॥੯੦੬॥ ਸ੍ਵੈਯਾ ॥ [5]ਏਕਨ ਯੋਂ ਕਹਯੋ ਸਯਾਮ ਤਜਯੋ ਇਕ ਐਸੇ ਕਹੈ ਹਮ ਕਾਮ ਕਰੈਗੀ ॥ ਭੇਖ ਜਿਤੇ ਕਹਯੋ ਜੋਗਨ ਕੇ ਤਿਤਨੇ ਹਮ ਆਪਨੇ ਅੰਗ ਡਰੈਗੀ ॥ [6]ਏਕ ਕਹੈ ਹਮ ਜੈਹੈ ਤਹਾਂ ਇਕ ਐਸੇ ਕਹੈ ਗੁਨਿ ਹੀ ਉਚਰੈਗੀ ॥ ਏਕ ਕਹੈ ਹਮ ਖੈ ਮਰਿ ਹੈ ਬਿਖ; ਇਕ ਯੋਂ ਕਹੈ ਧਯਾਨ ਹੀ ਬੀਚ ਮਰੈਗੀ ॥੯੦੭॥ [7]ਊਧਵ ਬਾਚ ਗੋਪਨ ਸੋ ॥ ਸ੍ਵੈਯਾ ॥[8] ਪਿਖਿ ਗ੍ਵਾਰਨਿ ਕੀ ਇਹ ਭਾਂਤ ਦਸਾ ਬਿਸਮੈ ਹੁਇ ਊਧਵ ਯੋਂ ਉਚਰੋ ॥ ਹਮ ਜਾਨਤ ਹੈ ਤੁਮਰੀ ਹਰਿ ਸੋ ਬਲ ਪ੍ਰੀਤ ਘਨੀ ਇਹ ਕਾਮ ਕਰੋ ॥ [9]ਜੋਊ ਸਯਾਮ ਪਠਯੋ ਤੁਮ ਪੈ ਹਮ ਕੋਂ ਇਹ ਰਾਵਲ ਭੇਖਨ ਅੰਗ ਧਰੋ ॥ ਤਜਿਕੈ ਗ੍ਰਿਹ ਕੇ ਪੁਨ ਕਾਜ ਸਭੈ ਸਖੀ ਮੋਰੇ ਹੀ ਧਯਾਨ ਕੇ ਬੀਚ ਅਰੋ ॥੯੦੮॥ [10]ਗੋਪਿਨ ਬਾਚ ਊਧਵ ਸੋ ॥ ਸ੍ਵੈਯਾ ॥ [11]ਏਕ ਸਮੈ ਬ੍ਰਿਜ ਕੁੰਜਨ ਮੈ ਮੁਹਿ ਕਾਨਨ ਸਯਾਮ ਤਟੰਕ ਧਰਾਏ ॥ ਕੰਚਨ ਕੇ ਬਹੁ ਮੋਲ ਜਰੇ ਨਗ; ਬ੍ਰਹਮ ਸਕੈ ਉਪਮਾ ਨ ਗਨਾਏ ॥ [12]ਬਜ੍ਰ ਲਗੇ ਜਿਨ ਬੀਚ ਛਟਾ ਚਮਕੇ ਚਹੂੰ ਓਰ ਧਰਾ ਛਬਿ ਪਾਏ ॥ ਤਉਨ ਸਮੈ ਹਰਿ ਵੈ ਦਏ ਊਧਵ; ਦੈ ਅਬ ਰਾਵਲ ਭੇਖ ਪਠਾਏ ॥੯੦੯॥ ਸ੍ਵੈਯਾ ॥ [13]ਏਕ ਕਹੈ ਹਮ ਜੋਗਨ ਹ੍ਵੈਹੈ ਕਹੈ ਇਕ ਸਯਾਮ ਕਹਯੋ ਹੀ ਕਰੈਂਗੀ ॥ ਡਾਰ ਬਿਭੂਤ ਸਭੈ ਤਨ ਪੈ ਬਟੂਆ ਚਿਪੀਆ ਕਰਿ ਬੀਚ ਧਰੈਂਗੀ ॥ [14]ਏਕ ਕਹੈ ਹਮ ਜਾਹਿ ਤਹਾਂ ਇਕ ਯੋਂ ਕਹੈ ਗ੍ਵਾਰਨਿ ਖਾਇ ਮਰੈਂਗੀ ॥ ਏਕ ਕਹੈ ਬਿਰਹਾਗਨ ਕੋਂ ਉਪਜਾਇ ਕੈ ਤਾਹੀ ਕੇ ਸੰਗ ਜਰੈਂਗੀ[ੳ] ॥੯੧੦॥ [15]ਰਾਧੇ ਬਾਚ ਊਧਵ ਸੋ ॥ ਸ੍ਵੈਯਾ ॥[16] ਪ੍ਰੇਮ ਛਕੀ ਅਪਨੇ ਮੁਖ ਤੇ ਇਹ ਭਾਂਤ ਕਹਯੋ ਬ੍ਰਿਖਭਾਨ ਕੀ ਜਾਈ ॥ ਸਯਾਮ ਗਏ ਮਥੁਰਾ ਤਜਿਕੈ ਬ੍ਰਿਜ ਹੇ ਅਬ ਯੋਂ ਹਮਰੀ ਗਤਿ ਕਾਈ ॥ [17]ਦੇਖਤ ਹੀ ਪੁਰ ਕੀ

ੳ. ਇਸੇ ਰਾਧਾ ਵਾਲੇ ਬਿਰਹਾ ਦੇ ਰੋਗ ਤੋਂ ਛੁਟਕਾਰਾ ਪਾਉਣ ਲਈ ਤੇ ਪਤੀ ਪ੍ਰਭੂ ਆਤਮਾ ਦੇ ਮੇਲ ਲਈ ਦੇਖੋ ਬਾਰਾ ਮਾਹਾ ਤੁਖਾਰੀ ਛੰਤ ਮਹਲਾ ੧ ॥ ਜਿਸ ਵੇਲੇ ਸੰਸਾਰ ਯਾਤਰਾ ਦੇ ਅੰਤ ਵਿਚ ਭਗਵਾਨ ਸ੍ਰੀ ਗੁਰੂ ਨਾਨਕ ਦੇਵ ਜੀ ਅੰਤਮ ਰਚਨਾਵਲੀ ਵਿਚ ਸ੍ਰੀ ਕਰਤਾਰਪੁਰ ਵਿਚ ਐਉਂ ਮਹਿਸੂਸ ਕਰਦੇ ਹੋਏ ਜਿਵੇਂ ਇਕ ਇਸਤਰੀ ਰੂਪ ਜੀਵੀ ਆਪਣੇ ਪਤੀ ਨੂੰ ਮਿਲਣ ਜਾਣ ਲਈ ਪੇਕਾ ਘਰ ਛੱਡ ਕੇ ਪਤੀ ਦੇ ਦੇਸ ਜਾਣ ਲਈ ਤਿਆਰੀ ਕਰਦੀ ਹੈ। ਜਿਸ ਵਿਚ ਪਹਿਲੇ ਬਿਰ੍ਹ ਦਾ ਭਾਵ ਜਾਗਦਾ ਹੈ ਅਤੇ ਉਹ ਆਪਨੂੰ ਪ੍ਰਿਅ ਬਾਝਹੁ ਦੁਹੇਲੀ ਮਹਿਸੂਸ ਕਰਦੀ ਹੈ ਤੇ ਪ੍ਰਿਉ ਪ੍ਰਿਉ ਦੀ ਰਟ ਲਾਉਂਦੀ ਹੋਈ ਪਤੀ ਦਾ ਰਾਹ ਵੇਖਦੀ ਹੈ। ਨਾਲ ਨਾਲ ਉਸਦੇ ਮਿੱਠੇ ਮਿੱਠੇ, ਸੋਹਣੇ ਸੋਹਣੇ ਗੁਣ ਯਾਦ ਕਰਦੀ ਹੋਈ ਮੇਲ ਦੀ ਤਾਂਘ ਕਰਦੀ ਹੋਈ ਉਸਦੀ ਹਰਕਤ ਨੇਤ੍ਰਾਂ ਅਗੇ ਲਿਆਉਂਦੀ ਹੈ ਅਤੇ ਪੇਕੇ ਘਰ ਦੀਆਂ ਝਾਕੀਆਂ ਇਕ-ਇਕ ਕਰਕੇ ਸਾਹਮਣੇ ਆਉਂਦੀਆਂ ਹਨ। ਜੋ ਪਤੀ ਵਿਛੋੜੇ ਦਾ ਸੱਲ ਯਾਦ ਕਰਾਉਂਦੀਆਂ ਹਨ। ਬਿਰਹੋ ਦੀਆਂ ਤੜਪਾਂ ਤੋਂ ਸ਼ੁਰੂ ਹੋ ਕੇ ਅੰਤ ਮੇਲ ਦੇ ਅਨੰਦ ਤਕ ਦਾ ਬੜਾ ਸੁੰਦਰ ਦਿਲ ਖਿਚਵਾਂ ਵਰਣਨ ਹੈ। ਜੋ ਆਮ ਮਨੁੱਖਾਂ ਅੰਦਰ ਵੀ ਪਿਆਰ ਜਗਾਉਣ ਦੀ ਸਮਰੱਥਾ ਰੱਖਦਾ ਹੈ। ਇਹ ਯਾਦ ਰੱਖਣ ਵਾਲੀ ਗੱਲ ਹੈ ਕਿ ਭਾਵੇਂ ਗੁਰੂ ਜੀ ਕਰਤਾਰਪੁਰ ਵਿਚ ਆਪਣੀਆਂ ਅੱਖਾਂ ਮੀਟਦੇ ਹਨ। ਪਰ ਜਿਹੜੇ ਨਜ਼ਾਰੇ ਅੱਖਾਂ ਅਗੇ ਲਿਆਉਂਦੇ ਹਨ ਉਹ ਨਨਕਾਣੇ ਸਾਹਿਬ ਦੇ ਬੀਤੇ ਦਿਨਾਂ ਦੇ ਹੀ ਹਨ ਜੋ ਸਾਹਿਬਾਂ ਨੇ ਕੀਤੇ ਜਾਂ ਵੇਖੇ ਅਥਵਾ ਵਰਤੇ। ਜਿਨ੍ਹਾਂ ਵਿਚ ਬਚਪਨ ਗੁਜ਼ਾਰਿਆ ਸੀ ਅਤੇ ਜਿਥੇ ਪਸ਼ੂ ਚਾਰੇ ਤੇ ਕੜਾਕਦੀਆਂ ਧੁੱਪਾਂ ਦੁਪਹਿਰੇ ਵੇਲੇ ਲੰਮੇ ਪਿਆਂ ਥਣਾ ਦੀ ਛਾਵੇਂ (ਟਿੰਡ ਲਵੈ ਮੰਝ ਬਾਰੇ)- ਸੁਣਿਆ ਸੀ। ਇਹ ਸਭ ਕੁਝ ਅਸੀਸ ਦੀ ਮਗਰੋਂ ਯਾਦ ਆ ਰਿਹਾ ਹੈ ਸਭ ਕੁਝ ਤੇ ਕਹਿੰਦੇ ਹਨ ਕਿ ਹੁਣ ਮੇਰੀ ਜਨਮ ਭੂਮੀ ਬਾਰ ਵਿਚ (ਨਨਕਾਣੇ ਸਾਹਿਬ) ਵਿਚ ਬਣ ਦੇ ਰੂਪ (ਮਾਲ) ਰੁਲਿਆ ਹੋਣਾ ਹੈ ਹੁਣ ਉਥੇ ਲੰਮੇ-ਲੰਮੇ ਘਾਹਾਂ ਨੇ ਜੰਗਲ ਕਰ ਦਿੱਤੇ ਹੋਣੇ ਨੇ। ਪਹਿਲੇ ਚਾਰ ਛੰਦਾਂ ਵਿਚ ਵਿਛੋੜੇ ਤੇ ਫਿਰ ਮੇਲ ਨੂੰ ਸਧਾਰਣ ਢੰਗ ਨਾਲ ਥੋੜੇ ਸ਼ਬਦਾਂ ਵਿਚ ਅਦਾ ਕੀਤਾ ਹੈ ਫਿਰ ਵਿਸਥਾਰ ਨਾਲ ਬਾਰਾਂ ਮਹੀਨਿਆਂ ਰਾਹੀਂ ਬਿਆਨ ਕੀਤਾ ਹੈ। ਅੰਤ ਦਾ ਛੰਦ ਸਮੁਚੀ ਵਿਚਾਰ ਹੈ ਜੋ ਮਿਲਾਪ ਦੀ ਤਸਵੀਰ ਹੈ। ਜੈਸਾ ਕੇ ਅਰੰਭ ਕਰਦੇ ਹਨ :

(ਬਾਕੀ ਪੰਨਾ ੧੯੧ ਤੇ)

੧. ਉਸੇ ਵੇਲੇ ਸਾਰੀਆ ਹੀ ਗੋਪੀਆਂ ਨੇ ਊਧਵ ਨੂੰ ਇਸ ਤਰ੍ਹਾਂ ਕਿਹਾ ਜਦ ਉਹ ਸਾਰੀਆਂ ਕ੍ਰਿਸ਼ਨ ਜੀ ਦੇ ਰਸ ਵਿਚ ਭਿੱਜ ਗਈਆਂ ਹੋਈਆਂ ਸਨ। ਜਦੋਂ ਊਧਵ ਨੇ ਉੱਤਰ ਵਿਚ ਕੁਝ ਕਿਹਾ ਤਾਂ ਗੋਪੀਆਂ ਨੇ ਊਧਵ ਅੱਗੇ ਇਹ ਬੇਨਤੀ ਕਰ ਦਿੱਤੀ ਕਿ ਕ੍ਰਿਸ਼ਨ ਜੀ ਨੂੰ ਜਾ ਕੇ ਕਹਿਣਾ

੨. ਕਿ ਜਿਨਾਂ ਗੋਪੀਆਂ ਦਾ ਸੋਨੇ ਜਿਹਾ ਬਦਨ ਤੇ ਜੋ ਅਜੇ ਨਵੀਂ ਉਮਰ ਦੀਆਂ ਹੀ ਸਨ ਭਾਵ ਛੋਟੀ ਉਮਰ ਦੀਆ ਹੀ ਸਨ। ਹੇ ਊਧਵ ਜੀ ਸਾਨੂੰ ਛੱਡ ਕੇ ਤੈਥੋਂ ਬਿਨਾ ਕ੍ਰਿਸ਼ਨ ਜੀ ਨੇ ਸਾਡੀ ਮੁੜਕੇ ਕੋਈ ਖਬਰ ਨਹੀਂ ਲਈ ॥੯੦੫॥

੩. ਸ੍ਵੈਯਾ ॥ ਕਈਆਂ ਨੇ ਦੁਖੀ ਆਤਮਾ ਦੇ ਨਾਲ ਅਤੇ ਕਿਸੇ ਨੇ ਕ੍ਰੋਧ ਵਿਚ ਆ ਕੇ ਜਿਨਾਂ ਦੇ ਨਾਲੋਂ ਕ੍ਰਿਸ਼ਨ ਜੀ ਦਾ ਪ੍ਰੇਮ ਟੁੱਟ ਚੁੱਕਾ ਹੈ। ਹੇ ਊਧਵ ਜੀ ਜਿਸ ਦੇ ਦਰਸ਼ਨ ਕਰਨ ਲਈ ਸਾਡਾ ਮਨ ਬਹੁਤ ਹੀ ਤਰਸ ਗਿਆ ਹੈ।

੪. ਉਹ ਸਾਨੂੰ ਛੱਡ ਕੇ ਆਪ ਚਲੇ ਗਏ ਹਨ। ਮਥਰਾ ਪੁਰੀ ਦੀਆਂ ਵਸਨੀਕਾਂ ਦੇ ਪ੍ਰੇਮ ਵਿਚ ਪੈ ਗਏ ਹਨ। ਜੇਕਰ ਹਰਿ ਜੀ ਨੇ ਬ੍ਰਿਜ ਦੀਆਂ ਇਸਤ੍ਰੀਆਂ ਭੁਲਾ ਦਿੱਤੀਆਂ ਹਨ ਤਾਂ ਬ੍ਰਿਜ ਦੀਆਂ ਇਸਤ੍ਰੀਆਂ ਨੇ ਵੀ ਬ੍ਰਿਜ ਦੇ ਸੁਆਮੀ ਕ੍ਰਿਸ਼ਨ ਜੀ ਨੂੰ ਤਿਆਗ ਦਿੱਤਾ ਹੈ ॥੯੦੬॥

੫. ਸ੍ਵੈਯਾ ॥ ਕਿਸੇ ਨੇ ਕਿਹਾ ਅਸੀ ਸਯਾਮ ਨੂੰ ਛੱਡ ਦਿੱਤਾ, ਕਿਸੇ ਨੇ ਕਿਹਾ ਕਿ ਅਸੀਂ ਹੁਣ ਇਹ ਕੰਮ ਕਰਾਂਗੀਆਂ ਕਿ ਜਿਤਨੇ ਜੋਗ ਦੇ ਅੰਗ ਕਹੇ ਹਨ ਉਹ ਕਰਮ ਅਸੀਂ ਆਪਣੇ ਅੰਗਾਂ ਉਤੇ ਧਾਰ ਲਵਾਂਗੀਆਂ ਭਾਵ (ਪੂਰਨ ਜੋਗਣਾ) ਹੋ ਜਾਵਾਂਗੀਆਂ।

੬. ਕਿਸੇ ਨੇ ਕਿਹਾ ਅਸੀਂ ਉਸ ਦੇ ਕੋਲ ਚਲੀਆਂ ਜਾਵਾਂਗੀਆਂ ਕਿਸੇ ਨੇ ਕਿਹਾ ਅਸੀਂ ਹੋਰ ਕੁਝ ਨਹੀਂ ਕਰਨਾ ਬੈਠ ਕੇ ਉਸ ਦੇ ਗੁਣ ਗਾਉਂਦੀਆਂ ਰਵਾਂਗੀਆਂ। ਕਿਸੇ ਨੇ ਕਿਹਾ ਅਸੀਂ ਵਿਸ਼ ਖਾ ਕੇ ਮਰ ਜਾਵਾਂਗੀਆਂ, ਕਿਸੇ ਨੇ ਕਿਹਾ ਕਿ ਉਸ ਦੇ ਧਿਆਨ ਵਿਚ ਲੱਗ ਕੇ ਪ੍ਰਾਂਣ ਦੇ ਦੇਵਾਂਗੀਆਂ ॥੯੦੭॥

੭. ਊਧਵ ਕਹਿੰਦਾ ਹੈ ਗੋਪੀਆਂ ਨੂੰ ॥

੮. ਸ੍ਵੈਯਾ ॥ ਊਧਵ ਨੇ ਗੋਪੀਆਂ ਦੀ ਇਹ ਹਾਲਤ ਵੇਖ ਕੇ ਹੈਰਾਨ ਹੋ ਕੇ ਇਸ ਤਰ੍ਹਾਂ ਗੱਲ ਕਹੀ। ਮੈਂ ਜਾਣਦਾ ਹਾਂ ਕਿ ਤੁਹਾਡੀ ਹਰਿ ਦੇ ਨਾਲ ਬਹੁਤ ਬੜੀ ਪ੍ਰੀਤ ਹੈ ਪਰ ਤੁਸਾਂ ਇਹ ਕੰਮ ਕਰੋ।

੯. ਕਿ ਜੋ ਮੈਨੂੰ ਸਿਆਮ ਜੀ ਨੇ ਕਿਹਾ ਹੈ ਭੇਜਿਆ ਹੈ ਤੁਹਾਡੇ ਪਾਸ ਕਿ ਤੁਸੀਂ ਕੋਈ ਜੋਗੀਆਂ ਆਦਿ ਦਾ ਭੇਸ ਨਾ ਕਰੋ ਆਪਣੇ-ਆਪਣੇ ਅੰਗਾਂ ਦੇ ਉਤੇ ਉਸ ਨੇ ਕਿਹਾ ਹੈ ਕਿ ਘਰਾਂ ਦੇ ਕੰਮ-ਕਾਜ ਸਾਰੇ ਛੱਡਕੇ ਘਰ ਦੇ ਵਿਚ ਹੀ ਰਹਿ ਕੇ ਐ ਸਖੀਓ ਮੇਰੇ ਹੀ ਧਯਾਨ ਦੇ ਵਿਚ ਲੱਗ ਜਾਉ ॥੯੦੮॥

੧੦. ਗੋਪੀਆਂ ਕਹਿੰਦੀਆਂ ਹਨ ਊਧੋ ਨੂੰ ॥

੧੧. ਸ੍ਵੈਯਾ ॥ ਕਿ ਇਕ ਉਹ ਦਿਨ ਸੀ ਜਦੋਂ ਬ੍ਰਿਜ ਦੀਆਂ ਗਲੀਆਂ ਦੇ ਵਿਚ ਮੇਰੇ ਕੰਨਾਂ ਵਿਚ ਕ੍ਰਿਸ਼ਨ ਜੀ ਨੇ ਕਾਂਟੇ ਪੁਆਏ ਸਨ ਜਿਹੜੇ ਸੁਨਹਿਰੀ ਬੜੇ ਹੀ ਕੀਮਤੀ ਜਿਨਾਂ ਵਿਚ ਨਗ ਜੜੇ ਹੋਏ ਸਨ ਜਿਨ੍ਹਾਂ ਦੀ ਉਪਮਾ ਬ੍ਰਹਮਾ ਵੀ ਨਹੀਂ ਕਰ ਸਕਦਾ।

੧੨. ਜਿਨ੍ਹਾਂ ਦੇ ਵਿਚ ਹੀਰੇ ਇਉ ਚਮਕਦੇ ਸਨ ਕਿ ਧਰਤੀ ਤੇ ਜਿਉਂ ਬਿਜਲੀ ਚਮਕਦੀ ਹੈ, ਇਹੋ ਜਿਹੀ ਸੋਭਾ ਪਾਉਂਦੇ ਸਨ। ਉਸ ਵੇਲੇ ਤਾਂ ਉਹ ਕਾਂਟੇ ਦਿੱਤੇ ਸਨ ਹੇ ਊਧਵ ਹੁਣ ਉਹਨਾਂ ਕੰਨਾਂ ਵਿਚ ਮੁੰਦ੍ਹਾਂ ਪਾ ਕੇ ਜੋਗ ਭੇਸ ਬਨਾਉਣ ਦਾ ਸੁਨੇਹਾਂ ਭੇਜ ਦਿੱਤਾ ਹੈ ॥੯੦੯॥

੧੩. ਕਿਸੇ ਨੇ ਕਿਹਾ ਅਸੀਂ ਤਾਂ ਜੋਗਣਾ ਹੀ ਹੋ ਜਾਵਾਂਗੀਆਂ ਕਿਸੇ ਕਿਹਾ ਨਹੀਂ ਜੋ ਸਾਨੂੰ ਸਯਾਮ ਨੇ ਕਿਹਾ ਉਹੀ ਕੁਝ ਕਰਾਂਗੀਆਂ। ਕਿਸੇ ਨੇ ਕਿਹਾ ਕਿ ਸਾਰੇ ਬਦਨ ਪਰ ਸੁਆਹ ਮਲਕੇ, ਸੁਆਹ ਦੀਆਂ ਥੈਲੀਆਂ ਲੈ ਕੇ ਨਾਲ ਬੰਨ ਕੇ ਚਿੱਪੀਆਂ ਹੱਥ ਵਿਚ ਲੈ ਲਵਾਂਗੀਆਂ।

੧੪. ਕਿਸੇ ਨੇ ਕਿਹਾ ਨਹੀਂ ਅਸੀਂ ਤਾਂ ਉਥੇ ਹੀ ਚਲੀਆਂ ਜਾਵਾਂਗੀਆਂ ਜਿਥੇ ਕ੍ਰਿਸ਼ਨ ਜੀ ਗਏ ਹਨ ਕਿਸੇ ਨੇ ਕਿਹਾ ਕਿ ਵਿਸ ਖਾਕੇ ਮਰ ਜਾਵਾਂਗੀਆਂ। ਕਿਸੇ ਨੇ ਕਿਹਾ ਕਿ ਆਪਣੇ ਤਨ ਦੇ ਵਿਚੋਂ ਬ੍ਰਿਹਾ ਅਗਨ ਪੈਦਾ ਕਰਕੇ ਉਸ ਦੇ ਨਾਲ ਸੜ ਜਾਵਾਂਗੀਆਂ॥ ੯੧੦॥

੧੫. ਰਾਧੇ ਕਹਿੰਦੀ ਹੈ ਊਧੋ ਨੂੰ ॥

੧੬. ਸ੍ਵੈਯਾ ॥ ਪ੍ਰੇਮ ਭਿੱਜੀ ਰਾਧਾ ਨੇ ਆਪਣੇ ਮੁੱਖ ਤੋਂ ਇਸ ਤਰ੍ਹਾਂ ਕਿਹਾ। ਸਯਾਮ ਮਥਰਾ ਨੂੰ ਚਲੇ ਗਏ ਹਨ ਬ੍ਰਿਜ ਨੂੰ ਛੱਡ ਕੇ ਹੇ ਊਧੋ ਸਾਡੀ ਹੁਣ ਕੋਈ ਹਾਲਤ ਨਹੀਂ ਰਹੀ।

੧੭. ਹੁਣ ਉਥੇ ਜਾ ਕੇ ਮਥਰਾ ਪੁਰੀ ਦੀਆਂ ਇਸਤ੍ਰੀਆਂ

---

(ਪੰਨਾ ੧੯੦ ਦੀ ਬਾਕੀ)

ਤੂ ਸੁਣਿ ਕਿਰਤ ਕਰੰਮਾ ਪੁਰਬਿ ਕਮਾਇਆ ॥ ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ ॥ ਹਰਿ ਰਚਨਾ ਤੇਰੀ ਕਿਆ ਗਤ ਮੇਰੀ ਹਰਿ ਬਿਨੁ ਘੜੀ ਨ ਜੀਵਾਂ॥ ਪ੍ਰਿਥ ਬਾਝੁ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥ ਰਚਨਾ ਰਾਚ ਰਹੇ ਨਿਰੰਕਾਰੀ ਪ੍ਰਭ ਮਨਿ ਕਰਮ ਸੁ ਕਰਮਾ ॥ ਨਾਨਕ ਪੰਥ ਨਿਹਾਲੇ ਸਾ ਧਨ ਤੂ ਸੁਣ ਆਤਮ ਰਾਮਾ ॥੧॥ ਬਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥ ਸਾ ਧਨ ਸਭਿ ਰਸ ਚੋਲੈ ਅੰਕਿ ਸਮਾਣੀਆਂ ॥ ਹਰਿ ਅੰਕਿ ਸਮਾਣੀ ਜਾ ਪ੍ਰਭ ਭਾਣੀ ਸਾ ਸੁਹਾਗਣਿ ਨਾਰੇ ॥ ਨਵ ਘਰ ਥਾਪਿ ਮਹਲ ਘਰੁ ਊਚਉ ਨਿਜ ਘਰਿ ਵਾਸੁ ਮੁਰਾਰੇ ॥ ਸਭ ਤੇਰੀ ਤੂ ਮੇਰਾ ਪ੍ਰੀਤਮ ਨਿਸਿ ਬਾਸਰੁ ਰੰਗਿ ਰਾਵੈ ॥ ਨਾਨਕ ਪ੍ਰਿਉ ਪ੍ਰਿਉ ਚਵੈ ਬਬੀਹਾ ਕੋਕਿਲ ਸਬਦਿ ਸੁਹਾਵੈ ॥੨॥ ਪੰ: ੧੧੦੭॥
ਐਨ ਇਸੇ ਤਰ੍ਹਾਂ ਆਦਿ ਗੁਰ ਬਾਣੀ ਤੇ ਦਸਮ ਗੁਰ ਬਾਣੀ ਨੂੰ ਇਕ ਦੂਜੀ ਤਾ ਤਜਮਾ ਰੂਪ ਹੀ ਤਕੋਗੇ

---

(ਪੰਨਾ ੧੮੯ ਦੀ ਬਾਕੀ)

3 ਸਭ ਤੋਂ ਪਹਿਲਾਂ ਆਦਿ ਅੰਤੁ ਇਕੋ ਇਕ ਅਵਤਾਰ ਅਕਾਲ ਪੁਰਖੁ ਗੁਰੂਆਂ ਦਾ ਗੁਰੂ ਹੈ ਫੇਰ ਅੱਗੇ ਪੀੜੀ ਚਲਦੀ ਆਈ ਜਿਵੇਂ ਬ੍ਰਹਮਾ ਨੇ ਵੇਦਾਂ ਦੀ ਸੰਪਾਦਨਾ ਕੀਤੀ ਤੇ ਵਿਸ਼ਨੂੰ ਜੀ ਤੇ ਸ਼ਿਵਜੀ ਨਾਰਦ ਗੁਰੂ ਦੀ ਪੱਧਤੀ ਵਿਚ ਪਰੋਏ ਗਏ ਉਪਰੰਤ ਵੈਸ਼ਿਸ਼ਟ ਤੇ ਵੇਸਵਾ ਮਿਤ ਨਾਰਦ ਸਤਿਯੁਗ ਦੇ ਪ੍ਰਮਾਣਕ ਗੁਰੂ ਸਨ। ਦੁਆਪੁਰ ਵਿਚ ਕ੍ਰਿਸ਼ਨ ਤੇ ਰਾਜਾ ਜਨਕ ਬਾਲਮੀਕ ਆਦਿ ਬਹੁਤ ਸਾਰੇ ਅਯਾਰਟੀ ਗੁਰੂ ਹੋਇ। ਜਿਨ੍ਹਾਂ ਦੇ ਮਿਲਾਪ ਲਈ ਹਰ ਜਗਿਆਸੂ ਨੂੰ ਚਾਹ ਤੇ ਨਾ ਮਿਲਣੇ ਤੇ ਵਿਯੋਗ ਅਤ ਵਿਛੜਨ ਤੇ ਬਿਰਾਹ ਹੋਣਾ ਕੁਦਰਤੀ ਹੈ। ਫੇਰ ਕ੍ਰਿਸ਼ਨ ਦੇ ਵਿਛੋੜੇ ਤੇ ਮਿਲਾਪ ਲਈ ਬ੍ਰਿਹਾ ਅਸਲੀਲ ਕਿਉਂ? ਸ੍ਰੀ ਗੁਰੂ ਅਮਰਦਾਸ ਜੀ ਦੇ ਵਿਛੋੜੇ ਵਿਚ ਸੰਗਤਾਂ ਨੂੰ ਬਿਰਹਾ ਦਾ ਦੁਖ ਹੋਇਆ ਤੇ ਕ੍ਰਿਸ਼ਨ ਜੀ ਦੇ ਵਿਛੜਨ ਵਿਚ ਗੋਪ ਤੇ ਗੋਪੀਆਂ ਨੂੰ ਬਿਰਹਾ ਨੇ ਸਤਾਇਆ ਪਰ ਇਸ ਨੂੰ ਇਸ਼ਕ ਮਜਾਜੀ ਨਾਲ ਜੋੜ ਦੇਣਾ ਕਿਥੋਂ ਦੀ ਪ੍ਰਭੂ ਭਗਤੀ ਹੈ? ਜੇ ਸ੍ਰੀ ਸਤਿਗੁਰੂ ਅਮਰਦਾਸ ਜੀ ਦੇ ਵਿਛੋੜੇ ਦਾ ਬਿਰਹਾ ਸੰਗਤਾਂ ਲਈ ਅਸਹਿ ਦੁਖ ਤੇ ਇਸ਼ਕ ਹਕੀਕੀ ਹੈ, ਇਸੇ ਤਰ੍ਹਾਂ ਗੋਪੀਆਂ ਤੇ ਗੋਪਾਂ ਲਈ ਕ੍ਰਿਸ਼ਨ ਜੀ ਦੇ ਵਿਛੜਨ ਨੇ ਬਿਰਾਹ ਵਿਚ ਕੋਈ ਭੇਦ ਨਹੀਂ। ਬਿਰਹਾ ਭਗਤੀ ਦਾ ਅਨਿਖੜਵਾਂ ਅੰਗ ਹੈ। ਬਿਰਹਾ ਤੋਂ ਬਿਨਾਂ ਭਗਤੀ ਦਾ ਵਜੂਦ ਹੀ ਨਹੀਂ
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥ ਨਾਨਕ ਜਿਸ ਪਿੰਜਰ ਮਹਿ ਰਿਬਹਾ ਨਹੀ ਸੋ ਪਿੰਜਰ ਲੈ ਜਾਰਿ ॥੧॥ ਪੰ: ੮੯॥ਮ: ੨॥
ਜਿਵੇਂ ਸਾਨੂੰ ਆਪਣੇ ਗੁਰੂ ਪ੍ਰਮੇਸਰ ਤੋਂ ਵਿਛੜਨ ਤੇ ਵਿਯੋਗ ਵੈਰਾਗ ਤੇ ਬਿਰਹਾ ਦਾ ਹੋਣਾ ਕੁਦਰਤੀ ਹੈ ਇਸੇ ਤਰ੍ਹਾਂ ਗੁਰੂ ਨਾਨਕ ਜੋਤਿ ਦੇ ਪ੍ਰਗਟ ਹੋਣ ਤੋਂ ਪਹਿਲੇ ਸਮਿਆਂ ਵਿਚ ਸ੍ਰੀ ਵਿਸ਼ਨੂੰ ਜੀ ਤੇ ਕ੍ਰਿਸ਼ਨ ਜੀ ਨੂੰ ਵੀ ਗੁਰੂ ਸਮਾਨ ਹੀ ਭਗਤਾਂ ਨੇ ਵੇਖਿਆ ਹੈ। ਕਿਉਂਕਿ ਗੁਰੂ ਦੁਆਰਾ ਹੀ ਪ੍ਰਭੂ ਦਰਸ਼ਨਾਂ ਦੀ ਤ੍ਰਿਪਤੀ ਹੋਈ ਤੇ ਹੋ ਸਕਦੀ ਹੈ- ਫੇਰ ਪ੍ਰਭੂ ਦਰਸ਼ਨ ਵੀ ਸਾਨੂੰ ਗੁਰੂ ਦੀ ਲਭਤਾ ਨਾਲੋਂ ਘੱਟ ਕਿਉਂ ਜਿਨ੍ਹਾਂ ਦੇ ਵਾਸਤੇ ਅਸੀਂ ਗੁਰੂ ਦੇ ਰਿਣੀ ਹੁੰਦੇ ਹਾਂ।

1 ਪੀਤ ਪੀਤਾਂਬ ਤ੍ਰਿ ਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥ ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ

2 ਸਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਨ ਧਨੀ ॥੧੪॥ ਪਾਖੰਡਣ ਬਾਜ ਬਜਾਇਲਾ ॥ ਚੜੇ ਗੋਬਿੰਦ ਆਇਲਾ ॥੧੫॥ ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥
ਕਹਹਿ ਤ ਧਰਣਿ ਇਕੋਤੀ ਕਰਉ ॥ ਕਹਹਿ ਤ ਲੇ ਕਰਿ ਉਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥ ਪੰ: ੧੧੬੬॥
ਐਥੇ ਹੁਣ ਤੁਸੀ ਤ੍ਰਿਭਵਨ ਧਣੀ ਤੇ ਗੜ੍ਹ ਦਾ ਸਵਾਰ ਕਿਸ ਨੂੰ ਕਹੋਗੇ? ਅਕਾਲ ਸ਼ਕਤੀ ਨਿਰਗੁਣ ਸਰੂਪ ਦਾ ਵਜੂਦ ਹੀ ਕੋਈ ਨਹੀਂ ਫੇਰ ਪੀਲੇ ਬਸਤ੍ਰ ਤੇ ਗੜ੍ਹ ਦਾ ਸਵਾਰ ਵਿਸ਼ਨੂੰ ਭਗਵਾਨ ਤੋਂ ਬਿਨਾ ਤ੍ਰਿਭਵਣ ਧਨੀ। ਤਿਨਾਂ ਲੋਕਾਂ ਦਾ ਮਾਲਿਕ ਐਥੇ ਤੁਸੀਂ ਕਿਸ ਨੂੰ ਕਹੋਗੇ। ਜੇ ਵਿਸ਼ਨੂੰ ਜੀ ਹੀ ਹਨ ਤਾਂ ਉਹਨਾਂ ਦੇ ਸਰੂਪ ਕ੍ਰਿਸ਼ਨ ਵਿਚ ਕੀ ਅੰਤਰਾ ਹੈ? ਜੇ ਕੋਈ ਫਰਕ ਨਹੀਂ ਤਾਂ ਉਸ ਦੇ ਮਿਲਾਪ ਨੂੰ ਇਸ਼ਕ ਮਜਾਜੀ ਨਾਲ ਜੋੜਨਾ ਕਿਥੋਂ ਦੀ ਸਬੁਧੀ

(ਬਾਕੀ ਪੰਨਾ ੧੯੫ ਤੇ)

[੧]ਤ੍ਰੀਯ ਕੌ ਸੁ ਛਕੇ ਤਿਨ ਕੇ ਰਸ ਮੈ ਜੀਯ ਆਈ ॥ ਕਾਨ੍ ਲਯੋ ਕੁਬਜਾ ਬਸਿ ਕੈ ਟਸਕਯੋ ਨ ਹੀਯੋ ਕਸਕਯੋ ਨ ਕਸਾਈ ॥੯੧੧॥ ਸ੍ਵੈਯਾ ॥ [੨]ਸੇਜ ਬਨੀ ਸੰਗ ਫੂਲਨ ਸੁੰਦਰ ਚਾਂਦਨੀ ਰਾਤ ਭਲੀ ਛਬਿ ਪਾਈ ॥ ਸੇਤ ਬਹੇ ਜਮੁਨਾ ਪਟ ਹੈ ਸਿਤ ਮੋਤਨਹਾਰ ਗਰੇ ਛਬਿ ਛਾਈ ॥ [੩]ਮੈਨ ਚੜਯੋ ਸਰਿ ਲੈ ਬਰ ਕੈ ਬਧਬੇ ਹਮ ਕੋ ਬਿਨ ਜਾਨ ਕਨ੍ਹਾਈ ॥ ਸੋਊ ਲਯੋ ਕੁਬਜਾ ਬਸ ਕੈ ਟਸਕਯੋ ਨ ਹੀਯੋ ਕਸਕਯੋ ਨ ਕਸਾਈ[ੳ] ॥੯੧੨॥ ਸ੍ਵੈਯਾ ॥ [੪]ਰਾਤ ਬਨੀ ਘਨ ਕੀ ਅਤਿ ਸੁੰਦਰ ਸਯਾਮ ਸੀਂਗਾਰ ਭਲੀ ਛਬਿ ਪਾਈ ॥ ਸਯਾਮ ਬਹੈ ਜਮੁਨਾ ਤਰਏ ਇਹ ਜਾ ਬਿਨ ਕੋ ਨਹੀ ਸਯਾਮ ਸਹਾਈ ॥ [੫]ਸਯਾਮਹਿ ਮੈਨ ਲਗਯੋ ਦੁਖ ਦੇਵਨ ਐਸੇ ਕਹਯੋ ਬ੍ਰਿਖਭਾਨਹਿ ਜਾਈ॥ ਸਯਾਮ ਲਯੋ ਕੁਬਜਾ ਬਸਿਕੈ ਟਸਕਯੋ ਨ ਹੀਯੋ ਕਸਿਕਯੋ ਨ ਕਸਾਈ[ਅ] ॥੯੧੩॥ [੬]ਸ੍ਵੈਯਾ ॥ ਫੂਲ ਰਹੇ ਸਿਗਰੇ ਬ੍ਰਿਜ ਕੇ ਤਰ ਫੂਲਿ ਲਤਾ ਤਿਨ ਸੋ ਲਪਟਾਈ ॥ ਫੂਲਿ ਰਹੇ ਸਰ ਸਾਰਸ ਸੁੰਦਰ ਸੋਭ ਸਮੂਹ ਬਢੀ ਅਧਿਕਾਈ ॥ [੭]ਚੇਤ ਚੜਯੋ ਸੁਕ ਸੁੰਦਰ ਕੋਕਿਲਕਾ ਜੁਤ ਕੰਤ ਬਿਨਾ ਨ ਸੁਹਾਈ ॥ ਦਾਸੀ ਕੇ ਸੰਗਿ ਰਹਯੋ ਗਹਿ ਹੇ ਟਸਿਕਯੋ ਨ ਹੀਯੋ ਕਸਿਕਯੋ ਨ ਕਸਾਈ ॥੯੧੪॥ [੮]ਬਾਸ ਸੁਬਾਸ ਅਕਾਸ ਮਿਲੀ ਅਰ ਬਾਸਤ ਭੂਮਿ ਮਹਾਂ ਛਬਿ ਪਾਈ ॥ ਸੀਤਲ ਮੰਦ ਸੁਗੰਧ ਸਮੀਰ ਬਹੈ ਮਕਰੰਦ ਨਿਸੰਕ ਮਿਲਾਈ ॥ [੯]ਪੀਰ ਪਰਾਗ ਰਹੀ ਹੈ ਬੈਸਾਖ ਸਭੈ ਬ੍ਰਿਜ ਲੋਗਨਿ ਕੀ ਦੁਖਦਾਈ॥ ਮਾਲਨ ਲੈ ਬਕਰੋ[1] ਰਸ ਕੋ ਟਸਕਜੋ ਨ ਹੀਯੋ ਕਸਕਜੋ ਨ ਕਸਾਈ ॥੯੧੫॥ ਸ੍ਵੈਯਾ॥ [੧੦]ਨੀਰ ਸਮੀਰ ਹੁਤਾਸਨ ਕੇ ਸਮ ਅਉਰ ਅਕਾਸ ਧਰਾ ਤੁਪਤਾਈ ॥ ਪੰਥ ਨ ਪੰਥੀ ਚਲੈ ਕੋਊ ਓਤਰੁ ਤਾਕ ਤਰੈ ਤਨ ਤਾਪ ਸਿਰਾਈ ॥ [੧੧]ਜੇਠ ਮਹਾ ਬਲਵੰਤ ਭਯੋ ਅਤਿ ਬਿਆਕੁਲ ਜੀਯ ਮਹਾ ਰਿਤ ਪਾਈ ॥ ਐਸੇ ਸਕਯੋ ਧਸਕਯੋ ਸਸਿਕਯੋ ਟਸਿਕਯੋ ਨ ਹੀਯੋ ਕਸਕਯੋ ਨ ਕਸਾਈ ॥੯੧੬॥ ਸ੍ਵੈਯਾ ॥ [੧੨]ਪਉਨ ਪ੍ਰਚੰਡ ਬਹੈ ਅਤਿ ਤਾਪਤ ਚੰਚਲ ਚਿਤਿ ਦਸੋ ਦਿਸ ਧਾਈ ॥ ਬੈਸ ਅਵਾਸ ਰਹੈ ਨਰ ਨਾਰ ਬਿਹੰਗਮ ਵਾਰ ਸੁ ਛਾਹਿ ਤਕਾਈ ॥ [੧੩]ਦੇਖ ਅਸਾੜ ਨਈ ਰਿਤ ਦਾਦਰ ਮੋਰਨ ਹੂੰ ਘਨਘੋਰ ਲਗਾਈ ॥ ਗਾਢ ਪਰੀ ਬਿਰਹੀ ਜਨ ਕੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ ॥੯੧੭॥ ਸ੍ਵੈਯਾ ॥ [੧੪]ਤਾਲ ਭਰੇ ਜਲ ਪੂਰਨਿ ਸੋ ਅਰੁ ਸਿੰਧ ਮਿਲੀ ਸਰਤਾ ਸਭ ਜਾਈ ॥ ਤੈਸੇ ਘਟਾਨ ਛਟਾਨ ਮਿਲੀ ਅਤਿ ਹੀ ਪਪੀਹਾ ਪੀਯ ਟੇਰ ਲਗਾਈ ॥ [੧੫]ਸਾਵਨ ਮਾਹਿ ਲਗਿਓ

1. ਪਾਠਾਂਤਰ-ਲੈਬ ਕਰੋ ਰਸ ਕੋ...॥

ੳ (ਪਰ ਕਾਮ ਸਾਡੇ ਸਿਰ ਤੇ ਚੜ੍ਹਕੇ ਬੁਕਕ ਰਿਹਾ ਹੈ) ਜਾਂ ਕ੍ਰਿਸ਼ਨ ਜੀ ਨੂੰ ਕੁਬਜਾ ਨੇ ਵਸਿ ਕਰ ਲਿਆ ਹੈ - ਇਹ ਦੋਵੇਂ ਪ੍ਰਸ਼ਨ ਚਿੰਨ੍ਹ ਹਨ ਜਿਨ੍ਹਾਂ ਨੂੰ ਸਮਝਣਾ ਬੜਾ ਜ਼ਰੂਰੀ ਹੈ । ਕੁਬਜਾ ਕ੍ਰਿਸ਼ਨ ਜੀ ਦੀ ਭਗਤਣੀ ਸੀ ਜਿਸਦਾ ਕ੍ਰਿਸ਼ਨ ਜੀ ਨਾਲ ਭਗਤੀ ਪ੍ਰੇਮ ਸੀ । ਉਸ ਨੇ ਕ੍ਰਿਸ਼ਨ ਜੀ ਨੂੰ ਇਸ਼ਕ ਮਜਾਜੀ ਨਾਲ ਵਸਿ ਨਹੀਂ ਕੀਤਾ, ਸਗੋਂ ਇਸ਼ਕ ਹਕੀਕੀ ਦੀ ਪ੍ਰੇਮ ਆਹੂਤੀ ਪਾ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਪ੍ਰੇਮ ਡਾਹੀ ਨਾਲ ਵਸਿ ਕੀਤਾ ਸੀ ਇਹ ਸ਼ਬਦ ਇਸ਼ਕ ਹਕੀਕੀ ਲਈ, ਇਸ਼ਕ ਮਿਜਾਜੀ ਨੂੰ ਪ੍ਰਤੀਕ ਬਣਾਕੇ ਕਹੇ ਜਾ ਰਹੇ ਹਨ । ਨਾਮਦੇਵ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਮੂਰਖ ਨੂੰ ਪ੍ਰਾਈ ਇਸਤਰੀ ਨਾਲ ਪਰੀਤ ਹੁੰਦੀ ਹੈ, ਜਿਸ ਤਰ੍ਹਾਂ ਪਰਾਏ ਪੁਰਸ਼ ਨਾਲ ਇਸਤਰੀ ਰਤ ਹੁੰਦੀ ਹੈ । ਜਿਸ ਤਰ੍ਹਾਂ ਦਾ ਕਾਮੀ ਪੁਰਖ ਨੂੰ ਇਸਤਰੀ ਨਾਲ ਪ੍ਰੇਮ ਹੁੰਦਾ ਹੈ । ਉਸੇ ਤਰ੍ਹਾਂ ਹੀ ਮੈਂ ਨਾਮਦੇਵ ਜੀ ਨੂੰ ਮੁਰਾਰੀ (ਮੁਰ) ਦੈਂਤ ਨੂੰ ਮਾਰਨ ਵਾਲੇ ਵਿਸ਼ਨੂੰ ਤੇ ਕ੍ਰਿਸ਼ਨ ਜੀ ਨਾਲ ਪ੍ਰੀਤ ਹੈ । ਇਸ ਤਰ੍ਹਾਂ ਗੋਪੀਆਂ ਕਹਿੰਦੀਆਂ ਹਨ ਕਿ ਜਿਸ ਤਰ੍ਹਾਂ ਕਾਮ ਸਿਰ ਤੇ ਚੜ੍ਹਕੇ ਬੁੜਕਦਾ ਹੈ ਇਸੇ ਤਰ੍ਹਾਂ ਕ੍ਰਿਸ਼ਨ ਦਾ ਮੋਹ ਰੂਪੀ ਕਾਮ ਸਾਡੇ ਸਿਰ ਤੇ ਬੁੜਕ ਰਿਹਾ ਹੈ ।
ਜੈਸੀ ਮੂੜ ਕੁਟੰਬ ਪਰਾਇਸ ॥ ਐਸੀ ਨਾਮੇ ਪ੍ਰੀਤਿ ਨਰਾਇਣ ॥੧॥ ਨਾਮੇ ਪ੍ਰੀਤਿ ਨਾਰਾਇਣ ਲਾਗੀ ॥ ਸਹਜ ਸੁਭਾਇ ਭਇਓ ਬੈਰਾਗੀ । ਇਸੇ ਪ੍ਰੀਤ ਵਿਚ ਗੋਪੀਆ ਬੈਰਾਗ ਕਰ ਰਹੀਆਂ ਹਨ । ਕਾਮੀ ਪੁਰਖ ਕਾਮਨੀ ਪਿਆਰੀ ॥ ਐਸੀ ਨਾਮੇ ਪ੍ਰੀਤਿ ਮੁਰਾਰੀ ॥੨॥ ਪੰ: ੧੧੬੪॥ ਜਿਵੇਂ ਗੋਪੀਆਂ ਕ੍ਰਿਸ਼ਨ ਜੀ ਨੂੰ ਨਾ ਮਿਲਣ ਦੇ ਉਲਾਂਭੇ ਦੇਂਦੀਆਂ ਹਨ ਤਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਵੀ ਗਿਲਾ ਕਰਦੇ ਹਨ (ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ ॥ ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥ ਮੈ ਮਨ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥ ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥ ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥ ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥ ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥ ਪੰ: ੧੧੦੮॥ ਭਾਵ ਉਹੋ ਜੀਵ ਰੂਪੀ ਇਸਤ੍ਰੀ ਕੰਤ ਵਾਲੀ ਸੁਹਾਗਣ ਕਹੀ ਜਾਂਦੀ ਹੈ ਜੋ ਪਿਰ ਪਤੀ ਦੀ ਗੋਦ ਵਿਚ ਜਾ ਬੈਠੇ ।

ਅ ਜਿਵੇਂ ਰਾਧਾ ਆਪਣੇ ਪਤੀ ਕਾਨ ਪ੍ਰਤੀ ਪ੍ਰੇਮ ਦੇ ਵਿਯੋਗ ਵਿਚ ਆਪਣੀ ਬਹਿਬਲਤਾ ਪ੍ਰਗਟ ਕਰਦੀ ਹੈ ਉਸੇ ਤਰ੍ਹਾਂ ਆਤਮਾ ਰੂਪੀ ਗੋਪੀ ਗੁਰੂ ਨਾਨਕ ਦੇਵ ਜੀ ਪ੍ਰਗਟ ਕਰਕੇ ਕਹਿੰਦੇ ਹਨ :

(ਬਾਕੀ ਪੰਨਾ ੧੯੩ ਤੇ)

੧. ਨੂੰ ਵੇਖ ਕੇ ਉਹਨਾਂ ਦੇ ਰਸ ਵਿਚ ਪੈ ਗਏ ਜੋ ਸਾਡੇ ਦਿਲ ਵਿਚ ਗੱਲ ਆਈ ਹੈ । ਕ੍ਰਿਸ਼ਨ ਜੀ ਨੂੰ ਕੁਬਜਾ ਨੇ ਵੱਸ ਕਰ ਲਿਆ ਜਿਸਨੂੰ ਸੁਣ ਕੇ ਮੇਰਾ ਕਸਾਈ ਹਿਰਦਾ ਫਟ ਨਹੀਂ ਗਿਆ ॥੯੧੧॥

੨. ਸ੍ਵੈਯਾ ॥ ਬੇਸ਼ੱਕ ਫੁੱਲਾਂ ਦੀ ਬੜੀ ਸੁੰਦਰ ਸੇਜ ਵੀ ਬਣੀ ਹੋਈ ਹੋਵੇ ਭਾਵੇਂ ਬੜੀ ਸੋਹਣੀ ਚਾਂਦਨੀ ਰਾਤ ਵੀ ਸੋਭਾ ਦੇਂਦੀ ਹੈ । ਜਮਨਾ ਵਿਚ ਚਿੱਟਾ ਪਾਣੀ ਵਗਦਾ ਹੈ ਸਾਡੇ ਨੇੜੇ ਚਿੱਟੇ ਮੋਤੀਆਂ ਦੇ ਹਾਰ ਗਲ ਪਏ ਸੋਭਾ ਦਿੰਦੇ ਹਨ ।

੩. ਪਰ ਕਾਮ ਸਾਡੇ ਸਿਰ ਤੇ ਚੜ੍ਹਕੇ ਬੁੜਕਦਾ ਹੈ ਸਾਨੂੰ ਕਤਲ ਕਰਨ ਦੇ ਲਈ ਬਿਨਾ ਕ੍ਰਿਸ਼ਨ ਜੀ ਤੋਂ ਜਿਸ ਕ੍ਰਿਸ਼ਨ ਜੀ ਦੇ ਵੈਰਾਗ ਵਿਚ ਅਸੀਂ ਤੜਫਦੀਆਂ ਹਾਂ ਉਸ ਕ੍ਰਿਸ਼ਨ ਜੀ ਨੂੰ ਕੁਬਜਾਂ ਨੇ ਵੱਸ ਕਰ ਲਿਆ ਹੈ, ਜਿਸ ਕਰਕੇ ਕ੍ਰਿਸ਼ਨ ਜੀ ਦਾ ਕਸਾਈ ਹਿਰਦਾ ਜਰਾ ਵੀ ਸਾਡੇ ਵਲ ਟੱਸ ਤੋਂ ਮੱਸ ਨਹੀਂ ਹੋਇਆ ॥੯੧੨॥

੪. ਸ੍ਵੈਯਾ ॥ ਰਾਧਾ ਬ੍ਰਿਹਨੀ ਹੋਈ ਹੋਈ ਬੀਤੀਆਂ ਗੱਲਾਂ ਯਾਦ ਕਰਦੀ ਕਹਿੰਦੀ ਹੈ ਕਿ ਉਹ ਰਾਤ ਸੀ ਜਿਸ ਰਾਤ ਦੇ ਵਿਚ ਸਯਾਮ ਅਤਿ ਸੁੰਦਰ ਸੀਗਾਰ ਦੇ ਵਿਚ ਚੰਗੀ ਸੋਭਾ ਪਾਉਂਦੇ ਸਨ । ਉਧਰ ਨੇੜੇ ਜਮਨਾ ਬਹਿੰਦੀ ਸੀ ਜਿਥੇ ਸਾਡਾ ਕ੍ਰਿਸ਼ਨ ਜੀ ਤੋਂ ਬਿਨਾਂ ਕੋਈ ਸਹਾਯਕ ਨਹੀਂ ਸੀ ।

੫. ਜਿਸ ਵੇਲੇ ਸਯਾਮ ਨੂੰ ਕਾਮ ਨੇ ਦੁਖੀ ਕੀਤਾ ਉਸ ਬਾਰੇ ਐਸ ਤਰ੍ਹਾਂ ਕਿਹਾ ਬ੍ਰਿਖਭਾਨ ਦੀ ਪੁਤ੍ਰੀ ਰਾਧਾ ਨੇ ਕਿ ਉਹੀ ਸਯਾਮ ਹੁਣ ਕੁਬਜਾ ਨੇ ਕਾਬੂ ਕਰ ਲਿਆ ਹੈ ਉਸ ਦਾ ਜਿਗਰ ਫਟ ਨਹੀਂ ਗਿਆ ਨਾਂ ਹੀ ਕ੍ਰਿਸ਼ਨ ਜੀ ਦੇ ਕਸਾਈ ਦਿਲ ਨੂੰ ਸਾਡੇ ਤੇ ਤਰਸ ਆਇਆ ਹੈ ॥੯੧੩॥

੬. ਸ੍ਵੈਯਾ ॥ ਭਾਵੇਂ ਸਾਰੇ ਰੁੱਖ ਬ੍ਰਿਜ ਦੇ ਫਲ-ਫੁਲ ਰਹੇ ਹਨ ਤੇ ਫੁਲਾਂ ਦੀਆਂ ਵੇਲਾਂ ਉਹਨਾਂ ਨਾਲ ਲਿਪਟੀਆਂ ਹੋਈਆਂ ਹਨ ਤੇ ਤਲਾਵਾਂ ਦੇ ਵਿਚ ਸੁੰਦਰ ਰਸ ਦਾਯਕ ਫੁੱਲ ਖਿੜ ਰਹੇ ਹਨ, ਸਾਰੀ ਸੋਭਾ ਬਹੁਤ ਹੀ ਅਧਕ ਵਿਖਾਈ ਦਿੰਦੀ ਹੈ ।

੭. ਚੇਤ ਦਾ ਮਹੀਨਾ ਚੜ੍ਹ ਗਿਆ ਹੈ ਬੜੇ ਸੋਹਣੇ ਤੋਤੇ ਤੇ ਕੋਇਲਾਂ ਬੋਲਦੇ ਹਨ ਪਰ ਪਤੀ ਤੋਂ ਬਿਨਾਂ ਕੁਝ ਵੀ ਚੰਗਾ ਨਹੀਂ ਲਗਦਾ। ਕ੍ਰਿਸ਼ਨ ਜੀ-ਦਾਸੀ ਇਕ ਮਾਲਣ ਦੇ ਪ੍ਰੇਮ ਨੂੰ ਫੜਕੇ ਬਹਿ ਗਏ ਹਨ ਨਾਂ ਉਹਨਾਂ ਦੇ ਕਸਾਈ ਹਿਰਦੇ ਨੂੰ ਵਿਛੋੜੇ ਦਾ ਦੁੱਖ ਹੋਇਆ ਹੈ ਨਾਂ ਹੀ ਪ੍ਰੇਮ ਦੀ ਖਿੱਚ ਪਈ ਹੈ ॥੯੧੪॥

੮. ਫੁੱਲਾਂ ਦੀ ਵਾਸ਼ਨਾ ਅਕਾਸ਼ ਨੂੰ ਛੂਹ ਰਹੀ ਹੈ ਧਰਤੀ ਦੀ ਵਸੋਂ ਬਹੁਤ ਸੁੰਦਰ ਸੋਭਾ ਦੇ ਰਹੀ ਹੈ ਅਤੇ ਠੰਡੀ ਹਵਾ ਸੁਗੰਧਤ ਹੋ ਕੇ ਬੜੀ ਧੀਰੇ ਧੀਰੇ ਚਲਦੀ ਹੈ ਜੋ ਫੁਲਾਂ ਦੀ ਵਾਸਨਾ ਨਾਲ ਘੁਲੀ ਮਿਲੀ ਹੋਈ ਹੈ ।

੯. ਵੈਸਾਖ ਦਾ ਮਹੀਨਾ ਹੈ ਹਵਾ ਸੁਗੰਧੀ ਵਾਲੀ ਚਲ ਰਹੀ ਹੈ, ਪਰ ਬ੍ਰਿਜ ਦੇ ਲੋਕਾਂ ਨੂੰ ਦੁਖ ਰੂਪ ਹੋ ਰਹੀ ਹੈ । ਇਸ ਸੁਹਾਵਣੇ ਰਸ ਨੂੰ ਕੁਬਜਾ ਮਾਲਣ ਨੇ ਪਕੜ ਲਿਆ ਹੈ ਜਿਸ ਕਰਕੇ ਕ੍ਰਿਸ਼ਨ ਜੀ ਦਾ ਦਿਲ ਸਾਡੇ ਵਲ ਨਹੀ ਝੁਕਿਆ ਅਤੇ ਉਹਨਾਂ ਦੇ ਕਸਾਈ ਦਿਲ ਨੇ ਖਿਚ ਖਾ ਕੇ ਟਸ ਤੋਂ ਮਸ ਨਹੀਂ ਹੋਇਆ ਸਾਡੇ ਵੱਲ ਖਿਚ ਨਹੀਂ ਖਾਧੀ ॥੯੧੫॥

੧੦. ਸ੍ਵੈਯਾ ॥ ਜੇਠ ਦਾ ਮਹੀਨਾ ਆ ਗਿਆ ਹੈ ਪਾਣੀ ਤੇ ਹਵਾ ਅੱਗ ਵਾਂਗ ਤਪਦੇ ਹਨ ਅਤੇ ਆਕਾਸ ਤੇ ਧਰਤੀ ਤਪ ਰਹੇ ਹਨ । ਰਾਹੀ ਰਾਹ ਤੇ ਨਹੀਂ ਚਲਦੇ ਕੋਈ ਪੰਛੀ ਤਰ (ਰੁੱਖਾਂ) ਵੱਲ ਤੱਕਦੇ ਹਨ ਤਾਂ ਕੇ ਧੁੱਪ ਤੋਂ ਰਾਹਤ ਮਿਲੇ ।

੧੧. ਜਿਸ ਤਰ੍ਹਾਂ ਜੇਠ ਦਾ ਮਹੀਨਾ ਹੋਰ ਵੀ ਬਲ ਵਾਲਾ ਹੋ ਗਿਆ ਹੈ ਜਿਸ ਦੇ ਵਿਚ ਜੀਅ ਘਬਰਾ ਕੇ ਵਿਆਕੁਲ ਹੋ ਜਾਂਦਾ ਹੈ ਅਤੇ ਮਹਾਨ ਘਬਰਾਹਟ ਪ੍ਰਾਪਤ ਹੋ ਜਾਂਦੀ ਹੈ । ਇਸੇ ਤਰ੍ਹਾਂ ਬ੍ਰਿਜ ਦੇ ਲੋਕਾਂ ਦਾ ਦਿਲ ਧੜਕਦਾ ਹੈ ਸਹਕਦਾ ਹੈ ਅਤੇ ਸੰਕੋਚ ਗਿਆ ਹੈ ਜੋ ਮੁੜ ਕੇ ਟਹੱਕਿਆ ਨਹੀਂ ਕਿਉਂਕਿ ਪ੍ਰੇਮ ਕਸਾਈ ਨੇ ਖਿੱਚ ਨਹੀਂ ਖਾਧੀ ॥੯੧੬॥

੧੨. ਸ੍ਵੈਯਾ ॥ ਹਾੜ ਦਾ ਮਹੀਨਾ ਆ ਗਿਆ ਹੈ ਹਵਾਵਾਂ ਗਰਮ ਬਹੁਤ ਚਲਦੀਆਂ ਹਨ ਜੋ ਬਹੁਤ ਤਪਦੀਆਂ ਹਨ ਘਬਰਾ ਕੇ ਚਿਤ ਚੰਚਲ ਹੋ ਕੇ ਐਧਰ ਉਧਰ ਕਿਤੇ ਠੰਢ ਨੂੰ ਟੋਲਦਾ ਹੈ ਦਸੋ ਦਿਸ ਭਜਿਆ ਫਿਰਦਾ ਹੈ । ਇਹੋ ਜਿਹੇ ਸਮੇਂ ਸਭ ਇਸਤ੍ਰੀ ਪੁਰਸ਼ ਤੇ ਪੰਛੀ ਪਾਣੀ ਤੇ ਛਾਵਾਂ ਵੱਲ ਤਕਦੇ ਹਨ।

੧੩. ਅਸਾੜ ਦਾ ਦੂਜਾ ਪੱਖ ਬ੍ਰਸਾਤ ਵਿਚ ਬਦਲ ਗਿਆ ਹੈ ਡੱਡੂ ਤੇ ਮੋਰ ਗੂੰਜਣ ਲਗਦੇ ਹਨ ਭਾਵੇਂ ਕਿਤਨੀ ਵੀ ਬਹੁਤ ਬਾਰਸ਼ ਹੋ ਗਈ ਪਰ ਪਤੀ ਦੇ ਵਿਛੋੜੇ ਵਾਲੇ ਇਸਤ੍ਰੀ ਪੁਰਸ਼ ਨਹੀਂ ਟਹਿਕਦੇ ਕਿਉਂਕਿ ਕਸਾਈ ਵਿਛੋੜੇ ਨੇ ਰਹਿਮ ਨਹੀਂ ਕੀਤਾ ॥੯੧੭॥

੧੪. ਸ੍ਵੈਯਾ ॥ ਤਲਾਅ ਪਾਣੀ ਨਾਲ ਭਰਕੇ ਉਛਲ ਰਹੇ ਹਨ ਸਾਰੀਆਂ ਨਦੀਆਂ ਸਾਗਰ ਵਿਚ ਜਾਪਦੀਆਂ ਹਨ । ਇਸ ਤਰ੍ਹਾਂ ਬਿਜਲੀ ਕਾਲੀਆਂ ਘਟਾਵਾਂ ਵਿਚ ਮਿਲ ਗਈ ਹੈ ਪਪੀਹੇ ਪਿਉ-ਪਿਉ ਦੀ ਰਟ ਲਾ ਰਹੇ ਹਨ ।

੧੫. ਸਾਵਣ ਦਾ ਮਹੀਨਾ ਆ ਗਿਆ ਹੈ ਮੀਂਹ ਬਰਸ ਰਿਹਾ ਹੈ।

---

(ਪੰਨਾ ੧੯੨ ਦੀ ਬਾਕੀ)

ਬਰਸੈ ਅੰਮ੍ਰਿਤ ਧਾਰ ਬੂੰਦ ਸੁਹਾਵਣੀ ॥ ਸਾਜਨ ਮਿਲੇ ਸਹਜਿ ਸੁਭਾਇ ਹਰਿ ਸਿਉ ਪ੍ਰੀਤ ਬਣੀ ॥ ਹਰਿ ਮੰਦਰਿ ਆਵੈ ਜਾ ਪ੍ਰਭ ਭਾਵੈ ਧਨ ਊਭੀ ਗੁਣ ਸਾਰੀ॥ ਘਰਿ ਘਰਿ ਰਵੈ ਸੁਹਾਗਣਿ ਹਉ ਕਿਉ ਕੰਤਿ ਵਿਸਾਰੀ ॥ ਉਨਵਿ ਘਨ ਛਾਏ ਬਰਸੁ ਸੁਭਾਏ ਮਨਿ ਤਨਿ ਪ੍ਰੇਮੁ ਸੁਖਾਵੈ ॥ ਨਾਨਕ ਵਰਸੈ ਅੰਮ੍ਰਿਤ ਬਾਣੀ ਕਰਿ ਕਿਰਪਾ ਘਰਿ ਆਵੈ ॥੪॥ ਪੰ: ੧੧੦੭॥

ਆਦਿ ਬਾਣੀ ਵਿਚ ਦੋ ਬਾਰਾ ਮਾਹੇ ਹਨ ਉਸੇ ਤਰ੍ਹਾਂ ਸ੍ਰੀ ਦਸਮੇਸ ਬਾਣੀ ਵਿਚ ਵੀ ਦੋ ਹੀ ਬਾਰਾਂ ਮਾਹੇ ਹਨ । ਇਕ ਪਾਸੇ ਬਾਰਾ ਮਾਹਾ ਦੇ ਆਦਿ ਵਿਚ ਨੰ: ੯੧੨ ਅੰਕ ਪੜੋ ਫੇਰੇ ਵੇਖੋ ਬਾਰਾ ਮਾਹਾ ਮਾਝ ਦਾ ਆਦਿ :- ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥ ਹਰਿ ਨਾਹੁ ਨ ਮਿਲੀਐ ਸਾਜਨੈ ਕਤੁ ਪਾਈਐ ਬਿਸਰਾਮ ॥ ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ ਤੰਬੋਲ ਰਸ ਸਣ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥ ਪੰ: ੧੩੩॥ ਜਿਸਦਾ ਭਾਵ ਹੈ ਕਿ ਜਿਥੇ ਹਰਿ ਸੀਗਾਰ ਵਿਅਰਥ ਹਨ ॥ ਇਹੋ ਕੁਝ ਗੋਪੀਆਂ ਕਹਿੰਦੀਆਂ ਹਨ ਕਿ ਪ੍ਰਭੂ ਹਰੀ ਕ੍ਰਿਸ਼ਨ ਤੋਂ ਬਿਨਾਂ ਸਾਡੇ ਸਫੈਦ ਚਿੱਟੇ ਮੋਤੀਆਂ ਦੇ ਹਾਰ ਗਲੇ ਵਿਚ ਪਾਉਣੇ ਸੁਆਹ ਪਾਉਣ ਦੇ ਤੁਲ ਹੈਨ ਅਤੇ ਚੇਤ ਦੇ ਮਹੀਨੇ ਵਿਚ ਸ੍ਰੀ ਗੁਰੂ ਪੰਚਮ ਪਿਤਾ ਜੀ ਕਹਿੰਦੇ ਹਨ :

ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥ ਸੋ ਪ੍ਰਭ ਚਿਤਿ ਨ ਆਵਈ ਕਿਤੜਾ ਦੁਖ ਗਣਾ ॥ ਚੇਤ ਦੇ ਮਹੀਨੇ ਵਿਚ ਹੀ ਸ੍ਰੀ ਦਸਮੇਸ ਜੀ ਕਹਿੰਦੇ ਹਨ ਭਾਵੇਂ ਬ੍ਰਿਜ ਵਿਚ ਫਲ ਫੁਲ ਫਲ ਰਹੇ ਹਨ ਬੇਲਾਂ ਵੀ ਬਹਿ ਤੇਰਾ ਰੁਖਾਂ ਨਾਲ ਲਿਪਟੀਆਂ ਹੋਈਆਂ ਹਨ, ਸਾਰੇ ਸੁਆਦਾਂ ਦੇ ਰਾਜ ਫਲੇ ਹੋਇ ਹਨ ਜਿਨ੍ਹਾਂ ਦਾ ਕੋਈ ਅੰਤ ਨਹੀਂ ਕੋਇ ਤੇ ਤੋਤੇ ਭੀ ਬੋਲਦੇ ਹਨ ਪਰ ਗੋਪੀਆਂ ਕਹਿੰਦੀਆਂ ਹਨ ਸਾਨੂੰ ਹਰੀ ਤੋਂ ਬਿਨਾ ਕੁਝ ਵੀ ਚੰਗਾ ਨਹੀਂ ਲਗਦਾ । ਵੈਸਾਖ ਦੇ ਵਿਚ ਲੇਖ ਹੈ ਕਿ ਵੈਸਾਖ ਦੇ ਮਹੀਨੇ ਧੀਰਜ ਉਹਨਾਂ ਨੂੰ ਕਿਵੇਂ ਆਵੇ ਜਿਨ੍ਹਾਂ ਨੂੰ ਆਪਣੇ ਪ੍ਰੇਮੀ ਦੇ ਪ੍ਰੇਮ ਦੇ ਵਿਛੋੜੇ ਦਾ ਦੁਖ ਹੈ ।

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥ ਸੋ ੯੧੫ ਅੰਕ ਵੈਸਾਖ ਦੇ ਮਹੀਨੇ ਗੋਪੀਆਂ ਕਹਿੰਦੀਆਂ ਹਨ ਕਿ ਭਾਵੇਂ ਸੁੰਦਰ ਫਲਾਂ ਵਿਚ ਵਾਸ਼ਨਾਵਾਂ ਜਾਂ ਸਾਡੇ ਮਨ ਦੀਆਂ ਵਾਸਨਾਵਾਂ ਭਾਵੇ ਆਕਾਸ਼ ਵਿਚ ਚੜ ਜਾਣ ਧਰਤੀ ਵੀ ਸੁੰਦਰ ਹੋਵੇ ਹਵਾ ਵੀ ਠੰਡੀ ਰੁਮਕਦੀ ਹੈ ਪਰ ਸਾਡੇ ਦਿਲ ਹਰੀ ਤੋਂ ਬਿਨਾਂ ਇਹਨਾਂ ਸਭ ਸੁਖਾਂ ਨੂੰ ਦੁਖ ਦੇਣ ਵਾਲੇ ਮਹਿਸੂਸ ਹੁੰਦੇ ਹਨ ਜੇ ਸਾਡੇ ਪ੍ਰੀਤਮ ਸਾਡੇ ਦਿਲ ਦੇ ਕਾਨ ਹਰੀ ਦਾ ਪ੍ਰੇਮ ਹੋਰ ਪਾਸੇ ਹੈ ਤਾਂ ਅਸੀਂ ਉਸ ਤੋਂ ਦੂਰ ਹੋ ਗਈਆਂ ਫੇਰ ਇਹਨਾਂ ਸੰਸਾਰਕ ਸੁਖਾਂ ਦਾ ਸਾਨੂੰ ਕੀ ਲਾਭ ਹੋ ਸਕਦਾ ਹੈ ? ਉਸ ਤੋਂ ਬਿਨਾਂ ਕੁਝ ਵੀ ਨਹੀਂ । ਗਹੁ ਨਾਲ ਤਕੋ ਤਾਂ ਅੰਤ ਅਸਾਂ ਦੋਹਾਂ ਦਾ ਹੀ ਪ੍ਰਭੂ ਮਿਲਾਪ ਹੈ ਜਿਸ ਦੇ ਮਿਲੇ ਤੋਂ ਬਿਨਾਂ ਆਤਮਾ ਜਿਵੇਂ ਪਾਣੀ ਤੋਂ ਬਿਨਾਂ ਸਾਖ ਕਮਲਾ ਜਾਂਦੀ ਹੈ ਇਸੇ ਤਰ੍ਹਾਂ ਕਾਨ੍ਹ ਰੂਪੀ ਪ੍ਰੀਤਮ ਤੋਂ ਬਿਨਾ ਗੋਪੀ ਰੂਪ ਰੂਹ ਕੁਮਲਾ ਜਾਂਦੀ ਹੈ । ਰਚਨਾ ਦੇ ਰੂਪ ਵਿਚ ਅਲਗ ਭਾਸਦੇ ਹਨ ਤਤ ਰੂਪ ਵਿਚ ਅਸਾਂ ਦੋਹਾਂ ਮਹਾਨ ਗੁੰਥਾਂ ਦਾ ਇਕ ਹੀ ਹੈ ॥

ਅਨਾਥ ਨਾਥ ਪ੍ਰਭ ਹਮਾਰੇ ॥ ਸਰਨਿ ਆਇਓ ਰਾਖਨਹਾਰੇ ॥ ਰਹਾਉ ॥
ਸਰਬ ਪਾਖ ਰਾਖੁ ਮੁਰਾਰੇ ॥ ਆਗੈ ਪਾਛੈ ਅੰਤੀ ਵਾਰੇ ॥੧॥ ਪੰ : ੫੩॥ ਮ: ੫॥

ਭਾਵ- ਅਸੀਂ ਅਨਾਥ ਹੇ ਨਾਥ! ਤੂੰ ਹੀ ਸਾਡਾ ਨਾਥ ਤੇ ਪ੍ਰਭੂ ਹੈਂ । ਅਸੀਂ ਤੇਰੀ ਸਰਨ ਆ ਗਏ ਹਾਂ ਕਿਉਂਕਿ ਸਾਨੂੰ ਭਰੋਸਾ ਹੈ ਕਿ ਤੁਸੀਂ ਸਾਡੀ ਰਖਯਾ ਕਰਨ ਵਾਲੇ ਹੋ । ਹੇ ਮੁਰ ਦੈਂਤ ਨੂੰ ਮਾਰਨ ਵਾਲੇ ਕ੍ਰਿਸ਼ਨ ਮੁਰਾਰੀ ਭਗਵਾਨ ਤੂੰ ਸਾਡੇ ਸਾਰੇ ਪੱਖਾਂ ਦੀ ਰਾਖੀ ਕਰ । ਜਨਮ ਸਮੇਂ ਤੋਂ ਬੁੜ੍ਹਾਪੇ ਤਕ ਅਤੇ ਅੰਤ ਦੇ ਸਮੇਂ ਤੂੰ ਹੀ ਰਖਯਾ ਕਰਨ ਵਾਲਾ ਹੈਂ ।

[੧]ਬਰਸਾਵਨ ਭਾਵਨ ਨਾਹਿ ਹਹਾ ਘਰ ਮਾਈ ॥ ਲਾਗ ਰਹਯੋ ਪੁਰ ਭਾਮਨ ਸੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ ॥੯੧੮॥ ਸ੍ਵੈਯਾ ॥ [੨]ਭਾਦਵ ਮਾਹਿ ਚੜ੍ਹਯੋ ਬਿਨ ਨਾਹਿ ਦਸੋ ਦਿਸ ਮਾਹਿ ਘਟਾ ਘਹਰਾਈ ॥ ਦਯੋਸ ਨਿਸਾ ਨਹਿ ਜਾਨ ਪਰੈ ਤਮ ਬਿੱਜੁ ਛਟਾ ਰਵਿ ਕੀ ਛਬਿ ਪਾਈ ॥ [੩]ਮੂਸਲਧਾਰ ਛੁਟੈ ਨਭਿ ਤੇ ਅਵਨੀ ਸਗਰੀ ਜਲ ਪੂਰਨਿ ਛਾਈ ॥ ਐਸੇ ਸਮੇ ਤਜਿ ਗਯੋ ਹਮ ਕੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ[ੳ] ॥੯੧੯॥ ਸ੍ਵੈਯਾ ॥[੪] ਮਾਸ ਕੁਆਰ ਚਢਯੋ ਬਲੁ ਧਾਰ ਪੁਕਾਰ ਰਹੀ ਨ ਮਿਲੋ ਸੁਖਦਾਈ ॥ ਸੇਤ ਘਟਾ ਅਰੁ ਰਾਤ ਛਟਾ ਸਰ ਤੁੰਗ ਅਟਾ ਸਿਮ ਕੈ ਦਰਸਾਈ ॥ [੫]ਨੀਰ ਬਿਹੀਨ ਫਿਰੈ ਨਭਿ ਛੀਨ ਸੁ ਦੇਖ ਅਧੀਨ ਭਯੋ ਹੀਯਰਾਈ ॥ ਪ੍ਰੇਮ ਛਕੀ ਤਿਨ ਸੋ ਬਿਥਕਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ[ਅ] ॥੯੨੦॥ [੬]ਕਾਤਕਿ ਮੈ ਗੁਨਿ ਦੀਪ ਪ੍ਰਕਾਸਤ ਤੈਸੇ ਅਕਾਸ ਮੈ ਉੱਜਲਤਾਈ ॥ ਜੂਪ ਜਹਾਂ ਤਹ ਫੈਲ ਰਹਯੋ ਸਿਗਰੇ ਨਰ ਨਾਰਨ ਖੇਲ ਮਚਾਈ ॥ [੭]ਚਿਤ੍ਰ ਭਏ ਘਰ ਆਂਙਨ ਦੇਖ ਗਚੇ ਤਹ ਕੇ ਅਰੁ ਚਿਤ੍ਰ ਭ੍ਰਮਾਈ ॥ ਆਯੋ ਨਹੀ ਮਨ ਭਾਯੋ ਤਹੀ ਟਸਕਯੋ ਨ ਹੀਯੋ ਕਸਕਯੋ ਨ ਕਸਾਈ[ੲ] ॥੯੨੧॥ ਸ੍ਵੈਯਾ ॥ [੮]ਬਾਰਜ ਫੂਲ ਰਹੇ ਸਰ ਪੁੰਜ ਸੁਗੰਧ ਸਨੇ ਸਰਿਤਾ ਨ ਘਟਾਈ ॥ ਕੁੰਜਤ ਕੰਤ ਬਿਨਾ ਕੁਲ ਹੰਸ ਕਲੇਸ ਬਢੈ ਸੁਨਿ ਕੈ ਤਿਹ ਮਾਈ ॥ [੯]ਬਾਸੁਰ ਰੈਨ ਨ ਚੈਨ ਕਹੂੰ ਛਿਨ ਮੰਘਰ ਮਾਸ ਅਯੋ ਨ ਕਨ੍ਹਾਈ ॥ ਜਾ ਤਨ ਹੀ ਤਿਨ ਸੌ ਮਸਕਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ[ਸ] ॥੯੨੨॥ ਸ੍ਵੈਯਾ ॥ [੧੦]ਭੂਮ ਅਕਾਸ ਅਵਾਸ ਸੁਬਾਸੁ ਉਦਾਸ ਬਢੀ ਅਤਿ ਸੀਤਲਤਾਈ ॥ ਕੂਲ ਦੁਕੂਲ ਤੇ ਸੂਲ ਉਠੈ ਸਭ ਤੇਲ ਤਮੋਲ ਲਗੈ ਦੁਖਦਾਈ ॥ [੧੧]ਪੋਖ ਸੰਤੋਖ ਨ ਹੋਤ ਕਛੂ; ਤਨ ਸੋਖਤ ਜਿਉ ਕੁਮਦੀ ਮੁਰਝਾਈ ॥ ਲੋਭ ਰਹਯੋ ਉਨ ਪ੍ਰੇਮ ਗਹਯੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ ॥[ਹ]੯੨੩॥ [੧੨]ਮਾਹਿ ਮੈ ਨਾਹਿ ਨਹੀ ਘਰਿ ਮਾਹਿ ਸੁ ਦਾਹ ਕਰੈ ਰਵਿ ਜੋਤਿ ਦਿਖਾਈ ॥ ਜਾਨੀ ਨ ਜਾਤ ਬਿਲਾਤਤ ਦਯੋਸਨ ਰੈਨ ਕੀ ਬ੍ਰਿਦ ਭਈ ਅਧਿਕਾਈ ॥ [੧੩]ਕੋਕਿਲ ਦੇਖਿ ਕਪੋਤ ਮਿਲੀ ਮੁਖ ਕੂੰਜਤ ਏ ਸੁਨਿਕੈ ਡਰ ਪਾਈ ॥ ਪ੍ਰੀਤ ਕੀ ਰੀਤ ਕਰੀ ਉਨ ਸੋ ਟਸਕਯੋ ਨ ਹੀਯੋ ਕਸਕਯੋ ਨ ਕਸਾਈ[ਕ] ॥੯੨੪॥ ਸ੍ਵੈਯਾ ॥ [੧੪]ਫਾਗੁਨ ਫਾਗ ਬਢਯੋ ਅਨੁਰਾਗ; ਸੁਹਾਗਨ ਭਾਗ ਸੁਹਾਗ ਸੁਹਾਈ ॥ ਕੇਸਰ ਚੀਰ ਬਨਾਇ ਸਰੀਰ ਗੁਲਾਬ ਅਬੀਰ ਗੁਲਾਲ ਉਡਾਈ ॥ [੧੫]ਸੋ ਛਬਿ ਮੈਨ ਲਖੀ ਜਨ ਦ੍ਵਾਦਸ ਮਾਸ

---

ੳ ਇਧਰ ਗੁਰੂ ਨਾਨਕ ਪਾਤਸ਼ਾਹ ਐਉਂ ਕਹਿ ਰਹੇ ਹਨ - ਭਾਦਉ ਭਰਮਿ ਭੁਲੀ ਭਰਿ ਜੋਬਨਿ ਪਛੁਤਾਣੀ ॥ ਜਲ ਥਲ ਨੀਰਿ ਭਰੇ ਬਰਸ ਰੁਤੇ ਰੰਗੁ ਮਾਣੀ ॥ ਬਰਸੈ ਨਿਸਿ ਕਾਲੀ ਕਿਉ ਸੁਖੁ ਬਾਲੀ ਦਾਦਰ ਮੋਰ ਲਵੰਤੇ ॥ ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ ਭੁਇਅੰਗਮ ਫਿਰਹਿ ਡਸੰਤੇ ॥ ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥ ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥੧੦॥

ਅ ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ ॥ ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ ॥ ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ ॥ ਦਹ ਦਿਸਿ ਸਾਖ ਹਰੀ ਹਰੀਆਵਲ ਸਹਜਿ ਪਕੈ ਸੋ ਮੀਠਾ ॥ ਨਾਨਕ ਅਸੁਨਿ ਮਿਲਹੁ ਪਿਆਰੇ ਸਤਿਗੁਰ ਭਏ ਬਸੀਠਾ ॥੧੧॥

ੲ ਕਤਕਿ ਕਿਰਤੁ ਪਇਆ ਜੋ ਪ੍ਰਭ ਭਾਇਆ ॥ ਦੀਪਕੁ ਸਹਜਿ ਬਲੈ ਤਤਿ ਜਲਾਇਆ ॥ ਦੀਪਕ ਰਸ ਤੇਲੋ ਧਨ ਪਿਰ ਮੇਲੋ ਧਨ ਓਮਾਹੈ ਸਰਸੀ ॥ ਅਵਗਣ ਮਾਰੀ ਮਰੈ ਨ ਸੀਝੈ ਗੁਣਿ ਮਾਰੀ ਤਾ ਮਰਸੀ ॥ ਨਾਮੁ ਭਗਤਿ ਦੇ ਨਿਜ ਘਰਿ ਬੈਠੇ ਅਜਹੁ ਤਿਨਾੜੀ ਆਸਾ ॥ ਨਾਨਕ ਮਿਲਹੁ ਕਪਟ ਦਰ ਖੋਲਹੁ ਏਕ ਘੜੀ ਖਟੁ ਮਾਸਾ ॥੧੨॥

ਸ ਮੰਘਰ ਮਾਹੁ ਭਲਾ ਹਰਿ ਗੁਣ ਅੰਕਿ ਸਮਾਵਏ ॥ ਗੁਣਵੰਤੀ ਗੁਣ ਰਵੈ ਮੈ ਪਿਰੁ ਨਿਹਚਲੁ ਭਾਵਏ ॥ ਨਿਹਚਲੁ ਚਤੁਰੁ ਸੁਜਾਣੁ ਬਿਧਾਤਾ ਚੰਚਲੁ ਜਗਤੁ ਸਬਾਇਆ ॥ ਗਿਆਨੁ ਧਿਆਨੁ ਗੁਣ ਅੰਕਿ ਸਮਾਣੇ ਪ੍ਰਭ ਭਾਣੇ ਤਾ ਭਾਇਆ ॥ ਗੀਤ ਨਾਦ ਕਵਿਤ ਕਵੇ ਸੁਣਿ ਰਾਮ ਨਾਮਿ ਦੁਖੁ ਭਾਗੈ ॥ ਨਾਨਕ ਸਾ ਧਨ ਨਾਹ ਪਿਆਰੀ ਅਭ ਭਗਤੀ ਪਿਰ ਆਗੈ ॥੧੩॥

ਹ ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ ॥ ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ ॥ ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ ॥

(ਬਾਕੀ ਪੰਨਾ ੧੯੫ ਤੇ)

੧. ਮੇਰਾ ਪ੍ਰੀਤਮ ਘਰ ਨਹੀਂ ਹੈ । ਹੇ ਮਾਈ ਮੇਰੇ ਪ੍ਰੀਤਮ ਦਾ ਮਨ ਮਥਰਾ ਪੁਰੀ ਦੀ ਭਾਵਾ ਨਾਲ ਜੁੜ ਗਿਆ ਹੈ ਜੋ ਸਾਡੇ ਵਲ ਨਹੀਂ ਝੁਕਦਾ ਨਾਹੀ ਉਸ ਵਿਚ ਸਾਡੇ ਪ੍ਰੇਮ ਦੀ ਖਿਚ ਪਈ ਹੈ ਹਿਰਦੇ ਦੇ ॥੯੧੯॥

੨. ਸ੍ਵੈਯਾ ॥ ਭਾਦੋਂ ਦਾ ਮਹੀਨਾ ਚੜ੍ਹ ਗਿਆ ਹੈ ਪਰ ਮੈਂ ਪਤੀ ਤੋਂ ਬਿਨਾਂ ਭੈ-ਭੀਤ ਹੋ ਰਹੀ ਹਾਂ ਦੱਸੇ ਦਿਸਾ ਕਾਲੀਆਂ ਘਟਾਵਾਂ ਘੇਰਦੀਆਂ ਹਨ । ਦਿਨ ਤੇ ਰਾਤ ਦਾ ਪਤਾ ਨਹੀਂ ਲਗਦਾ ਬਿਜਲੀ ਸੂਰਜ ਵਾਂਗ ਜਾਪਦੀ ਹੈ ।

੩. ਮੋਹਲੇਧਾਰ ਬਾਰਸ਼ ਹੋ ਰਹੀ ਹੈ ਬਦਲਾਂ ਵਿਚੋਂ ਸਾਡੀ ਧਰਤੀ ਤੇ ਪਾਣੀ ਹੀ ਪਾਣੀ ਛਾ ਗਿਆ ਹੈ । ਇਹੋ ਜਿਹੇ ਡਰਾਉਣੇ ਸਮੇਂ ਮੇਰੇ ਪਤੀ ਮੇਰੇ ਕੋਲ ਨਹੀਂ ਮੈਨੂੰ ਛੱਡਕੇ ਚਲਾ ਗਿਆ ਹੈ ਮੁੜ ਕੇ ਉਸਦਾ ਮਨ ਸਾਡੇ ਵੱਲ ਨਹੀਂ ਝੁਕਿਆ ਨਾਹੀ ਸਾਡੇ ਪ੍ਰੇਮ ਦੀ ਖਿੱਚ ਪਈ ਹੈ ॥੯੧੯॥

੪. ਸ੍ਵੈਯਾ ॥ ਅੱਸੂ ਦਾ ਮਹੀਨਾ ਚੜ੍ਹ ਗਿਆ ਹੈ ਬੜੇ ਜੋਰ-ਸ਼ੋਰ ਦੇ ਨਾਲ, ਮੈਂ ਇਕੱਲੀ ਪੁਕਾਰਦੀ ਹਾਂ ਪਰ ਮੇਰੇ ਸੁੱਖ ਦੇਣ ਵਾਲੇ ਮਿੱਤਰ ਮੈਨੂੰ ਨਹੀਂ ਮਿਲੇ । ਚਿੱਟੇ ਬੱਦਲਾਂ ਦੀਆਂ ਘਟਾਵਾਂ ਵਿਚੋਂ ਰਾਤ ਨੂੰ ਬਿਜਲੀ ਚਮਕਦੀ ਹੈ ਅਤੇ ਉਚੀਆਂ ਅਟਾਰੀਆਂ ਚਾਂਦੀ ਵਾਂਗ ਚਮਕਦੀਆਂ ਦਿਸਦੀਆਂ ਹਨ ।

੫. ਅਕਾਸ਼ ਦੇ ਵਿਚ ਪਾਣੀ ਤੋਂ ਖਾਲੀ ਬੱਦਲ ਫਿਰਦੇ ਹਨ ਜਿਨ੍ਹਾਂ ਨੂੰ ਵੇਖਕੇ ਮੇਰਾ ਹਿਰਦਾ ਅਧੀਰ ਹੋ ਗਿਆ ਹੈ ਜਿਵੇਂ ਪਾਣੀ ਤੋਂ ਬਿਨਾ ਬੱਦਲ ਹਨ ਤਿਵੇਂ ਮੈਂ ਆਪਣੇ ਪਿਆਰੇ ਤੋਂ ਬਿਨਾਂ ਵਿਅਰਥ ਹਾਂ । ਜਿਸ ਦੇ ਪ੍ਰੇਮ ਵਿਚ ਮੈਂ ਫਿੱਕੀ ਪੈ ਰਹੀ ਹਾਂ ਉਹ ਮੈਨੂੰ ਵਿਥ ਦੇ ਗਿਆ ਹੈ । ਇਸ ਵਿਛੋੜੇ ਦੇ ਦੁਖ ਕਰਕੇ ਨਾਂ ਮੇਰਾ ਹਿਰਦਾ ਫਟਿਆ ਹੈ ਅਤੇ ਨਾਂ ਹੀ ਪ੍ਰੇਮੀ ਨੂੰ ਪ੍ਰੇਮ ਦੀ ਖਿੱਚ ਪਈ ਹੈ ॥੯੨੦॥

੬. ਕੱਤਕ ਦਾ ਮਹੀਨਾ ਹੈ ਦਿਵਾਲੀ ਦੀ ਰਾਤ ਜਿਵੇਂ ਦੀਵੇ ਜਗ ਕੇ ਪ੍ਰਕਾਸ਼ (ਚਾਨਣਾ) ਕਰਦੇ ਨੇ ਉਸੇ ਤਰ੍ਹਾਂ ਸਾਫ ਅਕਾਸ਼ ਵਿਚ ਤਾਰਿਆਂ ਦੀ ਉਜਲਤਾਈ (ਰੋਸ਼ਨੀ) ਹੋ ਰਹੀ ਹੈ । ਜਿੱਥੇ ਕਿੱਥੇ ਜੂਏ ਬਾਜਾਂ ਦੇ ਜੂਏ ਦੇ ਖੇਡ ਹੋ ਰਹੇ ਹਨ ਸਾਰੇ ਹੀ ਇਸਤ੍ਰੀਆਂ ਤੇ ਪੁਰਸ਼ ।

੭. ਘਰ ਦੇ ਵਿਹੜੇ ਵਿਚ ਚਿਤ੍ਰ (ਤਸਵੀਰਾਂ) ਲਗੀਆਂ ਹੋਈਆਂ ਹਨ ਕਿਤੇ ਚੂਨੇ ਗਜ ਬਣੀਆਂ ਹੋਈਆਂ ਹਨ ਜਿਨ੍ਹਾਂ ਨੂੰ ਵੇਖ ਕੇ ਮਨ ਭਰਮਦਾ ਹੈ । ਮੇਰੇ ਮਨ ਨੂੰ ਭਾਉਣ ਵਾਲਾ ਮੇਰਾ ਪਿਆਰਾ ਨਹੀਂ ਆਇਆ ਜਿਸ ਲਈ ਮਨ ਨੂੰ ਧੀਰਜ ਨਹੀਂ ਆਇਆ ਜਿਸ ਲਈ ਮਨ ਨੂੰ ਧੀਰਜ ਨਹੀਂ ਹੁੰਦਾ ਅਤੇ ਨਾਹੀ ਪ੍ਰੀਤਮ ਨੂੰ ਪ੍ਰੇਮ ਦੀ ਖਿੱਚ ਪਈ ਹੈ ॥੯੨੧॥

੮. ਸ੍ਵੈਯਾ ॥ ਤਲਾਵਾਂ ਵਿਚ ਕੰਵਲ ਖਿੜ ਰਹੇ ਹਨ ਸੁਗੰਧੀ ਨਾਲ ਭਰੇ ਹੋਇ ਤੇ ਨਦੀਆਂ ਦੇ ਪਾਣੀ ਘਟ ਗਏ ਹਨ । ਕੁੰਜ ਗਲੀਆਂ ਦੇ ਵਿਚ ਪਤੀ ਤੋਂ ਬਿਨਾ ਮਨ ਰੂਪੀ ਹੰਸ ਨੂੰ ਕਲੇਸ਼ ਵਿਚ ਵਾਧਾ ਹੋ ਰਿਹਾ ਹੈ ਹੰਸਾਂ ਦੀ ਕੂ-ਕੂ ਨੂੰ ਸੁਣਕੇ ਐ ਮੇਰੀ ਮਾਂ

੯. ਦਿਨ ਤੇ ਰਾਤ ਕਦੇ ਵੀ ਸਾਨੂੰ ਸ਼ਾਂਤੀ ਨਹੀਂ ਹੁੰਦੀ ਇਕ ਛਿਨ ਭਰ ਵੀ ਕਿਉਂਕਿ ਮੱਘਰ ਦਾ ਮਹੀਨਾ ਲੰਘਦਾ ਜਾ ਰਿਹਾ ਹੈ ਮੇਰੇ ਕ੍ਰਿਸ਼ਨ ਜੀ ਨਹੀ ਆਏ । ਇਸ ਤਨ ਸਰੀਰ ਨੂੰ ਮੱਘਰ ਦੇ ਮਹੀਨੇ ਦੀ ਠੰਡ ਨੇ ਸਰ-ਸਾਰ ਨਹੀਂ ਕੀਤਾ ਕਿਉਂਕਿ ਮੇਰੇ ਪ੍ਰੀਤਮ ਨੂੰ ਮੇਰੇ ਪ੍ਰੇਮ ਦੀ ਖਿੱਚ ਨਹੀਂ ਪਈ ॥੯੨੨॥

੧੦. ਸ੍ਵੈਯਾ ॥ ਧਰਤੀ ਤੇ ਆਕਾਸ਼ ਅਤੇ ਘਰਾਂ ਵਿਚ ਸਾਰੇ ਵਸਨੀਕਾਂ ਵਿਚ ਉਦਾਸੀ ਵਧ ਗਈ ਹੈ ਭਾਵੇਂ ਠੰਡ ਬੜੀ ਹੈ । ਕੂਲਾਂ ਵਿਚ ਤੇ ਜਿਥੇ ਕਈ ਕੂਲਾਂ ਪੈਂਦੀਆਂ ਹਨ ਨਦੀਆਂ ਤੇ ਦਰਿਆਵਾਂ ਤੋਂ ਭੈ ਆਉਂਦਾ ਹੈ ਤੇਲ ਤੇ ਤੰਬੋਲ ਦੀਦਾਸਾ ਇਹ ਸਾਰੇ ਦੁਖਦਾਈ ਜਾਪਦੇ ਹਨ ।

੧੧. ਪੋਹ ਦੇ ਮਹੀਨੇ ਕੁਝ ਪਾਰਜ ਨਹੀਂ ਆਉਂਦਾ ਸਰੀਰ ਐਉਂ ਸੁਕਦਾ ਹੈ ਜਿਵੇਂ ਠੰਡ ਨਾਲ ਨਮੀਆਂ ਸੁਕ ਜਾਂਦੀਆਂ ਹਨ। ਕਿਉਂਕਿ ਉਨ੍ਹਾਂ ਦੇ ਪ੍ਰੇਮ ਨੂੰ ਪਕੜਨ ਦਾ ਲੋਭ ਰਹਿ ਗਿਆ ਹੈ ਮੇਰੇ ਹੱਥ ਨਹੀਂ ਆਇਆ ਪਰ ਮੇਰੇ ਪ੍ਰੀਤਮ ਦਾ ਪ੍ਰੇਮ ਮੇਰੇ ਵੱਲ ਨਹੀਂ ਝੁਕਿਆ ॥੯੨੩॥

੧੨. ਮਾਘ ਦਾ ਮਹੀਨਾ ਆ ਗਿਆ ਹੈ ਪਰ ਮੇਰਾ ਨਾਹ (ਪਤੀ) ਨਹੀਂ ਆਇਆ ਘਰ ਦੇ ਵਿਚ ਨਹੀਂ ਹੈ ਜਿਸ ਕਰਕੇ ਦਿਲ ਸੜਦਾ ਹੈ - ਉਧਰ ਸੂਰਜ ਆ ਜੋਤਿ ਜਗਾਉਂਦਾ ਹੈ । ਦਿਨ ਤੇ ਰਾਤ ਇਤਨੇ ਵੱਡੇ-ਵੱਡੇ ਹੋ ਗਏ ਨੇ ਮੁਕਦੇ ਹੀ ਨਹੀਂ।

੧੩. ਜਦੋਂ ਕੋਇਲਾਂ ਤੇ ਕਬੂਤ੍ਰ ਅਤੇ ਭੌਰੇ ਦੀ ਗੂੰਜ ਸੁਣਕੇ ਡਰ ਆਉਂਦਾ ਹੈ । ਜਿਨ੍ਹਾਂ ਦੇ ਨਾਲ ਪ੍ਰੀਤ ਦੀ ਰੀਤ ਕੀਤੀ ਸੀ ਉਹ ਟੱਸ ਤੋਂ ਮੱਸ ਨਹੀਂ ਹੋਇਆ ਅਤੇ ਉਸ ਨੂੰ ਮੇਰੀ ਪ੍ਰੀਤ ਦੀ ਖਿੱਚ ਨਹੀਂ ਪਈ ॥੯੨੪॥

੧੪. ਸ੍ਵੈਯਾ ॥ ਫੱਗਣ ਦੇ ਮਹੀਨੇ ਹੋਲੀ ਖੇਡਣ ਦਾ ਚਾਉ ਵਧਦਾ ਹੈ ਸੁਹਾਗਣਾ ਨੂੰ ਇਸ ਨਾਲ ਪ੍ਰੇਮ ਹੈ ਜੋ ਇਸੇ ਨਾਲ ਸੋਭਾ ਦਿੰਦੀਆ ਹਨ ਤੇ ਖੁਸ਼ੀ ਵਿਚ ਕੇਸਰ ਬਸਤ੍ਰਾਂ ਤੇ ਪਾ ਕੇ ਸਰੀਰ ਤੇ ਗੁਲਾਬ ਅੰਬਰ ਗੁਲਾਲ ਆਦਿ ਉਡਾਉਂਦੀਆਂ ਹਨ।

੧੫. ਉਹ ਸੋਭਾ ਮੈਂ ਐਉਂ ਜਾਣੀ ਹੈ । ਜਾਣੋ ਬਾਰਾਂ ਮਹੀਨਿਆਂ ਦੀ ਸੋਭਾ ਦੀ ਸੁਲਗਦੀ ਅੱਗ ਬਾਲ ਦਿੱਤੀ ਹੈ ।

---

(ਪੰਨਾ ੧੯੪ ਦੀ ਬਾਕੀ)

ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ ॥ ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ ॥
ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ ॥੧੪॥
ਕ ਮਾਘਿ ਪੁਨੀਤ ਭਈ ਤੀਰਥੁ ਅੰਤਰਿ ਜਾਨਿਆ ॥ ਸਾਜਨ ਸਹਜਿ ਮਿਲੇ ਗੁਣ ਗਹਿ ਅੰਕਿ ਸਮਾਨਿਆ ॥
ਪ੍ਰੀਤਮ ਗੁਣ ਅੰਕੇ ਸੁਣਿ ਪ੍ਰਭ ਬੰਕੇ ਤੁਧੁ ਭਾਵਾ ਸਰਿ ਨਾਵਾ ॥ ਗੰਗ ਜਮੁਨ ਤਹ ਬੇਣੀ ਸੰਗਮ ਸਾਤ ਸਮੁੰਦ ਸਮਾਵਾ ॥
ਪੁੰਨ ਦਾਨ ਪੂਜਾ ਪਰਮੇਸੁਰ ਜੁਗਿ ਜੁਗਿ ਏਕੋ ਜਾਤਾ ॥ ਨਾਨਕ ਮਾਘਿ ਮਹਾ ਰਸੁ ਹਰਿ ਜਪਿ ਅਠਸਠਿ ਤੀਰਥ ਨਾਤਾ ॥੧੫॥

---

(ਪੰਨਾ ੧੯੧ ਦੀ ਬਾਕੀ)

ਹੈ, ਉਸ ਦੇ ਮਿਲਾਪ ਲਈ ਗੋਪੀਆਂ ਦੀ ਬਿਰਹੋ ਗਲਤ ਕਿਵੇਂ ?
ਬੇਦਸ ਮਾਹ ਰੁਤੀ ਥਿਤੀ ਵਾਰ ਭਲੇ ॥ ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ ॥ ਪ੍ਰਭ ਮਿਲੇ ਪਿਆਰੇ ਕਾਰਜ ਸਾਰੇ ਕਰਤਾ ਸਭ ਬਿਧਿ ਜਾਣੈ ॥ ਜਿਨਿ ਸੀਗਾਰੀ ਤਿਸਹਿ ਪਿਆਰੀ ਮੇਲੁ ਭਇਆ ਰੰਗੁ ਮਾਣੈ ॥ ਘਰਿ ਸੇਜ ਸੁਹਾਵੀ ਜਾ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ ॥ ਨਾਨਕ ਅਹਿਨਿਸਿ ਰਾਵੈ ਪ੍ਰੀਤਮੁ ਹਰਿ ਵਰੁ ਥਿਰੁ ਸੁਹਾਗੋ ॥ ਪੰ: ੧੧੦੯-੧੦॥
ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਨਿਰਗੁਣ ਤੇ ਸਰਗੁਣ ਅਤੇ ਆਤਮਾ ਪ੍ਰਮਾਤਮਾ ਅਥਵਾ ਕ੍ਰਿਸ਼ਨ ਜੀ ਤੇ ਗੋਪੀਆਂ ਨੂੰ ਪ੍ਰਤੀਕ ਬਣਾ ਕੇ ਇਸ ਜੀਵ ਰੂਪੀ ਆਤਮਾ ਨੂੰ ਜਗਾ ਕੇ ਸੁਚੇਤ ਕਰਨ ਲਈ ਜੀਵਨ ਰੂਪੀ ਖੇਤੀ ਨੂੰ ਉਜੜਨ ਤੋਂ ਬਚਾਉਣ ਦਾ ਇਕ ਸੱਜਰਾ ਹੈ । ਜਿਸ ਨੂੰ ਪੜ੍ਹਨ ਲਈ ਇਸਤ੍ਰੀ ਤੇ ਪੁਰਸ਼ ਨੂੰ ਕੋਈ ਸੰਕੋਚ ਦੀ ਲੋੜ ਨਹੀਂ ਅਤੇ ਇਸਨੂੰ ਇਸ਼ਕ ਮਜਾਜੀ ਦਾ ਰੂਪ ਦੇਣਾ ਅਕਲ ਦਾ ਦਿਵਾਲਾ ਦੇਣ ਦੇ ਤੁਲ ਹੈ। ਇਸ ਤੋਂ ਜਗਤ ਵਿਚ ਜੀਵਨ ਲਈ ਸੇਧ ਲੈਣੀ ਹਰ ਪ੍ਰਾਣੀ ਲਈ ਸੇਧ ਲੈਣੀ ਹਰ ਪ੍ਰਾਣੀ ਮਾਤ੍ਰ ਲਈ ਲਾਭਕਾਰੀ ਹੈ । ਜਦੋਂ ਤਕ ਅਸੀਂ ਇਹਨਾਂ ਦੋਨਾਂ ਹੀ ਮਹਾਨ ਉਪਕਾਰੀ ਗ੍ਰੰਥਾਂ ਦਾ ਅਧੇਨ ਨਹੀਂ ਕਰਦੇ ਤਾਂ ਸਮਝੋ ਸਾਡੀ ਉਮਰ ਰੂਪੀ ਰਾਤ ਹਨੇਰੀ ਹੀ ਹਨੇਰੀ ਹੈ । ਗੁਰੂ ਜੀ ਕਹਿੰਦੇ ਹਨ :-
ਪਹਿਲੇ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥ ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥ ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ ॥ ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ ॥ ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ ॥ ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਤੈ ਰੈਣਿ ਅੰਧੇਰੀਆ ॥੧॥ ਪੰ: ੧੧੧੦॥

ਕੀ ਸੋਭਤ ਆਗ ਜਗਾਈ ॥ [1]ਆਸ ਕੋ ਤਯਾਗ ਨਿਰਾਸ ਭਈ ਟਸਕਯੋ ਨ ਹੀਯੋ ਕਸਕਯੋ ਨ ਕਸਾਈ ॥੯੨੫॥

[2]ਇਤ ਸ੍ਰੀ ਬਚਿਤ੍ਰ ਨਾਟਕੇ ਕ੍ਰਿਸ਼ਨਾਵਤਾਰੇ ਬ੍ਰਿਹਨਾਟਕ ਬਾਰਾਮਾਹ ਸੰਪੂਰਣ ਮਸਤੁ ॥

[3]ਗੋਪਨਿ ਬਾਚ ਆਪਸ ਮੈ ॥ [4]ਸ੍ਵੈਯਾ ॥ ਯਾਹੀ ਕੇ ਸੰਗ ਸੁਨੋ ਮਿਲਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ ॥ ਗਾਵਤ ਭਯੋ ਸੋਊ ਠਉਰ ਤਹਾ ਹਮਹੂੰ ਮਿਲਕੈ ਤਹ ਮੰਗਲ ਗਾਯੋ ॥ [5]ਸੋ ਬ੍ਰਿਜ ਤਯਾਗ, ਗਯੋ ਮਥੁਰਾ; ਇਨ ਗ੍ਵਾਰਨ ਤੇ ਮਨੂਆ ਉਚਟਾਯੋ॥ ਯੌਂ ਕਹਿ ਊਧਵ ਸੋ ਤਿਨ ਟੇਰ ਹਹਾ ਹਮਰੇ ਗ੍ਰਿਹ ਸਯਾਮ ਨ ਆਯੋ ॥੯੨੬॥ [6]ਗੋਪਿਨ ਬਾਚ ਊਧਵ[ੳ] ਸੋ ॥ ਸ੍ਵੈਯਾ ॥ [7]ਏਕ ਸਮੈ ਹਮ ਕੋ ਸੁਨਿ ਊਧਵ ਕੁੰਜਨ ਮੈ ਫਿਰੈ ਸੰਗ ਲੀਯੋ ॥ ਹਰਿ ਜੂ ਅਤਿਹੀ ਤਿਹ ਸਾਥ ਘਨੇ ਹਮ ਪੈ ਅਤਿ ਹੀ ਕਰਯੋ ਪ੍ਰੇਮ ਕੀਯੋ ॥ [8]ਤਿਨ ਕੇ ਬਸਿ ਗਯੋ ਹਮਰੋ ਮਨ ਹੈ ਅਤਿਹੀ ਸੁਖੁ ਭਯੋ ਬ੍ਰਿਜ ਨਾਰ ਹੀਯੋ ॥ ਅਬ ਸੋ ਤਜਿਕੈ ਮਥੁਰਾ ਕੋ ਗਯੋ ਤਿਹ ਕੇ ਬਿਛੁਰੇ ਫਲ ਕਉਨ ਜੀਯੋ ॥੯੨੭॥ [9]ਕਬਿਯੋ ਬਾਚ ॥ ਸ੍ਵੈਯਾ ॥ [10]ਗ੍ਵਾਰਨਿ ਪੈ ਜਿਤਨੀ ਫੁਨ ਊਧਵ ਸਯਾਮ ਕਹੈ ਹਰਿ ਬਾਤ ਬਖਾਨੀ ॥ ਗਯਾਨ ਕੋ ਉਤਰ ਦੇਤ ਭਈ ਨਹਿ ਪ੍ਰੇਮ ਚਿਤਾਰ ਸਭੈ ਉਚਰਾਨੀ ॥ [11]ਜਾਹੀ ਕੇ ਦੇਖਤ ਭੋਜਨ ਖਾਤ ਸਖੀ ਜਿਹ ਕੇ ਬਿਨ ਪੀਤ ਨ ਪਾਨੀ ॥ ਗਯਾਨ ਕੀ ਜੋ ਇਨ ਬਾਤ ਕਹੀ ਤਿਨਹੂੰ ਹਿਤ ਸੋ ਕਰਿ ਏਕ ਨ ਮਾਨੀ ॥੯੨੮॥ [12]ਗੋਪਿਨ ਬਾਚ ਊਧਵ ਸੋ ॥ ਸ੍ਵੈਯਾ॥ [13]ਮਿਲਕੈ ਤਿਨ ਊਧਵ ਸੰਗ ਕਹਯੋ ਹਰਿ ਸੋ ਸੁਨ ਊਧਵ ਯੌਂ ਕਹੀਯੋ ॥ ਕਹਿਕੈ ਕਰਿ ਊਧਵ ਗਯਾਨ ਜਿਤੋ ਪਠਿਯੋ ਤਿਤਨੋ ਸਭ ਹੀ ਗਹੀਯੋ ॥ [14]ਸਭ ਹੀ ਇਨ ਗ੍ਵਾਰਨਿ ਪੈ ਕਬਿ ਸਯਾਮ ਕਹਯੋ ਹਿਤ ਆਖਨ ਸੋ ਚਹੀਯੋ ॥ ਇਨਕੋ ਤੁਮ ਤਿਆਗ ਗਏ ਮਥੁਰਾ ਹਮਰੀ ਸੁਧ ਲੇਤ ਸਦਾ ਰਹੀਯੋ ॥੯੨੯॥ [15]ਜਬ ਊਧਵ ਸੋ ਇਹ ਭਾਂਤ ਕਹਯੋ ਤਬ ਊਧਵ ਕੋ ਮਨ ਪ੍ਰੇਮ ਭਰਯੋ ਹੈ ॥ ਅਉਰ ਗਈ ਸੁਧ ਭੂਲ ਸਭੈ ਮਨ ਤੇ ਸਭ ਗਯਾਨ ਹੁਤੋ ਸੁ ਟਰਯੋ ਹੈ ॥ [16]ਸੋ ਮਿਲਿਕੈ ਸੰਗ ਗ੍ਵਾਰਨ ਕੇ ਅਤਿ ਪ੍ਰੀਤ ਕੀ ਬਾਤ ਕੇ ਸੰਗ ਢਰਯੋ ਹੈ ॥ ਗਯਾਨ ਕੇ ਡਾਰ ਮਨੋ ਕਪਰੇ ਹਿਤ ਕੀ ਸਰਤਾ ਮਹਿ ਕੂਦ ਪਰਯੋ ਹੈ ॥੯੩੦॥ [17]ਯੋ ਕਹਿ ਸੰਗ ਗੁਆਰਨ ਕੇ ਜਬ ਹੀ ਸਭ ਗ੍ਵਾਰਨਿ ਕੋ ਹਿਤ ਚੀਨੋ ॥ ਊਧਵ ਗਯਾਨ ਦਯੋ ਤਜਿਕੈ ਮਨ ਮੈ ਜਬ ਪ੍ਰੇਮ ਕੋ ਸੰਗ੍ਰਹ ਕੀਨੋ ॥ [18]ਹੋਇ ਗਯੋ ਤਨ ਮੈ ਹਿਤ ਸੋ ਇਹ ਭਾਤਿ ਕਹਯੋ ਸੁ ਕਰਯੋ ਬ੍ਰਿਜ ਹੀਨੋ ॥ ਤਯਾਗ ਗਏ ਤੁਮ ਕੋ ਮਥੁਰਾ ਤਿਹ ਤੇ ਹਰਿ ਕਾਮ ਸਖੀ

ੳ. ਊਧਵ- ਦੇਵ ਭਾਗ ਯਾਦਵ ਦਾ ਪੁੱਤਰ ਸੀ ਅਤੇ ਕ੍ਰਿਸ਼ਨ ਜੀ ਦਾ ਚਾਚਾ ਅਤੇ ਸ਼ਰਧਾਵਾਨ ਪ੍ਰੇਮੀ ਜੋ ਕ੍ਰਿਸ਼ਨ ਜੀ ਦੇ ਸੁਨੇਹੇ ਗੋਪੀਆਂ ਤਕ ਲੈ ਜਾਇਆ ਕਰਦਾ ਸੀ ਅਤੇ ਬੜਾ ਵਿਦਵਾਨ ਸੀ ।

---

(ਪੰਨਾ ੧੭੧ ਦੀ ਬਾਕੀ)

ਦਾ ਹੱਕ ਨਹੀਂ ਹੈ ॥ ਹਾਂ ਜੇ ਕਿਤੋਂ ਗਾਇਬ ਹੋਈ ਬਾਣੀ ਮਿਲਦੀ ਜਾਂ ਸਲੱਤ ਹੁੰਦੀ ਹੈ ਤਾਂ ਜ਼ਰੂਰ ਪ੍ਰਬੰਧਕਾਂ ਤਕ ਪੁਜ ਜਾਣੀ ਚਾਹੀਦੀ ਹੈ ॥ - ਹੁਣ ਇਸੇ ਬਾਬੇ ਨਿਰੰਕਾਰੀ ਮੰਡਲ ਦੇ ਲਿਖਾਰੀ ਤੋਂ ਜੁਆਬ ਤਲਬੀ ਕਰਨ ਵਿਚ ਕੋਈ ਸੰਦੇਹ ਬਾਕੀ ਨਹੀਂ ॥

ਗੁਰੂ ਜੀ ਦੇ ਆਪਣੇ ਪਾਵਨ ਹਥੀਂ-ਗ੍ਰੰਥ- ਰਚਣਹਾਰ ਨਾਲ ਜਾਣ-ਪਛਾਣ ॥

ਸਬਦ-ਸੂਰਤ-ਪੰ: ੬੮-ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਮਹਾਂ ਵਾਕ :-

ਪੁਹਪ ਮਧਿ ਜਿਉ ਬਾਸੁ ਬਸਤ ਹੈ ਮੁਕਰ ਮਾਹਿ ਜੈਸੇ ਛਾਈ ॥
ਤੈਸੇ ਹੀ ਹਰਿ ਬਸੇ ਨਿਰੰਤਰਿ ਘਟਿ ਹੀ ਖੋਜਹੁ ਭਾਈ ॥੧॥ ਪੰ: ੬੮੪॥ ਮ: ੯॥

ਅਨੁਸਾਰ ਸਿਰਜਹਾਰ ਜਿਵੇਂ ਆਪਣੀ ਸ੍ਰਿਸ਼ਟਿ ਵਿਚ ਵਸਦਾ ਤੇ ਐਥੋਂ ਹੀ ਲਭ ਸਕਦਾ ਹੈ

ਤਿਵੇਂ ਕਵੀ ਆਪਣੇ ਰਚੇ ਗ੍ਰੰਥ ਵਿਚਹੁੰ ਹੀ ਪ੍ਰਤੱਖ ਦਰਸ਼ਨ ਦਿੰਦਾ ਹੈ ॥ ਪਰ ਉਨ੍ਹਾਂ ਨੂੰ ਜੋ ਕਾਵਯ-ਸ਼ਲਿ ਗੌਰ ਤੋਂ ਚੂੰਝਾਊ ਰਖਦੇ ਹਨ ॥...... ਇਸ ਮਹਾਂ ਕਾਵਿ ਵਿੱਚ ਰਚਣਹਾਰ ਜੀ ਨੇ ਆਪਣੇ ਅਸਲ ਨਾਮ ਸਿਰਫ ਇਕੋ ਥਾਂ ਪ੍ਰਗਟ ਕੀਤਾ ਹੈ ॥ ਅਕਸਰ ਛੰਦਾਂ ਵਿਚ, 'ਰਾਮ, 'ਸਯਾਮ, ਤੇ ਕੁਝ ਕੁ 'ਕਾਲ' ਉਪ-ਨਾਮ ਹੀ ਵਰਤੇ ਹਨ ਇੱਕ ਥਾਂ ਆਪਣੇ ਨਾਮ ਦਾ ਸਮਾਰਥੀ ਸ਼ਬਦ 'ਹਰ' ਭੀ ਛਾਪ ਦੀ ਜਾ ਲਿਖਿਆਂ ਹੈ ॥ ਇਨ੍ਹਾਂ ਸਬਦਾਂ ਦਾ ਅਸਲ ਭੇਦ ਸਮਝੇ ਬਿਨਾ-ਜਾ ਜਾਣ- ਬੁੱਝਕੇ ਨਜ਼ਰ ਅੰਦਾਜ਼ ਕਰਾਂਦਿਆਂ ਹੋਇਆਂ- ਕੁਝ ਸਮੇਂ ਤੋਂ ਇਹ ਕਿੰਞੂ ਕੀਤਾ ਜਾ ਰਿਹਾ ਹੈ . ਕਿ ਦਸਮ ਗ੍ਰੰਥ ਸਾਹਿਬ

(ਬਾਕੀ ਪੰਨਾ ੧੯੭ ਤੇ)

੧. ਹੁਣ ਮੈਂ ਆਸ ਨੂੰ ਛੱਡਕੇ ਨਿਰਾਸ ਹੋ ਗਈ ਹਾਂ ਕਿਉਂਕਿ ਮੇਰੇ ਪ੍ਰੀਤਮ ਦਾ ਹਿਰਦਾ ਟੱਸ ਤੋਂ ਮੱਸ ਹੋ ਕੇ ਮੇਰੇ ਵੱਲ ਨਹੀਂ ਝੁਕਿਆ ਨਾਹੀ ਉਸ ਨੂੰ ਮੇਰੇ ਪ੍ਰੇਮ ਦੀ ਖਿੱਚ ਪਈ ਹੈ ॥੯੨੫॥

੨. ਸਮਾਪਤ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਵਿਚ ਕ੍ਰਿਸ਼ਨਾਵਤਾਰ ਬਿਰਹਾ ਦਾ ਬਾਰਾ ਮਾਹਾ ਸੁਭ ਸਮੇਂ ਸਮਾਪਤ ਹੁੰਦਾ ਹੈ ।

---

੩. ਗੋਪੀਆਂ ਆਪਸ ਵਿਚ ਗੱਲਾਂ ਕਰਦੀਆਂ ਹਨ ।

੪. ਸ੍ਵੈਯਾ ॥ ਐ ਸਹੀਓ ਮੇਰੀ ਗੱਲ ਸੁਣੋ ਜਿਸ ਦੇ ਨਾਲ ਰਲ ਕੇ ਅਸੀਂ ਇਹਨਾਂ ਕੁੰਝ ਗਲੀਆਂ ਦੇ ਵਿਚ ਖੇਲਿਆ ਕਰਦੀਆਂ ਸਾਂ ਤੇ ਕ੍ਰਿਸ਼ਨ ਜੀ ਵੀ ਉਸ ਥਾਂ ਤੇ ਗਾਇਆ ਕਰਦੇ ਸਨ ਜਿਥੇ ਅਸੀਂ ਵੀ ਉਸ ਦੇ ਨਾਲ ਮਿਲਕੇ ਉਥੇ ਭਜਨ (ਮੰਗਲ ਮਈ) ਗੀਤ ਗਾਇਆ ਕਰਦੀਆਂ ਸੀ ।

੫. ਉਹ ਕ੍ਰਿਸ਼ਨ ਜੀ ਬ੍ਰਿਜ ਨੂੰ ਛੱਡਕੇ ਮਥਰਾ ਪੁਰੀ ਨੂੰ ਚਲੇ ਗਏ ਹਨ ਉਸ ਦਾ ਇਹਨਾਂ ਗੋਪੀਆਂ ਵੱਲੋਂ ਮਨ ਉਚਾਟ ਹੋ ਗਿਆ ਹੈ । ਇਤਨਾ ਕਹਿ ਕੇ ਕ੍ਰਿਸ਼ਨ ਜੀ ਦੀ ਯਾਦ ਦਿਲ ਤੇ ਆ ਗਈ ਤੇ ਚੀਸ ਵੱਟ ਕੇ ਕਹਿੰਦੀ ਹੈ ਹਾਇ ਨੀ ਸਾਡੇ ਘਰ ਮੁੜਕੇ ਸਯਾਮ ਨਹੀਂ ਆਇਆ ਤੇ ਊਧਵ ਨੂੰ ਮੁਖਾਤਬ ਕੀਤਾ ॥੯੨੬॥

੬. ਤੇ ਊਧਵ ਨੂੰ ਕਹਿੰਦੀਆਂ ਹਨ ॥

੭. ਸ੍ਵੈਯਾ ॥ ਐ ਊਧੋ ਇਕ ਸਮਾ ਉਹ ਸੀ ਜਦੋਂ ਕ੍ਰਿਸ਼ਨ ਜੀ ਸਾਨੂੰ ਉਹ ਇਹਨਾਂ ਕੁੰਝ ਗਲੀਆਂ ਦੇ ਵਿਚ ਨਾਲ ਲਈ ਫਿਰਦਾ ਸੀ । ਹਰਿ ਜੀ ਦਾ ਸਾਡੇ ਨਾਲ ਅਤ ਦਾ ਪ੍ਰੇਮ ਸੀ ਅਤੇ ਅਸੀਂ ਉਸ ਦੇ ਨਾਲ ਵੀ ਅਤ ਦਾ ਪ੍ਰੇਮ ਕੀਤਾ ਸੀ।

੮. ਸਾਡਾ ਮਨ ਉਹਨਾਂ ਦੇ ਵਸ ਵਿਚ ਚਲਾ ਗਿਆ ਜਿਸ ਕਰਕੇ ਬ੍ਰਿਜ ਦੀਆਂ ਇਸਤ੍ਰੀਆਂ ਬਹੁਤ ਹੀ ਸੁਖੀ ਹੋ ਗਈਆਂ ਸਨ। ਹੁਣ ਉਹ ਇਹਨਾਂ ਨੂੰ ਛੱਡਕੇ ਮਥਰਾ ਨੂੰ ਚਲੇ ਗਏ ਹਨ ਹੁਣ ਉਹਨਾਂ ਦੇ ਹਿਤ ਦੇ ਵਿਛੋੜੇ ਵਿਚ ਕਿਹੜਾ ਜਿਉਂਦਾ ਰਹਿ ਸਕਦਾ ਹੈ ॥੯੨੭॥

੯. ਕਵੀ ਜੀ ਕਹਿੰਦੇ ਹਨ ॥

੧੦. ਸ੍ਵੈਯਾ ॥ ਕਿ ਊਧਵ ਨੇ ਗੋਪੀਆਂ ਪਾਸ ਹਰਿ ਦੀਆਂ ਕਹੀਆਂ ਗੱਲਾਂ ਦੱਸੀਆਂ, ਸਯਾਮ ਕਵੀ ਜੀ ਕਹਿੰਦੇ ਹਨ ਕਿ ਗੋਪੀਆਂ ਨੂੰ ਊਧਵ ਨੇ ਕਿਹਾ ਉਹਨਾਂ ਦੇ ਗਿਆਨ ਰੂਪ ਦਾ ਤਾਂ ਉਹਨਾਂ ਕੋਈ ਉੱਤਰ ਨਹੀਂ ਦਿੱਤਾ ਜੋ ਹਰਿ ਨੇ ਕਹ ਕੇ ਭੇਜਿਆ ਸੀ ਆਪਣਾ ਪ੍ਰੇਮ ਜਤੌਣ ਵਾਲੀਆਂ ਹੀ ਸਾਰੀਆਂ ਗੱਲਾਂ ਕਰਦੀਆਂ ਰਹੀਆਂ ਅਤੇ ਕਹਿੰਦੀਆਂ ਹਨ

੧੧. ਕਿ ਅਸੀਂ ਜਿਸ ਦੇ ਦਰਸ਼ਨ ਕਰਕੇ ਪਿਛੋਂ ਰੋਟੀ ਖਾਂਦੀਆਂ ਸਾਂ ਐ ਭੈਣ ਜਿਸ ਦੇ ਦਰਸ਼ਨ ਕਰੇ ਬਿਨਾਂ ਅਸੀਂ ਪਾਣੀ ਵੀ ਨਹੀਂ ਸੀ ਪੀਂਦੀਆਂ ਜਿਹੜੀਆਂ ਊਧਵ ਨੇ ਗਿਆਨ ਦੇ ਹਿਤ ਵਿਚ ਗੱਲਾਂ ਕੀਤੀਆਂ ਉਹਨਾਂ ਵਿਚੋਂ ਗੋਪੀਆਂ ਨੇ ਇੱਕ ਦਾ ਹਙੂੰਰਾ ਨਹੀਂ ਦਿੱਤਾ ॥੯੨੮॥

੧੨. ਗੋਪੀਆਂ ਕਹਿੰਦੀਆਂ ਹਨ ਊਧਵ ਨੂੰ ॥

੧੩. ਸ੍ਵੈਯਾ ॥ ਸਾਰੀਆਂ ਨੇ ਮਿਲਕੇ ਇਕ ਜ਼ਬਾਨ ਹੋ ਕੇ ਊਧੋ ਨੂੰ ਗੋਪੀਆਂ ਨੇ ਕਿਹਾ ਐ ਊਧਵ ਸਾਡੀ ਗੱਲ ਸੁਣਕੇ ਹਰਿ ਨੂੰ ਜਾ ਕੇ ਐਉਂ ਕਹਿਣਾ ਕਿ ਤੁਸਾਂ ਜੋ ਮੈਨੂੰ ਗਿਆਨ ਕਹਿ ਕੇ ਭੇਜਿਆ ਸੀ ਉਹ ਉਨ੍ਹਾਂ ਨੇ ਸਾਰਾ ਹੀ ਮੰਨ ਲਿਆ ਹੈ।

੧੪. ਹੇ ਊਧਵ ਤੂੰ ਜਾ ਕੇ ਸਾਡੇ ਵਲੋਂ ਕ੍ਰਿਸ਼ਨ ਜੀ ਨੂੰ ਇਉਂ ਕਹਿਣਾ, ਕਵੀ ਸਯਾਮ ਜੀ ਕਹਿੰਦੇ ਹਨ ਕਿ ਗੋਪੀਆਂ ਊਧੋ ਨੂੰ ਕਹਿੰਦੀਆਂ ਹਨ ਕਿ ਤੁਹਾਡਾ ਦਿੱਤਾ ਗਿਆਨ ਅਸਾਂ ਸਾਰਾ ਹੀ ਬੜੇ ਚਾਉ ਦੇ ਨਾਲ ਅੱਖਾਂ ਤੇ ਰੱਖ ਲਿਆ ਹੈ । ਜਿਨ੍ਹਾਂ ਨੂੰ ਤੁਸੀਂ ਛੱਡਕੇ ਮਥਰਾ ਨੂੰ ਤੁਰ ਗਏ ਹੋ ਉਹਨਾਂ ਦੀ ਖਬਰ ਸਾਰ ਲੈਂਦੇ ਰਹਿਣਾ ਭੁਲਾ ਨਾ ਦੇਣਾ ॥੯੨੯॥

੧੫. ਜਿਸ ਵੇਲੇ ਊਧਵ ਨੂੰ ਇਸ ਤਰ੍ਹਾਂ ਗੋਪੀਆਂ ਨੇ ਕਿਹਾ ਤਾਂ ਊਧਵ ਦਾ ਵੀ ਮਨ ਵੈਰਾਗ ਨਾਲ ਭਰ ਗਿਆ । ਹੋਰ ਉਸ ਨੂੰ ਸਾਰੀ ਸੋਝੀ ਭੁੱਲ ਗਈ ਜਿਹੜੀਆਂ ਗੋਪੀਆਂ ਨੂੰ ਗਿਆਨ ਦੀਆਂ ਗੱਲਾਂ ਕਹਿੰਦਾ ਸੀ ਉਹ ਸਾਰੀਆਂ ਗਾਇਬ ਹੋ ਗਈਆਂ।

੧੬. ਸੋ ਊਧੋ ਗੋਪੀਆਂ ਨੂੰ ਮਿਲ ਕੇ ਉਹਨਾਂ ਦੀਆਂ ਬ੍ਰਿਹਾ ਵਿਯੋਗ ਦੀਆਂ ਗੱਲਾਂ ਸੁਣ ਕੇ ਬਹੁਤ ਹੀ ਜੋ ਪ੍ਰੇਮ ਪ੍ਰੀਤ ਨਾਲ ਭਿਜੀਆਂ ਹੋਈਆਂ ਸਨ, ਆਪ ਵੀ ਢਲ ਕੇ ਪਾਣੀ ਹੋ ਗਿਆ । ਗਿਆਨ ਦੇ ਕੱਪੜੇ ਉਤਾਰ ਕੇ ਸੁਟ ਦਿੱਤੇ ਪ੍ਰੇਮ ਦੀ ਨਦੀ ਵਿਚ ਛਾਲ ਮਾਰ ਦਿੱਤੀ ॥੯੩੦॥

੧੭. ਇਸ ਪ੍ਰਕਾਰ ਗੋਪੀਆਂ ਦੇ ਨਾਲ ਗੱਲ ਕਰਕੇ ਜਦੋਂ ਊਧਵ ਨੇ ਗੋਪੀਆਂ ਦਾ ਦਿਲੀ ਪ੍ਰੇਮ ਵੇਖਿਆ । ਤਾਂ ਊਧਵ ਨੇ ਆਪਣਾ ਗਿਆਨ ਦਾ ਥੈਲਾ ਵਗਾਹ ਮਾਰਿਆ (ਸੁੱਟ ਦਿੱਤਾ) ਜਦੋਂ ਉਸ ਨੇ ਗੋਪੀਆਂ ਦੇ ਪ੍ਰੇਮ ਨੂੰ ਆਪਣੇ ਮਨ ਵਿਚ ਥਾਂ ਦੇ ਕੇ ਇਕੱਠਾ ਕੀਤਾ ।

੧੮. ਉਸ ਦੇ ਸਰੀਰ ਵਿਚ ਗੋਪੀਆਂ ਵਾਸਤੇ ਹਿਤ (ਪਿਆਰ) ਹੋ ਗਿਆ ਤੇ ਫੇਰ ਇਸ ਤਰ੍ਹਾਂ ਕਿਹਾ ਕਿ ਸੱਚ ਹੀ ਕ੍ਰਿਸ਼ਨ ਜੀ ਤੋਂ ਬਿਨਾਂ ਬ੍ਰਿਜ ਖਾਲੀ ਹੋ ਗਿਆ ਹੈ ਜਿਹੜੇ ਉਹ ਤੁਹਾਨੂੰ ਛੱਡਕੇ ਆਪ ਮਥਰਾ ਨੂੰ ਚਲੇ ਗਏ ਹਨ ਇਸ ਕਰਕੇ ਇਹ ਉਹਨਾਂ ਨੇ ਘਟੀਆਂ ਕੰਮ ਕੀਤਾ ਚੰਗਾ ਨਹੀਂ ਕੀਤਾ ॥੯੩੧॥

---

(ਪੰਨਾ ੧੯੬ ਦੀ ਬਾਕੀ)

ਸੰਪੂਰਣ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਰਚਿਆ ਨਹੀਂ ਸਗੋਂ ਬਹੁਤੀ ਰਚਨਾ ਦਰਬਾਰੀ ਕਵੀਆਂ ਦੀ ਹੈ ॥ ਇਸ ਸਬੰਧ ਵਿਚ, ਮੈਂ ਗ੍ਰੰਥ ਕਰਤਾ (ਭਾਈ ਰਣਧੀਰ ਸਿੰਘ) ਜੀ ਦਾ ਉਹ ਬਿਆਨ ਹੀ ਅਟੱਲ-ਪ੍ਰਮਾਣ ਮੰਨਦਾ ਹਾਂ, ਹੋ ਰਚਨਾ ਦਾ ਵੇਰਵਾ ਤੇ ਰਚਨ-ਕਾਲ ਸਿਰਨਾਵਿਆਂ ਥੱਲੇ ਪਿੱਛੇ ਆ ਚੁੱਕਾ ਹੈ ॥

ਅਪਨੀ ਕਥਾ, ਕਵੀ ਸ੍ਰੋਮਣੀ ਨੇ ਸੋਢ ਵੰਸ ਦੀ ਆਦਿ ਉਤਪਤੀ ਤੋਂ ਸ਼ੁਰੂ ਕੀਤੀ ਹੈ, ਜੋ ਸੂਰਜ-ਕੁਲਿ ਇਕ ਮੂੰਹੀ ਹੈ ॥ ਇਸ ਲਈ-ਸੂਰਜ ਵੰਸ ਦਾ ਮੁੱਢ-ਮੂਲ ਦੱਸਣ ਹਿਤ ਆਪ ਨੇ ਸ੍ਰਿਸਟੀ ਆਦਿ ਰਚਨਾ ਦਾ ਸੰਖੇਪ ਰੂਪਕ ਭੀ ਬੱਧਾ ਸੂ, ਜੋ ਹਰਿ ਇਤਿਹਾਸ-ਕਾਰ ਆਪਣੀ ਸਮਝ ਜਾ ਪ੍ਰਾਚੀਨ ਮਨੌਤੀ ਅਤੇ ਪਹੁੰਚ ਦੇ ਆਸਰੇ ਬਿਆਨ ਕਰਨਾ ਜ਼ਰੂਰੀ ਸਮਝਦਾ ਹੈ ॥ ਗੁਰ ਪ੍ਰਣਾਲੀ ਵਿਚ ਬੇਦੀ ਤੇ ਸੋਢੀ ਵੰਸ ਦੋਵੇਂ ਸਾਮਲ ਹਨ, ਇਸ ਲਈ ਦੋਹਾਂ ਦਾ ਹੀ ਸੰਖੇਪ ਵਰਣਨ ਆਪ ਨੇ ਅਪਨੀ ਕਥਾ ਦੇ ਪੰਜਵੇਂ ਆਧਿਆਇ ਤਕ ਕੀਤਾ ਹੈ ॥ ਛੇਵਾਂ ਅੋਧਿਆਇ ਆਪਣੇ ਪੰਜ-ਭੂਤਕ ਸਰੀਰ ਧਾਰਣ, ਆਗਿਆ ਕਾਲ ਤੇ ਜੱਗ-ਪ੍ਰਵੇਸ ਦਾ ਕਾਰਣ ਦੱਸਣ ਵਿੱਚ ਮੁਕਾਇਆ ਹੈ ਅਤੇ ਆਪਣੇ ਇਸ ਮਾਨੁਖੀ ਜਾਮੇ ਦਾ ਸੰਖੇਪ ਜੀਵਨ-ਅਥ ਕਥਿ- (ਜਨਮ ਕਥਨੰ) ਦੇ ਕੇ ਐਉਂ ਅਰੰਭ ਕੀਤਾ ਹੈ :- ਚੌਪਈ ॥ ਮੁਰਪਿਤ ਪੂਰਬ ਕੀਅਸਿ ਪਜਾਨਾ ॥ ਭਾਂਤਿ ਭਾਂਤਿ ਕੇ ਤੀਰਥ ਨਾਨਾ ॥ ਜਬ ਹੀ ਜਾਤ ਤ੍ਰਿਬੇਣੀ ਭਏ ॥ ਪੁੰਨ-ਦਾਨ ਦਿਨ ਕਰਤ ਬਿਤਾਏ ॥੧॥ ਤਹੀਂ ਪ੍ਰਕਾਸ਼ ਹਮਾਰਾ ਭਯੋ ॥ ਪਟਨਾ ਸ਼ਹਰ ਬਿਖੈ ਭਵ ਲਯੋ ॥ ਮਦ੍ਰ ਦੇਸ ਹਮ ਕੋ ਲੇ ਆਏ ॥ ਭਾਂਤਿ ਭਾਂਤਿ ਦਾਈਅਨ ਦੁਲਰਾਇ ॥੨॥ ਜਬ ਹਮ ਧਰਮ-ਕਰਮ ਮੈਂ ਆਏ॥ ਦੇਵ ਲੋਕ ਤਬ ਪਿਤਾ ਸਿਧਾਏ ॥੩॥ ਅਧਿ : 7॥ ਰਾਜ-ਸਾਜ ਹਮ ਪਰ ਜਬ ਆਯੋ ॥ ਜਥਾ ਸ਼ਕਤਿ ਤਬ ਧਰਮ ਚਲਾਯੋ ॥.....੧॥ ਦੇਸ ਚਾਲ ਹਮ ਤੇ ਪੁਨ ਭਈ ॥ ਸਹਰ ਪਾਂਵਟਾ ਕੀ ਸੁਧਿ ਲਈ ॥.....੨॥ ਫਤੇ ਸ਼ਾਹ ਕੋਪਾ ਤਬ ਰਾਜਾ ॥ ਲੋਹ ਪਰਾ ਹਮ ਸੋ ਬਿਨ ਕਾਜਾ ੩॥... ਲਖੇ ਸ਼ਾਹ ਸੰਗ੍ਰਾਮ ਜੁੱਝੇ ਜੁਝਾਰੇ॥ ਤ੍ਰੂੰ ਕੀਟ ਬਾਣ ਕਮਾਣੰ ਸੰਭਾਰੰ ॥੨੪॥.....ਦੁਤੀਯ ਤਾਕ ਕੈ ਤੀਰ ਮੋ ਕੋ ਚਲਾਯੋ ॥ ਰਖਯੋ ਦਈਵ ਮੈਂ ਕਾਨ ਛ੍ਵੈ ਕੈ ਸਿਧਾਯੰ ॥੨੯॥ ਕਲੰ ਕੇਵਲੰ ਜਾਨ ਦਾਸੰ ਬਚਾਯੰ ॥੩੦॥ ਭਈ ਜੀਤ ਮੇਰੀ ਕ੍ਰਿਪਾ ਕਾਲ ਕੇਰੀ ॥੩੪॥ ...ਜੁਧ ਜੀਤਿ ਆਏ ਜਬੈ ਟਿਕੈ ਨ ਤਿਨ ਪੁਰ ਪਾਵ ॥ ਕਹਲੂਰ ਮੈ ਬਾਧਿਯੋ ਆਨਿ ਅਨੰਦਪੁਰ ਗਾਂਵ ॥੩੬॥ ਅਧਿ ॥੮॥

ਰਾਖਿ ਲੀਓ ਹਮ ਕਮੋ ਜਗ ਗਈ ॥ ਲੋਹ ਘਟ ਅਨ ਤੈ ਬਰਸਾਈ ॥੬੯॥ਅ:੧੧'

ਨੋਟ: ਗ੍ਰੰਥ ਕਰਤਾ ਕਬ ਚੂੜਾਮਣਿ ਜੀ ਦੇ ਆਪਣੇ ਬਿਆਨ ਵਿੱਚੋਂ' ਇਹਿ ਵਾਕੁ ਤੇ ਹੇਠ-ਲੀਕਾ ਵਾਲੇ ਸ਼ਬਦ ਸਾਫ ਦੱਸਦੇ ਹਨ ; ਕਿ- (੧) ਆਪ ਸੋਢੀਵੰਸ ਦੇ ਅਵਤੰਸ (ਸੰਤਾਨ ਹਨ ॥ (੨) ਆਪਦਾ ਜਨਮ ਉਸ ਪਿਤਾ ਦੇ ਘਰ ਹੋਇਆ ਹੈ- ਜੋ ਪੂਰਬੀ ਭਾਰਤ ਦੇ ਤੀਰਥਾਂ ਦੀ ਯਾਤਰਾ ਕਰਨ ਗਏ. ਕੁਝ ਅਰਸਾ ਤ੍ਰਿਬੇਣੀ (ਪ੍ਰਯਾਗ) ਬਿਰਾਜੇ ਤੇ ਓਥੇ ਹੀ ਕਵੀ ਜੀ ਨੇ ਮਾਤਾ ਦੇ ਉਦਰਿ ਨਿਵਾਸ ਕੀਤਾ ॥.....(੩) ਕਵੀ ਜੀ ਦਾ ਜਨਮ ਪਟਣੇ ਸਹਿਰਿ ਹੋਇਆ ॥ (੪) ਆਪਦੇ ਧਰਮ-ਕਰਮ ਵਿੱਚ ਅਉਂਦਿਆਂ (ਸੁਰਤਿ ਸੰਭਾਲਦਿਆਂ) ਹੀ ਪਿਤਾ ਜੀ ਪ੍ਰਭ-ਲੋਕ 'ਪਧਾਰ ਗਏ. (੫) ਰਾਜ-ਸਾਜ ਸੰਭਾਲਣ ਤੋਂ ਛੇਤੀਂ ਹੀ ਬਾੱਦ ਆਪ ਨੂੰ ਵਤਨ (ਮਾਖੋਵਾਲ) ਛੱਡਕੇ ਪਰਦੇਸ (ਨਾਹਣ ਰਾਜ ਵਿੱਚ) ਪਾਂਵਟੇ ਸ਼ਹਿਰ ਜਾਣਾ ਪੈ ਗਿਆ ॥ (੬) ਓਥੇ ਫਤਿਹ ਸਾਹ (ਸ੍ਰੀ ਨਗਹੀਏ ਰਾਜੇ) ਨਾਲ ਆਪ ਦਾ ਅਕਾਰਣ ਹੀ ਜੁੱਧ ਹੋ ਗਿਆ ॥ ਜਿਸ ਵਿਚ ਕਾਲ ਜੀ ਦੀ ਕ੍ਰਿਪਾ ਨਾਲ ਜਿੱਤ ਕਵੀ ਜੀ ਦੀ ਹੋਈ ॥ (੭) ਭੰਗਾਂਣੀ ਜੁੱਧ ਜਿਤਦਿਆਂ ਹੀ ਇਸ-ਕਹਾਣੀ ਦੇ ਹੀਰੋ (ਨਾਇਕ) ਨਾਹਣ ਦੇਸ ਤੋਂ ਕਵਿ ਕਹਲੂਰ-ਰਾਜ ਵਿਚ ਆ ਗਏ ; ਤੇ ਨਵਾਂ ਨੱਗਰ ਅਨੰਦ ਪੁਰ ਵਸਾਇਆ॥

(ਬਾਕੀ ਪੰਨਾ ੧੯੮ ਤੇ)

ਘਟ ਕੀਨੋ ॥੯੩੧॥ [1]ਊਧਵ ਬਾਚ ਗੋਪਿਨ ਸੋ ॥ ਸ੍ਵੈਯਾ ॥ ਜਾਇਕੈ ਹਉ ਮਥੁਰਾ ਮੈ ਸਖੀ; ਹਰਿ ਤੇ ਤੁਮ ਲਯੈਬੇ ਕੋ ਦੂਤ ਪਠੈਹੋ ॥ ਬੀਤਤ ਜੋ ਤੁਮ ਪੈ ਬਿਰਥਾ ਸਭ ਹੀ ਜਦੁਰਾਇ ਕੇ ਪਾਸ ਕਹੈਹੋ ॥ [3]ਕੈ ਤੁਮਰੀ ਬਿਨਤੀ ਉਹ ਪੈ ਬਿਧਿ ਜਾ ਰਿਝ ਹੈ ਬਿਧਿ ਤਾ ਰਿਝਵੈਹੋ ॥ ਪਾਇਨ ਪੈ ਕਬਿ ਸਯਾਮ ਕਹੈ ਹਰਿ ਕੌ ਬ੍ਰਿਜ ਭੀਤਰ ਫੇਰਿ ਲਿਯੈਹੋ ॥੯੩੨॥ ਸ੍ਵੈਯਾ ॥ [4]ਯੌਂ ਜਬ ਊਧਵ ਬਾਤ ਕਹੀ ਉਠ ਪਾਇਨ ਲਾਗਤ ਭੀ ਤਬ ਸੋਊ ॥ ਦੂਖ ਘਟਯੋ ਤਿਨ ਕੇ ਮਨ ਤੇ ਅਤਿ ਹੀ ਮਨ ਭੀਤਰ ਆਨੰਦ ਹੋਊ ॥ [5]ਕੈ ਬਿਨਤੀ ਸੰਗ ਊਧਵ ਕੇ, ਕਬਿ ਸਯਾਮ ਕਹੈ, ਬਿਧਿ ਯਾ ਉਚਰੋਊ ॥ ਸਯਾਮ ਸੋ ਜਾਇਕੈ ਯੌ ਕਹੀਯੋ ਕਰਿਕੈ ਕਹਯੋ ਪ੍ਰੀਤ ਨ ਤਯਾਗਤ ਕੋਊ ॥੯੩੩॥ [6]ਕੁੰਜ ਗਲੀਨ ਮੈ ਖੇਲਤ ਹੀ ਸਭ ਹੀ ਮਨ ਗ੍ਵਾਰਨਿ ਕੋ ਹਰਿਯੋ ॥ ਜਿਨਕੇ ਹਿਤ ਲੋਗਨ ਹਾਸ ਸਹਯੋ ਜਿਨ ਕੇ ਹਿਤ ਸਤ੍ਰੁਨ ਸੋ ਲਰਿਯੋ ॥ [7]ਸੰਗ ਊਧਵ ਕੇ ਕਬਿ ਸਯਾਮ ਕਹੈ ਬਿਨਤੀ ਕਰਿ ਕੈ ਇਮ ਉਚਰਿਯੋ ॥ ਹਮ ਤਯਾਗ ਗਏ ਬ੍ਰਿਜ ਮੈ ਮਥੁਰਾ ਤਿਹ ਤੇ ਤੁਮ ਕਾਮ ਬੁਰੋ ਕਰਿਯੋ ॥੯੩੪॥ [8]ਬ੍ਰਿਜ ਬਾਸਨ ਤਯਾਗ ਗਏ ਮਥੁਰਾ ਪੁਰ ਬਾਸਨ ਕੇ ਰਸ ਭੀਤਰ ਪਾਗਿਓ ॥ ਪ੍ਰੇਮ ਜਿਤੋ ਪਰ ਗ੍ਵਾਰਨਿ ਥੋ ਉਨ ਸੰਗ ਰਚੇ ਇਨ ਤੇ ਸਭ ਭਾਗਿਓ ॥ [9]ਦੈ ਤੁਹਿ ਹਾਥ ਸੁਨੋ ਬਤੀਯਾ ਹਮ ਜੋਗ ਕੇ ਭੇਖ ਪਠਾਵਨ ਲਾਗਿਓ ॥ ਤਾ ਸੰਗ ਊਧਵ ਯੌਂ ਕਹੀਯੋ ਹਰਿ ਜੂ ਤੁਮ ਪ੍ਰੇਮ ਸਭੈ ਅਬ ਤਯਾਗਿਓ ॥੯੩੫॥ ਸ੍ਵੈਯਾ ॥ [10]ਊਧਵ ਜੋ ਤਜਿਕੈ ਬ੍ਰਿਜ ਕੌਂ ਚਲਿਕੈ ਜਬ ਹੀ ਮਥੁਰਾ ਪੁਰ ਜੱਈਯੈ ॥ ਪੈ ਅਪਨੇ ਚਿਤ ਮੈ ਹਿਤਕੈ ਹਮ ਓਰ ਤੇ ਸਯਾਮ ਕੇ ਪਾਇਨ ਪੱਈਯੈ ॥ [11]ਕੈ ਅਤਿ ਹੀ ਬਿਨਤੀ ਤਿਹ ਪੈ ਫਿਰ ਕੈ ਇਹ ਭਾਂਤ ਸੋ ਉੱਤਰ ਦੱਈਯੈ ॥ ਪ੍ਰੀਤ ਨਿਬਾਹੀਯੈ ਤਉ ਕਰੀਯੈ; ਪਰ ਯੌਂ ਨਹੀ ਕਾਹੂ ਸੋ ਪ੍ਰੀਤ ਕਰੱਈਯੈ ॥੯੩੬॥ ਸ੍ਵੈਯਾ ॥ [12]ਊਧਵ ਮੋ ਸੁਨ ਲੈ ਬਤੀਯਾ ਜਦੁਬੀਰ ਕੋ ਧਯਾਨ ਜਬੈ ਕਰਿ ਹੌਂ ॥ ਬਿਰਹਾ ਤਬ ਆਇ ਕੈ ਮੋਹਿ ਗ੍ਰਸੈ; ਤਿਹਕੇ ਗ੍ਰਸਏ ਨ ਜੀਯੋ, ਮਰਿ ਹੌਂ ॥ [13]ਨ ਕਛੂ ਸੁਧਿ ਮੋ ਤਨ ਮੈ ਰਹਿ ਹੈ ਧਰਨੀ ਪਰ ਹ੍ਵੈ ਬਿਸੁਧੀ ਝਰਿ ਹੌਂ ॥ ਤਿਹ ਤੇ ਹਮ ਕੋ ਬਿਰਥਾ ਕਹੀਯੈ ਕਿਹ ਭਾਂਤ ਸੋ ਧੀਰਜ ਹਉ ਧਰਿ ਹੌਂ ॥੯੩੭॥ ਸ੍ਵੈਯਾ ॥ [14]ਦੀਨ ਹ੍ਵੈ ਗ੍ਵਾਰਨਿ ਸੋਊ ਕਹੈ ਕਬਿ ਸਯਾਮ ਜੁ ਥੀ ਅਤਿਹੀ ਅਭਮਾਨੀ ॥ ਕੰਚਨ ਸੇ ਤਨ ਕੰਜ ਮੁਖੀ ਜੋਊ ਰੂਪ ਬਿਖੈ ਰਤਿ ਕੀ ਫੁਨ ਸਾਨੀ ॥ [15]ਯੌਂ ਕਹੈ ਬਯਾਕੁਲ ਹ੍ਵੈ ਬਤੀਯਾ ਕਬਿ ਨੇ ਤਿਹ ਕੀ ਉਪਮਾ ਪਹਿਚਾਨੀ ॥ ਊਧਵ ਗ੍ਵਾਰਨੀਯਾ ਸਫਰੀ ਸਭ ਨਾਮ ਲੈ ਸਯਾਮ

---

(ਪੰਨਾ ੧੯੭ ਦੀ ਬਾਕੀ)

(੮) ਨਾਦੌਣ ਜੁੱਧ ਵਿੱਚ ਤੀ ਗ੍ਰੰਥ-ਕਰਤਾ ਜੀ ਰਾਜਾ ਭੀਮ ਚੰਦ ਕਹਲੂਰੀਏ ਦੇ ਜੋਟੇ ਪੁਰ ਸ਼ਾਮਲ ਹੋਏ.... ਆਦਿ ॥ ਇਸ ਤੋ ਬਿਨਾ ਕਵਿ ਸ੍ਰੋਮਣਿ ਅਪਣੇ ਨਾਲ ਸੰਬੰਧ ਰੱਖਣ ਵਾਲੀਆ ਹੋਰ ਅਨੇਕਾਂ ਘਟਨਾਵਾਂ ਤੇ ਲੜਾਈਆਂ ਦੇ ਸੰਖੇਪ ਸਮਾਚਾਰ ਸੁਣਾਕੇ ਇਕਤ ਲਿਖਦੇ ਹਨ, ਜਗਦੀਸ਼ ਨੇ ਸਾਨੂੰ ਹੱਥ ਦੇ ਕੇ ਰੱਖ ਲਿਆ, ਸਾਡੇ ਉੱਤੇ ਰਤੀ ਆ ਤਤੀ ਲੋਹ (ਸ਼ਸਤ੍-ਰੂਪ) ਘਟਾ ਹੋਰਨਾਂ ਉੱਤੇ ਵਰਸਾ ਦਿੱਤੀ ॥..... ਇਸ ਤਰਾਂ ਸੰਮਤ ੧੭੫੫ ਬਿ: (੧੬੯੮) ਈ. ਤੱਕ ਦੇ ਅਹਮ ਵਾਕਿਆਤ ਬਿਆਨ ਕਰਕੇ, ਗ੍ਰੰਥ ਰਚਨਹਾਰ ਜੀ ਆਪਣੇ ਇਸ਼ਟ-ਸ਼ਰਬ-ਕਾਲ ਜਤ ਦਾ ਧੰਨਵਾਦ ਕਰਦੇ ਹੋਏ, ਫਰਮਾਉਂਦੇ ਹਨ ॥ ਸਰਬ-ਕਾਲ ਸਭ ਸਾਧੁ ਉਬਾਰੇ ॥ ਦੁਖੁ ਦੈ ਕੈ ਦੋਖੀ ਸਭ ਮਾਰੇ ॥੧॥ ਦਾਸ ਜਾਨ ਮੁਰਿ ਕਰੀ ਸਹਾਇ ॥ ਆਪ ਹਾਥ ਦੈ ਲਯੋ ਬਚਾਇ ॥੨॥ ਸਰਬ ਕਾਲ ਹੈ ਪਿਤਾ ਅਪਾਰਾ ॥ ਦੇਬਿ ਕਾਲਕਾ ਮਾਤ ਹਮਾਰਾ ॥ ਮਨੂਆ ਗੁਰ ਮੁਰਿ ਮਨਸਾ ਮਾਈ ॥ ਜਿਨਿ ਮੋ ਕੋ ਸੁਭ-ਕ੍ਰਿਆ ਪੜ੍ਹਾਈ ॥੫॥ ਅਧਿ: ੧੪ ਆਪਣੀ ਇਸ ਸਾਰੀ ਕਥਾ ਵਿਚ ਕਵੀ ਰਾਜ ਨੇ ਆਪਣਾ ਨਾਮ ਯਾ ਉਪਨਾਮ (ਛਾਪ) ਕਿਤੇ ਪ੍ਰਗਟ ਨਹੀਂ ਹੋਣ ਦਿੱਤਾ, ਲੇਕਿਨ ਜ਼ਾਤਿ ਖ਼ਾਸ ਨਾਲ ਤੱਲੁਕ ਰਖਣ ਵਾਲੇ ਸਾਰੇ ਵਾਕਿਅਤ ਦੱਸਕੇ ਆਪਣੇ ਪ੍ਰਤੱਖ ਦਰਸ਼ਨ ਜ਼ਰੂਰ ਕਰਾ ਦਿਤੇ ਹਨ ॥ ਇਤਿਹਾਸ ਦਾ ਊੜਾ-ਐੜਾ ਜਾਨਣ ਵਾਲਾ ਪਾਠੀ ਭੀ ਪੜਦਿਆਂ ਸਾਫ ਸਮਝ ਸਕਦਾ ਕਿ ਇਹ ਸਾਰੇ ਹਾਲਾਤ, ਖ਼ਾਲਸਾ ਜੀ ਦੇ ਧਰਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਿਜਕੇ ਜੀਵਨ-ਸਮਾਚਾਰ ਹਨ ॥ ਸਰਬ ਕਾਲ-ਕਾਲਕਾ (ਅਕਾਲ ਪੁਰਖ) ਦਾ ਨਿਵਾਜਿਆ-ਪੁੱਤ੍ਰ.... ਦਰਬਾਰੀ ਕਵੀਆਂ ਵਿਚ ਕੋਈ ਨਹੀਂ ਸੀ ॥

ਅਪਨੀ ਕਥਾ ਕਵੀਰਾਜ ਨੇ ਸੰਮਤ ੧੭੫੩ ਬਿਕ੍ਰਮੀ ਦੇ ਉਤ੍ਰਾਰਧ ਵਿੱਚ ਲਿਖੀ ਹੈ, ਪਰ ਦੇਬਿ ਪਾਠ (ਚੰਡੀ ਚਰਿਤ੍ਰ- ਪਹਿਲਾ) ਜਿਸ ਵਿਚ ਚੰਡੀ ਦੀ ਜੁੱਧ ਕਥਾ ਖੋਲ ਕੇ (ਫਿਰਿ) ਵਰਣਨ ਕੀਤੀ ਸੀ- ਏਦੂੰ ਪਹਿਲਾ (ਸੰਮਤ ੧੭੪੨ ਤੋਂ ੫੨ ਤੱਕ ਕਿਸੇ ਵੇਲੇ)..... ਚੰਡੀ ਚਰਿਤ੍ਰ ਵਿੱਚ ਆਪ ਨੇ ਆਪਣਾ ਉਪਨਾਮ ਸ੍ਯਾਮ ਅਨੇਕਾਂ ਛੰਦਾਂ ਵਿਚ ਵਰਤਿਆਂ ਹੈ ॥ ਜਿਸ ਤੋਂ ਸਾਫ ਸਿੱਧ ਹੁੰਦਾ, ਕਿ ਸ੍ਯਾਮ ਕਵੀ ਹੀ ਅਪਨੀ ਕਥਾ ਦਾ ਗੌਰਿ ਤੇ ਲਿਖਾਰੀ ਹੈ .

(ਬਾਕੀ ਪੰਨਾ ੧੯੯ ਤੇ)

੧. ਊਧੋ ਕਹਿੰਦਾ ਹੈ ਗੋਪੀਆਂ ਨੂੰ ॥

੨. ਸ੍ਵੈਯਾ ॥ ਹੇ ਮੇਰੀਉ ਭੈਣੋ ! ਮੈਂ ਮਥਰਾ ਪੁਰੀ ਵਿਚ ਜਾ ਕੇ ਤੁਹਾਨੂੰ ਲੈ ਜਾਣ ਲਈਂ ਕੋਈ ਪਿਆਦਾ ਭਜਵਾਵਾਂਗਾ । ਜਿਹੜੀ ਜਿਹੜੀ ਦੁਖ ਦੀ ਘੜੀ ਤੁਹਾਡੇ ਤੇ ਬੀਤ ਰਹੀ ਹੈ ਉਹ ਸਾਰੀ ਹੀ ਜਾਦਵਾਂ ਦੇ ਬਾਦਸ਼ਾਹ ਕ੍ਰਿਸ਼ਨ ਜੀ ਪਾਸ ਜਾ ਕੇ ਕਹਾਂਗਾ।

੩. ਤੁਹਾਡੀ ਇਹ ਬੇਨਤੀ ਕਹਿਕੇ ਜਿਸ ਵਿਧਿ ਵੀ ਹੋ ਸਕਿਆ ਮੈਂ ਕ੍ਰਿਸ਼ਨ ਜੀ ਨੂੰ ਰਜ਼ਾਮੰਦ ਕਰਾਂਗਾ ਉਸੇ ਤਰਾਂ ਜਿਸ ਤਰ੍ਹਾਂ ਵੀ ਹੋ ਸਕਿਆ । ਕਵੀ ਸਯਾਮ ਜੀ ਕਹਿੰਦੇ ਹਨ ਕਿ ਊਧੋ ਨੇ ਕਿਹਾ ਕਿ ਮੈ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਪੈ ਕੇ ਹਰਿ ਨੂੰ ਬ੍ਰਿਜ ਵਿਚ ਲਿਆਵਾਂਗਾ ॥੯੩੨॥

੪. ਸ੍ਵੈਯਾ ॥ ਜਦੋਂ ਊਧਵ ਨੇ ਇਸ ਤਰ੍ਹਾਂ ਉਹਨਾਂ ਦੇ ਹਿੱਤ ਦੀ ਗੱਲ ਕੀਤੀ ਤਦ ਗੋਪੀਆਂ ਊਧੋ ਦੇ ਪੈਰਾਂ ਪਰ ਢਹਿ ਪਈਆਂ। ਊਧੋ ਦੀ ਹਮਦਰਦ ਨਾਲ ਉਹਨਾਂ ਦੇ ਮਨ ਦਾ ਕੁਝ ਦੁਖ ਘਟ ਗਿਆ ਤੇ ਮਨ ਵਿਚ ਬਹੁਤ ਹੀ ਪ੍ਰਸੰਨ ਹੋ ਗਈਆਂ।

੫. ਕਵੀ ਸਯਾਮ ਜੀ ਕਹਿੰਦੇ ਹਨ ਕਿ ਉਹਨਾਂ ਊਧਵ ਅੱਗੇ ਬੇਨਤੀ ਕਰਕੇ ਇਸ ਤਰ੍ਹਾਂ ਕਿਹਾ ਕਿ ਊਧੋ ਤੂ ਜਾਕੇ ਸਯਾਮ ਨੂੰ ਇਸ ਤਰ੍ਹਾਂ ਕਹਿਣਾ ਹੈ ਕਿ ਪ੍ਰੇਮ ਕਰਕੇ ਕੋਈ ਵੀ ਨਹੀਂ ਛੱਡਦਾ (ਜਿਵੇਂ ਤੁਸੀਂ ਛੱਡ ਦਿੱਤਾ ਹੈ) ॥੯੩੩॥

੬. ਕੁੰਜ ਗਲੀਆਂ ਦੇ ਵਿਚ ਖੇਲ ਕੇ ਸਾਰੀਆਂ ਗੋਪੀਆਂ ਦਾ ਦਿਲ ਨੂੰ ਪਹਿਲਾਂ ਤਾਂ ਚੁਰਾ ਲਿਆ । ਜਿਸ ਕਰਕੇ ਲੋਕ ਹਾਸੀ ਕਰਦੇ ਸਨ ਅਸਾਂ ਉਹ ਵੀ ਸਹਾਰ ਲਿਆ ਅਤੇ ਜਿਨ੍ਹਾਂ ਦੇ ਵਾਸਤੇ ਦੁਸਮਣਾਂ ਨਾਲ ਲੜਦਾ ਰਿਹਾ ਹੈ ।

੭. ਕਵੀ ਸਯਾਮ ਜੀ ਕਹਿੰਦੇ ਹਨ ਕਿ ਗੋਪੀਆਂ ਊਧਵ ਅੱਗੇ ਬੇਨਤੀ ਕਰਕੇ ਕਹਿੰਦੀਆਂ ਹਨ ਇਉਂ ਕਿ ਸਾਨੂੰ ਬ੍ਰਿਜ ਵਿਚ ਤਿਆਗ ਕੇ ਆਪ ਮਥਰਾ ਪੁਰੀ ਨੂੰ ਚਲੇ ਗਏ ਇਸ ਕਰਕੇ ਆਪ ਨੇ ਇਹ ਕੰਮ ਚੰਗਾ ਨਹੀਂ ਕੀਤਾ ਬੁਰਾ ਕੀਤਾ ਹੈ ॥੯੩੪॥

੮. ਬ੍ਰਿਜ ਦੀਆਂ ਰਹਿਣ ਵਾਲੀਆਂ ਨੂੰ ਛੱਡਕੇ ਚਲੇ ਗਏ, ਮਥਰਾ ਪੁਰੀ ਦੀਆਂ ਵਸਨੀਕਾਂ ਦੇ ਪਿਆਰ ਵਿਚ ਪੈ ਗਏ । ਜਿਤਨਾ ਗੋਪੀਆਂ ਨਾਲ ਪ੍ਰੇਮ ਸੀ ਉਹ ਉਹਨਾਂ ਨਾਲ ਰਚ ਮਿਚਕੇ ਸਾਡੇ ਨਾਲੋਂ ਸਾਰਾ ਛੱਡ ਦਿੱਤਾ ।

੯. ਐ ਊਧੋ ਇਹ ਗੱਲਾਂ ਤੇਰੇ ਹੱਥ ਕ੍ਰਿਸ਼ਨ ਜੀ ਨੂੰ ਭੇਜ ਕੇ ਅਸੀਂ ਹੁਣ ਜੋਗ ਦਾ ਭੇਸ ਪੈਹਨਣ ਲੱਗੀਆਂ ਹਾਂ ਕ੍ਰਿਸ਼ਨ ਜੀ ਦੇ ਨਾਲ ਜਾ ਕੇ ਐ ਊਧੋ ਇਉਂ ਕਹਿਣਾ ਹੈ ਹਰਿ ਜੀ ਤੁਸਾਂ ਹੁਣ ਸਾਡਾ ਪ੍ਰੇਮ ਸਾਰਾ ਹੀ ਤਯਾਗ ਦਿੱਤਾ ਹੈ ॥੯੩੫॥

੧੦. ਸ੍ਵੈਯਾ॥ ਹੇ ਊਧੋ ਜਦ ਤੂੰ ਬ੍ਰਿਜ ਨੂੰ ਛੱਡਕੇ ਮਥਰਾ ਵਿਚ ਜਾਵੇਂਗਾ। ਆਪਣੇ ਚਿਤ ਵਿਚ ਸਾਡਾ ਹਿਤ ਰੱਖ ਕੇ ਸਯਾਮ ਦੇ ਪੈਰਾਂ ਵਿਚ ਢਹਿ ਪੈਣਾ । ਬਹੁਤ ਨਿਮ੍ਰਤਾ ਦੇ ਨਾਲ

੧੧. ਸਾਡੇ ਵੱਲੋਂ ਬੇਨਤੀ ਕਰਕੇ ਫੇਰ ਇਸ ਤਰ੍ਹਾਂ ਉਸ ਨੂੰ ਉੱਤਰ ਦੇਣਾ। ਕਿ ਜੇ ਕਿਸੇ ਨਾਲ ਪ੍ਰੀਤ ਲਾਈਏ ਤਾਂ ਨਿਬਾਹ ਕਰੀਏ ਜੇ ਨਿਬਾਹੁਣੀ ਨਾ ਹੋਵੇ ਤਾਂ ਪ੍ਰੀਤ ਕਿਸੇ ਨਾਲ ਨਾ ਕਰੀਏ ॥੯੩੬॥

੧੨. ਸ੍ਵੈਯਾ ॥ ਰਾਧਾ ਊਧਵ ਨੂੰ ਕਹਿੰਦੀ ਹੈ ਐ ਊਧਵ ਮੇਰੀਆਂ ਗੱਲਾਂ ਸੁਣ ਲੈ ਕਿ ਜਿਸ ਵੇਲੇ ਮੈਂ ਜਦਬੀਰ (ਕ੍ਰਿਸ਼ਨ ਜੀ) ਨੂੰ ਯਾਦ ਕਰਦੀ ਹਾਂ । ਉਸ ਵੇਲੇ ਬ੍ਰਿਹਾ ਆ ਕੇ ਮੈਨੂੰ ਵਿਛੋੜੇ ਦੇ ਦੁੱਖ ਗ੍ਰਸ ਲੈਂਦਾ ਹੈ ਉਸ ਦੇ ਕਾਬੂ ਆਈ, ਨਾ ਮੈਂ ਜਿਊਂਦੀ ਹਾਂ ਤੇ ਨਾਂ ਮਰਦੀ ਹਾਂ ।

੧੩. ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪੈਂਦੀ ਹਾਂ ਅਤੇ ਆਪਣੇ ਸਰੀਰ ਦੀ ਮੈਨੂੰ ਕੋਈ ਸੋਝੀ ਨਹੀਂ ਰਹਿੰਦੀ । ਇਸ ਦਾ ਮੈਨੂੰ ਕੋਈ ਉਪਾਇ ਦੱਸੋ ਕਿ ਮੈਂ ਇਸ ਬ੍ਰਿਹਾ ਦੇ ਰੋਗ ਤੋਂ ਬਚ ਕੇ ਧੀਰਜ ਧਰਾਂ ॥੯੩੭॥

੧੪. ਸ੍ਵੈਯਾ ॥ ਹੁਣ ਉਹੀ ਗੋਪੀ ਦੀਨ ਹੋ ਕੇ ਬੇਨਤੀਆਂ ਕਰਦੀ ਹੈ ਜੋ ਕਿਸੇ ਵੇਲੇ, ਕਵੀ ਸਯਾਮ ਜੀ ਕਹਿੰਦੇ ਹਨ ਕਿ ਜਿਹੜੀ ਅੜੀ ਬੈਠੀ ਸੀ ਤੇ ਕ੍ਰਿਸ਼ਨ ਜੀ ਮਿੰਨਤਾਂ ਕਰਦੇ ਸਨ ਇਹ ਸੁਣਦੀ ਤਕ ਨਹੀਂ ਸੀ । ਜਿਸਦਾ ਸੋਨੇ ਜਿਹਾ ਸਰੀਰ ਕੰਵਲ ਫੁੱਲ ਜਿਹਾ ਮੁੱਖ ਜਿਹੜੀ ਰੂਪ ਵਿਚ ਕਾਮ ਦੀ ਇਸਤ੍ਰੀ (ਰੱਤੀ) ਦੇ ਬ੍ਰਾਬਰ ਹੈ ।

੧੫. ਇਹ ਗੱਲਾਂ ਕਹਿ ਕੇ ਬੇਹੋਸ਼ ਹੋ ਗਈ ਜਿਸ ਦੀ ਉਪਮਾ ਕਬੀ ਜੀ ਕਹਿੰਦੇ ਹਨ ਕਿ ਮੈਂ ਇਸ ਤਰ੍ਹਾਂ ਦੀ ਪਛਾਣੀ ਹੈ ਅਤੇ ਊਧਵ ਨੂੰ ਵੀ ਨਿਸਚਾ ਹੋ ਗਿਆ ਹੈ ਕਿ ਗੋਪੀਆਂ ਮੱਛੀਆਂ ਹਨ ਅਤੇ ਕ੍ਰਿਸ਼ਨ ਜੀ ਪਾਣੀ ਹੈ ਜਿਸ ਤੋਂ ਬਿਨਾ ਜੀ ਨਹੀਂ ਸਕਦੀਆਂ ॥੯੩੮॥

---

(ਪੰਨਾ ੧੯੮ ਦੀ ਬਾਕੀ)

ਜੋ ਅਸਲ ਚਿ ਸਿੱਖਾਂ ਦੇ ਦਸਵੇਂ ਪਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੀ ਉਪਨਾਮ ਹੈ ॥—ਬਿਚਿਤ੍ਰ ਨਾਟਕ ਗ੍ਰੰਥ ਦੀ ਉਥਾਨਕਾ ਤੇ ਦੂਜੇ ਅਧਿਆ ਵਿਚ ਕਵਿ ਚੂੜਾ ਮਣਿ ਨੇ ਜਗਦੀਸ਼ ਦਾ ਸਭ ਪ੍ਰਤਾਪ ਹਰ ਤਰੀਕੇ ਨਾਲ ਲਿਖਦੇ ਦਾ ਇਕਰਾਰ ਫੁਰਮਾਇਆ ਸੀ ॥ ਸੋ ਅਪਣੀ ਕਥਾ ਦੇ ਛੇਕੜਲੇ ਅਧਿਆ ਵਿਚ ਇਹ ਬਚਨ ਪੂਰਾ ਕਰਨ ਲਈ ਆਪਨੇ ਕਮਰਕੁਸੇ ਕਰ ਲੈਂਦੇ ਹਨ ॥ ਅਤੇ ਜਗਦੀਸ਼ ਦੇ ਪਰਤਾਪ ਦੀ ਪਹਿਲੀ ਕਿਸਤ. ਚੰਡੀ ਚਰਿਤ੍ਰ ਦੂਜੇ (ਤ੍ਰਾਬੀ ਮਹਾਤਮ) ਦੇ ਰੂਪ ਚ ਤਾਰਨੀ ਅਰੰਭ ਦਿਤੀ ਹੈ ॥

ਬਚਿੱਤ੍ਰ ਨਾਟਕ ਚੂੰਕਿ ਪ੍ਰਸੰਗ-ਕਰਮ-ਬੁੱਧ ਇਕ ਮਹਾਨ ਗ੍ਰੰਥ ਹੈ, ਅਤੇ ਇਸਦੇ ਕਈ ਭਾਗ ਤੇ ਭਾਗਾਂ ਦੇ ਕਈ-ਕਈ ਅਧਿਅਉ ਹਨ ॥ ਇਸ ਲਈ ਵਡੇ ਸਿਰਲੇਖ ਤੋਂ ਬਾੱਦ ਇਸਦੇ ਹਰ ਭਾਗ ਤੇ ਅਧਿਆਵਾਂ ਦੇ ਛੋਟੇ ਸਿਰਨਾਵਿਆਂ ਨਾਲ. ਸ੍ਰੀ ਮੁਖ ਵਾਕਯ ਪਾਤਸ਼ਾਹੀ ੧੦ ਵਡਾ ਵਾਕ ਲਿਖਣ ਦੀ ਥਾਂ ਸੰਖੇਪ ਸਬਦਾਂ ਵਿਚ "ਪਾਤਸ਼ਾਹੀ ੧੦" ਲਿਖ ਦੇਣਾ ਹੀ ਕਾਫੀ ਸਮਝਿਆ ਗਿਆ ਹੈ ॥ ਲੇਕਿਨ ਹਰ ਭਾਗ— ਤੇ ਕਈਵਾਰੀ ਅਧਿਆ...... ਅਰੰਭ ਕਰਨ ਵੇਲੇ ਬੀ ਇਸ ਤਰ੍ਹਾਂ ਦੇ ਵਾਕ ਲਿਖ ਕੇ, ਪ੍ਰਸੰਗਲੀ ਕਾਇਮ ਰੱਖਣ ਦਾ ਜਤਨ ਕੀਤਾ ਹੈ :—

੧ ਅਬ ਚਉਬੀਸ ਉਚਰੋਂ ਅਵਤਾਰਾ ॥ ਜਿਹ ਬਿਧਿ ਤਿਨ ਕਾ ਲਖਾ ਅਖਾਰਾ ॥ ਸਨਿਯਹੁ ਸੰਤ ਸਭੈ ਚਿਤ ਲਾਈ ॥ ਬਰਨਤ 'ਸਯਾਮ' ਜਥਾ ਮਤ ਭਾਈ ॥੧॥

੨ ਅਬ ਮੈ ਕਹੋਂ ਰਾਮ ਅਵਤਾਰਾ ॥ ਜੈਸ ਜਗਤ ਮੈ ਕਰਾ ਪਾਸਾਰਾ ॥੧॥

੩ ਅਬ ਬਰਨੌਂ ਕ੍ਰਿਸ਼ਨਾ ਅਵਤਾਰਾ ॥ ਜੈਸ ਭਾਂਤਿ ਬਪੁ ਧਰਾ ਮੁਰਾਰੁ ॥....੧॥

੪ ਅਬ ਬਾਈਸਵੋਂ ਗਨ ਅਵਤਾਰਾ ॥ ਜੈਸ ਰੂਪ ਕੱਹ ਧਰੋ ਮੁਰਾਰਾ ॥....੧॥

੫ ਅਬ ਮੈ ਮਹਾਂ ਸੁੱਧਿ ਮਤਿ ਕਰਿਕੈ ॥ ਕਹੋ ਕਥਾ ਚਿਤ ਲਾਇ ਬਿਚਰਕੇ ॥ ਚਉਬਿਸਵੋਂ ਕਲਕੀ ਅਵਤਾਰਾ ॥ ਤਾ ਕਰ ਕਹੋਂ ਪ੍ਰਸੰਗ ਸੁਧਾਰਾ ॥੧॥ ਗਨਿ ਚਉਬਿਸੈ ਅਵਤਾਰ ॥ ਬਹੁ ਕੈ ਰਹੈ ਬਿਸਥਾਰ ॥ ਅਬ ਗਨੋ ਉੱਪ ਅਵਤਾਰ ॥ ਜਿਮ ਧਰੇ ਰੂਪ ਮੁਰਾਰ ॥੨੦॥ ਜੇ ਧਰੇ ਬ੍ਰਹਮਾ ਰੂਪ ॥ ਤੇ ਕਹੋ ਕਾਬਿ ਅਨੂਪ ॥ ਜੋ ਧਰੇ ਰੁਦ੍ਰ ਅਵਤਾਰ ॥ ਅਬ ਕਹੋਂ ਤਾਹਿ ਬਿਚਾਰ ॥੨੧॥ ਆਦਿ

ਗ੍ਰੰਥ-ਕਰਤਾ ਜੀ ਦੇ ਸ੍ਰੀ ਮੁਖ ਤੋਂ ਉਚਾਰਣ ਕੀਤੇ ਇਹ ਵਾਕ ਸਾਫ ਸ਼ਾਹਦੀ ਭਰਦੇ ਹਨ ਕਿ ਸਾਰਾ ਬਚਿੱਤ੍ਰ ਨਾਟਕ ਗ੍ਰੰਥ (ਸ੍ਰੀ ਦਸਮ ਗ੍ਰੰਥ) ਇੱਕੋ ਮਹਾਂ ਕਵੀ ਦੇ ਉੱਚ ਦਿਮਾਗ ਦੀ ਅਲੋਕਾਰ ਰਚਨਾ ਹੈ ॥ ਇਸ ਤੋਂ ਬਿਨਾਂ ਕਵਿ ਸਯਾਮ ਜੀ ਨੇ ਇਸੇ ਗ੍ਰੰਥ ਵਿਚ ਆਪਣੀ ਜਾਣ-ਪਛਾਣ ਇਨ੍ਹਾਂ ਛੰਦਾ ਦੁਆਰਾ ਭੀ ਬੜੇ ਸਪੱਸ਼ਟ ਸਬਦਾਂ ਵਿੱਚ ਕਰਵਾਈ ਹੈ ॥

੧ ਛਤ੍ਰੀ ਕੋ ਪੂਤ ਹੋ ਬਾਮਨ ਕੋ ਨਹਿ ਕੈ ਤਪੁ ਆਵਤ ਹੈ ਜੋ ਕਰੋਂ ॥ ਅਰੁ ਅਉਰ ਜੰਜਾਰੁ ਜਿਤੋ ਗ੍ਰਿਹ ਕੋ,ਤੁਹਿ ਤਿਆਗ ਕਹਾ ਚਿਤ ਤਾ ਮੈ ਧਰੋਂ ॥ ਅਬ ਰੀਝ ਕੈ ਦੇਹੁ ਵਹੈ ਹਮ ਕਉ, ਜੋਊ ਹਉ ਬਿਨਤੀ ਕਰੁ ਜੋਰ ਕਰੋ ॥ ਜਬ ਅਉ ਕੀ ਅਉਧਿ ਨਿਧਾਨ ਬਨੈ, ਅਤਿ ਹੀ ਰਨ ਮੈ ਤਬ ਜੂਝਿ ਮਰੋਂ ॥੨੪੮੯॥

੨ ਜਉ ਕਿਛੁ ਇੱਛ ਕਰੋਂ ਧਨੁ ਕੀ, ਤਉ ਚਲਯੋ ਧਨੁ ਦੇਸਨ ਦੇਸ ਤੇ ਆਵੈ ॥ ਅਉ ਸਬ ਰਿੱਧਨ ਸਿੱਧਨ ਪੈ, ਹਮਰੋ ਨਹੀ ਨੈਕ ਹੀਆ ਲਲਚਾਵੈ ॥ ਅਉਰ ਸੁਨੋ ਕਛੁ ਜੋਗ ਬਿਖੈ, ਕਹਿ ਕਉਨ ਇਤੋ ਤਪੁ ਕੈ ਤਨ ਤਾਵੈ ॥ ਜੂਝਿ ਮਰੋਂ ਰਨ ਮੈ ਤਜਿ ਭੈ, ਤੁਮ ਤੇ ਪ੍ਰਭ ਸਯਾਮ ਇਹੈ ਬਰੁ ਪਾਵੈ ॥੧੯੦੧॥(ਕ੍ਰਿਸਨਾਵਤਾਰ)

ਇਨ੍ਹਾਂ ਛੰਦਾ ਤੋਂ ਪਤਾ ਲਗਦਾ ਇ ; ਕਿ ਕਬਿ ਸਯਾਮ ਜੀ :—

੧ ਸੋਢ ਬੰਸੀ ਛੱਤ੍ਰੀ ਹਨ, ੨-ਜੋਗੀਆਂ ਵਾਲੀਆਂ ਰਿੱਧੀਆਂ ਸਿੱਧੀਆਂ ਤੋ ਬੇਪ੍ਰਵਾਹ ਹਨ ॥

੩ ਹੋਰਨਾਂ ਘਰੋਗੀ ਜੰਜਾਲਾ ਤੋਂ ਬੀ ਉਚੇਰੇ ਹਨ ; (੪) ਉਨ੍ਹਾਂ ਨੂੰ ਧਨ-ਦੌਲਤ ਪ੍ਰਾਪਤਿ ਕਰਨ ਵੀ ਰੰਚਕ ਇੱਛਾ ਨਹੀਂ

੫ ਚਾਹਨਾ ਹੈ ਤਾਂ ਕੇਵਲ ਪ੍ਰਭੂ-ਸਿਮਰਨ, ਧਰਮ ਜੁੱਧ ਵਿੱਚ ਸ਼ਹੀਦ ਹੋਣ ਤੇ ਅਕਾਲ ਪੁਰਖੁ ਦੀ ਆਗਿਆ ਪਾਲਨ-ਯਾਨੀ ਸੱਚ-ਧਰਮ ਦੇ ਪ੍ਰਚਾਰਨ....ਦੀ ਹੈਨ । ਜਿਹਾ ਕਿ ਆਪ ਫਰਮਾਉਂਦੇ ਹਨ :—

੧ ਅਵਰ ਵਾਸ਼ਨਾ ਨਾਹਿ ਪ੍ਰਭ ਧਰਮ-ਜੁੱਧ ਕੇ ਚਾਇ ॥੨੪੯੧॥ ਫਿਰ ਮਨੁੱਖੀ ਜੀਵਨ ਆਪ ਉਸੇ ਦਾ ਧੰਨ ਮੰਨਦੇ ਹਨ ਜੋ ਨਾਮ ਜਪਦਾ ਤੇ ਧਰਮ ਜੁੱਧ ਦਾ ਵਿਚਾਰ ਕਰਦਾ ਹੈ ॥ ✲✲✲

ਕੋ ਜੀਵਤ ਪਾਨੀ ॥੯੩੮॥ ਸ੍ਵੈਯਾ ॥ [1]ਆਤੁਰ ਹ੍ਵੈ ਬ੍ਰਿਖਭਾਨ ਸੁਤਾ ਸੰਗ ਊਧਵ ਕੇ ਸੁ ਕਹਯੋ ਇਮ ਬੈਨਾ ॥ ਭੂਖਨ ਭੋਜਨ ਧਾਮ ਜਿਤੋ ਹਮ ਕੋ ਜਦੁਬੀਰ ਬਿਨਾ ਸੁ ਰੁਚੈ ਨਾ ॥ [2]ਯੌਂ ਕਹਿ ਸਯਾਮ ਬਿਯੋਗ ਬਿਖੈ ਬਸਿ ਗੇ ਕਬਿ ਨੇ ਜਸ ਯੌਂ ਉਚਰੈਨਾ ॥ ਰੋਵਤ ਭੀ ਅਤਿ ਹੀ ਦੁਖ ਸੋ ਜੁ ਹੁਤੇ ਮਨੋ ਬਾਲ ਕੇ ਕੰਜਨ ਨੈਨਾ ॥੯੩੯॥ [3]ਬ੍ਰਿਖਭਾਨ ਸੁਤਾ ਅਤਿ ਪ੍ਰੇਮ ਛਕੀ ਮਨ ਮੈ ਜਦੁਬੀਰ ਕੋ ਧਿਆਨ ਲਗੈ ਕੈ ॥ ਰੋਵਤ ਭੀ ਅਤਿਹੀ ਦੁਖ ਸੋ ਸੰਗ ਕਾਜਰ ਨੀਰ ਗਿਰਯੋ ਢਰ ਕੈ ॥ [4]ਤਾ ਛਬਿ ਕੋ ਜਸ ਉੱਚ ਮਹਾ ਕਬਿ ਸਯਾਮ ਕਹਯੋ ਮੁਖ ਤੇ ਉਮ ਗੈ ਕੈ ॥ ਚੰਦਹਿ ਕੋ ਜੁ ਕਲੰਕ ਹੁਤੋ ਮਨੋ ਨੈਨਨਿ ਪੈਡ ਚਲਯੋ ਨਿਚੁਰੈਕੈ ॥੯੪੦॥ ਸ੍ਵੈਯਾ ॥ [5]ਗਹਿ ਧੀਰਜ ਊਧਵ ਸੋ ਬਚਨਾ ਬ੍ਰਿਖਭਾਨ ਸੁਤਾ ਇਹ ਭਾਂਤ ਉਚਾਰੇ ॥ ਨੇਹੁ ਤਜਯੋ ਬ੍ਰਿਜਬਾਸਨ ਸੋ ਤਿਹ ਤੇ ਕਛੂ ਜਾਨਤ ਦੋਖ ਬਿਚਾਰੇ ॥ [6]ਬੈਠ ਗਏ ਰਥ ਭੀਤਰ ਆਪ ਨਹੀ ਇਨਕੀ ਸੋਊ ਓਰ ਨਿਹਾਰੇ ॥ ਤ੍ਯਾਗ ਗਏ ਬ੍ਰਿਜ ਕੋ ਮਥਰਾ ਹਮ ਜਾਨਤ ਹੈ ਘਟ ਭਾਗ ਹਮਾਰੇ ॥੯੪੧॥ ਸ੍ਵੈਯਾ ॥ [7]ਜਬ ਜੈਹੋ ਕਹਯੋ ਮਥੁਰਾ ਕੈ ਬਿਖੈ ਹਰ ਪੈ ਹਮਰੀ ਬਿਨਤੀ ਇਹ ਕੀਜੋ ॥ ਪਾਇਨ ਕੌਂ ਗਹਿਕੈ ਰਹੀਯੋ ਘਟਕਾ ਦਸ ਜੋ ਮੁਹਿ ਨਾਮਹਿ ਲੀਜੋ ॥ [8]ਤਾਹੀ ਕੇ ਪਾਛੇ ਤੇ ਮੋ ਬਤੀਯਾ ਸੁਨਿ ਲੈ ਇਹ ਭਾਂਤਹਿ ਸੋ ਉਚਰੀਜੋ ॥ ਜਾਨਤ ਹੋ ਹਿਤ ਤਯਾਗ ਗਏ ਕਬਹੂੰ ਹਮਰੇ ਹਿਤ ਕੇ ਸੰਗ ਭੀਜੋ ॥੯੪੨॥ ਸ੍ਵੈਯਾ ॥ [9]ਊਧਵ ਕੋ ਬ੍ਰਿਖਭਾਨ ਸੁਤਾ ਬਚਨਾ ਇਹ ਭਾਂਤ ਸੋਂ ਉਚਰਯੋ ਹੈ ॥ ਤਿਆਗ ਦਈ ਜਬ ਅਉਰ ਕਥਾ ਮਨ ਜਉ ਸੰਗ ਸਯਾਮ ਕੇ ਪ੍ਰੇਮ ਭਰਯੋ ਹੈ ॥ [10]ਤਾ ਸੰਗ ਸੋਊ ਕਹੋ ਬਤੀਯਾ ਬਨ ਮੈ ਹਮਰੇ ਜੋਊ ਸੰਗ ਅਰਯੋ ਹੈ ॥ ਮੈ ਤੁਮਰੇ ਸੰਗ ਮਾਨ ਕਰਯੋ ਤੁਮਹੂੰ ਹਮਰੇ ਸੰਗ ਮਾਨ ਕਰਯੋ ਹੈ ॥੯੪੩॥ [11]ਬਨ ਮੈ ਹਮਰੇ ਸੰਗ ਖੇਲ ਕਰੇ ਮਨ ਮੈ ਅਬ ਸੋ ਜਦੁਬੀਰ ਚਿਤਾਰੋ ॥ ਮੋਰੇ ਜੁ ਸੰਗ ਕਹੀ ਬਤੀਯਾ ਹਿਤ ਕੀ ਸੋਈ ਆਪਨੇ ਚਿੱਤ ਨਿਹਾਰੋ ॥ [12]ਤਾਹੀ ਕੋ ਧਯਾਨ ਕਰੋ ਕਿਹ ਹੇਤ ਤਜਯੋ ਬ੍ਰਿਜ ਔ ਮਥੁਰਾ ਕੋ ਪਧਾਰੋ ॥ ਜਾਨਤ ਹੈ ਤੁਮਰੋ ਕਛੁ ਦੋਸ ਨਹੀ, ਕਛੁ ਹੈ ਘਟ ਭਾਗ ਹਮਾਰੋ ॥੯੪੪॥ ਸ੍ਵੈਯਾ ॥ [13]ਯੌਂ ਸੁਨਿ ਉੱਤਰ ਦੇਤ ਭਯੋ ਊਧਵ ਪ੍ਰੀਤ ਘਨੀ ਹਰਿ ਕੀ ਸੰਗ ਤੇਰੈ ॥ ਜਾਨਤ ਹੋ ਅਬ ਆਵਤ ਹੈ ਉਪਜੈ ਇਹ ਚਿੰਤ ਕਹਯੋ ਮਨ ਮੇਰੈ ॥ [14]ਕਿਉ ਮਥੁਰਾ ਤਜਿ ਆਵਤ ਹੈ ਜੁ ਫਿਰੈ ਨਹਿ ਗ੍ਵਾਰਨਿ ਕੇ ਫੁਨ ਫੇਰੈ ॥ [ਉ]ਜਾਨਤ ਹੈ ਹਮਰੇ ਘਟਿ ਭਾਗ ਨ ਆਵਤ ਹੈ ਹਰਿ ਜੂ ਫਿਰ ਡੇਰੈ ॥੯੪੫॥ ਸ੍ਵੈਯਾ ॥[15] ਯੌਂ ਕਹਿ ਰੋਵਤ ਭੀ ਲਲਨਾ ਅਪਨੇ ਮਨ ਮੈ

ਉ ਇਸੇ ਤਰ੍ਹਾਂ ਗੁਰਮੁਖ ਦੀ ਆਤਮਾ ਰਾਧਾ ਗੋਪੀ ਦੇ ਰੂਪ ਵਿਚ ਆਪਣੇ ਹਰੀ ਪਤੀ ਨੂੰ ਮਿਲਣ ਲਈ ਬਹਿਬਲ ਹੋਕੇ ਸਜੀਲੇ ਨੇਤਰਾਂ ਦੇ ਨਾਲ ਵਿਯੋਗਣ ਹੋਈ ਆਪਣੇ ਆਪ ਨੂੰ ਕੋਸ ਰਹੀ ਹੈ। ਜਿਸਦਾ ਸੀਨ ਮਾਤਾ ਰਾਧਾ ਆਪਣੇ ਪਿਤਾ ਸਮਾਨ ਊਧੋ ਪਾਸ ਸੁਨੇਹੇ ਵਿਚ ਕਹਿ ਰਹੀ ਹੈ:—
ਮੈਂ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥ ਗੁਰ ਪੂਰਾ ਮੇਲਾਵੈ ਮੇਰਾ ਪ੍ਰੀਤਮੁ ਹਉ ਵਾਰਿਗੁਰ ਆਪਣੇ ਗੁਰੂ ਕਉ ਜਾਸਾ ॥੧॥ ਰਹਾਉ ॥ ਮੈ ਅਵਗੁਣ ਭਰਪੂਰਿ ਸਰੀਰਿ ॥ ਹਉ ਕਿਉ ਕਰਿ ਮਿਲਾ ਆਪਣੇ ਪ੍ਰੀਤਮ ਪੂਰੇ ॥੨॥ ਜਿਨਿ ਗੁਣਵੰਤੀ ਮੇਰਾ ਪ੍ਰੀਤਮ ਪਾਇਆ ॥ ਸੇ ਮੈ ਗੁਣ ਨਾਹੀ ਹਉ ਕਿਉ ਮਿਲਾ ਮੇਰੀ ਮਾਇਆ ॥੩॥ ਹਉ ਕਰਿ ਕਰਿ ਥਾਕਾ ਉਪਾਵ ਬਹੁ ਤੇਰੇ ॥ ਨਾਨਕ ਗਰੀਬ ਰਾਖਹੁ ਹਰਿ ਮੇਰੇ ॥੪॥੧॥ ਵਡਹੰਸੁ ਮਹਲਾ ੪॥ ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ ॥ ਹਉ ਹਰਿ ਪ੍ਰਭ ਛੋਡਿ ਦੂਜੈ ਲੋਭਾਣੀ ॥੧॥ ਹਉ ਕਿਉ ਕਰਿ ਪਿਰ ਕਉ ਮਿਲਉ ਇਆਣੀ ॥ ਜੋ ਪਿਰ ਭਾਵੈ ਸਾ ਸੁਹਾਗਣਿ ਸਾਈ ਪਿਰ ਕਉ ਮਿਲੈ ਸਿਆਣੀ ॥੧॥ ਰਹਾਉ ॥ ਮੈ ਵਿਚਿ ਦੋਸ ਹਉ ਕਿਉ ਕਰਿ ਪਿਰ ਪਾਵਾ ॥ ਤੇਰੇ ਅਨੇਕ ਪਿਆਰੇ ਹਉ ਪਿਰ ਚਿਤਿ ਨ ਆਵਾ ॥੨॥ ਜਿਤੁ ਸੁਹਾਗਣਿ ਸਦਾ ਪਿਰੁ ਰਾਵੈ ॥ ਮੈ ਕਰਮ ਹੀਣ ਕਬ ਹੀ ਗਲਿ ਲਾਵੈ ॥੪॥ ਤੂ ਪਿਰੁ ਗੁਣਵੰਤਾ ਹਉ ਅਉਗਣਿਆਰਾ ॥ ਮੈ ਨਿਰ ਗੁਣ ਬਖਸਿ ਨਾਨਕੁ ਵੇਚਾਰਾ ॥੫॥੨॥ਮ:੫੬੧॥ਮ:੪॥

੧. ਸ੍ਵੈਯਾ ॥ ਬੇਵੱਸ ਹੋ ਕੇ ਰਾਧਾ ਨੇ ਊਧੋ ਨੂੰ ਇਹ ਬਚਨ ਕਹੇ ਇਸ ਤਰ੍ਹਾਂ ਦੇ ਕਿ ਹੇ ਊਧੋ ਗਹਿਣੇ ਅਤੇ ਖਾਣ ਪੀਣ, ਘਰ ਜੋ ਕੁਝ ਵੀ ਹੈ ਉਹ ਸਾਨੂੰ ਕ੍ਰਿਸ਼ਨ ਜੀ ਤੋਂ ਬਿਨਾਂ ਕੁਝ ਵੀ ਚੰਗਾ ਨਹੀਂ ਲਗਦਾ ।

੨. ਇਹ ਕਹਿ ਕੇ ਸਯਾਮ ਦੇ ਵਿਛੋੜੇ ਦੇ ਦੁੱਖ ਨਾਲ ਨੇਤ੍ਰ ਭਰ ਗਏ, ਜਿਸ ਬਾਰੇ ਕਵੀ ਜੀ ਐਉਂ ਉਚਾਰਦੇ ਹਨ । ਰਾਧਾ ਬਹੁਤ ਹੀ ਦੁਖੀ ਹੋ ਕੇ ਰੋਣ ਲੱਗ ਗਈ । ਜਿਹੜੇ ਉਸ ਬਾਲੀ ਦੇ ਫੁੱਲ ਜੇਹੇ ਨੇਤ੍ਰ ਸਨ ਉਹ ਪਾਣੀ ਕੇਰਨ ਲੱਗ ਗਏ ॥੯੩੯॥

੩. ਬ੍ਰਿਖ ਭਾਨ ਦੀ ਪੁੱਤ੍ਰੀ ਰਾਧਾ ਬਹੁਤ ਹੀ ਪ੍ਰੇਮ ਵੱਸ ਹੋ ਗਈ ਜਦੋਂ ਉਸਨੇ ਮਨ ਦੇ ਵਿਚ ਕ੍ਰਿਸ਼ਨ ਜੀ ਦਾ ਧਿਆਨ ਕਰ ਲਿਆ ਤਾਂ ਬਹੁਤ ਹੀ ਦੁਖੀ ਹੋ ਕੇ ਰੋਣ ਲੱਗ ਪਈ ਸੁਰਮਾ ਨੇਤ੍ਰਾਂ ਵਿਚੋਂ ਪਾਣੀ ਨਾਲ ਮਿਲਕੇ ਬਹ ਤੁਰਿਆ ।

੪. ਉਸ ਉੱਚ ਸੋਭਾ ਦੀ ਉਪਮਾ ਕਵੀ ਸਯਾਮ ਜੀ ਨੇ ਮੁਖ ਤੋਂ ਚਿਤ ਦੇ ਉਮਾਹ ਨਾਲ ਕਹਿਆ ਹੈ ਕਿ ਜਿਵੇਂ ਚੰਦ ਨੂੰ ਕਲੰਕ ਲੱਗਾ ਹੋਇਆ ਸੀ ਉਹ ਰਾਧਾ ਦੇ ਨੇਤ੍ਰਾਂ ਵਿਚੋਂ ਨੁਚੜ ਕੇ ਚਲ ਪਿਆ ਹੈ ॥੯੪੦॥

੫. ਸ੍ਵੈਯਾ ॥ ਫੇਰ ਮਨ ਵਿਚ ਕੁਝ ਧੀਰਜ ਫੜਕੇ ਊਧਵ ਨੂੰ ਰਾਧਾ ਨੇ ਬਚਨ ਇਸ ਤਰ੍ਹਾਂ ਕਹੇ ਕਿ ਜਿਹੜਾ ਕ੍ਰਿਸ਼ਨ ਜੀ ਨੇ ਬ੍ਰਿਜ ਦੀਆਂ ਵਸਨ ਵਾਲੀਆਂ ਨਾਲੋਂ ਨੇਹੁ ਤੋੜਿਆ ਹੈ ਇਸ ਤੋਂ ਜਾਪਦਾ ਹੈ ਕਿ ਉਸ ਨੇ ਸਾਡੇ ਵਿਚ ਕੋਈ ਦੋਸ਼ ਸਮਝਿਆ ਹੈ ।

੬. ਆਪ ਰੱਥ ਵਿਚ ਚੜਕੇ ਬੈਠ ਗਏ ਗੋਪੀਆਂ ਵੱਲ ਵੇਖਿਆ ਹੀ ਨਹੀਂ ਅਤੇ ਤਜਾਗ ਕੇ ਮਥਰਾ ਪੁਰੀ ਨੂੰ ਤੁਰ ਗਏ ਅਸੀਂ ਸਮਝਦੇ ਹਾਂ ਕਿ ਸਾਡੇ ਭਾਗ ਮਾੜੇ ਹਨ ॥੯੪੧॥

੭. ਸ੍ਵੈਯਾ ॥ ਰਾਧਾ ਊਧੋ ਨੂੰ ਕਹਿੰਦੀ ਹੈ ਕਿ ਜਦੋਂ ਤੂੰ ਮਥਰਾ ਜਾਵੇਂਗਾ ਤਾਂ ਹਰਿ ਦੇ ਪਾਸ ਮੇਰੀ ਇਹ ਬੇਨਤੀ ਕਰ ਦੇਵੀਂ ਪਹਿਲਾਂ ਕ੍ਰਿਸ਼ਨ ਜੀ ਦੇ ਪੈਰ ਫੜਕੇ ਦਸ ਘੜੀ ਬੈਠਾ ਰਹਿਣਾ ਫੇਰ ਮੇਰਾ ਨਾਮ ਲੈ ਦੇਣਾ ।

੮. ਉਸ ਦੇ ਪਿਛੋਂ ਮੇਰੀਆਂ ਗੱਲਾਂ ਜਿਹੜੀਆਂ ਉਸ ਨੂੰ ਕਹਿਣੀਆਂ ਹਨ ਉਹ ਸੁਣ ਲੈ ਅਤੇ ਇਸ ਤਰ੍ਹਾਂ ਕਹਿਣਾ । ਕਿ ਜੇ ਕਰ ਸਾਡੇ ਨਾਲੋਂ ਜਾਣਦੇ ਹੋ ਕਿ ਹਿਤ ਤੋੜ ਦਿੱਤਾ ਕਦੇ ਤਾਂ ਸਾਡੇ ਨਾਲ ਪ੍ਰੇਮ ਕੀਤੇ ਹਿਤ ਨਾਲ ਭਿੱਜੇ ॥੯੪੨॥

੯. ਸ੍ਵੈਯਾ ॥ ਊਧੋ ਅੱਗੇ ਰਾਧਾ ਨੇ ਬਚਨ ਇਸ ਤਰ੍ਹਾਂ ਨਾਲ ਕਹੇ ਸਨ। ਉਦੋਂ ਤੋਂ ਮੈਂ ਹੋਰ ਗੱਲਾਂ ਸਭ ਤਯਾਗ ਦਿੱਤੀਆਂ ਹਨ ਜਦ ਤੋਂ ਮੇਰਾ ਪ੍ਰੇਮ ਸਯਾਮ ਦੇ ਨਾਲ ਮਨ ਵਿਚ ਭਰਿਆ ਹੈ।

੧੦. ਉਸ ਨੂੰ ਉਹ ਗੱਲਾਂ ਕਹਿ ਕੇ ਯਾਦ ਕਰਾਉਣੀਆਂ ਜਿਨ੍ਹਾਂ ਬਦਲੇ ਬਣ ਵਿਚ ਮੇਰੇ ਨਾਲ ਅੜਿਆ ਸੀ । ਉਸ ਵੇਲੇ ਮੈਦਾਨ ਵਿਚ ਆ ਕੇ ਤੁਹਾਤੋਂ ਨਿਖੜ ਗਈ ਸੀ , ਹੁਣ ਤੁਸੀ ਮਾਣ ਕਰਕੇ ਮੇਰੇ ਨਾਲੋਂ ਨਿਖੜ ਗਏ ਹੋ ॥੯੪੩॥

੧੧. ਅਤੇ ਬਣ ਦੇ ਵਿਚ ਮੇਰੇ ਨਾਲ ਖੇਲ ਕਰਦੇ ਰਹੇ ਸੀ ਐ ਜਦਬੀਰ (ਕ੍ਰਿਸ਼ਨ ਜੀ) ਹੁਣ ਉਹਨਾਂ ਨੂੰ ਯਾਦ ਕਰੋ । ਜਿਹੜੀਆਂ ਮੇਰੇ ਨਾਲ ਗੱਲਾਂ ਕੀਤੀਆਂ ਸਨ ਕਿ ਮੇਰਾ ਤੇਰੇ ਨਾਲ ਸੱਚਾ ਪਿਆਰ ਹੈ ਹੁਣ ਉਹਨਾਂ ਗੱਲਾਂ ਵਾਅਦੇ ਕਰਾਰਾਂ ਨੂੰ ਆਪਣੇ ਚਿਤ ਵਿਚ ਫੋਲ ਕੇ ਵੇਖੋ ।

੧੨. ਉਨ੍ਹਾਂ ਗੱਲਾਂ ਨੂੰ ਆਪਣੇ ਧਯਾਨ ਵਿਚ ਲਿਆਉ ਹੁਣ ਕਿਸਦੇ ਵਾਸਤੇ ਬ੍ਰਿਜ ਛੱਡਕੇ ਮਥਰਾ ਚਲੇ ਗਏ । ਮੈਂ ਜਾਣਦੀ ਹਾਂ ਇਸ ਵਿਚ ਤੁਹਾਡਾ ਕੋਈ ਦੋਸ਼ ਨਹੀਂ ਸਾਡੇ ਹੀ ਭਾਗ ਮਾੜੇ ਹਨ ॥੮੪੪॥

੧੩. ਸ੍ਵੈਯਾ ॥ ਇਹ ਗੱਲਾਂ ਸੁਣਕੇ ਊਧਵ ਨੇ ਉੱਤਰ ਦਿੱਤਾ ਕਿ ਹਰਿ ਜੀ ਦੀ ਤੇਰੇ ਨਾਲ ਬਹੁਤ ਪ੍ਰੀਤ ਹੈ । ਮੈਂ ਜਾਣਦਾ ਹਾਂ ਹੁਣ ਆਏਗਾ ਮੇਰੇ ਮਨ ਵਿਚ ਇਹ ਗੱਲ ਆਉਂਦੀ ਹੈ।

੧੪. ਰਾਧਾ ਬੋਲੀ ਹੁਣ ਉਹ ਮਥਰਾ ਛੱਡਕੇ ਕਿਥੇ ਆਵਣ ਲਗੇ ਹਨ ਜੋ ਮੁੜਕੇ ਗੁਆਰਨਾ ਦੇ ਡੇਰੇ ਆ ਜਾਵੇ । ਮੈਂ ਜਾਣਦੀ ਹਾਂ ਕਿ ਮੇਰੇ ਭਾਗ ਮਾੜੇ ਹਨ ਹੁਣ ਕਿੱਥੇ ਆਉਣ ਲੱਗੇ ਨੇ ਹਰਿ ਜੀ ਸਾਡੇ ਡੇਰੇ ॥[1]੯੪੫॥

੧੫. ਸ੍ਵੈਯਾ ॥ ਕਹਿ ਕੇ ਕ੍ਰਿਸ਼ਨ ਜੀ ਦੀ ਪਿਆਰੀ ਰਾਧਾ ਰੋਣ ਲੱਗ ਗਈ ਉਸ ਨੇ ਆਪਣੇ ਮਨ ਵਿਚ

---

ਸਗਲ ਦੁਆਰ ਕਉ ਛਾਡ ਕੈ ਗਹਿਯੋ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥੮੬੫॥

ਇਨ੍ਹਾਂ ਦਲੀਲਾਂ ਤੋਂ ਬਿਨਾਂ ਇਕ ਗੱਲ ਇਹ ਭੀ ਵਿਚਾਰਨ ਵਾਲੀ ਹੈ ਕਿ ਦਸਵੇਂ ਪਾਤਸ਼ਾਹ ਜੀ ਦੇ ਸੰਪੂਰਨ ਜੀਵਨ ਪ੍ਰਸੰਗ ਸਤਿਗੁਰਾਂ ਤੋਂ ਬਾਅਦ ਸਭ ਤੋਂ ਪਹਿਲਾਂ ਸ੍ਰੀ ਗੁਰੂ ਸੋਭਾ ਦੇ ਲਿਖਾਰੀ ਕਵੀ ਨੇ ਹੀ ਲਿਖੇ ਹਨ । ਉਸਨੇ ਭੀ ਆਪਣਾ ਨਾਮ ਭਾਵੇਂ ਪ੍ਰਗਟ ਨਹੀਂ ਕੀਤਾ[1] ਤਦ ਵੀ ਇਹ ਸਾਫ ਸੁਝਾ ਦਿਤਾ ਹੈ ਕਿ ਲੇਖਕ ਕੋਈ ਦਰਬਾਰੀ ਲਿਖਾਰੀ ਤੇ ਗੁਰਮੁਖ ਸਿੱਖ ਹੈ, ਕਹਾਣੀ ਦਾ ਮੁੱਖ ਪਾਤਰ ਆਪ ਨਹੀਂ । ਆਪਣੀ ਛਾਪ ਲਿਯਯਇ ॥੧॥
ਮਤਿ ਥੋਰੀ ਉਪਮਾ ਘਨੀ ਕਿਹ ਬਿਧਿ ਬਰਨੀ ਜਾਇ ॥ ਬਿਨਉਂ ਕਰੈਂ ਕਰੁ ਜੋਰਿ ਕਬਿ ਸਤਿਗੁਰੁ ਹੋਹੁ ਸਹਾਇ ॥੨॥
ਨਮਸਕਾਰ ਕਰੁ ਜੋਰਿ ਕੈ ਕਰਤ ਜੀਵ ਅਰਦਾਸਿ । ਰਚੋਂ ਗ੍ਰੰਥ ਤੁਮਰੀ ਕਥਾ ਕਰਹੁ ਬੁੱਧਿ ਪ੍ਰਗਾਸਿ ॥੩॥
ਗੁਰ ਸੋਭਾ ਯਾ ਗ੍ਰੰਥ ਕੋ ਧਰੋ ਸੁ ਨਾਵ ਬਿਚਾਰਿ ॥ ਸੁਨਤ ਕਰਤ ਗਤਿ ਹੋਤ ਹੈ ਮਨ ਅੰਤਰਿ ਉਰਿ ਧਾਰਿ ॥੪॥
ਸੰਮਤੁ ਸਤ੍ਰਹ ਸੈ ਬਰਖ ਭਏ ਅਠਾਹਟ ਬੀਤ ॥ ਭਾਦਵ ਸੁਦੀ ਪੰਦ੍ਰਸ ਭਈ ਰਚੀ ਕਥਾ ਕਰਿ ਪ੍ਰੀਤਿ ॥੫॥
ਸਤਿਗੁਰ ਕੀ ਉਪਮਾ ਕਹੋ ਦਿਵਸ ਰੈਨ ਬੀਚਾਰਿ ॥ ਦੀਜੈ ਸੁੱਧਿ ਬੁੱਧਿ ਬਰ ਕਰਨਹਾਰ ਕਰਤਾਰ ॥੬॥
ਚੌਪਈ ॥ ਤ੍ਵ ਪ੍ਰਸਾਦਿ ਗੁਰੂ ਉਪਦੇਸ ॥ ਜਨਮ ਮਰਨ ਕੇ ਮਿਟੇ ਅੰਦੇਸ ॥੭॥ ਤਬ ਇਹ ਕੀਟ ਪਤਿਤ ਮਨਿ ਆਯੋ ॥
ਭਈ ਕਿਰਪਾ ਗੁਰ ਮਾਰਗਿ ਪਾਯੋ ॥੮॥ ਤਬ ਮਨ ਮੀਤ ਮੋਹਿ ਇਮ ਭਾਖੀ ॥ ਪ੍ਰਗਟ ਕਰੋ ਸਤਿਗੁਰ ਕੀ ਸਾਖੀ ॥੯॥੯੫॥
ਭੁਜੰਗ ਪ੍ਰਯਾਤ ਛੰਦ ॥ ਦੋਊ ਹਾਥ ਜੋਰ ਸੁਨਿ ਤਾਹਿ ਪਾਈ ॥ ਕੀਓ ਨਾਮ 'ਖਾਲਸ' ਖਲਾਸੀ ਬਤਾਈ ॥੩੮॥ ਪ੍ਰਥਮ ਧਿਆਇ ॥
ਦੋਹਰਾ ॥ ਜੋ ਚਰਿਤ੍ਰ ਪ੍ਰਭ ਪੁਰਖ ਕੇ ਤਾਕੋ ਕਰਤ ਬਿਚਾਰ ॥ ਜਥਾ ਸ਼ਕਤਿ ਉਪਮਾ ਕਹਤ ਮਨ ਅੰਤਰ ਉਰਿ ਧਾਰਿ ॥੧॥੪੨॥ ਚੌਪਈ ॥ ਅਗਮ ਪੁਰਖ ਕੀ ਅਗਮ ਕਹਾਨੀ ॥ ਗੁਰ ਕ੍ਰਿਪਾ ਤੇ ਕਛੁ ਕ ਜਾਨੀ ॥ ਤਿਹ ਪ੍ਰਤਾਪ ਕਥਾ ਤਿਹ ਕਹੌਂ ॥ ਸਤਿਗੁਰ ਪਰਸ ਪਦਾਰਥ ਲਹੌਂ ॥੩॥੪੪॥ ਦੋਹਰਾ ॥
ਮਾਖੋ ਵਾਲ ਸੁਹਾਵਨਾ ਸਤਿਗੁਰ ਕੋ ਅਸਥਾਨ ॥ ਲੀਲਾ ਅਨਿਕ ਅਨੇਕ ਬਿਧਿ ਕਉਤਕ ਕਰਤ ਬਿਹਾਨ ॥੭॥ ੪੮॥
ਚੌਪਈ ॥ ਕੇਤਕ ਬਰਸ ਭਾਂਤਿ ਇਹ ਭਏ ॥ ਦੇਸ ਪਾਂਵਟੇ ਸਤਿਗੁਰ ਗਏ ॥ ਜਮਨਾ ਤੀਰ ਮਹਲ ਬਨਵਾਏ ॥ ਕਰਤ ਅਨੰਦ ਪ੍ਰਭੁ ਮਨ ਭਾਏ ॥੮॥੪੯॥
(ਅਧਿ:੨) ਇਸੇ ਤਰ੍ਹਾਂ ਠੀਕ ਉਹੋ ਕਥਾ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਵਿਚ ਆਪ ਨੇ ਆਪਣੇ ਸ਼ਬਦੀਂ ਆਪਣੇ ਢੰਗ ਨਾਲ ਵਰਣਨ ਕੀਤੀ ਹੈ ਆਪਣਾ ਸਿਰਲੇਖ ਦੇ ਕੇ ਪੁਸਤਕ ਦੇ ਆਰੰਭ ਵਿਚ ਹੀ ਅਤੇ ਪੁਸਤਕ ਦੇ ਅੰਤ ਵਿਚ ਕ੍ਰਿਤੱਘਯਗਤਾ ਪ੍ਰਗਟ ਕਰਦਿਆਂ ਖਾਲਸਾ ਜੀ ਲਿਖਦੇ ਹਨ :—

੧ ਭਾਈ ਸੁਮੇਰ ਸਿੰਘ ਕਰਤਾ - ਗੁਰ ਪਦ ਪ੍ਰੇਮ ਪ੍ਰਕਾਸ਼ (ਗੁਰ ਬਿਲਾਸ) ਪਾਤਸ਼ਾਹੀ ੧੦ ਤੇ ਸ੍ਰੀ ਗੁਰੂ ਸੋਭਾ ਦੇ ਪ੍ਰਕਾਸ਼ਕ ਅਕਾਲੀ ਕੌਰ ਸਿੰਘ ਜੀ ਨੇ ਇਸ ਕਵੀ ਦਾ ਨਾਮ (ਸੈਨਾ ਪਤਿ) ਦੱਸਿਆ ਹੈ ।
ਦੋਹਰਾ ॥ ਅਤਿ ਅਗਾਧ ਅਚਰਜ ਕਥਾ ਤਿਹ ਕਾ ਕਵਨ ਸ਼ੁਮਾਰ ॥
ਜੁਗ ਕਿਤੰਕ ਗਨਪਤਿ ਲਿਖਹਿ ਤਊ ਨ ਪਾਵਤ ਪਾਰ ॥੯੪॥ ੯੩੩॥ ਭੁਜੰਗ ਪ੍ਰਯਾਤ ਛੰਦ ॥
ਮੁਖੰ ਏਕ ਰਸਨਾ ਕਹਾਂ ਲਉ ਬਖਾਨੋ ॥ ਭਰੇ ਨੀਰ ਸੁੱਭਰ ਲਈ ਬੂੰਦ ਮਾਨੋ ॥ ਮਹਾਂ ਕੀਟ ਪਤਿਤੰ ਕਹਾਂ ਬੁਧਿ ਮੇਰੀ ॥ ਕਥਾ ਸਕਤਿ ਹੈ ਸੋਭ ਕਰਤਾਰ ਤੇਰੀ ॥੯੮॥੯੩੭॥
ਦੋਹਰਾ ॥ ਜਥਾ ਸ਼ਕਤਿ ਉਪਮਾ ਕਹੀ ਦਰਸ ਪਰਸ ਕੇ ਕਾਜ ॥ ਜੋ ਚਿਤਵੋ ਸੋ ਦੇਹੁ ਮੋਹਿ ਤੂ ਸਮਰੱਥ ਤੋਹਿ ਲਾਜ ॥੯੯॥੯੬੮॥
ਇਨ੍ਹਾਂ ਹਵਾਲਿਆਂ ਤੋਂ ਸਿੱਧ ਹੋ ਜਾਂਦਾ ਏ ਕਿ ਬਚਿੱਤ੍ਰ ਨਾਟਕ ਆਦਿ ਉੱਤਮ ਗ੍ਰੰਥਾਂ ਦੇ ਰਚਣਹਾਰ - ਸਜਾਮ ਰਾਮ ਤੇ ਹਰਿ ਆਦਿ ਛਾਪਾਂ ਵਾਲੇ - ਕਵੀ ਸ਼੍ਰੋਮਣਿ ਅਸਲ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਹੀ ਹਨ - ਕੋਈ ਹੋਰ ਦਰਬਾਰੀ ਕਵੀ ਨਹੀਂ । ਇਸੇ ਤਰ੍ਹਾਂ ਬਹੁਤ ਸਾਰੇ ਰਾਮ ਸਜਾਮ ਆਦਿ ਬੀੜਾਂ ਤੇ ਅੰਕਾਂ ਦੇ ਹਵਾਲੇ ਦੇ ਕੇ ਅੰਤ ਵਿਚ ਨਿਚੋੜ ਲਿਖਦੇ ਹਨ ਕਿ ਇਹਨਾਂ ਛੰਦਾਂ ਦੇ ਰਚਣਹਾਰ ਕਵੀ ਰਾਮ ਜੀ ਅਗਲੇ ਛੰਦਾਂ ਵਿਚ ਰਾਜਾ ਖੜਗ ਸਿੰਘ ਦਾ ਜੁੱਧ ਵਰਣਨ ਕਰਦੇ ਹਨ । ਇਸ ਤਰ੍ਹਾਂ ਅਗਲਾ (੧੮੭੩) ਵਾਂ ਛੰਦ ਲਾਜ਼ਮੀ ਤੌਰ ਪਰ ਕਵਿ ਰਾਮ ਦਾ ਹੀ ਰਚਿਆ ਹੋਇਆ ਹੈ ਲੇਕਿਨ ਉਸ ਵਿਚ ਉਪਨਾਮ ਰਾਮ ਦੀ ਥਾਂ ਸਜਾਮ ਵਰਤ ਲਿਆ ਹੈ ।
੪ ਪਿੱਛੇ ਦਸ ਆਏ ਹਾਂ ਕਿ ਗਿਆਨ ਪ੍ਰਬੋਧ ਗ੍ਰੰਥ ਭੀ ਬਚਿੱਤ੍ਰ ਨਾਟਕ ਗ੍ਰੰਥ ਦੇ ਕਰਤਾ ਸ੍ਰੀ ਦਸਮੇਸ਼ ਜੀ ਦੇ ਰਚੇ ਸਵਾ ਲੱਖ ਛੰਦਾਂ ਵਿਚੋਂ ਹੀ ਹੈ, ਅਰੁ

(ਬਾਕੀ ਪੰਨਾ ੨੦੨ ਤੇ) ☛

ਅਤਿ ਸੋਕ ਬਢਾਯੋ ॥ ਭ੍ਰਮ ਗਿਰੀ ਪ੍ਰਿਥਮੀ ਪਰ ਸੋ ਹ੍ਰਿਦੈ ਆਨੰਦ ਥੋ ਤਿਤਨੋ ਬਿਸਰਾਯੋ ॥ [1]ਭੂਲ ਗਈ ਸੁਧ ਅਉਰ ਸਬੈ ਹਰਿ ਕੇ ਮਨ ਧਯਾਨ ਬਿਖੈ ਤਿਨ ਲਾਯੋ॥ ਯੌਂ ਕਹਿ ਊਧਵ ਸੋ ਤਿਨ ਟੇਰ ਹਹਾ ਹਮਰੇ ਗ੍ਰਹ ਸਯਾਮ ਨ ਆਯੋ ॥੯੪੬॥ ਸ੍ਵੈਯਾ ॥ [2]ਜਾਹੀ ਕੇ ਸੰਗਿ ਸੁਨੋ ਮਿਲਕੈ ਹਮ ਕੁੰਜ ਗਲੀਨ ਮੈ ਖੇਲ ਮਚਾਯੋ ॥ ਗਾਵਤ ਭਯੋ ਸੋਊ ਠਉਰ ਤਹਾਂ ਹਮਹੂੰ ਮਿਲਕੈ ਤਹ ਮੰਗਲ ਗਾਯੋ ॥ [3]ਸੋ ਬ੍ਰਿਜ ਤਯਾਗ ਗਏ ਮਥੁਰਾ, ਇਨ ਗ੍ਵਾਰਨਿ ਤੇ ਮਨੂਆ ਉਚਟਾਯੋ ॥ ਯੋਂ ਕਹਿ ਊਧਵ ਸੋ ਤਿਨ ਟੇਰ ਹਹਾ ਹਮਰੇ ਗ੍ਰਹ ਸਯਾਮ ਨ ਆਯੋ ॥੯੪੭॥ ਸ੍ਵੈਯਾ ॥[4] ਬ੍ਰਿਜ ਤਯਾਗ ਗਯੋ ਮਥੁਰਾ ਕੋਂ ਸੋਊ ਮਨ ਤੇ ਸਭ ਹੀ ਬ੍ਰਿਜਨਾਥ ਬਿਸਾਰੀ ॥ ਸੰਗ ਰਚੇ ਪੁਰ ਬਾਸਨ ਕੇ ਕਬਿ ਸਯਾਮ ਕਹੈ ਸੋਊ ਜਾਨ ਪਿਆਰੀ ॥ [5]ਊਧਵ ਜੁ ਸੁਨੀਯੈ ਬਿਰਥਾ ਤਿਹ ਤੇ ਅਤਿ ਬਯਾਕੁਲ ਭੀ ਬ੍ਰਿਜ ਨਾਰੀ ॥ ਕੁੰਚਰੀ ਜਿਉ ਅਹਿਰਾਜ ਤਜੈ ਤਿਹ ਭਾਂਤ ਤਜੀ ਬ੍ਰਿਜ ਨਾਰ ਮੁਰਾਰੀ ॥੯੪੮॥ ਸ੍ਵੈਯਾ ॥[6] ਊਧਵ ਕੇ ਫਿਰਿ ਸੰਗ ਕਹਯੋ ਕਬਿ ਸਯਾਮ ਕਹੈ ਬ੍ਰਿਖਭਾਨ ਜਈ ਹੈ ॥ ਜਾ ਮੁਖ ਕੀ ਸਮ ਚੰਦ੍ਰ ਪ੍ਰਭਾ ਜੁ ਤਿਹੂੰ ਪੁਰ ਮਾਨਹੁ ਰੂਪ ਮਈ ਹੈ ॥ [7]ਸਯਾਮ ਗਯੋ ਤਜਿਕੈ ਬ੍ਰਿਜ ਕੋ ਤਿਹ ਤੇ ਅਤਿ ਬਯਾਕੁਲ ਚਿਤ ਭਈ ਹੈ ॥ ਜਾ ਦਿਨ ਕੇ ਮਥੁਰਾ ਮੈ ਗਏ ਬਿਨ ਤੈ ਹਮਰੀ ਸੁਧ ਹੂ ਨ ਲਈ ਹੈ ॥੯੪੯॥ [8]ਜਾ ਦਿਨ ਕੇ ਬ੍ਰਿਜ ਤਯਾਗ ਗਏ ਬਿਨ ਤੈ ਕੋਊ ਮਾਨਸ ਹੂੰ ਨ ਪਠਾਯੋ ॥ ਹੇਤ ਜਿਤੋ ਇਨ ਊਪਰ ਥੋ ਕਬਿ ਸਯਾਮ ਕਹੈ ਤਿਤਨੋ ਬਿਸਰਾਯੋ ॥ [9]ਆਪ ਰਚੇ ਪੁਰ ਬਾਸਨ ਸੌ; ਇਨ ਕੋ ਦੁਖੁ ਦੈ, ਉਨ ਕੋ ਰਿਝਵਾਯੋ ॥ ਤਾ ਸੰਗ ਜਾਇਕੈ ਯੌ ਕਹੀਯੋਂ ਹਰਿ ਜੀ ਤੁਮਰੇ ਕਹੁ ਕਾ ਜੀਯ ਆਯੋ ॥੯੫੦॥ [10]ਤਯਾਗ ਗਏ ਮਥਰਾ ਬ੍ਰਿਜ ਕਉ ਚਲਿਕੈ ਫਿਰਿ ਆਪ ਨਹੀ ਬ੍ਰਿਜ ਆਏ ॥ ਸੰਗ ਰਚੇ ਪੁਰ ਬਾਸਨ ਕੇ ਕਬਿ ਸਯਾਮ ਕਹੈ ਮਨ ਆਨੰਦ ਪਾਏ ॥[11] ਦੈ ਗਯੋ ਹੈ ਇਨ ਕੋਂ ਦੁਖ ਊਧਵ; ਪੈ ਮਨ ਮੈ ਨ ਹੁਲਾਸ ਬਢਾਏ ॥ ਆਪ ਨਥੇ ਬ੍ਰਿਜ ਮੈ ਉਪਜੇ ਇਨ ਸੋਂ ਸੁ ਭਏ ਛਿਨ ਬੀਚ ਪਰਾਏ ॥੯੫੧॥ ਸ੍ਵੈਯਾ ॥[12] ਤਯਾਗ ਗਏ ਨ ਲਈ ਇਨ ਕੀ ਸੁਧ ਹੋਤ ਕਛੂ ਮਨ ਮੋਹ ਤੁਹਾਰੇ ॥ ਆਪ ਰਚੇ ਪੁਰ ਬਾਸਨ ਸੋਂ ਇਨਕੇ ਸਭ ਪ੍ਰੇਮ ਬਿਦਾ ਕਰਿ ਡਾਰੇ ॥ [13]ਤਾ ਤੇ ਨ ਮਾਨ ਕਰੋ ਫਿਰਿ ਆਵਹੁ ਜੀਤਤ ਭੇ ਤੁਮਹੂ ਹਮ ਹਾਰੇ ॥ ਤਾ ਤੇ ਤਜੋ ਮਥੁਰਾ ਫਿਰ ਆਵਹੁ ਹੇ ਸਭ ਗਊਅਨਿ ਕੇ ਰਖਵਾਰੇ ॥੯੫੨॥ [14]ਸ੍ਵੈਯਾ ॥ ਸਯਾਮ ਚਿਤਾਰ ਕੈ, ਸਯਾਮ ਕਹੈ; ਮਨ ਮੈ ਸਭ ਗ੍ਵਾਰਨੀਯਾ ਦੁਖ ਪਾਵੈ ॥ ਏਕ ਪਰੈ ਮੁਰਝਾਇ ਧਰਾ, ਇਕ

---

(ਪੰਨਾ ੨੦੧ ਦੀ ਬਾਕੀ)

ਚਰਿਤ੍ਰ-ਪਾਖਯਾਨ ਦੀ ਪੋਥੀ ਇਸ ਸਰਬ ਗਿਆਨ ਦੇ ਮਹਾਨ ਗ੍ਰੰਥ ਦਾ ਇਕ ਵੱਡਾ ਭਾਗ ਸਯਾਮ ਤੇ ਰਾਮ ਉਪਨਾਮ ਭੀ ਉੱਤੇ ਦਿੱਤੇ ਹਵਾਲਿਆਂ ਦੁਆਰਾ ਪਟਨੇ ਸ਼ਹਿਰ ਵਿਖੇ ਜਨਮੇ ਸ਼੍ਰੋਮਣੀ ਕਵੀ ਸ੍ਰੀ ਗੁਰੂ ਗੋਬਿੰਦ ਦਾਸ (ਰਾਇ ਜਾਂ ਸਿੰਘ) ਦੇ ਆਪਣੇ ਸਿੱਧ ਹੋ ਚੁੱਕੇ ਹਨ । ਆਓ ਹੁਣ ਰਤਾ (ਚਰਿਤ੍ਰੋ ਪਾਖਯਾਨ) ਦੇ ਰਚਣਹਾਰ ਬਾਰੇ ਵੀ ਪੁਣ-ਛਾਣ ਕਰ ਲਈਏ ॥

ਇਸ ਪੋਥੀ ਦਾ ਪਹਿਲਾ ਚਰਿੱਤਰ 'ਚੰਡੀ', ਕਾਲੀ ਤੇ ਭਵਾਨੀ ਆਦਿ ਨਾਮ ਰੂਪ ਧਾਰੀ ਅਕਾਲ ਪੁਰਖ ਦਾ ਸਤੋਤ੍ਰ ਵੀ ਹੈ ਤੇ ਮੰਗਲਾ ਚਰਨ ਅਤੇ ਇਸ ਪੁਸਤਕ ਦੀ ਉਥਾਨਕਾ ਭੀ, ਇਸ ਵਿਚ ਗ੍ਰੰਥ ਕਰਤਾ ਨੇ ਆਪਣਾ ਉਪਨਾਮ ਰਾਮ ਵਰਤਿਆ ਹੈ :—

ਰਾਮ ਭਨੈ ਅਤਿ ਹੀ ਰਿਸ ਸੋ ਜਗ ਨਾਇਕ ਸੋਂ ਰਨ ਨਾਟ ਨਟੀਲੇ ॥੨੨॥ ਪੰ: ੮੧੧॥

ਅਤੇ ਉਥਾਨਕਾ ਦਾ ਮੁੱਢ ਬੰਨਦਿਆਂ ਲਿਖਿਆ ਹੈ :—

ਦੋਹਰਾ ॥ ਅਨਤਰਿਆ ਜਯੋਂ ਸਿੰਧੁ ਕੇ ਚਹਤ ਤਰਨ ਕਰ ਜਾਉਂ ॥ ਬਿਨ ਨੌਕਾ ਕੈਸੇ ਤਰੈ ਲਏ ਤੁਹਾਰੋ ਨਾਉਂ ॥ ੪੨॥ ਮੂਕ ਉਚਰੈ ਸ਼ਾਸਤ੍ਰ ਖਟ ਪਿੰਗੁ ਗਿਰਿਨ ਚੜ੍ਹ ਜਾਇ ॥ ਅੰਧ ਲਖੈ ਬਧਰੋ ਸੁਨੈ ਜੋ ਤੁਮ ਕਰੋ ਸਹਾਇ ॥੪੩॥ ਅਰਥ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਨਾ ਪਾਯੋ ਜਾਇ ॥ ਤਊ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ ॥੪੪॥

ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ । ਮੋ ਘਟ ਮੈ ਤੁਮ ਹੋ ਨਦੀ ਉਪਜਹੁ ਬਾਕ ਤਰੰਗ ॥੪੬॥ਪੰ: ੮੧੩॥

ਸਵੈਯਾ—ਮੇਰੁ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋ ॥ ਭੂਲ ਛਿਮੋ ਹਮਰੀ ਪ੍ਰਭੁ ਆਪਨ ਭੂਲਨਹਾਰ ਕਹੂੰ ਕੋਊ ਮੋ ਸੋ ॥ ਸੇਵ

(ਬਾਕੀ ਪੰਨਾ ੨੦੩ ਤੇ)

ਬਹੁਤਾ ਅਫਸੋਸ ਵਧਾ ਲਿਆ । ਘੁੰਮਕੇ ਧਰਤੀ ਤੇ ਜਾ ਡਿੱਗੀ ਦਿਲ ਦੇ ਵਿਚ ਜਿਤਨਾ ਸੁਖ ਸੀ ਸਾਰਾ ਭੁਲਾ ਦਿੱਤਾ ।

੧. ਹੋਰ ਗੱਲਾਂ ਸਾਰੀਆਂ ਭੁਲਾ ਦਿੱਤੀਆਂ ਹਰਿ ਦੇ ਨਾਲ ਉਸ ਦੇ ਧਿਆਨ ਵਿਚ ਆਪਣਾ ਸਾਰਾ ਮਨ ਲਾ ਦਿੱਤਾ । ਅਤੇ ਜਦੋਂ ਹੋਸ਼ ਆਈ ਤਾਂ ਚੌਂਕ ਕੇ ਊਧੋ ਨੂੰ ਮੁਖਾਤਬ ਕਰਕੇ ਕਿਹਾ ਹੈ ! ਹੈ ! ਸਾਡੇ ਘਰ ਸਯਾਮ ਨਹੀਂ ਆਇਆ ॥੯੪੬॥

੨. ਸ੍ਵੈਯਾ ॥ ਹੇ ਊਧਵ ਸੁਣ ਜਿਸਦੇ ਨਾਲ ਮਿਲ ਕੇ ਅਸੀਂ ਕੁੰਜ ਗਲੀਆਂ ਦੇ ਵਿਚ ਖੇਲਦੀਆਂ ਰਹੀਆਂ । ਉਸ ਥਾਂ ਤੇ ਸਾਡੇ ਨਾਲ ਭਜਨ ਗਾਉਂਦੇ ਰਹੇ, ਅਸੀਂ ਵੀ ਉਹਨਾਂ ਦੇ ਨਾਲ ਲੱਗ ਕੇ ਖੁਸ਼ੀ ਭਰੇ ਭਜਨ ਗਾਉਂਦੀਆਂ ਰਹੀਆਂ ।

੩. ਉਹ ਹੁਣ ਬ੍ਰਿਜ ਨੂੰ ਛੱਡਕੇ ਮਥਰਾ ਚਲੇ ਗਏ ਹਨ ਇਹਨਾਂ ਗੋਪੀਆਂ ਵੱਲੋਂ ਉਹਨਾਂ ਦਾ ਮਨ ਉਚਾਟ ਹੋ ਗਿਆ ਹੈ । ਐਉਂ ਕਹਿਕੇ ਉਹਨਾਂ ਨੇਂ ਫੇਰ ਊਧੋ ਨੂੰ ਮੋੜਕੇ ਕਿਹਾ ਹੈਂ ! ਹੈਂ ! ਸਾਡੇ ਘਰ ਸਯਾਮ ਨਹੀਂ ਆਇਆ ॥੯੪੭॥

੪. ਸ੍ਵੈਯਾ ॥ ਬ੍ਰਿਜ ਨੂੰ ਛੱਡਕੇ ਚਲਾ ਗਿਆ ਮਥਰਾ ਪੁਰੀ ਨੂੰ ਸੋ ਉਸ ਬ੍ਰਿਜ ਦੇ ਸਵਾਮੀ ਨੇ ਗੋਪੀਆਂ ਸਭ ਭੁਲਾ ਦਿੱਤੀਆਂ। ਮਥਰਾ ਪੁਰੀ ਦੀਆਂ ਵਸਨੀਕਾਂ ਨਾਲ ਜਾ ਰਚੇ ਹਨ ਕਬੀ ਸਯਾਮ ਜੀ ਕਹਿੰਦੇ ਹਨ ਹੁਣ ਉਸ ਨੂੰ ਉਹੀ ਜਾਨ ਤੋਂ ਪਿਆਰੀਆਂ ਹਨ ।

੫. ਐ ਊਧਵ ਜੀ ਸਾਡੀ ਕਹਾਣੀ ਸੁਣ ਇਸ ਕਰਕੇ ਬ੍ਰਿਜ ਦੀਆਂ ਇਸਤ੍ਰੀਆਂ ਹੈਰਾਨ ਹੋ ਗਈਆਂ ਹਨ । ਜਿਵੇਂ ਸਰਪ ਕੁੰਜ ਨੂੰ ਲਾਹ ਕੇ ਸੁੱਟ ਦਿੰਦਾ ਹੈ ਇਸੇ ਤਰ੍ਹਾਂ ਬ੍ਰਿਜ ਦੀਆਂ ਇਸਤ੍ਰੀਆਂ ਕ੍ਰਿਸ਼ਨ ਜੀ ਮੁਰਾਰੀ ਨੇ ਲਾਹ ਕੇ ਸੁੱਟ ਦਿੱਤੀਆਂ ਹਨ ॥੯੪੮॥

੬. ਸ੍ਵੈਯਾ ॥ ਕਬੀ ਸਯਾਮ ਜੀ ਕਹਿੰਦੇ ਹਨ ਕਿ ਬ੍ਰਿਖਭਾਨ ਦੀ ਬੇਟੀ ਰਾਧਾ ਨੇ ਫੇਰ ਊਧੋ ਨਾਲ ਗੱਲ ਕਰਦੀ ਨੇ ਕਿਹਾ ਕਿ ਜਿਸ ਦੇ ਮੁੱਖ ਦੀ ਸੋਭਾ ਚੰਦ ਦੇ ਸਮਾਨ ਹੈ । ਜਿਸ ਦੀ ਸੋਭਾ ਤਿੰਨਾਂ ਲੋਕਾਂ ਵਿਚੋਂ ਰੂਪ ਦਾਯਕ ਹੈ ।

੭. ਉਹ ਸਯਾਮ ਬ੍ਰਿਜ ਨੂੰ ਛੱਡਕੇ ਚਲੇ ਗਏ ਹਨ, ਜਿਸ ਕਰਕੇ ਬ੍ਰਿਜ ਵਸਨੀਕਾਂ ਅਤੀ ਪ੍ਰੇਸ਼ਾਨ ਚਿੱਤ ਹੋ ਗਈਆਂ ਹਨ । ਜਿਸ ਦਿਨ ਤੋਂ ਕ੍ਰਿਸ਼ਨ ਜੀ ਮਥਰਾ ਵਿਚ ਚਲੇ ਗਏ ਹਨ, ਐ ਊਧੋ ! ਤੈਥੋਂ ਬਿਨਾ ਉਸ ਦਿਨ ਤੋਂ ਅੱਜ ਤੱਕ ਸਾਡੀ ਕਿਸੇ ਨੇ ਸੁਰਤ ਨਹੀਂ ਕੀਤੀ ॥੯੪੯॥

੮. ਜਿਸ ਦਿਨ ਦੇ ਬ੍ਰਿਜ ਨੂੰ ਛੱਡ ਕੇ ਗਏ ਹਨ ਐ ਊਧੋ ! ਤੈਥੋਂ ਬਿਨਾਂ ਕੋਈ ਵੀ ਪੁਰਸ਼ ਨਹੀਂ ਭੇਜਿਆ । ਕਵੀ ਸਯਾਮ ਜੀ ਕਹਿੰਦੇ ਹਨ ਕਿ ਜਿਤਨਾ ਪਿਆਰ ਸੀ ਬ੍ਰਿਜ ਦੇ ਲੋਕਾਂ ਉੱਪਰ ਹਰਿ ਨੇ ਉਹ ਸਾਰਾ ਭੁਲਾ ਦਿੱਤਾ ।

੯. ਆਪ ਮਥਰਾ ਪੁਰੀ ਦੇ ਵਸਿੰਦਿਆਂ ਨਾਲ ਰਚ-ਮਿਚ ਗਏ ਇਹਨਾਂ ਦੇ ਮਨਾਂ ਨੂੰ ਦੁਖੀ ਕਰਕੇ ਉਹਨਾਂ ਦੇ ਮਨ ਜਾ ਪ੍ਰਸੰਨ ਕੀਤੇ । ਕ੍ਰਿਸ਼ਨ ਜੀ ਦੇ ਨਾਲ ਜਾ ਕੇ ਐਉਂ ਕਹਿਣਾ ਕਿ ਹੇ ਹਰਿ ਜੀ ਤੁਹਾਡੇ ਦਿਲ ਵਿਚ ਇਹ ਕਿਹੜੀ ਗੱਲ ਆ ਗਈ ਹੈ ? ॥੯੫੦॥

੧੦. ਜਿਸ ਦਿਨ ਦੇ ਬ੍ਰਿਜ ਨੂੰ ਛੱਡਕੇ ਮਥਰਾ ਨੂੰ ਗਏ ਹੋ ਮੁੜਕੇ ਆਪ ਚੱਲ ਕੇ ਬ੍ਰਿਜ ਵਿਚ ਨਹੀਂ ਆਏ । ਮਥਰਾ ਪੁਰੀ ਦੀਆਂ ਵਸਨੀਕਾਂ ਨਾਲ ਜਾ ਰਚੇ ਕਵੀ ਸਯਾਮ ਜੀ ਕਹਿੰਦੇ ਹਨ ਕਿ ਮਨ ਦੇ ਆਨੰਦ ਨੂੰ ਪਾ ਕੇ ।

੧੧. ਐ ਊਧਵ ! ਇਹਨਾਂ ਨੂੰ ਦੁਖੀ ਕਰ ਗਏ ਅਤੇ ਮੁੜਕੇ ਮਨ ਵਿਚ ਹੁਲਾਸ ਨਹੀਂ ਜਾਗਿਆ । ਕਿਉਂਕਿ ਉਹ ਆਪ ਬ੍ਰਿਜ ਵਿਚ ਪੈਦਾ ਨਹੀਂ ਸਨ ਹੋਇ, ਇਸ ਲਈ ਬਣਾਉਟੀ ਪਿਆਰ ਸੀ ਜੋ ਇਕ ਛਿਨ ਵਿਚ ਬੇਗਾਨੇ ਦੇ ਬੇਗਾਨੇ ਹੋ ਗਏ ॥੯੫੧॥

੧੨. ਸ੍ਵੈਯਾ ॥ ਜਿਸ ਦਿਨ ਦੇ ਛੱਡਕੇ ਗਏ ਹਨ ਮੁੜਕੇ ਬ੍ਰਿਜ ਵਾਸੀਆਂ ਦੀ ਖਬਰ ਹੀ ਨਹੀਂ ਲਈ, ਪਰ ਸੁੱਧ ਤਾਂਹੀ ਲੈਂਦੇ ਜੇ ਤੁਹਾਡੇ ਦਿਲ ਵਿਚ ਇਹਨਾਂ ਦਾ ਮੋਹ ਹੁੰਦਾ । ਆਪ ਜਾ ਕੇ ਮਥਰਾ ਪੁਰੀ ਦੀਆਂ ਵਸਨੀਕਾਂ ਨਾਲ ਰਚ ਗਏ ਬ੍ਰਿਜ ਵਾਸਨਾ ਦੇ ਸਾਰੇ ਪ੍ਰੇਮ ਤੋੜ ਦਿੱਤੇ ।

੧੩. ਇਸ ਕਰਕੇ ਕ੍ਰਿਸ਼ਨ ਜੀ ਮਾਨ ਨਾ ਕਰੋ ਮੁੜਕੇ ਫੇਰਾ ਪਾਵੋ ਤੁਸੀਂ ਜਿਤ ਗਏ ਹੋ ਅਸੀਂ ਹਾਰ ਗਏ ਹਾਂ । ਇਸ ਲਈ ਮੁੜਕੇ ਆਵੋ ਮਥਰਾ ਤੋਂ ਵਾਪਸ ਸਾਰੀਆਂ ਗਊਆਂ ਦੇ ਰਾਖੇ ਬਣੋ ॥੯੫੨॥

੧੪. ਸ੍ਵੈਯਾ ॥ ਸਯਾਮ ਕਵੀ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਕਹਿੰਦੇ ਹਨ ਕਿ ਸਯਾਮ ਕ੍ਰਿਸ਼ਨ ਜੀ ਨੂੰ ਯਾਦ ਕਰ-ਕਰ ਕੇ ਸਾਰੀਆਂ ਗੋਪੀਆਂ ਦੁਖੀ ਹਨ । ਕੋਈ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪੈਂਦੀ ਹੈ

---

(ਪੰਨਾ ੨੦੨ ਦੀ ਬਾਕੀ)

ਕਰੈ ਤੁਮਰੀ ਤਿਨਕੇ ਛਿਨ ਮੈ ਧਨ ਲਾਗਤ ਧਾਮ ਭਰੋ ਸੋ ॥ ਯਾ ਕਲਿ ਮੈ ਸਭ ਕਾਲ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੋ ॥੪੭॥ ਉਹੀ ॥

ਇਨ੍ਹਾਂ ਵਿਚੋਂ ੪੩ ਤੇ ੪੭ ਅੰਕ ਵਾਲੇ ਛੰਦ ਬਚਿਤ੍ਰ ਨਾਟਕ ਗ੍ਰੰਥ ਦੇ ਰਚਣਹਾਰ ਨੇ ਆਪਣੇ ਵੰਸ ਤੇ ਕਵਿ-ਜਾਮੇ ਦੀ ਕਥਾ ਦਸਦਿਆਂ ਅਧਿਆਇ ਦੂਜੇ ਦੇ ਛੰਦ ਦੂਜੇ ਵਿਚ ਮੰਗਲਾ ਚਰਨ ਅਧਿਆਇ ਪਹਿਲਾ ਛੰਦ ੯੨ ਵਿਚ ਭੀ ਨਉਂ - ਗਣਾਵੇਂ ਫਰਕ ਨਾਲ ਵਰਤ ਲਏ ਹਨ ਅਰ ੪੬ ਵੇਂ ਛੰਦ ਵਿਚ ਤ੍ਰਿਯਾ (ਇਸਤ੍ਰੀ) ਚਰਿਤ੍ਰ ਵਰਣਨ ਕਰਨ ਵਾਸਤੇ ਆਪਣੇ ਇਸ਼ਟ ਦੇਵ ਪਾਸੋਂ ਸਹਾਇਤਾ ਮੰਗ ਰਹੇ ਹਨ ॥ ਸਾਰਾ ਗ੍ਰੰਥ ਤਿਆਰ ਕਰਕੇ ਅੰਤਲੀ ਬੇਨਤੀ ਵਿਚ ਇਸ਼ਟ ਦੇਵ ਦੀ ਕ੍ਰਿਤੱਗਯਤਾ ਪ੍ਰਗਟ ਕਰਦੇ ਹੋਏ ਮੰਨਦੇ ਹਨ ਕਿ:—

ਕ੍ਰਿਪਾ ਕਰੀ ਹਮ ਪਰ ਜਗ ਮਾਤਾ ॥ ਗ੍ਰੰਥ ਕਰਾ ਪੂਰਨ ਸੁਭਰਾਤਾ ॥੪੦੨॥<br>
ਸ੍ਰੀ ਅਸਿਧੁਜ ਜਬ ਭਏ ਦਇਆਲਾ ਪੂਰਨ ਕਰਾ ਗ੍ਰੰਥ ਤਤਕਾਲਾ ॥...੪੦੩॥

ਇਸਦੇ ਅੰਤਕਾ ਵਿਚ ਆਪ ਆਪਣੀ ਜਾਣ ਪਛਾਣ ਇਸ ਤਰ੍ਹਾਂ ਕਰਵਾਉਂਦੇ ਹਨ :—

ਹਮਰੇ ਦੁਸਟ ਸਭੈ ਤੁਮ ਘਾਵਹੁ ॥ ਆਪ ਹਾਥ ਦੈ ਮੋਹਿ ਬਚਾਵਹੁ ॥<br>
ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕ ਸਿਖਯ ਸਭੈ ਕਰਤਾਰਾ ॥੩੭੮॥<br>
ਤੁਮਹਿ ਛਾਡਿ ਕੋਈ ਅਵਰੁ ਨ ਧਯਾਊ ॥ ਜੋ ਬਰੁ ਚਾਹੋਂ ਸੁ ਤੁਮ ਤੇ ਪਾਊਂ ॥<br>
ਸੇਵਕ ਸਿੱਖਯ ਹਮਾਰੇ ਤਾਰਿਯਹ ॥ ਚੁਨਿ ਚੁਨਿ ਸੱਤ੍ਰ ਹਮਾਰੇ ਮਾਰਿਯਹ ॥੩੮੦॥<br>
ਜਵਨਕਾਲ ਜੋਗੀ ਸਿਵ ਕੀਓ ॥ ਬੇਦ ਰਾਜ ਬ੍ਰਹਮਾ ਜੂ ਥੀਓ ॥<br>
ਜਵਨਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥੩੮੪॥<br>
ਜਵਨ ਕਾਲ ਸਭ ਜਗਤ ਬਨਾਯੋ ॥ ਦੇਵ ਦੈਤ ਜੱਛਨ ਉਪਜਾਯੋ ॥<br>
ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਹੁ ਹਮਾਰਾ ॥੩੮੫॥ ਆਦਿ ਅੰਤਲਾ ਤ੍ਰਿਯਾ ਚਰਿਤ੍ਰ-ਪੰ:੧੩੮੭॥

ਇਨ੍ਹਾਂ ਛੰਦਾਂ ਤੋਂ ਸਾਫ ਸਿੱਧ ਹੋ ਜਾਂਦਾ ਹੈ ਕਿ ਕਵਿ ਰਾਮ ਜੀ ਦੇ ਪਰਿਵਾਰ ਵਿਚ "ਸਿੱਖ ਤੇ ਸੇਵਕ" ਵੀ ਸ਼ਾਮਿਲ ਹਨ ਜਿਨ੍ਹਾਂ ਦੀ ਰੱਖਿਆ ਵਾਸਤੇ ਆਪਣੇ ਇਸ਼ਟ (ਅਸਿਧੁਜ) ਹੁਕਮ ਦੀ ਤਲਵਾਰ ਵਾਲੇ ਪਾਸ ਪ੍ਰਾਰਥਨਾ ਕਰ ਰਹੇ ਹਨ । ਉਨ੍ਹਾਂ ਦਾ ਇਸਟ (ਗੁਰੂ) ਉਹੋ ਸਿਰਜਣਹਾਰ ਕਰਤਾਰ ਹੈ ਜਿਸਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਦੇਵਤੇ, ਦੈਂਤ ਤੇ ਜੱਛ ਆਦਿ ਸਾਰੇ ਵੱਡੇ ਵਡੇਰੇ ਸਾਜੇ ਹਨ । ਦਸੇ ਗੁਰੂ ਜਾਮੇ ਚੂੰਕਿ ਕਵਿ ਸ਼੍ਰੋਮਣੀ ਦੇ ਆਪਣੇ ਹੀ ਵਟਾਏ ਰੂਪ ਹਨ, ਇਸ ਲਈ ਇਨ੍ਹਾਂ ਚੋਂ ਕਿਸੇ ਗੁਰੂ -ਜਾਮੇ-ਨਾਨਕ ਰਾਇ ਜਾਂ ਤੇਗ ਬਹਾਦਰ ਨੂੰ ਆਪਣਾ ਗੁਰੂ ਨਹੀਂ ਦੱਸ ਰਹੇ, ਜਿਵੇਂ ਕਿ ਹੋਰਨਾ ਸਾਰੇ ਦਰਬਾਰੀ ਕਵੀਆਂ ਕਵਰੇਸ਼ਤੇ ਸੈਨਾ ਪਤਿ, ਖਾਲਸਾ ਆਦਿ ਨੇ ਦਸਾਂ ਹੀ ਗੁਰੂ ਜਾਮਿਆਂ ਦੇ ਨਾਮ ਗਿਣ ਕੇ ਨਮਸਕਾਰਾਂ ਤਮਕ ਮੰਗਲ ਲਿਖੇ ਹਨ । ਇਸ ਤੋਂ ਬਿਨਾਂ ਗ੍ਰੰਥ ਕਰਤਾ ਜੀ ਨੇ ੧੦੯ ਵੇਂ ਚਰਿਤ੍ਰ ਦੇ ਹੇਠ ਲਿਖੇ ਛੰਦਾਂ ਵਿਚ ਆਪਣੇ ਦੋਵੇਂ, ਉਪਨਾਮ ਰਾਮ ਤੇ ਸਯਾਮ ਵਰਤਕੇ ਇਸ ਨਾਮ ਦੇ ਭਰਮ ਭੁਲੇਖੇ ਨੂੰ ਵੀ ਦੂਰ ਕਰ ਦਿੱਤਾ ਹੈ:—

ਕਵੀ ਜੀ ਦੇ ਰਾਮ ਤੇ ਸਯਾਮ ਨਾਮ ਦੇ ਅੰਕੜੇ:-

ੳ ਛੋਰੇ ਹੈਂ ਬੰਦ ਅਨੂਪਮ ਸੁੰਦਰਿ ਪਾਨ ਚਬਾਇ ਸਿੰਗਾਰ ਬਨਾਯੋ ॥ ਝੁਮਕ ਦੇਤ ਝੁਕੈਂ ਝੁਮਕੇ ਕਵਿ ਰਾਮ ਸੁ ਭਾਵ ਭਲੇ ਲਖਿ ਪਾਯੋ ॥ ਮਾਨਹੁ ਸੌਤਨ ਕੇ ਮਨ ਕੋ ਇਕ ਬਾਰ ਹੀ ਬਾਂਧ ਕੈ ਜੇਲ ਚਲਾਯੋ ॥੧੯॥

ਅ ਸੀਸ ਫਬੈ ਕਲਗੀ ਤੁਰਰੋ, ਸੁਭ ਲਾਲਨ ਕੋ ਸਰਪੇਚ ਸੁਹਾਯੋ ॥ ਹਾਰ ਅਪਾਰ ਧਰੇ ਉਰ ਮੈ ਮਨ ਦੇਖਿ ਮਨੋਜਬ ਕੋ ਬਿਰਮਾਯੋ ॥ ਬੀਰੀ ਚੁਬਾਤ ਕਛੂ ਮੁਸਕਾਤ ਬੰਧੇ ਗਜਗਾਹ ਤੁਰੰਗ ਨਚਾਯੋ ॥ ਸਯਾਮ ਭਨੈ ਮਹਿ ਲੋਕ ਕੀ ਮਾਨਹੁ ਮਾਨਨਿ ਕੋ ਮਨੁ ਮੋਹਨਿ ਆਯੋ ॥੩੨॥੯੩੧॥੩੨॥

(ਬਾਕੀ ਪੰਨਾ ੨੦੪ ਤੇ)

[1]ਬਯੋਗ ਭਰੀ ਗੁਨ ਬਯੋਗ ਹੀ ਗਾਵੈ ॥ [2]ਕੋਊ ਕਹੈ ਜਦੁਰਾ ਮੁਖ ਤੇ ਸੁਨਿ ਸ੍ਰਉਨਨ ਬਾਤ ਤਹਾ ਏਊ ਧਾਵੈ ॥ ਜਉ ਪਿਖਵੈ ਨ ਤਹਾ ਤਿਨ ਕੋਂ ਸੁ ਕਹੈ ਹਮ ਕੋਂ ਹਰਿ ਹਾਥ ਨ ਆਵੈ ॥੯੫੩॥ ਸ੍ਵੈਯਾ ॥ [3]ਗ੍ਵਾਰਨਿ ਬਯਾਕੁਲ ਚਿੱਤ ਭਈ ਹਰਿ ਤੇ ਨਹੀ ਆਵਨ ਕੀ ਸੁਧ ਪਾਈ ॥ ਬਯਾਕੁਲ ਹੋਇ ਗਈ ਚਿਤ ਮੈ ਬ੍ਰਿਖਭਾਨ ਸੁਤਾ ਮਨ ਮੈ ਮੁਰਝਾਈ ॥ [4]ਜੋ ਬਿਰਥਾ ਮਨ ਬੀਚ ਹੁਤੀ ਸੋਊ ਊਧਵ ਕੇ ਤਿਹ ਪਾਸ ਸੁਨਾਈ॥ ਸਯਾਮ ਨ ਆਵਤ ਹੈ, ਤਿਹ ਤੇ ਅਤਿ ਹੀ ਦੁਖ ਭਯੋ, ਬਰਨਯੋ ਨਹੀ ਜਾਈ ॥੯੫੪॥ ਸ੍ਵੈਯਾ ॥ [5]ਊਧਵ ਉੱਤਰ ਦੇਤ ਭਯੋ ਅਤਿ ਬਯੋਗ ਮਨੈ ਅਪਨੇ ਸੋਊ ਕੈ ਹੈ ॥ ਗ੍ਵਾਰਨਿ ਕੇ ਮਨ ਮੱਧਿ ਬਿਖੈ ਕਬਿ ਸਯਾਮ ਕਹੈ ਜੋਊ ਬਾਤ ਰੁਚੈ ਹੈ ॥ [6]ਥੋਰੇ ਹੀ ਦਯੋਸਨਿ ਮੈ ਮਿਲਿ ਹੈ ਜਿਹ ਕੇ ਉਰ ਮੈ ਨ ਕਛੂ ਭ੍ਰਮ ਭੈ ਹੈ ॥ ਜੋਗਨਿ ਹੋਇ ਜਪੋ ਹਰਿ ਕੋ ਮੁਖ ਮਾਂਗਹੁ ਗੀ ਤੁਮ ਸੋ ਬਰ ਦੈਹੈ ॥੯੫੫॥ ਸ੍ਵੈਯਾ ॥ [7]ਉਨ ਦੈ ਇਮ ਊਧਵ ਗਯਾਨ ਚਲਯੋ; ਚਲਿਕੈ ਜਸੁਧਾ ਪਤਿ ਪੈ ਸੋਊ ਆਯੋ ॥ ਆਵਤ ਹੀ ਜਸੁਧਾ, ਜਸੁਧਾ ਪਤਿ; ਪਾਇਨ ਊਪਰ ਸੀਸ ਝੁਕਾਯੋ ॥ [8]ਸਯਾਮ ਹੀ ਸਯਾਮ ਸਦਾ ਕਹੀਯੋ ਕਹਿਕੈ ਇਹ ਮੋ ਪਹਿ ਕਾਨ੍ ਪਠਾਯੋ ॥ ਯੌਂ ਕਹਿਕੈ ਰਥ ਪੈ ਚੜਿਕੈ ਰਥ ਕੋਂ ਮਥੁਰਾ ਹੀ ਕੀ ਓਰ ਚਲਾਯੋ ॥੯੫੬॥ [9]ਊਧਵ ਬਾਚ ਕਾਨ੍ ਜੂ ਸੋ ॥ [10]ਸ੍ਵੈਯਾ ॥ ਆਇ ਤਬੈ ਮਥੁਰਾ ਪੁਰ ਮੈ ਬਲਰਾਮ ਅਉ ਸਯਾਮ ਕੇ ਪਾਇ ਪਰਯੋ॥ ਕਹਯੋ ਜੋ ਤੁਮ ਮੋ ਕਹਿਕੈ ਪਠਿਯੋ ਤਿਨ ਸੋ ਇਹ ਭਾਂਤ ਹੀ ਸੋ ਉਚਰਯੋ ॥ [11]ਸੰਗ ਨੰਦ ਕੇ ਅਉ ਉਨ ਗ੍ਵਾਰਨਿ ਕੇ ਚਰਚਾ ਕਰਿ ਗਯਾਨ ਕੀ ਫੇਰ ਫਿਰਯੋ ॥ ਤੁਮਰੋ ਮੁਖ ਭਾਨ ਨਿਹਾਰਤ ਹੀ ਤੁਮ ਸੋ ਦੁਖ ਥੋ ਸਭ ਦੂਰ ਕਰਯੋ ॥੯੫੭॥ ਸ੍ਵੈਯਾ ॥ [12]ਤੁਮਰੇ ਪਗ ਭੇਟ ਗਯੋ ਜਬ ਹੀ ਤਬ ਹੀ ਫੁਨ ਨੰਦ ਕੇ ਧਾਮ ਗਯੋ ॥ ਤਿਹ ਕੋਂ ਕਰਿ ਕੈ ਹਰਿ ਗਯਾਨ ਪ੍ਰਬੋਧ; ਉਠਯੋ ਚਲਿ ਗ੍ਵਾਰਨਿ ਪਾਸ ਅਯੋ ॥ [13]ਤੁਮਰੋ ਉਨ ਦੁੱਖ ਕਹਯੋ ਹਮ ਪੈ ਸੁਨ ਉਤਰ ਮੈ ਇਹ ਭਾਂਤ ਦਯੋ ॥ ਬਲ ਸਯਾਮਹਿ ਸਯਾਮ ਸਦਾ ਜਪੀਯੋ ਸੁਨ ਨਾਮਹਿ ਪ੍ਰੇਮ ਘਨੋ ਬਢਯੋ॥੯੫੮॥ [14]ਊਧਵ ਸੰਦੇਸ ਬਾਚ ॥ ਸ੍ਵੈਯਾ ॥ [15]ਗ੍ਵਾਰਨਿ ਮੋ ਸੰਗ ਐਸੋ ਕਹਯੋ ਹਮ ਓਰ ਤੇ ਸਯਾਮ ਕੇ ਪਾਇਨ ਪੱਇਯੈ ॥ ਯੌਂ ਕਹੀਯੋ ਪੁਰ ਬਾਸਨ ਕੋ ਤਜਿਕੈ ਬ੍ਰਿਜ ਬਾਸਨ ਕੋ ਸੁਖ ਦੱਇਯੈ॥ [16]ਜਸੁਧਾ ਇਹ ਭਾਂਤ ਕਰੀ ਬਿਨਤੀ, ਬਿਨਤੀ ਕਹੀਯੋ ਸੰਗ ਪੂਤ ਕਨ੍ਹੱਇਯੈ ॥ ਊਧਵ ਤਾ ਸੰਗ ਯੌਂ ਕਹੀਯੋ ਬਹੁਰੋ ਫਿਰਿ ਆਇਕੈ ਮਾਖਨ ਖੱਇਯੈ ॥੯੫੯॥ ਸ੍ਵੈਯਾ॥ [17]ਅਉਰ ਕਹੀ ਬਿਨਤੀ ਤੁਮ ਪੈ ਸੁ ਸੁਨੋ ਅਰੁ ਅਉਰਨ

---

(ਪੰਨਾ ੨੦੩ ਦੀ ਬਾਕੀ)

ਪਚਰਿਤ੍ਰ ਪਾਖਯਾਨ ਦੇ ਇੱਕੜ ਦੁਕੜ ਛੰਦਾਂ ਵਿਚ ਕਵਿ ਚੂੜਾ ਮਣਿ ਸਤਿਗੁਰ ਨੇ ਆਪਣੇ ਨਾਮ 'ਗੋਬਿੰਦ' ਅਰੁ ਉਪਨਾਮ 'ਸਯਾਮ' ਦਾ ਮਹਾਰਥੀ ਤੇ ਸਮਤੋਲ ਪਦ 'ਕਾਲ' ਭੀ ਛਾਪ ਦੇ ਤੌਰ ਪਰ ਇਸਤੇਮਾਲ ਕੀਤਾ ਹੈ । ਜਿਸ ਤੋਂ ਕਿਸੇ ਕਿਸੇ ਸੱਜਨ ਨੂੰ ਇਹ ਭਰਮ ਪੈ ਜਾਂਦਾ ਏ ਕਿ ਇਸ ਦਾ ਲਿਖਾਰੀ 'ਕਾਲੀ ਦਾਸ' ਜਾਂ 'ਕਾਲੀ ਚਰਨ' ਦਰਬਾਰੀ ਕਵੀ ਹੋਊ । ਪਰ ਇਸ ਸ਼ਬਦ ਦੇ ਲੱਲੇ ਅੱਖਰ ਨੂੰ ਸਿਹਾਰੀ (ਿ) ਮਾਤ੍ਰਾ ਕਿਤੇ ਵੀ ਨਹੀਂ । ਜਿਸ ਤੋਂ ਬਿਨਾਂ ਇਸ ਨੂੰ 'ਕਾਲੀ' ਬਨਾਉਣਾ ਅਸੰਭਵ ਹੈ । ਅਸਲ ਵਿਚ ਇਹ ਸਾਰੇ ਨਾਮ ਅਕਾਲ ਪੁਰਖ (ਗੋਬਿੰਦ) ਦੇ ਬੋਧਕ ਹਨ, ਅਰ ਹਮ-ਮਾਨੀ ਤੇ ਹਮ-ਵਜ਼ਨ ਹੋਣ ਕਰਕੇ ਕਵਿ ਸ਼੍ਰੋਮਣਿ ਨੇ ਆਪਣੇ ਅਸਲ ਨਾਮ ਗੋਬਿੰਦ ਦਾਸ (ਯਾ ਰਾਇ) ਦੇ ਥਾਂ ਵਰਤ ਲਏ ਹਨ । ਹੇਠ ਲਿਖੇ ਛੰਦਾਂ ਵਿਚ ਇਨ੍ਹਾਂ ਦੀ ਵਰਤੋਂ, ਗ੍ਰੰਥ-ਕਰਤਾ ਜੀ ਦੀ ਮਨਸ਼ਾ ਤੇ ਮਨੋਰਥ ਚੰਗੀ ਤਰਾਂ ਸਮਝਾ ਦੇਂਦੀ ਹੈ :—

੧ ਭਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥੩੪॥ ਪੰ: ੬੨॥

੨ ਆਜ ਸਭੋਂ ਮਰਿ ਹੌਂ ਟਰਿ ਹੋ ਨਹੀਂ ਸਯਾਮ ਭਨੈ ਮੁਹਿ 'ਰਾਮ' ਦੁਹਾਈ ॥੪੧॥੧੯੯੩॥ ਪੰ:੫੦੭॥ ਇਕੋ ਪੰਗਤੀ ਵਿਚ ਦੋਵੇਂ ਨਾਮ ਆ ਗਏ ਹਨ ।

੩ ਨਾਰਦ ਸਕ੍ਰ ਸਦਾ ਸਿਵ ਬਯਾਸ ਇਤੋ ਗੁਨ ਸਿਯਾਮ' ਕੋ ਗਾਇ ਸੁਨਾਯੋ ॥ ਸਯਾਮ ਭਨੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਿਨੀ 'ਬ੍ਰਿਜਨਾਥ' ਰਿਝਾਯੋ ॥੨੨੩੮॥ ਪੰ: ੫੩੭॥

੪ ਸਭ ਸਖੀਆ ਹਰਖਤ ਭਈ ਕਾਤਰ ਭਈ ਨ ਕੋਇ ॥
ਜੁੱਧ ਕਾਜ ਸਭ ਹੀ ਚਲੀ 'ਕਾਲ' ਕਰੈ ਸੋ ਹੋਇ ॥੨੨॥ ਪੰ: ੯੯੮॥੧੨੮ ਵਾਂ ਚਰਿਤ੍ਰ॥

੬ ਵਹਿ ਚਰਿਤ੍ਰ ਤਾਕੋ ਲਖੈ ਜਾ ਕੋ 'ਸਯਾਮ' ਸਹਾਇ ॥੭॥ ਚਰਿਤ੍ਰ ੯੩॥ ਪੰ:੧੦੮੫॥

(ਬਾਕੀ ਪੰਨਾ ੨੦੫ ਤੇ)

੧. ਕੋਈ ਵਿਉਗਣ ਵਿਯੋਗ ਦੀ ਭਰੀ ਹੋਈ ਆਪਣੇ ਬ੍ਰਿਹਾ ਵਿਛੋੜੇ ਦੇ ਗੀਤ ਗਾਉਂਦੀ ਹੈ ।

੨. ਕੋਈ ਜਦ ਰਾਇ ਕਹਿ ਕੇ ਆਵਾਜ ਮਾਰਦੀ ਹੈ ਕੋਈ ਉਸਦੀ ਅਵਾਜ ਕੰਨ ਵਿਚ ਸੁਣਕੇ ਉਸ ਪਾਸੇ ਉਠ ਨਠਦੀ ਹੈ । ਜਦੋਂ ਉਥੇ ਜਾ ਕੇ ਦਿਖਾਈ ਨਹੀਂ ਦਿੰਦਾ ਤਾਂ ਹੱਥ ਮਲ ਕੇ ਕਹਿੰਦੀਆਂ ਹਨ ਕਿ ਹਰੀ ਹੱਥ ਨਹੀਂ ਆਉਂਦੇ ॥੯੫੩॥

੩. ਸਵੈਯਾ ॥ ਗੋਪੀਆਂ ਚਿਤ ਵਿਚ ਵਿਆਕੁਲ ਹੋ ਰਹੀਆ ਹਨ ਹਰਿ ਦੇ ਆਉਣ ਦੀ ਕੋਈ ਖਬਰ ਨਹੀਂ ਮਿਲੀ ਅਤੇ ਬ੍ਰਿਖ ਭਾਨ ਸੁਤ ਰਾਧਾ ਵਿਚ ਚਿੱਤ ਵਿਚ ਪ੍ਰੇਸ਼ਾਨ ਹੋ ਰਹੀ ਹੈ ਜੋ ਮਨ ਦੇ ਵਿਚ ਕੁਮਲਾ ਗਈ ਹੈ ।

੪. ਜਿਹੜੀ ਅਵਸਥਾ ਉਸ ਦੇ ਮਨ ਦੀ ਸੀ ਉਹ ਸਾਰੀ ਊਧੋ ਕੋਲ ਕਹਿ ਕੇ ਦੱਸ ਦਿੱਤੀ । ਜਿਸ ਕਰਕੇ ਸਜਾਮ ਨਹੀਂ ਆਉਂਦਾ ਜਿਹੜਾ ਉਸ ਅਵਸਥਾ ਵਿਚ ਦੁੱਖ ਹੋਇਆ ਹੈ ਉਹ ਕਹਿਕੇ ਦਸਿਆ ਨਹੀਂ ਜਾਂਦਾ ॥੯੫੪॥

੫. ਸਵੈਯਾ ॥ ਇਹਨਾਂ ਸਾਰੀਆਂ ਬ੍ਰਿਹ ਕੁਠੀਆਂ ਦੀਆਂ ਗੱਲਾਂ ਸੁਣਕੇ ਊਧਵ ਨੇ ਉੱਤਰ ਦਿੱਤਾ, ਪਰ ਉਹ ਆਪ ਮਨ ਦੇ ਵਿਚ ਆਪ ਬੜਾ ਬਯੋਗੀ ਹੋ ਰਿਹਾ ਸੀ । ਕਵੀ ਸਜਾਮ ਜੀ ਕਹਿੰਦੇ ਹਨ ਕਿ ਊਧਵ ਉਹ ਗੱਲ ਕਰ ਰਿਹਾ ਹੈ ਜੋ ਗੱਲ ਗੋਪੀਆਂ ਦੀ ਰੁਚੀ ਅਧੀਨ ਸੀ, ਚਾਹੁੰਦੀਆਂ ਸਨ ।

੬. ਕੀ ਚਿੰਤਾ ਨਾ ਕਰੋ ਥੋੜੇ ਹੀ ਦਿਨਾਂ ਵਿਚ ਕ੍ਰਿਸ਼ਨ ਜੀ ਤੁਹਾਨੂੰ ਆ ਮਿਲਣਗੇ, ਜਿਸ ਦੇ ਦਿਲ ਵਿਚ ਹੋਰ ਕੋਈ ਡਰ ਭੈ ਨਹੀਂ ਹੈ । ਘਰ ਦੇ ਵਿਚ ਹੀ ਜੋਗੀਆਂ ਵਾਂਗ ਹਰੀ ਦੇ ਨਾਮ ਦਾ ਜਾਪ ਕਰੋ - ਜੋ ਭੀ ਮੁਖ ਤੋਂ ਮੰਗੋਗੀਆਂ ਤੁਹਾਨੂੰ ਉਹੋ ਵਰ ਦੇ ਦੇਣਗੇ ॥੯੫੫॥

੭. ਸਵੈਯਾ ॥ ਗੋਪੀਆਂ ਨੂੰ ਇਹ ਗਿਆਨ ਦੇ ਕੇ ਊਧਵ ਚਲਾ ਗਿਆ ਚੱਲ ਕੇ ਜਸੋਧਾਂ ਦੇ ਪਤੀ ਬਾਬਾ ਨੰਦ ਪਾਸ ਆ ਗਿਆ ਅਤੇ ਆ ਕੇ ਜਸੋਧਾਂ ਅਤੇ ਬਾਬਾ ਨੰਦ ਜੀ ਦੇ ਪੈਰਾਂ ਤੇ ਸਿਰ ਨਿਵਾਇਆ ਅਤੇ ਸੁਨੇਹਾ ਦਿੱਤਾ ।

੮. ਕਿ ਮੈਨੂੰ ਕ੍ਰਿਸ਼ਨ ਨੇ ਤੁਹਾਡੇ ਵਲ ਭੇਜਿਆ ਹੈ ਅਤੇ ਕਿਹਾ ਹੈ ਕਿ ਸਦਾ ਮੁਖ ਤੋਂ ਸਜਾਮ-ਸਜਾਮ ਰਟਦੇ ਰਿਹਾ ਕਰੋ ਇਹ ਕਹਿ ਕੇ ਰਥ ਪਰ ਚੜਕੇ ਊਧਵ ਮਥਰਾ ਪੁਰ ਨੂੰ ਚਲਾ ਗਿਆ ॥੯੫੬॥

੯. ਮਥਰਾ ਵਿਚ ਜਾ ਕੇ ਊਧੋ ਕ੍ਰਿਸ਼ਨ ਜੀ ਨੂੰ ਕਹਿੰਦਾ ਹੈ ॥

੧੦. ਸਵੈਯਾ ॥ ਊਧੋ ਮਥਰਾ ਵਿਚ ਆ ਕੇ ਬਲ ਰਾਮ ਤੇ ਕ੍ਰਿਸ਼ਨ ਜੀ ਦੋਹਾਂ ਦੇ ਚਰਨਾਂ ਵਿਚ ਸਿਰ ਨਿਵਾ ਕੇ ਨਮਸਕਾਰ ਕੀਤੀ ਤੇ ਕਿਹਾ ਕਿ ਜੋ ਤੁਸੀਂ ਮੈਨੂੰ ਕਹਿਕੇ ਬ੍ਰਿਜ ਨੂੰ ਭੇਜਿਆ ਸੀ ਉਹ ਮੈਂ ਉਹਨਾਂ ਪਾਸ ਜਾ ਕੇ ਕਿਹਾ ਹੈ ।

੧੧. ਬਾਬਾ ਨੰਦ ਤੇ ਗੋਪੀਆਂ ਨਾਲ ਗਿਆਨ ਦੀਆਂ ਗੱਲਾਂ ਕਰਕੇ ਹੀ ਫੇਰ ਮੁੜਕੇ ਹੋ ਆਇਆ ਹਾਂ ਅਤੇ ਜਿਹੜਾ ਮੈਨੂੰ ਆਪਦੇ ਦਰਸ਼ਨਾਂ ਦੇ ਨਾਂ ਵੇਖਣ ਦਾ ਹਨੇਰਾ ਸੀ ਉਹ ਆਪ ਦਾ ਸੂਰਜ ਰੂਪ ਵੇਖਕੇ ਦੂਰ ਕਰ ਲਿਆ ਹੈ ॥੯੫੭॥

੧੨. ਸਵੈਯਾ ॥ ਜਦੋਂ ਮੈਂ ਆਪਦੇ ਚਰਨਾਂ ਨੂੰ ਛੱਡ ਕੇ ਐਥੋਂ ਗਿਆ ਤਾਂ ਮੈਂ ਬਾਬਾ ਨੰਦ ਜੀ ਦੇ ਘਰ ਗਿਆ । ਉਸ ਦੇ ਨਾਲ ਗਿਆਨ ਦੀ ਵਿਚਾਰ ਕਰੀ, ਉਥੋਂ ਉਠ ਕੇ ਫੇਰ ਗੋਪੀਆਂ ਦੇ ਕੋਲ ਗਿਆ

੧੩. ਆਪ ਦੇ ਵਿਛੋੜੇ ਦਾ ਦੁਖ ਉਹਨਾਂ ਮੈਨੂੰ ਕਹਿਕੇ ਦਸਿਆ, ਜਿਸ ਦਾ ਉੱਤਰ ਮੈਂ ਇਸ ਤਰ੍ਹਾਂ ਦਿੱਤਾ ਕਿ ਬਾਲ ਰਾਮ ਤੇ ਸਜਾਮ ਹੀ ਸਜਾਮ ਹਮੇਸ਼ਾਂ ਜਪਦੀਆਂ ਰਹੋ । ਇਹ ਸੁਣਕੇ ਉਹਨਾਂ ਦਾ ਪ੍ਰੇਮ ਬਹੁਤ ਵਧ ਗਿਆ ॥੯੫੮॥

੧੪. ਊਧਵ ਸੁਨੇਹਾ ਕਹਿੰਦਾ ਹੈ ॥,

੧੫. ਸਵੈਯਾ ॥ ਗੋਪੀਆਂ ਨੇ ਮੇਰੇ ਕੋਲ ਇਸ ਪ੍ਰਕਾਰ ਕਿਹਾ ਹੈ ਕਿ ਸਾਡੇ ਵੱਲੋਂ ਸਜਾਮ ਦੇ ਚਰਨਾਂ ਵਿਚ ਸਿਰ ਨੀਵਾਂ ਕਰਨਾ ਤੇ ਫੇਰ ਐਉਂ ਕਹਿਣਾ ਕਿ ਤੁਸਾਂ ਬ੍ਰਿਜ ਬਾਸੀਆਂ ਨੂੰ ਛੱਡਕੇ ਮਥਰਾ ਵਾਸੀਆਂ ਨੂੰ ਭਾਗ ਲਾ ਦਿੱਤੇ ਹਨ ।

੧੬. ਤੇ ਜਸੋਧਾਂ ਨੇ ਏਸ ਤਰ੍ਹਾਂ ਬੇਨਤੀ ਕੀਤੀ ਹੈ ਤੇ ਕਿਹਾ ਹੈ ਕਿ ਮੇਰੇ ਪੁੱਤ੍ਰ ਘਨ੍ਹੀਯੇ ਨੂੰ ਕਹਿਣਾ । ਹੇ ਊਧਵ ਜਾ ਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਹਿਣਾ ਕਿ ਹੁਣ ਫੇਰ ਆਕੇ ਮੱਖਣ ਖਾ ਜਾਵੇ ॥੯੫੯॥

੧੭. ਸਵੈਯਾ ॥ ਇਕ ਹੋਰ ਬੇਨਤੀ ਕੀਤੀ ਹੈ ਤੁਹਾਡੇ ਪਾਸ ਹੇ ਪ੍ਰਭੂ ਜੀ ! ਉਹ ਸੁਣੋ ਕਿਹਾ ਹੈ ਕਿ ਹੋਰ ਸਭ ਗੱਲਾਂ ਨੂੰ ਛੱਡ ਦਿਉ ।

---

(ਪੰਨਾ ੨੦੪ ਦੀ ਬਾਕੀ)

੭ ਹੋ ਬੈਠੀ ਗ੍ਰਿਹ ਕੋ ਮਾਂਝ 'ਗੋਬਿੰਦ' ਗੁਨ ਗਾਵਈ ॥੧੯॥ ਚਰਿਤ੍ਰ ॥੨੪੨॥ਪੰ:੧੧੦\੬॥
ਇਨ੍ਹਾਂ ਛੇਕੜਲੇ ਚਾਰ ਛੰਦਾਂ ਵਿੱਚ 'ਕਾਲ' ਰਾਮ - 'ਸਯਾਮ' ਤੇ 'ਗੋਬਿੰਦ' ਜਿੱਥੇ ਵਾਹਿਗੁਰੂ ਦੇ ਬੋਧਕ ਹਨ, ਹਿਤੁ ਪ੍ਰਦੇਸ਼ - ਭਾਖਾ ਦੇ ਲਿਖਾਰੀ ਕਵਿ 'ਤਨ ਸੁਖ' ਨੇ ਇਨ੍ਹਾਂ ਵਾਕਾਂ ਵਿਚ ਕਾਵਯ ਚਤੁਰਾਈ ਦਿਖਾਈ ਹੈ:—
ਤਿਨ ਸੁਖ ਹੋਇ ਨੈਂ ਦੇਖਤ ਹੀ ਦੇਹੁ ਦਰਸ ਦੁਖੁ ਰਹੈ ਨ ਕੋਈ ॥ ਅਤੇ 'ਤਨਸੁਖ' - 'ਮਨ-ਸੁਖ' ਨੈਨ ਸੁਖ....॥ ਆਦਿ ॥
ਪ੍ਰਮਾਤਮਾ ਦੇ ਇਨ੍ਹਾਂ ਨਾਵਾਂ ਦੀ ਅਭੇਦਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਨਾਮਦੇਵ ਨੇ ਭੀ ਦਸਾਈ ਹੈ:—
ਸੰਤਾਂ ਮੱਧੇ ਗੋਬਿੰਦ, ਆਛੈ, ਗੋਕ ਮੱਧੇ 'ਸਯਾਮ' ਗੋ ॥
ਨਾਮੇ ਮੱਧੇ 'ਰਾਮ' ਆਛੈ 'ਰਾਮ' 'ਸਿਆਮ' 'ਗੋਬਿੰਦ' ਗੋ ॥ ਪੰ: ੭੧੮॥
ਸੋ ਇਹ ਸਾਰੇ ਸ਼ਬਦ ਵੱਖੋ-ਵੱਖ ਵਿਅਕਤੀਆਂ ਦੇ ਨਾਮ ਕਦਾਚਿਤ ਨਹੀਂ ਸਗੋਂ ਗ੍ਰੰਥ ਰਚਣਹਾਰ ਨੇ ਕਾਵ ਸੁਹੱਪਣ ਵਧਾਉਣ ਲਈ ਆਪਣੇ ਨਾਮ 'ਗੋਬਿੰਦ' ਦੇ ਹਮ-ਪੱਲਾ (ਸਮਤੋਲ ਤੇ ਸਮਾਰਥੀ) ਅਨੇਕ ਸ਼ਬਦ ਵਰਤ ਕੇ ਹੁਨਰ-ਚਮਤਕਾਰ ਵਖਾਇਆ ਹੈ । 'ਕਾਲ' ਤੇ 'ਹਰਿ' ਨਾਮ ਦੇ ਕੋਈ ਕਵੀ ਸ੍ਰੀ ਦਸਮੇਸ਼ ਜੀ ਦੇ ਦਰਬਾਰੀ ਕਵੀਆਂ ਦੀ ਕਿਸੇ ਨਵੀਂ ਪੁਰਾਣੀ ਨਾਮਾਵਲੀ (ਲਿਸਟ) ਵਿਚ ਸ਼ਾਮਿਲ ਭੀ ਨਹੀਂ । ਨਵੇਂ ਕਵੀ - ਨਾਮ ਘੜਨ ਦਾ ਹੋਰ ਕਿਸੇ ਨੂੰ ਹੁਣ ਅਧਿਕਾਰ ਹੀ ਨਹੀਂ। ਨਾਲੇ 'ਕਾਲ' ਜਿਹਾ ਕੁਰਖਤ ਤੇ ਭਿਆਨਕ ਨਾਮ ਤਾਂ ਆਪਣੇ ਪੁੱਤ੍ਰ ਜਾਂ ਖੁਦ ਆਪਣੇ ਲਈ ਕੋਈ ਪਸੰਦ ਹੀ ਨਹੀਂ ਕਰਦਾ । ਫਿਰ ਭੀ ਸਾਹਿਬਾ ਇਹ ਉਪਨਾਮ, ਇਕੋ ਤਰ੍ਹਾਂ ਦੇ ਅਨੇਕਾਂ ਛੰਦਾਂ ਵਿਚ ਵਰਤ ਕੇ ਸ਼ੰਕਾਵਾਦੀਆਂ ਦੀ ਜ਼ਬਾਨ ਬੰਦੀ ਕਰ ਦਿੱਤੀ ਹੈ :—
ਬਿਆਹ ਭਯੋ 'ਬਲਦੇਵ' ਕੋ ਨਾਮ ਰੇਵਤੀ ਸੰਗ ॥ ਸੁ ਕਬਿ 'ਰਾਮ' ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੯੬੭॥ਪੰ:੫੦੩॥
ਅਧਿਕ ਮਾਨਿ ਸੁਖੁ ਘਰਿ ਗਯੋ ਰਾਵ ਅਹੀਰਨ ਸੰਗ ॥
ਯੋ ਕਹਿ ਮੰਤ੍ਰੀ ਨ੍ਰਿਪਤਿ ਪ੍ਰਤਿ ਪੂਰਨ ਕਿਯੋ ਪ੍ਰਸੰਗ ॥੧੩॥ 'ਰਾਮ ਭਨੈ : ਤਿਨ ਤਿਯ ਭਏ ਅਧਿਕ ਬਢ਼ਾਯੋ ਨੇਹ ॥੧੪॥ ਚਰਿਤ੍ਰ ੨੮॥ ਪੰ: ੮੫੧॥
੧ ਜੁ ਤੁਮਰੀ ਪ੍ਰਿਯ ਪੀਰਿ ਤ੍ਰਿਯ ਤਨਕਿ ਨ ਮੋਰਯੋ ਅੰਗ ॥ ਸੁ ਕਬਿ ਸਜਾਮ ਪੂਰਨ ਭਯੋ ਤਬੀ ਹੀ ਕਥਾ ਪ੍ਰਸੰਗ ॥੨੨॥ ਚਰਿ:੧੨੨॥
੨ ਅਤਿ ਬਲ ਕੈ ਭਾਟੀ ਜੁਝਯੋ, ਤਨਕ ਨ ਮੋਰਯੋ ਅੰਗ ॥ ਸੁ ਕਬਿ 'ਕਾਲ' ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੨੯॥੧੯੫॥
੩ ਅਛਲ ਛੈਲ ਛੈਲੀ ਛਲਿਯੋ ਇਹ ਚਰਿਤ੍ਰ ਕੇ ਸੰਗ ॥ ਸੁ ਕਬਿ 'ਕਾਲ' ਤਬ ਹੀ ਭਯੋ ਪੂਰਨ ਕਥਾ ਪ੍ਰਸੰਗ ॥੫੨॥੨੧੭॥
੪ ਇਹ ਛਲ ਛੈਲੀ ਛੈਲ ਸੁ ਛਲਿ ਪਤਿ ਕੋ ਗਈ ॥ ਹੋ ਸੁ ਕਬਿ 'ਸਯਾਮ' ਇਹ ਕਥਾ ਤਬੈ ਪੂਰਨ ਭਈ ॥-1੧॥੨੨੭॥
੫ ਇਹ ਛਲ ਮਾਰਾ ਤਾਹਿ ਕੋ ਜੋ ਨ ਰਮਾ ਤਿਹ ਸੰਗ ॥ ਸੁ ਕਬਿ ਸਜਾਮ, ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੨॥੩੯੬॥
੬ ਬੀਰਮ ਦੇ ਰਾਜਾ ਨਿਮਿਤ ਬੇਗਮਿ ਤਜੋ ਪਰਾਨ ॥ ਸੁ ਕਬਿ ਸਜਾਮ ਜਾ ਕਥਾ ਕੋ ਤਬ ਹੀ ਭਯੋ ਨਿਦਾਨ ॥੪੭॥੩੩੬॥
੭ ਇਹ ਬਿਧਿ ਛਲਿ ਪਿਤੁ-ਮਾਤ ਕਹ ਗਈ ਮਿਤ੍ਰ ਕੇ ਸੰਗ ॥ ਸੁ ਕਬਿ ਸਜਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੦॥੪੦੧॥
ਇਹ ਬਿਧਿ ... ਸਹੀ ਗੱਲ ਤਾਂ ਇਹੋ ਹੈ ਕਿ ਸਤਿਗੁਰਾਂ ਨੇ ਸਿੱਖਾਂ ਨੂੰ (ਸੂਰੇ-ਸੰਤ, ਤੇ ਰਸਕ ਬੈਰਾਗੀ) ਪੂਰਨ ਪੁਰਖ (ਮੁਕੰਮਲ ਇਨਸਾਨ) ਬਨਾਉਣ ਲਈ ਖੁਦ ਅਣਥੱਕ ਖੇਚਲ ਕਰਕੇ ਰਚੇ ਹਨ । ਜੇ ਕਿਸੇ ਨੂੰ ਸਤਿਗੁਰਾਂ ਦੇ ਬਚਨ ਪਰ ਅਮਨਾਂ ਨਾ ਆਵੇ ਤਾਂ ਉਹ ਜਿੱਦਲ ਹੋਊ ਜਾਂ ਉਸ ਘਟਿ ਮਤਿ ਹੀ ਨਹੀਂ ਹੋਣੀ । ਲਓ ਜੀ ਹੁਣ ਵੀ ਬਿਚਿਤ੍ਰ ਨਾਟਕ' ਤੇ ਗਿਆਨ ਪ੍ਰਬੋਧ ਦੋਵੇਂ ਗ੍ਰੰਥ ਜਿਨ੍ਹਾਂ ਦੇ ਸਮੁੱਚੇ ਸੈਂਚੇ ਦਾ ਨਾਮ (ਦਸਵੇਂ ਪਾਤਸ਼ਾਹ ਦਾ ਗ੍ਰੰਥ) ਪ੍ਰਸਿੱਧ ਹੋ ਗਿਆ ਹੈ, ਕਸੇ ਹੋਰ ਦਰਬਾਰੀ ਕਵੀ ਜਾਂ ਸਾਕਤ ਕਵੀਆਂ ਦਾ ਇਨ੍ਹਾਂ ਨਾਲ ਕੋਈ ਲਾਗਾ ਦੇਗਾ ਨਹੀਂ । ਜੇ ਹੁੰਦਾ ਤਾਂ ਗੁਰੂ ਜੀ (ਹਉਂ ਕਹਯੋ, ਯਾ "ਮੈਂ ਰਚਯੋ" ਆਦਿ ਬਚਨ ਕਦੀ ਨਾ ਕਹਿੰਦੇ ਅਤੇ ਨਾਂ ਹੀ ਹੋਰਨਾਂ ਕਵੀਆ ਦੀ ਰਚਨਾ ਆਪਣਾ ਨਾਮ ਜਾਂ ਉਪਨਾਮ ਦੇ ਕੇ ਗ੍ਰੰਥ ਵਿਚ ਸ਼ਾਮਿਲਤ ਹੀ ਕਰਦੇ । ਗੁਰੂ ਸਾਹਿਬਾਂ ਦਾ ਇਹ ਦਸਤੂਰ ਤਾਂ ਜਰੂਰ ਰਿਹਾ ਹੈ ਕਿ ਉਹ ਹੋਰਨਾ ਦੀ ਰਚਨਾ ਦੇ ਵਿਚ ਟੁਰੇ ਆ ਰਹੇ ਸਿਲਸਿਲੇ ਵਿਚ ਉਨ੍ਹਾਂ ਦੇ ਹੀ ਨਾਮ ਨਾਲ ਲੋੜੀਂਦੀਆਂ ਸਿਧਾਂਤਕ ਸੋਧਾਂ ਕਰਕੇ ਪਛਾਣ ਹਿਤੁ ਮਹਲਾ ੫, ਮਹਲਾ ੧, ਮਹਲਾ ੩ ਆਦਿ ਲਿਖ ਦੇਂਦੇ ਸਨ । ਭਗਤ ਕਬੀਰ, ਧੰਨਾ, ਸੂਰਦਾਸ ਤੇ

(ਬਾਕੀ ਪੰਨਾ ੨੦੬ ਤੇ)

ਬਾਤਨ ਡਾਰੋ ॥ [1]ਐਸੇ ਕਹਾ ਜਸੁਧਾ ਤੁਮ ਕੌਂ, ਹਮ ਕੌਂ ਅਤਿ ਹੀ ਬ੍ਰਿਜਨਾਥ ਪਿਆਰੋ॥ ਤਾ ਤੇ ਕਰੋ ਨ ਕਛੂ ਗਨਤੀ, ਹਮਰੋ ਸੁ ਕਹ੍ਯੋ ਤੁਮ ਪ੍ਰੇਮ ਬਿਚਾਰੋ॥ ਤਾਹੀ ਤੇ ਬੇਗ ਤਜੋ ਮਥੁਰਾ ਉਠਕੈ ਅਬ ਹੀ ਬ੍ਰਿਜ ਪੂਤ ਪਧਾਰੋ ॥੯੬੦॥ ਸ੍ਵੈਯਾ ॥ [3]ਮਾਤ ਕਰੀ ਬਿਨਤੀ ਤੁਮ ਪੈ ਕਬਿ ਸ੍ਯਾਮ ਕਹੈ ਜੋਊ ਹੈ ਬ੍ਰਿਜ ਰਾਨੀ ॥ ਤਾਹੀ ਕੋ ਪ੍ਰੇਮ ਘਨੋ ਤੁਮ ਸੋਂ ਹਮ ਆਪਨੇ ਜੀ ਮਹਿ ਪ੍ਰੀਤ ਪਛਾਨੀ ॥ [4]ਤਾ ਤੇ ਕਹਿਓ ਤਜਿਕੈ ਮਥੁਰਾ ਬ੍ਰਿਜ ਆਵਹੁ ਯਾ ਬਿਧਿ ਬਾਤ ਬਖਾਨੀ ॥ ਇਆਨੇ ਹੁਤੇ ਤਬ ਮਾਨਤ ਥੇ, ਅਬ ਸ੍ਯਾਨੇ ਭਏ ਤਬ ਏਕ ਨ ਮਾਨੀ ॥੯੬੧॥ [5]ਤਾਹੀ ਤੇ ਸੰਗ ਕਹੋ ਤੁਮਰੇ ਤਜਿ ਕੈ ਮਥੁਰਾ ਬ੍ਰਿਜ ਕੋ ਅਬ ਐਈਯੈ ॥ ਮਾਨ ਕੈ ਸੀਖ ਕਹੋ ਹਮਰੀ ਤਿਨ ਠਉਰ ਨਹੀ ਪਲਵਾ ਠਹਰੱਈਯੈ ॥ [6]ਯੌਂ ਕਹਿ ਗ੍ਵਾਰਨੀਯਾ ਹਮ ਸੋ ਸਭ ਹੀ ਬ੍ਰਿਜ ਬਾਸਨ ਕੌਂ ਸੁਖ ਦੱਈਯੈ ॥ ਸੋ ਸੁਧ ਭੂਲ ਗਈ ਤੁਮ ਕੌਂ ਹਮਰੇ ਜਿਹ ਅਉਸਰ ਪਾਇਨ ਪੱਈਯੈ ॥੯੬੨॥ ਸ੍ਵੈਯਾ ॥ [7]ਤਾਹੀ ਤੇ ਤ੍ਯਾਗ ਰਹ੍ਯੋ ਮਥੁਰਾ ਕਬਿ ਸ੍ਯਾਮ ਕਹੈ ਬ੍ਰਿਜ ਮੈ ਫਿਰ ਆਵਹੁ ॥ ਗ੍ਵਾਰਨਿ ਪ੍ਰੀਤ ਪਛਾਨ ਕਹ੍ਯੋ ਤਿਹ ਤੇ ਤਿਹ ਠਉਰ ਨ ਢੀਲ ਲਗਾਵਹੁ ॥ [8]ਯੌਂ ਕਹਿ ਪਾਇਨ ਪੈ ਹਮਰੇ ਹਮ ਸੰਗ ਕਹ੍ਯੋ ਸੁ ਤਹਾਂ ਤੁਮ ਜਾਵਹੁ ॥ ਜਾਇਕੈ ਆਵਹੁ ਯੌਂ ਕਹੀਯੋ ਹਮ ਕੌਂ ਸੁਖ ਹੋ ਤੁਮਹੂੰ ਸੁਖ ਪਾਵਹੁ ॥੯੬੩॥ ਸ੍ਵੈਯਾ ॥ [9]ਤਾਂ ਤੇ ਕਹ੍ਯੋ ਤਜਿਕੈ ਮਥੁਰਾ ਫਿਰ ਕੈ ਬ੍ਰਿਜ ਬਾਸਨ ਕੌਂ ਸੁਖ ਦੀਜੈ ॥ ਆਵਹੁ ਫੇਰਿ ਕਹ੍ਯੋ ਬ੍ਰਿਜ ਮੈ ਇਹ ਕਾਮ ਕੀਏ ਤੁਮਰੋ ਨਹੀ ਛੀਜੈ ॥[10] ਆਇ ਕ੍ਰਿਪਾਲ ਦਖਾਵਹੁ ਰੂਪ ਕਹ੍ਯੋ ਜਿਹ ਦੇਖਤ ਹੀ ਮਨ ਜੀਜੈ॥ ਕੁੰਜ ਗਲੀਨ ਮੈ ਫੇਰ ਕਹ੍ਯੋ ਹਮਰੇ ਅਧਰਾਨਨ ਕੋ ਰਸ ਲੀਜੈ ॥੯੬੪॥ ਸ੍ਵੈਯਾ ॥[11] ਸ੍ਯਾਮ ਕਹ੍ਯੋ ਸੰਗ ਹੈ ਤੁਮਰੇ ਜੁ ਹੁਤੀ ਤੁਮ ਕੌਂ ਬ੍ਰਿਜ ਬੀਚ ਪਿਯਾਰੀ ॥ ਕਾਨ੍ਹ ਰਚੇ ਪੁਰਬਾਸਨ ਸੋਂ ਕਬਹੂੰ ਨ ਹੀਏ ਬ੍ਰਿਜ ਨਾਰਿ ਚਿਤਾਰੀ ॥ [12]ਪੰਥ ਨਿਹਾਰਤ ਨੈਨਨ ਕੀ ਕਬਿ ਸ੍ਯਾਮ ਕਹੈ ਪੁਤਰੀ ਦੋਊ ਹਾਰੀ ॥ ਊਧਵ ਸ੍ਯਾਮ ਸੋ ਯੌਂ ਕਹੀਯੋ ਤੁਮਰੇ ਬਿਨ ਭੀ ਸਭ ਗ੍ਵਾਰ ਬਿਚਾਰੀ ॥੯੬੫॥ ਸ੍ਵੈਯਾ ॥ [13]ਅਉਰ ਕਹੀ ਤੁਮ ਸੌ ਹਰਿ ਜੂ ਬ੍ਰਿਖਭਾਨ ਸੁਤਾ ਤੁਮ ਕੌਂ ਜੋਊ ਪ੍ਯਾਰੀ ॥ ਜਾ ਦਿਨ ਤੇ ਬ੍ਰਿਜ ਤ੍ਯਾਗ ਗਏ; ਦਿਨ ਤਾਕੀ ਨਹੀ ਹਮਹੂ ਹੈ ਸੰਭਾਰੀ ॥ [14]ਆਵਹੁ ਤ੍ਯਾਗ ਅਬੈ ਮਥੁਰਾ ਤੁਮਰੇ ਬਿਨ ਗੀ ਅਬ ਹੋਇ ਬਿਚਾਰੀ ॥ ਮੈ ਤੁਮ ਸਿਉ ਹਰਿ ਮਾਨ ਕਰ੍ਯੋ ਤਜ ਆਵਹੁ ਮਾਨ ਅਬੈ ਹਮ ਹਾਰੀ ॥੯੬੬॥ [15]ਤ੍ਯਾਗ ਗਏ ਹਮ ਕੋ ਕਿਹ ਹੇਤ ਤੇ ਬਾਤ ਕਛੂ ਤੁਮਰੀ ਨ ਬਿਗਾਰੀ ॥ ਪਾਇਨ ਮੋ ਪਰ ਕੈ ਸੁਨੀਯੈ ਪ੍ਰਭ ਏ ਬਤੀਯਾ ਇਹ

---

(ਪੰਨਾ ੨੦੫ ਦੀ ਬਾਕੀ)

ਸੇਖ ਫਰੀਦ ਜੀ ਦੀ ਬਾਣੀ ਵਿਚ ਅਜਿਹੀਆ ਮਿਸਾਲਾਂ ਅਨੇਕਾਂ ਮਿਲਦੀਆਂ ਹਨ । ਐਪਰ ਕਿਸੇ ਦੂਜੇ ਦੀ ਰਚਨਾ ਵਿਚ ਆਪਣਾ ਨਾਮ ਜਾਂ 'ਛਾਪ' ਦੇਣ ਤੇ ਉਸਨੂੰ ਆਪਣੀ ਰਚੀ ਦੱਸਣ ਦੀ ਗਲਤੀ ਗੁਰੂ ਸਾਹਿਬ ਤੋਂ ਹੋਈ ਕੋਈ ਸਿੱਧ ਨਹੀਂ ਕਰ ਸਕਦਾ ॥...ਦਸਵੇਂ ਪਾਤਸ਼ਾਹ ਖੁਦ ਸੁਰੰਧਰ ਜਮਾਂਦਰੂ ਕਵੀ ਤੇ ਸ਼੍ਰੋਮਣੀ ਵਿਦਵਾਨ ਸਨ ਆਪ ਦੀ ਜਾਤ-ਪਾਤ ਬਾਰੇ ਇਹੋ ਜਿਹੀ ਸ਼ੱਕ ਕਰਨਾ ਪਰਲੇ ਦਰਦੇ ਦੀ ਬੇ-ਇਨਸਾਫੀ ਤੇ ਬੇ ਯਕੀਨੀ ਹੈ ।

੬ ਸਤਿਗੁਰਾਂ ਦੇ ਦਰਬਾਰ ਵਿਚ ਪੰਜਵੇਂ ਪਾਤਸ਼ਾਹ ਦੇ ਸਮੇਂ ਤੋਂ ਚੰਗੇ ਲਿਖਾਰੀ ਤੇ ਕਵੀ ਜਨ ਸਭਾ ਤੇ ਆਦਰ ਮਾਣ ਪਾਉਂਦੇ ਆ ਰਹੇ ਸਨ । ਇਸੇ ਤਰ੍ਹਾਂ ਸ੍ਰੀ ਦਸਮੇਸ਼ ਜੀ ਦੇ ਆਸਰਿਤ ਭੀ ਅਨੇਕਾਂ ਵਿਦਵਾਨ ਕਵੀ ਤੇ ਲਿਖਾਰੀ ਜਰੂਰ ਹੈ ਸਨ, ਇਨ੍ਹਾਂ ਦੀ ਸਾਹਿਬਾਂ (ਹਿਤੋਪਦੇਸ) ਬਾਖਾ ਵਿਚ ਭਾਰੀ ਹੈ । ਅਰੁ ਭਾਈ ਸੰਤੋਖ ਸਿੰਘ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ' ਵਿੱਚ ਕਈਆ ਦੀ ਕਵਿਤਾ ਦੇ ਨਮੂਨੇ ਦਿੱਤੇ ਹਨ । ਜਿਨ੍ਹਾਂ ਵਿਚੋਂ ਕਈ ਵੰਨਗੀਆਂ ਪਾਠਕ ਪਿੱਛੇ ਪੜ੍ਹ ਆਏ ਹਨ।...

ਇਨ੍ਹਾਂ ਮਾਨਯੋਗ ਵਿਦਵਾਨਾਂ ਦੀ ਗਿਣਤੀ ਕਈ ਵਾਰੀ ਅੱਸੀਹਾਂ ਤੱਕ ਅੱਪੜ ਚੁਕੀ ਹੈ । ਸੰਮਤ ੧੭੪੦ ਤੋਂ ਪਹਿਲਾਂ ਬਹੁਤ ਘੱਟ, ਪਰ ੧੭੬੧ ਬਿੱਕ੍ਰਮੀ ਤੱਕ ਬਹੁਤ ਜਾਦੇ ਕਵੀ ਸਮਾਜ ਦੇ ਸਬੂਤ ਤ੍ਵਾਰੀਖੀ ਤੌਰ ਪਰ ਮਿਲਦੇ ਹਨ । ਕਈਆਂ ਕਵੀਆਂ ਦੇ ਰਚੇ ਗ੍ਰੰਥ ਪੁਸਤਕ ਮਹਾਰਾਜਾ ਨਰੇਂਦਰ ਸਿੰਘ ਪਟਲੇਸ਼ਰ ਨੇ ਇਕੱਠੇ ਕਰਕੇ ਸਾਂਭੇ ਹੋਏ ਹਨ । ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵੀ ਇਕ ਨਿੱਕੇ ਜਿਹੇ ਪੁਸਤਕ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਿਦਿਆ ਦਰਬਾਰ ਵਿਚ ਲੱਭੀ ਰਚਨਾ ਦੇ ਨਮੂਨੇ ਇਕੱਤ੍ਰ ਕੀਤੇ ਹਨ । ਸਭਨਾ ਦੇ ਵਰਨਣ ਢੰਗ, ਸ਼ਬਦ ਚੋਣ ਆਦਿ ਸਾਹਿਤਕ ਗੁਣ ਆਪੋ ਆਪਣੇ ਹਨ । ਵੱਖੋ ਵੱਖ ਰਚਣਹਾਰ ਪਛਾਣੇ ਵੀ ਜਾਂਦੇ ਹਨ, ਪਰ ਕਿਸੇ ਦੀ ਬੀ ਰਚਨਾ ਸ਼ੈਲੀ, ਰਵਾਨੀ, ਤੇ ਵਾਕ ਚੁਸਤੀ ਦਸਵੇਂ ਪਾਤਿਸ਼ਾਹ ਨਾਲ ਨਹੀਂ ਮਿਲਦੀ । ਇਸ ਗੱਲ ਦਾ ਨਿਰਣਾ ਸਭਨਾ ਦਾ ਪਾਠ ਕਰਦਿਆਂ ਸਾਰ ਹੋ ਜਾਂਦਾ ਹੈ ।

(ਬਾਕੀ ਪੰਨਾ ੨੦੭ ਤੇ)

੧. ਅਤੇ ਜਸੋਧਾਂ ਮਾਤਾ ਨੇ ਇਕ ਹੋਰ ਇਸ ਪ੍ਰਕਾਰ ਕਿਹਾ ਹੈ ਤੁਹਾਨੂੰ ਕਿ ਕ੍ਰਿਸ਼ਨ ਸਾਨੂੰ ਬਹੁਤ ਹੀ ਪਿਆਰਾ ਹੈ ਕਿਸ ਲਈ

੨. ਹੋਰ ਗਿਣਤੀਆਂ ਨਾ ਗਿਣੋ ਤੇ ਕਿਹਾ ਹੈ ਕਿ ਸਾਡੇ ਪ੍ਰੇਮ ਦੀ ਵਿਚਾਰ ਕਰੋ । ਇਸ ਵਾਸਤੇ ਛੇਤੀ ਹੀ ਮਥਰਾ ਨੂੰ ਛੱਡਕੇ ਐ ਪੁੱਤ੍ਰ ਬ੍ਰਿਜ ਨੂੰ ਆ ਜਾਓ ॥੯੬੦॥

੩. ਸਵੈਯਾ ॥ ਮਾਤਾ ਜਸੋਧਾਂ ਨੇ ਤੁਹਾਡੇ ਅੱਗੇ ਬੇਨਤੀ ਕੀਤੀ ਹੈ ਕਵੀ ਸਜਾਮ ਜੀ ਕਹਿੰਦੇ ਹਨ ਜਿਹੜੀ ਜਸੋਧਾਂ ਬ੍ਰਿਜ ਦੀ ਰਾਣੀ ਹੈ । ਉਸ ਨੂੰ ਤੁਹਾਡੇ ਨਾਲ ਪ੍ਰੇਮ ਹੈ ਮੈ ਆਪਣੇ ਦਿਲ ਵਿਚ ਇਹ ਗੱਲ ਸਮਝੀ ਹੈ ।

੪. ਇਸੇ ਕਰਕੇ ਕਿਹਾ ਹੈ ਕਿ ਮਥਰਾ ਪੁਰੀ ਨੂੰ ਛੱਡਕੇ ਬ੍ਰਿਜ ਨੂੰ ਆ ਜਾਣ । ਏਸ ਤਰ੍ਹਾਂ ਗੱਲ ਕਹੀ ਹੈ ਕਿ ਜਦੋਂ ਤੁਸੀਂ ਬੱਚੇ ਸੀ ਉਸ ਵੇਲੇ ਮੇਰੀ ਸੁਝ ਗੱਲ ਮੰਨਦੇ ਹੁੰਦੇ ਸੀ ਹੁਣੇ ਜੁਆਨ ਹੋ ਗਏ ਹੋ ਹੁਣ ਮੇਰੀ ਇਕ ਵੀ ਗੱਲ ਨਹੀਂ ਮੰਨਦੇ ॥੯੬੧॥

੫. ਤਾਂਹੀ ਤਾਂ ਤੁਹਾਨੂੰ ਕਹਿੰਦੇ ਹਨ ਕਿ ਮਥਰਾ ਨੂੰ ਛੱਡਕੇ ਹੁਣ ਬ੍ਰਿਜ ਨੂੰ ਆ ਜਾਉ । ਤੇ ਕਿਹਾ ਕਿ ਮੇਰੀ ਸਿੱਖਿਆ ਦੀ ਗੱਲ ਮੰਨਕੇ ਮਥਰਾ ਦੇ ਵਿਚ ਇਕ ਪਲ ਵੀ ਨਾ ਅਟਕੋ

੬. ਇਹ ਕਹਿ ਕੇ ਫੇਰ ਕਿਹਾ ਕਿ ਗੋਪੀਆਂ ਨੇ ਮੈਨੂੰ ਕਿਹਾ ਹੈ ਕਿ ਆ ਕੇ ਸਾਰੀਆਂ ਬ੍ਰਿਜ ਦੀਆਂ ਵਸਨੀਕਾਂ ਦੇ ਮਨਾਂ ਨੂੰ ਸਾਂਤ ਕਰ ਦਿਉ । ਕਿਆ ਤੁਹਾਨੂੰ ਉਹਨਾਂ ਗੱਲਾਂ ਦੀ ਯਾਦ ਭੁਲ ਗਈ ਹੈ ਜਦੋਂ ਸਾਡੇ ਪੈਰੀਂ ਪੈਂਦੇ ਸੀ ॥੯੬੨॥

੭. ਸਵੈਯਾ॥ ਇਸ ਕਰਕੇ ਉਹਨਾਂ ਗੱਲਾਂ ਨੂੰ ਯਾਦ ਕਰਕੇ ਮਥਰਾ ਨੂੰ ਛੱਡਕੇ ਕਵੀ ਸਜਾਮ ਜੀ ਕਹਿੰਦੇ ਹਨ ਕਿ ਮੁੜਕੇ ਮਥਰਾ ਵਿਚ ਆ ਜਾਉ ਤੇ ਕਿਹਾ ਕਿ ਗੋਪੀਆਂ ਦੀ ਪ੍ਰੀਤ ਦੀ ਪਛਾਣ ਕਰਕੇ ਹੁਣ ਮਥਰਾ ਵਿਚ ਰਹਿਣ ਦੀ ਢਿੱਲ ਨਾ ਕਰੋ ਛੇਤੀ ਬ੍ਰਿਜ ਨੂੰ ਆ ਜਾਵੋ ।

੮. ਐਉਂ ਕਹਿਕੇ ਮੇਰੇ ਪੈਰੀਂ ਪੈ ਕੇ ਮੈਨੂੰ ਕਿਹਾ ਹੈ ਕਿ ਤੂੰ ਉਹਨਾਂ ਦੇ ਪਾਸ ਮਥਰਾ ਵਿਚ ਜਾਹ ਤੇ ਜਾ ਕੇ ਕਹਿ ਕਿ ਬ੍ਰਿਜ ਨੂੰ ਆ ਜਾਣ ਅਤੇ ਐਉਂ ਕਹਿਣਾ ਤਾ ਕਿ ਸਾਨੂੰ ਵੀ ਸੁਖ ਹੋ ਜਾਵੇ ਅਤੇ ਤੁਸੀਂ ਵੀ ਸੁਖੀ ਰਹੋ ॥੯੬੩॥

੯. ਸਵੈਯਾ॥ ਇਸ ਕਰਕੇ ਕਿਹਾ ਹੈ ਮਥਰਾ ਪੁਰੀ ਨੂੰ ਛੱਡਕੇ ਮੁੜਕੇ ਬ੍ਰਿਜ ਦੀਆਂ ਵਸਨੀਕਾਂ ਨੂੰ ਸੁਖੀ ਕਰ ਦਿਉ । ਮੁੜਕੇ ਫੇਰ ਬ੍ਰਿਜ ਵਿਚ ਆਉ ਇਸ ਕੰਮ ਦੇ ਕਰਨ ਨਾਲ ਤੁਹਾਡਾ ਕੁਝ ਵਿਗੜਦਾ ਨਹੀਂ ।

੧੦. ਹੇ ਕ੍ਰਿਪਾਲੂ ਜੀ ਆ ਕੇ ਆਪਣਾ ਮੁੱਖ ਦਿਖਾਵਹੁ ਜਿਸ ਨੂੰ ਵੇਖ ਕੇ ਮਨ ਜਿਉਂਦਾ ਹੈ । ਮੁੜਕੇ ਫੇਰ ਕੁੰਜ ਗਲੀਆਂ ਦੇ ਵਿਚ ਸਾਡੇ ਬੁੱਲਾਂ ਦਾ ਰਸ ਮਾਣੋ ॥੯੬੪॥

੧੧. ਸਵੈਯਾ ॥ ਊਧੋ ਕਹਿੰਦਾ ਹੈ ਕਿ ਮੈਨੂੰ ਗੋਪੀਆਂ ਨੇ ਇਸ ਤਰ੍ਹਾਂ ਕਿਹਾ ਹੈ ਕਿ ਜਾ ਕੇ ਸਜਾਮ ਨੂੰ ਕਹਿਣਾ ਕਿ ਜਿਹੜੀ ਗੋਪੀਆਂ ਬ੍ਰਿਜ ਵਿਚ ਤੁਹਾਨੂੰ ਪਿਆਰੀਆਂ ਹੁੰਦੀਆਂ ਸਨ । ਹੇ ਕ੍ਰਿਸ਼ਨ ਜੀ ਹੁਣ ਜਾ ਕੇ ਮਥਰਾ ਵਾਸਨਾਂ ਨਾਲ ਰਚ ਗਏ ਹੋ । ਕਦੇ ਵੀ ਮੁੜਕੇ ਬ੍ਰਿਜ ਦੀਆਂ ਇਸਤ੍ਰੀਆਂ ਯਾਦ ਨਹੀਂ ਕੀਤੀਆਂ।

੧੨. ਕਵੀ ਸਜਾਮ ਕਹਿੰਦੇ ਹਨ ਕਿ ਗੋਪੀਆਂ ਦੀਆਂ ਵੇਖਦੀਆਂ ਦੀਆਂ ਅੱਖਾਂ ਦੀਆਂ ਪੁਤਲੀਆਂ ਥੱਕ ਗਈਆਂ ਹਨ । ਐ ਊਧੋ ਸਜਾਮ ਨੂੰ ਜਾ ਕੇ ਐਉਂ ਕਹਿਣਾ ਤੁਹਾਤੋਂ ਬਿਨਾਂ ਗੋਪੀਆਂ ਦੀਨ ਦਿਸ਼ਾ ਵਿਚ ਹੋ ਗਈਆਂ ਹਨ ॥੯੬੫॥

੧੩. ਸਵੈਯਾ ॥ ਊਧੋ ਕਹਿੰਦਾ ਹੈ ਹੇ ਹਰਿ ਜੀ ਇਕ ਹੋਰ ਰਾਧਾ ਨੇ ਗੱਲ ਕਹੀ ਹੈ ਜੋ ਤੁਹਾਨੂੰ ਬਹੁਤ ਪਿਆਰੀ ਹੈ । ਜਿਸ ਦਿਨ ਤੋਂ ਤੁਸੀਂ ਬ੍ਰਿਜ ਨੂੰ ਛੱਡ ਕੇ ਗਏ ਹੋ ਉਸ ਦਿਨ ਤੋਂ ਸਾਨੂੰ ਹੋਸ਼ ਦੀ ਸੰਭਾਲ ਨਹੀਂ ਹੈ ।

੧੪. ਸੋ ਹੁਣੇ ਹੀ ਮਥਰਾ ਨੂੰ ਛੱਡਕੇ ਆ ਜਾਓ ਅਸੀਂ ਤੁਹਾਤੋਂ ਬਿਨਾਂ ਦੀਨ ਦਿਸ਼ਾ ਵਿਚ ਹੋ ਰਹੀਆ ਹਾਂ । ਰਾਧਾ ਕਹਿੰਦੀ ਹੈ ਕਿ ਮੈਂ ਤੁਹਾਡੇ ਅੱਗੇ ਮਾਨ ਕੀਤਾ ਸੀ ਹੁਣ ਤੁਸੀਂ ਮਾਣ ਕਰ ਲਿਆ ਹੈ ਤੁਹਾਡੇ ਕਹੇ ਮੈ ਮਾਣ ਛੱਡ ਦਿੱਤਾ ਸੀ ਹੁਣ ਤੁਸੀਂ ਮਾਡ ਛੱਡ ਦਿਉ ਅਸੀਂ ਹਾਰ ਮੰਨ ਲਈ ਹੈ ॥੯੬੬॥

੧੫. ਸਾਨੂੰ ਕਿਸ ਕਾਰਣ ਕਰਕੇ ਛੱਡ ਗਏ ਹੋ, ਅਸੀਂ ਤੁਹਾਡੀ ਕੋਈ ਗੱਲ ਕਦੇ ਨਹੀਂ ਮੋੜੀ । ਅਸੀਂ ਪੈਰਾਂ ਵਿਚ ਪੈ ਕੇ ਕਹਿੰਦੀਆਂ ਹਾਂ ਗੱਲਾਂ ਏਸ ਤਰ੍ਹਾਂ ਉਚਾਰਕੇ

---

*(ਪੰਨਾ ੨੦੬ ਦੀ ਬਾਕੀ)*

ਗੁਰੂ ਆਗਿਆ ਪਾ ਕੇ ਜਿਨ੍ਹਾਂ ਵਿਦਵਾਨਾਂ ਪੁਸਤਕ ਲਿਖੇ ਹਨ, ਸਭਨਾ ਆਪਣੀ ਪੋਥੀ ਦੇ ਆਦਿ - ਅੰਤ ਸਤਿਗੁਰਾਂ ਵੱਲੋਂ ਪ੍ਰਾਪਤਿ ਹੋਇ ਧਨੁ - ਮਾਨੁ ਦਾ ਜ਼ਿਕਰ ਬੜੇ ਚਾਉ ਤੇ ਸਤਿਕਾਰ ਨਾਲ ਕੀਤਾ ਹੈ । ਮੰਗਲਾ ਚਰਨ ਵਿਚ ਸਤਿਗੁਰਾਂ ਦੇ ਸੁਤੋਤ੍ਰ ਭੀ ਗਾਇ ਹਨ । ਲੇਕਿਨ ਦਸਵੇਂ ਪਾਤਸ਼ਾਹ ਦੇ ਗ੍ਰੰਥ ਵਿਚ ਇਜੇਹੀ ਕੋਈ ਗੱਲ ਨਹੀਂ । ਸਗੋਂ ਇਸ ਦੇ ਉਲਟਿ ਹਰ ਥਾਂ ਕੇਵਲ ਅਕਾਲ ਪੁਰਖ ਦਾ ਸੁਤੋਤ੍ਰ ਤੇ ਧੰਨਵਾਦ ਹੈ । ਆਪਣਾ ਗੁਰੂ ਬਲਕੇ ਮਾਤ-ਪਿਤਾ ਵੀ ਮਹਾਂਕਾਲ ਕਾਲਕਾ ਹੀ ਦੱਸਿਆ ਹੈ ।

੭ ਦਰਬਾਰੀ ਕਵੀਆਂ ਦੇ ਰਚੇ ਕਿਸੇ ਗ੍ਰੰਥ ਪੁਸਤਕ ਵਿਚ ਸ੍ਰੀ ਮੁਖ ਵਾਕਯ ਪਾਤਸ਼ਾਹੀ ੧੦ ਜਾਂ ਇਸਦਾ ਛੋਟਾ ਰੂਪ (ਪਾਤਿਸ਼ਾਹੀ ੧੦) ਲਿਖਿਆ ਨਹੀਂ ਮਿਲਦਾ। ਜੇ ਕਿਸੇ ਸ਼ਰਧਾਵਾਨ ਸਿੱਖ - ਕਵੀ ਨੇ ਮਗਰੋਂ ਆਪਣੀ ਰਚਨਾ ਸਤਿਗੁਰਾਂ ਦੇ ਚਰਨਾਂ ਵਿਚ ਭੇਟ ਕਰਕੇ ਇਹ ਵਾਕ ਵਰਤੇ ਹਨ ਤਾਂ ਉਹ ਰਚਨਾ ਖੁਦ ਹੀ ਆਪਣੇ ਉਤੇ ਪਾਇਆ ਪੜਦਾ ਪਾੜ ਦੇਂਦੀਆਂ ਹਨ । ਐਸੇ ਵਿਦਵਾਨਾਂ ਭੀ ਸਤਿਗੁਰਾਂ ਦੇ ਪ੍ਰਸੰਗ ਬੱਧ ਗ੍ਰੰਥਾਂ ਵਿਚ ਆਪਣੀ ਰਚਨਾ ਮਿਲਾਣ ਦੀ ਬੇ-ਅਦਬੀ ਨਹੀਂ ਕੀਤੀ, ਬਿਲਕੁੱਲ ਵੱਕਰੇ ਪੁਸਤਕ ਲਿਖੇ ਹਨ । ਹਾਲਾਂ ਕਿ (ਕ੍ਰਿਸ਼ਨ ਕਥਾ) ਤੇ ਗਿਆਨ ਪ੍ਰਬੋਧ ਗ੍ਰੰਥ ਦੇ 'ਦਾਨ ਧਰਮ ਅਧਿਆਇ ਦੇ ਅੰਤ ਵਿਚ ਇਹੋ ਜਿਹੀ ਮਿਲਾਵਟ ਵਾਸਤੇ ਗੁੰਜਾਇਸ਼ ਮੌਜੂਦ ਹੈ । ਚਰਿਤ੍ਰ ਪਾਖਯਾਨ ਵਿਚ ੩੨੫ ਵਾਂ ਚਰਿਤ੍ਰ ੧੯ ਛੰਦ ਰਚਕੇ ਸਖੋਲਾ ਹੀ ਪਾਇਆ ਮਿਲਾਇਆ ਜਾ ਸਕਦਾ ਸੀ । ਪਰ ਨਾ ਕਿਸੇ ਨੇ ਹਿੰਮਤ ਕੀਤੀ ਨਾ ਕਰ ਸਕਦਾ ਹੈ । ਜੇ ਕਿਸੇ ਕੋਲ ਹਿੰਮਤ ਹੈ ਤਾਂ ਪੂਰਾ ਕਰਕੇ ਦੱਸੋ ।

੮ ਇਸ ਮਹਾਨ ਗ੍ਰੰਥ ਦਾ ਦੁਬਾਰੇ ਸੰਪਾਦਨ ਸਤਿਗੁਰਾਂ ਦੇ ਹਜ਼ੂਰੀ ਗੁਰਮੁਖਾਂ ਤੇ ਜ਼ਿੰਮੇਵਾਰ ਵਿਦਵਾਨਾਂ ਦੇ ਉਦਮ ਨਾਲ ਤੇ ਉਨ੍ਹਾਂ ਕੀਤੀ ਨਿਗਰਾਨੀ ਵਿਚ ਹੋਇਆ ਹੈ । ਉਨ੍ਹਾਂ ਵੱਲੋਂ ਓਪਰੀ ਰਚਨਾ ਦਾ ਸਤਿਗੁਰਾਂ ਦੀ ਬਾਣੀ ਵਿਚ ਮਿਲਾਇ ਜਾਣ ਦਾ ਸੁਭਾ ਕਰਨਾ, ਉਚਿੱਤ ਨਹੀਂ । ਮਗਰੋਂ ਕਿਸੇ ਮਿਲਾਵਟ ਕੀਤੀ ਹੋਵੇ, ਇਹ ਸੰਭਵ ਨਹੀਂ ਅਰ ਨਾ ਹੀ ਕਿਸੇ ਥਾਂ ਹੋਈ ਸਿੱਧ ਹੁੰਦੀ ਹੈ । ਇਸ ਲਈ ਮਿਲਾਵਟ ਦੇ ਵਹਿਮਾਂ ਵਿਚ ਪੈਣਾ ਕਿਸੇ ਤਰ੍ਹਾਂ ਵੀ ਮੁਨਾਸਿਬ ਨਹੀਂ । ਸ਼ਬਦ ਮੂਰਤਿ ਦੇ ਲੇਖਕ ਭਾਈ ਰਣਧੀਰ ਸਿੰਘ ਜੀ ਪੰਨਾ ੭੭ ਤੇ … … ਗ੍ਰੰਥ ਕਰਤਾ ਦੀ ਹੋਰ ਪਛਾਣ - ਦੇ ਸਿਰਲੇਖ ਹੇਠ ਲਿਖਦੇ ਹਨ ਕਿ ਕਿਸੇ ਵਿਦਵਾਨ ਲਿਖਾਰੀ ਰਚਨਾ ਗਹੁ ਨਾਲ ਵਿਚਾਰਣ ਤੋਂ ਕੁਝ ਲਫਜ਼, ਫਿਕਰੇ ਮੁਹਾਵਰੇ ਤੇ ਛੰਦ ਆਦਿ ਅਜੇਹੇ ਲੱਭ ਪੈਂਦੇ ਹਨ, ਜਿਨ੍ਹਾਂ ਨੂੰ ਉਸ ਦੇ ਮੂੰਹ ਚੜ੍ਹੇ (ਤਕੀਆ ਕਲਾਮ) ਆਖਿਆ ਜਾ ਸਕਦਾ ਹੈ । ਦਸਵੇਂ ਪਾਤਸ਼ਾਹ ਦੇ ਗ੍ਰੰਥਾਂ ਵਿਚ ਇਜੇਹੇ ਪ੍ਰਮਾਣ ਬਥੇਰੇ ਮਿਲਦੇ ਹਨ । ਵੰਨਗੀ ਮਾਤਰ … ਮੂੰਹ ਚੜ੍ਹੇ ਲਫਜ਼:—

ਉ—'ਤਨੁ' ਤੇ 'ਭਏ' ਸਬਦ ਨਾਲ (ਸਾਥ) ਦੇ ਅਰਥਾਂ ਵਿਚ—

ਜਿਹ ਬਿਧਿ ਮਿਲੀ ਰਾਮ ਸੋ ਸੀਤਾ, ਜੈਸੇ ਕਿ ਚਤੁਰ ਬੇਦ ਤਨੁ ਗੀਤਾ ॥ ਜੈਸੇ ਮਿਲਤ ਸਿੰਧੁ ਤਨ ਗੰਗਾ ਤਯੋਂ ਮਿਲ ਗਈ ਰੁਦ੍ਰ ਕੈ ਸੰਗਾ ॥੨॥ ਪੰ: ੧੭੯॥

ਏਕ ਦਿਵਸ ਜਾਨਕਿ ਤਯ ਸਿਖਾ ॥ ਭੀਤ ਭਏ ਰਾਵਣ ਕਹ ਲਿਖਾ ॥੮੪੪॥ ਪੰ:੮੪੩॥

ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਇਆ ਛਿਮਾ ਤਨ ਪ੍ਰੀਤਿ ॥ ਸ੍ਰੀ ਮਾਨ ਪਰ ਪੇਖਕ, ਲੇਖਕ ਨੇ ਤੁਕਾਂਤਰ ਬਹੁਤ ਸਾਰੀਆਂ ਲਗਪਗ ਪੰਦਰਾਂ ਵੀਹਾਂ ਸਫਿਆਂ ਪਰ ਦਿੱਤੀਆਂ ਹਨ । ਜਿਨ੍ਹਾਂ ਵਿਚੋਂ ਕੁਝ ਨਰੀਖਕ ਭੇਦ ਹੀ ਮੈਂ ਪਾਠਕਾਂ ਦੀ ਸੇਵਾ ਵਿਚ ਭੇਟ ਕਰ ਰਿਹਾ ਹਾਂ :—

ਕ ਲੇਂਡੀ:-ਪਦ (ਫੋਸੜ, ਲਿਦ - ਕਾਇਰ) ਦੇ ਮਾਨਿਆਂ ਵਿਚ ਸਿਰਫ ਇਸ ਮਹਾਂ ਕਾਵਯ ਦੇ ਰਚਣਹਾਰ ਨੇ ਹੀ ਵਰਤਿਆ ਹੈ ਜੈਸੇ ਕਿ:—

ਹੋ ਸ੍ਵਾਨ ਕੀ ਮ੍ਰਿਤੁ ਹਾਥਿ ਲੇਂਡੀ ਕੇ ਮਰ ਹੀ ॥੫੩॥ ਚਰਿਤ੍ਰ ੨੧॥

ਖ ਅਸਿਕੇਤੁ, ਅਸਿਧੁਜ, ਅਕਾਲ, ਸਰਬਕਾਲ, ਸਰਬਲੋਹ, ਸ੍ਰੀ ਖੜਗ, ਸ੍ਰੀ ਭਗਉਤੀ, ਕਾਲ, ਕਾਲਿਕਾ, ਖੜਗ ਕੇਤ, ਚੰਡੀ ਤੇ ਲੋਕ ਮਾਤਾ, ਜਗ ਮਾਤਾ ਜਾਂ ਜਗ ਮਾਈ, ਆਦਿ ਸ਼ਬਦ, ਅਕਾਲ ਪੁਰਖ ਵਾਹਿਗੁਰੂ ਵਾਸਤੇ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਹੀ ਨਵੇਂ ਘੜੇ ਤੇ ਆਮ ਵਰਤੇ ਹਨ:—

੧ ਨਮੋ ਪਰਮ ਗਯਾਤਾ ॥ ਨਮੋ ਲੋਕ ਮਾਤਾ ॥੫੨॥ ਜਾਪ ਸਾ: ॥

੨ ਅਕਾਲ ਪੁਰਖ ਕੀ ਰੱਛਾ ਹਮ ਨੈ ॥ ਸਰਬ ਲੋਹ ਦੀ ਰੱਛਿਆ ਹਮ ਨੈ ॥
ਸਰਬ ਕਾਲ ਜੀ ਦੀ ਰੱਛਿਆ ਹਮ ਨੈ । ਸਰਬ ਲੋਹ ਜੀ ਦੀ ਸਦਾ ਰੱਛਿਆ ਹਮ ਨੈ । (ਅਕਾਲ ਉਸਤਤਿ)

੩ ਨਮਸਕਾਰ ਸ੍ਰੀ ਖੜਗ ਕੋ ਕਰੋਂ ਸੁ ਹਿਤ ਚਿਤੁ ਲਾਇ ॥ ਪੂਰਣ ਕਰੋਂ ਗ੍ਰਿੰਥ ਇਹ ਤੁਮ ਮੋਹਿ ਕਰਹੁ ਸਹਾਇ ॥੧॥ ਔਰ ਸੁਕਾਲ ਸਭੈ ਬਸਿ ਕਾਲ ਕੇ, ਏਕ ਹੀ ਕਾਲ ਅਕਾਲ ਸਦਾ ਹੈ ॥੮੪॥

*(ਬਾਕੀ ਪੰਨਾ ੨੧੦ ਤੇ)*

ਭਾਂਤ ਉਚਾਰੀ ॥ ¹ਆਪ ਰਚੇ ਪੁਰ ਬਾਸਨ ਸੋਂ ਮਨ ਤੇ ਸਭਹੀ ਬ੍ਰਿਜਨਾਰ ਬਿਸਾਰੀ ॥ ਮਾਨ ਕਰਯੋ ਤੁਮ ਸੋ ਘਟ ਕਾਮ ਕਰਯੋ, ਅਬ ਸਯਾਮ ਹਹਾ ਹਮ ਹਾਰੀ ॥੯੬੭॥ ਸ੍ਵੈਯਾ ॥ ²ਅਉਰ ਕਰੀ ਤੁਮ ਸੋ ਬਿਨਤੀ ਸੋਊ ਸਯਾਮ ਕਹੈ ਚਿਤ ਦੈ ਸੁਨਿ ਲੀਜੈ ॥ ਖੇਲਤ ਥੀ ਤੁਮ ਸੋ ਬਨ ਮੈ ਤਿਹ ਅਉਸਰ ਕੀ ਕਬਹੂੰ ਸੁਧ ਕੀਜੈ ॥ ³ਗਾਵਤ ਥੀ ਤੁਮ ਪੈ ਮਿਲਕੈ ਜਿਹ ਕੀ ਸੁਰ ਤੇ ਕਛੁ ਤਾਨ ਨ ਛੀਜੈ ॥ ਤਾ ਕੋ ਕਹਯੋ ਤਿਹ ਕੀ ਸੁਧ ਕੈ ਬਹੁਰੋ ਬ੍ਰਿਜ ਬਾਸਨ ਕੋ ਸੁਖ ਦੀਜੈ ॥੯੬੮॥ ਸ੍ਵੈਯਾ ॥ ⁴ਅਉਰ ਕਹੀ ਬ੍ਰਿਖਭਾਨ ਸੁਤਾ ਹਰਿ ਜੂ ਸੋਊ ਬਾਤ ਅਬੈ ਸੁਨਿ ਲੱਈਯੈ ॥ ਯੋਂ ਕਹਯੋ ਤਯਾਗ ਤੁਮੈ ਮਥੁਰਾ ਬਹੁਰੋ ਬ੍ਰਿਜ ਕੁੰਜਨ ਭੀਤਰ ਅੱਈਯੈ ॥ ⁵ਜਿਉ ਹਮਰੇ ਸੰਗ ਖੇਲਤ ਥੇ ਤਿਹ ਭਾਂਤ ਕਹਯੋ ਫਿਰਿ ਖੇਲ ਮਚੱਈਯੈ ॥ ਚਾਹ ਘਨੀ ਤੁਹਿ ਦੇਖਨ ਕੀ ਗ੍ਰਿਹ ਆਇ ਕਹਯੋ ਹਮ ਕੋਂ ਸੁਖ ਦੱਈਯੈ ॥੯੬੯॥ ਸ੍ਵੈਯਾ ॥ ⁶ਤੇਰੇ ਪਿਖੇ ਬਿਨ ਹੇ ਹਰਿ ਜੀ ਕਹੀ ਭਾਂਤ ਕਹਯੋ ਨਹੀਂ ਮੋ ਮਨ ਭੀਜੈ ॥ ਸੂਕ ਭਈ ਪੁਤਰੀ ਸੀ ਕਹਯੋ ਕਹੀ ਯੋਂ ਹਰਿ ਸੋ ਬਿਨਤੀ ਸੁਨ ਲੀਜੈ ॥ ⁷ਬਾਤਨ ਮੋਹਿ ਨ ਹੋਤ ਪ੍ਰਤੀਤ ਕਹਯੋ ਘਨ ਸਯਾਮ ਪਿਖੇ ਈ ਪ੍ਰਸੀਜੈ ॥ ਆਨਨ ਪੈ ਸਮ ਚੰਦ ਨਿਹਾਰ ਚਕੋਰ ਸੀ ਗ੍ਵਾਰਨ ਕੋ ਸੁਖ ਦੀਜੈ ॥੯੭੦ੳ॥ ⁸ਊਧਵ ਚੰਦ੍ਰਭਗਾ ਕੋ ਸੰਦੇਸ ਬਾਚ ॥ ਸ੍ਵੈਯਾ ॥ ⁹ਯੋਂ ਤੁਮ ਸੋਂ ਕਹਯੋ ਚੰਦ੍ਰਭਗਾ ਹਰਿ ਜੂ ਅਪਨੋ ਮੁਖ ਚੰਦ ਦਿਖੱਈਯੈ ॥ ਬਯਾਕਲ ਹੋਇ ਗਈ ਬਿਨੁ ਤ੍ਵੈ ਸੁ ਹਹਾ ਕਹਯੋ ਟੇਰ ਹਲੀਧਰ ਭੱਈਯੈ¹⁰ ॥ ਤਾਹੀ ਤੇ ਆਵਹੁ ਨਾ ਚਿਰ ਲਾਵਹੁ, ਮੋ ਜੀਯ਼ ਕੀ ਅਬ ਹੀ ਸੁਨ ਲੱਈਯੈ ॥ ਹੇ ਬ੍ਰਿਜਨਾਥ ਕਹਯੋ ਨੰਦ ਲਾਲ, ਚਕੋਰਨ ਗ੍ਵਾਰਨਿ ਕੋ ਸੁਖ ਦੱਈਯੈ ॥੯੭੧॥ ਸ੍ਵੈਯਾ¹¹ ॥ ਹੇ ਬ੍ਰਿਜ ਨਾਥ ਕਹਯੋ ਬ੍ਰਿਜ ਨਾਰ ਹਹਾ ਨੰਦ ਲਾਲ ਨਹੀ ਚਿਰ ਕੀਜੈ ॥ ਹੇ ਜਦੁਰਾ ਅਗ੍ਰਜ ਜਸੁਧਾ ਸੁਤ ਰੱਛਕ ਧੇਨ ਕਹਯੋ ਸੁਨ ਲੀਜੈ ॥ ¹²ਸਾਪ ਕੇ ਨਾਥ ਅਸੁਰ ਬਧੀਯਾ ਅਰੁ ਆਵਨ ਗੋਕਲ ਨਾਥ ਨ ਛੀਜੈ ॥ ਕੰਸ ਬਿਦਾਰ ਅਬੈ ਕਰਤਾਰ ਚਕੋਰਨ ਗ੍ਵਾਰਨਿ ਕੌ ਸੁਖ ਦੀਜੈ ॥੯੭੨॥ ਸ੍ਵੈਯਾ ॥ ¹³ਹੇ ਨੰਦ ਨੰਦ ਕਹਯੋ ਸੁਖਕੰਦ ਮੁਕੰਦ ਸੁਨੋ ਬਤੀਯਾ ਗਿਰਧਾਰੀ ॥ ਗੋਕਲ ਨਾਥ ਕਹੋ ਬਕ ਕੇ ਰਿਪ ਰੂਪ ਦਿਖਾਵਹੁ ਮੋਹਿ ਮੁਰਾਰੀ ॥ ¹⁴ਸ੍ਰੀ ਬ੍ਰਿਜਨਾਥ ਸੁਨੋ ਜਸੁਧਾ ਸੁਤ ਭੀ ਬਿਨ ਤ੍ਵੈ ਬ੍ਰਿਜ ਨਾਰ ਬਿਚਾਰੀ ॥ ਜਾਨਤ ਹੈ ਹਰਿ ਜੂ ਅਪਨੇ ਮਨ ਤੇ ਸਭ ਹੀ ਇਹ ਤ੍ਰੀਯ ਬਿਸਾਰੀ ॥੯੭੩॥ ਸ੍ਵੈਯਾ ॥ ¹⁵ਕੰਸ ਕੇ ਮਾਰ ਸੁਨੋ ਕਰਤਾਰ ਬਕਾ ਮੁਖ ਫਾਰ ਕਹਯੋ ਸੁਨਿ ਲੈ ॥ ਸਭ ਦੋਖ ਨਿਵਾਰ ਸੁਨੋ ਬ੍ਰਿਜਨਾਥ ਅਬੈ ਇਨ ਗ੍ਵਾਰਨਿ

---

ੳ ਗੁਰਮਤਿ ਦੇ ਵਿੱਚ ਜਾਂ ਕਹਿ ਲਵੋ ਭਗਤਿ ਦੀ ਭਾਵਨੀ ਦੇ ਵਿਚ ਆਪਣੇ ਇਸ਼ਟ ਗੁਰ ਤੇ ਪ੍ਰਮੇਸ਼ਰ ਹਰਿ ਦੇ ਰੂਪ ਨੂੰ ਵੇਖਣ ਦੀ ਸ਼ਰਧਾ ਤੇ ਅਹਮੀਅਤ ਥੋੜੀ ਨਹੀਂ ਕਿਤਨੀ ਕੁ ਹੈ ਇਹ ਗੱਲ ਬਿਆਨ ਕਰਨ ਜਾਂ ਲਿਖਣ ਤੋਂ ਪਰੇ ਦੀ ਹੈ । ਜਿਨ੍ਹਾਂ ਦੇ ਮਨ ਨੂੰ ਲੱਗ ਗਈ ਇਹ ਉਹੀ ਦਸ ਸਕਦੇ ਨੇ ਭਾਵ (ਜਿਸ ਤਨ ਲਾਗੀ ਸੋਈ ਜਾਣਦਾ ਹੈ) ਦੁੱਖ ਦੀ ਚੀਸ ਰੋਗੀ ਆਪ ਹੀ ਦੱਸ ਸਕਦਾ ਹੈ ਜਿਸ ਨੂੰ ਮਹਾਨ ਲੇਖਕ ਗੁਰਦੇਵ ਜੀ ਵੀ ਆਪ ਨਹੀਂ ਦਸਦੇ ਜਿਨ੍ਹਾਂ ਦੇ ਮਨ ਨੂੰ ਲੱਗੀ ਹੋਈ ਹੈ ਉਹਨਾਂ ਹੀ ਗੋਪੀਆਂ ਦੀ ਜ਼ਬਾਨੀ ਦੱਸ ਰਹੇ ਹਨ ਜੋ ਇਸ ਰੋਗ ਦੀ ਪੀੜ ਵਾਲੇ ਦਾ ਕੀ ਹਾਲ ਹੁੰਦਾ ਹੈ ਅਤੇ ਉਹ ਕਿਵੇਂ ਚਾਹੁੰਦਾ ਹੈ ? :-

ਪਰ ਉਸ ਦੇ ਨਿਰਗੁਣ ਸਰੂਪ ਵਿਚ ਇਹਨਾਂ ਨੇਤਰਾਂ ਨਾਲ ਸਭ ਕੁਝ ਸਭ ਥਾਂ ਅੰਦਰ ਤੇ ਬਾਹਰ ਵੇਖਦਿਆਂ ਵੀ ਅਸੀਂ ਦਰਸ਼ਨਾਂ ਲਈ ਤ੍ਰਸ ਰਹੇ ਹਾਂ, ਵਿਲਕ ਰਹੇ ਹਾਂ, ਸਰਗੁਣ ਸਰੂਪ ਵਿਚ ਵੇਖੇ ਬਿਨਾਂ ਤ੍ਰਿਪਤੀ ਨਹੀਂ ਹੁੰਦੀ ਜੋ ਵਿਸ਼ਨੂੰ ਜੀ ਗੁਰਸਿੱਖਾਂ ਨੇ ਗੁਰੂ ਜੋਤੀ ਅਤੇ ਪ੍ਰਮ ਜੋਤੀ ਦੇ ਆਸ਼ਕਾਂ ਨੂੰ ਦੇਵੀ ਦੇ ਸਰਗੁਣ ਸਰੂਪ ਵਿਚ ਹੀ ਬੀਤਦੇ ਸਮੇਂ ਨੂੰ ਵੇਖ ਕੇ ਤਸੱਲੀ ਹੁੰਦੀ ਹੈ । ਪਰ ਇਹ ਸੱਚ ਹੈ ਕਿ ਦਰਸ਼ਨ ਬਿਨ ਚੈਨ ਨਹੀਂ ਜੀਵਨ ਨਹੀਂ ਪੂਰਨਤਾ ਨਹੀਂ ਜਿਸ ਦੀ ਪ੍ਰਾਪਤੀ ਬੇਨਤੀ ਤੋਂ ਬਿਨਾਂ ਨਹੀਂ ਨਿਮਰਤਾ ਅਤੇ ਚੇਰੇ ਬਣਕੇ ਹੀ ਪ੍ਰਾਪਤੀ ਹੋ ਸਕਦੀ ਹੈ ।

ਦਰਸਨੁ ਦੇਖਿ ਜੀਵਾਂ ਗੁਰ ਤੇਰਾ ॥ ਪੂਰਨ ਕਰਮੁ ਹੋਇ ਪ੍ਰਭ ਮੇਰਾ ॥੧॥ ਇਹ ਬੇਨੰਤੀ ਸੁਣਿ ਪ੍ਰਭ ਮੇਰੇ ॥ ਦੇਹਿ ਨਾਮੁ ਕਰਿ ਆਪਣੇ ਚੇਰੇ ॥ ਪੰ: ੪੧-੪੨॥ਮ: ੫॥

ਸੋ ਇਸ ਤਰ੍ਹਾਂ ਗੋਪੀਆਂ ਹਰਿ ਦੇ ਦਰਸ਼ਨਾਂ ਲਈ ਆਪਣੇ ਮਨ ਦੀ ਭੁੱਖ ਉਧੋ ਰਾਂਹੀ ਕ੍ਰਿਸ਼ਨ ਜੀ ਨੂੰ ਦਸਦੀਆਂ ਹਨ ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥ ਪੰ: ੭੦੩॥ ਮ: ੫॥

ਸ੍ਰੀ ਨਾਮਦੇਵ ਜੀ ਸਾਡੇ ਇਸ ਭ੍ਰਮ ਦਾ ਭਾਂਡਾ ਭੰਨਦੇ ਹੋਇ ਐਸ਼ ਤਰ੍ਹਾਂ ਗੁਲਝਣ ਖੋਲਦੇ ਹਨ ਤੇ ਕਹਿੰਦੇ ਹਨ ਕਿ ਹੇ ਮਾਧੋ (ਕ੍ਰਿਸ਼ਨ) ਮੇਰੀ ਤੇਰੇ ਨਾਲ

(ਬਾਕੀ ਪੰਨਾ ੨੦੯ ਤੇ) ☛

੧. ਤੁਸੀਂ ਆਪ ਤਾਂ ਮਥਰਾ ਪੁਰੀ ਦੀਆਂ ਵਸਨੀਕਾਂ ਨਾਲ ਰਚ ਗਏ ਹੋ ਬ੍ਰਿਜ ਦੀਆਂ ਇਸਤ੍ਰੀਆਂ ਸਾਰੀਆਂ ਹੀ ਮਨ ਤੋਂ ਭੁਲਾ ਦਿਤੀਆਂ ਹਨ । ਜਿਹੜਾ ਮੈਂ ਤੁਹਾਡੇ ਨਾਲ ਮਾਣ ਕੀਤਾ ਸੀ ਉਹ ਮੈਂ ਬੜਾ ਘਟੀਆ ਕੰਮ ਕੀਤਾ ਹੁਣ ਮੈਂ ਮਾਫੀ ਮੰਗਦੀ ਹਾਂ ਉਸ ਤੋਂ ਤੌਬਾ ਕਰਦੀ ਹਾਂ ਅਤੇ ਮੈਂ ਹਾਰੀ ਤੇ ਤੁਸੀਂ ਜਿੱਤੇ ਮੈਨੂੰ ਖਿਮਾ ਕਰ ਦਿਉ ॥੯੬੭॥
੨. ਸਵੈਯਾ ॥ ਹੇ ਕ੍ਰਿਸ਼ਨ ਜੀ ਉਸਨੇ ਇਕ ਹੋਰ ਬੇਨਤੀ ਕੀਤੀ ਹੈ ਉਸ ਬਾਰੇ ਸਨਾਮ ਕਵੀ ਜੀ ਕਹਿੰਦੇ ਹਨ ਕਿ ਤੁਸੀਂ ਧਯਾਨ ਦੇ ਕੇ ਸੁਣ ਲਵੋ ਕਿ ਜਿਸ ਵੇਲੇ ਅਸੀਂ ਤੁਹਾਡੇ ਨਾਲ ਬਣ ਦੇ ਵਿਚ ਖੇਲਦੀਆਂ ਹੁੰਦੀਆਂ ਸਾਂ ਉਸ ਵੇਲੇ ਨੂੰ ਕਦੇ ਤਾਂ ਯਾਦ ਕਰ ਲਵੋ ।
੩. ਤੁਹਾਡੇ ਨਾਲ ਮਿਲ ਕੇ ਗਾਉਂਦੀਆਂ ਹੁੰਦੀਆਂ ਸੀ ਕਿ ਕਿਤੇ ਤਾਨ ਟੁੱਟ ਨਾ ਜਾਇ । ਇਸ ਲਈ ਕਿਹਾ ਹੈ ਉਸ ਸਮੇਂ ਨੂੰ ਯਾਦ ਕਰਕੇ ਮੁੜ ਕੇ ਬ੍ਰਿਜ ਦੀਆਂ ਵਸਨੀਕਾਂ ਦੇ ਤੜਫਦੇ ਦਿਲਾਂ ਨੂੰ ਸੁਖੀ ਕਰੋ ॥੯੬੮॥
੪. ਸਵੈਯਾ ॥ ਰਾਧਾ ਨੇ ਇਕ ਹੋਰ ਗੱਲ ਕਹੀ ਹੈ ਹੇ ਹਰਿ ਜੀ ਓਹ ਗੱਲ ਵੀ ਹੁਣੇ ਸੁਣ ਲਵੋ । ਉਹ ਐਓਂ ਕਿਹਾ ਹੈ ਕਿ ਮਥਰਾ ਨੂੰ ਛੱਡਕੇ ਮੁੜਕੇ ਬ੍ਰਿਜ ਦੀਆਂ ਕੁੰਜ ਗਲੀਆਂ ਦੇ ਵਿਚ ਆਉ।
੫. ਜਿਵੇਂ ਸਾਡੇ ਨਾਲ ਖੇਲਦੇ ਹੁੰਦੇ ਸੀ ਉਸੇ ਤਰ੍ਹਾਂ ਫੇਰ ਆ ਕੇ ਖੇਲ ਖੇਲੋ । ਸਾਡੇ ਦਿਲਾਂ ਵਿਚ ਤੁਹਾਡੇ ਦਰਸ਼ਨਾਂ ਦੀ ਬਹੁਤ ਇੱਛਾ ਹੈ ਇਸ ਲਈ ਸਾਡੇ ਘਰ ਆ ਕੇ ਸਾਡੇ ਤੜਫਦੇ ਦਿਲਾਂ ਨੂੰ ਸੁਖ ਦੀ ਸਾਂਤੀ ਦੇਵੋ ॥੯੬੯॥
੬. ਸਵੈਯਾ ॥ ਹੇ ਹਰਿ ਜੀ! ਤੇਰੇ ਦਰਸ਼ਨ ਕੀਤੇ ਬਿਨਾਂ ਸਾਡਾ ਦਿਲ ਹੋਰ ਕਿਸੇ ਤਰ੍ਹਾਂ ਵੀ ਮਨ ਠੰਡਾ ਨਹੀਂ ਹੁੰਦਾ । ਹੇ ਹਰਿ ਜੀ! ਰਾਧਾ ਸੁਕ ਕੇ ਪਤਲੀ ਜਿਹੀ ਹੋ ਗਈ ਹੈ ਸੋ ਜੋ ਉਸ ਨੇ ਕਿਹਾ ਹੈ ਇਸ ਤਰ੍ਹਾਂ ਸੋ ਉਸ ਦੀ ਉਹ ਭੀ ਬੇਨਤੀ ਸੁਣ ਲਵੋ ।
੭. ਮੇਰੀ ਗੱਲ ਨਾਲ ਤਸੱਲੀ ਨਹੀਂ ਹੁੰਦੀ ਕਿਹਾ ਹੈ ਕਿ ਮੈਂ ਤਾਂ ਘਨ ਸਯਾਮ ਨੂੰ ਵੇਖ ਕੇ ਹੀ ਚੈਨ ਕਰਾਂਗੀ । ਕ੍ਰਿਸ਼ਨ ਜੀ ਦਾ ਮੁੱਖ ਚੰਦ ਹੈ ਜਿਸ ਨੂੰ ਚਕੋਰ ਵੇਖ ਕੇ ਹੀ ਜਿਉਂਦੀ ਹੈ ਸੋ ਐਉਂ ਸਮਝੋ ਕਿ ਤੁਹਾਡੇ ਚੰਦ ਮੁੱਖ ਨੂੰ ਵੇਖੇ ਬਿਨ ਗੋਪੀ ਰੂਪ ਚਕੋਰ ਜੀ ਨਹੀਂ ਸਕਦੀ । ਇਸ ਲਈ ਦਰਸ ਦੇ ਕੇ ਉਹਨਾਂ ਦੇ ਮਨ ਨੂੰ ਸਾਂਤ ਕਰੋ ॥੯੭੦॥
੮. ਹੁਣ ਊਧੋ ਚੰਦ ਭਗਾ ਦਾ ਸੁਨੇਹਾ ਕਹਿੰਦਾ ਹੈ ॥
੯. ਸਵੈਯਾ॥ ਹੇ ਹਰਿ ਜੀ! ਤੁਹਾਨੂੰ ਚੰਦ੍ਰ ਭਗਾ ਗੋਪੀ ਨੇ ਇਸ ਪ੍ਰਕਾਰ ਕਿਹਾ ਹੈ ਆਪਣਾ ਚੰਦ ਰੂਪ ਮੁੱਖ ਦਿਖਾਉ । ਤੁਹਾਡੇ ਬਿਨਾ ਵੇਖੇ ਉਹ ਝੱਲੀ ਹੋ ਰਹੀ ਹੈ ਅਤੇ ਕਹਿੰਦੀ ਹੈ ਕਿ ਹਾਇ ਨੀ ਕਿਥੇ ਹੈ ਬਲਭੱਦਰ ਭਾਈ ।
੧੦. ਇਸ ਲਈ ਉਹ ਕਹਿੰਦੀ ਹੈ ਕਿ ਛੇਤੀ ਆਓ ਦੇਰ ਨਾ ਕਰੋ ਸਾਡੇ ਅੰਦਰ ਦੇ ਦਿਲ ਦੀ ਗੱਲ ਹੁਣੇ ਸੁਣ ਲਵੋ । ਹੇ ਬ੍ਰਿਜ ਦੇ ਸੁਆਮੀ ਅਤੇ ਨੰਦੇ ਦੇ ਲਾਲ ਚਕੋਰ ਰੂਪ ਗੋਪੀਆਂ ਨੂੰ ਚੰਦ ਜਿਹਾ ਮੁਖ ਵਿਖਾ ਕੇ ਤੜਪਦੀਆਂ ਨੂੰ ਸੁਖੀ ਕਰ ਦਿਉ ॥੯੭੧॥
੧੧. ਸਵੈਯਾ॥ ਹੇ ਬ੍ਰਿਜ ਦੇ ਨਾਥ ਬ੍ਰਿਜ ਦੀਆਂ ਇਸਤ੍ਰੀਆਂ ਨੇ ਕਿਹਾ ਹੈ ਦੁਖ ਭਘਰੀ ਚੀਸ ਵੱਟ ਕੇ ਹਾਇ ਨੰਦ ਦੇ ਲਾਲ ਦੇਰ ਨਾ ਕਰੋ । ਹੇ ਜਾਦਵ ਬੰਸ ਦੇ ਬਾਦਸ਼ਾਹ ਅਤੇ ਜਸੋਧਾਂ ਮਾਤਾ ਦੇ ਪੁੱਤ੍ਰ ਗਊਆਂ ਦੇ ਪਾਲਨ ਵਾਲੇ (ਗੋਪਾਲ) ਸਾਡੀ ਕਹੀ ਗੱਲ ਸੁਣ ਲਵੋ .
੧੨. ਕਾਲੀ ਨਾਗ ਦੇ ਨਥੱਣ ਵਾਲੇ, ਦੈਂਤਾਂ ਨੂੰ ਮਾਰਨ ਵਾਲੇ ਗੋਕਲ ਨਾਥ ਐਥੇ ਆਉਣ ਨਾਲ ਤੁਹਾਡਾ ਕੁਝ ਬਿਗੜਦਾ ਨਹੀਂ ਹੈ । ਹੇ ਕੰਸ ਦੇ ਮਾਰਨ ਵਾਲੇ ਤੇ ਕਿਸੇ ਤੋਂ ਭੈ ਨਾ ਖਾਣ ਵਾਲੇ ਅਭੈ ਕਰਤਾਰ ਸਾਨੂੰ ਚਕੋਰਾਂ ਨੂੰ ਆਪਣਾ ਚੰਦ ਮੁਖ ਵਖਾ ਕੇ ਤਪਦੀਆਂ ਨੂੰ ਸਾਂਤ ਕਰ ਦਿਉ ॥੯੭੨॥
੧੩. ਸਵੈਯਾ॥ ਹੇ ਨੰਦ ਦੇ ਪੁੱਤ੍ਰ ਕਿਹਾ ਹੈ ਕਿ ਸੁਖਾਂ ਦੇ ਖਜਾਨੇ ਮੁਕੰਦ (ਮੁਕਤੀ ਦੇ ਦਾਤੇ) ਹੇ ਗਿਰਧਾਰੀ (ਪ੍ਰਬਤ ਨੂੰ ਹੱਥ ਦੇ ਉਪਰ ਚੁਕ ਲੈਣ ਵਾਲੇ (ਧਾਰਨ) ਕਰਨ ਵਾਲੇ । ਗੋਕਲ ਦੇ ਸੁਆਮੀ ਬਕ ਦੈਂਤ ਦੇ ਬੈਰੀ ਹੇ ਮੁਰ ਦੈਂਤ ਨੂੰ ਮਾਰਨ ਵਾਲੇ (ਮੁਰਾਰੀ) ਮੈਨੂੰ ਆਪਣਾ ਮੁਖ ਦਿਖਾ ਦਿਉ ।
੧੪. ਹੇ ਬ੍ਰਿਜ ਦੇ ਸੁਆਮੀ ਜਸੋਧਾਂ ਦੇ ਪੁੱਤਰ ਤੁਹਾਡੇ ਤੋਂ ਬਿਨਾਂ ਬ੍ਰਿਜ ਦੀਆਂ ਇਸਤ੍ਰੀਆਂ ਨਿਰਾਸ ਤੇ ਦੀਨ ਹੋ ਗਈਆਂ ਹਨ । ਅਸੀਂ ਜਾਣਦੀਆਂ ਹਾਂ ਕਿ ਹਰਿ ਜੀ ਨੇ ਆਪਣੇ ਮਨ ਤੋਂ ਇਹ ਸਾਰੀਆਂ ਹੀ ਇਸਤ੍ਰੀਆਂ ਭੁਲਾ ਦਿੱਤੀਆਂ ਹਨ ॥੯੭੩॥
੧੫. ਸਵੈਯਾ॥ ਹੇ ਕੰਸ ਨੂੰ ਮਾਰਨ ਵਾਲੇ ਕਰਤਾ ਦੇ ਰੂਪ ਬਕਾਸੁਰ ਦੈਂਤ ਦਾ ਮੂੰਹ ਪਾੜ ਦੇਣ ਵਾਲੇ ਕਰਤਾਰ ਸਾਡੀ ਕਹੀ ਗੱਲ ਸੁਣ ਲਵੋ । ਸਾਡੇ ਸਾਰੇ ਦੁੱਖ ਤੇ ਦੋਸਾਂ ਦੇ ਨਵਿਰਤ ਕਰਨ ਵਾਲੇ ਐ ਬ੍ਰਿਜ ਦੇ ਨਾਥ ਸਾਡੀ ਗੱਲ ਸੁਣ ਕੇ ਇਹਨਾਂ ਗੋਪੀਆਂ ਨੂੰ ਦਰਸ਼ਨ ਦੇ ਦਿਉ ।

---

*(ਪੰਨਾ ੨੦੮ ਦੀ ਬਾਕੀ)*

ਇਕ ਬਹਿਸ ਦਾ ਸਵਾਲ ਹੈ । ਉਸਦਾ ਮੈਨੂੰ ਉਤਰ ਦੇਹ ਕਿ ਮੰਨ ਲਿਆ ਕਿ ਤੂੰ ਮਾਲਿਕ ਹੈਂ ਅਤੇ ਤੈਥੋਂ ਹੀ ਭਗਤ ਜਨ ਤੇਰੇ ਸੇਵਕ ਵਜੂਦ ਵਿਚ ਆਇ ਹਨ। ਪਰ ਭਗਤਾਂ ਤੋਂ ਬਿਨਾਂ ਤੈਨੂੰ ਵੀ ਕੋਈ ਕੀ ਜਾਣਦਾ ਹੈ । ਆਖਿਰ ਤੇਰੀ ਖੇਡ ਵੀ ਭਗਤਾਂ ਨਾਲ ਹੀ ਚਲਦੀ ਹੈ । ਹੇ ਹਰਿ ਜੀ ਮੇਰੇ ਨਾਲ ਭਾਵੇਂ ਸੁਰਤ ਲਾ ਲਵੋ।
ਕਿ ਜੇ ਤੇਰੇ ਦਾਸ ਨਾ ਹੋਵਣ ਫੇਰ ਤੂੰ ਠਾਕੁਰ (ਮਾਲਕ) ਦਸ ਕਿਥੇ ਕੁਹਾ ਸਕਦਾ ਹੈਂ ? ਆਪਣੇ ਬਾਪੂ ਨੂੰ ਨਾਮ ਦੇਵ ਜੀ ਬੜੇ ਲਾਡ ਦੇ ਨਾਲ ਕਹਿ ਰਹੇ ਹਨ ਕਿ ਕੀ ਤੁਸੀਂ ਮੇਰੇ ਨਾਲੋਂ ਵੱਖਰੇ ਹੋ ? ਜਦ ਕਿ ਅਸੀਂ ਤੇ ਤੁਸੀਂ ਇਕ ਖੇਡ ਦੇ ਖਿਡਾਰੀ ਹਾਂ । ਸਾਡਾ ਤੁਹਾਡਾ ਇਕੋ ਖੇਡ ਮਿਥਿਆ ਹੋਇਆ ਹੈ । ਪਰ ਕਹਿਣ ਸੁਣਨ ਵਿਚ ਦੋ ਦਿਸਦੇ ਹਾਂ :-
ਬਦਹੁ ਕੀ ਨ ਹੋਡ ਮਾਧਉ ਮੋ ਸਿਉ ॥ ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ ॥੧॥ ਰਹਾਉ ॥
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥ ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥੧॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ ॥ ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ ॥੨॥ਪੰ:੧੨੫੨॥
ਅਗੋਂ ਹਰਿ ਜੀ ਕਹਿੰਦੇ ਹਨ ਕਿ ਐ ਨਾਮਿਆ ਐਉਂ ਨਾ ਕਹੁ ਕਿ ਭਗਤ ਊਣੇ ਹੁੰਦੇ ਨੇ । ਨਹੀਂ, ਭਗਤ ਤਾਂ ਮੇਰਾ ਆਪਣਾ ਰੂਪ ਹੀ ਹੁੰਦੇ ਨੇ, ਮੇਰੇ ਭਗਤਾਂ ਦਾ ਦਰਸ਼ਨ ਕਰਨ ਨਾਲ ਤਿਨੇ ਤਾਪ ਕੱਟੇ ਜਾਂਦੇ ਨੇ ਅਤੇ ਭਗਤਾਂ ਨਾਲ ਮਿਲਣ ਦੇ ਨਾਲ ਗ੍ਰਿਹਸਤ ਰੂਪ ਜੰਜਾਲਾਂ ਦੇ ਘੰਰੀ ਖੂਹ ਵਿਚੋਂ ਨਿਕਲ ਕੇ ਮੁਕਤਿ ਪਾ ਲਈਦੀ ਹੈ । ਜੇ ਕਿਸੇ ਨੂੰ ਬੰਨ ਲਵਾਂ ਮੈਂ ਤਾਂ ਮੇਰੇ ਕੋਲੋਂ ਉਸ ਨੂੰ ਭਗਤ ਛੁਡਾ ਲੈਂਦੇ ਨੇ । ਪਰ ਜੇ ਕਿਸੇ ਸਮੇਂ ਪ੍ਰੇਮ ਦੇ ਬੰਧਨ ਵਿਚ ਮੈਨੂੰ ਭਗਤ ਬੰਨ ਲੈਣ ਤਾਂ ਮੈਂ ਉਹਨਾਂ ਅਗੇ ਕੋਈ ਉਜਰ ਨਹੀਂ ਕਰ ਸਕਦਾ । ਬੇਸ਼ਕ ਮੈਂ ਗੁਣਾਂ ਸਪਨ ਸਾਰੇ ਭਗਤਾਂ ਦਾ ਜੀਵਨ ਹਾਂ ਪਰ ਮੇਰਾ ਜੀਵ ਮੇਰੇ ਦਾਸ ਦੇ ਨਾਲ ਹੀ ਹੈ। ਬਸ ਇਹ ਹੈ ਨੁਕਤਾ ਸਮਝਣ ਵਾਲਾ ਜਿਸ ਦੇ ਦਿਲ ਵਿਚ ਇਹ ਗੱਲ ਬੈਠ ਗਈ ਬਸ ਉਸ ਦੇ ਮਨ ਦੇ ਵਿਚ ਇਹੋ ਜਿਹਾ ਹੀ ਪ੍ਰਕਾਸ਼ ਰੋਸ਼ਨੀ ਚਾਨਣਾ ਹੋ ਜਾਇਗਾ । ਜੋ ਸ਼ਬਦ ਐਉਂ ਹੈ:-
ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ ਰਹਾਉ ॥
ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥ ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥
ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥ ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥ਪੰ:੧੨੫੨॥੫੨॥
ਭਲ- ਹਰਿ ਭਗਵਾਨ ਤੇ ਸ਼ਕਤੀ ਦੇਵੀ ਅਤੇ ਗੁਰੂ ਪ੍ਰਭੂ ਦੇ ਸ਼੍ਰੋਮਣੀ ਦਾਸ ਜਾਂ ਸੇਵਕ ਹਨ ਇਸ ਲਈ ਇਹਨਾਂ ਦੇ ਤੇ ਹਰਿ ਭਗਵਾਨ ਦੇ ਦਰਸ਼ਨਾਂ ਵਿਚ ਕੋਈ ਅੰਤਰ ਨਹੀਂ ਪਰ ਸਾਡੀ ਆਪਣੀ ਨਿਸਚਾ ਠੀਕ ਹੋਣੀ ਚਾਹੀਦੀ ਹੈ ।

ਰੂਪ ਦਿਖੈ ॥ [2]ਘਨ ਸ੍ਯਾਮ ਕੀ ਮੂਰਤ ਪੇਖੇ ਬਿਨਾ ਨ ਕਛੂ ਇਨ ਕੇ ਮਨ ਬੀਚ ਰੁਚੈ ॥ ਤਿਹ ਤੇ ਹਰਿ ਜੂ ਤਜ ਕੈ ਮਥੁਰਾ ਇਨ ਕੈ ਸਭ ਸੋਕਨ ਕੋ ਹਰਿ ਦੈ ॥੯੭੪॥ ਬ੍ਰਿੱਜਛਟਾ ਅਰੁ ਮੈਨ ਪ੍ਰਭਾ ਸੰਦੇਸ ਬਾਚ ॥ ਸ੍ਵੈਯਾ ॥ [3]ਬ੍ਰਿੱਜਛਟਾ ਅਰੁ ਮੈਨ ਪ੍ਰਭਾ ਸੰਗ ਤੋਹਿ ਸ੍ਯਾਮ ਕਹ੍ਯੋ ਸੁਨਿ ਐਸੇ ॥ ਪ੍ਰੀਤ ਬਢਾਇ ਇਤੀ ਇਨ ਸੋਂ ਅਬ ਤ੍ਯਾਗ ਗਏ ਕਹੁ ਕਾਰਨ ਕੈਸੇ ॥ [4]ਆਵਹੁ ਸ੍ਯਾਮ, ਨ ਢੀਲ ਲਗਾਵਹੁ; ਖੇਲ ਕਰੋ ਹਮ ਸੋ ਫੁਨ ਵੈਸੇ ॥ ਮਾਨ ਕਰੈ ਬ੍ਰਿਖਭਾਨ ਸੁਤਾ ਪਠਵੈਂ ਹਮ ਕੌਂ ਤੁਮ ਵਾ ਬਿਧ ਜੈਸੇ ॥੯੭੫॥ ਸ੍ਵੈਯਾ ॥ [5]ਊਧਵ ਸ੍ਯਾਮ ਸੋ ਯੌ ਕਹਿਯੋ ਤੁਮਰੇ ਰਹਿਬੋ ਜਬ ਸ੍ਰਉਨ ਧਰੈਗੀ ॥ ਤ੍ਯਾਗ ਅਬੈ ਅਪਨੇ ਸੁਖ ਕੌਂ ਅਤਿ ਹੀ ਮਨ ਭੀਤਰ ਸੋਕ ਕਰੈਗੀ[6] ॥ ਜੋਗਨ ਬਸਤ੍ਰਨ ਕੋ ਧਰ ਹੈ ਕਿ ਕਹ੍ਯੋ ਬਿਖ ਖਾਇਕੈ ਪ੍ਰਾਨ ਪਰੈਗੀ ॥ ਤਾਹੀ ਤੇ ਹੇ ਹਰਿ ਜੀ, ਤੁਮ ਸੋ ਬ੍ਰਿਖਭਾਂਨ ਸੁਤਾ ਫਿਰ ਮਾਨ ਕਰੈਗੀ ॥੯੭੬॥ ਸ੍ਵੈਯਾ ॥[7] ਯੌਂ ਤੁ ਕਹ ਉਨਹੂੰ ਤੁਮ ਕੋ ਬ੍ਰਿਖਭਾਨ ਸੁਤਾ ਜੁ ਕਹ੍ਯੋ ਸੁਨ ਲੀਜੈ ॥ ਤ੍ਯਾਗ ਗਏ ਹਮ ਕੌਂ ਬ੍ਰਿਜ ਮੈ ਮਨੂਆ ਤੁਮਰੋ ਸੁ ਲਖੋ ਨ ਪ੍ਰਸੀਜੈ ॥ [8]ਬੈਠ ਰਹੇ ਅਬ ਹੋ ਮਥੁਰਾ ਇਹ ਭਾਂਤ ਕਹ੍ਯੋ ਮਨੂਆ ਜਬ ਖੀਜੈ ॥ ਜਿਉ ਹਮ ਕੌਂ ਤੁਮ ਪੀਠ ਦਈ ਤੁਮ ਕੌ ਤੁਮਰੀ ਮਨ ਭਾਵਨ ਦੀਜੈ ॥੯੭੭॥ [10]ਅਉਰ ਕਹੀ ਤੁਮ ਸੌ ਬ੍ਰਿਜਨਾਥ ਕਹੀ ਅਬ ਊਧਵ ਸੋ ਸੁਨ ਲੱਈਯੈ ॥ ਆਪ ਚਲੋ ਤੁ ਨਹੀ ਕਹ੍ਯੋ ਨਾਥ ਬੁਲਾਵਨ ਗ੍ਵਾਰਨਿ ਦੂਤ ਪਠੱਈਯੈ ॥ [11]ਜੋ ਕੋਊ ਦੂਤ ਪਠੋ ਨ ਕਹ੍ਯੋ ਤਬ ਤੋ ਉਠ ਆਪਨ ਹੀ ਤਹ ਜੱਈਯੈ ॥ ਨਾ ਤਰ ਗ੍ਵਾਰਨਿ ਕੋ ਦ੍ਰਿੜਤਾ ਹੂਕੋ ਸ੍ਯਾਮ ਕਹੈ ਅਬ ਦਾਨ ਦਿਵੱਈਯੈ ॥੯੭੮॥ [12]ਤੇਰੋ ਹੀ ਧ੍ਯਾਨ ਧਰੈ ਹਰਿ ਜੂ ਅਰੁ ਤੇਰੋ ਹੀ ਲੈ ਕਰ ਨਾਮੁ ਪੁਕਾਰੈ ॥ ਮਾਤ ਪਿਤਾ ਕੀ ਨ ਲਾਜ ਕਰੈ ਹਰਿ ਸਾਇਤ ਸ੍ਯਾਮ ਹੀ ਸ੍ਯਾਮ ਚਿਤਾਰੈ ॥ [13]ਨਾਮ ਅਧਾਰ ਤੇ ਜੀਵਤ ਹੈ ਬਿਨ ਨਾਮ ਕਹ੍ਯੋ ਛਿਨ ਮੈ ਕਸ ਟਾਰੈ ॥ ਯਾ ਬਿਧਿ ਦੇਖ ਦਸਾ ਉਨ ਕੀ ਅਤਿ ਬੀਚ ਬਢ੍ਯੋ ਜੀਯ ਸੋਕ ਹਮਾਰੈ ॥੯੭੯॥ ਸ੍ਵੈਯਾ ॥ [14]ਮਾਤ ਪਿਤਾਨ ਕੀ ਸੰਕ ਕਰੈ ਨਹਿ; ਸ੍ਯਾਮ ਹੀ ਸ੍ਯਾਮ ਕਰੈ ਮੁਖ ਸਿਉ ॥ ਭੂਮ ਗਿਰੈ ਬਿਧ ਜਾ ਮਤਵਾਰ ਪਰੈ ਗਿਰਕੈ ਧਰ ਪੈ ਸੋਊ ਤਿਉ ॥ [15]ਬ੍ਰਿਜ ਕੁੰਜਨ ਢੂੰਢਤ ਹੈ ਤੁਮ ਕੌਂ ਕਬਿ ਸ੍ਯਾਮ ਕਹੈ ਧਨ ਲੋਭਕ ਜਿਉ ॥ ਅਬ ਤਾ ਤੇ ਕਰੋ ਬਿਨਤੀ ਤੁਮ ਸੌਂ ਪਿਖਕੈ ਤਿਨਕੋ ਫੁਨ ਹਉ ਦੁਖ ਇਉ ॥੯੮੦॥ ਸ੍ਵੈਯਾ ॥ [16]ਆਪ ਚਲੋ ਇਹਤੇ ਨ ਭਲੀ ਜੁ ਪੈ ਆਪ ਚਲੋ ਨਹੀ ਦੂਤ ਪਠੀਜੈ ॥ ਤਾਂ ਤੇ ਕਰੋ ਬਿਨਤੀ ਤੁਮ ਸੋਂ ਦੁਹ ਬਾਤਨ ਤੇ ਇਕ ਬਾਤ ਕਰੀਜੈ ॥ [17]ਜਿਉ ਜਲ

---

*(ਪੰਨਾ ੨੦੭ ਦੀ ਬਾਕੀ)*

ਕਾਲ ਕ੍ਰਿਪਾਲ ਬਿਨਾ ਬਿਨਤੀ, ਨਾ ਤਊ ਤੁਮ ਕਉ ਪ੍ਰਭ ਨੈਕ ਰਿਝੈ ਹੈ ॥੧੦੧॥ ਅਧਿ:੧॥
ਅੰਧ ਲਖੈ ਬਧਰੋ ਸੁਨੈ ਜਉ ਕਾਲ ਕ੍ਰਿਪਾ ਕਰਾਇ ॥੨॥
ਤਹ ਹਮ ਅਧਿਕ ਤਪਸਿਆ ਸਾਧੀ ॥ ਮਹਾ ਕਾਲ ਕਾਲ ਕਾ ਆਰਾਧੀ ॥੨॥੬॥
ਕਲੰ ਕੇਵਲੰ ਜਾਨ ਦਾਸੰ ਬਚਾਯੰ ॥੩੦॥ ਭਾਈ ਜੀਤ ਮੇਰੀ ॥ ਕ੍ਰਿਪਾ ਕਾਲ ਕੇਰੀ ॥੩੪॥੮॥
ਸਬਦ ਮੂਰਤਿ ਦੇ ਕਰਤਾ ਜੀ ਨੇ ਪ੍ਰਮਾਣਕ ਤੌਰ ਪਰ ਉਧਾਰਣਕ ਪੰਗਤੀਆਂ ਬਹੁਤ ਦਿੱਤੀਆਂ ਹਨ ਪਰ ਦਾਸ ਉਹਨਾਂ ਵਿਚੋਂ ਕੁਝ ਕੁ ਵੰਨਗੀ ਮਾਤ੍ਰ ਪਾਠਕਾਂ ਦੀ ਸੇਵਾ ਵਿਚ ਪੇਸ਼ ਕਰਦਾ ਹੈ ॥
ਕ੍ਰਿਸ਼ਨ ਰਾਮ ਭਏ ਕੇਤੇ ਪੁਨਿ ਕਾਲ ਪਾਇ ਬਿਹਾਨ ॥ ਕਾਲ ਕੋ ਅਨਕਾਲ ਕੈ ਅਕਲੰਕ ਮੂਰਤਿ ਮਾਨ ॥ ਜਾਸਿ ਪਾਇ ਭਯੋ ਸਭੈ ਜਗ ਜਾਸ ਪਾਇ ਬਿਲਾਨ ॥
ਤਾਹਿ ਤੈ ਅਬਿਚਾਰ ਜੜ੍ਹ 'ਕਰਤਾਰ' ਕਾਹਿ ਨ ਜਾਨ ॥੯॥੮੩॥ ਰੁਦ੍ਰਾ ਵ:-ਪਾਰਸ)
ਭੰਜਨ ਗੜ੍ਹਨ ਸਮਰਥ ਸਦਾ ਪ੍ਰਭ ਸੋ ਕਿਮ ਜਾਤਿ ਗਿਨਾਯੋ ॥
ਤਾ ਤੇ ਸਰਬ ਕਾਲ ਕੇ ਅਸਿ ਕੋ ਘਾਇ ਬਚਾਇ ਨ ਆਯੋ ॥੨॥੩॥ (ਕਲਿਆਣ)
ਕੇਵਲ ਕਾਲ ਈ ਕਰਤਾਰ ॥ ਆਦਿ ਅੰਤ ਅਨੰਤ ਮੂਰਤਿ, ਗੜ੍ਹਨ ਭੰਜਨ ਹਾਰ ॥੧॥ (ਤਿਲੰਗ ਕਾਫੀ)
ਬ੍ਰਹਮਾ ਬਿਸਨੁ ਰੁਦ੍ਰ ਸੂਰਜ ਸਸਿ ਤੇ ਬਸਿ ਕਾਲ ਸਬੈ ਹੈ ॥੨॥ ਦੇਵ ਗੰਧਾਰੀ ॥
ਬੇਦ ਕਤੇਬ ਕੇ ਭੇਦ ਸਭੈ ਤਜਿ ਕੇਵਲ ਕਾਲ ਕ੍ਰਿਪਾ ਨਿਧਿ ਮਾਨਯੋ ॥੨੩॥
੯ ਕਾਲ ਤੁਹੀਂ ਕਾਲ ਤੂਹੀਂ ਤੁਹੀਂ ਤੇਗ ਅਰੁ ਤੀਰ ॥

*(ਬਾਕੀ ਪੰਨਾ ੨੧੩ ਤੇ)*

੧. ਊਧੋ ਕ੍ਰਿਸ਼ਨ ਜੀ ਨੂੰ ਕਹਿੰਦਾ ਹੈ ਕਿ ਹੇ ਘਨ ਸਜਾਮ ਕ੍ਰਿਸ਼ਨ ਤੁਹਾਡੀ ਮੂਰਤ ਦੇ ਵੇਖੇ ਬਿਨਾਂ ਇਨ੍ਹਾਂ ਗੋਪੀਆਂ ਦੇ ਮਨ ਵਿਚ ਹੋਰ ਕੋਈ ਰੁਚੀ ਨਹੀਂ ਹੈ। ਇਸ ਵਾਸਤੇ ਹੇ ਹਰਿ ਜੀ ਮਥਰਾ ਨੂੰ ਛੱਡਕੇ ਇਨ੍ਹਾਂ ਗੋਪੀਆਂ ਦੇ ਸਾਰੇ ਦੁੱਖ ਦੂਰ ਕਰ ਦਿਉ ॥੯੭੪॥*

੨. ਹੁਣ ਅੱਗੇ ਬ੍ਰਿਜ ਛਟਾ ਤੇ ਮੈਨ ਪ੍ਰਭਾ ਗੋਪੀ ਦਾ ਸੁਨੇਹਾ॥

੩. ਸਵੈਯਾ ॥ ਹੇ ਕ੍ਰਿਸ਼ਨ ਜੀ ਬ੍ਰਿਜ ਛਟਾ ਅਤੇ ਮੈਨ ਪ੍ਰਭਾ ਹੇ ਕ੍ਰਿਸ਼ਨ ਜੀ ਤੁਹਾਡੇ ਵੱਲ ਸੁਨੇਹੇ ਵਿਚ ਜੋ ਕਿਹਾ ਹੈ ਉਹ ਸੁਣ ਲਵੋ ਜੋ ਇਸ ਤਰ੍ਹਾਂ ਹੈ। ਇਨ੍ਹਾਂ ਗੋਪੀਆਂ ਨਾਲ ਇਤਨੀ ਪ੍ਰੀਤ ਬਧਾ ਕੇ ਹੁਣ ਛੱਡ ਗਏ ਦਸੋ ਕਾਰਨ ਕੀ ਹੈ ?

੪. ਐ ਸਜਾਮ! ਮੁੜਕੇ ਆਵੋ ਦੇਰ ਨਾ ਕਰੋ, ਸਾਡੇ ਨਾਲ ਆਕੇ ਉਸੇ ਤਰਾਂ ਖੇਡਾਂ ਖੇਡਣ ਜਿਵੇਂ ਪਹਿਲੇ ਖੇਡਦੇ ਸੀ। ਰਾਧਾ ਵਾਂਗ ਮਾਨ ਨਾ ਕਰੋ ਬ੍ਰਿਖਭਾਨ ਦੀ ਪੁਤ੍ਰੀ ਰਾਧਾ ਪਾਸ ਜਿਵੇ ਸਾਨੂੰ ਭੇਜਦੇ ਸੀ ਮਨਾਉਣ ਵਾਸਤੇ- ਤੁਸੀ ਵੀ ਉਸੀ ਤਰ੍ਹਾਂ ਰੋਸ ਕਰ ਲਿਆ ਹੈ ॥ ੯੭੫ ॥

੫. ਸਵੈਯਾ ॥ ਊਧੋ ਨੇ ਕ੍ਰਿਸ਼ਨ ਜੀ ਨੂੰ ਇਸ ਤਰਾਂ ਕਿਹਾ ਕਿ ਗੋਪੀਆਂ ਨੇ ਕਿਹਾ ਹੈ ਕਿ ਜਦੋਂ ਅਸੀਂ ਤੁਹਾਡੀ ਇਹ ਗੱਲ ਕੰਨੀ ਸੁਣ ਲਵਾਂਗੀ ਕਿ ਤੁਸੀ ਐਥੇ ਨਹੀਂ ਆਉਣਾ ਉਥੇ ਹੀ ਰਹਿਣਾ ਹੈ। ਤਾਂ ਅਸੀ ਆਪਣੇ ਸਾਰੇ ਸੁਖ ਤਜਾਗ ਕੇ ਅਤਿ ਦਾ ਆਪਣੇ ਮਨ ਵਿਚ ਅਫਸੋਸ (ਸ਼ੋਕ) ਕਰਾਂਗੀਆਂ।

੬. ਜੋਗਣਾ ਵਾਲੇ ਬਸਤ੍ਰ ਪਹਿਨ ਕੇ ਜਾਂ ਜੋਗਣਾ ਹੋ ਜਵਾਂਗੀਆਂ ਜਾਂ ਫੇਰ ਜਹਿਰ ਖਾਕੇ ਪ੍ਰਾਣ ਖਤਮ ਕਰ ਦੇਵਾਂਗੀਆਂ। ਇਸ ਕਰਕੇ ਹੇ ਹਰਿ ਜੀ ਦੱਸੋ ਫੇਰ ਰਾਧਾ ਤੁਹਾਡੇ ਨਾਲ ਕੀ ਮਾਨ ਕਰ ਸਕੇਗੀ ਜਦੋ ਆਪਾ ਹੀ ਨਹੀਂ ਰਹੇਗਾ ॥ ੯੭੬ ॥

੭. ਸਵੈਯਾ ॥ ਇਹ ਤਾਂ ਤਹਾਨੂੰ- ਬਿਜ ਛਟਾ ਤੇ ਮੈਨ ਪ੍ਰਭਾ ਨੇ ਕਿਹਾ ਹੈ ਜੋ ਕੁਝ ਬ੍ਰਿਖ ਭਾਨ ਸੁਤਾ ਰਾਧਾ ਨੇ ਕਿਹਾ ਹੈ ਉਹ ਵੀ ਸੁਣ ਲਵੋ। ਤੁਸੀਂ ਸਾਨੂੰ ਤਜਾਗ ਕੇ ਚਲੇ ਗਏ ਬ੍ਰਿਜ ਦੇ ਵਿਚੋਂ ਪਰ ਮੈ ਸਮਝਦੀ ਹਾਂ ਕਿ ਤੁਹਾਡਾ ਮਨ ਨਹੀ ਨਰਮ ਹੋਵੇ।

੮. ਜਦੋਂ ਮਥਰਾ ਵਿਚ ਬੈਠਿਆਂ ਤੁਹਾਡਾ ਮਨ ਉਚਾਟ ਹੋ ਗਿਆ। ਤਾਂ ਉਸ ਵੇਲੇ ਜਿਵੇਂ ਤੁਸੀਂ ਸਾਨੂੰ ਪਿਠ ਦਿੱਤੀ ਹੈ ਤਾਂ ਉਸ ਵੇਲੇ ਤੁਹਾਨੂੰ ਤੁਹਾਡੀ ਮਨ ਭਾਵ ਕੰਮ ਕਰਨ ਦਾ ਨਤੀਜਾ (ਦੰਡ) ਹੋਵੇਗਾ ॥ ੯੭੭ ॥

੧੦. ਐ ਬ੍ਰਿਜਨਾਥ! ਇਕ ਹੋਰ ਗਲ ਉਹਨਾਂ ਤੁਹਾਨੂੰ ਕਹੀ ਹੈ, ਜੋ ਮੈਂ ਊਧਵ ਨੂੰ ਕਹੀ ਸੀ ਉਹ ਵੀ ਸੁਣ ਲਵੋ। ਚੰਗਾ ਤਾਂ ਹੈ ਕਿ ਤੁਸੀ ਆਪ ਨਾਂ ਜਾਉ ਤਾਂ ਉਹਨਾਂ ਨੂੰ ਬਲਾਉਣ ਲਈ ਕੋਈ ਪਿਆਦਾ ਭੇਜ ਦੇਵੋ।

੧੧. ਜੇ ਕੋਈ ਪਿਆਦਾ ਨਾਂ ਭੇਜਣਾ ਹੋਵੇ ਤਾਂ ਫਿਰ ਉਠਕੇ ਆਪਹੀ ਉੱਥੇ ਚਲੇ ਜਾਉ। ਨਹੀਂ ਤਾਂ ਫੇਰ ਜਿਵੇ ਵੀ ਹੋ ਸਕਦਾ ਹੈ ਗੋਪੀਆਂ ਨੂੰ ਕਵੀ ਸਿਜਾਮ ਜੀ ਕਹਿੰਦੇ ਹਨ ਕਿ ਨਿਸਚਾ ਕਰਾ ਦਿਓ ਧੀਰਜ ਦਾ ਦਾਨ ਦੇ ਕੇ ॥ ੯੭੮ ॥

੧੨. ਹੇ ਹਰ ਜੀ! ਗੋਪੀਆਂ ਤਾਂ ਤੇਰਾ ਹੀ ਧਿਆਨ ਕਰਦੀਆਂ ਹਨ ਘਰ ਤੇਰਾ ਹੀ ਨਾਮ ਲੈਕੇ ਜਪ ਜਪਦੀਆਂ ਹਨ। ਉਹ ਆਪਣੇ ਮਾਤਾ ਪਿਤਾ ਦੀ ਵੀ ਕੋਈ ਸ਼ਰਮ ਨਹੀਂ ਕਰਦੀਆਂ ਹਰ ਵੇਲੇ ਹਰ ਛਿਨ ਸਜਾਮ ਹੀ ਸਜਾਮ ਜਪਦੀਆਂ ਹਨ

੧੩. ਤੇਰੇ ਨਾਮ ਦੇ ਅਧਾਰ ਤੇ ਹੀ ਜਿਉਂਦੀਆਂ ਹਨ, ਬਿਨਾ ਨਾਮ ਮੁਖ ਤੇ ਕਹਿਣ ਤੋਂ ਇ ਪਲ ਜੇ ਵਿਛੜ ਜਾਣ ਤਾਂ ਅਤ ਦੁਖੀ ਮਨ ਹੋ ਜਾਂਦੀਆਂ ਹਨ। ਉਹਨਾਂ ਦੀ ਇਸ ਤਰਾਂ ਦੀ ਦਸ਼ਾ ਵੇਖ ਕੇ ਮੇਰੇ ਦਿਲ ਵਿਚ ਬੋਹੁਤ ਸੋਕ ਵਧ ਗਿਆ ਹੈ ॥ ੯੭੯ ॥

੧੪. ਸਵੈਯਾ ॥ ਮਾਤਾ ਪਿਤਾ ਦੀ ਕੋਈ ਸ਼ੰਕਾ ਨਹੀਂ ਕਰਦੀਆਂ ਮੁਖ ਤੋ ਹਰ ਵੇਲੇ ਸਜਾਮ ਹੀ ਸਜਾਮ ਰਟਦੀਆਂ ਹਨ। ਧਰਤੀ ਤੇ ਐਉਂ ਬੇ ਸੁਧ ਹੋਕੇ ਡਿੱਗ ਪੈਂਦੀਆਂ ਹਨ। ਜਿਵੇ ਸ਼ਰਾਬੀ ਨਸ਼ੇ ਵਿਚ ਡਿਗਦਾ ਹੈ

੧੫. ਉਹ ਬ੍ਰਿਜ ਦੀਆਂ ਕੁੰਜ ਗਲੀਆਂ ਦੇ ਵਿਚ ਤਹਾਨੂੰ ਟੋਲਦੀਆਂ ਫਿਰਦੀਆਂ ਹਨ ਕਵੀ ਸਜਾਮ ਜੀ ਕਹਿਦੇ ਹਨ ਕਿ ਜਿਵੇਂ ਧਨ ਦਾ ਲੋਭੀ ਗਿਰੇ ਹੋਇ ਧਨ ਨੂੰ ਟੋਲਦਾ ਹੈ। ਇਸ ਵਾਸਤੇ ਮੈਂ ਆਪ ਅਗੇ ਬੇਨਤੀ ਕਰਦਾ ਹਾਂ ਕਿ ਉਹਨਾਂ ਨੂੰ ਵੇਖਕੇ ਮੇਰਾ ਦਿਲ ਦੁਖੀ ਹੋ ਗਿਆ ਹੈ ॥ ੯੮੦ ॥

੧੬. ਸਵੈਯਾ॥ ਜੇ ਤੁਸੀ ਆਪ ਚੱਲੋ ਤਾਂ ਇਸ ਤੋਂ ਚੰਗੀ ਗੱਲ ਕੋਈ ਨਹੀਂ ਜੇ ਆਪ ਨਾਂ ਜਾਉ ਤਾ ਕੋਈ ਪਿਆਦਾ ਭੇਜ ਦਿਹੋ। ਇਸ ਲਈ ਮੈਂ ਤੁਹਾਡੇ ਪਾਸ ਬੇਨਤੀ ਕਰਦਾ ਹਾਂ ਕਿ ਇਹਨਾਂ ਦੋਹਾਂ ਗੱਲਾਂ ਵਿਚੋਂ ਇਕ ਕੋਈ ਕਰ ਦਿਓ।

੧੭. ਜਿਸ ਤਰਾਂ ਪਾਣੀ ਤੋਂ ਬਿਨਾਂ

---

ਫੁੱਟ ਨੋਟ

ਸੋਚਣ ਤੇ ਸਮਝਣ ਵਾਲੀ ਗੱਲ ਹੈ ਉਧੋ ਸ੍ਰੀ ਕ੍ਰਿਸ਼ਨ ਜੀ ਦਾ ਚਾਚਾ ਹੈ ਅਤੇ ਉਹ ਗੋਪੀਆ ਦੀ ਹਮਦਰਦੀ ਕ੍ਰਿਸ਼ਨ ਜੀ ਦੀਆ ਕੀ ਜਾਣ ਕੇ ਕਰ ਰਿਹਾ ਹੈ। ਜਿਹੜੇ ਸੱਜਣ ਇਹਨਾਂ ਪ੍ਰਕਰਣਾਂ ਨੂੰ ਭਗਤ ਪ੍ਰੇਮ ਦੇ ਉਪਟ ਕਲਪ ਲੈਂਦੇ ਹਨ ਉਹ ਮਨੋ ਕਲਪਣਾ ਦੇ ਦੋਸ਼ੀ ਹੋ ਜਾਂਦੇ ਨੇ ਪਰ ਦਾਸੀ, ਸੇਵਕ, ਭਗਤੀ ਭਾਉ ਤੇ ਹਰੀ ਮਿਲਾਪ ਦੇ ਪਿਆਰ ਨੂੰ ਸਮਝਣ ਵਾਲੇ, ਮੁਕਤਿ ਫਲ ਦੇ ਅਧਿਕਾਰੀ ਹੁੰਦੇ ਨੇ - ਸ੍ਰੀ ਗੁਰ ਅਮਰਦਾਸ ਜੀ ਇਸ ਆਤਮਾ ਰੂਪ ਗੋਪੀ ਨੂੰ ਆਪਣੇ ਕ੍ਰਿਸ਼ਨ ਨਾਲ ਮਿਲਾਪ ਲਈਂ ਸਿਖਯਾ ਦਿੰਦੇ ਹਨ:—

ਨਿਰਗੁਣ ਵੰਤੜੀਏ ਪਿਰੁ ਦੇਖਿ ਹਦੂਰੇ ਰਾਮ ॥ ਗੁਰਮੁਖਿ ਜਿਨੀ ਗਵਿਆ ਮੁਈਏ ਪਿਰੁ ਰਵਿ ਰਹਿਆ ਭਰਪੂਰੇ ਰਾਮ ॥ ਪਿਰੁ ਰਵਿ ਰਹਿਆ ਭਰਪੂਰੇ ਵੇਖੁ ਹਜੂਰੇ ਜੁਗਿ ਜਗਿ ਏਕੋ ਜਾਤਾ ॥ ਧਨ ਬਾਲੀ ਭੋਲੀ ਪਿਰੁ ਸਹਜਿ ਰਾਵੈ ਮਿਲਿਆ ਕਰਮ ਬਿਧਾਤਾ ॥ ਜਿਨਿ ਹਰਿ ਰਸੁ ਚਾਖਿਆ ਸਬਦਿ ਸੁਭਾਖਿਆ ਹਰਿ ਸਰਿ ਰਹੀ ਭਰਪੂਰੇ ॥ ਨਾਨਕ ਕਾਮਣਿ ਸਾ ਪਿਰ ਭਾਵੈ ਸਬਦੇ ਰਹੈ ਹਦੂਰੇ ॥੨॥ ਸੋਹਾਗਣਿ ਜਾਇ ਪੁਛਹੁ ਮੁਈਏ ਜਿਨੀ ਵਿਚਹੁ ਆਪੁ ਗਵਾਇਆ॥ ਪਿਰ ਕਾ ਹੁਕਮੁ ਨ ਪਾਇਓ ਮੁਈਏ ਜਿਨੀ ਵਿਚਹੁ ਆਪ ਨ ਗਵਾਇਆ ॥ ਜਿਨੀ ਆਪੁ ਗਵਾਇਆ ਤਿਨੀ ਪਿਰੁ ਪਾਇਆ ਰੰਗ ਸਿਉਰਲੀਆ ਮਾਣੈ[1]॥ ਸਦਾ ਰੰਗਿ ਰਾਤੀ ਸਹਜੇ ਮਾਤੀ ਅਨਦਿਨੁ ਨਾਮੁ ਵਖਾਣੈ ॥ ਕਾਮਣਿ ਵਡਭਾਗੀ ਅੰਤਰਿ ਲਿਵ ਲਾਗੀ ਹਰਿ ਦਾ ਪ੍ਰੇਮੁ ਸੁਭਾਇਆ ॥ ਨਾਨਕ ਕਾਮਣਿ ਸਹਜੇ ਰਾਤੀ ਜਿਨਿ ਸਚ ਸੀਗਾਰੁ ਬਣਾਇਆ ॥੩॥ਪੰ:੫੬੮॥

---

੧ ਰੰਗ ਸਿਉ ਰਲੀਆਂ ਮਾਣੇ ਦਾ ਹੁਣ ਅਸੀ ਕੀ ਮਾਇਨੇ ਸੋਚਾਂਗੇ ਜਿਵੇਂ ਇਕ ਦੀਪ ਭੀ ਮਿਲਕੇ ਰੰਗ ਰਲੀਆ (ਖੁਸ਼ੀਆਂ) ਮਾਣਦੇ ਹਨ ਇਸ ਤਰ੍ਹਾਂ ਆਤਮ ਰੂਪੀ ਗੋਪੀ ਸੰਤਾਂ ਸਤਿਗੁਰਾਂ ਦੇ ਨਾਲ ਮਿਲਕੇ ਨਾਮ ਦੀਆਂ ਖ਼ੁਸ਼ੀਆਂ ਮਾਣਦੇ ਹਨ।

ਕੇ ਬਿਨ [1]ਮੀਨ ਦਸਾ ਸੁ ਦਸਾ ਭਈ ਗ੍ਵਾਰਨਿ ਕੀ ਸੁਨਿ ਲੀਜੈ ॥ ਕੈ ਜਲ ਹੋਇ ਉਨੈ ਮਿਲੀਐ ਕਿ ਉਨੈ ਦ੍ਰਿੜਤਾ ਕੋ ਕਹ੍ਯੋ ਬਰ ਦੀਜੈ ॥੯੮੧॥ ਕਬਿਯੋ ਬਾਚ ॥ ਸ੍ਵੈਯਾ ॥ [3]ਬ੍ਰਿਜ ਬਾਸਨ ਹਾਲ ਕਿਧੌ ਹਰਿ ਜੂ ਫੁਨ ਊਧਵ ਤੇ ਸਭ ਹੀ ਸੁਨ ਲੀਨੋ ॥ ਜਾ ਕੀ ਕਥਾ ਸੁਨਕੈ ਚਿਤ ਤੇ ਸੁ ਹੁਲਾਸ ਘਟੈ ਦੁਖ ਹੋਵਤ ਜੀ ਨੋ ॥ [4]ਸ੍ਯਾਮ ਕਹ੍ਯੋ ਮੁਖ ਤੇ ਇਹ ਭਾਂਤ ਕਿਧੌਂ ਕਬਿ ਨੈ ਸੁ ਸੋਊ ਲਖਿ ਲੀਨੋ ॥ ਊਧਵ ਮੈ ਉਨ ਗ੍ਵਾਰਨਿ ਕੌਂ ਸੁ ਕਹ੍ਯੋ ਦ੍ਰਿੜਤਾ ਕੋ ਅਬੈ ਬਰ ਦੀਨੋ ॥੯੮੨॥ ਦੋਹਰਾ ॥ [5]ਸਤ੍ਰਹ ਸੈ ਚਵਤਾਲ ਮੈ ਸਾਵਨ ਸੁਦਿ ਬੁਧਵਾਰ ॥ ਨਗਰ ਪਾਵਟਾ ਮੋਤੁਮੋ ਰਚਿਯੋ ਗ੍ਰੰਥ ਸੁਧਾਰ ॥੯੮੩॥ [6]ਦੋਹਰਾ ॥ ਖੜਗਪਾਨ ਕੀ ਕ੍ਰਿਪਾ ਤੇ ਪੋਥੀ ਰਚੀ ਬਿਚਾਰ ॥ ਭੂਲ ਹੋਇ ਜਹਂ ਤਹਿਂ ਸੁ ਕਬਿ ਪੜੀਅਹੁ ਸਭੈ ਸੁਧਾਰ ॥[7]੯੮੪॥

[8]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਗੋਪੀ ਊਧਵ ਸੰਬਾਦੇ ਬਿਰਹ ਨਾਟਕ ਬਰਨਨੰ ਨਾਮ ਧ੍ਯਾਯ ਸਮਾਪਤ ਮਸਤੁ ॥

[9]ਅਥ ਕੁਬਜਾ ਗ੍ਰਿਹ ਗਵਨ ਕਥਨੰ ॥ ਦੋਹਰਾ ॥ [10]ਗੋਪਨ ਕੋ ਪੋਖਨ ਕਰ੍ਯੋ ਹਰਿ ਜੂ ਕ੍ਰਿਪਾ ਕਰਾਇ ॥ ਅਵਰ ਖੇਲ ਖੇਲਨ ਲਗੇ ਅਤ ਹੀ ਹਰਖ ਬਢਾਇ ॥੯੮੫॥ ਸ੍ਵੈਯਾ ॥ ਮਾਧਵ ਊਧਵ ਲੈ ਅਪਨੇ ਸੰਗ ਏਕ ਸਮੈ ਕੁਬਜਾ ਗ੍ਰਹ ਆਏ ॥ ਏ ਸੁਨ ਆਗੇ ਹੀ ਆਇ ਲਏ ਮਨ ਭਾਵਤ ਦੇਖ ਸਭੈ ਸੁਖ ਪਾਏ ॥ [11]ਲੈ ਹਰਿ ਕੇ ਜੁਗ ਪੰਕਜ ਪਾਇਨ ਸੀਸ ਢੁਲਾਇ ਰਹੀ ਲਪਟਾਏ ॥ ਐਸੋ ਹੁਲਾਸ ਬਢ੍ਯੋ ਜੀਯ ਮੋ ਜਿਮ ਚਾਤ੍ਰਿਕ ਮੋਰ ਘਟਾ ਘਹਰਾਏ ॥੯੮੬॥ ਸ੍ਵੈਯਾ ॥ [12]ਊਚ ਅਵਾਸ ਬਨ੍ਯੋ ਅਤਿ ਸੁ ਭੂਮ ਈਂਗਰ ਰੰਗ ਕੇ ਚਿਤ੍ਰ ਬਨਾਏ ॥ ਚੰਦਨ ਧੂਪ ਕਦੰਬ ਕਲੰਬਕ ਦੀਪਕ ਦੀਪ ਤਹਾ ਦਰਸਾਏ ॥ [13]ਲੈ ਪਰਜੰਕ ਤਹਾਂ ਅਤਿ ਸੁੰਦਰ ਸੂੱਛ ਸੁ ਮਉਰ ਸੁਗੰਧ ਬਿਛਾਏ ॥ ਦੋ ਕਰ ਜੋਰ ਪ੍ਰਨਾਮ ਕਰ੍ਯੋ ਤਬ ਕੇਸਵ ਤਾ ਪਰ ਆਨ ਬੈਠਾਏ ॥੯੮੭॥ ਦੋਹਰਾ ॥ [14]ਰਤਨ ਖਚਤ ਪੀੜ੍ਹਾ ਬਹੁਰ ਲ੍ਯਾਈ ਭਗਤਿ ਜਨਾਇ ॥ ਊਧਵ ਜੀ ਸੋਂ ਯੌ ਕਹਿਯੋ ਬੈਠਹੁ ਯਾ ਪਰ ਆਇ ॥੯੮੮॥ ਸ੍ਵੈਯਾ ॥ [15]ਊਧਵ ਜੀ ਕੁਬਜਾ ਸੋ ਕਹੈ ਨਿਜ ਪ੍ਰੀਤ ਲਖੀ ਅਤਿ ਹੀ ਤੁਮਰੀ ਮੈ ॥ ਹਉ ਅਤਿ ਦੀਨ ਅਧੀਨ ਅਨਾਥ; ਨ ਬੈਠ ਸਕਉ ਸਮੁਹਾਇ ਹਰੀ ਮੈ ॥ [16]ਕਾਨ੍ਹ ਪ੍ਰਤਾਪ ਤਬੈ ਉਠ ਪੀੜ੍ਹੇ ਕਉ ਦੀਨ ਉਠਾਇਕੈ ਵਾਹੀ ਘਰੀ ਮੈ ॥ ਪੈ ਇਤਨੋ ਕਰਿਕੈ ਭੂਅ ਬੈਠ ਰਹ੍ਯੋ ਗਹਿ ਪਾਇਨ ਨੇਹ ਛਰੀ ਮੈ ॥੯੮੯॥ [17]ਜੇ ਪਦ ਪੰਕਜ ਸੇਸ ਮਹੇਸ ਸੁਰੇਸ ਦਿਨੇਸ ਨਿਸੇਸ ਨ ਪਾਏ ॥ ਜੇ ਪਦ ਪੰਕਜ ਬੇਦ

---

[7] ਪ੍ਰਮ ਖੋਜੀ ਤੇ ਚੋਜੀ ਪਾਤਿਸ਼ਾਹ- ਤ੍ਰੈ ਕਾਲ ਦਰਸੀ ਘਟਿ ਤੇ ਪਟਿ-ਪਟਿ ਦੇ ਜਾਨਣ ਵਾਲੇ ਸ੍ਰੀ ਦਸਮੇਸ਼ - ਉਪ (ਸ੍ਯਾਮ) ਜੀ ਕਿਥੋਂ ਤਕ ਸਾਡੇ ਅਲਪਗ ਜੀਵਾਂ ਦੇ ਅੰਦਰ ਖਾਤੇ ਦੇ ਸ਼ੰਕੇ ਦੂਰ ਕਰ ਰਹੇ ਹਨ । ਇਸ ਮਹਾਨ ਲੇਖਣੀ ਦਾ ਸੰਨ, ਸੰਮਤ, ਮਹੀਨਾ, ਦਿਨ ਤੇ ਸਥਾਨ ਕਿਵੇਂ ਖੋਲ੍ਹ ਕੇ ਦੱਸ ਰਹੇ ਹਨ ਅਤੇ ਆਪਣੇ ਇਸਟ ਦੇਵ ਦਾ ਪ੍ਰੀਚੇਪ ਵੀ ਦੱਸ ਰਹੇ ਹਨ । ਲੇਖਕਾਂ ਦੇ ਸ਼੍ਰੋਮਣੀ ਲੇਖਕ ਕਵੀਆਂ ਦੇ ਸਿਰਾਂ ਦੇ ਤਾਜ, ਪ੍ਰਮ ਗੁਰੂ ਹੁੰਦੇ ਹੋਇ ਨਿਮ੍ਰਤਾ ਦਾ ਵੀ ਹੱਦ ਬੰਨਾਂ ਢਾਹੀ ਜਾ ਰਹੇ ਹਨ । ਇਹ ਸਭ ਕੁਝ ਪੜ੍ਹਕੇ ਸਾਡੇ ਕਠੋਰ ਤੋਂ ਅਨਮੋੜ ਮਨ ਮੈਂ ਨਾ ਮਾਨੂੰ ਦੀ ਕੰਨੀ ਹੱਥੋਂ ਨਹੀਂ ਛੱਡਦੇ । ਜਦ ਕਿ ਸ੍ਰੀ ਦਸਮੇਸ਼ ਬਾਣੀ ਦਾ ਆਦਿ ਬਾਣੀ ਨਾਲੋਂ ਸੁਰ ਕਿਤੇ ਵੀ ਵੱਖਰਾ ਹੋ ਕੇ ਨਹੀਂ ਬੋਲਦਾ ਬਲਕਿ ਆਦਿ ਬਾਣੀ ਦੀ ਤ੍ਰਜਮਾਨੀ ਹੀ ਕਰਦੀ ਹੈ । ਪੜੋ ਪਾਵਨ ਮਹਾ ਵਾਕ :-

ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥੧॥ ਰਹਾਉ ॥ ਸਾਧੁ ਮਿਲੈ ਸਿਧਿ ਪਾਈਐ ਕਿ ਏਹੁ ਜੋਗੁ ਕਿ ਭੋਗੁ ॥
ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ ॥੨॥ ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥
ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥੩॥ ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ ॥੪॥ ਪੰ: ੩੩੫॥

੧. ਮੱਛੀ ਦੀ ਹਾਲਤ ਹੁੰਦੀ ਹੈ ਉਹ ਹਾਲਤ ਗੋਪੀਆਂ ਦੀ ਹੋਈ-ਹੋਈ ਸੁਣ ਲਵੋ । ਜਾਂ ਤਾਂ ਜਲ ਬਣਕੇ ਉਹਨਾਂ ਨੂੰ ਜਾ ਮਿਲੋ ਜਾਂ ਫਿਰ ਕੋਈ ਭਰੋਸੇ ਦਾ ਕਹਿੰਦੇ ਵਰ ਦੇ ਦੇਉ ਤਾਂਕਿ ਉਹਨਾਂ ਨੂੰ ਆਸ ਬੱਝ ਜਾਵੇ ॥ ੯੮੧ ॥

੨. ਕਵੀ ਜੀ ਕਹਿੰਦੇ ਹਨ ॥

੩. ਸਵੈਯਾ ॥ ਬ੍ਰਿਜ ਦੀਆਂ ਵਸਨੀਕ ਇਸਤ੍ਰੀਆਂ ਦਾ ਹਾਲ ਹਰਿ ਜੀ ਨੇ ਊਧਵ ਪਾਸੋਂ ਸਾਰਾ ਹੀ ਸੁਣ ਲਿਆ । ਜੋ ਇਹੋ ਜਿਹੀ ਕਥਾ ਸੀ ਜਿਸ ਨੂੰ ਸੁਣਕੇ ਖ਼ੁਸ਼ੀ ਘਟਕੇ- ਦੁੱਖ ਹੁੰਦਾ ਹੈ ਭਾਵ ਜਿਉਣਾ ਅਉਖਾ ਹੋ ਜਾਂਦਾ ਹੈ ।

੪. ਜਿਸ ਤਰਾ ਸ਼ਯਾਮ ਕ੍ਰਿਸ਼ਨ ਨੇ ਇਸ ਤਰਾਂ ਕਿਹਾ- ਕਵੀ ਜਨਾ ਨੇ ਉਸ ਨੂੰ ਚੰਗੀ ਤਰਾਂ ਸਮਝ ਲਿਆ ਹੈ ॥ ਐ ਊਧਵ ਮੈ ਉਨ੍ਹਾ ਗੋਪੀਆਂ ਦੇ ਮਨ ਦੀ ਦ੍ਰਿੜ੍ਹਤਾ ਦੇ ਦਿੱਤੀ ਹੈ ਤੇ ਇਹ ਮੈ ਉਹਨਾਂ ਨੂੰ ਬਰ ਦਿੰਦਾ ਹਾਂ ਤਾਂਕੇ ਹੁਣ ਉਹ ਡੋਲਣ ਗੀਆਂ ਨਹੀਂ ॥ ੯੮੨ ॥

੫. ਦੋਹਰਾ ॥ ਬਿ: ਸੰ: ੧੭੪੪- (ਸਤਾਰਾਂ ਸੌ ਚੌਤਾਲੀ) ਵਿੱਚ ਦਿਨ ਸਾਵਣ ਦੇ ਚਾਨਣੇ ਪੱਖ ਬੁਧਵਾਰ ਨੂੰ । ਪਾਉਂਟਾ ਸਾਹਿਬ ਨਗਰ ਦੇ ਵਿਚ ਇਹ ਉਤਮ ਗ੍ਰੰਥ ਦੀ ਰਚਨਾ ਕੀਤੀ ਗ੍ਰੰਥ ਨੂੰ ਸੁਧਾਰ ਕੇ ਮੁਕੰਮਲ ਕੀਤਾ ॥ ੯੮੩ ॥

੬ ਦੋਹਰਾ ॥ ਜਿਸ ਵਾਹਿਗੁਰੂ ਅਕਾਲ ਪੁਰਖ ਦੇ ਹੱਥ ਵਿਚ ਸੰਸਾਰ ਦੇ ਹੁਕਮ ਦੀ ਤਲਵਾਰ ਹੈ ਉਸ ਦੀ ਕ੍ਰਿਪਾ ਦਾ ਸਦਕਾ ਵਿਚਾਰ ਦੇ ਨਾਲ ਇਹ ਪੋਥੀ ਦੀ ਰਚਨਾ ਕੀਤੀ ਹੈ । ਜਿੱਥੇ ਕਿੱਥੇ ਭੁੱਲ (ਗਲਤੀ) ਹੋਵੇ ਸੋ ਕਵੀ (ਪਾਠਕ) ਜਨੋ ਸਭ ਸੁਧਾਰ ਕੇ ਪੜ ਲੈਣਾ ॥ ੯੮੪ ॥

੭ ਇਥੇ ਸਮਾਪਤ ਹੁੰਦਾ ਹੈ. ਭਾਗਵਤ ਦਾ ਦਸਵਾਂ ਸਕੰਧ ਪੁਰਾਣ ਦਾ- ਬਚਿਤ੍ਰ ਨਾਟਕ ਦੇ ਸਰੂਪ ਵਿਚ ਕ੍ਰਿਸ਼ਨਾ ਵਤਾਰ ਤੇ ਗੋਪੀਆਂ ਅਤੇ ਊਧਵ ਦੇ ਪ੍ਰਸਪਰ ਵੀਚਾਰ- ਜੋ ਬਿਰਹਾ ਦਾ ਪਾਟ ਅਦਾ ਕਰਦਾ ਹੈ ਵਰਨਣ ਕੀਤਾ ਹੈ ਇਸ ਨਾਮ ਦਾ ਧਿਆਇ ਸੁਭ ਸਮੇ ਸਮਾਪਤ ਹੈ ॥

੮. ਅੱਗੇ ਹੁਣ ਕ੍ਰਿਸਨ ਜੀ ਦਾ ਕੁਬਜਾ ਦੇ ਘਰ ਜਾਣ ਦੇ ਪ੍ਰਸੰਗ ਦੀ ਕਥਾ ਚਲਦੀ ਹੈ ।

੯. ਦੋਹਰਾ ॥ ਗੋਆਲਿਆਂ ਦੀ ਰਖਯਾ ਤੇ ਪਾਲਨਾ ਕਰੀ ਹਰਿ ਜੀ ਨੇ ਅਪਾਣੇ ਕ੍ਰਿਪਾ ਕਰ ਕਰਾ ਕੇ । ਹੁਣ ਹੋਰ ਖੇਲ-ਖੇਲਨ ਲੱਗੇ ਹਨ ਮਨ ਦੇ ਵਿਚ ਬਹੁਤ ਪ੍ਰਸੰਨਤਾ ਨੂੰ ਵਧਾ ਕੇ ॥ ੯੮੫ ॥

੧੦. ਸਵੈਯਾ ॥ ਮਾਧਵ (ਕ੍ਰਿਸਨ) ਜੀ ਊਧਵ ਨੂੰ ਨਾਲ ਲੈਕੇ ਇਕ ਦਿਨ ਕੁਬਜਾ ਦੇ ਘਰ ਚਲੇ ਗਏ । ਕੁਬਜਾਂ ਮਾਲਣ ਨੇ ਅੱਗੇ ਹੋਕੇ ਪੇਸਵਾਈ ਕਰਨੇ ਨਾਲ ਲੈ ਲਏ ਅਤੇ ਜਿਸ ਨੂੰ ਮਨ ਵਿਚ ਚਾਹੁੰਦੀ ਸੀ ਉਸ ਨੂੰ ਆਇਆ ਵੇਖਕੇ ਜਾਣ ਉਸ ਨੂੰ ਸਾਰੇ ਸੁਖ ਮਿਲ ਗਏ ਹਨ ।

੧੧. ਹਰਿ ਦੇ ਚਰਨ ਕੰਵਲ ਫੜਕੇ ਉਹਨਾਂ ਸਿਰ ਝੁਕਾ ਦਿਤਾ ਅਤੇ ਚਰਨਾ ਨਾਲ ਲਿਪਟ ਗਈ । ਅਤੇ ਉਸ ਦੇ ਮਨ ਵਿਚ ਐਉ ਖੇੜਾ ਆਗਿਆ ਜਿਵੇ ਚਾਤ੍ਰਿਕ ਤੇ ਮੋਰ ਬੱਦਲ ਦੀ ਘਟਾ ਬਰਸਦੀ ਨੂੰ ਵੇਖ ਕੇ ਮਸਤ ਹੋ ਜਾਂਦੇ ਹਨ ॥ ੯੮੬ ॥

੧੨. ਸਵੈਯਾ ॥ ਉਸ ਦਾ ਘਰ ਚੰਗਾ ਤੇ ਉਚਾ ਬਣਿਆ ਹੋਇਆ ਸੀ ਜੋ ਅਤਿ ਸੁਭ- ਮਈ (ਸੋਭਾ ਦਾਯਕ) ਗਰ ਰੰਗ ਭਾਵ-ਗੇਰੂ ਰੰਗ) ਦੇ ਚਿਤ੍ਰ ਬਣਾਏ ਹੋਇ ਸਨ[1] । ਜਿਨ੍ਹਾਂ ਵਿਚ ਚੰਦਨ ਧੂਪ ਅਤੇ ਕਦਬ (ਕੇਲੇ) ਕਲੰਬ ਕਿਤੇ ਫੁਲ ਬੂਟੇ, ਦੀਵੇ ਆਦਿ ਵਿਖਾਈ ਦਿੰਦੇ ਸਨ ।

੧੩. ਬੜਾ ਸੁੰਦਰ ਪਲੰਘ-ਉਤੇ ਸੁਗੰਧੀ ਵਾਲੇ ਬਸਤ੍ਰ ਵਿਛਾਏ ਹੋਇ ਸਨ । ਦੋਇ ਹਥ ਜੋੜਕੇ ਨਮਸਕਾਰ ਕੀਤੀ ਤੇ ਕੇਸਵ (ਕੇਸਾਂ ਵਾਲੇ) ਕ੍ਰਿਸ਼ਨ ਜੀ ਨੂੰ ਉਸ ਦੇ ਉਤੇ ਬਹਾ ਦਿੱਤਾ ॥ ੯੮੭ ॥

੧੪. ਦੋਹਰਾ ॥ ਰਤਨ ਜੜਤ ਇਕ ਪੀੜਾ ਫੇਰ ਮਾਲਣ ਲੈਕੇ ਆਈ ਆਪਣੇ ਭਗਤੀ ਦਾ ਪ੍ਰੇਮ ਦੱਸਿਆ ਊਧਵ ਜੀ ਨੂੰ ਹਰਿ ਜੀ ਦਾ ਅਨਿੰਨ ਭਗਤ ਜਾਣ ਕੇ ਉਸ ਦੇ ਬੈਠਣ ਲਈ ਸਤਿਕਾਰ ਸਹਿਤ ਰਤਨਾ ਜੜ੍ਹਤ ਪੀੜਾ ਲਿਆਈ ॥ ਤੇ ਊਧਵ ਜੀ ਨੂੰ ਕਿਹਾ ਕਿ ਤੁਸੀ ਆਕੇ ਇਸ ਦੇ ਉਤੇ ਬੈਠ ਜਾਉ ॥ ੯੮੮ ॥

੧੫. ਸਵੈਯਾ ॥ ਊਧਵ ਜੀ ਨੇ ਕੁਬਜਾ ਨੂੰ ਕਿਹਾ ਕਿ ਮੈਂ ਵੇਖਿਆ ਹੈ ਕਿ ਤੁਹਾਨੂੰ ਬਹੁਤ ਹੀ ਪ੍ਰੇਮ ਹੈ । ਪਰ ਮੈਂ ਤਾਂ ਬਹੁਤ ਹੀ ਗਰੀਬ ਕੰਗਾਲ ਅਦਨਾ ਜਿਹਾ ਕ੍ਰਿਸ਼ਨ ਜੀ ਦਾ ਸੇਵਕ ਹਾਂ ਇਹਨਾਂ ਦੇ ਸਾਹਮਣੇ ਇਹੋ ਜਿਹੇ ਕੀਮਤੀ ਪੀੜੇ ਦੇ ਉਪਰ ਨਹੀਂ ਬੈਠ ਸਕਦਾ ।

੧੬. ਕ੍ਰਿਸ਼ਨ ਜੀ ਦਾ ਪ੍ਰਤਾਪ ਜਣਾਉਂਦੇ ਹੋਇ ਪੀੜਾ ਉਸੇ ਘੜੀ ਉਥੋ ਉਠਵਾ ਦਿੱਤਾ । ਆਪ ਉਥੇ ਧਰਤੀ ਦੇ ਉਪਰ ਭੁੰਜੇ ਹੀ ਬੈਠ ਗਿਆ ਕ੍ਰਿਸ਼ਨ ਜੀ ਦੇ ਪੈਰਾਂ ਵਿੱਚ ਪ੍ਰੇਮ ਕਰਕੇ ॥ ੯੮੯ ॥

੧੭. ਜਿਸ ਦੇ ਕੰਵਲ ਜਿਹੇ ਪੈਰ- ਸ੍ਰਿਜੀ, ਸ਼ੇਸ ਤੇ ਇੰਦ੍ਰ, ਸੂਰਜ ਨੂੰ ਪ੍ਰਾਪਤਿ ਨਹੀਂ ਹੋਇ । ਜਿਹੜੇ ਪੈਰ ਕੰਵਲ ਫੁਲ ਜਿਹੇ

---

੧ ਜੋ ਮਨ ਨੂੰ ਭਰਮਾਉਣ ਵਾਲੇ ਸਨ ।

---

*(ਪੰਨਾ ੨੧੦ ਦੀ ਬਾਕੀ)*

ਤੁਹੀਂ ਨਿਸਾਨੀ ਜੀਤ ਕੀ ਆਜੁ ਤੁਹੀਂ ਜਗ ਬੀਰ ॥੫॥ (ਸਸਤ੍ਰ ਨਾਮ ਮਾਲਾ)
੧੦ ਤੁਹੀਂ ਜਾਲਪਾ ਕਾਲਕਾ ਕੈ ਬਖਾਨੀ ॥੬ ਤੁਹੀਂ ਆਦਿ ਓਪਾਵੈਂ ਤੁਹੀਂ ਅੰਤਿ ਮਾਰੈਂ ॥੭॥
ਛਾਡਤ ਜ੍ਵਾਲ ਲਏ ਕਰਿ ਬਯਾਲ ਸੁਕਾਲ ਸਦਾ ਪ੍ਰਤਿਪਾਲ ਤਿਹਾਰੋ ॥੧੭॥
ਜਬਹੀ ਕਰਿ ਕਾਲ ਕ੍ਰਿਪਾਨ ਗਹੀ ॥ ਨਹਿ ਮੋ ਤੇ ਪ੍ਰਭਾ ਤਿਹ ਜਾਤ ਕਹੀ ॥੨੬॥
ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੋ ਤ੍ਰਿਯਾ ਪ੍ਰਸੰਗ ॥ ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ ॥੪੬॥ ਯਾ ਕਲਿ ਮੈ ਸਭ ਕਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੋ ॥੪੭॥ (ਚਰਿਤ੍ਰ ੧)
ਜੁਧ ਕਾਜ ਸਭ ਹੀ ਚਲੇ ਕਾਲ ਕਰੈ ਸੋ ਹੋਇ ॥੨੨ (ਚਰਿਤ੍ਰ ੧੨੮ ॥
ਬ੍ਰਹਮਾ ਬਿਸਨੁ ਸਭੈ ਡਰ ਪਾਨੇ ॥ ਮਹਾਂ ਕਾਲ ਕੀ ਸਰਨ ਸਿਧਾਨੇ ॥੨੯॥ ਆਦਿ ਅਕਾਲ ਅਜੋਨ ਬਿਨਾ ਭੈੜੈ ॥੯੧॥ ਮਹਾਂ ਕਾਲ ਕੀ ਜੇ ਸਰਨਿ ਪਰੇ ਸੋ ਲਏ ਬਚਾਇ ॥ ਔਰ ਨ ਉਪਮਾ ਦੂਸ੍ਰ ਜਗਿ ਭੱਛਯੋ ਸਭੈ ਬਨਾਇ ॥੩੬੬॥ ਜੇ ਪੂਜਾ ਅਸਿਕੇਤੁ ਕੀ ਨਿਤ ਪ੍ਰਤਿ ਕਰੈਂ ਬਨਾਇ ॥ ਤਿਨ ਪਰ ਅਪਨੋ ਹਾਥਿ ਦੈ ਅਸਿਧੁਜ ਲੇਤ ਬਚਾਇ ॥੩੬੭॥ ਜਿਹੜੇ ਸੱਜਣ ਚੌਪਈ ਨੂੰ ਤਾਂ ਸ੍ਰੀ ਦਸਮੇਸ ਪਾਤਸ਼ਾਹ ਦੀ ਕ੍ਰਿਤ ਮੰਨਦੇ ਹਨ ਪਰ ਹੋਰ ਕਈ ਪ੍ਰਕਰਣਾ ਤੇ ਕਿੰਤੂ ਕਰਕੇ ਸੰਕੇ ਪਰਗਟ ਕਰਦੇ ਹਨ ਉਹ ਇਸ ਚੌਪਈ ਦੀ ਸਬਦਾਵਲੀ ਨੂੰ ਵੀਚਾਰ ਲੈਣ । ਕਿਉਂਕਿ ਓਹੋ ਸ਼ਬਦਾਵਲੀ ਹੋਰ ਬਾਕੀ ਪ੍ਰਕ੍ਰਣਾ ਵਿਚ ਪੂਰਨ ਖੁੱਲ ਕੇ ਦਰਸ਼ਨ ਦੇ ਰਹੀ ਹੈ ਜੈਸਾ ਕਿ :—
ਸ੍ਰੀ ਅਸਕੇਤ ਜਗਤ ਕੇ ਨਾਥਾ...੩੭੪॥ ਸ੍ਰੀ ਅਸਕੇਤੁ ਜਗਤੁ ਕੇ ਈਸਾ...੩੭੫॥
ਸ੍ਰੀ ਅਸਿਧੁਜ ਜੁ ਕਰਿਅਹੁ ਰੱਛਾ ॥੩੮੧॥ ਸਕਲ ਕਾਲ ਕਾ ਕਿਯਾ ਤਮਾਸਾ...੩੮੩॥
ਜਵਨ ਕਾਲ ਜੋਗੀ ਸਿਵ ਕੀਓ । ਬੇਦ ਰਾਜ ਬ੍ਰਹਮਾ ਜੁ ਥੀਓ ॥ ਜਵਨ ਕਾਲ ਸਭ ਲੋਕ ਸਵਾਰਾ ॥
ਨਮਸਕਾਰ ਹੈ ਤਾਹਿ ਹਮਾਰਾ ॥੩੮੪॥ ਜਵਨ ਕਾਲ ਸਭ ਜਗਤ ਬਨਾਯੋ ॥ ਦੇਵ ਦੈਂਤ ਜਛਨ ਉਪਜਾਯੋ ॥
ਆਦਿ ਅੰਤ ਏਕੈ ਅਵਤਾਰਾ । ਸੋਈ ਗੁਰੂ ਸਮਝਿਯਹੁ ਹਮਾਰਾ ॥੩੮੫॥ ਜੇ ਅਸਿਧੁਜ ਤਵ ਸਰਨੀ ਪਰੇ ॥ ਤਿਨਕੇ ਦੁਸਟ ਦੁਖਿਤ ਹ੍ਵੈ ਮਰੇ ॥੩੯੭॥ ਜੋ ਕਲਿ ਕੋ ਇਕ ਬਾਰ ਧਿਐਹੈ ॥ ਤਾ ਕੇ ਕਾਲ ਨਿਕਟ ਨਹਿ ਐ ਹੈ ॥੩੯੮॥ ਖੜਗ ਕੇਤੁ ਮੈ ਸਰਨਿ ਤਿਹਾਰੀ ॥ ਆਪ ਹਾਥ ਦੇ ਲੇਹੁ ਉਬਾਰੀ ॥੪੦੧॥ ਕ੍ਰਿਪਾ ਕਰੀ ਹਮ ਪਰ ਜਗ ਮਾਤਾ ॥ ਗ੍ਰੰਥ ਕਰਾ ਪੂਰਨ ਸੁਭ ਰਾਤਾ ॥੪੦੨॥ ਸ੍ਰੀ ਅਸਿਧੁਜ ਜਬ ਭਏ ਦਇਆਲਾ ॥ ਪੂਰਨ ਕਰਾ ਗ੍ਰੰਥ ਤਤਕਾਲਾ ॥੪੦੩॥
ਉਪ੍ਰੋਕਤ ਸ਼ਬਦ ਹਰ ਪ੍ਰਕਰਣ ਵਿਚ ਮਿਲਦੇ ਹਨ ਅਤੇ ਜੋ ਮੂੰਹ ਚੜ੍ਹੇ ਸ਼ਬਦ ਹਨ:—
੧ ਬਿਧਨਾ ਜੋਊ ਲੇਖ ਲਿਖਿਓ ਸੋਈ ਹ੍ਵੈ ਹੈ ॥੧੯੫੩॥ ਕ੍ਰਿਸ਼ਨਾਵਤਾਰ ॥
ਜੋ ਕਛੁ ਲੇਖ ਲਿਖਿਓ ਬਿਧਨਾ ਸੋਊ ਪਾਈਅਤ ॥੫੧॥ (ਅਸਫੋਕਟ ਕਬਿਤ)
ਜੋ ਬਿਧਨਾ ਮਸਤਕ ਲਿਖਾ ਅੰਤਿ ਤੈਸਿਉਯੇ ਹੋਇ ॥੪੪॥ ਚਰਿਤ੍ਰ ੨੪੫)

*(ਬਾਕੀ ਪੰਨਾ ੨੧੫ ਤੇ)*

[1]ਪੁਰਾਨ ਬਖਾਨ ਪ੍ਰਮਾਨ ਕੈ ਗਯਾਨਨ ਗਾਏ ॥ [2]ਜੋ ਪਦ ਪੰਕਜ ਸਿੱਧ ਸਮਾਧ ਮੈ ਸਾਧਤ ਹੈ ਮੁਨ ਮੋਨ ਲਗਾਏ ॥ ਤੇ ਪਦ ਪੰਕਜ ਕੇਸਵ ਕੇ ਅਬ ਊਧਵ ਲੈ ਕਰ ਮੈ ਸਹਰਾਏ ॥੯੯੦॥ ਸ੍ਵੈਯਾ ॥ [3]ਸੰਤ ਸਹਾਰਤ ਸਯਾਮ ਕੇ ਪਾਇ ਮਹਾ ਬਿਗਸਯੋ ਮਨ ਭੀਤਰ ਸੋਊ ॥ ਜੋਗਨ ਕੇ ਜੋਊ ਧਯਾਨ ਕੇ ਬੀਚ ਨ ਆਵਤ ਹੈ ਅਤਿ ਬਯਾਕਲ ਹੋਊ ॥ [4]ਜਾ ਬ੍ਰਹਮਾਦਿਕ ਸੇਸ ਸੁਰਾਦਿਕ ਖੋਜਤ ਅੰਤਿ ਨ ਪਾਵਤ ਕੋਊ ॥ ਸੋ ਪਦ ਕੰਜਨ ਕੀ ਸਮ ਤੁੱਲਿ ਪਲੋਟਤ ਊਧਵ ਲੈ ਕਰ ਦੋਊ ॥੯੯੧॥[5] ਇਤ ਸਯਾਮ ਪਲੋਟਤ ਊਧਵ ਪਾਇ ਉਤੈ ਉਨ ਮਾਲਨ ਸਾਜ ਕੀਏ ॥ ਸੁਭ ਬੱਜ੍ਰਨ ਕੇ ਅਰੁ ਲਾਲ ਜਵਾਹਰ ਦੇਖਿ ਜਿਸੈ ਸੁਖ ਹੋਤ ਜੀਏ ॥ [6]ਇਤਨੇ ਪਹਿ ਕਾਨ੍ਹ ਪੈ ਆਇ ਗਈ ਬਿੰਦਗੀ ਕਹਯੋ ਈਂਗਰ ਭਾਲ ਦੀਏ ॥ ਤਿਹ ਰੂਪ ਨਿਹਾਰ ਹੁਲਾਸ ਬਢਯੋ ਕਬਿ ਸ੍ਯਾਮ ਕਹੈ ਜਦੁਰਾਇ ਹੀਏ ॥੯੯੨॥ ਸ੍ਵੈਯਾ ॥[7] ਸਜ ਸਾਜਨ ਮਾਲਨ ਅੰਗਨ ਮੈ ਅਤਿ ਸੁੰਦਰ ਸੋ ਹਰਿ ਪਾਸ ਗਈ ॥ ਮਨੋ ਦੂਸਰ ਚੰਦਕਲਾ ਪ੍ਰਗਟੀ ਮਨੋ ਹੇਰਤ ਕੈ ਇਹ ਰੂਪ ਮਈ ॥ [8]ਹਰਿ ਜੂ ਲਖਿ ਕੈ ਜੀਯ ਕੀ ਬਿਰਥਾ ਕਬਿ ਸ੍ਯਾਮ ਕਹੈ ਸੋਊ ਐਂਚ ਲਈ ॥ ਤਿਹ ਊਪਰਿ ਬੈਸ ਅਸੰਕ ਭਈ ਮਨ ਕੀ ਸਭ ਸੰਕ ਪਰਾਇ ਗਈ ॥੯੯੩॥ ਸ੍ਵੈਯਾ ॥ [9]ਬਹੀਯਾਂ ਜਬ ਹੀ ਗਹਿ ਸ੍ਯਾਮ ਲਈ ਕੁਬਜਾ ਅਤਿ ਹੀ ਮਨ ਮੈ ਸੁਖ ਪਾਯੋ ॥ ਸ੍ਯਾਮ ਮਿਲੇ ਬਹੁਤੇ ਦਿਨ ਮੈ ਹਮ ਕਉ; ਕਹਿਕੈ ਇਹ ਭਾਂਤ ਸੁਨਾਯੋ ॥ [10]ਚੰਦਨ ਜਿਉ ਤੁਹਿ ਅੰਗ ਮਲਯੋ ਤਿਹ ਤੇ ਹਮਹੂੰ ਜਦੁਬੀਰ ਰਿਝਾਯੋ ॥ ਜੋਊ ਮਨੋਰਥ ਥੋ ਜੀਯ ਮੈ ਤੁਮਰੇ ਮਿਲਏ ਸੋਊ ਮੋ ਕਰਿ ਆਯੋ[ੳ] ॥੯੯੪॥

[11]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕੁਬਜਾ ਕੇ ਗ੍ਰਿਹ ਜਾ ਮਨੋਰਥ ਪੂਰਨ ਸਮਾਪਤੰ ॥

[12]ਅਥ ਅਕਰੂਰ ਕੇ ਧਾਮ ਕਾਨ੍ਹ ਜੂ ਆਏ ॥ ਸ੍ਵੈਯਾ ॥[13]

ਦੈ ਸੁਖ ਮਾਲਨ ਕਉ ਅਤਿਹੀ ਅਕ੍ਰੂਰਹਿ ਕੇ ਫਿਰ ਧਾਮ ਪਧਾਰਯੋ ॥ ਆਵਤ ਸੋ ਸੁਨ ਪਾਇ ਲਗਯੋ ਤਿਹ ਮੱਧਿ ਚਲਯੋ ਹਰਿ ਪ੍ਰੇਮ ਚਿਤਾਰਯੋ ॥ [14]ਸੋ ਗਹਿ ਸ੍ਯਾਮ ਕੇ ਪਾਇ ਰਹਯੋ ਕਬਿ ਨੇ ਮੁਖ ਤੇ ਇਹ ਭਾਂਤ ਉਚਾਰਯੋ ॥ ਊਧਵ ਸੋ ਜਦਬੀਰ ਕਹਯੋ ਇਨ ਸੰਤਨ ਕੋ ਅਤਿ ਪ੍ਰੇਮ ਨਿਹਾਰਯੋ ॥੯੯੫॥ ਊਧਵ ਸ੍ਯਾਮ ਕਹਯੋ ਸੁਨ ਕੇ ਅਕ੍ਰੂਰਹਿ ਕੋ ਅਤਿ ਪ੍ਰੇਮ ਨਿਹਾਰਯੋ ॥ ਸੁੱਧ ਕਰੀ ਉਨ ਕੀ ਮਨ ਮੈ ਕੁਬਜਾ ਕੋ ਕਹਯੋ ਅਰੁ ਪ੍ਰੇਮ ਚਿਤਾਰਯੋ ॥ [15]ਸੋ ਗਨਤੀ ਕਰਿ ਕੈ ਮਨ ਮੈ ਕਨ੍ਹੀਯਾ ਸੰਗ ਪੈ ਇਹ ਭਾਂਤ ਉਚਾਰਯੋ ॥ ਹੇ ਹਰਿ ਜੂ ਇਹ ਕੇ ਪਿਖਏ ਉਨ ਕੋ ਸਭ

ੳ ਹਰ ਮਾਲਨ ਰੂਪੀ ਆਤਮਾ ਪ੍ਰਭੂ ਦੇ ਮਿਲਾਪ ਲਈ ਤ੍ਰਲੋ ਮੱਛੀ ਹੋ ਕੇ ਵੱਧ ਤੋਂ ਵੱਧ ਸੀਂਗਾਰ ਕਰਦੀ ਹੈ ਜਿਵੇਂ ਗੁਰੂ ਜੀ ੯੮੯ ਅੰਕ ਤੋਂ ਅੱਗੇ ਦਸਦੇ ਹਨ । ਜਿਸ ਦੇ ਕੰਵਲ ਜਿਹੇ ਚਰਨਾਂ ਦੇ ਅਭਿਲਾਸ਼ੀ - ਸ਼ੇਸ਼ ਨਾਗ, ਇੰਦਰ, ਸੂਰਜ ਚੰਦ੍ਰਾਵਾਂ ਨੂੰ ਵੀ ਪ੍ਰਾਪਤ ਨਹੀਂ ਹੋਏ । ਜਿਨ੍ਹਾਂ ਦੇ ਗਿਆਨ ਨੂੰ ਵੇਦ ਪੁਰਾਣ ਪ੍ਰਮਾਨਕ ਗ੍ਰੰਥ ਵਖਾਨ ਕਰਦੇ ਹਨ । ਜਿਨ੍ਹਾਂ ਚਰਨ ਕੰਵਲਾਂ ਲਈ ਸਿੱਧ ਲੋਕ ਸਮਾਧੀਆਂ ਸਾਧਦੇ ਹਨ । ਉਸ ਕ੍ਰਿਸ਼ਨ ਦੇ ਚਰਨ ਊਧੋ ਨਾਲ ਹੋ ਕੇ ਮਾਲਨ ਦੇ ਘਰ ਆ ਗਏ । ਉਸ ਦੇ ਘਰ ਆਉਣੀ ਖੁਸ਼ੀ ਵਿਚ ਮਾਲਣ ਘਰ ਵੀ ਸਜਾ ਲਿਆ ਤੇ ਮੁਸ਼ਕ ਆਦਿ ਵੀ ਛਿੜਕੇ ਤੇ ਇਸ ਖੁਸ਼ੀ ਵਿਚ ਸ਼ੀਂਗਾਰ ਵੀ ਕੀਤਾ । ਜਿਸ ਦੇ ਪ੍ਰੇਮ ਨੂੰ ਵੇਖਕੇ ਪ੍ਰਭੂ ਜੀ ਨੇ ਬਾਂਹ ਤੋਂ ਫੜਕੇ ਆਪਣੇ ਸੀਨੇ ਨਾਲ ਕੁਬਜਾਂ ਨੂੰ ਲਾ ਲਿਆ ਜਿਸ ਕਰਕੇ ਕੁਬਜਾਂ ਦੇ ਸਾਰੇ ਰੋਗ ਦੂਰ ਹੋ ਗਏ ਅਤੇ ਜੀਵਨ ਮਨੋਰਥ ਪੂਰਾ ਹੋ ਗਿਆ (ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ) ਕੋਈ ਕੋਈ ਸੀਂਗਾਰ ਪ੍ਰਭੂ ਮਿਲਾਪ ਲਈ ਬਹੁਤੀ ਰੂਹਾਂ ਕਰੀਆਂ ਹਨ ਪਰ ਮਿਲਦਾ ਉਹਨਾਂ ਸੁਹਾਗਣਾਂ ਨੂੰ ਹੈ ਜਿਨਾਂ ਦੇ ਦਿਲ ਵਿਚ ਸੱਚਾ ਪ੍ਰੇਮ ਇਸ ਮਾਲਣ ਜਿਹਾ ਹੈ । ਪਰ ਜਿਹੜੀਆਂ ਰੂਹਾਂ ਸਾਡੇ ਵਾਂਗ ਗੱਲਾਂ ਤਾਂ ਬਹੁਤ ਕਰਦੀਆਂ ਹਨ ਪਰ ਦਿਲ ਸੌਂਕਿਆਂ ਦੇ ਵਿਚ ਗਸੇ ਹੋਏ ਹਨ ਉਹਨਾਂ ਛੁਟਲਾਂ ਦੇ (ਬੁਕ ਮੁਖਿ ਪਈਆ) ੭॥ਪੰ:੮੩੬॥ ਇਸ ਲਈ ਸ੍ਰੀ ਗੁਰੂ ਅਮਰਦਾਸ ਜੀ ਤਾਕੀਦ ਕਰਦੇ ਹਨ ਕਿ ਐ ਜੀਵ ਰੂਪੀ ਇਸਤ੍ਰੀ ਪਹਿਲਾਂ ਪਤੀ ਪ੍ਰਮੇਸਰ ਨੂੰ ਇਸ ਮਾਲਣ ਵਾਂਗ ਪ੍ਰਸੰਨ ਕਰ ਫੇਰ ਜਿਸ ਤਰ੍ਹਾਂ ਇਸ ਮਾਲਣ ਨੇ ਸ਼ਿੰਗਾਰ ਕੀਤਾ ਹੈ ਤੂੰ ਵੀ ਕਰ ਲਈਂ ਨਹੀਂ ਤਾਂ ਤੇਰਾ ਸਿੰਗਾਰ ਕੀਤਾ ਐਵੇਂ ਵਿਅਰਥ ਹੀ ਚਲਾ ਜਾਇਗਾ :- ਕਾਮਣਿ ਤਉ ਸੀਗਾਰੁ ਕਰਿ ਜਾ ਪਹਿਲਾਂ ਕੰਤੁ ਮਨਾਇ ॥ ਮਤੁ ਸੇਜੈ ਕੰਤੁ ਨ ਆਵਈ ॥ ਏਵੈ ਬਿਰਥਾ ਜਾਇ ॥ਪੰ: ੭੮੮॥ਮ:੩॥
ਜਿਹੜੇ ਸੱਜਣ ਇਸ ਕੁਬਜਾਂ ਦੇ ਪ੍ਰੇਮ ਨੂੰ ਮਲੀਨਤਾ ਦੀ ਨਿਗਾਹ ਨਾਲ ਤੱਕ ਕੇ ਜਿਵੇਂ ਕਈ ਟੀਕਾਕਾਰਾਂ ਨੇ ਵੀ ਇਸ਼ਕ ਮਜਾਜੀ ਦੇ ਛਿੱਟੇ ਦੇ ਦਿਤੇ ਹਨ ਪਰ ਨਹੀਂ ਗੁਰਮਤਿ ਤਾਂ ਇਸ ਪ੍ਰੇਮ ਦੀ ਪੂਰਨ ਰਹਿਨੁਮਾਈ ਕਰਦੀ ਹੈ । ਕੁਬਜਾਂ ਨੂੰ ਕ੍ਰਿਸ਼ਨ ਜੀ ਨੇ ਕਿਸੇ ਮਨੋਰਥ ਤੇ ਆਸ਼ੇ ਦੇ ਆਧਾਰ ਤੇ ਆਪਣੇ ਗਲੇ ਨਾਲ ਲਾਇਆ। ਪੁਛੋ ਸ੍ਰੀ ਗੁ ਰਾਮਦਾਸ ਜੀ ਪਾਤਸ਼ਾਹ ਕੋਲੋਂ :-
ਜਿਨਿ ਪਿਰੁ ਰਾਵਿਆ ਸਾ ਭਲੀ ਸੁਹਾਗਣਿ ॥ ਸੇ ਮੈ ਗੁਣ ਨਾਹੀ ਹਉ ਕਿਆ ਕਰੀ ਦੁਹਾਗਣਿ ॥੩॥
ਨਿਤ ਸੁਹਾਗਣਿ ਸਦਾ ਪਿਰੁ ਰਾਵੈ ॥ ਮੈ ਕਰਮਹੀਣ ਕਬ ਹੀ ਗਲਿ ਲਾਵੈ ॥੪॥੫੬੧॥

੧. ਬੇਦ ਤੇ ਪੁਰਾਨ ਪ੍ਰਵਾਨਾਂ ਨਾਲ ਬਖਯਾਨ ਕਰਦੇ ਹਨ ਗਿਆਨ ਦੀ ਪ੍ਰਾਪਤੀ ਲਈ ।

੨. ਜਿਨ੍ਹਾਂ ਚਰਨ ਕੰਵਲਾਂ ਨੂੰ ਸਿਧ ਲੋਕ ਸਮਾਧੀਆਂ ਵਿਚ ਸਾਧਦੇ ਹਨ ਅਤੇ ਮੁਨੀ ਲੋਕ ਮੋਨ ਅਵਸਥਾ ਵਿਚ ਧਿਆਨ ਧਰਦੇ ਹਨ । ਉਹ ਚਰਨ ਕੰਵਲ ਕ੍ਰਿਸ਼ਨ ਜੀ ਦੇ ਹੁਣ ਊਧਵ ਹੱਥਾਂ ਵਿਚ ਲੈਕੇ ਝੱਸ ਰਿਹਾ ਮਲ ਰਿਹਾ ਹੈ ॥ ੯੯੦ ॥

੩. ਸਵੈਯਾ ॥ ਉਹ ਚਰਨ ਕੰਵਲ ਜੋ ਸੰਤਾ ਦਾ ਸਹਾਰਾ ਹਨ ਉਹ ਸਯਾਮ ਦੇ ਪੈਰ ਪਾਕੇ ਊਧੋ ਮਨ ਵਿਚ ਬਹੁਤ ਪ੍ਰਸੰਨ ਹੋ ਰਿਹਾ ਹੈ। ਜਿਹੜੇ ਚਰਨ ਕੰਵਲ ਜੋਗੀਆਂ ਦੇ ਧਜਾਨ ਵਿਚ ਨਹੀਂ ਆਉਂਦੇ ਉਹ ਇਹਨਾਂ ਨੂੰ ਪਰਸਨ ਬਹੁਤ ਖਚਤ ਹੋ ਰਹੇ ਹਨ।

੪. ਜਿਨ੍ਹਾਂ ਵਾਸਤੇ ਬਹ੍ਰਮਾਂ ਆਦਿਕ ਸ਼ੇਸ ਨਾਗ ਅਤੇ ਦੇਵ ਆਦਿਕ ਖੋਜ ਕਰਦੇ ਹਨ ਪਰ ਅੰਤ ਨਹੀਂ ਮਿਲਦਾ ਕਿਸੇ ਨੂੰ । ਉਹ ਪਦ ਪੰਕਜ (ਫੁੱਲ) ਵਾਂਗ ਹੱਥਾਂ ਵਿਚ ਲੈਕੇ ਊਧਵ ਪਲੋਸ ਰਿਹਾ ਹੈ (ਮਲ ਰਿਹਾ) ਹੈ ॥ ੯੯੧ ॥

੫. ਇਧਰ ਤਾਂ ਕ੍ਰਿਸ਼ਨ ਜੀ ਦੇ ਪੈਰ ਊਧਵ ਦਬਾ (ਘੁਟ) ਰਿਹਾ ਹੈ ਉਧਰ ਮਾਲਨ ਨੇ ਆਪਣੇ ਸਾਜ ਸਿੰਗਾਰ ਕਰ ਲਏ ਹਨ। ਪਾਵਨ ਹੀਰੇ ਲਾਲ ਪੜਤ ਗਹਿਣੇ ਪਾ ਲਏ ਹਨ ਜਿਨਾਂ ਨੂੰ ਵੇਖ ਕੇ ਦਿਲ ਵਿਚ ਬੜਾ ਹੁਲਾਸ ਆਉਂਦਾ ਹੈ ।

੬. ਉਹ ਇਤਨੇ ਚਿਰ ਵਿਚ ਹੀ ਕ੍ਰਿਸ਼ਨ ਜੀ ਦੇ ਪਾਸ ਆ ਗਈ ਜਿਸ ਨੇ ਮੱਥੇ ਤੇ ਸੰਧੂਰ ਦੀ ਬਿੰਦੀ ਲਾਈ ਹੋਈ ਸੀ । ਜਿਸ ਦਾ ਰੂਪ ਵੇਖਕੇ ਕ੍ਰਿਸ਼ਨ ਦੇ ਦਿਲ ਵਿਚ ਬੜਾ ਖੇੜਾ ਬਣ ਗਿਆ ਜਿਸ ਨੂੰ ਕਵੀ ਸਜਾਮ ਜੀ ਨੇ ਕਿਹਾ ਹੈ ॥ ੯੯੨ ॥

੭. ਸਵੈਯਾ ॥ ਸਾਰੇ ਅੰਗਾਂ ਨੂੰ ਸਜਾ ਸਵਾਰਕੇ ਮਾਲਨ ਬਹੁਤ ਹੀ ਸੁੰਦ੍ਰ ਸ਼ੋ ਦੇ ਵਿਚ ਹਰਿ ਦੇ ਪਾਸ ਚਲੀ ਗਈ । ਜੋ ਐਓਂ ਜਾਪਦੀ ਸੀ ਜਾਣੋ ਦੂਸਰਾ ਚੰਦ ਪ੍ਰਕਾਸ ਹੋ ਗਿਆ ਹੈ ਉਹ ਦੇਖਣ ਦੇ ਵਿਚ ਐਸੀ ਰੂਪ ਮਈਂ ਦਿਸਦੀ ਸੀ ।

੮. ਹਰਿ ਜੀ ਨੇ ਉਸਦੇ ਮਨ ਦੀ ਅਵਸਥਾ ਨੂੰ ਵੇਖਿਆ ਕਵੀ ਸਜਾਮ ਜੀ ਕਹਿੰਦੇ ਹਨ ਕਿ ਉਸਨੂੰ ਕ੍ਰਿਸ਼ਨ ਜੀ ਨੇ ਬਾਂਹ ਤੋਂ ਫੜਕੇ ਆਪਣੇ ਵੱਲ ਖਿੱਚ ਲਿਆ । ਮਾਲਨਾ, ਸੰਕਾ ਛੱਡਕੇ ਹਰਿ ਦੇ ਪਾਸ ਪਲੰਘ ਦੇ ਉਤੇ ਬੈਠ ਗਈ ਮਨ ਦੇ ਵਿਚੋਂ ਸੰਕਾ ਦੇ ਭ੍ਰਮ ਭੇਦ ਦੂਰ ਹੋ ਗਏ ॥੯੯੩॥

੯. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਬਾਂਹ ਪਕੜ ਲਈ ਤਾ ਉਸ ਵੇਲੇ ਕੁਬਜਾ ਦੇ ਮਨ ਨੇ ਬਹੁਤ ਹੀ ਸੁਖ ਪ੍ਰਤੀਤ ਕੀਤਾ। ਤੇ ਕਿਹਾ ਹੇ ਸਜਾਮ ਜੀ ਅੱਜ ਤੁਸੀ ਬਹੁਤ ਸਾਰੇ ਦਿਨਾਂ ਪਿਛੋਂ ਮਿਲੇ ਹੋ ਮੈਨੂੰ ਇਸ ਤਰਾਂ ਕਰਕੇ ਉਸ ਨੇ ਗੱਲ ਸੁਣਾਈ।

੧੦. ਜਿਸ ਦਿਨ ਮੈ ਚੰਦਨ ਦੀ ਸੁਗੰਧੀ ਤੁਹਾਡੇ ਤਨ ਤੇ ਲਾਈ ਸੀ ਉਸ ਦਿਨ ਤੋਂ ਬਾਅਦ ਅਜ ਆਕੇ ਮੈਨੂੰ ਜਾਦਵਾਂ ਦਾ ਬੀਰ (ਜੋਧਾ) ਮਿਲਿਆ ਹੈ ਤਦ ਹੀ ਮਨ ਪ੍ਰਸੰਨ ਹੋਇਆ ਸੀ । ਜਿਹੜੀ ਮੇਰੇ ਦਿਲ ਦੀ ਇੱਛਾ ਸੀ ਤੁਹਾਡੇ ਮਿਲਣੇ ਦੀ ਉਹ ਅਜ ਮੈਂ ਹਾਸਲ ਕਰ ਲਈ ਹੈ ॥੯੯੪॥

੧੧. ਇਥੇ ਸਮਾਪਤ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਦੇ ਵਿਚ ਕੁਬਜਾ ਦੇ ਘਰ ਜਾਕੇ ਕ੍ਰਿਸ਼ਨ ਜੀ ਨੇਂ ਉਸਦੀ ਇੱਛਾ ਪੂਰੀ ਕੀਤੀ ਦਾ ਪ੍ਰਸੰਗ ਸਮਾਪਤ ਹੋਇਆ ।

੧੨. ਹੁਣ ਅੱਗੇ ਪ੍ਰਸੰਗ ਹੈ ਅਕਰੂਰ ਭਗਤ ਦੇ ਘਰ ਕ੍ਰਿਸ਼ਨ ਜੀ ਜੀ ਆਏ ।

੧੩. ਸਵੈਜਾ ॥ ਮਾਲਣ ਦੀ ਆਤਮਾ ਨੂੰ ਅਤਿਹੀ ਸੁਖ ਤੇ ਸ਼ਾਂਤੀ ਦੇਕੇ ਫਿਰ ਕ੍ਰਿਸ਼ਨ ਜੀ ਅਕ੍ਰੂਰ ਦੇ ਘਰ ਚਲੇ ਗਏ । ਆਉਂਦਿਆ ਦੇ ਹੀ ਅਕ੍ਰੂਰ ਆਕੇ ਚਰਨਾਂ ਨਾਲ ਲੱਗਿਆ ਤੇ ਘਰ ਪ੍ਰਵਾਰ ਦੇ ਵਿਚ ਚਲੋ ਇਹ ਉਸ ਨੇ ਹਰੀ ਦੇ ਨਾਲ ਕਹਿਕੇ ਪ੍ਰੇਮ ਪ੍ਰਗਟ ਕੀਤਾ ।

੧੪. ਅਤੇ ਚਰਨ ਫੜਕੇ ਬੈਠ ਗਿਆ ਜਿਸਦੇ ਪ੍ਰੇਮ ਨੂੰ ਕਵੀ ਜੀ ਨੇ ਮੁਖ ਤੋਂ ਇਸ ਪ੍ਰਕਾਰ ਕਿਹਾ ਹੈ । ਕਿ ਊਧਵ ਨੂੰ ਮੁਖਾਤਬ ਕਰਕੇ ਕ੍ਰਿਸ਼ਨ ਜੀ ਨੇ ਕਿਹਾ ਕਿ ਮੈ ਇਸ ਸੰਤ ਦਾ ਬਹੁਤ ਹੀ ਪਿਆਰ ਵੇਖਿਆ ਹੈ ॥੯੯੫॥

੧੫. ਊਧਵ ਨੂੰ ਸਜਾਮ ਨੇ ਕਿਹਾ ਕਿ ਮੈ ਇਸ ਦੀਆਂ ਪ੍ਰੇਮ ਦੀਆ ਗੱਲਾਂ ਸੁਣਕੇ ਅਕ੍ਰੂਰ ਦਾ ਬਹੁਤ ਪ੍ਰੇਮ ਵੇਖਿਆ ਹੈ । ਮਨ ਦੇ ਵਿਚ ਉਹਨਾਂ ਨੂੰ ਸਾਮਣੇ ਰਖਕੇ ਕਿਹਾ ਕਿ ਕੁਬਜਾ ਦਾ ਅਤੇ ਅਕ੍ਰੂਰ ਦੇ ਪ੍ਰੇਮ ਦੀ ਦਾਦ ਦਿੱਤੀ ।

੧੬. ਅਤੇ ਦੋਹਾਂ ਦੇ ਪ੍ਰੇਮ ਨੂੰ ਵੇਖਕੇ ਕਿਹਾ ਕੁਬਜਾ ਅਤੇ ਅਕ੍ਰੂਰ ਦੇ ਪ੍ਰੇਮ ਦੀ ਗੱਲ ਕੀਤੀ ਤੇ ਮਨ ਵਿਚਾਰਕੇ ਉਧੋ ਨੇ ਕ੍ਰਿਸ਼ਨ ਜੀ ਨਾਲ ਇਹ ਗੱਲ ਕਰੀ । ਹੇ ਹਰੀ ਜੀ ਕੁਬਜਾ ਤੇ ਅਕ੍ਰੂਰ ਨੂੰ ਵੇਖਕੇ ਸਿੱਧ ਹੁੰਦਾ ਹੈ ਕਿ ਇਹਨਾਂ ਨੇ ਹੋਰ ਪ੍ਰੇਮ ਸਾਰੇ ਮਾਤ ਪਾ ਦਿਤੇ ਹਨ ॥੯੯੬॥

---

*(ਪੰਨਾ ੨੧੩ ਦੀ ਬਾਕੀ)*

੨ ਮਨੋ ਫਾਂਧ ਵਾਂਧੇ ਮ੍ਰਿਗੀ ਰਾਜ ਜੈਸੇ ॥੩॥ (ਮਹਾ ਮੋਹਨੀ ਅਵਤਾਰ) ਇਹੁ ਤੁਕੋ ਰਾਮ ਕਥਾ ਦੇ ੧੧੬ ਵੇਂ ਚਰਿਤ੍ਰ ਦੇ ੩੭ ਵੇਂ ਛੰਦ ਵਿਚ ਐਨ ਇਸੇ ਤਰ੍ਹਾਂ ਆਈ ਹੈ ॥

੩ ਖਿਮੀ ਦਾਮਨੀ ਜਾਣੁ ਭਾਦੋਂ ਮਝਾਰੰ ॥੭॥ ੮੪॥ ਚੰਡੀ ਚਰਿਤ੍ਰ ॥੨॥ ਇਹੁ ਉਪਮਾਲੰਕਾਰ ਨਾਮ ਮਾਤ੍ਰ ਫਰਕ ਨਾਲ ਬੈਰਾਹ ਅਵਤਾਰ ਦੇ ਪੰਜਵੇਂ ਛੰਦ ਵਿਚ ਦੇਖੀ ਜਾ ਸਕਦੀ ਹੈ ਅਤੇ ਇੰਨ ਬਿੰਨ-ਰਾਮ ਕਥਾ ਦੇ ੪੨੧ ਵੇਂ ਛੰਦ ਵਿਚ ਵੇਖੀ ਜਾ ਸਕਦੀ ਹੈ ॥

੬ ਲਖੇ ਲਗਨ ਲਗਿ ਜਾਇ ਜਿਨਿ ਬਡੇ ਬਿਰਹਿਯਾ ਨੈਨ ॥੫੭॥ ਚਰਿਤ ੨੧ ॥ ਲਗੇ ਅਟਕ ਠਾਂਢੇ ਰਹੈਂ, ਬਡੇ ਬਿਰਹਿਜਾ ਨੈਨ ॥੭॥ ਚਰਿਤ੍ਰ ੧੩੬॥

੭ ਖਲ ਖੰਡਨ ਹੈ ॥ ਮਹਿ ਮੰਡਨ ਹੈ ॥੧੭੦॥ (੧੭੧) ਪਪੁ ।
ਇੱਨ-ਬਿੱਨ ਇਹੋ ਦੋਵੇਂ ਤੁਕਾ ਕਲਕੀਵਤਾਰ ਦੇ ੩੪੦ ਵੇਂ ਬੰਦ ਵਿਚ ਆਇਆਂ ਹਨ ।

੮ ਕਈ ਰਾਮ-ਕ੍ਰਿਸ਼ਨ ਰਸੂਲ ॥ ਬਿਨ ਭਗਤਿ ਕੋ ਨ ਕਬੂਲ ॥੮॥੩੮॥ (ਅਕਾਲ ਉਸਤਤਿ)
ਕਈ ਰਾਮ ਕ੍ਰਿਸਨ ਰਸੂਲ ॥ ਬਿਨ ਨਾਮੁ ਕੋ ਨ ਕਬੂਲ ॥੧੨॥ (ਬ੍ਰਹਮਾ - ਉਪਵਤਾਰ)

੯ ਪਰਮਤੱਤ ਕਿਨਹੂੰਨ ਪਹਿਚਾਨਾ ॥ ਆਪ ਆਪ ਭੀਤਰਿ ਉਰਝਾਨਾ ॥੧੭॥ (ਅਪਨੀ ਕਥਾ - ਅਧਿ :੬)
ਜਗ ਆਪਨਿ ਆਪਨਿ ਉਰਝਾਨਾ ॥ ਪਾਰਬ੍ਰਹਮ ਕਾਹੂੰ ਨ ਪਛਾਨਾ ॥੧੮॥ (ਭੂਮਕਾ - ਚੌਬੀਸ ਵ:)

੧੦ ਧਰਮ ਹੇਤ ਸਾਕਾ ਜਿਨਿ ਕੀਆ ॥ ਸੀਸ ਦੀਆ ਸਿਰਰ ਨ ਦੀਆ ॥੧੪॥ (ਅਪਨੀ ਕਥਾ - ਅਧਿ : ੫)
ਸੀਸ ਦੀਓ ਉਨ ਸਿਰਰੁ ਨ ਦੀਨਾ ॥ ਰੰਚ ਸਮਾਨ ਦੇਹਿ ਕਰਿ ਚੀਨਾ ॥੨੬॥ (ਚਉਬੀਸ ਵ:, ਭੂਮਿਕਾ)

੧੧ ਸਦਾ ਸਰਬਦਾ ਸਿਧਿ ਦਾਤਾ ਦਿਆਲੰ ॥੬੦॥ (ਜਾਪ)
ਸਦਾ ਸਰਬ ਦਾ ਸਿੱਧਿ ਦਾ ਬੁੱਧਿ ਦਾਤਾ ॥੮॥ ਗਿਆਨ ਪ੍ਰਬੋਧ - ਮੰਗਲ

੧੨ ਹਮੇਸੁਲ ਸਲਾਮੈ ॥ ਸਲੀਖਤ ਮੁਦਾਮੈ ॥੧੨੧॥ (ਜਾਪੁ)
ਕਿ ਰਉਸ਼ਨ ਤਬੀਯਤ ਸਲੀਖਤ ਮੁਦਾਮ ॥੩੧॥ (ਜਫਰਨਾਮਾ - ਹਕਾਯਤ ੩)
ਸ੍ਰੀ ਅਸਿਕੇਤ ਜਗਤ ਕੇ ਨਾਥਾ ॥੩੭੪॥ ਸ੍ਰੀ ਅਸਿਕੇਤ ਜਗਤ ਕੇ ਈਸਾ ॥੩੭੫॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੩੮੧॥ ਸਕਲ ਕਾਲ ਕਾ ਕੀਆ ਤਮਾਸਾ ॥੩੮੩॥
ਜਵਨਕਾਲ ਜੋਗੀ ਸਿਵ ਕੀਓ ॥ ਬੇਦਰਾਜ ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥੩੮੪॥
ਜਵਨਕਾਲ ਸਭ ਜਗਤ ਬਨਾਯੋ ॥ ਦੇਵ ਦੈਤ ਜੱਛਨ ਉਪਜਾਯੋ ॥
ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਹੁ ਹਮਾਰਾ ॥੩੮੫॥
ਜੇ ਅਸਿਧੁਜ ਤਵ ਸਰਨੀ ਪਰੇ ॥ ਤਿਨ ਕੇ ਦੁਸਟ ਦੁਖਤ ਹ੍ਵੈ ਮਰੇ ॥੩੯੭॥
ਜੋ ਕਲਿ ਕੋ ਇਕ ਬਾਰ ਧਿਐ ਹੈ ॥ ਤਾਕੇ ਕਾਲ ਨਿਕਟ ਨਹਿ ਐ ਹੈ ॥੩੯੮॥
ਖੜਗ ਕੇਤ ਮੈ ਸਰਨਿ ਤਿਹਾਰੀ ॥ ਆਪ ਹਾਥ ਦੈ ਲੇਹੁ ਉਬਾਰੀ ॥੪੦੧॥
ਕ੍ਰਿਪਾ ਕਰੀ ਹਮ ਪਰ ਜਗ ਮਾਤਾ ॥ ਗ੍ਰੰਥ ਕਰਾ ਪੂਰਨ ਸੁਭ ਰਾਤਾ ॥੪੦੨॥
ਸ੍ਰੀ ਅਸਿਧੁਜ ਜਬ ਭਏ ਦਇਆਲਾ ॥ ਪੂਰਨ ਕਰਾ ਗ੍ਰੰਥ ਤਤਕਾਲਾ ॥੪੦੩॥

*(ਬਾਕੀ ਪੰਨਾ ੨੧੬ ਤੇ)*

ਪ੍ਰੇਮ ਬਿਦਾ ਕਰਿ ਡਾਰਯੋ ॥੯੯੬॥ [1]ਸ੍ਵੈਯਾ ॥ ਹਰਿ ਰੂਪ ਨਿਹਾਰ ਮਨੈ ਸੁਖ ਪਾਇਕੈ ਸ੍ਰੀ ਜਦੁਬੀਰ ਕੀ ਸੇਵ ਸੁ ਕੀਨੀ ॥ ਪਾਇ ਪਰੋ ਤਿਹ ਕੇ ਬਹੁਰੋ ਉਠ ਦੇਵਕੀ ਲਾਲ ਪਰਾਕ੍ਰਮ ਦੀਨੀ ॥ [2]ਭੋਜਨ ਅੰਨ ਜਿਤੋ ਗ੍ਰਹ ਥੋ ਸੋਊ ਆਨ ਧਰੋ ਹਿਤ ਬਾਤ ਲਖੀਨੀ ॥ ਥੋ ਮਨ ਮੈ ਸੋਊ ਬਾਛਤ ਇੱਛ, ਵਹੈ ਜਸੁਧਾ ਸੁਤ ਪੂਰਨ ਕੀਨੀ ॥੯੯੭॥ ਸ੍ਵੈਯਾ ॥ [3]ਪੂਰਨ ਕੈ ਮਨਸਾ ਤਿਹ ਕੀ ਸੰਗ ਊਧਵ ਲੈ ਫਿਰ ਧਾਮ ਅਯੋ ॥ ਗ੍ਰਹ ਆਇਕੈ ਮੰਗਨ ਲੋਗ ਬੁਲਾਇ ਗਵਾਵਤ ਭਯੋ ਤਿਹ ਰਾਗ ਗਯੋ ॥ [4]ਤਿਨ ਊਪਰ ਰੀਝ ਕਹੈ ਕਬਿ ਸਯਾਮ ਘਨੋ ਗ੍ਰਹ ਤੇ ਕਢ ਦਾਨ ਦਯੋ ॥ ਮਨੋ ਤਾ ਜਸ ਤੇ ਮ੍ਰਿਤ ਮੰਡਲ ਮੈ ਅਬ ਕੇ ਦਿਨ ਲਉ ਦਿਨ ਸੇਤ ਭਯੋ ॥੯੯੮॥ [5]ਅਕਰੂਰ[ੳ] ਸਿਆਮ ਕੇ ਧਾਮਹਿ ਆਇਕੈ ਸ੍ਰੀ ਜਦੁਬੀਰ ਕੇ ਪਾਇਨ ਲਾਗਿਓ ॥ ਕੰਸ ਬਿਦਾਰ ਬਕੀ ਉਰ ਫਾਰ ਕਹਯੋ ਕਰਤਾਰ ਸਰਾਹਨ ਲਾਗਿਓ ॥ ਅਉਰ ਗਈ ਸੁਧ ਭੂਲ ਸਭੈ ਹਰਿ ਕੀ ਉਪਮਾ ਰਸ ਭੀਤਰ ਪਾਗਿਓ ॥ ਆਨੰਦ ਬੀਚ ਬਢਯੋ ਮਨ ਕੇ ਮਨ ਕੋ ਦੁਖ ਥੋ ਜਿਤਨੋ ਸਭ ਭਾਗਿਓ ॥੯੯੯॥ ਸ੍ਵੈਯਾ ॥ [7]ਦੇਵ ਕੀ ਲਾਲ ਗੁਪਾਲ ਅਹੋ ਨੰਦ ਲਾਲ ਦਿਆਲ ਇਹੈ ਜੀਯ ਧਾਰਿਓ ॥ ਕੰਸ ਬਿਦਾਰ ਬਕੀ ਉਰ ਫਾਰ ਕਹਯੋ ਕਰਤਾ ਜਦੁਬੀਰ ਉਚਾਰਿਓ ॥ ਹੇ ਅਘ ਕੇ ਰਿਪ ਹੇ ਰਿਪ ਕੇਸੀ ਕੇ ਹੇ ਕੁਪ ਜਾਹ ਤ੍ਰਿਨਾਵਤ ਮਾਰਿਓ ॥ ਤਾ ਅਬ ਰੂਪ ਦਿਖਾਇ ਹਮੈ ਹਮਰੋ ਸਭ ਪਾਪ ਬਿਦਾ ਕਰਿ ਡਾਰਿਓ ॥੧੦੦੦॥ ਸ੍ਵੈਯਾ ॥ [8]ਚੋਰ ਹੈ ਸਾਧਨ ਕੇ ਦੁਖ ਕੋ ਸੁਖ ਕੋ ਬਰਦਾਇਕ ਸਯਾਮ ਉਚਾਰਿਓ ॥ ਹੈ ਠਗ ਗ੍ਵਾਰਨ ਚੀਰਨ ਕੌ ਭਟ ਹੈ ਜਿਨ ਕੰਸ ਸੋ ਬੀਰ ਪਛਾਰਿਓ ॥ [10]ਕਾਇਰ ਹੈ ਬਹੁ ਪਾਪਨ ਤੇ ਅਰੁ ਬੈਦ ਹੈ ਜਾ ਸਭ ਲੋਗ ਜੀਯਾਰਿਓ ॥ ਪੰਡਿਤ ਹੈ ਕਬਿ ਸਯਾਮ ਕਹੈ ਜਿਨ ਚਾਰੋ ਈ ਬੇਦ ਕੋ ਭੇਦ ਸਵਾਰਿਓ ॥੧੦੦੧॥ ਸ੍ਵੈਯਾ ॥ [12]ਯੌਂ ਕਹਿ ਕੈ ਜਦੁਬੀਰ ਕੇ ਸੋ ਕਬਿ ਸਯਾਮ ਕਹੈ ਉਠ ਪਾਇ ਪਰਯੋ ॥ ਹਰਿ ਕੀ ਬਹੁ ਬਾਰ ਸਰਾਹ ਕਰੀ ਦੁਖ ਥੋ ਜਿਤਨੋ ਛਿਨ ਬੀਚ ਹਰਯੋ ॥ [12]ਅਰੁ ਤਾ ਛਬਿ ਕੋ ਜਸ ਉਚ ਮਹਾਂ ਕਬਿ ਨੈ ਬਿਧ ਯਾ ਮੁਖ ਤੇ ਉਚਰਯੋ ॥ ਹਰਿ ਨਾਮ ਸੰਜੋਅ ਕਉ ਪੈਨ੍ਹ ਤਨੈ ਸਭ ਪਾਪਨ ਸੰਗ ਲਰਯੋ ਨ ਟਰਯੋ ॥੧੦੦੨॥ ਸ੍ਵੈਯਾ ॥ [13]ਫਿਰਿ ਯੌਂ ਕਰਿ ਕਾਨ੍ਹਰ ਕੀ ਉਪਮਾ ਹਰਿ ਜੀ ਤੁਮ ਹੀ ਮੁਰ ਸਤ੍ਰ ਪਛਾਰਯੋ ॥ ਤੈਹੀ ਮਰੇ ਤ੍ਰਿਪਰਾਰੁ ਕਮੱਧ ਸੁ ਰਾਵਨ ਮਾਰ ਘਨੋ ਰਨ ਪਾਰਯੋ ॥ ਲੰਕ ਦਈ ਅਰ ਭ੍ਰਾਤਰ ਕਉ ਸੀਅ ਕੌਂ ਸੰਗ ਲੈ ਫਿਰਿ ਅਉਧ ਸਿਧਾਰਯੋ ॥ ਤੈਹੀਂ ਚਰਿਤ੍ਰ ਕੀਏ ਸਭ ਹੀ ਹਮ ਜਾਨਤ ਹੈ ਇਹ

ੳ. ਅਕਰੂਰ ਵੀ ਕ੍ਰਿਸ਼ਨ ਜੀ ਦਾ ਚਾਚਾ ਸੀ, ਜੋ ਗਾਦਨੀ ਦੇ ਉਦਰ ਤੋਂ ਸੁਫਲ ਪੁਤਰ ਸੀ।

(ਪੰਨਾ ੨੧੫ ਦੀ ਬਾਕੀ)

(ਮੁਹਾਵਰੇ ਦੇ ਸ਼ਬਦ ॥ (ਚਰਿਤ੍ਰ-੪੫)

੧ ਬਿਧਨਾ ਜੋਊ ਲੇਖ ਲਿਖਿਓ ਜੋਈ ਹ੍ਵੈ ਹੈ ॥੧੯੫੩ (ਕ੍ਰਿਸਨ ਕਥਾ)
ਜੋ ਕਛੁ ਲੇਖ ਲਿਖਿਓ ਬਿਧਨਾ ਸੋਊ ਪਾਈਤਅਤ ॥੫੧॥ (ਅਸਫੋਟਕ ਕਬਿੱਤ)
ਜੋ ਬਿਧਨਾ ਮਸਤਕ ਲਿਖਾ ਅੰਤਿ ਤੈਸਿਯੈ ਹੋਇ ॥੪੪॥ ਚਰਿਤ੍ਰ ਪਾਖਯਾਨ - ਚਰਿਤ੍ਰ ੨੪੫

੨ ਮਨੋ ਫਾਧ ਫਾਂਧੇ ਮ੍ਰਿਗੀ ਰਾਜ ਜੈਸੇ ॥੩ (ਮਹਾਮੋਹਨੀ ਵਤਾਰ)
ਇਹੋ ਤੁਕ ਰਾਮ-ਕਥਾ ਦੇ ੧੧੯ਵੇਂ ਛੰਦ ਚਿਤ ੨੪੫ਵੇਂ ਚਰਿਤ੍ਰ ਚਰਿਤ੍ਰ-੨)
ਇਹ ਉਪਮਾਤ੍ਰ ਅਲੰਕਾਰ ਮਾਤ੍ਰ ਫਰਕ ਨਾਲ (ਬੈਰਾਹ ਵ: ਦੇ ਪੰਜਵੇਂ ਛੰਦ ਵਿਚ ਤੇ ਇੰਨ ਬਿੰਨ ਇਸੇ ਤਰਾਂ ਰਾਮ-ਕਥਾ ਦੇ ੪੨੧ ਛੰਦ ਵਿੱਚ ਵਰਤਿਆ ਹੈ।

੪ ਸੁਣੇ ਗਰਭਣੀਆਨਿ ਕੇ ਗਰਭ ਮੁਚੰ ॥੧੮॥੫੬॥ ਅਤੇ ॥੭॥੮੪॥ ਤੇ ॥੩॥੧੫॥ ਵੇਂ ਛੰਦ ਵਿਚ (ਚੰਡੀ-੨) ਅਰੁ ਫੇਰ (ਮੱਛਾਵਤਾਰ ਦੇ ੪੮ਵੇਂ ਛੰਦ ਵਿਚ ਇਹੁ ਮੁਹਾਵਰਾ ਐਨ ਇਕੋ ਰੂਪ ਵਿਚ ਵਰਤਿਆ ਹੈ।

੫ ਪੈਜਨ ਕੀ ਪਰਤੀਤਿ ॥੪੬(ਚਰਿਤਰ ੧੬) ਜਿਹੜੇ ਦੋਵੇਂ ਚਰਿਤ੍ਰ ਸ੍ਰੀ ਦਸਮੇਸ਼ ਪਾਤਸ਼ਾਹ ਜੀ ਗ੍ਰੰਥ ਕਰਤਾ ਦੀ ਜਾਤਿ ਪਾਕ ਨਾਲ ਸਬੰਧਤ ਹਨ ਦੇ ਵਿਚ

(ਬਾਕੀ ਪੰਨਾ ੨੧੭ ਤੇ)

੧. ਸਵੈਯਾ॥ ਅਕ੍ਰੂਰ ਹਰਿ ਦਾ ਰੂਪ ਵੇਖ ਕੇ ਮਨ ਵਿਚ ਬਹੁਤ ਖੁਸ਼ੀ (ਸੁਖੀ) ਹੋਇਆ ਅਤੇ ਸ੍ਰੀ ਕ੍ਰਿਸ਼ਨ ਜੀ ਦੀ ਤਨੋ ਮਨੋ ਸੇਵਾ ਕੀਤੀ । ਪਹਿਲਾ ਚਰਨਾਂ ਤੇ ਪਿਆ ਫਿਰ ਉੱਠ ਕੇ ਦੇਵਕੀ ਦੇ ਪੁਤ੍ਰ ਕ੍ਰਿਸ਼ਨ ਜੀ ਦੀਆਂ ਪ੍ਰਕ੍ਰਮਾ ਕੀਤੀਆਂ ।

੨. ਜਿਹੋ ਜਿਹਾ ਘਰ ਵਿਚ ਭੋਜਨ ਬਣਿਆ ਹੋਇਆ ਸੀ ਸੋ ਅੱਗੇ ਲਿਆ ਕੇ ਰੱਖ ਦਿੱਤਾ, ਕ੍ਰਿਸ਼ਨ ਜੀ ਨੇ ਉਸ ਦੇ ਮਨ ਦੀ ਗੱਲ ਬੁੱਝ ਲਈ । ਜਿਹੜੀ ਇੱਛਾ ਉਸਦੇ ਮਨ ਵਿਚ ਸੀ ਸੋ ਉਹ ਜਸੋਧਾਂ ਦੇ ਪੁੱਤ੍ਰ ਕ੍ਰਿਸ਼ਨ ਜੀ ਨੇ ਪੂਰੀ ਕਰ ਦਿੱਤੀ ॥੯੯੭॥

੩. ਸਵੈਯਾ॥ ਉਸ ਦੇ ਮਨ ਦੀ ਮਨਸਾ ਪੂਰੀ ਕਰਕੇ ਊਧੋ ਨੂੰ ਨਾਲ ਲੈ ਕੇ ਮੁੜਕੇ, ਘਰ ਆ ਗਏ । ਘਰ ਆ ਕੇ ਮੰਗਤੇ ਲੋਕ ਬੁਲਾ ਲਏ ਜੋ ਭਜਨ ਗੌਣ ਲਗ ਪਏ । ਉਹਨਾਂ ਕੋਲੋਂ ਰਾਗ ਗਵਾਏ ।

੪. ਉਹਨਾਂ ਉਤੇ ਪ੍ਰਸੰਨ ਹੋ ਕੇ ਕਵੀ ਸਯਾਮ ਜੀ ਕਹਿੰਦੇ ਹਨ ਕਿ ਘਰਾਂ ਤੋਂ ਕੱਢਕੇ ਬਹੁਤ ਸਾਰਾ ਦਾਨ ਦਿੱਤਾ । ਜਾਣੋ ਉਸ ਦਿਨ ਤੋਂ ਲੈ ਕੇ ਇਸ ਮਿਤ੍ਰ ਮੰਡਲ ਦੇ ਵਿਚ ਉਸ ਜਸ ਦਾ ਪ੍ਰਕਾਸ਼ ਹੋ ਗਿਆ ॥੯੯੮॥

੫. ਅਕਰੂਰ ਕ੍ਰਿਸ਼ਨ ਜੀ ਦੇ ਘਰ ਹੀ ਆ ਗਿਆ ਕ੍ਰਿਸ਼ਨ ਜੀ ਦੇ ਚਰਨਾਂ ਨਾਲ ਲੱਗ ਗਿਆ । ਤੇ ਜਸ ਕਰਨ ਲੱਗਾ ਕਿ ਹੇ ਸੁਆਮੀ ਤੁਸਾਂ ਕੰਸ ਨੂੰ ਮਾਰਿਆ ਬਕੀ ਦੈਂਤ ਦਾ ਢਿੱਡ ਪਾੜਿਆ ਕਰਤਾਰ ਕਹਿ ਕੇ ਸਿਫਤਾਂ ਕਰਨ ਲੱਗ ਗਿਆ।

੬. ਹੋਰ ਸਾਰੀ ਸੁਰਤ ਭੁੱਲ ਗਈ. ਹਰਿ ਦੀ ਵਡਿਆਈ ਕਰਨ ਵਿਚ ਹੀ ਮਸਤ ਹੋ ਗਿਆ । ਇਤਨਾ ਆਨੰਦ ਵਿਚ ਮਗਨ ਹੋਇਆ ਕਿ ਹੋਰ ਸਾਰੀ ਸੋਝੀ ਭੁੱਲ ਗਈ ਅਤੇ ਮਨ ਦੇ ਸਾਰੇ ਦੁੱਖ ਦੂਰ ਹੋ ਗਏ ।

੭. ਹੇ ਦੇਵਕੀ ਦੇ ਲਾਲ ਹੇ ਗਊਆਂ ਪਾਲਨ ਵਾਲੇ ਗੋਪਾਲ ਹੇ ਨੰਦ ਦੇ ਲਾਲ, ਹੇ ਦਿਆਲ ਬਸ ਇਹੀ ਜੀਅ ਦੇ ਵਿਚ ਧਾਰਕੇ ਹਟ ਲਾਈ ਗਿਆ । ਤੈਂ ਕੰਸ ਨੂੰ ਮਾਰਿਆ ਬਕ ਦੈਂਤ ਦਾ ਢਿੱਡ ਪਾੜਿਆ ਤੂੰ ਹੀ ਕਰਤਾਰ ਹੈ ਕਹਿ ਕੇ ਕ੍ਰਿਸ਼ਨ ਜੀ ਦਾ ਨਾਮ ਲੈਂਦਾ ਗਿਆ ।

੮. ਹੇ ਅਘਾਸੁਰ ਦੈਂਤ ਦੇ ਬੈਰੀ ਹੇ ਕੇਸੀ ਦੈਂਤ ਦੇ ਬੈਰੀ ਹੇ ਨਾਵਰਤ ਦੈਂਤ ਤੇ ਕ੍ਰੋਧ ਕਰਨ ਵਾਲੇ ਤੇ ਉਸਨੂੰ ਮਾਰਨ ਵਾਲੇ ਤੋਂ ਆਪਣੇ ਸਾਨੂੰ ਦਰਸ ਵਿਖਾਲ ਕੇ ਸਾਨੂੰ ਸਾਡੇ ਸਾਰੇ ਪਾਪ ਨਾਸ ਕਰ ਦਿੱਤੇ ॥੧੦੦੦॥

੯. ਸਵੈਯਾ ॥ ਤੂੰ ਬਡਾ ਚੋਰ ਹੈ ਜੋ ਸਾਧਾਂ ਦੇ ਦੁਖ-ਚੁਰਾ ਕੇ ਸੁਖਾਂ ਦੇ ਬਰ ਦੇ ਕੇ ਸੁਖ ਵਧਾਉਣ ਵਾਲਾ ਸਯਾਮ ਕਿਹਾ ਜਾਂਦਾ ਹੈ । ਤੂੰ ਠੱਗ ਹੈਂ ਜੋ ਗੋਪੀਆਂ ਦੇ ਬਸਤ੍ਰ ਠੱਗ ਲੈਂਦਾ ਹੈਂ ਤੂੰ ਸੂਰਮਾ ਹੈ ਜਿਸ ਨੇ ਕੰਸ ਜਿਹਾ ਸੂਰਮਾ ਪਛਾੜ ਦਿੱਤਾ।

੧੦. ਤੂੰ ਕਾਜਰ ਹੈਂ ਜੋ ਪਾਪਾਂ ਤੋਂ ਡਰਦਾ ਹੈਂ ਤੂੰ ਵੈਦ ਹੈਂ ਜਿਸ ਨੇ ਸਾਰੇ ਲੋਕ ਜੀਵਾਇ ਹਨ । ਤੂੰ ਪੰਡਿਤ ਹੈਂ ਕਵੀ ਸਯਾਮ ਜੀ ਕਹਿੰਦੇ ਹਨ ਕਿ ਜਿਸ ਨੇ ਚਾਰੇ ਹੀ ਬੇਦਾਂ ਦੇ ਭੇਦ ਨੂੰ ਸਮਝਾਇਆ ਤੇ ਸਵਾਰਿਆ ਹੈ ॥੧੦੦੧॥

੧੧. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਕਹਿ ਕੇ ਅਕ੍ਰੂਰ ਕ੍ਰਿ... ਜੀ ਦੇ ਚਰਨਾਂ ਤੇ ਢਹਿ ਪਿਆ। ਹਰੀ ਦੀ ਬਹੁਤ ਵਾਰੀ ਸਰਾਹਨਾ ਕੀਤੀ ਅਤੇ ਜਿਤਨੇ ਦਿਲ ਦੇ ਦੁਖ ਸੀ ਛਿਨ ਵਿਚ ਦੂਰ ਹੋ ਗਏ । ਉਸ

੧੨. ਛਬੀ ਦਾ ਉਚਾ ਜਸ ਮਹਾਨ ਕਵੀ ਨੇ ਇਸ ਤਰ੍ਹਾਂ ਮੁਖ ਤੋਂ ਉਚਾਰਨ ਕੀਤਾ । ਜਾਣੋ ਕਿ ਹਰਿ ਨਾਮ ਦੀ ਸੰਜੋਅ ਪਾਕੇ ਤਨ ਤੇ ਸਾਰੇ ਪਾਪਾਂ ਨੂੰ ਜੁਧ ਕਰਕੇ ਲੜਿਆ ਹੈ ਪਿਛੇ ਨਹੀਂ ਹਟਿਆ ॥੧੦੦੨॥

੧੩. ਸਵੈਯਾ ॥ ਫੇਰ ਇਸ ਤਰ੍ਹਾਂ ਕਰੀ ਕ੍ਰਿਸ਼ਨ ਜੀ ਦੀ ਵਡਿਆਈ ਹੇ ਕ੍ਰਿਸ਼ਨ ਜੀ ਤੈਂ ਹੀ ਮੁਰ ਨਾਮ ਦੇ ਬੈਰੀ ਨੂੰ ਮਾਰਿਆ ਸੀ। ਤੈਂ ਹੀ ਤ੍ਰਿਪਰਾਰ ਦੈਂਤ ਨੂੰ ਮਾਰਿਆ ਸੀ, ਕਮੱਧ ਤੇ ਰਾਵਣ ਜਿਹੇ ਬੇਅੰਤ ਦੈਂਤ ਮਾਰ ਕੇ ਜੁੱਧ ਜਿਤ ਕੇ ਲੰਕਾ ਭਭੀਖਨ

੧੪. ਨੂੰ ਦਿਤੀ ਸੀ ਰਾਵਣ ਦੇ ਭਾਈ ਨੂੰ ਸੀਤਾ ਨੂੰ ਨਾਲ ਲੈ ਕੇ ਫੇਰ ਅਯੁਧਿਆ ਗਿਆ ਸੀ । ਅਸੀਂ ਜਾਣਦੇ ਹਾਂ ਕਿ ਇਹ ਸਾਰੇ ਚਰਿਤ੍ਰ ਤੈ ਹੀ ਕੀਤੇ ਸਨ ਇਸ ਪ੍ਰਕਾਰ ਕਿਹਾ ਅਕਰੂਰ ਨੇ ॥੧੦੦੩॥

---

(ਪੰਨਾ ੨੧੬ ਦੀ ਬਾਕੀ)

ਇਹ ਲੋਕ ਕ੍ਰਿਤੀ ੧੪੮ ਵੇਂ ਚਰਿਤ੍ਰ ਦੇ ੧੧ਵੇਂ ਛੰਦ ਵਿਚ ਭੀ ਆਈ ਹੈ ।

੬ ਗੁਰ - ਦੋਖੀ - ਸਗ ਕੀ ਮ੍ਰਿਤੁ ਪਾਵੈ ॥੮॥ ਅਪਨੀ ਕਥਾ (ਅਧਿ:੧੩)
ਕੁੱਤੇ ਦੀ ਮੌਤ ਮਰਨਾ ਯ: ਮਾਰਨਾ, ਅਖਾਣ ਗੁਰੂ ਜੀ ਨੇ ਆਮ ਵਰਤਿਆ ਹੈ ਦੇਖੋ ਚਰਿਤ੍ਰ ੨੧ ਦੇ ਛੰਦ ੫੩ ਚਰਿਤ੍ਰ ੧੯੨ ਦਾ ਛੇਵਾਂ ਤੇ ੨੧੫ ਵੇਂ ਦਾ ੮ ਵਾਂ
ਛੰਦ ਤਿਨ (੩) ਅਨੇਕ ਵਾਰ ਵਰਤੇ ਫਿਕਰੇ:—

੧ ਮੇਰੁ ਕਰੋ ਤ੍ਰਿਣ ਤੇ ਮੋਹਿ ਜਹਿ ਗਰੀਬ ਨਿਵਾਜ ਨ ਦੂਸਰ ਤੋ ਸੋ ॥੯੨॥ (ਬਚਿਤ੍ਰ ਨਾਟਕ - ਮੰਗਲ ਚਰਨ)
ਦੀਨਨ ਕੇ ਜਗ ਪਾਲਬੇ ਕਾਜ ਗਰੀਬ ਨਿਵਾਜ ਨ ਦੂਸਰ ਕੋਊ ॥੨੪੧੦ (ਕਰਿਸਨ ਕਥਾ ੮)
੨ ਜੇ ਨਰ ਸ੍ਰੀ ਪਤਿ ਕੇ ਪਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ ॥ (ਅਕਾਲ ਉਸਤਤਿ)
ਜੇ ਨਰ ਸਯਾਮ ਜੂ ਕੇ ਪਰਸ ਹੈਂ ਪਗ ਤੇ ਨਰ ਫੇਰ ਨ ਦੇਹਿ ਧਰੈਂਗੇ ॥੧੨॥ ੪੪੮੩ (ਕ੍ਰਿਸਨ ਕਥਾ)
੩ ਸਾਚ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਯੋ ॥੯॥੨੦ ॥ (ਅਕਾਲ ਉਸਤਤਿ)
ਅੰਤਰਿ ਕੀ ਰੁਚਿ ਕੈ ਹਰਿ ਸਿਉਂ ਜਿਹ ਹੇਤੁ ਕੀਓ ਤਿਨ ਹੂੰ ਪ੍ਰਭੁ ਪਾਯੋ ॥੯॥੨੯॥ ਅਕਾਲ ਉਸਤਤਿ ਅੰਤਰਿ ਕੀ ਰੁਚਿ ਕੈ ਹਰਿ ਸਿਉਂ ਜਿਹ ਹੇਤੁ ਕੀਓ ਤਿਨ ਹੂੰ ਹਰਿ ਪਾਯੋ ॥੧੪॥੩੪੮੫॥ ਭਾਖਤ ਹੈ ਕਬਿ ਸੰਤ ਸੁਨੋ, ਜਿਹ ਪ੍ਰੇਮ ਕੀਓ ਤਿਨ ਸ੍ਰੀ ਪਤਿ ਪਾਏ ॥੨੪੮੮॥ (ਕ੍ਰਿਸ਼ਨ ਕਥਾ)
੪ ਮਾਰੇ ਰੋਝ ਰੀਛ ਝੰਕਾਰਾ ॥ ਅਧਿ: ੮॥ ਅਪਨੀ ਕਥਾ ॥ ਰੋਝ ਰੀਛ ਮਾਰੇ ਝੰਕਾਰਾਂ ॥੪॥ (ਚਰਿਤ੍ਰ ੩੪੪) ਵਿਚ
੫ ਕੰਕ ਅਵਠਿ ਸਾਂਚੇ ਜਨੁ ਢਾਰਾ ॥੧੨੨॥ ਇੱਨ-ਬਿੱਨ ਇਸੇ ਤਰ੍ਹਾਂ ਇਹ ਤੁਕ ੩੫੯ਵੇਂ ਚਰਿਤ੍ਰ ਦੇ ਤੀਜੇ ਛੰਦ ਵਿਚ ਤੇ ਸਿਰਫ ਤੁਕਾਂਤਕ ਮਾਤ੍ਰਾ ਬਦਲ ਕੇ ੩੯੭ਵੇਂ ਚਰਿਤ੍ਰ ਦੇ ਤੀਜੇ ਛੰਦ ਵਿਚ ਲਿਖੀ ਦੇਖ ਸਕਦੇ ਹੋ ॥
੬ ਲਗੇ ਲਗਨ ਲਗਿ ਜਾਇ ਜਿਨਿ ਬਡੇ ਬਿਰਹਿਯਾ ਨੈਨ ॥੨੭ (ਚਰਿਤ੍ਰ੨੧)
ਲਗੇ ਅਟਕ ਠਾਢੇ ਰਹੈਂ, ਬਡੇ ਬਿਰਹਿਯਾ ਨੈਨ ॥੭॥ (ਚਰਿਤ੍ਰ ੧੩੬)
੭ ਖਲ ਖੰਡਨ ਹੈ ॥ ਮਹਿ ਮੰਡਨ ਹੈ ॥ (੧੭੦-੧੭੧-ਜਾਪ) ਇੱਨ ਬਿੱਨ ਇਹੋ ਦੋਵੇਂ ਤੁਕਾਂ, (ਕਲਕੀ ਵਤਾਰ) ਦੇ ੩੪੦ ਵੇਂ ਛੰਦ ਵਿਚ ਆਈਆਂ ਹਨ॥
੮ ਕਈ ਰਾਮ ਕ੍ਰਿਸ਼ਨ ਰਸੂਲ ॥ ਬਿਨੁ ਭਗਤਿ ਕੋ ਨ ਕਬੂਲ ॥ (੮॥੩੮ਅਕਾਲ ਉਸਤਤਿ)
ਕਈ ਰਾਮ ਕ੍ਰਿਸ਼ਨ ਰਸੂਲ ॥ ਬਿਨ ਨਾਮੁ ਕੋ ਨ ਕਬੂਲ ॥ (੧੨ ॥ ਉਪ. ਅਵ: ਬ੍ਰਹਮਾ)
੯ ਪਰਮ ਤੱਤ ਕਿਨਹੂ ਨ ਪਹਿਚਾਨਾ ॥ ਆਪ ਆਪ ਭੀਤਰਿ ਉਰਝਾਨਾ ॥੧੭ (ਅਪਨੀ ਕਥਾ ਅਧਿ:੬)
ਜਗ ਆਪਨਿ ਆਪਨਿ ਉਰਝਾਨਾ ॥ ਪਾਰ ਬ੍ਰਹਮ ਕਾਹੂੰ ਨ ਪਛਾਨਾ ॥੧੮॥ ਚਉਬੀਸਵਾ: ਭੁਮਿਕਾ) ।
੧੦ ਧਰਮ ਹੇਤ ਸਾਕਾ ਜਿਨਿ ਕੀਆ । ਸੀਸ ਦੀਆ ਪਰ ਸਿਰਰੁ ਨ ਦੀਆ ॥੧੪॥ ਅਪਨੀ ਕਥਾ - ਅਧਿ :੫)
ਇਹੁ ਸੀਸੁ ਦੀਓ ਉਨ ਸਿਰਰੁ ਨ ਦੀਨਾ ॥ ਰੰਚ ਸਮਾਨ ਦੇਹਿ ਕਰਿ ਚੀਨਾ ॥੨੬ (ਚਉਬੀਸ ਵ:, ਭੂਮਕਾ)
੧੧ ਸਦਾ ਸਰਬ ਦਾ ਸਿਧ ਦਾਤਾ ਦਿਆਲੰ ॥੬੦॥ (ਜਾਪੁ) ਸਦਾ ਸਰਬਦਾ ਸਿੱਧਦਾ ਬੁੱਧਿ ਦਾਤਾ ॥੮॥ (ਗਿਆਨ ਪ੍ਰਬੋਧ - ਮੰਗਲ)
੧੨ ਹਮੇਸੁਲ ਸਲਾਮੈ । ਸਲੀਖਤ ਮੁਦਾਮੈ ॥੧੨੧॥ (ਜਾਪੁ)
ਕਿ ਰਉਸ਼ਨ ਤਬੀਯਤ, ਸਲੀਖਤ ਮੁਦਾਮ ॥੩੧॥ (ਜ਼ਫਰਨਾਮਾ - ਹਮਾਯਤ - ੩)
੧੩ ਅਪਨਾ ਜਾਨ ਕਰੋ ਰਖਵਾਰ । ਬਾਂਹ ਗਹੇ ਕੀ ਲਾਜ ਬਿਚਾਰ ॥੪੩੫॥...(ਕ੍ਰਿਸ਼ਨ ਕਥਾ)
ਗੁਨ ਅਵਗੁਨ ਮੁਰ ਕਛੁ ਨ ਨਿਹਾਰਹੁ ॥ ਬਾਂਹ ਗਹੇ ਕੀ ਲਾਜ ਬਿਚਾਰਹੁ ॥੫੩॥ (ਚਰਿਤ੍ਰ ੪੦੫)
੧੪ ਅਪਨਾ ਜਾਨਿ ਕਰੋ ਪ੍ਰਤਿ ਪਾਰਾ ॥ ਤੁਮ ਸਾਹਿਬ ਮੈਂ ਕਿੰਕਰ ਥਾਰਾ ॥੪੩੯॥ (ਕ੍ਰਿਸ਼ਨ ਕਥਾ) ਸਤਿਕਾਲ ਮੈ ਦਾਸ ਤਿਹਾਰੀ ॥ ਅਪਨੀ ਜਾਨਿ ਕਰੋ ਪ੍ਰਤਿਪਾਰੀ ॥੫੩॥ (ਚਰਿਤ੍ਰ ੪੦੫)

(ਬਾਕੀ ਪੰਨਾ ੨੧੮ ਤੇ)

ਭਾਂਤ ਉਚਾਰਯੋ ॥੧੦੦੩॥ [1]ਹੇ ਕਮਲਾਪਤਿ ਹੇ ਗਰੜਧ੍ਵਜ ਹੇ ਜਗਨਾਇਕ ਕਾਨ੍ਹ ਕਹਯੋ ਹੈ ॥ ਹੇ ਜਦੁਬੀਰ ਕਹੋ ਬਤੀਯਾ ਸਭ ਹੀ ਤੁਮਰੀ ਭ੍ਰਿਤ ਲੋਕ ਭਯੋ ਹੈ ॥ [2]ਮੋਰੀ ਹਰੋ ਮਮਤਾ ਹਰਿ ਜੂ ਇਹ ਭਾਂਤ ਕਹਯੋ ਹਰਿ ਚੀਨ੍ਹ ਲਯੋ ਹੈ ॥ ਡਾਰ ਦਈ ਮਮਤਾ ਤਿਹ ਪੈ ਸੋਊ ਮੋਨਹਿ ਧਾਰਕੈ ਬੈਠ ਰਹਯੋ ਹੈ ॥੧੦੦੪॥ [3]ਕਾਨ੍ਹ ਜੂ ਬਾਚ ਅਕ੍ਰੂਰ ਸੋ ॥ ਸ੍ਵੈਯਾ ॥ [4]ਐਹੋ ਚਚਾ ਜਦੁਬੀਰ ਕਹਯੋ ਹਮ ਕਉ ਸਮਝੇ ਬਿਨ ਤੈ ਹਰਿ ਚੀਨੋ ॥ ਤਾ ਤੇ ਲਡਾਵਹੁ ਮੋਹਿ ਕਹਯੋ ਜਿਹ ਤੇ ਸੁਖ ਹੋ ਅਤਿ ਹੀ ਮੁਹਿ ਜੀ ਨੋ ॥ [5]ਆਇਸ ਮੋ ਬਸਦੇਵਹ ਜੀ ਅਕ੍ਰੂਰ ਬਡੋ ਲਖ ਊਕਰ ਕੀਨੋ ॥ ਤਾ ਤੇ ਨ ਮੋ ਘਨਿ ਸਯਾਮ ਲਖੈ ਇਹ ਭਾਂਤ ਕਹਯੋ ਹਰਿ ਜੂ ਹਸਿ ਦੀਨੋ ॥੧੦੦੫॥ ਸ੍ਵੈਯਾ ॥ [6]ਸੋ ਸੁਨ ਬੀਰ ਪ੍ਰਸੰਨ ਭਯੋ ਮੁਸਲੀਧਰ ਸਯਾਮ ਜੂ ਕੰਠ ਲਗਾਏ ॥ ਸੋਕ ਜਿਤੇ ਮਨ ਭੀਤਰ ਥੇ ਹਰਿ ਕੋ ਤਨ ਭੇਟ ਸਭੈ ਬਿਸਰਾਏ ॥ [7]ਛੋਟ ਭਤੀਜ ਲਖੇ ਕਰਿਕੈ; ਕਰਿਕੈ ਜਗ ਕੇ ਕਰਤਾ ਨਹੀ ਪਾਏ ॥ ਯਾ ਬਿਧ ਭੀ ਤਿਹ ਠਉਰ ਕਥਾ ਤਿਹਕੇ ਕਬਿ ਸਯਾਮਹਿ ਮੰਗਲ ਗਾਏ ॥੧੦੦੬॥

[8]ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਅਕਰੂਰ ਗ੍ਰਿਹ ਜੈਬੋ ਸੰਪੂਰਨ ॥

[9]ਅਥ ਅਕ੍ਰੂਰ ਕੋ ਫੁਫੀ ਪਾਸ ਭੇਜਨ ਕਥਨੰ ॥ ਸ੍ਵੈਯਾ ॥ [10]ਸ੍ਰੀ ਜਦੁਬੀਰ ਕਹਯੋ ਹਸਿਕੈ ਬਰਬੀਰ ਗਜਾ ਪੁਰ ਮੈ ਚਲ ਜੱਇਯੈ ॥ ਮੋ ਪਿਤ ਕੀ ਭਗਨੀ ਸੁਤ ਹੈ ਤਿਨ ਕੋ ਅਬ ਜਾਇਕੈ ਸੋਧਹਿ ਲੱਇਯੈ ॥ [11]ਅੰਧ ਤਹਾ ਨ੍ਰਿਪ ਹੈ ਮਨ ਅੰਧ; ਦੁਜੋਧਨ ਭਯੋ ਬਸ ਤਾ ਕੋ ਲਖੱਈਯੈ ॥ ਪੰਡ ਕੇ ਪੁਤ੍ਰਨ ਕੋ ਹਿਤ ਠਉਰ ਦਈਯਤ ਹੈ ਸੁਖ ਕੈ ਦੁਖ ਦੱਈਯੈ ॥੧੦੦੭॥ ਸ੍ਵੈਯਾ ॥ [12]ਯੋਂ ਸੁਨਕੈ ਤਿਹਕੀ ਬਤੀਯਾ ਕਰਿਕੈ ਅਕ੍ਰੂਰ ਪ੍ਰਨਾਮ ਸਿਧਾਰਯੋ ॥ ਪੰਥ ਕੀ ਬਾਤ ਗਨਉ ਕਹਿ ਲਉ ਪਗ ਬੀਚ ਗਜਾ ਪਰੁ ਕੇ ਤਿਨ ਧਾਰਯੋ ॥ [13]ਪ੍ਰਾਤ ਭਏ ਨ੍ਰਿਪ ਬੀਚ ਸਭਾ ਕਬਿ ਸਯਾਮ ਕਹੈ ਇਹ ਭਾਂਤ ਉਚਾਰਯੋ ॥ ਭੂਪ ਕਹੀ ਕਹੁ ਮੋ ਬਿਰਥਾ ਜਦੁਬੀਰਹਿ ਜਾ ਬਿਧਿ ਕੰਸ ਪਛਾਰਯੋ ॥੧੦੦੮॥ [14]ਬਤੀਯਾ ਸੁਨਿ ਉੱਤਰ ਦੇਤ ਭਯੋ ਰਿਪ ਸੋ ਸਭ ਜਾ ਬਿਧਿ ਸਯਾਮ ਲਰਯੋ ॥ ਗਜ ਮਾਰ ਪ੍ਰਹਾਰ ਕੈ ਮੱਲਨ ਕੋ ਦਲ ਫਾਰ ਕੈ ਕੰਸ ਸੋ ਜਾਇ ਅਰਯੋ ॥[15] ਤਬ ਕੰਸ ਨਿਕਾਰ ਕ੍ਰਿਪਾਨ ਕਰੈ ਅਰੁ ਢਾਲ ਸਮਾਰ ਕੈ ਜੁੱਧੁ ਕਰਯੋ ॥ ਤਬਹੀ ਹਰਿ ਜੂ ਗਹਿ ਕੇਸਨ ਤੇ ਪਟਕਿਓ ਧਰਨੀ ਪਰ ਮਾਰ ਡਰਯੋ ॥੧੦੦੯॥ ਸ੍ਵੈਯਾ ॥[16] ਭੀਖਮ ਦ੍ਰੋਣ ਕ੍ਰਿਪਾ ਰੁ ਕ੍ਰਿਪੀ ਸੁਤ ਔਰ ਦੁਸਾਸਨ ਬੀਰ ਨਿਹਾਰਯੋ ॥ ਸੂਰਜ ਕੋ ਸੁਤ ਭੂਰ ਸੂਵਾ ਜਿਨ ਪਾਰਥ ਪ੍ਰਾਤ ਸੋ ਬੈਰ ਉਤਾਰਯੋ ॥ ਰਾਜ ਦੁਜੋਧਨ

---

(ਪੰਨਾ ੨੧੭ ਦੀ ਬਾਕੀ)

੧੫ ਤਾਹਿ ਸਿੱਖਯ ਜੋ ਹਮੈ ਬਤਾਵੈ । ਤਾਕੇ ਕਾਲ ਨਿਕਟ ਨਹਿ ਆਵੈ ॥੩॥ (ਚਰਿਤ੍ਰ ੨੩) ਇਹ ਪੁਰਖ ਚਰਿਤਰ ਗੁਰੂ ਜੀ ਦਾ ਆਪਣਾ ਹੈ । ਸੱਤਿਨਾਮੁ ਜੋ ਜਿਯ ਲਖ ਪਾਵੈ । ਤਾਕੋ ਕਾਲ ਨਿਕਟ ਨ ਆਵੈ ॥੨੧॥ (ਚਰਿਤ੍ਰ ੮੧)
ਜੋ ਕਲਿ ਕੋ ਇਕ ਬਾਰ ਧਿਐ ਹੈ । ਤਾ ਕੇ ਕਾਲ ਨਿਕਟ ਨਹਿ ਐ ਹੈ ॥੩੯੮॥ (ਇਹ ਵੀ ਰਚੇਤਾ ਦੀ ਆਪਣੇ ਵਲੋਂ ਬੇਨਤੀ ਹੈ)

੧੬ ਫਿਰੇ ਰੁੰਡ ਮੁੰਡੰ ਤਨੰ ਤੱਛ ਤੀਰੰ ॥੨੭॥ ਅਧਿ:੧੧ (ਅਪਨੀ ਕਥਾ)
ਇੰਨ ਬਿੰਨ ਇਹੋ ਤੁਕ ਰਾਮ ਕਥਾ ਦੇ ੪੧੯ਵੇਂ ਛੰਦ ਵਿਚ ਪੜ੍ਹ ਵੇਖੋ ।

੧੭ ਤੂੰ ਸੁ ਕੁਮਾਰਿ ਰਚੀ ਕਰਤਾਰਿ, ਬਿਚਾਰਿ ਚਲੇ ਤੁਹਿ ਕਉਂ ਬਨਿ ਐ ਹੈ ॥੨੪੮॥ (ਰਾਮ ਕਥਾ)
ਤੂੰ ਸੁ ਕੁਮਾਰਿ ਰਚੀ ਕਰਤਾਰਿ ਸੁ ਹਾਰਿ ਪਰੇ ਹੁਹਿ ਕਉਨ ਉਠੈ ਹੈ ॥੬੪॥ (ਚਰਿਤ੍ਰ ੮੧ਵਾ)

੧੮ ਕਿਤੇ ਕ੍ਰਿਸਨ ਸੇ ਕੀਟ ਕੋਟੈ ਉਪਾਏ ॥ ਉਸਾਰੇ ਗੜ੍ਹੇ ਫੇਰਿ ਮੇਟੇ ਬਨਾਏ ॥੬॥੯੬॥ (ਅਕਾਲ ਉਸਤਤਿ)
ਉਪਾਰੇ ਗੜ੍ਹੇ ਫੇਰਿ ਮੇਟੇ ਉਪਾਏ ॥੨੬॥
ਕਿਤੇ ਕ੍ਰਿਸ਼ਨ ਸੇ ਕੀਟ ਕੋਟੈ ਬਨਾਏ[1] ॥੨੭॥ (ਬਚਿਤ੍ਰ ਨਾਟਕ - ਮੰਗਲਾ ਚਰਨ)

੧੯ ਖਲ ਖੰਡਨ ਹੈਂ ॥ ਮਹਿ ਮੰਡਨ ਹੈ ॥੧੭੧॥ (ਜਾਪੁ) ਇਹ ਦੋਵੇਂ ਤੁਕਾਂ (ਰਾਮ ਕਥਾ) ਦੇ ੩੪੦ ਵੇਂ ਛੰਦ ਵਿਚ ਹੂ-ਬ-ਹੂ ਆਈਆਂ ਵੇਖ ਸਕਦੇ ਹੋ ।

੨੦ ਆਪੇ ਆਪ ਬਾਹੰ ॥ ਉਭੈ ਜੀਤ ਚਾਹੰ ॥੩੮॥ (ਅਪਨੀ ਕਥਾ - ਅਧਿ:੩)
ਕਟਾ ਕੱਟ ਬਹੈਂ ॥ ਉਭੈ ਜੀਤ ਚਾਹੈਂ ॥੧੯॥੯੬॥ (ਚੰਡੀ—੨)

(ਬਾਕੀ ਪੰਨਾ ੨੧੯ ਤੇ)

੧. ਹੇ ਲਛਮੀ ਦੇ ਪਤੀ ਹੇ ਗੜ੍ਹ ਦੀ ਸਵਾਰੀ ਤੇ ਝੰਡੇ ਵਾਲੇ ਹੇ ਜਗਤ ਦੇ ਨਾਥ (ਸੁਆਮੀ) ਜਗਤ ਦੇ ਨਾਇਕ ਤੈਨੂੰ ਕ੍ਰਿਸ਼ਨ ਜੀ ਕਿਹਾ ਜਾਂਦਾ ਹੈ । ਫੇਰ ਗੱਲ ਕਹੀ ਕਿ ਜਾਦਵ ਕੁਲ੍ਹ ਦੇ ਸੂਰਮੇ ਸਾਰੇ ਲੋਕ ਤੇਰੇ ਸੇਵਕ ਹਨ ।

੨. ਮੇਰੇ ਦਿਲ ਤੋਂ ਮਾਇਆ ਦੀ ਮਮਤਾ ਦੂਰ ਕਰ ਦਿਉ, ਜਦੋਂ ਇਹ ਗੱਲ ਕਹੀ ਤਾਂ ਹਰਿ ਜੀ ਨੇ ਉਸ ਦਾ ਇਸ ਤਰ੍ਹਾਂ ਕਹਿਣਾ ਸਮਝਿਆ । ਉਸ ਦੀ ਸਾਰੀ ਮਮਤਾ ਲਾਹ ਦਿੱਤੀ ਤੇ ਉਹ ਚੁਪ ਕਰਕੇ ਬੈਠ ਗਿਆ ॥੧੦੦੪॥

੩. ਕ੍ਰਿਸ਼ਨ ਜੀ ਕਹਿੰਦੇ ਅਕ੍ਰੂਰ ਨੂੰ ॥

੪. ਸਵੈਯਾ ॥ ਕ੍ਰਿਸ਼ਨ ਨੇ ਕਿਹਾ ਹੇ ਚਾਚਾ ਜੀ ! ਤੈ ਮੈਨੂੰ ਸਮਝੇ ਬਿਨਾ ਹੀ ਹਰਿ ਜਾਣ ਲਿਆ ਹੈ । ਤੂੰ ਮੇਰਾ ਬਜ਼ੁਰਗ ਹੈਂ ਮੇਰੇ ਨਾਲ ਲਾਡ ਕਰ ਮੇਰੇ ਨਾਲ ਬੱਚਿਆਂ ਵਾਲਾ ਜਿਸ ਨਾਲ ਮੇਰਾ ਜਿਉਣਾ ਸੁਖ ਹੋਵੇ ।

੫. ਮੈਨੂੰ ਬਾਸ ਦੇਵ ਦੀ ਆਗਿਆ ਹੈ ਕਿ ਅਕ੍ਰੂਰ ਮੇਰਾ ਬੜਾ ਭਾਈ ਹੈ ਇਸ ਲਈ ਮੈਨੂੰ ਵਿਸ਼ਨੂੰ ਨਾ ਜਾਣ ਇਸ ਤਰ੍ਹਾਂ ਕਹਿ ਕੇ ਹੱਸ ਪਏ । ਜਿਸ ਕਰਕੇ ॥੧੦੦੫॥

੬. ਸਵੈਯਾ ॥ ਇਹ ਗੱਲ ਸੁਣਕੇ ਬਾਸਦੇਵ ਦੇ ਭਰਾ ਜੀ ਖੁਸ਼ ਹੋ ਗਏ ਬਲਰਾਮ ਤੇ ਕ੍ਰਿਸ਼ਨ ਜੀ ਨੂੰ ਗਲੇ ਨਾਲ ਲਾ ਲਿਆ । ਜਿਹੜੇ ਉਸਦੇ ਮਨ ਵਿਚ ਸ਼ੋਕ ਦੇ ਫੁਰਨੇ ਸਨ ਸਾਰੇ ਹਰਿ ਦੇ ਤਨ ਨਾਲ ਤਨ ਮੇਲਣ ਨਾਲ ਭੁੱਲ ਗਏ । ਛੋਟੇ ਭਤੀਜੇ ਹੀ

੭. ਜਾਣ ਕੇ ਜਿਹੜਾ ਕਰਤੇ ਦਾ ਫੁਰਨਾ ਸੀ ਉਹ ਨਾਂ ਰਿਹਾ । ਇਸ ਪ੍ਰਕਾਰ ਨਾਲ ਹੋਈ ਇਸ ਥਾਂ ਤੇ ਕਥਾ ਜਿਸ ਕਵੀ ਸਜਾਮ ਜੀ ਨੇ ਗੁਣ ਤੇ ਮੰਗਲ ਗਾਏ ਹਨ ॥੧੦੦੬॥

੮. ਐਥੇ ਸ੍ਰੀ ਦਸਮੇ ਸਕੰਧ ਭਾਗਵਤ ਪੁਰਾਣ ਦੀ ਬਚਿਤ੍ਰ ਨਾਟਕ ਦੇ ਰੂਪ ਵਿਚ ਕਥਾ ਕ੍ਰਿਸ਼ਨਾਵਤਾਰ ਦੇ ਅਕ੍ਰੂਰ ਦੇ ਘਰ ਜਾਣ ਦੀ ਸੰਪੂਰਨ ਹੁੰਦੀ ਹੈ ।

---

੯. ਹੁਣ ਅੱਗੇ ਅਕ੍ਰੂਰ ਨੂੰ ਉਸਦੀ ਭੈਣ ਤੇ ਆਪਣੀ ਭੂਆ ਪਾਸ ਭੇਜਣ ਦੀ ਕਥਾ ਚਲਦੀ ਹੈ ॥

੧੦. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਹੱਸਕੇ ਬਹਾਦੁਰ ਤੁਸੀਂ ਹਸਤਨ ਪੁਰ ਨੂੰ ਜਾਉ । ਉਥੇ ਮੇਰੇ ਪਿਤਾ ਦੀ ਭੈਣ ਤੇ ਉਸ ਦੇ ਪੁੱਤਰ ਰਹਿੰਦੇ ਹਨ ਉਹਨਾਂ ਦੀ ਜਾ ਕੇ ਖਬਰ ਸਾਰ ਲਿਆਉ ।

੧੧. ਉਥੋਂ ਦਾ ਰਾਜਾ ਧਰਿਤਰਾਸਰ ਅੰਨਾ ਹੈ ਜੋ ਮਨ ਕਰਕੇ ਵੀ ਅੰਨਾ ਹੈ ਜਿਸ ਦੇ ਪੁੱਤ੍ਰ ਦਾ ਨਾਂ ਹੈ ਦੁਰਯੋਧਨ ਜੋ ਅਖੀਰਲੀ ਵਡ੍ਹਾਪੇ ਦੀ ਅਵਸਥਾ ਵਿਚ ਜਾਣੋ ਪਹੁੰਚ ਗਿਆ ਹੈ । ਰਾਜੇ ਪੰਡ ਦੇ ਪੁੱਤਰਾਂ ਨੂੰ ਉਸ ਨੇ ਕੋਈ ਥਾਂ ਦਿੱਤੀ ਹੈ ਜਾਂ ਨਹੀਂ ਸੁਖ ਦੇਂਦਾ ਹੈ ਜਾਂ ਦੁੱਖ ਦੇਂਦਾ ਹੈ ॥੧੦੦੭॥

੧੨. ਸਵੈਯਾ ॥ ਕ੍ਰਿਸ਼ਨ ਜੀ ਦੀ ਇਹ ਗੱਲ ਸੁਣ ਕੇ ਅਕ੍ਰੂਰ ਪ੍ਰਨਾਮ ਕਰਕੇ ਹਸਤਨਾ ਪੁਰ ਨੂੰ ਤੁਰ ਪਿਆ । ਰਸਤੇ ਵਿਚ ਜਾਣ ਦੀਆਂ ਗੱਲਾਂ ਤਾਂ ਕਿਸ ਨਾਲ ਕਰਨੀਆਂ ਹਨ ਉਸਨੇ ਹਸਤਨਾਪੁਰ ਦੇ ਵਿਚ ਪੈਰ ਜਾ ਪਾਇ ।

੧੩. ਸਵੇਰ ਹੋਈ ਕਵੀ ਸਜਾਮ ਜੀ ਕਹਿੰਦੇ ਹਨ ਕਿ ਰਾਜੇ ਦੀ ਸਭਾ ਵਿਚ ਚਲੇ ਗਏ ਉਥੇ ਇਸ ਤਰ੍ਹਾਂ ਗੱਲਾਂ ਹੋਈਆਂ । ਰਾਜੇ ਨੇ ਪੁਛਿਆ ਕਿ ਮੈਨੂੰ ਉਹ ਹਾਲਤ ਦੱਸ ਜਿਸ ਤਰ੍ਹਾਂ ਕ੍ਰਿਸ਼ਨ ਜੀ ਨੇ ਕੰਸ ਮਾਰਿਆ ॥੧੦੦੮॥

੧੪. ਰਾਜੇ ਦੀ ਇਹ ਗੱਲ ਸੁਣ ਕੇ ਅਕ੍ਰੂਰ ਨੇ ਉੱਤਰ ਦਿੱਤਾ ਜਿਸ ਤਰ੍ਹਾਂ ਵੈਰੀ ਨਾਲ ਕ੍ਰਿਸ਼ਨ ਜੀ ਨੇ ਯੁੱਧ ਕੀਤਾ । ਪਹਿਲਾਂ ਦਰਵਾਜ਼ੇ ਵਿਚ ਕੁਵਲੀਆ ਹਾਥੀ ਜੋ ਕੰਸ ਨੇ ਖੜਾ ਕੀਤਾ ਹੋਇਆ ਸੀ ਉਸ ਨੂੰ ਮਾਰਕੇ ਅੱਗੇ ਫਿਰ ਮੁਸ਼ਟ ਤੇ ਚੰਡੂਰ ਨਾਮੀ ਭਲਵਾਨਾਂ ਨੂੰ ਮਾਰਿਆ, ਫੇਰ ਫੌਜ ਦੇ ਦਲ ਨਾਲ ਟੱਕਰ ਲੈ ਕੇ ਉਸ ਦੇ ਵਿਚੋਂ ਲੰਘ ਕੇ ਕੰਸ ਨਾਲ ਟੱਕਰ ਜਾ ਲਈ ।

੧੫. ਉਸ ਵੇਲੇ ਕੰਸ ਨੇ ਤਲਵਾਰ ਕੱਢ ਕੇ ਹੱਥ ਵਿਚ ਲੈ ਲਈ ਅਤੇ ਢਾਲ ਫੜ ਕੇ ਜੁੱਧ ਕਰਨ ਲੱਗ ਪਏ । ਜਦੋਂ ਹੀ ਹਰਿ ਜੀ ਨੇ ਜਾ ਕੇ ਕੇਸਾਂ ਤੋਂ ਪਕੜ ਲਿਆ ਅਤੇ ਧਰਤੀ ਦੇ ਉੱਪਰ ਪਟਕਾ ਕੇ ਮਾਰਿਆ ਤੇ ਮਾਰ ਸੁੱਟਿਆ ॥੧੦੦੯॥

੧੬. ਸਵੈਯਾ ॥ ਦਾਦਾ ਭੀਸਮ ਪਿਤਾਮਾ, ਗੁਰੂ ਦ੍ਰੋਣਾ ਚਾਰਜ, ਕ੍ਰਿਪਾਚਾਰਜ, ਕ੍ਰਿਪੀ ਸੁਤ (ਅਸ ਅਸ ਥਾਮਾ) ਤੇ ਦੁਹਸਾਲਨ ਆਦਿ ਸੂਰਮੇ ਬੈਠੇ ਦੇਖੇ ਤੇ ਉਹਨਾਂ ਨੂੰ ਮਿਲੇ । ਸੂਰਜ ਦਾ ਪੁੱਤ੍ਰ (ਕਰਣ) ਭੂਰ ਸਵਾ, ਜਿਸਨੇ ਆਪਣੇ ਭਾਈ ਦਾ ਵੈਰ ਪਾਰਥ (ਅਰਜੁਨ) ਦੇ ਪੁੱਤ੍ਰ (ਅਭਿਮੰਨੂ) ਨੂੰ ਮਾਰਕੇ ਵੈਰ ਲਿਆ ਸੀ । ਅੱਗੇ ਰਾਜਾ ਦੁਰਜੋਧਨ ਦਾ ਮਾਮਾ

---

(ਪੰਨਾ ੨੧੮ ਦੀ ਬਾਕੀ)

ਆਦਿਕ ਅਨੇਕਾਂ ਤੁਕਾਂ ਤੇ ਫਿਕਰੇ 'ਜਾਪੁ' ਤੋਂ ਲੈ ਕੇ ਚਰਿਤ੍ਰੋ ਪਾਖਯਾਨ ਤੇ 'ਜਫਰਨਾਮੇ' ਤੱਕ ਖਿਉ-ਖਿਚੜੀ ਹਨ ਅਤੇ ਸਿੱਧ ਕਰਦੇ ਹਨ ਕਿ ਇਸ ਸਾਰੀ ਰਚਨਾ ਵਿਚ ਇੱਕੋ ਕਵਿ ਸ਼੍ਰੋਮਣੀ ਦੀ ਆਤਮਾ ਓਤ ਪੋਤ ਹੈ, ਤੇ ਪਰਤੱਖ ਸੌਦਾਰੇ ਦੇਂਦੀ ਹੈ ।

੪ ਇਨ੍ਹਾਂ ਤੋਂ ਬਿਨਾਂ ਕਈ ਪੂਰੇ ਛੰਦ ਭਿੰਨ-ਭਿੰਨ ਯਾ ਨਾ ਮਾਤ੍ਰ ਪਾਠ ਭੇਦ ਨਾਲ ਇਕ ਦੂਜੇ ਗ੍ਰੰਥ ਜਾਂ ਪ੍ਰਸੰਗ ਵਿਚ ਦਰਜ ਹਨ । ਜਿਹਾ ਕਿ:—

੧ ਮੇਰੁ ਕਰੋ ਤ੍ਰਿਣ ਤੇ ਮੁਹਿ ਜਾਹਿ......੪੭ (ਚਰਿਤ੍ਰੋ ਪਾਖਯਾਨ ਦੇ ਮੰਗਲਾ ਚਰਨ ਤੋਂ ਲੈ ਕੇ 'ਬਚਿਤ੍ਰ ਨਾਟਕ ਗ੍ਰੰਥ ਦੇ ਮੰਗਲ ਵਿਚ ੯੨ ਅੰਕ ਪੁਰ ਦੁਹਰਾਇਆ ਹੈ ।

੨ ਨਹੀਂ ਜਾਨ ਜਾਈ ਕਛੂ ਰੂਪ ਰੇਖੰ ॥੩॥੯੩॥
ਅਕਾਲ ਉਸਤਤਿ ਤੇ ੨੬੬ ਵੇਂ ਚਰਿਤ੍ਰ ਦੇ ੮੭ ਅੰਕ ਪਰ ਭੀ ਦਰਜ ਹੈ ॥ ਬਚਿਤਰ ਨਾਟਕ ਦੇ ਮੰਗਲਾ ਚਰਨ ਵਿਚ ੧੪ ਵੇਂ ਨੰਬਰ ਪਰ ਫਿਰ ਪਾਇਆ ਹੈ ।

੩ ਕਾਗਦ ਦੀਪ ਸਭੈ ਕਰਕੈ....॥੧੪॥
ਚਰਿਤ੍ਰ ੨੬੬ ਵੇਂ ਵਿਚ ਆ ਚੁੱਕਾ ਸੀ, ਫਿਰ ਬਿਚਿਤ੍ਰ ਨਾਟਕ ਗ੍ਰੰਥ ਦੇ ਮੰਗਲ ਵਿੱਚ ੧੦੧ ਵੇਂ ਅੰਕ ਤੇ ਲਿਖਿਆ ਗਿਆ, ਅਰ ਰਤਾ ਮਾਸਾ ਭਰਕ ਪਿਆ ਹੋਣ ਕਰਕੇ ਅਸਫੋਟਕ ਕਬਿੱਤਾਂ ਦੇ ਪੰਜਾਹਵੇਂ ਨੰਬਰ ਪਰ ਵੀ ਆ ਗਿਆ ॥

੪ ਮੁਕ ਉਚਰੋ ਸਾਸਤ੍ਰ ਖਟ ॥੪੩॥ ਇਹ ਦੋਹਰਾ ਚਰਿਤ੍ਰੋ ਪਾਖਯਾਨ ਪੋਥੀ ਦੇ ਮੰਗਲੀਕ (ਪਹਿਲੇ) ਚਰਿਤ੍ਰ ਵਾਸਤੇ ਸਾਹਿਬਾਂ ਨੇ ਰਚਿਆ ਸੀ । ਫਿਰ 'ਆਪਨੋ-ਕਥਾ' ਲਿਖਣ ਲੱਗਿਆਂ, ਛੋਚਲੀ ਤੁਕ ਕੁਝ ਕੁ ਬਦਲ ਕੇ ਦੂਜੇ ਅਧਿਆਏ ਵਿਚ ਦੂਜੇ ਨੰਬਰ ਤੇ ਰੱਖ ਲਿਆ ਹੈ ।

੫ ਤਾਹਿ ਪਛਾਨਤ ਹੈ ਨ ਮਹਾਂ ਪਸੁ, ਜਾ ਕੋ ਪ੍ਰਤਾਪ ਤਿਹੂੰ ਪੁਰ ਮਾਹੀ ॥੧੨॥ ਇਹ ਸੈਯਾ 'ਮਹਾਂਕਾਲ' ਦੇ ਉਪਾਸ਼ਕ 'ਕਵਿ ਰਾਮ ਜੀ ਨੇ' ੨੬੬ ਚਰਿਤ੍ਰ ਵਿਚ ਲਿਖਿਆ ਸੀ 'ਬਿਚਿੱਤ੍ਰ ਨਾਟਕ ਗ੍ਰੰਥ ਦੇ ਮੰਗਲਾ ਚਰਨ ਵਿਚ ੯੯ ਅੰਕ ਤੇ ਫਿਰ ਸ਼ਾਮਿਲ ਕਰ ਲਿਆ ਹੈ ।

੬ ਨਵੋ ਰੂਪ ਅਨੂਪ ਸਰੂਪਾ । ਰੰਕ ਭਯੋ ਰਾਵਤ ਕਹੀ ਭੂਪਾ ॥੩੯੪॥ਵ ੪੦੫) ਏਕਹ ਰੂਪ ਅਨੂਪ ਸਰੂਪਾ ॥ ਰੰਕ ਭਯੋ ਰਾਵਤ ਕਹੂੰ ਭੂਪਾ ॥੩੭॥ (ਚਉਬੀਸ ਵ: ਭੂਮਕਾ)
ਇਸ ਤਰ੍ਹਾਂ ਦੀਆਂ ਅਨੇਕਾਂ ਨਜੀਰਾਂ ਇਸ ਮਹਾਨ ਗ੍ਰੰਥ ਵਿਚੋਂ ਹੀ ਪੇਸ਼ ਕੀਤੀਆਂ ਜਾ ਸਕਦੀਆਂ ਹਨ । ਜਿਨ੍ਹਾਂ ਦੇ ਸਹਾਰੇ ਸਾਰੀ ਰਚਨਾ ਇਕੋ ਮਹਾ ਕਵੀਸ਼ਰ ਦੀ ਕ੍ਰਿਤ ਸਿੱਧ ਹੋ ਜਾਂਦੀ ਹੈ ।

੫ ਇਕ ਹੋਰ ਸਬੂਤ:—
ਉੱਤੇ ਇਹ ਗੱਲ ਤਾਂ ਪੱਕਿਆਂ ਤੇ ਲੀਕ ਵਾਂਙੂ ਆਪ ਨੇ ਆਪਣਾ ਆਪ 'ਰਾਮ ਤੇ ਸਜਾਮ। ਆਦਿ ਕਵਿ - ਛਾਪਾ ਓਹਲੇ ਹੀ ਛੁਪਾਇਆ ਹੈ ॥ ਸ਼ਬਦ ਜੋੜ ਤੁਕਾਂ ਤੇ ਮੁਹਾਵਰਿਆਂ ਆਦਿ ਦਾ ਮੇਲ-ਜੋਲ ਵਿਖਾਕੇ ਇਹ ਭੀ ਸਿੱਧ ਕਰ ਆਏ ਹਾਂ ਕਿ ਚਰਿਤ੍ਰੋ ਪਾਖਿਯਾਨ ਵਿੱਚ ਆਏ (ਰਾਮ, ਸਜਾਮ' ਤੇ ਕਾਲ ਆਦਿ ਕਵੀ ਸ਼੍ਰੋਮਣਿ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਹੀ ਉਪਨਾਮ ਹਨ ।
ਹੁਣ ਇਕ ਹੋਰ ਸਬੂਤ ਪੇਸ਼ ਕਰਕੇ ਇਸ ਲੇਖ ਨੂੰ ਪੂਰਾ ਕਰ ਦੇਣਾ ਚਾਹੁੰਦਾ ਹਾਂ
'ਰਾਮ ਕਥਾ' ਵਿੱਚ ਗ੍ਰੰਥ ਕਰਤਾ ਜੀ ਨੇ ਆਪਣਾ ਨਾਮ 'ਗੋਬਿੰਦ ਦਾਸ' ਤੇ ਉਪਨਾਮ 'ਸਜਾਮ' ਪ੍ਰਗਟ ਕੀਤਾ ਹੈ ॥ ਇਸ ਕਥਾ ਵਿਚ ਰਾਣੀ ਤੇ ਕੇਕਈ ਨੂੰ ਰਾਜਾ ਦਸਰਥ ਵਲੋਂ ਬਚਨ ਦਿੱਤੇ ਜਾਣ ਦਾ ਜ਼ਿਕਰ ਕਰਦੇ ਹੋਏ ਆਪ ਦਸਦੇ ਹਨ.—

੧ ਬੇਗਮ ਪੁਰਾ ਸਹਰ ਕਾ ਨਾਉ ॥ ਪੰ: ੩੪੫॥ ਰਵਿਦਾਸ ਜੀ

੨ ਪ੍ਰੇਤ ਪਟੋਲਾ ਤੇ ਸਹਿ ਦਿਤਾ ਢਕਣ ਕੂ ਪਤਿ ਮੇਰੀ ॥ ਪੰ . ੫੨੦ ॥ ਮ: ੫ ॥ ਪ੍ਰਤਾ ਖਜਿ ਦਰਗਾਹ ਪੈਨਾਈਐ (ਸਿਰੀ ਮ:੧॥

(ਬਾਕੀ ਪੰਨਾ ੨੨੧ ਤੇ)

ਮਾਤੁਲ ਸੋ [੧]ਇਹ ਪੇਖਤ ਹੀ ਇਹ ਭਾਂਤ ਉਚਾਰਯੋ ॥ ਸਯਾਮ ਕਹਾ ਬਸਦੇਵ ਕਹਾ ਕਹਿ ਅੰਗਿ ਮਿਲੇ ਮਨ ਕੋ ਦੁਖੁ ਟਾਰਯੋ ॥੧੦੧੦॥ ਸ੍ਵੈਯਾ ॥ [੨]ਰੰਚਕ ਬੈਠ ਸਭਾ ਨ੍ਰਿਪ ਕੀ ਉਠ ਕੈ ਜਦੁਬੀਰ ਫੁਫੀ ਪਹਿ ਆਯੋ ॥ ਕੁੰਤੀ ਕਉ ਦੇਖਤ ਹੀ ਕਬਿ ਸਯਾਮ ਕਹੈ ਤਿਨ ਪਾਇਨ ਸੀਸ ਝੁਕਾਯੋ ॥ [੩]ਪੂਛਤ ਭੀ ਕੁਸਲੈ ਜਦੁਬੀਰ ਹੈ; ਜਾ ਜਸੁ ਬੀਚ ਸਭੈ ਧਰਿ ਛਾਯੋ ॥ ਨੀਕੇ ਹੈ ਸਯਾਮ ਸੁਨੈ ਬਸਦੇਵ ਸੁ ਦੇਵਕੀ ਨੀਕੀ ਸੁਨੀ ਸੁਖੁ ਪਾਯੋ ॥ ੧੦੧੧॥ ਸ੍ਵੈਯਾ ॥ [੪]ਇਤਨੇ ਪਹਿ ਬੈਦਰੁ ਆਇ ਗਯੋ ਸੋਊ ਪਾਰਥ ਮਾਇ ਕੈ ਪਾਇਨ ਲਾਗਯੋ ॥ ਪੂਛਤ ਭਯੋ ਜਦੁਬੀਰ ਸੁਖੀ ਅਕ੍ਰੂਰ ਕਉ ਤਾ ਰਸ ਮੋ ਅਨੁਰਾਗਯੋ ॥ [੫]ਅਉਰ ਗਈ ਸੁਧ ਭੂਲ ਸਭੈ ਕਬਿ ਸਯਾਮ ਇਹੀ ਰਸ ਭੀਤਰ ਪਾਗਯੋ ॥ ਵਾਹ ਕਹਯੋ ਸਭ ਹੀ ਹੈ ਸੁਖੀ ਸੁਨ ਕੈ ਬਤੀਯਾ ਸੁਖ ਭਯੋ ਦੁਖ ਭਾਗਯੋ ॥੧੦੧੨॥ [੬]ਕੁੰਤੀ ਵਾਚ ॥ ਸ੍ਵੈਯਾ ॥ [੭]ਕੇਲ ਕਰੈ ਮਥੁਰਾ ਮੈ ਸੋਊ ਮਨ ਤੇ ਕਹੋ ਹਉ ਬ੍ਰਿਜਨਾਥ ਬਿਸਾਰੀ ॥ ਦੂਖਤ ਭਈ ਇਨ ਲੋਗਨ ਤੇ ਅਤਿਹੀ ਕਹਿਕੈ ਘਨਿ ਸਯਾਮ ਪੁਕਾਰੀ ॥ ਨਾਥ ਮਰਯੋ ਸੁਤ ਬਾਲ ਰਹੇ ਤਿਹਤੇ ਅਕ੍ਰੂਰ ਭਯੋ ਦੁਖੁ ਭਾਰੀ ॥ ਤਾ ਤੇ ਹਉ ਪੂਛਤ ਹਉ ਤੁਮ ਕਉ ਕਬਹੂੰ ਹਰਿ ਜੀ ਸੁਧ ਲੇਹ ਹਮਾਰੀ ॥੧੦੧੩॥ ਸ੍ਵੈਯਾ ॥ [੮]ਦੁੱਖਤ ਹ੍ਵੈ ਅਕ੍ਰੂਰ ਕੇ ਸੰਗ ਕਹੀ ਬਤੀਯਾ ਨ੍ਰਿਪ ਅੰਧ ਰਸੈ ਸੇ ॥ ਦੇਤ ਹੈ ਦੁਖੁ ਘਨੋ ਹਮ ਕਉ ਕਹਿਯੋ ਸੁਨ ਮੀਤ ਸਯਾਮ ਸੋ ਐਸੇ॥ [੧੦]ਪਾਰਥ ਭ੍ਰਾਤ ਰੁਚੇ ਉਨ ਕੋ ਨਹਿ ਵਾਹਿ ਕਹਯੋ ਕਹੁ ਸੋ ਬਿਧ ਕੈਸੇ॥ ਯੌਂ ਸੁਨਿ ਉਤਰ ਦੇਤ ਭਈ ਸੋਊ ਆਂਖ ਕੇ ਬੀਚ ਪਰੇ ਤ੍ਰਿਣ ਜੈਸੇ॥ ੧੦੧੪॥ [੧੧]ਸ੍ਵੈਯਾ॥ ਕਹਿ ਯੌਂ ਬਿਨਤੀ ਹਮਰੀ ਹਰਿ ਸੋ ਅਤਿ ਸੋਕ ਸਮੁੰਦ੍ਰ ਮੈ ਬੂਢ ਗਈ ਹਉ ॥ ਜੀਵਤ ਹੌਂ ਕਬਿ ਸਯਾਮ ਕਹੈ ਤੁਹਿ ਆਇਸ ਪਾਇਕੈ ਨਾਮ ਕਈ ਹਉ॥ [੧੨]ਮਾਰਨ ਮੋ ਸੁਤ ਕੌਂ ਨ੍ਰਿਪ ਕੇ ਸੁਤ ਕੋਟ ਉਪਾਵਨ ਸੋ ਕਢਈ ਹਉ ॥ ਸਯਾਮ ਸੋ ਯਿਉ ਕਹੀਯੋ ਬਤੀਯਾ ਤੁਮਰੇ ਬਿਨ ਨਾਥ ਅਨਾਥ ਭਈ ਹਉ॥੧੦੧੫॥ ਸ੍ਵੈਯਾ॥ [੧੩]ਯੌਂ ਕਹਿਕੈ ਤਿਹ ਸੋ ਬਤੀਯਾ ਅਤਿਹੀ ਦੁਖੁ ਸਾਸ ਉਸਾਸ ਸੁ ਲੀਨੋ ॥ ਜੋ ਦੁਖ ਮੋਰੇ ਰਿਦੇ ਮਹਿ ਥੋ ਸੋਊ ਮੈ ਤੁਮ ਪੈ ਸਭ ਹੀ ਕਹਿ ਦੀਨੋ॥ [੧੪]ਸੋ ਸੁਨੀਯੈ ਹਮਰੀ ਬਿਰਥਾ ਕਹੀਯੋ ਦੁਖ ਕੀ ਜਦੁਬੀਰ ਹਠੀ ਨੋ ॥ ਹੇ ਬ੍ਰਿਜਨਾਥ ਅਨਾਥਨ ਨਾਥ; ਸਹਾਇ ਕਰੋ ਕਰਿ ਰੋਦਨ ਕੀਨੋ ॥੧੦੧੬॥ [੧੫]ਅਕ੍ਰੂਰ ਬਾਚ ॥ ਸ੍ਵੈਯਾ ॥ [੧੬]ਦੇਖ ਦੁਖਾਤਰੁ ਪਾਰਥ ਮਾਤ ਕੌਂ ਯੌਂ ਕਹਯੋ ਤ੍ਵੈ ਸੁਤ ਹੀ ਨ੍ਰਿਪ ਹ੍ਵੈਹੈ॥ ਸਯਾਮ ਕੀ ਪ੍ਰੀਤ ਘਨੀ ਤੁਮ ਸੋਂ ਤਿਹੱ ਤੇ ਤੁਮ ਕੋਂ ਅਤਿ ਹੀ ਸੁਖ ਦੈਹੈ ॥

੧. ਆਦਿ ਨੇ ਅਕ੍ਰੂਰ ਨੂੰ ਆਇਆ ਵੇਖ ਕੇ ਮਿਲ ਕੇ ਪੁੱਛਿਆ। ਕ੍ਰਿਸ਼ਨ ਜੀ ਦੀ ਕੀ ਹਾਲਤ ਹੈ ਬਾਸਦੇਵ ਦਾ ਕੀ ਹਾਲ ਹੈ ਜੱਫੀ ਪਾ ਕੇ ਮਿਲੇ ਅਤੇ ਬੜੀ ਖੁਸ਼ੀ ਹਾਸਲ ਕੀਤੀ॥੧੦੧੦॥

੨. ਸਵੈਯਾ ॥ ਥੋੜਾ ਚਿਰ ਸਭਾ ਵਿਚ ਬੈਠਕੇ ਅਕ੍ਰੂਰ ਜਦਬੀਰ ਜੀ ਦੀ ਭੂਆ ਕੁੰਤੀ ਪਾਸ ਚਲਾ ਗਿਆ ਅਤੇ ਕੁੰਤੀ ਨੂੰ ਸਾਹਮਣੇ ਵੇਖਦੇ ਹੀ ਕਵੀ ਸਜਾਮ ਜੀ ਕਹਿੰਦੇ ਹਨ ਅਕ੍ਰੂਰ ਨੇ ਕੁੰਤੀ ਦੇ ਚਰਨਾਂ ਪਰ ਸੀਸ ਨਿਵਾਇਆ ।

੩. ਉਸ ਜਦ ਬੀਰ (ਕ੍ਰਿਸ਼ਨ ਜੀ) ਜਿਸ ਦਾ ਜਸ ਸਾਰੀ ਧਰਤੀ ਤੇ ਫੈਲ ਰਿਹਾ ਹੈ ਉਸ ਦੀ ਸੁਖ ਸਾਂਦ ਪੁੱਛਣ ਲੱਗੀ। ਕ੍ਰਿਸ਼ਨ ਜੀ ਜੀ ਠੀਕ ਹਨ, ਬਾਸਦੇਵ ਰਾਜੀ ਖੁਸ਼ੀ ਹੈ ਦੇਵਕੀ ਠੀਕ ਹੈ ਇਹ ਸਾਰਿਆਂ ਦੀ ਸੁੱਖ-ਸੁਣ ਕੇ ਮਨ ਵਿਚ ਖੁਸ਼ੀ ਪਰਤੀਤ ਕੀਤੀ ॥੧੦੧੧॥

੪. ਸਵੈਯਾ ॥ ਇਤਨੇ ਨੂੰ ਬਿਦਰ ਆ ਗਿਆ ਉਸਨੇ ਆਕੇ ਪਾਰਸ (ਅਰਜੁਨ ਦੀ ਮਾਤਾ) ਕੁੰਤੀ ਦੇ ਪੈਰਾਂ ਤੇ ਸਿਰ ਲਾ ਦਿੱਤਾ ਤੇ ਬਿਦ੍ਰ ਅਕ੍ਰੂਰ ਨੂੰ ਪੁੱਛਣ ਲੱਗਾ ਕਿ ਉਸ ਸਮੇਂ ਵੈਰਾਗ ਵਿਚ ਆ ਗਿਆ । ਬਿਦ੍ਰ ਨੂੰ

੫. ਹੋਰ ਸਾਰੀਆਂ ਗੱਲਾਂ ਭੁੱਲ ਗਈਆਂ, ਕਵੀ ਸਜਾਮ ਜੀ ਕਹਿੰਦੇ ਹਨ ਕਿ ਇਸ ਪ੍ਰੇਮ ਦੇ ਰਸ ਵਿਚ ਮਸਤ ਹੋ ਗਿਆ । ਅੱਗੋਂ ਅਕ੍ਰੂਰ ਨੇ ਕਿਹਾ ਸਭ ਹੀ ਸੁਖੀ ਹਨ ਇਹ ਗੱਲ ਸੁਣ ਕੇ ਉਸ ਦੀ ਆਤਮਾ ਸੁਖੀ ਹੋ ਗਈ ਸਾਰੇ ਦੁੱਖ ਦੂਰ ਹੋ ਗਏ॥੧੦੧੨॥

੬. ਭੂਆ ਕੁੰਤੀ ਕਹਿੰਦੀ ਹੈ ॥

੭. ਸਵੈਯਾ ॥ ਕਿ ਕ੍ਰਿਸ਼ਨ ਮਥਰਾ ਵਿਚ ਹੀ ਖੁਸ਼ੀਆਂ ਮਾਣਦਾ ਹੈ ਸੋ ਦੱਸੋ ਉਸ ਨੇ ਮੈਨੂੰ ਭੁਲਾ ਹੀ ਦਿੱਤਾ ਹੈ । ਮੈਂ ਦੁਖੀ ਹੋ ਰਹੀ ਹਾਂ ਇਨ੍ਹਾਂ ਲੋਕਾਂ ਕੋਲੋਂ ਬਹੁਤ ਹੀ ਇਹ ਕਹਿ ਕੇ ਘਨਿ ਸਜਾਮ (ਕ੍ਰਿਸ਼ਨ ਜੀ ਨੂੰ ਯਾਦ ਕੀਤਾ) ਤੇ ਕਿਹਾ ਮੇਰਾ ਪਤੀ (ਰਾਜਾ ਪੰਡੂ) ਦੀ ਮੌਤ ਹੋ ਗਈ ਹੈ ਪੁੱਤਰ ਅਜੇ ਛੋਟੇ ਹਨ ਐ ਅਕ੍ਰੂਰ ਇਸ ਲਈ ਮੈਨੂੰ ਬੜਾ ਭਾਰੀ ਦੁੱਖ ਹੋ ਗਿਆ ਹੈ । ਇਸ ਲਈ ਮੈਂ ਤੇਰੇ ਕੋਲੋਂ ਪੁੱਛਦੀ ਹਾਂ ਕੀ ਕਦੇ ਹਰਿ ਜੀ ਸਾਡੀ ਸਾਰ ਲੈਣਗੇ ? ॥੧੦੧੩॥

੮. ਸਵੈਯਾ ॥ ਦੁਖੀ ਦਿਲ ਦੇ ਨਾਲ ਅਕ੍ਰੂਰ ਕੋਲ ਗੱਲ ਕਹੀ ਕਿ ਧ੍ਰਿਤ ਰਾਸ਼ਟਰ ਅੰਨਾਂ ਕ੍ਰੋਧ ਕਰ ਰਿਹਾ ਹੈ । ਜੋ ਮੈਨੂੰ ਬੜਾ ਦੁਖ ਦੇ ਰਿਹਾ ਹੈ ਹੇ ਪਿਆਰੇ ਮੇਰੇ ਅਕ੍ਰੂਰ ਕ੍ਰਿਸ਼ਨ ਜੀ ਪਾਸ ਜਾ ਕੇ ਇਸ ਤਰ੍ਹਾਂ ਕਹਿਣਾ ।

੯. ਅਰਜਨ ਭਾਈ ਭੀਮ ਨਹੀਂ ਭਾਉਂਦਾ ਅਗੋਂ ਅਕ੍ਰੂਰ ਨੇ ਕਿਹਾ ਕਿ ਉਹ ਕਿਸ ਤਰ੍ਹਾਂ ਸੁਖੀ ਹੈ ਤੇ ਕਿਵੇਂ ਤੁਹਾਨੂੰ ਦੁਖੀ ਕਰਦਾ ਹੈ । ਇਹ ਗੱਲ ਸੁਣਕੇ ਅਕ੍ਰੂਰ ਦੀ ਅੱਗੋਂ ਕੁੰਤੀ ਨੇ ਉੱਤਰ ਦਿੱਤਾ ਕਿ ਜਿਸ ਤਰ੍ਹਾਂ ਅੱਖ ਦੇ ਵਿਚ ਤਿਣਕਾ ਪੈ ਜਾਵੇ ਤਾਂ ਉਹ ਦੁਖੀ ਕਰਦਾ ਹੈ ॥੧੦੧੪॥

੧੦. ਸਵੈਯਾ ॥ ਮੇਰੇ ਵੱਲੋਂ ਜਾ ਕੇ ਹਰਿ ਕੋਲ ਬੇਨਤੀ ਕਹਿਣੀ ਕਿ ਮੈਂ ਅਤਿ ਹੀ ਸ਼ੋਕ ਸਮੁੰਦ੍ਰ ਵਿਚ ਡੁਬ ਗਈ ਹਾਂ । ਕਵੀ ਸਜਾਮ ਜੀ ਕਹਿੰਦੇ ਹਨ ਕਿ ਕੁੰਤੀ ਨੇ ਕਿਹਾ ਕਿ ਮੈਂ ਤੇਰੇ ਨਾਮ ਦੀ ਆਗਿਆ ਪਾ ਕੇ ਜੀ ਰਹੀ ਹਾਂ ।

੧੧. ਕਿਉਂਕਿ ਮੇਰੇ ਪੁੱਤਰਾਂ ਨੂੰ ਮਾਰਨ ਵਾਸਤੇ ਰਾਜੇ ਧਿਰਟ ਰਾਸ਼ਟਰ ਦੇ ਪੁੱਤਰਾਂ ਨੇ ਕ੍ਰੋੜਾਂ ਹੀ ਤਰੀਕੇ ਬਣਾਏ ਹੋਇ ਹਨ ਜਿਸ ਸ਼ੋਕ ਵਿਚ ਮੈਂ ਮਰ ਰਹੀ ਹਾਂ । ਕ੍ਰਿਸ਼ਨ ਜੀ ਨੂੰ ਜਾ ਕੇ ਐ ਅਕ੍ਰੂਰ ਇਹ ਗਲ ਕਹਿਣੀ ਕਿ ਐ ਨਾਥ ਤੇਰੇ ਬਿਨਾ ਮੇਰਾ ਹੋਰ ਕੋਈ ਸਹਾਰਾ ਨਹੀਂ ਇਸ ਲਈ ਤੇਰੀ ਮਦਦ ਦੇ ਬਿਨਾ ਅਸੀਂ ਅਨਾਥ ਹੀ ਹਾਂ ॥੧੦੧੫॥

੧੨. ਸਵੈਯਾ ॥ ਅਕ੍ਰੂਰ ਦੇ ਪਾਸ ਇਹ ਗੱਲਾਂ ਕਹਿ ਕੇ ਕੁੰਤੀ ਨੇ ਬੜੇ ਦੁਖੀ ਦਿਲ ਦੇ ਨਾਲ ਲੰਮੇ ਸਾਹ ਹਾਹੁਕੇ ਲਏ ਤੇ ਕਿਹਾ ਹੇ ਅਕ੍ਰੂਰ ਜਿਹੜੇ ਦੁੱਖ ਮੇਰੇ ਦਿਲ ਵਿਚ ਸਨ ਉਹ ਮੈਂ ਸਾਰੇ ਤੈਨੂੰ ਦੱਸ ਦਿਤੇ ਹਨ ।

੧੩. ਤੈਂ ਉਹ ਮੇਰੀ ਦੁੱਖ ਦੀ ਕਹਾਣੀ ਸੁਣ ਲਈ ਹੈ ਉਹ ਜਾ ਕੇ ਕ੍ਰਿਸ਼ਨ ਜੀ ਪਾਸ ਕਹਿਣੀ ਜੋ ਬੜਾ ਹਠੀ ਸੂਰਮਾ ਹੈ। ਹੇ ਕ੍ਰਿਸ਼ਨ ਜੀ ਬ੍ਰਿਜ ਦੇ ਨਾਥ ਤੂੰ ਅਨਾਥਾਂ ਦਾ ਨਾਥ ਹੈਂ ਮੇਰੀ ਸਹਾਇਤਾ ਕਰੋ ਇਹ ਕਹਿ ਕੇ ਰੋਣ ਲੱਗ ਪਈ॥੧੦੧੬॥

੧੪. ਅਕ੍ਰੂਰ ਕਹਿੰਦਾ ਹੈ ॥

੧੫. ਸਵੈਯਾ ॥ ਅਰਜਨ ਦੀ ਮਾਤਾ ਨੂੰ ਦੁਖੀ ਵੇਖਕੇ ਅਕ੍ਰੂਰ ਨੇ ਅਰਜਨ ਦੀ ਮਾਤਾ ਨੂੰ ਕਿਹਾ ਕਿ ਭੈਣ ਜੀ ਚਿੰਤਾ ਨਾ ਕਰ ਤੇਰੇ ਪੁੱਤਰ ਹੀ ਹਸਤਨ ਪੁਰ ਦੇ ਰਾਜੇ ਹੋਣਗੇ । ਕਿਉਂਕਿ ਕ੍ਰਿਸ਼ਨ ਜੀ ਦੀ ਪ੍ਰੀਤ ਤਹਾਡੇ ਨਾਲ ਬਹੁਤ ਹੈ ਇਸ ਵਾਸਤੇ ਤੈਨੂੰ ਉਹ ਬਹੁਤ ਸੁਖੀ ਕਰ ਦੇਣਗੇ ।

---

*(ਪੰਨਾ ੨੧੯ ਦੀ ਬਾਕੀ)*

੩ ਭੋਜਨ ਭਾਉ ਕੀਰਤਨੁ ਅਧਾਰੁ ॥ਪੰ: ੮੮੮॥ ਮ: ੫॥

੧ ਹੀਰਾ ਹਾਥਿ ਚੜਿਆ ਨਿਰਮੋਲਕੁ-ਪੰ: ੧੧੩੩ ॥ ਕਬੀਰ ਜੀ ॥

੨ ਮਾਈ ਰੀ ਪੇਖਿ ਰਹੀ ਬਿਸਮਾਦ ॥ ਪੰ: ੧੨੨੬॥

੩ ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥ਪੰ: ੬੫੭॥ਮ: ੫੧੧॥ ਨਾਮਦੇਵ ਜੀ ॥

੪ ਨਿਰਮਲ ਜਿਸ ਦੇ ਦੁਸਾਰ ਪਾਰ ਦਿੱਸੇ

੧ ਰਾਚੁ ਮਹਲਿ ਗੁਰ ਅਲਖੁ ਲਖਾਇਆ ॥ ਨਿਹਚਲ ਮਹਲੁ ਨਹੀ ਚਾਇਆ ॥ ਪੰ:੨੭੨॥ਮ:੧॥
ਪੁਨਿ ਦੇਵ ਅਦੇਵਨ ਜੁੱਧ ਪਰੋ ॥ ਜਹ ਜੁੱਧ ਘਣੋ ਨ੍ਰਿਪ ਆਪ ਕਰੋ ॥ ਹਤਿ ਸਾਰਥੀ ਸੰਯਣ ਕਲਿਹ ਹਾਯੋ ॥ ਯਹ ਕੌਤਕ ਦੇਖਿ ਨਰੇਸ ਚਕਯੋ ॥੧੬॥
ਪੁਨਿ ਰੀਝਿ ਦਏ ਦੋਊ ਤੀਅ ਬਰੰ ॥ ਚਿਤ ਮਧ ਬਿਚਾਰ ਕਛੂ ਨ ਕਰੰ ॥ ਕਹੀ 'ਨਾਟਕ' ਮਧ 'ਚਰਿਤ੍ਰ' ਕਥਾ ॥੧੭॥
ਭਾਵ—ਇਹ ਕਿ ਇਕੇਰਾਂ ਦੇਵਤਿਆਂ ਤੇ ਦੈਤਤਾਂ ਦਾ ਜੁੱਧ ਮਚਿਆ ਸੀ । ਉਸ ਵਿਚ ਰਾਜਾ ਦਸਰਥ ਭੀ ਇੰਦਰ (ਸੁਰੇਸ) ਦੇ ਸੱਦੇ ਪੁਰ ਸ਼ਾਮਿਲ ਹੋਇਆ ਸੀ। ਉਸ ਮੌਕੇ ਕੇਕਈ ਨੇ ਰਾਜੇ ਦੇ ਰਥ ਦਾ ਰਥਵਾਨ (ਕੋਚਵਾਨ) ਬਣ ਕੇ ਖੁਦ ਰਥ ਹੱਕਿਆ ਤੇ ਰਾਜੇ ਨੂੰ ਰਿਝਾ ਕੇ ਦੋ ਬਚਨ (ਵਰ) ਲੈ ਲਏ ਹਨ ਕਿਵੇਂ ਇਹ ਗੱਲ ਹੋਈ ? ਇਸ ਦਾ ਪੂਰੇ ਹਾਲ (ਹਨੂਮਾਨ) ਨਾਟਕ ਵਿਚ ਆਇਆ ਹੈ ਅਤੇ ਅਸਾਂ ਬੀ ਚਰਿਤ੍ਰੋ ਪਾਖਿਆਨ ਗ੍ਰੰਥ ਦੇ ੧੦੨ ਵੇਂ ਚਰਿਤ੍ਰ ਵਿਚ ਵਰਣਨ ਕੀਤਾ ਹੈ ।
ਤਿਹ ਤੇ ਕਹੀ ਥੋਰੀਐ ਬੀਨ ਕਥਾ, ਬਲ ਤ੍ਰੈ ਉਪਜੀ ਬੁੱਧਿ ਮੱਧਿ ਜਥਾ ॥੬॥ ਇਸ ਤੋਂ ਇਸ ਗੱਲ ਦੇ ਸਿੱਧ ਹੋਣ ਵਿਚ ਕੋਈ ਕਸਰ ਨਹੀਂ ਰਹਿ ਜਾਂਦੀ ਕਿ ਰਾਮ ਕਥਾ ਤੇ ਚਰਿਤ੍ਰਾਂ ਦੀ ਪੋਥੀ ਠੀਕ ਇੱਕੋ ਉਤਮ ਦਿਲ ਦਿਮਾਗ ਦੀ ਉਪਜ ਹਨ ਇਸੇ ਕਰਕੇ ਸੰਮਤ ੧੭੫੨--੫੩ ਵਿਚ ਵਰਣਨ ਕੀਤੇ ਕਥਾ ਪ੍ਰਸੰਗ ਨੂੰ ਸੰਮਤ ੧੭੫੪-੫੫ ਵਿੱਚ ਲਿਖੀ ਜਾ ਰਹੀ, ਰਾਮ ਕਥਾ ਵਿਖੇ ਦੁਹਰਾਣ ਦੀ ਲੋੜ ਨਹੀਂ ਸਮਝੀ ਗਈ ।

੬ ਇਨ੍ਹਾਂ ਸਾਰੀ ਮਿਸਾਲਾਂ ਤੋਂ ਬਿਨਾਂ ਸਿੰਗਾਰ ਤੇ ਬੀਰ ਰਸ ਦੇ ਛੰਦ ਜਿੱਥੇ ਕਿਤੇ ਵੀ ਆਏ ਹਨ ਉਨ੍ਹਾਂ ਵਿਚ ਸ਼ਬਦ ਚੋਣ ਬਲਕਿ ਤੁਕਾਂ ਤੱਕ- ਇਕਸਾਰ ਹਨ । ਬਚਿੱਤ੍ਰ ਨਾਟਕ' ਦੇ ਹਰ ਅਧਿਆ ਤੇ ਚਰਿਤ੍ਰੋ ਪਾਖਯਾਨ ਦੇ ਹਰ ਚਰਿਤ੍ਰ ਦਾ ਅਰੰਭ ਅਤੇ ਹਰਿ ਚਰਿੱਤ੍ਰ ਦੇ ਨਾਇਕ ਨਾਇਕਾਂ ਦੇ ਬਲ- ਹੁਸਨ ਦਾ ਵਰਣਨ ਭੀ ਲਗ-ਪਗ ਇਕੋ ਜਿਹਾ ਹੈ । ਜਿਸ ਤੋਂ ਮੰਨਣਾ ਪੈਂਦਾ ਹੈ ਕਿ 'ਦਸਵੇਂ ਪਾਤਸ਼ਾਹ ਦੇ ਗ੍ਰੰਥ ਵਿਚ ਆਏ ਸਾਰੇ ਗ੍ਰੰਥ, ਪੋਥੀਆਂ ਤੇ ਕਥਾ ਪ੍ਰਸੰਗ ਜਰੂਰ ਇਕੋ ਮਹਾਂ ਕਵੀ ਦੇ ਰਚੇ ਹੋਏ ਹਨ । ਉਸਨੇ ਕਿਤੇ 'ਰਾਮ' 'ਸਯਾਮ' ਗੋਬਿੰਦ ਤੇ ਕਵੀ ਮਹਾਂ ਕਵੀ ਆਦਿ ਨਾਵਾਂ - ਉਪਨਾਵਾਂ ਨਾਲ ਆਪਾ ਪ੍ਰਗਟ ਕੀਤਾ ਹੈ, ਕਿਤੇ 'ਕੀਟ' ਕਿਤੇ ਯਾ ਕਾਵਿ' ਵਗੈਰਾ ਲਫਜਾਂ ਨਾਲ ਹੀ ਬੁੱਤਾ ਸਾਰ ਲਿਆ ਹੈ
(ਧੰਨਵਾਦ ਸਹਿਤ ਮਾਸਕ ਪੱਤਰ ਗੁਰਮਤਿ ਦਸੰਬਰ ੧੯੭੧॥ਪੰ: ੧੫॥
ਉਪਰੋਕਤ ਇਤਨੇ ਅੰਕੜੇ ਇਤਨੀ ਖੋਜ ਇਤਨੀ ਮਿਹਨਤ ਕੋਈ ਗੁਰੂ ਪਿਆਰ ਸਿਰੜੀ ਅਤੇ ਕਰਨੀ ਕਥਨੀ ਵਾਲਾ ਸੂਰਮਾ ਹੀ ਕਰ ਸਕਦਾ ਹੈ । ਇਤਨੇ ਅੰਕੜੇ ਇਕ ਦੂਜੇ ਦੇ ਬਰਾਬਰ ਲਿਆਕੇ ਖੜੇ ਕਰਨੇ ਸੋਚ ਸੂਰਮੇ ਤੇ ਗੁਰੂ ਦੇ ਲਾਲ ਦਾ ਹੀ ਕੰਮ ਹੈ ਜੋ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ) ਸ਼ਬਦਿ ਮੂਰਤਿ ਕੈਮਰਾ ਬੱਧ ਕਰਕੇ ਹੂਬਹੂ ਦਿਖਾ ਰਿਹਾ ਹੈ (ਭਾਈ ਰਣਧੀਰ ਸਿੰਘ ਰੀ: ਸਕਾਲਰ । ਜਿਸਨੂੰ ਪ੍ਰਕਾਸ਼ ਕਰ ਰਹੇ ਹਨ :—
ਸਿੱਖ ਹਿਸਟਰੀ ਸੋਸਾਇਟੀ (ਸ਼੍ਰੋਮਣੀ ਗੁ: ਪ੍ਰੰ: ਕਮੇਟੀ) ਸ੍ਰੀ ਅੰਮ੍ਰਿਤਸਰ । ਹੈ ਕੋਈ ਮਾਈ ਦਾ ਲਾਲ ਅੱਗੇ ਨਿਤ੍ਰਨ ਵਾਲਾ । ਜਦੋਂ ਬੈਲਾਂ ਦੀ ਜੋੜੀ ਖਰੀਦਣੀ ਹੋਵੇ ਤਾਂ ਪੰਜ ਦਸ ਹਜ਼ਾਰ ਰੁਪਿਆ ਲੱਕ ਨਾਲ ਬੰਨਣਾ ਪੈਂਦਾ ਹੈ ਪਰ ਤੱਤਾ ਤੱਤਾ ਕਰਕੇ ਟਿਚਕਾਰੀ ਮਾਰਨ ਲਈ ਚੂਹਾ ਪਾਧਾ ਤੇ ਮੂੰਗਾ ਪਾਧਾ ਵੀ ਅੱਗੇ ਹੋ ਸਕਦਾ ਹੈ ਪੱਤ੍ਰੀ ਪਰਨੇ ਨਾਲ ਬੰਨ ਕੇ ਮੋਢੇ ਤੇ ਸੁੱਟਕੇ ਜੋਤਿਸ਼ ਲਾ ਕੇ ਦੱਸ ਦੇਵੇਗਾ ਕਿ ਤੁਹਾਡੀ ਮੱਝ ਅਵਲ ਤਾਂ ਕੱਟੀ ਦੇਵੇਗੀ ਨਹੀਂ ਫੇਰ

*(ਬਾਕੀ ਪੰਨਾ ੨੨੫ ਤੇ)*

ਤੇਰੀ ਹੀ ਓਰ ਹ੍ਵੈਹੈ ਸੁਭ ਲੱਛਨ ਤੁਇ ਸੁਤ ਸਤ੍ਰੁਨ ਕਉ ਦੁਖ ਦੈਹੈ ॥ ਰਾਜ ਸਭੈ ਉਹ ਹੀ ਲਹਿ ਹੈ ਹਰਿ ਸਤ੍ਰੁਨ ਕੌ ਜਮਲੋਕ ਪਠੈ ਹੈ ॥੧੦੧੭॥ ਸ੍ਵੈਯਾ ॥ [੨]ਯੌਂ ਸੁਨਕੈ ਬਤੀਯਾਂ ਤਿਹੱ ਕੀ ਮਨ ਮੈ ਅਕ੍ਰੂਰਹਿ ਮੰਤ੍ਰ ਬਿਚਾਰਯੋ ॥ ਕੈ ਕੈ ਪ੍ਰਨਾਮ ਚਲਯੋ ਤਬਹੀ ਨ੍ਰਿਪੁ ਤ੍ਵੈ ਸੁਤ ਹੈ ਇਹ ਭਾਂਤ ਉਚਾਰਯੋ ॥ ਕਾ ਸੰਗ ਲੋਗਨ ਕੋ ਹਿਤ ਹੈ ਇਹ ਚਿੰਤ ਕਰੀ ਪੁਰ ਮੈ ਪਗੁ ਧਾਰਯੋ ॥ ਦੇਖਿਓ ਕਿ ਪ੍ਰੀਤ ਇਨੀ ਸੰਗ ਹੈ ਤਿਹੱ ਤੇ ਸਭ ਸੋਕ ਬਿਦਾ ਕਰਿ ਡਾਰਯੋ ॥੧੦੧੮॥ [੪]ਅਕ੍ਰੂਰ ਬਾਚ ਧ੍ਰਿਤਰਾਸਟਰ ਸੋ ॥ ਸ੍ਵੈਯਾ ॥ [੫]ਪੁਰ ਦੇਖ ਸਭਾ ਨ੍ਰਿਪ ਬੀਚ ਗਯੋ ਸੰਗ ਜਾ ਨ੍ਰਿਪ ਕੈ ਇਹ ਭਾਂਤ ਉਚਾਰਯੋ ॥ ਰਾਜਨ ਮੋਹ ਤੇ ਨੀਤ ਸੁਨੋ ਕਹੁ ਵਾਹ ਕਹਯੋ ਇਨ ਯਾ ਬਿਧ ਸਾਰਯੋ ॥ [੬]ਪ੍ਰੀਤ ਤੁਮੈ ਸੁਤ ਆਪਨ ਸੋਂ ਤੁਹਿ ਪੰਡਿ ਕੇ ਪੁਤ੍ਰਨ ਸੋ ਹਿਤ ਟਾਰਯੋ ॥ ਜਾਨਤ ਹੈ ਧ੍ਰਿਤਰਾਸਟਰ ਤੈਂ ਸਭ ਆਪਨ ਰਾਜ ਕੋ ਪੈਡ ਬਿਗਾਰਯੋ ॥੧੦੧੯॥ ਸ੍ਵੈਯਾ ॥ [੭]ਜੈਸੇ ਦੁਜੋਧਨ ਪੂਤ ਹ੍ਵੈ ਤ੍ਵੈ ਇਨ ਕੀ ਸਮ ਪੁਤ੍ਰਨ ਪੰਡੁ ਲਖੱਈਐ ॥ ਤਾ ਤੇ ਕਰੋਂ ਬਿਨਤੀ ਤੁਮ ਸੋਂ ਇਨ ਤੇ ਕਛੁ ਅੰਤਰ ਰਾਜ ਨ ਕੱਈਯੈ ॥ [੮]ਰਾਖ ਖੁਸੀ ਇਨਕੋਂ ਉਨਕੋਂ ਜਿਹੱ ਤੇ ਤੁਮਰੋ ਜਗ ਮੈ ਜਸੁ ਗੱਈਯੈ ॥ ਯਾ ਬਿਧ ਸੋ ਅਕਰੂਰ ਕਹਯੋ ਨ੍ਰਿਪ ਸੋਂ ਜਿਹੱ ਤੇ ਅਤਿ ਹੀ ਸੁਖ ਪੱਈਯੈ ॥੧੦੨੦॥ [੯]ਯੋਂ ਸੁਨ ਉੱਤਰ ਦੇਤ ਭਯੋ ਨ੍ਰਿਪ ਪੈ ਹਰਿ ਕੈ ਸੰਗ ਦੂਤਹ ਕੇਰੇ ॥ ਜੇਤਕ ਬਾਤ ਕਹੀ ਹਮ ਸੋਂ ਨਹੀ ਆਵਤ ਏਕ ਕਹਯੋ ਮਨ ਮੇਰੇ ॥ [੧੦]ਯੋਂ ਕਹਿ ਪੰਡ ਕੇ ਪੁਤ੍ਰਨ ਕਉ ਪਿਖ ਮਾਰਤ ਹੈ ਅਬ ਸਾਂਝ ਸਵੇਰੇ ॥ ਆਇ ਹੈ ਜੋ ਜੀਯ ਸੋ ਕਰਿ ਹੈ ਸੁ ਕਛੂ ਬਚਨਾ ਨਹਿ ਮਾਨਤ ਤੇਰੇ ॥੧੦੨੧॥ ਦੂਤ ਕਹਯੋ ਨ੍ਰਿਪ ਕੇ ਸੰਗ ਯੋਂ ਹਮਰੋ ਜੁ ਕਹਯੋ ਤੁਮ ਰੰਚ ਨ ਮਾਨੋ ॥ ਤਉ ਕੁਪਿ ਹੈ ਜਦੁਬੀਰ ਮਨੈ ਤੁਮ ਕੋਂ ਮਰਿ ਹੈ ਤਿਹਤੇ ਹਿਤ ਠਾਨੋ ॥ [੧੨]ਸਯਾਮ ਕੇ ਭਉ ਹਮਰੋ ਰਨ ਸੋਂ ਹਮ ਜਾਨਤ ਹੈ ਤੁਹਿ ਰਾਜ ਬਹਾਨੋ ॥ ਮੋ ਜੀਯ ਮੈ ਜੁ ਹੁਤੀ ਸੁ ਕਹੀ ਤੁਮਰੇ ਜੀਯ ਕੀ ਸੁ ਕਹਯੋ ਤੁਮ ਜਾਨੋ[ੳ] ॥੧੦੨੨॥ ਸ੍ਵੈਯਾ ॥ [੧੩]ਯੋਂ ਕਹਿਕੈ ਬਤੀਯਾ ਨ੍ਰਿਪ ਸੋਂ ਤਜਿਕੈ ਇਹ ਠਉਰ ਤਹਾਂ ਕੋਂ ਗਯੋ ਹੈ ॥ ਕਾਨ੍ਹ ਜਹਾਂ ਬਲਭਦ੍ਰ ਬਲੀ ਸਭ ਜਾਦਵਬੰਸ ਤਹਾਂ ਸੁ ਅਯੋ ਹੈ ॥ [੧੪]ਸਯਾਮ ਕੋਂ ਚੰਦਾ ਨਿਹਾਰਤ ਹੀ ਮੁਖ ਤਾ ਪਗ ਪੈ ਸਿਰ ਕੋ ਝੁਕਿਯੋ ਹੈ ॥ ਜੋ ਬਿਰਥਾ ਉਹ ਠਉਰ ਭਈ ਨਿਕਟੈ ਹਰਿ ਕੇ ਕਹਿ ਭੇਦ ਦਯੋ ਹੈ ॥੧੦੨੩॥ [੧੫]ਸ੍ਵੈਯਾ ॥ ਤੁਮ ਸੋਂ ਇਮ ਪਾਰਥ ਮਾਤ ਕਹਯੋ ਹਰਿ ਦੀਨਨ ਕੀ ਬਿਨਤੀ ਸੁਨ ਲੈ ॥ ਅਤਿ ਹੀ ਦੁਖ ਭਯੋ ਹਮ ਕੋ ਇਹ ਠਉਰ ਬਿਨਾ ਤੁਮਰੇ ਨ ਸਹਾਇਕ

---

ੳ ਜਿਨ੍ਹਾਂ ਸੁਚੇ ਮੋਤੀਆ ਦੇ ਮੁਸਤਿਆ ਨੂੰ ਅਸੀਂ ਐਵੇਂ ਸਾਧਾਰਨ ਕਥਾ ਕਹਾਣੀਆਂ ਕਹਿ ਕੇ ਆਪਣੀ ਵਿਦਿਆ ਦਾ ਪ੍ਰਗਟਾ ਕਰਦੇ ਹਾਂ ਇਹ ਕਥਾ ਕਹਾਣੀਆ ਸਾਡੇ ਲਈ ਸੁਖ ਦੇਣ ਵਾਲੀਆਂ ਪੰਧੀਆਂ ਹਨ । ਇਹ ਲਕੜੀਆਂ ਉਹਨਾ ਨੂੰ ਹਨ ਜਿਨ੍ਹਾਂ ਦੇ ਮੱਥੇ ਦੇ ਭਾਗ ਚੰਗੇ ਹੋਣ । ਜਿਨ੍ਹਾਂ ਦੇ ਨੇਤ੍ਰ ਪਿਆਰੇ ਪ੍ਰੀਤਮ ਵਲ ਲਗ ਗਏ ਨੇ ਉਹ ਤਾਂ ਗੋਪੀਆਂ ਵਾਂਗ ਵੇਖਦੇ ਹਨ ਤੇ ਕਦੇ ਵੀ ਥਕਦੇ ਨਹੀਂ । ਪਰ ਉਹਨਾਂ ਦੇ ਵੇਖਣ ਵਿਚ ਤੇ ਸਾਡੇ ਵੇਖਣ ਵਿਚ ਬੜਾ ਫਰਕ ਹੈ । ਅਸੀਂ ਕਿਸਨ ਬਿਸਨ ਦੇਵੀ ਦੇਵਤਿਆਂ ਦੀ ਹਸਤੀ ਨੂੰ ਮੰਨਦੇ ਹਾਂ ਪਰ ਉਹ ਇਹਨਾ ਨੂੰ ਇਕ ਮੂਰਤ ਸਮਝਦੇ ਹਨ ਉਹਨਾਂ ਵਿਚ ਕਰਨ ਕਾਰਨ ਸਮਰਥ ਨੂੰ ਵੇਖਦੇ ਹਨ ਜਿਸ ਤੋਂ ਬਿਨਾ ਕੋਈ ਹੋਰ ਹੈ ਹੀ ਨਹੀਂ ਕਾਹਦੀ ਬਲਦੀ ਹੈ :—

ਲਗੜੀਆਂ ਪਿਰੀਅੰਨ ਪੇਖੰਦੀਆਂ ਨਾ ਤਿਪੀਆਂ ॥ ਹਭ ਮਝਾਹੂ ਸੋ ਧਣੀ ਬਿਆ ਨ ਡਿਠੋ ਕੋਇ ॥੧॥ ਮ:੫॥ ਕਥੜੀਆਂ ਸੰਤਾਹ ਤੇ ਸੁਖਾਊ ਪੰਧੀਆ ॥ ਨਾਨਕ ਲਧੜੀਆਂ ਤਿੰਨਾਹ ਜਿਨਾ ਭਾਗੁ ਮਥਾਹੜੈ ॥੨॥ ਪੰ:੧੧੦੧॥

ਇਹ ਕਥਾ ਕਹਾਣੀਆ ਦਸਕੇ ਸਾਡੇ ਪਾਵਨ ਸਤਿਗੁਰੂ ਸਾਡੀ ਸੁਰਤ ਨੂੰ ਮਾਂਜ ਸਵਾਰ ਕੇ ਤੇ ਏਹ ਉਧਾਰਨਾ ਦਸਕੇ ਆਪਣੀ ਜੋਗ ਸੀਟ ਤੇ ਪੁੱਜਣ ਲਈ ਰਾਹ ਦਰਸਾ ਰਹੇ ਹਨ । ਕਿਉਂਕਿ ਇਸ ਕੌਤਕ ਤਨ ਵਿਚ ਬੜਾ ਜਬਰ ਜੰਗ ਮੂੰਹ ਜੋਰ ਬਾਦਸ਼ਾਹ ਮਨ ਰਹਿੰਦਾ ਹੈ । ਜਿਸ ਦੀ ਪਟਰਾਣੀ ਹੈ ਸੁਰ । ਜਿਸ ਰਾਜੇ ਦੀ ਰਾਣੀ ਬੁਧੀ ਜੀਵੀ ਹੈ ਉਹ ਰਾਜੇ ਨੂੰ ਕਿਸ ਉਤੇ ਜਾਬਰ ਕਰਨ ਤੋਂ ਹੋੜਕੇ ਰਹਿਮ ਤੇ ਰਾਜ ਨੀਤੀ ਵਲ ਤੋਰ ਦੇਂਦੀ ਹੈ । ਜਿਲਾ ਲਾਇਲਪੁਰ ਗੋਗੇਰਾ ਬ੍ਰਾਂਚ ਨਹਿਰ ਤੇ ਖਚਿਆਣਾ ਬੰਗਲਾ ਸੀ ਉਥੇ ਐਸ ਡੀ ਥ੍ਰਮਾ ਸਾਹਿਬ ਆ ਲੱਗੇ ਨੇਕ ਨੀਯਤ ਸੀ ਪਰ ਜਵਾਨੀ ਤੇ ਮਰਾਤਬੇ ਦਾ ਰੋਬ ਕਰਕੇ ਤੇਜੀ ਵਿਚ ਆ ਜਾਂਦਾ ਸੀ । ਜਿਸ ਲਈ ਉਸਦੀ ਇਸਤਰੀ ਬੜੀ ਲੰਮੀ ਸੁਰਤ ਵਾਲੀ ਸੀ ਉਹ ਹਰ ਵੇਲੇ ਦੌਰੇ ਸਮੇਂ ਉਸ ਦੇ ਨਾਲ ਹੀ ਰਹਿੰਦੀ ਜਦੋਂ ਥ੍ਰਮਾ ਸਾਹਿਬ ਤੇਜੀ ਵਿਚ ਆਉਂਦੇ ਵੇਖਦੀ ਤਾਂ ਉਹ ਫੌਰਨ ਉਸ ਦੀ ਤਵਜੋਂ ਬਦਲ ਦੇਂਦੀ ਸਾਹਿਬ ਇਧਰ ਆਇ ਧੇ ਦੇਖਿਯੇ ਕਿਆ ਹੈ ਯੇ ਕਿਆ ਹੋ ਰਹਾ ਹੈ । ਫੇਰ ਕੁਝ ਵੀ ਕਹੇ ਪਰ ਉਸ ਨੂੰ ਠੰਡਾ ਕਰ ਦੇਂਦੀ ਇਸ ਲਈ (ਮਨ ਰਾਜਾ ਸੁਲਤਾਨ) ਹੈ ਇਸ ਦੀ ਪਟਰਾਣੀ ਸੁਰਤਿ ਹੈ ਜਿਸਦੀ ਯਾਬਤ

(ਬਾਕੀ ਪੰਨਾ ੨੨੭ ਤੇ)

੧. ਕਿਉਂਕਿ ਤੁਹਾਡੇ ਪਵਿੱਤ੍ਰ ਵਿਚਾਰ ਹਨ, ਭਾਵ ਤੁਹਾਡੇ ਵਲ ਸਚਾਈ ਹੈ ਕ੍ਰਿਸ਼ਨ ਜੀ ਤੇਰੇ ਪੁੱਤ੍ਰਾਂ ਦੇ ਵੈਰੀਆਂ ਨੂੰ ਨਸ਼ਟ ਦੇਣਗੇ ਅਤੇ ਸਾਰਾ ਰਾਜਾ ਉਹੀ ਲੈਣਗੇ ਕ੍ਰਿਸ਼ਨ ਜੀ ਤੁਹਾਡੇ ਵੈਰੀਆਂ ਨੂੰ ਸਮਲੋਕ ਭੇਜ ਦੇਣਗੇ ॥੧੦੧੭॥

੨. ਸਵੈਯਾ ॥ ਭੂਆ ਕੁੰਤੀ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ ਮਨ ਦੇ ਵਿਚ ਅਕ੍ਰੂਰ ਨੇ ਸਲਾਹ ਕੀਤੀ। ਉਥੇ ਕੁੰਤੀ ਨੂੰ ਨਮਸਕਾਰ ਕਰਕੇ ਜਦੋਂ ਤੁਰ ਪਿਆ ਤੇ ਸੋਚਣ ਲੱਗਾ ਕਿ ਮੈਂ ਕਹਿ ਤਾਂ ਦਿੱਤਾ ਹੈ ਕਿ ਤੇਰੇ ਪੁੱਤ੍ਰ ਹੀ ਰਾਜੇ ਹੋਣਗੇ।

੩. ਕੀ ਪਾਂਡਵਾਂ ਨੂੰ ਲੋਕ ਵੀ ਚਾਹੁੰਦੇ ਹਨ ਕਿ ਨਹੀਂ ਇਹ ਚਿੰਤਾ ਕਰਕੇ ਸ਼ਹਿਰ ਦੇ ਵਿਚ ਚਲਾ ਗਿਆ ਤਾਂਕੇ ਵੇਖੇ ਪਬਲਿਕ ਦੀ ਹਵਾ ਕਿੱਧਰ ਹੈ । ਜਦੋਂ ਉਸ ਨੇ ਇਹ ਜਾਇਜਾ ਲੈ ਕੇ ਵੇਖਿਆ ਤਾਂ ਲੋਕਾਂ ਦਾ ਰੁਖ ਪਾਂਡਵਾਂ ਵੱਲ ਹੈ ਫੇਰ ਉਸਨੇ ਇਹ ਚਿੰਤਾ ਛੱਡ ਦਿੱਤੀ ॥੧੦੧੮॥

੪. ਅਕ੍ਰੂਰ ਆ ਕੇ ਧਿਰਤ ਰਾਸ਼ਟਰ ਨੂੰ ਕਹਿੰਦਾ ਹੈ ॥

੫. ਸਵੈਯਾ॥ ਸ਼ਹਿਰ ਦੀ ਆਵਾਜ਼ ਸੁਣਕੇ ਅਕ੍ਰੂਰ ਰਾਜੇ ਦੀ ਸਭਾ ਵਿਚ ਚਲਾ ਗਿਆ ਅਤੇ ਜਾ ਕੇ ਰਾਜੇ ਨੂੰ ਇਸ ਤਰ੍ਹਾਂ ਕਿਹਾ ਐ ਰਾਜਨ! ਮੇਰੇ ਕੋਲੋਂ ਨੀਤੀ ਦੀ ਗੱਲ ਸੁਣ, ਮੁੜਕੇ ਰਾਜੇ ਨੇ ਕਿਹਾ ਕਹੁ, ਤਾਂ ਅਕ੍ਰੂਰ ਨੇ ਇਸ ਤਰ੍ਹਾਂ ਕਹਿਣਾ ਸ਼ੁਰੂ ਕੀਤਾ।

੬. ਕਿ ਤੇਰੀ ਪ੍ਰੀਤ ਆਪਣੇ ਹੀ ਪੁੱਤਰਾਂ ਨਾਲ ਹੈ ਤੇ ਤਦ ਆਪਣੇ ਭਾਈ ਰਾਜੇ ਪੰਡ ਦੇ ਪੁੱਤ੍ਰਾਂ ਨਾਲੋਂ ਆਪਣਾ ਹਿਤ ਤੋੜ ਲਿਆ ਹੈ ਜੋ ਠੀਕ ਨਹੀਂ। ਮੈਂ ਜਾਣਦਾ ਹਾਂ ਕਿ ਐ ਧਿਰਤ ਰਾਸ਼ਟ ਤੈਂ ਆਪਣੇ ਰਾਜ ਸਾਜ ਦਾ ਰਾਹ ਹੀ ਵਿਗਾੜ ਲਿਆ ਹੈ ॥੧੦੧੯॥

੭. ਸਵੈਯਾ ॥ ਜਿਸ ਤਰ੍ਹਾਂ ਤੂੰ ਆਪਣੇ ਪੁਤਰਾਂ ਦ੍ਰੁਜੋਧਨ ਨੂੰ ਸਮਝਦਾ ਹੈਂ ਇਨ੍ਹਾਂ ਦੇ ਸਮਾਨ ਹੀ ਆਪਣੇ ਭਾਈ ਰਾਜੇ ਪੰਡੁ ਦੇ ਪੁੱਤ੍ਰਾਂ ਨੂੰ ਵੇਖ ਇਸ ਵਾਸਤੇ ਮੈਂ ਤੇਰੇ ਪਾਸ ਬੇਨਤੀ ਕਰਦਾ ਹਾਂ ਕਿ ਇਹਨਾਂ ਨਾਲ ਦ੍ਵੈਤ ਭਾਵ ਨਾ ਕਰ ।

੮. ਇਨ੍ਹਾਂ ਨੂੰ ਵੀ ਉਨ੍ਹਾਂ ਨੂੰ ਵੀ ਦੋਹਾਂ ਧਿਰਾਂ ਨੂੰ ਖੁਸ਼ੀ ਰੱਖ ਜਿਸ ਕਰਕੇ ਜਗਤ ਵਿੱਚ ਲੋਕ ਤੇਰਾ ਜੱਸ ਗਾਉਣ । ਅਕ੍ਰੂਰ ਨੇ ਇਸ ਤਰ੍ਹਾਂ ਕਿਹਾ ਰਾਜੇ ਧ੍ਰਿਤ ਰਾਸ਼ਟਰ ਨੂੰ ਜਿਸ ਤੌਂ ਸਾਰੇ ਹੀ ਬਹੁਤ ਸੁਖ ਪਾਵਣ ॥੧੦੨੦॥

੯. ਇਸ ਤਰ੍ਹਾਂ ਦੀ ਗੱਲ ਸੁਣਕੇ ਰਾਜੇ ਨੇ ਉੱਤਰ ਦਿੱਤਾ ਹਰਿ ਦੇ ਦੂਤ ਅਕ੍ਰੂਰ ਨੂੰ ਕਹਿਆ ਕਿ ਜਿਤਨੀਆ ਵੀ ਤੂੰ ਗੱਲਾਂ ਕੀਤੀਆਂ ਹਨ ਮੇਰੇ ਮਨ ਵਿਚ ਇਹਨਾਂ ਚੋਂ ਇਕ ਵੀ ਠੀਕ ਨਹੀਂ ਬੈਠਦੀ ।

੧੦. ਤੂੰ ਮੈਨੂੰ ਇਉਂ ਕਹਿ ਕੇ ਰਾਜੇ ਪੰਡੁ ਦੇ ਪੁੱਤ੍ਰਾਂ ਨੂੰ ਵੇਖਕੇ ਹੁਣੇ ਸੰਝ ਸਵੇਰੇ ਮਾਰ ਕੇ ਖਤਮ ਕਰ ਦੇਹ। ਜੋ ਮੇਰੇ ਦਿਲ ਵਿਚ ਔਂਦੀ ਹੈ ਮੈਂ ਉਹੀ ਕਰਾਂਗਾ ਤੇਰੀ ਗੱਲ ਮੈਂ ਕੋਈ ਨਹੀਂ ਮੰਨਦਾ ॥੧੦੨੧॥

੧੧. ਅਕ੍ਰੂਰ ਦੂਤ ਨੇ ਕਿਹਾ ਰਾਜੇ ਧ੍ਰਿਤ ਰਾਸ਼ਟਰ ਨੂੰ ਜੇ ਤੂੰ ਮੇਰੀ ਗੱਲ ਜ਼ਰਾ ਭਰ ਵੀ ਨਹੀਂ ਮੰਨਦਾ ਤਾਂ ਕ੍ਰਿਸ਼ਨ ਜੀ ਤੇਰੇ ਤੇ ਨਰਾਜ ਹੋ ਜਾਣਗੇ ਆਪਣੇ ਮਨ ਦੇ ਵਿਚ ਫੇਰ ਉਹ ਤੁਹਾਨੂੰ ਮਾਰੇਗਾ ਇਸ ਵਾਸਤੇ ਚੰਗਾ ਹੈ ਕਿ ਮੇਰੀ ਗੱਲ ਨਾਲ ਸਹਿਮਤ ਹੋ ਜਾਓ । ਇਹ ਗੱਲ ਯਾਦ ਰੱਖ "ਹਮ ਜਾਨਤ ਹੈਂ" ਅਸੀਂ ਭਲੀ ਪ੍ਰਕਾਰ ਜਾਣਦੇ ਹਾਂ ਕਿ "ਸ੍ਯਾਮ ਕੇ ਭਉਂਹ ਮਰੋਰਨ ਸੇ" ਜਦੋਂ ਸ੍ਯਾਮ ਜੀ ਨੇ ਜਰ ਕੁ ਵੀ ਭਉਂਹ = ਨੇਤਰ ਮਰੋੜ ਕੇ ਟੇਡੇ ਕਰਕੇ ਤੁਹਾਡੇ ਵੱਲ ਤੱਕਿਆ ਤਾਂ ਉਸੇ ਸਮੇਂ ਸਾਰਾ ਰਾਜ ਭਾਗ ਖਤਮ ਹੋ ਜਾਵੇਗਾ ਇਹ ਸਭ ਬਹਾਨੇ ਹੀ ਬਣ ਰਹੇ ਹਨ ।

੧੨. ਜੁੱਧ ਵਿਚ ਕ੍ਰਿਸ਼ਨ ਜੀ ਦਾ ਭਾਉ ਸਾਡੇ ਨਾਲ ਹੈ ਅਸੀਂ ਜਾਣਦੇ ਹਾਂ ਜੋ ਤੂ ਸਾਤੋਂ ਰਾਜ ਲੈਣ ਦੇ ਬਹਾਨੇ ਕਰ ਰਿਹਾ ਹੈਂ ਜਿਹੜੀ ਗੱਲ ਮੇਰੇ ਦਿਲ ਵਿਚ ਸੀ ਉਹ ਕਹਿ ਦਿਤੀ ਹੈ ਜੋ ਤੇਰੇ ਦਿਲ ਵਿਚ ਹੈ ਉਸ ਨੂੰ ਤੂੰ ਜਾਣ[1] ॥੧੦੨੨॥ ਸਵੈਯਾ ॥

੧੩. ਇਹ ਗੱਲਾਂ ਕਹਿ ਕੇ ਰਾਜੇ ਨੂੰ ਛੱਡ ਕੇ ਇਸ ਥਾਂ ਤੇ ਮਥ੍ਰਾ ਪੁਰੀ ਨੂੰ ਅਕ੍ਰੂਰ ਤੁਰ ਗਿਆ । ਜਿਥੇ ਕ੍ਰਿਸ਼ਨ ਜੀ ਤੇ ਬਲੋ ਭੱਦਰ ਸੂਰਮੇ ਬੈਠੇ ਸਨ ਤੇ ਹੋਰ ਜਾਦਵ ਪ੍ਵਾਰ ਸੀ ਉਥੇ ਆ ਗਿਆ। ਕ੍ਰਿਸ਼ਨ ਜੀ ਦਾ ਚੰਦ ਜਿਹਾ ਮੁਖ ਵੇਖਕੇ ਉਸ ਦੇ ਚਰਨਾਂ ਦੇ ਉਤੇ ਸਿਰ ਧਰ ਦਿੱਤਾ । ਜਿਹੜੀ ਵਾਰਤਾ ਹਸਤਨਾ ਪੁਰ ਵਿਚ ਹੋਈ ਉਹ ਸਾਰੀ ਹਰਿ ਦੇ ਨੇੜੇ ਆਕੇ ਭੇਦ ਦੇ ਦਿਤਾ ॥੧੦੨੩॥

੧੪. ਸਵੈਯਾ ॥ ਤੁਹਾਨੂੰ ਅਰਜਨ ਦੀ ਮਾਤਾ ਨੇ ਕਿਹਾ ਹੈ ਕਿ ਹਰਿ ਸਾਡੀ ਦੀਨਾਂ ਦੀ ਬੇਨਤੀ ਸੁਣ ਲਵੇ । ਮੈਨੂੰ ਬਹੁਤ ਹੀ ਦੁਖ ਹੋ ਰਿਹਾ ਹੈ, ਐਥੇ ਹੁਣ ਸਾਡਾ ਤੈਥੋਂ ਬਿਨਾ ਹੋਰ ਕੋਈ ਸਹਾਇਤਾ ਕਰਨ ਵਾਲਾ ਨਹੀਂ ।

---

*(ਪੰਨਾ ੨੨੨ ਦੀ ਬਾਕੀ)*

ਉਚੇ ਮੰਡਲਾਂ ਦੇ ਬਾਦਸ਼ਾਹ ਵਿਸਮਾਦ ਤੇ ਸੁਮਦਰਤਾ ਦੇ ਦੇਸ (ਸ਼ਰਮ ਖੰਡ) ਬਾਰੇ ਸਤਿਗੁਰਾਂ ਦਾ ਪਾਵਨ ਬਚਨ ਹੈ (ਤਿਥੈ ਘੜੀਐ ਸੁਰਤਿ ਮਤਿ ਮਨ ਬੁਧਿ) ਜਿਸ ਲਈ ਇਸ ਭੌਤਕ ਤਨ ਅੰਦਰ ਇਸ ਦਾ ਬਹੁਤ ਬਡਾ ਸਥਾਨ ਹੈ । ਜੋ ਕੋਈ ਵਿਦਵਾਨ ਇਸਤਰੀ ਪੁਰਸ ਸੁੰਦਰ ਭਜਨ ਸ਼ਬਦ ਗਾ ਰਿਹਾ ਹੈ । ਸੋਹਣਾ ਵਖਿਆਨ ਦੇ ਰਿਹਾ ਹੈ, ਕੀਰਤਨ ਕਰ ਰਿਹਾ ਹੈ - ਭਾਵੇਂ ਹੋਰ ਕੋਈ ਖਿੱਚ ਪਾਉਣ ਵਾਲੀ ਝਾਕੀ ਹੋਵੇ ਸੂਖਸ਼ਮ ਜਾਂ ਸਥੂਲ ਤਾਂ ਸੁਰਤ ਉਸ ਨੂੰ ਕੈਚ ਕਰਦੀ ਹੈ । ਜਿਵੇਂ ਫੁਲ ਤੇ ਬੈਠਕੇ ਭਵਰਾ ਰਸ ਮਾਣ ਲੈਂਦਾ ਹੈ ਸੁਰਤਿ ਹੀ ਅੰਦਰਲੀ ਅੱਖ ਹੈ (ਸੇ ਅਖੜੀਆਂ ਬਿਅਨ ਜਿਨਾ ਡਿਸੰਦੋ ਮਾ ਪਿਰੀ) ਪਰ ਉਹਨਾਂ ਅੱਖਾਂ ਨੂੰ ਸੁਰਤਿ ਹੀ ਰਾਹ ਦਸਦੀ ਹੈ ਸੁਰਤਿ ਤੋਂ ਬਿਨਾ ਅੱਖਾਂ ਹੁੰਦੇ ਹੋਏ ਵੀ ਅਣ ਹੋਈਆ ਹਨ । ਜਿਵੇਂ ਕਿ ਸਾਰੇ ਸਰੀਰ ਦੇ ਵਿਚ ਇਕ ਮਹਾਨ ਉੱਤਮ ਤੇ ਸਰੇਸ਼ਟ ਬੀਰਤਾ ਭਰਿਆ ਕਾਰਜ ਹੈ, ਜਿਵੇਂ ਕਿ ਦਮਾਗੀ ਰੰਗਣ ਹੁਲਾਰੇ, ਜਜਬਾਤ ਤੇ ਕਾਇਆ ਨਾਲ ਸਬੰਧ ਰੱਖਣ ਵਾਲੇ ਤਿਨ ਵ॥ਡੇ ਕਮਰੇ ਹਨ ਇਹੋ ਹਰੇਕ ਕਮਰੇ ਵਿਚ ਲੈ ਜਾਣ ਵਾਲਾ ਦਰਵਾਜਾ ਹੈ ਅਤੇ ਸੁਰਤਿ ਅੰਦਰਲੀ ਅੱਖ ਹੈ । ਜੇ ਇਹ ਸੁਰਤ ਠੀਕ ਤੇ ਸੱਚੇ ਨਿਰੰਕਾਰੀ ਸੁੰਦਰ ਬਾਗ ਦੇ ਵਿਚ ਜਾ ਟਿਕੇ ਤਾਂ ਪ੍ਰਭੂ ਦੇਸ ਤੋਂ ਉਤਰੀ ਸ਼ਾਂਤੀ ਅਤੇ ਪ੍ਰੇਮ ਦੀ ਮਿੱਠੀ ਫੁਹਾਰ ਅੰਦਰ ਚੁਭਾ ਲਾ ਕੇ ਟਿਕ ਜਾਵੇ ਬਸ ਫੇਰ ਕੀ ਅਨੰਦ ਹੀ ਅਨੰਦ ਹੈ ਤੇ ਚੰਦ ਸੂਰਜ ਦਾ ਪ੍ਰਕਾਸ਼ ਉਹਨਾਂ ਕਮਰਿਆਂ ਵਿਚ ਵੀ ਖਿਲਾਰ ਦਿੰਦੀ ਹੈ । ਜਿਸ ਕਰਕੇ ਭਰਮ ਵਹਿਮਾ ਭਟਕਣਾ ਉਦਾਸੀ ਤੇ ਚਿੰਤਾ ਦਾ ਆਲਣਾ ਢੈਹ ਕੇ ਤੀਲਾ ਤੀਲਾ ਹੋ ਜਾਂਦਾ ਹੈ । ਜਿਸ ਲਈ ਸਾਡੇ ਪੂਜਨੀਕ ਗੁਰਦੇਵ ਸ੍ਰੀ ਦਸਮੇਸ ਜੀ ਰਾਮ ਤੇ ਸਯਾਮ ਸਾਡੀ ਸੁਰਤ ਦਾ ਸਹੀ ਤੇ ਠੀਕ ਇਲਾਜ ਕਰਨ ਲਈ ਇਹ ਉਧਾਰਨ ਦੇ ਕੇ ਦਸ ਰਹੇ ਹਨ ਕਿ ਬੈਰ ਕਰਕੇ ਉਹਨਾਂ ਦਾ ਹੱਕ ਖੋਹ ਕੇ ਖਾਣਾ ਚਾਹੁੰਦੇ ਹਨ ਅਤੇ ਕਿਸੇ ਹਮਦਰਦ ਦੀ ਨੇਕ ਤੇ ਰਾਜ ਨੀਤੀ ਦੀ ਹੱਕੀ ਗੱਲ ਨੂੰ ਨਹੀਂ ਸੁਣਦੇ ਉਹ ਆਪਣੇ ਪੁਤਰਾਂ ਦੇ ਹਮਦਰਦ ਨਹੀਂ ਹੁੰਦੇ ਸਗੋਂ ਉਹ ਆਪਣੇ ਤੇ ਆਪਣੇ ਖਾਨਦਾਨ ਦੇ ਕਾਤਲ ਹੁੰਦੇ ਹਨ । ਜਿਸ ਦਾ ਨਤੀਜਾ ਪਾਠਕ ਜਨ ਅਗੇ ਜਾ ਕੇ ਵਿਖੋਗੇ ਕਿ ਪਾਂਡਵਾਂ ਨਾਲ ਕੀ ਕੀ ਕੈਹਰ ਢਾਹੇ ਗਏ ਕੀ ਕੀ ਜੁਲਮ ਕੀਤੇ ਗਏ ਪਰ ਉਹ ਇਹਨਾਂ ਜ਼ੁਲਮਾਂ ਦੇ ਮਰਦੇ ਮਾਂਸਹਦ ਹੋ ਕੇ ਕਿਵੇਂ ਟਾਕਰਾ ਕਰਦੇ ਰਹੇ । ਜਿਸ ਤੋਂ ਕੁਦਰਤ ਨੇ ਕਹਿਰਵਾਨ ਹੋ ਕੇ ਕ੍ਰਿਸ਼ਨ ਜੀ ਦੀ ਮਦਦ ਦੇ ਨਾਲ ਧ੍ਰਿਤ ਰਾਸ਼ਟਰ ਉਸਦੇ ੧੦੧ ਪੁਤਰ ਗੁਰੂ ਦੇ ਦਾਦਾ ਸਮੇਤ ਖਾਨਦਾਨ ਦਾ ਕਿਵੇਂ ਪੁਰੇ ਦੀ ਹਵਾ ਦੇ ਪੁਰਾਣੇ ਪੁਤਰਾਂ ਵਾਂ ਰੋੜ ਕੇ ਕਿਸ ਖਡੇ ਵਿਚ ਲਜਾ ਕੇ ਸੁਟ ਦਿਤੇ ਜਿਥੋਂ ਅਜ ਤਕ ਮੁੜਕੇ ਨਿਕਲ ਨਹੀਂ ਸਕੇ । ਜੋ ਧਰਮ ਰਾਜ ਦੇ ਇਨਸਾਫ ਕੁੰਡ ਵਿਚ ਜਾ ਕੇ ਬੀਤੀ ਹੋਵੇ ਕੀ ਉਹ ਜਾਣੇ ਰਾਮ । ਜਿਸ ਤੋਂ ਸੁਚੱਜੇ ਪਾਠਕ ਜਨਾ ਨੂੰ ਮੁਕਤਿ ਬਿਰਤਿ ਚਲਨ ਤੇ ਮਨ ਕਰਮ ਨੂੰ ਸ਼ੁੱਧ ਕਰਕੇ ਜੀਵਨ ਸਫਲਾ ਕਰਕੇ ਜੀਵਨ ਰਾਤ ਸੁਖ ਨਾਲ ਬੈਤੀਤ ਕਰਨ ਦੀ ਰਾਹ ਪ੍ਰਾਪਤ ਹੁੰਦੀ ਹੈ ।

ਤੂ ਸਮਰਥ ਸਦਾ ਹਮ ਦੀਨ ਭੇਖਾਰੀ ਰਾਮ । ਮਾਇਆ ਮੋਹਿ ਮਗਨੁ ਕਢਿ ਲੇਹੁ ਮੁਰਾਰੀਆ ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ ॥ ਅਲਿਪਤੁ ਬੰਧਨੁਰਹਿਤ ਕਰਤਾ ਕੀਆ ਅਪਨਾ ਪਾਵਨੋ । ਕਰਿ ਅਨੁਗਹੁ ਪਤਿਤ ਪਾਵਨ ਬਹੁ ਜੋਨਿ ਤੁਮਤੋ ਹਾਰੀ । ਬਿਨਵੰਤਿ ਨਾਨਕ ਦਾਸ ਹਰਿ ਕਾ ਪ੍ਰਭ ਜੀਅ ਪ੍ਰਾਨ ਅਧਾਰੀ ॥੨॥ ਤੂ ਸਮਰਥ ਬਡਾ ਮੇਰੀ ਮਤਿ ਥੋਰੀ ਰਾਮ ॥ ਪਾਲਹਿ ਅਕ੍ਰਿਤਘਨ ਪੂਰਨ ਦ੍ਰਿਸਟਿ ਤੇਰੀ ਰਾਮ ॥ ਅਗਾਧਿ ਬੋਧਿ ਅਪਾਰ ਕਰਤੇ ਮੋਹਿ ਨੀਚੁ ਕਛੂ ਨ ਜਾਨਾ ॥ ਰਤਨ ਤਿਆਗਿ ਸੰਗ੍ਰਹਨ ਕਉਡੀ ਪਸੂ ਨੀਚੁ ਇਆਨਾ ॥ ਤਿਆਗਿ ਚਲਤੀ ਮਹਾ ਚੰਚਲਿ ਦੋਖ ਕਰਿ ਕਰਿ ਜੋਰੀ ਨਾਨਕ ਸਰਨਿ ਸਮਰਥ ਸੁਆਮੀ ਪੈਜ ਰਾਖਹੁ ਮੋਰੀ ॥੩॥ ਪੰ:੫੪੭॥ਮ:੫॥

ਕੁਐ ॥ [੧]ਗਜ ਕੇ ਜਿਮ ਸੰਕਟ ਸੀਘ੍ਰ ਕਟਯੋ ਤਿਮ ਮੋ ਦੁਖ ਕੋਂ ਕਟੀਐ ਹਰਿ ਐ ॥ ਤਿਹ ਤੇ ਸੁਨਿ ਲੈ ਸੁ ਕਹਯੋ ਹਮਰੋ ਕਬਿ ਸਯਾਮ ਕਹੈ ਹਿਤ ਸੋਂ ਚਿਤ ਦੈ ॥੧੦੨੪॥

[੨]ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਗ੍ਰੰਥੇ ਕ੍ਰਿਸਨਾਵਤਾਰੇ ਅਕ੍ਰੂਰ ਫੁਫੀ ਕੁੰਤੀ ਪਾਸ ਭੇਜਾ ਸਮਾਪਤ ॥

[੩]ਅਥ ਉਗ੍ਰਸੈਨ ਕੋ ਰਾਜ ਦੀਬੋ ਕਥਨੰ ॥ ਦੋਹਰਾ ॥

[੪]ਸ੍ਰੀ ਮਨ ਮੋਹਨ ਜਗਤ ਗੁਰ ਨੰਦ ਨੰਦਨ ਬ੍ਰਿਜ ਮੂਰ ॥ ਗੋਪੀ ਜਨ ਬੱਲਭ ਸਦਾ ਪ੍ਰੇਮ ਖਾਨ ਭਰਪੂਰ ॥੧੦੨੫॥ ਛਪੈ ॥ [੫]ਪ੍ਰਿਥਮ ਪੂਤਨਾ ਹਨੀ ਬਹੁਰ ਸਕਟਾਸੁਰ ਖੰਡਯੋ ॥ ਤ੍ਰਿਣਾਵਰਤ ਲੈ ਉਡਯੋ ਤਾਹਿ ਨਭਿ ਮਾਹਿ ਬਿਹੰਡਯੋ ॥ [੬]ਕਾਲੀ ਦੀਓ ਨਿਕਾਰ ਚੋਚ ਗਹਿ ਚੀਰ ਬਕਾਸੁਰ ॥ ਨਾਗ ਰੂਪ ਮਗ ਰੋਕ ਰਹਯੋ ਤਬ ਹਤਿਓ ਅਘਾਸੁਰ ॥ [੭]ਕੇਸੀ ਸੁ ਬੱਛ ਧੇਨਕ ਹਨਯੋਂ ਰੰਗ ਭੂਮ ਗਜ ਡਾਰਯੋ ॥ ਚੰਡੂਰ ਮੁਸਟ ਕੇ ਪ੍ਰਾਨ ਹਰਿ ਕੰਸ ਕੇਸ ਗਹਿ ਮਾਰਯੋ ॥੧੦੨੬॥ ਸੋਰਠਾ ॥ ਅਮਰ ਲੋਕ ਤੇ ਫੂਲ ਬਰਖੇ ਨੰਦ ਕਿਸੋਰ ਪੈ ॥ ਮਿਟਯੋ ਸਕਲ ਬ੍ਰਿਜ ਸੂਲ ਕਵਲ ਨੈਨ ਕੇ ਹੇਤ ਤੇ ॥੧੦੨੭॥ ਦੋਹਰਾ ॥ [੮]ਦੁਸਟ ਅਰਿਸਟ ਨਿਵਾਰ ਕੈ ਲੀਨੋ ਸਕਲ ਸਮਾਜ ॥ ਮਥਰਾ ਮੰਡਲ ਕੋ ਦਯੋ ਉਗ੍ਰਸੈਨ ਕੋ ਰਾਜ ॥੧੦੨੮॥

[੧੦]ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਰਾਜਾ ਉਗ੍ਰਸੈਨ ਕਉ ਮਥੁਰਾ ਕੋ ਰਾਜ ਦੀਬੋ ॥

[੧੧]ਅਥ ਜੁੱਧ ਪ੍ਰਬੰਧ ਜਰਾਸਿੰਧ ਜੁੱਧ ਕਥਨੰ ॥ ਸ੍ਵੈਯਾ ॥

ਇਤ ਰਾਜ ਦਯੋ ਨ੍ਰਿਪ ਕਉ ਜਬਹੀ ਉਤ ਕੰਸ ਬਧੂ ਪਿਤ ਪਾਸ ਗਈ ॥ ਅਤਿ ਦੀਨ ਸੁ ਛੀਨ ਮਲੀਨ ਮਹਾਂ ਮਨ ਕੇ ਦੁਖ ਸੋਂ ਸੋਈ ਰੋਤ ਭਈ ॥ [੧੨]ਪਤਿ ਭਈਯਨ ਕੇ ਬਧਬੇ ਕੀ ਬ੍ਰਿਥਾ ਜੁ ਹੁਤੀ ਮਨ ਮੈ ਸੋਈ ਭਾਖ ਦਈ ॥ ਸੁਨਿਕੈ ਮੁਖ ਤੇ ਤਿਹ ਸਿੰਧ ਜਰਾ ਅਤਿ ਕੋਪ ਕੈ ਆਂਖ ਸਰੋਜ ਤਈ ॥੧੦੨੯॥ [੧੪]ਜਰਾ ਸਿੰਧ ਬਾਚ ॥ ਦੋਹਰਾ ॥ [੧੫]ਹਰਿ ਹਲਧਰਹਿ ਸੰਘਾਰ ਹੋ ਦੁਹਿਤਾ ਪ੍ਰਤਿ ਕਹਿ ਬੈਨ ॥ ਰਜਧਾਨੀ ਤੇ ਨਿਸਰਿਯੋ ਮੰਤ੍ਰ ਬੁਲਾਏ ਸੈਨ ॥[ੳ]੧੦੩੦॥ ਚੌਪਈ ॥ [੧੬]ਦੇਸ ਦੇਸ ਪਰਧਾਨ ਪਠਾਏ ॥ ਨਰਪਤਿ ਸਬ ਦੇਸਨ ਤੇ ਲਯਾਏ ॥ [੧੭]ਆਇ ਨ੍ਰਿਪਤ ਕੋ ਕੀਨ ਜੁਹਾਰੂ ॥ ਦਯੋ ਬਹੁਤ ਧਨ ਤਿਨ ਉਪਚਾਰੂ ॥੧੦੩੧॥ [੧੮]ਜਰਾ ਸਿੰਧ ਬਹੁ ਸੁਭਟ ਬੁਲਾਏ ॥ ਭਾਂਤਿ ਭਾਂਤਿ ਕੇ ਸਸਤ੍ਰ ਬੰਧਾਏ ॥ [੧੯]ਗਜ ਬਾਜਨ ਪਰ ਪਾਖਰ ਡਾਰੀ ॥ ਸਿਰ ਪਰ ਕੰਚਨ ਸਿਰੀ ਸਵਾਰੀ ॥੧੦੩੨॥ [੨੦]ਪਾਇਕ

ੳ ਜਦੋਂ ਕਿਸੇ ਗੇਂਦ ਵਿਚ ਜਾਂ ਕਿਸੇ ਪਹੀਏ ਦੀ ਟਿਊਬ ਵਿਚ ਬਹੁਤੀ ਫੂਕ ਭਰ ਜਾਏ ਤਾਂ ਉਹ ਫਟ ਜਾਂਦੇ ਹਨ । ਜਦੋਂ ਕਿਸੇ ਮਨੁਖ ਪਾਸ ਬਹੁਤ ਬਲ ਆ ਜਾਏ ਤੇ ਹੰਕਾਰ ਵਿਚ ਕਿਸੇ ਨੂੰ ਕਝੇ ਹੀ ਨਾ ਤਾਂ ਉਸ ਦੀ ਮੌਤ ਲਈ ਮਹਾਂ ਕਾਲ ਕੋਈ ਕਾਰਣ ਰਚ ਦਿੰਦਾ ਹੈ । ਰਾਵਣ ਲਈ ਉਸ ਦੀ ਭੈਣ ਸਰੂਪਨ ਖਾਂ ਕਾਲ ਦਾ ਕਾਰਣ ਬਣੀ ਸੀ ! ਹਰਨਾਖਸ਼ ਲਈ ਉਸ ਦਾ ਪੁੱਤਰ ਪ੍ਰਹਿਲਾਦ ਕਾਰਣ ਬਣਿਆ ਸੀ ਤੇ ਦੁਆਪੁਰ ਦਾ ਰਾਵਣ ਜਰਾ ਸਿੰਧ ਲਈ ਉਸ ਦੀ ਪੁਤਰੀ ਜੋ ਕੰਸ ਦੀ ਇਸਤਰੀ ਸੀ ਉਹ ਕਾਲ ਦਾ ਕਾਰਣ ਬਣਕੇ ਜਰਾ ਸਿੰਧ ਪਾਸ ਆ ਗਈ ਸੀ । ਵੈਰ ਭਾਵਨਾ ਜਦ ਤਕ ਸੁਤੀ ਰਹੇ ਉਦੋਂ ਤਕ ਜੀਵ ਸੁਖ ਨਾਲ ਵਸਦਾ ਹੈ ਪਰ ਜਦੋਂ ਇਸ ਵੈਰ ਭਾਵਨਾ ਨੂੰ ਕੋਈ ਜਗਾ ਦੇਵੇ ਤਾਂ ਇਸ ਵੈਰ ਭਾਵਨਾ ਨੂੰ ਕੋਈ ਸੂਰਮਾ ਰੋਕ ਨਹੀਂ ਸਕਦਾ ਬਿਨਾ ਗਿਆਨ ਵਿਚ ਸਾਵਧਾਨ ਹੋਣ ਤੋਂ ਵੈਰ ਭਾਵਨਾ ਬੜੇ ਸੂਰਮੇ ਰਾਜੇ ਦੇ ਤੁਲ ਹੈ ਜਦੋਂ ਇਹ ਗਰਜ ਕੇ ਇਨਸਾਨ ਤੇ ਹਮਲਾ ਕਰਦੀ ਹੈ ਤਾਂ ਉਸ ਦਾ ਰੂਪ ਸ੍ਰੀ ਦਸਮੇਸ਼ ਜੀ ਐਉਂ ਚਿਤਰਦੇ ਹਨ:-

ਪੀਤ ਬਰਨ ਕੇ ਬਾਣ ਖੇਤ ਜਬ ਗਰਜਤ ਗਾਜੀ ॥ ਇਹ ਭਾਤ ਬੈਰ ਸੂਰਾ ਨ੍ਰਿਪਤਿ ਜਵਿਨ ਗਰਜਿ ਦਲ ਗਾਹਿ ਹੈ ॥ ਬਿਨ ਇਕ ਗਿਆਨ ਸਵਧਾਨ ਹੈ ਅਉਰ ਸਮਰ ਕੋ ਚਾਹਿ ਹੈ ॥ ਪੰ: ੬੯੨॥ ਅੰ: ੧੮੫॥

ਸੋ ਵੈਰ ਰੂਪੀ ਸੂਰਮਾ ਐਸ ਦਿਨ ਜਰਾ ਸਿੰਧ ਤੇ ਗੁਜਕੇ ਆ ਚੜਿਆ ਹੈ ਗਿਆਨ ਤੋਂ ਹੀਣਾ ਹੋ ਕੇ ਅਹੰਕਾਰ ਦੇ ਵਸਿ ਪੈ ਗਿਆ ਹੈ ਜੋ ਕਾਲ ਦੀ ਚੁੰਗਲ ਵਿਚ ਜਾਣ ਦਾ ਇਕ ਕਾਰਨ ਹੈ । ਜਿਨ੍ਹਾਂ ਦਾ ਨਜ਼ਾਰਾ ਗੁਰੂ ਪਾਤਸ਼ਾਹ ਜੀ ਨੇ ਇਕ ਅਜੀਬ ਹੀ ਸ਼ਕਲ ਵਿਚ ਗਜਰਾ ਬਣਾਇਆ ਹੈ ਇਕ ਇਕ, ਦੋ-ਦੋ, ਪੰਜ-ਪੰਜ ਸੂਰਮੇ ਜਰਨੈਲ ਆਪਣੀਆਂ ਤੇ ਨਾਲ ਜਰਾ ਸਿੰਧ ਦੀ ਦਿਤੀਆਂ ਹੁਮਕਾਂ ਦੇ ਨਾਲ ਕਿਸ ਬਹਾਦਰੀ ਤੇ ਸੂਰਮਤਾਈ ਦੇ ਨਾਲ ਜੁੱਧ ਕਰਦੇ ਨੇ ਆਖਰ ਅਨੇਕਾਂ ਵੈਰੀਆਂ ਨੂੰ ਮਾਰ ਮਾਰ ਕੇ ਅੰਤ ਆਪ ਕਿਵੇਂ ਇਸ ਵੈਰ ਭਾਵਨਾ ਦੇ ਦੀਵੇ ਦੀ ਜਗਦੀ ਲਾਟ ਉਤੇ ਪਰਵਾਨੇ ਸਮ ਬਣ ਕੇ ਸ਼ਹੀਦ ਹੁੰਦੇ ਨੇ ਅਤੇ ਵੈਰ ਭਾਵਨਾ ਤੇ ਹੰਕਾਰ ਦੇ ਨਤੀਜੇ ਕੀ ਰੰਗ ਵਖਾਉਂਦੇ ਨੇ ? ਇਹ ਪਾਠਕਾਂ ਲਈ ਇਕ ਅਜੀਬ ਹੀ ਸਿਖਿਆ ਪੜ੍ਹਾਉਂਦੇ ਨੇ ਅਤੇ ਇਸ ਮਹਾਨ ਕਾਵ ਦੇ ਵਿਚ ਮਹਾਨ ਕਵੀ ਜੀ ਕੀ ਕੀ ਪਾਠਕਾਂ ਨੂੰ ਸਮਝਾਉਂਦੇ ਨੇ । ਇਹ ਪੜ੍ਹੋ ਦਿਲੀ ਪਿਆਰ ਦੇ ਨਾਲ ਜਿਸਨੂੰ ਮਿਥਿਆਸ ਕਹਿ ਕੇ ਨਿੰਦਦੇ ਹਾਂ ਆਹ ਕਿਵੇਂ ਹੋਇਆ ਆਹ ਕਿਉਂ ਹੋਇਆ ? ਆਹ ਹੋ ਹੀ ਨਹੀਂ ਸਕਦਾ ਸਭ ਮਿਥਿਹਾਸ ਹੈ ਗੁਰਬਾਣੀ ਕਹਿੰਦੀ ਹੈ : ਕਿ ਇਨਸਾਨ ਜਦੋਂ ਅਹੰਕਾਰ ਵਿਚ ਆ ਜਾਂਦਾ ਹੈ ਤਾਂ ਦੂਜੇ ਤੇ ਐਉਂ ਬੁੜਕ ਕੇ ਪੈਂਦਾ ਹੈ ਜਿਵੇਂ ਬਘਿਆੜ ਲੇਲੇ ਤੇ ਹਮਲਾ ਕਰ ਦਿੰਦਾ ਹੈ ਆਪਣੇ ਉਤੇ ਕਿਸ ਵੇਲੇ ਕਾਲ ਨੇ ਝਟ ਪੋਲ ਦੇਣਾ ਹੈ ਇਹ ਕਿਸ ਨੂੰ ਕੋਈ ਖਬਰ ਨਹੀਂ ! ਬਾਣੀ ਕਹਿੰਦੀ ਹੈ:-

(ਬਾਕੀ ਪੰਨਾ ੨੨੪ ਤੇ)

੧. ਜਿਸ ਤਰ੍ਹਾਂ ਹਾਥੀ ਦੀ ਪੁਕਾਰ ਸੁਣ ਕੇ ਉਸਨੂੰ ਤੰਦੂਏ ਤੋਂ ਜਲਦੀ ਆ ਬਚਾਇਆ ਸੀ ਉਸੇ ਤਰ੍ਹਾਂ ਮੇਰੇ ਦੁਖ ਨੂੰ ਵੀ ਹਰੀ ਆ ਕੇ ਕੱਟੇ । ਇਸ ਵਾਸਤੇ ਸਾਡੀ ਕਹੀ ਗੱਲ ਸੁਣ ਲਵੋ ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਕੁੰਤੀ ਨੇ ਕਿਹਾ ਧਯਾਨ ਦੇ ਕੇ ਹਿਤ ਚਿਤ ਦੇ ਨਾਲ ॥੧੦੨੪॥

੨. ਸਮਾਪਤ ਹੁੰਦਾ ਹੈ ਦਸਮ ਸਕੰਧ ਭਾਗਵਤ ਪੁਰਾਣ ਦਾ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਅਕ੍ਰੂਰ ਭੂਆ ਕੁੰਤੀ ਪਾਸ ਜਾਣ ਦੀ ਕਥਾ

੩. ਅੱਗੇ ਹੁਣ ਉਗ੍ਰਸੈਨ ਨੂੰ ਰਾਜ ਦੇਣ ਦੀ ਕਥਾ ਹੈ ॥

੪. ਦੋਹਰਾ ॥ ਸ੍ਰੀ ਮਨ ਨੂੰ ਮੋਹਣ ਵਾਲਾ ਜਗਤ ਦਾ ਗੁਰੂ ਨੰਦ ਦਾ ਪੁੱਤ੍ਰ ਬ੍ਰਿਜ ਦਾ ਮੂਲ ਤੇ ਮੁਖੀ । ਗੋਪ ਤੇ ਗੋਪੀਆਂ ਦਾ ਪਿਆਰਾ ਜੋ ਸਦਾ ਹੀ ਪ੍ਰੇਮ ਦੀ ਖਾਨ ਹੈ ਨੱਕੋ ਨੱਕ ਭਰੀ ਹੋਈ ॥੧੦੨੫॥

੫. ਛਪੈ ॥ ਜਿਸ ਨੇ ਪਹਿਲਾਂ ਪੂਤਨਾ ਮਾਰੀ ਫਿਰ ਸਕਟਾ ਸੁਰ ਗੱਡੇ ਦੀ ਸ਼ਕਲ ਦਾ ਦੈਂਤ ਕਟਿਆ । ਫੇਰ ਤ੍ਰਿਣਾ ਵਰਤ ਦੈਂਤ ਨੂੰ ਆਕਾਸ਼ ਵਿਚ ਉਡਦੇ ਨੂੰ ਆਕਾਸ਼ ਵਿਚ ਹੀ ਜਾ ਕੇ ਕਤਲ ਕੀਤਾ ।

੬. ਫੇਰ ਕਾਲੀ ਨਾਗ ਨੂੰ ਤਲ ਵਿਚੋਂ ਕੱਢਿਆ ਤੇ ਚੁੰਜ ਤੋਂ ਫੜਕੇ ਬਕਾਸੁਰ ਦੈਂਤ ਨੂੰ ਪਾੜਿਆ ਦੋ ਫਾੜ ਕਰ ਦਿੱਤਾ । ਜਦ ਅਘਾ ਸੁਰ ਦੈਂਤ ਨੇ ਨਾਗ ਦਾ ਰੂਪ ਧਾਰ ਕੇ ਰਾਹ ਰੋਕ ਲਿਆ ਸੀ ਤਦ ਅਘਾ ਸੁਰ ਨੂੰ ਮਾਰਿਆ । ਕੇਸੀ ਦੈਂਤ

੭. ਬੱਛਾ ਰੂਪ ਧਾਰ ਕੇ, ਧੇਨਕ ਨੂੰ ਮਾਰਕੇ ਰੰਗ ਭੂਮੀ ਵਿਚ ਜਾ ਕੇ ਕੰਸ ਦੇ ਹਾਥੀ ਨੂੰ ਮਾਰਿਆ । ਚੰਡੂਰ ਤੇ ਮੁਸਟ ਭਲਵਾਨਾ ਦੇ ਪ੍ਰਾਣ ਕੱਢਕੇ ਫੇਰ ਕੇਸਾਂ ਤੋਂ ਫੜਕੇ ਕੰਸ ਨੂੰ ਮਾਰਿਆ ॥੧੦੨੬॥

੮. ਸੋਰਠਾ ॥ ਜਿਸ ਕਰਕੇ ਦੇਵ ਲੋਕ ਤੋਂ ਫੁੱਲਾਂ ਦੀ ਬਾਰਸ਼ ਹੋਈ ਨੰਦ ਦੇ ਪੁੱਤ੍ਰ ਉੱਪਰ । ਬ੍ਰਿਜ ਦੇ ਸਾਰੇ ਦੁੱਖ ਦੂਰ ਹੋ ਗਏ ਕੰਵਲ ਫੁੱਲ ਜਿਹਿਆਂ ਨੇਤ੍ਰਾਂ ਵਾਲੇ ਦੇ ਪ੍ਰਤਾਪ ਨਾਲ ॥੧੦੨੭॥

੯. ਦੋਹਰਾ ॥ ਦੁਸ਼ਟ ਤੇ ਆਕੀਆ ਨੂੰ ਨੀਵਾਂ ਵਿਖਾ ਕੇ ਸਾਰਾ ਸਮਾਜ ਆਪਣੇ ਵੱਸ ਵਿਚ ਕਰ ਲਿਆ ਅਤੇ ਮਥਰਾ ਮੰਡਲ ਦਾ ਰਾਜ ਉਗ੍ਰ ਸੈਨ ਦੇ ਹਵਾਲੇ ਕਰ ਦਿੱਤਾ ॥੧੦੨੮॥

੧੦. ਸਮਾਪਤ ਹੁੰਦਾ ਹੈ ਭਾਗਵਤ ਪੁਰਾਣ ਦਾ ਦਸਵਾਂ ਸਕੰਧ ਬਚਿਤ੍ਰ ਨਾਟਕ ਕ੍ਰਿਸ਼ਨਾ ਵਤਾਰ ਉਗ੍ਰ ਸੈਨ ਰਾਜੇ ਨੂੰ ਮਥਰਾ ਦਾ ਰਾਜ ਦੇਣ ਦੀ ਕਥਾ ।

੧੧. ਹੁਣ ਅੱਗੇ ਜੁੱਧ ਦੇ ਪ੍ਰਬੰਧ ਕਰਨੇ ਤੇ ਜਰਾ ਸਿੰਧ ਨਾਲ ਜੁੱਧ ਕਰਨ ਦੀ ਕਥਾ ਚਲਦੀ ਹੈ ॥

੧੨. ਸਵੈਯਾ ॥ ਇਧਰ ਜਦੋਂ ਕੰਸ ਦਾ ਰਾਜ ਉਗ੍ਰ ਸੈਨ ਨੂੰ ਦੇ ਦਿਤਾ ਤਾਂ ਕੰਸ ਦੀ ਰਾਣੀ ਆਪਣੇ ਜਰਾ ਸਿੰਧ ਪਾਸ ਚਲੀ ਗਈ ਜੋ ਬਹੁਤ ਹੀ ਦੀਨ ਹੋਈ ਹੋਈ ਅਤੇ ਮੈਲੇ ਕੁਚੈਲੇ ਵੇਸ ਵਿਚ ਦੁਖੀ ਮਨ ਹੋਈ ਹੋਈ ਪਿਤਾ ਪਾਸ ਜਾ ਕੇ ਰੋਣ ਲੱਗ ਗਈ।

੧੩. ਪਤੀ ਤੇ ਭਾਈ ਸੰਬੰਧੀਆਂ ਦੇ ਮਾਰੇ ਜਾਣ ਦੀ ਕਹਾਣੀ ਜੋ ਵੀ ਸੀ ਸਾਰੀ ਜਾ ਕੇ ਆਪਣੇ ਪਿਤਾ ਨੂੰ ਜਾ ਦੱਸੀ । ਜਿਸ ਵਾਰਤਾ ਨੂੰ ਸੁਣ ਕੇ ਜ.. ਸਿੰਧ ਬਹੁਤ ਕ੍ਰੋਧ ਵਿਚ ਆ ਕੇ ਨੇਤ੍ਰ ਚੜ੍ਹਾ ਲਏ ਭਰ ਗਏ ॥੧੦੨੯॥

੧੪. ਜਰਾ ਸਿੰਧ ਕਹਿੰਦਾ ਹੈ ॥

੧੫. ਦੋਹਰਾ ॥ ਜਰਾ ਸਿੰਧ ਆਪਣੀ ਪੁੱਤ੍ਰੀ ਨੂੰ ਕਹਿੰਦਾ ਹੈ ਬਚਨ ਕਿ ਮੈਂ ਬਲ ਭੱਦਰ ਨੂੰ ਮਾਰ ਦਿਆਂਗਾ । ਰਾਜਧਾਨੀ ਵਿਚੋਂ ਬਾਹਰ ਨਿਕਲ ਪਿਆ, ਵਜੀਰ ਤੇ ਸੈਨਾ ਬੁਲਾ ਲਈ ॥੧੦੩੦॥

੧੬. ਚੌਪਈ ॥ ਮੁਖੀ ਬੰਦੇ ਦੇਸ ਪ੍ਰਦੇਸ਼ਾਂ ਨੂੰ ਭੇਜ ਦਿਤੇ । ਜੋ ਜਾ ਕੇ ਆਪਣੇ ਮਾਤ ਹਿਤ ਸਾਰੇ ਰਾਜਿਆਂ ਨੂੰ ਬੁਲਾ ਕੇ ਲੈ ਆਏ।

੧੭. ਉਹਨਾਂ ਨੇ ਆ ਕੇ ਮਹਾਰਾਜੇ ਨੂੰ ਪ੍ਰਨਾਮ ਆ ਕੀਤੀ ਅਤੇ ਨਜਰਾਨੇ ਵਜੋਂ ਬਹੁਤ ਸਾਰਾ ਧਨ ਭੇਟਾ ਕੀਤਾ ॥੧੦੩੧॥

੧੮. ਜਰਾ ਸਿੰਧ ਨੇ ਬਹੁਤ ਸਾਰੇ ਸੂਰਮੇ ਬੁਲਾ ਲਏ ਤੇ ਉਹਨਾਂ ਨੂੰ ਤਰ੍ਹਾਂ-ਤਰ੍ਹਾਂ ਦੇ ਸ਼ਸਤ੍ਰ ਪਹਿਨਾ ਦਿਤੇ ।

੧੯ ਹਾਥੀ ਘੋੜਿਆਂ ਤੇ ਕਾਠੀਆਂ ਪਾ ਲਈਆਂ ਅਤੇ ਸਿਰਾਂ ਤੇ ਸੋਨੇ ਦੇ ਮੁਕਟ ਸਜਾ ਲਏ ॥੧੦੩੨॥

੨੦ ਪੈਦਲ ਤੋਂ

---

(ਪੰਨਾ ੨੨੫ ਦੀ ਬਾਕੀ)

ਨਾ ਤਨੁ ਤੇਰਾ ਨਾ ਮਨੁ ਤੋਹਿ ॥ ਮਾਇਆ ਮੋਹਿ ਬਿਆਪਿਆ ਧੋਹਿ ॥ ਕੁਦਮ ਕਰੈ ਗਾਡਰ ਜਿਉ ਛੇਲ ॥ ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ ॥੧॥ਪੰ:੮੯੯॥ਮ:੫॥
ਇਹ ਸਭ ਕੁਝ ਪਾਠਕ ਜਨ ਇਸ ਪ੍ਰਕਰਣ ਵਿਚ ਇਹ ਸਾਰੀ ਖੇਡ ਆਪਣੇ ਨੇਤਰਾਂ ਨਾਲ ਪ੍ਰਤੱਖ ਹੁੰਦੀ ਵੇਖੋਗੇ ।

---

(ਪੰਨਾ ੨੨੧ ਦੀ ਬਾਕੀ)

ਕਟਾ ਦੇ ਦੇਵੇਗਾ। ਇਹੋ ਜਿਹੇ ਜੋਤਿਸ਼ੀ ਬੜੇ ਮਿਲ ਸਕਦੇ ਹਨ ।

ਬਾਵਨ ਅੱਖਰ ਜੋਰੇ ਆਨਿ ॥ ਸਕਿਆ ਨ ਅਖਰੁ ਏਕੁ ਪਛਾਨਿ ॥ ਸਤ ਕਾ ਸਬਦੁ ਕਬੀਰਾ ਕਹੈ ॥ ਪੰਡਿਤ ਹੋਇ ਸੁ ਅਨਭੈ ਰਹੈ ॥ ਪੰਡਤ ਲੋਗਹ ਕਉ ਬਿਉਹਾਰ ॥ ਗਿਆਨਵੰਤ ਕਉ ਤਤੁ ਬੀਚਾਰੁ ॥ ਜਾ ਕੈ ਜੀਅ ਜੈਸੀ ਬੁਧਿ ਹੋਈ ॥ ਕਹਿ ਕਬੀਰ ਜਾਨੈਗਾ ਸੋਈ ॥੪੫॥ ਪੰ: ੩੩੪॥

ਅੱਜ ਸਾਡਾ ਇਕ ਵਰਗ ਤੋਂ ਮਾਨਯੋਗ ਵਿਦਵਾਨਾਂ ਦਾ ਇਹ ਨਿਸ਼ਚਾ ਪੱਕਾ ਹੋ ਗਿਆ ਹੈ ਕਿ ਭਾਵੇਂ ਇਤਿਹਾਸ ਦੀ ਗੱਲ ਪਿਛੋਂ ਪਹਿਲਾਂ ਉਸ ਨੂੰ ਮਿਥਿਹਾਸ, ਝੂਠ, ਗੱਪਾ ਕਹਿ ਦਿਓ, ਭਾਵੇਂ ਗੁਰਬਾਣੀ ਵੀ ਕਿਉਂ ਨਾ ਹੋਵੇ ॥ ਜਦ ਕਿ ਪਾਵਨ ਬਚਨ ਹੈ

ਗੁਰ ਕਾ ਬਚਨੁ ਸਦਾ ਅਬਿਨਾਸੀ ॥ ਗੁਰ ਕੈ ਬਚਨਿ ਕਟੀ ਜਮ ਫਾਸੀ ॥ ਗੁਰ ਕਾ ਬਚਨੁ ਜੀਅ ਕੈ ਸੰਗਿ ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥੧॥ ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥ ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ ਰਹਾਉ ॥ ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥ ਪੰ: ॥੧੭੭॥ ਮ: ੫॥

ਇਤਿਹਾਸ ਨੂੰ ਮਿਥਿਹਾਸ ਕਹਕੇ ਅਸੀਂ ਗ੍ਰੰਥਾਂ ਦੀ ਨਿਰਾਦਰੀ ਨਹੀਂ ਕਰਦੇ ਸਗੋਂ ਉਹਨਾਂ ਦੇ ਕਰਤਾ ਜੋ ਬੜੇ ਹਰਿ ਭਗਤਿ ਸੰਤ ਰਿਸ਼ੀ ਮਹਾਂ ਰਿਸ਼ੀ ਮਾਯਕ ਲਾਲਚ ਤੋਂ ਅਤੀਤ ਸਮਾਜ ਸੇਵੀ ਹੋ ਚੁਕੇ ਹਨ । ਫੇਰ ਗੁਰਬਾਣੀ ਦੇ ਰਚੇਤਾ ਇਤਨੇ ਅਵੇਸਲੇ ਨਹੀਂ ਸਨ ਜੋ ਝੂਠੀਆਂ ਮਸਾਲਾਂ ਦੇ ਕੇ ਸਾਡਾ ਦਿਲ ਪਰਚਾਵਾ ਕਰ ਰਹੇ ਸਨ । ਨਿਰੰਕਾਰੀ ਸ਼ਕਤੀ ਅੱਗੇ ਕੋਈ ਗੱਲ ਅਚੰਭਾ ਨਹੀਂ । ਇਸ ਧਰਤੀ ਵੱਲ ਹੀ ਤਕੋ ਕਿਤਨੀ ਵੱਡੀ ਹੈ ਕਿਤਨੇ ਕੋਹ ਮਰੱਬੇ ਵਿਚ ਫੈਲੀ ਹੋਈ ਹੈ ਕੋਲਾਂ ਨੇ ਹਵਾਈ ਜਹਾਜਾਂ ਨਾਲ ਵੀ ਕੋਈ ਸਿਰਾ ਨਹੀਂ ਲਭਦਾ । ਇਸ ਦੇ ਵਿਚ ਕਿਤਨਾ ਪਾਣੀ ਹੈ ਅਨੇਕਾਂ ਦਰਿਆ ਨੇ ਚਸ਼ਮੇਂ ਟਿਊਬ ਵੈਲ ਨਹੀਂ ਮੁਕਾ ਸਕੇ । ਇਸਦੇ ਵਿਚ ਕਿਤਨਾ ਲੋਹਾ ਆਦਿ ਪਦਾਰਥ ਹਨ ਸਾਰੀ ਦੁਨੀਆਂ ਤੋਂ ਨਹੀਂ ਮੁਕਦੇ ਕੋਲਾ ਤੇਲ ਜੈਂਬੜੇ ਪਦਾਰਥ ਪੇਟ ਵਿਚ ਲਈ ਬੈਠੀ ਹੈ । ਇਸਦਾ ਕਿਤਨਾ ਭਜਨ ਹੋਵੇਗਾ ਕੋਈ ਤੋਲ ਨਹੀਂ ਸਕਿਆ । ਏਹ ਕਿਤਨਾ ਵੱਡਾ ਗੋਲਾ ਕਿਸ ਧੁਰੀ ਪਰ ਰਖਿਆ ਹੋਇਆ ਹੈ ਜੋ ਘੁਮਿਆਰ ਦੇ ਚੱਕ ਵਾਂਗ ਘੁਮ ਰਿਹਾ ਹੈ । ਉਪਰ ਸੰਗਲਾਂ ਨਾਲ ਬੰਨਿਆ ਹੋਇਆ ਨਹੀਂ ਹੇਠਾਂ ਕੋਈ ਥਮਲੇ ਜਕੂਨ ਨਹੀਂ ਘੁਮ ਵੀ ਦੋ ਪਾਸੇ ਨੂੰ ਰਿਹਾ ਹੈ ਜਿਸ ਸ਼ਕਤੀ ਨੇ ਇਹ ਅਸਚਰਜ ਚੋਤਕ ਕੀਤਾ ਹੈ ਕਿ ਇਹੋ ਜਿਹੇ ਕ੍ਰੋੜਾਂ ਹੀ ਗੋਲੇ ਬਣਾ ਕੇ ਪੁਲਾੜ ਦੇ ਵਿਚ ਗੁਬਾਰਿਆਂ ਵਾਂਗ ਛੱਡੇ ਹੋਏ ਨੇ ਕੋਈ ਇਕ ਦੂਜੇ ਉਤੇ ਡਿੱਗ ਪਵੇ ਤਬਾਹੀ ਲਿਆ ਦੇਵੇ ਪਰ ਨਹੀਂ ਗਿਰਦਾ ਵੱਖੋ ਫਿਰਦੇ ਹਨ ਪਰ ਇਕ ਦੂਜੇ ਨਾਲ ਨਹੀਂ ਟਕਰਾਉਂਦੇ ਜਿਸਨੇ ਇਹ ਖੇਲ ਰਚਿਆ ਹੈ ਉਸਨੂੰ ਸਮੁੰਦਰ ਰਿੜਕਣਾ ਕੀ ਔਖਾ ਹੈ । ਦੇਵੀ ਦੇਵਤੇ ਉਸਦੀ ਸਤਾ ਦੇ ਸਿੱਧ ਹਨ ਜੋ ਸਾਡੀ ਪਹੁੰਚ ਤੋਂ ਉਤੇ ਹਨ । ਨਿੰਦਕ ਸਾਧ ਨਾ ਅਪੜੈ ਤੂ ਕਉੜੀ ਵਾਲੀ ਗੱਲ ਹੈ । ਇਹਨਾਂ ਤੋਂ ਮੁਕਰਨਾ ਪ੍ਰਭ ਸ਼ਕਤੀ ਤੋਂ ਮੁਕਰਨਾਂ ਹੈ ਜੋ ਸੱਚ ਦੀ ਨਿੰਦਾ ਹੈ ।

ਗੁਰਸਿੱਖ ਦਰਸ਼ਨ ਮਾਹਵਾਰੀ ਪ੍ਰਚਾ ਅਕਤੂਬਰ ੯੭ ਪੰ: ੨੩ ਤੇ ਪੁਛਦਾ ਹੈ ਕਿ ਤੁਸੀਂ ਉਸਦੀ ਅਗਾਂਭੀ ਸ਼ਕਤੀ ਜਾਂ ਕਿਸੇ ਬਾਰਜ ਕਾਰ ਵਿਹਾਰ ਤੇ ਸੇਵਾ ਦੇ ਫਤੀਰਿਆਂ ਦੀ ਜਜਮੈਂਟ ਕਰਨ ਲਈ ਅਰਥਾਤ ਠੀਕ ਠੀਕ ਸਮਝਾਉਣ ਲਈ ਕਿਵੇਂ ਜੱਜ ਬਣ ਸਕਦੇ ਹੋ ਕੀ ਆਪ ਸੱਚ ਦੀ ਉਚੀ ਮੰਜਲੀ ਜਾਂ ਮੰਜਲ ਤੇ ਪਹੁੰਚ ਚੁਕੇ ਹੋ ?

ਤੁਹਾਡਾ ਆਪਣਾ ਕਾਰ ਵਿਹਾਰ ਜਰਾ ਅੰਦਰ ਵੱਲ ਝਾਤ ਮਾਰਕੇ ਤਾਂ ਵੇਖੋ ਸ਼ੁੱਧ ਸੱਚ ਤੇ ਅਸੂਲ ਉਤੇ ਹੈ ? ਕੀ ਆਪ ਫੋਕੀਆ ਕੁਟਸਾਂ ਕੱਢਣ ਵਾਲੇ ਨਿੰਦਕਾਂ ਦੇ ਸੰਗੀ ਸਾਥੀ ਤਾਂ ਨਹੀਂ ਬਣ ਰਹੇ ? ਦੂਜਿਆਂ ਦੇ ਸ਼ੀਸ਼ ਮਹਿਲ ਦੀਆਂ ਤਰੇੜਾਂ ਵੇਖਣ ਤੋਂ ਪਹਿਲੇ ਆਪ ਆਪਣੇ ਜੀਵਨ ਦੀ ਟੁੱਟੀ ਭੱਜੀ ਝੌਂਪੜੀ ਕਾਲਿਆ ਦੀ ਉਧੜੀ ਵੱਲ ਤਾਂ ਤੱਕੋ । ਜੋ ਜੇ ਜਰਾ ਕੁ ਬੂੰਦਾਂ ਬਾਂਦੀ ਹੋਵੇ ਤਾਂ ਸਭ ਪਾਸਿਆਂ ਤੋਂ ਚੋਣ ਲੱਗ ਪੈਂਦੀ ਹੈ । ਪਹਿਲਾਂ ਇਸ ਝੌਂਪੜੀ ਨੂੰ ਲਿੱਪ ਪੋਚੋ ਤੇ ਫੇਰ ਕਿਸੇ ਹੋਰ ਭਲਾ ਦੇ ਸ਼ੀਸ਼ ਮਹਿਲ ਦੇ ਨੁਕਸ ਛਾਂਟੋ - ਪਰ ਬਚਨ ਹੈ...ਆਪ ਨ ਦੇਹਿ ਚੁਰੂ ਭਰਿ ਪਾਨੀ ॥ ਤਿਹ ਨਿੰਦਹਿ ਜਿਹ

(ਬਾਕੀ ਪੰਨਾ ੨੩੦ ਤੇ)

ਰਥ ਬਹੁਤੇ ਜੁਰਿ ਆਏ ॥ ਭੂਪਤਿ ਆਗੇ ਸੀਸ ਨਿਵਾਏ ॥ [੧]ਅਪਨੀ ਅਪਨੀ ਮਿਸਲ ਸਭ ਗਏ ॥ ਪਾਂਤਿ ਜੋਰ ਕਰਿ ਠਾਢੇ ਭਏ ॥੧੦੩੩॥ ਸੋਰਠਾ ॥[੨] ਯਹਿ ਸੈਨਾ ਚਤਰੰਗ ਜਰਾਸਿੰਧ ਨ੍ਰਿਪ ਕੀ ਬਨੀ ॥ ਸਾਜਯੋ ਕਵਚ ਨਿਖੰਗ ਧਨਖ ਬਾਨ ਲੈ ਰਥ ਚਢਯੋ ॥੧੦੩੪॥ ਸ੍ਵੈਯਾ ॥ [੩]ਜੋਰ ਚਮੂੰ ਸਬ ਮੰਤ੍ਰੀਅਨ ਲੈ ਤਬ ਯੌਂ ਰਨ ਸਾਜ ਸਮਾਜ ਬਨਾਯੋ ॥ ਤੇਈਸ ਛੂਹਨੀ ਲੈ ਦਲ ਸੰਗ ਬਜਾਇਕੈ ਬੰਬ ਤਹਾ ਕਹੰ ਧਾਯੋ ॥ [੪]ਬੀਰ ਬਡੇ ਸਮ ਰਾਵਨ ਕੇ ਤਿਨ ਕਉ ਸੰਗ ਲੈ ਮਰਿਬੇ ਕਹੁ ਆਯੋ ॥੧੦੩੫॥ ਸ੍ਵੈਯਾ ॥ [੫]ਨਗ ਮਾਨਹੁ ਨਾਗ ਬਡੇ ਤਿਹ ਮੈ ਮਛੁਰੀ ਪੁਨਿ ਪੈਦਲ ਕੀ ਬਲ ਜੇਤੀ ॥ ਚਕ੍ਰ ਮਨੋਰਥ ਚਕ੍ਰ ਬਨੇ ਉਪਜੀ ਕਬਿਕੇ ਮਨ ਮੈ ਕਹੀ ਤੇਤੀ ॥ [੬]ਹੈ ਭਏ ਬੋਚਨ ਤੁਲਿ ਮਨੋ ਲਹਰੈ ਬਹਰੈ ਬਰਛੀ ਦੁਤ ਸੇਤੀ ॥ ਸਿੰਧ ਕਿਧੌ ਦਲ ਸਿੰਧ ਜਰਾ ਰਹਿਗੀ ਮਥੁਰਾ ਤਿਹ ਮੱਧ ਬਰੇਤੀ ॥੧੦੩੬॥ [੭]ਜੋ ਬਲਬੰਡ ਬਡੋ ਦਲ ਮੈ ਤਿਹ ਅਗ੍ਰ ਕਥਾ ਮਹਿ ਨਾਮ ਕਹੈ ਹਉ ॥ ਜੋ ਸੰਗਿ ਸਯਾਮ ਲਰੈ ਰਿਸ ਕੈ ਤਿਨ ਕੇ ਜਸ ਕੋ ਮੁਖ ਤੇ ਉਚਰੈ ਹਉ ॥ [੮]ਜੋ ਬਲਭਦ੍ਰ ਕੇ ਸੰਗ ਭਿਰੇ ਤਿਨ ਕਉ ਕਥਕੈ ਪ੍ਰਭ ਲੋਕ ਰਿਝੈ ਹਉ ॥ ਤਯਾਗ ਸਭੈ ਗ੍ਰਹ ਲਾਲਚ ਕੋ ਹਰਿ ਕੇ ਹਰਿ ਕੇ ਹਰਿ ਕੇ ਗੁਨ ਗੈਹਉ ॥[੪]੧੦੩੭॥ ਦੋਹਰਾ ॥ [੯]ਜਦੁਬੀਰਨ ਸਬਹੂੰ ਸੁਨੀ ਦੂਤ ਕਹੀ ਜਬ ਆਇ ॥ ਮਿਲਿ ਸਬਹੂ ਨ੍ਰਿਪ ਕੇ ਸਦਨ ਮੰਤ੍ਰ ਬਿਚਾਰਯੋ ਜਾਇ ॥੧੦੩੮॥ ਸ੍ਵੈਯਾ ॥ [੧੦]ਤੇਈਸ ਛੂਹਨ ਲੈ ਦਲੁ ਸੰਗ ਚਢਯੋ ਹਮ ਪੈ ਅਤਿ ਹੀ ਭਰ ਰੋਹੈ ॥ ਜਾਇ ਲਰੈ ਅਰ ਕੇ ਸਮੁਹੇ ਇਹ ਲਾਇਕ ਯਾ ਪੁਰ ਮੈ ਅਬ ਕੋ ਹੈ[੧੧] ॥ ਜੋ ਭਜਿ ਹੈ ਡਰੁ ਮਾਨ ਘਨੋ ਰਿਸ ਕੈ ਸਬ ਕੋ ਤਬ ਮਾਰਤ ਸੋ ਹੈ ॥ ਤਾ ਤੇ ਨਿਸੰਕ ਭਿਰੋ ਇਨ ਸੋ ਜਿਤ ਹੈ ਤੁ ਭਲੋ ਮ੍ਰਿਤਏ ਜਸੁ ਹੋਇ ਹੈ ॥੧੦੩੯॥ ਸ੍ਵੈਯਾ ॥[੧੨] ਤਉ ਜਦੁਬੀਰ ਕਹਯੋ ਉਠਿਕੈ ਰਿਸ ਬੀਚ ਸਭਾ ਅਪਨੇ ਬਲ ਸੋ ॥ ਅਬ ਕੋ ਬਲਵੰਡ ਬਡੋ ਹਮ ਮੈ ਚਲਿ ਆਗੇ ਹੀ ਜਾਇ ਲਰੈ ਦਲ ਸੋ ॥ [੧੩]ਅਪਨੋ ਬਲ ਧਾਰ ਸੰਘਾਰ ਕੈ ਦਾਨਵ ਦੂਰ ਕਰੈ ਸਭ ਭੂਤਲ ਸੋ ॥ ਬਹੁ ਭੂਤ ਪਿਸਾਚਨ ਕਾਕਨਿ ਡਾਕਨਿ ਤੋਖ ਕਰੈ ਪਲ ਮੈ ਪਲ ਸੋ ॥੧੦੪੦॥ ਸ੍ਵੈਯਾ ॥ [੧੪]ਜਬ ਯਾ ਬਿਧ ਸੋ ਜਦੁਬੀਰ ਕਹਯੋ ਕਿਨਹੂ ਮਨ ਮੈ ਨਹੀ ਧੀਰ ਧਰਯੋ ॥ ਹਰਿ ਦੇਖਿ ਤਬੈ ਮੁਖਿ ਬਾਇ ਰਹੇ ਸਭਹੂੰ ਭਜਬੇ ਕਹੁ ਚਿੱਤ ਕਰਯੋ ॥ [੧੫]ਜੋਊ ਮਾਨ ਹੁਤੋ ਮਨ ਛਤ੍ਰਨ ਕੇ ਸੋਊ ਓਰਨਿ ਕੀ ਸਮ ਤੈਸੇ ਗਰਯੋ ॥ ਕੋਊ ਜਾਇ ਨ ਸਾਮੁਹੈ ਸਤ੍ਰਨ ਕੇ

---

੪ ਜਿਸ ਵਾਰਤਾ ਨੂੰ ਚਾਰੇ ਯੁਗਾਂ ਨੂੰ ਜਾਨਣ ਵਾਲੇ ਤਿੰਨੇ ਲੋਕਾਂ ਦੇ ਚਿਤਰ ਖਿਚਕੇ ਕਥਣ ਵਾਲੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਅਨਭਵੀ ਗਿਆਨ ਨਾਲ ਪ੍ਰਕਾਸ਼ਤ ਕਰਨ ਵਾਲੇ ਰਾਮ, ਸ਼ਯਾਮ ਤੇ ਗੋਬਿੰਦ ਸਿੰਘ ਕੁਹਾਵਨ ਵਾਲੇ ਕ੍ਰਿਸ਼ਨ ਦੇ ਜਸ ਨੂੰ ਹਰਿ ਦਾ ਜਸ ਜਾਣ ਕੇ ਬਾਰ-ਬਾਰ, ਮੁੜ ਮੁੜ ਉਸ ਦੇ ਗੁਣ ਗਾਉਣਾ ਪਵਿਤਰ ਜਾਣ ਕੇ ਪ੍ਰੇਮ ਨਾਲ ਬਿਰਤੰਤ ਕਰ ਰਹੇ ਹਨ । ਅਸੀਂ ਉਸ ਨੂੰ ਵਾਹੀਆਤ, ਅਸ਼ਲੀਲ ਤੇ ਕ੍ਰਿਸ਼ਨ ਦੀ ਵਡਿਆਈ ਕਰਨਾ ਕਹਿਕੇ ਭੰਡ ਰਹੇ ਹਾਂ ! ਜਿਸ ਦਾ ਭਾਵ ਹੈ ਕਿ ਅਸੀਂ ਸਗੋਂ ਪ੍ਰਮ ਗੁਰਦੇਵ ਨਾਲੋਂ ਬਹੁਤ ਅਗੇ ਲੰਘ ਗਏ ਹਾਂ ਉਹਨਾਂ ਨੂੰ ਇਹਨਾਂ ਵਿਚਾਰਾਂ ਦਾ ਗਿਆਨ ਹੀ ਨਹੀਂ ਸੀ । ਅਤੇ ਗੁਰਬਾਣੀ ਆਦਿ ਵਿਚ ਵੀ ਇਹੋ ਜਿਹੀਆਂ ਪੰਗਤੀਆਂ ਪ੍ਰਮਾਦ ਨਾਲ ਹੀ ਆ ਗਈਆਂ ਹਨ । ਆਪਣੀ ਵਲੋਂ ਅਸੀਂ ਸਾਰੇ ਹੀ ਆਪ ਨੂੰ ਇਕ ਦੇ ਪੁਜਾਰੀ ਸਿੱਧ ਕਰਨ ਲਈ ਇਕ ਦੀ ਡੌਂਡੀ ਪਿਟਦੇ ਹਾਂ ਪਰ ਉਸ ਇਕ ਦੀ ਕਿਰਤੀ ਜਿਸ ਨਾਲ ਉਸ ਦੀ ਕਿਰਤੀ ਓਤ ਪੋਤ ਹੈ ਉਸ ਦਾ ਅਪਮਾਨ ਤੇ ਨਿੰਦਾ ਕਰਕੇ ਆਪਣੀ ਹਉਮੈ ਨੂੰ ਦਾਣਾ ਚਾਰ ਰਹੇ ਹਾਂ । ਜੇ ਅਸੀਂ ਜਿਸ ਵਸਤੂ ਨੂੰ ਬਾਹਰੋਂ ਵੇਖਦੇ ਹਾਂ ਉਸਦੇ ਅੰਦਰ ਵੀ ਝਾਤ ਮਾਰ ਲਈਏ ਤਾਂ ਸਾਡਾ ਹੰਕਾਰ ਵੀ ਮਰ ਜਾਂਦਾ ਹੈ ਅਤੇ ਅਸੀਂ ਸਫਲ ਵੀ ਹੋ ਸਕਦੇ ਹਾਂ ॥ ਪਾਵਨ ਬਚਨ ਹੈ :-

ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥ ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥ਪੰ:੯੩੦॥ਮ:੧॥

ਭੈ ਬਿਨੁ ਭਗਤਿ ਨ ਹੋਵਈ ਨਾਮਿ ਨ ਲਗੈ ਪਿਆਰੁ ॥ ਸਤਿਗੁਰਿ ਮਿਲਿਐ ਭਉ ਊਪਜੈ ਭੈ ਭਾਇ ਰੰਗੁ ਸਵਾਰਿ ॥

ਤਨੁ ਮਨੁ ਰਤਾ ਰੰਗ ਸਿਉ ਹਉਮੈ ਤ੍ਰਿਸਨਾ ਮਾਰਿ ॥ ਮਨੁ ਤਨੁ ਨਿਰਮਲੁ ਅਤਿ ਸੋਹਣਾ ਭੇਟਿਆ ਕ੍ਰਿਸਨ ਮੁਰਾਰਿ ॥

ਸ਼ਬਦਾਰਥ ਪੰਕਤੀਆਂ ਕ੍ਰਿਸ਼ਨ ਨੂੰ ਥਾਂ ਪਰ ਵਾ ਵਾਹਿਗੁਰੂ ਦੀ ਵਾਚ ਅਰਦਾਸੀਆਂ ਹਨ ਅਤੇ ਅਸੀਂ ਕ੍ਰਿਸ਼ਨ ਨੂੰ ਇਕ ਗੁੰਡਾ ਤੇ ਬਦਮਾਸ਼ ਕਹਿ ਰਹੇ ਹਾਂ ਫੇਰ ਅਸੀਂ ਇਕ ਦੇ ਉਪਾਸਕ ਜਤਾਉਂਦੇ ਹਾਂ ਕੀ ਇਹ ਸਾਡੀ ਰੱਬ ਨਾਲ ਮਸ਼ਕਰੀ ਨਹੀਂ ? ਇਹਨਾਂ ਗੁਝ ਭੇਦਾਂ ਨੂੰ ਸਮਝਕੇ ਹੀ ਅਸੀਂ ਪਿਤਾ ਦੇ ਤੇ ਫਿਰ ਪਿਤਾ ਦੇ ਸਪੂਤ ਕਹਾਉਣ ਦੇ ਹੱਕਦਾਰ ਹੋਵਾਂਗੇ ਅਤੇ ਹਰਿ ਦੇ ਭੈ ਨੂੰ ਕਬੂਲ ਕੇ ਹੀ ਹਰੀ ਦੇ ਬਣ ਸਕਾਂਗੇ ।

ਜਿਨਾ ਭਾਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ ॥ ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥ ਪੰ: ੭੮੮॥ਮ:੨॥

ਭਾਵ- ਜਿਨ੍ਹਾ ਨੂੰ ਹਰੀ ਦਾ ਭੈ ਹੈ ਉਹਨਾਂ ਨੂੰ ਹੋਰ ਕਿਸੇ ਦਾ ਕੋਈ ਭੈ ਨਹੀਂ ਨਿਡਰਾਂ ਨੂੰ ਬਹੁਤ ਭੈ ਹੈ ਜਿਨ੍ਹਾ ਨਿਡਰਾਂ ਨੂੰ ਹਰਿ ਦਾ ਭੈ ਨਹੀਂ

(ਬਾਕੀ ਪੰਨਾ ੨੨੭ ਤੇ)

੧. ਰਥ ਬਹੁਤ ਸਾਰੇ ਜੋੜ ਕੇ ਆ ਗਏ ।
ਉਹਨਾਂ ਰਾਜਿਆਂ ਨੇ ਆ ਕੇ ਮਹਾਰਾਜੇ ਜਿਰਾ ਸਿੰਧ ਅੱਗੇ ਸਿਰ ਝੁਕਾ ਕੇ ਸਲਾਮੀ ਲਈ ਅਤੇ ਆਪੋ ਆਪਣੀਆ ਮਿਸਲਾਂ ਦੇ ਵਿਚ ਚਲੇ ਗਏ ਏਸ ਤਰ੍ਹਾਂ ਹੱਥ ਜੋੜਕੇ ਕਤਾਰ ਦੇ ਵਿਚ ਖੜੇ ਹੋ ਗਏ ॥੧੦੩੩॥

੨. ਸੋਰਠਾ ॥ ਇਹ ਚਤਰੰਗਨੀ ਸੈਨਾ ਰਾਜੇ ਜਰਾ ਸਿੰਧ ਦੀ ਬਣ ਗਈ ਅਤੇ ਆਪ ਸੰਜੋਅ ਤੇ ਤੀਰਾਂ ਦਾ ਭੱਥਾ, ਧਨੁਖ ਬਾਣ ਲੈ ਕੇ ਰਥ ਉਪਰ ਸਵਾਰ ਹੋ ਗਿਆ । ਤਿਆਰੀ ਕਰਕੇ ॥੧੦੩੪॥

੩. ਸਵੈਯਾ ॥ ਫੌਜਾਂ ਜੋੜਕੇ ਸਾਰਿਆਂ ਵਜੀਰਾਂ ਸਮੇਤ ਨਾਲ ਲੈ ਕੇ ਇਸ ਤਰ੍ਹਾਂ ਦਲ ਸਾਜ ਕੇ ਇਕ ਚੰਗਾ ਸਮਾਜ ਬਣਾ ਲਿਆ। ਤੇਈ ਛੂਹਣੀਆਂ ਦਲ ਦੀਆਂ ਨਾਲ ਲੈ ਕੇ ਧੌਂਸਾ ਵਜਾ ਕੇ ਉਥੇ ਨੂੰ ਤੁਰ ਪਿਆ ।

੪. ਬਡੇ-ਬਡੇ ਸੂਰਮੇ ਜੋ ਰਾਵਣ ਜਿਹੇ ਸਨ ਉਹਨਾਂ ਨੂੰ ਨਾਲ ਲੈ ਕੇ ਮਰਨ ਵਾਸਤੇ ਆ ਗਿਆ ਅਤੇ ਫੌਜਾਂ ਦਾ ਦਲ ਐਉਂ ਛਾ ਗਿਆ ਜਿਵੇਂ ਪ੍ਰਲੈ ਕਾਲ ਦੇ ਸਮੇਂ ਬੱਦਲ ਬਰਸ ਕੇ ਹਰ ਪਾਸੇ ਸਮੁੰਦ੍ਰ ਦੇ ਰੂਪ ਵਿਚ ਪਾਣੀ ਫੈਲ ਜਾਂਦਾ ਹੈ । ਉਸ ਤਰ੍ਹਾਂ ਹਰ ਪਾਸੇ ਸੈਨਾ ਛਾ ਗਈ ॥੧੦੩੫॥

੫. ਸਵੈਯਾ ॥ ਬਡੇ ਹਾਥੀ ਐਉਂ ਜਾਪਦੇ ਹਨ ਜਿਵੇਂ ਪਹਾੜ ਖੜੇ ਨੇ ਜਿਤਨੀ ਪੈਦਲ ਸੈਨਾ ਹੈ ਉਹ ਐਉਂ ਜਾਪਦੀ ਹੈ ਜਿਵੇਂ ਸਮੁੰਦਰ ਵਿਚ ਮੱਛੀਆਂ ਫਿਰਦੀਆਂ ਹਨ । ਰਥਾਂ ਦੇ ਪਹੀਏ ਕੱਛੂ ਕੁੰਮਿਆਂ ਵਾਗ ਫਿਰਦੇ ਹਨ, ਜਿਹੋ ਜਿਹੀ ਉਪਮਾ ਕਵੀ ਦੇ ਮਨ ਵਿਚ ਫੁਰੀ ਉਹੋ ਜਿਹੀ ਕਹਿ ਦਿਤੀ ਹੈ ।

੬. ਘੋੜੇ ਮਗਰਮੱਛਾਂ ਵਾਂਗ ਹਨ ਬਾਕੀ ਜਿਤਨੀਆਂ ਵੀ ਬ੍ਰਛੀਆਂ ਆਦਿ ਸਸ਼ਤ੍ਰ ਹਨ ਉਹ ਮਾਨੋ ਸਮੁੰਦਰ ਦੀਆਂ ਲਹਿਰਾਂ ਹਨ। ਜਰਾ ਸਿੰਧ ਦਾ ਦਲ ਸਮੁੰਦਰ ਵਾਂਗ ਹੈ ਅਤੇ ਮਥਰਾ ਵਿਚਾਰੀ ਐਉਂ ਜਾਪਦੀ ਹੈ ਜਿਵੇਂ ਸਮੁੰਦ੍ਰ ਦੇ ਵਿਚਕਾਰ ਬਰੇਤੀ ਹੁੰਦੀ ਹੈ ॥੧੦੩੬॥

੭. ਜਿਹੜੇ ਸੂਰਮੇ ਬਲੀ ਦਲ ਫੌਜ ਦੇ ਵਿਚ ਹਨ ਉਹਨਾਂ ਨਾਮਾ ਦੀ ਕਥਾ ਲੇਖਕ ਕਹਿੰਦਾ ਕਿ ਅੱਗੇ ਜਾ ਕੇ ਕਹਾਂਗਾ । ਜਿਹੜੇ ਸੂਰਮੇ ਕ੍ਰਿਸ਼ਨ ਜੀ ਦੇ ਨਾਲ ਜੋਸ਼ ਵਿਚ ਆ ਕੇ ਲੜਨਗੇ ਉਹਨਾਂ ਦਾ ਜਸ ਵੀ ਮੁੱਖ ਤੋਂ ਉਚਾਰਨ ਕਰਾਂਗਾ ਮੈਂ ।

੮. ਜਿਹੜੇ ਆ ਕੇ ਬਲਭੱਦਰ ਦੇ ਨਾਲ ਲੜਨਗੇ ਉਹਨਾਂ ਦਾ ਵੀ ਕਥਨ ਕਰਕੇ ਲੋਕਾਂ ਦਾ ਮਨ ਪਰਚਾਵਾਂਗਾ । ਘਰ ਦੇ ਸਾਰੇ ਕੰਮਾਂ ਦੇ ਲਾਲਚ ਛੱਡਕੇ ਹਰੀ ਦੇ ਹੀ ਗੁਣ ਗਾਵਾਂਗਾ ॥੧੦੩੭॥

੯. ਦੋਹਰਾ ॥ ਜਦੋਂ ਧੌਂਸਾ ਖੜਕਿਆ ਤਾਂ ਦੂਤ ਨੇ ਆ ਕੇ ਜਰਾ ਸਿੰਧ ਦੀ ਚੜ੍ਹਾਈ ਦੀ ਖਬਰ ਆ ਕੇ ਦਿਤੀ । ਜਦ ਬੰਸੀ ਸਾਰੇ ਪ੍ਰਵਾਰ ਨੇ ਇਹ ਗੱਲ ਸੁਣ ਲਈ ਜਦੋਂ ਆ ਕੇ ਦੂਤ ਨੇ ਦਸਿਆ। ਸਾਰੇ ਅਮਲੇ ਨੇ ਇਕੱਠੇ ਹੋ ਕੇ ਰਾਜਾ ਉਗ੍ਰ ਸੈਨ ਦੇ ਘਰ ਇਕ ਸਲਾਹ ਮਸ਼ਵਰਾ ਕੀਤਾ ਜਾ ਕੇ ॥੧੦੩੯॥

੧੦. ਸਵੈਯਾ ॥ ਜਦੋਂ ਸਾਰਾ ਸਮਾਜ ਇਕੱਠਾ ਹੋ ਗਿਆ ਤਾਂ ਬੁਲਾਰੇ ਨੇ ਉਠਕੇ ਸੰਬੋਧਨ ਕੀਤਾ ਤੇ ਕਿਹਾ ਕਿ ਜਰਾ ਸਿੰਧ ਤੇਈ ਛੂਹਣੀਆਂ ਸੈਨਾ ਦਾ ਦਲ ਲੈ ਕੇ ਚੜ੍ਹਕੇ ਆ ਗਿਆ ਹੈ ਸਾਡੇ ਤੇ ਜੋ ਬਹੁਤ ਹੀ ਕ੍ਰੋਧ ਵਿਚ ਭਰਿਆ ਹੋਇਆ ਹੈ । ਕੋਈ ਹੈ ਇਸ ਦੇ ਲਾਇਕ ਜਿਹੜਾ ਸੈਨਾ ਲੈ ਕੇ ਬੈਰੀ ਦੇ ਸਾਹਮਣੇ ਜਾ ਕੇ ਲੜੇ ਦਸੋ ਇਸ ਪੁਰੀ ਦੇ ਵਿਚ ਇਹੋ ਜਿਹਾ ਬਹਾਦਰ ਕੌਣ ਹੈ ?

੧੧. ਜੇ ਅਸੀਂ ਬਹੁਤਾ ਡਰ ਮਨ ਕੇ ਭਜਦੇ ਹਾਂ ਤਾਂ ਕ੍ਰੋਧ ਵਿਚ ਆ ਕੇ ਦੁਸ਼ਮਣ ਸਾਰਿਆਂ ਨੂੰ ਮਾਰ ਦੇਵੇਗਾ । ਇਸ ਲਈ ਸੰਕਾ ਛੱਡਕੇ ਸਾਹਮਣੇ ਹੋ ਕੇ ਟਾਕਰਾ ਕਰੋ ਤਾਂ ਚੰਗਾ ਹੈ ਜੇ ਮਰ ਭੀ ਗਏ ਤਾਂ ਜਸ ਹੋਵੇਗਾ ਜੇ ਭਜੇ ਤਾਂ ਕਲੰਕ ਲਗੇਗਾ ॥੧੦੩੯॥

੧੨. ਸਵੈਯਾ ॥ ਬੁਲਾਰੇ ਤੋਂ ਬਾਅਦ ਉਠਕੇ ਕ੍ਰਿਸ਼ਨ ਜੀ ਨੇ ਕਿਹਾ ਸਭਾ ਦੇ ਵਿਚ ਗੁੱਸੇ ਦੇ ਨਾਲ ਬੜੇ ਜੋਸ਼ ਵਿਚ । ਉਠੋ ਜੇ ਕੋਈ ਸਾਡੇ ਵਿਚ ਇਤਨਾ ਬਡਾ ਬਲਵਾਨ ਹੈ ਜਿਹੜਾ ਦਲ ਨੂੰ ਅੱਗੋਂ ਜਾ ਕੇ ਲੜਕੇ ਅੱਗੇ ਵਧਣ ਤੋਂ ਰੋਕੇ ।

੧੩. ਆਪਣਾ ਬਲ ਲਾ ਕੇ ਇਹਨਾਂ ਦੈਂਤਾਂ ਨੂੰ ਮਾਰ ਕੇ ਇਸ ਧਰਤੀ ਤੋਂ ਇਹਨਾਂ ਦਾ ਭੈ ਹਟਾਵੇ ਤੇ ਇਹਨਾਂ ਦੇ ਮਾਸ ਨੂੰ ਬਹੁਤ ਸਾਰੇ ਭੂਤ-ਪ੍ਰੇਤ ਕਾਕ ਤੇ ਚੁੜੇਲਾਂ ਖਾ ਕੇ ਪਲ ਵਿਚ ਰੱਜ ਜਾਣ ॥੧੦੪੦॥

੧੪. ਸਵੈਯਾ ॥ ਜਦੋਂ ਇਸ ਤਰ੍ਹਾਂ ਕ੍ਰਿਸ਼ਨ ਜੀ ਨੇ ਕਿਹਾ ਤਾਂ ਫੌਜ ਵਿਚੋਂ ਕਿਸੇ ਨੇ ਅੱਗੇ ਆਉਣ ਦਾ ਹੌਂਸਲਾ ਨਾ ਕੀਤਾ ਆਪਣੇ ਮਨ ਦੇ ਵਿਚ ਹਰਿ ਵੱਲ ਵੇਖਕੇ ਸਾਰੇ ਸੂਰਮੇ ਮੂੰਹ ਨੀਵਾਂ ਕਰਕੇ ਬੈਠੇ ਰਹੇ ਸਾਰਿਆਂ ਦੇ ਦਿਲ ਵਿਚ ਭੱਜ ਜਾਣ ਦੀ ਹੀ ਚਿੰਤਾ ਲਗ ਗਈ ।

੧੫. ਜਿਸ ਮਨ ਦੇ ਵਿਚ ਛਤ੍ਰੀ ਪੁਣੇ ਦਾ ਮਾਣ ਸੀ ਉਹ ਐਉਂ ਗਲ ਗਿਆ ਜਿਵੇਂ ਗੜੇ ਬਰਸ ਕੇ ਗਲ ਜਾਂਦੇ ਹਨ ਇਸ ਤਰ੍ਹਾਂ ਗਲ ਕੇ ਰੁੜ ਗਿਆ। ਕੋਈ ਵੀ ਬੈਰੀ ਦੇ ਸਾਹਮਣੇ ਜਾਣ ਲਈ ਕਿਸੇ ਵੀ ਰਾਜੇ ਨੇ ਮੂੰਹ ਤੋਂ ਹਾਂ ਨਾ ਕਹੀ ॥੧੦੪੧॥

---

*(ਪੰਨਾ ੨੨੬ ਦੀ ਬਾਕੀ)*

ਉਹਨਾਂ ਨੂੰ ਹੋਰ ਕਈ ਤਰ੍ਹਾਂ ਦੇ ਬਹੁਤੇ ਭੈ ਹਨ । ਜਿਸ ਦਾ ਅਰਥ ਸਬਦਾਰਥ ਪੋਥੀ ਐਉਂ ਕਰਦੀ ਹੈ ਕਿ ਜਿਸ ਤਰ੍ਹਾਂ ਪਟਾ ਅੰਤਰਾ - ਪਟੇ ਦਾ ਭੇਦ ਸਰਜਾਰੀ ਪਟੇ ਬੜੀਆਂ ਗੂੜ ਲਿਖਤਾਂ ਹੁੰਦੀਆਂ ਹਨ, ਉਨ੍ਹਾਂ ਦਾ ਸਮਝਣਾ ਔਖਾ ਹੁੰਦਾ ਹੈ । (ਗੂੜ ਭੇਦ) ਦੋਤਰ੍ਹਾਂ ਦੇ ਭਾਉ - ਦਾ, ਉਸ ਹਰੀ ਦੀ ਅਦਾਲਤ ਵਿਚ ਜਾ ਕੇ ਖੁਲ੍ਹੇਗਾ । ਸਮੁੱਚਾ ਭਾਵ ਕਿ ਹਰੀ ਨੂੰ ਸਲਾਹੁਣਾ ਚਾਹੀਦਾ ਹੈ । ਜਿਸ ਦੀ ਸਲਾਹੁਣਾ ਉਸ ਦੇ ਕਰਤਬਾਂ ਦੁਆਰਾ ਹੀ ਹੋ ਸਕਦੀ ਹੈ । ਜਦੋਂ ਗੁਣ ਗਾਵਾਂਗੇ ਤਦੇ ਮਨ ਦੀ ਤ੍ਰਿਪਤੀ ਹੋਵੇਗੀ ਹਰਿ ਦੇ ਗੁਣ ਗਾਉਣ ਨਾਲ ਮਨ ਵਿਚ ਸਾਂਤੀ ਦਾ ਵਾਸਾ ਹੁੰਦਾ ਹੈ । ਪਰ ਇਹ ਤਦ ਹੀ ਹੋ ਸਕਦਾ ਹੈ ਜੇ ਕਰ ਮੇਹਰਵਾਨ ਹੋ ਕੇ ਸਾਨੂੰ ਗੁਣ ਗਾਉਣ ਦੀ ਜਾਚ ਦਸ ਦੇਵੇ ਤੇ ਗੁਣ ਗਾਉਣ ਨਾਲ ਹਰਿ ਦੀ ਪ੍ਰਾਪਤੀ ਹੋਵੇਗੀ ਜਦੋਂ ਸਾਨੂੰ ਗੁਣ ਗਾਉਣ ਦੀ ਜਾਚ ਆ ਗਈ ਤਾਂ ਸਾਡਾ ਚਿਤ ਹਰਿ ਦੇ ਚਰਨਾਂ ਨਾਲ ਜੁੜੇਗਾ ।
ਜਬ ਗੁਣ ਗਾਇ ਤਬ ਹੀ ਮਨੁ ਤ੍ਰਿਪਤੈ ਸਾਂਤਿ ਵਸੈ ਮਨਿ ਆਇ ॥ ਗੁਰ ਕਿਰਪਾਲ ਭਏ ਤਬ ਪਾਇਆ ਹਰਿ ਚਰਣੀ ਚਿਤੁ ਲਾਇ ॥੨॥
ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ ॥ ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ ॥੩॥ਪੰ:੧੨੦੫॥ਮ:੪॥
ਤਯਾਗ ਸਭੈ ਗ੍ਰਹ ਲਾਲਚ ਕੋ ਹਰਿ ਕੇ ਹਰਿ ਕੇ ਗੁਨ ਗੈਹਉ ॥ ਭਾਵ ਮੈਂ ਘਰ ਦੇ ਸਾਰੇ ਲਾਲਚ ਦੇ ਧੰਧੇ ਛੱਡਕੇ ਇਹ ਹਰਿ ਦੇ ਗੁਣ ਗਾਉਂਦਾ ਹਾਂ। ਪਾਠਕ ਜਨੋ ਮਨ ਦੀਆਂ ਘੁੰਡੀਆਂ ਛੱਡਕੇ ਤੁਸੀਂ ਵੀ ਇਹ ਸ੍ਰੀ ਦਸਮੇਸ਼ ਜੀ ਦੇ ਦਸੇ ਅਨੁਸਾਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੁਆਰਾ ਹਰਿ ਦੇ ਗੁਣ ਗਾਉ ਤੇ ਗਾਉਣੇ ਸਿਖੋ । ਪ੍ਰਸ਼ਨ ਪੈਦਾ ਹੁੰਦਾ ਹੈ ਕਿ ਸ੍ਰੀ ਦਸਮੇਸ਼ ਉਰਫ ਸਜਾਮ ਜੀ ਕ੍ਰਿਸ਼ਨ ਦੇ ਗੁਣ ਗਾ ਰਹੇ ਹਨ ? ਇਹ ਕਿਵੇਂ ਹੋ ਸਕਦਾ ਹੈ ਜੋ ਇਕ ਦੇ ਪੁਜਾਰੀ ਦੁਜੇ ਦੇ ਗੁਣ ਗਾਉਂਦੇ ਹਨ ?
ਸਮਾਧਾਨ - ਸ੍ਰੀ ਗੁਰੂਦੇਵ ਜੀ ਕਦੇ ਵੀ ਦੂਜੇ ਦੇ ਪੁਜਾਰੀ ਨਹੀਂ ਅਸੀਂ ਆਪ ਹੀ ਇਸ ਰਮਜ ਨੂੰ ਸਮਝਣ ਤੋਂ ਥੋਥੇ ਹਾਂ ਅਤੇ ਆਸਾ ਦੀ ਵਾਰ ਰੋਜ ਪੜਦੇ ਵੀ ਹਾਂ ਸੁਣਦੇ ਵੀ ਹਾਂ ਪਰ ਸਮਝਣ ਵਲ ਧਿਆਨ ਨਹੀਂ ਦਿੱਤਾ । ਸਤਿਗੁਰੂ ਅੰਗਦ ਦੇਵ ਜੀ ਕਹਿੰਦੇ ਹਨ :-
ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ ॥ ਆਤਮਾ ਬਾਸੁਦੇਵਸ੍ਹਿ ਜੇ ਕੋ ਜਾਣੈ ਭੇਉ ॥
ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥ਪੰ:੪੬੯॥
ਹੁਣ ਲਵੋ ਇਸ ਦੇ ਅਰਥ: ਸਬਦ ਦਾ ਅਰਥ ਪੋਥੀ ਪ੍ਰਬੰਧਕ ਕਮੇਟੀ ਅਨੁਸਾਰ । ਸਾਰਿਆਂ ਦੇਵਤਿਆਂ ਦਾ ਇਕੋ ਕ੍ਰਿਸ਼ਨ (ਸ਼੍ਰੋਮਣੀ ਦੇਵ) ਹੈ : ਉਹੀ ਦੇਵਤਿਆਂ ਦਾ ਦੇਵਤਾਪਨ ਦੀ ਰੂਹ ਹੈ । ਜੇ ਕੋਈ ਭੇਦ ਜਾਣਦਾ ਹੋਵੇ ਤਾਂ ਉਸ ਲਈ ਇਹੋ ਰੂਹ ਵਾਹਿਗੁਰੂ ਦੀ ਹੈ । ਜਿਸ ਨੂੰ ਅਗਲੇ ਸਬਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸਪਸ਼ਟ ਕਰਕੇ ਸਮਝਾਉਂਦੇ ਹਨ । ਕਿ ਜਿਵੇਂ ਘੜੇ ਵਿਚ ਪਾਣੀ ਬੰਨ ਲਿਆ ਜਾਂਦਾ ਹੈ ਪਰ ਪਾਣੀ ਤੋਂ ਬਿਨਾਂ ਘੜਾ ਨਹੀਂ ਬਣਦਾ । ਗਿਆਨ ਤੋਂ ਬਿਨਾ ਮਨ ਕਾਬੂ ਨਹੀਂ ਆਉਂਦਾ ਪਰ ਗੁਰੂ ਤੋਂ ਬਿਨਾ ਗਿਆਨ ਨਹੀਂ ਹੋ ਸਕਦਾ । ਪਾਵਨ ਬਚਨ ਹੈ :-
ਕੁੰਭੇ ਬਧਾ ਜਲ ਰਹੈ ਜਲੁ ਬਿਨੁ ਕੁੰਭੁ ਨ ਹੋਇ ॥ ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ ॥੫॥
ਇਸੇ ਤਰ੍ਹਾਂ ਪ੍ਰਮ ਆਤਮਾ ਤੋਂ ਬਿਨਾ ਦੇਵ ਆਤਮਾ ਵਜੂਦ ਵਿਚ ਨਹੀਂ ਆਉਂਦੀ । ਦੇਵ ਆਤਮਾ ਤੋਂ ਬਿਨਾਂ ਪ੍ਰਮ ਆਤਮਾ ਦੀ ਹੋਂਦ ਪ੍ਰਗਟ ਨਹੀਂ ਹੁੰਦੀ। ਪ੍ਰਮ ਆਤਮਾ ਸਭ ਦਾ ਪ੍ਰਮ ਗੁਰੂ ਹੈ । ਜਿਸ ਤੋਂ ਅਗੋ ਬ੍ਰਹਮਾ ਮਹੇਸ ਤੇ ਵਿਸ਼ਨੂੰ ਨੇ ਗੁਰੂ ਦੀ ਪਦਵੀ ਹਾਸਲ ਕਰਕੇ ਪ੍ਰਮ ਆਤਮਾ ਕੋਲੋਂ ਜਿਤੇ ਸੰਸਾਰ ਦੀ ਰਚਨਾ ਕੀਤੀ ਉਥੇ ਗਿਆਨ ਦੁਆਰਾ ਉਹਨਾਂ ਨੂੰ ਪਲ, ਘੜੀਆਂ, ਪਹਿਰ, ਦਿਨ ਤੇ ਰਾਤ ਹਫਤੇ ਅਤੇ ਮਹੀਨੇ ਤਿਥਾਂ ਵਾਰ ਵਰ੍ਹੇ ਰਚਕੇ ਕਾਰ ਵਿਹਾਰ

*(ਬਾਕੀ ਪੰਨਾ ੨੨੯ ਤੇ)*

ਨ੍ਰਿਪ ਨੇ ਮੁਖ ਤੇ ਬਿਧ ਯਾ ਉਚਰਯੋ ॥੧੦੪੧॥ [੧]ਕਿਨਹੂੰ ਨਹੀ ਧੀਰਜੁ ਬਾਂਧ ਸਕਯੋ ਲਰਬੇ ਤੇ ਡਰੇ ਸਭ ਕੋ ਮਨ ਭਾਜਯੋ ॥ ਭਾਜਨ ਕੀ ਸਬਹੂੰ ਬਿਧ ਕੀ ਕਿਨਹੂੰ ਨਹੀ ਕੋਪ ਸਰਾਸਨਿ ਸਾਜਯੋ ॥ [੨]ਯੋਂ ਹਰਿ ਜੂ ਪੁਨ ਬੋਲਿ ਉਠਿਓ ਗਜ ਕੋ ਬਧਿ ਕੈ ਜਿਮ ਕੇਹਰਿ ਗਾਜਯੋ ॥ ਅਉਰ ਭਲੀ ਉਪਮਾ ਉਪਜੀ ਧੁਨ ਕੌ ਸੁਨਕੈ ਘਨ ਸਾਵਨ ਲਾਜਯੋ ॥੧੦੪੨॥ [੩]ਕਾਨ੍ਹ ਜੂ ਬਾਚ ॥ ਸ੍ਵੈਯਾ ॥ [੪]ਰਾਜ ਨ ਚਿੰਤ ਕਰੋ ਮਨ ਮੈ ਹਮਹੂੰ ਦੋਊ ਭ੍ਰਾਤ ਸੁ ਜਾਇ ਲਰੈਂਗੇ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿਕੈ ਰਨ ਭੀਤਰ ਜੁੱਧੁ ਕਰੈਂਗੇ ॥ [੫]ਜੋ ਹਮ ਊਪਰਿ ਕੋਪ ਕੈ ਆਇ ਹੈ ਤਾਹਿ ਕੇ ਅਸਤ੍ਰ ਸਿਉ ਪ੍ਰਾਨ ਹਰੈਂਗੇ ॥ ਪੈ ਉਨ ਕੋ ਮਰਿ ਹੈ, ਡਰਿ ਹੈ ਨਹੀ; ਆਹਵ ਤੇ ਪਗ ਦੁਇ ਨ ਟਰੈਂਗੇ[ਓ] ॥੧੦੪੩॥ [੬]ਇਉ ਕਹਿਕੈ ਉਠ ਠਾਢੇ ਭਏ ਦੋਊ ਭ੍ਰਾਤ ਸੁ ਮਾਤ ਪਿਤਾ ਪਹਿ ਆਏ ॥ ਆਵਤ ਹੀ ਦੁਹੂੰ ਹਾਥਨ ਜੋਰਿਕੈ ਪਾਇਨ ਊਪਰ ਮਾਥ ਲੁਡਾਏ॥ [੭]ਮੋਹੁ ਬਢਯੋ ਬਸਦੇਵ ਅਉ ਦੇਵਕੀ ਲੈ ਅਪਨੇ ਸੁਤ ਕੰਠ ਲਗਾਏ ॥ ਜੀਤਹੁਗੇ ਤੁਮ ਦੈਤਨ ਸਿਉ ਭਜਿ ਹੈ ਅਰ ਯੋਂ ਘਨ ਬਾਤ ਉਡਾਏ ॥੧੦੪੪॥ ਸ੍ਵੈਯਾ[੮] ॥ ਮਾਤ ਪਿਤਾ ਕਉ ਪ੍ਰਨਾਮ ਦੋਊ ਕਰਿਕੈ ਤਜਿ ਧਾਮ ਸੁ ਬਾਹਿਰ ਆਏ ॥ ਆਵਤ ਹੀ ਸਭ ਆਯੁਧ ਲੈ ਪੁਰ ਬੀਰ ਜਿਤੇ ਸਭਹੀ ਸੁ ਬੁਲਾਏ ॥ ਦਾਨ ਘਨੇ ਦਿਜ ਕਉ ਦਏ ਸਯਾਮ ਦੁਹੂ ਮਿਲਿ ਆਨੰਦ ਚਿੱਤ ਬਢਾਏ ॥ ਆਸਿਖ ਦੇਤ ਭਏ ਦਿਜ ਇਉ ਗ੍ਰਿਹ ਆਇਹੋ ਜੀਤ ਘਨੇ ਅਰ ਘਾਏ ॥੧੦੪੫॥ ਦੋਹਰਾ ॥ [੯]ਦੇਖ ਚਮੂੰ ਸਭ ਜਾਦਵੀ ਹਰਿ ਜੀ ਅਪਨੇ ਸਾਥ॥ ਘਨ ਸੁਰ ਸਿਉ ਸੰਗ ਸਾਰਥੀ ਬੋਲਯੋ ਸ੍ਰੀ ਬ੍ਰਿਜਨਾਥ ॥੧੦੪੬॥ [੧੦]ਕਾਨ੍ਹ ਜੂ ਬਾਚ ਦਾਰਕ ਸੋਂ ॥ ਸ੍ਵੈਯਾ ॥ [੧੧]ਹਮਰੋ ਰਥ ਦਾਰਕ ਤੈ ਕਰਿ ਸਾਜ ਭਲੀ ਬਿਧਿ ਸਿਉ ਅਬ ਤਾਰਨ ਕਉ ॥ ਅਸ ਤਾ ਮਹਿ ਚਕ੍ਰ ਗਦਾ ਧਰੀਯੋ ਰਿਪ ਕੀ ਧੁਜਨੀ ਸੁ ਬਿਦਾਰਨ ਕਉ ॥ [੧੨]ਸਬ ਜਾਦਵ ਲੈ ਅਪਨੈ ਸੰਗ ਹਉ ਸੁ ਪਧਾਰਤ ਦੈਤ ਸੰਘਾਰਨ ਕਉ ॥ ਕਿਹ ਹੇਤ ਚਲਯੋ ਸੁਨ ਲੈ ਹਮ ਪੈ ਅਪਨੇ ਨ੍ਰਿਪ ਕੇ ਦੁਖ ਟਾਰਨ ਕਉ ॥੧੦੪੭॥ ਦੋਹਰਾ ॥ [੧੩]ਯੋਂ ਕਹਿਕੈ ਗੋਬਿੰਦ ਤਬਿ ਕਟ ਸਿਉ ਕਸਯੋ ਨਿਖੰਗ॥ ਹਲ ਮੂਸਲ ਹਲਧਰਿ ਗਹਿਯੋ ਕਛੁ ਜਾਦਵ ਲੈ ਸੰਗ ॥੧੦੪੮॥ [੧੪]ਸ੍ਵੈਯਾ ॥ ਦੈਤਨ ਮਾਰਨ ਹੇਤ ਚਲੇ ਅਪੁਨੇ ਸੰਗ ਲੈ ਸਭ ਹੀ ਭਟ ਦਾਨੀ ॥ ਸ੍ਰੀ ਬਲਭਦ੍ਰਹ ਸੰਗ ਲਏ ਜਿਹਕੇ ਬਲ ਕੀ ਗਤਿ ਸ੍ਰੀ ਪਤ ਜਾਨੀ ॥ [੧੫]ਕੋ ਸਮ ਭੀਖਮ ਹੈ ਇਨ ਕੇ ਅਰੁ ਕੋ ਭ੍ਰਿਗਨੰਦਨ ਰਾਵਨ ਬਾਨੀ ॥ ਸਤ੍ਰਨ ਕੇ ਬਧ ਕਾਰਨ ਸਯਾਮ ਚਲੇ

---

ਓ ਭਾਵੇਂ ਕ੍ਰਿਸ਼ਨ ਦਾ ਨਾਂ ਕੋਈ ਮਾਂ ਹੈ ਨਾ ਕੋਈ ਪਿਤਾ ਹੈ ਪ੍ਰੰਤੂ ਖੇਡ ਖੇਡਣ ਦੇ ਲਈ ਸਾਰੇ ਐਕਟਰਸ ਮਿਥੇ ਬਿਨਾਂ ਖੇਡੀ ਨਹੀਂ ਜਾਂਦੀ ਜਦੋਂ ਉਹਨਾਂ ਦੇ ਭਗਤ ਉਗ੍ਰ ਸੈਨ ਤੇ ਬਿਪਤਾ ਬਣ ਗਈ । ਇਕ ਪਾਸੇ ਹਨੇਰੀ ਵਾ ਵਰੋਲੇ ਦਾ ਰੂਪ ਧਾਰਕੇ ਕੱਖਾਂ ਕਾਨਿਆਂ ਘਾ ਫੂਸ ਵਾਂਗ ਉਡਾ ਲੈ ਜਾਣ ਲਈ ਚੜਕੇ ਆ ਗਈ ਹੈ। ਦੂਜੇ ਪਾਸੇ ਉਗ੍ਰ ਸੈਨ ਕਾਲ ਕੋਠੜੀ ਵਿਚੋਂ 30 ਸਾਲ ਪਿਛੋਂ ਬਾਹਰ ਨਿਕਲ ਕੇ ਅਜੇ ਆਪਣਾ ਆਪ ਭੀ ਸੰਭਾਲ ਨਹੀਂ ਸਕਿਆ ਉਹ ਹੁਣ ਦੈਂਤਾਂ ਦੇ ਇਸ ਟਿਡੀ ਦਲ ਨੂੰ ਕਿਵੇਂ ਸੰਭਾਲੇ ਜਦ ਕਿ ਫੌਜ ਦਾ ਕੋਈ ਜਰਨੈਲ ਮੁਕਾਬਲਾ ਕਰਨ ਲਈ ਸਮਰੱਥ ਨਹੀਂ । ਜੋ ਹੌਂਸਲਾ ਕਰਕੇ ਅਗੇ ਹੋਵੇ ਇਸ ਨੂੰ ਉਹੀ ਜਾਣ ਸਕਦੇ ਨੇ ਜਿਨ੍ਹਾ ਨੇ ਕੂਹਣੀ ਦੀ ਸੱਟ ਵੱਜੀ ਹੋਵੇ ਕਿ ਕੂਹਣੀ ਦੀ ਸੱਟ ਦੀ ਪੀੜ ਕਿਹੋ ਜਿਹੀ ਹੁੰਦੀ ਹੈ । ਜਿਹੜੇ ਲੋਕ ਪੈਂਟ ਬੂਟ ਪਾ ਕੇ ਕੁਰਸੀਆਂ ਤੇ ਬਹਿ ਕੇ ਪੱਖਿਆਂ ਥੱਲੇ ਲੀਕਾਂ ਖਿੱਚਣ ਦੇ ਆਦੀ ਹਨ ਉਹ ਕੀ ਜਾਨਣ ਜੁੱਧ ਕਿਸ ਨੂੰ ਕਹਿੰਦੇ ਹਨ ਉਹ ਤਾਂ ਜੁੱਧ ਦੇ ਇਹਨਾਂ ਇਤਿਹਾਸਾਂ ਨੂੰ ਵੀ ਨਾ ਪੜਨ ਦੀ ਕੋਸ਼ਿਸ਼ ਕੀਤੀ ਕਿ ਕਿਤੇ ਜੁਧ ਦੇ ਇਤਿਹਾਸ ਵਿਚੋਂ ਨਿਕਲਕੇ ਕੋਈ ਗੋਲੀ ਸਾਨੂੰ ਨਾਲ ਲੱਗ ਜਾਵੇ। ਇਹਨਾਂ ਇਤਿਹਾਸਾਂ ਨਾਲ ਉਗ੍ਰ ਸਯਾਮ ਦੀ ਦਿਲਚਸਪੀ ਜਿਸਨੇ ਇਕ ਇਕੱਲੇ ਜਰਨੈਲ ਨੇ ਸਿਰਫ ਚਾਲੀ ਸਿੰਘਾਂ ਦੀ ਫੌਜ ਉਹ ਭੀ ਪੋਹ ਦੀ ਸਰਦੀ ਦੀ ਕੁਟੀ ਹੋਈ ਬਸਤਰ ਸਰਸੇ ਨਦੀ ਦੇ ਪਾਣੀ ਨਾਲ ਭਿੱਜੇ ਹੋਏ ਲੰਗਰ ਦਾ ਕੋਈ ਪ੍ਰਬੰਧ ਨਹੀਂ ਹੋਰ ਤਾਂ ਹੋਰ ਹਾਜਤ ਪਾਣੀ ਲਈ ਕੋਈ ਥਾਂ ਨਹੀਂ ਕੱਚੇ ਕੋਠੇ ਵਿਚ ਘਿਰੇ ਹੋਏ ਹਨ ਭੁਖਣ ਭਾਣੇ ਕੋਈ ਸਸਤਰਾਂ ਦਾ ਜਖੀਰਾ ਕੋਲ ਨਹੀਂ । ਲੱਖਾਂ ਦੀ ਤਾਦਾਦ ਵਿਚ ਤੁਰਕਾਨੀ ਦਲ ਦੇ ਚਮਕੌਰ ਗੜ੍ਹੀ ਵਿਚ ਘਿਰੇ ਬੈਠੇ ਹਨ । ਪਰ ਮਰਨ ਮਾਰਨ ਤੋਂ ਡਰਕੇ ਵੈਰੀ ਅੱਗੇ ਹਥਿਆਰ ਨਹੀਂ ਸੁਟਦੇ । ਲੱਖਾਂ ਦੀ ਤਾਦਾਦ ਵਿਚ ਸਨਕ ਬਦ ਵੈਰੀ ਖੜਾ ਦਿਸਦਾ ਹੈ ਇਹ ਪਤਾ ਹੈ ਕਿ ਮੈਂ ਐਥੇ ਜਿਊਂਦਾ ਨਹੀਂ ਮੁੜਾਂਗਾ ਪਰ ਇਕ ਸਿੰਘ ਲੱਖਾਂ ਦੀ ਤਾਦਾਸ ਵਿਚ ਵੈਰੀ ਦਾ ਟਾਕਰਾ ਕਰਕੇ ਸ਼ਹੀਦ ਹੋ ਰਿਹਾ ਹੈ ਉਹ ਜਰਨੈਲ ਜੋ ਆਪਣੇ ਨੰਨੇ ਬੱਚਿਆਂ ਨੂੰ ਵੀ ਇਸ ਤਪਦੇ ਭਟ ਵਿਚੋਂ ਜਾ ਕੇ ਗਿਰਨ ਤੋਂ ਨਹੀਂ ਰੋਕਦਾ ਉਹ ਕ੍ਰਿਸ਼ਨ ਤੇ ਬਲਰਾਮ ਦੀ ਸੂਰਮਤਾਈ ਦੀ ਦਾਦ ਦੇ ਰਿਹਾ ਹੈ ਕਿ ਕਿਵੇਂ ਹਿਕ ਠੋਕ ਕੇ ਕ੍ਰਿਸ਼ਨ ਤੇ ਬਲਰਾਮ ਦੋਵੇਂ ਭਾਈ ਕਰੋੜਾਂ ਦੀ ਗਿਣਤੀ ਵਿਚ ਬਲੀ ਦੈਂਤਾਂ ਦਾ ਟਾਕਰਾ ਕਰਨ ਲਈ ਉਗ੍ਰ ਸੈਨ ਦੀ ਪਿੱਠ ਠੋਕਕੇ ਧੀਰਜ ਦੇ ਕੇ ਜੁੱਧ ਲਈ ਚੜ੍ਹਦੇ ਹਨ ।

ਆਪਨੇ ਦਾਸ ਕੋ ਭਇਓ ਸੁਹਾਈ ॥ ਸਗਲ ਮਨੋਰਥ ਕੀਨੇ ਕਰਤੇ ਊਣੀ ਬਾਤ ਨ ਕਾਈ ॥ ਪੰ: ੬੨੫॥ ਮ:੫॥

੧. ਕੋਈ ਭੀ ਧੀਰਜ ਨਾਂ ਧਰ ਸਕਿਆ ਲੜਨ ਤੋਂ ਡਰਕੇ ਸਾਰਿਆਂ ਦੇ ਮਨ ਵਿਚ ਭੱਜਣਾ ਹੀ ਚੰਗਾ ਲੱਗਿਆ। ਸਾਰਿਆਂ ਨੇ ਭੱਜ ਜਾਣ ਦਾ ਹੀ ਤਰੀਕਾ ਸੋਚਿਆਂ ਕਿਸੇ ਨੇ ਵੀ ਜੋਸ਼ ਵਿੱਚ ਆ ਕੇ ਕਿਸੇ ਨੇ ਵੀ ਧਨੁਖ ਬਾਣ ਨੂੰ ਹਥ ਨਾ ਪਾਇਆ। ਇਹ ਸਨਾਟਾ ਵੇਖ ਕੇ

੨. ਹਰਿ ਜੀ ਉਠ ਕੇ ਇਸ ਤਰ੍ਹਾਂ ਜੋਸ਼ ਵਿਚ ਆ ਕੇ ਗਰਜਵੀਂ ਆਵਾਜ਼ ਵਿਚ ਬੋਲੇ ਜਿਵੇਂ ਕੇਹਰੀ ਸ਼ੇਰ ਗੱਜਦਾ ਹੈ। ਲੇਖਕ ਕਹਿੰਦਾ ਹੈ ਕਿ ਉਸ ਵੇਲੇ ਦੀ ਇਕ ਹੋਰ ਉਪਮਾ ਮੇਰੇ ਮਨ ਵਿਚ ਉਠੀ ਹੈ ਉਹ ਇਹ ਕਿ ਜਿਵੇਂ ਸੌਣ ਦੇ ਮਹੀਨੇ ਦੀ ਬੱਦਲ ਦੀ ਘੋਰ ਵੀ ਕ੍ਰਿਸ਼ਨ ਜੀ ਦੀ ਗਰਜ ਨੂੰ ਸੁਣਕੇ ਸ਼ਰਮਸਾਰ ਹੋ ਗਈ ਜਿਸ ਤਰ੍ਹਾਂ ਕ੍ਰਿਸ਼ਨ ਜੀ ਨੇ ਗਰਜ ਕੇ ਇਕੱਠ ਵਿਚ ਲਲਕਾਰਾ ਮਾਰਿਆ ॥੧੦੪੨॥

੩. ਕ੍ਰਿਸ਼ਨ ਜੀ ਨੇ ਕਿਹਾ ॥

੪. ਸਵੈਯਾ ॥ ਆਪਣੇ ਨਾਨਾ ਜੀ ਉਗਰ ਸੈਨ ਨੂੰ ਕਿਹਾ ਕਿ ਐ ਰਾਜਨ ਤੁਸੀਂ ਆਪਣੇ ਮਨ ਦੇ ਵਿਚ ਚਿੰਤਾ ਨਾ ਕਰੋ ਮੈਂ ਤੇ ਮੇਰਾ ਭਾਈ ਬਲਰਾਮ ਅਸੀਂ ਦੋਇ ਜਾ ਕੇ ਲੜਾਂਗੇ। ਤੀਰ ਕਮਾਣ, ਕ੍ਰਿਪਾਨ, ਗਦਾ ਪਕੜ ਕੇ ਖੇਤ ਵਿੱਚ ਜਾ ਕੇ ਜੁੱਧ ਕਰਾਂਗੇ।

੫. ਜੇ ਕੋਈ ਸਾਡੇ ਉਪਰ ਗੁੱਸਾ ਖਾ ਕੇ ਹਮਲਾਵਰ ਆਵੇਗਾ ਉਸਦੇ ਅਸਤ੍ਰ ਨਾਲ ਪ੍ਰਾਣ ਮੁਕਾ ਦੇਵਾਂਗੇ ਅੜੇ ਉਹਨਾਂ ਨੂੰ ਮਾਰ ਦੇਵਾਂਗੇ ਉਹਨਾਂ ਕੋਲੋਂ ਡਰਾਂਗੇ ਨਹੀਂ ਹਥਿਆਰਾਂ ਕੋਲੋਂ ਡਰਕੇ ਦੋ ਪੈਰ ਪਿਛੇ ਨਹੀਂ ਹਟਾਂਗੇ ॥੧੦੪੩॥

੬. ਇਹ ਕਹਿਕੇ ਦੋਇ ਭਾਈ ਖੜੇ ਹੋ ਗਏ ਅਤੇ ਮਾਤਾ ਦੇਵਕੀ ਪਿਤਾ ਵਾਸਦੇਵ ਦੇ ਪਾਸ ਆ ਗਏ ਆਉਂਦੇ ਹੀ ਦੋਇ ਹੱਥ ਜੋੜ ਕੇ ਦੋਹਾਂ ਦੇ ਚਰਨਾਂ ਤੇ ਸਿਰ ਨਿਵਾ ਕੇ ਨਮਸ਼ਕਾਰ ਕੀਤੀ ਮੱਥਾ ਟੇਕਿਆ।

੭. ਬਾਸਦੇਵ ਤੇ ਦੇਵਕੀ ਦੇ ਮਨ ਵਿਚ ਮੋਹ ਨੇ ਉਛਾਲਾ ਮਾਰਿਆ ਉਹਨਾਂ ਨੇ ਦੋਹਾਂ ਨੂੰ ਫੜਕੇ ਆਪਣੇ ਗਲੇ ਨਾਲ ਲਾ ਲਿਆ ਅਤੇ ਅਸੀਸ ਦਿਤੀ ਕਿ ਪੁੱਤਰੋ ਤੁਸੀਂ ਦੈਂਤਾਂ ਨੂੰ ਇਉਂ ਜਿੱਤੋਂਗੇ ਜਿਵੇਂ ਸੁਕੇ ਟੁਟੇ ਹੋਇ ਰੁਖ ਦੇ ਪਤਿਆਂ ਨੂੰ ਹਵਾ ਉਡਾ ਦਿੰਦੀ ਹੈ ॥੧੦੪੪॥

੮. ਸਵੈਯਾ ॥ ਮਾਤਾ ਪਿਤਾ ਨੂੰ ਨਮਸ਼ਕਾਰ ਕਰਕੇ ਦੋਵੇਂ ਹੀ ਭਾਈ ਘਰ ਛੱਡ ਕੇ ਬਾਹਰ ਆ ਗਏ। ਆਉਂਦੇ ਹੀ ਸਾਰੇ ਸ਼ਸਤਰ ਲੈ ਕੇ ਜਿਤਨੇ ਸੂਰਮੇ ਮਥਰਾਪੁਰੀ ਦੇ ਵਿਚ ਸਨ ਸਾਰੇ ਬੁਲਾ ਲਏ ਤੇ ਬ੍ਰਾਹਮਣਾਂ ਨੂੰ

੯. ਬਹੁਤ ਸਾਰਾ ਦਾਨ ਦਿਤਾ, ਸਜਾਮ ਤੇ ਬਲਰਾਮ ਨੇ ਮਿਲਕੇ ਚਿੱਤ ਦੇ ਵਿਚ ਬੜੀ ਖੁਸ਼ੀ ਮਨਾਈ। ਬ੍ਰਾਂਹਮਣਾਂ ਨੇ ਅਸੀਸਾਂ ਦਿੱਤੀਆਂ ਕਿ ਤੁਸੀਂ ਬਹੁਤ ਸਾਰੇ ਵੈਰੀਆਂ ਨੂੰ ਮਾਰ ਕੇ ਜਿਤ ਕੇ ਘਰ ਆਉ ॥੧੦੪੫॥

੧੦. ਦੋਹਰਾ ॥ ਜਾਦਵਾਂ ਦੀ ਸਾਰੀ ਸੈਨਾਂ ਨੂੰ ਆਪਣੇ ਨਾਲ ਵੇਖਕੇ ਹਰਿ ਜੀ ਨੇ ਬੱਦਲ ਵੀ ਗਰਜਵੀਂ ਸੁਰ ਦੇ ਨਾਲ ਆਪਣੇ ਰਥ ਦੇ ਚਾਲਕ ਨੂੰ ਕਿਹਾ ਸ੍ਰੀ ਕ੍ਰਿਸ਼ਨ ਜੀ ਨੇ

੧੧. ਕ੍ਰਿਸ਼ਨ ਜੀ ਕਹਿੰਦੇ ਹਨ ਰਥਵਾਹੀ ਨੂੰ ॥

੧੨. ਸਵੈਯਾ ॥ ਐ ਮੇਰੇ ਰਥ ਦੇ ਚਲਾਉਣ ਵਾਲੇ ਰਥਵਾਹ ? ਤੂੰ ਚੰਗੇ ਤਰੀਕੇ ਦੇ ਨਾਲ ਰਥ ਨੂੰ ਸਵਾਰ ਕੇ ਜੁੱਧ ਕਰਨ ਲਈ। ਉਸ ਦੇ ਵਿਚ ਅਸ (ਤਲਵਾਰ) ਤੇ ਚੱਕ੍ਰ ਅਤੇ ਗਦਾ ਰਥ ਦੇ ਵਿਚ ਰਖ ਲੈ ਵੈਰੀ ਦਾ ਝੰਡਾ ਤੋੜਨ ਵਾਸਤੇ ਕਿਉਂਕਿ ਮੈਂ

੧੩. ਸਾਰੇ ਜਾਦਵ ਜੋਧੇ ਲੈ ਕੇ ਆਪਣੇ ਨਾਲ ਦੈਂਤਾਂ ਨੂੰ ਮਾਰਨ ਵਾਸਤੇ ਜਾ ਰਿਹਾ ਹਾਂ ਇਹ ਵੀ ਸੁਣ ਲੈ ਮੇਰੇ ਕੋਲੋਂ ਰਾਜੇ ਉਗ੍ਰਸੈਨ ਤੇ ਬਣੀ ਭੀੜ ਦੇ ਦੂਰ ਕਰਨੇ ਵਾਸਤੇ।

੧੪. ਇਸ ਪ੍ਰਕਾਰ ਕਹਿ ਕੇ ਗੋਬਿੰਦ (ਕ੍ਰਿਸ਼ਨ) ਨੇ ਉਸ ਵੇਲੇ ਲੱਕ ਨਾਲ ਤੀਰਾਂ ਦਾ ਭੱਥਾ ਬੰਨ ਲਿਆ। ਗਲ ਤੇ ਮੋਹਲਾ ਬਲ ਭੱਦਰ ਨੇ ਆਪਣੇ ਹਥਿਆਰ ਚੁੱਕ ਲਏ ਕੁਝ ਜਾਦਵ ਵੀਰ ਨਾਲ ਲੈ ਲਏ ॥੧੫੪੮॥

੧੫. ਸਵੈਯਾ ॥ ਦੈਤਾਂ ਨੂੰ ਮਾਰਨ ਵਾਸਤੇ ਚੱਲ ਪਏ ਆਪਣੇ ਨਾਲ ਸਾਰੇ ਹੀ ਸੂਰਮੇ ਦਾਨੀ (ਕੁਰਬਾਨੀ) ਕਰਨ ਵਾਲੇ ਅਤੇ ਸ੍ਰੀ ਬਲਭੱਦਰ ਨੂੰ ਨਾਲ ਲੈ ਲਿਆ ਜਿਸ ਦੇ ਬਲ ਦੀ ਗਤੀ ਨੂੰ ਸ੍ਰੀ ਪਤਿ (ਲਛਮੀ) ਦੇ ਪਤੀ ਕ੍ਰਿਸ਼ਨ ਜੀ ਹੀ ਜਾਣਦੇ ਹਨ। ਜਿਸ ਬਲਭੱਦਰ ਦੇ

੧੬. ਸਾਹਮਣੇ ਭੀਸਮ ਪਤਾਮਾ ਕੀ ਹੈ? ਅਤੇ ਭ੍ਰਿਗ ਨੰਦਨ (ਜੋ ਰਾਵਣ ਦਾ ਬਾਨੀ ਸਰਦਾਰ ਸੀ ਉਹ ਵੀ ਕੀ ਹੈ ? ਬੈਰੀਆਂ ਨੂੰ ਮਾਰਨ ਦੇ ਲਈ ਕ੍ਰਿਸ਼ਨ ਜੀ ਚੱਲ ਪਏ ਜਿਸ ਦੇ ਨਾਲ ਮੁਸਲੀਧਰ (ਮੁਹਲਾ ਧਾਰਨ) ਕਰਨ ਵਾਲਾ ਬਲ ਭੱਦਰ ਲਾਸਾਨੀ ਹੈ ॥੧੦੪੯॥

---

☛ *(ਪੰਨਾ ੨੨੭ ਦੀ ਬਾਕੀ)*

ਕਰਨ ਅਤੇ ਪੁੰਨ ਪਾਪ ਦਸਕੇ ਚੰਗੇ ਮੰਦੇ ਕਰਮ ਕਰਨ ਲਈ ਸੁਝ ਵੀ ਦਿਤੀ। ਭਾਵੇਂ ਸੰਸਾਰ ਦੇ ਕਾਰੋਬਾਰ ਚਲਾਉਣ ਲਈ ਬ੍ਰਾਹਮਣ ਖਤਰੀ ਵੈਸ ਤੇ ਸੂਦਰ ਦੀ ਵੀ ਲੁਕੀਤ ਗਈ। ਲੋੜ ਪੈਣ ਤੇ ਸਾਰੇ ਕੰਮ ਇਕੋ ਸਖਸ ਕਰਦਾ ਦੇਖ ਸਕਦੇ ਹੋ ਅਤੇ ਸਭ ਦੇ ਵਿਚੋਂ ਇਕ ਸ਼ਵਰੂਪ ਵਿਆਪਕ ਸ਼ਕਤੀ ਬਰਤ ਰਹੀ ਹੈ - ਜੈਸਾ ਕਿ ਮਹਾਂ ਬਚਨ ਹੈ :-

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥ ਖ੍ਯ੍ਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥
ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥ ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥
ਏਕ ਕ੍ਰਿਸ੍ਨੰ ਤ ਸਰਬ ਦੇਵਾ ਦੇਵ ਦੇਵਾ ਤ ਆਤਮਹ ॥ ਆਤਮੰ ਸ੍ਰੀ ਬਾਸ੍ਵਦੇਵਸ੍ ਜੇ ਕੋਈ ਜਾਨਸਿ ਭੇਵ ॥
ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਵ ॥੪॥
ਹੋਰ ਸਪਸ਼ਟ ਕਰਦੇ ਹਨ:- ਤਿਨ ਜਨ ਕੀ ਸੇਵਾ ਥਾਇ ਪਈ ਜਿਨ੍ ਕਉ ਕਿਰਪਾਲ ਹੋਵਤੁ ਬਨਵਾਰੀ ॥੧॥
ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ ॥ਪੰ:੧੨੦੧॥੪॥

ਜਿਤਨੇ ਵੀ ਮਹਾਨ ਪੁਰਸ਼ ਸੰਸਾਰ ਤੇ ਰਹਿਬਰ ਹੋ ਕੇ ਪ੍ਰਮਜੋਤਿ ਦੀ ਆਗਯਾ ਨਾਲ ਸੰਸਾਰ ਮੈਂਚ ਤੇ ਅਵਤੁਰਤ ਹੋਂਦੇ ਨੇ ਉਹ ਸਮੇਂ ਅੰਸਾ ਵਤਾਰ ਪ੍ਰਮ ਜੋਤਿ ਦੇ ਬਸਤਰ ਹਨ ਕਰਮ ਕਰਤਾ ਉਹ ਆਪ ਹੀ ਹੈ ਰਾਮ ਤੇ ਸਾਮ ਉਸਦੀ ਇਕ ਖਾਸ ਬਰਦੀ ਹੈ ਜੇ ਅਸੀਂ ਅਗਿਆਨਤਾ ਬਰਦੀ ਨੂੰ ਹੀ ਪ੍ਰਮ ਜੋਤ ਮੰਨ ਕੇ ਪੂਜਦੇ ਹਾਂ ਤਾਂ ਸਾਡਾ ਅਗਿਆਨ ਹੈ ਪਰ ਬਰਦੀ ਤੋਂ ਬਿਨਾਂ ਅਫਸਰ ਦੀ ਪਹਿਚਾਣ ਨਹੀਂ ਹੁੰਦੀ। ਮਸਾਲ ਦੇ ਤੋਰ ਪਰ ਮਹਾਰਾਜਾ ਖਟਿਆਲਾ ਬਾਬਾ ਆਲਾ ਸਿੰਘ ਦੀ ਮੋਤ ਹੋ ਗਈ ਉਸਦੇ ਸਾਹਿਬ ਜਾਦਾ ਗੱਦੀ ਤੋਂ ਬਿਰਾਜਮਾਨ ਹੋ ਗਿਆ। ਉਸ ਨੂੰ ਥਾਣਾ ਖਮਾਣੋ ਸਿੰਘਾਂ ਦੀ ਰਪੋਟ ਮਿਲੀ ਜਿਸ ਤੇ ਉਸਨੇ ਸਾਦੇ ਜਿਮੀਦਾਰ ਵਾਲੀ ਬਰਦੀ ਪਹਿਨ ਕੇ ਥਾਣੇ ਜਾ ਕੇ ਕਿਹਾ ਮੇਰੀ ਰਪਟ ਲਿਖੋ ਤਾਂ ਥਾਨੇਦਾਰ ਨੇ ਰਪਟ ਲਿਖਾਈ ਦੀ ਭੇਟਾ ਮੰਗ ਲਈ। ਉਸ ਥਾਣੇਦਾਰ ਨੂੰ ਗ੍ਰਿਫਤਾਰ ਕਰ ਲਿਆ ਗਿਆ। ਜੇ ਰਾਜੇ ਵਾਲੀ ਬਰਦੀ ਹੁੰਦੀ ਤਾਂ ਥਾਣੇਦਾਰ ਧੋਖਾ ਨਹੀਂ ਸੀ ਖਾ ਸਕਦਾ ਬਸ ਇਸੇ ਤਰਾਂ ਵਰਦੀ ਬਿਨਾ ਕਿਸੇ ਅਫਸਰ ਦੀ ਪਹਿਚਾਣ ਨਹੀਂ। ਪਰ ਪੂਜਾ ਤੇ ਸਨਮਾਨ ਅਫਸਰ ਦਾ ਹੀ ਕਰਨਾ ਹੈ। ਜਿਸ ਭੇਸ ਨੂੰ ਜਾਣਦੇ ਹੋਏ ਗੁਰਦੇਵ ਜੀ ਦਾ ਬਚਨ ਹੈ :

ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ ॥ ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ ॥੧॥ ਮਧੁ ਸੂਦਨੁ (ਮਧੁ ਦੈਤ ਨੂੰ ਮਾਰਨ ਵਾਲਾ ਵਿਸ਼ਨੂੰ) ਜਪੀਐ ਉਰਧਾਰਿ ॥ ਸਪਸ਼ਟ ਹੈ ਕਿ ਇਹ ਸਾਰੇ ਨਾਮ ਅਕਾਲ ਪੁਰਖ ਕਰਤਾਰ ਦੇ ਹੀ ਵਾਚਕ ਹਨ। ਭਾਵੇ ਕੋਈ ਦੇਵੀ ਹੈ ਭਾਵੇਂ ਹੈ ਦੇਵ ਸਭ ਉਸਦੀਆਂ ਹੀ ਇਸਤਰੀਆਂ ਹਨ, ਜਿਹੋ ਜਿਹਾ ਉਸਦਾ ਹੁਕਮ ਹੁੰਦਾ ਹੈ ਉਹੋ ਜਿਹਾ ਸਿੰਗਾਰ ਉਹ ਕਰਦੀਆਂ ਹਨ, ਕਿਸ ਦੀ ਉਸਤਤਿ ਕਰਨੀ ਹੈ, ਕਿਸਦੀ ਨਿੰਦਾ ਕਰਨੀ ਹੈ ਜਦ ਉਸ ਤੋਂ ਬਿਨਾਂ ਕੋਈ ਹੈ ਹੀ ਨਹੀਂ। ਉਸਤਤਿ ਨਿੰਦਾ ਤਾਂ ਹਰੇਕ ਜੀਵ ਦੇ ਕਿਰਤਰਾ ਦੇ ਅਧਾਰ ਤੇ ਹੈ ਜੋ ਨੇਕ ਕਰਮ ਕਰਦਾ ਹੈ ਕ੍ਰਿਸ਼ਨ ਜਿਹਾ ਹੋਰ ਕੋਈ ਵਖਾਈ ਨਹੀਂ ਦਿੰਦਾ ਜਿਸਦੇ ਕੰਮ ਵਾਚਣ ਯੋਗ ਹਨ ਇਕ ਸਯਾਮ ਦੂਜੇ ਸਯਾਮ ਦੇ ਗੁਣ ਪ੍ਰਗਟ ਕਰ ਰਿਹਾ।

ਮੈ ਕਾਮਣਿ ਮੇਰਾ ਕੰਤੁ ਕਰਤਾਰੁ ॥ ਜੇਹਾ ਕਰਾਏ ਤੇਹਾ ਕਰੀ ਸੀਗਾਰੁ ॥੧॥ ਜਾਂ ਤਿਸੁ ਭਾਵੈ ਤਾਂ ਕਰੇ ਭੋਗੁ ॥ ਤਨੁ ਮਨੁ ਸਾਚੇ ਸਾਹਿਬ ਜੋਗੁ ॥੧॥
ਰਹਾਉ ॥ ਉਸਤਤਿ ਨਿੰਦਾ ਕਰੇ ਕਿਆ ਕੋਈ ॥ ਜਾਂ ਆਪੇ ਵਰਤੈ ਏਕੋ ਸੋਈ ॥੨॥
ਗੁਰ ਪਰਸਾਦੀ ਪਿਰਮ ਕਸਾਈ ॥ ਮਿਲਉਗੀ ਦਇਆਲ ਪੰਚ ਸਬਦ ਵਜਾਈ ॥੩॥ਪੰ: ੧੧੨ ॥ਮ:੩॥

ਮੇਰੇ ਪਾਠਕ ਮੇਹਰਬਾਨੋਂ ਇਸ ਸ਼ਬਦ ਦੇ ਆਸ਼ੇ ਨੂੰ ਲੈ ਕੇ ਨੇਤਰ ਬੰਦ ਕਰਕੇ ਪੜ੍ਹਦੇ ਚਲੋ ਕੋਈ ਅਸਲੀਲਤਾ ਜਾਂ ਦਵੈਤ ਭਾਵ ਤੁਹਾਡੇ ਨੇੜੇ ਨਹੀਂ ਆਵੇਗਾ। ਆਦਿ ਬਾਣੀ ਜਾਂ ਦਸਮ ਬਾਣੀ ਵਿਚ ਕੋਈ ਭਰਮ ਭੇਦ ਨਹੀਂ। ਆਪਣੇ ਸਤਿਗੁਰ ਦੀ ਸਿਖਯਾ ਅੰਮ੍ਰਿਤ ਜਾਣਕੇ ਪ੍ਰੇਮ ਨਾਲ ਗੁਰ ਪ੍ਰਸਾਦਿ ਸਮਝਕੇ ਛਕ ਲੈਣੀ ਚਾਹੀਦੀ ਹੈ ਜਿਸ ਤੇ ਸੰਕੇ ਕਰਨੇ ਨਹੀਂ ਸਗੋਂ ਸ਼ੰਕੇ ਨਵਿਰਤ ਕਰਨੇ ਹਨ :- ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ॥
ਗੁਰ ਕਾ ਬਚਨੁ ਕਤਹੁ ਨ ਜਾਇ ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥੨॥ਪੰ:੧੭੭॥ਮ:੫॥

ਮੁਸਲੀਧਰ ਜੂ ਅਭਿਮਾਨੀ ॥੧੦੪੯॥ ਸ੍ਵੈਯਾ ॥ [੧]ਬਾਂਧ ਕ੍ਰਿਪਾਨ, ਸਰਾਸਨ ਲੈ, ਚੜਿ ਸਪੰਦਨ ਪੈ ਜਦੁਬੀਰ ਸਿਧਾਰੇ ॥ ਭਾਖਤ ਬੈਨ ਸੁਧਾ ਮੁਖ ਤੇ ਸੁ ਕਹਾ ਹੈ ਸਭੈ ਸੁਤ ਬੰਧ ਹਮਾਰੇ ॥ [੨]ਸ੍ਰੀ ਪ੍ਰਭ ਪਾਇਨ ਕੇ ਸਬ ਸਾਥ ਸੁ ਯੌਂ ਕਹਿਕੈ ਇਕ ਬੀਰ ਪੁਕਾਰੇ ॥ ਧਾਇ ਪਰੇ ਅਰਿ ਕੇ ਦਲ ਮੈ ਬਲਿ ਸਿਉ ਬਲਿਦੇਵ ਹਲਾ ਯੁਧ ਧਾਰੇ ॥੧੦੫੦॥ ਸ੍ਵੈਯਾ ॥ [੩]ਦੇਖਤ ਹੀ ਅਰਿ ਕੀ ਪ੍ਰਤਨਾ ਹਰਿ ਜੂ ਮਨ ਮੈ ਅਤਿ ਕੋਪ ਭਰੇ ॥ ਸੁ ਧਵਾਇ ਤਹਾਂ ਰਥੁ ਜਾਇ ਪਰੇ ਧੁਜਨੀ ਪਤਿ ਤੇ ਨਹੀ ਨੈਕੁ ਡਰੇ॥ [੪]ਸਿਤ ਬਾਨਨ ਸੋ ਗਜ ਬਾਜ ਹਨੇ ਜੋਊ ਸਾਜ ਜਰਾਇਨ ਸਾਥ ਜਰੇ ॥ ਮਨੋ ਇੰਦ੍ਰ ਕੇ ਬਜ੍ਰ ਲਗੇ ਟੁਟਕੇ ਧਰਨੀ ਗਿਰ ਸ੍ਰਿੰਗ ਸੁਮੇਰ ਪਰੇ ॥੧੦੫੧॥ ਸ੍ਵੈਯਾ ॥ [੫]ਸ੍ਰੀ ਜਦੁਬੀਰ ਸਰਾਸਨ ਤੇ ਬਹੁ ਤੀਰ ਛੁਟੇ ਛੁਟ ਕੈ ਭਟ ਘਾਏ ॥ ਪੈਦਲ ਮਾਰ ਰਥੀ ਬਿਰਥੀ ਕਰਿ ਸਤ੍ਰ ਘਨੇ ਜਮ ਲੋਕ ਪਠਾਏ ॥ [੬]ਭਾਜ ਅਨੇਕ ਗਏ ਰਨ ਤੇ ਜੋਊ ਲਾਜ ਭਰੇ ਹਰਿ ਪੈ ਪੁਨਿ ਆਏ ॥ ਤੇ ਬ੍ਰਿਜਨਾਥ ਕੇ ਹਾਥ ਲਗੇ ਗ੍ਰਹ ਕਉ ਫਿਰ ਜੀਵਤ ਜਾਨ ਨ ਪਾਏ ॥੧੦੫੨॥ ਸ੍ਵੈਯਾ ॥ [੭]ਕੋਪ ਭਰੇ ਰਨ ਮੈ ਭਟ ਯੋਂ ਚਹੂੰ ਓਰਨ ਤੇ ਲਲਕਾਰ ਪਰੇ ॥ ਕਰਿ ਚਉਪ ਭਿਰੇ ਅਪਨੇ ਮਨ ਮੈ ਨੰਦ ਨੰਦਨ ਤੇ ਨ ਰਤੀਕੁ ਡਰੇ ॥ [੮]ਤਬਹੀ ਬ੍ਰਿਜਨਾਥ ਸਰਾਸਨ ਲੈ ਛਿਨ ਮੈ ਉਨ ਕੇ ਅਭਿਮਾਨ ਹਰੇ ॥ ਜੋਊ ਆਵਤ ਭੇ ਧਨ ਬਾਨ ਧਰੇ ਹਰਿ ਜੂ ਸਿਗਰੇ ਬਿਨ ਪ੍ਰਾਨ ਕਰੇ ॥੧੦੫੩॥ ਕਬਿੱਤ ॥ [੯]ਸ੍ਰਉਨਤ ਤਰੰਗਨੀ ਉਠਾਇ ਕੋਪ ਬਲ ਬੀਰ ਮਾਰ ਮਾਰ ਤੀਰ ਰਿਪ ਖੰਡ ਕੀਏ ਰਨ ਮੈ ॥ ਬਾਜ ਗਜ ਮਾਰੇ ਰਥੀ ਬ੍ਰਿਥੀ ਕਰਿ ਡਾਰੇ ਕੇਤੇ ਪੈਦਲ ਬਿਦਾਰੇ ਸਿੰਘ ਜੈਸੇ ਮ੍ਰਿਗ ਬਨ ਮੈ ॥ [੧੦]ਜੈਸੇ ਸਿਵ ਕੋਪ ਕੈ ਜਗਤ ਜੀਵ ਮਾਰ ਪ੍ਰਲੈ ਤੈਸੇ ਹਰਿ ਅਰਿ ਯੌਂ ਸੰਘਾਰੇ ਆਈ ਮਨ ਮੈ ॥ ਏਕ ਮਾਰ ਡਾਰੇ ਏਕ ਘਾਇ ਛਿਤ ਪਾਰੇ ਏਕ ਤ੍ਰਸੇ ਏਕ ਹਾਰੇ ਜਾ ਕੇ ਤਾਕਤ ਨ ਤਨ ਮੈ ॥੧੦੫੪॥ ਸ੍ਵੈਯਾ ॥ [੧੧]ਬਹੁਰੋ ਘਨਿਸਯਾਮ ਘਨੱਸੁਰ ਕੈ ਬਰਖਯੋ ਸਰ ਬੂੰਦਨ ਜਿਉ ਮੰਗਵਾ ॥ ਚਤਰੰਗ ਚਮੂੰ ਹਨ ਸ੍ਰਉਨ ਬਹਯੋ ਸੁ ਭਇਓ ਰਨ ਈਂਗਰ ਕੇ ਰੰਗਵਾ ॥ [੧੧]ਕਹੂੰ ਮੂੰਡ ਝਰੇ ਰਥ ਪੁੰਜ ਢਰੇ ਗਜ ਸੁੰਡ ਪਰੇ ਕਹੂੰ ਹੈ ਤੰਗਵਾ ॥ ਜਦੁਬੀਰ ਜੁ ਕੋਪ ਕੈ ਤੀਰ ਹਨੇ ਕਹੂੰ ਬੀਰ ਗਿਰੇ ਸੁ ਕਹੂੰ ਅੰਗਵਾ ॥੧੦੫੫॥[੧੨] ਸ੍ਵੈਯਾ ॥ [੧੨]ਬਹੁ ਜੂਝ ਪਰੈ ਛਿਤ ਮੈ ਭਟ ਯੌਂ ਅਰਿ ਕੈ ਬਰ ਕੈ ਹਰਿ ਸਿਉ ਲਰਿਕੈ ॥ ਧਨ ਬਾਨ ਕ੍ਰਿਪਾਨ ਗਦਾ ਗਹਿ ਪਾਨ ਗਿਰੇ ਰਨ ਬੀਚ ਇਤੀ ਕਰਿ ਕੈ ॥ [੧੩]ਤਿਹ ਮਾਸੁ ਗਿਰਾਸ ਮਵਾਸ ਉਦਾਸ ਹੁਇ ਗੀਧ ਸੁ ਮੋਨ ਰਹੀ ਧਰਿ ਕੈ ॥ ਸੁ ਮਨੋ ਬੁਟੀਆ

---

(ਪੰਨਾ ੨੨੫ ਦੀ ਬਾਕੀ)

ਰੰਗਾ ਆਣੀ ॥

ਪੁਰਾਤਨ ਇਤਿਹਾਸ ਦੇ ਨਿੰਦਕ ਕਈ ਵਾਰ ਐਸੀਆਂ ਐਸੀਆਂ ਹੋਛੀਆਂ ਗੱਲਾਂ ਕਰਦੇ ਹਨ ਕਿ ਪੜ੍ਹ ਕੇ ਸ਼ਰਮ ਨਾਲ ਸਿਰ ਨੀਵਾਂ ਹੋ ਜਾਂਦਾ ਹੈ । ਇਹ ਭ੍ਰਮ ਦ੍ਰਿਸ਼ਟੀ ਤਕਣ ਵਾਲੇ ਸਦਾ ਉਪਰਲੀਆਂ ਚੀਜ਼ਾਂ ਦੀ ਨੁਕਤਾ ਚੀਨੀ ਦੇ ਪੁਲ ਬੰਨਦੇ ਹਨ, ਗੁਝ ਤੇ ਪਵਿਤ੍ਰ ਸੂਖਮ ਗਿਆਨ - ਵਾਹਿਗੁਰੂ ਪਾਸੇ ਦਾ ਪ੍ਰੇਮ ਰੰਗ ਰੰਗਿਆ ਸਿਫਤ ਸਲਾਹ ਦਾ ਉਤਮ ਪ੍ਰਕਾਸ਼ ਗ੍ਰਹਣ ਕਰਨ ਵੱਲ ਧਿਆਨ ਹੀ ਨਹੀਂ ਕਰਦੇ ।

ਆਉ ਸਤਿਗੁਰਾਂ ਤੋਂ ਪੁਛੀਏ ਕਿ ਆਪ ਦੇ ਹੁਕਮ ਦੀ ਕਾਰ ਕਰਨ ਵਾਲੇ ਆਪਦੇ ਥਾਪੇ ਹੋਏ ਦੇਵੀ ਦੇਵਤੇ ਤੇ ਅਵਤਾਰ ਕਿਹੜੇ ਹਨ । ਗੁਰੂ ਜੀ ਦਸਦੇ ਹਨ ਕਿ ਇਹ ਤੁਸੀਂ ਸੁਨੋ ਜੋ ਬੜੀ ਅਗਮ ਅਗਾਧ ਕਥਾ ਹੈ ਉਸਦੀ ਵਡਿਆਈ ਦਾ ਵਿਸਥਾਰ ਬਹੁਤ ਵੱਡਾ ਹੈ, ਉਸ ਦੇ ਹਜ਼ੂਰ ਵਿੱਚ ਉਚੇ ਤੋਂ ਉਚੇ ਅਖਵਾਣ ਵਾਲੇ ਦੇਵੀ ਦੇਵਤੇ ਉਸਦੀ ਦੱਸੀ ਕਾਰ ਕਰ ਰਹੇ ਹਨ । ਉਥੇ ਕਈ ਕੁਦਰਤ ਦੀਆਂ ਤਾਕਤਾਂ ਗੁਪਤ ਤੇ ਪ੍ਰਗਟ ਹਸਤੀਆਂ ਮਿਲਦੀਆਂ ਹਨ ਲਉ ਸੁਣੋ ਉਸ ਦੀ ਸਭਾ ਦਾ ਵਿਸਥਾਰ ਜੋ ਬੜਾ ਅਚਰਜ ਹੈ । ਪਹਿਲਾਂ ਮੈਂ ਸਤਿਗੁਰ ਨੂੰ ਸਦਾ ਸਦਾ ਨਮਸਕਾਰ ਕਰਦਾ ਹਾਂ, ਫਿਰ ਉਸ ਗੁਰੂ ਦੀ ਕ੍ਰਿਪਾ ਦੁਆਰਾ ਉਸਦੇ ਅਪਾਰ(ਬੇਅੰਤ) ਗੁਣ ਪ੍ਰਗਟ ਕਰਦਾ ਹਾਂ ਤਾਂ ਕੇ ਗੁਰੂ ਦੀ ਕ੍ਰਿਪਾ ਦੁਆਰਾ ਮਨ ਵਿਚ ਇਹ ਦੱਸਣ ਲਈ ਚਾਨਣਾ ਹੋ ਜਾਵੇ । ਗੁਰੂ ਦੀ ਮਿਹਰ ਦਾ ਗਿਆਨ ਰੂਪੀ ਸੁਰਮਾਂ ਪਾ ਕੇ ਅਗਿਆਨ ਦਾ ਨਾਸ ਹੋ ਜਾਵੇ:—

ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥੧॥ ਰਹਾਉ ॥ ਸਦਾ ਸਦਾ ਸਤਿਗੁਰ ਨਮਸਕਾਰ ॥ ਗੁਰ ਕਿਰਪਾ ਤੇ ਗੁਨ ਗਾਇ ਅਪਾਰ ॥ ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥੧॥ ਮਿਤਿ ਨਾਹੀ ਜਾ ਕਾ ਬਿਸਥਾਰੁ ॥ ਸੋਭਾ ਤਾਕੀ ਅਪਰ ਅਪਾਰ ॥ ਅਨਿਕ ਰੰਗ ਜਾ ਕੇ ਗਨੇ ਨ ਜਾਹਿ ॥ ਸੋਗ ਹਰਖ ਦੁਹਹੂ ਮਹਿ ਨਾਹਿ ॥੨॥ ਅਨਿਕ ਬ੍ਰਹਮ ਜਾਕੇ ਬੇਦ ਧੁਨਿ ਕਰਹਿ ॥ ਅਨਿਕ ਮਹੇਸ ਬੈਸਿ ਧਿਆਨ,

(ਬਾਕੀ ਪੰਨਾ ੨੩੧ ਤੇ)

੧. ਸਵੈਯਾ ॥ ਲੱਕ ਨਾਲ ਕ੍ਰਿਪਾਨ ਬੰਨ ਕੇ ਤੀਰ ਕਮਾਨ ਲੈ ਕੇ ਰਥ ਉੱਤੇ ਚੜ ਕੇ ਕ੍ਰਿਸ਼ਨ ਜੀ ਚਲ ਪਏ ਅਤੇ ਮੁੱਖ ਤੋਂ ਅੰਮ੍ਰਿਤ ਜਿਹੇ ਲਹਿਜੇ ਵਿਚ ਕਿਹਾ ਕਿ ਆ ਗਏ ਹਨ ਸਾਰੇ ਪੁੱਤਰ ਤੇ ਭਰਾ ਸਾਰੇ ? ਅੱਗੋਂ ਉੱਤਰ ਆਇਆ ਕਿ ਹੇ ਪ੍ਰਭੂ ਜੀ ਸਾਰੇ

੨. ਤੁਹਾਡੇ ਚਰਨਾਂ ਵਿਚ ਹਾਜ਼ਰ ਹਨ ਉਹਨਾਂ ਵਿਚੋਂ ਇਕ ਸੂਰਮੇ ਨੇ ਜੁਆਬ ਦਿਤਾ ਬਲਰਾਮ ਜੀ ਹੱਲਾ ਕਰਕੇ ਵੈਰੀ ਦੇ ਦਲ ਉਤੇ ਜਾ ਪਿਆ ਜਿਸ ਨੇ ਹਲ ਮੂਸਲ ਸਸਤ੍ਰ ਧਾਰੇ ਹੋਏ ਸਨ ॥੧੦੫੦॥

੩. ਸਵੈਯਾ ॥ ਵੈਰੀ ਦੀ ਫੌਜ ਨੂੰ ਵੇਖਦਿਆਂ ਹੀ ਹਰਿ ਜੀ ਮਨ ਦੇ ਵਿਚ ਅਤਿ ਦੇ ਕ੍ਰੋਧ ਨਾਲ ਭਰ ਗਏ ਅਤੇ ਰਥ ਨੂੰ ਭਜਾ ਕੇ ਉਥੇ ਪਹੁੰਚ ਗਏ ਜਿਥੇ ਸੈਨਾ ਪਤੀ ਦਾ ਝੰਡਾ ਝੁਲਦਾ ਸੀ। ਰਥ ਨੂੰ ਭਜਾ ਕੇ ਉਥੇ ਉਸ ਉੱਪਰ ਜਾ ਪਏ ਸੈਨਾਪਤੀ ਤੋਂ ਜਰਾ ਵੀ ਭੈ ਨਹੀਂ ਮੰਨਿਆ ।

੪. ਚਿੱਟੇ ਕੀਤੇ ਤਿੱਖੇ ਤੀਰਾਂ ਦੇ ਨਾਲ ਹਾਥੀ ਘੋੜੇ ਮਾਰ ਦਿੱਤੇ ਜੋ ਜਰੀ ਆਦਿ ਸਾਜਾਂ ਨਾਲ ਜੜੇ ਹੋਏ ਸਨ। ਐਉਂ ਜਾਪਦੇ ਸੀ ਜਾਣੋ ਇੰਦ੍ਰ ਦੇ ਬੱਜਰ (ਗਦਾ) ਦੇ ਮਾਰੇ ਹੋਇ ਪਹਾੜ ਦੀਆਂ ਚੋਟੀਆਂ ਟੁੱਟਕੇ ਧਰਤੀ ਤੇ ਗਿਰ ਪਈਆ ਹਨ ॥੧੦੫੧॥

੫. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਦੇ ਧਣਖ ਵਿਚੋਂ ਬਹੁਤ ਸਾਰੇ ਤੀਰ ਨਿਕਲੇ ਜਿਨ੍ਹਾਂ ਨੇ ਨਿਕਲ ਕੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ। ਪੈਦਲ ਮਾਰੇ ਰੱਥਾਂ ਵਾਲਿਆਂ ਦੇ ਰਥ ਤੋੜ ਕੇ ਰਥਾਂ ਤੋਂ ਬਿਨਾਂ ਕਰਿ ਦਿਤੇ ਬਹੁਤ ਸਾਰੇ ਵੈਰੀ ਜਮਰਾਜ ਦੀ ਪੁਰੀ ਵਿਚ ਭੇਜ ਦਿਤੇ

੬. ਅਨੇਕਾਂ ਹੀ ਰਣ ਵਿਚੋਂ ਖੇਤ ਛੱਡਕੇ ਭੱਜ ਗਏ, ਪਰ ਜਿਹੜੇ ਅਣਖੀ ਸਨ ਉਹ ਸ਼ਰਮ ਦੇ ਮਾਰੇ ਹਰਿ ਦੇ ਉੱਤੇ ਲੜਨ ਲਈ ਆ ਗਏ । ਉਹਨਾਂ ਨੂੰ ਬ੍ਰਿਜ ਪਤੀ ਕ੍ਰਿਸ਼ਨ ਜੀ ਦੇ ਇਹੋ ਜਿਹੇ ਹੱਥ ਲਗੇ ਕਿ ਮੁੜਕੇ ਘਰ ਨੂੰ ਜਿਉਂਦੇ ਨਾ ਜਾ ਸਕੇ ॥੧੦੫੨॥

੭. ਸਵੈਯਾ ॥ ਰਣ ਭੂਮੀ ਦੇ ਵਿਚ ਕ੍ਰੋਧ ਨਾਲ ਭਰੇ ਹੋਏ ਸੂਰਮੇ ਕ੍ਰਿਸ਼ਨ ਜੀ ਦੇ ਉਤੇ ਚਾਰੇ ਪਾਸਿਆਂ ਤੋਂ ਲਲਕਾਰ ਕੇ ਪੈ ਗਏ ਆਪਣੇ ਮਨ ਦੇ ਵਿਚ ਚਾਉ ਨਾਲ ਭਰਕੇ ਨੰਦ ਦੇ ਪੁੱਤਰ ਕ੍ਰਿਸ਼ਨ ਜੀ ਤੋਂ ਰਤਾ ਵੀ ਨਾ ਡਰੇ । ਤਦ ਬ੍ਰਿਜ ਦੇ ਸੁਆਮੀ ਕ੍ਰਿਸ਼ਨ ਜੀ ਨੇ

੮. ਧਨੁਖ ਲੈ ਕੇ ਛਿਨ ਦੇ ਵਿਚ ਉਹਨਾਂ ਦੇ ਮਨਾਂ ਦੇ ਹੰਕਾਰ ਤੋੜ ਦਿਤੇ । ਜਿਹੜਾ ਵੀ ਧਨੁਖ ਬਾਨ ਲੈ ਕੇ ਅਉਂਦਾ ਵੇਖਿਆ, ਹਰਿ ਜੀ ਨੇ ਸਾਰੇ ਹੀ ਮਾਰ ਕੇ ਪ੍ਰਾਣਾਂ ਤੋਂ ਬਿਨਾ ਮੁਰਦੇ ਕਰ ਦਿੱਤੇ (ਲੋਥਾਂ) ਕਰਕੇ ਸੁੱਟ ਦਿੱਤੀਆਂ ॥੧੦੫੩॥

੯. ਕਬਿੱਤ ॥ ਬਲਰਾਮ ਸੂਰਮੇ ਨੇ ਕ੍ਰੋਧ ਵਿਚ ਆ ਕੇ ਲਹੂ ਦੀ ਨਦੀ ਚਲਾ ਦਿੱਤੀ ਤੀਰ ਮਾਰ ਮਾਰ ਕੇ ਬੈਰੀ ਟੋਟੇ-ਟੋਟੇ ਕਰ ਦਿਤੇ ਜੁੱਧ ਦੇ ਮੈਦਾਨ ਵਿਚ । ਕਿਧਰੇ ਘੋੜੇ ਹਾਥੀ ਮਾਰ ਦਿਤੇ ਰੱਥਾਂ ਵਾਲੇ ਬੇ ਰਥੇ ਕਰ ਦਿਤੇ ਕਿਤੇ ਪੈਦਲ ਫੌਜ ਨੂੰ ਮਾਰ ਦਿਤਾ ਜਿਵੇਂ ਸ਼ੇਰ ਬਣ ਦੇ ਵਿਚ ਹਰਨਾਂ ਨੂੰ ਮਾਰ ਦਿੰਦਾ ਹੈ ।

੧੦. ਜਿਸ ਤਰ੍ਹਾਂ ਸ਼ਿਵਜੀ ਪ੍ਰਲੈ ਕਾਲ ਸਮੇ ਸਾਰੇ ਜੀਵਾਂ ਨੂੰ ਖਤਮ ਕਰ ਦਿੰਦਾ ਹੈ ਹਰਿ ਅਤੇ ਬਲਰਾਮ ਨੇ ਇਸ ਤਰ੍ਹਾਂ ਮਾਰ ਸੁਟੇ ਜਿਸ ਬਾਰੇ ਲੇਖਕ ਕਹਿੰਦਾ ਹੈ ਕਿ ਮੇਰੇ ਮਨ ਵਿਚ ਉਹਨਾਂ ਦੀ ਉਪਮਾ ਇਸ ਤਰ੍ਹਾਂ ਆਈ ਹੈ ਇਕ ਮਾਰ ਕੇ ਸੁਟ ਦਿਤੇ ਇਕ ਘਾਇਲ ਹੋ ਕੇ ਧਰਤੀ ਪਰ ਪਏ ਹਨ, ਇਕ ਡਰਕੇ ਬੇਹੋਸ਼ ਹੋ ਗਏ ਇਕ ਨਿਰਬਲ ਹੋ ਗਏ ਜਿਨ੍ਹਾਂ ਦੇ ਤਨ ਵਿਚ ਲੜਨ ਦੀ ਹਿੰਮਤ ਨਾ ਰਹੀ । ਥੱਕ ਕੇ ਬੈਠ ਗਏ ॥੧੦੫੪॥

੧੧. ਸਵੈਯਾ ॥ ਫਿਰ ਘਨ ਸਜਾਮ ਕ੍ਰਿਸ਼ਨ ਜੀ ਨੇ ਤੀਰਾਂ ਦੀ ਵਰਖਾ ਐਉਂ ਕਰ ਦਿੱਤੀ ਜਿਵੇਂ ਕਾਲੇ ਬਦਲ ਮੀਂਹ ਦੀਆਂ ਬੂੰਦਾ ਵਰਸਾਉਂਦੇ ਹਨ ਇੰਦ੍ਰ ਦੇ ਹੁਕਮ ਨਾਲ । ਚਤਰੰਗਨੀ ਫੌਜ ਮਾਰ ਦਿਤੀ ਜਿਸ ਦਾ ਲਹੂ ਵਹਿ ਤੁਰਿਆ ਜਿਸ ਨਾਲ ਜੁੱਧ ਭੂਮ ਸਿੰਗ੍ਰਫ ਦੇ ਰੰਗ ਵਾਂਗ ਲਾਲੋ-ਲਾਲ ਹੋ ਗਈ ਹੈ।

੧੧. ਕਿਤੇ ਸਿਰ ਟੁਟੇ ਪਏ ਹਨ ਕਿਤੇ ਰਥ ਟੁਟੇ ਭੱਜੇ ਪਏ ਹਨ ਕਿਤੇ ਹਾਥੀ ਤੇ ਉਹਨਾਂ ਦੇ ਸੁੰਢ ਟੁਟੇ ਪਏ ਹਨ ਕਿਤੇ ਤੰਗ ਕਸੇ ਹੋਏ ਘੋੜੇ ਪਏ ਹਨ । ਜਿਹੜੇ ਕ੍ਰਿਸ਼ਨ ਜੀ ਤੇ ਬਲਰਾਮ ਨੇ ਕ੍ਰੋਧ ਵਿਚ ਆ ਕੇ ਤੀਰਾਂ ਨਾਲ ਮਾਰ ਦਿੱਤੇ ਕਿਤੇ ਸੂਰਮੇ ਗਿਰੇ ਪਏ ਹਨ ਕਿਤੇ ਉਹਨਾਂ ਦੇ ਅੰਗ ॥੧੦੫੫॥

੧੨. ਸਵੈਯਾ॥ ਬਹੁਤ ਸਾਰੇ ਤਾਂ ਮਰੇ ਪਏ ਹਨ ਸੂਰਮੇ ਧਰਤੀ ਦੇ ਉਤੇ ਕ੍ਰਿਸ਼ਨ ਜੀ ਨਾਲ ਲੜਕੇ ਬੈਰੀ ਜੋ ਅੜੇ ਸਨ । ਧਨੁਖ ਬਾਣ ਤਲਵਾਰਾਂ ਗਦਾ ਧਰਤੀ ਪਰ ਗਿਰੇ ਪਏ ਹਨ ਬੜਾ ਜੋਰ ਦਾ ਜੁੱਧ ਕਰਕੇ

੧੩. ਉਥੇ ਮਾਸ ਦੇ ਖਾਣ ਵਾਲੇ ਰੱਜ ਕੇ ਗਿੱਧ ਆਦਿ ਚੁੱਪ ਕਰਕੇ ਬੈਠ ਗਏ ਹਨ ਸਾਰਾ ਵਾਤਾਵਰਨ ਨੇ ਉਦਾਸੀ ਦੀ ਸ਼ਕਲ ਧਾਰੀ ਹੋਈ ਹੈ ਜਿਵੇਂ ਬੀਮਾਰ ਹੁੰਦੇ ਨੇ । ਜਿਨ੍ਹਾਂ ਨੂੰ ਕ੍ਰਿਸ਼ਨ ਜੀ ਵੈਦ ਦੀ ਦਿੱਤੀ ਦੁਆਈ ਸੂਰਮੇ ਦੀ ।

---

(ਪੰਨਾ ੨੩੦ ਦੀ ਬਾਕੀ)

ਧਰਹਿ ॥ ਅਨਿਕ ਪੁਰਖ ਅੰਸਾ ਅਵਤਾਰ ॥ ਅਨਿਕ ਇੰਦ੍ਰ ਊਭੇ ਦਰਬਾਰਿ ॥੩॥ ਅਨਿਕ ਪਵਨ ਪਾਵਨ ਅਰੁ ਨੀਰੁ ॥ ਅਨਿਕ ਰਤਨ ਸਾਗਰ ਦਧਿ ਖੀਰ ॥ ਅਨਿਕ ਸੂਰ ਸਸੀਅਰ ਨਖਿਆਤਿ ॥ ਅਨਿਕ ਦੇਵੀ ਦੇਵਾ ਬਹੁ ਭਾਂਤਿ ॥੪॥ ਅਨਿਕ ਬਸੁਧਾ ਅਨਿਕ ਕਾਮਧੇਨ ॥ ਅਨਿਕ ਪਾਰ ਜਾਤ ਅਨਿਕ ਮੁਖਿ ਬੇਨ ॥ ਅਨਿਕ ਅਕਾਸ ਅਨਿਕ ਪਾਤਾਲ ॥ ਅਨਿਕ ਮੁਖੀ ਜਪੀਐ ਗੋਪਾਲ ॥੫॥ ਅਨਿਕ ਸਾਸਤ੍ਰ ਸਿਮ੍ਰਿਤ ਪੁਰਾਨ ॥ ਅਨਿਕ ਜੁਗਤਿ ਹੋਵਤ ਬਖਿਆਨ ॥ ਅਨਿਕ ਸਰੋਤੇ ਸੁਨਹਿ ਨਿਧਾਨ॥ ਸਰਬ ਜੀਅ ਪੂਰਨ ਭਗਵਾਨ ॥੬੫॥ ਅਨਿਕ ਧਰਮ ਅਨਿਕ ਕੁਮੇਰ॥ ਅਨਿਕ ਬਰਨ ਅਨਿਕ ਕਨਿਕ ਸੁਮੇਰ ॥ ਅਨਿਕ ਸੇਖ ਨਵਤਨ ਨਾਮੁ ਲੇਹ ॥ ਪਾਰਬ੍ਰਹਮ ਕਾ ਅੰਤੁ ਨ ਤੇਹ ॥੭॥ ਅਨਿਕ ਪੁਰੀਆਂ ਅਨਿਕ ਤਹ ਖੰਡ ॥ ਅਨਿਕ ਰੂਪ ਰੰਗ ਬ੍ਰਹਮੰਡ॥ ਅੰਤ ਵਿਚ ਅਨਿਕ ਅਨਾਹਦ ਆਨੰਦ ਝੁਨਕਾਰ॥ ਊਆ ਰਸ ਕਾ ਕਛੁ ਅੰਤੁ ਨ ਪਾਰ ॥੧੧॥ ਸਤਿ ਪੁਰਖੁ ਸਤਿ ਅਸਥਾਨੁ ॥ ਊਚ ਤੇ ਊਚ ਨਿਰਮਲ ਨਿਰਬਾਨੁ ॥ ਅਪਨਾ ਕੀਆ ਜਾਨਹਿ ਆਪਿ ॥ ਆਪੇ ਘਟਿ ਘਟਿ ਰਹਿਓ ਬਿਆਪਿ ॥ ਕ੍ਰਿਪਾ ਨਿਧਾਨ ਨਾਨਕ ਦਇਆਲ॥ ਜਿਨਿ ਜਪਿਆ ਨਾਨਕ ਤੇ ਭਏ ਨਿਹਾਲ ॥੧੨॥ ਹੁਣ ਦਸੋ ਕਿਸ ਨੇ ਮਿਥ ਤੇ ਝੂਠ ਕਹੋਗੇ ॥ ਚਲੋ ਹੁਣ ਅਗੇ ਅਗਮ ਅਗਾਧ ਦੇ ਕਰੋ ਦਰਸ਼ਨ :—

ਸ੍ਰੀ ਦਸਮੇਸ਼ ਜੀ ਸੁਆਮੀ ਹੇਮ ਕੁੰਡ ਤੋਂ ਸੱਚ ਖੰਡ ਸੱਚ ਖੰਡ ਤੋਂ ਮਾਤ ਲੋਕ

ਕੀਰਤਨ ਸੁਣਦਿਆਂ ਸੁਰਤ ਨੇ ਐਸੀ ਉਡਾਰੀ ਖਾਧੀ ਕਿ ਮਾਨੋ ਦੁਨੀਆਂ ਹੀ ਪਲਟ ਗਈ, ਕੀ ਦਿਸਦਾ ਹੈ ? ਕਿ ਇਕ ਡਾਢਾ ਹੀ ਅਸਚਰਜ ਸੁੰਦਰ ਸ਼ਹਿਰ ਹੈ ਜਿਸ ਦੀ ਉਪਮਾ ਲਿਖਣੀ ਮਨੁੱਖ ਦੀ ਕਲਮ ਤੋਂ ਦੂਰ ਹੈ ਕਿਉਂਕਿ ਇਸ ਦੀ ਉਸਾਰੀ ਐਸੇ ਪਦਾਰਥਾਂ ਨਾਲ ਹੋਈ ਹੋਈ ਹੈ ਕਿ ਜੋ ਮਨੁੱਖ ਦੀ ਸਮਝ ਅਰ ਅਕਲ ਤੋਂ ਦੂਰ ਹਨ । ਇਸ ਦੇ ਘਰ ਕਦੀ ਡਿਗਦੇ ਢਹਿੰਦੇ ਜਾਂ ਪੁਰਾਣਸੇ ਨਹੀਂ ਹੁੰਦੇ ਦਿਨ ਰਾਤ ਦਾ ਉਥੇ ਵੇਰਵਾ ਨਹੀਂ, ਦੁਖ ਦਰਦ ਦਾ ਨਾਉਂ ਨਹੀਂ ਬੇਗਮ ਪੁਰਾ[੧] ਇਸ ਸ਼ਹਿਰ ਦਾ ਨਾਉਂ ਹੈ । ਕੋਈ ਚੋਰ, ਜੁਆਰੀਆ ਏਥੇ ਵਸਦਾ ਨਹੀਂ ਹੈ ਕੋਈ ਚੌਕੀ ਪਹਿਰਾ ਸਿਪਾਹੀ ਨਹੀਂ ਹੈ । ਇਕ ਤੋਂ ਇੱਕ ਚੜ੍ਹਦੇ ਤੇ ਸੁੰਦਰ ਮਹਿਲ ਮਾੜੀਆਂ ਤੇ ਮੰਦਰ ਸਾਧੂ ਪੁਰਖ ਦੀ ਬਿਰਤੀ ਵਾਂਗੂੰ ਅਡੋਲ ਖੜੇ ਹਨ, ਫਿਰ ਇਹ ਮਕਾਨ ਐਸੇ ਹਨ ਕਿ ਜਿਸ ਵੇਲੇ ਖਿਆਲ ਕਰੋ ਤੇ ਜੇਹੋ ਜਿਹਾ ਖਿਆਲ ਕਰੋ ਉਹੋ ਜਿਹੇ ਉਸਰ ਜਾਂਦੇ ਹਨ । ਜਦ ਅਗਲਿਆਂ ਨੂੰ ਬਦਲਣ ਦਾ ਖਿਆਲ ਕਰੋ ਤਾਂ ਉਨ੍ਹਾਂ ਦੀ ਥਾਵੇਂ ਜਿਹੇ ਚਾਹੋ ਹੋਰ ਉਸਰ ਜਾਂਦੇ ਹਨ । ਇਹ ਮਕਾਨ ਇੱਟਾਂ ਪੱਥਰਾਂ ਦੇ ਨਹੀਂ ਸਗੋਂ ਕਿਸੇ ਖਿਆਲ ਨਾਲੋਂ ਵੀ ਸੂਖਮ ਵਸਤੂ ਦੇ ਬਣੇ ਹੋਏ ਹਨ। ਇਨ੍ਹਾਂ ਘਰਾਂ ਵਿਚ ਰਹਿਣ ਵਾਲੇ ਸੁੰਦਰਤਾ ਤੇ ਚੰਗਆਈ ਦੀ ਮੂਰਤ ਹਨ, ਜਿਨ੍ਹਾਂ ਦੇ ਚਿਹਰਿਆਂ ਪੁਰ ਐਸਾ ਪ੍ਰਕਾਸ਼ ਹੈ ਕਿ ਜਿਹਾ ਸੂਰਜ ਦਾ ਵੀ ਨਹੀਂ ਹੁੰਦਾ ਇਨ੍ਹਾਂ ਦੇ ਹਿਰਦੇ ਬਸੰਤ ਰੁੱਤ ਦੇ ਅਕਾਸ਼ ਵਾਂਙੂ ਨਿਰਮਲ ਸਗੰਧਿਤ ਅਰ ਸ਼ੁੱਧ ਹਨ । ਇਨ੍ਹਾਂ ਦੇ ਦੁਆਲੇ ਪ੍ਰੇਮ[੨] ਦੇ ਕੱਪੜੇ ਪਹਿਨੇ ਹੋਏ ਹਨ । ਕੋਈ ਪੁਰਖ ਨੰਗਾ ਨਹੀਂ ਦਿਸਦਾ । ਕੱਪੜੇ ਸਾਡੇ ਕੱਪੜਿਆਂ ਵਰਗੇ ਨਹੀਂ, ਪਰ ਕਿਸੇ ਪ੍ਰਕਾਸ਼ ਵਰਗੀ ਸ਼ੈ ਦੇ ਬਣੇ ਹੋਏ ਹਨ, ਜਿਨ੍ਹਾਂ ਦੇ ਰੰਗ ਅਜੀਬ ਤੇ ਇਤਨੀਆਂ ਵੰਨਾਂ ਦੇ ਹਨ ਕਿ ਧਰਤੀ ਉਤੇ ਕਦੇ ਉਤਨੇ ਰੰਗ ਡਿੱਠੇ ਹੀ ਨਹੀਂ, ਦਮਚ ਚਮਕ ਤੇ ਲਹਿਰਾਉ ਵੀ ਅਜੀਬ ਹੈ । ਰੋਟੀ ਦਾਲ ਭਾਜੀ ਦਾ ਏਥੇ ਮੁਸ਼ਕ ਭੀ ਨਹੀਂ । ਰਾਮ ਰਸ ਤੇ ਕੀਰਤਨ ਨਾਮਾਤ੍ਰ ਇਕ ਪਦਾਰਥ ਹੈ ਜੋ ਇਨ੍ਹਾਂ ਲੋਕਾਂ ਦਾ ਅਧਾਰ ਹੈ । ਜਗ੍ਹਾ ਜਗ੍ਹਾ ਐਸੇ ਸੁੰਦਰ ਫੁਹਾਰੇ ਅਨੋਖੇ ਫੁਲਵਾੜੀਆਂ ਵਿਚ ਸੱਜੇ ਹੋਏ ਛੁੱਟ ਰਹੇ ਹਨ, ਜਿਨ੍ਹਾਂ ਦਾ ਸੁਹਾਉ ਤੇ ਫਬਾਉ ਮਨ ਨੂੰ ਮੋਹੀ ਜਾਂਦਾ ਹੈ । ਪਰ ਇਹ ਫੁਹਾਰੇ ਪਾਣੀ ਤੇ ਫੁੱਲ ਸਾਡੀ ਧਰਤੀ ਵਰਗੇ ਨਹੀਂ, ਕਿਸੇ ਅਨੋਖੀ ਸੂਖਮ ਸ਼ੈ ਦੇ ਹਨ, ਫੁਹਾਰੇ ਬਰਸਦੇ ਵੇਖ ਕੇ ਜੀਆ ਗਾਉਂ ਉਠਦਾ ਹੈ:— ਜਿਹਾ ਕਿ

ਬਰਸ ਘਨਾ ਮੇਰਾ ਮਨ ਭੀਨਾ ॥ ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ ਮੋਹੀ ਮਨੁ ਹਰਿ ਰਸ ਲੀਨਾ ॥੧॥ ਪੰ: ੧੨੫੪॥ ਮ:੧॥

ਪੁਨਾ ਛੁਟਤ ਪਰਵਾਹ ਅਮਿਅ ਅਮਰਾਪਦ ਅੰਮ੍ਰਿਤ ਸਰੋਵਰ ਸਦ ਭਰਿਆ । ਤੇ ਪੀਵਹਿ ਸੰਤ ਕਰਹਿ ਮਨਿ ਮਜਨੁ ਪੁਬ ਜਿਨਹੁ ਸੇਵਾ ਕਰੀਆ ॥ ਤਿਨ

(ਬਾਕੀ ਪੰਨਾ ੨੩੨ ਤੇ)

[1]ਬਰ ਬੀਰਨ ਕੀ ਨ ਪਚੀ ਉਰ ਮੈ ਬਰਿਕੈ ਫਰਿਕੈ ॥੧੦੫੬॥ ਸ੍ਵੈਯਾ ॥ [2]ਅਸ ਕੋਪ ਹਲਾਯੁਧ ਪਾਨ ਲੀਯੋ ਸੁ ਧਸਯੋ ਦਲ ਮੈ ਅਤਿ ਰੋਸ ਭਰਯੋ ॥ ਬਹੁ ਬੀਰ ਹਨੇ ਰਨ ਭੂਮ ਬਿਖੈ ਪ੍ਰਤਨਾਪਤਿ ਤੇ ਨ ਰਤੀਕੁ ਡਰਯੋ ॥ [3]ਗਜ ਬਾਜ ਰਥੀ ਅਰੁ ਪਤਿ ਚਮੂੰ ਹਨਿ ਕੈ ਉਨ ਬੀਰਨ ਤੇਜੁ ਹਰਯੋ ॥ ਜਿਮ ਤਾਤ ਧਰਾ ਸੁਰਪਤਿ ਲਰਯੋ ਹਰਿ ਭ੍ਰਾਤ ਬਲੀ ਇਮ ਜੁੱਧ ਕਰਯੋ ॥੧੦੫੭॥ ਸ੍ਵੈਯਾ ॥ [4]ਜੁੱਧ ਜੁਰੇ ਜਦੁਰਾਇ ਸਖਾ; ਕਿਧੋ ਕ੍ਰੋਧ ਭਰੇ ਦੁਰਜੋਧਨ ਸੋਹੈ ॥ ਭੀਰ ਪਰੈ ਰਨ ਰਾਵਨ ਸੋ ਸੁਤ ਰਾਵਨ ਕੋ ਤਿਹ ਕੀ ਸਮ ਕੋ ਹੈ ॥ [5]ਭੀਖਮ ਸੋ ਮਰਬੇ ਕਹੁ ਹੈ ਲਰਿਬੇ ਕਹੁ ਰਾਮ ਬਲੀ ਬਰਿ ਜੋ ਹੈ ॥ ਅੰਗਦ ਹੈ, ਕਿ ਹਨੂ ਜਮੁ ਹੈ, ਕਿ ਭਰਯੋ ਬਲਭਦ੍ਰ ਭਯਾਨਕ ਰੋਹੈ ॥੧੦੫੮॥ ਸ੍ਵੈਯਾ ॥ [6]ਦ੍ਰਿੜ ਕੈ ਬਲ ਕੋਪ ਹਲਾ ਯੁਧ ਲੈ ਅਰ ਕੇ ਦਲ ਭੀਤਰ ਧਾਇ ਗਯੋ ॥ ਗਜ ਬਾਜ ਰਥੀ ਬਿਰਥੀ ਕਰਿ ਕੈ ਬਹੁ ਪੈਦਲ ਕੋ ਦਲੁ ਕੋਪ ਛਯੋ ॥ [7]ਕਲਿ ਨਾਰਦ ਭੂਤ ਪਿਸਾਚ ਘਨੇ ਸਿਵ ਰੀਝ ਰਹਯੋ ਰਨ ਦੇਖ ਨਯੋ ॥ ਅਰਿ ਯੋਂ ਸਟ ਕੇ ਮ੍ਰਿਗ ਕੇ ਗਨ ਜਯੋਂ ਮੁਸਲੀਧਰਿ ਮਾਨਹੁ ਸਿੰਘ ਭਯੋ ॥੧੦੫੯॥ ਸ੍ਵੈਯਾ ॥ [8]ਇਕ ਓਰ ਹਲਾਯੁਧੁ ਜੁੱਧੁ ਕਰੈ; ਇਕ ਓਰ ਗੋਬਿੰਦਹ ਖੱਗ ਸੰਭਾਰਯੋ ॥ ਬਾਜ ਰਥੀ ਗਜਪਤਿ ਹਨੇ ਅਤਿ ਰੋਸ ਭਰੇ ਦਲ ਕੋ ਲਲਕਾਰਯੋ ॥ [9]ਬਾਨ ਕਮਾਨ ਗਦਾ ਗਹਿ ਸ੍ਰੀ ਹਰਿ; ਸੈਥਨ ਸਿਉ ਅਰੁ ਪੁੰਜ ਬਿਡਾਰਯੋ ॥ ਮਾਰਤ ਹ੍ਵੈ ਘਨ ਸਯਾਮ ਕਿਧੋ ਉਮਡਯੋ ਦਲ ਪਾਵਸ ਮੇਘ ਨਿਵਾਰਯੋ ॥੧੦੬੦॥ ਸ੍ਵੈਯਾ ॥ [10]ਸ੍ਰੀ ਨੰਦ ਲਾਲ ਸਦਾ ਰਿਪ ਘਾਲ ਕਰਾਲ ਬਿਸਾਲ ਜਬੈ ਧਨੁ ਲੀਨੋ ॥ ਇਉ ਸਰ ਜਾਲ ਚਲੇ ਤਿਹ ਕਾਲ ਤਬੈ ਅਰਿ ਸਾਲ ਰਿਸੈ ਇਹ ਕੀਨੋ ॥ [11]ਘਾਇਨ ਸੰਗਿ ਗਿਰੀ ਚਤੁਰੰਗ ਚਮੂੰ ਸਭ ਕੋ ਤਨ ਸ੍ਰਉਨਤ ਭੀਨੋ ॥ ਮਾਨਹੁ ਪੰਦ੍ਰਸਵੋ ਬਿਧ ਨੇ ਸੁ ਰਚਯੋ ਰੰਗ ਆਰਨ ਲੋਕ ਨਵੀਨੋ ॥੧੦੬੧॥ ਸ੍ਵੈਯਾ ॥ [12]ਬ੍ਰਿਜ ਭੂਖਨ ਦੂਖਨ ਦੈਤਨ ਕੇ; ਰਿਪ ਸਾਥ ਰਿਸੈ ਅਤਿ ਮਾਨ ਭਰਯੋ ॥ ਸੁ ਧਵਾਇ ਤਹਾ ਰਥ ਜਾਇ ਪਰਯੋ ਲਖ ਦਾਨਵ ਸੈਨ ਨ ਨੈਕੁ ਡਰਯੋ ॥ [13]ਧਨੁ ਬਾਨ ਸੰਭਾਰ ਅਯੋਧਨ ਮੈ ਹਰਿ ਕੇਹਰਿ ਕੀ ਬਿਧ ਜਿਉ ਬਿਚਰਯੋ ॥ ਭੁਜ ਦੰਡ ਅਦੰਡਨ ਖੰਡਨ ਕੈ; ਰਿਸਕੈ ਦਲ ਖੰਡ ਨਿਖੰਡ ਕਰਯੋ ॥੧੦੬੨॥ [14]ਮਧ ਸੂਦਨ ਬੀਚ ਅਯੋਧਨ ਕੇ ਬਹੁਰੋ ਕਰਿ ਮੈ ਧਨੁ ਬਾਨ ਲਯੋ ॥ ਸੁ ਨਿਸੰਕ ਤਬੈ ਰਨ ਬੀਚ ਪਰਯੋ ਅਰਿ ਕੋ ਬਰਿ ਕੈ ਹਨ ਸੈਨ ਦਯੋ ॥ [15]ਧਨ ਸੋ ਜਿਮ ਤੂਲਿ ਧੁਨੇ ਧੁਨੀਯਾਂ ਦਲ ਤਯੋਂ ਸਿਤ ਬਾਨਨ ਸੋ

(ਪੰਨਾ ੨੩੧ ਦੀ ਬਾਕੀ)

ਭਉ ਨਿਵਾਰਿ ਅਨ ਭੈ ਪਦ ਦੀਨਾ ਸਬਦ ਮਾਤ੍ਰ ਤੇ ਉਧਰ ਧਰੇ ॥ ਕਵਿ ਕਲ੍ਯ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥੧॥ ਪੰ: ੧੩੯੬॥

ਇਸ ਅਸਚਰਜ ਸ਼ਹਿਰ ਦੀ ਵਿਆਖਿਆ ਹੇਠ ਲਿਖੇ ਸਬਦਾਂ ਵਿਚ ਲਿਖੀ ਹੈ । ਯਥਾ:—

ਜਸ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥
ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ ਨ ਹੋਤਾ ॥
ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਵਸਹਿ ਕੀਰਤਨ ਆਧਾਰੇ ॥੭॥
ਪਾਰਬ੍ਰਹਮ ਕਾ ਅੰਤੁ ਨ ਪਾਰੁ ॥ ਕਉਣੁ ਕਰੈ ਤਾ ਕਾ ਬੀਚਾਰੁ ॥ ਕਹੁ ਨਾਨਕ ਜਿਸ ਕਿਰਪਾ ਕਰੈ ॥ ਨਿਹਚਲ ਥਾਨੁ ਸਾਧ ਸੰਗਿ ਤਰੈ ॥੮॥੪॥ ਪੰ:੨੩੭॥
ਮ:੫॥

ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ਨਾ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧॥ ਅਬ ਮੋਹਿ ਖੂਬ ਵਤਨ ਗਹ ਪਾਈ ॥ ਕਾਇਮੁ ਦਾਇਮੁ ਸਦਾ ਪਾਤਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥ ਆਬਾਦਾਨੁ ਸਦਾ ਮਸਹੂਰ ॥ ਊਹਾ ਗਨੀ ਬਸਹਿ ਮਾਮੂਰ ॥੨॥ ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩॥ ਪੰ:੩੪੫॥

ਬਨਸਪਤੀ ਵੀ ਏਥੇ ਅਚਰਜ ਹੈ, ਫੁਲ ਤੋੜ ਲਓ ਫੇਰ ਤੁਹਾਡੇ ਹੱਥ ਵਿਚ ਵੀ ਫੁਲ ਹੋਊ ਤੇ ਪਿਛੇ ਟਾਹਣੀ ਤੇ ਭੀ ਹੋਊ । ਕੋਈ ਭੀ ਏਥੇ ਮਰਦੀ ਨਹੀਂ ਕਿਓ ਜਾਨ, ਜੀਵ, ਬਨਾਸਪਤੀ ਨੂੰ ਇਥੇ ਮੌਤ ਨਹੀਂ ਵਾਪਰਦੀ ॥

ਇਸ ਸ਼ਹਿਰ ਵਿਚ ਇਸ ਤੋਂ ਵੀ ਪਰੇ ਤੇ ਅਪਾਰ ਇਕ ਅਤਿ ਸੁੰਦਰ ਮਹਲ ਹੈ, ਜਿਸਦੀ ਇਮਾਰਤ ਐਸੀ ਦਿੱਖ ਜਵਾਹਰਾਤ ਨਾਲ ਬਣੀ ਹੋਈ ਹੈ ਕਿ

(ਬਾਕੀ ਪੰਨਾ ੨੩੩ ਤੇ)

੧. ਪਰੀ ਨਹੀਂ ਵਿੱਢ ਵਿਚ ਜਾ ਕੇ ਮੁੜ ਕੇ ਬਾਹਰ ਆ ਗਈ ਹੈ ਜੋ ਖੂਨ ਤੇ ਕੈਆਂ ਦੇ ਰੂਪ ਵਿਚ ਨਿਕਲ ਕੇ ਬਾਹਰ ਆ ਗਈ ਹੈ ॥੧੫੫੬॥

੨. ਸਵੈਯਾ ॥ ਕ੍ਰੋਧ ਵਿਚ ਆ ਕੇ ਤਲਵਾਰ ਹੱਥ ਵਿਚ ਲੈ ਲਈ ਬਲ ਰਾਮ ਨੇ ਜੋਸ਼ ਵਿਚ ਭਰਕੇ ਜਿਸਨੇ ਜਾ ਕੇ ਜੁੱਧ ਭੂਮੀ ਦੇ ਵਿਚ ਬਹੁਤ ਸਾਰੇ ਸੂਰਮੇ ਮਾਰ ਮੁਕਾਇ, ਸੈਨਾ ਪਤਿ ਕੋਲੋਂ ਜਰਾ ਵੀ ਭੈ ਨਹੀਂ ਖਾਧਾ।

੩. ਹਾਥੀ, ਘੋੜੇ, ਰਥਾਂ ਵਾਲੇ ਅਤੇ ਸੈਨਾ ਪਤੀ ਜੁੱਧ ਦੇ ਮੁਖੀਆਂ ਬਹਾਦਰਾਂ ਦਾ ਸਾਰਿਆਂ ਦਾ ਤੇਜ ਪ੍ਰਤਾਪ ਠੰਡਾ ਕਰ ਦਿਤਾ। ਜਿਸ ਤਰ੍ਹਾਂ ਧਰਤੀ ਦਾ ਪੁੱਤ੍ਰ (ਭੂਮਾ ਸੁਰ) ਦੈਂਤ, ਸੁਰ ਪਤੀ (ਇੰਦ੍ਰ) ਨਾਲ ਲੜਿਆ ਸੀ ਉਸੇ ਤਰ੍ਹਾਂ ਕ੍ਰਿਸ਼ਨ ਜੀ ਦੇ ਬਲੀ ਭਾਈ ਨੇ ਜੁੱਧ ਕੀਤਾ ॥੧੦੫੭॥

੪. ਸਵੈਯਾ ॥ ਜਦ ਰਾਇ (ਕ੍ਰਿਸ਼ਨ ਜੀ) ਦਾ ਭਾਈ ਐਉਂ ਜਾਪਦਾ ਸੀ ਜਿਵੇਂ ਕ੍ਰੋਧ ਦਾ ਭਰਿਆ ਦੁਰਿਯੋਧਨ ਸੋਭਦਾ ਸੀ ਜਾਂ ਐਉਂ ਸਮਝੋ ਕਿ ਜਿਵੇਂ ਰਾਵਣ ਤੇ ਭੀੜ ਪਈ ਸਮੇ ਉਸ ਦਾ ਪੁਤ੍ਰ ਮੇਘਨਾਦ ਲੜਿਆ ਸੀ ਉਸੇ ਵਾਂਗ ਬਲਰਾਮ ਸੋਭਦਾ ਹੈ।

੫. ਜਿਸ ਤਰ੍ਹਾਂ ਭੀਸ਼ਮ ਪਿਤਾਮਾ ਜੁਧ ਵਿਚ ਮਾਰਾਂ ਮਾਰਦਾ ਸੀ ਉਸੇ ਤਰ੍ਹਾਂ ਬਲਰਾਮ ਬਲੀ ਵੀ ਹੈ। ਜਾਂ ਸਮਝੋ ਇਹ ਅੰਗਦ ਹੈ ਜਾਂ ਹਨੂਮਾਨ ਹੈ ਜਾਂ ਆਪ ਹੀ ਜਮਰਾਜ ਵਾਂਗ ਜੋਸ਼ ਵਿਚ ਭਰਿਆ ਬਲ ਭਦਰ ਬੜੇ ਡਰਾਉਣੇ ਰੂਪ ਵਿਚ ਰੋਹ ਵਿਚ ਸੀ ॥੧੫੫੮॥

੬. ਸਵੈਯਾ ॥ ਦ੍ਰਿੜ ਨਿਸਚੇ ਦੇ ਨਾਲ ਬਲ ਧਾਰ ਕੇ ਕੋਪ (ਕ੍ਰੋਧ) ਦੇ ਨਾਲ ਹੱਲਾ (ਹਲ ਧਾਰੀ) ਹਲ ਹਥਿਆਰ ਲੈ ਕੇ ਬੈਰੀ ਦੇ ਦਲ ਵਿਚ ਜਾ ਧਸਿਆ। ਹਾਥੀ ਘੋੜਾ ਰਥੀਆਂ ਨੂੰ ਰਥ ਤੋਂ ਹੀਣੇ ਕਰਕੇ ਬਹੁਤ ਸਾਰੇ ਪੈਦਲਾਂ ਨੂੰ ਕ੍ਰੋਧ ਵਿਚ ਆ ਕੇ ਨਾਸ ਕਰ ਦਿੱਤਾ।

੭. ਕਲਿ ਜੋਗਣੀਆਂ, ਨਾਰਦ ਰਿਖੀ ਅਤੇ ਭੂਤ, ਪ੍ਰੇਤ ਬਹੁਤ ਸਾਰੇ, ਸ਼ਿਵਜੀ ਆਦਿ ਪ੍ਰਸੰਨ ਹੋ ਰਹੇ ਹਨ। ਇਹ ਇਕ ਨਵੀਂ ਕਿਸਮ ਦਾ ਜੁੱਧ ਵੇਖਕੇ ਅਤੇ ਇਸ ਤਰ੍ਹਾਂ ਫਟਾ ਫਟ ਖਾਤਮਾ ਕਰ ਦਿਤਾ ਜਿਵੇਂ ਹਰਨਾ ਦੇ ਝੁੰਡ ਨੂੰ ਸ਼ੇਰ ਮਾਰ ਲੈਂਦਾ ਹੈ, ਮੁਸਲੀ ਧਰ ਨੇ ਸ਼ੇਰ ਦਾ ਰੂਪ ਧਾਰਿਆ ਹੋਇਆ ਹੈ ॥੧੦੫੯॥

੮. ਸਵੈਯਾ ॥ ਇਕ ਪਾਸੇ ਤਾਂ ਹਲ ਦੇ ਨਾਲ ਹਲ ਧਰ ਬਲਰਾਮ ਹਲ ਰੂਪੀ ਸ਼ਸਤ੍ਰ ਨਾਲ ਜੁੱਧ ਕਰ ਰਿਹਾ ਹੈ, ਇਕ ਪਾਸੇ ਗੋਬਿੰਦ (ਕ੍ਰਿਸ਼ਨ ਜੀ) ਨੇ ਤਲਵਾਰ ਸੰਭਾਲੀ ਹੋਈ ਹੈ। ਘੋੜੇ ਰਥਾਂ ਵਾਲੇ ਤੇ ਹਾਥੀ ਤੇ ਬੈਠੇ ਰਾਜੇ ਮਾਰ ਸੁਟੇ ਬੜੇ ਜੋਸ਼ ਨਾਲ ਭਰਕੇ ਸਾਰੇ ਦਲ ਨੂੰ ਲਲਕਾਰਾ ਮਾਰਿਆ।

੯. ਤੀਰ ਕਮਾਣ ਅਤੇ ਗਦਾ ਪਕੜ ਕੇ ਸ੍ਰੀ ਹਰਿ ਜੀ ਨੇ ਤਲਵਾਰ ਨਾਲ ਵੈਰੀ ਦੀ ਫੌਜ ਖਤਮ ਕਿਰ ਦਿਤੀ ਜਾਣੋ ਕਿ ਕ੍ਰਿਸ਼ਨ ਜੀ ਨੇ ਪੱਛਮ ਦੀ ਹਵਾ ਬਣ ਕੇ ਕਾਲੀ ਘਟਾ ਚੜ੍ਹਕੇ ਆਏ ਬੱਦਲ ਨੂੰ ਬਰਸਣ ਦੀ ਬਜਾਇ ਉਡਾ ਕੇ ਭਜਾ ਦਿਤਾ ॥੧੦੬੧॥

੧੦. ਸਵੈਯਾ ॥ ਸ੍ਰੀ ਨੰਦ ਦਾ ਪੁਤ੍ਰ ਜੋ ਹਮੇਸ਼ਾਂ ਹੀ ਬੈਰੀਆਂ ਨੂੰ ਮਾਰਨ ਵਾਲਾ ਹੈ ਉਨ੍ਹਾਂ ਨੇ ਜਦੋਂ ਹੱਥ ਦੇ ਵਿਚ ਬੜਾ ਡਰਾਉਣਾ ਤੇ ਭਾਰੀ ਧਨੁਸ਼ ਲਿਆ। ਉਸ ਵਕਤ ਤੀਰਾਂ ਦਾ ਇਸ ਤਰ੍ਹਾਂ ਜਾਲ ਵਿਛ ਗਿਆ ਜਿਨ੍ਹਾਂ ਨੇ ਉਸ ਵੇਲੇ ਚਲ ਕੇ ਬੈਰੀਆਂ ਨੂੰ ਐਸਾ ਦੁਖੀ ਕੀਤਾ।

੧੧. ਕਿ ਜਖਮੀ ਹੋ ਕੇ ਸਾਰੀ ਚਤੁਰੰਗਨ ਫੌਜ ਧਰਤੀ ਤੇ ਗਿਰ ਪਈ ਜੋ ਸਾਰੀ ਲਹੂ ਨਾਲ ਲੱਥ ਪੱਥ ਹੋ ਗਈ ਸੀ ਭਿੱਜ ਕੇ। ਜਾਣੋ ਕਿ ਬ੍ਰਹਮਾ ਨੇ ਅਗੇ ਚੌਦਾਂ ਲੋਕਾਂ ਦੀ ਰਚਨਾ ਕੀਤੀ ਹੋਈ ਸੀ ਹੁਣ ਇਹ ਲਾਲ ਰੰਗ ਦਾ ਪੰਦਰਵਾਂ ਲੋਕ ਰਚ ਦਿੱਤਾ ਹੈ ॥੧੦੬੧॥

੧੨. ਸਵੈਯਾ ॥ ਬ੍ਰਿਜ ਦੇ ਗਹਿਣੇ ਕ੍ਰਿਸ਼ਨ ਜੀ ਨੇ ਜੋ ਦੈਂਤਾਂ ਲਈ ਦੁਖ ਰੂਪ ਹੈ ਬੈਰੀ ਨਾਲ ਗੁਸੇ ਵਿਚ ਆ ਕੇ ਬੜੇ ਜੋਸ਼ ਵਿਚ ਭਰ ਗਏ। ਰਥ ਨੂੰ ਭਜਾ ਕੇ ਉਥੇ ਜਾ ਖੜੇ ਹੋਏ, ਸੈਨਾ ਦੈਂਤਾਂ ਦੀਆਂ ਵੇਖ ਕੇ ਜਰਾ ਵੀ ਭੈ ਨਹੀਂ ਮੰਨਿਆ।

੧੩. ਧਨੁਖ ਬਾਣ ਹੱਥਾਂ ਵਿਚ ਸਾਂਭ ਕੇ ਸੂਰਮਿਆਂ ਦੇ ਵਿਚ ਇਸ ਤਰ੍ਹਾਂ ਫਿਰਦੇ ਹਨ ਹਰੀ ਜਿਵੇਂ ਕੋਈ ਕੇਹਰੀ ਸ਼ੇਰ ਘੁਮਦਾ ਹੈ। ਬਾਹਾਂ ਦੇ ਜੋਰ ਉਹਨਾਂ ਨੂੰ ਦੰਡਿਆ ਹੈ, ਜਿਹੜੇ ਕਿਸੇ ਤੋਂ ਦੰਡੇ ਨਹੀਂ ਸੀ ਜਾਂਦੇ ਦਿਲ ਵਿਚ ਛਿਪਕੇ ਜਿਹੜਾ ਦਲ ਕਟਿਆ ਨਹੀਂ ਕਿਸੇ ਤੋਂ ਗਿਆ ਉਹ ਕੱਟਕੇ ਟੋਟੇ-ਟੋਟੇ ਕਰ ਦਿਤਾ ਹੈ ॥੧੦੬੨॥

੧੪. ਮਥ ਸੂਦਨ ਮਧੂ ਦੈਂਤ ਨੂੰ ਮਾਰਨ ਵਾਲੇ ਕ੍ਰਿਸ਼ਨ ਜੀ ਨੇ ਸੂਰਮਿਆਂ ਦੇ ਵਿਚ ਫੇਰ ਧਨੁਖ ਬਾਣ ਲੈ ਲਿਆ ਹੈ। ਸ਼ੰਕਾ ਨੂੰ ਭੁਲਾ ਕੇ ਉਸ ਵੇਲੇ ਜੁੱਧ ਦੇ ਵਿਚ ਕੁੱਦ ਪਿਆ ਹੈ ਬੈਰੀ ਦੀ ਸੈਨਾ ਨੂੰ ਫੜਕੇ ਸੈਨਾ ਮਾਰ ਮੁਕਾਈ ਹੈ।

੧੫. ਜਿਸ ਤਰ੍ਹਾਂ ਪੇਂਜਾ ਤਾੜਾ ਲੈ ਕੇ ਰੂਈ ਨੂੰ ਪਿੰਜਦਾ ਹੈ ਇਸੇ ਤਰ੍ਹਾਂ ਚਿੱਟੇ ਤੀਰ ਲੈ ਕੇ ਬੈਰੀ ਦੇ ਦਲ ਨੂੰ ਪਿੰਜ ਦਿਤਾ ਹੈ।

---

(ਪੰਨਾ ੨੩੨ ਦੀ ਬਾਕੀ)

ਜਿਨ੍ਹਾਂ ਦੀ ਸੁੰਦਰਤਾ ਅੱਖਾਂ ਝੱਲ ਨਹੀਂ ਸਕਦੀਆਂ, ਅਰ ਸਿਰ ਤੋਂ ਪੈਰਾਂ ਤੀਕ ਸਭ ਹੀਰੇ" ਪੰਨੇ ਨਾਲੋਂ ਵੀ ਸੋਹਣੇ ਤੇ ਅਮੋਲਕ, ਪੱਥਰ ਵਰਗੇ ਪਰ ਸੂਖਮ ਰਤਨ ਲੱਗ ਰਹੇ ਹਨ, ਅਰ ਕਾਰੀਗਰ ਦੀ ਅਭੁੱਲ ਅਕਲ ਨੇ ਇਸ ਨੂੰ ਐਸਾ ਸਜਾਇਆ ਅਰ ਫਬਾਉ ਦੇ ਕੇ ਰਚਿਆ ਹੈ ਕਿ ਦੇਖਦਿਆਂ ਹੀ ਅਕਲ ਅਚਰਜ ਹੋ ਉਥੇ ਦੀ ਉਥੇ ਹੀ ਰਹਿ ਜਾਂਦੀ ਹੈ। ਇਸਦੇ ਅੰਦਰ ਐਸਾ ਪ੍ਰਕਾਸ਼ ਹੈ ਜੋ ਕੰਧਾਂ ਸ਼ੀਸ਼ੇ ਨਾਲੋਂ ਵੀ ਵਧੀਕ ਪਾਰ ਦਰਸ਼ਕ ਹਨ। ਪਾਸ ਗਿਆਂ ਕੰਧ ਵਿਚੋਂ ਐਸੀ ਸੁਗੰਧੀ ਆਉਂਦੀ ਹੈ ਕਿ ਜਿਸ ਦੇ ਅਸਰ ਨਾਲ ਮਾਨੋ ਬ੍ਰਿਤੀ ਦਸਮੇ ਦੁਆਰ ਚੜ੍ਹ ਜਾਂਦੀ ਹੈ। ਅਰ ਐਸਾ ਭਾਸਦਾ ਹੈ ਕਿ ਜਿਵੇਂ ਸੂਰਜ ਦੀਆ ਕਿਰਨਾ ਚਾਰ ਚੁਫੇਰੇ ਪਸਰ ਕੇ ਅਨੇਕਾਂ ਧਰਤੀਆਂ ਨੂੰ ਪ੍ਰਕਾਸ਼ ਗਰਮੀ ਤੇ ਤੇਜ ਦਾ ਦਾਨ ਬਖਸ਼ਦੀਆਂ ਹਨ ਅਰ ਜਿੰਦ ਵਾਲੇ ਜੀਵਾਂ ਦੀ ਉਤਪਤੀ ਦੇ ਵਾਧਾ ਕਰਦੀਆ ਹਨ, ਤਿੱਕਰ ਇਸ ਮਹਿਲ ਦੇ ਪ੍ਰਕਾਸ਼ ਦੀਆਂ ਕਿਰਨਾ ਬ੍ਰਹਮੰਡਾਂ ਵਿਚ ਫੈਲ ਕੇ ਸੂਰਜਾਂ ਨੂੰ ਗਰਮ ਤੇਜ, ਜੀਵ ਸੱਤਾ, ਚੰਦਾਂ ਨੂੰ ਪ੍ਰਕਾਸ਼ ਸੀਤਲਤਾ ਪ੍ਰਿਥਵੀਆਂ ਨੂੰ ਮੌਲਣ ਸ਼ਕਤੀ

ਜੀਵਾਂ ਨੂੰ ਜਿੰਦ, ਪ੍ਰਤਿਪਾਲਨਾ ਅਰ ਆਤਮਿਕ ਜੀਵਾਂ ਨੂੰ ਆਤਮਿਕ ਸੱਤਾ ਦਾਨ ਕਰਦੀਆਂ ਹਨ। ਸਾਰੇ ਸੰਸਾਰ ਵਿਚ ਜੋ ਕੁਝ ਹੈ ਸਭ ਇਨ੍ਹਾਂ ਦੇ ਬਲ ਦੇ ਆਸਰੇ ਹੈ। ਇਸ ਮਹਿਲ੧ ਨੂੰ ਉਸ ਦੇਸ਼ ਦੇ ਲੋਕੀਂ ਸਰੂਪ ਕਰਕੇ ਆਖਦੇ ਹਨ। ਇਸ ਮਹਿਲ ਦੀ ਠੀਕ ਉਪਮਾ ਇਸ ਸ਼ਬਦ ਵਿਚ ਹੈ:—

ਗ੍ਰਿਹ ਮਹਲ ਜਾ ਕੇ ਊਚ ਦੁਆਰੇ ॥ ਤਾ ਮਹਿ ਵਾਸਹਿ ਭਗਤ ਪਿਆਰੇ ॥੧॥ ਸਹਜ ਕਥਾ ਪ੍ਰਭ ਕੀ ਅਤਿ ਮੀਠੀ ॥ ਵਿਰਲੈ ਕਾਹੂ ਨੇਤ੍ਰਹੁ ਡੀਠੀ ॥੧॥ ਰਹਾਉ ॥ ਤਹ ਗੀਤ ਨਾਦ ਅਖਾਰੇ ਸੰਗਾ ॥ ਊਹਾ ਸੰਤ ਕਰਹਿ ਹਰਿ ਰੰਗਾ ॥੨॥ ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥ ਸਾਚ ਨਾਮ ਕੀ ਅੰਮ੍ਰਿਤ ਵਰਖਾ ॥੩॥ ਗੁਹਜ ਕਥਾ ਇਹ ਗੁਰ ਤੇ ਜਾਣੀ ॥ ਨਾਨਕੁ ਬੋਲੈ ਹਰਿ ਹਰਿ ਬਾਣੀ ॥੪॥੬॥ ਪੰ:੭੩੯॥ ਮ:੫॥ ਐਸੇ ਸੁੰਦਰ ਮਹਿਲ ਨੂੰ ਦੇਖ ਕੇ ਇਸ ਦੇ ਅੰਦਰ ਜਾਣ ਨੂੰ ਦਿਲ ਕੀਤਾ, ਪਰ ਬੂਹੇ ਬੰਦ ਸਨ ਅਤੇ ਕੋਈ ਬਿਧਿ ਨਜ਼ਰ ਨਹੀਂ ਆਉਂਦੀ ਸੀ ਕਿ ਜਿਸ ਨਾਲ ਅੰਦਰ ਜਾਣ ਦਾ ਮੌਕਾ ਬਣ ਪਰ ਥੋੜੇ ਚਿਰ ਮਗਰੋਂ ਇਕ ਬੜਾ ਦਿੱਬ ਪੁਰਸ਼ ਜਿਸ ਦੇ ਤੇਜ ਨਾਲ ਅੱਖਾਂ ਚੁੰਧਿਆਈਆਂ ਜਾਂਦੀਆਂ ਸਨ, ਬੂਹੇ ਦੇ ਅੱਗੋਂ ਅਤਿ ਪ੍ਰੇਮ ਅਰ ਨਿਮ੍ਰਤਾ ਨਾਲ ਹੱਥ ਜੋੜ ਖਲੋਤਾ। ਮਨ ਨੂੰ ਮੋਹ ਲੈਣ ਵਾਲੀ ਸੁਰ ਵਿਚ ਗਾਉਂਦਾ ਪਿਆ ਦਿਸਿਆ:—

ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ ॥ ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ ॥੧॥ ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥ ਖੋਜਤ ਖੋਜਤ ਭਇਆ ਸਾਧ ਸੰਗੁ ਤਿਨ੍ਹ ਸਰਣਾਈ ਪਾਇਆ ॥ ਪੰ: ੭੪੭॥ ਮ:੫॥

ਪੁਨਾ:—

ਦਰਮਾਦੇ ਠਾਢੇ ਦਰਬਾਰਿ ॥ ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ ॥ ਪੰ:੮੫੬॥ਕਬੀਰ ਜੀ॥

ਇਸ ਮਹਾ ਪੁਰਖ ਜੀ ਨੇ ਅੱਖਾਂ ਵਿਚ ਜਲ ਭਰ ਦਿੱਤਾ ਅਰ ਐਸਾ ਪ੍ਰਵਾਹ ਚਲਾਇਆ ਕਿ ਮਾਨੋ ਸਾਵਣ ਦੀ ਝੜੀ ਲੱਗ ਗਈ। ਫਿਰ ਇਕ ਹਲਿਹਾ ਆਇਆ ਮਾਨੋ ਸੁੱਤੇ ਸੁਧਾਂ ਭੁੱਲ ਗਈਆਂ ਇਕ ਮੂਰਛਾ ਹੋ ਗਈ॥

ਇਸ ਸ਼ਹਿਰ ਵਿਚ ਕਿਸੇ ਪੁਰਖ ਦਾ ਪਰਛਾਵਾਂ ਨਹੀਂ ਡਿੱਠਾ ਸੀ ਪਰ ਆਪਣਾ ਪਰਛਾਵਾਂ ਦੇਖ ਦੇਖ ਕੇ ਭਰਮ ਜਿਹੀ ਆ ਰਹੀ ਸੀ ਜਾ ਚੁਣੇ ਚੁਫੇਰੇ ਡਿੱਠਾ ਤਾਂ ਆਪਣਾ ਪਰਛਾਵਾਂ ਵੀ ਉਸ ਪ੍ਰਕਾਸ਼ ਰੂਪ ਵਾਯੂ ਮੰਡਲ ਵਿਚ ਗੁੰਮ ਹੋ ਗਿਆ ਸੀ। ਇਨੇ ਚਿਰ ਨੂੰ ਬੂਹਾ ਖੁਲ੍ਹਿਆ ਤੇ ਉਸ ਪ੍ਰੇਮੀ ਪੁਰਖ ਨੂੰ ਅੰਦਰ ਆਉਣ ਦੀ ਸੈਨਤ ਹੋਈ ਪਰ ਉਸ ਧਰਮੀ ਮਹਾਤਮਾ ਨੇ ਖੱਬੇ ਹੱਥ ਨਾਲ ਸਾਡੀ ਉਂਗਲ ਫੜ ਲਈ ਅਰ ਆਪਣੇ ਨਾਲ ਹੀ ਅੰਦਰ ਲੈ ਗਿਆ। ਉਹ ਤਾਂ ਅੱਗੇ ਲੰਘ ਕੇ ਆਦਰ ਦੀ ਥਾਉਂ ਤੇ ਬੈਠ ਗਿਆ ਤੇ ਸਾਡੀ ਦ੍ਰਿਸ਼ਟੀ ਐਸੀ ਚੁੰਧਿਆਣੀ ਕਿ ਅਸੀਂ ਬੂਹੇ ਦੇ ਨਾਲ ਹੀ ਕੰਧ ਦੀ ਮੂਰਤ ਵਾਂਙੂ ਬੰਧ

(ਬਾਕੀ ਪੰਨਾ ੨੩੪ ਤੇ)

ਧੁਨਯੋ ॥ [੧]ਬਹੁ ਸ੍ਰਉਨ ਪ੍ਰਵਾਹ ਬਹਯੋ ਰਨ ਮੈ ਤਿਹ ਠਾ ਮਨੋ ਆਠਵੋ ਸਿੰਧ ਭਯੋ ॥੧੦੬੩॥ [੨]ਇਤ ਤੇ ਹਰਿ ਕੀ ਉਮਡੀ ਪ੍ਰਤਨਾ ਉਤ ਤੇ ਉਮਡਯੋ ਨ੍ਰਿਪ ਲੈ ਬਲ ਸੰਗਾ ॥ ਬਾਨ ਕਮਾਨ ਕ੍ਰਿਪਾਨ ਲੈ ਪਾਨ ਭਿਰੇ ਕਟਿਗੇ ਭਟਿ ਅੰਗ ਪਤੰਗਾ ॥ [੩]ਪੱਤਿ ਗਿਰੇ ਗਜਿ ਬਾਜ ਕਹੂੰ ਕਹੂੰ ਬੀਰ ਗਿਰੇ ਤਿਨ ਕੇ ਕਹੂ ਅੰਗਾ ॥ ਐਸੇ ਗਏ ਮਿਲਿ ਆਪਸਿ ਮੈ ਦਲ; ਜੈਸੇ ਮਿਲੇ ਜਮੁਨਾ ਅਰ ਗੰਗਾ ॥੧੦੬੪॥[੪] ਸ੍ਵੈਯਾ ॥ ਸ੍ਰਾਮ ਕੇ ਕਾਜ ਕਉ ਲਾਜ ਭਰੇ ਦੁਹੂੰ ਓਰਨ ਤੇ ਭਟ ਯੌ ਉਮਗੇ ਹੈ ॥ ਜੁੱਧੁ ਕਰਯੋ ਰਨ ਕੋਪ ਦੁਹੂੰ; ਰਸ ਰੁਦ੍ਰ ਹੀ ਕੇ ਪੁਨ ਸੰਗ ਪਗੇ ਹੈ ॥ [੫]ਜੂਝ ਪਰੇ ਸਮੁਹੇ ਲਰਿਕੈ ਰਨ ਕੀ ਛਿਤ ਤੇ ਨਹੀ ਪੈਗ ਭਗੇ ਹੈ ॥ ਉੱਜਲ ਗਾਤ ਮੈ ਸਾਂਗ ਲਗੀ ਮਨੋ ਚੰਦਨ ਰੂਖ ਮੈ ਨਾਗ ਲਗੇ ਹੈ ॥੧੦੬੫॥ ਸ੍ਵੈਯਾ ॥ [੬]ਜੁੱਧੁ ਕਰਯੋ ਰਿਸ ਆਪਸਿ ਮੈ; ਦੁਹੂੰ ਓਰਨ ਤੇ ਨਹੀ ਕੋਊ ਟਰੇ ॥ ਬਰਛੀ ਗਹਿ ਬਾਨ ਕਮਾਨ ਗਦਾ ਅਸ ਲੈ ਕਰਿ ਮੈ ਇਹ ਭਾਂਤਿ ਲਰੇ ॥ [੭]ਕੋਊ ਜੁਝਿ ਗਿਰੇ ਕੋਊ ਰੀਝ ਭਿਰੇ ਛਿਤ ਦੇਖ ਡਰੇ ਕੋਊ ਧਾਇ ਪਰੇ ॥ ਮਨ ਯੌ ਉਪਜੀ ਉਪਮਾ ਰਨ ਦੀਪ ਕੇ ਊਪਰ ਆਇ ਪਤੰਗ ਜਰੇ ॥੧੦੬੬॥ ਸ੍ਵੈਯਾ ॥ [੮]ਪ੍ਰਿਥਮੇ ਸੰਗਿ ਬਾਨ ਕਮਾਨ ਭਿਰਯੋ ਬਰਛੀ ਬਰ ਲੈ ਪੁਨ ਭ੍ਰਾਤ ਮੁਰਾਰੀ ॥ ਫੇਰ ਲਰਯੋ ਅਸ ਲੈ ਕਰ ਮੈ ਧਸ ਕੈ ਰਿਪ ਕੀ ਬਹੁ ਸੈਨ ਸੰਘਾਰੀ ॥ [੯]ਫੇਰਿ ਗਦਾ ਗਹਿਕੈ ਸੁ ਹਤੇ ਬਹੁਰੋ ਜੁ ਹੁਤੇ ਗਹਿ ਪਾਨ ਕਟਾਰੀ ॥ ਐਂਚਤ ਯੌ ਹਲ ਸੋ ਦਲ ਕੌ ਜਿਮ ਖੈਂਚਤ ਦੁਇ ਕਰਿ ਧੀਵਰ ਜਾਰੀ ॥੧੦੬੭॥ [੧੦]ਜੋ ਭਟ ਸਾਮੁਹੇ ਆਇ ਅਰਯੋ ਬਰਿ ਕੈ ਹਰਿ ਜੂ ਸੋਊ ਮਾਰ ਗਿਰਾਯੋ ॥ ਲਾਜ ਭਰੇ ਜੋਊ ਜੋਰ ਭਿਰੇ ਤਿਨ ਤੇ ਕੋਊ ਜੀਵਤ ਜਾਨ ਨ ਪਾਯੋ ॥ [੧੧]ਬੈਠ ਤਬੈ ਪ੍ਰਤਨਾ ਅਰ ਕੀ ਮਧ ਸਯਾਮ ਘਨੋ ਪੁਨ ਜੁੱਧੁ ਮਚਾਯੋ ॥ ਸ੍ਰੀ ਬਲਬੀਰ ਸੁ ਧੀਰ ਗਹਿਯੋ ਰਿਪ ਕੋ ਸਬ ਹੀ ਦਲ ਮਾਰ ਭਗਾਯੋ ॥੧੦੬੮॥ ਦੋਹਰਾ ॥ ਭਗੀ ਚਮੂੰ ਚਤੁਰੰਗਨੀ ਨ੍ਰਿਪਤਿ ਨਿਹਾਰੀ ਨੈਨ ॥ ਨਿਕਟਿ ਬਿਕਟਿ ਭਟ ਜੋ ਹੁਤੇ ਤਿਨ ਪ੍ਰਤਿ ਬੋਲਯੋ ਬੈਨ ॥੧੦੬੯॥ [੧੩]ਨ੍ਰਿਪ ਜਰਾਸਿੰਧ ਬਾਚ ਸੈਨਾ ਪ੍ਰਤਿ ॥ ਸ੍ਵੈਯਾ ॥ [੧੪]ਜੁੱਧੁ ਕਰੈ ਘਨਿ ਸਯਾਮ ਜਹਾਂ; ਤੁਮ ਹੂੰ ਦਲੁ ਲੈ ਉਹ ਓਰ ਸਿਧਾਰੋ ॥ ਬਾਨ ਕਮਾਨ ਕ੍ਰਿਪਾਨ ਗਦਾ ਕਰਿ ਲੈ ਜਦੁਬੀਰ ਕੋ ਦੇਹ ਪ੍ਰਹਾਰੋ ॥ [੧੫]ਜਾਇ ਨ ਜੀਵਤ ਜਾਦਵ ਕੋ; ਤਿਨ ਕੋ ਰਨ ਭੂਮ ਮੈ ਜਾਇ ਸੰਘਾਰੋ ॥ ਯੌ ਜਬ ਬੈਨ ਕਹੈ ਨ੍ਰਿਪ ਸੈਨ ਚਲੀ ਚਤਰੰਗ ਜਹਾਂ ਰਨ ਭਾਰੋ ॥੧੦੭੦॥ ਸ੍ਵੈਯਾ ॥ [੧੬]ਆਇਸ ਪਾਵਤ ਹੀ ਨ੍ਰਿਪ ਕੇ ਘਨ ਜਿਉ ਉਮਡੇ ਭਟ ਓਘ ਘਟਾ ਘਟ ॥ ਬਾਨਨ ਬੂੰਦਨ

---

(ਪੰਨਾ ੨੩੩ ਦੀ ਬਾਕੀ)

ਨਾਲ ਲੱਗੇ ਖੜੇ ਰਹਿ ਗਏ । ਕੁਝ ਚਿਰ ਮਗਰੋਂ ਉਸ ਪ੍ਰਕਾਸ਼ ਵਿਚ ਕੰਮ ਕਰਨ ਲੱਗੀ ਤਦ ਸਿਰ ਬੇਵਸਾ ਝੁਕ ਗਿਆ, ਅਰ ਇਹ ਸ਼ਬਦ ਮੂਹੋਂ ਨਿਕਲਿਆ:— ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥ ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ ॥ ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥ ਤਾਰ ਘੋਰ ਬਾਜਿੰਤ੍ਰ ਤਹਿ ਸਾਚਿ ਤਖਤਿ ਸੁਲਤਾਨੁ ॥ ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ ॥ ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ ॥ ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ ॥ ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ ॥ ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ ॥ ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾਕਾ ਦਾਸੁ ॥ਪੰ:੧੨੯੧॥ ਮ:੧॥ ਜਿਵੇਂ ਪੋਹ ਦੀ ਕਾਲੀ ਹਨੇਰੀ ਪਰ ਨਿਰਮਲ ਰਾਤ ਨੂੰ ਅਕਾਸ਼ ਵਿਚ ਕ੍ਰੋੜਾਂ ਤਾਰੇ ਝਲਕਦੇ ਦਿੱਸਦੇ ਹਨ ਉਹਨਾਂ ਤਾਰਿਆਂ ਦੀ ਗਿਣਤੀ ਨਾਲੋਂ ਕ੍ਰੋੜਾਂ ਗੁਣਾਂ ਵਧੀਕ ਤਾਰੇ, ਜਿਨ੍ਹਾਂ ਦਾ ਪ੍ਰਕਾਸ਼ ਕ੍ਰੋੜਾਂ ਸੂਰਜਾਂ ਨਾਲੋਂ ਅਧਿਕ ਸੀ. ਉਸ ਮਹਿਲ ਦੀ ਛੱਤ ਨਾਲ ਜੜੇ ਹੋਏ ਐਸ ਤਰ੍ਹਾਂ ਪ੍ਰਤੀਤ ਹੁੰਦੇ ਸਨ ਕਿ ਮਾਨੋ ਕੜੀਆਂ ਦੀ ਥਾਂ ਇਹ ਅਡੋਲਕ ਤਾਰੇ ਹੀ ਪਾਏ ਗਏ ਹਨ । ਇਸ ਦੀਆਂ ਕੰਧਾਂ ਐਸੀਆਂ ਚਮਕਦੀਆਂ ਸਨ ਜਿਵੇਂ ਜੋਗੀ ਪੁਰਖ ਦਾ ਮਸਤਕ ॥ ਫਰਸ਼ ਐਸਾ ਅਸਚਰਜ ਸੀ ਜਿਕਰ ਸਾਡੀ ਦੁਨੀਆਂ ਵਿਚ ਪੁੰਨਿਆਂ ਦੇ ਚੰਦ ਦੀ ਚਾਂਦਨੀ ਦਾ ਵਿਛਾਉਣਾ ਕਿਸੇ ਪਾਰੇ ਦੇ ਫ਼ਰਸ਼ ਪੁਰ ਵਿਛਿਆ ਹੋਇਆ ਹੋਏ । ਹੋਰ ਜੋ ਜੋ ਪਦਾਰਥ ਇਥੇ ਡਿੱਠੇ ਸੋ ਐਸੇ ਅਨੋਖੇ ਸਨ ਕਿ ਨਾਂ ਕਦੀ ਧਰਤੀ ਪਰ ਡਿਠੇ ਅਰ ਨਾ ਸਾਡੀਆਂ ਬੋਲੀਆਂ ਵਿਚ ਉਹਨਾਂ ਦੇ ਨਾਉਂ ਹਨ ਅਰ ਨਾ ਜੀਵ ਦੀ ਐਸੀ ਸਮਝ ਹੈ ਕਿ ਜਿਸ ਨਾਲ ਉਨ੍ਹਾਂ ਦੇ ਸਰੂਪ ਨੂੰ ਫੜ ਸਕੇ ਨਾ ਸਾਡੀ ਬੋਲੀ ਵਿੱਚ ਐਸੇ ਪਦ ਹਨ ਕਿ ਉਨ੍ਹਾਂ ਵਿਚ ਵਰਣਨ ਹੋ ਸਕੇ । ਪਰ ਮਾਤ ਲੋਕ ਦੇ ਜੀਵਾਂ ਦੀ ਸਮਝ ਗੋਚਰਾ ਕਰਨੇ ਲਈ ਸਾਡੀ ਬੋਲੀ ਵਿੱਚ ਐਉਂ ਵਰਣਨ ਹੋ ਸਕਦਾ ਹੈ:—
ਇਕ ਅਤਿ ਸੁੰਦਰ ਤਖ਼ਤਾਂ ਗਾਉਂਦਾ ਗਗਮ ਵਿਛਿਆ ਹੋਇਆ ਸੀ ਜਿਸ ਦੀ ਬਨਾਵਟ ਐਸੀ ਮਲੂਮ ਹੁੰਦੀ ਸੀ ਕਿ ਬਿਜਲੀ ਨਾਲੋਂ ਵਧੀਕ ਸੂਖਮ ਤੇ

(ਬਾਕੀ ਪੰਨਾ ੨੩੪ ਤੇ)

੧. ਜੁਧ ਭੂਮੀ ਦੇ ਵਿਚ ਖੂਨ ਦਾ ਪ੍ਰਵਾਹ ਚਲ ਪਿਆ ਹੈ ਜਾਣੋ ਕਿ ਉਥੇ ਅੱਗੇ ਸੱਤ ਸਮੁੰਦਰ ਸਨ ਪਰ ਇਹ ਅੱਠਵਾਂ ਸਮੁੰਦਰ ਵਜੂਦ ਵਿਚ ਆ ਗਿਆ ਹੈ ॥੧੦੬੩॥

੨. ਇਧਰੋਂ ਹਰਿ ਦੀਆਂ ਫੌਜਾਂ ਨੇ ਚੜ੍ਹਾਈ ਕਰ ਦਿੱਤੀ ਉਧਰੋਂ ਰਾਜਾ ਜਰਾ ਸਿੰਧ ਆਪਣੀ ਫੌਜ ਦਾ ਭਾਰੀ ਬਲ ਨਾਲ ਲੈ ਕੇ ਆ ਗਿਆ ਹੈ। ਜੋ ਤੀਰ ਕਮਾਣ ਤਲਵਾਰਾਂ ਹੱਥਾਂ ਵਿਚ ਲੈ ਕੇ ਆ ਭਿੜੇ ਹਨ ਜਿਨ੍ਹਾਂ ਦੇ ਅੰਗ ਕਟੇ ਹੋਇ ਪਤੰਗਾਂ ਵਾਂਗ ਉਡੇ ਫਿਰਦੇ ਹਨ।

੩. ਰਾਜੇ ਕਿਤੇ ਘੋੜਿਆਂ ਹਾਥੀਆਂ ਉਤੋਂ ਗਿਰੇ ਪਏ ਹਨ ਕਿਧਰੇ-ਕਿਧਰੇ ਸੂਰਮੇ ਤੇ ਉਹਨਾਂ ਦੇ ਅੰਗ ਗਿਰੇ ਪਏ ਹਨ। ਜੋ ਦੋਵੇਂ ਦਲ ਇਕ ਦੂਜੇ ਦੇ ਨਾਲ ਐਉਂ ਆ ਮਿਲੇ ਹਨ ਜਿਵੇਂ ਜਮਨਾ ਤੇ ਗੰਗਾ ਆਪਸ ਵਿਚ ਮਿਲਕੇ ਇਕੱਠੀਆਂ ਹੋ ਗਈਆਂ ਹਨ ॥੧੦੬੪॥

੪. ਸਵੈਯਾ ॥ ਮਾਲਿਕ ਦੀ ਲੱਜਿਆ ਰੱਖਣ ਦੀ ਸ਼ਰਮ ਨਾਲ ਭਰੇ ਹੋਏ ਦੋਇ ਪਾਸਿਆਂ ਦੇ ਸੂਰਮੇ ਇਸ ਤਰ੍ਹਾਂ ਉਤਸ਼ਾਹ ਨਾਲ ਲੜ ਰਹੇ ਹਨ। ਜਿਨ੍ਹਾਂ ਨੇ ਜੁਧ ਬੜੇ ਜੋਸ਼ ਨਾਲ ਕੀਤਾ ਹੈ ਦੋਹਾਂ ਪਾਸਿਆਂ ਤੋਂ ਰੁਦ੍ਰ ਰਸ ਨਾਲ ਜਾਣੋਂ ਦੋਇ ਪਾਸੇ ਭਿੱਜੇ ਹੋਇ ਹਨ।

੫. ਸਾਮਣੇ ਲੜਦੇ ਹੋਇ ਮਰਕੇ ਗਿਰ ਤਾਂ ਪਏ ਹਨ ਪਰ ਜੁੱਧ ਦੀ ਧਰਤੀ ਤੇ ਪੈਰ ਪਿੱਛੇ ਨਹੀਂ ਹਟਾਇਆ। ਸੋਹਣੇ ਸੁੰਦਰ ਸੁਥਰੇ ਸਰੀਰ ਦੇ ਵਿਚ ਬ੍ਰਛੀ ਲੱਗੀ ਹੋਈ ਐਉਂ ਜਾਪਦੀ ਹੈ ਜਿਵੇਂ ਚੰਦਨ ਦੇ ਬ੍ਰਿਛ ਨਾਲ ਕਾਲੇ ਸਰਪ ਚਿਮਟੇ ਹੋਇ ਹੁੰਦੇ ਨੇ ॥੧੦੬੫॥

੬. ਸਵੈਯਾ ॥ ਦੋਹਾਂ ਪਾਸਿਆਂ ਤੋਂ ਆਪ ਵਿਚ ਜੋਸ਼ ਨਾਲ ਜੁੱਧ ਕੀਤਾ ਹੈ ਕੋਈ ਵੀ ਪਿਛੇ ਨਹੀਂ ਹਟਿਆ। ਬ੍ਰਛੀ ਤੇ ਤੀਰ ਕਮਾਨ ਗਦਾ ਫੜਕੇ ਹੱਥਾਂ ਵਿਚ ਇਸ ਤਰ੍ਹਾਂ ਲੜੇ ਹਨ ਕਿ

੭. ਕੋਈ ਤਾਂ ਜੂਝਕੇ ਧਰਤੀ ਤੇ ਗਿਰ ਗਿਆ ਕੋਈ ਬੜੀ ਤੀਬਰ ਰੀਤ ਦੇ ਨਾਲ ਟਾਕਰਾ ਕਰਦਾ ਹੈ ਕੋਈ ਜੁਧ ਭੂਮੀ ਨੂੰ ਵੇਖਕੇ ਡਰਦਾ ਹੈ ਕੋਈ ਹੱਲਾ ਕਰਕੇ ਬੈਰੀ ਤੇ ਟੁੱਟ ਕੇ ਪੈ ਜਾਂਦਾ ਹੈ। ਲੇਖਕ ਕਹਿੰਦਾ ਹੈ ਕਿ ਮੇਰੇ ਮਨ ਵਿਚ ਉਸ ਵੇਲੇ ਦੀ ਉਪਮਾ ਐਉਂ ਉਠੀ ਹੈ ਜਾਣੋ ਪਤੰਗੇ ਆ ਆ ਕੇ ਦੀਵੇ ਤੇ ਡਿੱਗ ਡਿੱਗ ਕੇ ਸੜ ਰਹੇ ਹਨ ॥੧੦੬੬॥

੮. ਸਵੈਯਾ ॥ ਪਹਿਲਾਂ ਆ ਕੇ ਤੀਰ ਕਮਾਣ ਨਾਲ ਭੇੜ ਕੀਤਾ, ਫੇਰ ਬ੍ਰਛੀ ਨਾਲ ਬਲ ਭੱਦਰ ਕ੍ਰਿਸ਼ਨ ਜੀ ਦੇ ਭਾਈ ਨੇ ਫਿਰ ਹੱਥ ਵਿਚ ਤਲਵਾਰ ਲੈ ਕੇ ਸੈਨਾ ਵਿਚ ਧੱਸਕੇ ਬੈਰੀ ਦੀ ਬਹੁਤ ਸਾਰੀ ਸੈਨਾ ਮਾਰ ਦਿੱਤੀ

੯. ਫਿਰ ਬਹੁਤ ਸਾਰੇ ਗਦਾ ਫੜਕੇ ਮਾਰ ਦਿਤੇ ਜਿਹੜੇ ਹੱਥਾਂ ਵਿਚ ਕਟਾਰੀਆਂ ਵਾਲੇ ਸਨ। ਉਹਨਾਂ ਨੂੰ ਹਲ ਦੇ ਵਿਚ ਪਾ ਕੇ ਐਉਂ ਖਿੱਚ-ਖਿੱਚ ਕੇ ਮਾਰ ਦਿੱਤਾ ਜਿਵੇਂ ਝਿਉਰ ਜਾਲੀ ਸਮੁੰਦ੍ਰ ਵਿਚ ਸੁੱਟਕੇ ਮੱਛੀਆਂ ਨੂੰ ਫਸਾਕੇ ਖਿੱਚ ਲੈਂਦਾ ਹੈ ॥੧੦੬੭॥

੧੦. ਜਿਹੜਾ ਵੀ ਸੂਰਮਾ ਸਾਹਮਣੇ ਆ ਕੇ ਅੜਿਆ ਉਸ ਨੂੰ ਫੜਕੇ ਹਰਿ ਜੀ ਨੇ ਮਾਰ ਕੇ ਸੁੱਟ ਦਿਤਾ। ਜਿਹੜਾ ਕੋਈ ਆਪਣੀ ਸੂਰਮਤਾਈ ਦੀ ਲਾਜ ਨਾਲ ਭਰਿਆ ਹੋਇਆ ਸੀ ਜਾਂ ਕੋਈ ਆਪਣੇ ਜੋਰ ਦੇ ਮਾਣ ਨਾਲ ਭਰਪੂਰ ਸੀ ਉਹਨਾਂ ਵਿਚੋਂ ਕੋਈ ਵੀ ਜਿਉਂਦਾ ਨਾ ਜਾ ਸਕਿਆ।

੧੧. ਵੈਰੀ ਦੀ ਫੌਜ ਦੇ ਵਿਚ ਧਸ ਕੇ ਕ੍ਰਿਸ਼ਨ ਜੀ ਨੇ ਬਹੁਤ ਸਾਰੇ ਜੋਧੇ ਮਾਰ ਕੇ ਖਪਾ ਦਿਤੇ ਬਹੁਤ ਜੁੱਧ ਕਰਕੇ ਸ੍ਰੀ ਕ੍ਰਿਸ਼ਨ ਜੀ ਬਲ ਦੇ ਪਹਾੜ ਬੜੇ ਧੀਰਜ ਨਾਲ ਬੈਰੀ ਦੀ ਸੈਨਾ ਨੂੰ ਫੜਕੇ ਸਾਰਾ ਦਲ ਮਾਰਕੇ ਭਜਾ ਦਿੱਤਾ ॥੧੦੩੮॥

੧੨. ਦੋਹਰਾ ॥ ਜਿਸ ਵੇਲੇ ਰਾਜੇ ਨੇ ਆਪਣੀ ਚਤਰੰਗਨੀ ਸੈਨਾ ਭੱਜੀ ਜਾਂਦੀ ਵੇਖੀ ਆਪਣੇ ਨੇਤਰਾਂ ਨਾਲ ਤਾਂ ਜਿਹੜੇ ਨੇੜੇ-ਤੇੜੇ ਸੂਰਮੇ ਸਨ ਉਹਨਾਂ ਨੂੰ ਇਸ ਤਰ੍ਹਾਂ ਕਿਹਾ ॥੧੦੬੯॥

੧੩. ਰਾਜਾ ਜਰਾ ਸਿੰਧ ਸੈਨਾਂ ਨੂੰ ਕਹਿੰਦਾ ਹੈ ॥

੧੪. ਸਵੈਯਾ ॥ ਕਿ ਜਿੱਥੇ ਘਨ ਸ੍ਯਾਮ (ਕ੍ਰਿਸ਼ਨ ਜੀ) ਜੁੱਧ ਕਰਦਾ ਹੈ ਤੁਸੀਂ ਵੀ ਦਲ ਨਾਲ ਲੈ ਕੇ ਉਸੇ ਪਾਸੇ ਚਲੇ ਜਾਉ। ਤੀਰ ਕਮਾਣ, ਤਲਵਾਰਾਂ, ਗਦਾ ਹੱਥ ਵਿਚ ਲੈ ਕੇ, ਕ੍ਰਿਸ਼ਨ ਜੀ ਦੇ ਸਰੀਰ ਉੱਤੇ ਮਾਰੋ।

੧੫. ਕੋਈ ਵੀ ਜਾਦਵ ਵੰਸ ਸੈਨਾ ਵਿਚੋਂ ਜਿਉਂਦਾ ਘਰ ਨਾ ਜਾਵੇ ਉਸ ਨੂੰ ਜਾ ਕੇ ਰਣ ਖੇਤਰ ਦੇ ਵਿਚ ਮਾਰ ਦਿਉ। ਜਦੋਂ ਇਸ ਤਰ੍ਹਾਂ ਦੇ ਬਚਨ ਕਹੇ ਰਾਜੇ ਨੇ ਚਤੁੰਗਨ ਸੈਨਾ ਉਥੇ ਨੂੰ ਚਲੀ ਗਈ ਜਿਥੇ ਭਾਰੀ ਜੁੱਧ ਹੋ ਰਿਹਾ ਸੀ ॥੧੦੭੦॥

੧੬. ਸਵੈਯਾ ॥ ਆਗਿਆ ਮਿਲਣ ਤੇ ਹੀ ਰਾਜੇ ਦੀ ਫੌਜ ਕਾਲੀ ਘਟਾ ਬੱਦਲ ਦੀ ਵਾਂਗ ਸੂਰਮੇ ਉਮੰਡ ਕੇ ਚਾਰੇ ਪਾਸੇ ਘਟਾ ਜਿਉਂ ਘੇਰਾ ਪਾ ਲਿਆ। ਮੀਂਹ ਦੀ ਬਾਰਸ਼ ਵਾਂਗ ਜਿਵੇਂ ਬੂੰਦਾਂ ਗਿਰਦੀਆਂ ਹਨ ਤੀਰ ਬਰਸਾਉਣ ਲੱਗ ਗਏ।

---

(ਪੰਨਾ ੨੩੪ ਦੀ ਬਾਕੀ)

ਤੇਜ ਵਾਲੇ ਪਦਾਰਥਾਂ ਦਾ ਬਣਿਆ ਹੋਇਆ ਹੈ ਇਸ ਦੇ ਉਤੇ ਇਕ ਜਯੋਤੀ ਸਰੂਪ ਬਿਰਾਜਮਾਨ ਹੈ ਜਿਸ ਦੀ ਕੋਈ ਸੂਰਤ ਜਾਂ ਸ਼ਕਲ ਨਹੀਂ ਹੈ ਬੈਠਾ ਤਖਤ ਪੁਰ ਹੈ ਪਰ ਜਦ ਨੀਝ ਲਾ ਕੇ ਦੇਖੋ ਤਾਂ ਸਾਰੇ ਬ੍ਰਹਮੰਡਾਂ ਵਿਚ ਵਿਆਪਕ ਦਿਸਦਾ ਹੈ ॥ ਅਰ ਵਣਾ ਤ੍ਰਿਣਾ ਪਰਬਤਾਂ[੫] ਵਿੱਚ ਰਵਿਆ ਹੋਇਆ ਜਾਪਦਾ ਹੈ ॥

ਫੁਟ ਨੋਟ:—

੧ ਨਿਹਚਲ ਮਹਲੁ ਨਹੀ ਛਾਇਆ ਮਾਇਆ ॥ਗਉ:ਮ:੧॥
੨ ਕੋ ਨੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥ਪੰ:੨੫੨॥ਮ:੫॥
੩ ਜੇਹੜੀ ਵਸਤੂ ਤੱਤਾਂ ਤੋਂ ਨਾ ਬਣੀ ਹੋਵੇ ॥
੪ ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥ਪੰ:੧੨੯੨॥
੫ ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥ਪੰ:੨੯੪॥ ਮ:੫॥

ਸੂਖਮ ਐਸਾ ਹੈ ਕਿ ਕਣਕੇ ਤੋਂ ਕਣਕੇ ਪਦਾਰਥਾਂ ਵਿਚ ਗਤੀ ਰੱਖਦਾ ਹੈ। ਜਯੋਤੀ ਵਾਲਾ ਐਸਾ ਹੈ ਕਿ ਸਾਉਣ ਦੀਆਂ ਲੂੰਬਾਂ ਬਿਜਲੀਆਂ ਕੱਠੀਆਂ ਕੀਤੀਆਂ ਦਾ ਪ੍ਰਕਾਸ਼ ਉਸਦੇ ਸਾਹਮਣੇ ਗ੍ਰਹਿਣੇ ਹੋਏ ਚੰਦ੍ਰਮਾਂ ਨਾਲੋਂ ਭੀ ਮੈਲਾ ਮੈਲਾ ਭਾਸਦਾ ਹੈ। ਫਿਰ ਉਹ ਤੇਜ ਅਤਿ ਪਿਆਰਾ ਅਰ ਸੁਹਾਉਣਾ ਹੈ, ਅੱਖਾਂ ਨੂੰ ਠੰਡ ਕਲੇਜੇ ਨੂੰ ਸੀਤਲਤਾ ਬਖਸ਼ਦਾ ਹੈ, ਅਰ ਚੁੰਬਕ ਪੱਥਰ ਵਾਂਙੂ ਹਰ ਚੀਜ ਨੂੰ ਆਪਣੀ ਵੱਲ ਖਿੱਚਦਾ ਹੈ। ਉਸਦੇ ਦਰਸ਼ਨ[੧] ਦਾ ਜੋ ਰਸ ਸੀ ਕਥਨ ਤੋਂ ਬਾਹਰ ਸੀ:—

ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥ ਪੰ: ੩੩੪॥ ਕਬੀਰ ਜੀ

ਇਸ ਤਖਤ ਦੇ ਅੱਗੇ ਚਾਰ ਚੁਫੇਰੇ ਚੰਦ ਦੇ ਹਾਲੇ ਵਾਂਙੂ ਅਤਿ ਮਨੋਹਰ ਘੇਰਾ ਪਾ ਕੇ ਅਨਗਿਣਤ ਜਯੋਤੀ ਮਈ ਰੂਪਾਂ ਵਾਲੇ ਬੈਠੇ ਸਨ। ਅਸੀਂ ਜਿਕਰ ਆਪਣੇ ਮਨ ਦਾ ਹਾਲ ਜੀਭ ਨਾਲ ਦਸਦੇ ਹਾਂ ਫੇਰ ਦੂਜੇ ਦੀ ਸਮਝ ਵਿਚ ਘੱਟ ਆਉਂਦਾ ਹੈ, ਤਿਵੇਂ ਉਨ੍ਹਾਂ ਦਾ ਹਾਲ ਨਹੀਂ। ਉਹਨਾਂ ਦੇ ਭਾਵ ਚੇਹਰਿਆਂ ਤੋਂ ਪ੍ਰਤ ਪ੍ਰਗਟ ਸਨ, ਅਰ ਉਹ ਕੇਵਲ ਪ੍ਰੇਮ ਤੇ ਅਨੰਦ ਦੇ ਪੁਸਤਕ ਲਿਖੇ ਹੋਏ ਭਾਸਦੇ ਸਨ ਇਹਨਾਂ ਮਹਾਤਮਾ ਦੇ ਸਰੂਪ ਦਿਸਦੇ ਤਾਂ ਸਨ ਪਰ ਐਸੇ ਕੁਝ ਤਰਲ[੩] ਰੂਪ ਸਨ ਕਿ ਜੋ ਹੱਥ ਨਾਲ ਛੋਹਿਆਂ ਸਥੂਲ ਚੀਜਾਂ ਵਾਂਙੂ ਨਹੀਂ ਸੀ ਜਾਪਦੇ, ਅਰ ਨਾ ਕਿਸੇ ਤੱਤਕ[੪] ਜਾਪਦੇ ਸਨ ਜਿਸ ਵੇਲੇ ਅੰਦਰ ਅਪੜੇ ਸਾਂ ਤਾਂ ਉਸ ਵੇਲੇ ਇਸ ਸਾਰੇ ਪਿਆਰੇ ਬੜੀ ਪਯਾਰੀ ਅਰ ਕੋਮਲ ਸੁਰ ਨਾਲ ਮਾਨੋਂ ਇਹ ਰਸੀਲਾ ਸ਼ਬਦ[੫] ਗਾਉ ਰਹੇ ਸਨ।

ਫੁਟ ਨੋਟ:—

੧ ਉਦਿ ਸੁਖ ਕਾ ਕਿਉ ਬਰਨਿ ਸੁਨਾਵਤ ॥ ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲਿ ਗੁਨ ਗਾਵਤ ॥੧॥ ਰਹਾਉ ॥ ਬਿਸਮ ਭਈ ਪੇਖਿ ਬਿਸਮਾਦੀ ਪੂਰਿ ਰਹੇ ਕਿਰਪਾਵਤ ॥ ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ ॥ਪੰ: ੧੨੦੫॥ਮ:੫॥
੨ ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥ਪੰ:੧੦੯੬॥ਮ:੫॥
੩ ਤਰਲ (ਸੂਖਮ)
੪ ਤੱਤਕ (ਤੱਤਾਂ ਦੇ ਬਣੇ ਹੋਏ)
੫ ਪੰਚ ਸਬਦ ਤਹ ਪੂਰਨ ਨਾਦ ॥ ਅਨਹਦ ਬਾਜੇ ਅਚਰਜ ਬਿਸਮਾਦ ॥ ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥੧॥ ਸੂਖ ਸਹਜ ਅਨੰਦ ਭਵਨ ॥ ਸਾਧ ਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥੧॥ ਰਹਾਉ ॥ ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ

(ਬਾਕੀ ਪੰਨਾ ੨੩੬ ਤੇ)

ਜਿਉ ਬਰਖੇ ਚਪਲਾ ਅਸ ਕੀ ਧੁਨ ਹੋਤ ਸਟਾਸਟ ॥ [1]ਭੂਮ ਪਰੇ ਇਕ ਸਾਸ ਭਰੇ ਇਕ ਜੂਝ ਮਰੇ ਰਨ ਅੰਗ ਕਟਾ ਕਟ ॥ ਘਾਇਲ ਏਕ ਪਰੇ ਰਨ ਮੈ ਮੁਖ ਮਾਰ ਹੀ ਮਾਰ ਪੁਕਾਰ ਰਟਾ ਰਟ ॥੧੦੭੧॥ ਸ੍ਵੈਯਾ ॥ [2]ਜਦੁਬੀਰ ਸਰਾਸਨ ਲੈ ਕਰਿ ਮੈ ਰਿਪ ਬੀਰ ਜਿਤੇ ਰਨ ਮਾਂਝਿ ਸੰਘਾਰੇ ॥ ਮੱਤਿ ਕਰੀ ਬਰ ਬਾਜ ਹਨੇ ਰਥ ਕਾਟ ਰਥੀ ਬਿਰਥੀ ਕਰਿ ਡਾਰੇ ॥ [3]ਘਾਇਲ ਦੇਖ ਕੇ ਕਾਇਰ ਜੇ ਡਰੁ ਮਾਨ ਰਨੇ ਛਿਤ ਤਯਾਗ ਸਿਧਾਰੇ ॥ ਸ੍ਰੀ ਹਰਿ ਪੁੰਨ ਕੇ ਅਗ੍ਰਜ ਮਾਨਹੁ ਪਾਪਨ ਕੇ ਬਹੁ ਪੁੰਜ ਪਧਾਰੇ ॥੧੦੭੨॥ [4]ਸੀਸ ਕਟੇ ਕਿਤਨੇ ਰਨ ਮੈ ਮੁਖ ਤੇ ਤਊ ਮਾਰ ਹੀ ਮਾਰ ਪੁਕਾਰੇਂ ॥ ਦਉਰਤ ਬੀਚ ਕਬੰਧ ਫਿਰੈ ਜਹ ਸਯਾਮ ਲਰੈ ਤਿਹ ਓਰ ਪਧਾਰੈਂ ॥ [5]ਜੋ ਭਟ ਆਇ ਭਿਰੈ ਇਨ ਸੋਂ ਤਿਨ ਕਉ ਹਰਿ ਜਾਨ ਕੈ ਘਾਇ ਪ੍ਰਹਾਰੈਂ ॥ ਜੋ ਗਿਰ ਭੂਮ ਪਰੈ ਮਰਕੈ ਕਰ ਤੇ ਕਰਵਾਰ ਨ ਭੂ ਪਰ ਡਾਰੈਂ ॥੧੦੭੩॥ ਕਬਿੱਤੁ[6] ॥ ਕੋਪ ਅਤਿ ਭਰੇ ਰਨ ਭੂਮ ਤੇ ਨ ਟਰੇ ਦੋਊ ਰੀਝ ਰੀਝ ਲਰੇ ਦਲ ਦੁੰਦਭੀ ਬਜਾਇ ਕੈ ॥ ਦੇਵ ਦੇਖੈ ਖਰੇ ਗਨ ਜੱਛ ਜਸੁ ਰਰੇ ਨਭ ਤੇ ਪੁਹਪ ਢਰੇ ਮੇਘ ਬੂੰਦਨ ਜਿਉ ਆਇਕੈ ॥ [7]ਕੇਤੇ ਜੂਝ ਮਰੇ ਕੇਤੇ ਅਪਛਰਨ ਬਰੇ ਕੇਤੇ ਗੀਧਨਨ ਕਰੇ ਕੇਤੇ ਗਿਰੇ ਘਾਇ ਖਾਇਕੈ ॥ ਕੇਹਰਿ ਜਿਉ ਅਰੇ ਕੇਤੇ ਖੇਤ ਦੇਖ ਡਰੇ ਕੇਤੇ ਲਾਜ ਭਰਿ ਭਰੇ ਦਉਰਿ ਪਰੇ ਅਰਿਰਾਇਕੈ ॥੧੦੭੪॥ ਸ੍ਵੈਯਾ ॥ [8]ਭੂਮ ਗਿਰੇ ਭਟ ਘਾਇਲ ਹੁਇ ਉਠ ਕੈ ਫਿਰ ਜੁੱਧ ਕੇ ਕਾਜ ਪਧਾਰੇ ॥ ਸਯਾਮ ਕਹਾ ਦੂਰ ਕੈ ਜੁ ਰਹੇ ਅਤਿ ਕੋਪ ਭਏ ਇਹ ਭਾਂਤਿ ਪੁਕਾਰੇ ॥ [9]ਯੌਂ ਉਨਕੈ ਮੁਖ ਤੇ ਸੁਨ ਬੈਨ ਭਯੋ ਹਰਿ ਸਾਮੁਹਿ ਖੱਗ ਸੰਭਾਰੇ ॥ ਦਉਰ ਕੈ ਸੀਸ ਕਟੇ ਨ ਹਟੇ ਗਿਸ ਕੈ ਬਲਬੀਰ ਕੀ ਓਰ ਸਿਧਾਰੇ ॥੧੦੭੫॥ ਸ੍ਵੈਯਾ ॥ [10]ਮਾਰਹੀ ਮਾਰ ਪੁਕਾਰਤ ਬੈਰਨ ਮੈ ਅਸ ਲੈ ਲਲਕਾਰ ਪਰੇ ॥ ਹਰਿ ਰਾਮ ਕੋ ਘੇਰਿ ਲਯੋ ਚਹੂੰ ਓਰ ਤੇ ਮੱਲਹਿ ਕੀ ਫਿਰ ਸੋਭ ਧਰੇ ॥ [11]ਧਨੁ ਬਾਨ ਜਬੈ ਕਰਿ ਸਯਾਮ ਲਯੋ ਲਖਿ ਕਾਤਰ ਖੇਤ ਹੁਤੇ ਬਿਡਰੇ ॥ ਰੰਗ ਭੂਮਿ ਕੋ ਮਾਨੋ ਉਝਾਰ ਭਯੋ ਚਲੇ ਕਉਤਕ ਦੇਖ ਨਿਹਾਰ ਘਰੇ ॥੧੦੭੬॥ [12]ਜੋ ਭਟ ਲੈ ਅਸ ਹਾਥਨ ਮੈ ਅਤਿ ਕੋਪ ਭਰੇ ਹਰਿ ਊਪਰਿ ਧਾਵੈ ॥ ਕਉਤਕ ਸੋ ਦਿਖ ਕੈ ਸਿਵ ਕੇ ਗਨਿ ਆਨੰਦ ਸੋ ਮਿਲ ਮੰਗਲ ਗਾਵੈ ॥ [13]ਕੋਊ ਕਹੈ ਹਰਿ ਜੂ ਜਿਤ ਹੈ ਕੋਊ ਇਉ ਕਹਿ ਏ ਜਿਤ ਹੈ ਬਹਸਾਵੈ ॥ ਰਾਰ ਕਰੇ ਤਬ ਲਉ ਜਬ ਲਉ ਉਨ ਕਉ ਹਰਿ ਮਾਰ ਨ ਭੂਮਿ ਗਿਰਾਵੈ ॥੧੦੭੭॥ ਕਬਿੱਤੁ ॥ [14]ਬਡੇਈ ਬਨੈਤ ਬੀਰ ਸਬੈ ਪਧਰੈਤ ਗਜ ਦਲ ਸੋ ਅਰੈਤ ਧਾਏ ਤੁਰੰਗ ਨਚਾਇਕੈ ॥ ਜੁੱਧ ਮੈ ਅਡੋਲ

(ਪੰਨਾ ੨੩੫ ਦੀ ਬਾਕੀ)

ਊਹਾਂ ਬਿਸ੍ਰਾਮ ॥ ਭੋਜਨ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇ ਸੁਮਾਰੁ ॥੨॥ ਡਿਗਿ ਨ ਡੋਲੈ ਕਤਹੂ ਨ ਧਾਵੈ ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥ ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥੩॥ ਤਾਕਾ ਅੰਤੁ ਨ ਪਾਰਾ ਪਾਰੁ ॥ ਆਪੇ ਗੁਪਤੁ ਆਪੇ ਪਾਸਾਰੁ ॥ ਪੰ:੮੯੯॥ ਮ: ੫॥

ਇਹ ਗਲੇ ਨਾਲ ਗਾਇਆ ਜਾਣ ਵਾਲਾ ਜਾਂ ਕੰਨਾਂ ਨਾਲ ਸੁਣਿਆ ਜਾਣ ਵਾਲਾ ਸੰਗੀਤ ਨਹੀਂ ਸੀ, ਪਰ ਤ੍ਰੇਈ ਅਜਬ ਰਸ ਰੂਪ ਨਜ਼ਾਰਾ ਸੀ, ਨਜ਼ਾਰਾ ਸੀ ਕਿ ਸੰਗੀਤ ਕੀ ਕਿਹਾ ਜਾਵੇ :—

ਪ੍ਰਤਿਪਾਲ ਪ੍ਰਭ ਕ੍ਰਿਪਾਲ ਕਵਨ ਗੁਨ ਗਨੀ ॥ ਅਨਿਕ ਰੰਗ ਬਹੁ ਤਰੰਗ ਸਰਬ ਕੋ ਧਨੀ ॥੧॥ ਰਹਾਉ ॥ ਅਨਿਕ ਗਿਆਨ ਅਨਿਕ ਧਿਆਨ ਅਨਿਕ ਜਾਪ ਜਾਪ ਤਾਪ ॥ ਅਨਿਕ ਗੁਨਿਤ ਧੁਨਿਤ ਲਲਿਤ ਅਨਿਕ ਧਾਰ ਮੁਨੀ ॥੧॥ ਅਨਿਕ ਨਾਦ ਅਨਿਕ ਬਾਜ ਨਿਮਖ ਨਿਮਖ ਅਨਿਕ ਸ੍ਵਾਦ ਅਨਿਕ ਦੋਖ ਅਨਿਕ ਰੋਗ ਮਿਟਹਿ ਜਸ ਸੁਨੀ ॥ ਨਾਨਕ ਸੇਵ ਅਪਾਰ ਦੇਵ ਤਟਹ ਖਟਹ ਬਰਤ ਪੂਜਾ ਗਵਨ ਭਵਨ ਜਾਤ੍ਰ ਕਰਨ ਸਗਲ ਫਲ ਪੁਨੀ ॥੨॥ਪੰ:-੧੧੫੩॥ਮ:੫॥

ਜਦ ਇਹ ਸ਼ਬਦ ਸਮਾਪਤ ਹੋਇਆ ਤਦ ਗਹੁ ਕਰਕੇ ਕੀ ਡਿੱਠਾ ? ਕਿ ਉਸ ਤਖ਼ਤ ਦੇ ਅੱਗੇ ਇਕ ਹੋਰ ਪਿਆਰੀ ਸੂਰਤ ਨਿਰਾਕਾਰ ਰੰਗਾ ਵਿਚ ਰੰਗੀ ਹੋਈ ਬੈਠੀ ਹੈ । ਜਿਨ੍ਹਾਂ ਦਾ ਰੂਪ ਸਾਰੇ ਮਹਾਤਮਾ ਨਾਲੋਂ ਐਸ ਤਰ੍ਹਾਂ ਅਧਿਕ ਸੀ, ਜਿਸ ਤਰ੍ਹਾਂ ਸੋਜੇ ਹੋਏ ਜਾਵੀਆਂ ਵਿਚ ਲਾਲ ਦਾ ਰੂਪ ਸਭ ਤੋਂ ਅਧਿਕ ਹੁੰਦਾ ਹੈ ਅਰ ਅਨੋਖੀ ਝਲਕ ਦਿੰਦਾ ਹੈ । ਪ੍ਰੇਮ ਸ਼ਰਧਾ ਤਾਉ ਭਗਤੀ ਪਰ-ਉਪਕਾਰ ਤੇ ਪੂਰਨ ਗਿਆਨ ਦੇ ਚਿੰਨ ਐਸੇ ਵਿਖਾਈ ਸਨ ਜਿਵੇਂ ਸੂਰਜ ਦੇ ਪ੍ਰਕਾਸ਼ ਵਿਚ ਗਰਮੀ, ਰੋਸ਼ਨੀ ਤੇ ਸ਼ਕਤੀ, ਬਿਨਾਂ ਉਸ ਦੇ ਸਰੂਪ ਤੇ ਅੱਡ-ਅੱਡ ਤੋਂ ਇਕ ਰੂਪ ਵਿਚ ਮੌਜੂਦ ਹੁੰਦੀ ਹੈ । ਤਖ਼ਤ ਪੁਰ ਬੈਠੇ ਅਗਾਧ ਸਰੂਪ ਅਰ ਇਸ ਪਰਉਪਕਾਰ ਮੂਰਤ ਸਨਮੁਖ ਬੈਠੇ ਦਿੱਬ ਮੂਰਤੀ ਵਾਲੇ ਦੇ ਵਿਚਕਾਰ ਇਕ ਐਸੀ ਪ੍ਰੇਮ ਦੀ ਡੋਰੀ ਚਮਕਦੀ ਦਿਸਦੀ ਹੈ ਕਿ ਜੋ ਤਖ਼ਤ ਪੁਰ

(ਬਾਕੀ ਪੰਨਾ ੨੩੭ ਤੇ)

ਅਤੇ ਤਲਵਾਰਾਂ ਦੀਆਂ ਧਾਰਾਂ ਬਿਜਲੀ ਵਾਂਗ ਚਮਕਣ ਲੱਗੀਆਂ ਤੇ ਤਲਵਾਰਾਂ ਟੱਕਰਾ ਕੇ ਸਟਾ ਸਟ ਖੜਕਦੀਆਂ ਹਨ।

੧. ਕੋਈ ਧਰਤੀ ਤੇ ਗਿਰ ਗਿਆ ਕੋਈ ਲੰਮੇ ਸਾਸ ਲੈਂਦਾ ਹੈ ਇਕ ਜੂਝਕੇ ਮਰ ਗਏ ਹਨ ਜੁੱਧ ਵਿਚ ਅੰਗ ਥਾਂ-ਥਾਂ ਤੋਂ ਕੱਟੇ ਗਏ ਹਨ। ਜ਼ਖ਼ਮੀ ਹੋ ਕੇ ਕੋਈ ਗਿਰਿਆ ਪਿਆ ਹੈ ਜੁੱਧ ਭੂਮੀ ਦੇ ਵਿਚ ਇਕ ਮੁਖ ਤੋਂ ਮਾਰ ਹੀ ਮਾਰ ਦੀ ਰਟ ਰਟ ਰਹੇ ਹਨ ॥੧੦੭੧॥

੨. ਸਵੈਯਾ ॥ ਕ੍ਰਿਸ਼ਨ ਜੀ ਨੇ ਧਨੁਖ ਬਾਣ ਹੱਥ ਵਿਚ ਲੈ ਕੇ ਬੈਰੀ ਦੇ ਜਿਤਨੇ ਵੀ ਸੂਰਮੇ ਰਣ ਵਿਚ ਸਨ ਮਾਰ ਦਿੱਤੇ। ਮਸਤ ਹਾਥੀ ਸੁੰਦਰ ਘੋੜੇ ਮਾਰ ਦਿਤੇ ਰਥ ਤੋੜ ਕੇ ਰਥਾਂ ਵਾਲੇ ਰਥਾਂ ਤੋਂ ਸੱਖਣੇ ਕਰ ਦਿੱਤੇ।

੩. ਜ਼ਖਮੀਆਂ ਦੀ ਹਾਲ ਦੁਹਾਈ ਵੇਖ ਕੇ ਡਰਾਕੁਲ ਲੋਕ, ਰਣ ਭੂਮੀ ਨੂੰ ਛੱਡਕੇ ਦੌੜ ਗਏ। ਸ੍ਰੀ ਹਰਿ ਜੀ ਪੁੰਨ ਰੂਪ ਦੇ ਅਗਿਓਂ ਪਾਪ ਰੂਪ ਜਰਾ ਸਿੰਧ ਦੇ ਢੇਰੇ ਸਾਰੇ ਬੰਦ ਖਤਮ ਹੋ ਗਏ ॥੧੦੭੨॥

੪. ਕਿਤਨੇ ਹੀ ਰਣ ਦੇ ਵਿਚ ਸਿਰ ਕੱਟੇ ਹੋਇ ਜੁੱਧ ਦੇ ਵਿਚ ਮੂੰਹ ਤੋਂ ਮਾਰ ਹੀ ਮਾਰ ਬੋਲ ਰਹੇ ਹਨ। ਧੜ ਦੌੜੇ ਫਿਰਦੇ ਹਨ ਜਿਧਰ ਕ੍ਰਿਸ਼ਨ ਜੀ ਲੜਦੇ ਸਨ ਉਸੇ ਪਾਸੇ ਨੂੰ ਜਾਂਦੇ ਹਨ।

੫. ਜਿਹੜਾ ਸੂਰਮਾ ਆ ਕੇ ਉਹਨਾਂ ਧੜਾਂ ਨੂੰ ਟਕਰਾਂਦਾ ਉਸ ਨੂੰ ਹੀ ਕ੍ਰਿਸ਼ਨ ਜੀ ਸਮਝਕੇ ਘਾਉ ਕਰ ਦਿੰਦੇ ਹਥਿਆਰ ਮਾਰ ਕੇ ਜੇ ਕੋਈ ਮਰ ਕੇ ਗਿਰ ਜਾਂਦਾ ਹੈ ਉਹ ਆਪਣੇ ਹੱਥ ਵਿਚ ਤਲਵਾਰ ਧਰਤੀ ਪਰ ਨਹੀਂ ਸੁਟਦਾ ॥੧੦੭੩॥

੬. ਕਬਿੱਤ ॥ ਬਹੁਤ ਹੀ ਕ੍ਰੋਧ ਨਾਲ ਭਰੇ ਹੋਇ ਰਣ ਭੂਮੀ ਤੋਂ ਪਿਛਾਂ ਨਹੀਂ ਹਟਦੇ ਦੋਇ ਪਾਸੇ ਬੜੀ ਲਗਨ ਨਾਲ ਧੌਂਸੇ ਵਜਾਕੇ ਲੜ ਰਹੇ ਹਨ। ਦੇਵਤਿਆਂ ਦੇ ਝੁੰਡ ਖੜੇ ਜੁਧ ਵੇਖ ਰਹੇ ਹਨ ਤੇ ਉਹਨਾਂ ਦੇ ਗਵੀਜੇ (ਜੱਛ) ਜਸ ਕਰਦੇ ਹਨ, ਅਕਾਸ਼ ਤੋਂ ਫੁੱਲ ਗਿਰ ਰਹੇ ਹਨ ਜਿਵੇਂ ਬਦਲਾਂ ਚੋਂ ਬੂੰਦਾਂ ਗਿਰਦੀਆਂ ਹੁੰਦੀਆ ਹਨ।

੭. ਕਿਤਨੇ ਲੜ ਕੇ ਮਰ ਗਏ ਹਨ ਕਿਤਨਿਆਂ ਨੂੰ ਅਪੱਛਰਾਂ ਵਰ ਰਹੀਆ ਹਨ ਕਿਤਨਿਆਂ ਨੂੰ ਗਿੱਧ ਖਾਂਦੇ ਹਨ ਕਿਤਨੇ ਜ਼ਖਮੀ ਹੋ ਕੇ ਗਿਰ ਪਏ ਹਨ। ਕਿਤਨੇ ਸ਼ੇਰ ਵਾਂਗ ਅੜੇ ਹੋਇ ਹਨ ਕਿਤਨੇ ਰਣਭੂਮੀ ਨੂੰ ਵੇਖ ਕੇ ਡਰ ਰਹੇ ਹਨ ਕਿਤਨੇ ਸ਼ਰਮ ਦੇ ਮਾਰੇ ਦੌੜ ਕੇ ਵਾਰ ਕਰਦੇ ਹਨ ਰੌਂਗ ਕੇ ਭਾਵ ਭੁੜਕ ਕੇ ॥੧੦੭੪॥

੮. ਸਵੈਯਾ ॥ ਕਿਤਨੇ ਹੀ ਧਰਤੀ ਦੇ ਉਪਰ ਗਿਰੇ ਹੋਇ ਦਮ ਮਾਰਕੇ ਜ਼ਖਮੀ ਫੇਰ ਜੁਧ ਦੇ ਕੰਮ ਲਈ ਤੁਰ ਪੈਂਦੇ ਹਨ ਅਤੇ ਮੁਖੋਂ ਕਹਿੰਦੇ ਹੋਇ ਕਿੱਥੇ ਹੈ ਕ੍ਰਿਸ਼ਨ ਜੀ ਉਹ ਕਿਥੇ ਲੁਕ ਗਿਆ ਹੈ ਕ੍ਰੋਧ ਨਾਲ ਭਰੇ ਹੋਇ ਇਸ ਤਰ੍ਹਾਂ ਕਹੀ ਜਾਂਦੇ ਹਨ।

੯. ਉਨ੍ਹਾਂ ਦੇ ਮੂੰਹੋਂ ਇਹ ਗੱਲ ਸੁਣ ਕੇ ਹਾਰ ਸਾਹਮਣੇ ਆ ਜਾਂਦੀ ਹੈ ਤਲਵਾਰ ਸੂਤ ਕੇ ਕ੍ਰਿਸ਼ਨ ਜੀ ਦੌੜ ਕੇ ਉਹਨਾਂ ਦੇ ਸਿਰ ਤਾਂ ਕਟ ਦਿੰਦਾ ਹੈ, ਪਰ ਉਹ ਸਿਰ ਕੱਟੇ ਜਾਣ ਦੇ ਬਾਵਜੂਦ ਵੀ ਪਿਛਾਂ ਨਹੀਂ ਹਟਦੇ ਸਗੋਂ ਕ੍ਰੋਧ ਨਾਲ ਕ੍ਰਿਸ਼ਨ ਜੀ ਵਲ ਨੂੰ ਦੌੜਦੇ ਹਨ ॥੧੦੭੫॥

੧੦. ਸਵੈਯਾ ॥ ਵੈਰੀਆਂ ਦੇ ਵਿਚ ਮਾਰ ਹੀ ਮਾਰ ਦੇ ਲਲਕਾਰੇ ਵਜਦੇ ਸਨ ਇਸ ਤਰ੍ਹਾਂ ਅਤੇ ਹਰਿ ਨੂੰ ਤੇ ਬਲਰਾਮ ਨੂੰ ਚਾਰੇ ਪਾਸਿਆਂ ਤੋਂ ਵੈਰੀ ਨੂੰ ਘੇਰ ਲਿਆ ਜਾਣੋ ਮੱਲਾ ਦੇ ਘੋਲ ਦੇ ਪਿੜ ਵਾਂਙੂ ਸੋਤ੍ਰਾ ਪਾ ਰਹੇ ਹਨ।

੧੧. ਜਿਸ ਵੇਲੇ ਧਨੁਖ ਬਾਣ ਕ੍ਰਿਸ਼ਨ ਜੀ ਨੇ ਹੱਥ ਵਿਚ ਲਿਆ ਉਸ ਨੂੰ ਵੇਖ ਕੇ ਕਾਇਰ (ਡਰਾਕਲ) ਖੇਤ ਦੇ ਵਿਚੋਂ ਦੌੜ ਗਏ। ਇਕ ਦਮ ਰਣ ਭੂਮੀ ਜਾਣੋ ਉਜਾੜ ਬਣ ਗਈ ਜਿਵੇਂ ਤਮਾਸ਼ਾ ਵੇਖਣ ਵਾਲੇ ਤਮਾਸ਼ਾ ਖਤਮ ਹੋ ਜਾਣ ਤੇ ਇਕ ਦਮ ਘਰ ਨੂੰ ਤੁਰ ਜਾਂਦੇ ਹਨ ॥੧੦੭੬॥

੧੨. ਜਿਹੜਾ ਸੂਰਮਾ ਤਲਵਾਰ ਹੱਥ ਵਿਚ ਲੈ ਕੇ ਹਰੀ ਦੇ ਉਤੇ ਵਾਰ ਕਰਨ ਲਈ ਅੱਗੇ ਹੁੰਦਾ ਹੈ ਕ੍ਰੋਧ ਵਿਚ ਆ ਕੇ ਉਸ ਕੌਤਕ ਨੂੰ ਵੇਖਕੇ ਸ਼ਿਵਜੀ ਦੇ ਗਣ ਖ਼ੁਸ਼ੀ ਦੇ ਗੀਤ ਗਾਉਂਦੇ ਹਨ ਆਪਸ ਵਿਚ ਮਿਲਕੇ ਅਤੇ ਬਹਿਸਦੇ ਹਨ।

੧੩. ਕੋਈ ਤਾਂ ਕਹਿੰਦਾ ਹੈ ਕਿ ਹਰਿ ਜੀ ਜਿੱਤਣਗੇ ਕੋਈ ਇਸ ਤਰ੍ਹਾਂ ਕਹਿੰਦਾ ਹੈ ਨਹੀਂ ਬੈਰੀ ਜਿੱਤੇਗਾ ਇਸ ਤਰ੍ਹਾਂ ਬਹਿਸਦੇ ਹਨ। ਉਤਨਾ ਚਿਰ ਆਪਸ ਵਿਚ ਝਗੜਦੇ ਹਨ ਜਿਤਨਾ ਚਿਰ ਹਰਿ ਮਾਰ ਕੇ ਧਰਤ ਉਪਰ ਨਹੀਂ ਸੁੱਟ ਦਿੰਦਾ ॥੧੦੭੭॥

੧੪. ਕਬਿੱਤ ॥ ਬੜੇ ਹੀ ਬਣੇ-ਠਣੇ ਬਹਾਦੁਰ ਸੂਰਮੇ ਸਾਰੇ ਹੀ ਪਾਖਰੇਤ (ਘੋੜਿਆਂ ਦੀਆਂ ਕਾਠੀਆਂ) ਤੇ ਸੱਜੇ ਹੋਇ ਤੇ ਹਾਥੀਆਂ ਦਾ ਸਵਾਰ ਦਲ ਇਸ ਤਰ੍ਹਾਂ ਧਾਵਾ ਕਰਕੇ ਪਏ ਘੋੜਿਆਂ ਨੂੰ ਨਚਾ ਕੇ। ਜਿਹੜੇ ਕਦੇ ਜੁੱਧ ਵਿਚ ਡੋਲਦੇ ਨਹੀਂ ਸਨ, ਅਡੋਲ ਹੋ ਕੇ ਆਪਣੇ ਮਾਲਿਕ ਸੁਆਮੀ ਦੇ ਵਫਾਦਾਰ ਸਨ ਉਹ ਮੋਰਚਿਆਂ ਵਿਚੋਂ ਬਾਹਰ ਨਿਕਲਕੇ ਧੌਂਦੇ ਵਜਾਉਂਦੇ

---

(ਪੰਨਾ ੨੩੬ ਦੀ ਬਾਕੀ)

ਬੈਠੇ ਪ੍ਰੇਮ ਦੇ ਸੋਮੇ ਦੀ ਬਖਸ਼ਿਸ਼[੨] ਅਰ ਸਾਹਮਣੇ ਬੈਠੇ ਦੀ ਉਸ ਨਿਰਵਿਕਾਰ ਅਵਸਥਾ ਤੋਂ ਬਣੀ ਹੈ ਜੋ ਪੂਰਨ ਹਉਮੈ ਦੇ ਅਭਾਵ ਵਾਲੀ ਹੁੰਦੀ ਹੈ, ਅਰ ਤੇ ਸੰਯੁਕਤ ਪ੍ਰੇਮ ਤੇ ਭਾਉ ਸੰਯੁਕਤ ਗਿਆਨ ਦੇ ਰੰਗ ਵਾਲੀ ਹੁੰਦੀ ਹੈ।

ਫੁਟ ਨੋਟ:—

੧ ਪ੍ਰਕਾਸ਼ਮਈ

੨ ਪਹਿਲਾਂ ਬਾਬੇ ਪਾਇਆ ਬਖਸ਼ ਦਰ ਪਿਛੋਂ ਦੇ ਫਿਰ ਘਾਲ ਕਮਾਈ ॥ਭਾ:ਗੁ: ੧-੨੪॥ ਥੋੜੇ ਚਿਰ ਮਗਰੋਂ ਐਸਾ ਅਚਰਜ ਚਲਿਤ੍ਰ ਦਿਖਾਇਆ ਜਿਸਦਾ ਅਨੁਵਾਦ ਸਾਡੀ ਸਮਝ ਵਾਸਤੇ ਇਉਂ ਹੋ ਸਕਦਾ ਹੈ ਕਿ ਸਾਮ੍ਹਣੇ ਬੈਠੀ ਸੂਰਤ ਨੂੰ ਪ੍ਰੇਮ ਪ੍ਰਸੰਨਤਾ ਨਾਲ ਕਹਿੰਦੇ ਹਨ, ਹੇ ਪਯਾਰੇ ਨੌ ਜਾਮੇ ਧਾਰ ਕੇ ਅਰ ਅਨੇਕ ਕਸ਼ਟ ਸਹਾਰ ਕੇ ਜੋ ਉਪਕਾਰ ਤੂੰ ਦੁਖੀ ਸ੍ਰਿਸ਼ਟੀ ਪਰ ਕੀਤਾ ਹੈ ਮੇਰੀ ਪ੍ਰਸੰਨਤਾ ਦਾ ਕਾਰਣ ਹੋਇਆ ਹੈ ਤੂੰ ਮੇਰਾ ਸਿਮਰਣ ਦਰਸ਼ਾਇਆ ਅਤੇ ਆਪਾ ਨਿਵਾਰੀ ਰੱਖਿਆ ਤੂੰ ਅਚਰਜ ਸੇਵਾ ਕੀਤੀ ਹੈ। ਇਹ ਸੰਕਲਪ ਐਸੀ ਅਦਭੁਤ ਖੁਸ਼ੀ ਦਾ ਅਤੇ ਉਪਮਾ ਨਾਲ ਜਲ ਨਾਲ ਜਲ ਭਰੇ ਹੋਏ ਸਮੁੰਦ੍ਰ ਵਿਚ ਹੋਰ ਜਲ ਦੇ ਪੈ ਕੇ ਨਾ ਉਛਲਨ ਵਾਂਗ ਉਮੰਗ ਵਿਚ ਰੱਤੀ ਗਈ ਪਰ ਉਸ ਨਿਮਰਤਾ ਦੀ ਨਿਧਿ ਸਨ - ਪ੍ਰੇਮ ਭਿੱਜੀ ਹੋਈ ਸੂਰਤ ਵਿਚੋਂ ਇਕ ਸੁਰੀਲੀ ਗੂੰਜ ਉਠੀ:— ਏਕ ਤੁਈ ਏਕ ਤੁਈ ॥੨॥ਮ:੧॥ ਨ ਦਾਦੇ ਦਿਹੰਦ ਆਦਮੀ ॥ ਮ:੧॥ ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੩॥ਮ:੧॥ ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ ਨਹ ਜਲੋ ॥ ਨ ਸਪਤ ਜੇਰ ਜਿਮੀ ॥ ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੪॥ ਮ:੧॥ ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕ ਆਸ ਵਸੇ ॥ ਅਸਤਿ ਏਕ ਦਿਗਰ ਅੰਨ ਪਉਣ ਥਿਰੁ ਨ ਕੁਈ ॥ ਏਕ ਤੁਈ ਏਕ ਤੁਈ ॥੫॥ ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥ ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥੬॥ਮ:੧॥ ਕੁਈ ॥ ਏਕ ਤੁਈ ਏਕ ਤੁਈ ॥੭॥ ਪੰ:੧੪੩॥ ਮ:੧॥ ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਕੈ ਕੋਇ ॥ ਕਲਾ ਧਰੈ ਹਿਰੈ ਸੁਈ ॥ ਏਕ ਤੁਈ ਏਕ ਤੁਈ ॥੭॥ ਪੰ:੧੪੩॥ ਮ:੧॥ ਇਸ ਆਸਚਰਜ ਉਸਤਤੀ ਦੇ ਸ਼ਬਦ ਦੀ ਸਮਾਪਤੀ ਪੁਰ ਤਖਤ ਉਤੇ ਬਿਰਾਜਮਾਨ ਪ੍ਰੇਮ ਮੂਰਤੀ ਜੀ ਦੇ ਮਨਮੋਹਨ ਹਿਰਦੇ ਤੋਂ ਵੇਖਣ ਵਾਲਿਆਂ ਨੇ ਇਕ ਸ਼ਾਹੀ ਸੰਦੇਸ਼ ਕਹਿਣਾ ਕਰਨੇ ਲਈ ਸ੍ਰੀ ਮੁਖਵਾਕ ਨੇ ਪਿਛੋਂ ਇਸ ਪ੍ਰਕਾਰ ਵਰਣਨ ਕੀਤਾ ਹੈ।

ਫੁਟ ਨੋਟ:—

੧ ਨਗਾਰਾ

੨ ਜੋਇਤ ਉਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥ ਸਤਾ ਬਲਵੰਡ ਦੀ ਵਾਰ ॥ ਪੁਨਾ (ਦਸਾਂ ਪਾਤਸ਼ਾਹੀਆਂ ਨੂੰ) ਜਿਨ ਜਿਨ ਸਬਹੂੰ ਕਹਿ ਜਾਨਾ। ਏਕ ਰੂਪ ਕਿਨਹੂ ਪਹਿਚਾਨਾ ॥ ਜਿਨ ਜਾਨਾ ਤਿਨ ਹੀ ਸਿਧ ਪਾਈ ॥ ਬਿਨ ਸਮਝੇ ਸਿਧ ਹਾਥ ਨ ਆਈ ॥ (ਬਚਿਤ੍ਰ ਨਾਟਕ)

ਅਕਾਲ ਪੁਰਖ ਵਾਚ - ਚੌਪਈ

ਸਭ ਪਹਿਲੇ ਹਮ ਸ੍ਰਿਸ਼ਟਿ ਬਨਾਈ ॥ ਦਈਤ ਰਚੇ ਦੁਸਟਿ ਦੁਖਦਾਈ ॥ ਤੇ ਭੁਜ ਬਲ ਬਵਰੇ ਹ੍ਵੈ ਗਏ ॥ ਪੂਜਤ ਪਰਮ ਪੁਰਖ ਰਹਿ ਗਏ ॥੬॥ ਪੜ੍ਹੋ ਅਪਨੀ ਕਥਾ ਅੰਕ ੬ ਤੋਂ ਚਲਕੇ ੨੬ ਤੇ ਤਿਨ ਭੀ ਏਕ ਪੰਥ ਉਪਰਾਜਾ ॥ ਲਿੰਗ ਬਿਨਾ ਕੋਨੇ ਸਭ ਰਾਜਾ ॥ ਸਭ ਤੇ ਅਪਨਾ ਨਾਮੁ ਜਪਾਯੋ ॥ ਸਤਿਨਾਮੁ

(ਬਾਕੀ ਪੰਨਾ ੨੩੮ ਤੇ)

ਸ੍ਵਾਮਕਾਰ ਜੀ ਅਮੋਲ ਅਤਿ ਗੋਲ ਤੇ ਨਿਕਸ ਲਰੇ ਦੁੰਦਭ ਬਜਾਇਕੈ ॥ [1]ਸੈਥਨ ਸੰਭਾਰਕੈ ਨਿਕਾਰਕੈ ਕ੍ਰਿਪਾਨ ਮਾਰ ਮਾਰ ਹੀ ਉਚਾਰ ਐਸੇ ਪਰੇ ਰਨ ਆਇਕੈ ॥ ਹਰਿ ਜੂ ਸੋ ਲਰੇ ਤੇ ਵੇ ਠਉਰ ਤੇ ਨ ਟਰੇ ਗਿਰ ਭੂਮ ਹੂੰ ਮੈ ਪਰੇ ਉਠਿ ਅਰੇ ਘਾਇ ਖਾਇਕੈ ॥੧੦੭੮॥ ਸ੍ਵੈਯਾ ॥ [2]ਕੋਪ ਭਰੇ ਅਰਰਾਇ ਪਰੇ ਨ ਡਰੇ ਹਰਿ ਸਿਉ ਹਥਿਯਾਰ ਕਰੇ ਹੈ ॥ ਘਾਇ ਭਰੇ ਬਹੁ ਸ੍ਰਉਨ ਝਰੇ ਅਸ ਪਾਨ ਧਰੇ ਬਲ ਕੈ ਜੁ ਅਰੇ ਹੈ ॥ [3]ਮੂਸਲ ਲੈ ਬਲਦੇਵ ਤਬੈ ਸਬ ਚਾਵਰ ਜਿਉ ਰਨ ਮਾਹਿ ਛਰੇ ਹੈ ॥ ਫੇਰਿ ਪ੍ਰਹਾਰ ਕੀਯੋ ਹਲ ਸੋਂ ਮਰਿ ਭੂੰਮਿ ਗਿਰੇ ਨਹੀ ਸ੍ਵਾਸ ਭਰੇ ਹੈ ॥੧੦੭੯॥ ਸ੍ਵੈਯਾ ॥ [4]ਸ੍ਰੀ ਜਦੁਬੀਰ ਕੇ ਬੀਰ ਜਿਤੇ ਅਸ ਹਾਥਨ ਲੈ ਅਰਿ ਊਪਰਿ ਧਾਏ ॥ ਜੁਧੁ ਕਰਯੋ ਕਰਿ ਕੋਪ ਦੁਹੂੰ ਦਿਸ ਜੰਬਕ ਜੋਗਿਨ ਗ੍ਰਿਝ ਅਘਾਏ ॥ [5]ਬੀਰ ਗਿਰੇ ਦੁਹੂੰ ਓਰਨ ਕੇ ਗਹਿ ਫੇਟ ਕਟਾਰਨ ਸਿਉ ਲਰਿ ਘਾਏ ॥ ਕਉਤਕ ਦੇਖ ਕੈ ਦੇਵ ਕਹੈ ਧਨਿ ਵੇ ਜਨਨੀ ਜਿਨ ਏ ਸੁਤ ਜਾਏ ॥੧੦੮੦॥ [6]ਸ੍ਵੈਯਾ ॥ ਅਉਰ ਜਿਤੇ ਬਰਬੀਰ ਹੁਤੇ ਅਤਿ ਰੋਸ ਭਰੇ ਰਨ ਭੂਮਹਿ ਆਏ ॥ ਜਾਦਵ ਸੈਨ ਚਲੀ ਇਤ ਤੇ ਤਿਨਹੂੰ ਮਿਲਕੈ ਅਤਿ ਜੁੱਧੁ ਮਚਾਏ ॥ [7]ਬਾਨ ਕਮਾਨ ਕ੍ਰਿਪਾਨ ਗਦਾ ਬਰਛੇ ਬਹੁ ਆਪਸ ਬੀਚ ਚਲਾਏ ॥ ਭੇਦ ਚਮੂੰ ਜਦੁਬੀਰਨ ਕੀ ਸਭ ਹੀ ਜਦੁਰਾਇ ਕੇ ਊਪਰਿ ਧਾਏ ॥੧੦੮੧॥ ਸ੍ਵੈਯਾ ॥ [8]ਚਕ੍ਰ ਤ੍ਰਿਸੂਲ ਗਦਾ ਗਹਿ ਬੀਰ ਕਰੰ ਧਰ ਕੈ ਅਸ ਅਉਰ ਕਟਾਰੀ ॥ ਮਾਰ ਹੀ ਮਾਰ ਪੁਕਾਰ ਪਰੇ ਲਰੇ ਘਾਇ ਕਰੇ ਨ ਟਰੇ ਬਲ ਭਾਰੀ ॥ [9]ਸਯਾਮ ਬਿਦਾਰ ਦਈ ਧੁਜਨੀ ਤਿਹਕੀ ਉਪਮਾ ਇਹ ਭਾਂਤ ਬਿਚਾਰੀ ॥ ਮਾਨਹੁ ਖੇਤ ਸਰੋਵਰ ਮੈ ਧਸਿ ਕੈ ਗਜਿ ਬਾਰਜ ਬਯੂਹ ਬਿਡਾਰੀ॥ ੧੦੮੨॥ ਸ੍ਵੈਯਾ ॥ [10]ਸ੍ਰੀ ਜਦੁਨਾਥ ਕੇ ਬਾਨਨ ਅਗ੍ਰ ਡਰੈ ਅਰਿ ਇਉ ਕਿਹੂੰ ਧੀਰ ਧਰਯੋ ਨਾ ॥ ਬੀਰ ਸਬੈ ਹਟਿ ਕੇ ਠਟਿ ਕੇ ਭਟਿ ਕੇ ਰਨ ਭੀਤਰ ਜੁੱਧੁ ਕਰਯੋ ਨਾ ॥ [11]ਮੂਸਲ ਅਉ ਹਲ ਪਾਨ ਲਯੋ ਬਲ ਪੇਖਿ ਭਜੇ ਦਲ ਕੋਊ ਅਰਯੋ ਨਾ ॥ ਜਿਉ ਮ੍ਰਿਗ ਕੇ ਗਨਿ ਛਾਡਿ ਚਲੈ ਬਨ ਡੀਠ ਪਰਯੋ ਮ੍ਰਿਗਰਾਜ ਕੋ ਛਉਨਾ ॥੧੦੮੩॥ ਸ੍ਵੈਯਾ[12] ॥ ਭਾਗਾ ਤਬੈ ਸਭਹੀ ਰਨ ਤੇ ਗਿਰਤੇ ਪਰਤੇ ਨ੍ਰਿਪ ਤੀਰ ਪੁਕਾਰੇ ॥ ਤੇਰੇ ਹੀ ਜੀਵਤ ਹੇ ਪ੍ਰਭ ਜੂ ਸਿਗਰੇ ਰਿਸ ਕੈ ਬਲ ਸਯਾਮ ਸੰਘਾਰੇ॥ [13]ਮਾਰੇ ਅਨੇਕ ਨ ਏਕ ਬਚਯੋ ਬਹੁ ਬੀਰ ਗਿਰੇ ਰਨਿ ਭੂਮਿ ਮਝਾਰੇ॥ ਤਾ ਤੇ ਸੁਨੋ ਬਿਨਤੀ ਹਮਰੀ; ਉਨ ਜੀਤ ਭਈ, ਤੁਮਰੇ ਦਲ ਹਾਰੇ ॥੧੦੮੪॥ ਸ੍ਵੈਯਾ ॥ [14]ਕੋਪ ਕਰਯੋ ਤਬ ਸਿੰਧੁਜਰਾ ਅਰਿ ਮਾਰਨ ਕਉ ਬਹੁ ਬੀਰ ਬੁਲਾਏ॥ ਆਇਸ ਪਾਵਤ ਹੀ ਨਿਰਪ ਕੋ ਮਿਲਿਕੈ

---

(ਪੰਨਾ ੨੩੭ ਦੀ ਬਾਕੀ)

ਕਾਹੂ ਨ ਦ੍ਰਿਸਾਯੋ॥ ਸਭ ਅਪਨੀ ਅਪਨੀ ਉਰਝਾਨਾ ॥ ਪਾਰ ਬ੍ਰਹਮ ਕਾਹੂ ਨ ਪਛਾਨਾ ॥ (ਬਚਿਤ੍ਰ ਨਾਟਕ)
ਇਹ ਆਗਿਆ ਸੁਣ ਕੇ ਸੱਚੇ ਪ੍ਰੇਮ ਨਿਧਿ ਅਤਿ ਕੋਮਲ ਨਿਮਰਤਾ ਦੇ ਭੰਡਾਰ ਤੇ ਭਗਤੀ ਦੇ ਸਰੂਪ ਵਾਲੇ ਦੇ ਹਿਰਦੇ ਵਿਚ ਸੱਚੇ ਪ੍ਰੇਮ ਦੇ ਜੋਸ਼ ਨੇ ਇਸ ਉਸਤਤਿ ਦੇ ਭਾਵ ਦਾ ਇਕ ਦਿੱਵਯ ਰਾਗ ਉਚਾਰਿਆ :—
ਨਮੋ ਨਾਥ ਪੂਰੇ ਸਦਾ ਸਿੱਧ ਕਰਮੰ ॥ ਅਛੇਦੀ ਅਭੇਦੀ ਸਦਾ ਏਕ ਧਰਮੰ ॥ ਕਲੰਕੰ ਬਿਨਾ ਨਿਹਕਲੰਕੀ ਸਰੂਪੇ ॥
ਅਛੇਦ ਅਭੇਦੇ ਅਖੇਦੰ ਅਨੂਪੇ ॥੧॥ ਨਮੋ ਲੋਕ ਲੋਕੇਸ੍ਵਰੰ ਲੋਕ ਨਾਥੇ ॥ ਸਦੈਵੰ ਸਦਾ ਸਰਬ ਸਾਥੰ ਅਨਾਥੇ ॥
ਨਮੋ ਏਕ ਰੂਪੰ ਅਨੇਕੰ ਸਰੂਪੇ ॥ ਸਦਾ ਸਰਬ ਸਾਹੰ ਸਦਾ ਸਰਬ ਭੂਪੇ ॥੨॥ ਅਛੇਦੇ ਅਭੇਦੇ ਅਨਾਮੰ ਅਠਾਮੰ ॥
ਸਦਾ ਸਰਬਦਾ ਸਿੱਧਦਾ ਬੁੱਧ ਧਾਮੰ ॥ ਅਜੰਤ੍ਰੰ ਅਮੰਤ੍ਰੰ ਅਕੰਤ੍ਰੰ ਅਭਰਮੰ ॥ ਅਖੇਦੰ ਅਛੇਦੰ ਅਕਰਮੰ ॥੩॥
ਅਗਾਧੇ ਅਬਾਧੇ ਅਗਾਂਡਿ ਅਨੰਤੇ ॥ ਅਲੇਖੰ ਅਭੇਖੰ ਅਭੂਤੰ ਅਗੰਤੇ । ਨ ਰੰਗੰ ਨ ਰੂਪੰ ਨ ਜਾਤੰ ਨ ਪਾਤੰ ॥
ਨ ਸੱਤ੍ਰੰ ਨ ਮਿੱਤ੍ਰੰ ਨ ਪੁੱਤ੍ਰੰ ਨਾ ਮਾਤੰ ॥੪॥ ਅਭੂਤੰ ਅਭੰਗੰ ਅਭਿੱਖੰ ਭਵਾਨੰ ॥ ਪਰੇਯੰ ਪੁਨੀਤੰ ਪਵਿੱਤ੍ਰੰ ਪ੍ਰਧਾਨੰ ॥
ਅਗੰਜੇ ਅਭੰਜੇ ਅਕਾਮੰ ਅਕਰਮੰ ॥ ਅਨੰਤੇ ਬਿਅੰਤੇ ਅਭੂਮੇ ਅਭਰਮੰ ॥੫॥
ਇਸ ਦੇ ਮਗਰੋਂ ਉਸ ਤੇਜਮਈ ਤਖਤ ਉੱਤੇ ਉਸ ਅਦੁੱਤੀ ਤੇਜ ਪੁੰਜ ਕਾਰਣਾ ਦੇ ਕਾਰਣ ਪਰਮ ਸਰੂਪ ਭਗਤ ਵਛੱਲ ਦੇਵ ਦੇ ਪਰਮ ਪਾਵਨ ਮੁਖਾਰਬਿੰਦ ਤੋਂ ਇਕ ਪਵਿੱਤ੍ਰ ਭਾਵ ਆਪਣੇ ਸਨਮੁਖ ਬੈਠੇ ਪਿਆਰੇ ਅਨਿੰਨ ਭਗਤ ਦੇ ਪ੍ਰੇਮ ਨਾਲ ਪੂਰਤ ਹਿਰਦੇ ਨੂੰ ਹੋਰ ਬਿਅੰਤ ਪ੍ਰੇਮ ਨਾਲ ਪਰਿਪੂਰਣ ਕਰਨੇ ਲਈ ਪਿਆਰ ਵਿਚ ਸਨਿਗਧ ਹੋਇਆ ਹੋਇਆ ਜਿਸਨੂੰ ਭਗਤ ਜੀ ਨੇ ਐਉਂ ਉਚਾਰਿਆ ਹੈ:—

(ਬਾਕੀ ਪੰਨਾ ੨੩੯ ਤੇ)

ਹੋਇ ਅਗੇ ਆਇ । ਤਲਵਾਰਾਂ ਨੂੰ ਹੱਥਾਂ ਵਿਚ

੧. ਸੰਭਾਲ ਅਤੇ ਮਿਆਨਾ ਵਿਚੋਂ ਬਾਹਰ ਨਿਕਾਲਕੇ ਮਾਰ ਮਾਰ ਬੋਲਦੇ ਹੋਇ ਇਸ ਤਰ੍ਹਾਂ ਜੁੱਧ ਵਿਚ ਆ ਪਏ ਅਤੇ ਹਰਿ ਜੀ ਦੇ ਨਾਲ ਆ ਕੇ ਲੜੇ ਜਿਹੜੇ ਆਪਣੇ ਥਾਂ ਤੋਂ ਜਰਾ ਵੀ ਪਿਛੇ ਨਾ ਹਟੇ, ਧਰਤੀ ਦੇ ਉਪਰ ਗਿਰ ਤਾਂ ਪਏ ਅਤੇ ਉਠਕੇ ਫੇਰ ਲੜਨ ਲਗ ਗਏ ਭਾਵੇਂ ਜ਼ਖਮੀ ਹੋ ਗਏ ਪਰ ਪਿਛਾ ਨਹੀਂ ਦਿੱਤਾ ॥੧੦੭੮॥

੨. ਸਵੈਯਾ ॥ ਕ੍ਰੋਧ ਵਿਚ ਭਰੇ ਹੋਏ ਕੱਟੇ ਵਾਂਗ ਅਰੜਾ ਕੇ ਪੈਂਦੇ ਹਨ ਜਰਾ ਵੀ ਡਰਦੇ ਨਹੀਂ ਹਰਿ ਜੀ ਦੇ ਨਾਲ ਦੋ ਹੱਥ ਕਰਦੇ ਹਨ ਭਾਵੇਂ ਜਖਮਾਂ ਨਾਲ ਭਰ ਗਏ ਹਨ ਬਹੁਤ ਸਾਰਾ ਲਹੂ ਚਲਦਾ ਹੈ ਪਰ ਹੱਥ ਵਿਚ ਤਲਵਾਰ ਲਈ ਹੋਈ ਹੈ ਉਹ ਨਹੀਂ ਸੁੱਟੀ ਬੜੇ ਬਲ ਦੇ ਨਾਲ ਅੜੇ ਹੋਏ ਹਨ ।

੩. ਮੁਸਲੀ ਧਰ (ਬਲ ਭੱਦਰ) ਨੇ ਜਿਵੇਂ ਉਖਲੀ ਵਿਚ ਪਾ ਕੇ ਧਾਨ ਮੂਹਲੇ ਨਾਲ ਛੜੀ ਦੇ ਨੇ ਇਸ ਤਰ੍ਹਾਂ ਛੜ ਦਿਤੇ ਨੇ ਰਣ ਦੇ ਵਿਚ । ਫੇਰ ਬਲਰਾਮ (ਹਲ ਧਰ) ਨੇ ਹਲ ਦੀ ਵਰਤੋਂ ਕਰਕੇ ਜਿਸ ਨਾਲ ਮਰ ਕੇ ਧਰਤੀ ਦੇ ਉਪਰ ਤਾਂ ਗਿਰ ਗਏ ਪਰ ਕਿਸੀ ਨੇ ਸੀ ਨਹੀਂ ਕੀਤੀ ਭਾਵ ਚੀਸ ਨਹੀਂ ਵੱਟੀ ॥੧੦੭੯॥

੪. ਸਵੈਯਾ ॥ ਜਿਤਨੇ ਸ੍ਰੀ ਕ੍ਰਿਸ਼ਨ ਜੀ ਦੇ ਸੂਰਮੇ ਸਨ ਉਹ ਸਾਰੇ ਹੀ ਹੱਥਾਂ ਵਿਚ ਤਲਵਾਰਾਂ ਲੈ ਕੇ ਵੈਰੀ ਦੇ ਉਪਰ ਜਾ ਚੜ੍ਹੇ। ਦੋਹਾਂ ਪਾਸਿਆਂ ਦੀਆਂ ਫੌਜਾਂ ਨੇ ਜੁੱਧ ਕੀਤਾ ਕ੍ਰੋਧ ਵਿਚ ਆ ਕੇ ਜਿਸ ਦੇ ਨਾਲ ਗਿੱਦੜ ਜੋਗਣੀਆਂ ਤੇ ਗਿਰ੍ਹਝ ਮਾਸ ਖਾ ਖਾ ਕੇ ਰੱਜ ਗਏ । ਦੋਹਾਂ ਪਾਸਿਆਂ ਦੇ ਸੂਰਮੇ ਗਿਰ ਪਏ ਹਨ ।

੫. ਜਿਨ੍ਹਾਂ ਦੇ ਫੜਕੇ ਕਟਾਰਾਂ ਦੇ ਫੱਟ ਲਗ ਕੇ ਵੱਢੇ ਗਏ ਹਨ ਤੇ ਦੋਹਾਂ ਪਾਸਿਆਂ ਦੇ ਸੂਰਮੇ ਗਿਰੇ ਪਏ ਹਨ ਜਿਹੜੇ ਕਟਾਰਾਂ ਦੀਆਂ ਡੋਟਾਂ ਲਗ ਕੇ ਲੜਕੇ ਘਾਇਲ ਹੋ ਗਏ। ਇਹ ਅਸਚਰਜ ਕੌਤਕ ਵੇਖ ਕੇ ਦੇਵਤੇ ਕਹਿੰਦੇ ਹਨ ਕਿ ਧੰਨ ਹੈ ਉਹ ਮਾਤਾ ਜਿਸਨੇ ਇਹੋ ਜਿਹੇ ਪੁੱਤਰ ਜੰਮੇ ਹਨ ॥੧੦੮੦॥

੬. ਸਵੈਯਾ ॥ ਜਿਹੜੇ ਮਰਨ ਤੋਂ ਬਚੇ ਹੋਏ ਹੋਰ ਸੂਰਮੇ ਸਨ ਉਹ ਜੋਸ਼ ਨਾਲ ਭਰੇ ਹੋਇ ਰਣਭੂਮੀ ਵਿਚ ਆ ਗਏ ਔਧਰੋਂ ਜਾਦਵਾਂ ਦੀ ਸੈਨਾ ਭੀ ਚਲੀ ਗਈ ਦੋਹਾਂ ਨੇ ਮਿਲ ਕੇ ਘੋਰ ਜੁਧ ਸ਼ੁਰੂ ਕਰ ਦਿੱਤਾ ।

੭. ਤੀਰ ਕਮਾਣ ਕ੍ਰਿਪਾਨਾਂ, ਗਦਾਂ, ਬ੍ਰਛੇ ਲੈ ਕੇ ਆਪਸ ਵਿਚ ਬਹੁਤ ਚਲਾਏ । ਜਾਦਵਾਂ ਦੀ ਸਾਰੀ ਸੈਨਾ ਨੂੰ ਖਿੰਡਾ ਪੁੰਡਾ ਕੇ ਫੇਰ ਜਦਰਾਇ ਕ੍ਰਿਸ਼ਨ ਜੀ ਦੇ ਉਤੇ ਆ ਪਏ ॥੧੦੮੧॥

੮. ਸਵੈਯਾ ॥ ਵੈਰੀ ਦੇ ਸੂਰਮਿਆਂ ਨੇ ਸ਼ਲੂ, ਤ੍ਰਿਸ਼ੂਲ, ਗਦਾ, ਤਲਵਾਰਾਂ ਅਤੇ ਕਟਾਰੀਆਂ ਹੱਥਾਂ ਵਿਚ ਫੜਕੇ ਸੂਰਮੇ ਮਾਰ ਹੀ ਮਾਰ ਪੁਕਾਰਦੇ ਹੋਇ ਲੜਨ ਆ ਲੱਗੇ ਬੜੇ ਬਲ ਦੇ ਨਾਲ ਸ਼ਸ਼ਤ੍ਰ ਚਲਾ ਕੇ ਘਾਉ ਕਰਦੇ ਹਨ ਜੋ ਕਦੇ ਟਲਨ ਵਾਲੇ ਨਹੀਂ ।

੯. ਪਰ ਕ੍ਰਿਸ਼ਨ ਜੀ ਨੇ ਸਾਰੀ ਫੌਜ ਨਸ਼ਟ ਕਰ ਦਿੱਤੀ ਜਿਸ ਦੀ ਉਪਮਾ ਕਵੀ ਜੀ ਕਹਿੰਦੇ ਹਨ ਕਿ ਮੈਂ ਐਉ ਵਿਚਾਰੀ ਹੈ ਜਾਣੋ ਰਣਖੇਤ ਰੂਪੀ ਸਮੁੰਦ੍ਰ ਦੇ ਵਿਚ ਵੜਕੇ ਕ੍ਰਿਸ਼ਨ ਜੀ ਰੂਪ ਹਾਥੀ ਨੇ ਕੌਲ ਫੁੱਲਾਂ ਦੀ ਫਸਲ ਸਾਰੀ ਉਜਾੜ ਦਿੱਤੀ ॥੧੦੮੨॥

੧੦. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਦੇ ਤੀਰਾਂ ਦੇ ਅੱਗੇ ਵੈਰੀ ਨੇ ਡਰ ਕੇ ਧੀਰਜ ਛੱਡ ਦਿੱਤੀ ਹੈ । ਸਾਰੇ ਸੂਰਮੇ ਥੱਕ ਕੇ ਪਿਛੇ ਹਟ ਗਏ ਕਿਸੇ ਸੂਰਮੇ ਨੇ ਅੱਗੇ ਹੋ ਕੇ ਜੁਧ ਨਾ ਕੀਤਾ ।

੧੧. ਹਲ ਤੇ ਮੂਹਲਾ ਹਥ ਵਿਚ ਲਿਆ ਹੋਇਆ ਬਲ ਭੱਦਰ ਨੂੰ ਵੇਖ ਕੇ ਭੱਜ ਗਏ ਦਲ ਦਾ ਸੂਰਮਾ ਕੋਈ ਅੱਗੇ ਹੋ ਕੇ ਨਾ ਅੜਿਆ । ਜਿਸ ਤਰ੍ਹਾਂ ਸ਼ੇਰਾਂ ਦੀ ਛਾਉਨੀ ਨੂੰ ਵੇਖਕੇ ਮਿਰਗਾਂ ਦੀਆਂ ਡਾਰਾਂ ਉਸ ਜੰਗਲ ਨੂੰ ਛੱਡਕੇ ਭੱਜ ਜਾਂਦੀਆਂ ਹਨ, ਉਸੇ ਤਰ੍ਹਾਂ ਵੈਰੀ ਦੀਆਂ ਫੌਜਾਂ ਭੱਜ ਗਈਆਂ ਹਨ ॥੧੦੮੩॥

੧੨. ਸਵੈਯਾ ॥ ਸਾਰੇ ਸਿਪਾਹੀ ਭੱਜ ਕੇ ਚਲੇ ਗਏ ਜੁੱਧ ਦੇ ਵਿਚੋਂ ਗਿਰਦੇ ਪੈਂਦੇ ਰਾਜੇ ਜਰਾ ਸਿੰਧ ਕੋਲ ਜਾ ਕੇ ਪੁਕਾਰੇ ਹੇ ਸਾਡੇ ਮਾਲਿਕ ਤੇਰੇ ਜਿਉਂਦੇ ਜੀਅ ਹੀ ਜਦਾਮ ਨੇ ਕ੍ਰੋਧ ਵਿਚ ਆ ਕੇ ਮਾਰ ਮੁਕਾਏ ਹਰ ਦਲਾਂ ਦੇ ਦਲ ।

੧੩. ਬੇਅੰਤ ਹੀ ਮਾਰ ਦਿੱਤੇ ਪਿੱਛੇ ਇਕ ਵੀ ਬਚਣ ਨਹੀਂ ਦਿੱਤਾ ਬਹੁਤੇ ਸੂਰਮੇ ਰਣ ਖੇਤ ਦੇ ਵਿਚ ਗਿਰ ਪਏ । ਇਸ ਲਈ ਸਾਡੀ ਬੇਨਤੀ ਸੁਣ ਲਵੋ ਉਨ੍ਹਾਂ ਦੀ ਜਿੱਤ ਹੋ ਗਈ ਹੈ ਤੇ ਤੁਹਾਡਾ ਦਲ ਹਾਰ ਗਿਆ ਹੈ ॥੧੦੮੪॥

੧੪. ਸਵੈਯਾ ॥ ਇਹ ਗੱਲ ਸੁਣਕੇ ਜਰਾ ਸਿੰਧ ਕ੍ਰੋਧ ਵਿਚ ਆ ਗਿਆ ਵੈਰੀ ਦੇ ਮਾਰਨੇ ਵਾਸਤੇ ਬਹੁਤ ਸਾਰੇ ਸੂਰਮੇ ਸੱਦ ਲਏ ਜਿਹੜੇ ਰਾਜੇ ਦੀ ਆਗਿਆ ਪਾ ਕੇ ਰਾਜੇ ਨੂੰ ਮਿਲ ਕੇ ਹਰੀ (ਕ੍ਰਿਸ਼ਨ ਜੀ) ਦੇ ਮਾਰਨੇ ਵਾਸਤੇ ਚਲ ਪਏ ।

---

(ਪੰਨਾ ੨੩੮ ਦੀ ਬਾਕੀ)

ਦਾਸ ਅਨਿੰਨ ਮੇਰੋ ਨਿਜ ਰੂਪ ॥ ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ ॥੧॥ਰਹਾਉ॥ ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥ ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥ ਮੈ ਗੁਨਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥

ਨਾਮਦੇਵ ਜਾਕੇ ਜੀਅ ਐਸੀ ਤੈਸੋ ਤਾਕੈ ਪ੍ਰੇਮ ਪ੍ਰਗਾਸ ॥੨॥੩॥ਪੰ:੧੨੫੨॥ ਨਾਮਦੇਵ ਜੀ ॥ ਸਾਰੀ ਸਭਾ ਦੇ ਪਵਿਤ੍ਰ ਸਿਰ ਨਿਉਂ ਗਏ ਕੁਝ ਪਲਾਂ ਮਗਰੋਂ ਉਹ ਪਿਆਰਾ ਭਗਤ ਜੋ ਭਗਤੀ ਦੇ ਤਾਰਾ ਮੰਡਲ ਵਿਚ ਚੰਦ ਵਾਂਙੂ ਛਬਿ ਦੇ ਰਿਹਾ ਸੀ ਤਖਤ ਪਰ ਬੈਠੇ ਸੂਰਜ ਵਤ ਚਮਕਦੇ ਪ੍ਰਤਿਪਾਲਕ ਦੇ ਸਾਹਮਣੇ ਐਸ ਤਰ੍ਹਾਂ ਖੜਾ ਦਿੱਸਿਆ ਜਿਸ ਤਰ੍ਹਾਂ ਸਾਡੇ ਸੰਸਾਰੀ ਜੀਵਾਂ ਵਿਚ ਕੋਈ ਅਗਿਆ ਕਾਰੀ ਪੁੱਤ੍ਰ ਪਿਆਰੇ ਪਿਤਾ ਦੇ ਸਾਹਮਣੇ ਹੱਥ ਜੋੜਕੇ ਸਿਰ ਝੁਕਾਕੇ ਪਿਤਾ ਦੀ ਬਾਣੀ ਲੈਣ ਲਈ ਖੜਾ ਜਾਂਦਾ ਹੈ । ਇਸ ਪ੍ਰਕਾਰ ਦੀ ਦਸ਼ਾ ਵਿਚ ਹੋ ਕੇ ਉਸ ਸੋਹਣਿ ਮਹਾਨ ਆਤਮਾ ਨੇ ਪ੍ਰੇਮ ਮਈ ਨਿਮ੍ਰਤਾ ਨਾਲ ਇਸ ਭਾਂਤ ਦੀ ਪਵਿਤ੍ਰ ਬੇਨਤੀ ਕੀਤੀ :—

ਕਿਆ ਗੁਣ ਤੇਰੇ ਸਾਰਿ ਸਮਾਲੀ ਮੋਹਿ ਨਿਰਗੁਨ ਕੇ ਦਾਤਾਰੇ ॥ ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥੧॥ ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ ॥੧॥ ਰਹਾਉ ॥ ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ ਸਦਾ ਸਦਾ ਉਪਕਾਰੇ ॥ ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ ॥੨॥ ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ ॥ ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ ॥੩॥ ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ ॥ ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ ॥੪॥੬॥ ਪੰ:੭੩੮॥ ਮ:੫॥

ਪਰ ਇਸ ਬੇਨਤੀ ਨੂੰ ਸ੍ਰੀ ਮਾਨ ਤੇਜ ਸਰੂਪ ਜੀ ਨੇ ਸਮਾਪਤ ਹੋਣ ਦੇ ਪਹਿਲੋਂ ਹੀ ਆਪਣੇ ਉਸ ਪਵਿਤ੍ਰ ਸ਼ਬਦ੧ ਨਾਲ ਜਿਸ ਤੋਂ ਸੰਸਾਰ ਰਜਿਆ ਜੀ ਇਹ ਵਰ ਬਖਸ਼ਿਆ:—ਮੈਂ ਆਪਣਾ ਸੁਤ ਤੋਹਿ ਨਿਵਾਜਾ । ਪੰਥ ਪਰਚੁਰ ਕਰਬੇ ਕਹੁ ਸਾਜਾ । ਜਾਹਿ ਤਹਾ ਤੈ ਧਰਮੁ ਚਲਾਇ । ਕਬੁਧ ਕਰਨ ਤੇ ਲੋਕ ਹਟਾਇ ॥-੨੯॥ ਬਚਿ: ਨਾ:

ਇਹ ਨਿਯਮ ਇਹ ਵਰ ਇਹ ਵਡਿਆਈ ਇਹ ਅਕਾਲ ਪੁਰਖ ਪ੍ਰਭੂ ਦੀ ਅਦੁੱਤੀ ਕ੍ਰਿਪਾਲਤਾ ਕੁਝ ਐਸੀ ਅਕਹਿ ਅਤੇ ਅਸਚਰਜਤਾ ਦੇ ਅਸਰ ਨਾਲ ਭਰੀ ਹੋਈ ਸੀ ਕਿ ਜਿਸ ਦਾ ਸਮਝਣਾ ਜੀਵ ਮਾਤ੍ਰ ਲਈ ਅਤਿਕਠਨ ਹੈ । ਉਸ ਤੇਜੱਸਵੀ ਤਖਤ ਪਰ ਬਿਰਾਜਮਾਨ ਤੇਜ ਤੇ ਪ੍ਰਤਾਪ ਦੇ ਪੁੰਜ ਪਿਤਾ ਨਾਲੋਂ ਵਧੀਕ ਕ੍ਰਿਪਾਲ ਸਰੂਪ ਦਾ ਪ੍ਰਕਾਸ਼ ਪ੍ਰੇਮ ਦੀ ਲਹਿਰ ਨਾਲ ਝਮ ਝਮਾਉਂਦਾ ਆਪਣੇ ਸਾਹਮਣੇ ਬੈਠੇ ਤੇ ਨਿਵਾਜੇ ਹੋਏ ਪਿਆਰੇ ਭਗਤ ਤਕ ਐਕੁਰ ਪਸਰਿਆ ਕਿ ਦੁਹਾਂ ਦਾ ਏਕਤਾ ਦੇ ਰੰਗ ਵਿਚ ਰੰਗਿਆ ਗਿਆ ।

ਫੁਟ ਨੋਟ:—

੧ ਏਕ ਕਵਾਵੈ ਤੇ ਸਭਿ ਹੋਆ - ਮਾਝ ਮ: ੫॥

ਨਜਰ ਦੀ ਡਾਢੀ ਡੂੰਘੀ ਸਾਹ ਵੱਟਕੇ ਲਾਈ ਹੋਈ ਨੀਝ ਵੀ ਫਰਕ ਕਰਨੋਂ ਆਤਰ ਹੋ ਗਈ ਮਾਨੋਂ "ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥" ਇਸ ਮੇਲ ਦਾ ਰੂਪ ਸਮਝਣਾ ਤਾਂ ਕਠਨ ਹੈ ਪਰ ਆਨੰਦ ਦੀ ਸਮਝ ਲਈ ਅਗੇ ਲਿਖੇ ਸ਼ਬਦ ਦਾ ਭਾਵ ਸਹਾਇਤਾ ਕਰਦਾ ਹੈ । ਜਲ ਦੂਧ ਨਿਆਈ ਰੀਤਿ ਅਬ ਦੂਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ॥ ਅਬ ਉਰਝਿਓ ਅਲਿ ਕਮਲੇਹ ਬਾਸਨ ਮਾਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ ॥ ਪੁਨ:—ਜਿਸ ਕੁਰੰਗ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ ਮਨ ਐਸੀ ਪ੍ਰੀਤਿ ਕੀਜੈ ॥ ਜੈਸੀ ਤਰੁਣ ਭਤਾਰ ਉਰਝੀ ਪਿਰਹਿ ਸਿਵੈ ਇਹੁ ਮਨੁ ਲਾਲ ਦੀਜੈ ॥ ਮਨ ਲਾਲਹਿ

(ਬਾਕੀ ਪੰਨਾ ੨੪੦ ਤੇ)

ਹਰਿ ਕੇ ਬਧਬੇ ਕਹੁ ਧਾਏ ॥ [1]ਬਾਨ ਕਮਾਨ ਗਦਾ ਗਹਿਕੈ ਉਮਡੇ ਘਨਿ ਜਿਉ ਘਨ ਸਯਾਮ ਪੈ ਆਏ ॥ ਆਏ ਪਰੇ ਹਰਿ ਊਪਰ ਸੋ ਮਿਲਿਕੈ ਬਗ ਮੇਲ ਤੁਰੰਗ ਉਠਾਏ ॥੧੦੮੫॥ ਸ੍ਵੈਯਾ ॥ [2]ਰੋਸ ਭਰੇ ਮਿਲ ਆਨਿ ਪਰੇ ਹਰਿ ਕਉ ਲਲਕਾਰ ਕੈ ਜੁੱਧ ਮਚਾਯੋ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯੌ ਤਿਨ ਸਾਰ ਸੋ ਸਾਰ ਬਜਾਯੋ ॥ [3]ਘਾਇਲ ਆਪ ਭਏ ਭਟ ਸੋ ਅਰੁ ਸਸਤ੍ਰਨ ਸੋ ਹਰਿ ਕੋ ਤਨੁ ਘਾਯੋ ॥ [4]ਦਉਰ ਪਰੇ ਹਲ ਮੂਸਲ ਲੈ ਬਲਿ ਬੈਰਨ ਕੋ ਦਲੁ ਮਾਰਿ ਗਿਰਾਯੋ ॥੧੦੮੬॥ ਦੋਹਰਾ ॥ [5]ਜੂਝ ਪਰੇ ਜੇ ਨ੍ਰਿਪ ਬਲੀ ਹਰਿ ਸਿਉ ਜੁੱਧੁ ਮਚਾਇ ॥ ਤਿਨ ਬੀਰਨ ਕੇ ਨਾਮ ਸਭ ਸੋ ਕਬਿ ਕਹਤ ਸੁਨਾਇ ॥੧੦੮੭॥ ਸ੍ਵੈਯਾ ॥ [6]ਸ੍ਰੀ ਨਰ ਸਿੰਘ ਬਲੀ ਗਜ ਸਿੰਘ ਚਲਯੋ ਧਨ ਸਿੰਘ ਸਰਾਸਨ ਲੈ ॥ ਹਰਿ ਸਿੰਘ ਬਡੋ ਰਨ ਸਿੰਘ ਨਰੇਸ ਤਹਾਂ ਕੋ ਚਲਯੋ ਦਿਜ ਕੋ ਧਨੁ ਦੈ ॥ [7]ਜਦੁਬੀਰ ਸੋ ਜਾਇਕੈ ਜੁੱਧ ਕਰਯੋ ਬਹੁ ਬੀਰ ਚਮੂੰ ਸੁ ਘਨੀ ਹਨਿ ਕੈ ॥ ਹਰਿ ਊਪਰਿ ਬਾਨ ਅਨੇਕ ਹਨੇ ਇਹ ਭਾਂਤਿ ਕਹਯੋ ਹਮਰੀ ਰਨ ਜੈ ॥੧੦੮੮॥ ਸ੍ਵੈਯਾ ॥ [8]ਹੋਇ ਇਕਤ੍ਰ ਇਤੇ ਨ੍ਰਿਪ ਯੋਂ ਹਰਿ ਊਪਰ ਬਾਨ ਚਲਾਵਨ ਲਾਗੇ ॥ ਕੋਪ ਕੈ ਜੁੱਧ ਕਰਯੋ ਤਿਨਹੂੰ ਬ੍ਰਿਜ ਨਾਇਕ ਤੇ ਪਗ ਦ੍ਵੈ ਕਰਿ ਆਗੇ ॥ [9]ਜੀਵ ਕੀ ਆਸ ਕਉ ਤਯਾਗ ਤਬੈ ਸਬਹੀ ਰਸ ਰੁਦ੍ਰ ਬਿਖੈ ਅਨੁਰਾਗੇ ॥ ਚੀਰ ਧਰੇ ਸਿਤ ਆਏ ਹੁਤੇ ਛਿਨ ਬੀਚ ਭਏ ਸਭ ਆਰਨ ਬਾਗੇ ॥੧੦੮੯॥ ਸ੍ਵੈਯਾ ॥ [10]ਜੁੱਧੁ ਕਰਯੋ ਤਿਨ ਬੀਰਨ ਸਯਾਮ ਸੋਂ ਪਾਰਥ ਜਯੋਂ ਰਿਸਕੈ ਕਰਿਨੈ ਸੇ ॥ ਕੋਪ ਭਰਯੋ ਬਹੁ ਸੈਨ ਹਨੀ ਬਲਭਦ੍ਰ ਅਰਯੋ ਰਨ ਭੂ ਮਧਿ ਐਸੇ ॥ [11]ਬੀਰ ਫਿਰੈ ਕਰਿ ਸਾਂਗਨਿ ਲੈ ਤਿਹ ਘੇਰਿ ਲਯੋ ਬਲਦੇਵਹਿ ਕੈਸੇ ॥ ਜੋਰਿ ਸੋ ਸਾਂਕਰਿ ਤੋਰ ਘਿਰਯੋ ਮਦਮੱਤ ਕਰੀ ਗਢ ਦਾਰਨ ਜੈਸੇ ॥੧੦੯੦॥ ਸ੍ਵੈਯਾ॥ [12]ਰਨ ਭੂਮ ਮੈ ਜੁੱਧੁ ਭਯੋ ਅਤਿਹੀ ਤਤਕਾਲ ਮਰੇ ਰਿਪ ਆਏ ਹੈ ਜੋਊ ॥ ਜੁੱਧ ਕਰਯੋ ਘਨਿ ਸਯਾਮ ਘਨੋ ਉਤ ਕੋਪ ਭਰੇ ਮਨ ਮੈ ਭਟ ਓਊ ॥ [13]ਸ੍ਰੀ ਨਰ ਸਿੰਘ ਜੂ ਬਾਨ ਹਨਯੋ ਹਰਿ ਕੌਂ ਜਿਹ ਕੀ ਸਮ ਅਉਰ ਨ ਕੋਊ ॥ ਯੋਂ ਉਪਮਾ ਉਪਜੀ ਜੀਯ ਮੈ ਜਿਵ ਸੋਵਤ ਸਿੰਘ ਜਗਾਵਤ ਕੋਊ ॥੧੦੯੧॥ ਸ੍ਵੈਯਾ ॥ [14]ਸਯਾਮ ਕੇ ਬਾਨ ਲਗਯੋ ਉਰ ਮੈ ਗਡਕੈ ਸੋਊ ਪੰਖਨ ਲਉ ਸੁ ਗਯੋ ਹੈ ॥ ਸ੍ਰਉਨ ਕੇ ਸੰਗ ਭਰਯੋ ਸਰ ਅੰਗ ਬਿਲੋਕ ਤਬੈ ਹਰਿ ਕੋਪ ਭਯੋ ਹੈ ॥ [15]ਤਾ ਛਬਿ ਕੋ ਜਸੁ ਉੱਚ ਮਹਾਂ ਕਬਿ ਨੇ ਕਹਿਕੈ ਇਹ ਭਾਂਤ ਦਯੋ ਹੈ ॥ ਮਾਨਹੁ ਤੱਛਕ ਕੋ ਲਰਿਕਾ ਖਗਰਾਜ ਲਖਯੋ ਗਹਿ ਲੀਲ ਲਯੋ ਹੈ ॥੧੦੯੨॥

(ਪੰਨਾ ੨੩੯ ਦੀ ਬਾਕੀ)

ਦੀਜੈ ਤੇਗ ਕਰੀਜੈ ਹਥਿ ਖੁਸੀਆ ਰੰਗ ਮਾਣੇ ॥ ਪਿਰ ਆਪਣਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ ॥ ਪੰ:-੪੫੫॥ਮ:੫॥ ਇਸ ਅਚਰਜ ਪ੍ਰਾਪਤੀ ਜਾਂ ਮੇਲ ਅਥਵਾ ਆਤਮ ਰਸ ਜਾਂ ਬ੍ਰਹਮਾਨੰਦ ਦੀ ਅਦਭੁਤ ਦਸ਼ਾ ਵਿਚ ਜੋ (ਮਾਈ ਰੀ ਪੇਖਿ ਰਹੀ ਬਿਸਮਾਦ ॥ ਅਨਹਦ ਧੁਨੀ ਮੇਰਾ ਮਨੁ ਮੋਹਿਓ ਅਚਰਜ ਤਾਕੇ ਸ੍ਵਾਦ) ਵਾਲੇ ਭਾਵ ਨੂੰ ਦੱਸਦੀ ਹੈ - ਉਸ ਅਤਿਨ ਅਦ੍ਭੁਤ ਕ੍ਰਿਪਾ ਦੇ ਪਾਤ੍ਰ ਦੇ ਪਵਿੱਤ੍ਰ ਤੇ ਦੈਵੀ ਮੁਖਾਰਬਿੰਦ ਨੇ ਫੇਰ ਵੀ ਬੇਨਤੀ ਹੀ ਕੀਤੀ, ਜਿਸ ਤੋਂ ਕਿ ਇਸ ਮੇਲ ਦੇ ਸਿੱਟੇ ਦਾ ਕੁਝ ਕੁਝ ਪਤਾ ਲੱਗਾ ਕਿ ਏਕਤਾ[ਵ] ਤਾਂ ਸੀ ਪਰ ਕੁਝ ਡਾਢੀ ਅਚਰਜ[ਵ] ਜਿਹੀ ਸੀ, ਉਹ ਬੇਨਤੀ ਜੋ ਮਹਾਂ ਪੁਰਖ ਨੇ ਕੀਤੀ ਉਹ ਇਹ ਸੀ:
(ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ[੫] ॥) ਹੁਣ ਫੇਰ ਇਕ ਵੇਰੀ ਉਸ ਜਗਤਾਧਾਰ ਪ੍ਰੇਮ ਪੁੰਜ ਦੀ ਜਯੋਤਿ ਵਿਚੋਂ ਇਕ ਹੋਰ ਵਰਦਾਨ ਦਾ ਭਾਵ ਪ੍ਰਗਟਿਆ ਜੋ ਇਸ ਤਰਾਂ ਸਪਸ਼ਟ ਹੈ ਜਿਸਨੂੰ ਸਮਝਣ ਲਈ :—
ਵਾਡਹੁ ਪ੍ਰਤ੍ਰੀ[੬] ਰਾਜ ਕੁਆਰ ਪੁਨਾ:[੭] ਜਰਬਸੰਲ ਮਮੰ ਸੀਲੰ ਸਰਬ ਪਾਵਨ ਮਮ ਪਾਵਨਹ ॥ ਸਰਬ ਕਰਤਬ ਮਮੰ ਕਰਤਾ ਨਾਨਕ ਲੇਪ ਛੇਪ ਨ ਲਿਪ੍ਤੇ ॥੩੯॥ ਸਲੋਕ ਸਹਸ ਕ੍ਰਿ:॥—ਜਦ ਇਹ ਵਰ ਪ੍ਰਾਪਤ ਹੋਇਆ ਤਦ ਸਾਰੀ ਸੰਤ ਮੰਡਲੀ ਨੇ ਹੱਥ ਜੋੜ ਕੇ ਪ੍ਰਾਰਥਨਾ ਸੰਯੁਕਤ ਇਸ ਭਾਵ ਦੀ ਅਸੀਰਵਾਦ ਮਈ ਗਾਇਨ ਕੀਤੀ:—
ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ ॥ ਹਰ ਦਰਗਹ ਪੈਨਾਇਆ ਹਰਿ ਆਪ ਲਇਆ ਗਲ ਲਾਇ ॥ ਮ:੪॥ ਪੁਨਾ:—ਸਤਿਗੁਰ ਪਾਸ ਬੇਨੰਤੀਆ ਮਿਲੈ ਨਾਮੁ ਅਧਾਰਾ ॥ ਤੁਠਾ ਸਚਾ ਪਾਤਿਸਾਹੁ ਤਾਪੁ ਗਇਆ ਸੰਸਾਰਾ ॥੧॥ ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਣਹਾਰਾ ॥੧॥ ਰਹਾਉ ॥

(ਬਾਕੀ ਪੰਨਾ ੨੪੧ ਤੇ)

੧. ਤੀਰ ਕਮਾਣ ਤੇ ਗਦਾ ਫੜ ਕੇ ਚੜ੍ਹਾਈ ਕਰ ਦਿੱਤੀ ਬੱਦਲ ਦੀ ਘਟਾ ਵਾਂਗ ਭੜਕੇ ਕ੍ਰਿਸ਼ਨ ਜੀ ਤੇ ਆ ਪਏ ਜੋ ਇਕੱਠੇ ਹੋ ਕੇ ਐਉਂ ਹਰਿ ਤੇ ਆ ਪਏ ਜਿਵੇਂ ਬਗਲਿਆਂ ਦੀ ਡਾਰ ਦੀ ਡਾਰ ਲਾਈਨ ਬੰਨ ਕੇ ਉਡਕੇ ਡੱਡੂਆਂ ਮੱਛੀਆਂ ਤੇ ਆ ਪੈਂਦੇ ਹਨ ਪਾਣੀ ਦੇ ਹੜ ਵਾਂਗੂੰ ॥੧੦੮੫॥

੨. ਸਵੈਯਾ ॥ ਗੁੱਸੇ ਨਾਲ ਭਰੇ ਹੋਇ ਇਕੱਠੇ ਹੋ ਕੇ ਆ ਪਏ ਹਰਿ ਨੂੰ ਲਲਕਾਰਾ ਮਾਰ ਕੇ ਜੁੱਧ ਅਰੰਭ ਕਰ ਦਿੱਤਾ । ਤੀਰ ਕਮਾਣ ਕ੍ਰਿਪਾਨ ਤੇ ਗਦਾਵਾਂ ਪਕੜ ਕੇ ਇਸ ਤਰ੍ਹਾਂ ਲੋਹੇ ਨਾਲ ਲੋਹਾ ਖੜਕਾ ਦਿੱਤਾ ।

੩. ਸੂਰਮੇ ਆਪ ਵੀ ਘਾਇਲ ਹੋ ਗਏ ਅਤੇ ਹਰਿ ਜੀ ਨੂੰ ਵੀ ਜਖਮੀ ਕਰ ਦਿੱਤਾ । ਸ਼ਸਤ੍ਰਾਂ ਦੇ ਨਾਲ ਜਿਸ ਨੂੰ ਵੇਖ ਕੇ ਬਲਰਾਮ ਜੀ ਹਲ ਤੇ ਮੂਹਲਾ ।

੪. ਲੈ ਕੇ ਝੱਟ ਹੀ ਦੌੜਕੇ ਆ ਗਏ ਅਤੇ ਆ ਕੇ ਬਲ ਰਾਮ ਨੇ ਵੈਰੀਆਂ ਦਾ ਦਲ ਮਾਰ ਕੇ ਸੁੱਟ ਦਿਤਾ ॥੧੦੮੬॥

੫. ਦੋਹਰਾ ॥ ਜਿਹੜੇ ਸੂਰਮੇ ਰਾਜੇ ਦੇ ਦਲ ਲੈ ਕੇ ਆਏ ਸਨ ਉਹ ਜੁੱਧ ਕਰਕੇ ਮਾਰੇ ਗਏ ਜਿਨ੍ਹਾਂ ਨੇ ਹਰੀ ਦੇ ਨਾਲ ਜੁੱਧ ਕੀਤਾ ਸੀ । ਲੇਖਕ ਜੀ ਕਹਿੰਦੇ ਹਨ ਕਿ ਹੁਣ ਮੈਂ ਤੁਹਾਨੂੰ ਉਹਨਾਂ ਸੂਰਮਿਆਂ ਦੇ ਨਾਉਂ ਸਭ ਨੂੰ ਕਹਿ ਕੇ ਸੁਣਾਉਂਦਾ ਹਾਂ ॥੧੦੮੭॥

੬. ਸਵੈਯਾ ॥ ਜਿਹੜੇ ਨਰ ਸਿੰਘ ਅਵਤਾਰ ਜਿਹੇ ਬਲੀ ਸਨ ੧-ਗਜ ਸਿੰਘ ਚਲ ਪਿਆ, ੨-ਧਨ ਸਿੰਘ ਧਨੁਖ ਲੈ ਕੇ, ੩-ਹਰਿ ਸਿੰਘ ਬੜਾ ਜੋਧਾ, ੪-ਰਣ ਸਿੰਘ ਰਾਜਾ ਉਥੇ ਜੰਗ ਕਰਨ ਲਈ ਤੁਰ ਪਿਆ ਬ੍ਰਾਹਮਣਾਂ ਨੂੰ ਪੁੰਨ ਦਾਨ ਕਰਕੇ ।

੭. ਉਹਨਾਂ ਨੇ ਕ੍ਰਿਸ਼ਨ ਜੀ ਦੇ ਨਾਲ ਜਾ ਕੇ ਜੁੱਧ ਕੀਤਾ ਜਿਨ੍ਹਾਂ ਨੇ ਬਹੁਤ ਸਾਰੀ ਫੌਜ ਦੀ ਸੈਨਾ ਮਾਰ ਗਿਰਾਈ । ਅਤੇ ਹਰਿ ਦੇ ਉਤੇ ਵੀ ਬੇਅੰਤ ਤੀਰ ਸੁੱਟੇ ਅਤੇ ਇਹ ਵੀ ਉਹ ਭਰੋਸੇ ਨਾਲ ਕਹਿੰਦੇ ਸਨ ਕਿ ਸਾਡੀ ਜੈ ਹੋ ਜਾਵੇਗੀ ॥੧੦੮੮॥

੮. ਸਵੈਯਾ ॥ ਇਹ ਸਾਰੇ ਰਾਜੇ ਜਰਾ ਸਿੰਘ ਵੱਲੋਂ ਇਕੱਠੇ ਹੋ ਕੇ ਹਰੀ ਦੇ ਉੱਪਰ ਤੀਰ ਬਰਸਾਉਣ ਲੱਗ ਪਏ । ਉਹਨਾਂ ਨੇ ਕ੍ਰੋਧ ਵਿਚ ਆ ਕੇ ਇਸ ਪ੍ਰਕਾਰ ਜੁੱਧ ਕੀਤਾ ਕਿ ਕ੍ਰਿਸ਼ਨ ਜੀ ਕੋਲੋਂ ਦੋ ਪੈਰ ਅੱਗੇ ਹੀ ਵਧੇ ।

੯. ਆਪਣੇ ਜੀਉਣ ਦੀ ਆਸ ਨੂੰ ਛੱਡਕੇ ਉਸ ਵੇਲੇ ਸਾਰੇ ਹੀ ਰੁਦਰ ਰਸ ਦੇ ਵਿਚ ਗਲਤਾਨ ਹੋ ਗਏ । ਜਿਸ ਵੇਲੇ ਆਏ ਸੀ ਤਾ ਚਿੱਟੇ ਬਸਤ੍ਰ ਪਹਿਨੇ ਹੋਏ ਸਨ ਪਰ ਇਥੇ ਆ ਕੇ ਇਕ ਛਿਨ ਦੇ ਵਿਚ ਉਹਨਾਂ ਦੇ ਸਫੈਦ ਕੱਪੜੇ ਲਾਲੋ ਲਾਲ ਹੋ ਗਏ ਖੂਨ ਦੇ ਨਾਲ ॥੧੦੮੯॥

੧੦. ਸਵੈਯਾ ॥ ਉਹਨਾਂ ਸੂਰਮਿਆਂ ਨੇ ਜੁੱਧ ਕੀਤਾ ਸਜਾਮ (ਕ੍ਰਿਸ਼ਨ ਜੀ) ਦੇ ਨਾਲ ਇਸ ਤਰ੍ਹਾਂ ਦਾ ਜਿਸ ਤਰ੍ਹਾਂ ਦਾ ਕ੍ਰੋਧ ਵਿਚ ਆ ਕੇ ਪਾਰਥ (ਅਰਜਨ) ਦੇ ਨਾਲ ਕਰਨ ਨੇ ਕੀਤਾ ਸੀ। ਗੁੱਸੇ ਵਿਚ ਆ ਕੇ ਬਹੁਤ ਸਾਰੀ ਸੈਨਾ ਤਾਂ ਭਾਵੇਂ ਮਾਰ ਦਿੱਤੀ ਪਰ ਬਲ ਭਦ੍ਰ ਸੂਰਮਾ ਐਉਂ ਅੜਿਆ ਹੋਇਆ ਸੀ ਰਣ ਭੂਮੀ ਦੇ ਵਿਚ ਇਸ ਤਰ੍ਹਾਂ । ਜਿਵੇਂ

੧੧. ਸੂਰਮੇ ਹੱਥਾਂ ਵਿਚ ਨੇਜੇ ਲਈ ਫਿਰਦੇ ਹਨ ਬਲ ਭਦਰ ਨੂੰ ਘੇਰਾ ਪਾ ਲਿਆ ਹੈ ਕਿਸ ਤਰਹਾਂ । ਜਿਸ ਤਰ੍ਹਾਂ ਹਾਥੀ ਨੇ ਆਪਣੇ ਪਏ ਸੰਗਲਾਂ ਨੂੰ ਤੋੜ ਦਿਤਾ ਹੋ ਭਾਵੇਂ ਉਹ ਸ਼ਰਾਬ ਪੀ ਕੇ ਮਸਤ ਹੋ ਗਿਹਾ ਹੈ ਪਰ ਫੇਰ ਵੀ ਕਿਲੇ ਦੇ ਅੰਦਰੋਂ ਦੀਵਾਰ ਟੱਪ ਕੇ ਬਾਹਰ ਨਹੀਂ ਹੋ ਸਕਦਾ ॥੧੦੯੦॥

੧੨. ਸਵੈਯਾ । ਰਣ ਭੂਮੀ ਦੇ ਵਿਚ ਜੁਧ ਤਾਂ ਬਹੁਤ ਹੀ ਹੋਇਆ ਪ੍ਰੰਤੂ ਬੜੇ ਛੋਤੀ ਵੈਰੀ ਮਾਰੇ ਗਏ ਜਿਹੜੇ ਚੜਕੇ ਆਏ ਸਨ। ਕ੍ਰਿਸ਼ਨ ਜੀ ਨੇ ਜੁੱਧ ਬਹੁਤ ਕੀਤਾ ਉਧਰੋਂ ਉਹ ਵੀ ਸੂਰਮੇ ਕ੍ਰੋਧ ਵਿਚ ਭਰ ਗਏ ।

੧੩. ਸ੍ਰੀ ਨਰ ਸਿੰਘ ਰਾਜੇ ਨੇ ਕ੍ਰਿਸ਼ਨ ਜੀ ਦੇ ਤੀਰ ਮਾਰਿਆ ਜਿਸਦੇ ਬਰਾਬਰ ਦਾ ਸੂਰਮਾ ਹੋਰ ਕੋਈ ਨਹੀਂ ਸੀ । ਪਰ ਉਸ ਦੀ ਉਪਮਾ ਲੇਖਕ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਐਉਂ ਉੱਠੀ ਹੈ ਕਿ ਨਰ ਸਿੰਘ ਨੇ ਤੀਰ ਮਾਰ ਕੇ ਹਰੀ ਨੂੰ ਐਉਂ ਜਗਾ ਦਿੱਤਾ ਹੈ ਜਿਵੇਂ ਕੋਈ ਸ਼ੇਰ ਨੂੰ ਜਗਾ ਦਿੰਦਾ ਹੈ ਸੁਤੇ ਪਏ ਨੂੰ ॥੧੦੯੧॥

੧੪. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਦੇ ਢਿੱਡ ਵਿਚ ਤੀਰ ਲੱਗਾ ਜੋ ਖੰਨਾਂ ਸਮੇਤ ਸਾਰਾ ਸਰੀਰ ਵਿਚ ਧੱਸ ਗਿਆ ਹੈ । ਖੂਨ ਦੇ ਨਾਲ ਹਰਿ ਦਾ ਸਰੀਰ ਭਿੱਜ ਗਿਆ ਹੈ । ਜਿਸ ਨੂੰ ਵੇਖ ਕੇ ਹਰੀ ਨੂੰ ਕ੍ਰੋਧ ਆ ਗਿਆ । ਇਸ ਉੱਚੋਂ

੧੫. ਮਹਾਨ ਸੋਭਾ ਨੂੰ ਕਵੀ ਨੇ ਇਸ ਤਰ੍ਹਾਂ ਕਿਹਾ ਕਿ ਜਾਣੋ ਕਿ ਤੱਛਕ ਸਰਪ ਦਾ ਪੁੱਤਰ ਗਰੜ ਨੇ ਵੇਖ ਲਿਆ ਉਸਨੇ ਫੜਕੇ ਉਸ ਬੱਚੇ ਨੂੰ ਨਿਗਲ ਲਿਆ ਹੈ ਭਾਵ ਹਰਿ ਨੇ ਤੀਰ ਹਜਮ ਕਰ ਲਿਆ ਹੈ ॥੧੦੯੨॥

---

(ਪੰਨਾ ੨੪੦ ਦੀ ਬਾਕੀ)

ਫੁਟ ਨੋਟ:—

੧ ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥੩॥ਪੰ:੧੨੯੯॥ਮ: ੫॥

੨ ਮਗਨ ਭਇਓ ਪ੍ਰਿਅ ਪ੍ਰੇਮ ਸਿਉ ਸੂਧ ਨ ਸਿਮਰਤ ਅੰਗ ॥ਪੰ:੧੩੬੪॥ਮ:੫॥

੩ ਗੁਰੂ ਨਾਨਕ ਦੇਵ ਗੋਵਿੰਦ ਰੂਪ ॥ਬਸੰ:ਮ:੫॥

੪ ਮੁਹ ਸਖੀ ਪੀਅ ਮਹਿ ਜੀਉ ਬਸੈ ਜੀਅ ਮਹਿ ਬਸੈ ਕਿ ਪੀਉ ॥ ਜੀਉ ਪੀਉ ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ॥੨੧੬॥ ਸਲੋਕ ਕਬੀਰ ਜੀ॥

੫ ਨਾਥ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ ॥ ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥੧॥੩੦॥

੬ ਪੰਜਾਬੀ ਵਿਚ ਦੋ ਮੁਹਾਵਰੇ ਵਿਚ ਅਤਿ ਪਿਆਰ ਦੀ ਦਸ਼ਾ ਵਿਚ ਧੀ ਨੂੰ 'ਪੁੱਤ੍ਰ' ਤੇ 'ਬੱਚੂ' ਕਰਕੇ ਸਦਦੇ ਹਨ, ਅਰ ਪੁੱਤ੍ਰ ਨੂੰ 'ਬੱਚੜੀ' ਤੇ ਬਿਲੂੰਗੜੀ ਕਰਕੇ ਸੱਦਦੇ ਸਨ । ਪਹਿਲੇ 'ਮੈਂ' ਆਪਣਾ ਸੁਤ ਕਹਿਣ ਤੋਂ ਭਾਵ ਇਸੇ ਪ੍ਰੇਮ ਨੂੰ ਸੂਚਤ ਕਰਨਾ ਹੈ, ਈਸ਼੍ਵਰ ਦੀ ਦਰਗਾਹ ਵਿਚ ਅਗੰਮ ਪ੍ਰੇਮ ਹੈ ਜਿਸ ਨੂੰ ਮਨੁੱਖੀ ਸਮਝ ਗੋਚਰਾ ਕਰਨੇ ਲਈ ਪੁਲਿੰਗ ਜਾਂ ਇਸਤ੍ਰੀ ਲਿੰਗ ਸ਼ਬਦ ਵਰਤਣਾ ਪੈਂਦਾ ਹੈ । ਪੁੱਤਰ ਇਥੇ ਅਤਿ ਕੋਮਲ ਤੇ ਲਾਡ ਮਈ ਭਾਵ ਦਾ ਸੂਚਕ ਹੈ । ਜੈਸਾ ਕਿ ੬ ਅੰਗ ਵਿਚ ਵਰਤਿਆ ਹੈ ।

੭ ਤੇਰੇ ਵਿਚ ਸਾਰਾ ਧਰਮ ਮੇਰਾ ਧਰਮ ਹੋਵੇਗਾ, ਤੇਰੇ ਵਿਚ ਸਾਰੀ ਪਵਿੱਤਰਤਾ ਮੇਰੀ ਪਵਿੱਤ੍ਰਤਾ ਹੋਵੇਗੀ, ਤੇਰੇ ਸਾਰੇ ਕਰਮ ਮੇਰੇ ਕਰਮ ਹੋਣਗੇ । ਹੇ ਨਾਨਕ ਤੈਨੂੰ ਕੋਈ ਲੇਪ ਛੇਪ ਨਹੀਂ ਹੋਵੇਗਾ । ਗੁਰੂ ਨਾਨਕ ਦੇਵ ਜੀ ਦੀ ਜੋਤਿ ਜੋ ਦਸ ਪਾਤਸ਼ਾਹੀਆਂ ਹੋ ਕੇ ਵਰਤੀ ਇਹ ਵਰ ਲੈ ਕੇ ਜਗਤ ਵਿਚ ਆਈ ਸੀ ।

ਸਭੁ ਤੇਰੀ ਸਾਮਗਰੀ ਸਭੁ ਤੇਰਾ ਦਰਬਾਰਾ ॥ ਸਭੁ ਤੇਰੇ ਖਾਜੀਨਿਆ ਸਭੁ ਤੇਰਾ ਪਸਾਰਾ ॥੨॥ ਤੇਰਾ ਰੂਪ ਅਗੰਮ ਹੈ ਅਨੂਪ ਤੇਰਾ ਦਰਸਾਰਾ ॥ ਹਉ ਕੁਰਬਾਣੀ ਤੇਰਿਆ ਸੇਵਕਾ ਜਿਨ ਹਰ ਨਾਮਿ ਪਿਆਰਾ ॥੩॥ ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥ ਗੁਰੁ ਨਾਨਕੁ ਮਿਲਿਆ ਪਾਰਬ੍ਰਹਮ ਤੇਰਿਆ ਚਰਣਾ ਕਉ ਬਲਿਹਾਰਾ ॥੪॥੧॥ ੭੭॥ ਪੰ: ੭੪੬॥ ਮ:੫॥

ਹੁਣ ਉਹ ਵੇਲਾ ਆ ਗਿਆ ਜਿਸਨੂੰ ਸੰਸਾਰੀ ਵਿਛੋੜਾ ਆਖਦੇ ਹਨ, ਪਰ ਸੰਸਾਰੀਆ ਦੇ ਵਿਛੋੜੇ ਵਿਚ ਤਾਂ ਮੇਲ ਦਾ ਨਾ ਨਹੀਂ ਰਹਿੰਦਾ, ਪਰ ਇਹ ਵਿਛੋੜਾ ਕੋਈ ਹੋਰ ਢੰਗ ਦਾ ਸੀ । ਇਸ ਵਿਛੋੜੇ ਦੇ ਹੋ ਗਿਆਂ ਵੀ ਮੇਲ ਵਿਚ ਫਰਕ ਨਹੀਂ ਪੈਂਦਾ । ਸੂਰਜ ਦੂਰ ਨਹੀਂ ਹੁੰਦੀ, ਪ੍ਰਿਥਵੀ ਦੇ ਬਣੇ ਹੋਏ ਸਰੀਰ ਮਾਨੋ ਇਕ ਗਲਾਫ ਜਿਹਾ ਉਸ ਅਭੰਗ ਰੂਪ ਦੇ ਉਤੇ ਚੜ ਜਾਂਦਾ ਹੈ, ਪਰ ਉਹ ਮੇਲ ਵਿਚ ਫਰਕ ਨਹੀਂ ਪਾਉਂਦਾ । ਜੇਕਰ ਕਿਸੇ ਜਗਦੇ ਦੀਵੇ ਦੇ ਆਲੇ-ਦੁਆਲੇ ਸ਼ੀਸ਼ੇ ਦਾ ਗਿਲਾਫ ਰੱਖ ਦੇਈਦਾ ਹੈ ਜਿਹੜਾ ਉਸਦੇ ਚਾਨਣੇ ਚ ਕਿਸੇ ਪ੍ਰਕਾਰ ਰੋਕ ਨਹੀਂ ਪਾਉਂਦਾ, ਪਰ ਹਾਂ ਇਕ ਪੜਦਾ ਜਿਹਾ ਜ਼ਰੂਰ ਲਾਟ ਦੇ ਦਿਵਾਲੇ ਹੋ ਜਾਂਦਾ ਹੈ । ਭਾਵੇਂ ਇਹ ਪੜਦਾ ਸਾਡੀ ਸਮਝ ਵਿਚ ਤਾਂ ਨਾਮ ਮਾਤ੍ਰ ਹੀ ਹੈ ਪਰ ਜਿਨ੍ਹਾਂ ਪ੍ਰੇਮੀਆ ਨੂੰ ਇਸ ਵਿਛੋੜੇ ਦਾ ਸੱਲ ਸਹਿਣਾ ਪੈਂਦਾ ਹੈ ਉਹੋ ਇਸ ਦੀ ਪੀੜ ਨੂੰ ਠੀਕ ਸਮਝਦੇ ਹਨ ।

ਅਸਲੀਅਤ ਦੀ ਗੱਲ ਹੈ ਕਿ ਨਾ ਤਾਂ ਮੇਲ ਵਿਚ ਫਰਕ ਆਉਣਾ ਨਾ ਸਰੂਪ ਭੁੱਲਣਾ ਨਾ ਪਿਆਰ ਘਟਣਾ ਨਾ ਵਿੱਥ ਪੈਣੀ ਫੇਰ ਵਿਛੋੜਾ, ਪਰ ਜਿਸ ਦੀ ਯਥਾਰਥ ਸਮਝ ਉਖਿਰੀ ਹੈ ਇਸ ਬਿਰਹੋਂ ਦੀ ਪੀੜਾਂ ਨੂੰ ਉਸੇ ਸੱਚੇ ਪ੍ਰੇਮ ਪੁਤਲੇ ਮਹਾਂ ਪੁਰਖ ਨੇ ਆਪ ਹੀ ਇਸ ਪ੍ਰਕਾਰ ਵਰਣਨ ਕੀਤਾ ਹੈ—

ਤਿਨ ਪ੍ਰਭ ਜਬ ਆਇਸ ਮੁਹਿ ਦੀਆ ॥ ਤਬ ਹਮ ਜਨਮ ਕਲੂ ਮਹਿ ਲੀਆ ॥੪॥ ਚਿਤ ਨ ਭਯੋ ਹਮਰੋ ਆਵਨ ਕਹਿ ॥ ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ ॥ ਜਿਉ ਤਿਉਂ ਪ੍ਰਭ ਹਮ ਕੋ ਸਮਝਯੋ ॥ ਇਮ ਕਹਿਕੇ ਇਹ ਲੋਕ ਪਠਾਯੋ ॥'੫॥—ਗੱਲ ਕੀ ਪਿਆਰੇ ਪਿਤਾ ਦੇ ਨਿਵਾਜੇ ਹੋਇ, ਹਉਮੈ ਦਾ ਪੂਰਣ ਅਭਾਵ ਕਰ ਚੁਕੇ ਹੋਏ, ਪਰ ਉਪਕਾਰ ਦੇ ਅਵਤਾਰ ਸ੍ਰੀ ਦਿੱਬ ਸਰੂਪ ਮਹਾਤਮਾ ਆਗਯਾ ਅਨੁਸਾਰ ਅਨੰਦ ਰੂਪੀ ਮਹਲ ਵਿਚੋਂ, ਨਗਰੀ ਵਿਚ ਆਏ।

(ਬਾਕੀ ਪੰਨਾ ੨੪੨ ਤੇ)

ਸ੍ਵੈਯਾ ॥ [1]ਸ੍ਰੀ ਬ੍ਰਿਜਨਾਥ ਸਰਾਸਨ ਲੈ ਰਿਸ ਕੈ ਸਰੁ ਰਾਜਨ ਬੀਚ ਕਸਾ ॥ ਗਜ ਸਿੰਘ ਕੋ ਬਾਨ ਅਚਾਨ ਹਨਯੋ ਗਿਰ ਭੂਮ ਪਰਯੋ ਜਨ ਸਾਂਪ ਡਸਾ ॥ [2]ਹਰਿ ਸਿੰਘ ਜੁ ਠਾਢੋ ਹੁਤੋ ਤਿਹ ਪੈ ਸੋਊ ਭਾਜ ਗਯੋ ਤਿਹ ਪੇਖ ਦਸਾ ॥ ਮਨੋ ਸਿੰਘ ਕੋ ਰੂਪ ਨਿਹਾਰਤ ਹੀ ਨ ਟਿਕਯੋ ਸੁ ਚਲਯੋ ਸਟਕਾਇ ਸਸਾ ॥੧੦੯੩॥ ਸ੍ਵੈਯਾ ॥[3] ਹਰਿ ਸਿੰਘ ਜਬੈ ਤਜ ਖੇਤ ਚਲਯੋ ਰਨ ਸਿੰਘ ਉਠਯੋ ਪੁਨ ਕੋਪ ਭਰਯੋ ॥ ਧਨੁ ਬਾਨ ਸੰਭਾਰ ਕੈ ਪਾਨ ਲਯੋ ਬਹੁਰੋ ਬਲਿਕੈ ਰਨ ਜੁੱਧੁ ਕਰਯੋ ॥ [4]ਉਨਹੂੰ ਪੁਨ ਬੀਚ ਅਯੋਧਨ ਕੇ ਹਰਿ ਕੋ ਲਲਕਾਰ ਕੈ ਇਉ ਉਚਰਿਯੋ ॥ ਅਬ ਜਾਤ ਕਹਾ ਥਿਰੁ ਹੋਹੁ ਘਰੀ ਹਮਰੇ ਅਸ ਕਾਲ ਕੇ ਹਾਥ ਪਰਯੋ ॥੧੦੯੪॥ ਸ੍ਵੈਯਾ ॥[5] ਇਹ ਭਾਂਤ ਕਹਯੋ ਰਨ ਸਿੰਘ ਜਬੈ ਹਰਿ ਸਿੰਘ ਤਬੈ ਸੁਨਿਕੈ ਮੁਸਕਾਨ੍ਹੋਯੋ ॥ ਆਇ ਅਰਯੋ ਹਰਿ ਸਿਉ ਧਨੁ ਲੈ ਰਨ ਕੀ ਛਿਤ ਤੇ ਨਹੀ ਪੈਗ ਪਰਾਨ੍ਹੋ ॥ [6]ਕੋਪ ਕੈ ਬਾਤ ਕਹੀ ਜਦੁਬੀਰ ਸੋ ਮੈ ਇਹ ਲੱਛਨ ਤੇ ਪਹਿਚਾਨ੍ਹੋ ॥ ਆਇਕੈ ਜੁੱਧੁ ਕੀਓ ਹਮ ਸੋ ਸੁ ਭਲੀ ਬਿਧ ਕਾਲ ਕੇ ਹਾਥ ਬਿਕਾਨ੍ਹੋ ॥੧੦੯੫॥ ਸ੍ਵੈਯਾ ॥ [7]ਯੌਂ ਸੁਨਿ ਕੈ ਬਤੀਯਾ ਤਿਹ ਕੀ ਹਰਿ ਜੂ ਧਨੁ ਲੈ ਕਰਿ ਮੈ ਸੁ ਕਹਯੋ ਹੈ ॥ ਦੀਰਘੁ ਗਾਤ ਲਖਯੋ ਤਬ ਹੀ ਸਰ ਛਾਡ ਦਯੋ ਅਰ ਸੀਸ ਤਕਯੋ ਹੈ ॥ [8]ਬਾਨ ਲਗਯੋ ਹਰਿ ਸਿੰਘ ਤਬੈ ਸਿਰ ਟੂਟ ਪਰਯੋ ਧਰ ਠਾਢੋ ਰਹਯੋ ਹੈ ॥ ਮੇਰ ਕੇ ਸ੍ਰਿੰਗਹੁ ਤੇ ਉਤਰਯੋ ਸੁ ਮਨੋ ਰਵਿ ਅਸਤ ਕੋ ਪ੍ਰਾਤ ਭਯੋ ਹੈ ॥੧੦੯੬॥ ਸ੍ਵੈਯਾ ॥ [9]ਮਾਰ ਲਯੋ ਹਰਿ ਸਿੰਘ ਜਬੈ ਰਨ ਸਿੰਘ ਤਬੈ ਹਰਿ ਊਪਰਿ ਧਾਯੋ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕੈ ਕਰ ਮੈ ਅਤ ਜੁੱਧ ਮਚਾਯੋ ॥ [10]ਕੋਚ ਸਜੇ ਨਿਜ ਅੰਗ ਮਹਾ ਲਖਿਕੈ ਕਬਿ ਨੇ ਇਹ ਭਾਂਤ ਸੁਨਾਯੋ ॥ ਮਾਨਹੁ ਮਤ ਕਰੀ ਬਨ ਮੈ ਰਿਸਕੈ ਮ੍ਰਿਗਰਾਜ ਕੇ ਊਪਰ ਆਯੋ ॥੧੦੯੭॥ [11]ਆਇਕੈ ਸਯਾਮ ਜੋ ਜੁੱਧੁ ਕਰਯੋ ਰਨ ਕੀ ਛਿਤ ਤੇ ਪਗ ਏਕ ਨ ਭਾਗਯੋ ॥ ਫੇਰ ਗਦਾ ਗਹਿਕੈ ਕਰਿ ਮੈ ਬ੍ਰਿਜ ਭੂਖਨ ਕੋ ਤਨ ਤਾੜਨ ਲਾਗਯੋ ॥ [12]ਸੋ ਮਧਸੂਦਨ ਜੁ ਲਖਯੋ ਰਸ ਰੁਦ੍ਰ ਬਿਖੈ ਅਤਿ ਹੀ ਇਹ ਪਾਗਯੋ ॥ ਸ੍ਰੀ ਹਰਿ ਚਕ੍ਰ ਲਯੋ ਕਰਿ ਮੈ ਭੂਅ ਬਕ੍ਰ ਕਰੀ ਰਿਸ ਮੈ ਅਨੁਰਾਗਯੋ ॥੧੦੯੮॥ [13]ਲੈ ਬਰਛੀ ਰਨ ਸਿੰਘ ਤਬੈ ਜਦੁਬੀਰ ਕੋ ਮਾਰਨ ਕਾਜ ਚਲਾਈ ॥ ਜਾਇ ਲਗੀ ਹਰਿ ਕੋ ਅਨਚੇਤ ਦਈ ਭੁਜ ਫੋਰ ਕੈ ਪਾਰ ਦਿਖਾਈ ॥ [14]ਲਾਗ ਰਹੀ ਪ੍ਰਭ ਕੇ ਤਨ ਸਿਉ ਉਪਮਾ ਤਿਹਕੀ ਕਬਿ ਭਾਖ ਸੁਨਾਈ ॥ ਮਾਨਹੁ ਗ੍ਰੀਖਮ ਕੀ ਰੁਤ ਭੀਤਰ ਨਾਗਨ ਚੰਦਨ ਸਿਉ ਲਪਟਾਈ ॥੧੦੯੯॥

(ਪੰਨਾ ੨੪੧ ਦੀ ਬਾਕੀ)

ਸਾਰੀ ਸੰਤ ਮੰਡਲੀ ਅਦਬ ਵਾਸਤੇ ਨਾਲ ਆਈ । ਕੀ ਦੇਖਦੇ ਹਾਂ ਇਕ ਅਤਿ ਮਨੋਹਰ ਪੁਸ਼ਪ ਬਿਵਾਣ ਪਿਆ ਹੈ । ਇਸ ਵਿਚ ਇਹ ਸ਼ਕਤੀ ਹੈ ਕਿ ਆਤਮਕ ਸਰੀਰਾਂ ਨੂੰ ਵਿਚ ਬਿਠਾ ਕੇ ਬਿਨਾ ਕੁਝ ਵਕਤ ਖਰਚ ਕੀਤੇ ਦੇ ਫੁਰਨੇ ਦੇ ਫੁਰਦੇ ਸਾਰ ਹੀ ਫੁਰੀ ਹੋਈ ਜਗ੍ਹਾ ਤੇ ਪਹੁੰਚਾ ਦੇਂਦਾ ਹੈ । ਇਸ ਦੀ ਰਚਨਾ ਵੀ ਅਤੋਤਕ ਹੈ ਇਸ ਦੇ ਚੁੱਕਣ ਵਾਲੇ ਚਾਰ ਚੁਫੇਰੇ ਪ੍ਰਕਾਸ਼ ਰੂਪ ਹਨ, ਜਿਨ੍ਹਾਂ ਨੂੰ ਸਬਰ ਸ਼ੁਕਰ, ਭਾਣਾ ਤੇ ਰਜ਼ਾ ਕਰਕੇ ਕਹਿੰਦੇ ਹਨ । ਜਾਂ ਉਹ ਦੈਵੀ ਮਹਾਤਮਾ ਜੋ ਪਿਤਾ ਦਾ ਹੁਕਮ ਪਾ ਕੇ ਜਗਤ ਦੇ ਦੁਖ ਦੂਰ ਕਰਨ ਨਮਿਤ ਐਸੇ ਸੁਖ ਅਸਥਾਨ ਤੋਂ ਦੁੱਖਾਂ ਸੁੱਖਾਂ ਦੇ ਭਾਗੀ ਹੋਣ ਲਈ ਉਸ ਪੁਸ਼ਪ ਬਿਵਾਣ ਪਰ ਬਿਰਾਜਿਆ ਤਦ ਸਾਰੇ ਮਹਾਤਮਾ ਨੇ ਜੋ ਸੰਸਾਰ ਦੇ ਅਰੰਭ ਤੋਂ ਅੱਜ ਤੀਕ ਹੋਏ ਸਨ ਅਰ ਸੰਤਾਂ ਸਾਧਾਂ ਫਕੀਰਾਂ ਨੇ ਜੋ ਉਸ ਅਤੋਤਕ ਅਤੇ ਨਿਰਾਕਾਰ ਸ਼ਹਿਰ ਦੇ ਵਾਸੀ ਸਨ ਬੜੇ ਪ੍ਰੇਮ ਨਾਲ ਸਿਰ ਨਿਵਾਇਆ । ਫਿਰ ਬੜੇ ਅਦਬ ਤੇ ਸ਼ਰਧਾ ਨਾਲ ਵਾਹਿਗੁਰੂ ਦੇ ਪ੍ਰੇਮ ਵਿਚ ਭਰੇ ਜਾ ਕੇ ਇਹ ਗਾਇਆ ॥

ਭਜਸ ਤੁਯੰ ॥ ਭਜਸ ਤੁਯੰ ॥ ਰਹਾਉ ॥ ਅਗਾਧਿ ਬਿਆਧਿ ਨਾਸਨੰ ॥ ਪ੍ਰੇਯੰ ਪਰਮ ਉਪਾਸਨੰ ॥ ਤ੍ਰਿਕਾਲ ਲੋਕ ਮਾਨ ਹੈ ॥ ਸਦੈਵ ਪੁਰਖ ਪਰਧਾਨ ਹੈ ॥੬॥੫੪॥ ਥਰਸ ਤੁਯੰ ਥਰਸ ਤੁਯੰ ॥ ਰਹਾਉ ॥ ਕ੍ਰਿਪਾਲ ਦਿਆਲ ਕਰਮ ਹੈ ॥ ਅਗੰਜ ਭੰਜ ਭਰਮ ਹੈ ॥ ਤ੍ਰਿਲੋਕ ਲੋਕਪਾਲ ਹੈਂ ॥ ਸਦੈਵ ਸਰਬ ਦਿਆਲ ਹੈ ॥੭॥੫੫॥ ਜਪਸ ਤੁਯੰ ॥ ਜਪਸ ਤੁਯੰ ॥

ਫੁਟ ਨੋਟ:—

੧ ਅਗੇ ਪੜੋ ਪੰ: ੫੫ ਤੇ ॥

੨ ਕੋਟਿ ਬਿਸਨ ਅਵਤਾਰ ਸੰਕਰ ਜਟਾ ਧਾਰ ॥ ਚਾਹਹਿ ਤੁਝਹਿ ਦਇਆਰ ਮਨਿ ਤਨ ਰੁਚ ਅਪਾਰ ॥ ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ

(ਬਾਕੀ ਪੰਨਾ ੨੪੩ ਤੇ)

੧. ਬ੍ਰਿਜਨਾਥ (ਕ੍ਰਿਸ਼ਨ ਜੀ) ਨੇ ਧਨੁਖ ਹੱਥ ਵਿਚ ਲਿਆ ਅਤੇ ਖਿਚਕੇ ਤੀਰ ਗਾਜਿਆਂ ਦੇ ਵਿਚ ਮਾਰ ਦਿੱਤਾ। ਜੋ ਅਚਾਨਕ ਹੀ ਜਾ ਕੇ ਰਾਜੇ ਰਾਜ ਸਿੰਘ ਦੇ ਲੱਗਾ ਤੇ ਉਹ ਮਾਰ ਦਿੱਤਾ, ਤੀਰ ਲਗਦੇ ਹੀ ਧਰਤੀ ਤੇ ਐਉਂ ਡਿੱਗ ਪਿਆ ਜਾਣੋਂ ਸਰਪ ਲੜ ਗਿਆ ਹੈ।

੨. ਹਰੀ ਸਿੰਘ ਉਸ ਦੇ ਕੋਲ ਖੜਾ ਸੀ ਉਹ ਵੇਖ ਕੇ ਐਉਂ ਭੱਜ ਗਿਆ ਉਸ ਦੀ ਦਿਸ਼ਾ ਵੇਖਕੇ। ਜਿਵੇਂ ਸਿੰਘ (ਸ਼ੇਰ) ਦਾ ਮੂੰਹ ਵੇਖ ਕੇ ਖਰਗੋਸ਼ ਨਹੀਂ ਖੜਦਾ ਉਹ ਫਟਾ ਫਟ ਭੱਜ ਜਾਂਦਾ ਹੈ ॥੧੦੯੩॥

੩. ਸਵੈਯਾ ॥ ਜਿਸ ਵੇਲੇ ਹਰੀ ਸਿੰਘ ਖੇਤ ਛਡਕੇ ਚਲਾ ਗਿਆ ਤਾਂ ਰਣ ਸਿੰਘ ਕ੍ਰੋਧ ਵਿਚ ਆ ਕੇ ਉੱਠ ਖੜਿਆ। ਤੀਰ ਕਮਾਨ ਫੜਕੇ ਹੱਥ ਵਿਚ ਲੈ ਕੇ ਸੰਭਾਲ ਲਈ ਅਤੇ ਬੜੇ ਬਲ ਦੇ ਨਾਲ ਉਸ ਨੇ ਜੁੱਧ ਕੀਤਾ।

੪. ਉਸਨੇ ਸੂਰਮਿਆਂ ਦੇ ਵਿਚ ਖੜੇ ਨੇ ਹਰਿ ਜੀ ਨੂੰ ਵੰਗਾਰ ਕੇ ਇਸ ਤਰ੍ਹਾਂ ਕਿਹਾ ਕਿ ਹੁਣ ਜਾਂਦਾ ਕਿਥੇ ਹੈਂ ਇਕ ਘੜੀ ਠਹਿਰ ਜਾਹ ਤੇਰਾ ਕਾਲ ਮੇਰੇ ਹੱਥ ਵਿਚ ਹੀ ਪਿਆ ਹੋਇਆ ਹੈ ॥੧੦੯੪॥

੫. ਸਵੈਯਾ ॥ ਜਦੋਂ ਰਣ ਸਿੰਘ ਨੇ ਇਸ ਤਰ੍ਹਾਂ ਕਿਹਾ, ਕੋਲ ਖੜਾ ਹਰ ਸਿੰਘ ਹਰਿ ਦੇ ਨਾਲ ਧਨੁਖ ਲੈ ਕੇ ਅੜ ਗਿਆ ਰਣ ਭੂਮੀ ਤੋਂ ਇਕ ਪੈਰ ਪਿੱਛੇ ਨਹੀਂ ਹਟਿਆ।

੬. ਕ੍ਰੋਧ ਦੇ ਨਾਲ ਕ੍ਰਿਸ਼ਨ ਜੀ ਐਉਂ ਗੱਲ ਕਹੀ ਕਿ ਮੈਂ ਇਹ ਲੱਛਣ ਸਮਝ ਲਏ ਹਨ। ਕਿ ਤੂੰ ਮੇਰੇ ਨਾਲ ਜੁੱਧ ਕਰ ਸਮਝ ਕਿ ਤੂੰ ਕਾਲ ਦੇ ਹੱਥ ਵਿਚ ਵਿਕ ਗਿਆ ਹੈ ॥੧੦੯੫॥

੭. ਸਵੈਯਾ॥ ਉਸ ਦੀ ਇਸ ਤਰ੍ਹਾਂ ਦੀ ਗੱਲ ਸੁਣਕੇ ਹਰਿ ਜੀ ਨੇ ਧਨੁਖ ਹੱਥ ਵਿਚ ਲੈ ਕੇ ਇਸ ਤਰ੍ਹਾਂ ਕਿਹਾ ਅਤੇ ਉਸ ਦਾ ਸਰੀਰ ਉੱਚਾ ਲੰਮਾ ਵੇਖਿਆ ਨਿਸ਼ਾਨਾ ਸਿੰਨ ਕੇ ਤੀਰ ਚਲਾ ਦਿਤਾ ਸਿਰ ਨੂੰ ਵੇਖਕੇ। ਤੀਰ ਜਾ ਕੇ ਉਸੇ ਵੇਲੇ ਉਸ ਦੇ ਜਾ ਕੇ

੮. ਲੱਗਿਆਂ ਸਿਰ ਨਾਲੋਂ ਟੁੱਟ ਗਿਆ ਤੇ ਧੜ ਖੜਾ ਰਿਹਾ। ਜਾਣੋ ਕਿ ਪ੍ਰਬਤ ਦੇ ਉਤੇ ਉਸ ਦੀ ਟੀਸੀ ਹੈਸੀ ਸੋ ਉਹ ਉਤਰ ਗਈ ਹੈ ਜਾਣੋ ਕਿ ਸੂਰਜ ਛਿਪ ਗਿਆ ਹੈ ਅਤੇ ਸਵੇਰ ਹੋ ਗਈ ਹੈ ॥੧੦੯੬॥

੯. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਹਰ ਸਿੰਘ ਨੂੰ ਮਾਰ ਦਿੱਤਾ, ਫੇਰ ਰਣ ਸਿੰਘ ਨੇ ਹਰਿ ਦੇ ਉਤੇ ਧਾਵਾ ਕਰ ਦਿੱਤਾ। ਬਾਣ, ਕਮਾਣ, ਕ੍ਰਿਪਾਨ, ਗਦਾ ਪਕੜ ਕੇ ਹੱਥ ਦੇ ਵਿਚ ਜੁੱਧ ਕਰਨ ਲੱਗਾ।

੧੦. ਜਿਸਨੇ ਅੰਗਾ ਵਿਚ ਸੰਜੋਆਂ ਆਦਿ ਸਜੇ ਹੋਇ ਮਹਾਨ ਸੁੰਦ੍ਰ ਵੇਖਕੇ ਕਵੀ ਜੀ ਨੇ ਇਸ ਤਰ੍ਹਾਂ ਕਿਹਾ। ਜਾਣੋ ਮਸਤ ਹਾਥੀ ਬਣ ਖਿਝ ਕੇ ਸ਼ੇਰ ਦੇ ਉਪਰ ਟੁੱਟ ਪਿਆ ਹੈ ॥੧੦੯੭॥

੧੧. ਅਤੇ ਉਸ ਨੇ ਆ ਕੇ ਕ੍ਰਿਸ਼ਨ ਜੀ ਦੇ ਨਾਲ ਜੁੱਧ ਕੀਤਾ ਹੈ ਜੋ ਰਣ ਭੂਮੀ ਦੇ ਵਿਚੋਂ ਇਕ ਪੈਰ ਵੀ ਪਿਛਾਂਹ ਨਹੀਂ ਹਟਿਆ। ਫੇਰ ਗਦਾ ਫੜਕੇ ਹੱਥ ਦੇ ਵਿਚ ਬ੍ਰਿਜ ਦੇ ਰਹਿਣੇ (ਕ੍ਰਿਸ਼ਨ ਜੀ) ਸਰੀਰ ਪਰ ਮਾਰਨ ਲੱਗਿਆ

੧੨. ਜਿਸਨੂੰ ਮਧੂ ਦੈਂਤ ਦੇ ਮਾਰਨ ਵਾਲੇ ਕ੍ਰਿਸ਼ਨ ਜੀ ਨੇ ਸਮਝਲਿਆ ਕਿ ਇਹ ਬਹੁਤ ਹੀ ਰੁਦ੍ਰ ਰਸ ਦੇ ਵਿਚ ਮਸਤ ਹੋ ਗਿਆ ਹੈ। ਸੋ ਹਰਿ ਜੀ ਨੇ ਹੱਥ ਵਿਚ ਚਕ੍ਰ ਲਿਆ ਤੇ ਮੂੰਹ ਨੀਵਾਂ ਕਰਕੇ ਖਿਚਕੇ ਰਿਸ ਵਿਚ ਭਰ ਗਿਆ ॥੧੦੯੮॥

੧੩. ਪਰ ਰਣ ਸਿੰਘ ਨੇ ਹੱਥ ਵਿਚ ਬ੍ਰਛੀ ਲੈਕੇ ਪਹਿਲਾਂ ਹੀ ਚਲਾ ਦਿੱਤੀ ਕ੍ਰਿਸ਼ਨ ਜੀ ਦੇ ਮਾਰਨੇ ਵਾਸਤੇ। ਜੋ ਹਰਿ ਜੀ ਦੇ ਅਨਚੇਤ ਹੀ ਜਾ ਲੱਗੀ ਉਤੇ ਬਾਂਹ ਚੀਰਕੇ ਪਾਰ ਨਿਕਲ ਗਈ ਪਾਰ ਦਿੱਸਣ ਲੱਗੀ।

੧੪. ਜੋ ਪ੍ਰਭੂ (ਕ੍ਰਿਸ਼ਨ ਜੀ) ਦੇ ਸਰੀਰ ਨਾਲ ਹੀ ਐਉਂ ਜੁੜ ਗਈ ਜਿਸ ਦੀ ਉਪਮਾ ਕਵੀ ਜੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਈ ਹੈ। ਜਾਣੋਂ ਕਿ ਗਰਮੀ ਦੀ ਰੁਤ ਵਿਚ ਗਰਮੀ ਤੋਂ ਤੰਗ ਆ ਕੇ ਸੱਪਣੀ ਚੰਦਨ ਦੇ ਰੁਖ ਦੀ ਟਾਹਣੀ ਨਾਲ ਲਿਪਟ ਗਈ ਹੈ ॥੧੦੯੯॥

---

(ਪੰਨਾ ੨੪੨ ਦੀ ਬਾਕੀ)

ਧਨੀ॥ ਸੁਰ ਸਿਧ ਗਣ ਗੰਧਰਬ ਧਿਆਵਹਿ ਜੱਖ ਕਿੰਨਰ ਗੁਣ ਭਨੀ ॥ ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ॥ ਅਨਾਥ ਨਾਥ ਦਇਆਲ ਨਾਨਕ ਸਾਧ ਸੰਗਤਿ ਮਿਲਿ ਉਧਾਰ ॥੨॥ ਕੋਟਿ ਦੇਵੀ ਜਾ ਕਉ ਸੇਵਹਿ ਲਖਮੀ ਅਨਿਕ ਭਾਂਤਿ ॥ ਗੁਪਤ ਪ੍ਰਗਟ ਜਾ ਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ॥ ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ ॥ ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ ॥ ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ ॥ ਪਤਿਤ ਪਾਵਨ ਭਗਤ ਵਛਲ ਨਾਨਕ ਮਿਲੀਐ ਸੰਗਿ ਸਾਤਿ ॥੩॥ਪੰ:੪੫੫॥ ਮ:੫॥ ਰਹਾਉ ॥ ਮਹਾਨ ਮਿਨਿ ਮਾਨ ਹੈਂ ॥ ਪਰੇਵ ਪਰਮ ਪ੍ਰਧਾਨ ਹੈਂ ॥ ਪੁਰਾਨ ਪ੍ਰੇਤ ਨਾਸਨੰ ॥ ਸਦੇਵ ਸਰਬ ਪਾਸਨੰ ॥੮॥੧੬॥ ਪ੍ਰਚੰਡ ਅਖੰਡ ਮੰਡਲੀ ॥ ਉਦੰਡ ਰਾਜ ਸੁਥਲੀ ॥ ਜਗੰਤ ਜੋਤਿ ਜੁਾਲਕਾ ॥ ਜਲੰਤ ਦੀਪ ਮਾਲਕਾ ॥੯॥੧੭॥ ਗਿਆਨ ਪ੍ਰਬੋਧ ॥

ਹੁਣ ਉਹ ਪੁਸ਼ਪ ਬਿਮਾਣ ਹੇਠਾਂ ਨੂੰ ਝੁਕਿਆ, ਲੋਕਾਂ ਦੇਵਤੇ ਸੰਤ ਮਹਾਤਮਾ ਪੂਰਨ ਪੁਰਖ ਕਤਾਰਾਂ ਬੰਨ੍ਹੀ ਖਲੋਤੇ ਦੇਖਦੇ ਸਨ ਸਭ ਦੇ ਹਿਰਦੇ ਸ਼ਰਧਾ ਤੇ ਅਦਬ ਨਾਲ ਭਰੇ ਹੋਏ ਸਨ, ਚਾਰ ਚੁਫੇਰਿਓਂ ਨਮਸਕਾਰਾਂ ਹੋ ਰਹੀਆਂ ਸਨ ਅਰ ਜੈ ਜੈ ਦੇ ਸ਼ਬਦ ਤੇ ਫੁੱਲਾਂ ਦੀ ਵਰਖਾ ਹੋ ਰਹੀ ਸੀ :—

ਜੈ ਦੇਵ ਸਬਦ ਪੁਕਾਰ ਹੀ ॥ ਸੁਭ ਫੂਲ ਫੂਲਨ ਡਾਰ ਹੀ ॥

ਜਦ ਇਹ ਬਿਮਾਨ ਉਸ ਸ਼ਹਿਰ ਥੀਂ ਚਲਾ ਗਿਆ ਤਦ ਦੇਵ ਸ੍ਰਿਸ਼ਟੀ ਦੇ ਲੋਕ ਆਪੋ ਵਿਚ ਗੱਲਾਂ ਕਰ ਰਹੇ ਸਨ, ਕਿ ਅੱਜ ਕੈਸਾ ਅਸਚਰਜ ਸਮਾਂ ਬਿਤਾ ਹੈ। ਦੇਖੋ ਦੁਨੀਆਂ ਵਿਚ ਜਾ ਕੇ ਕੋਈ ਮਹਾਤਮਾ 'ਅਹੰਤਾ' ਆਦਿ ਗੱਲਾਂ ਤੋਂ ਬਚਕੇ ਨਹੀਂ ਆਇਆ। ਜੋ ਜੋ ਗਿਆ ਸੋ ਪ੍ਰਕ੍ਰਿਤੀ ਦਾ ਸਰੀਰ ਹੋਣ ਕਰਕੇ ਜਾਂ ਤਾਂ ਕਰਤਾਰ ਨੂੰ ਵਿਸਾਰ ਕੇ ਆਪਣਾ ਆਪ ਪੁਜਾਉਣ ਲੱਗ ਪਿਆ ਜਾਂ ਰੱਬ ਦੇ ਨਾਮ ਨਾਲ ਆਪਣਾ ਆਪ ਜਪਾਇਆ ਤੇ ਕਈਆ ਨੇ ਕੇਵਲ ਆਪ ਨੂੰ ਹੀ ਪੂਜਾਇਆ ਹੈ। ਪਰ ਇਹ ਸਰੂਪ ਅਤਿ ਹੀ ਪਵਿੱਤ੍ਰ ਤੇ ਦ੍ਰਿੜ ਵਿਸ਼ਵਾਸੀ ਨਿਕਲਿਆ ਹੈ, ਜਿਸ ਨੇ ਸਾਂਈ ਨਾਲ ਅਭੇਦ ਹੁੰਦਿਆ ਹੋਇਆਂ ਨੇ ਜਾਮੇਂਧਾਰ ਕੇ ਦੋ ਸੌ ਵਰਹੇ ਸੰਸਾਰ ਦੇ ਭਿਲਖ ਦੇਣ ਵਾਲੇ ਮੈਦਾਨ ਵਿਚ ਧਰਮ ਦੀ ਧੁਜਾ ਝੁਲਾਈ, ਅਰ ਹਰ ਵੇਲੇ ਆਪਣੇ ਆਪ ਦਾ ਅਭਾਵ (ਹੋਦਾ ਫੜੀਅਗ ਨਾਨਕ ਜਾਣੁ ॥ ਨਾ ਹਉ ਨਾ ਮੈ ਜੂਨੀ ਪਾਣ) ਮਲਾਰ ਵਾਰ ਮ:੧॥ ਤੇ ਕਰਤਾਰ ਦੀ ਪੂਜਾ ਦੇ ਦ੍ਰਿੜਾਵਣ ਦਾ ਨਿਯਮ ਫੈਲਾਇਆ ॥ ਜਿਤਨੀ ਸੇਵਾ ਕਰਤਾਰ ਦੇ ਹਜ਼ੂਰ ਇਨ੍ਹਾਂ ਨੂੰ ਹੋਵੇ ਥੋੜ੍ਹੀ ਹੈ, ਪੁੱਤ੍ਰ ਹੋਣ ਦੀ ਵਡਿਆਈ ਜਿਸਦਾ ਤਾਤਪਰਯ ਐਸੀ ਸਮੀਪਤਾ ਹੈ ਕਿ ਜਿਸ ਵਿਚ ਵਿਥ ਨਾ ਹੋਵੇ, ਸਭ ਤੋਂ ਸਰੇਸ਼ਟ ਹੈ ਜੋ ਇਨ੍ਹਾਂ ਦੇ ਸਰੂਪ ਵਿਚ ਘਟੀ ਹੈ। ਇਹ ਦਸਵਾਂ ਜਾਮਾ ਅਤਿ ਕਸ਼ਟਾਂ ਦੇ ਸਾਹਮਣੇ ਜਾ ਰਿਹਾ ਹੈ। ਸਭ ਪ੍ਰਕਾਰ ਦੇ ਸਰੀਰਕ ਔਖ ਇਸ ਜਾਮੇ ਦੇ ਸਾਹਮਣੇ ਤਲਵਾਰ ਕੇ ਆਉਣਗੇ, ਅਤੇ ਕਰਜ਼ੇ ਹੋ ਕੇ ਅੜਨਗੇ, ਪਰ ਛੇਕੜ ਟੁੱਟ ਜਾਣਗੇ, ਅਤੇ ਸੰਸਾਰ ਵਿਚ ਨੌਂ ਜਾਮਿਆਂ ਵਿਚੋਂ ਹੋ ਕੇ ਤਿਆਰ ਕੀਤੇ ਹੋਏ ਬਗੀਚੇ ਦੀ ਰਖਿਆ ਕਰਕੇ ਉਸ ਨੂੰ ਅਟੱਲਤਾ ਦਾ ਦਾਨ ਬਖਸ਼ਦੇ ਹੋਏ ਅਡੋਲ ਰਹਿਣਗੇ।

ਇਸ ਵੇਲੇ ਬਹੁਤ ਸਾਰੇ ਮਹਾਤਮਾ ਜੋ ਪਹਿਲੇ ਨਵਾਂ ਜਾਮਿਆਂ ਦੇ ਨਾਲ ਸੰਸਾਰ ਵਿਚ ਵੇਲੇ ਕੁਵੇਲੇ ਜਾਂਦੇ ਤੇ ਸੇਵਾ ਕਰਦੇ ਰਹੇ ਸਨ, ਹੁਣ ਵੀ ਪੁਸ਼ਪ ਬਿਵਾਨ ਦੇ ਨਾਲ ਨਾਲ ਗਏ। ਕਈ ਅੱਗੇ ਜਾ ਚੁੱਕੇ ਸਨ ਅਤੇ ਕਈ ਪਿੱਛੋਂ ਬੀ ਗਏ, ਜਿਨ੍ਹਾਂ ਨੇ ਸੰਸਾਰ ਵਿਚ ਉਹਨਾਂ ਦੀ ਸੇਵਾ ਵਿਚ, ਪਰ ਉਪਕਾਰ ਨਮਿਤ ਕਸ਼ਟ ਸਹਾਰਨੇ ਹਨ। ਇਹ ਪੁਸ਼ਪ ਬਿਵਾਨ ਮਾਤ ਲੋਕ ਵਿਚ ਪਹੁੰਚ ਕੇ 'ਹੇਮਕੁੰਟ' ਪਰਬਤ ਤੇ ਸਪਤਸ੍ਰਿੰਗ ਵਾਲੇ ਟਿਕਾਣੇ ਤੇ ਗਿਆ, ਉਥੋਂ ਦੇ ਮਹਾਤਮਾ ਲੋਕ ਬੜੇ ਅਦਬ ਤੇ ਪਿਆਰ ਨਾਲ ਡੰਡੌਤ ਕਰਕੇ ਨਾਲ ਹੋ ਤੁਰੇ ॥ ਫਿਰ ਪੁਸ਼ਪ ਬਿਵਾਣ ਹਿੰਦੁਸਤਾਨ ਦੇਸ ਦੇ ਪਟਨੇ ਨਾਮੇ ਸ਼ਹਿਰ ਵਿਚ ਪਹੁੰਚਾ। ਇਥੇ ਇਕ ਸੁੰਦਰ ਮੰਦਰ ਵਿਚ ਸ੍ਰੀ ਮਾਤਾ ਗੁਜਰੀ ਜੀ ਨਾਮ ਕਰਕੇ ਇਕ ਮਹਾਨ ਪਵਿੱਤ੍ਰ ਸਾਂਈ ਵਿਚ ਜੁੜੇ ਮਨ ਵਾਲੀ ਮਾਤਾ ਜੀ ਬਿਰਾਜਮਾਨ ਸੇ, ਆਪ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੁਪਤਨੀ ਜੀ ਸਨ, ਗੁਰੂ ਸਾਹਿਬ ਜੀ ਤਾਂ ਅਸਾਮ ਦੇਸ ਨੂੰ ਗਏ ਹੋਏ ਸਨ

ਫੁਟ ਨੋਟ:—

੧ ਤਾਤ ਮਾਤ ਮੁਰ ਅਲਖ ਅਰਾਧਾ ॥ ਬਹੁ ਬਿਧਿ ਜੋਗ ਸਾਧਨਾ ਸਾਧਾ ॥ ਬਚਿਤ੍ਰ ਨਾਟਕ ॥

ਤੇ ਇਨ੍ਹਾਂ ਪਵਿਤ੍ਰਾਤਮਾ ਜੀ ਨੂੰ ਇਸ ਸ਼ਹਿਰ ਵਿਚ ਦੈਵੀ ਆਤਮਾ ਦੇ ਆਗਮਨ ਲਈ ਛੱਡ ਗਏ ਹੋਏ ਸਨ। ਜਦੋਂ ਕਿ ਇਹ ਪੁਸ਼ਪ ਬਿਬਾਣ ਇਸ ਮਹਿਲ ਪਹੁੰਚਾ ਤਦੋਂ ਸੰਸਾਰ ਵਿਚ ਆਉਣ ਤੇ ਇਨ੍ਹਾਂ ਦੇ ਤੇਜ ਦਾ ਝਲਕਾ ਸਾਰੇ ਪਹੁੰਚ ਵਾਲੇ ਸੰਤ ਮਹਾਤਮਾ ਨੂੰ ਐਸਾ ਪਿਆ ਕਿ ਉਸ ਵੇਲੇ ਦੈਵੀ ਸ਼ਕਤੀਆ ਨਾਲ ਆਪਣੇ ਆਤਮਿਕ ਸਰੂਪਾਂ ਵਿਚ ਉਥੇ ਪਹੁੰਚੇ ਤੇ ਸਭਨੇ ਚਰਨਾਂ ਪਰ ਮੱਥਾ ਟੇਕ ਕੇ ਇਹ ਸਤੁਤੀ ਗਾਵੀ :—

ਜਨਮ ਮਰਨ ਦੁਹਹੂ ਮਹਿ ਨਾਹੀ ਜਨ ਪਰ ਉਪਕਾਰੀ ਆਏ ॥ ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਇ ॥

ਪੁਨਾ—ਪ੍ਰਗਟੇ ਗੁਪਾਲ ਗੋਬਿੰਦ ਲਾਲਨ ਕਵਨ ਰਸਨਾ ਗੁਣ ਭਨਾ ॥ਪੰ:੪੬੦॥ਮ:੫॥

(ਬਾਕੀ ਪੰਨਾ ੨੪੪ ਤੇ)

ਸ੍ਵੈਯਾ ॥ [1]ਸ੍ਯਾਮ ਉਖਾਰ ਕੈ ਸੋ ਬਰਛੀ ਭੁਜ ਤੇ ਅਰ ਮਾਰਨ ਹੇਤ ਚਲਾਈ ॥ ਬਾਨਨ ਕੇ ਘਨ ਬੀਚ ਚਲੀ ਚਪਲਾ ਕਿਧੋ ਹੰਸ ਕੀ ਅੰਸ ਤਚਾਈ ॥ [2]ਜਾਇ ਲਗੀ ਤਿਹਕੇ ਤਨ ਮੈ ਉਰਿ ਫੋਰਿ ਦਈ ਉਹਿ ਓਰ ਦਿਖਾਈ ॥ ਕਾਲਕਾ ਮਾਨਹੁ ਸ੍ਰਉਨ ਭਰੀ ਹਨਿ ਸੁੰਭ ਨਿਸੁੰਭ ਕੋ ਮਾਰਨ ਧਾਈ ॥੧੧੦੦॥ [3]ਰਨ ਸਿੰਘ ਜਬੈ ਰਨ ਸਾਂਗ ਹਨ੍ਯੋ ਧਨ ਸਿੰਘ ਤਬੈ ਕਰਿ ਕੋਪ ਸਿਧਾਰਯੋ ॥ ਧਾਇ ਪਰਯੋ ਕਰਿ ਲੈ ਬਰਛਾ ਲਲਕਾਰ ਕੈ ਸ੍ਰੀ ਹਰਿ ਊਪਰਿ ਝਾਰਯੋ ॥ [4]ਆਵਤ ਸੋ ਲਖਿਯੋ ਘਨ ਸ੍ਯਾਮ ਨਿਕਾਰਕੈ ਖੱਗ ਸੁ ਦੁਇ ਕਰਿ ਡਾਰਯੋ ॥ ਭੂਮ ਦੁ ਟੂਕ ਹੋਇ ਟੂਟ ਪਰਯੋ ਸੁ ਮਨੋ ਖਗਰਾਜ ਬਡੋ ਅਹਿ ਮਾਰਯੋ ॥੧੧੦੧॥ ਸ੍ਵੈਯਾ ॥ [5]ਘਾਉ ਬਚਾਇਕੈ ਸ੍ਰੀ ਜਦੁਬੀਰ ਸਰਾਸਨ ਲੈ ਅਰਿ ਊਪਰਿ ਧਾਯੋ ॥ ਚਾਰ ਮਹੂਰਤ ਜੁੱਧੁ ਭਯੋ ਹਰਿ ਘਾਇ ਨ ਹੁਇ ਉਹਿ ਕੋ ਨਹੀ ਘਾਯੋ ॥ [6]ਰੋਸ ਕੈ ਬਾਨ ਹਨ੍ਯੋ ਹਰਿ ਕਉ ਹਰਿ ਹੂੰ ਤਿਹ ਖੈਂਚ ਕੈ ਬਾਨ ਲਗਾਯੋ ॥ ਦੇਖ ਰਹ੍ਯੋ ਮੁਖ ਸ੍ਰੀ ਹਰਿ ਕੋ ਹਰਿ ਹੂੰ ਮੁਖ ਦੇਖ ਰਹ੍ਯੋ ਮੁਸਕਾਯੋ ॥੧੧੦੨॥ [7]ਸ੍ਰੀ ਜਦੁਬੀਰ ਕੋ ਬੀਰ ਬਲੀ ਅਸ ਲੈ ਕਰਿ ਮੈ ਧਨ ਸਿੰਘ ਪੈ ਧਾਯੋ ॥ ਆਵਤ ਹੀ ਲਲਕਾਰ ਪਰਯੋ ਗਜਿ ਮਾਨਹੁ ਕੇਹਰਿ ਕਉ ਡਰ ਪਾਯੋ ॥ [8]ਤਉ ਧਨ ਸਿੰਘ ਸਰਾਸਨਿ ਲੈ ਸਰ ਸੋ ਤਿਹਕੋ ਸਿਰ ਭੂਮ ਗਿਰਾਯੋ ॥ ਜਿਉ ਅਹਿਰਾਜ ਕੇ ਆਨਨ ਭੀਤਰ ਆਨ ਪਰਯੋ ਮ੍ਰਿਗ ਜਾਨ ਨ ਪਾਯੋ ॥੧੧੦੩॥ [9]ਦੂਸਰ ਸ੍ਰੀ ਜਦੁਬੀਰ ਕੋ ਬੀਰ ਸਰਾਸਨ ਲੈ ਸਰ ਕੋਪ ਭਯੋ ਹੈ ॥ ਧੀਰ ਬਲੀ ਧਨ ਸਿੰਘ ਕੀ ਓਰ ਚਲਾਵਤ ਬਾਨ ਨਿਸੰਕ ਗਯੋ ਹੈ ॥ [10]ਸ੍ਰੀ ਧਨ ਸਿੰਘ ਲੀਓ ਅਸ ਹਾਥ ਕਟਿਓ ਅਰ ਮਾਥਨ ਡਾਰ ਦਯੋ ਹੈ ॥ ਕਾਛੀ ਨਿਹਾਰ ਸਰੋਵਰ ਤੇ ਪ੍ਰਫੁਲਿਓ ਮਾਨਹੁ ਬਾਰਜ ਤੋਰ ਲਯੋ ਹੈ ॥੧੧੦੪॥ [11]ਮਾਰ ਦੁ ਬੀਰਨਿ ਕੋ ਧਨ ਸਿੰਘ ਸਰਾਸਨ ਲੈ ਦਲ ਕਉ ਤਕ ਧਾਯੋ ॥ ਆਵਤ ਹੀ ਗਜਿ ਬਾਜ ਹਨੇ ਰਥ ਪੈਦਲ ਕਾਟਿ ਘਨੋ ਰਨ ਪਾਯੋ ॥ [12]ਖੱਗ ਅਲਾਤ ਕੀ ਭਾਂਤ ਫਿਰਿਓ ਖਰ ਸਾਨ ਨ੍ਰਿਪਾਲ ਕੋ ਛਤ੍ਰ ਲਜਾਯੋ ॥ ਅਉਰ ਭਲੀ ਉਪਮਾ ਤਿਹ ਕੀ ਲਖਿ ਭੀਖਮ ਕਉ ਹਰਿ ਚਕ੍ਰ ਭ੍ਰਮਾਯੋ ॥੧੧੦੫॥ ਸ੍ਵੈਯਾ ॥ [13]ਬਹੁਰੋ ਧਨ ਸਿੰਘ ਸਰਾਸਨ ਲੈ ਰਿਸ ਕੈ ਅਰਿ ਕੇ ਦਲ ਮਾਂਝਿ ਪਰ੍ਯੋ ॥ ਰਥ ਕਾਟਿ ਘਨੇ ਗਜ ਬਾਜ ਹਨੇ ਨਹੀ ਜਾਤ ਗਨੇ ਇਹ ਭਾਂਤ ਲਰ੍ਯੋ ॥ [14]ਜਮ ਲੋਕੁ ਸੁ ਬੀਰ ਕਿਤੇ ਪਠਏ ਹਰਿ ਓਰ ਚਲ੍ਯੋ ਅਤਿ ਕੋਪ ਭਰ੍ਯੋ ॥ ਮੁਖ ਮਾਰਹੀ ਮਾਰ ਪੁਕਾਰ ਪਰ੍ਯੋ ਦਲੁ ਜਾਦਵ ਕੋ ਸਿਗਰੋ ਬਿਡਰ੍ਯੋ ॥੧੧੦੬॥ ਦੋਹਰਾ ॥ ਧਨ ਸਿੰਘ ਸੈਨਾ ਜਾਦਵੀ ਦੀਨੀ ਘਨੀ ਖਪਾਇ ॥ ਤਬ ਬ੍ਰਿਜਭੂਖਨ

---

(ਪੰਨਾ ੨੪੩ ਦੀ ਬਾਕੀ)

ਇਸ ਪ੍ਰਕਾਰ ਮਨੋਹਰ ਸੁਰ ਵਿਚ ਬਚਨ ਗਾਉਂਦੇ ਪ੍ਰਸ਼ਨ ਕਰਨ ਲੱਗੇ ਕਿ ਆਪਦੇ ਸੰਸਾਰ ਵਿਚ ਆਉਣ ਦਾ ਕਾਰਣ ਕੀ ਹੋਇਆ ? ਆਪ ਦੇ ਤੇਜ ਨੂੰ ਧਰਤੀ ਝੱਲ ਨਹੀਂ ਸਕੀ, ਅਚੰਭਾ ਹੈ ਕਿ ਐਡਾ ਭਾਰੀ ਬਲੀ ਅਵਤਾਰ ਕਿਸ ਨਮਿੱਤ ਪ੍ਰਗਟਿਆ ਹੈ ? ਦਾਸ ਚਰਨ ਧੂੜਿ ਪ੍ਰਾਪਤ ਕਰਨ ਲਈ ਹਾਜਰ ਹੋਏ ਹਨ ॥...ਤਬ ਸ੍ਰੀ ਦੁਸ਼ਟ ਦਮਨ ਮਹਾਤਮਾ ਜੀ ਨੇ ਉੱਤਰ ਦਿੱਤਾ ਉਹ ਐਉਂ ਆਪਣਾ ਅਰਥ ਭਾਵ ਦਸਦਾ ਹੈ:—

ਦੋਹਰਾ—ਇਹ ਕਾਰਨਿ ਪ੍ਰਭ ਮੋਹਿ ਪਠਾਯੋ ॥ ਤਬ ਮੈ ਜਗਤ ਜਨਮੁ ਧਰਿ ਆਯੋ ॥ ਜਿਮ ਤਿਨ ਕਹੀ ਤਿਨੈ ਤਿਮ ਕਹਿ ਹੋਂ ॥ ਅਉਰ ਕਿਸੂ ਤੇ ਬੈਰ ਨ ਗਹਿ ਹੋਂ ॥੩੧॥ ਜੋ ਹਮ ਕੋ ਪਰਮੇਸਰ ਉਚਰਿਹੈ ॥ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥ ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦੁ ਨ ਰੰਚ ਪਛਾਨੋ ॥੩੨॥ ਮੈ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥ ਜੋ ਪ੍ਰਭਿ ਜਗਤਿ ਕਹਾ ਸੋ ਕਹਿ ਹੋਂ ॥ ਮ੍ਰਿਤ ਲੋਕ ਤੇ ਮੋਨ ਨਾ ਰਹਿ ਹੋਂ ॥੩੩॥

ਨਿਰਾਜ ਛੰਦ ॥ ਕਹਿਯੋ ਪ੍ਰਭੂ ਸੁ ਭਾਖ ਹੋਂ ॥ ਕਿਸੂ ਨ ਕਾਨਿ ਰਾਖਿ ਹੋਂ ॥ ਕਿਸੂ ਨ ਭੇਖ ਭੀਜ ਹੋਂ ॥ ਅਲੇਖ ਬੀਜ ਬੀਜ ਹੋਂ ॥੩੪॥ ਪਖਾਣ ਪੂਜ ਹੋ ਨਹੀਂ ॥ ਨ ਭੇਖ ਭੀਜ ਹੋਂ ਕਹੀਂ ॥ ਅਨੰਤ ਨਾਮ ਗਾਇ ਹੋਂ ॥ ਪਰਮ ਪੁਰਖ ਪਾਇ ਹੋਂ ॥੩੫॥ ਪੰ:੫੭॥

ਚੌਪਈ—ਜਿਨ ਜਿਨ ਨਾਮੁ ਤਿਹਾਰੋ ਧਿਆਇਆ ॥ ਦੂਖ ਪਾਪ ਤਿਨ ਨਿਕਟਿ ਨ ਆਇਆ ॥ ਜੇ ਜੇ ਅਉਰ ਧਿਆਨ ਕੋ ਧਰਹੀ ॥ ਬਹਿਸ ਬਹਿਸ ਬਾਦਨ ਤੇ ਮਰਹੀ ॥੪੧॥ ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ ਜਹਾ ਤਹਾ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਅਨਿ ਪਕਰਿ ਪਛਾਰੋ ॥੪੨॥ਯਾਹੀ ਕਾਜ ਧਰਾ ਹਮ ਜਨਮੰ ॥ ਸਮਝਿ ਲੇਹੁ ਸਾਧੁ ਸਭ ਮਨ ਮੰ ॥ ਧਰਮ ਚਲਾਵਨ ਸੰਤ ਉਬਾਰਨ ॥ ਦੁਸਟ ਸਭਨ ਕੋ ਮੂਲ ਉਪਾਰਨ ॥੪੩॥ ਜੇ ਜੇ ਭਏ ਪਹਿਲ ਅਵਤਾਰਾ ॥ ਆਪੁ ਆਪੁ ਤਿਨ ਜਾਪ ਉਚਾਰਾ ॥ ਪ੍ਰਭ ਦੋਖੀ ਕੋਈ ਨ ਬਿਦਾਰਾ ॥ ਧਰਮ ਕਰਮ ਕੋ ਰਾਹੁ ਨ

(ਬਾਕੀ ਪੰਨਾ ੨੪੫ ਤੇ)

੧. ਸਵੈਯਾ ॥ ਕ੍ਰਿਸ਼ਨ ਜੀ ਨੇ ਬਾਂਹ ਵਿਚੋਂ ਉਹੀ ਬਰਛੀ ਕੱਢ ਕੇ ਵੈਰੀ ਦੇ ਮਾਰਨੇ ਵਾਸਤੇ ਚਲਾ ਦਿੱਤੀ। ਜਿੱਥੇ ਤੀਰਾਂ ਦੀ ਘਟਾ ਛਾਈ ਹੋਈ ਸੀ ਮਾਨੋ ਉਸ ਦੇ ਵਿਚ ਬਿਜਲੀ ਚਮਕ ਕੇ ਜਾ ਰਹੀ ਹੈ ਜਾਂ ਸਮਝੋ ਸੂਰਜ ਦੀ ਕਿਰਣ ਨਿਕਲ ਕੇ ਜਾ ਰਹੀ ਹੈ।

੨. ਸੋ ਜਾ ਕੇ ਉਸੇ ਦੇ ਸਰੀਰ ਵਿਚ ਛਾਤੀ ਚੀਰ ਕੇ ਦੂਜੇ ਪਾਸੇ ਜਾ ਦਿਸੀ। ਜਾਣੋ ਕਾਲਕਾ ਸੁੰਭ ਨੂੰ ਮਾਰਕੇ ਹੁਣ ਨਿਸੁੰਭ ਨੂੰ ਮਾਰਨ ਵਾਸਤੇ ਗਈ ਹੈ ॥੧੧੦੦॥

੩. ਜਿਸ ਵੇਲੇ ਰਣ ਸਿੰਘ ਨੂੰ ਬਰਛੀ ਨੇ ਮਾਰ ਦਿੱਤਾ, ਤਾਂ ਧੰਨ ਸਿੰਘ ਕ੍ਰੋਧ ਕਰਕੇ ਆ ਗਿਆ। ਜੋ ਹੱਥ ਵਿਚ ਬਰਛਾ ਲੈ ਕੇ ਆ ਪਿਆ ਅਤੇ ਲਲਕਾਰਾ ਮਾਰਕੇ ਬਰਛਾ ਹਰਿ ਦੇ ਉੱਪਰ ਝਾੜ ਦਿੱਤਾ।

੪. ਜਿਸ ਵੇਲੇ ਉਸਨੂੰ ਆਉਂਦਾ ਕ੍ਰਿਸ਼ਨ ਜੀ ਨੇ ਵੇਖਿਆ ਤਲਵਾਰ ਮਿਆਨ ਚੋਂ ਬਾਹਰ ਕੱਢਕੇ ਉਸ ਦੇ ਦੋ ਟੋਟੇ ਵੱਢ ਕੇ ਕਰ ਦਿੱਤੇ। ਇਸ ਤਰ੍ਹਾਂ ਰਣ ਸਿੰਘ ਧਰਤੀ ਤੇ ਦੋ ਟੋਟੇ ਹੋ ਕੇ ਜਾ ਪਿਆ, ਜਿਵੇਂ ਕਿਸੇ ਗਰੁੜ ਨੇ ਬੜਾ ਭਾਰੀ ਸਰਪ ਮਾਰ ਸੁਟਿਆ ਹੈ ॥੧੧੦੧॥

੫. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਨੇ ਵੈਰੀ ਦਾ ਘਾਉ ਬਚਾ ਲਿਆ ਧਨੁਖ ਲੈ ਕੇ ਵੈਰੀ ਉੱਪਰ ਜਾ ਪਿਆ। ਇੱਕ ਪਹਿਰ ਤੱਕ ਜੁੱਧ ਹੁੰਦਾ ਰਿਹਾ ਪਰ ਨਾ ਤਾਂ ਹਰੀ ਦੇ ਕੋਈ ਘਾਉ ਲੱਗਿਆ ਨਾਹੀ ਵੈਰੀ ਦਾ ਕੁਝ ਵਿਗੜਿਆ।

੬. ਧਨ ਸਿੰਘ ਨੇ ਰੋਹ ਵਿਚ ਆ ਕੇ ਹਰਿ ਵੱਲ ਤੀਰ ਚਲਾ ਦਿੱਤਾ ਅਤੇ ਹਰਿ ਜੀ ਨੇ ਖਿਝ ਕੇ ਤੀਰ ਧੰਨ ਸਿੰਘ ਵੈਰੀ ਵੱਲ ਚਲਾਯਾ ਹਰਿ ਜੀ ਦੇ ਮੂੰਹ ਵਲ ਵੇਖ ਰਿਹਾ ਹੈ ਅਤੇ ਹਰਿ ਜੀ ਧੰਨ ਸਿੰਘ ਦੇ ਮੁਖ ਵੇਖ ਕੇ ਮੁਸਕ੍ਰਾ ਰਹੇ ਹਨ ॥੧੧੦੨॥

੭. ਇਥੇ ਹੁਣ ਸ੍ਰੀ ਦਸਮੇਸ ਜੀ ਧੰਨ ਸਿੰਘ ਦੀ ਬਹਾਦਰੀ ਦੀ ਦਾਦ ਦਿੰਦੇ ਹਨ ਕ੍ਰਿਸ਼ਨ ਜੀ ਦੇ ਇਕ ਬਹਾਦਰ ਜੋਧੇ ਨੇ ਤਲਵਾਰ ਹੱਥ ਵਿਚ ਲੈ ਕੇ ਧੰਨ ਸਿੰਘ ਦੇ ਮਾਰਨ ਵਾਸਤੇ ਆ ਗਿਆ। ਉਸਨੇ ਆ ਕੇ ਲਲਕਾਰਾ ਮਾਰ ਕੇ ਧਨ ਸਿੰਘ ਨੂੰ ਮਾਰਨ ਦਾ ਜਤਨ ਕੀਤਾ ਗੁਰੂ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਜੁਆਨ ਹਾਥੀ ਵਾਂਗ ਹੈ ਅਤੇ ਧੰਨ ਸਿੰਘ ਸ਼ੇਰ ਹੈ ਜੋ ਹਾਥੀ ਸ਼ੇਰ ਨੂੰ ਡਰਾਉਣਾ ਚਾਹੁੰਦਾ ਹੈ।

੮. ਧੰਨ ਸਿੰਘ ਨੇ ਉਦੋਂ ਹੱਥ ਵਿਚ ਧਨੁਖ ਲੈ ਕੇ ਤੀਰ ਮਾਰ ਕੇ ਉਸ ਦਾ ਸਿਰ ਕੱਟ ਕੇ ਧਰਤੀ ਤੇ ਸੁੱਟ ਦਿੱਤਾ। ਜਿਸ ਤਰ੍ਹਾਂ ਬੜੇ ਭਾਰੇ ਸਰਪ ਦੇ ਮੂੰਹ ਵਿਚ ਕੋਈ ਹਿਰਨ ਆ ਪਵੇ ਉਹ ਨਿਗੁਲਿਆ ਨਹੀਂ ਜਾਂਦਾ ਇਸੇ ਤਰ੍ਹਾਂ ਧੰਨ ਸਿੰਘ ਬੜੇ ਭਾਰੇ ਅਜਗਰ ਸਮਾਨ ਹੈ ਅਤੇ ਕ੍ਰਿਸ਼ਨ ਜੀ ਦਾ ਸੂਰਮਾ ਹਰਨ ਸਮਾਨ ਸੀ ਜੋ ਸਪ ਦੇ ਮੂੰਹ ਵਿਚ ਆ ਕੇ ਮਾਰਿਆ ਗਿਆ ॥੧੧੦੩॥

੯. ਦੂਸਰਾ ਇਕ ਹੋਰ ਕ੍ਰਿਸ਼ਨ ਜੀ ਦਾ ਸੂਰਮਾ ਹੈ। ਉਹ ਧਨੁਖ ਬਾਣ ਲੈ ਕੇ ਗੁੱਸੇ ਵਿਚ ਆ ਗਿਆ ਬਲੀ ਧੀਰਜਵਾਨ ਧਨ ਸਿੰਘ ਵੱਲ ਉਸ ਨੇ ਨਿਸ਼ੰਕ ਹੋ ਕੇ ਤੀਰ ਚਲਾ ਦਿੱਤਾ।

੧੦. ਸ੍ਰੀ ਧਨ ਸਿੰਘ ਨੇ ਤਲਵਾਰ ਹੱਥ ਵਿਚ ਲਈ ਤੇ ਮੱਥੇ ਤੇ ਮਾਰੀ ਤੇ ਸਿਰ ਕੱਟ ਦਿੱਤਾ। ਜੋ ਉਸਦੇ ਲਈ ਇਕ ਐਉਂ ਮਾਮੂਲੀ ਗੱਲ ਸੀ ਜਿਵੇਂ ਕੋਈ ਸਰੋਵਰ ਵਿਚੋਂ ਭਰੇ ਹੋਏ ਪਾਣੀ ਵਿਚੋਂ ਕੰਵਲ ਫੁੱਲ ਤੋੜ ਲੈਂਦਾ ਹੈ ॥੧੧੦੪॥

੧੧. ਧਨ ਸਿੰਘ ਉਹਨਾਂ ਦੋਹਾਂ ਕ੍ਰਿਸ਼ਨ ਦੇ ਸੂਰਮਿਆਂ ਨੂੰ ਮਾਰਕੇ ਤੀਰ ਕਮਾਣ ਲੈ ਕੇ ਕ੍ਰਿਸ਼ਨ ਜੀ ਦੇ ਦਲ ਨੂੰ ਵੇਖਕੇ ਉਸ ਵੱਲ ਚਲਾ ਗਿਆ। ਆਉਂਦੇ ਨੇ ਹੀ ਹਾਥੀ ਘੋੜੇ ਮਾਰ ਦਿੱਤੇ ਰਥਾਂ ਤੇ ਪੈਦਲਾਂ ਨੂੰ ਵੱਢਦਾ ਹੋਇਆਂ ਨੇ ਬਹੁਤ ਰਣ ਮਾਰਿਆ।

੧੨. ਉਸ ਦੀ ਤਲਵਾਰ ਬਿਜਲੀ ਵਾਂਗ ਤੇਜ ਚਲਦੀ ਸੀ ਜਾਂ ਸਾਨ ਚੜ੍ਹੇ ਤੀਰਾਂ ਨਾਲੋਂ ਬਹੁਤੀ ਚਮਕਦੀ ਸੀ ਜਿਸ ਨੂੰ ਵੇਖ ਕੇ ਰਾਜਿਆਂ ਦੇ ਛੱਤ੍ਰ ਦੀ ਚਮਕ ਸ਼ਰਮਿੰਦੀ ਹੁੰਦੀ ਸੀ ਜਾਂ ਇਸ ਤੋਂ ਵੀ ਚੰਗੀ ਉਪਮਾ ਇਹ ਕਿ ਜਿਸ ਤਰ੍ਹਾਂ ਭੀਸ਼ਮ ਪਿਤਾਮਾ ਨੂੰ ਵੇਖ ਕੇ ਕ੍ਰਿਸ਼ਨ ਜੀ ਨੇ ਚਕ੍ਰ ਘੁਮਾਇਆ ਸੀ ਰਥ ਦੇ ਪਹੀਏ ਦਾ ॥੧੧੦੫॥

੧੩. ਸਵੈਯਾ ॥ ਫੇਰ ਧਨ ਸਿੰਘ ਤੀਰ ਕਮਾਣ ਲੈ ਕੇ ਗੁੱਸੇ ਵਿਚ ਵੈਰੀ ਦੇ ਦਲ ਉਤੇ ਜਾ ਪਿਆ। ਬਹੁਤ ਸਾਰੇ ਰਥ ਤੋੜ ਦਿਤੇ ਹਾਥੀ ਘੋੜੇ ਮਾਰ ਦਿੱਤੇ ਜੋ ਗਿਣੇ ਨਹੀਂ ਜਾਂਦੇ ਇਸ ਤਰ੍ਹਾਂ ਜੋਸ਼ ਦੇ ਨਾਲ ਲੜਿਆ।

੧੪. ਕਿਤਨੇ ਹੀ ਸੂਰਮੇ ਮਾਰ ਕੇ ਜਮਾਂ ਦੀ ਪੁਰੀ ਨੂੰ ਭੇਜ ਦਿੱਤੇ ਫੇਰ ਕ੍ਰੋਧ ਵਿਚ ਭਰਿਆ ਹੋਇਆ ਕ੍ਰਿਸ਼ਨ ਜੀ ਵਲ ਨੂੰ ਚੱਲ ਪਿਆ। ਮੂੰਹ ਤੋਂ ਮਾਰ ਹੀ ਮਾਰ ਕਹਿੰਦੇ ਹੋਇ ਨੇ ਜਾਦਵਾਂ ਦੇ ਦਲ ਨੂੰ ਸਾਰੇ ਨੂੰ ਹੀ ਡਰਾ ਸੁੱਟਿਆ ॥੧੧੦੬॥

੧੫. ਦੋਹਰਾ ॥ ਜਦੋਂ ਧਨ ਸਿੰਘ ਨੇ ਜਾਦਵਾਂ ਭਾਵ ਕ੍ਰਿਸ਼ਨ ਜੀ ਦੀ ਸੈਨਾ ਬਹੁਤ ਸਾਰੀ ਖਪਾ ਦਿੱਤੀ। ਤਦ ਬ੍ਰਿਜ ਦੇ ਗਹਿਣੇ (ਕ੍ਰਿਸ਼ਨ ਜੀ ਨੇ)

---

(ਪੰਨਾ ੨੪੪ ਦੀ ਬਾਕੀ)

ਭਾਰਾ ॥੪੪॥ ਜੇ ਜੇ ਰਉਸ ਅੰਬੀਆ ਭਏ ॥ 'ਮੈਂ' 'ਮੈਂ' ਕਰਤ ਜਗਤ ਤੇ ਗਏ ॥ ਮਹਾ ਪੁਰਖੁ ਕਾਹੂ ਨ ਪਛਾਨਾ ॥ ਕਰਮ ਧਰਮ ਕੋ ਕਛੂ ਨ ਜਾਨਾ ॥੪੫॥ ਅਵਰਨ ਕੀ ਆਸਾ ਕਿਛੁ ਨਾਹੀ ॥ ਏਕੈ ਆਸ ਧਰੋ ਮਨ ਮਾਹੀ ॥ ਆਨ ਆਸ ਉਪਜਤ ਕਛੁ ਨਾਹੀ ॥ ਵਾ ਕੀ ਆਸ ਧਰੋ ਮਨ ਮਾਹੀਂ ॥੪੬॥ ਦੋਹਰਾ ॥ ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ ॥ ਅੰਤਿਕਾਲ ਕਾਤੀ ਕਟਯੋ ਬਾਸੁ ਨਰਕ ਮੋ ਲੀਨ ॥੫੬॥ ਕਬਿ ਬਾਚ ॥ ਦੋਹਰਾ ॥ ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿ ਹੋਂ ਜਗ ਮਾਹਿ ॥ ਜੋ ਤਿਹ ਪ੍ਰਭ ਕੋ ਧਿਆਇ ਹੈਂ ਅੰਤ ਸੁਰਗ ਕੋ ਜਾਹਿ ॥੫੯॥

—(ਭਾਈ ਵੀਰ ਸਿੰਘ ਕਲਗੀਧਰ ਚਮਤਕਾਰ ਵਿਚੋਂ)

ਗੁਰਬਾਣੀ ਆਦਿ ਅਤੇ ਦਸਮ ਵਿਚ—ਰਾਮ ਚੰਦ੍ਰ ਜੀ ਅਤੇ ਕ੍ਰਿਸ਼ਨ ਜੀ ਵਿਚ ਜੋਤਿ ਦਾ ਕੀ ਅੰਤਰਾ ਸੀ ? ਕੁਝ ਹਿੰਦੂ ਮਤਿ ਦੇ ਅਨਿਆਈ ਗੁਰਮਤਿ ਤੋਂ ਅਨਜਾਨ ਦਸ ਗੁਰੂ ਜੋਤਿ ਦੇ ਉਪਕਾਰਾਂ ਤੋਂ ਬੇਖਬਰ ਕੁਝ ਦੇਵਤਿਆਂ ਤੇ ਕੁਛ ਅਵਤਾਰਾਂ ਦੇ ਉਤੇ ਤਾਂ ਬਰਧਾ ਰਖਦੇ ਹਨ, ਜਿਨ੍ਹਾਂ ਨੇ ਸਾਡੇ ਇਸ ਜਨਮ ਤੋਂ ਚਰੋਕੇ ਪਹਿਲੇ ਸਮੇਂ ਸੰਸਾਰ ਦੇ ਦੁਖਾਂ ਦੀ ਨਿਵਰਤੀ ਲਈ ਬ੍ਰਹਮ ਸਰੂਪ ਦੀ ਆਗਿਆ ਤੇ ਉਸ ਦਾ ਬਲ ਪਾ ਕੇ ਸੰਤਾਂ ਦੀ ਜੋ ਤੇ ਦੁਸ਼ਟਾਂ ਦਾ ਖੈ ਕੀਤਾ ਸੀ। ਪਰ ਗੁਰੂ ਨਾਨਕ ਜੋਤਿ ਦਸਾਂ ਜਾਮਿਆਂ ਵਿਚ ਹੁੰਦੀ ਹੋਈ ਸਾਡੇ ਨੇੜੇ ਦੇ ਬਜੁਰਗਾਂ ਨਾਲ ਹੋ ਕੇ ਵਰਤੇ ਜਿਸਦੇ ਪ੍ਰਭਾਵ ਦਾ ਅਸਰ ਅਸੀਂ ਮਾਣ ਰਹੇ ਹਾਂ। ਪਰ ਇਹਨਾਂ ਸਮੂਹਿਕ ਮਹਾਨ ਹਸਤੀਆਂ ਵਿਚ ਜੋਤਿ ਉਸੇ ਪ੍ਰਭ ਜੋਤੀ ਸਰੂਪ ਅਕਾਲ ਪੁਰਖ ਹੀ ਵਿਦਮਾਨ ਹੈ। ਆਉ ਜਰਾ ਨਾਮ ਦੇਵ ਜੀ ਦੀ ਬਾਣੀ ਨੂੰ ਸਮਝਣ ਦਾ ਜਤਨ ਕਰੀਏ ॥

ਇਹ ਤਾਂ ਅਸੀਂ ਸੰਕਾ ਹੀ ਨਹੀਂ ਕਰ ਸਕਦੇ ਕਿ ਨਾਮ ਦੇਵ ਜੀ ਪ੍ਰਭ ਜੋਤੀ ਤੋਂ ਨਿਵਾਕਫ ਜਾ ਉਸ ਤੋਂ ਬਿਨਾ ਕਿਸੇ ਦੇਵੀ ਦੇਵਤਾ ਦੇ ਉਪਾਸ਼ਕ ਹੋ ਸਕਦੇ ਹਨ, ਇਹ ਉਹਨਾਂ ਆਪ ਹੀ ਸ਼ੰਕਾ ਦੂਰ ਕਰ ਦਿੱਤਾ ਹੈ - ਨਾਲੇ ਉਹ ਸ਼ੰਕਾ ਗ੍ਰਹਿਸਥ ਹੁੰਦੇ ਤਾਂ ਪ੍ਰਵਾਨ ਹੀ ਨਾ ਪੈਂਦੇ

ਆਪਦਾ ਪਾਵਨ ਬਚਨ ਹੈ:—

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥ ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥੧॥ ਬੈਰਾਗੀ ਰਾਮਹਿ ਗਾਵਉਗੋ ॥ ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ਪੰ:੬੭੨-੭੩॥ ਨਾਮਦੇਵ ਜੀ ॥ ਫੇਰ ਨਾਮ ਦੇਵ ਜੀ ਕਿਸੇ ਕਰਮ ਕਾਂਡ ਤੇ ਪੁੰਨ ਦਾਨ ਨੂੰ ਨਾਮ ਦੀ ਤੁਲਣਾ ਵੀ ਨਹੀਂ ਦਿੰਦੇ ਤੇ ਐਥੇ ਤਕ ਕਹਿੰਦੇ ਹਨ:—

ਗੰਗ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥ ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥ ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥ ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥ ਇਹਨਾ ਸਾਰੇ ਕਰਮਾਂ ਧਰਮਾਂ ਨੂੰ ਛੱਡ ਦੇਣ ਦੀ ਸਲਾਹ ਦੇਕੇ ਮਨ ਨੂੰ ਪ੍ਰਭੂ ਨਾਲ ਜੋੜ ਕੇ ਜਮਾਂ ਦੇ ਚੁੰਗਲ ਤੋਂ ਬਚਣ ਲਈ ਸ਼ੁਧ ਪਵਿਤ੍ਰ ਨਿਰਮਲ ਮੋਖ ਪਦਵੀ ਦੀ ਚੋਣ ਕਰਨ ਲਈ ਕਹਿੰਦੇ ਹਨ :—ਜੈਸਾ ਕਿ ਭਗਤ ਜੀ ਦੇ ਪਵਿਤ੍ਰ ਵਿਚਾਰ ਅਨੁਸਾਰ ਉਹ ਜੋ ਦਸਦੇ ਹਨ ਤੇ ਰਾਜਾ ਦਸਰਥ ਦੇ ਪੁੱਤਰ ਰਾਮ ਚੰਦਰ ਜੀ ਵਿਚ ਪ੍ਰਭ ਪਵਿਤਰ ਮਹਾਨ ਜੋਤਿ ਨੂੰ ਕੰਮ ਕਰਦਿਆਂ ਵੇਖ ਕੇ ਉਸ ਤੇ ਭਰੋਸਾ ਜਤਾਉਂਦੇ ਹਨ, ਕਿਉਂਕਿ ਜੋ ਸ੍ਰੀ ਰਾਮ ਚੰਦ੍ਰ ਜੀ ਨੇ ਵਡੇ ਵਡੇ ਸ਼ਲਾਘਾ ਜੋਗ ਕੰਮ ਕੀਤੇ ਉਹਨਾਂ ਨੂੰ ਕਰਨ ਵਾਲੀ ਤਾਕਤ ਜੀ ਨੂੰ ਨਿਰਮਲ ਪਵਿੱਤਰ ਜੋਤਿ ਉਹਨਾਂ ਦੇ ਅੰਦਰ ਦਿਸ ਰਹੀ ਹੈ:—ਜੈਸਾ ਕਿ ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ ਲੀਜੈ ॥ ਨਿਰਮਲ ਨਿਰਬਾਣ ਪਦ ਕਿਹੜਾ ਹੈ—ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥ ਪੰ: ੯੭੩॥

(ਬਾਕੀ ਪੰਨਾ ੨੪੭ ਤੇ)

ਕੋਪ ਭਰਿ ਬੋਲਯੋ ਨੈਨ ਤਚਾਇ ॥੧੧੦੭॥ [1]ਕਾਨ੍ਹ ਬਾਚ ਸੈਨਾ ਪ੍ਰਤਿ ॥ ਸ੍ਵੈਯਾ ॥ [2]ਦੇਖਤ ਹੋ ਭਟ ਠਾਢੇ ਕਹਾ ਹਮ ਜਾਨਤ ਹੈ ਤੁਮ ਪਉਰਖ ਹਾਰਯੋ ॥ ਸ੍ਰੀ ਧਨ ਸਿੰਘ ਕੇ ਬਾਨ ਛੁਟੇ ਸਭਹੂੰ ਰਨ ਮੰਡਲ ਤੇ ਪਗ ਟਾਰਯੋ ॥ [3]ਸਿੰਘ ਕੇ ਅਗ੍ਰਵ ਜੈਸੇ ਅਜਾ ਗਨ ਐਸੇ ਭਜੇ ਨਹਿ ਸਸਤ੍ਰ ਸੰਭਾਰਯੋ ॥ ਕਾਇਰ ਹੁਇ ਤਿਹ ਪੇਖ ਡਰੇ ਨਹਿ ਆਪ ਮਰੇ ਉਨ ਕਉ ਨਹੀ ਮਾਰਯੋ ॥[ੳ]੧੧੦੮॥ ਸ੍ਵੈਯਾ ॥ [4]ਯੌਂ ਸੁਨਿਕੈ ਹਰਿ ਕੀ ਬਤੀਯਾਂ ਭਟ ਦਾਂਤਨ ਪੀਸ ਕੈ ਕ੍ਰੋਧ ਭਰੇ ॥ ਧਨੁ ਬਾਨ ਸੰਭਾਰਕੇ ਧਾਇ ਪਰੇ ਧਨ ਸਿੰਘਹੁ ਤੇ ਨਹੀ ਨੈਕੁ ਡਰੇ ॥ [5]ਧਨ ਸਿੰਘ ਸਰਾਸਨ ਲੈ ਕਰਿ ਮੈ ਕਟਿ ਦੈਤਨ ਕੇ ਸਿਰ ਭੂਮ ਪਰੇ ॥ ਮਨੋ ਪਉਨ ਕੋ ਪੁੰਜ ਬਹਯੋ ਲਗ ਕੇ ਫੁਲਵਾਰੀ ਮੈ ਟੂਟ ਕੈ ਫੂਲਿ ਝਰੇ ॥੧੧੦੯॥ [6]ਕਬਿਤੁ ॥ ਕੋਪ ਭਰੇ ਆਏ ਭਟ ਗਿਰੇ ਰਨਿ ਭੂਮ ਕਰਿ ਜੁੱਧ ਕੇ ਨਿਪਟ ਸਮੁਹਾਇ ਸਿੰਘ ਧਨ ਸੋ ॥ ਆਯੁਧ ਲੈ ਪਾਨ ਮੈ ਨਿਦਾਨ ਕੋ ਸਮਰ ਜਾਨ ਅਉਰ ਦਉਰ ਪਰੇ ਬੀਰਤਾ ਬਢਾਇ ਮਨ ਸੋ ॥ [7]ਕੋਪ ਧਨ ਸਿੰਘ ਲੈ ਸਰਾਸਨ ਸੁ ਬਾਨ ਤਾਨ ਜੁਦੋ ਕਰ ਡਾਰੇ ਸੀਸ ਤਿਨਹੀ ਕੇ ਤਨ ਸੋ ॥ ਮਾਨਹੁ ਬਸੁੰਧਰਾ ਕੀ ਧੀਰਤਾ ਨਿਹਾਰ ਇੰਦ੍ਰ ਕੀਨੀ ਨਿਜ ਪੂਜਾ ਅਰਬਿੰਦ ਪੁਹਪਨ ਸੋ ॥੧੧੧੦॥ ਸ੍ਵੈਯਾ ॥ [8]ਸ੍ਰੀ ਧਨ ਸਿੰਘ ਅਯੋਧਨ ਮੈ ਅਤਿ ਕੋਪ ਕੀਯੋ ਬਹੁਤੇ ਭਟ ਮਾਰੇ ॥ ਅਉਰ ਜਿਤੇ ਬਰ ਆਵਤ ਹੇ ਸੁ ਹਨੇ ਜਨੁ ਮਾਰਤ ਮੇਘ ਬਿਡਾਰੇ ॥ [9]ਜਾਦਵ ਕੇ ਦਲ ਕੇ ਗਜ ਕੇ ਹਲ ਕੇ ਦਲ ਕੇ ਹਲਕੇ ਕਰਿ ਡਾਰੇ ॥ ਭੂਮ ਗਿਰੇ ਇਵ ਜਿਉ ਧਰਨੀ ਮਨੋ ਇੰਦ੍ਰ ਕੇ ਬੱਜ੍ਰ ਲਗੇ ਗਿਰ ਭਾਰੇ ॥੧੧੧੧॥ ਸ੍ਵੈਯਾ ॥ [10]ਕੋਪ ਭਰੇ ਅਸ ਪਾਨ ਧਰੇ ਧਨ ਸਿੰਘ ਅਰੇ ਗਜਰਾਜ ਸੰਘਾਰੇ ॥ ਅਉਰ ਜਿਤੇ ਜਗ ਪੁੰਜ ਹੁਤੇ ਡਰ ਮਾਨ ਭਜੇ ਅਤਿ ਹੀ ਧੁਜ ਵਾਰੇ ॥ [11]ਤਾ ਛਬਿ ਕੀ ਉਪਮਾ ਕਬਿ ਸਯਾਮ ਕਹੈ ਮਨ ਮੈ ਸੁ ਬਿਚਾਰ ਉਚਾਰੇ ॥ ਮਾਨਹੁ ਇੰਦ੍ਰ ਕੇ ਆਗਮ ਤੇ ਡਰ ਭੂ ਧਰ ਕੈ ਧਰ ਪੰਖ ਪਧਾਰੇ ॥੧੧੧੨॥ [12]ਜੁੱਧ ਕੀਯੋ ਧਨ ਸਿੰਘ ਘਨੋ ਤਿਹਕੇ ਕੋਊ ਸਾਮੁਹਿ ਬੀਰ ਨ ਆਯੋ ॥ ਜੋ ਰਨ ਕੋਪ ਸਿਉ ਆਨ ਪਰਯੋ ਨਹੀ ਜਾਨ ਦੀਯੋ ਸੋਈ ਮਾਰ ਗਿਰਾਯੋ ॥[13] ਦਾਸ ਰਥੀ ਦਲ ਸਿਉ ਜਿਮ ਰਾਵਨ ਰੋਸ ਭਰਯੋ ਅਤਿ ਜੁੱਧ ਮਚਾਯੋ ॥ ਤੈਸੇ ਭਿਰਯੋ ਧਨ ਸਿੰਘ ਬਲੀ ਹਨਿ ਕੈ ਚਤੁਰੰਗ ਚਮੂੰ ਪੁਨਿ ਧਾਯੋ ॥੧੧੧੩॥ [14]ਸ੍ਵੈਯਾ ॥ ਟੇਰ ਕਹਯੋ ਧਨ ਸਿੰਘ ਬਲੀ ਰਨ ਤਯਾਗ ਸੁਨੋ ਹਰਿ ਭਾਜ ਨ ਜੱਈਯੈ ॥ ਤਾ ਤੇ ਸੰਭਾਰ ਕੈ ਆਨਿ ਭਿਰੋ ਨਿਜ ਲੋਕਨ ਕੋ ਬਿਰਥਾ ਨ ਕਟੱਈਯੈ ॥ ਹੇ ਬਲਦੇਵ ਸਰਾਸਨ ਲੈ ਹਮ ਸੋ ਸਮੁਹਾਇਕੈ ਜੁੱਧ ਕਰੱਈਯੈ ॥ ਸੰਗਰ ਕੇ ਸਮ ਅਉਰ ਕਛੂ

---

ੳ ਪਾਠਕ ਜਨੋ ਤੇ ਵਿਦਵਾਨ ਸੱਜਣੋ ਦੱਸੋ ਵਿਥੇ ਸ੍ਰੀ ਕ੍ਰਿਸ਼ਨ ਜੀ ਤੇ ਸ੍ਰੀ ਸਤਿਗੁਰੂ ਦਸਮੇਸ਼ ਪਾਤਿਸ਼ਾਹ ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿਚਾਰਾਂ ਉਪਦੇਸ਼ਾਂ ਤੇ ਕਰਤਬਾਂ ਵਿਚ ਕਿਥੇ ਅੰਤਰਾ ਹੈ । ਗੁਰਬਾਣੀ ਦਾ ਉਪਦੇਸ਼ ਹੈ ਜੁੱਧ ਕਰੋ ਨਹੀਂ ਸ਼ਾਂਤੀ ਦੀ ਵਰਤੋਂ ਕਰੋ । ਪਰ ਜੇ ਗਲੇ ਹੀ ਪੈ ਜਾਏ ਫੇਰ ਨੱਸੋ ਨਹੀਂ ਵੈਰੀ ਨੂੰ ਮਾਰ ਲਵੋ, ਜੇ ਨਾ ਮਾਰ ਸਕੋ ਤਾਂ ਸ਼ਹੀਦ ਹੋ ਜਾਓ ਪਰ ਵੈਰੀ ਅਗੇ ਹਥਿਆਰ ਸੁਟਕੇ ਨਾ ਨੱਸੋ :-
ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥ ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥
ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥ ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥ਪੰ:੧੧੦੫॥ ਕਬੀਰ ਜੀ ॥

ਨੇੜ ਚੜ੍ਹਾ ਕੇ ਕ੍ਰੋਧ ਨਾਲ ਕਿਹਾ ।
੧. ਕਾਨ੍ਹ ਜੀ ਕਹਿੰਦੇ ਹੈ ਸੈਨਾ ਨੂੰ ॥
੨. ਸਵੈਯਾ ॥ ਓ ਸੂਰਮਿਓ ਕਿਹਾ ਵੇਖਦੇ ਹੋ ਖੜੇ ਐਥੇ ਮੈਂ ਸਮਝਦਾ ਹਾਂ ਕਿ ਤੁਸੀਂ ਹਿੰਮਤ ਹਾਰ ਦਿੱਤੀ ਹੈ । ਜੋ ਸ੍ਰੀ ਧੰਨ ਸਿੰਘ ਰਾਜੇ ਦੇ ਤੀਰ ਚਲਾਂਦਿਆਂ ਨੂੰ ਤੱਕ ਕੇ ਸਾਰੇ ਹੀ ਜੁਧ ਵਿਚ ਲੜਨ ਤੋਂ ਪੈਰ ਪਿਛਾਂ ਹਟਾ ਲਏ ਹਨ ।
੩. ਜਿਸ ਤਰ੍ਹਾਂ ਸ਼ੇਰ ਦੇ ਅੱਗੇ ਬੱਕਰੀਆਂ ਦਾ ਇੱਜੜ ਭੱਜ ਜਾਂਦਾ ਹੈ ਇਸੇ ਤਰ੍ਹਾਂ ਤੁਸੀਂ ਕਿਸੇ ਨੇ ਸ਼ਸ਼ਤ੍ਰ ਚੁਕ ਕੇ ਮੁਕਾਬਲਾ ਨਹੀਂ ਕੀਤਾ । ਕਾਇਰ ਹੋ ਕੇ ਉਸ ਨੂੰ ਵੇਖਕੇ ਹੀ ਡਰ ਗਏ ਹੋ ਨਾ ਆਪ ਮਰੇ ਨਾ ਵੈਰੀ ਨੂੰ ਹੀ ਮਾਰਿਆ ॥੧੧੦੮॥
੪. ਸਵੈਯਾ ॥ ਇਸ ਤਰ੍ਹਾਂ ਸੁਣ ਕੇ ਹਰਿ ਦੀਆਂ ਗੱਲਾਂ ਸੂਰਮੇ ਦੰਦ ਪੀਸ ਕੇ ਜੋਸ਼ ਨਾਲ ਭਰ ਗਏ । ਤੀਰ ਕਮਾਨ ਪਕੜਕੇ ਹੱਥਾਂ ਵਿਚ ਲੈ ਕੇ ਦੌੜ ਕੇ ਪੈ ਗਏ ਧਨ ਸਿੰਘ ਕੋਲੋਂ ਜਰਾ ਵੀ ਨਾ ਡਰੇ
੫. ਉਧਰ ਧਨ ਸਿੰਘ ਵੀ ਧਨੁਖ ਬਾਣ ਹੱਥ ਵਿਚ ਲੈ ਕੇ ਚੱਲ ਪਿਆ ਪਰ ਜਾਦਵ ਫੌਜ ਨੇ ਦੈਤਾਂ ਦੇ ਸਿਰ ਵੱਢ ਵੱਢ ਕੇ ਧਰਤੀ ਤੇ ਸੁੱਟ ਦਿੱਤੇ । ਜੋ ਐਉਂ ਪਏ ਸਨ ਜਾਣੋ ਕਿ ਹਵਾ ਬਹੁਤ ਚੱਲ ਪਈ ਹੈ ਜਿਸ ਨਾਲ ਫੁੱਲਾਂ ਦੀ ਵਾੜੀ ਵਿਚੋਂ ਟੁੱਟ ਕੇ ਫੁੱਲ ਝੜੇ ਪਏ ਹਨ ॥੧੧੦੯॥
੬. ਕਬਿੱਤ ॥ ਕ੍ਰੋਧ ਵਿਚ ਭਰੇ ਹੋਇ ਸੂਰਮੇ ਆਏ, ਰਣਭੂਮੀ ਵਿਚ ਕਟ-ਕਟ ਕੇ ਗਿਰੇ ਪਏ ਹਨ ਜੁੱਧ ਦੇ ਵਿਚ ਸਾਹਮਣੇ ਲੜ ਕੇ ਧਨ ਸਿੰਘ ਦੇ ਨਾਲ । ਹੱਥਾਂ ਵਿਚ ਸ਼ਸ਼ਤ੍ਰ ਲੈ ਕੇ ਸਿਰ ਧੜ ਦੀ ਬਾਜੀ ਸਮਝਕੇ ਨਠ ਕੇ ਜਾ ਪਏ ਦਿਲ ਦੇ ਵਿਚ ਹੌਂਸਲਾ ਵਧਾ ਕੇ ਮਨ ਦੇ ਵਿਚ ।
੭. ਧਨ ਸਿੰਘ ਨੇ ਵੀ ਕ੍ਰੋਧ ਵਿਚ ਆ ਕੇ ਧਨੁਖ ਵਿਚ ਤੀਰ ਤਾਣ ਕੇ ਕ੍ਰਿਸ਼ਨ ਜੀ ਦੀ ਸੈਨਾ ਦੇ ਸਿਰ ਜੁਦਾ ਕਰ ਸੁਟੇ ਤਨ ਨਾਲੋਂ । ਜੋ ਐਉਂ ਜਾਪਦੇ ਹਨ ਕਿ ਇੰਦ੍ਰ ਨੇ ਆਪ ਇਸ ਦੀ ਪੂਜਾ ਕੀਤੀ ਸੀ ਫੁੱਲਾਂ ਦੀ ਬਾਰਸ਼ ਕਰਕੇ ਜਿਵੇਂ ਉਹ ਫੁੱਲ ਖਿੰਡੇ ਪਏ ਸਨ ਉਸੇ ਤਰ੍ਹਾਂ ਸੂਰਮਿਆਂ ਦੇ ਸਿਰ ਪਏ ਹਨ ॥੧੧੧੦॥
੮. ਸਵੈਯਾ ॥ ਸ੍ਰੀ ਧਨ ਸਿੰਘ ਨੇ ਜੋਧਿਆਂ ਵਿਚ ਆ ਕੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ ਕ੍ਰੋਧ ਵਿਚ ਆ ਕੇ ।
ਹੋਰ ਜਿਹੜੇ ਵੀ ਅੱਗੇ ਆਉਂਦੇ ਹਨ ਐਉਂ ਮਾਰ ਕੇ ਸੁੱਟੀ ਜਾਂਦਾ ਹੈ ਜਿਵੇਂ ਹਵਾ ਬਦਲਾਂ ਨੂੰ ਉਡਾ ਦਿੰਦੀ ਹੈ ।
੯. ਜਾਦਵ ਕ੍ਰਿਸ਼ਨ ਜੀ ਦੀ ਫੌਜ ਦੇ ਦੱਲ, ਹਾਥੀਆਂ ਦੇ ਦੱਲ ਹਲਕੇ (ਹਲੀ) ਬਲ ਭਦਰ ਦੇ ਦਲ ਹਲਕੇ ਹੌਲੇ ਭਾਵ ਘਟਾ ਦਿਤੇ । ਇਸ ਤਰ੍ਹਾਂ ਘੁੰਮ-ਘੁੰਮ ਕੇ ਧਰਤੀ ਤੇ ਆ ਗਿਰੇ ਜਿਵੇਂ ਇੰਦ੍ਰ ਦੇ ਬੱਜਰ ਲੱਗਣ ਨਾਲ ਭਾਰੇ-ਭਾਰੇ ਪ੍ਰਬਤ ਡਿੱਗ ਪਏ ਸਨ ॥੧੧੧੧॥
੧੦. ਸਵੈਯਾ ॥ ਜਿਹੜੇ ਬੜੇ ਕ੍ਰੋਧ ਨਾਲ ਭਰੇ ਹੋਏ ਸਨ ਹੱਥਾਂ ਵਿਚ ਤਲਵਾਰਾਂ ਫੜੀਆਂ ਹੋਈਆਂ ਸਨ ਜਿਹੜੇ ਵੀ ਸੂਰਮੇ ਧਨ ਸਿੰਘ ਦੇ ਅੱਗੇ ਆ ਕੇ ਅੜੇ ਹਾਥੀ ਤੇ ਰਾਜੇ ਮਾਰ ਦਿਤੇ । ਹੋਰ ਜਿਤਨੇ ਵੀ ਜਗਤ ਵਿਚ ਬਹਾਦਰ ਸੂਰਮੇ ਗਿਣੇ ਜਾਂਦੇ ਸਨ ਉਹ ਸਾਰੇ ਭੈ-ਭੀਤ ਹੋ ਕੇ ਭੱਜ ਤੁਰੇ ਸੀ ਵਡੀਆਂ ਝੰਡੀਆਂ ਵਾਲੇ ਸਨ ।
੧੧. ਜਿਸ ਛਬੀ ਦੀ ਵਡਿਆਈ ਕਵੀ ਸ਼ਯਾਮ ਜੀ ਮਨ ਵਿਚ ਵਿਚਾਰ ਕੇ ਕਹਿੰਦੇ ਹਨ । ਜਾਣੋ ਇੰਦਰ ਨੂੰ ਆਉਂਦਾ ਵੇਖਕੇ ਪ੍ਰਬਤ ਡਰੇ ਹੋਇ ਫੰਗ ਲਾ ਕੇ ਉਡ ਗਏ ॥੧੧੧੨॥
੧੨. ਧੰਨ ਸਿੰਘ ਇਤਨਾ ਬੜਾ ਜੁੱਧ ਕੀਤਾ ਕਿ ਉਸਦੇ ਸਾਹਮਣੇ ਕੋਈ ਵੀ ਸੂਰਮਾ ਨਾ ਗਿਆ । ਜੇ ਕੋਈ ਜੁੱਧ ਦੇ ਕ੍ਰੋਧ ਕਰਕੇ ਉਸਦੇ ਸਾਹਮਣੇ ਚਲਾ ਹੀ ਗਿਆ ਉਸ ਨੂੰ ਜਿਊਂਦਾ ਨਹੀਂ ਜਾਣ ਦਿੱਤਾ ਮਾਰ ਕੇ ਸੁੱਟ ਦਿੱਤਾ ।
੧੩. ਪੈਦਲ ਤੇ ਰਥਾਂ ਵਾਲੇ ਦਲ ਦੇ ਨਾਲ ਧੰਨ ਸਿੰਘ ਨੇ ਇਸ ਤਰ੍ਹਾਂ ਦਾ ਜੁੱਧ ਕੀਤਾ ਜਿਸ ਤਰ੍ਹਾਂ ਰਾਵਣ ਨੇ ਗੁੱਸੇ ਵਿਚ ਭਰਕੇ ਰਾਮ ਦੀ ਸੈਨਾ ਨਾਲ ਅੰਤ ਦਾ ਜੁੱਧ ਕੀਤਾ ਸੀ । ਉਸੇ ਤਰ੍ਹਾਂ ਧੰਨ ਸਿੰਘ ਬਲਵਾਨ ਕ੍ਰੋਧ ਵਿਚ ਭਰ ਗਿਆ ਹੈ ਚੌਹਾਂ ਪ੍ਰਕਾਰਾਂ ਦੀ ਫੌਜ ਕ੍ਰਿਸ਼ਨ ਜੀ ਨੂੰ ਮਾਰਨ ਲਈ ਦੌੜਿਆ ਫਿਰਦਾ ਹੈ ॥੧੧੧੨॥
੧੪. ਸਵੈਯਾ ॥ ਵੰਗਾਰ ਕੇ ਕਿਹਾ ਧੰਨ ਸਿੰਘ ਬਹਾਦਰ ਨੇ ਐ ਹਰਿ (ਕ੍ਰਿਸ਼ਨ) ਮੇਰੀ ਗੱਲ ਸੁਣ ਕਿਤੇ ਜੁੱਧ ਨੂੰ ਛੱਡਕੇ ਦੌੜ ਨਾ ਜਾਵੀਂ । ਇਸ ਲਈ ਹਥਿਆਰ ਸੰਭਾਲ ਕੇ ਆ ਕੇ ਮੁਕਾਬਲਾ ਕਰੇ ਆਪਣੀ ਸੈਨਾਂ ਨੂੰ ਐਵੇਂ ਹੀ ਨਾ ਮਰਵਾਵੇ ਭਾਵ ਕਤਲ ਕਰਾਵੇ ।
੧੫. ਹੇ ਬਲ ਭੱਦਰ ਧਨੁਖ ਚੁੱਕ ਮੇਰੇ ਸਾਹਮਣੇ ਆ ਕੇ ਜੁੱਧ ਕਰ । ਜੁੱਧ ਦੇ ਵਿਚ ਮੁਕਾਬਲਾ ਕਰਨ ਦੇ ਤੁਲ ਹੋਰ ਕੋਈ ਭਲਾ ਕੰਮ ਨਹੀਂ

---

(ਪੰਨਾ ੨੪੫ ਦੀ ਬਾਕੀ)

ਜਿਸ ਵੇਲੇ ਪ੍ਰੇਮ ਭਗਤ ਸ੍ਰੀ ਪ੍ਰਹਿਲਾਦ ਜੀ ਨੂੰ ਉਸ ਦੇ ਪਿਤਾ ਹਰਨਕਾਸ਼ ਅਤੇ ਉਸਦੀ ਮਾਤਾ ਨੇ ਰਾਮ ਦਾ ਨਾਮ ਨਾ ਜਪਣ ਲਈ ਸਮਝਾਉਣਾ ਚਾਹਿਆ, ਪਰ ਪੁਤ੍ਰ ਪ੍ਰਹਿਲਾਦ ਕਿਹਾ ਨਹੀਂ ਮਨਦਾ ਕਿਉਂਕਿ ਉਸਨੇ ਗੁਰੂ ਦੇ ਉਪਦੇਸ਼ ਨੂੰ ਮੰਨਕੇ ਦਿਲ ਵਿਚ ਹੋਰ ਗੱਲ ਦ੍ਰਿੜ ਕੀਤੀ ਹੋਈ ਹੈ । ਜਿਸ ਲਈ ਦੈਂਤਾਂ ਦੀ ਦੁਸ਼ਟ ਸਭਾ ਨੇ ਇਹ ਫੈਸਲਾ ਕਰ ਲਿਆ ਕਿ ਇਸ ਦੀ ਉਮਰ ਵਧਾਂ ਦਿਤੀ ਜਾਵੇ । ਜਿਸ ਲਈ ਪਹਾੜ ਤੋਂ ਹੇਠਾਂ ਸੁੱਟ ਦਿਤਾ ਗਿਆ, ਪਰ ਪ੍ਰਹਲਾਦ ਨੂੰ ਕੋਈ ਸੱਟ ਜਾਂ ਦੁਖ ਨਾ ਹੋਇਆ, ਫੇਰ ਪਾਣੀ ਵਿਚ ਸੁੱਟ ਦਿਤਾ ਤਾਂ ਉਹ ਉਸ ਵਿਚ ਨਾ ਡੁੱਬਿਆ ॥ ਫੇਰ ਅੱਗ ਵਿਚ ਸਾੜਨ ਦਾ ਯਤਨ ਕੀਤਾ ਗਿਆ ਉਸ ਅੱਗ ਤੋਂ ਵੀ ਰਾਮ ਨੇ ਰਖਯਾ ਕਰ ਦਿਤੀ ਕਿਉਂਕਿ ਰਾਮ ਨੇ ਆਪਣੀ ਮਾਇਆ ਦਾ ਸੁਭਾਵ ਹੀ ਬਦਲ ਦਿੱਤਾ । ਜਿਸ ਕਰਕੇ ਹਰਨਾਖਸ਼ ਤਲਵਾਰ ਗੁਰਜ ਕੋਈ ਹਥਿਆਰ ਲੈ ਕੇ ਪ੍ਰਹਲਾਦ ਨੂੰ ਕਤਲ ਕਰਕੇ ਮਾਰ ਦੇਣ ਲਈ ਖੜਾ ਹੋ ਗਿਆ, ਦੂਜੇ ਪਾਸੇ ਲੋਹੇ ਦਾ ਥੰਮ ਲਾਲ ਸੂਹਾ ਗਰਮ ਕਰਕੇ ਖੜਾ ਕਰ ਦਿਤਾ ਕਿ ਇਸ ਥੰਮ ਨੂੰ ਜੱਫੀ ਪਾ ਕੇ ਛਾਤੀ ਨਾਲ ਲਾ ਨਹੀਂ ਮੈਂ ਤੈਨੂੰ ਤਲਵਾਰ ਨਾਲ ਕਤਲ ਕਰ ਦਿਆਂਗਾ ਅਤੇ ਹੁਣ ਮੈਨੂੰ ਉਸਦਾ ਨਾਮ ਜੋਹ ਕੀ ਦੱਸ ਤੇ ਵਿਖਾ ਜਿਹੜਾ ਐਸ ਵੇਲੇ ਮੇਰੇ ਹੱਥੋਂ ਤੈਨੂੰ ਬਚਾ ਲਵੇ ਆ ਕੇ । ਓਸ ਵੇਲੇ ਪੀਲੇ ਬਸਤ੍ਰਾਂ ਵਾਲੇ[2] ਤਿਨਾਂ ਲੋਕਾਂ ਦਾ ਮਾਲਿਕ ਥੰਮ ਦੇ ਵਿਚੋਂ ਹੀ ਹਰਿ ਦੀ ਆਵਾਜ ਆਇ ਲਲਕਾਰ ਕੇ ਵੰਗਾਰਦੀ ਹੈ ॥੪॥ ਜਿਸ ਨੇ ਹਰਨਾਕਸ਼ ਨੂੰ ਨੌਹਾਂ ਨਾਲ ਹੀ ਚੀਰ ਦਿਤਾ ਮਨੁੱਖਾਂ ਦੀ ਅਬਾਦੀ ਪ੍ਰਹਿਲਾਦ ਤੇ ਦੇਵਤੇ ਸਾਰੇ (ਮਾਲਿਕ ਵਾਲੇ) ਹਰਨਾਖਸ ਦੇ ਭੈ ਤੋਂ ਸੁਤੰਤ੍ਰ ਕਰ ਦਿਤੇ, ਇਸ ਵਾਸਤੇ ਨਾਮਦੇਵ ਜੀ ਕਹਿੰਦੇ ਹਨ ਮੈਂ ਉਸ ਨਰ ਹਰਿ[3] ਨੂੰ ਧਿਆਉਂਦਾ ਹਾਂ ਜਿਹੜਾ ਰਾਮ ਭੈ ਨੂੰ ਦੂਰ ਕਰਕੇ ਅਭੈ ਪਦ ਬਖਸ਼ਣ ਵਾਲਾ ਹੈ (ਜਿਸ ਨੇ ਪ੍ਰਹਿਲਾਦ ਨੂੰ ਤੇ ਦੇਵਤਿਆਂ ਨੂੰ ਅਭੈ ਕਰ ਦਿਤਾ ਹੈ।

ਫੁਟ ਨੋਟ

੧ ਵਧਾ ਚੜ੍ਹਾ ਦੇਣਾ ਭਾਵ ॥ ਬੇਦੀ ਫੇਰੇ ਤੇ ਅਨੰਦ ਕਾਰਜ ਲਾਵਾਂ ਸਮੇਂ ਕਹੀਦਾ ਹੈ ਸੇਹਰਾ ਵਧਾ ਦਿਓ ਭਾ: ਉਤਾਰ ਦਿਓ ਖਤਮ ਕਰ ਦਿਉ ਹੁਣ ਇਸਦੀ ਲੋੜ ਨਹੀ ਰਹੀ)

੨ ਪੀਲੇ ਬਸਤ੍ਰਾਂ ਵਾਲਾ ਪੀਤਾਂਬਰ ਧਾਰੀ ਤਿਨਾ ਲੋਕਾਂ ਦਾ ਮਾਲਿਕ ਵਿਸ਼ਨੂੰ ਜੀ)

੩ ਨਰ ਹਰਿ (ਨਰ-ਮਨੁੱਖ ਤੇ ਹਰਿ ਸ਼ੇਰ ਭਾਵ ਮਨੁਖ ਤੇ ਸ਼ੇਰ ਦੇ ਰੂਪ ਵਾਲਾ - ਨਰ ਸਿੰਘ ਵਤਾਰ)

ਕਰੋ ਦਰਸ਼ਨ ਮੂਲ ਰੂਪ ਸ਼ਬਦ ਦੇ

ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਾਹੀ ਹਮ ਹੂੰ ਪਚਿ ਹਾਰੇ ॥ ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥ ਰਾਮ ਨਾਮਾ ਜਪਿਬੋ ਕਰੈ ॥ ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ ਰਹਾਉ ॥ ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥ ਪੂਤੁ ਪ੍ਰਹਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥ ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥ ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥ ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥ ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥ ਹਰਨਾਖਸੁ ਜਿਨਿ ਨਖਹਿ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥ ਕਹਿ ਨਾਮਦੇਉ ਹਮ ਨਰਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥ਪੰ:੧੧੬੫॥ ਨਾਮ ਦੇਵ ਜੀ —

ਹਾਂ ਜੀ ਮੇਰੇ ਸਿਰ ਓ ਤਾਜ ਅਵਤਾਰ ਵਾਕ ਦੇ ਵੱਲੋਂ ਹੁਣ ਏਥੇ ਕੀ ਕਹਿਣਗੇ ਜਦ ਕੇ ਪਰਮ ਪੁਰਖ ਮਹਾਨ ਜੋਤੀ ਦਾ ਨੇਮ ਹੀ ਇਹ ਹੈ ਕਿ ਹਰਿ ਜੀਉ ਤੂ ਸਭਨਾ ਕਾ ਮਿਤ੍ਰੁ ਹੈ ਸਭਿ ਜਾਣਹਿ ਆਪੇ ॥ ਐਸੀ ਲੋਚਾ ਜਨੈ ਜੀ ਲੇਵਡ ਹਰਿ ਪਰਤਾਪੇ ॥ ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੇ ॥੮॥ ਪੰ:੧੦੯੭॥ਮ:੫॥

ਜਿਸ ਦਾ ਭਾਵ ਅਰਥ ਹੈ ਕਿ ਪ੍ਰੇਮ ਪਿਤਾ ਦਾ ਆਪਣੇ ਬਚਿਆਂ ਨਾਲ ਤਾਂ ਸਾਰਿਆਂ ਦੇ ਨਾਲ ਹੀ ਪਿਆਰ ਤੇ ਮਿਤ੍ਰਤਾ ਹੈ ਤੇ ਆਪ ਹੀ ਸਭ ਨੂੰ ਤੇ

(ਬਾਕੀ ਪੰਨਾ ੨੪੮ ਤੇ)

ਨਹੀ ਯਾ ਤੇ ਦੂਹੂੰ ਜਗ ਮੈ ਜਸੁ ਪੱਈਯੈ ॥੧੧੧੪॥ ਸ੍ਵੈਯਾ ॥ [1]ਯੌ ਸੁਨਿਕੈ ਬਤੀਯਾ ਅਰਿ ਕੀ ਤਰਕੀ ਮਨ ਮੈ ਅਤਿ ਕੋਪ ਭਰਯੋ ਹੈ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿਕੈ ਜਦੁਬੀਰ ਹੂੰ ਧਾਇ ਪਰਯੋ ਹੈ ॥ [2]ਜੁੱਧ ਕੋ ਫੇਰਿ ਫਿਰਿਯੋ ਧਨ ਸਿੰਘ ਸਰਾਸਨ ਲੈ ਨਹੀ ਨੈਕੁ ਡਰਯੋ ਹੈ ॥ ਬਾਨਨ ਕੀ ਬਰਖਾ ਕਰਿਕੈ ਹਰਿ ਸਿਉ ਲਰਿਕੈ ਬਲਿ ਸਾਥ ਅਰਯੋ ਹੈ ॥੧੧੧੫॥ ਸ੍ਵੈਯਾ ॥ [3]ਇਤ ਤੇ ਬਲਭਦ੍ਰ ਸੁ ਕੋਪ ਭਰਯੋ ਉਤ ਤੇ ਧਨ ਸਿੰਘ ਭਯੋ ਅਤਿ ਤਾਤੋ ॥ ਜੁੱਧੁ ਕੀਯੋ ਰਿਸ ਘਾਇਨ ਸੋ ਸੁ ਦੁਹੂਨ ਕੇ ਅੰਗੁ ਭਯੋ ਰੰਗ ਰਾਤੋ ॥ [4]ਮਾਰ ਹੀ ਮਾਰ ਪੁਕਾਰ ਪਰੇ ਅਰਿ ਭੂਲ ਗਈ ਮਨ ਕੀ ਸੁਧ ਸਾਤੋ ॥ ਰਾਮ ਕਹੈ ਇਹ ਭਾਂਤ ਲਰੈ ਹਰਿ ਸੋ ਹਰਿ ਜਿਉ ਗਜ ਸਿਉ ਗਜ ਮਾਤੋ ॥੧੧੧੬॥ ਸ੍ਵੈਯਾ ॥ [5]ਜੋ ਬਲਦੇਵ ਕਰੇ ਤਿਹ ਬਾਰ ਬਚਾਇਕੈ ਆਪਨੋ ਆਪ ਸੰਭਾਰੇ ॥ ਲੈ ਕਰ ਮੈ ਅਸ ਦਉਰ ਤਬੈ ਕਸਿ ਕੈ ਬਲ ਊਪਰ ਘਾਇ ਪ੍ਰਹਾਰੇ ॥ [6]ਬੀਰ ਪੈ ਭੀਰ ਲਈ ਜਦੁਬੀਰ ਸੁ ਜਾਦਵ ਲੈ ਰਿਪ ਓਰ ਸਿਧਾਰੇ ॥ ਘੇਰਿ ਲਯੋ ਧਨ ਸਿੰਘ ਤਬੈ ਨਿਸ ਮੈ ਸਸ ਕੀ ਢਿਗ ਜਿਉ ਲਖ ਤਾਰੇ ॥੧੧੧੭॥ [7]ਬੇੜ ਲਯੋ ਧਨ ਸਿੰਘ ਜਬੈ ਗਜ ਸਿੰਘ ਜੁ ਠਾਢੋ ਹੁਤੋ ਸੋਊ ਧਾਯੋ ॥ ਸ੍ਰੀ ਬਲਦੇਵ ਲਖਯੋ ਤਬਹੀ ਚੜ ਸਯੰਦਨ ਵਾਹੀ ਕੀ ਓਰ ਧਵਾਯੋ ॥ [8]ਆਵਨ ਸੋ ਨ ਦਯੋ ਹਰਿ ਲਉ ਅਧ ਬੀਚ ਹੀ ਬਾਨਨ ਸੋ ਬਿਰਮਾਯੋ ॥ ਠਾਢੋ ਰਹਯੋ ਗਜ ਸਿੰਘ ਤਹਾਂ ਸੁ ਮਨੋ ਗਜਿ ਕੇ ਪਦ ਸਾਂਕਰ ਪਾਯੋ ॥੧੧੧੮॥ ਸ੍ਵੈਯਾ ॥ [9]ਧਨ ਸਿੰਘ ਸੋ ਸ੍ਰੀ ਹਰਿ ਜੁੱਧੁ ਕਰੇ ਕਬਿ ਰਾਮ ਕਹੈ ਕਹੂ ਜਾਤ ਨ ਮਾਰਯੋ ॥ ਕੋਪ ਭਰਯੋ ਮਧਸੂਦਨ ਜੂ ਕਰਿ ਬੀਚ ਸੁ ਆਪਨੋ ਚਕ੍ਰ ਸੰਭਾਰਯੋ ॥ [11]ਛਾਡਿ ਦਯੋ ਰਨ ਮੈ ਬਰ ਕੈ ਧਨ ਸਿੰਘ ਕੋ ਕਾਟਿਕੈ ਸੀਸ ਉਤਾਰਯੋ ॥ ਯੌਂ ਤਰਫਯੋ ਧਰ ਭੂਮ ਬਿਖੈ ਮਨੋ ਮੀਨ ਸਰੋਵਰ ਤੇ ਗਹਿ ਡਾਰਯੋ ॥੧੧੧੯॥ ਸ੍ਵੈਯਾ ॥ [12]ਮਾਰ ਲਯੋ ਧਨ ਸਿੰਘ ਜਬੈ ਤਬ ਹੀ ਲਖਿ ਜਾਦਵ ਸੰਖ ਬਜਾਏ ॥ ਕੇਤਕ ਬੀਰ ਕਟੇ ਬਿਕਟੇ ਹਰਿ ਸੌਂ ਲਰਿ ਕੈ ਹਰਿ ਲੋਕ ਸਿਧਾਏ ॥ [13]ਠਾਢੋ ਹੁਤੋ ਗਜ ਸਿੰਘ ਜਹਾਂ ਯਹ ਕਉਤਕ ਦੇਖ ਮਹਾਂ ਬਿਸਮਾਏ ॥ ਤਉ ਲਗਿ ਭਾਗਲਿ ਆਇ ਕਹਿਯੋ ਜੁ ਰਹੇ ਭਜਿ ਕੈ ਤੁਮਰੇ ਪਹਿ ਆਏ ॥੧੧੨੦॥ [14]ਯੌਂ ਸੁਨਿਕੈ ਤਿਨ ਕੇ ਮੁਖ ਤੇ ਗਜਿ ਸਿੰਘ ਬਲੀ ਅਤ ਕੋਪ ਭਰਯੋ ॥ ਕਬਿ ਸਯਾਮ ਨਿਹਾਰ ਕੈ ਰਾਮ ਕੀ ਓਰ ਧਵਾਇ ਤਹਾਂ ਰਥੁ ਜਾਇ ਪਰਯੋ ॥ [15]ਤਜਿ ਸਕ ਨਿਸੰਕ ਹੁਇ ਜੁੱਧੁ ਕਰਯੋ ਜਦੁਬੀਰ ਕਹਾ ਤਿਨ ਯੋ ਉਚਰਯੋ ॥ ਧਨ ਵੈ ਧਨ ਸਿੰਘ ਬਲੀ ਹਰਿ ਕੇ ਸਮੁਹੇ ਲਰਿਕੈ ਭਵਸਿੰਧ

(ਪੰਨਾ ੨੪੭ ਦੀ ਬਾਕੀ)

ਸਭ ਕੁਝ ਨੂੰ ਜਾਣਦਾ ਹੈ ਆਪਣੇ ਆਪ ਹੀ ਦੱਸਣ ਦੀ ਜਾਂ ਕਹਿਣ ਦੀ ਕੋਈ ਲੋੜ ਹੀ ਨਹੀਂ ਪੈਂਦੀ ॥ ਪਰ ਜਿਹੋ ਜਿਹੀ ਸੋਭਾ ਉਸ ਦੀ ਆਪਣੀ ਹੈ ਉਸ ਦੇ ਜਨਾਂ ਦੀ ਵੀ ਘੱਟ ਨਹੀਂ। ਹਰ ਇਕ ਕਾਬਲ ਸਪੂਤ ਆਗਿਆਕਾਰੀ ਨੂੰ ਆਪਣੇ ਪਿਤਾ ਦੀ ਵਿਰਾਸਤ ਦਾ ਹੱਕ ਹੁੰਦਾ ਹੈ ਉਸ ਦਾ ਸਨਮਾਨ ਕਰਨਾ ਉਸਦੇ ਪਿਤਾ ਦੀ ਖੁਸ਼ੀ ਨਦੀ ਹਾਸਲ ਕਰਨਾ ਹੀ ਹੁੰਦੀ ਹੈ। ਅਸੀਂ ਐਵੇਂ ਤਾਂ ਨਹੀਂ ਗੁਰ ਨਾਨਕ ਜੋਤਿ ਨੂੰ ਨਿਰੰਕਾਰੀ ਜੋਤਿ ਜਾਣਕੇ ਪੂਜਦੇ ਇਸ ਦੇ ਵਿਚ ਇਹੋ ਰਾਜ਼ ਕੰਮ ਕਰਦਾ ਹੈ। ਉਹ ਆਪ ਆਪਣੇ ਜਨਾਂ ਵਿਚ ਵਰਤਦਾ ਹੈ ਅਰ ਉਸ ਦੇ ਜਨਾਂ ਰਾਹੀਂ ਹੀ ਉਹ ਜਾਣਿਆ ਜਾਂਦਾ ਹੈ। ਇਸ ਲਈ ਉਸ ਦੇ ਕੰਮਾਂ ਵਿਚ ਸਾਨੂੰ ਕਦੇ ਵੀ ਕਿੰਤੂ ਕਰਨ ਦੀ ਜੁਰਅਤ ਨਹੀਂ ਕਰਨੀ ਚਾਹੀਦੀ ਜਦ ਕਿ ਉਹ ਹੈ ਹੀ ਸਰਬ ਕਲਾ ਸਮਰੱਥ ਜੋ ਚਾਹੇ ਕਰ ਸਕਦਾ ਹੈ ਜੇ ਉਸ ਦੀ ਰਜ਼ਾ ਜੋ ਜਾਵੇ ਤਾਂ:—

ਈਧਨ ਤੇ ਬੈਸੰਤਰ ਭਾਗੈ ॥ ਮਾਟੀ ਕਉ ਜਲ ਦਹ ਦਿਸ ਤਿਆਗੈ ॥ ਊਪਰਿ ਚਰਨ ਤਲੈ ਆਕਾਸ ॥ ਘਟ ਮਹਿ ਸਿੰਧ ਕੀਓ ਪਰਗਾਸੁ ॥੧॥ ਐਸਾ ਸੰਮ੍ਰਥੁ ਹਰਿ ਜੀਉ ਆਪਿ ॥ ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਿਰ ਮਨ ਤਾਕਉ ਜਾਪਿ ॥੧॥ ਰਹਾਉ ॥

ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੂ ਕੀਨੋ ਸਾਬਨੁ ਸੂਧੁ ॥ ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥੨॥ ਦੇਹੀ ਗੁਪਤ ਬਿਦੇਹੀ ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥ ਠਗਣਹਾਰ ਅਣਠਗਦਾ ਠਾਗੈ ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥੩॥ ਸੰਤ ਸਭਾ ਮਿਲਿ ਕਰਹੁ ਬਖਿਆਣ ॥ ਸਿੰਮ੍ਰਿਤਿ ਸਾਸਤ੍ਰ ਬੇਦ ਪੁਰਾਣ ॥ ਬ੍ਰਹਮ ਬੀਚਾਰੁ ਬੀਚਾਰੈ ਕੋਇ ॥ ਨਾਨਕ ਤਾਕੀ ਪਰਮਗਤਿ ਹੋਇ ॥੪॥੪੩ ॥ ਪੰ: ੯੦੦॥ਮ:੫॥

ਪ੍ਰਮ ਪ੍ਰਤਾਪੀ—ਸਰਬਕਲਾ ਸਮਰੱਥ ਬ੍ਰਹਮ ਜੋਤਿ ਨੂੰ ਕਿਉਂ ਕਿਹਾ ਜਾਂਦਾ ਹੈ ? ਇਸ ਲਈ ਕਿ ਉਸ ਦੇ ਲਈ ਸਿੱਧੇ ਨੂੰ ਪੁੱਠਾ ਤੇ ਪੁੱਠੇ ਨੂੰ ਸਿੱਧਾ ਅਸਚਰਜ ਤੋਂ ਅਸਚਰਜ ਨਾ ਹੋਣ ਵਾਲਾ ਕੰਮ ਵੀ ਅਸੰਭਵ ਨਹੀਂ। ਜਿਨ੍ਹਾਂ ਦੀ ਵਿਚਾਰ ਕਰਨ ਨਾਲ ਹੀ ਸ਼ਰਧਾਲੂ ਦੀਆਂ ਬਲਾਵਾਂ ਹਰਨ ਹੋ ਜਾਂਦੀਆਂ ਹਨ।

(ਬਾਕੀ ਪੰਨਾ ੨੪੯ ਤੇ)

ਇਸ ਲਈ ਮੁਕਾਬਲਾ ਕਰਕੇ ਉਸ ਲੋਕ ਤੇ ਪਰਲੋਕ ਦੋਹਾਂ ਲੋਕਾਂ ਵਿਚ ਜਸ ਪ੍ਰਾਪਤ ਕਰੋ ॥੧੧੧੪॥

੧. ਸਵੈਯਾ ॥ ਇਸ ਤਰ੍ਹਾਂ ਵੈਰੀ ਦੀ ਗੱਲ ਸੁਣਕੇ ਕ੍ਰਿਸ਼ਨ ਜੀ ਨੇ ਡਰ ਖਾਧੀ ਮਨ ਦੇ ਵਿਚ ਅਤੇ ਕ੍ਰੋਧ ਨਾਲ ਭਰ ਗਿਆ। ਬਾਣ, ਕਮਾਣ ਤੇ ਕ੍ਰਿਪਾਨ ਅਤੇ ਗਦਾ ਫੜ ਕੇ ਜਾਦਵਾਂ ਦਾ ਜੋਧਾ ਕ੍ਰਿਸ਼ਨ ਜੀ ਹੱਲਾ ਕਰਕੇ ਜਾ ਪਿਆ । ਕ੍ਰਿਸ਼ਨ ਜੀ ਨੂੰ ਆਉਂਦਾ

੨. ਵੇਖ ਕੇ ਧਨ ਸਿੰਘ ਮੁੜ ਕੇ ਆ ਗਿਆ ਧਨੁਖ ਬਾਣ ਲੈ ਲੈ ਕੇ ਕ੍ਰਿਸ਼ਨ ਜੀ ਕੋਲੋਂ ਜਰਾ ਵੀ ਨਹੀਂ ਡਰਿਆ ਹਰਿ ਦੇ ਨਾਲ ਟਾਕਰਾ ਕਰ ਕੇ ਤੀਰਾਂ ਦੀ ਬਾਰਸ਼ ਕਰਦਾ ਹੋਇਆ ਬਲ ਭੱਦਰ ਦੇ ਨਾਲ ਜਾ ਭਿੜਿਆ ॥੧੧੧੫॥

੩. ਸਵੈਯਾ ॥ ਇਸ ਪਾਸੇ ਤੋਂ ਬਲ ਭੱਦਰ ਵੀ ਕ੍ਰੋਧ ਨਾਲ ਭਰ ਗਿਆ ਉਸ ਪਾਸੇ ਤੋਂ ਧੰਨ ਸਿੰਘ ਵੀ ਬਹੁਤ ਗਰਮ ਹੋ ਗਿਆ। ਦੋਹਾਂ ਨੇ ਬੜੇ ਜੋਸ਼ ਵਿਚ ਆ ਕੇ ਜੁੱਧ ਕੀਤਾ ਜਖਮ ਲੱਗ-ਲੱਗ ਕੇ ਦੋਹਾਂ ਦੇ ਸਰੀਰ ਲਹੂ ਨਾਲ ਰੰਗ ਕੇ ਰਤੱਕ ਜਿਹੇ ਲਾਲ ਹੋ ਗਏ ।

੪. ਮਾਰੋ ਹੀ ਮਾਰ ਦੀਆਂ ਆਵਾਜਾਂ ਆ ਰਹੀਆਂ ਹਨ ਤੇ ਆਪੋ ਆਪਣੇ ਮਲਾਂ ਦੀਆਂ ਸੱਤੇ ਹੀ ਸੁੱਧਾਂ ਭੁੱਲ ਗਈਆਂ ਹਨ। ਰਾਮ ਕਵੀ ਜੀ ਕਹਿੰਦੇ ਹਨ ਕਿ ਧਨ ਸਿੰਘ ਤੇ ਹਰਿ ਜੀ ਇਸ ਤਰ੍ਹਾਂ ਲੜੇ ਹਨ ਜਿਵੇਂ ਮਸਤ ਹੋ ਕੇ ਹਾਥੀ ਨਾਲ ਹਾਥੀ ਲੜਦਾ ਹੈ ॥੧੧੧੬॥ ਸਵੈਯਾ ॥

੫. ਜਦੋਂ ਬਲਰਾਮ ਵਾਰ ਕਰਦਾ ਹੈ ਤਾਂ ਧੰਨ ਸਿੰਘ ਉਸ ਦੇ ਵਾਰ ਤੋਂ ਬਚ ਜਾਂਦਾ ਹੈ ਅਤੇ ਆਪਣੇ ਆਪ ਨੂੰ ਸੰਭਾਲ ਲੈਂਦਾ ਹੈ ਅਤੇ ਆਪਣੇ ਹੱਥ ਵਿਚ ਤਲਵਾਰ ਲੈ ਕੇ ਦੰਭ ਕੇ ਖਿੱਚ ਕੇ ਬਲਰਾਮ ਤੇ ਵਾਰ ਕਰਦਾ ਹੈ ।

੬. ਜਦੋਂ ਇਸ ਤਰ੍ਹਾਂ ਕ੍ਰਿਸ਼ਨ ਜੀ ਨੇ ਆਪਣੇ ਭਰਾ ਨੂੰ ਘਿਰਿਆ ਵੇਖਿਆ ਆਪਣੀ ਸੈਨਾ ਨੂੰ ਨਾਲ ਲੈ ਕੇ ਵੈਰੀ ਵੱਲ ਨੂੰ ਚੱਲ ਪਿਆ ਅਤੇ ਜਿਵੇਂ ਚੰਦ੍ਰਮਾਂ ਨੂੰ ਰਾਤ ਦੇ ਵੇਲੇ ਦੱਸੋ ਦਿਸ਼ਾ ਤੇ ਤਾਰੇ ਘੇਰ ਲੈਂਦੇ ਨੇ ॥੧੧੧੭॥

੭. ਜਦੋਂ ਧਨ ਸਿੰਘ ਨੂੰ ਘੇਰਾ ਪੈ ਗਿਆ ਉਸ ਨੂੰ ਵੇਖ ਕੇ ਗਜ ਸਿੰਘ ਜੋ ਦੂਰ ਖੜਾ ਸੀ ਉਹ ਚੱਲ ਪਿਆ ਧਨ ਸਿੰਘ ਦੀ ਸਹਾਇਤਾ ਕਰਨ ਵਾਸਤੇ ! ਉਸ ਨੂੰ ਆਉਂਦਾ ਵੇਖ ਕੇ ਬਲ ਰਾਮ ਨੇ ਰਥ ਭਜਾ ਕੇ ਉਸ ਦਾ ਰਾਹ ਰੋਕ ਲਿਆ

੮. ਅਤੇ ਉਸ ਨੂੰ ਕ੍ਰਿਸ਼ਨ ਜੀ ਤੱਕ ਅਪੜਣ ਹੀ ਨਾ ਦਿੱਤਾ ਅੱਧ ਵਿਚ ਹੀ ਤੀਰਾਂ ਨਾਲ ਉਲਝਾ ਲਿਆ । ਗਜ ਸਿੰਘ ਐਉਂ ਖੜਾ ਹੋ ਗਿਆ ਜਿਵੇਂ ਹਾਥੀ ਨੂੰ ਜਾਣੋ ਸੰਗਲ ਪਾ ਕੇ ਬੰਨ ਦਿੱਤਾ ਹੋਵੇ ॥੧੧੧੮॥

੯. ਸਵੈਯਾ ॥ ਉਧਰ ਧੰਨ ਸਿੰਘ ਦੇ ਨਾਲ (ਹਰਿ) ਕ੍ਰਿਸ਼ਨ ਜੀ ਜੁੱਧ ਕਰਨ ਲੱਗ ਗਏ ਕਵੀ ਰਾਮ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਕਿ ਦੋਹਾਂ ਵਿਚੋਂ ਮਾਰਿਆ ਕੋਈ ਨਹੀਂ ਜਾਂਦਾ ।

੧੦. ਮਧਸੂਦਨ ਜੀਉ (ਮਧੁ ਦੈਂਤ) ਨੂੰ ਮਾਰਨ ਵਾਲੇ ਕ੍ਰਿਸ਼ਨ ਜੀ ਕ੍ਰੋਧ ਨਾਲ ਭਰ ਗਏ ਅਤੇ ਆਪਣੇ ਹੱਥ ਵਿਚ ਚੱਕ੍ਰ ਪਕੜ ਲਿਆ । ਰਣ ਦੇ

੧੧. ਵਿਚ ਧੱਸ ਕੇ ਚੱਕ੍ਰ ਚਲਾ ਦਿੱਤਾ ਜਿਸ ਨੇ ਧੰਨ ਸਿੰਘ ਦਾ ਸਿਰ ਲਾਹ ਦਿੱਤਾ ਕੱਟਕੇ ਸੁੱਟ ਦਿਤਾ ਅਤੇ ਉਹ ਧਰਤੀ ਤੇ ਗਿਰ ਕੇ ਐਉਂ ਤੜਫਣ ਲੱਗਾ ਜਾਣੋ ਮੱਛੀ ਪਾਣੀ ਤੋਂ ਬਾਹਰ ਤੜਪ ਰਹੀ ਹੈ ਸਰੋਵਰ ਤੋਂ ਬਾਹਰ ਆ ਕੇ ॥੧੧੧੯॥

੧੨. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਧਨ ਸਿੰਘ ਨੂੰ ਮਾਰ ਲਿਆ ਉਸੇ ਵੇਲੇ ਜਾਦਵਾਂ ਦੀ ਫੌਜ ਨੇ ਵੇਖ ਕੇ ਸੰਖ ਬਜਾ ਦਿੱਤੇ ਤੇ ਹੋਰ ਵੀ ਕਿਤਨੇ ਹੀ ਸੂਰਮੇ ਨਾਂ ਕੱਟੇ ਜਾਣ ਵਾਲੇ ਕੱਟੇ ਗਏ ਹਨ ਹਰਿ ਦੇ ਨਾਲ ਲੜਕੇ "ਹਰਿ ਲੋਕ" ਸ੍ਵਰਗ ਨੂੰ ਚਲੇ ਗਏ।

੧੩. ਜਿੱਥੇ ਗਜ ਸਿੰਘ ਖੜਾ ਸੀ ਉਹ ਇਸ ਕੌਤਕ ਨੂੰ ਵੇਖਕੇ ਬੜਾ ਹੈਰਾਨ ਹੋਇਆ ਇਤਨੇ ਨੂੰ ਜਿਹੜੇ ਸਿਪਾਹੀ ਜੁੱਧ ਵਿਚੋਂ ਭੱਜ ਤੁਰੇ ਸਨ ਉਹ ਭਗੌੜੇ ਕੁਝ ਗਜ ਸਿੰਘ ਕੋਲ ਚਲੇ ਗਏ ਅਤੇ ਆ ਕੇ ਕਿਹਾ ਕਿ ਹੋਰ ਤਾਂ ਸਾਰੇ ਮਾਰੇ ਗਏ ਹਨ ਹੁਣ ਫੌਜ ਦੇ ਮੁਖੀ ਤੋਂ ਬਿਨਾਂ ਤੇਰੀ ਕਮਾਣ ਹੇਠ ਆ ਗਏ ਹਾਂ, ਜਿਹੜੇ ਬਚੇ ਸੀ ॥੧੧੨੦॥

੧੪. ਇਸ ਤਰ੍ਹਾਂ ਬਚਨ ਉਹਨਾਂ ਭਗੌੜਿਆਂ ਦੇ ਮੂਹੋਂ ਸੁਣਕੇ ਗਜ ਸਿੰਘ ਬਹੁਤ ਸਾਰੇ ਕ੍ਰੋਧ ਵਿਚ ਭਰ ਗਿਆ ਉਹ ਸੂਰਮਾ । ਕਵੀ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੂੰ ਵੇਖਕੇ ਬਲ ਭੱਦਰ ਵੱਲ ਰਥ ਦੁੜਾ ਕੇ ਉਸ ਤੇ ਜਾ ਪਿਆ । ਸ਼ੰਕਾ

੧੫. ਛੱਡਕੇ ਨਿਸ਼ੰਕ ਹੋ ਕੇ ਜੁੱਧ ਕਰਨ ਜਾ ਲੱਗਾ ਅਤੇ ਜਾ ਕੇ ਬਲ ਭੱਦਰ ਨੂੰ ਕਹਿੰਦਾ ਹੈ ਕਿ ਜੋ ਐਉਂ ਕਿਹਾ ਸੀ ਕਿ ਧਨ ਸਿੰਘ ਬਹਾਦਰ ਧਨਤਾ ਜੋਗ ਹੈ ਜਿਹੜਾ ਹਰਿ ਦੇ ਸਾਹਮਣੇ ਲੜਕੇ ਸੰਸਾਰ ਰੂਪੀ ਭਵ ਸਿੰਧ ਤੋਂ ਤਰਕੇ ਪਾਰ ਹੋ ਗਿਆ ਹੈ ॥੧੧੨੧॥

---

(ਪੰਨਾ ੨੪੮ ਦੀ ਬਾਕੀ)

ਜੇ ਉਸਦੀ ਰਜਾ ਹੋ ਜਾਵੇ ਤਾਂ ਬਾਲਣ ਕੋਲੋਂ ਅਗਨ ਪਾਸੇ ਖਿਸਕ ਜਾਂਦੀ ਹੈ । ਇਸ ਮਿੱਟੀ ਦੀ ਬਣੀ ਧਰਤੀ ਦੇ ਦਸੇ ਪਾਸੇ ਪਾਣੀ ਹੀ ਪਾਣੀ ਹੈ ਹੇਠ ਵੀ ਤੇ ਉਪਰ ਉਚੇ ਪਹਾੜਾਂ ਵਿਚ ਵੀ ਪਰ ਧਰਤੀ ਦਾ ਕੁਝ ਵੀ ਵਿਗਾੜ ਨਹੀਂ ਕਰਦਾ । ਉਸ ਮਹਾਨ ਅਦਭੁਤਿ ਪ੍ਰਭ ਜੋਤੀ ਦੇ ਪੈਰ ਸਾਰੀਆਂ ਸਰਿਸਟੀਆਂ ਤੇ ਅਸਮਾਨਾਂ ਤੋਂ ਭੀ ਉਪਰ ਹਨ ਜਿਸ ਦੇ ਅਕਾਸ਼ ਵੀ ਚਰਨਾਂ ਤੋਂ ਹੇਠ ਹੈ । ਇਕ ਹੋਰ ਅਸਚਰਜ ਕੌਤਕ ਸਮਝਣ ਵਾਲਾ ਹੈ ਕਿ ਮਨੁਖੀ ਹਿਰਦੇ ਰੂਪੀ ਘੜੇ ਦੇ ਵਿਚ ਵਿਸ਼ਾਲ ਸਾਗਰ ਦਾ ਨਿਵਾਸ ਕਰ ਦਿੱਤਾ ਹੋਇਆ ਹੈ । ਜਿਸ ਰਾਹੀਂ ਇਹ ਪੰਜ ਤੱਤਕ ਦੇਹ ਵਿਚ ਇਤਨੀ ਸਮਰੱਥਾ ਧਰੀ ਹੋਈ ਹੈ । ਜਿਸ ਦੇ ਕੌਤਕ ਕੋਈ ਲੇਖਕ ਲਿਖ ਵੀ ਨਹੀਂ ਸਕਦਾ । ਫੇਰ ਇਸ ਉਲਟੇ ਰੁੱਖ ਦੀ ਸਾਰੇ ਅਕਾਸ਼ ਤੇ ਪਾਤਾਲ ਛਾਂ ਦਾ ਅਨੰਦ ਮਾਣ ਰਹੇ ਹਨ ਤੇ ਉਸ ਦੀ ਰੋਸ਼ਨੀ ਦਾ ਸਾਰੇ ਪ੍ਰਕਾਸ਼ ਹੋ ਰਿਹਾ ਹੈ । ਇਕ ਪਸ਼ੂ ਦੇ ਅੰਦਰ ਸੁੱਕੇ ਗਿਲੇ ਘਾਹ ਫੂਸ ਨੂੰ ਪਾ ਕੇ ਦੁੱਧ ਜੇਹੀ ਅੰਮ੍ਰਿਤ ਵਸਤੂ ਨੂੰ ਪੈਦਾ ਕਰ ਦਿਤਾ ਜਿਸ ਦੇ ਵਿਚ ਇਕ ਹੋਰ ਵੀ ਐਸਾ ਵਾਧਾ ਹੈ ਕਿ ਦੁੱਧ ਦੇ ਪੈਦਾ ਹੋਣ ਤੋਂ ਪਹਿਲਾਂ ਹੀ ਮੱਖਣ ਉਸ ਵਿਚ ਮੌਜੂਦ ਹੈ ਜਿਵੇਂ ਤੇਲ ਧੁਏ ਮੈਲਾ ਹੈ ਜੇ ਕੱਪੜੇ ਨੂੰ ਲੱਗ ਜਾਵੇ ਤਾਂ ਧੋਇਆਂ ਵੀ ਉਤਰਦੀ ਹੀ ਨਹੀਂ ਪਰ ਉਸੇ ਦਾ ਬਣਿਆ ਸਾਬਣ ਹਰ ਪ੍ਰਕਾਰ ਦੀ ਮੈਲ ਨੂੰ ਦੂਰ ਕਰ ਦਿੰਦਾ ਹੈ। ਇਹ ਮਨ ਤੇ ਆਤਮਾ ਜੇ ਕਿਸੇ ਤੋਂ ਕੱਟੀ ਨਾ ਜਾਏ ਡੋਬੀ ਨਾ ਡੁਬੇ ਜੋ ਪ੍ਰਭ ਜੋਤਿ ਦੀ ਅੰਸ਼ ਕਹੀ ਜਾਂਦੀ ਹੈ ਪਰ ਕੌਤਕ ਵਿਸ਼ਕਰਮੀ ਪੁਰਸ਼ਾਂ ਤੇ ਦਰਿੰਦੇ ਪਸ਼ੂਆਂ ਕੋਲੋਂ ਵੇਖ ਕੇ ਕੰਬਦੀ ਹੈ । ਜਿਸ ਮਾਇਆ ਦੀ ਆਪਣੀ ਕੋਈ ਹੋਂਦ ਨਹੀਂ ਉਹ ਇਸ ਹੋਂਦ ਵਾਲੇ ਜੀਵ ਨੂੰ ਠੱਗ ਰਹੀ ਹੈ । ਜੋ ਆਤਮ ਦੇਹੀ ਦੀ ਹੋਂਦ ਕਾਇਮ ਰੱਖਣ ਵਾਲਾ ਹੈ ਉਹ ਤਾਂ ਦਿਸਦਾ ਵੀ ਨਹੀਂ ਜਿਹੜਾ ਸਰੀ ਮਿੱਟੀ ਜਾਂ ਸਵਾਹ ਦੀ ਢੇਰੀ ਹਵਾ ਵਿਚ ਉਲਝਣ ਵਾਲੀ ਹੈ ਉਹ ਦਿਸ ਰਹੀ ਹੈ । ਇਹ ਸਾਰੇ ਖਾਸ ਜਗਦੀਸ਼ ਜਗਤ ਦਾ ਨਾਇਕ ਮਾਲਕ ਕੀ ਕੀ ਕਰ ਰਿਹਾ ਹੈ? ਇਹ ਠੱਗਣ ਵਾਲੀ ਮਾਇਆ ਇਸ ਨਾ ਠੱਗਣ ਵਾਲੇ ਜੀਵ ਨੂੰ ਠੱਗਦੀ ਜਾ ਰਹੀ ਹੈ ॥ ਧਰਮ ਪੂੰਜੀ ਤੋਂ ਖਾਲੀ ਜੀਵ ਮੁੜ ਮੁੜ ਕੇ ਇਹਨਾਂ ਖਲ ਜਗਨਾਂ ਦੇ ਵਿਚ ਖੰਡਤ ਹੋ ਰਿਹਾ ਹੈ । ਐ ਸੰਤ ਜਨਾ ਦੇ ਵਿਦਵਾਨ ਸੱਜਣੋਂ ਆਪਸ ਵਿਚ ਇਕੱਤਰ ਹੋ ਕੇ ਇਹਨਾਂ ਪ੍ਰਸ਼ਨਾਂ ਦੇ ਉਤੇ ਵਿਚਾਰ ਵਟਾਂਦਰਾ ਕਰੋ ਤੇ ਫੇਰ ਹੋਰਨਾਂ ਲੋਕਾਂ ਨੂੰ ਵਖਿਆਣ ਦੇ ਕੇ ਸਮਝਾਉ, ਸਿਮ੍ਰਤੀਆਂ ਤੇ ਸਾਸਤ੍ਰ ਅਤੇ ਵੇਦ ਪੁਰਾਣ੧ ਇਹਨਾਂ ਧਾਰਮਿਕ ਗ੍ਰੰਥਾਂ ਨੂੰ ਪੜ੍ਹਕੇ ਕੋਈ ਵੀ ਬ੍ਰਹਮ ਦੀ ਵਿਚਾਰ ਕਰ ਸਕਦਾ ਹੈ ਅਤੇ ਜਿਹੜਾ ਇਹਨਾਂ ਨੂੰ ਪੜ੍ਹਕੇ ਵਾਦ ਵਿਵਾਦ ਵਿਚ ਪੈ ਗਿਆ ਉਹ ਖਾਲੀ ਹੱਥ ਰਹਿ ਗਿਆ ਪਰ ਬ੍ਰਹਮ ਦੀ ਵਿਚਾਰ ਭਾਵੇਂ ਕੋਈ ਵੀ ਕਰ ਲਏ ਉਸ ਦੀ ਪਰਮਗਤੀ ਹੋ ਜਾਵੇਗੀ । ਪਰ ਅਸੀਂ ਤਾਂ ਅੱਜ ਗੁਰਬਾਣੀ ਨੂੰ ਵੀ ਮਾਇਆ ਠੱਗਣੀ ਦੇ ਮੋਹ ਵਿਚ ਪੈਸਾ ਕਮਾਣ ਦਾ ਸਾਧਨ ਹੀ ਬਣਾ ਲਿਆ ਹੋਇਆ ਹੈ ਵੇਦ ਸਾਸ਼ਤ੍ਰ ਪੁਰਾਣ ਤਿਆਗ ਦਿਤੇ ਗੁਰਬਾਣੀ ਦੀ ਸ਼ੁਧ ਵਰਤੋਂ ਨਾ ਕੀਤੀ :—

ਫੁਟ ਨੋਟ

ਜਿਸ ਵੇਲੇ ਤਕ ਗੁਰਬਾਣੀ ਅਜੇ ਮੁਕੰਮਲ ਸੰਕਲਨ ਨਹੀਂ ਸੀ ਹੋਈ ਉਦੋਂ ਤਕ ਜਗਤ ਦੇ ਵਿਚ ਵੇਦ ਸ਼ਾਸਤ੍ਰ ਤੇ ਪੁਰਾਣਾ ਦੀ ਹੀ ਪ੍ਰਸਿੱਧੀ ਹੈ ਇਹਨਾਂ ਦੇ ਆਸਰੇ ਤੇ ਹੀ ਰਿਸ਼ੀ ਮੁਨੀ ਵਖਿਆਣ ਕੀਤਿਆ ਕਰਦੇ ਸਨ ।

ਜਗਦੀਸ ਦੀ ਉਪਮਾ ਦਾ ਬਲ ਇਸ ਲਈ ਗੁਆਚ ਗਿਆ ਕਿ ਅਸੀਂ ਉਹ ਮਿੱਥਿਹ ਕਹਿ ਕੇ ਵਿਸਾਰ ਦਿਤਾ ਫੇਰ ਅਸਾਂ ਉਸ ਦੀ ਉਪਮਾ ਵਡਿਆਈ ਤੇ ਉਸਤਤਿ ਕਿਵੇਂ ਕਰਨੀ ਤੇ ਬਿਨਾ ਉਸ ਦੀ ਉਪਮਾ ਤੋਂ ਸਾਡਾ ਹਨੇਰਾ ਕਿਵੇਂ ਦੂਰ ਹੋ ਸਕਦਾ ਹੈ ? ਜਦ ਕਿ ਪਾਵਨ ਬਚਨ ਹੈ ਕਿ ਕੀਤੇ ਕਰਮ ਬਿਨਾਂ ਗਿਆਨ ਦੀ ਵਿਚਾਰ ਤੋਂ ਕੀਤਾ ਕਰਮ ਐਵੇਂ ਹੇਠ ਉਤੇ ਹੀ ਚਲਾ ਗਿਆ ਜਿਸ ਕਰਕੇ ਨਰਕ ਭੁਗਤ ਭੋਗਦੇ ਰਹੇ ਜਿਹੜੀ ਜਗਦੀਸ ਦੀ ਉਪਮਾ ਕਰਨੀ ਸੀ ਉਹ ਕੀਤੀ ਹੀ ਨਾ ਜਿਸ ਲਈ ਅੰਧੇਰੇ ਦਾ ਵਿਨਾਸ ਨਾ ਹੋਇਆ । ਜਿਸ ਲਈ ਜਗਤਿ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਜੱਗ ਆਪਣੇ ਹੰਕਾਰ ਦੇ ਵਿਚ ਵਿਨਸਦਾ ਮੈ ਵੇਖਿਆ ਹੈ :—ਜੈਸਾ ਕਿ ਮਹਾ ਵਾਕ ਹੈ:—

(ਬਾਕੀ ਪੰਨਾ ੨੫੦ ਤੇ)

ਤਰਯੋ ॥੧੧੨੧॥ ਸ੍ਵੈਯਾ ॥ [1]ਪ੍ਰੇਮ ਸੋ ਯੋਂ ਕਹਿਕੈ ਮੁਖਿ ਤੇ ਪਰਲੋਕ ਸੁ ਲੋਕ ਰਹੇ ਸੁ ਬਿਚਾਰਯੋ ॥ ਤੇਜ ਪ੍ਰਚੰਡ ਬਡੋ ਬਰਛਾ ਰਿਸ ਕੈ ਕਰਿ ਮੈ ਗਜ ਸਿੰਘ ਸੰਭਾਰਯੋ ॥ [2]ਜਾਹੁ ਕਹਾ ਬਲਭਦ੍ਰ ਅਬੈ ਕਬਿ ਸਯਾਮ ਕਹੈ ਇਹ ਭਾਂਤਿ ਉਚਾਰਯੋ ॥ ਸੋ ਬਰ ਕੈ ਕਰ ਕੋ ਤਨ ਕੋ ਜਦੁਬੀਰ ਕੇ ਭ੍ਰਾਤ ਕੇ ਊਪਰਿ ਡਾਰਯੋ ॥੧੧੨੨॥ ਸ੍ਵੈਯਾ [3]ਆਵਤ ਇਉ ਬਰਛਾ ਗਹਿਕੈ ਬਲਦੇਵ ਸੁ ਏਕ ਉਪਾਇ ਕਰਯੋ ਹੈ ॥ ਸਿਯੰਦਨ ਪੈ ਨਿਹਰਯੋ ਤਬ ਹੀ ਛੜ੍ਹੀ ਤਰਿ ਹੁਇ ਇਹ ਭਾਂਤਿ ਅਰਯੋ ਹੈ[4] ਫੋਰ ਕੈ ਪਾਰਿ ਭਯੋ ਫਲ ਯੋ ਤਿਹ ਕੀ ਉਪਮਾ ਕਬਿ ਯੌ ਉਚਰਯੋ ਹੈ ॥ ਮਾਨਹੁ ਕਲਿੰਦ੍ਰ ਕੇ ਸ੍ਰਿੰਗਹੁ ਤੇ ਨਿਕਸਯੋ ਅਹਿ ਕੋ ਫਨ ਕੋਪ ਭਰਯੋ ਹੈ ॥੧੧੨੩॥ ਸ੍ਵੈਯਾ ॥ [5]ਬਲ ਸੋ ਬਲ ਖੈਂਚ ਲਯੋ ਬਰਛਾ ਤਿਹ ਕੇ ਕਰ ਸੋ ਤਿਰਛਾ ਸੁ ਭ੍ਰਮਾਯੋ ॥ ਯੋ ਚਮਕਿਯੋ ਦਮਕਿਯੋ ਨਭ ਮੈ ਛੁਟੀਆ ਉਡ ਤੇਜ ਮਨੋ ਦਰਸਾਯੋ ॥ [6]ਸ੍ਰੀ ਬਲਭਦ੍ਰ ਅਯੋਧਨ ਮੈ ਰਿਸਕੈ ਗਜ ਸਿੰਘ ਕੀ ਓਰ ਚਲਾਯੋ ॥ ਮਾਨਹੁ ਕਾਲ ਪਰੀਛਤ[ੳ] ਕਉ ਜਮਦੰਡ ਪ੍ਰਚੰਡ ਕਿਧੋ ਚਮਕਾਯੋ ॥੧੧੨੪॥ ਸ੍ਵੈਯਾ ॥[7] ਗਜ ਸਿੰਘ ਅਨੇਕ ਉਪਾਇ ਕੀਏ ਨ ਬਚਯੋ ਉਰ ਆਇ ਲਗਯੋ ਬਰਛਾ ਬਰ ॥ ਭੂਪ ਬਿਲੋਕਤ ਹੈਂ ਸਿਗਰੇ ਧੁਨ ਸੀਸ ਹਹਾ ਕਹਿ ਮੀਚਤ ਹੈ ਕਰ ॥ [8]ਘਾਉ ਪ੍ਰਚੰਡ ਲਗਯੋ ਤਿਹ ਕੋਂ ਮੁਰਛਾਇ ਪਰਯੋ ਨ ਤਜਯੋ ਕਰ ਤੇ ਸਰ ॥ ਸਯੰਦਨ ਪੈ ਗਜ ਸਿੰਘ ਗਿਰਯੋ ਗਿਰ ਊਪਰਿ ਜਿਉ ਗਜਰਾਜ ਕਲੇਵਰ ॥੧੧੨੫॥ [9]ਚੇਤ ਭਯੋ ਤਬਹੀ ਗਜ ਸਿੰਘ ਸੰਭਾਰ ਪ੍ਰਚੰਡ ਕੁਅੰਡ ਤਨਾਯੋ॥ ਕਾਨ ਪ੍ਰਮਾਨ ਲਉ ਖੈਂਚ ਕੈ ਆਨ ਸੁ ਤਾਨ ਕੈ ਬਾਨ ਪ੍ਰਕੋਪ ਚਲਾਯੋ ॥ [10]ਏਕ ਤੇ ਹੁਇਕੈ ਅਨੇਕ ਚਲੇ ਇਹ ਕੀ ਉਪਮਾ ਕਹੁ ਭਾਖ ਸੁਨਾਯੋ ॥ ਪਉਨ ਕੇ ਭੱਛਕ ਤੱਛਕ ਲੱਛਕ ਲੈ ਬਲ ਕੀ ਸਰਨਾਗਤ ਆਯੋ ॥੧੧੨੬॥ ਸ੍ਵੈਯਾ ॥ [11]ਬਾਨ ਨ ਏਕ ਲਗਯੋ ਬਲ ਕੋ ਗਜ ਸਿੰਘ ਤਬੈ ਇਹ ਭਾਂਤ ਕਹਯੋ ਹੈ ॥ ਸੇਸ ਸੁਰੇਸ ਦਨੇਸ ਧਨੇਸ ਮਹੇਸ ਨਿਸੇਸ ਖਗੇਸ ਗਹਯੋ ਹੈ ॥ [12]ਜੁੱਧ ਬਿਖੈ ਅਬ ਲਉ ਸੁਨਿ ਲੈ ਸੋਊ ਬੀਰ ਹਨਯੋ ਮਨ ਮੈ ਜੁ ਚਹਯੋ ਹੈ ॥ ਏਕ ਅਚੰਭਵ ਹੈ ਮੁਹਿ ਦੇਖਤ ਤੋ ਤਨ ਮੈ ਕਸ ਜੀਵ ਰਹਯੋ ਹੈ ॥੧੧੨੭॥ ਸ੍ਵੈਯਾ ॥ [13]ਯੌਂ ਕਹਿਕੈ ਬਤੀਯਾ ਬਲ ਸੋ ਬਰਛਾ ਧੁਜ ਸੰਜੁਤ ਖੈਂਚ ਚਲਾਯੋ ॥ ਤਉ ਧਨੁ ਲੈ ਕਰਿ ਮੈ ਮੁਸਲੀ ਸੋਊ ਆਵਤ ਨੈਨਨ ਸੋ ਲਖਿ ਪਾਯੋ ॥ [14]ਉਗ੍ਰ ਪਰਾਕ੍ਰਮ ਕੈ ਸੰਗ ਬਾਨ ਅਚਾਨਕ ਸੋ ਕਟਿ ਭੂਮ ਗਿਰਾਯੋ ॥ ਮਾਨਹੁ ਪੰਖਨ ਕੋ ਅਹਿ ਵਾ ਖਗਰਾਜ ਕੇ ਹਾਥ ਪਰਯੋ ਰਿਸ ਘਾਯੋ ॥੧੧੨੮॥

ੳ ਪਰੀਛਤ, ਮਾਤਾ ਉਤ੍ਰਾ ਦੇ ਉਦਰ ਤੋਂ ਪੈਦਾ ਹੋਇਆ ਜੋ ਅਭਿਮਨੂੰ ਦਾ ਪੁਤ੍ਰ ਅਤੇ ਅਰਜਨ ਦਾ ਪੋਤਰਾ ਸੀ, ਚੰਦ੍ਰਵੰਸੀ ਰਾਜਾ ਅਸ੍ਵਥਾਮਾ ਨੇ ਇਸਨੂੰ ਗਰਭ ਵਿਚ ਹੀ ਮਾਰ ਦਿਤਾ ਸੀ ਪਰ ਕ੍ਰਿਸ਼ਨ ਜੀ ਨੇ ਇਸਨੂੰ ਬਚਾ ਲਿਆ ਸੀ।

(ਪੰਨਾ ੨੪੯ ਦੀ ਬਾਕੀ)

ਜਿਹਤੁ ਪੜਿਆ ਅਧ ਉਰਧੀ ਬਿਨੁ ਗਿਆਨ ਬੀਚਾਰਾ ॥ ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥ ਜਗੁ ਬਿਨਸਤ ਹਮ ਦੇਖਿਆ ਲੋਭੇ ਹੰਕਾਰਾ ॥ ਪੰ:੨੨੮॥ ਮ:੧॥

੧ ਜਦੋਂ ਅਸੀਂ ਲੋਭ ਤੇ ਹੰਕਾਰ ਰਹਿਤ ਹੋ ਕੇ ਸੇਵਾ ਕਰਾਂਗੇ ਤਾਂ ਸਾਡੀ ਸੇਵਾ ਥਾਇ ਪਏਗੀ ॥

੨ ਆਪ ਤੋਂ ਉਤਮ ਪੁਰਸ਼ਾਂ ਦਾ ਸਤਿਕਾਰ ਕਰਦੇ ਹੋਏ ਨਿਮ੍ਰਤਾ ਸਹਿਤ ਪ੍ਰਭੂ ਦੀ ਉਸਤਤਿ ਕਰਾਂਗੇ ਤਾਂ ਸਾਡੀ ਭਗਤੀ ਥਾਏ ਪਏਗੀ ।

੩ ਉਸਤਤਿ ਪ੍ਰਭੂ ਦੇ ਕੀਤੇ ਕੰਮਾ ਨੂੰ ਸਤ ਜਾਣਾਂਗੇ ਤਦ ਹੀ ਥਾਇ ਪਏਗੀ । ਜਿਵੇਂ ਨਾਮਦੇਵ ਜੀ ਨੇ ਚੰਦ ਸ਼ਬਦਾਂ ਵਿਚ ਹੀ ਰੀਝਾਕੇ ਆਪਣੇ ਮਾਲਿਕ ਨੂੰ ਦੁਧ ਪੀਣ ਲਈ ਮਨਾ ਲਿਆ ਸੀ ਉਸ ਉਸਤਤਿ ਦਾ ਢੰਗ ਕੀ ਸੀ :—

੪ ੧ੴ ਸਤਿਗੁਰ ਪ੍ਰਸਾਦਿ ॥ ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥ ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥੧॥ ਰਹਾਉ ॥ ਜਾਂਚੈ ਘਰਿ ਦਿਗ ਦਿਸੈ ਸਰਾਇਦਾ ਬੈਕੁੰਠ ਭਵਨ ਚਿਤ੍ਰ ਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥ ਜਾ ਚੈ ਘਰਿ ਲਛਮੀ ਕੁਆਰੀ ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ ॥
ਸੁ ਐਸਾ ਰਾਜਾ ਸ੍ਰੀ ਨਰ ਹਰੀ ॥੧॥ ਜਾ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ ॥ ਜਾਕੈ ਘਰਿ ਈਸਰੁ ਬਾਵਲਾ

(ਬਾਕੀ ਪੰਨਾ ੨੫੧ ਤੇ)

੧. ਸਵੈਯਾ ॥ ਪਹਿਲਾਂ ਪ੍ਰੇਮ ਨਾਲ ਇਹ ਕਹਿ ਦਿਤਾ ਮੂੰਹ ਦੇ ਨਾਲ ਕਿ ਲੋਕ ਤੇ ਪ੍ਰਲੋਕ ਧੰਨ ਸਿੰਘ ਨੇ ਚੰਗਾ ਸਮਝਿਆ ਹੈ ਫੇਰ ਖੱਬੇ ਹੱਥ ਬੜਾ ਭਾਰੀ ਤੇ ਤੇਜ ਬਰਛਾ ਮਨ ਵਿਚ ਕ੍ਰੋਧ ਕਰਕੇ ਗਜ ਸਿੰਘ ਨੇ ਚਲਾ ਦਿੱਤਾ ।

੨. ਕਵੀ ਸਯਾਮ ਜੀ ਕਹਿੰਦੇ ਹਨ ਕਿ ਗਜ ਸਿੰਘ ਨੇ ਬਲ ਭੱਦ੍ਰ ਨੂੰ ਕਿਹਾ ਇਸ ਤਰ੍ਹਾਂ ਕਿ ਬਚ ਕੇ ਕਿੱਥੇ ਜਾਂਦਾ ਹੈਂ । ਸੋ ਸੂਲ਼ਾ ਹੱਥ ਵਿਚ ਫੜਕੇ ਕ੍ਰਿਸ਼ਨ ਜੀ ਦੇ ਭਾਈ ਬੱਲ ਭਦ੍ਰ ਦੇ ਉਤੇ ਮਾਰ ਦਿੱਤਾ ॥੧੧੨੨॥

੩. ਸਵੈਯਾ ॥ ਜਦੋਂ ਇਸ ਤਰ੍ਹਾਂ ਆਉਂਦਾ ਬਰਛਾ ਵੇਖਿਆ ਤਾਂ ਉਸਨੂੰ ਪਕੜਨ ਦਾ ਬਲਭੱਦਰ ਨੇ ਇਕ ਉਪਾਇ ਕੀਤਾ ਕਿ ਤਟ ਪਟ ਸਿਰ ਨੀਵਾਂ ਕਰਕੇ ਫੜੀ ਰਥ ਦੀ ਤੋਂ ਬਚ ਗਿਆ, ਬਰਛਾ ਰਥ ਦੀ ਛੜ੍ਹੀ ਨਾਲ ਜਾ ਅੜਿਆ ।

੪. ਬਰਛਾ ਰਥ ਦੀ ਛੜ੍ਹੀ ਪਾੜ ਕੇ ਪਾਰ ਜਾ ਡਿਗਿਆ ਜਿਸ ਦੀ ਉਪਮਾ ਕਵੀ ਜੀ ਐਉਂ ਕਰਦੇ ਹਨ । ਜਾਣੋ ਕਲੰਦ੍ਰ ਪਹਾੜ ਦੇ ਕਿੰਗਰੇ ਵਿਚੋਂ ਸਰਪ ਦਾ ਫਣ ਤੇ ਮੂੰਹ ਕ੍ਰੋਧ ਨਾਲ ਬਾਹਰ ਨਿਕਲਿਆ ਹੈ ॥੧੧੨੩॥

੫. ਸ੍ਵੈਯਾ ॥ ਬਲ ਭੱਦਰ ਨੇ ਆਪਣੇ ਬਲ ਦੇ ਨਾਲ ਬਰਛੇ ਨੂੰ ਖਿੱਚ ਲਿਆ ਅਤੇ ਹੱਥ ਵਿਚ ਲੈ ਕੇ ਤ੍ਰਿਛਾ ਕਰ ਘੁਮਾਇਆ। ਜੋ ਇਸ ਤਰ੍ਹਾਂ ਚਮਕਿਆ ਜਿਵੇਂ ਅਕਾਸ਼ ਵਿਚ ਬੋਦੀ ਵਾਲਾ ਤਾਰਾ ਚਮਕਦਾ ਦਿਸਦਾ ਹੈ ।

੬. ਸ੍ਰੀ ਬਲ ਭੱਦ੍ਰ ਜੀ ਨੇ ਖਿਝਕੇ ਯੋਧਿਆਂ ਦੇ ਵਿਚੋਂ ਗਜ ਸਿੰਘ ਦੇ ਵਲ ਸੁੱਟ ਦਿੱਤਾ । ਜਾਣੋ ਉਹ ਬ੍ਰਛਾ ਕਾਲ ਦਾ ਰੂਪ ਧਾਰਕੇ ਰਾਜੇ ਪ੍ਰੀਛਤ ਨੂੰ ਡੰਗ ਮਾਰਨ ਲਈ ਆਇਆ ਹੈ ਜੋ ਜਮਰਾਜ ਦਾ ਦੰਡ ਪ੍ਰਤੱਖ ਹੋ ਕੇ ਚਮਕ ਪਿਆ ਹੈ ॥੧੧੨੪॥

੭. ਸਵੈਯਾ ॥ ਗਜ ਸਿੰਘ ਨੇ ਅਨੇਕਾਂ ਉਪਾਇ ਕੀਤੇ ਉਸ ਤੋਂ ਬਚਣ ਦੇ ਪਰ ਨਾ ਬਚ ਸਕਿਆ ਉਹ ਬ੍ਰਛਾ ਹਿਰਦੇ ਦੇ ਵਿਚ ਆ ਕੇ ਲੱਗਿਆ । ਸਾਥੀ ਰਾਜੇ ਵੇਖਦੇ ਹਨ ਤੇ ਸਾਰੇ ਸਿਰ ਧੁਨਕੇ ਅਫਸੋਸ ਕਰਦੇ ਹਨ ਹੈਂ - ਹੈਂ ਕਰਕੇ ਹੱਥ ਮਲਦੇ ਹਨ ।

੮. ਉਸ ਨੂੰ ਘਾਉ ਗਹਿਰਾ ਲੱਗ ਗਿਆ ਜਿਸ ਨਾਲ ਮੂਰਛਤ ਹੋ ਕੇ ਧਰਤੀ ਉਪਰ ਡਿਗ ਪਿਆ ਪਰ ਹੱਥ ਵਿਚੋਂ ਤੀਰ ਨਹੀਂ ਛੱਡਿਆ ਗਜ ਸਿੰਘ ਰਥ ਉਪਰ ਤੋਂ ਐਉਂ ਹੇਠਾਂ ਜਾ ਡਿੱਗਾ ਜਿਵੇਂ ਰਾਜੇ ਦਾ ਧਜ ਪਹਾੜ ਉਤੋਂ ਗਿਰ ਗਿਆ ਹਵੇ ॥੧੧੨੫॥

੯. ਥੋੜੇ ਚਿਰ ਪਿਛੋਂ ਜਦ ਰਾਜੇ ਗਜ ਸਿੰਘ ਨੂੰ ਹੋਸ਼ ਆ ਗਈ ਤਾਂ ਉਸਨੇ ਇਕ ਭਾਰੀ ਕਮਾਣ ਤੇ ਤੀਰ ਰਖ ਕੇ ਖਿਚਿਆ । ਕੰਨ ਤੱਕ ਖਿੱਚ ਕੇ ਜਾ ਕੇ ਕਮਾਣ ਤਾਣ ਕੇ ਕ੍ਰੋਧ ਵਿਚ ਆ ਕੇ ਚਲਾ ਦਿੱਤਾ ।

੧੦. ਉਹ ਤੀਰ ਇਕ ਤੋਂ ਅਨੇਕਾਂ ਹੋ ਕੇ ਚਲ ਪਿਆ ਜਿਸ ਦੀ ਉਪਮਾ ਇਸ ਤਰ੍ਹਾਂ ਕਹਿਕੇ ਸੁਣਾਈ ਹੈ ਜਾਣੋ ਪਉਣ ਅਹਾਰੀ ਤੱਛਕ ਨਾਗ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਬਲ ਭੱਦਰ ਦੀ ਸਰਣ ਵਿਚ ਆਇਆ ਹੈ ॥੧੧੨੬॥

੧੧. ਸਵੈਯਾ ॥ ਉਹਨਾਂ ਅਨੇਕ ਤੀਰਾਂ ਵਿਚੋਂ ਬਲਭੱਦਰ ਦੇ ਤਨ ਵਿਚ ਇਕ ਵੀ ਨਾ ਲੱਗਿਆ ਇਹ ਅਚੰਭਾ ਵੇਖ ਕੇ ਗਜ ਸਿੰਘ ਨੇ ਐਉਂ ਕਿਹਾ ਕਿ ਕੀ ਕਾਰਣ ਹੋਇਆ ਕੀ ਮੇਰੇ ਇਹਨਾਂ ਤੀਰਾਂ ਨੂੰ ਸ਼ੇਸ਼ ਨਾਗ, ਜਾਂ ਇੰਦ੍ਰ, ਜਾਂ ਸੂਰਜ ਅਥਵਾ, ਧਨੇਸ (ਕੁਬੇਰ) ਜਾਂ ਸ਼ਿਵਜੀ ਜਾਂ ਚੰਦ ਜਾਂ ਗਰੁੜ ਨੇ ਪਕੜ ਲਿਆ ਹੈ ?

੧੨. ਇਹ ਮੇਰੀ ਗੱਲ ਸੁਣ ਲੈ ਕਿ ਇਹ ਉਹ ਤੀਰ ਜਿਨ੍ਹਾਂ ਕਰਕੇ ਮੈਂ ਹੁਣ ਤੱਕ ਉਹ ਸੂਰਮੇ ਮਾਰ ਦਿਤੇ ਹਨ ਜੋ ਮੈਂ ਮਨ ਵਿਚ ਮਾਰਨੇ ਚਾਹੇ ਸਨ ਕਿ ਮੈਂ ਇਹ ਇਕ ਅਚੰਭਾ ਵੇਖਦਾ ਹਾਂ ਕਿ ਬਲ ਭੱਦਰ ਦੇ ਅੰਦਰ ਜੀਵ ਆਤਮਾ ਕਿਵੇਂ ਬਚ ਗਈ ॥੧੧੨੭॥

੧੩. ਸਵੈਯਾ ॥ ਇਸ ਤਰ੍ਹਾਂ ਕਹਿ ਕੇ ਗੱਲ ਜੋਰ ਦੇ ਨਾਲ ਬਰਛਾ ਝੰਡੀ ਸਮੇਤ ਖਿੱਚ ਕੇ ਚਲਾ ਦਿੱਤਾ । ਜਦੋਂ ਬ੍ਰਛਾ ਆਉਂਦਾ ਬਲ ਭੱਦਰ ਨੇ ਆਪਣੇ ਨੇਤ੍ਰਾਂ ਨਾਲ ਵੇਖਿਆ ।

੧੪. ਤਾਂ ਉਸ ਨੇ ਧਨੁਖ ਲੈ ਕੇ ਤੀਰ ਚਲਾ ਕੇ ਬਰਛਾ ਰਾਹ ਵਿਚ ਹੀ ਕਟ ਕੇ ਸੁਟ ਦਿੱਤਾ ਆਪਣੇ ਪੌਰਖ ਦੇ ਬਲ ਦੇ ਨਾਲ ਧਰਤੀ ਦੇ ਉਤੇ । ਜਾਣੋ ਕਿ ਇਕ ਫੰਗਾਂ ਵਾਲਾ ਸਰਪ ਗਰੁੜ ਫੰਗਾ ਦੇ ਹੱਥ ਆ ਗਿਆ ਉਸ ਨੇ ਰਿਸ ਕੇ ਉਸ ਨੂੰ ਮਾਰ ਦਿਤਾ ਹੈ ॥੧੧੨੮॥

---

(ਪੰਨਾ ੨੫੦ ਦੀ ਬਾਕੀ)

ਜਗਤ ਗੁਰੂ ਤਤ ਸਾਰਖਾ ਗਿਆਨੁ ਭਾਖੀਲੇ ॥ ਪਾਪੁ ਪੁੰਨੁ ਜਾਂਚੈ ਡਾਂਗੀਆ ਦੁਆਰੇ ਚਿਤ ਗੁਪਤੁ ਲੇਖੀਐ ॥ ਧਰਮ ਰਾਇ ਪਰੁਲੀ ਪ੍ਰਤਿਹਾਰਿ ॥ ਸਿ ਐਸਾ ਰਾਜਾ ਸ੍ਰੀ ਗੋਪਾਲੁ ॥੨॥ ਜਾਂਚੈ ਘਰਿ ਗਣ ਗੰਧਰਬ ਰਿਖੀ ਬਪੁੜੇ ਢਾਢੀਆ ਗਾਵੰਤ ਆਛੈ ॥ ਸਰਬ ਸਾਸਤ੍ਰ ਬਹੁ ਰੂਪੀਆ ਅਨਗਰੂਆ ਅਖਾੜਾ ਮੰਡਲੀਕ ਬੋਲ ਬੋਲਹਿ ਕਾਛੇ ॥ ਚਉਰ ਢੂਲ ਜਾਂ ਕੈ ਹੈ ਪਵਣੁ ॥ ਚੇਰੀ ਸਕਤਿ ਜੀਤਿ ਲੇ ਭਵਣੁ ॥ ਅੰਡ ਟੂਕ ਜਾਂਚੈ ਭਸਮਤੀ ॥ ਸੋ ਐਸਾ ਰਾਜਾ ਤ੍ਰਿਭਵਣਪਤੀ ॥੩॥ ਜਾਂਚੈ ਘਰਿ ਕੂਰਮਾ ਪਾਲੁ ਸਹਸ੍ਰ ਫਨੀ ਬਾਸਕ ਸੇਜ ਵਛੂਆ ॥ ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀ ਹਾਰੀਆਂ ॥ ਨਖ ਪ੍ਰਸੇਵ ਜਾ ਚੈ ਸੁਰਸਰੀ ॥ ਸਪਤ ਸਮੁੰਦ ਜਾ ਚੈ ਘੜਥਲੀ ॥ ਏਤੇ ਜੀਆ ਜਾਂਹਿ ਵਰਤਣੀ । ਸੋ ਐਸਾ ਰਾਜਾ ਤ੍ਰਿਭਵਣ ਧਣੀ ॥੪॥ ਜਾਂਚੈ ਘਰਿ ਨਿਕਟ ਵਰਤੀ ਅਰਜਨੁ ਧ੍ਰੂ ਪ੍ਰਹਲਾਦੁ ਅੰਬਰੀਕੁ ਨਾਰਦੁ ਨੇਜੈ ਸਿਧ ਬੁਧ ਗਣ ਗੰਧਰਬ ਬਾਨਵੈ ਹੇਲਾ ॥ ਏਤੇ ਜੀ ਜਾਂਚੈ ਹਹਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ ॥ ਪ੍ਰਣਵੈ ਨਾਮਦੇਉ ਤਾਂਚੀ ਆਣਿ ॥ ਸਗਲ ਭਗਤ ਜਾ ਚੈ ਨੀਸਾਣਿ ॥੫॥੧॥ ਆਉ ਇਸ ਸਬਦ ਤੇ ਵਿਚਾਰ ਕਰ ਲਈਏ ॥

ਮੁਈ ਗਊ ਜਿਵਾ ਕੇ ਬਾਦਸ਼ਾਹ ਕੋਲੋਂ ਵਿਦਾ ਹੋ ਕੇ ਨਾਮਦੇਵ ਜੀ ਘਰ ਨੂੰ ਵਾਪਸ ਚਲ ਪਏ ਤੇ ਮਨ ਵਿਚ ਵਿਚਾਰ ਆਇਆ ਕਿ ਚਲੋ ਪਹਿਲਾਂ ਪਾਂਡਰੀ ਨਾਥ ਜੀ ਦੇ ਮੰਦ੍ਰ ਵਿਚ ਪ੍ਰਭੂ ਕੀਰਤੀ ਦਾ ਕੀਰਤਨ ਰਸ ਲੈ ਲਈਏ । ਇਸ ਮਨੋਰਥ ਲਈ ਮੰਦ੍ਰ ਵੱਲ ਚੱਲ ਪਏ ਤੇ ਸੋਚਿਆ ਜੇ ਟੁੱਟੀ-ਫੁੱਟੀ ਜੁੱਤੀ ਜਿਸ ਨੂੰ ਛਿੱਤਰ ਵੀ ਕਿਹਾ ਜਾ ਸਕਦਾ ਹੈ ਜੇ ਇਹ ਬਾਹਰ ਲਾਹ ਕੇ ਰੱਖ ਦਿਤੇ ਤਾਂ ਕੋਈ ਚੁੱਕ ਕੇ ਹੀ ਨਾ ਲੈ ਜਾਵੇ । ਇਸ ਲਈ ਕਿਸੇ ਕੱਪੜੇ ਵਿਚ ਪਾ ਕੇ ਉਸਨੇ ਉਹ ਜੁੱਤੀ ਲੱਕ ਦੇ ਨਾਲ ਬੰਨ ਲਈ ਰੱਬ ਜਾਣੇ ਉਹ ਜੁੱਤੀ ਵੇਖਕੇ ਜਾਂ ਛੀਂਬੇ ਦੀ ਜਾਤ ਤੋਂ ਘਿਰਣਾ ਕਰਕੇ ਪਾਂਡਿਆ ਨੇ ਨਾਮਦੇਵ ਦੇ ਕੁਝ ਕੂਰੇ ਮੁੱਕੇ ਜੜ ਦਿਤੇ ਤੇ ਧੱਕੇ ਮਾਰ ਕੇ ਮੰਦਰ ਤੋਂ ਬਾਹਰ ਕੱਢ ਦਿਤਾ ਨਾਮਦੇਵ ਨੇ ਉਹ ਪਾਂਡਿਆਂ ਨੂੰ ਤਾਂ ਕੋਈ ਗਿਲਾ ਨਾ ਕੀਤਾ ਤੇ ਕਹਿ ਦਿਤਾ ਚੰਗਾ ਕੀਤਾ ਮੈਂ ਭੁੱਲ ਕੀਤੀ ਜੋ ਤੁਸਾਂ ਮੈਨੂੰ ਉਸਦਾ ਦੰਡ ਦੇ ਦਿਤਾ ਹੈ ਪਰ ਆਪ ਮੰਦਰ ਦੇ ਪਿਛੇ ਜਾ ਬੈਠਾ ਅਤੇ ਰੱਬ ਨਾਲ ਗੱਲਾਂ ਕਰਦਾ ਹੈ ਕਿ ਐ ਮਿਰੇ ਬੀਠਲੇ ਮਾਲਿਕ ਤੂੰ ਕਿੱਡਾ ਵੱਡਾ ਬਲੀ ਹੈਂ ਜੋ ਆਹ ਐਡੇ ਮਹਾਂ ਪੁਰਸ਼ਾ ਦਾ ਵੀ ਸਵਾਮੀ ਹੈ ਐਡਾ ਵੱਡਾ ਹੁੰਦਾ ਹੋਇਆ ਮੈਨੂੰ ਐਨੇ ਨੀਵੇਂ ਘਰ ਵਿਚੋਂ ਪੈਦਾ ਕਰ ਦਿਤਾ ਜਿਸ ਕਰਕੇ ਮੈਂ ਤੇਰਾ ਕੀਰਤਨ ਵੀ ਨਹੀਂ ਸੁਣ ਸਕਦਾ ।

ਜਦ ਕਿ ਤੂੰ ਇਹਨਾਂ ਇਤਨੀਆਂ ਮਹਾਨ ਹਸਤੀਆਂ ਦਾ ਵੀ ਦਾਨ ਦਾਤਾ ਹੈਂ:—

ਹੇ ਗਊਆਂ ਦੇ ਪਾਲਕ ਬਾਦਸ਼ਾਹ ਤੈਨੂੰ ਤਾਂ ਆਹ ਸਾਰੇ ਹੀ ਸੇਂਵਦੇ ਹਨ, ਹੇ ਗਊਆਂ ਦੇ ਪਾਲਕ ਬਾਦਸ਼ਾਹ ਕੁਲ ਜਾਤਿ ਤੇ ਰਹਿਤ ਤੇ ਮਾਇਆ ਦਾ ਵੀ ਜਿਸਤੇ ਕੋਈ ਅਸਰ ਨਹੀਂ । ਤੂ ਤਾਂ ਸਾਰੇ ਭਗਤਾਂ ਨੂੰ ਭਗਤੀ ਦਾ ਦਾਨ ਦੇਣ ਵਾਲਾ ਹੈਂ ਤੇ ਸਾਰੇ ਸੰਤ ਜਨ ਤੇਰੇ ਕੋਲੋਂ ਹੀ ਮੰਗਦੇ ਹਨ । ਉਹ ਕਿਹੜੇ ਹਨ ਜੋ ਆਪਦੇ ਦਰ ਦੇ ਮੰਗਤੇ ਹਨ ਲੌ ਸੁਣ ਲਵੋ ਕਿ ਤੂੰ ਤੇ ਤੇਰਾ ਘਰ ਦਾ ਤੰਬੂ ਸਰਾਇ ਰੂਪ ਏਡਾ ਵੱਡਾ ਹੈ ਜੋ ਸਰਾਇ ਦੇ ਰੂਪ ਵਿਚ ਦਿਸਦਾ ਹੈ ਜਿਸਦਾ ਨਾਮ ਹੈ (ਬੈਕੁੰਠ ਭਵਨ) ਯਾਦ ਰਹੇ ਨਿਰਗੁਣ ਸਰੂਪ ਦਾ ਕੋਈ ਭਵਨ ਨਹੀਂ (ਨਾਮ ਠਾਮ ਨਾ ਜਾਤ ਜਾਕਰ ਰੂਪ ਰੰਗ ਨ ਰੇਖ) ॥੮੦॥ਪੰ.੭॥ ਬੈਕੁੰਠ ਕੇ ਵਾਸੀ ਵਿਸ਼ਨੂੰ ਜੀ ਨੂੰ ਹੀ ਕਿਹਾ ਜਾਂਦਾ ਹੈ । ਉਹ ਭਵਨ ਕਾਹਦਾ ਹੈ ਉਹ (ਚਿਤ੍ਰਾਂ ਦਾ ਘਰ) ਹੈ ਜਿਸਦੇ ਵਿਚ ਇਸ ਸੰਸਾਰ ਦੇ ਅਨੇਕ ਪ੍ਰਕਾਰ ਦੇ ਚਿਤ੍ਰ ਦਿਖਾਈ ਦਿੰਦੇ ਹਨ ਸਾਰੇ ਹੀ ਸੈਂਡਾਂ ਲੋਕਾਂ ਦੇ ਫੇਰ ਤੂੰ ਸਾਰਿਆਂ ਦੀ ਬਰਾਬਰ ਪ੍ਰਵਰਤੀ ਕਰਦਾ ਹੈਂ । ਜਿਸ ਦੇ ਘਰ ਲਛਮੀ ਰਹਿੰਦੀ ਹੈ ਜੋ ਅਜੇ ਤੱਕ ਕੁਆਰੀ ਹੀ ਹੈ, ਪ੍ਰਸੂਤ ਨਹੀਂ ਹੋਈ । ਮਾਤਾ ਲਛਮੀ ਦੇ ਭਗਤ ਤਾਂ ਸ੍ਰੀ ਵਿਸ਼ਨੂੰ ਜੀ ਦੇ ਭਗਤਾਂ ਨਾਲੋਂ ਬਹੁਤੇ ਹਨ ਤੇ ਸਿਦਕ ਦੇ ਪੱਕੇ ਹਨ ਜੋ ਸ੍ਰੀ ਵਿਸ਼ਨੂੰ ਜੀ ਦੇ ਭਗਤਾਂ ਨੂੰ ਭਗਤੀ ਸਿਖਾਉਣ ਵਾਲੇ ਉਸਤਾਦ ਹਨ । ਹੇ ਪ੍ਰਭੂ ਤੇਰੇ ਇਸ ਵਿਸ਼ਾਲ ਮਹਿਲ ਦੇ ਚੰਦ ਤੇ ਸੂਰਜ ਦੀਵੇ ਹਨ ਅਤੇ ਬੜੇ ਕੌਤਕ ਕਰਨ ਵਾਲਾ ਵਿਚਾਰਾ ਕਾਲ ਕੀ ਹੈ ਤੇਰੇ ਅੱਗੇ ਅਤੇ ਸੂਲ੍ਹ ਦੇਂਦਾ ਦਾ ਗੁਰੂ ਐਉਂ ਹੈ ਜਿਵੇਂ ਇਕ ਥਾਣੇਦਾਰ ਹੁੰਦਾ ਹੈ ਤੇਰੇ ਦਰ ਦਾ ਚਾਰ ਮੁਖਾਂ ਵਾਲਾ ਬ੍ਰਹਮਾ ਜਿਸਨੇ ਸੰਸਾਰੀ ਰਚਨਾ ਕੀਤੀ ਹੈ ਉਹ ਰਚਨਾ ਦੇ ਕਰਨ ਵਾਲਾ ਘੁਮਿਆਰ ਬ੍ਰਹਮਾ ਵੀ ਤੇਰੇ ਦਰ ਦਾ ਮੰਗਤਾ ਹੈ ਅਤੇ ਤੂੰ ਉਹ ਬੜੀ ਵਿਸ਼ਾਲ ਹਸਤੀ ਹੈਂ ਜਿਸ ਦੇ ਘਰ ਵਿੱਚ ਸ਼ਿਵਜੀ ਜਿਹਾ ਮਸਤਾਨਾ ਜੋ ਜਗਤ ਦਾ ਗੁਰੂ ਹੈ ਅਤੇ ਤੱਤ ਸਰੂਪ ਗਿਆਨ ਦਾ

(ਬਾਕੀ ਪੰਨਾ ੨੫੨ ਤੇ)

ਸ੍ਵੈਯਾ ॥ [੧]ਕੋਪ ਭਰਯੋ ਅਤਿ ਹੀ ਗਜ ਸਿੰਘ ਲਯੋ ਬਰਛਾ ਅਰ ਓਰ ਚਲਾਯੋ ॥ ਜਾਇ ਲਗਯੋ ਮੁਸਲੀਧਰ ਕੇ ਤਨ ਲਾਗਤ ਤਾ ਅਤਿਹੀ ਦੁਖੁ ਪਾਯੋ ॥ [੨]ਪਾਰ ਪ੍ਰਚੰਡ ਭਯੋ ਫਲ ਯੋ ਜਸੁ ਤਾ ਛਬਿ ਕੋ ਮਨ ਮੈ ਇਹ ਆਯੋ ॥ ਮਾਨਹੁ ਗੰਗ ਕੀ ਧਾਰ ਕੇ ਮੱਧਿ ਉਤੰਗ ਹੁਇ ਕੂਰਮ ਸੀਸ ਉਚਾਯੋ ॥੧੧੨੯॥ ਸ੍ਵੈਯਾ ॥ [੩]ਲਾਗਤ ਸਾਂਗ ਕੀ ਸ੍ਰੀ ਬਲਭਦ੍ਰ ਸੁ ਸਯੰਦਨ ਤੇ ਗਹਿ ਖੈਂਚ ਕਢਯੋ ॥ ਮੁਰਝਾਇਕੈ ਭੂਮਿ ਪਰਯੋ ਨ ਮਰਯੋ ਸੁਰ ਬ੍ਰਿਛ ਗਿਰਯੋ ਮਨੋ ਜੋਤ ਮਢਯੋ ॥ [੪]ਜਬ ਚੇਤ ਭਯੋ ਭ੍ਰਮ ਗਯੋ ਉਠ ਠਾਢੋ ਭਯੋ ਮਨ ਕੋਪੁ ਬਢਯੋ ॥ ਰਥ ਹੇਰਕੈ ਧਾਇ ਚੜਯੋ ਬਰ ਸੋ ਗਿਰ ਪੈ ਮਨੋ ਕੂਦ ਕੈ ਸਿੰਘ ਚਢਯੋ ॥੧੧੩੦॥ [੫]ਪੁਨ ਆਇ ਭਿਰਯੋ ਗਜ ਸਿੰਘ ਸੋ ਬੀਰ ਬਲੀ ਮਨ ਮੈ ਨਹੀ ਨੈਕੁ ਡਰਯੋ ॥ ਧਨੁ ਬਾਨ ਸੰਭਾਰਿ ਕ੍ਰਿਪਾਨ ਗਦਾ ਤਿਸ ਬੀਚ ਅਯੋਧਨ ਜੁਧ ਕਰਯੋ ॥ [੬]ਜੋਊ ਆਵਤ ਭਯੋ ਸਰ ਸਤ੍ਰਨ ਕੋ ਸੰਗ ਬਾਨਨ ਕੇ ਸੋਊ ਕਾਟ ਡਰਯੋ ॥ ਕਬਿ ਸਯਾਮ ਕਹੈ ਬਲਦੇਵ ਮਹਾਂ ਰਨ ਕੀ ਛਿਤ ਤੇ ਨਹੀ ਪੈਗੁ ਟਰਯੋ ॥੧੧੩੧॥ ਸ੍ਵੈਯਾ ॥ [੭]ਬਹੁਰੋ ਹਲ ਮੂਸਲ ਲੈ ਕਰਿ ਮੋ ਅਰਿ ਸਿਉ ਅਰਿਕੈ ਅਤਿ ਜੁੱਧ ਮਚਾਯੋ ॥ ਲੈ ਬਰਛਾ ਗਜਿ ਸਿੰਘ ਬਲੀ ਬਲਿ ਸਿਉ ਬਲਦੇਵ ਕੀ ਓਰ ਚਲਾਯੋ ॥ [੮]ਆਵਤ ਸੋ ਲਖਿਕੈ ਫਲ ਕੋ ਹਲ ਸੋ ਕਟਿਕੈ ਪੁਨ ਭੂਮ ਗਿਰਾਯੋ ॥ ਸੋ ਫਲ ਹੀਨ ਭਯੋ ਜਬ ਹੀ ਕਸਿਕੈ ਬਲਭਦ੍ਰ ਕੇ ਗਾਤ ਲਗਾਯੋ ॥੧੧੩੨॥ ਸ੍ਵੈਯਾ ॥ [੯]ਖੱਗ ਕਰੰ ਗਹਿਕੈ ਗਜਿ ਸਿੰਘ ਅਨੰਤ ਕੇ ਊਪਰ ਕੋਪ ਚਲਾਯੋ ॥ ਤਉ ਮੁਸਲੀ ਕਰ ਚਰਮ ਲੀਯੋ ਧਰ ਯੋਂ ਅਰਿ ਕਉ ਬਲ ਘਾਉ ਬਚਾਯੋ ॥ [੧੦]ਢਾਲ ਕੇ ਫੂਲ ਪੈ ਧਾਰ ਬਹੀ ਚਿਨਗਾਰ ਉਠੀ ਕਬਿ ਯੋਂ ਗੁਨ ਗਾਯੋ ॥ ਮਾਨਹੁ ਪਾਵਸ ਕੀ ਨਿਸ ਮੈ ਬਿਜੁਰੀ ਦੁਤਿ ਤਾਰਨ ਕੋ ਪ੍ਰਗਟਾਯੋ ॥੧੧੩੩॥ ਸ੍ਵੈਯਾ ॥ [੧੧]ਘਾਇ ਹਲੀ ਸਹਕੈ ਰਿਪਕੋ ਗਹਿਕੈ ਕਰਵਾਰ ਸੁ ਬਾਰ ਕਰਯੋ ਹੈ ॥ ਧਾਰ ਬਹੀ ਅਰਿ ਕੰਠਿ ਬਿਖੈ ਕਟਿਕੈ ਤਿਹ ਕੋ ਸਿਰ ਭੂਮ ਝਰਯੋ ਹੈ ॥ [੧੨]ਬਜ੍ਰ ਜਰੇ ਰਥ ਤੇ ਗਿਰਯੋ ਤਿਹ ਕੋ ਜਸ ਯੋ ਕਬਿ ਨੈ ਉਚਰਯੋ ਹੈ ॥ ਮਾਨਹੁ ਤਾਰਨ ਲੋਕ ਹੂੰ ਤੇ ਸੁਰਭਾਨ ਹਨਯੋ ਸਿਰ ਭੂਮਿ ਪਰਯੋ ਹੈ ॥੧੧੩੪॥ [੧੩]ਮਾਰ ਲਯੋ ਗਜਿ ਸਿੰਘ ਜਬੈ ਤਜਿ ਕੈ ਰਨ ਕੋ ਸਭ ਹੀ ਭਟ ਭਾਗੇ ॥ ਸ੍ਰੋਨ ਭਰੇ ਲਖਿ ਲੋਥ ਡਰੇ ਨਹਿ ਧੀਰ ਧਰੇ ਨਿਸ ਕੇ ਜਨੁ ਜਾਗੇ ॥ [੧੪]ਮਾਰ ਲਏ ਨ੍ਰਿਪ ਪੰਚ ਭਗੇ ਤਿਨ ਯੋਂ ਕਹਯੋ ਜਾ ਅਪਨੇ ਪ੍ਰਭਿ ਆਗੇ ॥ ਯੋਂ ਸੁਨਿਕੈ ਦਲ ਧੀਰ ਛੁਟਯੋ ਨ੍ਰਿਪ ਹੀਯੋ ਫਟਯੋ ਤਿਸ ਮੈ ਅਨੁਰਾਗੋ ॥੧੧੩੫॥

[੧੫]ਇਤਿ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਗਜ ਸਿੰਘ ਬਧਹ ਧਯਾਇ ਸਮਾਪਤ ॥

---

(ਪੰਨਾ ੨੫੦ ਦੀ ਬਾਕੀ)

ਵਿਚਾਰ ਦਿੰਦਾ ਹੈ ਅਤੇ ਜਿਹੜਾ ਚਿਤ੍ਰ ਗੁਪਤਨ ਦੇ ਲਿਖੇ ਲੇਖਾਂ ਦੀ ਵਿਚਾਰ ਕਰਕੇ ਜੀਵ ਦੇ ਕਰਮਾਂ ਅਨੁਸਾਰ ਭਾਂਗ ਫੇਰਨ ਵਾਲਾ ਧਰਮਰਾਜ ਹੈ ਉਹ ਭੀ ਤੇਰੇ ਦੁਆਰੇ ਦਾ ਮੰਗਤਾ ਹੈ ਚਿਤ੍ਰ ਗੁਪਤ ਸਮੇਤ ਅਤੇ ਜੋ ਪਾਪੀ ਲੋਕਾਂ ਨੂੰ ਧਰਮ ਰਾਜ ਦੇ ਰੂਪ ਵਿਚ ਤੇਰੇ ਦਰ ਦੇ ਅੰਦਰ ਜਾਣੋ ਰੋਕਦਾ ਹੈ ਉਹ ਵੀ ਤੇਰਾ ਚਪੜਾਸੀ ਹੈ । ਸੋ ਹੇ ਸ੍ਰੀ ਗੁਪਾਲ ਤੂੰ ਐਸਾ ਵੱਡਾ ਰਾਜਾ ਹੈਂ । ਗਊਆਂ ਗਰੀਬਾਂ ਦਾ ਪਾਲਣ ਵਾਲਾ।
ਜਿਸ ਦੇ ਘਰ ਦੇ ਇਹ ਸਾਰੇ ਮੰਗਤੇ ਹਨ ਜਿਵੇਂ ਕਿ ਗਣ (ਦੇਵਤਿਆਂ ਦੇ ਸੇਵਕ) ਗੰਧਰਬ (ਦੇਵਤਿਆਂ ਦੇ ਗਵੀਏ) ਵਿਚਾਰੇ ਰਿਸ਼ੀ ਮੁਨੀ ਤਪੱਸਵੀ ਜੋ ਢਾਡੀਆਂ ਵਾਂਗ ਬੜਾ ਕਥੀਆ ਜਸ ਗਾਉਂਦੇ ਹਨ ਅਤੇ ਸਾਰੇ ਸ਼ਸਤ੍ਰ ਜਿਨ੍ਹਾਂ ਦੇ ਬਹੁਤ ਰੂਪ ਹਨ ਉਹ ਅਨੇਕ ਰੂਹਾਂ ਦੇ ਅਖਾੜੇ ਦੇ ਰੂਪ ਵਿਚ ਇਕੱਤ੍ਰ ਹੋ ਕੇ ਬੜੇ ਸੁੰਦਰ ਸਿੱਧੇ ਹੋਏ ਬਚਨ ਬੋਲਦੇ ਹਨ ਤੇ ਪਵਨ ਉਪਰ ਚਾਕ੍ਰਿਰ ਕਰਦੀ ਹੈ ਜਿਸਦੇ ਉਤੇ ਮਾਇਆ ਰੂਪ ਸਕਤ ਜਿਸਦੀ ਦਾਸੀ ਹੈ ਜਿਸ ਨੇ ਹੋਰ ਸਾਰੇ ਭਵਨ ਜਿੱਤ ਲਏ ਹਨ । ਅੰਡੇ ਦੇ ਦੋ ਟੁਕੜੇ ਕਰਕੇ ਇਕਦਾ ਅਕਾਸ ਤੇ ਦੂਜੇ ਟੁਕੜੇ ਬਿਸਵ ਭਾਵ ਬਿਸਵ ਤੇ ਅਕਾਸ ਇਹ ਤੇਰਾ ਸੁਆਹ ਬਣਾਉਣ ਵਾਲਾ ਚੁੱਲਾ ਹੈ । ਸੋ ਹੇ ਪ੍ਰਭੂ ਤੂੰ ਐਸ ਤਰ੍ਹਾਂ ਦਾ ਵੱਡਾ ਰਾਜਾ ਹੈਂ ਜੋ ਤਿਨਾਂ ਲੋਕਾਂ ਦਾ ਪਤੀ ਹੈਂ ॥੩॥ ਜਿਸ ਕੱਛੂ ਜਿਹੇ ਅਵਤਾਰ ਤੇ ਪਲੰਘ ਹਜ਼ਾਰ ਫਣਾਂ ਵਾਲਾ ਸ਼ੇਸ਼ ਨਾਗ ਦੀ ਸੇਜ ਦਾ ਮਾਲਿਕ ਹੈ ਜੋ ਅਠਾਰਾਂ ਭਾਰ ਬਨਾਸਪਤੀ ਕਹੀ ਜਾਂਦੀ ਹੈ ਉਹ ਤੈਨੂੰ ਪੁਸ਼ਪ ਭੇਟ ਕਰਨ ਵਾਲੀ ਮਾਲਣ ਹੈ । ਛਿਆਨਵੇਂ ਕ੍ਰੋੜ ਬੱਦਲਾਂ ਦੀ ਮਾਲਾ ਤੇਰਾ ਪਾਣੀ ਭਰਨ ਵਾਲੀ ਹੈ ਤੇ ਸੁਰਸਤੀ ਨਦੀ ਜਿਸ ਦੇ ਨੌਹਾਂ ਦਾ ਪਸੀਨਾ ਹੈ (ਗੰਗਾ ਮਾਤਾ) ਸਤ ਸਮੁੰਦਰ ਜਿਸ ਨੇ ਐਉਂ ਟਿਕਾ ਕੇ ਰੱਖੇ ਹੋਏ ਹਨ ਜਿਵੇਂ ਘੜਵੰਜੀ ਤੇ ਘੜਾ ਰੱਖਿਆ ਹੁੰਦਾ ਹੈ । ਤਿਨ੍ਹੇ ਲੋਕ ਜਿਸਦੀ ਵਰਤੋਂ ਵਿਚ ਹਨ ਸੁ ਇਹੋ ਜਿਹਾ ਹੈ

(ਬਾਕੀ ਪੰਨਾ ੨੫੩ ਤੇ)

੧. ਸਵੈਯਾ ॥ ਗੁੱਸੇ ਵਿਚ ਭਰਕੇ ਮਨ ਦੇ ਵਿਚ ਬਹੁਤ ਹੀ ਗੱਜ ਸਿੰਘ ਨੇ ਉਹੀ ਬਰਛਾ ਹੱਥ ਵਿਚ ਲਿਆ ਵੈਰੀ ਵਲ ਚਲਾ ਦਿਤਾ ਜਿਹੜਾ ਬਲਰਾਮ (ਮੁਹਲਾ ਧਾਰਨ ਵਾਲੇ) ਦੇ ਜਾ ਕੇ ਲੱਗਿਆ ਜਿਸਦੇ ਲੱਗਣ ਨਾਲ ਬਲਰਾਮ ਨੂੰ ਬਹੁਤ ਦੁਖ ਹੋਇਆ ।

੨. ਉਹ ਬਰਛਾ ਇਸ ਤਰ੍ਹਾਂ ਬਲਰਾਮ ਦੇ ਜਿਸਮ ਦੇ ਵਿਚੋਂ ਪਾਰ ਨਿਕਲਕੇ ਦਿਸਦਾ ਸੀ ਜਿਸ ਦੀ ਛਬਿ ਮੇਰੇ ਮਨ ਵਿਚ ਇਹ ਆਈ ਹੈ । ਜਾਣੋ ਗੰਗਾ ਦੀ ਰਵਾਨਗੀ ਦੇ ਵਿਚੋਂ ਕੱਛੂ ਨੇ ਉਚਾ ਹੋ ਕੇ ਆਪਣਾ ਸਿਰ ਬਾਹਰ ਕੱਢਿਆ ਹੈ ॥੧੧੨੯॥

੩. ਸਵੈਯਾ ॥ ਬਰਛਾ ਲਗਦੇ ਸਾਰ ਸ੍ਰੀ ਬਲ ਭੱਦਰ ਨੂੰ ਰੱਥ ਦੇ ਵਿਚੋਂ ਉਸ ਦੇ ਫੌਜੀਆਂ ਨੇ ਖਿੱਚ ਕੇ ਰੱਥ ਤੋਂ ਬਾਹਰ ਕੱਢ ਲਿਆ । ਜੋ ਬੇਹੋਸ਼ ਹੋ ਕੇ ਧਰਤੀ ਤੇ ਜਾ ਪਿਆ ਪਰ ਮਰਿਆ ਨਹੀਂ ਐਉਂ ਜਾਣੋ ਕਿ ਦੇਵ ਲੋਕ ਦਾ ਕਲਪ ਬਿਰਛ ਡਿਗ ਪਿਆ ਹੈ ਜੋ ਪ੍ਰਭੂ ਜੋਤਿ ਦੀ ਸੁਗੰਧੀ ਨਾਲ ਲਿਪੇਟਿਆ ਹੋਇਆ ਹੈ ।

੪. ਜਿਸ ਵੇਲੇ ਹੋਸ਼ ਵਿਚ ਆ ਗਿਆ ਬੇਹੋਸ਼ੀ ਖਤਮ ਹੋ ਗਈ ਉੱਠਕੇ ਖੜਾ ਹੋ ਗਿਆ ਤੇ ਮਨ ਵਿਚ ਕ੍ਰੋਧ ਵਧ ਗਿਆ ਰਥ ਨੂੰ ਵੇਖਕੇ ਐਉਂ ਕੁੱਦ ਕੇ ਭਾਵ ਛਲਾਂਗ ਮਾਰ ਕੇ ਰਥ ਦੇ ਉਪਰ ਚੜ ਗਿਆ ਜਿਵੇਂ ਦੌੜਕੇ ਸ਼ੇਰ ਪਹਾੜ ਦੇ ਉਪਰ ਚੜ ਜਾਂਦਾ ਹੈ ॥੧੧੩੦॥

੫. ਮੁੜਕੇ ਆ ਕੇ ਗਜ ਸਿੰਘ ਦੇ ਨਾਲ ਟੱਕਰ ਆ ਲਈ ਬਲਰਾਮ ਬਲੀ ਸੂਰਮਾ ਮਨ ਦੇ ਵਿਚ ਗਜ ਸਿੰਘ ਕੋਲੋਂ ਜਰਾ ਵੀ ਡਰਿਆ ਨਹੀਂ ਤੀਰ ਕਮਾਣ ਸੰਭਾਲ ਕੇ ਕ੍ਰਿਪਾਨ ਤੇ ਗਦਾ ਲੈਕੇ ਜੋਸ਼ ਵਿਚ ਆ ਕੇ ਹਥਿਆਰਾਂ ਦੇ ਨਾਲ ਯੁੱਧ ਕਰਨ ਆ ਲੱਗਾ।

੬. ਜਿਹੜਾ ਤੀਰ ਵੈਰੀ ਵੱਲੋਂ ਆਇਆ ਤੀਰ ਮਾਰ ਕੇ ਉਹ ਕੱਟ ਸੁੱਟਿਆ । ਕਵੀ ਸਜਾਮ ਜੀ ਕਹਿੰਦੇ ਹਨ ਮਹਾਂਬਲੀ ਬਲਰਾਮ ਰਣ ਭੂਮੀ ਦੇ ਵਿਚੋਂ ਇਕ ਪੈਰ ਪਿਛਾਂ ਨਹੀਂ ਹਟਿਆ ॥੧੧੩੧॥

੭. ਸਵੈਯਾ ॥ ਫੇਰ ਮੁੜਕੇ ਹਲ ਤੇ ਮੂਹਲਾ ਹੱਥ ਵਿਚ ਲੈ ਕੇ ਵੈਰੀ ਦੇ ਨਾਲ ਅੜਕੇ ਘੋਰ ਜੁਧ ਕਰਨਾ ਅਰੰਭ ਦਿੱਤਾ । ਉਧਰੋਂ ਬਹਾਦੁਰ ਗਜ ਸਿੰਘ ਨੇ ਵੀ ਬੜੇ ਜੋਰ ਦੇ ਨਾਲ ਬਰਛਾ ਬਲਭੱਦ੍ਰ ਦੇ ਵੱਲ ਨੂੰ ਚਲਾ ਦਿੱਤਾ ।

੮. ਬਰਛੇ ਨੂੰ ਆਉਂਦਾ ਵੇਖ ਕੇ ਹਲ ਦੇ ਫਲ ਦੇ ਨਾਲ ਕੁੱਠ ਕੇ ਧਰਤੀ ਦੇ ਉਤੇ ਸੁੱਟ ਦਿਤਾ । ਜਦੋਂ ਉਸ ਬਰਛੇ ਦਾ ਕੋਈ ਫਲ ਨਾ ਹੋਇਆ ਤਾਂ ਗਜ ਸਿੰਘ ਨੇ ਤਲਵਾਰ ਖਿੱਚ ਕੇ ਬਲ ਭਦ੍ਰ ਦੇ ਸਰੀਰ ਤੇ ਨਾ ਮਾਰੀ ॥੧੧੩੨॥

੯. ਸਵੈਯਾ ॥ ਤਲਵਾਰ ਨੂੰ ਹੱਥ ਵਿਚ ਪਕੜਕੇ ਗਜ ਸਿੰਘ ਨੇ ਅਨੰਤ (ਬੇਅੰਤ) ਬਲੀ ਬਲਭੱਦਰ ਦੇ ਉਤੇ ਕ੍ਰੋਧ ਦੇ ਨਾਲ ਚਲਾ ਦਿੱਤੀ । ਜਿਸਨੂੰ ਮੁਹਲੇ ਵਾਲੇ ਬਲਭੱਦਰ ਨੇ ਹੱਥ ਵਿਚ ਢਾਲ ਲੈ ਕੇ ਢਾਲ ਦੇ ਉੱਤੇ ਤਲਵਾਰ ਦਾ ਘਾਉ ਆਪਣੇ ਲੱਗਣ ਤੋ ਬਚਾ ਲਿਆ ।

੧੦. ਪਰ ਉਹ ਉਸ ਦੀ ਤਲਵਾਰ ਢਾਲ ਦੇ ਫੁੱਲ ਉਤੇ ਲੱਗੀ ਤੇ ਐਉਂ ਚੰਗਾਰੀ ਚਮਕੀ ਜਿਸ ਦੀ ਸੋਭਾ ਕਵੀ ਨੇ ਐਉਂ ਗਾਈ ਹੈ । ਜਾਣੋ ਸਰਦੀ ਦੀ ਰੁੱਤ ਵਿਚ ਤਾਰੇ ਧੁੰਧ ਨਾਲ ਢੱਕੇ ਹੋਇ ਬਿਜਲੀ ਨੇ ਚਮਕ ਕੇ ਵਖਾ ਦਿੱਤੇ ॥੧੧੩੩॥

੧੧. ਸਵੈਯਾ ॥ ਬਲ ਭੱਦਰ ਨੇ ਉਸਦਾ ਵਾਰ ਸਹਾਰ ਕੇ ਤਲਵਾਰ ਪਕੜ ਕੇ ਵੈਰੀ ਦੇ ਉਤੇ ਵਾਰ ਕਰ ਦਿਤਾ । ਜੋ ਵੈਰੀ ਦੇ ਗਲੇ ਤੇ ਜਾ ਕੇ ਲੱਗੀ ਜਿਸ ਵਿਚੋਂ ਖੂਨ ਦੀ ਧਾਰ ਨਿਕਲੀ ਤੇ ਸਿਰ ਕੱਟ ਹੋ ਕੇ ਧਰਤੀ ਤੇ ਜਾ ਪਿਆ ।

੧੨. ਹੀਰੇ ਜੜਤ ਰਥ ਦੇ ਵਿਚੋਂ ਜਿਸ ਤਰ੍ਹਾਂ ਉਹ ਡਿਗਿਆ ਉਸ ਦਾ ਜਸ ਕਵੀ ਨੇ ਇਸ ਤਰ੍ਹਾਂ ਉਚਾਰਿਆ ਹੈ ਅਤੇ ਉਹ ਇਸ ਤਰ੍ਹਾਂ ਜਾਪਦਾ ਹੈ ਕਿ ਜਿਵੇਂ ਤਾਰਨ ਲੋਕ ਭਾਵ ਸੁਰ ਲੋਕ ਦੇ ਵਿਚੋਂ ਸੁਰ ਭਾਨ (ਸੂਰਜ ਦੇਵਤਾ) ਨਾਲ ਲੜਕੇ ਸਿਰ ਕਟਾ ਦਿਤਾ ਹੈ ਜੋ ਆ ਕੇ ਧਰਤੀ ਤੇ ਡਿੱਗ ਪਿਆ ਹੈ ॥੧੧੩੪॥

੧੩. ਜਿਸ ਵੇਲੇ ਗਜ ਸਿੰਘ ਨੂੰ ਮਾਰ ਦਿੱਤਾ ਤਾਂ ਉਸ ਦੀ ਫੌਜ ਦੇ ਜਵਾਨ ਰਣ ਖੇਤ ਛੱਡ ਕੇ ਸਾਰੇ ਹੀ ਭੱਜ ਗਏ । ਜਦੋਂ ਉਹਨਾਂ ਗਜ ਸਿੰਘ ਦੀ ਲੋਥ ਲਹੂ ਨਾਲ ਲਿਬੜੀ ਹੋਈ ਵੇਖੀ ਤਾਂ ਡਰਕੇ ਕਿਸੇ ਨੇ ਧੀਰਜ ਨਾ ਧਰੀ ਐਉਂ ਭੱਜ ਗਏ ਜਿਵੇਂ ਰਾਤ ਦਾ ਸੁਤਾ ਪਿਆ ਜਾਗ ਆਈ ਤੋਂ ਉੱਠ ਭਜਦਾ ਹੈ।

੧੪. ਜਦੋਂ ਗਜ ਸਿੰਘ ਸਮੇਤ ਜਰਾ ਸਿੰਧ ਦੇ ਭੇਜੇ ਇਹ ਪੰਜੇ ਸੂਰਮੇ ਰਾਜੇ ਮਾਰੇ ਗਏ ਤਾਂ ਬਚੀ ਫੌਜ ਨੇ ਰਾਜੇ ਜਰਾ ਸਿੰਧ ਨੂੰ ਜਾ ਕੇ ਐਉਂ ਕਿਹਾ ਆਪਣੇ ਮਾਲਿਕ ਅੱਗੇ । ਜਿਸ ਨੂੰ ਸੁਣਕੇ ਦਲ ਦਾ ਧੀਰਜ ਟੁੱਟ ਗਿਆ ਤੇ ਰਾਜੇ ਦਾ ਵੀ ਹਿਰਦਾ ਫਟ ਗਿਆ ਤੇ ਸੋਚ ਨਾਲ ਮੋਹ ਪੈ ਗਿਆ ਭਾਵ ਚਿੰਤਾ ਵਿਚ ਲਗ ਗਿਆ ॥੧੧੩੫॥

੧੫. ਹੁਣ ਇਥੇ ਸਮਾਪਤ ਹੁੰਦਾ ਹੈ ਕ੍ਰਿਸ਼ਨਾ ਵਤਾਰ ਦੇ ਪ੍ਰਸੰਗ ਵਿਚ ਜੁੱਧ ਦਾ ਪ੍ਰਕਰਣ ਆਖਰੀ ਗਜ ਸਿੰਘ ਦੀ ਮੌਤ ਦਾ ਧਿਆਇ ।

---

(ਪੰਨਾ ੨੫੨ ਦੀ ਬਾਕੀ)

ਮੇਰਾ ਰਾਜਾ ਤਿਨਾ ਲੋਕਾਂ ਦਾ ਮਾਲਿਕ ॥੪॥ ਜਿਸਦੇ ਨੌਂਤ ਦੀਆਂ ਪੁਰੀਆਂ ਵਿਚ ਰਹਿਣ ਵਾਲੇ ਪ੍ਰਸਿੱਧ ਰਿਸ਼ੀ ਅਰਜਨ ਧ੍ਰ ਤੇ ਪ੍ਰਹਿਲਾਦ ਅੰਬਰੀਕ ਰਾਜਾ ਅਤੇ ਨਾਰਦ ਮੁਨੀ ਸਿੱਧੀਆਂ ਤੇ ਬੁੱਧ ਦੇ ਹਾਸਲ ਕਰਨ ਵਾਲੇ ਗਣ ਅਤੇ ਗੰਧਰਬ ਜਿਨ੍ਹਾਂ ਦੀ ਗਿਣਤੀ ਬਾਨਵੇਂ ਕ੍ਰੋੜਾਂ ਵਿਚ ਗਿਣੀ ਜਾਂਦੀ ਹੈ। ਹੇ ਪ੍ਰਭੂ ਤੂੰ ਉਹ ਮਹਾਨ ਪ੍ਰਬਲ ਬਲ ਵਾਲਾ ਹੈਂ ਜਿਸਦੇ ਦਰ ਤੇ ਇਹ ਸਾਰੇ ਜੀਵ ਹਰ ਵੇਲੇ ਮੰਗਾਂ ਮੰਗਦੇ ਹਨ ਅਤੇ ਜਿਹੜਾ ਹਰੀ ਸਾਰੇ ਵਿਆਪਕ ਹੈ ਸਭ ਦੇ ਅੰਦਰ ਹੈ । ਕਹਿੰਦਾ ਹੈ ਨਾਮਦੇਵ ਮੈਂ ਤੈਨੂੰ ਨਮਸਕਾਰ ਕਰਦਾ ਹਾਂ, ਜਿਸਨੂੰ ਵੇਖਣ ਲਈ ਉਸਦੇ ਸਾਰੇ ਹੀ ਭਗਤ ਉਸ ਦੀ ਨਿਸ਼ਾਨੀ (ਨਿਸ਼ਾਨ ਦੇਹੀ) ਕਰਦੇ ਹਨ । ਹੇ ਮੇਰੇ ਰਮਈਆ ਜਦ ਤੂੰ ਐਡੇ ਪ੍ਰਤਾਪ ਵਾਲਾ ਹੈਂ ਮੈਂ ਤੇਰਾ ਭਗਤ ਕੁਹਾਂਦਾ ਹਾਂ ਇਸ ਲਈ ਮੇਰੀ ਬੇਨਤੀ ਹੈ ਕਿ ਇਹਨਾਂ ਲੋਕਾਂ ਨੇ ਤਾਂ ਮੈਨੂੰ ਧੱਕ ਦਿੱਤਾ ਹੈ ਪਰ ਤੂੰ ਤਾਂ ਨਾ ਵਿਸਾਰ ਐ ਮੇਰੇ ਰਾਮ । ਇਹ ਜਿਹੜੇ ਲੋਕ ਆਪ ਨੂੰ ਉਚ ਜਾਤੀਏ ਕਹਿੰਦੇ ਹਨ ਜਿਹੜਾ ਇਹਨਾਂ ਨੂੰ ਉਚ ਨੀਚ ਜਾਤ ਦਾ ਭਰਮ ਹੋ ਗਿਆ ਹੋਇਆ ਹੈ ਜਿਹੜੇ ਸਾਰੇ ਹੀ ਮੇਰੇ ਤੇ ਕ੍ਰੋਧਵਾਨ ਹੋ ਗਏ ਹਨ। ਜਿਨ੍ਹਾਂ ਨੇ ਮੈਨੂੰ ਸੂਦ੍ਰ ਕਹਿ ਕੇ ਮਾਰ-ਮਾਰ ਕੇ ਮੰਦਰ ਵਿਚੋਂ ਕੱਢ ਦਿੱਤਾ ਹੈ ਹੁਣ ਮੈਂ ਤੇਰੇ ਜਿਹੀ ਏਡੀ ਵੱਡੀ ਸਰਕਾਰ ਨੂੰ ਛੱਡ ਕੇ ਐ ਮੇਰੇ ਪਿਆਰੇ ਬਾਪ ਮੈਂ ਹੋਰ ਕਿਸ ਨੂੰ ਜਾ ਕੇ ਫਰਿਆਦ ਕਰਾਂ ॥੧॥ ਜੇ ਮਰਨ ਉਪਰੰਤ ਤੂੰ ਮੈਨੂੰ ਮੁਕਤੀ ਵੀ ਦੇ ਦੇਵੇਂ ਤਾਂ ਉਸ ਨੂੰ ਕੌਣ ਜਾਣੇਗਾ, ਕੋਈ ਵੀ ਨਹੀਂ ਜਾਣੇਗਾ । ਇਹ ਪਾਂਡੇ ਤਾਂ ਮੈਨੂੰ ਨੀਚ ਕਹਿੰਦੇ ਹਨ ਜਿਸ ਕਰਕੇ ਤੇਰੀ ਉਪਮਾ ਘਟਦੀ ਹੈ । ਲੋਕੀਂ ਅਪਮਾਨ ਕਰਨਗੇ ਕਿ ਭਗਤੀ ਕਰਨ ਦਾ ਕੀ ਲਾਭ ਹੈ ? ॥੨॥ ਤੈਨੂੰ ਜੋ ਦਿਆਲੂ ਤੇ ਕ੍ਰਿਪਾਲੂ ਕਿਹਾ ਜਾਂਦਾ ਹੈ ਅਤੇ ਤੇਰੀਆਂ ਬਾਹਾਂ ਦੇ ਵਿਚ ਅਤਿ ਬਲ ਤੇ ਅਪਾਰ ਹੈ ਜਿਸ ਦਾ ਪਾਰਾ ਵਾਰ ਹੀ ਨਹੀਂ ਫੇਰ ਇਹਨਾਂ ਨੂੰ ਮੋੜ ਦੇਣੀ ਤੇਰੇ ਲਈ ਕੀ ਔਖੀ ਹੈ । ਜੋ ਐਉਂ ਹੈ:—

ਉਪਰੋਕਤ ਪਹਿਲਾਂ ਉਸਤਤਿ ਕਰਨ ਉਪਰੰਤ ਪਾਂਡਿਆਂ ਵੱਲੋਂ ਕੀਤੀ ਨਿਰਾਦਰੀ ਦੱਸਕੇ ਫੇਰ ਬੇਨਤੀ ਕਰਨ ਉਪਰੰਤ ਦੱਸਦੇ ਹਨ "ਮੋਕਉ ਤੂੰ ਨਾ ਬਿਸਾਰਿ ਤੂੰ ਨ ਬਿਸਾਰਿ ॥ ਤੂੰ ਨਾ ਬਿਸਾਰੇ ਰਾਮਈਆ ॥੧॥ ਰਹਾਉ ॥ ਆਲਾਵੰਤੀ ਇਹ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥ ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠਲਾ ॥੧॥ ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥ ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥

ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈ ਅਤਿ ਭੁਜ ਭਇਓ ਅਪਾਰਲਾ ॥ ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥ ਪੰ:੧੨੯੨-੯੩॥

੧ ਸਨਕ ਸਨਾਦਿ ਬ੍ਰਹਮਾਦਿ, ਇੰਦ੍ਰਾਦਿਕ - ਭਗਤਿ ਰਤੇ ਬਨਿ ਆਈ ॥ਪੰ:੧੨੩੨॥ ਮ:੧॥...ਸਨਕਾਦਿ ਦਾ ਭਾਵ ਚਾਰੇ ਭਾਈ, ਬ੍ਰਹਮਾਦਿ ਤਿਨੇ ਦੇਵਤੇ, ਬ੍ਰਹਮਾ ਵਿਸ਼ਨ ਮਹੇਸ, ਇੰਦ੍ਰਾਦਿਕ ਤੇਤੀ ਕ੍ਰੋੜ ਦੇਵਤੇ ਇਹ ਸਾਰੇ ਭਗਤੀ ਵਿਚ ਰਤੇ ਹੋਏ ਹਨ ਜਿਨ੍ਹਾਂ ਦੀ ਗੱਲ ਪ੍ਰਭੂ ਨਾਲ ਬਣ ਆਈ ਹੈ । ਇਸ ਲਈ ਮੈ ਨਾਨਕ ਹਰਿ ਦੇ ਨਾਮ ਤੋਂ ਬਿਨਾ ਇਕ ਘੜੀ ਕਿਉਂ ਜੀਵਾਂ ਜਦ ਹਰਿ ਦੇ ਨਾਮ ਲੈਣ ਦੇ ਨਾਲ ਇਤਨੀ ਵਡਿਆਈ ਮਿਲਦੀ ਹੈ ਜਿਤਨੀ ਇਹਨਾਂ ਦੇਵਤਿਆਂ ਨੂੰ ਮਿਲ ਗਈ ਹੈ । ਜੈਸਾ ਕਿ ਬਚਨ ਹੈ:—

ਨਾਨਕ ਹਰਿ ਬਿਨੁ ਘਰੀ ਨ ਜੀਵਾਂ ਹਰਿ ਕਾ ਨਾਮੁ ਵਡਾਈ ॥੮॥੧॥ ਉਹੀ ॥

੨ ਗੁਰ ਕੈ ਸਬਦਿ ਰਤੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੇ ॥ ਸਨਕ ਸਨੰਦਨ ਤਪਸੀ ਜਨ ਕੇਤੇ ਗੁਰ ਪ੍ਰਸਾਦੀ ਪਾਰਿ ਪਰੇ ॥ ਅਰਥ ਭਾਵ ਵੱਡੇ-ਵੱਡੇ

(ਬਾਕੀ ਪੰਨਾ ੨੫੪ ਤੇ)

ਦੋਹਰਾ ॥ ਅਣਗ ਸਿੰਘ ਅਉ ਅਚਲ ਸੀ ਅਮਿਤ ਸਿੰਘ ਨ੍ਰਿਪ ਤੀਰ ॥ ਅਮਰ ਸਿੰਘ ਅਰ ਅਨਘ ਸੀ ਮਹਾਂ ਰਥੀ ਰਨ ਧੀਰ ॥੧੧੩੬॥ ਸ੍ਵੈਯਾ ॥ [2]ਦੇਖ ਤਿਨੈ ਨ੍ਰਿਪ ਸਿੰਧਜਰਾ ਹਥੀਯਾਰ ਧਰੇ ਲਖ ਬੀਰ ਪਚਾਰੇ ॥ ਪੇਖਹੁ ਆਜ ਅਯੋਧਨ ਮੈ ਨ੍ਰਿਪ ਪੰਚ ਬਲੀ ਜਦੁਬੀਰ ਸੰਘਾਰੇ ॥ [3]ਤਾ ਸੰਗਿ ਜਾਇ ਭਿਰੋ ਤੁਮਹੂੰ ਤਜਿ ਸੰਕ ਨਿਸੰਕ ਬਜਾਇ ਨਗਾਰੇ ॥ ਯੌ ਸੁਨਿਕੈ ਪ੍ਰਭ ਕੀ ਬਤੀਯਾ ਅਤਿ ਕੋਪ ਭਰੇ ਰਨ ਓਰ ਪਧਾਰੇ ॥੧੧੩੭॥ ਸ੍ਵੈਯਾ ॥ [4]ਆਵਤ ਹੀ ਜਦੁਬੀਰ ਤਿਨੋ ਰਨ ਭੂਮ ਬਿਖੈ ਜਮ ਰੂਪ ਨਿਹਾਰਯੋ ॥ ਪਾਨ ਗਹੇ ਧਨ ਬਾਨ ਸੋਊ ਰਨ ਬੀਚ ਤਿਨੋ ਬਲਦੇਵ ਹਕਾਰਯੋ ॥ ਖੱਗ ਕਸੇ ਕਟਿ ਮੈ ਅੰਗ ਕੌਚ ਲੀਏ ਬਰਛਾ ਅਣਗੇਸ ਪੁਕਾਰਯੋ ॥ ਆਇ ਭਿਰੋ ਹਰਿ ਜੂ ਹਮ ਸਿਉ ਅਬ ਠਾਢੋ ਕਹਾ ਇਹ ਭਾਂਤਿ ਉਚਾਰਯੋ ॥੧੧੩੮॥ [6]ਦੇਖ ਤਬੈ ਤਿਨ ਕੋਂ ਹਰਿ ਜੂ ਤਬ ਹੀ ਰਨ ਮੈ ਪੰਚ ਬੀਰ ਹਕਾਰੇ ॥ ਸਯਾਮ ਸੁ ਸੈਨ ਚਲਯੋ ਇਤ ਤੇ ਉਤ ਤੇਊ ਚਲੇ ਸੁ ਬਜਾਇ ਨਗਾਰੇ ॥[7] ਪਟਸਿ ਲੋਹ ਹਥੀ ਪਰਸੇ ਅਗਨਾਯੁਧ ਲੈ ਕਰਿ ਕੋਪ ਪ੍ਰਹਾਰੇ ॥ ਜੂਝ ਗਏ ਇਤ ਕੇ ਉਤਕੇ ਭਟ ਭੂਮਿ ਗਿਰੇ ਸੁ ਮਨੋ ਮਤਵਾਰੇ ॥੧੧੩੯॥ ਸ੍ਵੈਯਾ ॥ [8]ਜੁੱਧ ਭਯੋ ਤਿਹ ਠਉਰ ਬਡੋ ਚਢਿ ਕੈ ਸਬ ਦੇਵ ਬਿਬਾਨਨਿ ਆਏ ॥ ਕਉਤਕਿ ਦੇਖਨ ਕਉ ਰਨ ਕੋ ਕਬਿ ਸਯਾਮ ਕਹੈ ਮਨ ਮੋਦ ਬਢਾਏ ॥ [9]ਲਾਗਤ ਸਾਂਗਨ ਕੇ ਭਟ ਯੌਂ ਗਿਰ ਅਸਵਨ ਤੇ ਧਰਨੀ ਪਰ ਆਏ ॥ ਸੋ ਫਿਰਕੈ ਉਠ ਜੁੱਧੁ ਕਰੈ ਤਿਹਕੇ ਗੁਨ ਕਿੰਨਰ ਗੰਧ੍ਰਬ ਗਾਏ ॥੧੧੪੦॥ [10]ਕਬਿਤੁ ॥ ਕੇਤੇ ਬੀਰ ਭਾਜੇ ਕੇਤੇ ਗਾਜੇ ਪੁਨਿ ਆਇ ਆਇ ਧਾਇ ਧਾਇ ਹਰਿ ਜੂ ਸੋ ਜੁੱਧ ਵੈ ਕਰਤ ਹੈਂ ॥ ਕੇਤੇ ਭੂਮਿ ਗਿਰੇ ਕੇਤੇ ਭਿਰੇ ਗਜ ਮੱਤਨ ਸਿਉ ਲਰੇ ਤੇ ਤੋ ਮ੍ਰਿਤਕ ਹੋਇਕੈ ਛਿਤ ਪੈ ਪਰਤ ਹੈਂ ॥ [11]ਅਉਰ ਦਉਰ ਪਰੇ ਮਾਰ ਮਾਰ ਹੀ ਉਚਰੇ ਹਥੀਯਾਰਨ ਉਘਰੇ ਪਗ ਏਕ ਨ ਟਰਤ ਹੈਂ॥ ਸ੍ਰਉਣਤ ਉਦਧ ਲੋਹ ਆਂਚ ਬੜਵਾਨਲ ਸੀ ਪਉਨ ਬਾਨ ਚਲੈ ਬੀਰ ਤ੍ਰਿਣ ਜਿਉ ਜਰਤ ਹੈਂ ॥੧੧੪੧॥ ਸ੍ਵੈਯਾ ॥ [12]ਅਣਗੇਸ ਬਲੀ ਤਬ ਕੋਪ ਭਰਯੋ ਮਨ ਜਾਨ ਨਿਦਾਨ ਕੀ ਮਾਰ ਮਚੀ ਜਬ ॥ ਸਿਯੰਦਨ ਪੈ ਚਢਿਕੈ ਕਢਿਕੈ ਕਸਿ ਬਾਨ ਕਮਾਨ ਤਨਾਇ ਲਈ ਤਬ॥ [13]ਸ੍ਰੀ ਹਰਿ ਕੀ ਪ੍ਰਤਨਾ ਹੂ ਕੇ ਊਪਰਿ ਆਇ ਪਰਯੋ ਤਿਨ ਬੀਰ ਹਨੇ ਸਬ ॥ ਭਾਜ ਗਏ ਤਮ ਸੇ ਅਰਯੋਂ ਨ੍ਰਿਪ ਧਾਵਤ ਭਯੋ ਰਨ ਸੂਰਜ ਕੀ ਛਬ ॥੧੧੪੨॥ ਸ੍ਵੈਯਾ॥ [14]ਪ੍ਰੇਰ ਤੁਰੰਗ ਸੁ ਆਗੇ ਭਯੋ ਕਰਿ ਲੈ ਅਸ ਢਾਰ ਬਡੀ ਧਰ ਕੈ ॥ ਕਛੁ ਜਾਦਵ ਸੋ ਤਿਹ ਜੁੱਧੁ ਕਰਯੋਂ ਨ ਟਰਯੋ ਤਿਨ ਸੋ ਪਗ ਦੁਇ ਡਰਿ ਕੈ ॥ [15]ਜਦੁਬੀਰ

---

(ਪੰਨਾ ੨੫੩ ਦੀ ਬਾਕੀ)

ਰਿਸ਼ੀ ਮੁਨੀ ਤੇ ਦੇਵਤੇ ਗੁਰੂ ਦੇ ਸਬਦ ਰਾਹੀਂ ਤਰ ਗਏ ਹਨ ॥੧॥ ਜਨਾ ਵਿਚੋਂ ਮੁਖੀ ਨਾਮ ਇਹਨਾਂ ਰਿਸ਼ੀ, ਮੁਨੀ, ਦੇਵਤਿਆਂ ਵਿਚੋਂ ਇੰਦ੍ਰ ਆਦਿਕ ਤੇਤੀ ਕ੍ਰੋੜ ਦੇਵਤਾ ਬ੍ਰਹਮਵਾਦਕ ਤਿਨੇ ਮੁਖੀ ਦੇਵਤੇ ਬ੍ਰਹਮਾ ਵਿਸ਼ਨ ਤੇ ਸ਼ਿਵ ਰਿਸ਼ੀ ਮੁਨੀ ਤਪੱਸਵੀ ਦੇ ਮੁਖੀ ਸਨਕ ਸਨੰਦਨ, ਸਨਾਤਨ ਤੇ ਸੰਤ ਕੁਮਾਰ ਜਿਹੜੇ ਗੁਰੂ ਦੀ ਕ੍ਰਿਪਾ ਪਾ ਕੇ ਤਰ ਗਏ ਹੋਏ ਹਨ

੨ ਸਨਕ ਸਨੰਦਨ ਸਿਵ ਸੁਕਾਦਿ ॥ ਨਾਭ ਕਮਲ ਜਾਨੇ ਬ੍ਰਹਮਾਦਿ ॥ ਕਬਿ ਜਨ ਜੋਗੀ ਜਟਾਧਾਰਿ ॥ ਸਭ ਆਪਨ ਅਉਸਰ ਚਲੇ ਸਾਰਿ ॥੨॥ ਤੂੰ ਅਥਾਹੁ ਮੋਹਿ ਥਾਹ ਨਾਹਿ ॥ ਪ੍ਰਭ ਦੀਨਾ ਨਾਥ ਦੁਖੁ ਕਹਉ ਕਾਹਿ ॥ ਪੰ:੧੧੯੪॥ ਕਬੀਰ ਜੀ

ਭਾਵਾਰਥ—ਸਨਕ ਸਨੰਦਨ ਆਦਿ ਸ਼ਿਵਜੀ ਤੇ ਸੁਕਦੇਵਤੇ ਉਸਦਾ ਪਿਤਾ ਵੇਦ ਬਿਆਸ ਆਦਿ ਹੋਰ ਵੇਦਾਂ ਸ਼ਾਸਤ੍ਰਾਂ ਦੇ ਰਚੇਤਾ ਕਵੀ ਜਨ ਤੇ ਉੱਚੀ ਟੀਸੀ ਦੇ ਜੋਗੀ ਲੋਕ ਹੋਰ ਜਿਹੜੇ ਨਾਰਦ ਤੇ ਦੱਤਾ ਤ੍ਰੈ ਆਦਿ ਜਟਾਧਾਰੀ ਜੋਗੀ ਹੋਏ ਹਨ । ਉਹ ਸਾਰੇ ਹੀ ਆਪੋ ਆਪਣਾ ਸਮਾਂ ਰੋਜ਼ ਹਵਾਵਾਂ ਦੇ ਨਾਲ ਬਤੀਤ ਕਰਕੇ ਐਥੋਂ ਚਲੇ ਗਏ ਹਨ ਪਰ

ਤੂ ਅਥਾਹੁ ਮੋਹਿ ਥਾਹ ਨਾਹਿ ॥ ਪ੍ਰਭ ਦੀਨਾ ਨਾਥ ਦੁਖੁ ਕਹਉ ਕਾਹਿ ॥ ਭਾਵ ਕਿ ਹੇ ਪ੍ਰਭੂ ਜਦ ਤੇਰਾ ਥਾਹ ਇਹ ਜਗ ਤੇ ਸਭ ਤੋਂ ਵੱਡੇ ਤੇ ਬਹੁਤੇ ਵਿਦਵਾਨਾਂ ਨੂੰ ਨਹੀਂ ਮਿਲਿਆ ਫੇਰ ਮੈਂ ਕਿਵੇਂ ਪਾ ਸਕਦਾ ਹਾਂ ਜੋ ਇਹ ਮੈਨੂੰ ਬੜਾ ਦੁਖ ਹੈ ਪਰ ਤੈਥੋਂ ਬਿਨਾਂ ਹੋਰ ਕਹਾਂ ਤਾਂ ਕਿਸ ਨੂੰ ਜਾ ਕੇ ਕਹਾਂ ? —ਇਹੋ ਜਿਹੇ ਪ੍ਰਮਾਣ ਆਦਿ ਬਾਣੀ ਤੇ ਦਸਮ ਬਾਣੀ ਵਿਚ ਬੇਅੰਤ ਹਨ, ਅਸੀਂ ਕਹਿੰਦੇ ਹਾਂ ਕਿ ਗੁਰੂ ਜੀ ਨੂੰ ਮਜਬੂਰਨ ਇਹ ਪ੍ਰਮਾਣ ਬਰਤਣੇ ਪਏ

(ਬਾਕੀ ਪੰਨਾ ੨੫੫ ਤੇ)

੧. ਜਰਾ ਸਿੰਧ ਦੇ ਪਹਿਲੇ ਦੌਰ ਵਿਚ ਜੋ ਪੰਜ ਰਾਜੇ ਸੈਨਾਪਤੀ ਦੋਹਰਾ ਬਣ ਕੇ ਆਏ ਸਨ ਉਹ ਸਾਰੇ ਮਾਰੇ ਗਏ ਹੁਣ ਦੂਜੇ ਦੌਰ ਦੇ ਵਿਚ ੧ ਅਣਗ ਸਿੰਘ ੨-ਅਚਲ ਸਿੰਘ ੩-ਅੰਮ੍ਰਿਤ ਸਿੰਘ ਰਾਜੇ ਦੇ ਜੋ ਕੋਲ ਸਨ ੪-ਅਮਰ ਸਿੰਘ ੫-ਅਨਘ ਸਿੰਹ ਜੋ ਇਹ ਪੰਜੇ ਰਾਜੇ ਧੀਰਜ ਨਾਲ ਜੁਧ ਨੇਤ੍ਰ ਤੇ ਮਹਾਰਥੀ ਜੁਧ ਦੇ ਮੁਖੀ ਸਨ ॥੧੧੩੬॥

੨. ਸਵੈਯਾ ॥ ਰਾਜੇ ਜਰਾ ਸਿੰਧ ਨੇ ਇਹਨਾਂ ਵੱਲ ਵੇਖਿਆ ਅਤੇ ਉਹਨਾਂ ਅੱਗੇ ਹਥਿਆਰ ਮੰਗਾ ਕੇ ਧਰ ਦਿਤੇ, ਉਹਨਾਂ ਨੂੰ ਸੂਰਮੇ ਬਹਾਦੁਰ ਜਾਣਕੇ ਪਚਾਰੇ ਭਾਵ (ਕਿਹਾ) ਕਿ ਮੇਰੇ ਵੱਲ ਵੇਖੋ ਅੱਜ ਤੱਕ ਯੁੱਧ ਦੇ ਵਿਚ ਪੰਜ ਬੜੇ ਬਲੀ ਬਹਾਦਰ ਸੂਰਮੇ ਰਾਜੇ ਕ੍ਰਿਸ਼ਨ ਜੀ ਬੱਲਭੱਦਰ ਨੇ ਮਾਰ ਦਿੱਤੇ ਹਨ।

੩. ਹੁਣ ਤੁਸੀਂ ਜਾ ਕੇ ਉਸਦੇ ਨਾਲ ਭੇੜ ਕਰੋ ਸੰਕੇ ਨੂੰ ਛੱਡ ਕੇ ਨਿਸੰਕ ਹੋ ਕੇ ਨਗਾਰੇ ਬਜਾ ਕੇ । ਰਾਜਿਆਂ ਨੇ ਆਪਣੇ ਮਹਾਰਾਜੇ ਜਰਾ ਸਿੰਧ ਦੀਆਂ ਐਉਂ ਗੱਲਾਂ ਸੁਣਕੇ ਬਹੁਤ ਕ੍ਰੋਧ ਵਿਚ ਭਰ ਗਏ ਰਣ ਭੂਮੀ ਵੱਲ ਨੂੰ ਸਿੱਧੇ ਹੋ ਗਏ ॥੧੧੩੭॥

੪. ਸਵੈਯਾ ॥ ਆਉਂਦਿਆਂ ਹੀ ਕ੍ਰਿਸ਼ਨ ਜੀ ਉਹਨਾਂ ਨੂੰ ਰਣ ਭੂਮੀ ਦੇ ਵਿਚ ਜਮ ਦਾ ਰੂਪ ਹੋ ਕੇ ਦਿਸਿਆ । ਪਰ ਪਿਛਾਂ ਨਹੀਂ ਹਟੇ ਧਨੁਖ ਬਾਣ ਹੱਥਾਂ ਵਿਚ ਪਕੜੇ ਹੋਇ ਹਨ ਅਤੇ ਆ ਕੇ ਉਹਨਾਂ ਨੇ ਜੁੱਧ ਭੂਮੀ ਦੇ ਵਿਚ ਬਲਭੱਦ੍ਰ ਨੂੰ ਵੰਗਾਰਿਆ।

੫. ਲੱਕ ਨਾਲ ਤਲਵਾਰਾਂ ਬੰਨੀਆਂ ਹੋਈਆਂ ਹਨ, ਬਰਛਾ ਹੱਥ ਵਿਚ ਲਿਆ ਹੋਇਆ ਹੈ ਅਣਗੇਸ (ਅਣਗ ਸਿੰਘ) ਨੇ ਆ ਕੇ ਕਿਹਾ ਆਉ ਕ੍ਰਿਸ਼ਨ ਜੀ ਸਾਡੇ ਨਾਲ ਮੁਕਾਬਲਾ ਕਰੋ। ਹੁਣ ਕਿਥੇ ਅਰਾਮ ਨਾਲ ਖੜਾ ਹੈਂ ? ਇਸ ਤਰਾਂ ਆ ਕੇ ਕਿਹਾ ॥੧੧੩੮॥

੬. ਕ੍ਰਿਸ਼ਨ ਜੀ ਨੇ ਤਦੋ ਉਹਨਾਂ ਵੱਲ ਵੇਖਿਆ ਕਿ ਜੁੱਧ ਭੂਮੀ ਦੇ ਵਿਚ ਪੰਜ ਸੂਰਮੇ ਹਾਕਾਂ ਮਾਰਦੇ ਹਨ । ਇਧਰ ਤੋਂ ਤਾਂ ਸਜਾਮ ਦੀ ਸੈਨਾ ਚਲ ਪਈ ਹੈ ਅਤੇ ਉਧਰ ਤੋਂ ਉਹ ਨਗਾਰੇ ਵਜਾਉਂਦੇ ਚੱਲ ਪਏ ਹਨ ।

੭. ਜਿਨ੍ਹਾਂ ਨੇ ਹੱਥਾਂ ਵਿਚ ਪਟੇ ਤੇ ਤਲਵਾਰਾਂ, ਕੁਹਾੜੇ, ਅਗਨਾਯੁ (ਬੰਦੂਕਾਂ) ਲਈਆਂ ਹੋਈਆਂ ਹਨ ਜੋ ਕ੍ਰੋਧ ਨਾਲ ਚਲਾਉਂਦੇ ਹਨ। ਬਹੁਤ ਸਾਰੇ ਸਿਪਾਹੀ ਇਧਰ ਦੇ ਤੇ ਉਧਰ ਦੇ ਸ਼ਹੀਦ ਹੋ ਗਏ ਹਨ ਸੂਰਮੇ ਇਸ ਤਰ੍ਹਾਂ ਡਿੱਗੇ ਪਏ ਹਨ ਜਿਵੇਂ ਸ਼ਰਾਬ ਪੀ ਕੇ ਨਸ਼ੇ ਵਿਚ ਪਏ ਹੁੰਦੇ ਹਨ ॥੧੧੩੯॥

੮. ਸਵੈਯਾ ॥ ਜੁੱਧ ਹੋਇਆ ਉਸ ਥਾਂ ਤੇ ਬਹੁਤ ਜਿਸ ਨੂੰ ਵੇਖਣ ਲਈ ਸਾਰੇ ਦੇਵਤੇ ਬਿਵਾਨਾ ਤੇ ਚੜ੍ਹਕੇ ਆ ਗਏ । ਜੁੱਧ ਦਾ ਕੌਤਕ ਵੇਖਣ ਲਈ ਮਨਾਂ ਵਿਚ ਚਾਉ ਵਧਾ ਕੇ ਜਿਸ ਨੂੰ ਕਵੀ ਸਜਾਮ ਜੀ ਨੇ ਕਿਹਾ ਹੈ ।

੯. ਜਿਸ ਨੂੰ ਬਛਾ ਲੱਗ ਜਾਂਦਾ ਹੈ ਉਹ ਸੂਰਮਾ ਐਉਂ ਡਿੱਗ ਪੈਂਦਾ ਹੈ ਘੋੜਿਆਂ ਦੇ ਉਤੋਂ ਧਰਤੀ ਪਰ ਤੇ ਫਿਰ ਉਠਕੇ ਜੁੱਧ ਕਰਨ ਲੱਗ ਜਾਂਦਾ ਹੈ ਇਹੋ ਜਿਹੇ ਸੂਰਮੇ ਦੇ ਗੁਣ ਦੇਵਤਿਆਂ ਦੇ ਰਾਗੀ (ਕਿੰਨਰ) ਤੇ ਗੰਧ੍ਰਬ (ਗਵੀਈਏ ਲੋਕ ਗਾਉਂਦੇ ਹਨ ॥੧੧੪੦॥

੧੦. ਕਬਿੱਤ ॥ ਕਿਤਨੇ ਸੂਰਮੇ ਭੱਜ ਗਏ ਹਨ, ਕਿਤਨੇ ਗੱਜਦੇ ਹਨ ਮੁੜ ਮੁੜ ਕੇ ਆ ਆ ਕੇ ਦੌੜ ਦੌੜ ਕੇ ਉਹ ਹਰਿ ਜੀ ਦੇ ਨਾਲ ਜੁੱਧ ਕਰਦੇ ਹਨ । ਕਿਤਨੇ ਧਰਤੀ ਤੇ ਡਿੱਗ ਗਏ ਹਨ ਕਿਤਨੇ ਭਿੜਦੇ ਹਨ ਜੋ ਸ਼ਸ਼ਤਰਾਂ ਹਾਥੀਆਂ ਵਾਂਗ ਲੜੇ ਹਨ ਮਾਰਕੇ ਧਰਤੀ ਤੇ ਡਿਗਦੇ ਹਨ ।

੧੧. ਹੋਰ ਦੌੜ ਦੌੜਕੇ ਆਏ ਮੂੰਹੋ ਮਾਰ ਹੀ ਮਾਰ ਉਚਾਰਦੇ ਹਨ ਹਥਿਆਰ ਉਤੇ ਚੁਕੇ ਹੋਏ ਹਨ ਇਕ ਪੈਰ ਵੀ ਪਿਛੇ ਨਹੀਂ ਹਟਦੇ। ਲਹੂ ਦਾ ਸਮੁੰਦਰ ਚਲ ਪਿਆ ਹੈ ਉਸ ਦੇ ਵਿਚ ਹਥਿਆਰ ਹੀ ਬੜਵਾ ਅਗਨ ਦਾ ਰੂਪ ਹੋ ਹਵਾਂ ਵਾਂਗ ਬਾਣ ਚਲਦੇ ਹਨ ਸੂਰਮੇ ਉਸ ਅੱਗ ਦੇ ਵਿਚ ਤੀਲਿਆਂ ਵਾਂਗ ਸੜਦੇ ਹਨ ॥੧੧੪੧॥

੧੨. ਸਵੈਯਾ ॥ ਅਣਗ ਸਿੰਘ ਸੂਰਮਾ ਉਦੋਂ ਕ੍ਰੋਧ ਨਾਲ ਭਰ ਗਿਆ ਆਪਣੇ ਮਨ ਵਿਚ ਜਾਣ ਲਿਆ ਕਿ ਅੰਤ ਦੀ ਮਾਰ ਮੱਚ ਗਈ ਹੈ । ਰਥ ਦੇ ਉੱਪਰ ਚੜਕੇ ਤੀਰ ਭੱਥੇ ਵਿਚੋਂ ਕੱਢ ਕੇ ਕਮਾਣ ਤੇ ਰੱਖ ਕੇ ਖਿੱਚ ਕੇ ਕਮਾਣ ਨੂੰ ਹੱਥ ਵਿਚ ਲੈ ਲਿਆ ਹੈ।

੧੩. ਸ੍ਰੀ ਹਰਿ ਕ੍ਰਿਸ਼ਨ ਜੀ ਦੀ ਸੈਨਾ ਦੇ ਉੱਪਰ ਟੁੱਟ ਕੇ ਪੈ ਗਿਆ ਜਿਸਨੇ ਸਾਰੇ ਜਾਦਵ ਸੂਰਮੇ ਮਾਰ ਦਿੱਤੇ । ਜੋ ਅਣਗ ਸਿੰਘ ਸੂਰਮੇ ਰੂਪੀ ਸੂਰਜ ਨੂੰ ਵੇਖ ਕੇ ਐਉਂ ਭੱਜ ਗਏ ਹਨ ਜਿਵੇਂ ਹਨੇਰਾ ਭੱਜ ਜਾਂਦਾ ਹੈ, ਰਾਜਾ ਅਣਗ ਸਿੰਘ, ਸੂਰਜ ਜਿਹੀ ਸੋਭਾ ਦੇ ਰਿਹਾ ਹੈ ੧੧੪੨॥

੧੪. ਸਵੈਯਾ ॥ ਘੋੜੇ ਨੂੰ ਛੇੜਕੇ ਅੱਗੇ ਹੋ ਕੇ ਤੁਰ ਪਿਆ ਹੱਥ ਵਿਚ ਤਲਵਾਰਾਂ ਤੇ ਇਕ ਬੜੀ ਸਾਰੀ ਢਾਲ ਲੈ ਕੇ ਕੁਝ ਜਾਦਵਾਂ ਦੀ ਫੌਜ ਦੇ ਨਾਲ ਯੁੱਧ ਕੀਤਾ ਤੇ ਡਰਦੇ ਦੇ ਪੈਰ ਵੀ ਪਿੱਛਾ ਨਹੀਂ ਹਟਿਆ ।

੧੫. ਜਦਵੀਰ (ਕ੍ਰਿਸ਼ਨ ਜੀ) ਦੇ

---

(ਪੰਨਾ ੨੫੪ ਦੀ ਬਾਕੀ)

ਜੋ ਮਿਥਹਾਸ ਹੈ ਅਸਾਂ ਨਹੀਂ ਮੰਨਣਾ। ਪਰ ਅਸਾਂ ਮਿੱਥ ਦਾ ਸਬਕ ਪੱਕਾ ਕਰ ਲਿਆ ਹੈ ਨਹੀਂ ਸੋਚਣਾ ਕਿ ਅਸੀਂ ਜਿਸ ਲਿਖਤ ਨੂੰ ਜਿਸ ਚਿਤ੍ਰ ਨੂੰ ਨ ਮਿਥ ਤੇ ਝੂਠਾ ਗਲਤ ਕਹਾਂਗੇ ਉਹਰਾਂ ਮਿਥ ਹੋ ਹੀ ਗਿਆ ਉਸ ਤੋਂ ਪਹਿਲਾਂ ਉਹ ਮਿਥ ਮੰਨਿਆ ਜਾਏਗਾ ਜਿਸ ਨੇ ਲੇਖ ਲਿਖਿਆ ਹੈ ਜਾ ਚਿਤ੍ਰ ਬਣਾਇਆ ਹੈ ਇਤਨੇ ਬੇ ਸ਼ੁਮਾਰ ਹੋਏ ਇਤਿਹਾਸਾਂ ਨੂੰ ਅਸੀਂ ਕਿਥੋਂ ਤੱਕ ਮੇਟਦੇ ਜਾਵਾਂਗੇ, ਸਾਡੇ ਮਾਨਜੋਗ ਵਿਦਵਾਨਾਂ ਨੂੰ ਇਸ ਪਾਸੇ ਬਹਿ ਕੇ ਵਿਚਾਰ ਕਰਨੀ ਚਾਹੀਦੀ ਹੈ ਅਤੇ ਇਤਿਹਾਸ ਨਾਲ ਹੋ ਰਹੀ ਇਹ ਬੇਇਨਸਾਫੀ ਖਤਮ ਹੋਣੀ ਚਾਹੀਦੀ ਹੈ । ਜਦੋਂ ਤੱਕ ਕੋਈ ਪੂਰਾ ਸਬੂਤ ਨਾ ਮਿਲੇ ਉਦੋਂ ਤਕ ਕਿਸੇ ਇਤਿਹਾਸ ਨੂੰ ਮਿਥਿਹਾਸ ਕਹਿਣਾ ਜੁਰਮ ਹੈ । ਜਿਸ ਤਰ੍ਹਾਂ ਮਿੱਠਾ ਅਤੇ ਨਮਕ ਦੀ ਵਰਤੋਂ ਕੀਤੇ ਬਿਨਾ ਰਸੋਈ ਬੇਸਵਾਦੀ ਹੋ ਹੈ ਇਸੇ ਤਰ੍ਹਾਂ ਪੁਰਾਤਨ ਤੇ ਨਿਊ ਇਤਿਹਾਸ ਦੀ ਵਰਤੋਂ ਦੀ ਅਣਹੋਂਦ ਵਿਚ ਪ੍ਰਭੂ ਜਸ ਤੇ ਉਸਦੀ ਉਸਤਤਿ ਦਾ ਕੋਈ ਸਵਾਦ ਨਹੀਂ ਆਵੇਗਾ । ਪੜ੍ਹੋ ਭਟਾਂ ਦੀ ਬਾਣੀ—

ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥ ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥ ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨॥ ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥ ਗਾਵਹਿ ਗੁਣ ਸੇਸੁ ਅਟਲ ਮੰਡਲਵੈ ਭਗਤਿ ਭਾਇ ਰਸੁ ਜਾਣਿਓ ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੩॥

ਗਾਵਹਿ ਕਪਿਲਾਦਿ ਆਦਿ ਜੋਗੇਸੁਰ ਅਪਰੰਪਰ ਅਵਤਾਰ ਵਰੋ ॥ ਗਾਵੈ ਜਮਦਗਨਿ ਪਰਸਰਾਮੇਸੁਰ ਕਰ ਕੁਠਾਰੁ ਰਘੁ ਤੇਜੁ ਹਰਿਓ ॥ ਉਧੌ ਅਕ੍ਰੂਰੁ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥ ਕਬਿ ਕਲ ਸੁ ਜਸੁ ਗਾਵਉ ਗੁਰ ਨਾਨਕ ਰਾਜ ਜੋਗੁ ਜਿਨਿ ਮਾਣਿਓ ॥੪॥ ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ ॥ ਗਾਵੈ ਗੁਣ ਸੇਸ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ । ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ॥ ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੫॥ ਰਾਜੁ ਜੋਗੁ ਮਾਣਿਓ ਬਸਿਓ ਨਿਰਵੈਰੁ ਰਿਦੰਤਰਿ ॥ ਸ੍ਰਿਸਟਿ ਸਗਲ ਉਧਰੀ ਨਾਮਿ ਲੇ ਤਰਿਓ ਨਿਰੰਤਰਿ ॥ ਗੁਣ ਗਾਵਹਿ ਸਨਕਾਦਿ ਆਦਿ ਜਨਕਾਦਿ ਜੁਗਹ ਲਗਿ ॥ ਧੰਨਿ ਧੰਨਿ ਗੁਰੁ ਧੰਨਿ ਜਨਮੁ ਸਕਯਥੁ ਭਲੌ ਜਗਿ ॥ ਪਾਤਾਲ ਪੁਰੀ ਜੈਕਾਰ ਧੁਨਿ ਕਬਿ ਜਨ ਕਲ ਵਖਾਣਿਓ ॥ ਹਰਿ ਨਾਮ ਰਸਿਕ ਨਾਨਕ ਗੁਰ ਰਾਜੁ ਜੋਗੁ ਤੈ ਮਾਣਿਓ ॥੬॥ ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ ॥ ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥ ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥੭॥ ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥ ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥ ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥ ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥ ਸੁਖਦੇਉ ਪਰੀਖ੍ਯਤੁ ਗੁਣ ਰਵੈ ਗੋਤਮ ਰਿਖਿ ਜਸੁ ਗਾਇਓ ॥ ਕਬਿ ਕਲ ਸੁਜਸੁ ਨਾਨਕ ਗੁਰ ਨਿਤ ਨਵਤਨੁ ਜਗਿ ਛਾਇਓ ॥੮॥

ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ ॥ ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ ॥ ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ॥ ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥ ਬ੍ਰਹਮੰਡ ਖੰਡ ਪੂਰਨ ਬ੍ਰਹਮੁ ਗੁਣ ਨਿਰਗੁਣ ਸਮ ਜਾਣਿਓ ॥ ਜਪੁ ਕਲ ਸੁਜਸੁ ਨਾਨਕ ਗੁਰ ਸਹਜੁ ਜੋਗੁ ਜਿਨਿ ਮਾਣਿਓ ॥੯॥ ਗੁਣ ਗਾਵਹਿ ਨਵ ਨਾਥ ਧੰਨਿ ਗੁਰੁ ਸਾਚਿ ਸਮਾਇਓ ॥ ਮਾਂਧਾਤਾ ਗੁਣ ਰਵੈ ਜੇਨ ਚਕ੍ਰਵੈ ਕਹਾਇਓ ॥

(ਬਾਕੀ ਪੰਨਾ ੨੫੬ ਤੇ)

ਕੇ ਸਾਮੁਹੇ ਆਇ ਅਰਯੋ ਬਹੁ ਬੀਰਨ ਪ੍ਰਾਨ ਬਿਦਾ ਕਰਿਕੈ ॥ ਗ੍ਰਿਹ ਕੌਂ ਨ ਚਲੌਂ ਇਹ ਮੋ ਪ੍ਰਨ ਹੈ ਕਿਧੋ ਪ੍ਰਾਨ ਤਜਉ ਕਿਤੁ ਵੈ ਮਰਿਕੈ ॥੧੧੪੩॥ ਸ੍ਵੈਯਾ ॥ [੨]ਯੌ ਕਹਿਕੈ ਅਸ ਕੋ ਗਹਿਕੈ ਜਦੁਬੀਰ ਚਮੂੰ ਕਹੁ ਜਾਇ ਹਕਾਰਾ ॥ ਜਾਦਵ ਸੈਨਹੁ ਤੇ ਨਿਕਸਯੋ ਰਨ ਸੁੰਦਰ ਨਾਮ ਸਰੂਪ ਅਪਾਰਾ ॥ [੩]ਫੇਰਿ ਤੁਰੰਗ ਭਯੋ ਸਮੁਹੇ ਨ੍ਰਿਪ ਮੁੰਡ ਕਰਯੋ ਨ ਲਗੀ ਕਛੁ ਬਾਰਾ ॥ ਯੋ ਧਰ ਤੇ ਸਿਰ ਛੂਟ ਪਰਯੋ ਨਭਿ ਤੇ ਜਿਮ ਟੂਟ ਪਰੈ ਛਿਤ ਤਾਰਾ ॥੧੧੪੪॥ ਸ੍ਵੈਯਾ ॥ [੪]ਪੁਨਿ ਦਉਰ ਪਰਯੋ ਜਦੁਵੀ ਪ੍ਰਤਨਾ ਪਰ ਸ੍ਯਾਮ ਕਹੈ ਅਤਿ ਕੀਨ ਰੁਸਾ ॥ ਉਤ ਤੇ ਜਦੁਬੀਰ ਫਿਰੇ ਇਕਠੇ ਅਰਿਰਾਇ ਬਢਾਇਕੈ ਚਿੱਤ ਗੁਸਾ ॥ [੫]ਅਗਨਸਤ੍ਰ ਛੁਟਯੋ ਨ੍ਰਿਪ ਕੇ ਕਰ ਤੇ ਜਰਗੇ ਮਨੋ ਪਾਵਕ ਬੀਚ ਤੁਸਾ ॥ ਕਟਿ ਅੰਗ ਪਰੇ ਬਹੁ ਜੋਧਨ ਕੇ ਮਨੋ ਜੱਗ ਕੇ ਮੰਡਲ ਮੱਧਿ ਕੁਸਾ ॥੧੧੪੫॥ ਸ੍ਵੈਯਾ ॥ [੬]ਕਾਨ ਪ੍ਰਮਾਨ ਲਉ ਖੈਂਚ ਕਮਾਨ ਸੁ ਬੀਰ ਨਿਹਾਰ ਕੈ ਬਾਨ ਚਲਾਵੈ ॥ ਜੋ ਇਹ ਊਪਰ ਆਇ ਪਰੇ ਸਰ ਸੋ ਅਧ ਬੀਚ ਤੇ ਕਾਟਿ ਗਿਰਾਵੈ ॥ [੭]ਲੋਹ ਹਥੀ ਪਰਸੇ ਕਰਿ ਲੈ ਬ੍ਰਿਜਨਾਥ ਕੀ ਦੇਹ ਪ੍ਰਹਾਰ ਲਗਾਵੈ ॥ ਜੁੱਧ ਸਮੈ ਥਕਿਕੈ ਜਕਿਕੈ ਜਦੁਬੀਰ ਕਉ ਬਾਰ ਸੰਭਾਰ ਨ ਆਵੈ ॥੧੧੪੬॥ ਸ੍ਵੈਯਾ ॥ [੮]ਜੋ ਇਹ ਊਪਰਿ ਆਇ ਪਰੇ ਭਟ ਕੋਪ ਭਰੇ ਇਨਹੂੰ ਸੁ ਨਿਵਾਰੇ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਮਾਰ ਰਥੀ ਬਿਰਥੀ ਕਰਿ ਡਾਰੇ ॥ [੯]ਘਾਇਲ ਕੋਟਿ ਚਲੇ ਤਜਿਕੈ ਰਨ; ਜੂਝ ਪਰੇ ਬਹੁ ਡੀਲ ਡਰਾਰੇ ॥ ਯੌਂ ਉਪਜੀ ਉਪਮਾ ਸੁ ਮਨੋ ਅਹਰਾਜ ਪਰੇ ਖਗ ਰਾਜ ਕੇ ਮਾਰੇ ॥੧੧੪੭॥ ਸ੍ਵੈਯਾ ॥ [੧੦]ਜੁੱਧੁ ਕੀਯੋ ਜਦੁਬੀਰਨ ਸੋ ਉਹ ਬੀਰ ਜਬੈ ਕਰ ਮੈ ਅਸ ਸਾਜਯੋ ॥ ਮਾਰ ਚਮੂੰ ਸੁ ਬਿਦਾਰ ਦਈ ਕਬਿ ਰਾਮ ਕਹੈ ਬਲ ਸੋ ਨ੍ਰਿਪ ਗਾਜਯੋ ॥ [੧੧]ਸੋ ਸੁਨਿ ਬੀਰ ਡਰੇ ਸਬਹੀ ਧੁਨ ਕਉ ਸੁਨਕੈ ਘਨ ਸਾਵਨ ਲਾਜਯੋ ॥ ਛਾਜਤ ਜਿਉ ਅਰ ਕੇ ਗਨ ਮੈ ਮ੍ਰਿਗ ਕੇ ਬਨ ਮੈ ਮਨੋ ਸਿੰਘ ਬਿਰਾਜਯੋ ॥੧੧੪੮॥ ਸ੍ਵੈਯਾ ॥ [੧੩]ਬਹੁਰੋ ਕਰਵਾਰ ਸੰਭਾਰ ਬਿਦਾਰ ਦਈ ਧੁਜਨੀ ਨਿਰਪ ਕੋਟ ਮਰੇ ॥ ਅਸਵਾਰ ਹਜਾਰ ਪਚਾਸ ਹਨੇ ਰਥ ਕਾਟਿ ਰਥੀ ਬਿਰਥੀ ਸੁ ਕਰੇ ॥ [੧੪]ਕਹੂੰ ਬਾਜ ਗਿਰੇ ਕਹੂੰ ਤਾਜ ਜਰੇ ਗਜ ਰਾਜ ਘਿਰੇ ਕਹੂੰ ਰਾਜ ਪਰੇ ॥ ਥਿਰ ਨਾਹਿ ਰਹੈ ਨ੍ਰਿਪ ਕੋ ਰਥ ਭੂਮ ਮਨੋ ਨਟੂਆ ਬਰ ਨ੍ਰਿਤ ਕਰੇ ॥੧੧੪੯॥ [੧੫]ਏਕ ਅਜਾਇਬ ਖਾਂ ਹਰਿ ਕੋ ਭਟਿ ਤਾ ਸੰਗ ਸੋ ਨ੍ਰਿਪ ਆਨਿ ਅਰਯੋ ਹੈ ॥ ਭਾਜਤ ਨਾਹਿ ਹਠੀ ਰਨ ਤੇ ਅਣਗੇਸ ਬਲੀ ਅਤਿ ਕੋਪ ਭਰਯੋ ਹੈ ॥ [੧੬]ਲੈ ਕਰਿਵਾਰ ਪ੍ਰਹਾਰ ਕੀਯੋ ਕਟਿਯੋ ਤਿਹ ਸੀਸ ਕਬੰਧ

---

(ਪੰਨਾ ੨੫੫ ਦੀ ਬਾਕੀ)

ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੋ ॥ ਭਰਥਰਿ ਗੁਣ ਉਚਰੈ ਸਦਾ ਗੁਰ ਸੰਗਿ ਰਹੰਤੋ ॥ ਦੂਰਬਾ ਪਰੂਰੋ ਅੰਗਰੈ ਗੁਰ ਨਾਨਕ ਜਸੁ ਗਾਇਓ ॥ ਕਬਿ ਕਲ ਸੁਜਸੁ ਨਾਨਕ ਗੁਰੁ ਘਟੁ ਘਟੁ ਸਮਾਇਓ ॥

੧ ਜਿਸ ਦੀ ਹਿੰਮਤ ਹੈ ਇਤਿਹਾਸ ਨੂੰ ਨਿਖੇੜ ਕੇ ਦੱਸੇ ॥

੨ ਦੂਜੀ ਨੁਕਤੇ ਦੀ ਗੱਲ ਹੈ :—

ਫੁਟ ਨੋਟ

੧ ਨਿਰਗੁਣ ਤੇ ਸਰਗੁਣ ਨੂੰ ਸਮ (ਬਰਾਬਰ) ਦੇ ਭਾਵ ਨਾਲ ਜਾਣੋ ਕੀ ਅਸਾਂ ਕਦੀ ਸੋਚਿਆ ਹੈ ਕਿ ਸਰਗੁਣ ਵੀ ਨਿਰਗੁਣ ਸਰੂਪ ਹੋ ਸਕਦਾ ਹੈ ॥ ਗੁਰਬਾਣੀ ਤਾਂ ਕਹਿੰਦੀ ਹੈ ਕਿ ਭਾਈ ਜੇ ਤੂੰ ਪ੍ਰਭੂ ਦੇ ਦਰਸ਼ਨਾਂ ਲਈ ਉਤਾਵਲਾ ਹੋ ਕੇ ਟੋਲਦਾ ਫਿਰਦਾ ਹੈਂ ਅਤੇ ਦਰਸ਼ਨਾਂ ਲਈ ਬੜੀ ਚੰਗੀ ਤਰ੍ਹਾਂ ਵਣ ਗਾਹ ਸੁੱਟੇ ਹਨ ਪਰ ਦਰਸਨ ਨਹੀਂ ਹੋਏ ਤਾਂ2 ਇਸ ਨੁਕਤੇ ਨੂੰ ਪਹਿਚਾਣ ॥ ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥ ਨਿਰਗੁਣ ਸਰਗੁਣ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥ ਪੰ:੯੮॥ ਮ:੫॥

ਅਰਥ—ਸ਼ਬਦਾਰਥ ਪੋਥੀ ਧਰਮ ਅਰਥ ਬੋਰਡ ਪੈਪਸੂ ਪਟਿਆਲਾ : ਅਨੁਸਾਰ:—

ਬਾਣੀ ਵਿਚ ਵਾਹਿਗੁਰੂ ਦੇ ਦੋ ਰੂਪ ਦੱਸੇ ਹਨ । ਇਕ ਉਹ ਜਦ ਉਸ ਨੇ ਕੋਈ ਰਚਨਾ ਨਹੀਂ ਕੀਤੀ ਸੀ ਤੇ ਕੇਵਲ ਆਪ ਹੀ ਆਪ ਸੀ । ਉਸਦੇ ਕਰਤਾ ਜਾਂ ਅਜੂਨੀ ਆਦਿਕ ਹੋਣ ਦੇ ਗੁਣ ਉਸਤੋਂ ਨਹੀਂ ਘਟ ਸਕਦੇ । ਸਗੋਂ ਉਸ ਬਾਬਤ ਅਸੀਂ ਕੋਈ ਵੀ ਖਿਆਲ ਆਪਣੇ ਮਨ ਵਿਚ ਨਹੀਂ ਬੰਨ ਸਕਦੇ । ਇਹ ਉਸਦਾ 'ਨਿਰਗੁਣ' ਰੂਪ ਹੈ ॥ ਫਿਰ ਉਸਨੇ ਰਚਨਾ ਕੀਤੀ ਤੇ ਆਪਣੇ ਆਪ ਨੂੰ (ਕੁਦਰਤ) ਜਿਸ ਨੂੰ ਗੁਰੂ ਜੀ ਭਗਉਤੀ ਕਹਿੰਦੇ ਹਨ ਵਿਚ ਦਰਸਾਇਆ। ਜਿਤਨੇ ਗੁਣ ਜਾਂ ਸਿਫਤਾਂ ਉਸਦੀਆਂ ਵਰਣਨ ਕੀਤੀਆਂ ਜਾਂਦੀਆਂ ਹਨ, ਉਹ ਸਭ ਇਸ 'ਸਰਗੁਣ' ਰੂਪ ਬ੍ਰਹਮ ਦੀਆਂ ਹਨ, ਇਹ ਦੋਵੇਂ ਰੂਪ ਇਕੋ ਵਾਹਿਗੁਰੂ ਦੇ ਹਨ । ਪਹਿਲਾਂ ਕੁਦਰਤ ਫੇਰ ਉਸ ਨੇ (ਮਾਂ ਬਣਕੇ "ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ") ਮੈਂ ਨਾਹੀ

(ਬਾਕੀ ਪੰਨਾ ੨੫੭ ਤੇ)

੧. ਸਾਹਮਣੇ ਆ ਕੇ ਅੜ ਗਿਆ ਬਹੁਤ ਸਾਰੇ ਸੂਰਮਿਆਂ ਦੇ ਪ੍ਰਾਣ ਕੱਢ ਕੇ ਅਤੇ ਹਰਿ ਜੀ ਨੂੰ ਕਹਿੰਦਾ ਹੈ ਕਿ ਮੈਂ ਘਰ ਨੂੰ ਨਹੀਂ ਵਾਪਸ ਜਾਣਾ ਮੇਰਾ ਇਹ ਪ੍ਰਣ ਹੈ ਕਿ ਜਾਂ ਤਾਂ ਮੈਂ ਆਪ ਮਰ ਜਾਵਾਂਗਾ ਜਾਂ ਤੈਨੂੰ ਮਾਰ ਜਾਵਾਂਗਾ ॥੧੧੪੩॥

੨. ਸਵੈਯਾ ॥ ਇਸ ਪ੍ਰਕਾਰ ਕਹਿ ਕੇ ਕ੍ਰਿਪਾਨ ਨੂੰ ਹੱਥ ਵਿਚ ਪਕੜ ਕੇ ਜਦਬੀਰ ਕ੍ਰਿਸ਼ਨ ਜੀ ਦੀ ਫੌਜ ਨੂੰ ਲਲਕਾਰਾ ਮਾਰਿਆ। ਜਾਦਵ ਸੈਨਾ ਵਿਚੋਂ ਇੱਕ ਸੁੰਦਰ ਨਾਮ ਦਾ ਬੜਾ ਸੋਹਣਾ ਰੂਪ ਵਾਲਾ ਜਵਾਨ ਸੀ ।

੩. ਉਹ ਘੋੜੇ ਨੂੰ ਛੇੜਕੇ ਉਸ ਦੇ ਸਾਹਮਣੇ ਆ ਗਿਆ ਜਿਸ ਨੂੰ ਸਿਰ ਵੱਢ ਕੇ ਮਾਰਨ ਲਈ ਰਾਜੇ ਨੂੰ ਕੁਝ ਦੇਰ ਨਾ ਲੱਗੀ। ਸਿਰ ਟੁੱਟਕੇ ਸੁੰਦਰ ਜਵਾਨ ਦਾ ਐਉਂ ਧਰਤੀ ਤੇ ਆ ਪਿਆ ਜਿਵੇਂ ਅਕਾਸ਼ ਤੋਂ ਤਾਰਾ ਟੁੱਟ ਕੇ ਜਾ ਪੈਂਦਾ ਹੈ ॥੧੧੪੪॥

੪. ਸਵੈਯਾ ॥ ਫੇਰ ਉਹ ਕ੍ਰਿਸ਼ਨ ਜੀ ਦੀ ਸੈਨਾ ਦੇ ਉਤੇ ਟੁੱਟਕੇ ਪੈ ਗਿਆ ਦੌੜਕੇ, ਕਵੀ ਸਯਾਮ ਜੀ ਕਹਿੰਦੇ ਹਨ ਕਿ ਬਹੁਤਾ ਗੁੱਸਾ ਕਰਕੇ ਉਧਰ ਜਦਬੀਰ ਕ੍ਰਿਸ਼ਨ ਜੀ ਦੇ ਜਵਾਨ ਵੀ ਇਕੱਠੇ ਹੋ ਕੇ ਮੁੜਕੇ ਆ ਗਏ ਅਰੜਾ ਕੇ ਤੇ ਕ੍ਰੋਧ ਵਧਾ ਕੇ ਚਿਤ ਦੇ ਵਿਚ ਗੁੱਸਾ ਖਾ ਕੇ ।

੫. ਰਾਜੇ ਦੇ ਹੱਥਾਂ ਵਿਚੋਂ ਬੰਦੂਕ ਦੀਆਂ ਗੋਲੀਆਂ ਨਿਕਲੀਆਂ ਜਿਵੇਂ ਅੱਗ ਦੇ ਵਿਚ ਪੁਰਾਣਾ ਰੁਖ ਸੜਕੇ ਇਕ ਦਮ ਬਲ ਉਠਦਾ ਹੈ ਬਹੁਤ ਸਾਰੇ ਜੋਧਿਆਂ ਦੇ ਅੰਗ ਕੱਟ ਕੇ ਪਰਾਂ ਜਾ ਪਏ, ਜਿਸ ਤਰ੍ਹਾਂ ਜਗ ਦੇ ਹਵਨ ਕੁੰਡ ਵਿਚ ਸੁਕਾ ਘੁਸ ਜਾਂ ਕੁਸਾ ਦੇ ਢੇਰ ਪਏ ਹੁੰਦੇ ਨੇ ॥੧੧੪੫॥

੬. ਸਵੈਯਾ ॥ ਤੀਰ ਚੜ੍ਹਾ ਕੇ ਕੰਨ ਤਕ ਖਿੱਚ ਕੇ ਕਮਾਣ ਨੂੰ ਸੂਰਮਿਆਂ ਨੂੰ ਵੇਖਕੇ ਤੀਰ ਚਲਾਉਂਦੇ ਹਨ ਉਹ ਤੀਰ ਜਿਸ ਦੇ ਉੱਤੇ ਆ ਕੇ ਪੈਂਦਾ ਹੈ ਉਹ ਜੁਆਨ ਨੂੰ ਅੱਧ ਵਿਚੋਂ ਕੱਟਕੇ ਦੋ ਟੋਟੇ ਕਰਕੇ ਸੁੱਟ ਦਿੰਦਾ ਹੈ ।

੭. ਲੋਹੇ ਦੇ ਦਸਤਿਆਂ ਵਾਲੇ ਕੁਹਾੜੇ ਟਕੂਏ ਹੱਥਾਂ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਜੀ ਦੇ ਸਰੀਰ ਤੇ ਮਾਰਦੇ ਹਨ । ਜੁੱਧ ਦੇ ਵਿਚ ਉਸ ਸਮੇਂ ਥੱਕ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਐਨਾ ਸਮਾਂ ਹੀ ਵੇਲ ਦਾ ਨਹੀਂ ਦਿੰਦੇ ਜੋ ਸ੍ਰੀ ਕ੍ਰਿਸ਼ਨ ਜੀ ਵਾਰ ਸੰਭਾਲ ਹੀ ਸਕਣ ॥੧੧੪੬॥

੮. ਸਵੈਯਾ ॥ ਪਰ ਸ੍ਰੀ ਕ੍ਰਿਸ਼ਨ ਜੀ ਨੇ ਜਿਹੜੇ ਉਹਨਾਂ ਤੇ ਹਮਲਾ ਕਰਕੇ ਆ ਪਏ ਸੀ ਉਹਨਾਂ ਨੂੰ ਕ੍ਰੋਧ ਭਰਿਆਂ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਦੂਰ ਕਰ ਦਿੱਤਾ ਹੈ । ਤੀਰ ਕਮਾਨ, ਕ੍ਰਿਪਾਨ, ਗਦਾ ਪਕੜ ਕੇ ਮਾਰ ਮਾਰ ਕੇ ਰਥਾਂ ਵਾਲਿਆਂ ਦੇ ਰਥ ਤੋੜ ਕੇ ਰਥਾਂ ਤੋਂ ਬਿਨਾਂ ਕਰ ਦਿਤਾ ਹੈ ।

੯. ਕ੍ਰੋੜਾਂ ਹੀ ਜਖਮੀ ਰਣ ਛੱਡ ਕੇ ਚਲੇ ਗਏ ਹਨ ਬੜੇ ਬੜੇ ਲੰਦਾਂ ਵਾਲੇ ਡੀਲ ਵਾਲੇ ਲੜ ਕੇ ਮਰ ਗਏ ਹਨ । ਜਿਨ੍ਹਾਂ ਦੀ ਉਪਮਾ ਐਉਂ ਉਠਦੀ ਹੈ ਮਨ ਦੇ ਵਿਚ ਜਾਣੋ ਗਰੜ ਨੇ ਮਾਰ ਮੁਕਾ ਕੇ ਸਰਪ ਸੁੱਟ ਦਿੱਤੇ ਹਨ ॥੧੧੪੭॥

੧੦. ਸਵੈਯਾ ॥ ਪਰ ਉਥੇ ਟਿੱਡੀ ਦਲ ਦਾ ਜੋਰ ਕੁਝ ਵੀ ਘਟਦਾ ਨਹੀਂ ਹੈ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਜੁੱਧ ਕਰ ਰਹੇ ਹਨ ਸਾਰੇ ਸੂਰਮਿਆਂ ਨੇ ਹੱਥਾਂ ਵਿਚ ਤਲਵਾਰਾਂ ਲੈ ਲਈਆਂ ਹਨ । ਕਵੀ ਰਾਮ ਜੀ ਕਹਿੰਦੇ ਹਨ ਰਾਜਾ ਬੜੇ ਜੋਰ ਨਾਲ ਗਰਜਿਆ ਮਾਰ-ਮਾਰ ਕੇ ਸੈਨਾ ਨਾਸ ਕਰ ਦਿੱਤੀ ।

੧੧. ਜਿਸ ਦੀ ਗਰਜ ਨੂੰ ਸੁਣਕੇ ਸਾਰੇ ਸੂਰਮੇ ਡਰ ਗਏ ਤੇ ਰਾਜੇ ਦੀ ਗੂਜ ਨੂੰ ਸੁਣਕੇ ਸਾਵਣ ਦਾ ਬਦਲ ਵੀ ਸ਼ਰਮਸਾਰ ਹੋ ਗਿਆ।

੧੨. ਰਾਜਾ ਐਉਂ ਬੜਕਾਂ ਮਾਰਦਾ ਹੈ ਵੈਰੀ ਦੇ ਦਲ ਵਿਚ ਜਿਵੇਂ ਬਣ ਦੇ ਵਿਚ ਹਰਨਾਂ ਨੂੰ ਵੇਖ ਕੇ ਸ਼ੇਰ ਗਜਦਾ ਹੈ ਉਹਨਾਂ ਤੇ ਟੁੱਟ ਪੈਂਦਾ ਹੈ ॥੧੧੪੮॥

੧੩. ਸਵੈਯਾ ॥ ਫੇਰ ਰਾਜੇ ਨੇ ਹੱਥ ਵਿਚ ਤਲਵਾਰ ਪਕੜਕੇ ਸੈਨਾਂ ਦਾ ਨਾਸ ਕਰ ਦਿੱਤਾ ਜਿਸ ਵਿਚ ਕ੍ਰੋੜਾਂ ਰਾਜੇ ਮਾਰੇ ਗਏ। ਪੰਜਾਹ ਹਜਾਰ ਘੋੜ ਸਵਾਰ ਮਾਰ ਦਿੱਤੇ ਰਥ ਕੱਟਕੇ ਰਥਾਂ ਵਾਲੇ ਰਥਾਂ ਤੋਂ ਬਿਨਾ ਕਰ ਦਿੱਤੇ ।

੧੪. ਕਿਤੇ ਘੋੜੇ ਡਿੱਗੇ ਪਏ ਹਨ ਕਿਤੇ ਤਾਜਾਂ ਵਾਲੇ ਕਿਤੇ ਹਾਥੀਆਂ ਵਾਲੇ ਘਿਰੇ ਹੋਇ ਹਨ ਕਿਤੇ ਰਾਜੇ ਡਿੱਗੇ ਪਏ ਹਨ । ਰਾਜੇ ਅਣਗ ਸਿੰਘ ਦਾ ਰਥ ਟਿਕਦਾ ਨਹੀਂ ਧਰਤੀ ਤੇ ਐਉਂ ਜਾਪਦਾ ਹੈ ਜਿਵੇਂ ਕੋਈ ਨਟ ਨਚਦਾ ਫਿਰਦਾ ਹੈ ॥੧੧੪੯॥

੧੫. ਇਕ ਅਜਾਇਬ ਖਾਂ ਸ੍ਰੀ ਕ੍ਰਿਸ਼ਨ ਜੀ ਦਾ ਸੂਰਮਾ ਸੀ ਉਹ ਰਾਜੇ ਦੇ ਨਾਲ ਆ ਅੜਿਆ । ਜੋ ਬੜਾ ਹਠੀ ਸੀ ਕਦੇ ਜੁੱਧ ਵਿਚੋਂ ਭੱਜਦਾ ਨਹੀਂ ਸੀ ਉਸ ਨੂੰ ਵੇਖਕੇ ਅਣਗ ਸਿੰਘ ਕ੍ਰੋਧ ਨਾਲ ਭਰ ਗਿਆ

੧੬. ਤਲਵਾਰ ਲੈ ਕੇ ਉਸ ਦੇ ਉਤੇ ਚਲਾ ਦਿੱਤੀ ਸਿਰ ਤਾਂ ਕੱਟ ਦਿਤਾ ਪਰ ਉਸ ਦਾ ਧੜ ਲੜਦਾ ਰਿਹਾ ।

---

(ਪੰਨਾ ੨੫੬ ਦੀ ਬਾਕੀ)

ਪ੍ਰਭ ਸਭ ਕਿਛੁ ਤੇਰਾ ॥ ਓਥੈ ਨਿਰਗੁਨ ਉਥੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ ॥ ਆਪੇ ਹੀ ਰਾਜਨ ਆਪੇ ਹੀ ਰਾਇਆ ਕਹ ਕਹ ਠਾਕੁਰ ਕਹ ਕਹ ਚੇਰਾ ॥੧॥ ਕਾ ਕਉ ਦੁਰਾਉ ਕਾ ਸਿਉ ਬਲਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥ ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥੨॥੧॥੧੧੭॥ਪੰ:੮੨੭॥ਮ:੫॥

ਗੁਰੂ ਜੀ ਪਹਿਲੇ ਆਪਣੂ ਨਫੀ ਕਰਦੇ ਹਨ, 'ਮੈਂ' ਨੂੰ ਮਾਰਕੇ 'ਤੂੰ' ਨੂੰ ਜੀਵਾਉਣਾ ਹੈ ਜੈਸਾ ਕਿ ਆਪ ਦਸਦੇ ਹਨ:—ਮੈਂ ਨਾਹੀ ਪ੍ਰਭ ਸਭੁ ਕਛੁ ਤੇਰਾ) ਤੂੰ ਇਕ ਪਾਸੇ ਨਿਰਗੁਣ ਸਰੂਪ ਹੈ ਜੋ ਕਿਸੇ ਨੂੰ ਦਿਸਦਾ ਨਹੀਂ, ਪਰ ਤੂੰ ਦੂਜੇ ਪਾਸੇ ਸਰਗੁਣ ਸਰੂਪ ਹੈਂ । ਦੋਹਾਂ ਹਾਲਤਾਂ ਵਿਚ ਇਹਨਾਂ ਦੇ ਵਿਚਕਾਰ ਮੇਰਾ ਮਾਲਿਕ ਰਚਨਾ ਦੀ ਖੇਡ ਕਰ ਰਿਹਾ ਹੈ ਭਾਵ ਹਰਿ ਆਪ ਰੂਪ ਧਾਰਕੇ ਪ੍ਰਗਟ ਹੋ ਕੇ ਵਖਾਈ ਦੇ ਰਿਹਾ ਹੈ ॥ ਪਰਗਟਿ ਪਾਹਾਰੈ ਜਾਪਦਾ । ਸਭੁ ਨਾਵੈ ਨੋ ਪਰਤਾਪਦਾ ॥ ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥੩॥ ਪੰ: ੭੧॥ ਮ:੧॥ ਜਦੋਂ ਸਤਿਗੁਰੂ ਨੇ ਦਸਿਆ ਕਿ ਬਾਈ ਉਹ ਆਪਣੀ ਰਚਨਾ ਦੇ ਵਿਚ ਹੀ ਖੇਡ ਰਿਹਾ ਹੈ ਐਵੇਂ ਸੰਸਾਰ ਮੋਹ ਦੇ ਜਾਲ ਵਿਚ ਫਸਕੇ ਔਖਾ ਹੋ ਰਿਹਾ ਹੈ । ਗੁਰੂ ਜੀ ਦਸਦੇ ਹਨ । (ਨਿਰਗੁਨ ਤੇ ਸਰਗੁਨ ਵਿਸਥਾਰ) ਪੰ: ੨੫੦॥ ਮ:੫॥ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰੀ ਸਰੂਪ ਸਪਸ਼ਟ ਕਰਦੇ ਹਨ :—

ਜਹ ਜਹ ਦੇਖਉ ਤਹ ਤਹ ਸਾਚਾ ॥ ਬਿਨੁ ਬੂਝੇ ਝਗਰਤ ਜਗੁ ਕਾਚਾ ॥੪॥ ਗੁਰੁ ਸਮਝਾਵੈ ਸੋਝੀ ਹੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥੫॥ ਕਰਿ ਕਿਰਪਾ ਰਖਹੁ ਰਖਵਾਲੇ ॥ ਬਿਨੁ ਬੂਝੇ ਪਸੂ ਭਏ ਬੇਤਾਲੇ ॥੬॥ ਗੁਰਿ ਕਹਿਆ ਅਵਰੁ ਨਹੀ ਦੂਜਾ ॥ ਕਿਸੁ ਕਹੁ ਦੇਖਿ ਕਰਉ ਅਨ ਪੂਜਾ ॥੭॥ ਸੰਤ ਹੇਤਿ ਪ੍ਰਭਿ ਤ੍ਰਿਭਵਣ ਧਾਰੇ ॥ ਆਤਮੁ ਚੀਨੈ ਸੁ ਤਤੁ ਬੀਚਾਰੇ ॥ ਸਾਚੁ ਰਿਦੈ ਸਚੁ ਪ੍ਰੇਮ ਨਿਵਾਸੁ ॥ ਪ੍ਰਣਵਤਿ ਨਾਨਕੁ ਹਮ ਤਾਕੇ ਦਾਸ ॥੮॥ ਪੰ: ੨੨੪॥ ਗੁਰੂ ਜੀ ਸਾਨੂੰ ਪਹਿਲੇ ਤਾਕੀਦ ਕਰਦੇ ਹਨ ਕਿ ਜਿਥੇ ਜਿਥੇ ਵੀ ਪ੍ਰਭੂ ਦੀ ਰਚਨਾ ਨੂੰ ਵੇਖਦੇ ਹੋ ਉਥੇ ਉਥੇ ਹੀ ਇਸ ਰਚਨਾ ਕਰਤਾ ਸੱਚ ਸਰੂਪ ਨੂੰ ਵੇਖੋ ਉਸਦੀ ਕ੍ਰਿਤ ਰੂਪੀ ਸ਼ੀਸ਼ੇ ਵਿਚ ਹੀ ਉਸਦਾ ਸਰੂਪ ਦਿਸੇਗਾ । ਇਸ ਗੱਲ ਦੇ ਸਮਝੇ ਬਿਨ ਜਗਤ ਝਗੜ ਕੇ ਕਚੀਆਂ ਗੱਲਾਂ ਕਰਦਾ ਹੈ । ਇਸ ਗੱਲ ਦੀ ਤਦੇ ਸੋਝੀ ਹੋਵੇਗੀ ਜਦੋਂ ਗੁਰੂ ਸਮਝਾਇਗਾ ॥ ਜਿਸ ਲਈ ਇਸ ਗੁੰਜਲ ਨੂੰ ਕੋਈ ਗੁਰਮੁਖ ਹੀ ਜਾਣ ਸਕਦਾ ਹੈ । ਫੇਰ ਬੇਨਤੀ ਕਰਦੇ ਹਨ ਹੇ ਸਾਡੇ ਰਖਵਾਲੇ ਪ੍ਰਭੂ ਕਿਰਪਾ ਕਰਕੇ ਸਾਨੂੰ ਇਸ ਭੁਲੇਖੇ ਤੋਂ ਬਚਾ ਲਵੋ । ਕਿਉਂਕਿ ਇਸ ਗੱਲ ਦੇ ਅੰਦਰੂਨੀ ਰਮਜ਼ ਦੇ ਸਮਝੇ ਬਿਨਾ ਬਹੁਤ ਸਾਰੇ ਲੋਕ ਪਸ਼ੂ ਤੇ ਭੂਤਨੇ ਹੋ ਰਹੇ ਹਨ । ਗੁਰੂ ਜੀ ਨੇ ਕਿਹਾ ਇਸ ਭੇਦ ਨੂੰ ਸਮਝੇ ਬਿਨਾ ਮੈਂ ਤੈਨੂੰ ਵਿਸਾਰ ਕੇ ਹੋਰ ਕਿਸ ਦੀ ਪੂਜਾ ਕਰਾਂ । ਇਹ ਤ੍ਰਿਨ ਲੋਕ ਪ੍ਰਭੂ ਨੇ ਆਪਣਿਆਂ ਸੰਤਾਂ ਲਈ ਹੀ ਬਣਾਏ ਹਨ । ਪਰ ਇਸ ਤੱਤ ਦੀ ਵਿਚਾਰ ਉਹੀ ਕਰੇਗਾ ਜੋ ਪਹਿਲਾਂ ਆਪਣੀ ਆਤਮਾ ਤੇ ਪ੍ਰਮਾਤਮਾ ਦੇ ਭੇਦ ਦੀ ਵੀਚਾਰ ਕਰੇਗਾ । ਜਦੋਂ ਸਾਡਾ ਹਿਰਦਾ ਤੇ ਹਿਰਦੇ ਵਿਚ ਵੱਸਣ ਵਾਲਾ ਸੱਚਾ ਹੋਵੇਗਾ ਤਾਂ ਹੀ ਉਸ ਪ੍ਰੇਮ ਰੂਪ ਸੱਚੇ ਦਾ ਸਾਰ ਰਿਦੇ ਵਿਚ ਨਿਵਾਸ ਹੋਵੇਗਾ ॥

ਉਪਰੋਕਤ ਸ਼ੁਰਾ ਦੇ ਕੇ ਪ੍ਰਮ ਗੁਰੂ ਅਲੌਕਿਕ ਗਿਆਨ ਦਾਤਾ ਬੀਤੇ ਦੀ ਉਦਾਹਰਣ ਦੇ ਕੇ ਸਮਝਾਉਂਦੇ ਹਨ ਕਿ ਸਾਡੇ ਬੀਤੇ ਇਤਿਹਾਸ ਵਿਚ ਇਸ ਸੰਤ ਸ੍ਰਿਸ਼ਟੀ ਤੇ ਉੱਚ ਪਦਵੀਆਂ ਪਾ ਕੇ ਵੱਡੇ ਤੋਂ ਵੱਡੇ ਪੁਰਸ਼ ਵੀ ਇਹਨਾ ਭੁੱਲਾਂ ਕਰਨ ਤੋਂ ਨਹੀਂ ਬਚੇ । ਜਿੱਥੇ ਉਹ ਭੁੱਲਾਂ ਕਰਨ ਤੋਂ ਨਹੀਂ ਬਚੇ ਉਥੇ ਉਹ ਆਪਣੀ ਭੁੱਲ ਦਾ ਦੰਡ ਪਾਉਣ ਤੋਂ ਵੀ ਨਹੀਂ ਬਚ ਸਕੇ । ਜਦੋਂ ਇਹਨਾਂ ਉਚ ਪਦਵੀਆਂ ਵਾਲੇ ਭੀ ਇਹ ਗੁਨਾਹ ਕਰਕੇ ਉਸਦੇ ਕੀਤੇ ਚੰਗੇ-ਬੁਰੇ ਕਰਮ ਦਾ ਫਲ ਭੁਗਤਣੋਂ ਨਹੀਂ ਬਚੇ ਫੇਰ ਸਿਰੇ ਪਾਠਕ ਜਨੋਂ ਸਾਡੀ ਆਪਣੀ ਕੀ ਹਸਤੀ ਹੈ ਜੋ ਕੀਤੇ ਦਾ ਲੇਖਾ ਚੁਕੰਤ ਨ ਕਰੀਏ । ਜਿਸਦਾ ਭਾਵ ਹੈ ਕਿ ਕੀਤੇ ਕਰਮ ਦਾ ਲੇਖਾ ਅਵੱਸ਼ ਦੇਣਾ ਪਏਗਾ । ਹੁਣ ਪੜ੍ਹੋ ਬੀਤੇ ਇਤਿਹਾਸ ਜਿਸ ਨੂੰ ਅਸੀਂ ਕਹਿੰਦੇ ਹਾਂ ਮਿਥਿਹਾਸ ਪਰ ਗੁਰੂ ਜੀ ਇਹਨਾਂ ਨੂੰ ਠੀਕ ਘਟਨਾ ਵਾਪਰੀਆਂ ਮੰਨਕੇ ਸੱਚੀਆ ਬੀਤੀਆ ਘਟਨਾਵਾਂ ਦੀ ਉਦਾਹਰਨਾ ਦਿੰਦੇ ਹਨ ।

੧ ਕਿ ਦੇਖੋ ਭਾਈ ਬ੍ਰਹਮਾ ਨੇ ਗਰਬ ਕੀਤਾ ਸੀ ਕਿ ਮੇਰੇ ਜਿਹਾ ਹੋਰ ਕੌਣ ਵਿਦਵਾਨ ਹੋ ਸਕਦਾ ਹੈ ਜਿਸਨੇ ਚਾਰ ਵੇਦਾਂ ਦੀ ਰਚਨਾ ਸੰਪਾਦਨ ਕਰ ਦਿੱਤੀ

(ਬਾਕੀ ਪੰਨਾ ੨੫੮ ਤੇ)

ਲਰਯੋ ਹੈ ॥ ਫੇਰ ਗਿਰਯੋ ਮਾਨੋ ਆਂਧੀ ਵਹੈ ਦ੍ਰੁਮ ਦੀਰਘ ਭੂ ਪਰਿ ਟੂਟ ਪਰਯੋ ਹੈ ॥੧੧੫੦॥ ਸ੍ਵੈਯਾ ॥ [1]ਦੇਖ ਅਜਾਇਬ ਖਾਨ ਦਸਾ ਤਬ ਗੈਰਤ ਖਾਂ ਮਨ ਰੋਸ ਭਰਯੋ ॥ ਸੁ ਧਵਾਇਕੈ ਸਯੰਦਨ ਜਾਇ ਪਰਯੋ ਅਰ ਬੀਰ ਹੂੰ ਤੇ ਨਹੀ ਨੈਕ ਡਰਯੋ ॥ [2]ਅਸ ਪਾਨ ਧਰੇ ਰਨ ਬੀਚ ਦੁਹੂੰ ਤਿਹ ਆਪਸ ਮੈ ਬਹੁ ਜੁੱਧੁ ਕਰਯੋ ॥ ਮਨ ਯੌਂ ਉਪਜੀ ਉਪਮਾ ਬਨ ਮੈ ਗਜ ਸੋ ਮਦ ਕੈ ਗਜ ਆਨ ਅਰਯੋ ॥੧੧੫੧॥ ਸ੍ਵੈਯਾ ॥ [3]ਗੈਰਤ ਖਾਂ ਬਰਛੀ ਗਹਿਕੈ ਬਰ ਸੋ ਅਰਿ ਬੀਰ ਕੀ ਓਰ ਚਲਾਈ ॥ ਆਵਤ ਬਿੱਜਲਤਾ ਸਮ ਦੇਖ ਕੈ ਕਾਟਿ ਕ੍ਰਿਪਾਨ ਸੋ ਭੂਮ ਗਿਰਾਈ[4] ॥ ਸੋ ਨ ਲਗੀ ਰਿਸ ਕੈ ਰਿੰਪ ਕੋ ਬਰਛੀ ਗਹਿ ਦੂਸਰੀ ਓਰ ਚਲਾਈ ॥ ਯੌਂ ਉਪਮਾ ਉਪਜੀ ਜੀਯ ਮੈ ਮਾਨੋ ਛੂਟ ਚਲੀ ਨਭ ਤੇ ਜੁ ਹਵਾਈ ॥੧੧੫੨॥ ਸ੍ਵੈਯਾ ॥[5] ਦੂਸਰੀ ਦੇਖ ਕੈ ਸਾਂਗ ਬਲੀ ਨ੍ਰਿਪ ਆਵਤ ਕਾਟਿ ਕੈ ਭੂਮ ਗਿਰਾਈ ॥ ਲੈ ਬਰਛੀ ਅਪਨੀ ਕਰਿ ਮੈ ਨ੍ਰਿਪ ਗੈਰਤ ਖਾਂ ਪਰ ਕੋਪ ਚਲਾਈ ॥ [6]ਲਾਗ ਗਈ ਤਿਹਕੇ ਮੁਖਿ ਮੈ ਬਹਿ ਸ੍ਰਉਨ ਚਲਯੋ ਉਪਮਾ ਠਹਰਾਈ ॥ ਕੋਪ ਕੀ ਆਗ ਮਹਾਂ ਬਢਿ ਕੈ ਡਢ ਕੈ ਹੀਯ ਕਉ ਮਨੋ ਬਾਹਰਿ ਆਈ ॥੧੧੫੩॥ ਦੋਹਰਾ ॥ [7]ਮਿਰਤਕ ਹੁਇ ਧਰਨੀ ਪਰਯੋ ਜੋਤਿ ਰਹੀ ਠਹਰਾਇ ॥ ਜਨੁ ਅਕਾਸ ਤੇ ਭਾਸ ਕਰਿ ਪਯੋ ਰਾਹ ਡਰਿ ਆਇ ॥੧੧੫੪॥ ਸ੍ਵੈਯਾ ॥ [8]ਕੋਪ ਭਰੇ ਰਨ ਮੈ ਕਬਿ ਸਯਾਮ ਤਬੈ ਹਰਿ ਜੂ ਇਹ ਭਾਂਤਿ ਕਹਯੋ ਹੈ ॥ ਜੁੱਧ ਬਿਖੈ ਭਟ ਕਉਨ ਗਨੈ ਲਖਿ ਬੀਰ ਹਨੈ ਮਨ ਮੈ ਜੁ ਚਹਯੋ ਹੈ ॥ [9]ਜਾਨਤ ਹਉ ਤਿਹ ਤ੍ਰਾਸ ਤੁਮੈ ਕਿਨਹੂੰ ਕਰ ਮੈ ਧਨਹੂੰ ਨ ਗਹਯੋ ਹੈ ॥ ਤਾ ਤੇ ਪਧਾਰਹੁ ਧਾਮਨ ਕੋ ਸੁ ਲਖਯੋ ਤੁਮ ਤੇ ਪੁਰਖੱਤ ਰਹਯੋ ਹੈ ॥੧੧੫੫॥ ਸ੍ਵੈਯਾ ॥[10] ਐਸੇ ਕਹਯੋ ਜਦੁਬੀਰ ਤਿਨੈ ਸਭਹੀ ਰਿਸਕੈ ਧਨ ਬਾਨ ਸੰਭਾਰਯੋ ॥ ਹ੍ਵੈਕੈ ਇਕਤ੍ਰ ਚਲੇ ਰਨ ਕੋ ਬਲ ਬਿਕ੍ਰਮ ਪਉਰਖ ਜੀਅ ਬਿਚਾਰਯੋ ॥ [11]ਮਾਰ ਹੀ ਮਾਰ ਪੁਕਾਰ ਪਰੇ ਜੋਊ ਆਇ ਅਰਯੋ ਅਰਿ ਸੋ ਤਿਹ ਮਾਰਯੋ ॥ ਹੋਤ ਭਯੋ ਤਿਹ ਜੁੱਧ ਬਡੋ ਦੁਹੂੰ ਓਰਨ ਤੇ ਨ੍ਰਿਪ ਠਾਢ ਨਿਹਾਰਯੋ ॥੧੧੫੬॥ ਸ੍ਵੈਯਾ ॥ [12]ਏਕ ਸੁਜਾਨ ਬਡੋ ਬਲਵਾਨ ਧਰੇ ਅਸਪਾਨ ਤੁਰੰਗਮ ਡਾਰਯੋ ॥ ਅਸੂ ਪਚਾਸ ਹਨੇ ਅਰਯੋ ਅਨਗੇਸ ਬਲੀ ਕਹੁ ਜਾ ਲਲਕਾਰਯੋ ॥ [13]ਧਾਇਕੈ ਘਾਇ ਕਰਯੋ ਨ੍ਰਿਪ ਲੈ ਕਰਿ ਬਾਮ ਮੈ ਚਾਮ ਕੀ ਓਟ ਨਿਵਾਰਯੋ ॥ ਦਾਹਨੇ ਪਾਨ ਕ੍ਰਿਪਾਨ ਕੀ ਤਾਨ ਸੁਜਾਨ ਕੋ ਕਾਟਿ ਕੈ ਸੀਸ ਉਤਾਰਯੋ ॥੧੧੫੭॥ ਦੋਹਰਾ ॥ ਬੀਰ ਸੁਜਾਨ ਹਨਯੋ ਜਬੈ ਅਣਗ ਸਿੰਘ ਤਿਹ ਠਾਇ ॥ ਦੇਖਯੋ ਸੈਨਾ ਜਾਦਵੀ ਦਉਰ

(ਪੰਨਾ ੨੫੭ ਦੀ ਬਾਕੀ)

ਹੈ। ਜਦੋਂ ਬ੍ਰਹਮਾ ਦੇ ਕੋਲੋਂ ਮੱਧ ਕੈਟਬ ਦੈਂਤ ਬੇਦ ਹੀ ਲੁੱਟ ਕੇ ਲੈ ਗਏ ਤੇ ਉਸ ਵੇਲੇ ਬ੍ਰਹਮਾ ਉਹਨਾਂ ਦਾ ਮੁਕਾਬਲਾ ਨਾ ਕਰ ਸਕਿਆ ਤੇ ਪਛਤਾ ਕੇ ਪ੍ਰਭੂ ਦੀ ਸਰਣ ਵਿਚ ਗਿਆ ਤੇ ਵਿਸ਼ਨੂੰ ਨੇ ਜੁੱਧ ਕਰਕੇ ਦੈਂਤਾਂ ਨੂੰ ਮਾਰਕੇ ਬੇਦ ਲਿਆ ਕੇ ਦਿੱਤੇ ਸਨ। ਜਦੋਂ ਭੁੱਲ ਬਖਸ਼ਾ ਕੇ ਪ੍ਰਭੂ ਦਾ ਸਿਮਰਨ ਕੀਤਾ ਤਾਂ ਹੀ ਮਨ ਦੀ ਪੂਰੀ ਪਈ ਸੀ ਇਸ ਲਈ ਗੁਰੂ ਜੀ ਕਹਿੰਦੇ ਹਨ ਕਿ ਭਾਈ ਪ੍ਰਭੂ ਨੂੰ ਭੁਲਾ ਕੇ ਆਪਣਾ ਹੰਕਾਰ ਕਰਨਾ ਬਹੁਤ ਬੁਰਾ ਹੈ ਪਰ ਗਰਵ ਦੀ ਸੋਝੀ ਗੁਰੂ ਤੋਂ ਬਿਨਾ ਨਹੀਂ ਮਿਲਦੀ ਜੇ ਗੁਰੂ ਪ੍ਰਾਪਤੀ ਹੋ ਜਾਵੇ ਤਾਂ ਗੁਰੂ ਹੀ ਇਸ ਤੋਂ ਬਚਾ ਸਕਦਾ ਹੈ। ਵੇਖੋ ਪੰ:੨੨੪॥ਮ:੧॥

੨ ਦੂਜੀ ਮਿਸਾਲ ਰਾਜਾ ਬਲਿ ਮਾਇਆ ਦੇ ਹੰਕਾਰ ਵਿਚ ਜੱਗ ਆਦਿ ਕਰਕੇ ਭਾਵੇਂ ਦਾਨ ਹੀ ਕਰਦਾ ਸੀ ਪਰ ਕਰਦਾ ਸੀ ਹੰਕਾਰ ਵਿਚ। ਫੇਰ ਉਸ ਨੇ ਗੁਰੂ ਦੀ ਸਲਾਹ ਨਾ ਲਈ ਪਤਾਲ ਨੂੰ ਚਲਾ ਗਿਆ ਸੀ।

੩ ਹਰੀ ਚੰਦ ਇਕ ਬੜਾ ਦਾਨੀ ਰਾਜਾ ਹੋਇਆ ਹੈ ਉਹ ਗੁਰੂ ਦੀ ਮੱਤ ਨਾ ਲੈਣ ਕਰਕੇ ਪ੍ਰਭੂ ਦੇ ਪ੍ਰਤਾਪ ਨੂੰ ਨਾ ਸਮਝ ਸਕਿਆ ਜਦ ਉਸਨੇ ਪੁੰਨਾਂ ਕਰਕੇ ਉਸ ਨੂੰ ਪ੍ਰਭੂ ਨੇ ਆਪਣੇ ਲੋਕ ਵੱਲ ਬੁਲਾ ਲਿਆ ਪਰ ਉਪਰ ਜਾ ਕੇ ਜਦੋਂ ਉਸ ਨੇ ਆਪਣੇ ਪੁੰਨਾਂ ਦਾ ਮਾਨ ਕੀਤਾ ਤਾਂ ਫੇਰ ਹੇਠਾਂ ਸੁੱਟ ਦਿਤਾ ਜਦ ਉਸ ਨੇ ਆਪ ਭੁੱਲ ਮੰਨ ਕੇ ਬੇਨਤੀ ਕੀਤੀ ਫੇਰ ਉਸ ਨੂੰ ਹੇਠਾਂ ਗਿਰਨ ਤੋਂ ਰੋਕ ਲਿਆ ਜਿਸ ਲਈ ਗੁਰੂ ਜੀ ਕਹਿੰਦੇ ਹਨ ਕਿ ਭੁੱਲਾਂ ਕਰਾਉਣ ਵਾਲਾ ਹੀ ਉਹੀ ਹੈ ਤੇ ਮੱਤ ਦੇ ਕੇ ਬਚਾ ਲੈਣ ਵਾਲਾ ਵੀ ਉਹੀ ਹੈ

੩ ਦੁਰਮਤਿ ਹਰਣਾਖਿਸੁ ਦੁਰਾਚਾਰੀ ॥ ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥ ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥

੪ ਭੂਲੋ ਰਾਵਣੁ ਮੁਗਧੁ ਅਚੇਤਿ ॥ ਲੂਟੀ ਲੰਕਾ ਸੀਸ ਸਮੇਤਿ ॥ ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥

੫ ਸਹਸਬਾਹੁ ਮਧੁਕੀਟ ਮਹਿਖਾਸਾ ॥ ਹਰਣਾਖਸੁ ਲੇ ਨਖਹੁ ਬਿਧਾਸਾ ॥ ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥

(ਬਾਕੀ ਪੰਨਾ ੨੫੯ ਤੇ)

ਫੇਰ ਇਸ ਤਰ੍ਹਾਂ ਧਰਤੀ ਤੇ ਜਾ ਪਿਆ ਜਾਣੋ ਹਨੇਰੀ ਚਲੀ ਤੇ ਬੜਾ ਭਾਰੀ ਬ੍ਰਿਛ ਧਰਤੀ ਉਪਰ ਟੁੱਟ ਕੇ ਜਾ ਪਿਆ ॥੧੧੫੦॥

੧. ਸਵੈਯਾ ॥ ਅਜਾਇਬ ਖਾਂਨ ਦੀ ਇਹ ਹਾਲਤ ਵੇਖ ਕੇ ਗੈਰਤ ਖਾਂ ਨੂੰ ਮਨ ਵਿਚ ਕ੍ਰੋਧ ਭਰ ਗਿਆ। ਸੋ ਉਹ ਰਥ ਨੂੰ ਭਜਾ ਕੇ ਉਸਦੇ ਉਤੇ ਜਾ ਪਿਆ, ਵੈਰੀ ਦੀ ਸੂਰਮਤਾ (ਜੋਰ) ਤੋਂ ਜਰਾ ਵੀ ਭੈ ਨਹੀਂ ਖਾਧਾ।

੨. ਦੋਹਾਂ ਬਹਾਦਰਾਂ ਨੇ ਹੱਥਾਂ ਵਿਚ ਤਲਵਾਰਾਂ ਫੜ ਲਈਆ ਜੁੱਧ ਦੇ ਵਿਚ ਉਹਨਾਂ ਦੋਹਾਂ ਨੇ ਆਪ ਵਿਚ ਬਹੁਤ ਸਾਰਾ ਜੁੱਧ ਕੀਤਾ ਜਿਸ ਦੀ ਉਪਮਾ ਕਵੀ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਐਉਂ ਪੈਦਾ ਹੋਈ ਹੈ ਜਾਣੋ ਕਿ ਦੋ ਹਾਥੀ ਮਸਤੀ ਵਿਚ ਆ ਕੇ ਆਪਸ ਵਿਚ ਲੜ ਪਏ ਹਨ ॥੧੧੫੧॥

੩. ਸਵੈਯਾ ॥ ਗੈਰਤ ਖਾਂ ਨੇ ਬਰਛੀ ਫੜਕੇ ਜੋਰ ਦੇ ਨਾਲ ਵੈਰੀ ਸੂਰਮੇ ਦੇ ਵਲ ਚਲਾਈ। ਉਹ ਬਿਜਲੀ ਵਾਂਗ ਚਮਕਦੀ ਆਉਂਦੀ ਵੇਖਕੇ ਵੈਰੀ ਨੇ ਕ੍ਰਿਪਾਨ ਅੱਗੇ ਕਰਕੇ ਕੱਟਕੇ ਧਰਤੀ ਤੇ ਸੁੱਟ ਦਿੱਤੀ।

੪. ਜਦੋਂ ਉਹ ਬਰਛੀ ਵੈਰੀ ਅਣਗ ਸਿੰਘ ਨੂੰ ਨਾ ਲੱਗੀ ਤਦ ਗੈਰਤ ਖਾਂ ਨੇ ਹੋਰ ਚਲਾ ਦਿੱਤੀ ਦੂਸਰੀ। ਜਿਸ ਦੀ ਉਪਮਾ ਕਵੀ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਐਉਂ ਉਪਜੀ ਹੈ, ਜਾਣੋ ਅਕਾਸ਼ ਤੋਂ ਹਵਾਈ ਛੁਟ ਕੇ ਜਾ ਰਹੀ ਹੈ ॥੧੧੫੨॥

੫. ਸਵੈਯਾ ॥ ਦੂਸਰੀ ਬਰਛੀ ਆਉਂਦੀ ਵੇਖ ਕੇ ਰਾਜੇ ਅਣਗ ਸਿੰਘ ਨੇ ਉਹ ਵੀ ਆਉਂਦੀ ਕੱਟਕੇ ਧਰਤੀ ਤੇ ਸੁੱਟ ਦਿੱਤੀ। ਫੇਰ ਉਸ ਨੇ ਬਰਛੀ ਆਪਣੇ ਹੱਥ ਵਿਚ ਲੈ ਕੇ ਕ੍ਰੋਧ ਨਾਲ ਗੈਰਤ ਖਾਂ ਤੇ ਚਲਾ ਦਿਤੀ।

੬. ਜਿਹੜੀ ਜਾ ਕੇ ਗੈਰਤ ਖਾਂ ਦੇ ਮੂੰਹ ਵਿਚ ਲੱਗੀ ਮੂੰਹ ਤੋਂ ਖੂਨ ਦੀ ਧਾਰ ਚੱਲ ਪਈ ਜਿਸ ਦੀ ਉਪਮਾ ਇਹ ਕਹੀ ਹੈ ਕਿ ਕ੍ਰੋਧ ਦੀ ਅੱਗ ਦਾ ਭਾਂਬੜ ਵਧ ਕੇ ਹਿਰਦੇ ਨੂੰ ਸਾੜ ਕੇ ਮੂੰਹ ਰਾਹੀਂ ਬਾਹਰ ਆ ਗਈ ਹੈ ॥੧੧੫੩॥

੭. ਦੋਹਰਾ ॥ ਗੈਰਤ ਖਾਂ ਮਰ ਕੇ ਧਰਤੀ ਤੇ ਜਾ ਪਿਆ ਕੰਮ ਕਰਨ ਵਾਲੀ ਜੋਤਿ ਰੁਕ ਕੇ ਖੜੀ ਹੋ ਗਈ। ਜਾਣੋ ਆਕਾਸ਼ ਤੋਂ ਸੂਰਜ ਰਸਤੇ ਵਿਚ ਆ ਪਿਆ ਹੈ ਜਿਸ ਕਰਕੇ ਜੁੱਧ ਰੁਕ ਗਿਆ ਹੈ ਸੂਰਜ ਨੂੰ ਮੂਹਰੇ ਪਿਆ ਰਸਤੇ ਵਿਚ ਵੇਖਕੇ ਡਰ ਛਾ ਗਿਆ ਹੈ ॥੧੧੫੪॥

੮. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਕਿ ਫੌਜਾਂ ਨੂੰ ਜੁੱਧ ਤੋਂ ਰੁਕਿਆ ਵੇਖ ਕੇ ਹਰਿ ਜੀ ਨੇ ਉਹਨਾਂ ਨੂੰ ਇਸ ਤਰ੍ਹਾਂ ਕਿਹਾ ਕਿ ਐ ਬਹਾਦਰੋ ਤੁਹਾਨੂੰ ਜੁੱਧ ਦੇ ਵਿਚ ਸੂਰਮਾ ਕੌਣ ਕਹੇ ਜਦ ਤੁਹਾਡੇ ਸਾਹਮਣੇ ਵੈਰੀ ਜਿਸ ਜੋਧੇ ਨੂੰ ਚਾਹੇ ਵੇਖਕੇ ਮਾਰ ਦੇਵੇ ਭਾਵ ਤੁਹਾਡੇ ਸਾਹਮਣੇ ਆਪਣੇ ਸੂਰਮੇ ਮਰ ਰਹੇ ਹਨ ਤੁਹਾਨੂੰ ਸ਼ਰਮ ਨਹੀਂ ਆਉਂਦੀ।

੯. ਮੈਂ ਸਮਝਦਾ ਹਾਂ ਕਿ ਤੁਸੀਂ ਅਣਗ ਸਿੰਘ ਤੋਂ ਡਰ ਗਏ ਹੋ ਜਿਸ ਕਿਸੇ ਨੇ ਵੀ ਹੱਥ ਵਿਚ ਕਮਾਣ ਨਾ ਪਕੜੀ ਜਿਸ ਲਈ ਇਹ ਸੂਰਮੇ ਮਾਰੇ ਗਏ। ਇਸ ਵਾਸਤੇ ਘਰਾਂ ਨੂੰ ਤੁਰ ਜਾਉ ਮੈਂ ਵੇਖ ਲਿਆ ਹੈ ਤੁਹਾਡੇ ਵਿਚ ਮਰਦਊ ਪੁਣੇ ਦਾ ਜੋਸ਼ ਨਹੀਂ ਰਿਹਾ ॥੧੧੫੫॥

੧੦. ਸਵੈਯਾ ॥ ਜਦੋਂ ਸ੍ਰੀ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਉਹਨਾਂ ਨੂੰ ਫਿਟਕਾਰਿਆ ਤਾਂ ਸਾਰਿਆਂ ਨੇ ਹੀ ਜੋਸ਼ ਵਿਚ ਆ ਕੇ ਤੀਰ ਕਮਾਣ ਚੁੱਕ ਲਿਆ ਅਤੇ ਇਕੱਠੇ ਹੋ ਕੇ ਜੁੱਧ ਲਈ ਚਲ ਪਏ ਅਤੇ ਦਲੇਰੀ ਤੇ ਬਹਾਦਰੀ ਦੇ ਜੌਹਰ ਨੂੰ ਸਮਝਿਆ।

੧੧. ਮਾਰ ਹੀ ਮਾਰ ਬੋਲਦੇ ਹੋਏ ਜਿਹੜਾ ਵੀ ਵੈਰੀ ਸਾਹਮਣੇ ਆਇਆ ਮਾਰ ਕੇ ਸੁੱਟ ਦਿਤਾ। ਦੋਹਾਂ ਪਾਸਿਆਂ ਦੀਆਂ ਫੌਜਾਂ ਦੇ ਵਿਚ ਘਮਸਾਣ ਦਾ ਜੁਧ ਹੋਣ ਲੱਗ ਗਿਆ ਜੋ ਰਾਜੇ ਅਣਗ ਸਿੰਘ ਨੇ ਖੜੋਕੇ ਵੇਖਿਆ ॥੧੧੫੬॥

੧੨. ਸਵੈਯਾ ॥ ਇਕ (ਸੁਜਾਨ) ਨਾਮ ਦਾ ਸੂਰਮਾ ਬਹੁਤ ਹੀ ਬਲਵਾਨ ਸੀ ਉਹ ਹੱਥ ਵਿਚ ਤਲਵਾਰ ਫੜਕੇ ਘੋੜਾ ਦੌੜਾ ਕੇ। ਪੰਜਾਹ ਘੋੜਿਆਂ ਸਮੇਤ ਮਾਰਕੇ ਅਣਗ ਸਿੰਘ ਬਲਵਾਨ ਨੂੰ ਜਾ ਲਲਕਾਰਿਆ

੧੩. ਅਤੇ ਜਾ ਕੇ ਰਾਜੇ ਦੇ ਉਪਰ ਤਲਵਾਰ ਦਾ ਵਾਰ ਕਰ ਦਿਤਾ ਪਰ ਅੱਗੋਂ ਰਾਜੇ ਨੇ ਢਾਲ ਖੱਬੇ ਹੱਥ ਵਿਚ ਲੈ ਕੇ ਉਸ ਦੀ ਤਲਵਾਰ ਨੂੰ ਢਾਲ ਦੇ ਉਤੇ ਸੰਭਾਲ ਲਿਆ ਸੱਜੇ ਹੱਥ ਦੇ ਵਿਚ ਕ੍ਰਿਪਾਨ ਨੂੰ ਖਿੱਚਕੇ ਸੁਜਾਨ ਸੂਰਮੇ ਦਾ ਸਿਰ ਕੱਟ ਕੇ ਸੁੱਟ ਦਿਤਾ ॥੧੧੫੭॥

੧੪. ਦੋਹਰਾ ॥ ਜਿਸ ਵੇਲੇ ਅਣਗ ਸਿੰਘ ਨੇ ਸੁਜਾਨ ਸੂਰਮੇ ਨੂੰ ਮਾਰ ਦਿੱਤਾ ਉਸ ਥਾਂ ਤੇ ਅਤੇ ਜਾਦਵੀ ਸੈਨਾ ਨੇ ਸੁਜਾਨ ਨੂੰ ਮੁਰਦਾ ਵੇਖਿਆ।

---

(ਪੰਨਾ ੨੫੮ ਦੀ ਬਾਕੀ)

੬ ਜਰਾ ਸੰਧਿ ਕਾਲਜਮੁਨ ਸੰਘਾਰੇ ॥ ਰਕਤਬੀਜੁ ਕਾਲ ਨੇਮ ਬਿਦਾਰੇ ॥ ਦੈਂਤ ਸੰਘਾਰਿ ਸੰਤ ਨਿਸਤਾਰੇ ॥

੭ ਆਪੇ ਸਤਿਗੁਰੁ ਸਬਦੁ ਬੀਚਾਰੇ ॥ ਦੂਜੈ ਭਾਇ ਦੈਂਤ ਸੰਘਾਰੇ ॥ ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥

੮ ਬੂਡਾ ਦੁਰਜੋਧਨੁ ਪਤਿ ਖੋਈ ॥ ਰਾਮੁ ਨ ਜਾਨਿਆ ਕਰਤਾ ਸੋਈ ॥ ਜਨ ਕਉ ਦੂਖਿ ਪਚੈ ਦੁਖੁ ਹੋਈ ॥

੯ ਜਨਮੇਜੈ ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥ ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥

੧੦ ਕੰਸੁ ਕੇਸੁ ਚਾਂਡੂਰੁ ਨ ਕੋਈ ॥ ਰਾਮੁ ਨ ਚੀਨਿਆ ਅਪਨੀ ਪਤਿ ਖੋਈ ॥ ਬਿਨੁ ਜਗਦੀਸ ਨ ਰਾਖੈ ਕੋਈ ॥

੧੧ ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥ ਅੰਤ ਵਿਚ ਫੈਸਲਾ ਦਿੰਦੇ ਹਨ ਜੋ ਸਭ ਤੋਂ ਵੱਡੀ ਪਰਾਪਤੀ ਇਹ ਹੈ ਸਾਨੂੰ ਸ੍ਰੀ ਦਸਵੇਂ ਨਾਨਕ ਦੀ ਬਾਣੀ ਵਿਚੋਂ ਮਿਲ ਸਕਦੀ ਹੈ ਉਹ ਇਹ ਹੈ (ਨਾਨਕ ਨਾਮੁ ਮਿਲੈ ਗੁਣ ਗਾਇ। ੧੨॥੬॥ਪੰ:੨੨੪॥ਮ:੧॥

੧ ਇਸ ਸ਼ਬਦ ਦੇ ਅੰਤਰੀਵ ਭਾਵ ਵਿਚੋਂ ਅਸਾਂ ਕੀ ਹਾਸਲ ਕੀਤਾ ? ਇਹ ਕਿ ਪਹਿਲੀ ਗੱਲ ਇਹ ਹੈ ਕਿ ਗਰਬ ਕਰਨਾ ਹੰਕਾਰ ਦਾ ਵਾਚਕ ਹੈ ਅਤੇ ਪ੍ਰਭੂ ਪਿਤਾ ਨੂੰ ਭੁੱਲ ਜਾਣ ਦਾ ਪ੍ਰਤੀਕ ਹੈ ਜਿਸ ਲਈ ਗਰਬ ਕਰਨਾ ਬੁਰਾ ਹੈ। ਮਿਸਾਲ ਦੇ ਤੌਰ ਪਰ ਬ੍ਰਹਮਾ ਨੇ ਗਰਬ ਕੀਤਾ ਸੀ ਜਿਸ ਕਰਕੇ ਪ੍ਰਭੂ ਨੂੰ ਭੁੱਲ ਗਿਆ ਜੀ, ਜਦੋਂ ਉਸ ਤੇ ਬੇਦਾਂ ਦੀ ਬਿਪਤਾ ਪਈ ਫੇਰ ਪਛਤਾਉਣ ਲੱਗਾ, ਜਦੋਂ ਉਸਨੇ ਪ੍ਰਭੂ ਦਾ ਸਿਮਰਨ ਕੀਤਾ ਤਦ ਹੀ ਮਨ ਦੀ ਆਸ ਪੂਰੀ ਹੋਈ ਇਸ ਤੋਂ ਸਾਨੂੰ ਇਹ ਕੋਈ ਪ੍ਰਕਾਸ਼ ਨਹੀ ਪੈਂਦਾ ਕਿ ਬ੍ਰਹਮਾ ਨੇ ਗਰਬ ਕਿਵੇਂ ਕੀਤਾ ਬੇਦ ਦੀ ਬਿਪਤਾ ਕਿਵੇਂ ਪਈ ਤੇ ਇਸ ਦਾ ਉਸਨੂੰ ਕੀ ਦੰਡ ਉਧਾਰਨਾ ਪਿਆ ਅਤੇ ਉਸਦੇ ਮਨ ਦਾ ਮਨੋਰਥ ਕਿਵੇਂ ਪੂਰਾ ਹੋਇਆ ਇਹ ਸਾਰੇ ਪ੍ਰਸ਼ਨ ਬਾਕੀ ਮੌਜੂਦ ਹਨ।

੨ ਬਲਿ ਰਾਜਾ ਮਾਇਆ ਦੇ ਹੰਕਾਰ ਵਿਚ ਆ ਗਿਆ ਜਿਸ ਨਾਲ ਉਹ ਬਹੁਤ ਵੱਡੇ ਜਗ ਕਰਦਾ ਜਿਨ੍ਹਾਂ ਦਾ ਉਸ ਨੂੰ ਬੜਾ ਹੰਕਾਰ ਸੀ ਜਿਸ ਹੰਕਾਰ ਨੇ ਉਸ ਨੂੰ ਅਛਰਵਾ ਰਾਜ ਦਿੱਤਾ ਸੀ ਗੁਰੂ ਨੂੰ ਨਾ ਪੁਛੇ ਬਿਨਾ ਉਹ ਪਾਤਾਲ ਨੂੰ ਚਲਾ ਗਿਆ ਸੀ ਪਰ ਇਸ ਤੋਂ ਸਾਨੂੰ ਇਹ ਕੋਈ ਪਤਾ ਨਹੀਂ ਲਗ ਸਕਦਾ ਕਿ ਉਸਨੂੰ ਜਗਾਂ ਦਾ ਅਛਰਵਾ ਕਿਵੇਂ ਹੋਇਆ ਤੇ ਗੁਰੂ ਦੀ ਆਗਿਆ ਤੋਂ ਵਾਂਝਾ ਕਿਵੇਂ ਰਹਿਆ ਅਤੇ ਪਤਾਲ ਜਾਣ ਦਾ ਕਾਰਨ ਕਿਵੇਂ ਬਣਿਆ ਜਾਂ ਕਿਸਨੇ ਬਣਾਇਆ ਇਹ ਪ੍ਰਸ਼ਨ ਸਾਰੇ ਬਾਕੀ ਹਨ।

੩ ਹਰੀ ਚੰਦ ਜੀ ਨੇ ਦਾਨ ਕਰ ਕਰਕੇ ਜੱਸ ਖੱਟ ਲਿਆ, ਅਖੀਰ ਗੁਰੂ ਤੋਂ ਬਿਨਾਂ ਕਿਵੇਂ ਅੰਤ ਤੋਂ ਵਾਂਝਾ ਰਹਿ ਗਿਆ ਉਸਨੂੰ ਪ੍ਰਭੂ ਨੇ ਕਿਵੇਂ ਮਤਿ ਦਿਤੀ ਤੇ ਕਿਵੇਂ ਭੁਲਾਇਆ ? ਇਹ ਪ੍ਰਸ਼ਨ ਬਾਕੀ ਹੈ।

੪ ਕਰੁਧੀ ਵਾਲੇ ਹਰਨਾਖਸ ਨੇ ਕਰੁਧੀ ਦਾ ਵਿਹਾਰ ਕਰਦੇ ਬੁਰੇ ਅਚਾਰ ਦਾ ਪ੍ਰਚਾਰਾਵਾ ਕੀਤਾ ਤੇ ਪ੍ਰਭੂ ਨੇ ਉਸ ਦਾ ਗਰਬ ਦੂਰ ਕਰ ਦਿਤਾ ਅਤੇ ਕ੍ਰਿਪਾ ਕਰਕੇ ਪ੍ਰਹਲਾਦ ਦਾ ਉਧਾਰ ਕਰ ਦਿਤਾ। ਪਰ ਹਰਨਾਕਸ਼ ਨੇ ਕਰੁੱਧੀ ਦੇ ਵਸ ਪੈ ਕੇ ਦੁਰਾਚਾਰ ਕੀ ਕੀ ਕਿਵੇਂ ਕਿਵੇਂ ਕੀਤੇ ਪ੍ਰਭੂ ਨੇ ਉਸ ਦਾ ਬਚਾਉ ਕਿਵੇਂ ਕੀਤਾ ਤੇ ਹਰਨਾਕਸ਼ ਦਾ ਅੰਤ ਕਿਵੇਂ ਹੋਇਆ ? ਇਸ ਇਤਿਹਾਸ ਦਾ ਸਾਨੂੰ ਕੀ ਪਤਾ ਲਗਿਆ

੫ ਬੇਖਬਰੀ ਵਿਚ ਰਾਵਣ ਭੁਲ ਗਿਆ ਜਿਸ ਨੇ ਆਉਣ ਵਾਲੇ ਸਮੇਂ ਨੂੰ ਚੇਤੇ ਨਹੀਂ ਰਖਿਆ ਜਿਸ ਲਈ ਆਪਣੇ ਸਰੀਰ ਸਮੇਤ ਲੰਕਾ ਲੁਟਾ ਬੈਠਾ ਗੁਰੂ ਦੇ ਨਾਲ ਸੰਧਿ ਨਾ ਰੱਖਣ ਕਰਕੇ ਉਸ ਦਾ ਸਾਰਾ ਗਰਬ ਚਲਾ ਗਿਆ। ਪਰ ਇਸ ਦਾ ਤਾਂ ਇਤਿਹਾਸ ਬਹੁਤ ਲੰਮਾ ਚੌੜਾ ਹੈ ਉਸ ਦਾ ਸਾਨੂੰ ਕੀ ਪਤਾ ਲਗਿਆ ਉਸ ਨੇ ਕਿਵੇਂ ਗਰਬ ਕੀਤੇ ਕਿਵੇਂ ਕਿਵੇਂ ਲੜਾਈਆਂ ਹੋਈਆ, ਅੰਤ ਨੂੰ ਕਿਵੇਂ ਗਰਬ ਤੋਂ ਹੱਥ ਧੋ ਬੈਠਾ ਉਹ ਸਾਰੇ ਪ੍ਰਸ਼ਨ ਬਾਕੀ ਹਨ॥

੬ ਸਹੰਸਰ ਬਾਹੂ ਦਾ ਇਤਿਹਾਸ ਕੀ ਹੈ ? ਮੱਧ ਕੈਟਭ ਤੇ ਮਹਿਖਾਸੁਰ ਦਾ ਇਤਿਹਾਸ ਕੀ ਹੈ ? ਹਰਨਾਖਸ਼ ਨੂੰ ਨੌਹਾਂ ਨਾਲ ਕਿਵੇਂ ਤੇ ਕਿਸਨੇ ਨਬੇੜ ਕੇ ਕਾਂਦੀ ਲਾਈਆਂ, ਇਹ ਦੈਂਤਾਂ ਨੇ ਅਭਿਆਸੀ ਕਿਵੇਂ ਉਲੰਘਣਾ ਕੀਤੀ, ਇਹ ਸਾਰੇ ਪ੍ਰਸ਼ਨ ਬਾਕੀ ਹਨ ॥

੭ ਜਰਾ ਸੰਧਿ ਕੌਣ ਸੀ, ਕਾਲ ਜਮਨ ਦਾ ਇਤਿਹਾਸ ਕੀ ਹੈ ? ਰਕਤ ਬੀਜ ਕਿਸਨੇ ਸੰਘਾਰਿਆ, ਇਹ ਦੈਂਤ ਕਿਸਨੇ ਕਿਸ ਤਰ੍ਹਾਂ ਮਾਰੇ ਅਤੇ ਸੰਤਾਂ ਦਾ

(ਬਾਕੀ ਪੰਨਾ ੨੬੦ ਤੇ)

ਪਰੇ ਅਰਰਾਇ ॥੧੧੫੮॥ ਸ੍ਵੈਯਾ ॥ [1]ਭਟ ਲਾਜ ਭਰੇ ਅਰਰਾਇ ਪਰੇ ਨ ਡਰੇ ਅਰਿ ਸਿਉ ਤੇਊ ਆਇ ਅਰੇ ॥ ਅਤਿ ਕੋਪ ਭਰੇ ਸਬ ਲੋਹ ਜਰੇ ਅਬ ਯਾਹਿ ਹਨੋ ਮੁਖ ਤੇ ਉਚਰੇ ॥ [2]ਅਸ ਭਾਲ ਗਦਾ ਅਰੁ ਲੋਹ ਹਥੀ ਬਰਛੀ ਕਰ ਲੈ ਲਲਕਾਰ ਪਰੇ ॥ ਕਬਿ ਰਾਮ ਭਨੇ ਨਹੀ ਜਾਤ ਗਨੇ ਕਿਤਨੇ ਬਰ ਬਾਨ ਕਮਾਨ ਧਰੇ ॥੧੧੫੯॥ ਸ੍ਵੈਯਾ ॥ [3]ਅਨਗੇਸ ਬਲੀ ਧਨ ਬਾਨ ਗਹਯੋ ਅਤਿ ਰੋਸ ਭਰਯੋ ਦੋਊ ਨੈਨ ਤਚਾਏ ॥ ਮਾਰ ਹੀ ਮਾਰ ਪੁਕਾਰ ਪਰਯੋ ਸਰੁ ਸਤ੍ਰੁਨ ਕੇ ਉਰ ਬੀਚ ਲਗਾਏ ॥ [4]ਏਕ ਮਰੇ ਇਕ ਘਾਇ ਭਰੇ ਇਕ ਦੇਖਿ ਡਰੇ ਰਨ ਤਿਆਗ ਪਰਾਏ ॥ ਆਇ ਲਰੇ ਜੋਊ ਲਾਜ ਭਰੇ ਮਨ ਮੈ ਰਨ ਕੋਪ ਕੀ ਓਪ ਬਢਾਏ ॥੧੧੬੦॥ [5]ਸਾਤਕ ਅਉ ਮੁਸਲੀ ਰਥ ਪੈ ਬਸਦੇਵ ਤੇ ਆਦਿਕ ਧਾਇ ਸਬੈ ॥ ਬਰਮਾ ਕ੍ਰਿਤ ਊਧਵ ਅਉਰ ਅਕ੍ਰੂਰ ਚਲੇ ਰਨ ਕਉ ਭਰਿ ਲਾਜ ਤਬੈ ॥ [6]ਤਿਹ ਬੀਚ ਘਿਰਿਓ ਨ੍ਰਿਪ ਰਾਜਤ ਯੌ ਲਖਿ ਰੀਝ ਰਹੈ ਭਟ ਤਾਹਿ ਛਬੈ ॥ ਮਨ ਯੌ ਉਪਜੀ ਉਪਮਾ ਰਿਤ ਪਾਵਸ ਅਭ੍ਰਨ ਮੈ ਦਿਨ ਰਾਜ ਫਬੈ ॥੧੧੬੧॥ ਸ੍ਵੈਯਾ ॥ [7]ਹਲ ਪਾਨ ਸੰਭਾਰ ਲਯੋ ਮੁਸਲੀ ਰਨ ਮੈ ਅਰਿ ਕੈ ਹਯ ਚਾਰੋ ਹੀ ਘਾਏ ॥ ਬਾਨ ਕਮਾਨ ਗਹੀ ਬਸਦੇਵ ਭਲੇ ਰਥ ਕੇ ਚਕ ਕਾਟਿ ਗਿਰਾਏ ॥ [8]ਸਾਤਕ ਸੂਤ ਕੋ ਸੀਸ ਕਟਯੋ ਰਿਸ ਊਧਵ ਬਾਨ ਅਨੇਕ ਚਲਾਏ ॥ ਫਾਂਧ ਪਰਯੋ ਰਥ ਤੇ ਤਤਕਾਲ ਲਏ ਅਸ ਢਾਲ ਬਡੇ ਭਟ ਘਾਏ ॥੧੧੬੨॥ ਸ੍ਵੈਯਾ ॥ [9]ਠਾਢੋ ਹੁਤੋ ਭਟ ਸ੍ਰੀ ਜਦੁਬੀਰ ਕੋ ਸੋ ਅਣਗੇਸ ਜੁ ਨੈਨ ਨਿਹਾਰਯੋ ॥ ਪਾਇਨ ਕੀ ਕਰਿ ਚੰਚਲਤਾ ਬਰ ਸੋ ਅਸ ਸਤ੍ਰ ਕੇ ਸੀਸ ਪ੍ਰਹਾਰਯੋ ॥ [10]ਟੂਟ ਪਰਯੋ ਝਟ ਦੈ ਕਟਯੋ ਸਿਰ ਤਾ ਛਬਿ ਕੋ ਕਬਿ ਭਾਉ ਉਚਾਰਯੋ ॥ ਮਾਨਹੁ ਰਾਹ ਨਿਸਾਕਰ ਕੋ ਨਭਿ ਮੰਡਲ ਤੇ ਹਨਿ ਕੈ ਛਿਤ ਡਾਰਯੋ ॥੧੧੬੩॥ [11]ਕੂਦ ਚੜ੍ਯੋ ਅਰ ਕੇ ਰਥ ਊਪਰ ਸਾਰਥੀ ਕਉ ਬਧ ਕੈ ਤਬ ਹੀ ॥ ਧਨ ਬਾਨ ਕ੍ਰਿਪਾਨ ਗਦਾ ਬਰਛੀ ਅਰ ਕੇ ਕਰਿ ਸਸਤ੍ਰ ਲਏ ਸਬਹੀ ॥ [12]ਰਥ ਆਪ ਹੀ ਹਾਕ ਕੈ ਸ੍ਯਾਮ ਕਹੈ ਮਧ ਜਾਦਵ ਸੈਨ ਪਰਯੋ ਜਬਹੀ ॥ ਇਕ ਮਾਰ ਲਏ ਇਕ ਭਾਜ ਗਏ ਇਕ ਠਾਢੇ ਭਏ ਤੇਊ ਨਾ ਦਬਹੀ ॥੧੧੬੪॥ ਸ੍ਵੈਯਾ[13] ॥ ਆਪਨ ਹੀ ਰਥ ਹਾਕਤ ਹੈ ਅਰੁ ਆਪਨ ਹੀ ਸਰਿ ਜਾਲ ਚਲਾਵੈ ॥ ਆਪਨ ਹੀ ਰਿਪ ਘਾਇ ਬਚਾਵਤ ਆਪਨ ਹੀ ਅਰਿ ਘਾਇ ਲਗਾਵੈ ॥ [14]ਏਕਨ ਕੇ ਧਨੁ ਬਾਨ ਕਟੇ ਭਟ ਏਕਨ ਕੇ ਰਥ ਕਾਟ ਗਿਰਾਵੈ ॥ ਦਾਮਨ ਜਿਉ ਦਮਕੈ ਘਨ ਮੈ ਕਰ ਮੈ ਕਰਵਾਰਹਿ ਤਿਉ ਚਮਕਾਵੈ ॥੧੧੬੫॥

(ਪੰਨਾ ੨੫੯ ਦੀ ਬਾਕੀ)

ਨਿਸਤਾਰਾ ਕਿਵੇਂ ਤੇ ਕਿਸ ਤਰ੍ਹਾਂ ਅਤੇ ਕਿਸਨੇ ਕੀਤਾ ਇਹ ਸਾਰੇ ਪ੍ਰਸ਼ਨ ਜਾਣਕਾਰੀ ਦੇ ਮੁਥਾਜ ਹਨ ।

੮ ਉਹ ਸਤਿਗੁਰੂ ਪ੍ਰਵਦਗਾਰ ਕਿਵੇਂ ਇਹਨਾਂ ਸ਼ਬਦਾਂ ਦੀ ਵਿਚਾਰ ਕਰਦਾ ਹੈ ? ਦੂਜੇ ਪਾਸੇ ਕਿਵੇਂ ਦੈਤਾਂ ਨੂੰ ਸੰਘਾਰਦਾ ਹੈ ਸਚੇ ਗੁਰਮੁਖਾਂ ਤੇ ਭਗਤਾਂ ਨੂੰ ਕਿਵੇਂ ਤਾਰਦਾ ਹੈ ।

੯ ਰਾਜਾ ਦੁਰਯੋਧਨ ਕਿਵੇਂ ਡੁੱਬਿਆ ਤੇ ਕਿਵੇਂ ਉਸਨੇ ਆਪਣੀ ਇੱਜ਼ਤ (ਪਤ) ਗੁਆ ਲਈ ਰਾਮ ਜੋ ਕਰਤਾ ਪੁਰਖ ਕ੍ਰਿਸ਼ਨ ਤੋਂ ਕਿਵੇਂ ਅਨਜਾਣ ਰਿਹਾ-ਉਸ ਦੇ ਭਗਤਾਂ ਨੂੰ ਕਿਵੇਂ ਦੁਖ ਦੇਣ ਕਰਕੇ ਆਪ ਦੁਖੀ ਹੋਇਆ । ਇਹ ਸਾਰੇ ਪ੍ਰਸ਼ਨ ਜਾਣਕਾਰੀ ਚਾਹੁੰਦੇ ਹਨ ।

੧੦ ਰਾਜਾ ਜਨਮੇਜਾ ਗੁਰੂ ਦੇ ਸ਼ਬਦ ਤੋਂ ਕਿਵੇਂ ਅਨਜਾਣ ਪੁਣਾ ਕਰ ਗਿਆ ? ਉਹ ਕਿਹੜਾਂ ਭਰਮ ਸੀ ਜਿਸ ਵਿਚ ਭੁਲ ਭੁਲਾ ਕੇ ਆਪਣੇ ਸੁਖ ਗਵਾ ਬੈਠਾ, ਉਹ ਕਿਹੜੀ ਨਿਕੀ ਜਿਹੀ ਤਿਲ ਸਮਾਨ ਭੁਲ ਸੀ ਜਿਸ ਕਰਕੇ ਸਾਰੇ ਸੁਖ ਗੁਆ ਬੈਠਾ ?

੧੧ ਕੰਸ ਨੂੰ ਕੇਸਾਂ ਤੋਂ ਫੜਕੇ ਕਿਸਨੇ ਤੇ ਕਿਸ ਤਰ੍ਹਾਂ ਮਾਰਿਆ, ਚੰਡੂਰ ਕੌਣ ਸੀ ਜਿਨ੍ਹਾਂ ਦੀ ਕੋਈ ਬਰਾਬਰੀ ਕਰਨ ਵਾਲਾ ਵੀ ਨਹੀਂ ਸੀ ਉਹ ਰਾਮ ਨੂੰ ਸਮਝਣ ਤੋਂ ਕਿਉਂ ਅਗਿਆਤ ਰਹੇ ਜਿਸ ਕਰਕੇ ਆਪਣੀ ਪੱਤ ਖੋ ਬੈਠੇ ਅਤੇ ਜਗਦੀਸ ਨੇ ਉਹਨਾਂ ਦੀ ਰਖਯਾ ਕਿਉਂ ਨਹੀਂ ਕੀਤੀ ?

ਇਹ ਸਾਰੇ ਪ੍ਰਸ਼ਨ ਆਦਿ ਗੁਰੂ ਨਾਨਕ ਜੋਤਿ ਸ਼ਬਦ ਭੰਡਾਰ ਵਿਚ ਦੱਸਣ ਤੋਂ ਸੰਕੋਚ ਕਰਦੇ ਹਨ ਗ੍ਰੰਥ ਦਾ ਆਕਾਰ ਵਧਦਾ ਹੈ ਏਨਾ ਕੁਝ ਲਿਖਣਾ ਨਹੀ ਚਾਹੁੰਦੇ, ਪਰ ਇਹ ਸਭ ਕੁਝ ਦੱਸੇ ਬਿਨਾ ਪਾਠਕਾਂ ਨੂੰ ਪੂਰੀ ਪੂਰੀ ਜਾਣਕਾਰੀ ਵੀ ਨਹੀਂ ਹੁੰਦੀ ਜਿਸ ਲਈ ਉਹਨਾਂ ਦੇ ਮਨ ਇਸ ਜਾਣਕਾਰੀ ਦੀ ਪਿਆਸ ਬੁਝਾਉਣੀ ਚਾਹੁੰਦੇ ਹਨ । ਕੋਈ ਮੁੱਦਾ ਮਾਰਕੰਡੇ ਪੁਰਾਣ ਵਿਚ ਛੁਪਿਆ ਹੋਇਆ ਹੈ ਕੋਈ ਸ੍ਰੀ ਭਾਗਵਤ ਪੁਰਾਣ ਵਿਚ ਲੁਕਿਆ ਹੋਇਆ ਹੈ । ਨਾਲ ਨਾਲ ਗੁਰੂ ਦੇ ਸਿੱਖ ਨੂੰ ਪ੍ਰਮ ਪੁਰਖ ਦੀ ਜਾਣਕਾਰੀ ਵੀ ਚਾਹੀਦੀ ਹੈ ਤੇ ਗੁਰੂ ਦਾ ਗਿਆਨ ਵੀ ਅਤਿ ਲੋੜੀਂਦਾ ਹੈ ਇਹ ਸਾਰੇ ਪ੍ਰਸ਼ਨ ਗੁਰਸਿੱਖਾਂ ਦੇ ਕਿਵੇਂ

(ਬਾਕੀ ਪੰਨਾ ੨੬੧ ਤੇ)

ਤੇ ਲਲਕਾਰੇ ਮਾਰਦੇ ਹੋਇ ਅਰੜਾ ਕੇ ਦੌੜ ਪਏ ॥੧੧੫੮॥

੧. ਸਵੈਯਾ ॥ ਕ੍ਰਿਸ਼ਨ ਜੀ ਦੀ ਭਾਨਾ ਕਟ ਵੰਗਾਰ ਦੀ ਲਾਜ ਦੇ ਭਰੇ ਹੋਇ ਬੜਕਾਂ ਮਾਰਦੇ ਟੁੱਟ ਕੇ ਆ ਪਏ ਵੈਰੀ ਤੋਂ ਡਰੇ ਨਹੀਂ ਮਗੋਂ ਆ ਕੇ ਉਸ ਅੱਗੇ ਅੜ ਖਲੋਤੇ ਬਹੁਤ ਹੀ ਕ੍ਰੋਧ ਦੇ ਭਰੇ ਹੋਇ ਤੇ ਤਨ ਦੇ ਉਤੇ ਲੋਹੇ ਨਾਲ ਮੜੇ ਹੋਏ ਮੁਖ ਤੋਂ ਕਹਿੰਦੇ ਹਨ ਕਿ ਮਾਰੋ ਇਸ ਨੂੰ ।

੨. ਤਲਵਾਰ, ਬਰਛਾ, ਗਦਾ, ਅਰ ਲੋਹੇ ਦੀ ਹੱਥੀ ਵਾਲੀ ਬਰਛੀ ਹੱਥਾਂ ਵਿਚ ਲੈ ਕੇ ਲਲਕਾਰੇ ਮਾਰਦੇ ਜਾ ਪਏ । ਰਾਮ ਕਵੀ ਜੀ ਕਹਿੰਦੇ ਹਨ ਕਿ ਗਿਣੇ ਨਹੀਂ ਜਾਂਦੇ ਕਿ ਕਿਤਨੇ ਬਲਵਾਨ ਕਮਾਣਾਂ ਚੁੱਕ ਕੇ ਆ ਗਏ ॥੧੧੫੯॥

੩. ਸਵੈਯਾ ॥ ਅਣਗ ਸਿੰਘ ਬਲਵਾਨ ਨੇ ਤੀਰ ਕਮਾਣ ਪਕੜ ਲਿਆ ਅਤੇ ਅਤਿ ਦੇ ਰੋਸ ਵਿਚ ਭਰ ਗਿਆ ਹੈ ਦੋਵੇਂ ਨੇਤ੍ਰ ਲਾਲ, ਵੈਰੀ ਦੇ ਹਿਰਦੇ ਵਿਚ ਤੀਰ ਮਾਰਦਾ ਹੈ ।

੪. ਕੋਈ ਮਰ ਗਿਆ ਹੈ ਕੋਈ ਘਾਇਲ ਹੋ ਗਿਆ ਹੈ ਕੋਈ ਵੇਖਕੇ ਹੀ ਭੈ-ਭੀਤ ਹੋ ਗਿਆ ਹੈ ਜੁਧ ਦਾ ਖੇਤ ਛੱਡਕੇ ਭੱਜ ਗਿਆ ਹੈ । ਜਿਹੜੇ ਸ਼ਰਮੀਲੇ ਲਾਜ ਵਾਲੇ ਸਨ ਉਹ ਆ ਕੇ ਲੜ ਰਹੇ ਸਨ ਮਨ ਦੇ ਵਿਚ ਜਿਨ੍ਹਾਂ ਨੇ ਜੁੱਧ ਦੀ ਤੇ ਲਾਜ ਦੀ ਵਡਿਆਈ ਨੂੰ ਸਮਝਿਆ ਹੈ ॥੧੧੬੦॥

੫. ਸਾਤਕ ਅਤੇ ਬਲਭੱਦਰ ਤੇ ਵਾਸਦੇਵ ਜੀ ਆਦਿਕ ਰਥਾਂ ਦੇ ਉੱਤੇ ਸਵਾਰ ਹੋ ਕੇ ਚੱਲ ਪਏ ਸਾਰੇ ਹੀ । ਬਰਮਾ ਕ੍ਰਿਤ, ਊਧਵ ਅਤੇ ਅਕ੍ਰੂਰ ਰਣ ਨੂੰ ਚੱਲ ਪਏ ਸ਼ਰਮ ਦੇ ਨਾਲ ਭਰੇ ਹੋਇ ਉਸੇ ਵੇਲੇ ।

੬. ਅਣਗ ਸਿੰਘ ਰਾਜਾ ਉਹਨਾਂ ਦੇ ਵਿਚ ਘਿਰ ਗਿਆ ਹੈ ਜਿਸ ਦੀ ਛਬਿ ਨੂੰ ਵੇਖ ਕੇ ਸਾਰੇ ਹੀ ਰਾਜੇ ਹੈਰਾਨ ਹੋ ਰਹੇ ਹਨ। ਕਵੀ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਇਸ ਦੀ ਉਪਮਾ ਐਉਂ ਪੈਦਾ ਹੋਈ ਹੈ ਜਾਣੋ ਸੌਣ ਭਾਦੋਂ ਬਰਸਾਤ ਦੀ ਰੁਤ ਵਿਚ ਬੱਦਲ ਚਾਲ ਦੇ ਹੁੰਦਿਆਂ ਸੂਰਜ ਟਿਕ ਕੇ ਫਬਿਆ ਦਿਸਦਾ ਹੈ ॥੧੧੬੧॥

੭. ਸਵੈਯਾ ॥ ਬਲ ਭੱਦਰ ਨੇ ਹਲ ਹੱਥਾਂ ਵਿਚ ਸੰਭਾਲ ਲਿਆ ਹੈ ਜਿਸ ਨੇ ਆ ਕੇ ਵੈਰੀ ਦੇ ਰਥ ਦੇ ਚਾਰੇ ਘੋੜੇ ਮਾਰ ਦਿੱਤੇ । ਬਾਸਦੇਵ ਜੀ ਨੇ ਤੀਰ ਕਮਾਣ ਚੁੱਕ ਲਿਆ ਹੈ ਉਸ ਨੇ ਰਥ ਦੇ ਚੰਗੇ ਭਲੇ ਪਹੀਏ ਤੋੜ ਕੇ ਸੁੱਟ ਦਿਤੇ ।

੮. ਸਾਤਕ ਨੇ ਰਥੀ ਦਾ ਸਿਰ ਕੱਟ ਦਿਤਾ ਰਿਸ ਕੇ ਅਨੇਕਾਂ ਹੀ ਤੀਰ ਊਧੋ ਨੇ ਚਲਾਏ ।
ਰਾਜਾ ਅਣਗ ਸਿੰਘ ਝੱਟ ਪਟ ਛਾਲ ਮਾਰ ਕੇ ਰਥ ਉੱਤੋਂ ਹੇਠ ਉਤਰ ਆਇਆ ਅਤੇ ਢਾਲ ਤਲਵਾਰ ਲੈ ਕੇ ਵੱਡੇ-ਵੱਡੇ ਸੂਰਮੇ ਮਾਰ ਦਿਤੇ ॥੧੧੬੨॥

੯. ਸਵੈਯਾ ॥ ਜਿਥੇ ਇਕ ਕ੍ਰਿਸ਼ਨ ਜੀ ਦਾ ਸੂਰਮਾ ਖੜਾ ਸੀ ਉਸ ਨੂੰ ਅਣਗ ਸਿੰਘ ਦੋਆਂ ਅੱਖਾਂ ਨੇ ਵੇਖ ਲਿਆ । ਛੇਤੀ ਛੇਤੀ ਪੈਰ ਪੁੱਟ ਕੇ ਭਾਵ ਦੌੜ ਕੇ ਜੋਰ ਨਾਲ ਤਲਵਾਰ ਵੈਰੀ ਦੇ ਸਿਰ ਤੇ ਮਾਰ ਦਿਤੀ ਤੇ ਸਿਰ ਵੱਢ ਦਿੱਤਾ ।

੧੦. ਕੱਟਿਆ ਹੋਇਆ ਸਿਰ ਟੁੱਟ ਕੇ ਧਰਤੀ ਤੇ ਐਉਂ ਆ ਪਿਆ ਜਿਸ ਦੀ ਛਬਿ ਨੂੰ ਕਵੀ ਜੀ ਐਉਂ ਕਹਿੰਦੇ ਹਨ । ਜਾਣੋ ਕਿ ਰਾਹੂ ਦੈਂਤ ਨੇ ਨਿਸਾਕਰ (ਚੰਦ੍ਰਮਾ) ਨੂੰ ਅਕਾਸ ਮੰਡਲ ਤੋਂ ਕੱਟਕੇ ਧਰਤੀ ਤੇ ਸੁੱਟ ਦਿੱਤਾ ਹੈ ॥੧੧੬੩॥ ਵੈਰੀ ਨੂੰ

੧੧. ਮਾਰ ਕੇ ਰਥ ਵਿਚੋਂ ਬਾਹਰ ਸੁੱਟ ਕੇ ਅਣਗ ਸਿੰਘ ਛਾਲ ਮਾਰ ਕੇ ਉਸੇ ਦੇ ਰਥ ਉਪਰ ਚੜ੍ਹਕੇ ਬੈਠ ਗਿਆ ਅਤੇ ਰਥ ਦੇ ਸਾਰਥੀ ਕਤਲ ਕਰਕੇ ਉਸੇ ਵੇਲੇ । ਧਨੁਖ ਤੇ ਬਾਣ ਕ੍ਰਿਪਾਨ ਗਦਾ, ਬਰਛੀ ਇਹ ਸਾਰੇ ਸ਼ਸ਼ਤ੍ਰ ਵੈਰੀ ਦੇ ਆਪਣੇ ਹੱਥ ਵਿਚ ਲੈ ਲਏ ਸਾਰੇ ਹੀ ।

੧੨. ਸ੍ਰੀ ਸ਼ਯਾਮ ਜੀ ਕਹਿੰਦੇ ਹਨ ਕਿ ਆਪ ਹੀ ਰਥ ਨੂੰ ਚਲਾ ਕੇ ਜਾਦਵਾਂ ਦੀ ਸੈਨਾਂ ਦੇ ਵਿਚਕਾਰ ਜਾ ਦਾਖਲ ਹੋਇਆ। ਕੋਈ ਮਾਰ ਦਿਤਾ ਕੋਈ ਡਰਦਾ ਭੱਜ ਗਿਆ ਕੋਈ ਖੜੇ ਰਹੇ ਐਉਂ ਵੇਹੀ ਮਚ ਗਈ ॥੧੧੬੪॥

੧੩. ਸਵੈਯਾ ॥ ਆਪੇ ਰੱਥ ਹੱਕ ਰਿਹਾ ਹੈ ਆਪੇ ਵੈਰੀ ਤੇ ਤੀਰ ਚਲਾ ਰਿਹਾ ਹੈ । ਆਪੇ ਵੈਰੀ ਦੇ ਵਾਰ ਤੋਂ ਆਪ ਨੂੰ ਬਚਾਉਂਦਾ ਹੈ ਵੈਰੀ ਦੇ ਸ਼ਸਤ੍ਰ ਕੱਟਦਾ ਹੈ ਅਤੇ ਆਪ ਹੀ ਵੈਰੀ ਤੇ ਸ਼ਸਤ੍ਰ ਮਾਰਕੇ ਘਾਇਲ ਕਰਦਾ ਤੇ ਮਾਰੀ ਜਾਂਦਾ ਹੈ ।

੧੪. ਕਿਸ ਦਾ ਧਨੁਖ ਕਿਸੇ ਦੇ ਤੀਰ ਕੱਟੀ ਜਾਂਦਾ ਹੈ ਕਿਸੇ ਦੇ ਰਥ ਕੱਟ ਕੇ ਚੂਰਣ ਕਰ ਦਿੰਦਾ ਹੈ । ਜਿਸ ਤਰ੍ਹਾਂ ਬਿਜਲੀ ਘਟਾਂ ਵਿਚ ਚਮਕਦੀ ਹੈ ਇਸ ਤਰ੍ਹਾਂ ਹਥ ਦੇ ਵਿਚ ਫੜੀ ਹੋਈ ਤਲਵਾਰ ਨੂੰ ਘੁਮਾਉਂਦਾ ਤੇ ਚਮਕਾਉਂਦਾ ਹੈ ॥੧੧੬੫॥

---

(ਪੰਨਾ ੨੬੦ ਦੀ ਬਾਕੀ)

ਪੂਰੇ ਹੋ ਸਕਦੇ ਹਨ ਜਦੋਂ ਤਕ ਸ੍ਰੀ ਦਸਮ ਗੁਰੂ ਨਾਨਕ ਜੋਤ ਦੇ ਦੱਸੇ ਦਸਮ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੇ ਅਸੀ ਦਰਸ਼ਨ ਨਹੀਂ ਕਰਦੇ । ਸ਼੍ਰੋਮਣੀ ਕਵੀ, ਗੁਰੂਆਂ ਦਾ ਗੁਰੂ ਸੂਰਮਿਆਂ ਦਾ ਤਾਣ ਦਾਤਾ ਜੱਧ ਜੋੜੂ ਵਿਦਿਆ ਦਾ ਮੁਜੱਸਮ ਸ੍ਰੀ ਮਾਨ ਰਾਮ ਤੇ ਸ਼ਯਾਮ ਜੀ ਨਾਵਾਂ ਦੇ ਲੇਖਕ ਨੇ ਪਹਿਲੇ ਜਾਮੇ ਵਿਚ ਲਿਖੀ ਬਾਣੀ ਨੂੰ ਸਮਝਾਉਣ ਵਾਸਤੇ ਓਹਨਾ ਹੀ ਢੰਗਾਂ ਦੇ ਨਾਲ ਸੰਕੋਚ ਦੇ ਵਿਚ ਕਹਿੰਦੇ ਹੋਇਆ ਇਸ ਦਾ ਸਾਰਾ ਤਰਜਮਾ ਕਰਕੇ ਪੂਰੀ-ਪੂਰੀ ਜਾਣਕਾਰੀ ਪਾਠਕਾਂ ਲਈ ਮੁਹੱਈਆ ਕਰਾ ਦਿੱਤੀ ਹੈ । ਜਿਹੜੇ ਵਿਦਵਾਨ ਇਸ ਨੂੰ ਅਵਤਾਰ ਵਾਦ ਕਰਕੇ ਨਿਖੇਧਿਤ ਸ਼ਬਦ ਵਰਤਕੇ ਵਿਦਵਾਨੀ ਦੀਆਂ ਡੀਂਗਾ ਮਾਰਦੇ ਹਨ ਉਹ ਪਹਿਲਾਂ ਆਦਿ ਬਾਣੀ ਦੇ ਵਿਰੋਧੀ ਹਨ ਫੇਰ ਸ੍ਰੀ ਦਸਮੇਸ਼ ਬਾਣੀ ਤੋਂ ਬਾਗੀ ਹਨ ਫੇਰ ਪ੍ਰਮ ਪਿਤਾ ਪ੍ਰਮਾਤਮਾ ਦੇ ਵੀ ਦੋਖੀ ਹਨ ਉਹ ਆਪ ਨਿਰਮਲ ਪੰਥ ਗੁਰੂ ਨਾਨਕ ਦੇ ਪੰਥੀ ਜਾਂ ਗੁਰੂ ਦੇ ਸਿਖ ਅਥਵਾ ਇਕ ਅਕਾਲ ਪੁਰਖ ਦੇ ਸ਼ਰਧਾਲੂ ਕਿਵੇਂ ਹੋ ਸਕਦੇ ਹਨ ? ਗੁਰੂ ਚਰਨਾਂ ਵਿਚ ਪੁੱਜਣ ਦੀ ਆਸ ਕਿਵੇਂ ਲਾਈ ਬੈਠੇ ਹਨ ? ਜੇ ਕੋਈ ਇਕ ਹਜ਼ਾਰ ਅੰਗੂਰ ਖਾ ਕੇ ਇਕ ਕੌੜ ਤੁੰਮੇ ਦੀ ਫੋਟੀ ਮੂੰਹ ਵਿਚ ਪਾ ਲਏ ਤਾਂ ਕੀ ਉਸ ਨੂੰ ਇਕ ਹਜਾਰ ਅੰਗੂਰ ਖਾਦੇ ਦਾ ਰਸ ਦਾ ਸਵਾਦ ਬਰ ਕਰਾਰ ਰਹੇਗਾ ? ਸਤਿਗੁਰਾਂ ਦਾ ਪਾਵਨ ਬਚਨ ਹੈ:—

ਲਖ ਸਿਉ ਪ੍ਰੀਤਿ ਹੋਵੈ ਲਖ ਜੀਵਣੁ ਕਿਆ ਖੁਸੀਆ ਕਿਆ ਚਾਉ ॥ ਵਿਛੁੜਿਆ ਵਿਸੁ ਹੋਇ ਵਿਛੋੜਾ ਏਕ ਘੜੀ ਮਹਿ ਜਾਇ ॥ ਜੇ ਸਉ ਵਰ੍ਹਿਆਂ ਮਿਠਾ ਖਾਜੈ ਭੀ ਫਿਰਿ ਕਉੜਾ ਖਾਇ ॥ ਮਿਠਾ ਖਾਧਾ ਚਿਤਿ ਨਾ ਆਵੈ ਕਉੜਤਣੁ ਧਾਇ ਜਾਇ ॥ ਪੰ:-੧੨੪੪॥ਮ:੧॥

ਇਹ ਮਿਥਿਹਾਸ ਵਾਲੀ ਬਾਦੀ ਵੀ ਸਾਨੂੰ ਛੱਡਣੀ ਪਏਗੀ ਕਿਉਂਕਿ ਇਸ ਨਾਲ ਤਾਂ ਉਸ ਬਿਅੰਤ ਦੀ ਬਿਅੰਤਤਾਈ ਹੀ ਨਿਲ ਹੋ ਜਾਂਦੀ ਹੈ । ਇਕੋ ਬ੍ਰਹਮੰਡ ਦੇ ਅਲੱਗ-ਅਲੱਗ ਖੰਡ ਹਨ ਅਰ ਖੰਡ ਦੇ ਲੋਕਾ ਦੀਆ ਅਲੱਗ-ਅਲੱਗ ਸੂਰਤਾਂ ਹਨ ਅਲੱਗ-ਅਲੱਗ ਖਾਣੇ ਹਨ, ਅਲੱਗ ਵਿਹਾਰ ਹਨ, ਅਲੱਗ-ਅਲੱਗ ਟਿਕਾਣੇ ਹਨ। ਜੋਗ ਵਸ਼ਿਸ਼ਟ ਨੂੰ ਪੜ੍ਹਕੇ ਤੱਕੋ ਸ੍ਰੀ ਗੁਰੂ ਵਸ਼ਿਸ਼ਟ ਜੀ ਕਾਕ ਭਸੁੰਡ ਨੂੰ ਮਿਲਦੇ ਹਨ, ਤੇ 'ਰਿਸ਼ੀ' ਕਾਕ ਭਸੁੰਡ ਜੀ ਸ੍ਰੀ ਮੁਨੀ ਵਸ਼ਿਸ਼ਟ ਜੀ ਨੂੰ ਦੱਸਦੇ ਹਨ ਕਿ ਮੈਂ ਗਿਆਰਾਂ ਰਾਮ ਤੇ ਨੌਂ ਕ੍ਰਿਸ਼ਨ ਦੇ ਜਮਾਨੇ ਵੇਖੇ ਹਨ ਜਦੋਂ ਜੁਗ ਬਦਲਦਾ ਹੈ ਉਸਦੇ ਨਾਲ ਲੋਕਾਂ ਦੇ ਕਰਮ ਧਰਮ ਤੇ ਵਿਹਾਰ ਭੀ ਸਭ ਬਦਲ ਜਾਂਦੇ ਹਨ । ਅੱਜ ਅਸੀਂ ਇਕ ਤੌਰਕ ਇਨਸਾਨ ਕੌਮ ਤੇ ਕਾਰਨਾਮਿਆਂ ਦਾ ਭੇਦ ਨਹੀਂ ਪਾ ਸਕਦੇ ਜਿਹੜੀ ਦੁਨੀਆਂ ਸਾਥੋਂ ਪਹਿਲੋਂ ਹੋ ਚੁਕੀ ਉਹਨਾ ਦੇ ਬਲ ਤੇ ਹਥਿਆਰ ਅਤੇ ਕੰਮ ਕਾਰ ਹੋਰ ਸਨ । ਇਕ ਕੈਮਰਾ ਫੋਟੋ ਖਿਚਦਾ ਹੈ ਉਸ ਦੇ ਵਿਚ ਕਾਲੀ ਜਾਂ ਲਾਲ ਸਿਆਹੀ ਭਰੀ ਜਾ ਸਕਦੀ ਹੈ । ਪਰ ਜਿਹੋ ਜਿਹਾ ਤੁਹਾਡਾ ਆਪਣਾ ਰੰਗ ਹੈ ਜਿਹੋ ਜਿਹੇ ਤੁਹਾਡੇ ਬਸਤ੍ਰਾਂ ਦਾ ਰੰਗ ਹੈ ਉਹ ਉਸ ਵਿਚੋਂ ਕਿਥੋਂ ਆ ਜਾਂਦੇ ਹਨ ਟੀ ਵੀ ਦਾ ਸਟੇਸ਼ਨ ਕਿਥੇ ਹੈ ਤੁਸੀਂ ਕਿਥੇ ਬੈਠੇ ਹੋ, ਉਹਨਾਂ ਦੇ ਬੋਲ ਉਹਨਾਂ ਦੀਆਂ ਸ਼ਕਲਾਂ, ਉਹਨਾ ਦੇ ਬਸਤ੍ਰ ਉਹਨਾਂ ਦੀ ਮਟਕ ਤੁਸੀ ਕਿਥੇ ਬੈਠੇ ਦੇਖਦੇ ਹੋ । ਕਿਸੇ ਵੇਲੇ ਕਿਹਾ ਕਰਦੇ ਸਨ ਕਿ ਜਰਾ ਬਸਤ੍ਰ ਪਹਿਨ ਕੇ ਪਰੀਆਂ ਸ਼ਕਲ ਵਟਾ ਕੇ ਉਡ ਜਾਇਆ ਕਰਦੀਆਂ ਸਨ । ਜੋ ਹੁਣ ਪੁਰਸ਼ ਤੇ ਇਸਤਰੀਆਂ ਨੂੰ ਫੰਗ ਲਾ ਕੇ ਉਡਦੇ ਫਿਰਦੇ ਵੇਖ ਰਹੇ ਹਾਂ। ਕੁਝ ਪਸ਼ੂ ਦੀਆਂ ਉਹ ਵਸਤਾਂ ਜੋ ਕਦੋਂ ਦੀਆਂ ਬਣਾ ਕੇ ਰੱਖੀਆਂ ਹੋਈਆਂ ਸਨ ਅੱਜ ਸਾਇੰਸਦਾਨਾਂ ਨੇ ਉਹਨਾਂ ਨੂੰ ਮਿਕਸ ਕਰਕੇ ਉਹ ਪਦਾਰਥ ਤਿਆਰ ਕਰ ਲਏ ਹਨ।

ਜੋ ਸੰਸਾਰ ਨੂੰ ਮਿੰਟਾਂ ਦੇ ਵਿਚ ਭਸਮ ਕਰ ਸਕਦਾ ਹੈ । ਪੜ੍ਹਦੇ ਹਾਂ ਸੁਣਦੇ ਹਾਂ ਰਾਵਣ ਸੀਤਾ ਨੂੰ ਚੁਕ ਕੇ ਆਸਮਾਨੀ ਰਾਹ ਤੇ ਲੈ ਜਾ ਰਿਹਾ ਸੀ ਇਕ ਜਟਾਊ ਪੰਛੀ ਨੇ ਉਸ ਨੂੰ ਰੋਕ ਲਿਆ । ਅੱਜ ਕੀ ਵੇਖਦੇ ਹਾਂ ਆਸਮਾਨ ਵਿਚ ਸੈਂਕੜੇ ਇਸਤ੍ਰੀ ਪੁਰਸ਼ ਹਜਾਰਾਂ ਮਣ ਭਾਰ ਲੈ ਕੇ ਆਸਮਾਨੀ ਰਾਹ ਤੇ ਸਾਰੇ ਕੌਤਕ ਘੋੜੇ ਹਵਾਈ ਜਹਾਜ ਉਡੇ ਤੇ ਤੁਰੇ ਫਿਰਦੇ ਹਨ ਪਰ ਅਸੀਂ ਇਹਨਾਂ ਨੂੰ ਹੈਰਾਨਕ ਕੰਮ ਨੂੰ ਅਚੰਭਾ ਕਰਕੇ ਨਹੀਂ ਵੇਖਦੇ ਹਰਮਨ ਦੀ ਲੜਾਈ ਸਮੇਂ ਅੰਗਰੇਜਾਂ ਦਾ ਇਕ ਹਵਾਈ ਜਹਾਜ ਉਡਾਰੀ ਭਰਕੇ ਆਇਆ ਮੈਂ ਇਹਨਾਂ ਦਿਨਾ ਵਿਚ ਖਰੜ ਦੇ ਡੇਰੇ ਤੇ ਹੀ ਰਿਹਾਇਸ਼ ਵਿਚ ਸੀ ਜਹਾਜ ਦੀ ਆਵਾਜ਼ ਨੂੰ ਸੁਣਕੇ ਥਾਣੇ ਦੇ ਸਾਰੇ ਮੁਲਾਜ਼ਮ ਖੜੇ ਹੋ ਗਏ ਸਾਰੇ ਅਫਸਰ ਸਨ ਇਸ ਜਹਾਜ ਵਿਚ ਤੇ ਵੇਖਣ ਵਾਲੇ ਹੈਰਾਨ ਤੇ ਅਚੰਭਾ ਹੋ ਰਹੇ ਸਨ ਜਦ ਇਕ ਮੁਲਖ਼ੀ ਦੁਨੀਆ ਦੇ ਕੁਦਰਤ ਦਾ ਪਾਰ ਵਾਰ ਨਹੀਂ ਤਾਂ ਰੱਬ ਜੀ ਦੇ ਕੰਮਾਂ ਦਾ ਅਸੀਂ ਕਿਵੇਂ ਅੰਦਾਜ਼ਾ ਲਾ ਕੇ ਮਿਥਿਹਾਸ ਕਹਿ ਸਕਦੇ ਹਾਂ । ਜਿਸ ਦੀ ਵਰਤੋਂ ਨਾਲ ਰੱਬ ਜੀ ਵੀ ਮਿਥ ਹੋ ਜਾਂਦੇ ਨੇ ਪਰ ਅਸੀਂ ਸੇਖੀ ਨਾਲ ਫੁਲਕੇ ਕੁੱਪੇ ਬਣ ਜਾਂਦੇ ਹਾਂ, ਉਹ ਕੁੱਪੇ ਜਿਨ੍ਹਾਂ ਵਿਚ ਸੁਆਹ ਖੇਹ ਤੇਲ-ਪਾਣੀ ਜੋ ਮਰਜੀ ਹੈ ਭਰ ਦਿਓ । ਰਬ ਮਿਥ ਨਹੀਂ ਸੱਚ ਹੈ ਰੱਬ ਦੇ ਕੰਮ ਮਿਥ ਨਹੀਂ ਸੱਚ ਹਨ ਗੁਰਬਾਣੀ ਬੋਲਦੀ ਹੈ :—

(ਬਾਕੀ ਪੰਨਾ ੨੬੨ ਤੇ)

ਸ੍ਵੈਯਾ ॥ [1]ਮਾਰ ਕੈ ਬੀਰ ਘਨੇ ਰਨ ਮੈ ਬਹੁ ਕੋਪ ਕੈ ਦਾਂਤਨ ਓਠ ਚਬਾਵੈ ॥ ਆਵਤ ਜੋ ਇਹ ਕੇ ਅਰਿ ਊਪਰਿ ਬਾਨਨ ਸਿਉ ਤਿਹ ਕਾਟਿ ਗਿਰਾਵੈ ॥ [2]ਆਇ ਪਰੇ ਰਿਪ ਕੇ ਦਲ ਮੈ ਦਲਕੈ ਮਲਕੈ ਬਹੁਰੋ ਫਿਰ ਧਾਵੈ ॥ ਜੁੱਧੁ ਕਰੈ ਨ ਡਰੈ ਹਰਿ ਸਿਉ ਅਰਿ ਕੇ ਰਥ ਕੋ ਬਲ ਓਰ ਚਲਾਵੈ ॥੧੧੬੬॥ ਦੋਹਰਾ ॥ [3]ਜਬ ਰਿਪ ਰਨ ਕੀਨੋ ਘਨੋ ਬਢਯੋ ਕ੍ਰਿਸਨ ਤਬ ਤੇਹੁ ॥ ਜਾਦਵ ਪ੍ਰਤਿ ਹਰਿ ਯੌ ਕਹਯੋ ਦੁਬਿਧਾ ਕਰਿ ਹਨਿ ਲੇਹੁ ॥੧੧੬੭॥ ਸ੍ਵੈਯਾ ॥ [4]ਸਾਤਕ ਕਾਟਿ ਦਯੋ ਤਿਨ ਕੋ ਰਥ ਕਾਨ੍ਹ ਤਬੈ ਰਨ ਕਾਟਿ ਕੈ ਡਾਰਯੋ ॥ ਸੂਤ ਕੋ ਸੀਸ ਕਟਯੋ ਮੁਸਲੀ ਬਰਮਾ ਕ੍ਰਿਤ ਅੰਗ ਪ੍ਰਤੰਗ ਪ੍ਰਹਾਰਯੋ ॥ [5]ਬਾਨ ਅਕ੍ਰੂਰ ਹਨਯੋ ਉਰ ਮੈ ਤਿਹ ਜੋਰ ਲਗਯੋ ਨਹੀ ਨੈਕ ਸੰਭਾਰਯੋ ॥ ਮੂਰਛ ਹ੍ਵੈ ਰਨ ਭੂਮਿ ਗਿਰਯੋ ਅਸ ਲੈ ਕਰਿ ਊਧਵ ਸੀਸ ਉਤਾਰਯੋ ॥੧੧੬੮॥ ਦੋਹਰਾ ॥ [6]ਅਣਗ ਸਿੰਘ ਜਬ ਮਾਰਯੋ ਖਟ ਸੁਭਟਨ ਮਿਲਿ ਠਉਰ ॥ ਜਰਾਸਿੰਧ ਕੀ ਸੈਨ ਤੇ ਚਲੇ ਚਤ੍ਰ ਨ੍ਰਿਪ ਅਉਰ ॥੧੧੬੯॥ ਸ੍ਵੈਯਾ ॥ [7]ਅਮਤੇਸ ਬਲੀ ਅਚਲੇਸ ਮਹਾਂ ਅਨਘੇਸਹਿ ਲੈ ਅਸੁਰੇਸ ਸਿਧਾਏ ॥ ਬਾਨ ਕਮਾਨ ਕ੍ਰਿਪਾਨ ਬਡੇ ਬਰਛੇ ਪਰਸੇ ਸੁ ਗਦਾ ਗਹਿ ਆਏ ॥ [8]ਰੋਸ ਕੈ ਬੀਰ ਨਿਸੰਕ ਭਿਰੇ ਭਟ ਕੇ ਨਟਿ ਕੇ ਭਟ ਓਘ ਪਰਾਏ ॥ ਆਇ ਘਿਰਯੋ ਬ੍ਰਿਜਭੂਖਨ ਕਉ ਮਧ ਦੂਖਨ ਕਉ ਬਹੁ ਬਾਨ ਲਗਾਏ ॥੧੧੭੦॥ ਸ੍ਵੈਯਾ ॥ [9]ਘਾਇਨ ਕਉ ਸਹਿਕੈ ਬ੍ਰਿਜਰਾਜ ਸਰਾਸਨ ਲੈ ਸਰ ਲੇਤ ਭਯੋ ॥ ਅਸੁਰੇਸਹਿ ਕੋ ਸਿਰ ਕਾਟਿ ਦਯੋ ਅਮਤੇਸ ਕੀ ਦੇਹ ਬਿਦਾਰ ਛਯੋ ॥ [10]ਅਨਘੇਸ ਕੋ ਕਾਟਿ ਦੁਖੰਡ ਕੀਯੋ ਮ੍ਰਿਤ ਹ੍ਵੈ ਰਥ ਤੇ ਗਿਰ ਭੂਮਿ ਪਯੋ ॥ ਅਚਲੇਸ ਜੂ ਬਾਨਨਿ ਕੋ ਸਹਿਕੈ ਫਿਰ ਠਾਢ ਰਹਯੋ ਨਹੀ ਭਾਜ ਗਯੋ ॥੧੧੭੧॥ ਸ੍ਵੈਯਾ ॥[11] ਕੋਪ ਕੈ ਬੋਲਤ ਯੌ ਹਰਿ ਕੋ ਰਨ ਸਿੰਘ ਤੇ ਆਦਿ ਤੇ ਬੀਰ ਖਪਾਏ ॥ ਤੋ ਤੇ ਕਹਾ ਗਜ ਸਿੰਘ ਹਨਯੋ ਅਣਗੇਸ ਹੂੰ ਤੇ ਛਲ ਸਾਥ ਗਿਰਾਏ ॥ ਜਾਨਤ ਹੋਂ ਅਮਿਤੇਸ ਬਲੀ ਧਨ ਸਿੰਘ ਸੰਘਾਰ ਕੈ ਬੀਰ ਕਹਾਏ ॥ ਸੋ ਤਬ ਲਉ ਗਜ ਗਾਜਤ ਹੈ ਜਬ ਲਉ ਬਨ ਮੈ ਮ੍ਰਿਗਰਾਜ ਨ ਆਏ ॥੧੧੭੨॥ ਸ੍ਵੈਯਾ ॥ [13]ਯੌਂ ਕਹਿਕੈ ਬਤੀਯਾਂ ਹਰਿ ਸੋ ਅਭਿਮਾਨ ਭਰੇ ਧਨ ਬਾਨ ਸੰਭਾਰਯੋ ॥ ਕਾਨ ਪ੍ਰਮਾਨ ਸਰਾਸਨ ਤਾਨ ਮਹਾਂ ਸਰ ਤੀਛਨ ਸਯਾਮ ਕੋ ਮਾਰਯੋ ॥ [14]ਲਾਗ ਗਯੋ ਗਰਿ ਕੇ ਉਰ ਮੈ ਹਰਿ ਜੂ ਨਹਿ ਆਵਤ ਨੈਨ ਨਿਹਾਰਯੋ ॥ ਮੂਰਛਤ ਹ੍ਵੈ ਰਥ ਮਾਝ ਗਿਰੇ ਤਜਿਕੈ ਰਨ, ਲੈ ਪ੍ਰਭ ਸੂਤ ਪਧਾਰਯੋ ॥੧੧੭੩॥ [15]ਏਕ ਮਹੂਰਤ ਬੀਤ ਗਯੋ

---

(ਪੰਨਾ ੨੬੧ ਦੀ ਬਾਕੀ)

ਕਿ ਹੇ ਮੇਰੇ ਪ੍ਰਵਦਗਾਰ ਤੂੰ (ਆਪ ਸਤਿ ਕੀਆ ਸਭੁ ਸਤਿ ਜਿਸ ਦਾ ਵਿਸਥਾਰ ਐਉਂ ਦਸਦੇ ਨੇ:—

ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥ ਸਚੇ ਤੇਰੇ ਲੋਅ ਸਚੇ ਆਕਾਰ ॥ ਸਚੇ ਤੇਰੇ ਕਰਣੇ ਸਰਬ ਬੀਚਾਰ ॥

ਸਚਾ ਤੇਰਾ ਅਮਰੁ ਸਚਾ ਦੀਬਾਣੁ ॥ ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥ ਸਚਾ ਤੇਰਾ ਕਰਮੁ ਸਚਾ ਨੀਸਾਣੁ ॥ ਸਚੇ ਤੁਧੁ ਆਖਹਿ ਲਖ ਕਰੋੜਿ ॥ ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥ ਸਚੀ ਤੇਰੀ ਸਿਫਤਿ ਸਚੀ ਸਾਲਾਹ ॥ ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥ ਪੰ:੪੬੩॥ਮ:੧॥

ਅਸੀਂ ਕਿਵੇਂ ਕਹਿੰਦੇ ਹਾਂ ਆਹ ਕਿਵੇਂ ਹੋ ਸਕਦਾ ਹੈ, ਉਹ ਕੋਈ ਨਹੀਂ ਹੋਇਆ, ਦੇਵੀ ਦੇਵਤੇ ਸਭ ਝੂਠ ਹੈ, ਇਹ ਸਾਰੀਆ ਮਿਥਿਹਾਸ ਹੈ, ਪਿਛਲੇ ਸਾਡੇ ਇਤਿਹਾਸ ਮਿਥਿਹਾਸ ਹੀ ਹਨ। ਕੀ ਰੱਬ ਤੇ ਰੱਬ ਦੀ ਕੁਦਰਤ ਇਤਨੀ ਕਮਜ਼ੋਰ ਜੋ ਸਾਡੇ ਜਿੰਨੇ ਕੰਮ ਨਹੀਂ ਕਰ ਸਕਦੀ ?

ਗੁਰਮਤਿ ਸਤਿ ਕਰ ਕਰਮ ਭਰਮ ਖੋਇ ਆਸਾ ਮੈਂ ਨਿਰਾਸ ਹੋਇ ਬਿਸ੍ਵਾਸ ਉਰ ਆਨੇ ਹੈ। ਭਾਈ ਗੁ: ਦਾ: ਜੀ ਕਬਿੱਤੁ ੨੬॥

ਆਹ ਕਲ ਦੀ ਗੱਲ ਹੈ ਕੀ: ੧੮੦੭ ਦੀਆਂ ਗਰਮੀਆ ਵਿਚ ਲਾਹੌਰ ਦਰਬਾਰ ਵਿਚ ਖਬਰ ਪੁੱਜੀ ਕਿ ਕਸੂਰ ਦਾ ਹਾਕਮ (ਨਵਾਬ ਕੁਤਬਦੀਨ) ਆਪਣੇ ਇਲਾਕੇ ਦੇ ਹਿੰਦੂਆਂ ਤੇ ਸਿੱਖਾਂ ਨੂੰ ਬੁਰੀ ਤਰ੍ਹਾਂ ਤੰਗ ਕਰ ਰਿਹਾ ਹੈ ਅਤੇ (ਸ਼ੇਰੇ ਪੰਜਾਬ) ਦੀ ਚੜ੍ਹਦੀ ਕਲਾ ਦੇਖ ਕੇ ਲਾਹੌਰ ਦਰਬਾਰ ਨਾਲ ਇਕ ਭਾਰੀ ਟੱਕਰ ਲੈਣ ਲਈ ਦੂਰ ਦੁਰਾਡੇ ਤਕ ਮੌਲਵੀਆਂ ਰਾਹੀਂ ਮੁਸਲਮਾਨਾਂ ਨੂੰ ਜੰਗ ਕਰਨ ਲਈ ਉਕਸਾ ਰਿਹਾ ਹੈ। ਅਸਲਾਮ ਦੀ ਇਮਾਨ ਨਾਲ ਕਾਫਰ ਕਹਿਕੇ ਜੁੱਧ ਦੀਆ ਤਿਆਰੀਆਂ ਕਰ ਰਿਹਾ ਹੈ ਨਵਾਬ ਕੁਤਬਦੀਨ ਦੀ ਸਹਾਇਤਾ ਲਈ ਮੁਲਤਾਨ ਦੇ ਨਵਾਬ (ਮੁਜ਼ੱਫਰ ਖਾਂ ਨੇ ਬਹੁਤ ਸਾਰੀ ਫੌਜ ਕਸੂਰ ਭੇਜ ਦਿਤੀ ਹੈ। ਅੱਸੀ ਹਜ਼ਾਰ (੮੦੦੦੦) ਮੁਲਖੀਆ ਕਸੂਰ ਵਿਚ ਇਕੱਠਾ ਹੋ ਚੁਕਾ ਹੈ। ਇਹ ਖਬਰ ਪਾ ਕੇ ਮਹਾਰਾਜਾ ਰਣਜੀਤ ਸਿੰਘ ਨੇ ਕਸੂਰ ਪਰ ਚੜ੍ਹਾਈ ਕਰਨ ਦਾ ਹੁਕਮ ਦੇ ਦਿੱਤਾ। ਪਰ ਪਹਿਲਾਂ ਸ਼ੇਰੇ ਪੰਜਾਬ ਦੇ ਹੁਕਮ ਨਾਲ (ਫਕੀਰ-ਅਜ਼ੀਜ਼ ਦੀਨ, ਫਤਹਿ ਸਿੰਘ ਕਾਲਿਆਂ ਵਾਲੇ ਸਮੇਤ ਕੁਤਬਦੀਨ ਕੋਲ ਕਸੂਰ ਗਏ ਅਤੇ ਨਵਾਬ ਨੂੰ ਸਮਝਾਉਣ ਦਾ ਜਤਨ ਕੀਤਾ, ਪਰ ਨਵਾਬ ਨੇ ਇਹਨਾਂ ਦੀ ਕੋਈ ਗੱਲ ਨਾ ਮੰਨੀ। ਉਲਟਾ ਉਹ ਸਮਝਿਆ ਕਿ ਸ਼ੇਰੇ ਪੰਜਾਬ ਮੈਥੋਂ ਡਰਕੇ ਚਿਰਕ ਗਿਆ ਹੈ।

(ਬਾਕੀ ਪੰਨਾ ੨੬੩ ਤੇ)

੧. ਸਵੈਯਾ ॥ ਬਹੁਤ ਸਾਰੇ ਸੂਰਮਿਆ ਨੂੰ ਰਣਖੇਤ ਦੇ ਵਿੱਚ ਮਾਰ ਕੇ ਬੜੇ ਕ੍ਰੋਧ ਦੇ ਨਾਲ ਦੰਦ ਪੀਹਦਾ ਹੈ ਤੇ ਬੁੱਲਾਂ ਨੂੰ ਚੱਬਦਾ ਹੈ। ਜਿਹੜਾ ਵੈਰੀ ਉਸ ਉਪਰ ਆ ਕੇ ਵਾਰ ਕਰਦਾ ਹੈ ਤੀਰ ਮਾਰ ਕੇ ਉਸ ਨੂੰ ਕੱਟਕੇ ਸੁੱਟ ਦਿੰਦਾ ਹੈ।

੨. ਜਦੋਂ ਵੈਰੀ ਦੇ ਦਲ ਤੇ ਆ ਕੇ ਪੈਂਦਾ ਹੈ ਤਾਂ ਦਲ ਨੂੰ ਮਿੱਧ ਕੇ ਫੇਰ ਦੌੜ ਜਾਂਦਾ ਹੈ। ਜੁੱਧ ਤੋਂ ਡਰ ਹੋ ਕੇ ਕਰ ਗਿਹਾ ਹੈ ਹਰਿ (ਕ੍ਰਿਸ਼ਨ ਜੀ) ਕੋਲੋਂ ਡਰਦਾ ਨਹੀਂ ਉਸੇ ਵੈਰੀ ਦੇ ਰਥ ਨੂੰ ਲੈ ਕੇ ਬਲ ਭੱਦਰ ਵੱਲ ਚਲਾ ਗਿਆ ਹੈ ॥੧੧੬੬॥

੩. ਦੋਹਰਾ ॥ ਜਦੋਂ ਵੈਰੀ ਨੇ ਬਹੁਤ ਜੁੱਧ ਕੀਤਾ ਤਾਂ ਕ੍ਰਿਸ਼ਨ ਜੀ ਨੇ ਉਸ ਨੂੰ ਬਹੁਤ ਵਧਦਾ ਵੇਖਿਆ। ਆਪਣੀ ਸੈਨਾ ਤੇ ਭ੍ਰਾਦਰੀ ਨੂੰ ਉਸ ਵੇਲੇ ਐਉਂ ਕਿਹਾ ਕਿ ਦੋਹਾ ਪਾਸਿਆਂ ਤੋਂ ਘੇਰ ਕੇ ਮਾਰ ਸੁੱਟੋ ॥੧੧੬੭॥

੪. ਸਵੈਯਾ ॥ ਸਾਤਕ ਨੇ ਉਸ ਦੇ ਰਥ ਨੂੰ ਤੋੜ ਦਿਤਾ ਕ੍ਰਿਸ਼ਨ ਜੀ ਨੇ ਰਣ ਵਿਚ ਉਸ ਦੀ ਸਹਾਇਕ ਫੌਜ ਨੂੰ ਕੱਟ ਦਿਤਾ ਬੱਲਭੱਦਰ ਨੇ ਕੋਚਵਾਨ ਨੂੰ ਮਾਰ ਦਿਤਾ ਬਰਮਾਕ੍ਰਿਤ ਨੇ ਉਸਦੇ ਤੀਰਾਂ ਨਾਲ ਅੰਗ-ਅੰਗ ਛਿੰਨ ਦਿਤੇ।

੫. ਅਕ੍ਰੂਰ ਨੇ ਤੀਰ ਹਿਰਦੇ ਵਿਚ ਮਾਰ ਦਿਤਾ ਉਹ ਇੰਨੇ ਜਿਹਾ ਜੋਰ ਨਾਲ ਲੱਗਿਆ ਕਿ ਜਿਸ ਨੂੰ ਉਹ ਸੰਭਾਲ ਨਾ ਸਕਿਆ। ਬੇਹੋਸ਼ ਹੋ ਕੇ ਰਣ ਭੂਮੀ ਦੇ ਵਿਚ ਡਿੱਗ ਪਿਆ ਊਧਵ ਨੇ ਤਲਵਾਰ ਮਾਰ ਕੇ ਸਿਰ ਲਾਹ ਦਿਤਾ ॥੧੧੬੮॥

੬. ਦੋਹਰਾ॥ ਜਿਸ ਵੇਲੇ ਛੇ ਸੂਰਮਿਆਂ ਨੇ ਇਕੱਠੇ ਹੋ ਕੇ ਅਣਗ ਸਿੰਘ ਨੂੰ ਮਾਰ ਦਿਤਾ ਥਾਂ ਤੇ ਹੀ ਤਾਂ ਉਸ ਵੇਲੇ ਜਰਾਸਿੰਧ ਦੀ ਸੈਨਾਂ ਵਿਚੋਂ ਚਾਰ ਹੋਰ ਰਾਜੇ ਚੱਲ ਪਏ ॥੧੧੬੯॥

੭. ਸਵੈਯਾ॥ ਅਮਿਤ ਸਿੰਘ ਸੂਰਮਾ ਅਚੱਲ ਸਿੰਘ ਜੋਧਾ ਅਨਘ ਸਿੰਘ, ਅਸਰੇਸ ਸਿੰਘ ਇਕੱਠੇ ਹੋ ਕੇ ਚੱਲ ਪਏ ਬਾਣ ਤੇ ਕਮਾਨ ਕ੍ਰਿਪਾਨ ਵੱਡੇ ਵੱਡੇ ਬਰਛੇ ਤੇ ਕੁਹਾੜੇ, ਗਦਾ ਫੜਕੇ ਰੋਸ ਦੇ ਭਰੇ ਹੋਏ ਸੂਰਮੇ ਸ਼ੰਕਾ ਛੱਡਕੇ ਭਿੜੇ ਹਨ ਅਤੇ

੮. ਨਟਾਂ ਵਾਂਗੋ ਛਾਲਾਂ ਮਾਰ ਕੇ ਸੂਰਮੇ ਸ਼ਸ਼ਤ੍ਰ ਚਲਾਉਂਦੇ ਹਨ ਆ ਕੇ ਬ੍ਰਿਜ ਦੇ ਗਹਿਣੇ ਕ੍ਰਿਸ਼ਨ ਜੀ ਨੂੰ ਘੇਰ ਲਿਆ ਹੈ ਮਧੂ ਦੈਂਤ ਦੇ ਮਾਰਨ ਵਾਲੇ ਕ੍ਰਿਸ਼ਨ ਜੀ ਤੇ ਬਹੁਤ ਸਾਰੇ ਤੀਰ ਮਾਰ ਦਿੱਤੇ ਹਨ ॥੧੧੭੦॥

੯. ਸਵੈਯਾ ॥ ਕ੍ਰਿਸ਼ਨ ਜੀ ਜਖਮਾ ਦੀ ਪੀੜ ਨ ਸਹਾਰਦੇ ਹੋਇ ਕਮਾਣ ਹੱਥ ਵਿਚ ਲੈ ਲਈ ਅਤੇ ਭੱਥੇ ਵਿਚੋਂ ਤੀਰ ਕੱਢ ਲਏ ਹਨ। ਅਸਰੇਸ ਸਿੰਘ ਦਾ ਸਿਰ ਕੱਟ ਸੁਟਿਆ ਅਮਿਤ ਸਿੰਘ ਦੀ ਦੇਹ ਚੀਰ ਪਾੜਕੇ ਨਸ਼ਟ ਕਰ ਦਿੱਤੀ।

੧੦. ਅਨਘੇਸ ਨੂੰ ਕੱਟਕੇ ਦੋ ਟੁਕੜੇ ਕਰ ਦਿਤਾ ਜੋ ਮਰਕੇ ਰਥ ਤੋਂ ਡਿੱਗ ਕੇ ਧਰਤੀ ਤੇ ਆ ਪਿਆ। ਅਚੱਲ ਸਿੰਘ ਤੀਰ ਦੇ ਘਾਉ ਸਹਿ ਕੇ ਫੇਰ ਵੀ ਖੜਾ ਰਿਹਾ ਭੱਜ ਕੇ ਨਹੀਂ ਗਿਆ ॥੧੧੭੧॥

੧੧. ਸਵੈਯਾ ॥ ਅਚੱਲ ਸਿੰਘ ਗੁਸੇ ਵਿਚ ਆ ਕੇ ਹਰਿ ਨੂੰ ਕਹਿੰਦਾ ਹੈ ਕਿ ਤੋਂ ਰਣ ਸਿੰਘ ਆਦਿ ਸੂਰਮੇ ਮਾਰ ਦਿੱਤੇ ਹਨ। ਕਿਆ ਹੋਇਆ ਜੇ ਗਜ ਸਿੰਘ ਨੂੰ ਮਾਰ ਦਿੱਤਾ।

੧੨. ਮੈਂ ਜਾਣਦਾ ਹਾਂ ਤੂੰ ਅਮਿਤ ਸਿੰਘ ਤੇ ਧੰਨ ਸਿੰਘ ਬਲਵਾਨ ਨੂੰ ਮਾਰਕੇ ਆਪ ਨੂੰ ਸੂਰਮਾ ਕਹਾਉਂਦਾ ਹੈ। ਹਾਥੀ ਉਦੋਂ ਤੱਕ ਜੰਗਲ ਵਿਚ ਗੱਜਦਾ ਹੈ ਜਦੋਂ ਤੱਕ ਉਥੇ ਸ਼ੇਰ ਨਾ ਆਵੇ। ਭਾਵ ਤੂੰ ਹਾਥੀ ਹੈਂ ਹੁਣ ਮੈਂ ਸ਼ੇਰ ਆ ਗਿਆ ਹਾਂ ਖਬਰਦਾਰ ਹੋ ਜਾਹ ॥੧੧੭੨॥

੧੩. ਸਵੈਯਾ ॥ ਇਸ ਤਰ੍ਹਾਂ ਹਰਿ ਨੂੰ ਗੱਲਾਂ ਕਹਿ ਕੇ, ਆਪ ਹੰਕਾਰ ਦੇ ਨਾਲ ਭਰ ਕੇ ਤੀਰ ਕਮਾਨ ਚੁੱਕ ਲਿਆ ਅਤੇ ਕੰਨ ਤੱਕ ਕਮਾਣ ਖਿੱਚ ਕੇ ਬੜਾ ਮਹਾਨ ਤਿਖਾ ਤੀਰ ਕ੍ਰਿਸ਼ਨ ਜੀ ਵੱਲ ਚਲਾ ਦਿੱਤਾ

੧੪. ਹਰਿ ਜੀ ਨੇ ਉਹ ਤੀਰ ਆਉਂਦਾ ਨਾ ਵੇਖਿਆ ਇਸ ਲਈ ਉਹ ਤੀਰ ਆ ਕੇ ਹਰਿ ਦੇ ਛਾਤੀ ਵਿਚ ਆਕੇ ਲੱਗਿਆ। ਉਹ ਤੀਰ ਲੱਗਣ ਕਰਕੇ ਬੇਹੋਸ਼ ਹੋ ਕੇ ਰੱਥ ਦੇ ਵਿਚ ਡਿੱਗ ਗਏ ਰਥਵਾਹੀ ਰਣਖੇਤ ਨੂੰ ਛੱਡਕੇ ਰਥ ਨੂੰ ਲੈ ਕੇ ਬਾਹਰ ਚਲਾ ਗਿਆ।

੧੫. ਜਦੋਂ ਦੋ ਘੜੀਆਂ ਬੀਤ ਗਈਆਂ ਤਦ ਰਥ ਦੇ ਉਤੇ ਹੀ ਜਦਬੀਰ (ਕ੍ਰਿਸ਼ਨ ਜੀ) ਹੋਸ਼ ਵਿਚ

---

(ਪੰਨਾ ੨੬੨ ਦੀ ਬਾਕੀ)

ਜਦੋਂ ਇਹਨਾਂ ਦੋਹਾ ਏਲਚੀਆਂ ਨੇ ਆ ਕੇ ਸ਼ੇਰੇ ਪੰਜਾਬ ਨੂੰ ਉਹਨਾਂ ਦੀ ਕੁਟਲ ਨੀਤੀ ਬਾਰੇ ਆ ਕੇ ਦੱਸਿਆ ਕਿ ਨਵਾਬ ਜੰਗ ਕਰਨ ਤੇ ਤੁਲਿਆ ਹੋਇਆ ਹੈ ਤਾਂ ਸਰਕਾਰ ਪੰਜਾਬ ਨੇ ਵੀ ਫੌਜ ਨੂੰ ਕਿਹਾ ਖਾਲਸਾ ਦੀ ਫੌਜ ਕਸੂਰ ਪੁਰ ਚੜ੍ਹਾਈ ਕਰੇ। ਇਹ ਹੁਕਮ ਸੁਣ ਕੇ ੧੦੦੦੦ ਹਜਾਰ ਨਾਮੀਂ ਜਵਾਨ ੬ ਵੱਡੀਆਂ ਤੋਪਾਂ, ਬਾਰਾਂ ਘੁਤਰੀ ਜੰਬੂਰ ਤੇ ਹੋਰ ਮਹਾਨ ਜੰਗੀ ਸਮਾਨ ਲੈ ਕੇ ਅਗਲੇ ਦਿਨ ਫੌਜਾਂ ਨੇ ਲਹੌਰ ਤੋਂ ਕੂਚ ਕਰ ਦਿੱਤਾ ਅਤੇ ਸ਼ਾਮੀਂ ਨੁਸ਼ਹਿਰੇ ਡੇਰਾ ਜਾ ਲਾਇਆ। ਸ਼ੇਰ ਦਿਲ ਸਰਦਾਰ ਹਰੀ ਸਿੰਘ ਨਲੂਆ ਆਪਣੀ ਰਜਮੈਂਟ ਸਮੇਤ ਅਗਵਾਈ ਕਰ ਰਿਹਾ ਸੀ। ਸ਼ੇਰੇ ਪੰਜਾਬ ਨੇ ਸਾਰੀ ਫੌਜ ਵਲ ਨਜ਼ਰ ਮਾਰੀ ਜੋ ਨੌਜੁਆਨ ਬੜੇ ਜੋਸ਼ ਨਾਲ ਤਿਆਰ ਬਰ ਤਿਆਰ ਹਨ। ਅਗਲੇ ਦਿਨ ਸਵੇਰੇ ਹੀ ਸ਼ੇਰੇ ਪੰਜਾਬ, ਮਹਾਰਾਜਾ ਰਣਜੀਤ ਸਿੰਘ ਜੀ, ਸ: ਨਿਹਾਲ ਸਿੰਘ ਅਟਾਰੀ ਵਾਲੇ, ਸ੍ਰ. ਧੰਨਾ ਸਿੰਘ ਮਲਵਈ, ਸ੍ਰ: ਫਤਹ ਸਿੰਘ ਆਹਲੂਵਾਲੀਆ, ਆਦਿਕ ਬਹਾਦਰ ਸਰਦਾਰ ਫੌਜਾਂ ਸਮੇਤ ਘੋੜਿਆਂ ਦੇ ਅੱਗੇ-ਅੱਗੇ ਚਲਕੇ ਕਸੂਰ ਤੋਂ ਤਿੰਨ ਮੀਲ ਉਪਰਲੇ ਪਾਸੇ ਖਾਲਸਾਈ ਡੇਰੇ ਜਾ ਕੀਤੇ।

੧੦ ਫਰਵਰੀ ਸੰ. ੧੮੦੭ ਨੂੰ ਸਵੇਰੇ ਖਾਲਸਾ ਫੌਜ ਨੇ ਅਰਦਾਸਾ ਸੋਧ ਕੇ ਕਸੂਰ ਦੇ ਮੋਰਚਿਆਂ ਉਤੇ ਜਾ ਹਮਲਾ ਕੀਤਾ। ਜੋ ਖਬਰਾਂ ਨਵਾਬ ਪਾਸ ਵੀ ਪੁੱਜ ਗਈਆਂ ਉਸ ਨੇ ਪਹਿਲਾਂ ਹੀ ਚੜ੍ਹਾਈ ਕਰਨ ਦੀਆਂ ਜਬਰਦਸਤ ਤਿਆਰੀਆਂ ਕੀਤੀਆਂ ਹੋਈਆਂ ਸਨ ੨੪੦੦੦ ਪਿਆਦਾ ਫੌਜ ਤੇ ਰਸਾਲੇ ਨਾਲ ਆ ਟਾਕਰਾ ਕੀਤਾ ਜਿਸ ਦੇ ਪਿਛੇ ਅਣਗਿਣਤ ਮੁਲਖ ਮੁਲਖੀਆ ਸੀ ਜੋ ਸਾਰੇ ਅੱਲਾ ਹੂ ਅਕਬਰ ਦੇ ਨਾਹ੍ਰੇ ਲਾਉਂਦੇ ਹੋਏ ਅੱਗੇ ਵਧੇ ਤੇ ਕਸੂਰ ਤੋਂ ਬਾਹਰ ਹੀ ਦੋਹਾ ਦਲਾਂ ਦਾ ਮੁਕਾਬਲਾ ਹੋ ਗਿਆ ਤੇ ਸਾਰਾ ਦਿਨ ਘਮਸਾਣ ਦੀ ਜੰਗ ਹੁੰਦੀ ਰਹੀ ਗੋਲੀਆਂ ਦਾ ਮੀਂਹ ਤੇ ਤੋਪਾਂ ਦੀ ਗੜ-ਗੜ ਦੋਹਾਂ ਵਿਚ ਧੂੰਆਂਧਾਰ ਅਕਾਸ਼ ਲੁਕ ਗਿਆ ਅਤੇ ਪਲੋ ਪਲੀ ਦੇ ਵਿਚ ਲਹੂ ਤੇ ਮਿਝ ਨਾਲ ਧਰਤ ਲਾਲੋ ਲਾਲ ਹੋ ਗਈ ਅਤੇ ਮੈਦਾਨ ਵਿਚ ਲਾਸ਼ਾਂ ਦੇ ਢੇਰ ਲਗ ਗਏ, ਦੋਹਾਂ ਪਾਸਿਆਂ ਦੇ ਜੋਸ਼ੀਲੇ ਜੁਆਨ ਬੜੇ ਜ਼ੋਰ ਸ਼ੋਰ ਨਾਲ ਟਾਕਰਾ ਕਰ ਰਹੇ ਸਨ ਅਤੇ ਸ਼ੇਰੇ ਪੰਜਾਬ ਘੋੜੇ ਤੇ ਆਪਣੀਆ ਫੌਜਾਂ ਦਾ ਉਤਸ਼ਾਹ ਵਧਾ ਰਿਹਾ ਸੀ ਤੇ ਉਧਰ ਅਸਲਾਮੀ ਫੌਜਾਂ ਵੀ ਬੜੇ ਜੋਸ਼ ਨਾਲ ਨਵਾਬ ਦੀ ਜਿਤ ਲਈ ਉਮੜ ਰਹੀਆ ਸਨ ਅਤੇ ਸਾਰਾ ਦਿਨ ਗਹਿ ਗੱਚ ਲੜਾਈ ਹੁੰਦੀ ਰਹੀ। ਉਧਰ ਦਿਨ ਢਲਣ ਲੱਗਾ ਉਧਰ ਨਵਾਬ ਦੀਆਂ ਫੌਜਾਂ ਦਾ ਵੀ ਦਿਲ ਢਲਣ ਲੱਗ ਗਿਆ। ਨਵਾਬ ਆਪਣੀ ਫੌਜ ਦਾ ਦਿਲ ਘਟਦਾ ਵੇਖ ਕੇ ਪਿਛੇ ਨੂੰ ਖਿਸਕਦੇ ਖਿਸਕਦੇ ਕਿਲੇ ਦੇ ਅੰਦਰ ਜਾ ਵੜੇ ਅਤੇ ਅੰਦਰ ਜਾ ਕੇ ਕਸੂਰੀ ਫੌਜਾਂ ਨੇ ਆਪਣੇ ਮੋਰਚੇ ਪੱਕੇ ਕਰ ਲਏ ਅੰਦਰ ਖਾਲਸਈ ਸੈਨਾ ਤੇ ਅੰਧਾ ਧੁੰਦ ਗੋਲੀ ਬਰਸਾ ਦਿੱਤੀ। ਪਰ ਸਿੱਖ ਫੌਜਾਂ ਨੇ ਦੀਨੀ ਫੌਜਾ ਨੂੰ ਪਿਛੇ ਹਟਦੀਆ ਵੇਖ ਕੇ ਅਨੇਕਾਂ ਗਾਜੀ ਪਾਰ ਬੁਲਾਏ। ...

ਇਸ ਸਮੇਂ ਸ੍ਰ: ਹਰੀ ਸਿੰਘ ਤੇ ਇਸਦੀ ਸਾਰੀ ਸ਼ੇਰ ਦਿਲ ਰਜਮੈਂਟ ਨੇ ਵੈਰੀਆਂ ਉੱਤੇ ਅਜਿਹੀ ਦਲੇਰੀ ਨਾਲ ਹਮਲਾ ਕੀਤਾ ਕਿ ਵੈਰੀ ਦਲ ਦੇ ਛੱਕੇ ਛੁਡਾ ਦਿਤੇ। ਸ੍ਰ: ਹਰੀ ਸਿੰਘ ਇਕ ਪਾਸੇ ਆਪਣੀ ਤੇਗ਼ ਸਾਹਿਬ ਨਾਲ ਪਠਾਣਾਂ ਦੇ ਆਹੂ ਲਾਹ ਰਿਹਾ ਸੀ ਤੇ ਨਾਲ ਹੀ ਖਾਲਸਾ ਦਲ ਨੂੰ ਹੱਲਾ ਸ਼ੇਰੀ ਦੇ ਕੇ ਉਹਨਾਂ ਦੇ ਹੌਸਲੇ ਵਧਾ ਰਿਹਾ ਸੀ।

ਅਤੇ ਖਾਲਸਾ ਦਲ ਗਿਣਤੀ ਵਿਚ ਦੁਸ਼ਮਣਾਂ ਨਾਲੋਂ ਬਹੁਤ ਘੱਟ ਸੀ ਫੇਰ ਦੁਸ਼ਮਣ ਕਿਲੇ ਦੇ ਵਿਚ ਸੀ ਪਰ ਖਾਲਸਾ ਦਲ ਭੁੱਖੇ ਸ਼ੇਰ ਵਾਂਗ ਟੁੱਟ ਕੇ ਪੈ ਗਿਆ ਪਠਾਣਾਂ ਦੇ ਉਤੇ ਜਿਸ ਦੇ ਅਥਾਹ ਜੋਸ਼ ਦੇ ਅੱਗੇ ਮੁਸਲਮ ਮੁਲਖਈਆ ਸਿਰਾਂ ਤੇ ਪੈਰ ਰੱਖਕੇ ਭੇਡਾਂ ਵਾਂਗ ਨੱਠੇ ਜਾਂਦੇ ਦਿਸਦੇ ਸਨ। ਜਿੱਧਰ ਕਿਸੇ ਦਾ ਮੂੰਹ ਸੀ ਉੱਧਰ ਹੀ ਨੱਸ ਗਿਆ ਲਾਸ਼ਾਂ ਮੈਦਾਨ ਵਿਚ ਗਿਣੀਆਂ ਨਹੀਂ ਸੀ ਜਾਂਦੀਆਂ। ਨਵਾਬ ਦੀਆਂ ਫੌਜਾਂ ਕਿਲੇ ਦੇ ਅੰਦਰ ਜਾ ਲੁਕੀਆਂ ਤੇ ਖਾਲਸਾ ਦੀ ਫੌਜਾ ਨੇ ਕਿਲ੍ਹੇ ਨੂੰ ਚਾਰੇ ਪਾਸੇ ਤੋਂ ਘੇਰ ਲਿਆ, ਨਵਾਬੀ ਸੈਨਾਂ ਨੇ ਅੰਦਰੋਂ ਗੋਲੀਆਂ ਦਾ ਮੀਂਹ ਬਰਸਾ ਦਿਤਾ ਤੇ ਖਾਲਸਾਈ ਫੌਜਾ ਨੇ ਬੱਤੀਆਂ ਤੋਪਾਂ ਦੇ ਮੂੰਹ ਕਿਲੇ ਵੱਲ ਨੂੰ ਖੋਲ ਦਿਤੇ। ਪਰ ਇਸ ਸਮੇਂ ਜੋ ਸ੍ਰ: ਹਰੀ ਸਿੰਘ ਦੀ ਸ਼ੇਰ ਦਿਲ ਰਜਮੈਂਟ ਨੇ ੨੦੦ ਤੋਂ ਵੱਧ ਗਾਜ਼ੀ ਆਪਣੇ ਘੇਰੇ ਵਿਚ ਲੈ ਲਏ, ਜਿਨ੍ਹਾਂ ਨੇ ਸਰਦਾਰ ਜੀ ਦੇ ਅੱਗੇ ਆਪਣੇ ਹਥਿਆਰ ਸੁੱਟ ਦਿਤੇ ਤੇ ਸਰਦਾਰ ਜੀ ਨੇ ਇਹਨਾਂ ਨੂੰ ਆਪਣੇ ਜੰਗੀ ਕੈਦੀ ਬਣਾ ਲਿਆ ਅਤੇ ਇਸੇ ਲੜਾਈ ਵਿਚ। ਸ੍ਰ: ਹੁਕਮ ਸਿੰਘ ਚਿਮਨੀ। ਬੜੀ ਬੁਰੀ ਤਰ੍ਹਾਂ ਜਖਮੀ ਹੋ ਗਿਆ ਜਿਸ ਨੂੰ ਸਿਹਤ ਹਸਪਤਾਲ ਵਿਚ ਪਹੁੰਚਾ ਦਿਤਾ ਗਿਆ ਅਤੇ ਮਹਾਰਾਜ ਰਣਜੀਤ ਸਿੰਘ ਨੇ ਨਲੂਏ ਸਰਦਾਰ ਦੀ ਹਿੰਮਤ ਬਹਾਦਰੀ ਤੇ ਦਲੇਰੀ ਆਪਣੇ ਨੇਤਰੀ ਵੇਖੀ ਕਿ ਨਲੂਏ ਸਰਦਾਰ ਨੇ ਕਿਵੇਂ ਵੱਧ ਵੱਧ ਕੇ ਵੈਰੀ ਦਲ ਵਿਚ ਤਲਵਾਰ ਚਲਾਈ ਇਹ ਪਹਿਲਾ ਮੌਕਾ ਸੀ ਕਿ ਉਹ ਕਿਵੇਂ ਆਪ ਨੂੰ ਹੋਸ਼ਿਆਰੀ ਤੇ ਫੁਰਤੀ ਨਾਲ ਵੈਰੀ ਦੇ ਵਾਰ ਤੋਂ ਬਚਾਉ ਕਰਦਾ ਤੇ ਹਿੰਮਤ ਦੇ ਨਾਲ ਵੈਰੀ ਤੇ ਵਾਰ ਕਰਦਾ ਜਿਸਨੇ ਸਰਕਾਰ ਦੇ ਦਿਲ ਉੱਤੇ ਆਪਣਾ ਸਿੱਕਾ ਬੈਠਾ ਦਿੱਤਾ ਜਿਸ ਲਈ ਸਰਕਾਰ ਦੇ ਦਿਲ ਤੇ ਇਸ ਨੋ ਜਵਾਨ ਦਾ ਅਨੂਠਾ ਪ੍ਰਭਾਉ ਪਿਆ ਅਤੇ ਮੈਦਾਨੀ ਲੜਾਈ ਦੇ ਵਿਚ ਕੁਤਬਦੀਨ ਦੀਆਂ ਪੰਜ ਵੱਡੀਆਂ ਤੋਪਾਂ ਅਤੇ ਬਹੁਤ ਸਾਰਾ ਜੰਗੀ ਸਮਾਨ ਖਾਲਸੇ

(ਬਾਕੀ ਪੰਨਾ ੨੬੪ ਤੇ)

[1]ਤਬ ਸਿਅੰਦਨ ਪੈ ਜਦੁਬੀਰ ਸੰਭਾਰਯੋ ॥ ਤਉ ਅਚਲੇਸ ਗੁਮਾਨ ਭਰੇ ਅਤਿਹੀ ਹਸ ਕੈ ਇਹ ਭਾਂਤਿ ਪੁਕਾਰਯੋ ॥ [2]ਜਾਤ ਕਹਾ ਹਮ ਤੇ ਭਜ ਕੈ ਕਰਿ ਲੈਕੈ ਗਦਾ ਕਟ ਬੋਲ ਉਚਾਰਯੋ ॥ ਮਾਨਹੁ ਕੇਹਰਿ ਜਾਤ ਹੁਤੋ ਨਰ ਲੈ ਲਕਟੀ ਕਰਿ ਮੈ ਲਲਕਾਰਯੋ ॥੧੧੭੪॥ ਸ੍ਵੈਯਾ ॥ [3]ਯੌਂ ਸੁਨਿ ਕੈ ਬਤੀਆ ਅਰਿ ਕੀ ਰਥੁ ਹਾਂਕਿ ਫਿਰਯੋ ਹਰਿ ਕੋਪ ਭਯੋ ॥ ਪਟ ਪੀਤ ਮਹਾ ਫਹਰਿਓ ਧੁਜ ਜਿਉ ਘਨ ਮੈ ਚਪਲਾ ਸਮ ਰੂਪ ਲਯੋ ॥ [4]ਬਰਖਯੋ ਸਰ ਬੂੰਦਨ ਜਿਉ ਘਨ ਸ੍ਯਾਮ ਤਬੈ ਰਿਪ ਕੋ ਦਲ ਮਾਰ ਦਯੋ ॥ ਰਿਸਕੈ ਅਚਲੇਸ ਸੁ ਬਾਨ ਕਮਾਨ ਗਹੇ ਹਰਿ ਸਾਮੁਹੇ ਆਇ ਖਯੋ ॥੧੧੭੫॥ ਦੋਹਰਾ ॥ [5]ਸਿੰਘ ਨਾਦ ਤਬ ਤਨਿ ਕੀਓ ਕ੍ਰਿਸਨ ਚਿਤੈ ਕਰਿ ਨੈਂਨ॥ ਬਿਕਟ ਨਿਕਟ ਰਨ ਸੁਭਟ ਲਖਿ ਹਰਿ ਪ੍ਰਤਿ ਬੋਲਯੋ ਬੈਨ ॥੧੧੭੬॥ [6]ਅਚਲ ਸਿੰਘ ਬਾਚ ॥ ਸ੍ਵੈਯਾ ॥ [7]ਜੀਵਤ ਜੇ ਜਗ ਮੈ ਰਹਿ ਹੈ ਅਤਿ ਜੁੱਧ ਕਥਾ ਹਮਰੀ ਸੁਨਿ ਲੈਹੈ ॥ ਤਾਂ ਛਬਿ ਕੀ ਕਵਿਤਾ ਕਰਿਕੈ ਕਬਿ ਰਾਮ ਨਰੇਸਨ ਜਾਇ ਰਿਝੈ ਹੈ ॥ [8]ਜੋ ਬਲ ਪੈ ਕਹਿ ਹੈ ਕਥ ਪੰਡਿਤ ਰੀਝ ਘਨੋ ਤਿਹ ਕੋ ਧਨ ਦੈਹੈ॥ ਹੇ ਹਰਿ ਜੂ ਇਹ ਆਹਵ ਕੇ ਜੁਗ ਚਾਰਨਿ ਮੈ ਗਨ ਗੰਧ੍ਰਬ ਗੈਹੈ ॥੧੧੭੭॥ ਸ੍ਵੈਯਾ॥ [9]ਕੋਪ ਕੈ ਉੱਤਰ ਦੇਤ ਭਯੋ ਅਰਿ ਕੀ ਬਤੀਯਾ ਸੁਨਿ ਸ੍ਯਾਮ ਸਬੈ ॥ ਚਿਰੀਯਾ ਬਨ ਮੈ ਚੁਹਕੈ ਤਬ ਲਉ ਅਤਿ ਕੋਪ ਨ ਆਵਤ ਬਾਜ ਜਬੈ ॥ [10]ਗਰਬਾਤ ਹੈ ਮੂਢ ਘਨੋ ਰਨ ਮੈ ਕਟਿਹੌ ਤੁਹਿ ਸੀਸ ਲਖੈਗੋ ਤਬੈ ॥ ਤਿਹ ਤੇ ਤਜਿ ਸੰਕ ਨਿਸੰਕ ਲਰੋ ਬਲਬੀਰ ਕਹਯੋ ਕਹਾਂ ਢੀਲ ਅਬੈ ॥੧੧੭੮॥ ਸ੍ਵੈਯਾ ॥ [11]ਯੌਂ ਸੁਨਿਕੈ ਕਟਿ ਬੈਨਨ ਕੋ ਅਚਲੇਸ ਬਲੀ ਮਨ ਕੋਪ ਜਗਯੋ ॥ ਕਸ ਬੋਲਤ ਹੋ ਕਛੁ ਲਾਜ ਗਹੋ ਰਨ ਠਾਢੇ ਰਹੋ ਸੁਨਿਹੌ ਨ ਭਗਯੋ ॥ [12]ਯਹ ਉਤਰ ਦੈ ਹਰਿ ਕੋ ਜਬਹੀ ਤਬਹੀ ਨਿਜ ਆਯੁਧ ਲੈ ਉਮਗਯੋ ॥ ਮਨ ਮੈ ਹਰਿਖਯੋ ਧਨ ਕੋ ਕਰਿਖਯੋ ਬਰਖਯੋ ਸਰ ਸ੍ਰੀ ਹਰਿ ਕਉ ਨ ਲਗਯੋ ॥੧੧੭੯॥ ਸ੍ਵੈਯਾ ॥ [13]ਜੋ ਅਚਲੇਸ ਜੁ ਬਾਨ ਚਲਾਵਤ ਸੋ ਹਰਿ ਆਵਤ ਕਾਟਿ ਗਿਰਾਵੈ ॥ ਜਾਨੇ ਨ ਦੇਹ ਲਗਯੋ ਅਰਿ ਕੀ ਸਰ ਫੇਰ ਰਿਸਾ ਕਰਿ ਅਉਰ ਚਲਾਵੈ ॥ [14]ਸੋ ਹਰਿ ਆਵਤ ਬੀਚ ਕਟੈ ਅਪਨੋ ਉਹਕੇ ਉਰ ਬੀਚ ਲਗਾਵੈ ॥ ਦੇਖ ਸਤੱਕ੍ਰਿਤ ਕਉਤਕ ਕੌ ਕਬਿ ਰਾਮ ਕਹੈ ਪ੍ਰਭ ਕੋ ਜਸੁ ਗਾਵੈ ॥੧੧੮੦॥ ਸ੍ਵੈਯਾ ॥ [15]ਦਾਰਕ ਕੋ ਕਹਿਓ ਤੇਜ ਕੈ ਸਿਅੰਦਨ ਸ੍ਰੀ ਹਰਿ ਜੂ ਕਰ ਖੱਗ ਸੰਭਾਰਯੋ ॥ ਦਾਮਨ ਜਿਉ ਘਨ ਮੈ ਲਸਕੈ ਰਿਸ ਕੈ ਬਰਿ ਕੈ ਅਰਿ ਊਪਰ ਮਾਰਯੋ ॥ [16]ਦੁੱਜਨ ਕੋ ਸਿਰੁ ਕਾਟ ਦਯੋ ਬਿਨ

---

(ਪੰਨਾ ੨੬੩ ਦੀ ਬਾਕੀ)

ਦੇ ਹੱਥ ਆਇਆ ਤੇ ਨਵਾਬ ਸਮੇਤ ਸੈਨਾ ਦੇ ਕਿਲੇ ਦੇ ਅੰਦਰ ਚਲਾ ਗਿਆ ਅਤੇ ਸਰਦਾਰ ਨਲੂਏ ਦੇ ਹੁਕਮ ਨਾਲ ਫੌਜ ਖ਼ਬਰਦਾਰ ਹੋ ਗਈ ਕਿ ਕਿਸੇ ਸ਼ਹਿਰੀ ਨੂੰ ਕੋਈ ਜਰਾ ਜਿਨ੍ਹਾਂ ਵੀ ਦੁਖ ਨਹੀਂ ਦੇਣਾ ਅਤੇ ਨਾਂ ਕੋਈ ਲੁੱਟ ਮਾਰ ਹੀ ਕੀਤੀ ਜਾਵੇ। ਸਰਦਾਰ ਨਲੂਏ ਦੇ ਹੁਕਮ ਨਾਲ ਫੌਜ ਖ਼ਬਰਦਾਰ ਹੋ ਗਈ ਕਿ ਕਿਸੇ ਸ਼ਹਿਰੀ ਨੂੰ ਕੋਈ ਜਰਾ ਜਿਨ੍ਹਾਂ ਵੀ ਦੁਖ ਨਹੀਂ ਦੇਣਾ ਅਤੇ ਨਾ ਕੋਈ ਲੁੱਟ ਮਾਰ ਹੀ ਕੀਤੀ ਜਾਵੇ । ਸਰਦਾਰ ਨਲੂਏ ਨੇ ਐਸਾ ਪ੍ਰਬੰਧ ਕੀਤਾ ਕਿ ਇਹੋ ਜਿਹੀ ਕੋਈ ਘਟਨਾ ਨਾ ਵਾਪਰੀ ।

ਨਵਾਬ ਕਿਲੇ ਦੇ ਅੰਦਰ ਸੀ ਤੇ ਖਾਲਸਾ ਫੌਜ ਨੇ ਕਿਲੇ ਦੇ ਆਲੇ ਦਵਾਲੇ ਪਹਿਰਾ ਲਾ ਕੇ ਸਖਤੀ ਕੀਤੀ ਹੋਈ ਸੀ ਕਿਲ੍ਹੇ ਦੇ ਅੰਦਰ ਦੀ ਆਵਾਜਾਈ ਪੂਰਨ ਤੇ ਮੁਕੰਮਲ ਬੰਦ ਸੀ ਅਤੇ ਨਾਂ ਹੀ ਅੰਦਰ ਕੋਈ ਸਹਾਇਤਾ ਜਾਣ ਦਾ ਪ੍ਰਬੰਧ ਸੀ । ਲੜਦੀ ਹੋਈ ਜੋ ਥੱਕੀ ਫ਼ੌਜ ਸੀ ਉਹ ਲਾਹੌਰ ਚਲੀ ਗਈ ਤਾਜ਼ਾ ਦਮ ਹੋਰ ਫੌਜ ਲਾਹੌਰੋਂ ਕਸੂਰ ਪੁਜ ਗਈ ਜਿਸਨੇ ਸਵੇਰੇ ਅੰਮ੍ਰਿਤ ਵੇਲੇ ਅਰਦਾਸਾ ਕਰਕੇ ਕਿਲੇ ਉਪਰ ਜ਼ਬਰਦਸਤ ਹਮਲਾ ਕਰ ਦਿਤਾ ਤੇ ਅੰਦਰੋਂ ਗੋਲੀ ਵਰਸਣ ਲੱਗੀ ਤੇ ੧੮ ਫਰਵਰੀ ਤੋਂ ਲੈ ਕੇ ੨੬ ਫਰਵਰੀ ਤੱਕ ਬੜੀ ਭਾਰੀ ਘਮਸਾਣ ਦੀ ਜੰਗ ਮੱਚੀ ਰਹੀ । ੨੭ ਫਰਵਰੀ ਦੀ ਰਾਤ ਨੂੰ ਸ੍ਰ: ਹਰੀ ਸਿੰਘ ਨਲੂਏ ਨੇ ਸ਼ੇਰ ਦਿਲ ਰਜਮੈਂਟ ਦੇ ਕੁਝ ਸਿੰਘਾਂ ਨੂੰ ਨਾਲ ਲਿਆ ਤੇ ਕਿਲੇ ਦੀ ਕੰਧ ਦੇ ਨਾਲ ਡੂੰਘੀਆਂ ਸੁਰਗਾਂ ਪੁਟ ਦਿਤੀਆਂ । ਉਨ੍ਹਾਂ ਵਿਚ ਬਰੂਦ ਭਰ ਕੇ ਵੱਡੇ ਵੱਡੇ ਗੋਲੇ ਰੱਖ ਦਿਤੇ । ਦਿਨ ਚੜ੍ਹਦਿਆਂ ਹੀ ਬਰੂਦ ਨੂੰ ਇਕ ਦਮ ਅੱਗ ਲਾ ਦਿਤੀ ਤੇ ਗੋਲੇ ਫਟ ਗਏ ਬੜਾ ਜ਼ਬਰਦਸਤ ਧਮਾਕਾ ਹੋਇਆ ਤੇ ਕਿਲ੍ਹੇ ਦੀ ਪੱਛਮੀ ਬਾਹੀ ਗੜ੍ਹ-ਗੜ੍ਹ ਕਰਦੀ ਢਹਿ ਢੇਰੀ ਹੋ ਗਈ, ਕੰਧ ਡਿਗਦਿਆਂ ਹੀ ਖਾਲਸਾਈ ਫੌਜ ਸਤਿ ਸ੍ਰੀ ਅਕਾਲ ਦੇ ਜੈਕਾਰੇ ਗੁੰਜਾਉਂਦੀ ਹੋਈ ਅੰਦਰ ਜਾ ਧੱਸੀ ਅਤੇ ਕਿਲੇ ਉਪਰ ਧਾਵਾ ਬੋਲ ਦਿੱਤਾ । ਦੋਹਾਂ ਪਾਸਿਆਂ ਤੋਂ ਜ਼ਬਰਦਸਤ ਜੁੱਧ ਹੋਇਆ ਤੇ ਦਿਲ ਖੋਲ੍ਹ ਕੇ ਤਲਵਾਰ ਚਲੀ ਅੰਤ ਪਠਾਣ ਫੌਜ ਖਾਲਸਾ ਦੀ ਫੌਜਾਂ ਨਾਲ ਟਾਕਰਾ ਨਾ ਕਰ ਸਕੀ ਤੇ ਖਾਲਸੇ ਅੱਗੇ ਹਥਿਆਰ ਸੁੱਟ ਦਿਤੇ । ਕੁਤਬਦੀਨ ਨੂੰ ਨੱਸਿਆ ਜਾਂਦਾ ਵੇਖ ਕੇ ਸਿੰਘਾਂ

(ਬਾਕੀ ਪੰਨਾ ੨੬੫ ਤੇ)

੧. ਆ ਗਏ । ਉਸ ਵੇਲੇ ਅਚੱਲ ਸਿੰਘ ਬੜੇ ਹੰਕਾਰ ਭਰੇ ਲਹਿਜੇ ਵਿਚ ਖਿੜ-ਖਿੜਾ ਕੇ ਹੱਸ ਪਿਆ ਤੇ ਕਿਹਾ ਇਸ ਤਰ੍ਹਾਂ ਮੇਰੇ ਕੋਲੋਂ ਭੱਜ
੨. ਕੇ ਕਿੱਥੇ ਜਾਂਦਾ ਸੀ ਹੱਥ ਵਿਚ ਗਦਾ ਫੜਕੇ ਕੌੜੇ ਬੋਲ ਬੋਲੇ ਕਿ ਜਿਵੇਂ ਸ਼ੇਰ ਤੁਰਿਆ ਜਾਂਦਾ ਹੈ ਸੀ । ਮਨੁੱਖ ਨੇ ਸੋਟੀ ਲੈ ਕੇ ਵੰਗਾਰਿਆ ਆ ਕੇ । ਜਿਸ ਦਾ ਭਾਵ ਸੀ ਕਿ ਮੈਂ ਸ਼ੇਰ ਨੂੰ ਕ੍ਰਿਸ਼ਨ ਜੀ ਇਕ ਮਨੁੱਖ ਨੇ ਸੋਟੀ ਲੈ ਕੇ ਵੰਗਾਰ ਲਿਆ ਸੀ ॥੧੧੭੪॥
੩. ਸਵੈਯਾ ॥ ਵੈਰੀ ਦੀਆਂ ਇਹ ਗੱਲਾਂ ਸੁਣਕੇ ਹਰਿ ਜੀ ਨੇ ਕ੍ਰੋਧ ਨਾਲ ਭਰਕੇ ਰੱਥ ਮੋੜ ਲਿਆ । ਰੱਥ ਦੇ ਉਤੇ ਪੀਲੇ ਰੰਗ ਦੇ ਬਸਤ੍ਰ ਦਾ ਮਹਾਨ ਝੰਡਾ ਲਹਿਰਾ ਰਿਹਾ ਹੈ, ਜਿਵੇਂ ਕਾਲੀ ਘਟਾ ਦੇ ਵਿਚੋਂ ਬਿਜਲੀ ਚਮਕਦੀ ਦਿਸਦੀ ਹੈ ।
੪. ਤੇ ਉਸ ਤਰ੍ਹਾਂ ਹਰਿ ਜੀ ਨੇ ਤੀਰਾਂ ਦੀ ਵਰਖਾ ਕਰ ਦਿੱਤੀ ਜਿਵੇਂ ਕਾਲੀ ਘਟਾ ਦੇ ਵਿਚੋਂ ਬੂੰਦਾਂ ਬਰਸਦੀਆਂ ਹਨ ਉਸੇ ਵੇਲੇ ਵੈਰੀ ਦਾ ਦਲ ਮਾਰ ਦਿਤਾ । ਅਚੱਲ ਸਿੰਘ ਨੇ ਵੀ ਚਿੜਕੇ ਹੱਥਾਂ ਵਿਚ ਤੀਰ ਕਮਾਨ ਪਕੜ ਲਏ ਅਤੇ ਹਰਿ ਦੇ ਸਾਮਣੇ ਆ ਖਲੋਆ ॥੧੧੭੫॥
੫. ਦੋਹਰਾ ॥ ਉਸ ਵੇਲੇ ਆ ਕੇ ਅਚੱਲ ਸਿੰਘ, ਕ੍ਰਿਸ਼ਨ ਜੀ ਦੇ ਸਾਹਮਣੇ ਲਾਲ ਨੇਤ੍ਰ ਕਰਕੇ ਸ਼ੇਰ ਵਾਂਗੂੰ ਗਰਜਿਆ । ਨਾ ਕੱਟੇ ਜਾਣ ਵਾਲੇ ਸੂਰਮੇ ਕ੍ਰਿਸ਼ਨ ਜੀ ਨੂੰ ਵੇਖਕੇ ਰਣ ਦੇ ਵਿਚ ਨੇੜੇ ਆ ਕੇ ਹਰਿ ਨੂੰ ਸੰਬੋਧਨ ਕਰਕੇ ਇਹ ਗੱਲਾਂ ਕਹਿਣ ਲੱਗਾ ॥੧੧੭੬॥
੬. ਅਚੱਲ ਸਿੰਘ ਕਹਿੰਦਾ ਹੈ ॥
੭. ਸਵੈਯਾ ॥ ਜਿਹੜਾ ਵੀ ਪੁਰਸ਼ ਜਗਤ ਵਿਚ ਜਿਊਂਦਾ ਹੋਵੇਗਾ ਮੇਰੇ ਇਸ ਜੁੱਧ ਦੇ ਸਿਖਰ ਦੀਆਂ ਗੱਲਾਂ ਸੁਣਿਆ ਕਰੇਗਾ। ਇਸ ਜੁੱਧ ਦੇ ਜਸ ਦੀਆਂ ਕਵਿਤਾਵਾਂ ਕਰਕੇ ਕਵੀ ਰਾਮ ਕਹਿੰਦਾ ਹੈ ਕਿ ਕਵੀ ਲੋਕ ਰਾਜਿਆਂ ਨੂੰ ਸੁਣਾ ਕੇ ਖੁਸ਼ ਕਰਿਆ ਕਰਨਗੇ।
੮. ਜੋ ਪੰਡਤ (ਵਿਦਵਾਨ) ਲੋਕ ਬੀਰ ਰਸ ਦੇ ਉਤੇ ਇਹ ਕਥਾਵਾਂ ਕਿਹਾ ਕਰਨਗੇ ਤਾਂ ਲੋਕ ਖੁਸ਼ ਹੋ ਕੇ ਕਥਾ ਕਾਰਾਂ ਨੂੰ ਖੁੱਲਾ ਧੰਨ ਦਿਆ ਕਰਨਗੇ । ਹੇ ਹਰਿ ਜੀ ਇਸ ਜੁੱਧ ਦੇ ਗੁਣ ਚਾਰਾਂ ਜੁਗਾਂ ਵਿਚ ਗਣ ਤੇ ਗੰਧਰਬ (ਗਾਵੀਏ) ਲੋਕ ਗਾਇਆ ਕਰਨਗੇ ॥੧੧੭੭॥
੯. ਸਵੈਯਾ ॥ ਕ੍ਰਿਸ਼ਨ ਜੀ ਕ੍ਰੋਧ ਵਿਚ ਆ ਕੇ ਉਸ ਨੂੰ ਉੱਤਰ ਦਿੰਦੇ ਹਨ, ਵੈਰੀ ਦੀਆਂ ਸਾਰੀਆਂ ਗੱਲਾਂ ਸੁਣ ਕਰਕੇ ਤੇ ਕਿਹਾ ਕਿ ਜੰਗਲ ਦੇ ਵਿਚ ਚਿੜੀਆਂ ਉਦੋਂ ਤੱਕ ਹੀ ਚੂਹਕਦੀਆਂ ਹਨ ਜਦ ਤੱਕ ਬਾਜ ! ਕ੍ਰੋਧ ਵਿਚ ਨਾ ਆਵੇ।
੧੦. ਓ ਮੂਰਖ ! ਤੂੰ ਜੁਧ ਦੇ ਖੇਤ ਵਿਚ ਆ ਕੇ ਹੰਕਾਰ ਕਰਦਾ ਹੈਂ ਬੜਾ ਆਫਰਕੇ । ਤੈਨੂੰ ਉਦੋਂ ਹੀ ਪਤਾ ਲਗੇਗਾ ਜਦੋਂ ਮੈਂ ਤੇਰਾ ਸਿਰ ਕੱਟ ਦੇਵਾਂਗਾ । ਇਸ ਵਾਸਤੇ ਸੰਕਾ ਨਾ ਕਰ ਨਿਸ਼ੰਕ ਹੋ ਕੇ ਆ ਕੇ ਲੜ । ਕੋਲੋਂ ਬਲਭੱਦਰ ਨੇ ਕਿਹਾ ਹੁਣ ਦੇਰ ਕਿਸ ਗੱਲ ਦੀ ਹੈ ॥੧੧੭੮॥
੧੧. ਸਵੈਯਾ ॥ ਇਸ ਤਰ੍ਹਾਂ ਤੇ ਕਰੜੇ ਬੋਲ ਸੁਣਕੇ ਅਚੱਲ ਸਿੰਘ ਸੂਰਮੇ ਦੇ ਮਨ ਵਿਚ ਕ੍ਰੋਧ ਜਾਗ ਪਿਆ ਅਤੇ ਉਤਰ ਵਿਚ ਕਿਹਾ ਕਿ ਕਿਸ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ ਹੁਣੇ ਜਿਹੜੀ ਮਾਰ ਪਈ ਸੀ ਉਸ ਦੀ ਕੋਈ ਸ਼ਰਮ ਕਰ, ਜੁੱਧ ਲਈ ਖੜਾ ਰਹੁ ਅੱਗੋ ਰੱਥ ਲੈ ਕੇ ਨੱਠ ਗਿਆ ਸੀ, ਹੁਣ ਨਾ ਭੱਜ ਜਾਵੀਂ ਕਿਤੇ ।
੧੨. ਇਹ ਉੱਤਰ ਦੇ ਕੇ ਕ੍ਰਿਸ਼ਨ ਜੀ ਨੂੰ ਜਦੋਂ ਉਦੋਂ ਹੀ ਆਪਣੇ ਸ਼ਸਤ੍ਰ ਲੈ ਕੇ ਯੁੱਧ ਲਈ ਉਛਲ ਪਿਆ ਮਨ ਵਿਚ ਹਰਖ ਵਧਾ ਕੇ ਧਨੁਖ ਨੂੰ ਟੰਗਾਰਿਆ ਅਤੇ ਤੀਰਾਂ ਦੀ ਵਰਖਾ ਕਰ ਦਿੱਤੀ ਪਰ ਹਰੀ ਨੂੰ ਕੋਈ ਤੀਰ ਨਾ ਲੱਗਾ ॥੧੧੭੯॥
੧੩. ਸਵੈਯਾ ॥ ਜਿਹੜਾ ਵੀ ਅਚੱਲ ਸਿੰਘ ਤੀਰ ਚਲਾਉਂਦਾ ਹੈ ਸੋ ਉਸ ਨੂੰ ਹਰਿ ਜੀ ਰਾਹ ਵਿਚ ਹੀ ਕੱਟ ਦਿੰਦੇ ਹਨ । ਜੋ ਧਰਤੀ ਤੇ ਜਾ ਪੈਂਦਾ ਹੈ । ਜਦੋਂ ਵੇਖਦਾ ਹੈ ਕਿ ਤੀਰ ਹਰਿ ਦੀ ਦੇਹ ਵਿਚ ਨਹੀਂ ਲੱਗਿਆ ਤਾਂ ਫੇਰ ਹੋਰ ਚਲਾਉਂਦਾ ਹੈ ਗਿਸ ਵਿਚ ਆ ਕੇ ।
੧੪. ਸੋ ਉਸ ਨੂੰ ਵੀ ਹਰਿ ਰਾਹ ਵਿਚ ਕੱਟ ਦਿੰਦਾ ਹੈ ਅਤੇ ਮੁੜ ਕੇ ਆਪਣੇ ਵੱਲੋਂ ਉਸ ਦੇ ਤਨ ਦੇ ਵਿਚ ਮਾਰਦਾ ਹੈ । ਇਸ ਕੌਤਕ ਨੂੰ ਵੇਖਕੇ ਕਵਿ ਰਾਮ ਜੀ ਕਹਿੰਦੇ ਹਨ ਕਿ ਇੰਦ੍ਰ ਜਸ ਗਾ ਰਿਹਾ ਹੈ ॥੧੧੮੦॥
੧੫. ਸਵੈਯਾ ॥ ਕ੍ਰਿਸ਼ਨ ਜੀ ਨੇ ਰਥਵਾਹੀ ਨੂੰ ਕਿਹਾ ਕਿ ਰਥ ਨੂੰ ਤੇਜ਼ ਰਫਤਾਰ ਭਾਵ ਭਜਾਕੇ ਲੈ ਚਲ ਤੇ ਆਪ ਹੱਥ ਵਿਚ ਖੰਡਾ ਸੰਭਾਲ ਲਿਆ । ਖੰਡਾ ਬਿਜਲੀ ਵਾਂਗ ਜਿਵੇਂ ਬੱਦਲਾਂ ਵਿਚ ਲਿਸ਼ਕਦੀ ਹੈ ਲਿਸ਼ਕਿਆ ਜੋਸ਼ ਵਿਚ ਆ ਕੇ ਕ੍ਰਿਸ਼ਨ ਜੀ ਨੇ ਵੈਰੀ ਦੇ ਉਪਰ ਮਾਰਿਆ । ਜਿਸ ਨੇ ਦੁਸ਼ਮਣ (ਅਚਲ ਸਿੰਘ) ਦਾ ਸਿਰ ਕੱਟ ਦਿਤਾ ਜੋ ਧੜ ਸਿਰ ਤੋਂ ਬਿਨਾਂ ਹੋ ਗਿਆ ਜਿਸ ਦਾ ਜਸ ਇਸ ਤਰ੍ਹਾਂ ਕਿਹਾ ਹੈ ।

---

(ਪੰਨਾ ੨੬੪ ਦੀ ਬਾਕੀ)

ਨੇ ਪਿੱਛਾ ਕੀਤਾ ਅਤੇ ਉਸ ਨੂੰ ਫੜ ਕੇ ਕੈਦ ਕਰ ਲਿਆ।

ਹੁਣ ਨਵਾਬ ਕੁਤਬਦੀਨ ਕੈਦ ਹੋ ਗਿਆ, ਕਿਲੇ ਉਤੇ ਖਾਲਸਈ ਫੌਜ ਦਾ ਕਬਜਾ ਹੋ ਗਿਆ । ਨਵਾਬ ਨੂੰ ਕੈਦ ਕਰਕੇ ਮਹਰਾਜਾ ਪੰਜਾਬ ਸ: ਰਣਜੀਤ ਸਿੰਘ ਦੇ ਸਾਹਮਣੇ ਲੈ ਜਾ ਕੇ ਪੇਸ਼ ਕੀਤਾ ਗਿਆ । ਜਦ ਕਿ ਇਸ ਭਿਆਨਕ ਦਸ਼ਾ ਦੇ ਵਿਚ ਨਵਾਬ ਥਰ ਥਰ ਪਿੱਪਲ ਦੇ ਪੱਤੇ ਵਾਂਗ ਕੰਬਦਾ ਸੀ ਅਤੇ ਉਡੀਕਦਾ ਸੀ ਕਿ ਹੁਣੇ ਮੈਨੂੰ ਤੋਪ ਅੱਗੇ ਖੜਾ ਕਰਕੇ ਉਡਾ ਦਿਤਾ ਜਾਵੇਗਾ, ਜਾਂ ਪਤਾ ਨਹੀਂ ਹੋਰ ਕੀ ਸਖਤ ਤੋਂ ਸਖਤ ਸਜਾ ਦੇ ਕੇ ਕਿਸੇ ਭੁਰੀ ਮੌਤ ਮਾਰ ਦਿਤਾ ਜਾਵੇਗਾ।

ਪਰ ਸ਼ੇਰੇ ਪੰਜਾਬ ਨੇ ਹੁਕਮ ਦਿਤਾ ਕਿ ਨਵਾਬ ਸਾਹਿਬ ਦੀਆਂ ਮੁਸ਼ਕਾਂ ਖੋਲ ਦਿਉ । ਇਹ ਆਪਣਾ ਇਲਮ ਕਰਾਉਣ ਲਈ ਬੜੀ ਬਹਾਦਰੀ ਨਾਲ ਲੜਿਆ ਹੈ ਜੋ ਇਸਦਾ ਫਰਜ ਸੀ ਇਸ ਲਈ ਇਸ ਨੂੰ ਕਿਸੇ ਪ੍ਰਕਾਰ ਦੀ ਕੋਈ ਸਜਾ ਨਾ ਦਿਤੀ ਜਾਵੇ ।

ਅਸੀਂ ਇਸਨੂੰ ਮੁਆਫ ਕਰਦੇ ਹਾਂ ਅਤੇ (ਮਮਦੋਟ) ਦੇ ਇਲਾਕੇ ਵਿਚ ਬੜੀ ਭਾਰੀ ਜਾਗੀਰ ਦਿੰਦੇ ਹਾਂ ਜਿਥੇ ਨਵਾਬ ਆਪਣੇ ਪ੍ਰਵਾਰ ਸਮੇਤ ਨਿਸਚਿੰਤ ਹੋ ਕੇ ਆਪਣਾ ਬਾਕੀ ਦਾ ਜੀਵਨ ਬਤੀਤ ਕਰੇ । ਇਸ ਹੁਕਮ ਦੇ ਨਾਲ ਹੀ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਨਵਾਬ ਕੁੱਤਬਦੀਨ ਨੂੰ ੨੨ (ਬਾਈ) ਪਿੰਡ ਤੇ ਬਵੰਜਾ ਹਜਾਰ ਰੁਪੈ ਸਾਲ ਦੀ ਜਾਗੀਰ ਬਖਸ਼ ਦਿਤੀ ਅਤੇ ਉਸ ਨੂੰ ਖਾਲਸੇ ਦਾ ਅਨੁਸਾਰੀ ਤੇ ਵਫਾਦਾਰ ਰਹਿਣ ਦਾ ਹੁਕਮ ਦਿਤਾ । ਇਹ ਹੁਕਮ ਸੁਣਕੇ ਨਵਾਬ ਬੜਾ ਪ੍ਰਸੰਨ ਹੋਇਆ ਤੇ ਉਸਨੇ ਸਰਕਾਰ ਦਾ ਬਹੁਤ ਧੰਨਵਾਦ ਕਰਦਿਆਂ ਕਸਮ ਖਾ ਕੇ ਪਰਣ ਕੀਤਾ ਉਹ ਖਾਲਸਾ ਰਾਜ ਦਾ ਪੱਕਾ ਵਫਾਦਾਰ ਰਹੇਗਾ।

੨੯ ਫਰਵਰੀ ਸੰਨ ੧੮੦੭ ਨੂੰ ਕਸੂਰ ਦਾ ਸਾਰਾ ਇਲਾਕਾ ਖਾਲਸਾ ਰਾਜ ਵਿਚ ਸ਼ਾਮਲ ਕਰ ਲਿਆ ਗਿਆ ਲੇਖ ਦਾ ਭਾਵ ਕੀ ਹੁਣ ਅਸੀਂ ਇਸ ਲੇਖ ਨੂੰ ਮਿਥਿਹਾਸ ਕਹਾਂਗੇ ਕਿ ਇਹ ਕਿਵੇਂ ਹੋ ਸਕਦਾ ਹੈ ਜੋ ਜਾਨੀ ਦੁਸ਼ਮਨ ਲਾਹੌਰ ਨੂੰ ਹੜਪ ਕਰਨ ਦੀ ਕੋਸ਼ਿਸ਼ ਵਿਚ ਸੀ ਉਸਨੂੰ ਬਿਨਾ ਕਿਸੇ ਖਾਸ ਕਾਰਣ ਕਿਵੇਂ ਮੁਆਫ ਕੀਤਾ ਜਾ ਰਿਹਾ ਹੈ । ਜਦਕਿ ਨਵਾਬ ਨੇ ਆਪਣੇ ਮੁਖ ਤੋਂ ਮਾਫੀ ਮੰਗੀ ਵੀ ਨਹੀਂ । ਇਕ ਛੋਟੀ ਜਿਹੀ ਹਕੂਮਤ ਦਾ ਇਲਾਕਾ ਇਤਨਾ ਬੜਾ ਕੰਮ ਕਰ ਸਕਦਾ ਹੈ ਤਾਂ ਜਿਸ ਦੇ ਹਥ ਵਿਚ ਸਾਰੇ ਸੰਸਾਰ ਤੇ ਹੁਕਮ ਦੀ ਤਲਵਾਰ ਹੋਵੇ ਉਹ ਕੀ ਨਹੀਂ ਕਰ ਸਕਦਾ ਅਸੀਂ ਆਪ ਛੋਟਾ ਜਿਹਾ ਦਿਮਾਗ ਤੇ ਥੋੜਾ ਬਲ ਹੋਣ ਕਰਕੇ ਰਬ ਨੂੰ ਆਪਣੇ ਤੋਲ ਨਾਲ ਤੋਲਦੇ ਹੋਏ ਕਹਿ ਦਿੰਦੇ ਹਾਂ ਕਿ ਆਹ ਕੰਮ ਕਿਵੇਂ ਹੋ ਸਕਦਾ ਹੈ ਇਸ ਲਈ ਇਹ ਝੂਠ ਤੇ ਮਿਥਿਹਾਸ ਹੈ । ਪਰ ਗੁਰਬਾਣੀ ਤਾਂ ਸਾਨੂੰ ਬਖੇਰਾ ਸਮਝਾਉਂਦੀ ਹੈ :—

ਰਾਜਾ ਰਾਮ ਮਿਤਿ ਨਹੀ ਜਾਨੀ ਤੇਰੀ ॥ ਤੇਰੇ ਸੰਤਨ ਕੀ ਹਉ ਚੇਰੀ ॥੧॥ ਰਹਾਉ ॥ ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ ॥ ਬਸਤੋ ਹੋਇ ਹੋਇ ਸੋ ਊਜਰੁ ਊਜਰੁ ਹੋਇ ਸੁ ਬਸੈ ॥੧॥ ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥ ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥੨॥ ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥ ਖਲ ਮੂਰਖ ਤੇ ਪੰਡਿਤ ਕਰਿਬੋ ਪੰਡਿਤ ਤੇ ਮੁਗਧਾਰੀ ॥੩॥ ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥ ਕਹੁ ਕਬੀਰ ਸਾਧੂ ਕੋ ਪ੍ਰੀਤਮ ਤਿਸੁ ਮੂਰਤਿ ਬਲਿਹਾਰੀ ॥੪॥੨॥ ਪੰ: ੧੨੫੨॥

ਐ ਮੇਰੇ ਸੁਹਿਰਦ ਪਾਠਕ ਜਨੋ ਠਹਿਰੋ ਏਥੇ ਨੇਤ੍ਰ ਮੁੰਦ ਕੇ ਹਰਿ ਵਲ ਬ੍ਰਿਤੀ ਲਾ ਕੇ ਸੋਚੋ ੧ ਪਹਿਲੀ ਵੀਚਾਰ ਕੀ ਕ੍ਰਿਸ਼ਨ ਭਗਵਾਨ ਨੂੰ ਗੋਬਿੰਦ ਹਰੀ ਜੀ ਅਕਾਲ ਹਰੀ ਦੀ ਸੀਟ ਤੇ ਸਥਾਪਤ ਕਰਦੇ ਨੇ ਨਹੀਂ ਇਥੇ ਸਪੱਸ਼ਟ ਕਰਦੇ ਹਨ ਕਿ ਨਹੀਂ ਉਸ ਦੇ ਉਪਰ ਹੋਰ ਹਰਿ ਭਗਵਾਨ ਹੈ ਜਿਸ ਭਗਵਾਨ ਦੀ ਸ਼ਕਤੀ ਰੂਪ ਭਵਾਨੀ ਦਾ ਕ੍ਰਿਸ਼ਨ ਜੀ ਇਕ ਚਿਤ ਹੋ ਕੇ ਧਿਆਨ ਕਰ ਰਹੇ ਹਨ ।

(ਬਾਕੀ ਪੰਨਾ ੨੬੬ ਤੇ)

ਰੁੰਡ ਭਯੋ ਜਸੁ ਤਾਹਿ ਉਚਾਰਯੋ ॥ ਜਿਉ ਸਰਦੂਲ ਮਹਾ ਬਨ ਮੈ ਹਤ ਕੈ ਬਲ ਸੋ ਮਨੋ ਕੇਹਰਿ ਡਾਰਯੋ ॥੧੧੯੧॥ ਦੋਹਰਾ ॥ [੧]ਅਡਰ ਸਿੰਘ ਅਉ ਅਜਬ ਸਿੰਘ ਅਘਟ ਸਿੰਘ ਸਿੰਘ ਬੀਰ ॥ ਅਮਰ ਸਿੰਘ ਅਰੁ ਅਟਲ ਸਿੰਘ ਮਹਾਰਥੀ ਰਨ ਧੀਰ ॥੧੧੯੨॥ [੨]ਅਰਜਨ ਸਿੰਘ ਅਰੁ ਅਮਿਟ ਸਿੰਘ ਕ੍ਰਿਸਨ ਨਿਹਾਰਿਓ ਨੈਨ ॥ ਆਠ ਭੂਪ ਮਿਲਿ ਪਰਸਪਰ ਬੋਲਤ ਐਸੇ ਬੈਨ ॥੧੧੯੩॥ ਸ੍ਵੈਯਾ ॥ [੩]ਦੇਖਤ ਹੋ ਨ੍ਰਿਪ ਸਯਾਮ ਬਲੀ ਤਿਹਕੇ ਹਮ ਊਪਰਿ ਧਾਇ ਪਰੈ ॥ ਅਪੁਨੇ ਪ੍ਰਭ ਕੋ ਮਿਲਿ ਕਾਜੁ ਕਰੈ ਮੁਸਲੀ ਹਰਿ ਤੇ ਨਹੀ ਨੈਕੁ ਡਰੈ ॥ [੪]ਧਨੁ ਬਾਨ ਕ੍ਰਿਪਾਨ ਗਦਾ ਪਰਸੇ ਬਰਛੇ ਗਹਿ ਤੀਛਨ ਜਾਇ ਅਰੈ ॥ ਸਬ ਹੀ ਸੁ ਕਹੀ ਇਹ ਈ ਪ੍ਰਨ ਹੈ ਜਦੁਬੀਰ ਹਨੈ ਮਿਲਿ ਜੁੱਧੁ ਕਰੈ ॥੧੧੯੪॥ [੫]ਆਯੁਧ ਲੈ ਸਿਗਰੇ ਕਰ ਮੈ ਸੁ ਮੁਕੰਦ ਕੇ ਊਪਰਿ ਦਉਰ ਪਰੇ ॥ ਸੁ ਧਵਾਇਕੈ ਸਿਯੰਦਨ ਆਨਿ ਅਰੇ ਸੰਗਿ ਚਾਰ ਅਛੂਹਨ[☉] ਬੀਰ ਬਰੇ ॥ [੬]ਕਬਿ ਸਯਾਮ ਕਹੈ ਅਤਿ ਆਹਵ ਮੈ ਅਘ ਖੰਡਨਿ ਤੇ ਨਹੀ ਨੈਕੁ ਡਰੈ ॥ ਮਨੋ ਗਾਜ ਪ੍ਰਲੈ ਘਨ ਧਾਇ ਚਲਯੋ ਤਿਮ ਦਉਰੇ ਸੁ ਮਾਰ ਹੀ ਮਾਰ ਕਰੈ ॥੧੧੯੫॥ ਸ੍ਵੈਯਾ ॥[੭] ਧਨ ਸਿੰਘ ਅਛੂਹਨ ਦੋ ਸੰਗਿ ਲੈ ਅਨਗੇਸ ਅਛੂਹਨ ਤੀਨ ਸੁ ਲਯਾਏ ॥ ਸੋ ਤੁਮ ਸਯਾਮ ਸੁਨੋ ਛਲ ਸੋ ਰਨ ਮੈ ਦਸਹੂੰ ਨ੍ਰਿਪ ਮਾਰ ਗਿਰਾਏ ॥ [੮]ਚਾਰ ਅਛੂਹਨ[☉] ਲੈ ਹਮਹੂੰ ਦਲ ਤੈ ਪਰ ਆਏ ਹੈ ਕੋਪ ਬਢਾਏ ॥ ਤਾ ਤੇ ਕਹਯੋ ਸੁਨਿ ਲੈ ਹਮਰੋ ਗ੍ਰਿਹ ਕੋ ਤਜਿ ਆਹਵ ਜਾਹੁ ਪਰਾਏ ॥੧੧੯੬॥ [੯]ਕਾਨ੍ਹ ਜੂ ਬਾਚ ॥ ਸ੍ਵੈਯਾ ॥ [੧੦]ਯੋਂ ਸੁਨਿਕੈ ਬਤੀਯਾ ਤਿਹ ਕੀ ਹਰਿ ਕੋਪ ਕਹਯੋ ਹਮ ਜੁੱਧ ਕਰੈਂਗੇ ॥ ਬਾਨ ਕਮਾਨ ਗਦਾ ਗਹਿ ਕੈ ਦੋਊ ਭ੍ਰਾਤ ਸਬੈ ਅਰ ਸੈਨ ਹਰੈਂਗੇ ॥[੧੧] ਸੂਰ ਸਿਵਾਦਿਕ ਤੇ ਨ ਭਜੈ ਹਨਿ ਹੈ ਤੁਮ ਕਉ ਨਹਿ ਜੂਝਿ ਪਰੈਂਗੇ ॥ ਮੇਰੁ ਹਲੈ ਸੁਖ ਹੈ ਨਿਧਿ ਬਾਰ ਤਊ ਰਨ ਕੀ ਛਿਤ ਤੇ ਨ ਟਰੈਂਗੇ ॥੧੧੯੭॥ ਸ੍ਵੈਯਾ ॥[੧੨] ਯੌ ਕਹਿਕੈ ਬਤੀਯਾ ਤਿਨ ਸੋ ਕਸ ਬਾਨ ਅਰੀਨ ਕੀ ਓਰ ਚਲਾਯੋ ॥ ਲਾਗ ਗਯੋ ਅਜਬੇਸ ਕੇ ਬੱਛ ਸੁ ਲਾਗਤ ਹੀ ਕਛੁ ਖੇਦੁ ਨ ਪਾਯੋ ॥ [੧੩]ਫੇਰਿ ਹਠੀ ਹਠਿਕੈ ਹਰਿ ਸਿਉ ਇਮ ਬੈਨ ਮਹਾਂ ਕਰਿ ਕੋਪ ਸੁਨਾਯੋ ॥ ਕਾ ਕਹੀਏ ਤਿਹ ਪੰਡਿਤ ਕੋ ਜਿਹ ਤੇ ਧਨ ਕੀ ਬਿਧਿ ਤੂ ਪੜਿ ਆਯੋ ॥੧੧੯੮॥ ਸ੍ਵੈਯਾ ॥ [੧੪]ਕੋਪ ਭਰੀ ਜਦੁਵੀ ਪ੍ਰਤਨਾ ਇਤ ਤੇ ਉਮਡੀ ਉਤ ਤੇ ਵਹ ਆਈ ॥ ਮਾਰ ਹੀ ਮਾਰ ਕੀਏ ਮੁਖ ਤੇ ਕਬਿ ਸਯਾਮ ਕਹੈ ਜੀਯ ਰੋਸ ਬਢਾਈ ॥ [੧੫]ਬਾਨ ਕ੍ਰਿਪਾਨ ਗਦਾ ਕੇ ਲਗੇ ਬਹੁ ਜੂਝਿ

☉ ਅਛੂਹਣੀ ਓਥਵਾ ੧ ਚੂਹਣੀ ਵਿਚ ੨੧੮੭੦ ਹਾਥੀ ਅਤੇ ੬੫੬੧੦ ਘੋੜੇ ੧੦੯੩੫੦ ਪੈਦਲ ਸਵਾਰ ੨੧੮੭੦ ਰਥ ਹੋਣ ਤਾਂ ਇਕ ਛੂਹਣੀ ਕਹੀ ਜਾਂਦੀ ਹੈ।

(ਪੰਨਾ ੨੬੫ ਦੀ ਬਾਕੀ)

੨ ਜਦੋਂ ਕ੍ਰਿਸ਼ਨ ਜੀ ਇਹ ਕਹਿੰਦੇ ਹਨ ਕਿ ਜੇਕਰ ਸ਼ਕਤਿ ਸਿੰਘ ਦੇ ਨਾਲ ਸ਼ਿਵਜੀ ਵੀ ਆ ਕੇ ਲੜੇ ਤਾਂ ਉਹ ਵੀ ਉਸ ਨੂੰ ਮਾਰ ਨਹੀਂ ਸਕਦਾ ਫੇਰ ਜੇ ਪਾਰਬਤੀ ਨੂੰ ਭਵਾਨੀ ਮੰਨਿਆ ਜਾਵੇ ਤੇ ਪਾਰਬਤੀ ਤਾਂ ਸਿਵਾਂ ਦੇ ਅੱਗੇ ਅੱਖ ਵੀ ਨਹੀਂ ਚਕ ਸਕਦੀ। ਜਦੋਂ ਸ਼ਿਵਜੀ ਨੇ ਪਾਰਬਤੀ ਨੂੰ ਸੀਤਾ ਦਾ ਰੂਪ ਧਾਰਨ ਦੇ ਦੋਸ਼ ਵਿਚ ਤਿਆਗ ਦਿਤਾ ਸੀ ਤਾਂ ਨਿਰਾਸ਼ ਹੋਈ ਪਾਰਬਤੀ ਆਪਣੇ ਪਿਤਾ ਦੀ ਜਗਸਾਲਾ ਵਿਚ ਸੜ ਕੇ ਸੁਆਹ ਹੋ ਗਈ ਸੀ ਅਤੇ ਹਜਾਰਾਂ ਬਰਸ ਕਠਨ ਤੋਂ ਕਠਨ ਤਪ ਕਰਕੇ ਮੁੜਕੇ ਸਿਵਜੀ ਦੀ ਨੇੜਤਾ ਪ੍ਰਾਪਤ ਕੀਤੀ ਸੀ। ਉਪਰ ਲਿਖਾ ਮਾਰੇ (ਜਾਗਤ ਜਾ ਕੀ ਜੋਤਿ ਜਲ ਥਲ ਰਹੀ ਸਮਾਇ ॥ ਬ੍ਰਹਮ ਬਿਸਨ ਹਰਿ ਰੂਪ ਮੈ ਤ੍ਰਿਕਾਲਿ ਰਹੀ ਠਹਿਰਾਇ ॥੧੩੨੬॥ ਜਾ ਕੀ ਕਲਾ ਬਰਤੈ ਜਗ ਮੈ ਅਰੁ ਜਾ ਕੀ ਕਲਾ ਸਭ ਰੂਪਨ ਮੈ ॥ ਅਰ ਜਾ ਕੀ ਕਲਾ ਕਿਮਲਾ ਹਰਿ ਕੈ ਕਮਲਾਪਤਿ ਕੇ ਕਮਲਾਤਨ ਮੈ ॥ ਪੁਨ ਜਾ ਕੀ ਕਲਾ ਗਿਰ ਰੂਖਨ ਮੈ ਸਜਿ ਪ੍ਰਖਨ ਮੈ ਮਘਵਾ ਘਨ ਮੈ ॥ ਤੁਮਹੂ ਨਹੀ ਜਾਨੀ ਭਵਾਨੀ ਕਲਾ ਜਗ ਮਾਨੀ ਕੈ ਧਯਾਨ ਕਰੋ ਮਨ ਮੈ ॥੧੩੨੭॥

ਅਫਸੋਸ- ਅਸੀਂ ਇਤਨੇ ਕੰਬਖਤ ਹਾਂ ਕਿ ਇਸ ਸ਼ਕਤੀ ਮਾਤਾ ਭਵਾਨੀ ਭਗਵਾਨ ਦੀ ਅੰਸ਼-ਸ਼ਕਤੀ ਮਹਾਂ ਦੇਵੀ ਚੰਡੀ ਨੂੰ ਬਲ ਦੇਕੇ ਚੰਡ ਦੈਂਤ ਨੂੰ ਮਾਰ ਦੇਣ ਵਾਲੀ ਤੇ ਸੁੰਭ ਨਿਸੁੰਭ ਨੂੰ ਪਾਰਬਤੀ ਰੂਪ ਵਿਚ ਮਾਰ ਦੇਣ ਵਾਲੀ ਆਦਿ ਸ਼ਕਤੀ ਨੂੰ ਪਾਰਬਤੀ ਦੇ ਮੂਲ ਰੂਪ ਨੂੰ ਸਾਥ ਨਾਲ ਜੋੜਦੇ ਸ਼ਰਮ ਨਹੀਂ ਖਾਂਦੇ "ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸਨਾਨੁ। ਇਸਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ ॥ ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧਿਆਨੁ ਧਰੰ ॥ ਜਿਸ ਜੋਤਿ ਨੂੰ ਅਨੇਕਾ ਬਿਧੀਆਂ ਨਾਲ ਵਰਣਨ ਕੀਤਾ ਜਾਂਦਾ ਹੈ ਉਸ ਜੋਤਿ ਦਾ ਕ੍ਰਿਸ਼ਨ ਜੀ ਧਯਾਨ ਕਰ ਰਹੇ ਹਨ ਇਕ ਚਿਤ ਹੋ ਕੇ। ਜਿਸ ਜੋਤਿ ਦੇ ਪ੍ਰਗਟ ਹੋ ਜਾਣ ਨਾਲ ਸਾਰੇ ਅੰਧੇਰੇ ਭ੍ਰਮ ਦੇ ਦੂਰ ਹੋ ਜਾਂਦੇ ਹਨ ਅਤੇ ਰਾਮ ਰੂਪਰਤਨ

(ਬਾਕੀ ਪੰਨਾ ੨੬੭ ਤੇ)

ਕਿ ਜਾਣੋਂ ਬੱਬਰ ਸ਼ੇਰ ਨੇ ਕਿਸੇ ਕੇਹਰੀ ਸ਼ੇਰ ਨੂੰ ਮਾਰ ਦਿੱਤਾ ਹੈ ਆਪਣੇ ਬਲ ਦੇ ਨਾਲ ॥੧੧੮੧॥

੧. ਦੋਹਰਾ ॥ ਨਿਰਭੈ ਰਾਜੇ ਅਡਰ ਸਿੰਘ ਤੇ ਅਜਬ ਸਿੰਘ ਅਘਟ ਸਿੰਘ ਤੇ ਵੀਰ ਸਿੰਘ । ਅਮਰ ਸਿੰਘ ਅਤੇ ਅਟੱਲ ਸਿੰਘ ਜੋ ਬੜੇ ਮਹਾਰਥੀ ਤੇ ਜੁੱਧ ਦੇ ਧੀਰਜ ਵਾਲੇ ਸੂਰਮੇ ਹਨ ॥੧੧੮੨॥

੨. ਅਰਜਨ ਸਿੰਘ ਤੇ ਅਮਿਟ ਸਿੰਘ, ਇਹਨਾ ਅੱਠਾਂ ਰਾਜਿਆਂ ਨੇ ਕ੍ਰਿਸ਼ਨ ਜੀ ਵੱਲ ਨੇਤ੍ਰ ਕਰਕੇ ਵੇਖਿਆ । ਅੱਠੇ ਰਾਜੇ ਆਪਸ ਵਿਚ ਮਿਲਕੇ ਇਸ ਤਰ੍ਹਾਂ ਦੇ ਬਚਨ ਬੋਲਦੇ ਹਨ ॥੧੧੮੩॥

੩. ਸਵੈਯਾ ॥ ਅੱਠੇ ਰਾਜੇ ਇਕੱਤ੍ਰ ਹੋ ਕੇ ਆਪਸ ਵਿਚ ਪ੍ਰਣ ਕਰਦੇ ਹਨ ਤੇ ਕਹਿੰਦੇ ਹਨ ਕਿ ਦੇਖੋ ਭਾਈ ਰਾਜਿਓ - ਕ੍ਰਿਸ਼ਨ ਜੀ ਬੜਾ ਬਲਵਾਨ ਹੈ, ਸਾਨੂੰ ਚਾਹੀਦਾ ਹੈ ਕਿ ਅੱਠੇ ਇਕੱਠੇ ਹੋ ਕੇ ਉਸ ਦੇ ਉਤੇ ਟੁੱਟ ਕੇ ਜਾ ਪਈਏ ਤਾਂਕਿ ਅਸੀਂ ਆਪਣੇ ਮਾਲਿਕ ਦਾ ਕੰਮ ਕਰ ਸਕੀਏ ਅਤੇ ਬਲਭੱਦਰ ਕੋਲੋਂ ਜਰਾ ਵੀ ਭੈ ਨਾ ਕਰੀਏ ।

੪. ਧਨੁਖ ਬਾਣ, ਕ੍ਰਿਪਾਨਾਂ ਗਦਾ, ਕੁਹਾੜੇ, ਬਰਛੇ ਤੇਜ ਹਥਿਆਰ ਪਕੜ ਕੇ ਸਾਹਮਣੇ ਜਾ ਕੇ ਅੜ ਜਾਈਏ । ਸਾਰਿਆਂ ਨੇ ਕਿਹਾ ਕਿ ਸਾਡਾ ਇਹੋ ਪ੍ਰਣ ਹੈ ਕ੍ਰਿਸ਼ਨ ਜੀ ਨੂੰ ਕਤਲ ਕਰੀਏ ਅਤੇ ਸਾਰੇ ਜਣੇ ਮਿਲਕੇ ਉਸਦੇ ਨਾਲ ਜੁੱਧ ਕਰੀਏ ॥੧੧੮੪॥

੫. ਇਹ ਪ੍ਰਣ ਲੈ ਕੇ ਸਾਰਿਆਂ ਨੇ ਹੱਥਾਂ ਵਿਚ ਸ਼ਸਤ੍ਰ ਲੈ ਲਏ ਤੇ ਮੁਕੰਦ (ਮੁਕਤੀ ਦਾਤੇ) ਕ੍ਰਿਸ਼ਨ ਜੀ ਦੇ ਉਪਰ ਨੱਠਕੇ ਜਾ ਪਏ । ਰਥ ਦੁੜਾ ਕੇ ਸਾਹਮਣੇ ਆ ਕੇ ਅੜ ਗਏ ਅਤੇ ਨਾਲ ੪ ਛੂਹਣੀਆਂ ਫੌਜੀ ਸੂਰਮੇ ਲੈ ਲਏ ।

੬. ਕਵੀ ਸਯਾਮ ਜੀ ਕਹਿੰਦੇ ਹਨ ਬਹੁਤ ਬੜੀਆਂ ਫੌਜਾਂ ਦੇ ਵਿਚ ਆ ਧਸੇ ਪਾਪਾਂ ਦੇ ਨਾਸ ਕਰਨ ਵਾਲੇ ਹਰੀ ਤੋਂ ਜਰਾ ਵੀ ਨਹੀਂ ਡਰੇ । ਜਿਵੇਂ ਪ੍ਰਲੋ ਮਚਾ ਦੇਣ ਵਾਲੀਆਂ ਬਦਲ ਦੀਆਂ ਕਾਲੀਆਂ ਘਟਾਵਾਂ ਚੜ੍ਹਕੇ ਗਰਜਦੀਆਂ ਚਲਦੀਆਂ ਹਨ ਉਸੇ ਤਰ੍ਹਾਂ ਦੌੜੇ ਹਨ ਮਾਰੋ ਹੀ ਮਾਰ ਕਰਦੇ ਹੋਇ ॥੧੧੮੫॥

੭. ਸਵੈਯਾ ॥ ਕ੍ਰਿਸ਼ਨ ਜੀ ਨੂੰ ਕਹਿੰਦੇ ਹਨ ਕਿ ਐ ਸਯਾਮ ਧਨ ਸਿੰਘ ੨ ਛੂਹਣੀ ਫੌਜ ਲੈ ਕੇ ਤੇਰੇ ਨਾਲ ਲੜਨ ਆਇਆ ਸੀ ਅਤੇ ਅਨੰਗ ਸਿੰਘ ਤਿੰਨ ਅਛੂਹਣੀ ਫੌਜ ਲੈ ਕੇ ਤੈਂ ਦੋਵੇਂ ਧੋਖੇ ਨਾਲ ਮਾਰ ਸੁੱਟੇ ਤੇ ਇਸੇ ਤਰ੍ਹਾਂ ਦਸੇ ਰਾਜੇ ਤੈ ਮਾਰ ਦਿੱਤੇ ਹਨ ।

੮. ਅਸੀਂ ਸਿਰਫ ਚਾਰ ਅਛੂਹਣੀ ਦਲ ਲੈ ਕੇ ਤੇਰੇ ਪਰ ਚੜ੍ਹਕੇ ਕ੍ਰੋਧ ਵਧਾਕੇ ਆਏ ਹਾਂ । ਇਸ ਤਰ੍ਹਾਂ ਸਾਡੀ ਕਹੀ ਗੱਲ ਸੁਣ ਲੈ ਕਿ ਤੇਰੇ ਲਈ ਏਹੋ ਗੱਲ ਚੰਗੀ ਹੈ ਜੁਧ ਨੂੰ ਛੱਡਕੇ ਪਿਛਾਂ ਨੂੰ ਮੁੜਕੇ ਚਲਾ ਜਾਹ ॥੧੧੮੬॥

੯. ਕ੍ਰਿਸ਼ਨ ਜੀ ਕਹਿੰਦੇ ਹਨ ॥

੧੦. ਸਵੈਯਾ ॥ ਉਸ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ ਹਰਿ ਨੇ ਗੁੱਸੇ ਵਿਚ ਆ ਕੇ ਕਿਹਾ ਕਿ ਮੈਂ ਪਿੱਛੇ ਨਹੀਂ ਮੁੜਨਾ ਤੁਹਾਡੇ ਨਾਲ ਜੁੱਧ ਕਰਾਂਗੇ । ਬਾਨ, ਕਮਾਨ, ਗਦਾ ਫੜਕੇ ਦੇਇ ਭਾਈ ਸਾਰੀ ਵੈਰੀ ਦੀ ਸੈਨਾ ਦਾ ਨਾਸ ਕਰਾਂਗੇ ।

੧੧. ਭਾਵੇਂ ਸੂਰਜ ਅਤੇ ਜ਼ਿਮੀ ਆਦਿ ਵੀ ਆ ਜਾਣ ਅਸੀਂ ਉਹਨਾਂ ਤੋਂ ਵੀ ਭੱਜਕੇ ਨਹੀਂ ਜਾਂਦੇ ਜਾਂ ਤਾਂ ਤੁਹਾਨੂੰ ਮਾਰ ਦਿਆਂਗੇ ਨਹੀਂ ਤਾਂ ਫੇਰ ਅਸੀਂ ਜੂਝ ਕੇ ਮਰ ਜਾਵਾਂਗੇ । ਸਮੁੰਦਰ ਦੇ ਪਾਣੀ ਦੇ ਹੜ ਦੇ ਨਾਲ ਪਰਬਤ ਤਾਂ ਹਿੱਲ ਸਕਦੇ ਹਨ ਪਰ ਤਾਂ ਵੀ ਭਾਵ ਤਉ ਵੀ ਰਣ ਦੇ ਵਿਚੋਂ ਜੁੱਧ ਭੂਮੀ ਨੂੰ ਛੱਡਕੇ ਨਹੀਂ ਜਾਵਾਂਗੇ ॥੧੧੮੭॥

੧੨. ਸਵੈਯਾ ॥ ਇਸ ਤਰ੍ਹਾਂ ਦੇ ਬਚਨ ਕਹਿ ਕੇ ਉਹਨਾਂ ਨੂੰ ਤੀਰ ਕਮਾਣ ਦੇ ਉਪਰ ਖਿੱਚਕੇ ਵੈਰੀਆਂ ਵਲ ਚਲਾ ਦਿਤਾ । ਜੋ ਜਾ ਕੇ ਅਜਬ ਸਿੰਘ ਦੀ ਵੱਖੀ ਵਿਚ ਲੱਗਿਆ ਪਰ ਉਸ ਨੇ ਇਸ ਤੀਰ ਦੇ ਲੱਗਣ ਦਾ ਕੋਈ ਦੁਖ ਨਹੀਂ ਮੰਨਿਆ ।

੧੩. ਉਸ ਹਠੀ ਨੇ ਹਠ ਕਰਕੇ ਹਰਿ ਨੂੰ ਇਹ ਬਚਨ ਬੜਾ ਕ੍ਰੋਧ ਕਰਕੇ ਕਹਿਕੇ ਸੁਣਾਇਆ ਕਿ ਅਸੀਂ ਉਸ ਬ੍ਰਾਹਮਣ ਨੂੰ ਕੀ ਕਹੀਏ ਜਿਸ ਦੇ ਕੋਲੋਂ ਤੂੰ ਸ਼ਸਤ੍ਰ ਵਿਦਿਆ ਸਿਖ ਕੇ ਆਇਆ ਹੈਂ ਭਾਵ ਕਿ ਉਸਦੇ ਉਸਤਾਦ ਨੂੰ ਵੀ ਲਾਹਨਤ ਪਾਈ ਕਿ ਤੈਨੂੰ ਤੀਰ ਅੰਦਾਜ਼ੀ ਦੀ ਸ਼ੁੱਧ ਜਾਚ ਨਹੀਂ ॥੧੧੮੮॥

੧੪. ਸਵੈਯਾ ॥ ਕ੍ਰੋਧ ਨਾਲ ਭਰੀ ਹੋਈ ਜਾਦਵਾਂ ਦੀ ਸੈਨਾ ਇਸ ਪਾਸਿਓਂ ਚੜ੍ਹ ਪਈ ਅਤੇ ਦੂਜੇ ਪਾਸੇ ਤੋਂ ਰਾਜਿਆਂ ਦੀ ਸੈਨਾ ਆ ਗਈ। ਮਾਰ ਹੀ ਮਾਰ ਮੂੰਹ ਤੋਂ ਕਹਿੰਦੀ ਹੋਈ, ਕਵੀ ਸਯਾਮ ਜੀ ਕਹਿੰਦੇ ਹਨ ਕਿ ਦਿਲਾਂ ਦੇ ਵਿਚ ਅੱਤ ਦਾ ਗੁੱਸਾ ਵਧਾ ਕੇ ਆਹਮੋ ਸਾਹਮਣੇ ਹੋ ਗਏ ।

੧੫. ਬਾਣ, ਕ੍ਰਿਪਾਣਾ, ਗਦਾ ਚੱਲਣ ਲੱਗੇ ਬਹੁਤ ਜ਼ੋਰ ਸ਼ੋਰ ਨਾਲ ਅੰਧਾ ਧੁੰਧ ਜੁੱਧ ਮੱਚ ਗਿਆ, ਧੁੰਧੂਕਾਰ ਲੜਾਈ ਹੋਣ ਲੱਗੀ।

---

(ਪੰਨਾ ੨੬੬ ਦੀ ਬਾਕੀ)

ਦੀ ਪ੍ਰਾਪਤੀ ਹੋ ਜਾਂਦੀ ਹੈ ਕੀ ਉਪਰਿਕਤ ਪਾਵਨ ਮਹਾਂ ਵਾਕ ਸ੍ਰੀ ਦਸਮੇਸ਼ ਜੀ ਅਤੇ ਪੰਚਮ ਗਿਆਨ ਦੇ ਸਾਗਰ ਗੁਰਬਾਣੀ ਦੇ ਬੋਹਥਾ ਸ੍ਰੀ ਗੁਰ ਅਰਜਨ ਦੇਵ ਦੇ ਪਵਿਤ੍ਰ ਬਚਨ ਵਿਚ ਕੋਈ ਭ੍ਰਮ ਭੇਦ ਪ੍ਰਗਟ ਕਰ ਸਕੋਗੇ ?

ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥ ..... ਤੇਨ ਕਲਾ ਅਸਥੰਭ ਸਰੋਵਰੰ ਨਾਨਕ ਨਹਿ ਛਿਸੰਤਿ ਤਰੰਗ ਤੋਯਣਹ ॥੫੩॥ਪੰ:੧੩੫੯॥ ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥ਪੰ:੧੪੦੮॥ ਬੱਸ, ਇਹੋ ਜੋਤ ਹੈ ਜੋ ਬ੍ਰਹਮਾ ਬਿਸਨ ਤੇ ਕ੍ਰਿਸਨ ਅਥਵਾ ਪਾਰਬਤੀ ਕਹਾਉਂਦੀ ਦਸੋ ਸਤਿਗੁਰਾਂ ਦੇ ਸਰੂਪਾ ਦਾ ਨਿਸ਼ਚਾ ਨਿਸਾਨਾ ਇਕ ਹੈ ਜੀਆਂ ਦੇ ਰੂਪ ਕਈ ਹਨ ਅਨੇਕਾਂ ਰੂਪਾਂ ਵਿਚ ਵਰਸ ਕਰਕੇ ਇਕ ਦੇ ਮੰਨਣ ਤੇ ਜੋਰ ਦਿੰਦੇ ਹਨ ।

ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖਵੀਓ ॥ ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥ ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥ ਪੰ:੧੩੯੪॥ ਸਮਾਪਤ ॥

***

[1]ਪਰੇ ਕਰਿ ਦੁੰਦ ਲਰਾਈ ॥ ਰੀਝ ਰਹੇ ਸੁਰ ਪੇਖ ਸਬੈ ਪੁਹਪਾਵਲ ਕੀ ਬਰਖਾ ਬਰਖਾਈ ॥੧੧੮੯॥ ਸ੍ਵੈਯਾ ॥ [2]ਇਤ ਤੇ ਰਨ ਮੈ ਰਿਸ ਬੀਰ ਲਰੈ ਨਭਿ ਮੈ ਬ੍ਰਹਮਾਦਿ ਸਨਾਦਿ ਨਿਹਾਰੈ ॥ ਆਗੇ ਨ ਐਸੋ ਭਯੋ ਕਬਹੂੰ ਰਨ ਆਪਸਿ ਮੈ ਇਮ ਬੋਲਿ ਉਚਾਰੈ ॥ [3]ਜੂਝਿ ਪਰੈ ਤਿਹ ਸ੍ਰਉਨ ਢਰੇ ਭਰ ਖੱਪਰ ਜੁੱਗਨ ਪੀ ਕਿਲਕਾਰੈ ॥ ਮੁੰਡਨ ਮਾਲ ਅਨੇਕ ਗੁਹੀ; ਸਿਵ ਕੇ ਗਨ ਧੰਨੁ ਹੀ ਧੰਨਿ ਪੁਕਾਰੈ ॥੧੧੯੦॥ ਸ੍ਵੈਯਾ ॥ [4]ਆਯੁਧ ਧਾਰ ਅਯੋਧਨ ਮੈ ਇਕ ਕੋਪ ਭਰੇ ਭਟ ਧਾਇ ਅਰੈ ॥ ਇਕ ਮੱਲ ਕੀ ਦਾਇਨ ਜੁੱਧ ਕਰੈ ਇਕ ਦੇਖ ਮਹਾਂ ਰਣ ਦਉਰ ਪਰੈ ॥ [5]ਇਕ ਰਾਮ ਹੀ ਰਾਮ ਕਹੈ ਮੁਖਿ ਤੇ ਇਕ ਮਾਰ ਹੀ ਮਾਰ ਇਹੈ ਉਚਰੈ ॥ ਇਕ ਜੂਝਿ ਪਰੇ ਇਕ ਘਾਇ ਪਰੇ ਇਕ ਸ੍ਯਾਮ ਕਹਾ ਇਹ ਭਾਂਤਿ ਰਰੈ ॥੧੧੯੧॥ ਸ੍ਵੈਯਾ ॥ [6]ਮੁਕੀਯਾਊ ਲਰੈ ਇਕ ਆਪਸ ਮੈ ਗਹਿ ਕੇਸਨਿ ਕੇਸਨਿ ਏਕ ਅਰੇ ਹੈਂ ॥ ਏਕ ਚਲੇ ਰਨ ਤੇ ਭਜਿ ਕੈ ਇਕ ਆਹਵ ਕੋ ਪਗ ਆਗੇ ਕਰੇ ਹੈਂ ॥ [7]ਏਕ ਲਰੇ ਗਹਿ ਫੇਟਨਿ ਫੇਟ ਕਟਾਰਨ ਸੋਂ ਦੋਊ ਜੂਝ ਮਰੇ ਹੈਂ ॥ ਸੋਊ ਲਰੇ ਕਬਿ ਸ੍ਯਾਮ ਰਰੇ ਅਪੁਨੇ ਕੁਲ ਕੀ ਜੋਊ ਲਾਜ ਭਰੇ ਹੈਂ ॥੧੧੯੨॥ ਸ੍ਵੈਯਾ ॥ [8]ਆਠੋ ਹੀ ਭੂਪ ਅਯੋਧਨ ਮੈ ਸਬ ਲੈ ਪ੍ਰਤਿਨਾ ਹਰਿ ਊਪਰਿ ਆਏ ॥ ਜੁੱਧ ਕਰੋ ਨ ਡਰੋ ਹਮ ਤੇ ਕਬਿ ਸ੍ਯਾਮ ਕਹੈ ਇਹ ਬੈਨ ਸੁਨਾਏ ॥ [9]ਦੈ ਕੈ ਕਸੀਸਨਿ ਈਸਨਿ ਚਾਂਪਨਿ ਲੈ ਸਰ ਸ੍ਰੀ ਹਰਿ ਓਰ ਚਲਾਏ॥ ਸ੍ਯਾਮ ਜੁ ਪਾਨ ਸਰਾਸਨਿ ਲੈ ਸਰ ਸੋ ਸਰ ਆਵਤ ਕਾਟਿ ਗਿਰਾਏ ॥੧੧੯੩॥ ਸ੍ਵੈਯਾ ॥ [10]ਤਉ ਮਿਲਿਕੈ ਧੁਜਨੀ ਅਰਿ ਕੀ ਜਦੁਬੀਰ ਚਹੂੰ ਦਿਸ ਤੇ ਰਿਸਿ ਘੇਰਯੋ ॥ ਆਪਸਿ ਮੈ ਮਿਲਿਕੈ ਭਟ ਧੀਰ ਹਨਯੋ ਬਲਬੀਰ ਇਹੈ ਪੁਨਿ ਟੇਰਯੋ ॥ [11]ਸ੍ਰੀ ਧਨ ਸਿੰਘ ਬਲੀ ਅਚਲੇਸ ਕਉ ਅਉਰ ਨਰੇਸਨਿ ਯਾਹੀ ਨਿਬੇਰਯੋ ॥ ਇਉ ਕਹਿਕੈ ਸਰ ਮਾਰਤ ਭਯੋ ਗਜ ਪੁੰਜ ਮਨੋ ਕਰਿ ਕੇਹਰ ਛੇਰਯੋ ॥੧੧੯੪॥ ਸ੍ਵੈਯਾ ॥ [12]ਘੇਰਿ ਲਯੋ ਹਰਿਕੋ ਜਬ ਹੀ ਹਰਿ ਜੂ ਤਬ ਹੀ ਸਬ ਸਸਤ੍ਰ ਸੰਭਾਰੇ ॥ ਕੋਪ ਅਯੋਧਨ ਮੈ ਫਿਰਕੈ ਰਿਸ ਸਾਥ ਘਨੇ ਅਰਿ ਬੀਰ ਸੰਘਾਰੇ ॥ [13]ਏਕਨ ਕੇ ਸਿਰ ਕਾਟਿ ਦਏ ਇਕ ਜੀਵਤ ਹੀ ਗਹਿ ਕੇਸ ਪਛਾਰੇ ॥ ਏਕ ਲਰੇ ਕਟਿ ਭੂਮਿ ਪਰੇ ਇਕ ਦੇਖ ਡਰੇ ਮਰਗੇ ਬਿਨ ਮਾਰੇ ॥੧੧੯੫॥ [14]ਸ੍ਵੈਯਾ ॥ ਆਠੋ ਈ ਭੂਪ ਕਹਯੋ ਮੁਖ ਤੇ ਭਟਿ ਭਾਜਤ ਹੋ ਕਹ ਜੁੱਧੁ ਕਰੋ ॥ ਜਬ ਲਉ ਰਨ ਮੈ ਹਮ ਜੀਵਤ ਹੈ ਤਬ ਲਉ ਹਰਿ ਤੇ ਤੁਮਹੂ ਨ ਡਰੋ ॥ [15]ਹਮਰੋ ਇਹ ਆਇਸ ਹੈ ਤੁਮ ਕੋ ਜਦੁਬੀਰ ਕੇ ਸਾਮੁਹਿ ਜਾਇ

---

ਗੁਰਮਤਿ ਤੇ ਵੇਦਾਂਤ ਸਿਧਾਂਤ

ਲੇਖਕ ਪ੍ਰਸਿੱਧ ਵਿਦਵਾਨ ਗਿ: ਲਾਲ ਸਿੰਘ ਜੀ ਸੰਗਰੂਰ ਮਾਹਵਾਰੀ ਪਰਚਾ ਗੁਰਮਤਿ ਅਗਸਤ ੧੯੫੭ ਪੰ: ੧੫ ਮਾਹਵਾਰੀ ਆਪ ਲਿਖਦੇ ਹਨ ਕਿ ਕਈ ਸੱਜਣਾ ਦਾ ਖਿਆਲ ਹੈ ਕਿ ਸਿੱਖ ਧਰਮ ਦੀ ਬੁਨਿਆਦੀ ਫਿਲਾਸਫੀ ਤ੍ਰਿਹੀ ਹੈ ਜੋ ਕਿ ਵਿਦਾਂਤ ਮਤਿ ਦੀ ਹੈ । ਇਉਂ ਆਖਣਾ ਠੀਕ ਨਹੀਂ ਹੈ ਗੁਰਮਤਿ ਅਤੇ ਵੇਦਾਂਤ ਸਿਧਾਂਤ ਵਿਚ ਦਿਨ ਰਾਤ ਦਾ ਫਰਕ ਹੈ ਜੇਕਰ ਸਿੱਖ ਧਰਮ-ਵਿਦਾਂਤ ਸਿਧਾਂਤ ਦਾ ਅਸਰ ਯਾ ਉਸ ਅਨੁਸਾਰ ਢਲਿਆ ਹੁੰਦਾ ਹੈ । ਗੁਰਮਤਿ ਦੀ ਲੋੜ ਨਹੀਂ ਰਹਿੰਦੀ ਸੀ । ਵਿਦਾਂਤ ਸਿਧਾਂਤ ਦੇ ਗ੍ਰੰਥ ਵਿਚਾਰ ਸਾਗਰ ਆਦਿ ਕਈ ਸਨ । ਵੇਖਿਆ ਜਾਂਦਾ ਹੈ ਕਿ ਕਈ ਸੱਜਣ ਵਿਚਾਰ ਸਾਗਰ ਦੇ ਆਸ਼ੇ ਨੂੰ ਅੱਗੇ ਰੱਖਕੇ ਗੁਰਬਾਣੀ ਦੇ ਅਰਥ ਕਰਦੇ ਹਨ, ਗੁਰਮਤਿ ਵਲੋਂ ਕੋਰੇ ਅਤੇ ਨਾ ਵਾਕਿਫ ਹੁੰਦੇ ਹਨ । ਅਥਵਾ ਜਾਣ ਬੁਝਕੇ ਗੁਰਮਤਿ ਅਭਿਲਾਖੀਆ ਨੂੰ ਕੁਰਾਹੇ ਪਾਉਂਦੇ ਰਹਿੰਦੇ ਹਨ । ਵਿਚਾਰ ਸਾਗਰ ਦੇ ਪ੍ਰੇਮੀ ਨੂੰ ਗੁਰਮਤਿ ਪਰ ਸ਼ਰਧਾ ਨਹੀਂ ਰਹਿੰਦੀ, ਗੁਰਬਾਣੀ ਦੇ ਆਸ਼ਿਆਂ ਨੂੰ ਓਹ ਵੇਦਾਂਤ ਦੀ ਲਾਈਨ ਪਰ ਲਿਆਕੇ ਖਿੱਚਣੇ ਕਰਦੇ ਵੇਕਣਾ ਜਾਂ ਜਿਹਾ ਸੱਖ ਸਖਣਾ ਫਜਦਾ ਹੀ ਵੇਖੀਦਾ ਹੈ । ਕਈ ਵਿਚਾਰ ਸਾਗਰੀਏ ਵੀਰ ਜਾਂ ਬੁੱਚ ਗਿਆਨੀ :— ਬ੍ਰਹਮ ਦੀਸੈ ਬ੍ਰਹਮ ਸੁਣੀਐ ਏਕੁ ਏਕੁ ਵਖਾਣੀਐ ॥ ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀਂ ਜਾਣੀਐ ॥ ਬਿਲਾਵਲ ਮ: ੫ ॥ ਗਿਆਨੀ ਜੀ ਨੇ ਬੜਾ ਵਧੀਆਂ ਨੁਕਤਾ ਲਿਆ ਹੈ ਗੁਰਬਾਣੀ ਨੂੰ ਖੰਡਨ ਕਰਨ ਵਾਲਾ ਤਾਂ ਅਪਰਾਧੀਆਂ ਤੋਂ ਵੀ ਬੁਰਾ ਹੈ ਮੈਂ ਤੇ ਕਹਾਂਗਾ ਕਿ ਮਹਾਨ ਧਰਮਾਂ ਦਾ ਜੋ ਉਚ ਹਸਤੀਆਂ ਨੇ ਸੱਭੋਂ ਦੀ ਨਾੜ ਵੇਖ ਕੇ ਰਚੇ ਹਨ ਕਿਸੇ ਨੂੰ ਵੀ ਕਿਸੇ ਗ੍ਰੰਥ ਦੇ ਖੰਡਨ ਕਰਨ ਦਾ ਹੱਕ ਨਹੀਂ ਭਾਵੇਂ ਮੈਂ ਨਾਹੀ ਵੇਦ ਸਧਾਂਤ ਗ੍ਰੰਥ ਵੇਖਿਆ ਹੈ ਤੇ ਪੜਨ ਦਾ ਸਵਾਲ ਹੀ ਨਹੀਂ ਬਣਦਾ, ਇਸ ਸਚਾਈ ਤੋਂ ਕੌਣ ਮੁਕਰ ਸਕਦਾ ਹੈ ਕਿ ਆਤਮ ਪਸਾਰਾ ਕਰਨ ਵਾਲਾ ਉਸ ਅਕਾਲ ਸ਼ਕਤੀ ਤੋਂ ਬਿਨਾ ਕੋਈ ਭੀ ਨਹੀਂ ਹੋ ਸਕਦਾ । ਭਾਵੇਂ ਦੇਵਤੇ ਹੁਕਮ ਅਨੁਸਾਰ ਆਪੋ ਆਪਣੀ ਡਿਊਟੀ ਠੀਕ ਵਜਾਉਂਦੇ ਹਨ ਪਰ ਆਤਮ ਪਸਾਰਾ ਪ੍ਰਮਾਤਮ ਸਤਾ ਤੋਂ ਬਿਨਾ ਨਹੀਂ ਸਓ ੩੬ ਜੁਗ ਗੁਬਾਰ ਵਿਚ ਹੀ ਵਰਤੇ ਸਨ ਉਸ ਵੇਲੇ ਕੋਈ ਆਤਮਾ ਹੈ ਹੀ ਨਹੀਂ ਸੀ ਸਕਦੀ ਵੇਦਾਂਤ ਭੀ ਇਸ

(ਬਾਕੀ ਪੰਨਾ ੨੬੯ ਤੇ)

੧. ਸਾਰੇ ਦੇਵਤੇ ਵੇਖ ਕੇ ਖੁਸ਼ ਹੋ ਰਹੇ ਹਨ ਫੁੱਲਾਂ ਦੀ ਬਰਖਾ ਕਰ ਦਿੱਤੀ ॥੧੧੮੯॥
੨. ਸਵੈਯਾ ॥ ਇਧਰ ਤਾਂ ਜੁੱਧ ਦੇ ਵਿਚ ਸੂਰਮੇ ਚਿਪਕ ਕੇ ਲੜਦੇ ਹਨ, ਅਕਾਸ਼ ਵਿਚ ਬ੍ਰਹਮਾ ਆਦਿ "ਆਦਿਸ" ਨਾ ਦਿਸਣ ਵਾਲੇ ਦੇਵਤੇ ਗੱਲਾਂ ਕਰਦੇ ਹਨ ਕਿ ਇਹੋ ਜਿਹਾ ਰਣ (ਜੁੱਧ) ਅੱਗੇ ਕਦੇ ਨਹੀਂ ਹੋਇਆ, ਆਪਸ ਵਿਚ ਇਸ ਤਰ੍ਹਾਂ ਬਚਨ ਉਚਾਰਦੇ ਹਨ ।
੩. ਜਿਹੜਾ ਜੂਝਕੇ ਮਰ ਜਾਂਦਾ ਹੈ ਉਸ ਤੋਂ ਖੂਨ ਬਹਿੰਦਾ ਹੈ ਜੋਗਣੀਆਂ ਖੱਪਰ ਭਰ-ਭਰ ਪੀਂਦੀਆਂ ਹਨ ਤੇ ਕਿਲਕਾਰੀਆਂ ਮਾਰਦੀਆਂ ਹਨ । ਉਧਰ ਸ਼ਿਵਜੀ ਦੇ ਗਣਾ ਨੇ ਕੱਟੇ ਹੋਏ ਸਿਰਾਂ ਦੀਆਂ ਸ਼ਿਵਜੀ ਲਈ ਮੁੰਡ ਮਾਲਾਵਾਂ ਅਨੇਕ ਪਰੋ ਲਈਆਂ ਹਨ ਤੇ ਸ਼ਿਵਜੀ ਦੇ ਗਣ ਧੰਨ ਧੰਨ ਕਹਿੰਦੇ ਹਨ ॥੧੧੯੦॥
੪. ਜੋਧਿਆਂ ਦੇ ਵਿਚ ਯੁੱਧ ਧਾਰਾ ਇਸ ਤਰ੍ਹਾਂ ਹੈ ਕਿ ਇਕ ਸੂਰਮੇ ਕ੍ਰੋਧ ਦੇ ਭਰੇ ਹੋਇ ਆ ਕੇ ਅੜ ਜਾਂਦੇ ਹਨ । ਇਕ ਉਹ ਹਨ ਜੋ ਮੱਲਾਂ ਵਾਲੇ ਦਾਉ ਪੇਚ ਖੇਡਦੇ ਹਨ ਅਤੇ ਜੁੱਧ ਕਰਦੇ ਹਨ ਇਕ ਘੋਰ ਜੁੱਧ ਹੁੰਦਾ ਵੇਖ ਕੇ ਦੌੜੇ ਜਾਂਦੇ ਹਨ ।
੫. ਇਕ ਉਹ ਹਨ ਜੋ ਮੁਖ ਤੇ ਰਾਮ-ਰਾਮ ਕਹੀ ਜਾਂਦੇ ਨੇ ਇਕ ਉਹ ਹੈ ਜੋ ਮੂਹੋਂ ਮਾਰ ਹੀ ਮਾਰ ਕਹਿੰਦੇ ਹਨ । ਇਕ ਲੜ ਕੇ ਮਰ ਗਏ ਇਕ ਘਾਇਲ ਹੋਇ ਪਏ ਹਨ ਇਕ ਕਹਿੰਦੇ ਹਨ ਕਿ ਦੱਸੋ ਕ੍ਰਿਸ਼ਨ ਜੀ ਕਿਥੇ ਹੈ ? ਏਸ ਤਰ੍ਹਾਂ ਸਾਰੇ ਖੇਲ ਰਹੇ ਹਨ ॥੧੧੯੧॥
੬. ਸਵੈਯਾ ॥ ਇਕ ਦੂਜੇ ਨੂੰ ਮੁੱਕੀਆਂ ਚੁਕ-ਚੁਕ ਕੇ ਵਖਾਉਂਦਾ ਹੈ ਕੋਈ ਆਪਸ ਵਿਚ ਇਕ ਦੂਜੇ ਦੇ ਕੇਸ ਪਕੜ ਕੇ ਅੜੇ ਹੋਇ ਘੁਲਦੇ ਹਨ । ਇਕ ਰਣ ਤੋਂ ਭੱਜੇ ਜਾਂਦੇ ਨੇ ਇਕ ਉਹ ਹਨ ਜੋ ਜੁੱਧ ਦੇ ਵਿਚ ਪੈਰ ਅੱਗੇ ਹੀ ਅੱਗੇ ਧਰਦੇ ਹਨ ਪਿਛੇ ਨਹੀਂ ਹਟਦੇ ।
੭. ਇਕ ਉਹ ਹਨ ਜੋ ਪੇਟੀਆਂ ਫੜਕੇ ਗੁਥੱਮ ਗੁੱਥਾਂ ਹੋ ਕੇ ਇਕ ਦੂਜੇ ਦੇ ਕਟਾਰ ਮਾਰਦੇ ਹਨ ਉਹ ਉਸ ਨੂੰ ਮਾਰ ਦਿੰਦਾ ਹੈ ਤੇ ਦੂਜਾ ਉਸ ਨੂੰ ਮਾਰ ਦਿੰਦਾ ਐਉਂ ਦੋਵੇਂ ਮਰ ਜਾਂਦੇ ਨੇ। ਕਵਿ ਸਜਾਮ ਜੀ ਕਹਿੰਦੇ ਹਨ ਕਿ ਲੜਦਾ ਉਹੀ ਹੈ ਜਿਸ ਨੂੰ ਆਪਣੀ ਅਣਖ ਤੇ ਕੁਲ੍ਹ ਦੀ ਲਾਜ ਹੁੰਦੀ ਹੈ ॥੧੧੯੨॥
੮. ਸਵੈਯਾ ॥ ਅੱਠੇ ਰਾਜੇ ਜੁੱਧ ਦੇ ਵਿਚ ਸਾਰੀ ਸੈਨਾ ਲੈ ਕੇ ਹਰਿ ਉਪਰ ਧਾਵਾ ਕਰਕੇ ਆ ਗਏ । ਕਵੀ ਸਜਾਮ ਕਹਿੰਦੇ ਹਨ ਕਿ ਉਹਨਾਂ ਨੇ ਆ ਕੇ ਕਿਹਾ ਕਿ ਸਾਮਣੇ ਆ ਕੇ ਹੁਣ ਸਾਥੋਂ ਡਰੋ ਨਾ ਜੁੱਧ ਕਰੋ ਇਹ ਲਲਕਾਰਾ ਮਾਰਿਆ ।
੯. "ਈਸਨ" (ਉਹਨਾਂ ਰਾਜਿਆਂ) ਨੇ ਕਮਾਣ ਲੈ ਕੇ "ਦੈ ਕੇ ਕਸੀਸਨ" (ਖਿਚਕੇ) ਕਮਾਣਾਂ ਨੂੰ ਸ੍ਰੀ ਹਰਿ ਜੀ ਵੱਲ ਨੂੰ ਤੀਰ ਚਲਾਏ। ਹਰਿ ਜੀ ਨੇ ਵੀ ਹੱਥ ਵਿਚ ਕਮਾਣ ਲੈ ਕੇ ਤੀਰਾਂ ਦੇ ਨਾਲ ਉਹਨਾਂ ਦੇ ਤੀਰ ਕੱਟ ਕੇ ਸੁੱਟ ਦਿੱਤੇ ॥੧੧੯੩॥
੧੦. ਸਵੈਯਾ ॥ ਤਦ ਫੇਰ ਵੈਰੀ ਦੀ ਸੈਨਾ ਨੇ ਹਰਿ ਜੀ ਨੂੰ ਚਾਰੇ ਪਾਸਿਆਂ ਤੋਂ ਘੇਰਾ ਪਾ ਲਿਆ । ਸਾਰਿਆ ਨੇ ਆਪਸ ਵਿਚ ਰਲਕੇ ਸੂਰਮਿਆਂ ਨੇ ਤੀਰ ਚਲਾਏ ਨਾਲੇ ਕਹਿੰਦੇ ਹਨ ਕਿ ਜਿਸਨੇ ਸਾਡੇ ਸੂਰਮੇ ਮਾਰੇ ਹਨ ਉਹ ਇਹੋ ਬਲੀ ਸੂਰਮਾ ਕ੍ਰਿਸ਼ਨ ਜੀ ਹੈ ਇਹ ਅਵਾਜ਼ਾਂ ਦਿੰਦੇ ਹਨ ।
੧੧. ਸ੍ਰੀ ਧਨ ਸਿੰਘ ਬਲਵਾਨ ਤੇ ਬਲੀ ਅਚੱਲ ਸਿੰਘ ਅਤੇ ਹੋਰ ਰਾਜਿਆਂ ਨੂੰ ਇਸੇ ਨੇ ਨਬੇੜ - ਕੰਡੇ ਲਾਇਆ ਹੈ । ਇਸ ਤਰ੍ਹਾਂ ਕਹਿ ਕੇ ਤੀਰ ਚਲਾ ਦਿਤੇ ਹਨ ਮਾਨੋ ਹਾਥੀਆਂ ਦੇ ਟੋਲੇ ਨੇ ਆ ਕੇ ਸ਼ੇਰ ਨੂੰ ਛੇੜਿਆਂ ਹੈ ॥੧੧੯੪॥
੧੨. ਸਵੈਯਾ ॥ ਜਿਸ ਵੇਲੇ ਹਰਿ ਜੀ ਨੂੰ ਘੇਰ ਲਿਆ ਆ ਕੇ ਤਦ ਹਰਿ ਜੀ ਨੇ ਵੀ ਸਾਰੇ ਸ਼ਸ਼ਤ੍ਰ ਚੁੱਕ ਲਏ । ਕ੍ਰੋਧ ਦੇ ਨਾਲ ਜੋਧਿਆਂ ਦੇ ਵਿਚ ਘੁੰਮਕੇ ਕ੍ਰੋਧ ਨਾਲ ਹੋਰ ਬਹੁਤ ਸਾਰੇ ਸੂਰਮੇ ਮਾਰੇ।
੧੩. ਕਿਤਨਿਆਂ ਦੇ ਸਿਰ ਕੱਟ ਦਿਤੇ ਇਕਨਾ ਨੂੰ ਜਿਉਂਦਿਆਂ ਨੂੰ ਹੀ ਕੇਸਾਂ ਤੋਂ ਫੜਕੇ ਪਟਕਾ ਕੇ ਮਾਰ ਦਿੱਤਾ । ਕਈ ਓਹ ਸਨ ਜਿਹੜੇ ਲੜਦੇ ਰਹੇ ਪਰ ਜਿਹੜੇ ਉਹ ਕਤਲ ਹੋ ਕੇ ਧਰਤੀ ਤੇ ਜਾ ਪਏ ਇਕ ਉਹ ਸਨ ਜਿਹੜੇ ਇਹਨਾਂ ਨੂੰ ਮਰਦੇ ਵੇਖਕੇ ਡਰਕੇ ਹੀ ਬਿਨਾ ਮਾਰੇ ਮਰ ਗਏ ॥੧੧੯੫॥
੧੪. ਸਵੈਯਾ ॥ ਅੱਠਾਂ ਹੀ ਰਾਜਿਆਂ ਨੇ ਆਪਣੇ ਸਿਪਾਹੀਆਂ ਨੂੰ ਕਿਹਾ ਮੁਖ ਤੋਂ ਐ ਸੂਰਮਿਓ ! ਤੁਸੀਂ ਭਜਦੇ ਕਿਉਂ ਹੋ ਭੱਜੋ ਨਾ ਡਟ ਕੇ ਜੁੱਧ ਕਰੋ । ਜਦੋਂ ਤੱਕ ਰਣ ਖੇਤ ਦੇ ਵਿਚ ਅਸੀਂ ਜਿਉਂਦੇ ਹਾਂ ਉਦੋਂ ਤੱਕ (ਹਰਿ) ਕ੍ਰਿਸ਼ਨ ਜੀ ਕੋਲੋਂ ਤੁਸੀਂ ਜ਼ਰਾ ਨਾ ਡਰੋ ।
੧੫. ਸਾਡਾ ਇਹ ਹੁਕਮ ਹੈ ਤੁਹਾਨੂੰ ਕਿ ਜਦਬੀਰ (ਕ੍ਰਿਸ਼ਨ ਜੀ) ਦੇ ਸਾਹਮਣੇ ਜਾ ਕੇ ਲੜਾਈ ਕਰੋ । ਕੋਈ ਵੀ ਜੁੱਧ ਤੋਂ

---

(ਪੰਨਾ ੨੬੮ ਦੀ ਬਾਕੀ)

ਤੋਂ ਕਿਵੇਂ ਮੁਕਰ ਸਕਦਾ ਹੈ । ਇਹ ਠੀਕ ਹੈ ਕਿ ਜਿਸ ਵੇਲੇ ਤਕ ਗੁਰਮਤਿ ਗਾਡੀ ਰਾਹ ਦਾ ਸ਼ਾਹ ਰਾਹ ਨਹੀਂ ਸੀ ਵਜੂਦ ਵਿਚ ਆਇਆ ਉਸ ਵੇਲੇ ਪੁੰਨ ਪਾਪ ਦਾ ਫਰੋਖਾ ਦੱਸਣ ਵਾਲਾ ਹੋਰ ਕੋਈ ਨਹੀਂ ਸੀ ।

ਜੇਕਰ ਇਨਸਾਨ ਨੂੰ ਪੁੰਨ ਪਾਪ ਦਾ ਹੀ ਗਿਆਨ ਨਾ ਹੋਵੇ ਤਾਂ ਹੈਵਾਨ ਵਿਚ ਤੇ ਇਨਸਾਨ ਵਿਚ ਕੀ ਫਰਕ ਹੋ ਸਕਦਾ ਹੈ । ਨਾਮ ਵੀ ਉਹੋ ਜਪੇਗਾ ਜਿਸ ਨੂੰ ਪੁੰਨ ਪਾਪ ਤੇ ਸਿਟਿਆਂ ਦਾ ਗਿਆਨ ਹੈ । ਇਸ ਲਈ ਵੇਦ ਮਹੱਤਵ ਪੂਰਨ ਗ੍ਰੰਥ ਹਨ ਜਿਨ੍ਹਾਂ ਦੇ ਅਧਾਰ ਤੇ ਲੱਖਾਂ ਸਾਲ ਸੰਸਾਰ ਚਲਦਾ ਆਇਆ ਹੈ। ਪਰ ਜ਼ਮੇਂ ਅਨੁਸਾਰ ਧਰਮ ਇਕ ਨਹੀਂ ਰਹਿ ਸਕਦਾ ਉਹ ਬਦਲਦਾ ਹੈ । ਗੁਰਬਾਣੀ ਚਾਰਾਂ ਜੁਗਾਂ ਦੇ ਚਾਰੇ ਧਰਮਾਂ ਦਾ ਬਦਲਦਾ ਰੂਪ ਦਸਦੀ ਹੈ । ਸਤਿਜੁਗਿ ਸਤੁ ਤ੍ਰੇਤਾ ਜਗੀ ਦੁਆਪੁਰ ਪੂਜਾ ਚਾਰ । ਤੀਨੋ ਜੁਗ ਤੀਨੋ ਦ੍ਰਿੜੇ ਕਲਿ ਕੇਵਲ ਨਾਮ ਅਧਾਰ ॥

ਪਰ ਕੁਝ ਸਫਰ ਕਰਨ ਉਪਰੰਤ ਧਰਮ ਰੂਪ ਬਦਲਦਾ ਚਲਾ ਜਾਂਦਾ ਹੈ ਤੇ ਉਸ ਵਿਚ ਖਾਮੀਆਂ ਪੈਦਾ ਹੁੰਦੀਆਂ ਹਨ, ਧਰਮ ਦੇ ਅਸਲ ਰੂਪ ਤੋਂ ਨਾ ਵਾਕਫ ਆਗੂ ਬਣ ਜਾਂਦੇ ਹਨ ਉਹ ਕਈ ਪਾਪਾਂ ਨੂੰ ਧਰਮ ਅੰਗ ਬਣਾ ਦਿੰਦੇ ਹਨ ਜਿਸ ਲਈ ਧਰਮ ਮਾਲਿਕ ਨੂੰ ਆਪਣਾ ਖੇਤ ਸੰਭਾਲਣ ਲਈ ਕੋਈ ਹਸਤੀ ਚੌਕੀਦਾਰ ਦੇ ਰੂਪ ਵਿਚ ਭੇਜਣੀ ਪੈਂਦੀ ਹੈ ਜੋ ਚੌਧਰ ਦੀ ਛੜੀ ਹੱਥ ਵਿਚ ਆ ਜਾਣ ਕਰਕੇ ਰਾਮ ਕਾਰ ਤੋਂ ਬਾਹਰ ਹੋ ਜਾਂਦੇ ਹਨ, ਜਦੋਂ ਉਹ ਰਾਮ ਕਾਰ ਦੀ ਉਲੰਘਣਾ ਕਰਦੇ ਹਨ ਤਾਂ ਉਹ ਸੀਤਾ ਵਾਂਗ ਰਾਵਣ ਰੂਪੀ ਦੰਡ ਪਾਉਂਦੇ ਹਨ । ਗੁਰਬਾਣੀ ਸਾਰੇ ਧਰਮਾ ਤੋਂ ਨੇਣਾ ਧਰਮ ਹੈ ਜਿਸ ਵਿਚ ਸਾਰੇ ਧਰਮਾਂ ਦੀ ਬਣਾਉਟ ਛਾਣਿਆ ਗਿਆ ਹੈ ਸਾਰੇ ਦੋਸਾਂ ਨੂੰ ਛੰਡਕੇ ਨਿਰਦੋਸ਼ ਕੀਤਾ ਗਿਆ ਹੈ ਜੋ ਪੂਰੇ ਗੁਰੂ ਦਾ ਪੂਰਾ ਫਾਰਮੂਲਾ ਹੈ ॥ ਜਿਸ ਬਾਣੀ ਦਾ ਨਾਇਕ ਆਪ ਹਰ ਪੱਖੋਂ ਨਿਰਦੋਸ਼ ਹੈ ।

ਜਿਥੇ ਲੇਖਕ ਆਪ ਹਰ ਪੱਖੋਂ ਕਥਨੀ ਕਰਨੀ ਦਾ ਪੂਰਨ ਨਿਰਦੋਸ਼ ਹੈ ਉਥੇ ਉਸਦੀ ਲੇਖਣੀ ਵੀ ਮਹਾਨ ਹੈ ਪੂਰੀ ਬਲਵਾਨ ਹੈ ਤੇ "ਹਉਮੈ ਨੂੰ ਨਾਵੈ ਨਾਲ ਵਿਰੋਧੀ" ਕਹਿਕੇ ਕੱਟ ਦਿਤਾ ਹੈ ਵੇਦ ਹੰਕਾਰ ਕਰਨ ਦੀ ਕੋਈ ਸਲਾਹ ਨਹੀਂ ਦਿੰਦਾ ਪਰ ਵੇਦਾਂ ਨੂੰ ਪੜ੍ਹਕੇ ਪਾਠਕ ਆਪਨੂੰ ਆਮ ਲੋਕਾ ਨਾਲੋਂ ਕੱਟਕੇ ਅਲੱਗ ਥਲਗ ਹੋ ਜਾਂਦਾ ਹੈ ਜੋ ਹੰਕਾਰ ਤੋਂ ਬਚ ਨਹੀਂ ਸਕਦਾ । ਇਸ ਵਿਚ ਵੇਦਾਂਤ ਕਸੂਰ ਵਾਰ ਨਹੀਂ ਸਾਡੇ ਵਿਦਵਾਨ ਗੁਰਮਤਿ ਦੇ ਗਿਆਨ ਦੇ ਘਰ ਚ ਹੁੰਦੇ ਹੋਏ ਵੀ ਸਾਨੂੰ ਕੋਟੀ ਇਕ ਅਧ ਹੀ ਨਿਰਮਾਣ ਮਿਲੇਗਾ ਇਹ ਤਾਂ ਇਨਸਾਨ ਦੀ ਫਿਤਰਤ ਤਾਂ ਸੁਭਾਉ ਤੇ ਪ੍ਰਭਾਉ ਹੈ ਜਿਸ ਤੋਂ ਬਚਣਾ ਅਤਿ ਕਠਿਨ ਹੈ । ਆਪ ਮਿਸਾਲ ਦਿੰਦੇ ਹਨ ਕਿ ਵੇਦਾ ਦਾ ਮੁਖੀ ਪੰਡਿਤ ਬ੍ਰਹਮਾ ਨੂੰ ਇਸੇ ਕਰਕੇ ਨੀਚਾ ਵੇਖਣਾ ਪਿਆ ਕਿ ਉਹ ਕਹਿੰਦਾ ਸੀ ਕਿ ਮੈਂ ਬ੍ਰਹਮ ਜਾਂ ਰੱਬ ਹਾਂ ਹੋਰ ਕੋਈ ਨਹੀਂ ਹੈ ਜੈਸਾ ਕਿ—

ਮਹਾਂਦੇਵ ਅਚੁਤ ਕਹਵਾਯੋ ॥ ਬਿਸ੍ਨ ਆਪ ਹੀ ਕੋ ਠਹਿਰਾਯੋ ॥
ਬ੍ਰਹਮਾ ਆਪ ਪਾਰਬ੍ਰਹਮ ਬਖਾਨਾ ॥ ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ ॥ ਬਚਿਤ੍ਰ ਨਾ: ਧਾ: ੧੦॥੬॥ਪੰ:੫੫॥

ਤਦੇ ਗੁਰਮਤਿ ਨੇ ਦਸਿਆ ਹੈ:—ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥ ਗੁਥਿੰਡੀ ਮ:੧॥ ਜਾਂ ਤੇ ਆਪ ਨੂੰ ਰੱਬ ਮੰਨਣਾ ਸਿਧਾਂਤ ਵੇਦਾਂਤ ਦਾ ਹੈ ਪਰ ਗੁਰਬਾਣੀ ਇਸਦਾ ਖੰਡਣ ਕਰਦੀ ਹੈ । ਬਲਕਿ ਵੇਦਾਂਤ ਮਤਿ ਅਨੁਸਾਰ ਆਪ ਨੂੰ ਬ੍ਰਹਮ ਜਾਂ ਰੱਬ ਕਹੋਣ ਵਾਲਿਆਂ ਨੂੰ ਨਰਕ ਗਾਮੀ ਹੋਣ ਦਾ ਅਧਿਕਾਰੀ ਦਸਦੀ ਹੈ ਜੈਸਾ ਕਿ :—ਜੋ ਹਮ ਕੋ ਪਰਮੇਸ਼ਰ ਉਚਰਿ ਹੈ ਤੇ ਸਭ ਨਰਕਿ ਕੁੰਡ ਮਹਿ ਪਰਿ ਹੈ । ਪਾਤਸ਼ਾ: ੧੦। ੩੨॥ਪੰ: ੫੭॥

ਭਾਵ—ਆਪ ਨੂੰ ਪਰਮੇਸ਼ਰ ਕਹਾਉਣ ਵਾਲੇ ਜਾਂ ਮੰਨਣ ਵਾਲੇ ਕੁੰਭੀ ਨਰਕ ਵਿਚ ਪੈਂਦੇ ਹਨ । ਕੀ ਗੁਰੂ ਜੀ ਵੀ ਰੱਬ ਨਹੀਂ ਸਨ ? ਬਿਲਕੁਲ ਨਹੀਂ ਸਨ। ਗੁਰੂ ਜੀ ਆਪ ਹੀ ਫੁਰਮਾਉਂਦੇ ਹਨ :—

ਮੈ ਕੋ ਦਾਸ ਤਵਨ ਕਾ ਜਾਨੋ । ਜਾ ਮੈਂ ਭੇਦ ਨ ਰੰਚ ਪਛਾਨੋ ॥੩੨॥ਪੰ:੫੭॥

ਬਾਤ ਨਿਰ ਸੰਸੇ ਮੰਨੋ, ਗੁਰਬਾਣੀ ਵਿਚ ਗੁਰੂ ਜੀ ਸਾਹਿਬਾਨ ਨੇ ਆਪ ਨੂੰ ਹਰ ਥਾਂ ਅਕਾਲ ਪੁਰਖ ਦੇ ਸੇਵਕ, ਦਾਸ ਆਦਿ ਮੰਨਿਆ ਹੈ । ਕੋਈ ਭੀ

(ਬਾਕੀ ਪੰਨਾ ੨੭੦ ਤੇ)

ਲਰੋ ॥ ਕੋਊ ਆਹਵ ਤੇ ਨਹੀ ਨੈਕੁ ਟਰੋ ਇਕ ਜੂਝਿ ਪਰੋ ਇਕ ਧਾਇ ਅਰੋ ॥੧੧੯੬॥ ਸ੍ਵੈਯਾ ॥ [1]ਫੇਰਿ ਫਿਰੇ ਭਟ ਆਯੁਧ ਲੈ ਰਨ ਮੈ ਜਦੁਬੀਰ ਕਉ ਘੇਰਿ ਲੀਯੋ ॥ ਨ ਟਰੇ ਅਤਿ ਰੋਸਿ ਭਿਰੇ ਜੀਯ ਮੈ ਅਤਿ ਆਹਵ ਚਿਤ੍ਰ ਬਚਿਤ੍ਰ ਕੀਯੋ ॥ [2]ਅਸ ਲੈ ਬਰਬੀਰ ਗਦਾ ਗਹਿਕੈ ਰਿਪ ਕੋ ਦਲ ਮਾਰਿ ਬਿਦਾਰਿ ਦੀਯੋ ॥ ਇਕ ਬੀਰਨ ਕੇ ਕਰ ਸੀਸ ਕਟੇ ਭਟ ਏਕਨ ਕੋ ਦਯੋ ਫਾਰ ਹੀਯੋ ॥੧੧੯੭॥ [3]ਸ੍ਰੀ ਜਦੁਬੀਰ ਸਰਾਸਨ ਲੈ ਬਹੁ ਕਾਟਿ ਰਥੀ ਸਿਰ ਭੂਮ ਗਿਰਾਏ ॥ ਆਯੁਧ ਲੈ ਅਪਨੇ ਅਪਨੇ ਇਕ ਕੋਪ ਭਰੇ ਹਰਿ ਪੈ ਪੁਨਿ ਧਾਏ ॥ [4]ਤੇ ਬ੍ਰਿਜਨਾਥ ਕਰੰ ਗਹਿ ਖੱਗ ਅਭੱਗ ਹਨੇ ਸੁ ਘਨੇ ਤਹ ਘਾਏ ॥ ਭਾਜ ਗਏ ਹਰਿ ਤੇ ਅਰਿ ਯੌ ਸੁ ਕੋਊ ਨਹਿ ਆਹਵ ਮੈ ਠਹਰਾਏ ॥੧੧੯੮॥ ਦੋਹਰਾ ॥ [5]ਭੂਪਨ ਕੀ ਭਾਜੀ ਚਮੂ ਖਾਈ ਹਰਿ ਤੇ ਮਾਰਿ ॥ ਤਬਹਿ ਫਿਰੇ ਨ੍ਰਿਪ ਜੁੱਧ ਕੋ ਆਯੁਧ ਸਕਲ ਸੰਭਾਰ ॥੧੧੯੯॥ ਸ੍ਵੈਯਾ ॥ [6]ਕੋਪ ਅਯੋਧਨੁ ਮੈ ਕਰਿਕੈ ਕਰਿ ਮੈ ਸਬ ਭੂਪਨ ਸਸਤ੍ਰ ਸੰਭਾਰੇ ॥ ਆਇਕੈ ਸਾਮੁਹੇ ਸ੍ਯਾਮ ਹੀ ਕੇ ਬਲ ਕੈ ਨਿਜੁ ਆਯੁਧ ਰੋਸ ਪ੍ਰਹਾਰੇ ॥ [7]ਕਾਨ੍ਹ ਸੰਭਾਰ ਸਰਾਸਨ ਲੈ ਸਰ ਸਤ੍ਰੁਨ ਕਾਟਿਕੈ ਭੂ ਪਰ ਡਾਰੇ ॥ ਘਾਇ ਬਚਾਇਕੈ ਯੌ ਤਿਨ ਕੈ ਬਹੁਰੋ ਅਰਿ ਕੇ ਸਿਰ ਕਾਟ ਉਤਾਰੇ ॥੧੨੦੦॥ [8]ਦੋਹਰਾ ॥ [9]ਅਜਬ ਸਿੰਘ ਕੋ ਸਿਰ ਕਟਯੋ ਹਰਿ ਜੂ ਸਸਤ੍ਰ ਸੰਭਾਰ ॥ ਅਡਰ ਸਿੰਘ ਘਾਇਲ ਕਰਯੋ ਅਤਿ ਰਨ ਭੂਮ ਮਝਾਰ ॥੧੨੦੧॥ ਚੌਪਈ ॥ [9]ਅਡਰ ਸਿੰਘ ਘਾਇਲ ਜਬ ਭਯੋ ॥ ਅਤਿ ਹੀ ਕ੍ਰੋਧ ਜੀਯ ਤਿਹ ਠਯੋ ॥ [10]ਬਹੁ ਤੀਛਨ ਬਰਛਾ ਕਰ ਲਯੋ ॥ ਹਰਿ ਕੀ ਓਰ ਡਾਰ ਕੈ ਦਯੋ ॥੧੨੦੨॥ ਦੋਹਰਾ ॥ [11]ਬਰਛਾ ਆਵਤ ਲਖਯੋ ਹਰਿ ਧਨੁਖ ਬਾਨ ਕਰ ਕੀਨ ॥ ਆਵਤ ਸਰ ਸੋ ਕਾਟਿਕੈ ਮਾਰਿ ਵਹੈ ਭਟ ਲੀਨ ॥੧੨੦੩॥ [12]ਅਘੜ ਸਿੰਘ ਲਖਿ ਤਿਹ ਦਿਸਾ ਦੇਤ ਭਯੋ ਨਹੀ ਪੀਠ ॥ ਸਮੁਹੇ ਹਰਿ ਕੇ ਆਇਕੈ ਬੋਲਯੋ ਹ੍ਵੈ ਕਰਿ ਢੀਠ ॥੧੨੦੪॥ ਚਉਪਈ ॥ [13]ਹਰਿ ਸਨਮੁਖਿ ਇਹ ਭਾਂਤਿ ਉਚਾਰਯੋ ॥ ਅਡਰ ਸਿੰਘ ਤੁਅ ਛਲ ਸੋ ਮਾਰਯੋ ॥ [14]ਅਜਬ ਸਿੰਘ ਕਰਿ ਕਪਟ ਖਪਾਯੋ ॥ ਯਹ ਸਭ ਭੇਦ ਹਮੋ ਲਖਿ ਪਾਯੋ ॥੧੨੦੫॥ ਦੋਹਰਾ ॥ [15]ਅਘੜ ਸਿੰਘ ਅਤਿ ਨਿਡਰ ਹ੍ਵੈ ਬੋਲਯੋ ਹਰਿ ਸਮੁਹਾਇ ॥ ਬਚਨ ਸ੍ਯਾਮ ਸੋ ਜੋ ਕਹੇ ਸੋ ਕਬਿ ਕਹਿਤ ਸੁਨਾਇ ॥੧੨੦੬॥ ਸ੍ਵੈਯਾ ॥[16] ਢੀਠ ਹ੍ਵੈ ਬੋਲਤ ਭਯੋ ਰਨ ਮੈ ਹਸਿ ਕੈ ਹਰਿ ਸੋ ਬਤੀਯਾ ਸੁਨਿ ਲੈਹੋ ॥ ਕ੍ਰੁੱਧ ਕੀਏ

---

(ਪੰਨਾ ੨੬੯ ਦੀ ਬਾਕੀ)

ਐਸਾ ਵਾਕ ਨਹੀਂ ਹੈ ਜਿਥੇ ਅਹੰਬ੍ਰਹਮ ਸਿਧਾਂਤ ਨੂੰ ਅਪਣਾਇਆ ਹੋਵੇ, ਬਲਕਿ ਅਹੰਬ੍ਰਹਮ ਸਿਧਾਂਤ ਧਾਰੀਆਂ ਦਾ ਜੋਰਦਾਰ ਖੰਡਣ ਹੈ ਜੈਸਾ ਕਿ:—
ਕਥਨੀ ਕਹਹਿ ਕਹਹਿ ਸੇ ਮੂਏ ॥ ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥ ਸਭੁ ਜਗੁ ਦੇਖਿਆ ਮਾਇਆ ਛਾਇਆ ॥ ਨਾਨਕ ਗੁਰਮਤਿ ਨਾਮੁ ਧਿਆਇਆ ॥੪॥੧੭॥ਪੰ:੩੫੪॥ ਮ:੧॥

ਇਸ ਦਾ ਭਾਵ ਹੈ ਕਿ ਜੋ ਪੁਰਸ਼ ਅਥਵਾ ਵਿਦਾਂਤ ਮਤੀਏ ਆਪ ਨੂੰ ਕਥਨੀ ਕਰਕੇ ਰੱਬ ਆਖਦੇ ਸਨ ਜਾਂ ਕਹਿੰਦੇ ਹਨ ਪ੍ਰਭੂ ਦੂਰ ਨਹੀਂ ਤੇ ਪ੍ਰਭ ਤਾਂ ਮੈਂ ਹੀ ਹਾਂ । ਉਹ ਥੱਕ ਕੇ (ਕਥਿਣ) ਮਰ ਗਏ । ਭਾਵ ਰੱਬ ਵੱਲੋਂ ਬੇਮੁਖ ਹੋ ਕੇ ਮਰ ਗਏ । ਐਸੇ ਸੱਜਣ ਵੇਖੀਦੇ ਹਨ ਕਿ ਮਾਇਆ ਵਿਚ ਖਚਤ ਹਨ ਤੇ ਮਾਇਆ ਦੇ ਦਾਸਰੇ ਹਨ । ਚੰਗੇ ਉਹੀ ਹਨ ਜਿਨ੍ਹਾਂ ਨੇ ਨਾਨਕ ਗੁਰਮਤਿ ਨਾਮ ਧਿਆਇਆ । ਅਨੁਸਾਰ ਅਮਲ ਕੀਤਾ ਹੈ । ਜਾਂ ਤੇ ਵੇਦਾਂਤ ਮਤਿ ਜ਼ਬਾਨੀ ਜਮਾ ਖਰਚਦ ਦਾ ਲੇਖਾ ਪੱਤਾ ਹੈ ਲੈਣ ਦੇਣ ਕੁਝ ਵੀ ਨਹੀਂ ਹੈ । ਸੰਸਾਰ ਨੂੰ ਕਾਲ ਮਿਥਿਆ ਆਖਕੇ ਬਿੱਲੀ ਦੇ ਡਰ ਤੋਂ ਕਬੂਤਰ ਦੇ ਅੱਖਾਂ ਮੀਚਣੇ ਵਾਲੀਆਂ ਹੀ ਐਸੀਆਂ ਇਨ੍ਹਾਂ ਦੀਆਂ ਦਲੀਲਾਂ ਹਨ ।

ਕਹਿੰਦੇ ਹਨ ਕਿ ਸਾਥੋਂ ਕੋਈ ਲੇਖਾ ਪੱਤਾ ਪੁਛਣ ਵਾਲਾ ਹੀ ਨਹੀ ਹੈ ਅਸੀਂ ਅਹੰ ਬ੍ਰਹਮ ਜਾਂ ਖੁਦ ਖੁਦਾ ਹੈਂ । ਅਸੀਂ ਨਾਮ ਕਿਸ ਦਾ ਸਿਮਰਨਾ ਹੈ ਜਦੋਂ ਕਿ ਆਪ ਹੀ ਰੱਬ ਹਾਂ ।

ਕਈ ਸੱਜਣ ਗੁਰੂ ਸਾਹਿਬਾਨ ਨੂੰ ਵੀ ਰੱਬ ਅਵਤਾਰ ਜਾਂ ਪਰਮੇਸ਼ਰ ਦੱਸਣ ਵਿਚ ਭੁਲ ਕਰਕੇ ਵੇਖੀਦੇ ਹਨ । ਯਾਦ ਰੱਖੋ ਪਰਮੇਸ਼ਰ 'ਅਜੂਨੀ ਸੈਭੰ' ਹੈ ਉਸਨੂੰ ਕਿਸੇ ਮਾਤਾ ਪਿਤਾ ਤੋਂ ਜਨਮਿਆਂ ਆਖਣਾ ਮਹਾਂ ਅਪਰਾਧ ਹੈ । ਇਸ ਵਾਸਤੇ ਗੁਰੂ ਸਾਹਿਬਨਾ ਨੇ ਭਾਰੀ ਸਜਾ ਲਿਖੀ ਹੈ :—
ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥ ਭੈਰਉ ਮ:੫॥

ਜਿਸਦੀ ਜਨਮ ਮਰਨ ਦੀ ਤਰੀਖ ਲਿਖੀ ਜਾਂਦੀ ਹੈ ਸੰਨ ਸੰਮਤ ਨੀਯਤ ਹਨ ਉਹ ਰੱਬ ਨਹੀਂ ਹੋ ਸਕਦਾ ਜਦ ਸਤਿਗੁਰੂ ਜੀ ਰੱਬ ਅਖਵਾਉਣ ਵਾਲਿਆਂ ਦਾ ਖੰਡਣ ਕਰਦੇ ਹਨ ਫਿਰ ਆਪ ਨੂੰ ਕਿਵੇਂ ਰੱਬ ਜਾਂ ਰੱਬ ਅਵਤਾਰ ਅਖਵਾ ਸਕਦੇ ਹਨ ? ਗੁਰਵਾਕ ਹੈ:—

(ਬਾਕੀ ਪੰਨਾ ੨੭੧ ਤੇ)

ਪਿਛੇ ਨਾ ਹਟੇ ਜੇ ਇਕ ਸਿਪਾਹੀ ਲੜਕੇ ਮਰ ਜਾਂਦਾ ਹੈ ਤਾਂ ਉਸ ਦੀ ਥਾਂ ਦੂਜਾ ਜਾ ਕੇ ਲੜਾਈ ਕਰੇ ॥੧੧੯੬॥

੧. ਸਵੈਯਾ॥ ਰਾਜਿਆਂ ਦਾ ਇਹ ਹੁਕਮ ਸੁਣ ਕੇ ਉਹ ਸੂਰਮੇ ਮੁੜਕੇ ਆ ਗਏ ਆਪਣੇ ਸ਼ਸ਼ਤ੍ਰ ਲੈ ਕੇ ਕ੍ਰਿਸ਼ਨ ਜੀ ਨੂੰ ਆ ਘੇਰਿਆ। ਪਿਛੇ ਨਹੀਂ ਹਟਦੇ ਬਹੁਤ ਗੁੱਸੇ ਨਾਲ ਭਰੇ ਅਨੇਕ ਪ੍ਰਕਾਰ ਤੋਂ ਅਲੌਕਿਕ ਕਰਦੇ ਹਨ ।

੨. ਸੂਰਮਿਆਂ ਨੇ ਕ੍ਰਿਪਾਨਾਂ ਹੱਥਾਂ ਵਿਚ ਲੈ ਕੇ ਗਦਾ ਪਕੜ ਕੇ ਵੈਰੀ ਦੀ ਫੌਜ ਦਾ ਦਲ ਮਾਰ ਮਾਰ ਕੇ ਨਾਸ ਕਰ ਦਿਤਾ ਕਿਸੇ ਸੂਰਮੇ ਦੇ ਹੱਥ ਕਿਸੇ ਦੇ ਸਿਰ ਕੱਟੇ ਗਏ ਹਨ ਕਿਸੇ ਸੂਰਮੇ ਦੇ ਢਿੱਡ ਛਾਤੀ ਚੀਰ ਦਿੱਤੀ ਹੈ ॥੧੧੯੭॥

੩. ਇਧਰੋਂ ਸ੍ਰੀ ਕ੍ਰਿਸ਼ਨ ਜੀ ਨੇ ਵੀ ਤੀਰ ਕਮਾਣ ਲੈ ਕੇ ਰਥੀ ਕੱਟ-ਕੱਟ ਕੇ ਧਰਤੀ ਤੇ ਸੁੱਟ ਦਿੱਤੇ । ਵੈਰੀ ਦੇ ਸੂਰਮੇ ਆਪਣੇ ਆਪਣੇ ਹਥਿਆਰ ਲੈ ਕੇ ਕ੍ਰੋਧ ਨਾਲ ਭਰੇ ਹੋਇ

੪. ਕ੍ਰਿਸ਼ਨ ਜੀ ਦੇ ਉਤੇ ਆ ਪਏ । ਜਿਨ੍ਹਾਂ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਹੱਥ ਵਿੱਚ ਤਲਵਾਰ ਪਕੜ ਕੇ ਨਾ ਭੱਜਣ ਵਾਲੇ ਮਾਰ ਮਾਰ ਕੇ ਬਹੁਤ ਸਾਰੇ ਘਾਇਲ ਕਰਕੇ ਮਾਰ ਦਿਤੇ । ਜਿਨ੍ਹਾਂ ਨੂੰ ਵੇਖ ਕੇ ਵੈਰੀ ਦਲ ਭੱਜ ਗਿਆ ਹਰਿ ਤੋਂ ਡਰ ਕੇ ਇਸ ਤਰ੍ਹਾਂ ਕੋਈ ਜੁੱਧ ਭੂਮੀ ਵਿਚ ਨਾ ਰਿਹਾ ਸਾਰੇ ਦਾ ਸਾਰਾ ਵੈਰੀ ਦਲ ਚਲਾ ਗਿਆ ॥੧੧੯੮॥

੫. ਦੋਹਰਾ ॥ ਰਾਜਿਆਂ ਦੀ ਫੌਜ ਭੱਜ ਗਈ ਹਰਿ ਕੋਲੋਂ ਮਾਰ ਖਾ ਕੇ ਫੇਰ ਰਾਜਿਆਂ ਨੇ ਜੁੱਧ ਕਰਨ ਲਈ ਹੱਥਾਂ ਵਿਚ ਸ਼ਸ਼ਤ੍ਰ ਪਕੜ ਲਏ ॥੧੧੯੯॥

੬. ਸਵੈਯਾ ॥ ਸਾਰੇ ਰਾਜਿਆਂ ਨੇ ਅਯੁੱਧ ਦੇ ਵਿਚ ਕ੍ਰੋਧ ਕਰਕੇ ਹੱਥਾਂ ਵਿਚ ਸ਼ਸ਼ਤ੍ਰ ਪਕੜ ਲਏ । ਕ੍ਰਿਸ਼ਨ ਜੀ ਦੇ ਸਾਹਮਣੇ ਆ ਕੇ ਆਪਣੇ ਜ਼ੋਰ ਦੇ ਨਾਲ ਸ਼ਸ਼ਤ੍ਰ ਚਲਾਉਣ ਲੱਗੇ ।

੭. ਅੱਗਿਉਂ ਕ੍ਰਿਸ਼ਨ ਜੀ ਨੇ ਵੀ ਧਨੁਖ ਚੁੱਕ ਲਿਆ ਅਤੇ ਵੈਰੀ ਦੇ ਤੀਰ ਆਪਣੇ ਤੀਰਾਂ ਦੇ ਨਾਲ ਰਸਤੇ ਵਿਚ ਹੀ ਕੱਟ ਕੱਟ ਕੇ ਸੁੱਟ ਦਿਤੇ ਧਰਤੀ ਦੇ ਉੱਪਰ । ਇਸ ਤਰ੍ਹਾਂ ਆਪਣੇ ਘਾਉ ਲੱਘਣ ਦਾ ਬਚਾਉ ਕਰਕੇ ਫੇਰ ਵੈਰੀ ਦਾ ਸਿਰ ਕੱਟ ਕੇ ਲਾਹ ਦਿੰਦਾ ॥੧੨੦੦॥

੮. ਦੋਹਰਾ ॥ ਅਜਬ ਸਿੰਘ ਦਾ ਸਿਰ ਕੱਟ ਦਿਤਾ ਹਰਿ ਜੀ ਨੇ ਸ਼ਸ਼ਤ੍ਰ ਪਕੜਕੇ । ਅਡਰ ਸਿੰਘ ਜ਼ਖਮੀ ਕਰ ਦਿਤਾ ਬਹੁਤ ਹੀ ਰਣ ਭੂਮੀ ਦੇ ਵਿਚ ॥੧੨੦੧॥

੯. ਚੌਪਈ ॥ ਜਿਸ ਵੇਲੇ ਅਡਰ ਸਿੰਘ ਜਖਮੀ ਹੋ ਗਿਆ ਤਾਂ ਉਸ ਨੇ ਆਪਣੇ ਜੀਅ ਵਿਚ ਬਹੁਤ ਕ੍ਰੋਧ ਕਰ ਲਿਆ ।

੧੦. ਬਹੁਤ ਤਿਖਾ (ਤੇਜ਼) ਬਰਛਾ ਉਸ ਨੇ ਹੱਥ ਵਿਚ ਲੈ ਲਿਆ ਹਰਿ ਦੇ ਵੱਲ ਸੁੱਟ ਦਿਤਾ ॥੧੨੦੨॥

੧੧. ਦੋਹਰਾ ॥ ਜਿਸ ਵੇਲੇ ਹਰਿ ਜੀ ਨੇ ਬਰਛਾ ਆਉਂਦਾ ਵੇਖਿਆ ਤਾਂ ਤੀਰ ਕਮਾਣ ਹੱਥ ਵਿਚ ਲੈ ਲਿਆ ਬਰਛਾ ਆਉਂਦਾ ਹੀ ਕੱਟ ਕੇ ਸੁੱਟ ਲਿਆ ਤੀਰ ਦੇ ਨਾਲ ਉਸੇ ਬਰਛੇ ਨੂੰ ਸੁੱਟ ਕੇ ਉਹ ਬਹਾਦਰ ਰਾਜਾ ਮਾਰ ਲਿਆ ॥੧੨੦੩॥

੧੨. ਅਘੜ ਸਿੰਘ ਇਸ ਹਾਲਤ ਨੂੰ ਵੇਖ ਕੇ ਪਿੱਛਾਂ ਨਹੀਂ ਹਟਿਆ। ਹਰਿ ਜੀ ਦੇ ਸਾਹਮਣੇ ਆ ਕੇ ਬੜਾ ਬੇਸ਼ਰਮ ਹੋ ਕੇ ਅੜਕੇ ਬੋਲਿਆ ॥੧੨੦੪॥

੧੩. ਚੌਪਈ ॥ ਹਰਿ ਦੇ ਸਾਹਮਣੇ ਆ ਕੇ ਇਹ ਗੱਲ ਕਹੀ ਕਿ ਐ ਕ੍ਰਿਸ਼ਨ ਜੀ ਤੈਂ ਅਡੋਲ ਸਿੰਘ ਨੂੰ ਧੋਖੇ ਨਾਲ ਮਾਰਿਆ ਹੈ ਤੇ ਅਡਰ ਸਿੰਘ ਵੀ ਬੇਈਮਾਨੀ

੧੪. ਕਰਕੇ ਧੋਖਾ ਦਿੱਤਾ ਹੈ ਇਹ ਸਾਰਾ ਭੇਦ ਅਸੀਂ ਵੇਖਕੇ ਜਾਣ ਲਿਆ ਹੈ ॥੧੨੦੫॥

੧੫. ਦੋਹਰਾ ॥ ਇਸ ਤਰ੍ਹਾਂ ਅਘੜ ਸਿੰਘ ਬਹੁਤ ਹੀ ਬੇ ਡਰ ਹੋ ਕੇ ਹਰਿ ਦੇ ਸਾਹਮਣੇ ਆ ਕੇ ਬੋਲਿਆ ਜਿਹੜੇ ਉਸ ਨੇ ਬਚਨ ਆ ਕੇ ਸਜਾਮ (ਕ੍ਰਿਸ਼ਨ ਜੀ) ਨੂੰ ਕਹੇ ਉਹ ਕਵੀ ਜੀ ਕਹਿੰਦੇ ਹਨ ਕਿ ਮੈਂ ਤੁਹਾਨੂੰ ਸੁਣਾ ਕੇ ਕਹਿੰਦਾ ਹਾਂ ॥੧੨੦੬॥

੧੬. ਸਵੈਯਾ॥ ਅਘੜ ਸਿੰਘ ਬੜਾ ਹੀ ਢੀਠ ਹੋ ਕੇ ਕਹਿਣ ਲੱਗਾ ਜੁੱਧ ਭੂਮੀ ਦੇ ਵਿਚ ਹੱਸ ਕੇ ਹਰੀ ਨੂੰ ਬਚਨ ਕਿ ਹਰੀ ਮੇਰੀ ਗੱਲ ਸੁਣ ਲੈ ਕਿ ਕਿਆ ਹੋਇਆ ਜੋ ਤੈਂ ਸਾਡੇ ਨਾਲ ਨਿਸੰਕ ਕ੍ਰੋਧ ਕੀਤਾ ਹੈ ਪਰ ਯਾਦ ਰੱਖ।

---

(ਪੰਨਾ ੨੭੦ ਦੀ ਬਾਕੀ)

ਜੋ ਕਹੋ ਰਾਮ ਅਜੋਨਿ ਅਜੈ ਅਤਿ ਕਾਹੇ ਕਉ ਕੌਸਲ ਕੁਖ ਜਯੋ ਜੂ ॥
ਕਿਉਂ ਕਹੁ ਕ੍ਰਿਸ਼ਨਾ ਕ੍ਰਿਪਾਨਿਧਿ ਹੈ ਕਿਹ ਕਾਜ ਤੇ ਬੱਧਕ ਬਾਨ ਲਗਾਯੋ ॥
ਆਦਿ ਅਜੋਨਿ ਕਹਾਇ ਕਹੋ ਕਿਮ ਦੇਵਕਿ ਕੇ ਜਠਰੰਤਰ ਆਯੋ ॥
ਤਾਤ ਨ ਮਾਤ ਕਹੈ ਜਿਹ ਕੋ ਤਿਹ ਕਿਯੋ ਬਸਦੇਵਹਿ ਬਾਪ ਕਹਾਯੋ ॥੫:੧੦॥

ਖੁਲਾਸਾ ਸ੍ਰੀ ਗੁਰੂ ਨਾਨਕ ਜੋਤਿ ਪੁਰਾਤਨ ਧਰਮ ਰੇਖਾ ਦੀ ਸੋਧਕ ਪ੍ਰਗਟ ਪਧਾਰੇ ਸਭ ਕੋਈ ਜਾਣਦਾ ਹੈ ਜਿਹੜੀ ਹਉਮੈ ਅੰਦਰ ਵੜਕੇ ਲੁਕ ਕੇ ਹਰ ਰਹਿਬਰ ਨੂੰ ਕਣਤਾਉਂਦੀ ਰਹੀ ਹੈ ਉਹ ਇਸ ਜੋਤ ਨੇੜੇ ਕੋਈ ਥਾਂ ਪ੍ਰਾਪਤ ਨਹੀਂ ਕਰ ਸਕੀ, ਅਕਾਲ ਪੁਰਖ ਦੇ ਪਾਸ ਜਿਤਨੀ ਗਰੀਬੀ ਇਹਨਾਂ ਨੂੰ ਵਿਖਾਈ ਦਿਤੀ ਉਸ ਨੂੰ ਮੰਗਣ ਤੇ ਸੰਕੋਚ ਨਹੀਂ ਕੀਤਾ ਤੇ ਕਿਹਾ:—

ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥ ਇਸ ਆਗੈ ਕੋ ਟਿਕੈ ਵੇਕਾਰੀ ॥
ਗੁਰ ਪੂਰੇ ਇਹ ਗਲ ਸਾਰੀ ॥੧॥ਪੰ:੬੨੮॥ਮ:੫॥ ਜਿਸ ਦਾ ਭਾਵ ਹੈ ਕਿ ਨਿਮ੍ਰਤਾ ਗਦਾ (ਮੰਗ) ਗਦਾ (ਗੁਰਜ) ਭਾਵ ਸਾਡੀ ਇਹ ਅਕਾਲ ਪੁਰਖ ਤੋਂ ਮੰਗ ਹੈ ਤੇ ਇਹੋ ਸਾਡਾ ਬੜਾ ਮਜਬੂਤ ਭਾਰੀ (ਗੁਰਜ) ਹਥਿਆਰ ਹੈ ।

ਜਿਸ ਅੱਗੇ ਕੋਈ ਪਾਪ ਪਾਪੀ ਵਿਕਾਰ ਨਹੀਂ ਖਲੋ ਸਕਦਾ, ਜੋ ਪੂਰੇ ਗੁਰੂ ਸਾਨੂੰ ਇਹ ਮਣ ਦਿੱਤੀ ਹੈ ਜਿਸ ਨਾਲ ਸਾਰੇ ਕੰਮ ਸਵਾਰੇ ਜਾਂਦੇ ਹਨ ਉਹ ਆਪਣੇ ਆਪ ਨੂੰ (ਨਾਨਕ ਨੀਚੁ ਕਹੈ ਵੀਚਾਰ) ਜਪੁਜੀ ਸ: ॥ ਕਹਿੰਦੇ ਹਨ ਕੀ ਅਸੀਂ ਉਹਨਾਂ ਨੂੰ ਨੀਚ ਹੀ ਮੰਨ ਲੈਣਾ ਹੈ, ਕੀ ਅਸੀਂ ਗੁਰੂ ਨਾਨਕ ਪਾਤਸ਼ਾਹਾਂ ਨੂੰ ਨੀਚ ਕਹਿਕੇ ਬੁਲਾਵਾਂਗੇ ? ਭੋਲੇ ਪਾਤਸ਼ਾਹ ਕਈ ਗੱਲਾਂ ਆਪਣੇ ਪਿਤਾ ਆਪਣੇ ਗੁਰੂ ਦੀ ਮੰਨਣ ਵਾਲੀਆ ਹੁੰਦੀਆਂ ਹਨ ਕਿਸੇ ਵੇਲੇ ਪੁਤਰ ਜਾਂ ਗੁਰ ਸਿੱਖ ਸਾਹਮਣੇ ਮੰਨਣ ਵਾਲੀਆਂ ਹੁੰਦੀਆ ਹਨ । ਕੀ ਪੰਜਾਂ ਪਿਆਰਿਆਂ ਦੇ ਜੋ ਗੁਰੂ ਦੇ ਮੁਖੀ ਸਿੱਖ ਸਨ ਉਹਨਾਂ ਸਤਿਗੁਰਾਂ ਦੀ ਇਹ ਗੱਲ ਮੰਨੀ ਸੀ ਕੇ ਤੁਸੀਂ ਸਰਹੰਦ ਦੀ ਜੰਗ ਵਿਚ ਸ਼ਹੀਦ ਹੋ ਜਾਉ । ਨਹੀ ਮੰਨੀ, ਗੁਰੂ ਜੀ ਦੇ ਵਾਰ ਵਾਰ ਕਹਿਣ ਪਰ ਵੀ ਨਹੀਂ ਮੰਨੀ ਅੜਕੇ ਕਹਿ ਦਿੱਤਾ ਜੀ ਕਿ ਐ ਗੁਰੂ ਗੋਬਿੰਦ ਸਿੰਘ ਅਸੀ ਤੈਨੂੰ ਹੁਕਮ ਦਿੰਦੇ ਹਾਂ ਗੜ੍ਹੀ ਤੋਂ ਬਾਹਰ ਨਿਕਲ ਜਾਉ । ਕੀ ਗੁਰੂ ਸਾਹਿਬਾਨ ਉਹਨਾਂ ਸਿੰਘਾਂ ਨਾਲ ਨਰਾਜ ਹੋ ਗਏ ਨਿਮ੍ਰਤਾ ਤੋਂ ਮੁਸਮ ਆਦਿ ਸ਼ਕਤੀ ਦੇ ਸਤਿਕਾਰ ਦੇ ਸਾਹਮਣੇ ਪ੍ਰਮ ਸਤਿਗੁਰੂ ਜੀ ਤਾਂ ਇਥੋਂ ਤਕ ਕਹਿੰਦੇ ਹਨ—

ਅਕਾਲ ਪੁਰਖ ਬਾਝ ਇਸ ਕੀਟ ਪ੍ਰਤਿ ॥੬॥ ਪੰ:੫੫॥

ਹਾਂ ਗਿਆਨੀ ਏ ਵਿਚਾਰ ਵਾਲੇ ਮਹਾਂ ਪੁਰਖ (ਕੀਟ) ਕਿਸਨੂੰ ਕਹਿੰਦੇ ਹਨ । ਕੀੜੇ ਪਤੰਗੇ ਆਦਿ ਨੂੰ, ਹੁਣ ਗੁਰੂ ਜੀ ਆਪ ਨੂੰ ਕੀੜਾ ਪਤੰਗਾਂ ਕਹਿੰਦੇ ਹਨ ਤੁਸੀਂ ਕੀ ਗੁਰੂ ਬਚਨਾ ਦੇ ਸ਼ਰਧਾਲੂ ਗੁਰੂ ਜੀ ਨੂੰ ਕੀੜਾ ਪਤੰਗਾ ਹੀ ਕਹੋਗੇ । ਜਰਾ ਲੇਖ ਲਿਖਣ ਲੱਗਿਆਂ ਸੋਚ ਕੇ ਲਿਖਣਾ ਚਾਹੀਦਾ ਹੈ । ਕਿਸੇ ਖਾਨੇ ਵਿਚ ਲੂਣ ਤੇ ਮਿਠਾ ਦੋਵੇਂ ਪਦਾਰਥ ਮੌਜੂਦ ਹਨ ਪਰ ਸਵਾਣੀ ਨੇ ਉਹਨਾਂ ਦੀ ਵਰਤੋਂ ਲਈ ਸੋਚਣਾ ਹੈ । ਜੇ ਉਹ ਲੂਣ ਖੀਰ ਵਿਚ ਪਾ ਦੇਵੇ ਤੇ ਮਿਠਾ ਖਿਚੜੀ ਵਿਚ ਪਾ ਦੇਵੇ ਤਾ ਕੀ ਉਸਦੀ ਪ੍ਰਬੀਨਤਾ ਦਾ ਦਿਵਾਲਾ ਨਹੀਂ ਨਿਕਲ ਜਾਉ ।

ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ।ਪੰ: ੫੨੭। ਕੀ ਅਸੀਂ ਗੁਰੂ ਨਾਨਕ ਨੂੰ ਵਿਚਾਰੀ ਬੇਵਸ ਗਰੀਬ ਹੀ ਸਮਝ ਲੈਣਾ ਹੈ ॥ ਜਿਹੜਾ ਨਾਨਕ ਸਿੱਧਾਂ ਨੂੰ ਖੂਹ ਵਿਚ ਬੇਅੰਤ ਹੀਰੇ ਮੋਤੀ ਜਵਾਹਰਾਤ ਵਖਾ ਸਕਦਾ ਹੈ ਜਿਹੜਾ ਲਾਲ ਜੀਵਨ ਦੇ ਚਿਠੇ ਤਾਰ ਸਕਦਾ ਹੈ ਜਿਹੜਾ ਨਾਨਕ ਬੈਕੁੰਠ ਦਰਵਾਜੇ ਖੋਲ ਸਕਦਾ ਹੈ ਕੀ ਅਸੀਂ ਉਸ ਨੂੰ ਵਿਚਾਰਾ ਗਰੀਬ ਹੀ ਕਹਾਂਗੇ ।

ਕਿਤਨਾ ਪ੍ਰਮਾਦ ਹੈ ਕਿਤਨਾ ਹਨੇਰ ਹੈ । ਇਸ ਕਥਨ ਵਿਚ ਕਿ ਗੁਰੂ ਰੱਬ ਨਹੀਂ ਹੋ ਸਕਦਾ ਗੁਰੂ ਹੋਰ ਹੈ ਤੇ ਪ੍ਰਮੇਸ਼ਰ ਹੋਰ ਹੈ ਗੁਰੂ ਦਾ ਨਾਮ ਜਪਣਾ ਬੇਕਾਰ ਹੈ। ਬਾਣੀ ਕਹਿੰਦੀ ਹੈ:—

ਗੁਰੁ ਪਰਮੇਸਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥ ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥ ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥ਪੰ:੫੨॥ਮ:੫॥

ਸਾਡੇ ਲਈ ਤਾਂ ਗੁਰੂ ਪ੍ਰਮੇਸ਼ਰ ਤੋਂ ਵੀ ਪਿਆਰਾ ਤੇ ਵੱਡਾ ਹੈ, ਪ੍ਰਮੇਸ਼ਰ ਨੇ ਸਾਨੂੰ ਜਨਮ ਦਿੱਤਾ ਤੇ ਆਪਣਾ ਆਪ ਲਕੋ ਲਿਆ ਅਤੇ ਅਗਿਆਨ ਦੇ ਵਸ ਪਾ ਦਿਤੇ, ਮਾਇਆ ਚਰਿਤ੍ਰ ਦਿਤੀ ਪੰਜ ਵੱਡੇ ਜੋਧੇ ਚੋਰ ਤੇ ਠੱਗ ਮਗਰ ਲਾ ਦਿਤੇ, ਗੁਰੂ ਹੀ ਹੈ ਜੋ ਇਹਨਾਂ ਤੋਂ ਬਚਾ ਕੇ ਪ੍ਰਭੂ ਦੇ ਲੜ ਲਾਵੇ।

(ਬਾਕੀ ਪੰਨਾ ੨੭੨ ਤੇ)

[1]ਹਮ ਸੰਗਿ ਨਿਸੰਗ ਕਹਾ ਅਤਿ ਜੁੱਧੁ ਕੀਏ ਫਲ ਪੈਹੋ ॥ [2]ਤਾ ਤੇ ਲਰੋ ਨਹੀ ਮੋ ਸੰਗਿ ਆਇਕੈ ਹੋ ਲਰਕਾ ਰਨ ਦੇਖਿ ਪਰੈਹੋ ॥ ਜੋ ਹਠ ਕੈ ਲਰਿਹੋ ਮਰਿਹੋ ਅਪੁਨੇ ਗ੍ਰਿਹ ਮਾਰਗ ਜੀਤ ਨ ਜੈਹੋ ॥੧੨੦੭॥ ਦੋਹਰਾ ॥ [3]ਜਿਉ ਬੋਲਯੋ ਅਤਿ ਗਰਬ ਸਿਉ ਇਤ ਹਰਿ ਐਂਚ ਕਮਾਨ ॥ ਸਰ ਮਾਰਯੋ ਅਰਿ ਮੁਖਿ ਬਿਖੈ ਪਰਯੋ ਮ੍ਰਿਤਕ ਧਰ ਆਨ ॥੧੨੦੮॥ ਦੋਹਰਾ ॥ [4]ਅਰਜਨ ਸਿੰਘ ਤਬ ਢੀਠ ਹ੍ਵੈ ਕਹੀ ਕ੍ਰਿਸਨ ਸੋ ਬਾਤ ॥ ਮਹਾਂਬਲੀ ਹੌ ਆਜ ਹੀ ਕਰਿ ਹੋ ਤੇਰੋ ਘਾਤ ॥੧੨੦੯॥ [5]ਸੁਨਤ ਬਚਨ ਹਰਿ ਖੱਗ ਗਹਿ ਅਰਿ ਸਿਰ ਝਾਰਯੋ ਧਾਇ ॥ ਗਿਰਯੋ ਮਨੋ ਆਂਧੀ ਬਹੇ ਬਡੋ ਬ੍ਰਿਛ ਮੁਰਝਾਇ ॥੧੨੧੦॥ ਸ੍ਵੈਯਾ ॥ [6]ਅਰਜਨ ਸਿੰਘ ਹਨਯੋ ਅਸਿ ਸੋ ਅਮਰੇਸ ਮਹੀਪ ਹਨਯੋ ਤਬਹੀ ॥ ਅਟਲੇਸ ਪੈ ਕੋਪ ਭਯੋ ਲਖਿਕੈ ਹਰਿ ਆਪਨੇ ਸਸਤ੍ਰ ਲਏ ਸਬਹੀ ॥ [7]ਅਤਿ ਮਾਰਹੀ ਮਾਰ ਪੁਕਾਰ ਪਰਯੋ ਹਰਿ ਸਾਮੁਹੇ ਆਇ ਪਰਯੋ ਜਬ ਹੀ ॥ ਕਲਧਉਤ ਕੇ ਭੂਖਨ ਅੰਗ ਸਜੇ ਜਿਹਕੀ ਛਬਿ ਸੋ ਸਵਿਤਾ ਦਬਹੀ ॥੧੨੧੧॥ ਸ੍ਵੈਯਾ ॥ [8]ਜਾਮ ਪ੍ਰਮਾਨ ਕੀਓ ਘਮਸਾਨ ਬਡੌ ਬਲਵਾਨ ਨ ਜਾਇ ਸੰਘਾਰਯੋ ॥ ਮੇਘ ਜਯੋਂ ਗਾਜ ਮੁਰਾਰ ਤਬੈ ਅਸਿ ਲੈ ਕਰਿ ਮੈ ਅਰਿ ਊਪਰਿ ਝਾਰਯੋ ॥ [9]ਹ੍ਵੈ ਮ੍ਰਿਤ ਭੂਮ ਪਰਯੋ ਤਬ ਹੀ ਜਦੁਬੀਰ ਜਬੈ ਸਿਰ ਕਾਟਿ ਉਤਾਰਯੋ ॥ ਧੰਨਿ ਹੀ ਧੰਨਿ ਕਹੈ ਸਬ ਦੇਵ ਬਡੋ ਹਰਿ ਜੂ ਭੁਅ ਭਾਰ ਨਿਵਾਰਯੋ ॥੧੨੧੨॥ ਦੋਹਰਾ ॥ [10]ਅਟਲ ਸਿੰਘ ਜਬ ਮਾਰਯੋ ਬਹੁ ਬੀਰਨ ਕੋ ਰਾਉ ॥ ਅਮਿਟ ਸਿੰਘ ਤਬ ਅਮਿਟ ਹੁਇ ਕੀਨੋ ਜੁੱਧ ਉਪਾਉ ॥੧੨੧੩॥ ਸ੍ਵੈਯਾ ॥ ਬੋਲਤ ਯੌਂ ਹਠਿਕੈ ਹਰਿ ਸੋ ਭਟ ਤਉ ਲਖਿ ਹੋ ਜਬ ਮੋ ਸੋ ਲਰੈਗੋ ॥ ਮੋ ਕੋ ਕਹਾ ਇਨ ਰਾਜਨ ਜਯੋਂ ਛਲ ਮੂਰਤ ਹ੍ਵੈ ਛਲ ਸਾਥ ਛਰੈਗੋ ॥ [12]ਮੋ ਅਤਿ ਕੋਪ ਭਰੇ ਲਖਿ ਕੇ ਰਹਿ ਹੋ ਨਹਿ ਆਹਵ ਹ੍ਵੈ ਤੇ ਟਰੈਗੋ ॥ ਜਉ ਕਬਹੂੰ ਭਿਰਹੋ ਹਮ ਸੋ ਨਿਸਚੈ ਨਿਜ ਦੇਹ ਕੋ ਤਯਾਗੁ ਕਰੈਗੋ ॥੧੨੧੪॥ ਸ੍ਵੈਯਾ ॥ [13]ਕਾਹੇ ਕਉ ਕਾਨ੍ਹ ਅਯੋਧਨ ਮੈ ਹਿਤ ਔਰਨ ਕੇ ਰਿਸਿ ਕੈ ਰਨ ਪਾਰੋ ॥ ਕਾਹੇ ਕਉ ਘਾਇ ਸਹੋ ਤਨ ਮੈ ਪੁਨਿ ਕਾ ਕੇ ਕਹੇ ਅਰਿ ਭੂਪਨਿ ਮਾਰੋ ॥ [14]ਜੀਵਤ ਹੋ ਤਬ ਲਉ ਜਗ ਮੈਂ, ਜਬ ਲਉ ਮੁਹਿ ਸੰਗਿ ਭਿਰਯੋ ਨ, ਬਿਚਾਰੋ ॥ ਸੁੰਦਰ ਜਾਨ ਕੈ ਛਾਡਤ ਹੋ ਤਜਿਕੈ ਰਨ ਸਯਾਮ ਜੂ ਧਾਮ ਸਿਧਾਰੋ ॥੧੨੧੫॥ ਸ੍ਵੈਯਾ ॥ [15]ਫੇਰ ਅਯੋਧਨ ਮੈ ਰਿਸਿ ਕੈ ਅਮਿਟੇਸ ਬਲੀ ਇਹ ਭਾਂਤਿ ਉਚਾਰੋ ॥ ਬੈਸ ਕਿਸੋਰ ਮਨੋ ਹਰਿ ਮੂਰਤ, ਲੈਹੋ ਕਹਾ ਲਖਿ ਜੁੱਧ ਹਮਾਰੋ ॥

(ਪੰਨਾ ੨੭੧ ਦੀ ਬਾਕੀ)

ਗੁਰੂ ਕਹਿੰਦੇ ਹਨ ਕਿ ਜੇ ਤੂੰ ਇਹਨਾਂ ਤੋਂ ਬਚਣਾ ਹੈ ਤਾਂ ਘੁਟ ਕੇ ਗੁਰੂ ਦੇ ਚਰਨ ਪਕੜ ਲੈ ਅਤੇ ਉਸ ਦੀ ਮੂਰਤ ਨੂੰ ਮਨ ਵਿਚ ਵਸਾ ਲੈ ਕਿਉਂਕਿ ਰਬ ਦੀ ਮੂਰਤ ਤਾਂ ਲੱਭਣੀ ਨਹੀਂ ਗੁਰੂ ਨੂੰ ਹੀ ਘੁਟ ਕੇ ਜੱਫੀ ਪਾ ਲੈ :—
ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨੁ ॥ ਗੁਰ ਕੇ ਚਰਨ ਰਿਦੈ ਲੈ ਧਾਰਉ ॥ ਗੁਰੁ ਪਾਰਬ੍ਰਹਮੁ ਸਦਾ ਨਮਸਕਾਰਉ ॥੧॥ ਮਤ ਕੋ ਭਰਮਿ ਭੁਲੈ ਸੰਸਾਰਿ ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ ॥ ਭੂਲੇ ਕਉ ਗੁਰਿ ਮਾਰਗਿ ਪਾਇਆ ॥ ਅਵਰ ਤਿਆਗਿ ਹਰਿ ਭਗਤੀ ਲਾਇਆ ॥ ਜਨਮ ਮਰਨ ਕੀ ਤ੍ਰਾਸ ਮਿਟਾਈ ॥ ਗੁਰ ਪੂਰੇ ਕੀ ਬੇਅੰਤ ਵਡਾਈ ॥੨॥ ਗੁਰ ਪ੍ਰਸਾਦਿ ਊਰਧ ਕਮਲ ਬਿਗਾਸ ॥ ਅੰਧਕਾਰ ਮਹਿ ਭਇਆ ਪ੍ਰਗਾਸ ॥ ਜਿਨਿ ਕੀਆ ਸੋ ਗੁਰ ਤੇ ਜਾਨਿਆ ॥ ਗੁਰ ਕਿਰਪਾ ਤੇ ਮੁਗਧ ਮਨੁ ਮਾਨਿਆ ॥੩॥ ਗੁਰੁ ਕਰਤਾ ਗੁਰੁ ਕਰਣੈ ਜੋਗੁ ॥ ਗੁਰੁ ਪਰਮੇਸਰੁ ਹੈ ਭੀ ਹੋਗੁ ॥ ਕਹੁ ਨਾਨਕ ਪ੍ਰਭਿ ਇਹੈ ਜਨਾਈ ॥ ਬਿਨੁ ਗੁਰ ਮੁਕਤਿ ਨ ਪਾਈਐ ਭਾਈ ॥੪॥੫॥੭॥ਪੰ:੮੬੪॥ਮ: ੫॥
ਗੋਂਡ ਮਹਲਾ ੫ ॥ ਗੁਰੂ ਗੁਰੁ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥੧॥ ਗੁਰੁ ਪਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਰਹਾਉ ॥ ਗੁਰ ਮੇਰਾ ਗਿਆਨੁ ਗੁਰੁ ਰਿਦੈ ਧਿਆਨੁ ॥ ਗੁਰੁ ਗੋਪਾਲੁ ਪੁਰਖੁ ਭਗਵਾਨੁ ॥ ਗੁਰ ਕੀ ਸਰਣਿ ਰਹਉ ਕਰ ਜੋਰਿ ॥ ਗੁਰੂ ਬਿਨਾ ਮੈ ਨਾਹੀ ਹੋਰੁ ॥ ਗੁਰੁ ਪੂਰਾ ਪਾਈਐ ਵਡਭਾਗੀ ॥ ਗੁਰ ਕੀ ਸੇਵਾ ਦੂਖੁ ਨ ਲਾਗੀ ॥ ਗੁਰ ਕਾ ਸਬਦੁ ਨ ਮੇਟੈ ਕੋਇ ॥ ਗੁਰੁ ਨਾਨਕੁ ਨਾਨਕੁ ਹਰਿ ਸੋਇ ॥੪॥੧॥੮॥ਪੰ:੮੬੫॥
ਸ੍ਰੀ ਮਾਨ ਗਿ: ਲਾਲ ਸਿੰਘ ਜੀ ਕਿਵੇਂ ਠਿੱਕ ਠੋਕਿ ਕੇ ਫੈਸਲਾ ਦੇ ਰਹੇ ਹਨ ਗੁਰੂ ਤੇ ਰੱਬ ਵਿਚ ਭੇਤ ਹੈ ਗੁਰੂ ਰਬ ਅਵਤਾਰ ਨਹੀਂ ਰਬ ਨੂੰ ਜਰਗੁਣ ਸਤ੍ਹਾਧਾਰਨ ਲਈ ਲੋਕ ਲੀਲਾ ਜਿਉਂ ਦੀ ਤਿਉਂ ਕਰਨੀ ਪੁੰਦੀ ਹੈ ਇਹ ਇਕ ਗੁੰਝਲਦਾਰ ਸਵਾਲ ਹੈ ਕਿ ਰਬ ਜਨਮ ਮਰਨ ਦੇ ਚੱਕ੍ਰ ਵਿਚ ਨਹੀਂ ਪੈਂਦਾ ਪਰ ਰਬ ਤੋਂ ਬਿਨਾ ਟਾਹਣੀ ਦਾ ਇਕ ਪੱਤਾ ਵੀ ਨਹੀਂ ਹਿਲਦਾ ਉਹ ਹੈ ਰੱਬ ਦੀ ਕੁਦਰਤ ਜੋ ਸ੍ਰੀ ਦਸਮੇਸ਼ ਜੀ ਦੇ ਬੋਲਾਂ ਵਿਚ (ਭਗਉਤੀ) ਕਹੀਦੀ ਹੈ, ਜੋ ਰੱਬ ਦੀ ਪਹਿਲੀ ਕ੍ਰਿਤ ਜਿਸਨੂੰ ਕਹਿੰਦੇ ਨੇ ਰੱਬ ਦਾ ਹੁਕਮਨਾਮਾ ਖੰਡਾ (ਖੰਡਾ ਪ੍ਰਿਥਮੈ ਸਾਜਕੈ ਜਿਨ ਸਭ ਸੈਸਾਰੁ ਉਪਾਇਆ) ਪੰ:੧੧੯ਪਾ:ਸ਼ਾ:੧੦॥

(ਬਾਕੀ ਪੰਨਾ ੨੭੩ ਤੇ)

੧. ਹੁਣ ਤੂੰ ਸਾਡੇ ਨਾਲ ਜੁੱਧ ਕਰਕੇ ਫਲ ਪਾ ਲਵੇਂਗਾ । ਇਸ ਵਾਸਤੇ ਮੈਂ ਤੈਨੂੰ ਕਹਿੰਦਾ ਹਾਂ

੨. ਕਿ ਲੜਾਈ ਨਾ ਕਰ ਮੇਰੇ ਨਾਲ ਆ ਕੇ ਸੁਲ੍ਹਾ ਕਰ ਲੈ ਤੂੰ ਅਜੇ ਬੱਚਾ ਹੈਂ ਜੁੱਧ ਨੂੰ ਵੇਖ ਕੇ ਭੱਜ ਜਾਏਂਗਾ । ਜੇ ਭਲਾ ਹਠ ਕਰਕੇ ਲੜਦਾ ਵੀ ਰਿਹਾ ਤਾਂ ਮਾਰਿਆ ਜਾਏਂਗਾ ਮੁੜਕੇ ਜਿੱਤ ਕੇ ਘਰ ਦੇ ਰਾਹ ਨਹੀਂ ਜਾ ਪਾਏਂਗਾ ॥੧੨੦੭॥

੩. ਦੋਹਰਾ ॥ ਜਦੋਂ ਅਘੜ ਸਿੰਘ ਨੇ ਹੰਕਾਰ ਨਾਲ ਹਰਿ ਜੀ ਨੂੰ ਇਹ ਗੱਲਾਂ ਕਹੀਆਂ ਤਾਂ ਹਰਿ ਨੇ ਤੀਰ ਰੱਖ ਕੇ ਕਮਾਣ ਨੂੰ ਖਿਚ ਲਿਆ ਤੀਰ ਵੈਰੀ ਦੇ ਮੂੰਹ ਦੇ ਵਿਚ ਮਾਰ ਦਿੱਤਾ ਮਾਰ ਕੇ ਧਰਤੀ ਦੇ ਉਪਰ ਆ ਪਿਆ ॥੧੨੦੮॥

੪. ਦੋਹਰਾ ॥ ਅਰਜਨ ਸਿੰਘ ਬੜੇ ਰੋਅਬ ਵਿਚ ਆ ਕੇ ਕ੍ਰਿਸ਼ਨ ਜੀ ਨੂੰ ਗੱਲ ਕਹੀ । ਮੈਂ ਮਹਾਂ ਬਲੀ ਹਾਂ ਦੇਖ ਅੱਜ ਹੀ ਤੈਨੂੰ ਕਤਲ ਕਰਦਾ ਹਾਂ ॥੧੨੦੯॥

੫. ਉਸ ਦੀ ਇਹ ਗੱਲ ਸੁਣ ਕੇ ਹਰਿ ਨੇ ਤਲਵਾਰ ਪਕੜ ਕੇ ਵੈਰੀ ਦੇ ਸਿਰ ਤੇ ਝਾੜ ਦਿਤੀ ਦੌੜ ਕੇ । ਅਰਜਨ ਸਿੰਘ ਐਉਂ ਧਰਤੀ ਤੇ ਜਾ ਡਿੱਗਿਆ ਜਿਵੇਂ ਨ੍ਹੇਰੀ ਚਲਦੀ ਹੈ ਬੜੇ ਸਾਰੇ ਬਿਰਛ ਨੂੰ ਉਲਟਾ ਕੇ ਸੁੱਟ ਦਿੰਦੀ ਹੈ ॥੧੨੧੦॥

੬. ਸਵੈਯਾ ॥ ਜਿਸ ਵੇਲੇ ਅਰਜਨ ਸਿੰਘ ਨੂੰ ਮਾਰਿਆ ਅਮਰ ਸਿੰਘ ਰਾਜਾ ਅਮਰ ਸਿੰਘ ਜੋ ਉਸਦਾ ਸਾਥੀ ਸੀ ਉਸ ਨੂੰ ਵੀ ਉਸੇ ਵੇਲੇ ਝਟਕਾ ਦਿਤਾ । ਫੇਰ ਦੇਖਿਆ ਕਿ ਅਟੱਲ ਸਿੰਘ ਕ੍ਰੋਧ ਵਿਚ ਆ ਗਿਆ ਹੈ ਤਾਂ ਹਰਿ ਨੇ ਆਪਣੇ ਸਾਰੇ ਸ਼ਸਤ੍ਰ ਸੰਭਾਲ ਲਏ ਉਸੇ ਵੇਲੇ ।

੭. ਜਦੋਂ ਅਟੱਲ ਸਿੰਘ ਮਾਰ ਹੀ ਮਾਰ ਕਰਦਾ ਹੋਇਆ ਹਰਿ ਦੇ ਸਾਹਮਣੇ ਆ ਕੇ ਅੜ ਗਿਆ ਅਤੇ ਉਸ ਦੇ ਸੋਨੇ ਦੀ ਧਾਤ ਦੇ ਗਹਿਣੇ ਪਾਇ ਹੋਏ ਸਨ ਜਿਨ੍ਹਾਂ ਨਾਲ ਅੰਗ ਐਉਂ ਸੱਜੇ ਹੋਏ ਸਨ ਕਿ ਉਹਨਾਂ ਦੀ ਸੋਭਾ ਅਗੇ ਸੂਰਜ ਵੀ ਮਾਤ ਹੁੰਦਾ ਸੀ ॥੧੨੧੧॥

੮. ਸਵੈਯਾ ॥ ਇਕ ਪਹਿਰ ਤੱਕ ਉਸਨੇ ਘਮਸਾਣ ਦਾ ਜੁੱਧ ਕੀਤਾ ਜੋ ਇਤਨਾ ਬਲਵਾਨ ਸੀ ਕਿ ਮਾਰਿਆ ਹੀ ਨਹੀਂ ਸੀ ਜਾਂਦਾ । ਅੰਤ ਨੂੰ ਕ੍ਰਿਸ਼ਨ ਜੀ ਨੇ ਬੱਦਲ ਵਾਂਗ ਗਰਜਕੇ ਤੇ ਤਲਵਾਰ ਹੱਥ ਵਿਚ ਲੈ ਕੇ ਵੈਰੀ ਦੇ ਉਪਰ ਝਾੜ ਦਿੱਤੀ। ਤੇ ਉਹ

੯. ਮਾਰ ਕੇ ਧਰਤੀ ਦੇ ਉਪਰ ਜਾ ਪਿਆ ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਨੇ ਸਿਰ ਕੱਟ ਕੇ ਧੜ ਨਾਲੋਂ ਲਾਹ ਦਿਤਾ । ਆਕਾਸ਼ ਵਿੱਚੋਂ ਦੇਵਤਿਆਂ ਨੇ ਕ੍ਰਿਸ਼ਨ ਜੀ ਨੂੰ ਕਿਹਾ ਕਿ ਧੰਨ ਹੋ ਹਰਿ ਜੀਓ ਤੁਸਾਂ ਧਰਤੀ ਦਾ ਵੱਡਾ ਭਾਰ ਹੌਲਾ ਕਰ ਦਿੱਤਾ ਹੈ ॥੧੨੧੨॥

੧੦. ਦੋਹਰਾ ॥ ਜਿਸ ਵੇਲੇ ਅਟੱਲ ਸਿੰਘ ਨੂੰ ਮਾਰ ਲਿਆ ਜਿਹੜਾ ਬਹੁਤ ਸਾਰੇ ਸੂਰਮਿਆਂ ਦਾ ਬਾਦਸ਼ਾਹ ਸੀ । ਤਦ ਅਮਿਟ ਸਿੰਘ ਨੇ ਨਾ ਟਲਨੇ ਵਾਲਾ ਹੋ ਕੇ ਜੁਧ ਦਾ ਪਰਸਾਰਣ ਕੀਤਾ ॥੧੨੧੩॥

੧੧. ਸਵੈਯਾ ॥ ਅਮਿੱਟ ਸਿੰਘ ਬੜੇ ਹਠ ਦੇ ਨਾਲ ਰੋਹਬ ਭਰੇ ਲਹਿਜੇ ਵਿਚ (ਕ੍ਰਿਸ਼ਨ ਜੀ) ਹਰਿ ਨੂੰ ਕਹਿੰਦਾ ਹੈ ਕਿ ਮੈਂ ਤੈਨੂੰ ਤਦ ਸੂਰਮਾਂ ਜਾਣਾਂਗਾ ਜਦ ਤੂੰ ਮੇਰੇ ਨਾਲ ਲੜੇਂਗਾ। ਕੀ ਮੈਨੂੰ ਵੀ ਇਨ੍ਹਾਂ ਰਾਜਿਆਂ ਵਾਂਗ ਮੂਰਤੀ ਸਮਝਕੇ ਧੋਖੇ ਨਾਲ ਛਲ ਲਏਂਗਾ ?

੧੨. ਜਿਸ ਵੇਲੇ ਮੈਂ ਗੁੱਸੇ ਵਿਚ ਆ ਗਿਆ ਤੂੰ ਜੁੱਧ ਵਿਚ ਖੜ ਵੀ ਨਹੀਂ ਸਕੇਂਗਾ ਪਿੱਛਾਂ ਨੂੰ ਭੱਜ ਜਾਏਂਗਾ ਮੇਰੇ ਸਾਹਮਣੇ ਖੜੋ ਵੀ ਨਾ ਸਕੇਂਗਾ । ਜੇ ਭਲਾ ਹਠ ਕਰਕੇ ਮੇਰੇ ਨਾਲ ਭੇੜ ਕਰ ਹੀ ਲਿਆ ਤਾਂ ਨਿਸਚੇ ਕਰਕੇ ਜਾਣ ਲੈ ਕਿ ਸਰੀਰ ਛੱਡ ਜਾਏਂਗਾ ॥੧੨੧੪॥

੧੩. ਸਵੈਯਾ ॥ ਹਿ ਕ੍ਰਿਸ਼ਨ ਜੀ ! ਕਾਹਦੇ ਵਾਸਤੇ ਹੋਰਾਂ ਦੇ ਵਾਸਤੇ ਗੁੱਸੇ ਵਿਚ ਆ ਕੇ ਜੁੱਧ ਕਰ ਰਿਹਾ ਹੈਂ ਤੇ ਕਹਿੰਦਾ ਹੈ ਤੇ ਕਿਸ ਵਾਸਤੇ ਆਪਣੇ ਤਨ ਦੇ ਉਪਰ ਜ਼ਖਮਾਂ ਦਾ ਮਾਰ ਸਹਾਰਦਾ ਹੈਂ ਕਿਸ ਦੇ ਕਹੇ ਤੇ ਅੜਕੇ ਰਾਜੇ ਮਾਰੇ ਹਨ । ਯਾਦ ਰੱਖ,

੧੪. ਤੂੰ ਉਦੋਂ ਤਕ ਹੀ ਜਗ ਦੇ ਵਿਚ ਜਿਉਂਦਾ ਹੈਂ ਜਦ ਤਕ ਮੇਰੇ ਨਾਲ ਭਿੜਨ ਦੀ ਵਿਚਾਰ ਨਹੀਂ ਕੀਤੀ । ਮੈਂ ਤੇਰੀ ਮੁੰਦ੍ਰਤਾ ਨੂੰ ਵੇਖਕੇ ਤੇ ਜਾਣਕੇ ਤੈਨੂੰ ਛੱਡਦਾ ਹਾਂ, ਹਣ ਤੂੰ ਛੱਡ ਕੇ ਐ ਸਨਾਮ ਜੀ ਘਰ ਨੂੰ ਤੁਰ ਜਾਹ ॥੧੨੧੫॥

੧੫. ਸਵੈਯਾ ॥ ਫੇਰ ਅਮਿਟ ਸਿੰਘ ਨੇ ਮੈਦਾਨ ਦੇ ਵਿਚ ਨਾ ਮਿਟਣ ਵਾਲੇ ਸੂਰਮੇ ਨੇ ਜੋਸ਼ ਵਿਚ ਆ ਕੇ ਇਸ ਤਰ੍ਹਾਂ ਬਚਨ ਕਹੇ। (ਕਿ ਹੇ ਕ੍ਰਿਸ਼ਨ !) ਛੋਟੀ ਉਮਰ ਹੈ ਤੇ ਮਨ ਨੂੰ ਜਿੱਤਣ ਵਾਲੀ ਤੇਰੀ ਮੂਰਤ ਹੈ ਮੇਰੇ ਨਾਲ ਜੁੱਧ ਕਰਕੇ ਦੱਸ ਤੂੰ ਕੀ ਲਵੇਂਗਾ ?

---

(ਪੰਨਾ ੨੭੨ ਦੀ ਬਾਕੀ)

ਜੈਸਾ ਕਿ ਨਾਮਦੇਵ ਜੀ :— ਮੂਰਖੁ ਨਾਮਦੇਉ ਰਾਮਹਿ ਜਾਨੈ ॥ ਪੰ:੭੧੮॥ ਅਸੀ ਇਸ ਤੋਂ ਇਹ ਅਨੁਮਾਨ ਨਹੀਂ ਲਾ ਲੈਣਾ ਕਿ ਨਾਮਦੇਵ ਮੂਰਖ ਹੀ ਸੀ ਮੂਰਖ ਉਸ ਨੂੰ ਕਹੀਦਾ ਹੈ ਜੋ ਰਾਮ ਤੋਂ ਅਨਜਾਣ ਹੋਵੇ, ਪਰ ਨਾਮਦੇਵ ਜੀ ਰਾਮ ਨੂੰ ਜਾਨਣ ਵਾਲੇ ਹੀ ਨਹੀਂ ਬਲਕਿ ਰਾਮ ਤਕ ਪੁੱਜੇ ਹੋਏ ਸਨ ਅਸੀਂ ਅਧਵਾਟੇ ਲਟਕਦੇ ਹਾਂ ਨਾਮਦੇਵ ਜੀ ਜਿਹੇ ਮਹਾਤਮਾ ਨੂੰ ਕਿਵੇਂ ਮੂਰਖ ਕਹਿ ਸਕਦੇ ਹਾਂ । ਹਾਂ ਅਸਾਂ ਉਹਨਾਂ ਕੋਲੋਂ ਇਹ ਗੁਰ ਮੰਤ੍ਰ ਲੈ ਕੇ ਉਹਨਾਂ ਵਾਂਗ ਆਪਨੂੰ ਮੂਰਖ ਸਮਝਣਾ ਹੈ ਤੇ ਹਰ ਮਹਾਂ ਪੁਰਸ਼ ਨੂੰ ਆਪ ਤੋਂ ਬੁੱਧੀਵਾਨ ਸਮਝਕੇ ਉਸਨੂੰ ਨਿੰਦਣਾ ਨਹੀਂ ਸਗੋਂ ਸਤਿਕਾਰਨਾ ਹੈ । ਕੀ ਪਤਾ ਮਾਲਿਕ ਨੂੰ ਉਹ ਕਿਤਨਾ ਕੁ ਪਿਆਰਾ ਹੈ। ਕਿਉਂਕਿ ਹਰਿ ਜੀਉ ਆਪਣੇ ਪਿਆਰੇ ਸੰਤਾਂ ਭਗਤਾਂ ਦੀ ਵਡਿਆਈ ਸੁਣਕੇ ਹੀ ਆਪਣੀ ਵਡਿਆਈ ਵੇਖਦਾ ਹੈ:— ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕਰ ਵੇਲੀ ॥ ਹਉ ਵਾਰਿਆ ਆਪਣੇ ਗੁਰੂ ਕਉ ਜਿਨਿ ਮੇਰਾ ਹਰਿ ਸਜਣੁ ਮੇਲਿਆ ਸੇਣੀ ॥੨੪॥ ਸਲੋਕੁ ਮ:੪॥ ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤ੍ਰੁ । ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥ ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ ॥ ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ ॥ ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥ ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ ॥ ਸੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ ॥ ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈ ਕਾਰੁ ਕਰਾਈ ॥ ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ ॥ ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ ॥ ਪੰ:੬੫੨॥

ਵਿਸ਼ਨੂੰ ਜੀ ਵੀ ਗੁਰੂ ਦੀ ਪਦਵੀ ਰਖਦੇ ਹਨ ਤੇ ਹਰਿ ਜੀ ਦੇ ਪ੍ਰਵਾਨਕ ਭਗਤ ਯੋਗ ਭਗਤ ਹਨ ਅਤੇ ਗੁਰ ਨਾਨਕ ਜੋਤਿ ਨੂੰ ਪੂਰਨ ਪ੍ਰਵਾਨਗੀ ਹੈ ਨਾਨਕ ਜੋ ਤੇਰੀ ਵਡਿਆਈ ਹੈ ਸੋਈ ਵਡਿਆਈ ਹੈ, ਇਸ ਹਰੀ ਦੀ ਵਡਿਆਈ ਹੀ ਉਸਦੇ ਸੇਵਕਾਂ ਨੂੰ ਪ੍ਰਤੀਕ ਬਣਾ ਕੇ ਹੀ ਹੋ ਸਕਦੀ ਹੈ । ਜਿਨ੍ਹਾਂ ਦੀ ਹਰੀ ਨਾਲ ਲਿਵ ਲਗ ਗਈ ਉਹੋ ਹਰੀ ਦਾ ਰੂਪ ਹੈ ਹੋਰ ਹਰਿ ਦਾ ਰੂਪ ਹੋ ਹੀ ਕੀ ਸਕਦਾ ਹੈ ?

ਹਰਿ ਹਰਿ ਜਨ ਦੋਇ ਏਕ ਹੈ ਬਿਬ ਬਿਚਾਰ ਕਿਛੁ ਨਾਹਿ ॥ ਜਲ ਤੇ ਉਪਜਿ ਤਰੰਗ ਜਿਉ ਜਲ ਹੀ ਮਾਹਿ ਸਮਾਹਿ ॥ਪਾ:੧੦॥

ਨੌਵਿਆਂ ਵਰ੍ਹਿਆਂ ਦੀ ਉਮਰ ਵਿਚ ਅਤੇ ਦਾਨਾਪੁਰ ਨਗਰ ਵਿਚ ਮਾਤਾ ਦਾਨੀ ਜੀ ਹੋ ਚੁਕੇ ਹਨ ਇਸ ਉਮਰ ਦੇ ਵਿਚ ਸਰੀਰ ਤਾਂ ਇਕ ਹੱਡੀਆਂ ਦਾ ਪਿੰਜਰ ਹੀ ਹੁੰਦਾ ਹੈ ਪਰ ਜਿੰਦ ਤਾਂ ਹੁਕਮੀ ਦੀ ਵਸਤੂ ਹੁੰਦੀ ਹੈ ਜਦੋਂ ਤਕ ਉਸ ਦਾ ਹੁਕਮ ਨਾ ਹੋਵੇ ਜਾਣ ਲਈ ਤਾਂ ਪਿੰਜਰ ਵਿਚ ਅੜੀ ਬੈਠੀ ਰਹਿੰਦੀ ਹੈ । ਕੇਸ ਤਾਂ ਸੰਨਾਂ ਵਿਚ ਹੀ ਧੁਪ ਚਿਟੇ ਜਿਸ ਸਾਦਣ ਤੋਂ ਹੋ ਜਾਂਦੇ ਨੇ ਨੇਤ੍ਰ ਅੰਦਰ ਨੂੰ ਧੱਸ ਜਾਂਦੇ ਨੇ ਪਰ ਕੁਝ ਮੌਲਕ-ਮੌਲਕ ਵੇਖਣ ਲਈ ਤਿਸ ਤਿਸੇ ਦੇ ਸਮਰਥੇ ਰਹਿ ਜਾਂਦੇ ਨੇ, ਦੰਦਾਂ ਤੋਂ ਬਿਨਾ ਮੂੰਹ ਤੇ ਸੁਕੀਆਂ ਹੱਡੀਆਂ ਤੇ ਝੁਰੜੀਆਂ ਪੈਕੇ ਕਿਸੇ ਵਸਤੂ ਦੀ ਪੋਲੀ ਜਿਹੀ ਗੰਢ ਵਾਂਗ ਬੇਂਦਾ ਹੋਇਆ ਸਰੀਰ ਪਿਆਰੇ ਦੀ ਯਾਦ ਕਰਦਾ ਹੋਇਆ ਰੋਸ਼ ਦਾ ਭਰਿਆ ਇਹ ਖੋਖਲਾ ਜਿਹਾ ਸਰੀਰ ਮਿੱਟੀ ਦੀ ਤੌਣੀ ਵਿਚ ਜਿਸ ਨੂੰ ਕਹਿੰਦੇ ਨੇ ਹਾਂਡੀ ਵਿਚ ਦਾਲ ਚੌਲ ਛਣਾ ਕੇ ਵਿਚ ਪਾਣੀ ਤੇ ਨਮਕ ਪ੍ਰੇਮ ਦਾ ਪਾ ਕੇ ਖਿਚੜੀ ਰਿੰਨ੍ਹੀ ਜਾ ਰਹੀ ਹੈ । ਨਾਲੇ ਚੁਲੇ ਵਿਚ ਲੱਕੜਾਂ ਧਰੀ ਜਾ ਰਹੀ ਹੈ ਨਾਲੇ ਗੋਬਿੰਦ ਗੋਬਿੰਦ ਦੇ ਨਾਮ ਦੀ ਹੱਥ ਵਿਚ ਮਾਲਾ ਫੜੀ ਹੋਈ ਹੈ ਤੇ ਨਾਲ ਹੰਝੂਆਂ ਦੀ ਝੜੀ ਲੱਗੀ ਜਾ ਰਹੀ ਹੈ । ਕੰਬੀ ਕੰਬੀ ਫਿਰਦੀ ਹੈ ਅਤੇ ਦਿਲ ਵਿਚ ਗਾ ਰਹੀ ਐ ਮੇਰੇ ਪ੍ਰੀਤਮਾ ਐ ਪਟਣੇ ਵਾਲਿਆ ਐ ਸਿੱਖੀ ਦੇ ਮਾਲੀ ਆ, ਆ ਕੇ ਅੱਜ ਮੇਰੇ ਦਿਲ ਦੇ ਤੇ ਖਿਚੜੀ ਦੇ ਉਬਾਲਿਆਂ ਵੱਲ ਤੱਕ ਕੀ ਮੇਰੀ ਸੱਧਰ ਦਰਸ਼ਨਾਂ ਤੋਂ ਖਾਲੀ ਐਵੇਂ ਚਲੀ ਜਾਏਗੀ । ਭਾਵੇਂ ਮੇਰੇ ਨੇਤ੍ਰ ਅੰਨੇ ਹੀ ਹਨ ਪਰ ਤੇਰੇ ਦਰਸ਼ਨਾ ਦੇ ਭੁੱਖੇ ਇਸ ਸੰਸਾਰ ਤੋਂ ਐਵੇਂ ਹੀ ਚਲੇ ਜਾਣਗੇ ? ਮੇਰਾ ਦਿਲ ਤਦੇ ਥੰਮੇਗਾ ਜੇ ਮੇਰੀ ਖਿਚੜੀ ਖਾਵੇਂ ਤੇ ਪ੍ਰੇਮ ਦਾ ਠੰਡਾ ਪਾਣੀ ਪੀਵੇਂ ਤੂਹੀਂ ਫਿਰਦੇ ਦੀ ਝਲਕ ਵਖਾਵੇਂ ਤਾਂਹੀ ਮੇਰੇ ਇਸ ਜਿਗਰੇ ਦੇ ਭੌਂਕਣ ਵਿਚ ਠੰਡ ਪਾਵੇਂ । ਉਧਰ ਮਾਤਾ ਜੀ ਯਾਦ ਕਰੀ ਜਾਂਦੇ ਨੇ ਉਧਰ ਸ੍ਰੀ ਦਸਮੇਸ਼ ਸੰਗਤਾਂ ਨੂੰ ਭੁਲੇਖਾ ਦੇ ਕੇ ਆ ਪੁੱਜੇ ਮਾਈ ਦੀ ਛੋਟੀ ਭੱਜੀ ਨਿੱਕੀ ਜਿਹੀ ਕੋਠੜੀ ਦੇ ਵਿਚ ਐਰੇ ਦੀ ਛੋਟੀ ਜਿਹੀ ਕੰਧ ਟੱਪ ਕੇ ਅੰਦਰ ਜਾ ਕੇ ਭੁੱਖੇ ਸਾਧੂ ਵਾਂਗ ਜਾ ਕੇ ਕਹਿੰਦੇ ਹਨ । ਮਾਤਾ ਭੁੱਖ ਲੱਗੀ ਹੈ ਛੇਤੀ ਕਰ ਮੈਨੂੰ ਖਿਚੜੀ ਦੇਹ ਖਾਣ ਲਈ । ਜਿਵੇਂ ਕ੍ਰਿਸ਼ਨ ਨੇ ਬਿਦਰ ਦਾ ਅਲੂਣਾ ਸਾਗ ਤੇ ਕੇਲੇ ਦੇ ਛਿਲਕ ਨੂੰ ਅੰਮ੍ਰਿਤ ਕਰਿ ਕੇ ਖਾਧਾ ਸੀ ਤਿਵੇਂ ਅੱਜ

(ਬਾਕੀ ਪੰਨਾ ੨੭੪ ਤੇ)

[੧]ਹਉ ਤੁਮ ਸਿਉ ਹਰਿ ਸਾਚੁ ਕਹਿਓ ਤੁਮ ਜਉ ਜੀਯ ਮੈ ਕਛੁ ਅਉਰ ਬਿਚਾਰੋ ॥ ਕੈ ਹਮ ਸੰਗ ਲਰੋ ਤਜਿ ਕੈ ਡਰ, ਕੈ ਅਪਨੇ ਸਭ ਆਯੁਧ ਡਾਰੋ ॥੧੨੧੬॥ ਸ੍ਵੈਯਾ ॥ [੨]ਆਜੁ ਅਯੋਧਨ ਮੈ ਤੁਮ ਕੋ ਹਨਿਹੋ ਤੁਮਰੀ ਸਭ ਹੀ ਪ੍ਰਤਨਾ ਕੋ ॥ ਜਉ ਰੇ ਕੋਊ ਤੁਮ ਮੈ ਭਟ ਹੈ ਬਹੁ ਆਵਤ ਹੈ ਬਿਧਿ ਆਹਵ ਜਾ ਕੋ ॥ [੩]ਸੋ ਹਮਰੇ ਸੰਗ ਆਇ ਭਿਰੈ, ਨ ਲਰੈ ਪਰਮੇਸਰ ਕੀ ਸਹੁ ਤਾ ਕੋ ॥ ਜੋ ਟਰਿ ਹੈ ਇਹ ਆਹਵ ਤੇ ਸੋਈ ਸਿੰਘ ਨਹੀ ਭਟ ਸ੍ਯਾਰ ਕਹਾ ਕੋ ॥੧੨੧੭॥ ਦੋਹਰਾ ॥ [੪]ਅਮਿਟ ਸਿੰਘ ਕੇ ਬਚਨ ਸੁਨਿ ਹਰਿ ਜੂ ਕ੍ਰੋਧ ਬਢਾਇ ॥ ਸਸਤ੍ਰ ਸਬੈ ਕਰਿ ਮੈ ਲਏ ਸਨਮੁਖਿ ਪਹੁਚਯੋ ਧਾਇ ॥੧੨੧੮॥ ਸ੍ਵੈਯਾ ॥ [੫]ਆਵਤ ਸ੍ਯਾਮ ਕੋ ਪੇਖ ਬਲੀ ਅਪਨੇ ਮਨ ਮੈ ਅਤਿ ਕੋਪ ਬਢਾਯੋ ॥ ਚਾਰੋ ਈ ਘੋਰਨਿ ਘਾਇਲ ਕੈ ਸਰ ਤੀਛਨ ਦਾਰਕ ਕੇ ਉਰ ਲਾਯੋ ॥ [੬]ਦੂਸਰੇ ਤੀਰ ਸੋ ਕਾਨ੍ਹ ਸਰੀਰ ਸੁ ਕੋਪ ਹਨਯੋ ਜੋਉ ਠੌਰ ਤਕਾਯੋ ॥ ਸ੍ਯਾਮ ਕਹੈ ਅਮਿਟੇਸ ਮਨੋ ਜਦਬੀਰ ਕੀ ਦੇਹ ਕੋ ਲੱਛ ਬਨਾਯੋ ॥੧੨੧੯॥ [੭]ਬਾਨ ਚਲਾਇ ਘਨੇ ਹਰਿ ਕੋ ਇਕ ਲੈ ਸਰ ਤੀਛਨ ਔਰ ਚਲਾਯੋ ॥ ਲਾਗਤ ਸ੍ਯਾਮ ਗਿਰਿਓ ਰਥ ਮੈ ਰਨ ਛਾਡਿਕੈ ਦਾਰਕ ਸੂਤ ਪਰਾਯੋ ॥ [੮]ਦੇਖਕੈ ਭੂਪ ਭਜਯੋ ਬਲਬੀਰ ਨਿਹਾਰ ਚਮੂ ਤਿਹ ਊਪਰ ਧਾਯੋ ॥ ਮਾਨਹੁ ਹੇਰਿ ਬਡੇ ਸਰ ਕੌਂ ਗਜਰਾਜ ਕਵੀ ਗਨ ਰੌਂਦਨ ਆਯੋ ॥੧੨੨੦॥ ਸ੍ਵੈਯਾ ॥ [੯]ਆਵਤ ਦੇਖ ਹਲੀ ਅਰਿ ਕੋ ਸੁ ਧਵਾਇਕੈ ਸਯੰਦਨ ਸਾਮੁਹੇ ਆਯੋ ॥ ਤਾਨ ਲੀਯੋ ਧਨੁ ਕੋ ਕਰਿ ਮੈ ਸਰ ਕੋ ਧਰ ਕੈ ਅਰਿ ਓਰ ਚਲਾਯੋ ॥ [੧੦]ਸੋ ਅਮਿਟੇਸ ਜੂ ਨੈਨ ਨਿਹਾਰ ਸੁ ਆਵਤ ਬਾਨ ਸੁ ਕਾਟਿ ਗਿਰਾਯੋ ॥ ਆਇ-ਭਿਰਿਯੋ ਬਲ ਸਿਉ ਤਬਹੀ ਅਪਨੇ ਜੀਯ ਮੈ ਅਤਿ ਕੋਪ ਬਢਾਯੋ ॥੧੨੨੧॥ ਸ੍ਵੈਯਾ ॥ [੧੧]ਕਾਟਿ ਧੁਜਾ ਰਥੁ ਕਾਟਿ ਦਯੋ ਅਸ; ਚਾਪ ਕੋ ਕਾਟਿ ਜੁਦਾ ਕਰਿ ਡਾਰਯੋ ॥ ਮੂਸਲ ਅਉ ਹਲ ਕਾਟ ਦਯੋ ਬਿਨ ਆਯੁਧ ਹ੍ਵੈ ਬਲਦੇਵ ਪਧਾਰਯੋ ॥[੧੨] ਜਾਤ ਕਹਾ ਮੁਸਲੀ ਭਜਿਕੈ; ਕਬਿ ਰਾਮ ਕਹੈ ਇਹ ਭਾਂਤਿ ਉਚਾਰਯੋ ॥ ਯੋਂ ਕਹਿਕੈ ਅਸ ਕੋ ਗਹਿਕੈ ਲਹਿਕੈ ਦਲ ਜਾਦਵ ਕੋ ਲਲਕਾਰਯੋ ॥੧੨੨੨॥ ਸ੍ਵੈਯਾ ॥[੧੩] ਜੋ ਇਹ ਸਾਮੁਹੇ ਆਇ ਭਿਰੇ ਭਟ; ਤਾਹੀ ਸੰਘਾਰਕੈ ਭੂਮਿ ਗਿਰਾਵੈ ॥ ਕਾਨ ਪ੍ਰਮਾਨ ਲਉ ਤਾਨ ਕਮਾਨ ਘਨੇ ਸਰ ਸਤ੍ਰਨ ਕੇ ਤਨ ਲਾਵੈ ॥ [੧੪]ਜੋਊ ਬਚੇ ਤਿਹ ਤੇ ਬਲ ਬੀਰ ਜੋਊ ਭਜਿ ਆਪਨੇ ਪ੍ਰਾਨ ਬਚਾਵੈ ॥ ਅਉਰਨ ਕੀ ਸੁ ਕਹਾ ਗਨਤੀ ਜੁ ਬਡੇ ਭਟ ਜੀਵਤ ਜਾਨ ਨ ਪਾਵੈ ॥੧੨੨੩॥ ਸ੍ਵੈਯਾ ॥ ਮੂਸਲ ਅਉਰ ਲਏ ਮੁਸਲੀ

(ਪੰਨਾ ੨੭੩ ਦੀ ਬਾਕੀ)

ਮਾਤਾ ਦੀ ਖਿਚੜੀ ਸਵਾਦ ਲਾ ਲਾ ਕੇ ਦੋਹੀਂ ਹੱਥੀਂ ਖਾਈ ਜਾਂਦੇ ਹਨ ਤੇ ਭਾਲਦੇ ਭਾਲਦੇ ਕੁਝ ਸਿੰਘ ਵੀ ਜਾ ਪੁਜਦੇ ਨੇ ਅਤੇ ਬੇਨਤੀ ਕਰਦੇ ਨੇ:—
ਕਿਹਾ ਸੇਵਕਾਂ ਨੇ ਦਾਤਾ ਦੋਹੀਂ ਹੱਥੀਂ ਅੱਜ ਖਿਚੜੀ ਇਸ ਖਾਵੰਦੇ ਹੋ ॥
ਜਾਣੀ ਜਾਣ ਬੋਲੇ ਇਹ ਸਵਾਦਲੀ ਹੈ ਤੁਸੀਂ ਹੁਣੇ ਉਠਾਵਣਾ ਚਾਵੰਦੇ ਹੋ ॥
ਅੱਜ ਉਥੇ ਦਾਨਾਪੁਰ ਨਗਰ ਦੇ ਵਿਚ ਬੜਾ ਆਲੀ ਸ਼ਾਨ ਗੁਰਦੁਆਰਾ ਦਰਸ਼ਨ ਦੇ ਰਿਹਾ ਹੈ ਪਰ ਲਿਖਣ ਦਾ ਭਾਵ ਇਹ ਕਿ ਗੁਰਦੁਆਰੇ ਦਾ ਨਾਮ ਪਿਛੋਂ ਲਿਆ ਜਾਂਦਾ ਹੈ ਪਰ ਦਾਨਾਪੁਰ ਦੀ ਮਾਈ ਦਾ ਨਾਮ ਪਹਿਲੋਂ ਲਿਆ ਜਾਂਦਾ ਹੈ ਜੈਸਾ ਕਿ (ਦਾਨਾਪੁਰ ਦੀ ਮਾਈ ਦਾ ਗੁਰਦੁਆਰਾ) ਐਉਂ ਸ਼ਰਧਾਲੂ ਸੇਵਕਾਂ ਦੇ ਨਾਮ ਦੇ ਨਾਲ ਹੀ ਪ੍ਰਭੂ ਪ੍ਰੇਮ ਜੋਤੀ ਦਾ ਨਾਮ ਓਤ-ਪੋਤ ਹੈ-
ਜਿਸੁ ਜਨ ਤੇਰੀ ਭੁਖ ਹੈ ਤਿਸ ਦੁਖੁ ਨ ਸੰਤਾਪੈ ॥ ਜਿਨਿ ਜਿਨਿ ਗੁਰਮੁਖਿ ਬੁਝਿਆ ਸੁ ਚਹੁ ਕੁੰਡੀ ਜਾਪੈ ॥
ਜੋ ਨਰੁ ਉਸਕੀ ਸਰਣੀ ਪਰੈ ਤਿਸੁ ਕੰਬਹਿ ਪਾਪੈ ॥ ਜਨਮ ਜਨਮ ਕੀ ਮਲ ਉਤਰੈ ਗੁਰ ਧੂੜੀ ਨਾਪੈ ॥ ਜਿਨਿ ਹਰਿ ਭਾਣਾ ਮੰਨਿਆ ਤਿਸੁ ਸੋਗੁ ਨ ਸੰਤਾਪੈ ॥ ਹਰਿ ਜੀਉ ਤੂ ਸਭਨਾ ਕਾ ਮਿਤੁ ਹੈ ਸਭਿ ਜਾਣਹਿ ਆਪੈ ॥ ਐਸੀ ਸੋਭਾ ਜਨੈ ਕੀ ਜੇਵਡ ਹਰਿ ਪਰਤਾਪੈ ॥ ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ ॥੬॥ਪੰ:੧੦੯੭॥ਮ:੫॥
ਕਿਵੇਂ ਕਹਿ ਸਕਦੇ ਹਾਂ ਕਿ ਗੁਰੂ ਵਿਚ ਤੇ ਰਬ ਵਿਚ ਭੇਦ ਹੈ ਗੁਰੂ ਜੰਮਣ ਮਰਣ ਵਾਲਾ ਜੀਵ ਹੀ ਹੈ ? ਹੁਣ ਪਾਠਕ ਜਨੋ ਅਗੋ ਸੁਲਝੇ ਹੋਏ ਪਵਿਤ ਵਿਚਾਰ ਜੋ ਆਪਣੂੰ ਗਿਆਨੀ ਵੀ ਨਹੀਂ ਕਹਿੰਦੇ ਉਹਨਾਂ ਕੋਲੋਂ ਗੁਰੂ ਹਸਤੀ ਦਾ ਨਿਰਮਾਣ ਕਰੋ । ਪਰਚਾ ਮਹਾਵਾਰੀ ਗੁਰਮਤਿ ਦਸੰਬਰ ੧੯੭੧॥ ਪੰ:੧੧॥

(ਬਾਕੀ ਪੰਨਾ ੨੭੫ ਤੇ)

੧. ਹੇ ਹਰੀ! ਮੈਂ ਤੈਨੂੰ ਸੱਚ ਕਹਿੰਦਾ ਹਾਂ ਜੇ ਤੂੰ ਆਪਣੇ ਦਿਲ ਵਿਚ ਕੋਈ ਹੋਰ ਵਿਚਾਰ ਰੱਖਦਾ ਹੈਂ ਤਾਂ ਫੇਰ ਮੇਰੇ ਨਾਲ ਲੜ ਆਪਣੇ ਦਿਲ ਦੇ ਸਾਰੇ ਡਰ ਲਾਹ ਕੇ ਸ਼ਸ਼ਤ੍ਰ ਚੱਕ ਲੈਂ ॥੧੨੧੬॥

੨. ਸਵੈਯਾ ॥ ਅੱਜ ਮੈਂ ਰਣਖੇਤ ਦੇ ਵਿਚ ਤੈਨੂੰ ਸਾਰੀ ਸੈਨਾ ਸਮੇਤ ਮਾਰ ਦਿਆਂਗਾ । ਜੇ ਕੋਈ ਤੇਰੇ ਕੋਲ ਇਹੋ ਜਿਹਾ ਸੂਰਮਾ ਹੈ ਜੋ ਜੁੱਧ ਕਰਨ ਦੀ ਜਾਂਚ ਬਹੁਤ ਜਾਣਦਾ ਹੈ ।

੩. ਉਹ ਮੇਰੇ ਨਾਲ ਆ ਕੇ ਭੇੜ ਕਰੇ ਜੇ ਨਹੀਂ ਲੜਦਾ ਤਾਂ ਉਸਨੂੰ ਪਰਮੇਸ਼ਰ ਦੀ ਸੌਂਹ ਹੈ । ਜੇ ਉਹ ਇਸ ਜੁੱਧ ਤੋਂ ਪਿਛੇ ਹਟਦਾ ਹੈ ਤਾਂ ਉਹ ਸ਼ੇਰ ਨਹੀਂ ਸੂਰਮਾ ਨਹੀਂ ਸਗੋਂ ਗਿੱਦੜ ਹੈ ਕਿਸੇ ਥਾਂ ਦਾ ॥੧੨੧੭॥

੪. ਦੋਹਰਾ ॥ ਅਮਿਟ ਸਿੰਘ ਦੀਆਂ ਗੱਲਾਂ ਸੁਣਕੇ ਹਰਿ ਜੀ ਨੂੰ ਗੁੱਸਾ ਵਧ ਗਿਆ । ਸਾਰੇ ਸ਼ਸ਼ਤ੍ਰ ਹੱਥ ਵਿੱਚ ਲੈ ਲਏ ਸਾਹਮਣੇ ਜਾ ਕੇ ਖੜਾ ਹੋ ਗਿਆ ॥੧੨੧੮॥

੫. ਸਵੈਯਾ ॥ ਅਮਿਤ ਸਿੰਘ ਬਲਵਾਨ ਨੇ ਭੀ ਹਰੀ ਨੂੰ ਔਂਦਿਆਂ ਵੇਖਕੇ ਆਪਣੇ ਮਨ ਵਿਚ ਬਹੁਤ ਹੀ ਕ੍ਰੋਧ ਵਧਾ ਲਿਆ ।

੬. ਅਤੇ ਲਗਦੇ ਹੱਥ ਚਾਰ ਘੋੜੇ ਕ੍ਰਿਸ਼ਨ ਜੀ ਦੇ ਰਥ ਦੇ ਘਾਇਲ ਕਰ ਦਿਤੇ ਫੇਰ ਇਕ ਤਿੱਖਾ ਤੀਰ ਰਥਵਾਹੀ ਦੇ ਹਿਰਦੇ ਵਿਚ ਮਾਰ ਦਿਤਾ । ਹੋਰ ਦੂਜੇ ਤੀਰ ਦੇ ਨਾਲ ਗੁੱਸੇ ਨਾਲ ਕ੍ਰਿਸ਼ਨ ਜੀ ਜਿਥੇ ਦਿਸਿਆ ਉਥੇ ਹੀ ਤੀਰ ਮਾਰ ਦਿਤਾ । ਸਜਾਮ ਕਵੀ ਜੀ ਕਹਿੰਦੇ ਹਨ ਕਿ ਅਮਿਟ ਸਿੰਘ ਨੇ ਕ੍ਰਿਸ਼ਨ ਜੀ ਦੀ ਦੇਹ ਨੂੰ ਆਪਣਾ ਨਿਸ਼ਾਨਾ ਬਣਾਇਆ ਹੈ ॥੧੨੧੯॥

੭. ਕ੍ਰਿਸ਼ਨ ਜੀ ਦੇ ਉੱਤੇ ਉਸ ਨੇ ਬਹੁਤ ਸਾਰੇ ਤੀਰ ਚਲਾਏ ਤੇ ਇਕ ਤਿੱਖਾ ਤੀਰ ਹੋਰ ਮਾਰ ਦਿਤਾ । ਜਿਸ ਦੇ ਲੱਗ ਜਾਣ ਨਾਲ ਕ੍ਰਿਸ਼ਨ ਜੀ ਰਥ ਵਿਚ ਹੀ ਡਿੱਗ ਗਿਆ, ਪਰ ਰਥਵਾਹੀ ਰਥ ਨੂੰ ਰਣ ਵਿਚੋਂ ਲੈ ਕੇ ਪਰਾਂ (ਪਾਸੇ) ਚਲਾ ਗਿਆ ।

੮. ਬਲਵਾਨ ਰਾਜਾ ਅਮਿਟ ਸਿੰਘ ਰਥ ਨੂੰ ਜਾਂਦਾ ਵੇਖ ਕੇ ਹੱਲਾ ਕਰਕੇ ਇਸ ਤਰ੍ਹਾਂ ਉਸ ਵੱਲ ਨੂੰ ਚੱਲ ਪਿਆ ਫੌਜ ਨੂੰ ਨਾਲ ਲੈ ਕੇ ਜਿਵੇਂ ਮਸਤਿਆ ਹੋਇਆ ਹਾਥੀ ਕੰਮੀਆਂ ਨੂੰ ਤਲਾਉ ਵਿਚ ਵੇਖ ਕੇ ਮਿਧਣ ਜਾ ਪੈਂਦਾ ਹੈ ॥੧੨੨੦॥

੯. ਸਵੈਯਾ ॥ ਜਿਸ ਵੇਲੇ ਬਲ ਰਾਮ ਨੇ ਵੈਰੀ ਨੂੰ ਕ੍ਰਿਸ਼ਨ ਜੀ ਦੇ ਪਿਛੇ ਜਾਂਦਾ ਵੇਖਿਆ ਉਸ ਨੇ ਰਥਵਾਹੀ ਰਥ ਨੂੰ ਭਜਾ ਕੇ ਅਮਿਟ ਸਿੰਘ ਵੈਰੀ ਦੇ ਸਾਹਮਣੇ ਆ ਗਿਆ । ਧਨੁਖ ਨੂੰ ਤਾਣ ਕੇ ਵਿਚ ਤੀਰ ਧਰ ਕੇ ਵੈਰੀ ਵੱਲ ਚਲਾ ਦਿਤਾ।

੧੦. ਉਹ ਤੀਰ ਅਮਿਟ ਸਿੰਘ ਜੀ ਨੇ ਵੇਖਕੇ ਤੀਰ ਨੂੰ ਆਉਂਦੇ ਨੂੰ ਰਾਹ ਵਿਚ ਹੀ ਕੱਟ ਕੇ ਸੁੱਟ ਦਿਤਾ । ਉਸੇ ਵੇਲੇ ਬਲਰਾਮ ਦੇ ਸਾਹਮਣੇ ਆ ਕੇ ਅਮਿੱਟ ਸਿੰਘ ਨੇ ਭੇੜ ਕਰਨਾ ਸ਼ੁਰੂ ਕਰ ਦਿਤਾ ਆਪਣੇ ਦਿਲ ਦੇ ਵਿਚ ਬਹੁਤਾ ਕ੍ਰੋਧ ਵਧਾ ਕੇ ॥੧੨੨੧॥

੧੧. ਸਵੈਯਾ ॥ ਡੰਡਾ ਕੱਟ ਦਿੱਤਾ ਰਥ ਤੋੜ ਦਿਤਾ ਬਲਭੱਦਰ ਦੀ ਤਲਵਾਰ ਤੇ ਕਮਾਣ ਨੂੰ ਤੋੜਕੇ ਟੋਟੇ ਕਰ ਦਿਤੇ ਹਲ ਤੇ ਮੁਸਲ ਤੋੜ ਭੰਨ ਦਿਤੇ ਹਥਿਆਰਾਂ ਤੋਂ ਖਾਲੀ ਹੋ ਕੇ ਬਲਰਾਮ ਭੱਜਿਆ। ਜਿਸ ਨੂੰ ਵੇਖ ਕੇ ਅਮਿਟ ਹੋ ਕੇ ਬਲਰਾਮ ਭੱਜਿਆ ।

੧੨. ਜਿਸ ਨੂੰ ਵੇਖ ਕੇ ਅਮਿਟ ਸਿੰਘ ਨੇ ਲਲਕਾਰਿਆ ਓ ਮੁਸਲੀਧਰ ਭੱਜ ਕੇ ਕਿਥੇ ਜਾਂਦਾ ਹੈਂ ਕਵੀ ਰਾਮ ਜੀ ਕਹਿੰਦੇ ਹਨ ਇਸ ਤਰ੍ਹਾਂ ਕਹਿ ਕੇ ਤਲਵਾਰ ਪਕੜਕੇ ਲਹਿਰਾ ਕੇ ਜਾਦਵ ਸੈਨਾ ਨੂੰ ਲਲਕਾਰਾ ਮਾਰਿਆ ॥੧੨੨੨॥

੧੩. ਸਵੈਯਾ ॥ ਜਿਹੜਾ ਵੀ ਉਸਦੇ ਸਾਹਮਣੇ ਆ ਕੇ ਟੱਕਰ ਲੈਂਦਾ ਹੈ ਸੂਰਮਾ ਉਸ ਨੂੰ ਮਾਰਕੇ ਧਰਤੀ ਤੇ ਸੁੱਟ ਦਿੰਦਾ ਹੈ ਕਮਾਣ ਨੂੰ ਕੰਨ ਤੱਕ ਖਿੱਚਕੇ ਬਹੁਤ ਸਾਰੇ ਵੈਰੀਆਂ ਦੇ ਸਰੀਰਾਂ ਵਿਚ ਤੀਰ ਮਾਰਦਾ ਹੈ ।

੧੪. ਉਸ ਤੋਂ ਉਹੀ ਸੂਰਮਾ ਬਚਦਾ ਹੈ ਜਿਹੜਾ ਭੱਜ ਕੇ ਆਪਣੇ ਪ੍ਰਾਣ ਬਚਾ ਲਏ । ਹੋਰ ਦੀ ਤਾਂ ਕੀ ਗਿਣਤੀ ਹੈ ਜੇ ਵਡੇ ਤੋਂ ਵੱਡਾ ਸੂਰਮਾ ਆ ਜਾਵੇ ਉਹ ਵੀ ਜੀਉਂਦਾ ਨਹੀਂ ਸੀ ਜਾ ਸਕਦਾ ॥੧੨੨੩॥

੧੫. ਸਵੈਯਾ ॥ ਹੋਰ ਮੂਹਲਾ ਲੈ ਕੇ ਮੁਸਲੀ ਧਰ (ਬਲਰਾਮ)

---

(ਪੰਨਾ ੨੭੪ ਦੀ ਬਾਕੀ)

ਸਿਰਲੇਖ (ਉਹ ਸੱਚੇ ਜੋਧੇ ਸਨ) ਸ੍ਰੀ ਦਸਮੇਸ਼ ਜੀ ਕੌਣ ਸਨ ਉਹਨਾਂ ਦੀ ਬਾਣੀ ਦਾ ਆਸ਼ਾ ਕੀ ਹੈ - ਇਸ਼ਕ ਮਜਾਜੀ ਦੇ ਕੀ ਭਾਵ ਹਨ ਤੇ ਇਸ਼ਕ ਹਕੀਕੀ ਕਿਸਨੂੰ ਕਹਿੰਦੇ ਹਨ ? ਅੱਗੇ ਪੜੋ ਇਹਨਾਂ ਦੇ ਸਵਾਲਾਂ ਦੇ ਉੱਤਰ:—

ਗਰੀਬਾਂ ਦੇ ਸਹਾਰੇ ਸ੍ਰੀ ਦਸਮੇਸ਼ ਪਿਤਾ ਜੀ ਮਹਾਰਾਜ ਵਿਚ ਭਾਵੇਂ ਬਿਅੰਤ ਸੱਚੀਆਂ ਤੇ ਸੁੱਚੀਆ ਵਡਿਆਈਆ ਸਨ ਪ੍ਰੰਤੂ ਮੈਨੂੰ ਉਨ੍ਹਾਂ ਦੀ ਸਭ ਤੋਂ ਵੱਡੀ ਵਡਿਆਈ ਇਹ ਨਜ਼ਰ ਆਉਂਦੀ ਹੈ ਕਿ ਉਹ ਸੱਚੇ ਜੋਧੇ ਸਨ । ਉਨ੍ਹਾਂ ਦੇ ਸੱਚੇ ਜੋਧੇ ਮਨ ਦੀ ਸੱਚੀ ਤਾਕਤ ਕਦੇ ਕਿਸੇ ਝੂਠੀ ਦੁਨਿਆਵੀ ਤਾਕਤ ਦੇ ਸਾਹਮਣੇ ਨਹੀਂ ਝੁਕਿਆ ਕਰਦੀ ਸੀ । ਇਹ ਨਿਸ਼ਾਨੀ ਇਸ ਗੱਲ ਦੀ ਸ਼ਹਾਦਤ ਹੈ ਉਨ੍ਹਾਂ ਦਾ ਦਿਲ ਕਿੱਡਾ ਉਚਾ ਸੁੱਚਾ ਨਿਰਭੈ ਤੇ ਦਲੇਰ ਸੀ । ਸ੍ਰੀ ਮਾਨ ਸ: ਗੁਰਬਖਸ਼ ਸਿੰਘ ਸ਼ੇਰ। ਲੇਖ ਲੰਬਾ ਹੈ ਇਸ ਨੂੰ ਐਥੇ ਹੀ ਛਡਕੇ ਮੈਂ ਪਾਠਕਾਂ ਦੀ ਤਵਜੋਂ ਆਪੇ ਗੁਰ ਚੇਲਾ ਪੰ:੭ ਵੱਲ ਲੈ ਜਾਂਦਾ ਹਾਂ ਲੇਖ ਹੈ ਕਿ ਪ੍ਰਿੰਸੀਪਲ ਗੰਗਾ ਸਿੰਘ ਜੀ ਫਿਲਾਸਫਰ ਭਾਵੇਂ ਸਾਨੂੰ ੨੪ ਦਸੰਬਰ ੧੯੬੧ ਵਿਚ ਸਰੀਰਕ ਵਿਛੋੜਾ ਦੇ ਗਏ ਹਨ ਪਰ ਆਪ ਦੀਆ ਰਚਨਾਵਾਂ ਸਦਾ ਲਈ ਸਾਡਾ ਸਾਥ ਦੇਣਗੀਆਂ॥ ਅਗੇ ਪੜ੍ਹੋ ਉਹਨਾਂ ਦਾ ਲੇਖ

ਇਕ ਇਕ ਸਰਬ ਸਾਧਾਰਨ ਕਾਇਦਾ ਹੈ ਕਿ ਦੁਨੀਆਂ ਦੀਆਂ ਉੱਚੀਆਂ ਗੱਲਾਂ ਨੂੰ ਓਪਰੀ ਜਿਹੀ ਨਿਗਾਹ ਨਾਲ ਤਕਿਆਂ ਸਮਝਿਆ ਨਹੀਂ ਜਾ ਸਕਦਾ, ਸੂਖਮ ਭੇਦਾਂ ਤੇ ਉਚਿਆਂ ਕਾਇਦਿਆਂ ਨੂੰ ਜਾਣਨ ਲਈ ਜ਼ਰਾ ਨੇੜੇ ਹੋਣ ਦੀ ਤੇ ਵਧੇਰੇ ਗਹੁ ਕਰਨ ਦੀ ਲੋੜ ਹੁੰਦੀ ਹੈ । ਫਲ ਤੋਲਣ ਵਾਲੇ ਤੱਕੜਾਂ ਨਾਲ ਸੋਨਾ ਨਹੀਂ ਤੁਲਦਾ, ਉਹਦੇ ਤੋਲਣ ਲਈ ਬੜੀ ਅਹਤਿਹਾਤ ਨਾਲ ਬਣਾਏ ਗਏ ਕੰਡੇ ਕੁੰਡੀਆਂ ਹੀ ਵਰਤੇ ਜਾਂਦੇ ਹਨ । ਗੁਰਮਤਿ ਇਕ ਨਿਰਾਲਾ ਪੰਥ ਜੁ ਸਤਿਗੁਰਾਂ ਨੇ ਕਲਜੁਗ ਵਿਚ ਚਲਾਇਆ ਹੈ । ਭਾਈ ਗੁਰਦਾਸ ਜੀ ਦੇ ਅਨੁਸਾਰ:—ਸ਼ਬਦ ਜਿਤੀ ਸਭ ਮੰਡਲੀ ਕੀਤੋਸ ਆਪਨਾ ਪੰਥ ਨਿਰਾਲਾ ॥੩੧॥੧॥

ਬਾਬੇ ਨੇ ਸ਼ਬਦ ਦੇ ਬਲ ਨਾਲ ਪੁਰਾਣੇ ਸਿੱਧਾਂ ਨੂੰ ਜਿਤਿਆ ਹੈ ਤੇ ਆਪਣੇ ਪੰਥ ਨੂੰ ਨਿਰਾਲਾ ਕੀਤਾ ਹੈ ਜੋ ਇਸ ਨਿਰਾਲੇ ਪੰਥ ਨੂੰ ਸਮਝਣ ਲਈ ਵੀ ਖੋਜੀ ਨੂੰ ਸੁਤੰਤ੍ਰ ਵਿਚਾਰਾਂ ਤੇ ਪੁਰਾਣੇ ਸੰਸਕਾਰਾਂ ਤੋਂ ਖਹੀ ਦਿਲ ਦਿਮਾਗ ਦੀ ਲੋੜ ਹੈ । ਇਸ ਪੰਥ ਦੀ ਚਾਲ ਭਾਵੇਂ ਸ਼ੁਰੂ ਤੋਂ ਹੀ ਬੜੀ ਅਸਚਰਜ ਤੇ ਮਨੋਹਰ ਜਿਹੀ ਰਹੀ ਹੈ। ਪਰ ਦਸਮ ਜੋਤੀ ਵੇਲੇ ਤਾ ਅਜਿਹੇ ਚਮਤਕਾਰ ਪਾਏ ਹਨ ਕਿ ਜਿਨ੍ਹਾਂ ਨੂੰ ਤਕ ਕੇ ਬਿਨਾ ਸਾਦਿਕਾਂ ਤੋਂ ਲੋਕ ਮੂਸਾ ਵਾਂਗ ਸੁਰਤ ਹੀ ਖੋਹ ਬਹਿੰਦੇ ਹਨ ਤੇ ਉਹਨਾ ਨੂੰ ਕੁਝ ਸਮਝ ਨਹੀਂ ਆਉਂਦੀ । ਉਨ੍ਹਾਂ ਬਹੁਤ ਸਾਰੀਆਂ ਅਗੰਮੀ ਖੇਡਾਂ ਵਿਚੋਂ ਇਕ ਗੁਰ ਚੇਲੇ ਦਾ ਅਸਚਰਜ ਭੇਦ ਵੀ ਸੀ, ਜਿਸ ਭੇਦ ਨੇ ਅੱਜ ਤਕ ਵੀ ਕਈ ਇਕ ਲੋਕ ਸਮਝਣ ਤੋਂ ਅਸਮਰਥ ਹਨ । ਵਿਗਿਆਨੀਆਂ ਦੀ ਗੱਲ ਹੀ ਕੀ ਹੈ ਆਪਣਿਆ ਵਿਚੋਂ ਵੀ ਕਈ ਇਕ ਇਸ ਸਵਾਲ ਨੂੰ ਸਮਝਣ ਤੋਂ ਵਿਰਵੇ ਹਨ । ਕਿਉਂ ਜੋ ਉਹ ਗੁਰਮਤਿ ਦੀ ਖੋਜ ਪੁਰਾਣੇ ਮਜ਼ਬਾਂ ਦੇ ਸੰਸਕਾਰਾਂ ਅਨੁਸਾਰ ਕਰਦੇ ਹਨ ਤੇ ਇਸ ਨੂੰ ਕਰਮ ਕਾਂਡ ਜਿਹਾ ਮੱਤ ਜਾਣਕੇ ਖੋਜ ਵਿਚ ਜੁਟਦੇ ਹਨ ਤੇ ਕਹਿੰਦੇ ਹਨ ਜੀ ਗੁਰੂ ਬਿਨਾਂ ਤੇ ਗਤ ਨਹੀਂ। ਗੁਰਮਤ ਅਨੁਸਾਰ (ਗੁਰਪ੍ਰਸਾਦਿ। ਤੋਂ ਬਿਨਾਂ ਸੱਚ ਦੀ ਸੋਝੀ ਹੋ ਹੀ ਨਹੀਂ ਸਕਦੀ ਤੇ ਦਸਮ ਪਾਤਸ਼ਾਹ ਜੀ ਤੋਂ ਪਿਛੋਂ ਗੁਰੂ ਕੌਣ ਹੋਏ ਹਨ, ਹੁਣ ਗੁਰੂ ਕੌਣ ਹੈ ?

ਇਹਨੇ ਉਹਨਾਂ ਦੇ ਸ਼ੱਕ ਜਿਨ੍ਹਾਂ ਦੇ ਕਾਰਣ ਵਿਚ ਕਈ ਸੱਚ ਦੇ ਖੋਜੀ ਭੋਲੀਆ ਰੂਹਾਂ ਇਨ ਰਾਹ ਸਿੱਖੀ ਦੇ ਭੁਲਾਵੇਂ ਸਿੱਖੀ ਤੋਂ ਉੱਠ ਕੇ ਕਈ ਇਕ ਧਾਰਮਿਕ ਦੁਕਾਨਦਾਰਾਂ ਦੇ ਫੈਲਾਏ ਹੋਏ ਜਾਲਾਂ ਵਿਚ ਫਸ ਰਹੀਆਂ ਹਨ । ਪਰ ਕਾਰਨ ਇਹ ਹੈ ਜੋ ਉਹ ਗੁਰਮਤਿ ਦੀ ਖੋਜ ਵਲ ਘਟ ਪਈਆਂ ਹਨ । ਇਹ ਸੱਚ ਹੈ ਕਿ ਗੁਰੂ ਤੋਂ ਬਿਨਾਂ ਰੋਸ਼ਨੀ ਨਹੀਂ ਤੇ ਰੂਹਾਨੀ ਤਰੱਕੀ ਨਾ ਮੁਮਕਿਨ ਹੈ । ਇਸੇ ਲਈ ਹੀ ਸ੍ਰੀ ਅਕਾਲ ਪੁਰਖ ਨੂੰ ਜਗਤ ਤੇ ਕਿਰਪਾ ਕਰਕੇ ਸੱਚੇ ਸਤਿਗੁਰੂ ਨੂੰ ਜਗਤ ਵਿਚ ਪਠਾਇਆ ਹੈ । ਉਹ ਦੇਹ ਧਾਰੀ ਨਾਨਕ ਨਾਮ ਹੋ ਪ੍ਰਗਟੇ । ਦੇਹਾਂ ਬਿਨਸਣੀਆਂ ਹਨ, ਖਿੜਿਆ ਕੁੱਜਣਾ ਤੇ ਖਿੜਿਆ ਕੁਮਲਾਣਾ ਹੁਕਮੀ ਖੇਡ ਹੈ ਤੇ ਸਦਾ ਅਟੱਲ ਹੈ ? ਉਹ ਵਰਤੀ ਤੇ ਦੇਹਾਂ ਬਦਲੀਆਂ ਰਹੀਆਂ ਪਰ ਜੋਤ ਦੂਸਰੀ ਥਾਂ ਤੇ ਪ੍ਰਕਾਸ਼ ਦੀ ਰਹੀ, ਏਥੋਂ ਤਕ ਕਿ ਦਸਮੇਂ ਜਾਮੇ ਵਿਚ ਪ੍ਰਕਾਸ਼ ਹੋਇਆ, ਪੰਥ ਪਿਆਰ ਦਾ ਸੀ, ਤਰੀਕਾ ਮੁਹੱਬਤ ਦਾ ਸੀ ਵਰਤੋਂ ਇਸ਼ਕ ਦੀ ਸੀ । ਕਰਮਕਾਂਡ ਦਾ ਮੱਤ ਨਹੀਂ ਸੀ ਪੀਰ ਮੁਰੀਦ ਦੋਵੇਂ ਇਕ ਦੂਜੇ ਦੇ ਚਾਹੁਣ ਵਾਲੇ ਸਨ, ਮੁਰੀਦ ਪੀਰ ਤੋਂ ਬਲਿਹਾਰ ਜਾਂਦੇ ਸਨ ਤੇ ਪੀਰ ਮੁਰੀਦਾਂ ਤੋਂ ਵਾਰਨੇ ਹੁੰਦਾ ਸੀ, ਜਰੰਗਾ ਕਿ ਪੀਰ ਮੁਰੀਦਾ ਪਿਰਹੜੀ। ਇਸ਼ਕ ਵਾਜਾ ਵਾਂਗ ਸੀ ਜੋ ਗੁਰਦੇਵ ਨੇ ਇਸ਼ਕ ਮਜਾਜੀ ਦੇ ਅਨੇਕਾਂ ਪ੍ਰਸੰਗ ਦੇ ਕੇ ਸਮਝਾਇਆ ਹੈ । ਜਿਵੇਂ ਕਿ ਮਸਾਲ ਦੇ ਤੌਰ ਪਰ ਲੈਲਾ-ਮਜਨੂੰ, ਸੋਹਣੀ-ਮਹੀਂਵਾਲ, ਸੱਸੀ-ਪੁੰਨੂ ਹੀਰ-ਰਾਂਝੇ ਦੀ ਮਿਸਾਲ ਦੇ ਕੇ ਭਾਈ ਗੁਰਦਾਸ ਜੀ ਨੇ ਵੀ ਦੱਸਿਆ ਹੈ ਜੋ ਗੁਰੂ ਪੰਥ ਵਿਚ ਪੀਰ ਮੁਰੀਦ ਦਾ ਨਿਸਾਨਾ ਆਸ਼ਕ ਮਸ਼ੂਕ ਦਾ ਹੈ । ਹੁਣ ਜੇ ਅਸੀਂ ਜ਼ਰਾ ਵਿਚਾਰ ਕਰੀਏ ਤਾਂ ਪ੍ਰੇਮ ਦੀ ਵਰਤੋਂ ਵਿਚ ਇਸ਼ਕ ਦੇ ਮੁਕਾਮ ਤਿੰਨ ਹਨ।

(ਬਾਕੀ ਪੰਨਾ ੨੭੬ ਤੇ)

[1]ਚੜਿ ਸਿਯੰਦਨ ਪੈ ਬਹੁਰੋ ਫਿਰ ਧਾਯੋ ॥ ਆਵਤ ਹੀ ਬਲ ਕੈ ਨ੍ਰਿਪ ਸੋ ਚਤੁਰੰਗ ਪ੍ਰਕਾਰ ਕੋ ਜੁਧੁ ਮਚਾਯੋ ॥ [2]ਅਉਰ ਜਿਤੇ ਭਟ ਠਾਢੇ ਹੁਤੇ ਰਿਸਿ ਕੈ ਮੁਖਿ ਤੇ ਇਹ ਭਾਂਤ ਸੁਨਾਯੋ ॥ ਜਾਨ ਨ ਦੇਹੁ ਅਰੇ ਅਰਿ ਕੋ ਸੁਨਿ ਕੈ ਹਰਿ ਕੇ ਦਲ ਕੋਪੁ ਬਢਾਯੋ ॥੧੨੨੪॥ ਸ੍ਵੈਯਾ ॥ [3]ਐਸੇ ਹਲਾਯੁਧ ਕੋਪ ਕਹਯੋ ਤਬ ਜਾਦਵ ਬੀਰ ਸਬੈ ਮਿਲਿ ਧਾਏ ॥ ਜੋ ਇਹ ਸਾਮੁਹੇ ਆਇ ਅਰੇ ਗ੍ਰਹ ਕੋਂ ਤੇਊ ਜੀਵਤ ਜਾਨ ਨ ਪਾਏ ॥ [4]ਅਊਰ ਜਿਤੇ ਤਹ ਠਾਢੇ ਹੁਤੇ ਅਸ ਲੈ ਬਰਛੇ ਪਰਸੇ ਗਹਿ ਆਏ ॥ ਜੋਰਿ ਭਿਰੇ ਜੋਊ ਲਾਜ ਭਰੇ ਅਰਿ ਕੋ ਬਰ ਕੈ ਤਿਨ ਘਾਇ ਲਗਾਏ ॥੧੨੨੫॥ ਦੋਹਰਾ ॥ [5]ਅਮਿਟ ਸਿੰਘ ਅਤਿ ਕੋਪ ਹ੍ਵੈ ਅਮਿਤ ਚਲਾਏ ਬਾਨ ॥ ਹਰਿ ਸੈਨਾ ਤਮ ਜਿਉ ਭਜੀ ਸਰ ਮਾਨੋ ਕਰਿ ਭਾਨ ॥੧੨੨੬॥ ਸ੍ਵੈਯਾ ॥ [6]ਜਾਤ ਭਜੇ ਜਦੁਵੀ ਪ੍ਰਿਤਨਾ ਰਨ ਮੈ ਮੁਸਲੀ ਇਹ ਭਾਂਤਿ ਪਚਾਰੇ ॥ ਛਤ੍ਰਨਿ ਕੇ ਕੁਲ ਮੈ ਉਪਜੇ; ਕਿਹ ਭਾਂਤਿ ਪਰਾਵਤ ਹੋ ਬਲੁ ਹਾਰੇ ॥ ਆਯੁਧ ਛਾਡਤ ਹੋ ਕਰ ਤੇ ਡਰੁ ਮਾਨ ਘਨੋ ਬਿਨਹੀ ਅਰਿ ਮਾਰੇ ॥ ਤ੍ਰਾਸ ਕਰੋ ਨ ਕਛੂ ਰਨ ਮੈ; ਜਬ ਲਉ ਤਨ ਮੈ ਥਿਰੁ ਪ੍ਰਾਨ ਹਮਾਰੇ ॥੧੨੨੭॥ ਦੋਹਰਾ ॥ [7]ਕੋਪ ਅਯੋਧਨ ਮੈ ਹਲੀ ਸੁਭਟਨਿ ਕਹਯੋ ਪਚਾਰ ॥ ਅਮਿਟ ਸਿੰਘ ਕੋ ਘੇਰ ਕੈ ਕਹਯੋ ਲੇਹੁ ਤੁਮ ਮਾਰ ॥੧੨੨੮॥ [8]ਕਬਿਯੋ ਬਾਚ ॥ ਸ੍ਵੈਯਾ ॥ [10]ਆਇਸ ਪਾਇ ਤਬੈ ਮੁਸਲੀ ਚਹੂੰ ਓਰ ਚਮੂੰ ਲਲਕਾਰ ਪਰੀ ॥ ਅਤਿ ਕੋਪ ਭਰੀ ਅਪੁਨੇ ਮਨ ਮੈ ਅਮਿਟੇਸ ਕੇ ਸਾਮੁਹੇ ਆਇ ਅਰੀ ॥ [11]ਬਹੁ ਜੁੱਧੁ ਅਯੋਧਨ ਬੀਚ ਭਯੋ ਕਬਿ ਸਯਾਮ ਕਹੈ ਨਹੀ ਨੈਕੁ ਡਰੀ ॥ ਨ੍ਰਿਪ ਬੀਰ ਸਰਾਸਨਿ ਲੈ ਕਰ ਬਾਨ ਘਨੀ ਪ੍ਰਤਨਾ ਬਿਨੁ ਪ੍ਰਾਨ ਕਰੀ ॥੧੨੨੯॥ [12]ਸ੍ਵੈਯਾ ॥ ਕਾਟਿ ਕਰੀ ਰਥ ਕਾਟਿ ਦਏ ਬਹੁ ਬੀਰ ਹਨੇ ਅਤਿ ਬਾਜ ਸੰਘਾਰੇ ॥ ਘਾਇਲ ਘੂਮਤ ਹੈ ਰਨ ਮੈ ਕਿਤਨੇ ਸਿਰ ਭੂਮਿ ਪਰੇ ਧਰ ਭਾਰੇ ॥ [13]ਜੀਵਤ ਜੇ ਤੇਊ ਆਯੁਧ ਲੈ ਨ ਡਰੇ ਅਰਿ ਊਪਰਿ ਘਾਇ ਪ੍ਰਹਾਰੇ ॥ ਤਉ ਤਿਨ ਕੇ ਤਨ ਆਹਵ ਮੈ ਅਸਿ ਲੈ ਨ੍ਰਿਪ ਖੰਡ ਨਿਖੰਡ ਕੈ ਡਾਰੇ ॥੧੨੩੦॥ [14]ਸ੍ਵੈਯਾ ॥ ਜੁੱਧ ਬਿਖੈ ਅਤਿ ਤੀਰ ਲਗੈ ਬਹੁ ਬੀਰਨਿ ਕੋ ਤਨ ਸ੍ਰੋਣਤ ਭੀਨੇ ॥ ਕਾਇਰ ਭਾਜ ਗਏ ਰਨ ਤੇ ਅਤਿਹੀ ਡਰ ਸਿਉ ਜਿਹ ਗਾਤ ਪਸੀਨੇ ॥ [15]ਭੂਤ ਪਿਸਾਚ ਕਰੈ ਕਿਲਕਾਰ ਫਿਰੈ ਰਨ ਜੋਗਿਨ ਖੱਪਰ ਲੀਨੇ ॥ ਆਨ ਫਿਰਯੋ ਤਹ ਸ੍ਰੀ ਤ੍ਰਿਪਰਾਰ ਸੁ ਆਧੇ ਈ ਅੰਗ ਸਿਵਾ ਤਨ ਕੀਨੇ ॥੧੨੩੧॥ ਦੋਹਰਾ ॥ [16]ਮੂਰਛਾ ਤੇ ਪਾਛੇ ਘਰੀ ਤੀਨ ਭਏ ਹਰਿ ਚੇਤ ॥ ਦਾਰਕ ਸੋ ਕਹਯੋ ਹਾਕਿ ਰਥ ਪੁਨ ਆਏ ਜਹ ਖੇਤੁ ॥੧੨੩੨॥

---

(ਪੰਨਾ ੨੭੫ ਦੀ ਬਾਕੀ)

ਪਹਿਲੀ ਖਿਚ ਰੂਪ ਦੀ ਹੈ ਇਸ ਤੋਂ ਪ੍ਰੀਤ ਦਾ ਅਰੰਭ ਹੈ, ਇਸ ਦੀ ਖਿੱਚ ਸਰਬ ਸਾਧਾਰਨ ਤੇ ਹੁੰਦੀ ਹੈ । ਰਾਹ ਗੁਜਰਦੇ ਰਾਹੀ ਨੇ ਜੇ ਕਿਸੇ ਸੁੰਦਰ ਸਰੂਪ ਨੂੰ ਤੱਕਿਆ ਤਾਂ ਮਨ ਵਿਚ ਇਕ ਖਿਚ ਜਿਹੀ ਖਾਧੀ, ਉਹ ਅਗਲੇ ਦਿਨ ਵੀ ਉਸੇ ਰਾਹੇ ਲੰਘਿਆ ਜੇ ਸ਼ਾਇਦ ਉਸ ਮੋਹਣੀ ਮੂਰਤ ਦੇ ਦਰਸ਼ਨ ਫੇਰ ਹੋ ਜਾਣ, ਸੋ ਹੋ ਗਏ । ਫਿਰ ਸੁੰਦਰਤਾ ਦੇ ਰਸੀਏ ਨੇ ਇਕ ਮੁੱਦਤ ਤਕ ਉਧਰੋਂ ਲੰਘਣਾ ਤੇ ਸੁੰਦਰਤਾ ਨੂੰ ਤੱਕਣਾ ਆਪਣਾ ਵਿਹਾਰ ਹੀ ਬਣਾ ਲਿਆ । ਪ੍ਰੀਤ ਦੇ ਸੁਆਦ ਅੱਗੇ ਨਾਲੋਂ ਵੀ ਵਧੇਰੇ ਮਾਣਦੇ ਰਹੇ ਪ੍ਰੀਤ ਦੇ ਇਤਿਹਾਸ ਵਿਚ ਜਿਨ੍ਹਾਂ ਨੇ ਤਨਾਂ ਤੇ ਨਿਗਾਹ ਰੱਖੀ ਉਹਨਾਂ ਨੂੰ ਇਹ ਮੁਕਾਮ ਕੇਵਲ ਬੁਤ ਦੀ ਸੁੰਦਰਤਾ (ਤਨ ਦੀ ਖੂਬਸੂਰਤੀ) ਵਲ ਰੁਚੀ ਦੇਣ ਦਾ ਹੈ, ਇਸਦੀ ਵਰਤੋਂ ਵਧੇਰੇ ਹੈ । ਪਰ ਇਹ ਮੁਕਾਮ ਅਰੰਭ ਦਾ ਹੈ, ਇਸ ਤੋਂ ਜਰਾ ਅੱਗੇ ਉਹ ਮੁਕਾਮ ਮਨ ਦਾ ਹੈ । ਕਈ ਦਿਨਾਂ ਦੀਆਂ ਮੁਲਾਕਾਤਾਂ ਦੇ ਮਗਰੋਂ ਪ੍ਰੇਮੀ ਤੇ ਪ੍ਰੀਤਮ ਦੀ ਗਲ ਬਾਤ ਵੀ ਚੱਲ ਪਈ ਹੋਣ ਗੱਲਾਂ ਵਿਚ ਰਸ ਆਗਿਆ । ਮਨ ਇਕ ਦੂਜੇ ਦੇ ਨੇੜੇ ਹੁੰਦੇ ਗਏ, ਸਮੇਂ ਦੇ ਪ੍ਰਭਾਵ ਕਰਕੇ ਤਨ ਬਦਲਦਾ ਗਿਆ, ਸਰੀਰ ਦੀ ਸੁੰਦਰਤਾ ਜਾਂਦੀ ਰਹੀ, ਪਰ ਮਨ ਵਿਚ ਜੁੜੇ ਹੋਏ ਕੁਝ ਵਧੇਰੇ ਦਰਜਾ ਨਹੀਂ ਦਿੱਤਾ ਗਿਆ, ਸਗੋਂ ਮਨ ਦੇ ਮਤਵਾਲਿਆਂ ਨੂੰ ਉਚਾ ਦਸਿਆ ਗਿਆ ਹੈ ।

ਚੰਦ ਜਿਹੇ ਖੂਬਸੂਰਤ ਸ਼ਹਜਾਦੇ ਕੈਸ ਨੇ ਲੈਲਾਂ ਦੇ ਤਨ ਵਲ ਨਹੀਂ ਸੀ ਤਕਿਆ, ਉਹ ਮਨ ਦਾ ਮਜਨੂੰ ਹੋਇਆ ਸੀ । ਰਾਧਕੇ ਨੰਦ ਮਹਿਰ ਦੇ ਪੁਤ੍ਰ ਦੀ ਸਾਂਵਲੀ ਸੂਰਤ ਨੂੰ ਆਪਣਾ ਇਸ਼ਟ ਨਹੀਂ ਸੀ ਬਣਾਈ ਫਿਰਦੀ, ਉਹ ਤਾਂ ਸੁੰਦਰ ਮਨ ਤੇ ਮੋਹਤ ਸੀ । ਅਸੀਂ ਕਈ ਵੇਰ ਦੇਖਦੇ ਹਾਂ ਕਿ ਮਨ ਦੇ ਮੁਕਾਮ ਤੇ ਪੁਜੀ ਹੋਈ ਪ੍ਰੀਤ ਜੇ ਮਨ ਟੁਟ ਜਾਣ ਤਨ ਦੀ ਸੁੰਦਰਤਾ ਨਾਲ ਨਹੀਂ ਗੰਢੀ ਜਾ ਸਕਦੀ ਪਰ ਜੇ ਤਨ ਵਿਛੜ ਜਾਣ ਤਾਂ ਮਿਲੇ ਹੋਏ ਮਨ ਫਿਰ ਜੋੜ ਲੈਂਦੇ ਹਨ । ਪ੍ਰਮਾਣ ਵਜੋਂ ਇਕ ਖੂਬਸੂਰਤ ਲੜਕੀ ਜੋ ਕਿਸੇ ਗੱਭਰੂ ਨਾਲ ਵਿਆਹੀ ਗਈ ਤਾਂ ਉਸਦੀ ਸੁੰਦਰਤਾ ਨੌਜੁਆਨ ਉਤੇ ਅਜਿਹਾ ਜਾਦੂ ਪਾਇਆ ਜੁ ਉਹ ਉਹਦੇ ਜੋਗਾ ਹੀ ਹੋ ਗਿਆ । ਮਾ ਨੇ ਗਿਲਾ ਕੀਤਾ, ਦੋਸਤਾਂ ਨੇ ਤਾਨੇ ਮਾਰੇ ਪਰ ਐਸਾ ਕੁਝ ਨਾ ਹੋਇਆ । ਕਲੱਬ ਛੱਡ

(ਬਾਕੀ ਪੰਨਾ ੨੭੭ ਤੇ)

੧. ਹੋਰ ਰਥ ਲੈ ਕੇ ਉਸ ਉਪਰ ਚੜ੍ਹਕੇ ਬਲ ਰਾਮ ਮੁੜਕੇ ਆ ਗਿਆ । ਆਉਂਦਿਆਂ ਹੀ ਬੜੇ ਜੋਰ ਦੇ ਨਾਲ ਬਲ ਰਾਮ ਦੀ ਚਤਰੰਗਨ ਸੈਨਾ ਨੇ ਜੁਧ ਕਰਨਾ ਅਰੰਭ ਦਿਤਾ ।

੨. ਹੋਰ ਜਿਹੜੇ ਸੂਰਮੇ ਖੜੇ ਸਨ ਉਹਨਾਂ ਨੂੰ ਰਿਸ ਖਾ ਕੇ ਬਲਰਾਮ ਨੇ ਇਸ ਤਰ੍ਹਾਂ ਕਹਿ ਕੇ ਸੁਣਾ ਦਿਤਾ ਕੌਜੀਓ ਵੈਰੀ ਨੂੰ ਜਾਣ ਨਾ ਦਿਉ ਇਹ ਬਲਭੱਦ੍ਰ ਦੇ ਬਚਨ ਸੁਣਕੇ ਦਲ ਦੇ ਵਿਚ ਜੋਸ਼ ਵਧ ਗਿਆ ॥੧੨੨੪॥

੩. ਸਵੈਯਾ ॥ ਜਿਸ ਵੇਲੇ ਇਸ ਤਰ੍ਹਾਂ ਹੱਲਾ ਕਰਨ ਲਈ ਫੌਜ ਨੂੰ ਬਲਭੱਦਰ ਨੇ ਕਿਹਾ ਤਾਂ ਸਾਰੇ ਸੂਰਮੇ ਜਾਦਵਾਂ ਦੇ ਮਿਲ ਕੇ ਚੱਲ ਪਏ ਜਿਹਨਾਂ ਦੇ ਅੱਗੋਂ ਜਿਹੜਾ ਵੀ ਵੈਰੀ ਆ ਕੇ ਅੜੇ ਉਹ ਜਿਉਂਦਾ ਘਰ ਨੂੰ ਮੁੜ ਕੇ ਨਹੀਂ ਜਾ ਸਕਿਆ।

੪. ਹੋਰ ਵੀ ਜਿਹੜੇ ਜੁਆਨ ਉਥੇ ਖੜੇ ਸਨ ਉਹ ਵੀ ਕ੍ਰਿਪਾਨਾ ਤੇ ਬਰਛੇ, ਕੁਹਾੜੇ ਪਕੜ ਕੇ ਆ ਗਏ । ਜਿਹੜੇ ਜੁਆਨ ਜੋਰ ਵਾਲੇ ਸਨ ਅਰ ਅਣਖ ਵਾਲੇ ਲਾਜ ਨੂੰ ਸਮਝਦੇ ਸਨ ਉਹਨਾ ਨੇ ਵੈਰੀ ਦੇ ਉਤੇ ਸ਼ਸਤ੍ਰ ਚਲਾਇ ॥੧੨੨੫॥

੫. ਦੋਹਰਾ ॥ ਅਮਿਟ ਸਿੰਘ ਨੇ ਬਹੁਤ ਹੀ ਕ੍ਰੋਧ ਵਿਚ ਆ ਕੇ ਬਹੁਤ ਸਾਰੇ ਤੀਰ ਚਲਾਏ । ਹਰਿ ਦੀ ਸੈਨਾ ਉਹਨਾਂ ਤੀਰਾਂ ਅੱਗੋ ਐਉਂ ਭੱਜ ਗਈ ਜਿਸ ਤਰ੍ਹਾਂ ਸੂਰਜ ਨੂੰ ਵੇਖ ਕੇ ਹਨੇਰਾ ਉੱਡ ਜਾਂਦਾ ਹੈ ਜਾਣੋ ਅਮਿਟ ਸਿੰਘ ਦੇ ਤੀਰ ਹੀ ਸੂਰਜ ਦੀਆਂ ਕਿਰਨਾ ਹਨ ।

੬. ਜਿਸ ਵੇਲੇ ਜਾਦਵੀ ਪ੍ਰਿਤਨਾ (ਫੌਜ) ਰਣ ਦੇ ਵਿਚੋਂ ਭੱਜਦੀ ਵੇਖੀ ਤਾਂ ਬਲਰਾਮ ਨੇ ਇਸ ਤਰ੍ਹਾਂ ਉਹਨਾਂ ਨੂੰ ਕਿਹਾ । ਓ ਕਾਇਰੋ ! ਛਤ੍ਰੀਆਂ ਦੀ ਕੁਲ ਵਿਚ ਜੰਮ ਕੇ ਕਿਸ ਤਰ੍ਹਾਂ ਜਾ ਰਹੇ ਹੋ ਬਲ ਹਾਰ ਕੇ ।

੭. ਹੱਥਾਂ ਵਿਚੋਂ ਸ਼ਸਤ੍ਰ ਸੁਟ ਰਹੇ ਹੋ ਡਰਕੇ ਬਿਨਾ ਹੀ ਵੈਰੀ ਦੇ ਮਾਰੇ । ਆਉ ਜੁੱਧ ਕਰੋ ਰਣ ਦੇ ਵਿਚ ਉਦੋਂ ਤਕ ਕੋਈ ਭੈ ਨਾਮ ਨਾ ਰੱਖੋ ਜਦ ਤਕ ਸਾਡੇ ਸਰੀਰ ਦੇ ਵਿਚ ਸੁਆਸ ਹਨ ॥੧੨੨੭॥

੮. ਦੋਹਰਾ ॥ ਇਸ ਤਰ੍ਹਾਂ ਕ੍ਰੋਧ ਦੇ ਨਾਲ ਬਲਭੱਦਰ ਨੇ ਰਣ ਦੇ ਵਿਚ ਕਿਹਾ ਸੂਰਮਿਆਂ ਨੂੰ ਵੰਗਾਰ ਕੇ ਤੇ ਕਿਹਾ ਕਿ ਅਮਿਟ ਸਿੰਘ ਨੂੰ ਘੇਰ ਕੇ ਤੁਸੀਂ ਧਾਰ ਬੁਲਾਇ ॥੧੨੨੮॥

੯. ਕਵੀ ਜੀ ਕਹਿੰਦੇ ਹਨ ॥

੧੦. ਸਵੈਯਾ ॥ ਬਲ ਰਾਮ ਦਾ ਹੁਕਮ ਮੰਨਕੇ ਚਾਰੇ ਪਾਸਿਆਂ ਤੋਂ ਸੈਨਾ ਫੌਜ ਲਲਕਾਰੇ ਮਾਰਦੀ ਜਾ ਪਈ ਅਤੇ ਪੂਰੇ ਕ੍ਰੋਧ ਨਾਲ ਆਪਣੇ ਮਨ ਦੇ ਵਿਚ ਭਰਕੇ ਅਮਿਟ ਸਿੰਘ ਦੇ ਸਾਹਮਣੇ ਆ ਕੇ ਅੜ ਗਈ ਲਲਕਾਰੇ ਮਾਰਕੇ ।

੧੧. ਕਵੀ ਸ਼ਯਾਮ ਜੀ ਕਹਿੰਦਾ ਹੈ ਕਿ ਜੋਧਿਆ ਦੇ ਵਿਚ ਜੁੱਧ ਬਹੁਤ ਹੋਇਆ ਪਰ ਅਮਿਟ ਸਿੰਘ ਕੋਲੋਂ ਜਰਾ ਵੀ ਭੈ ਨਾ ਰਖਿਆ । ਰਾਜੇ ਅਮਿਟ ਸਿੰਘ ਸੂਰਮੇ ਨੇ ਧਨੁਖ ਬਾਣ ਹੱਥ ਵਿਚ ਲੈ ਕੇ ਬਹੁਤ ਸਾਰੀ ਫੌਜ ਮਾਰ ਦਿਤੀ ॥ ੧੨੨੯॥

੧੨. ਸਵੈਯਾ ॥ ਹਾਥੀ ਤੇ ਰੱਥ ਕੱਟ ਸੁਟੇ ਬਹੁਤ ਸਾਰੇ ਸੂਰਮੇ ਮਾਰ ਦਿਤੇ ਅਤੇ ਬਹੁਤ ਸਾਰੇ ਘੋੜੇ ਮਾਰ ਦਿਤੇ । ਰਣ ਦੇ ਵਿਚ ਪਏ ਘਾਇਲ ਤੜਫਦੇ ਹਨ ਕਿਤਨੇ ਵੱਡੇ-ਵੱਡੇ ਭਾਰੇ ਸਿਰ ਟੁੱਟੇ ਪਏ ਹਨ ।

੧੩. ਜਿਹੜੇ ਜਿਉਂਦੇ ਹਨ ਉਹ ਸ਼ਸਤਰ ਲੈ ਕੇ ਜੁੱਧ ਕਰਦੇ ਹਨ ਉਹ ਕਿਸੀ ਤੋਂ ਡਰਦੇ ਨਹੀਂ ਵੈਰੀ ਦੇ ਉਤੇ ਸਟ ਕਰਦੇ ਹਨ ਪਰ ਉਹਨਾਂ ਦੇ ਸਰੀਰ ਵੀ ਹਥਿਆਰ ਮਾਰ ਮਾਰ ਕੇ ਰਾਜੇ ਨੇ ਟੋਟੇ ਟੋਟੇ ਕਰ ਸੁੱਟੇ ॥੧੨੩੦॥

੧੪. ਸਵੈਯਾ ॥ ਜੁੱਧ ਦੇ ਵਿਚ ਜਿਨ੍ਹਾ ਦੇ ਬੜੇ ਡੂੰਘੇ ਤੀਰ ਲੱਗ ਗਏ ਉਹ ਬਹੁਤ ਸਾਰੇ ਸੂਰਮਿਆਂ ਦੇ ਸਰੀਰ ਖੂਨ ਦੇ ਨਾਲ ਭਿੱਜ ਗਏ ਹਨ ਜਿਹੜੇ ਕਾਇਰ ਬੇ ਅਣਖੇ (ਬੇਸ਼ਰਮ) ਲੋਕ ਸਨ ਉਹ ਰਣ ਵਿਚੋਂ ਭੱਜ ਗਏ ਹਨ ਜਿਨ੍ਹਾਂ ਦੇ ਸਰੀਰ ਡਰ ਦੇ ਨਾਲ ਪਸੀਨੋ ਪਸੀਨੀ ਹੋ ਗਏ ਸਨ ।

੧੫. ਭੂਤ ਅਤੇ ਪ੍ਰੇਤ ਖੁਸ਼ੀ ਵਿਚ ਕਿਲਕਾਰੀਆਂ ਮਾਰਦੇ ਫਿਰਦੇ ਹਨ ਜੁੱਧ ਜੋਗਣੀਆਂ ਨੇ ਖੱਪਰ ਲਏ ਹੋਏ ਹਨ ਤ੍ਰੈ ਨੇਤ੍ਰਾਂ ਵਾਲਾ ਸ਼ਿਵਜੀ ਵੀ ਘੁੰਮ ਰਿਹਾ ਹੈ ਜਿਸ ਦੀ ਅਧਅੰਗੀ ਪਾਰਬਤੀ ਕੀਤੀ ਹੋਈ ਹੈ ॥੧੨੩੧॥

੧੬. ਦੋਹਰਾ ॥ ਮੂਰਛਾ ਤੋਂ ਤਿੰਨ ਘੜੀਆਂ ਬਾਅਦ ਹਰੀ ਜੀ ਹੋਸ਼ ਵਿਚ ਆ ਕੇ ਸਾਵਧਾਨ ਹੋ ਗਏ ਅਤੇ ਰਥਵਾਹੀ ਨੂੰ ਕਿਹਾ ਕਿ ਰਥ ਨੂੰ ਹੱਕ ਰਥ ਨੂੰ ਹੱਕ ਕੇ ਉਥੇ ਆ ਗਏ ਜਿਥੇ ਖੇਤ ਵਿਚ ਜੁੱਧ ਹੋ ਰਿਹਾ ਸੀ ॥੧੨੩੨॥

---

(ਪੰਨਾ ੨੨੬ ਦੀ ਬਾਕੀ)

ਦਿਤੀ, ਸਰਬੰਧੀਆਂ ਨੂੰ ਨਜ਼ਰ ਅੰਦਾਜ ਕਰ ਦਿਤਾ ਕਿਉਂ ਜੋ ਉਸ ਦੀ ਤੁਲੀਆਂ ਆਪਣੀ ਨਵੀਂ ਵਿਆਹੀ ਇਸਤਰੀ ਦੀ ਸੁੰਦਰਤਾ ਵਿਚ ਹੀ ਵਸ ਰਹੀ ਸੀ । ਪਰ ਥੋੜ੍ਹੇ ਹੀ ਚਿਰ ਪਿਛੋਂ ਪਤਾ ਲੱਗਾ ਕਿ ਉਸ ਨੇ ਉਹ ਇਸਤਰੀ ਤਿਆਗ ਦਿੱਤੀ ਹੈ ਤੇ ਕਿਸੇ ਹੋਰ ਵਿਆਹ ਦੇ ਫਿਕਰ ਵਿਚ ਫਿਰ ਰਿਹਾ ਹੈ । ਅਜਿਹਾ ਕਿਉਂ ਹੋਇਆ ? ਤਹਿਕੀਕਾਤ ਤੋਂ ਪਤਾ ਲੱਗਾ ਕਿ ਇਕ ਦਿਨ ਗੱਲ ਕੱਥ ਵਿਚ ਉਸ ਕੁੜੀ ਨੇ ਕੋਈ ਅਜਿਹਾ ਬਚਨ ਕਹ ਦਿੱਤਾ ਜਿਸ ਕਰਕੇ ਪਤੀ ਦਾ ਮਨ ਟੁੱਟ ਗਿਆ ਤੇ ਉਹ ਉਸਦੀ ਨਿਗਾਹ ਵਿਚ ਗਿਰ ਗਈ। ਵਹੁਟੀ ਦਾ ਤਨ ਤਾਂ ਉਸੇ ਤਰ੍ਹਾਂ ਸੁੰਦਰ ਹੈ, ਉਸਦੀ ਜ਼ੁਲਫ ਵਿਚੋ ਕੁੰਡਲ ਤਾ ਨਹੀਂ ਹਟੇ ਉਸ ਦੇ ਚਿਹਰੇ ਦੀ ਸੁਰਖੀ ਤਾਂ ਕਾਇਮ ਹੈ ਉਸਦੇ ਰਸੀਲੇ ਨੈਣਾਂ ਦੇ ਡੋਰੇ ਤਾਂ ਉਸੇ ਤਰ੍ਹਾਂ ਮੌਜੂਦ ਹਨ । ਫਿਰ ਕੰਤ ਕਿਉਂ ਕਾਬੂ ਨਾ ਰਿਹਾ ? ਸਿਰਫ ਇਸੇ ਕਾਰਨ ਕਿ ਪਿਆਰ ਥੋੜੇ ਦਿਨਾਂ ਦੀ ਮੁਲਾਕਾਤ ਦੇ ਬਾਦ ਤਨ ਵਿਚੋਂ ਉਠਕੇ ਮਨ ਵਿਚ ਜਾ ਟਿਕਿਆ ਸੀ ਤੇ ਮਨ ਦੇ ਪਿਆਰ ਦਾ ਅਸਥਾਨ ਸ਼ਬਦਾਂ ਵਿਚ ਸੀ ਜੋ ਸ਼ਬਦ ਫਿਕਾ ਨਿਕਲਣ ਕਰਕੇ ਮਨ ਤੇ ਚੋਟ ਵੱਜੀ ਜੋ ਉਸ ਨੂੰ ਤੋੜ ਗਈ ।

ਤਨ ਦੀ ਸੁੰਦਰਤਾ ਹੁਣ ਹੇਠਾਂ ਛੱਡ ਦਿਤੀ ਜਾ ਚੁਕੀ ਸੀ ਇਸ ਲਈ ਉਸ ਦਾ ਕੋਈ ਅਸਰ ਨਾ ਪੈ ਸਕਿਆ, ਇਸ ਤੋਂ ਅਗਲੀ ਮੰਜ਼ਲ ਪਿਆਰ ਦਾ ਜੋਤ ਵਿਚ ਟਿਕਾਉ ਹੈ । ਇਹ ਮੁਕਾਮ ਸਾਧਕਾਂ ਦਾ ਤੇ ਇਸ਼ਕ ਵਿਚ ਪੁੱਗਿਆਂ ਦਾ ਹੈ, ਇਥੇ ਪੁੱਜਕੇ ਤਨ ਅਤੇ ਮਨ ਦੋਵੇਂ ਥੱਲੇ ਰਹਿ ਜਾਂਦੇ ਹਨ ਇਸ ਕਰਕੇ ਰੂਪ ਤੇ ਬਾਣੀ ਤੋਂ ਵੀ ਉਤਾਹਾਂ ਇਸਦਾ ਟਿਕਾਣਾ ਹੈ ਇਹ ਵਿਸਮਾਦ ਅਤੇ ਚੁਪ ਦਾ ਮੁਕਾਮ ਹੈ । ਇਸ ਮੁਕਾਮ ਤੇ ਪਰੇਮੀ ਜੋਤਿ ਕਰ ਇਕ ਮਿਕ ਹੁੰਦੇ ਹਨ ਜਿਥੇ ਫਿਰ ਕਦੀ ਜੁਦਾਈ ਨਹੀਂ ਹੁੰਦੀ । ਅਸੀਂ ਇਤਿਹਾਸ ਵਿਚ ਇਹ ਮੁਕਾਮ ਜੇ ਲੱਭੀਏ ਤਾਂ ਆਦਿ ਵਿਚ ਰਾਵੀ ਦੇ ਵੇਲੇ ਤੱਕਣੇ ਪੈਣਗੇ ਤੇ ਅੰਤ ਵਿਚ ਕੇਸਗੜ੍ਹ ਦੀ ਘਾਟੀ ਤੇ ਚੜ੍ਹਨਾ ਪਏਗਾ । ਰਾਵੀ ਦੇ ਵੇਲਿਆਂ ਵਿਚ ਪ੍ਰੀਤਮ ਅੱਗੇ ਦੌੜੇ ਜਾਂਦੇ ਹਨ ਤੇ ਪ੍ਰੇਮੀ ਪਿਛਾ ਕਰ ਰਹੇ ਹਨ। ਪ੍ਰੇਮੀਆ ਵਿਚ ਤਿਨ ਹੀ ਦਰਜਿਆਂ ਦੇ ਲੋਕ ਸਨ ਆਪਣੇ ਆਪਣੇ ਦਰਜੇ ਅਨੁਸਾਰ ਹੋਰ ਸਾਰੇ ਕੁਝ ਕੁਝ ਪੰਧ ਵੀ ਕਰਕੇ ਰੁਕਦੇ ਗਏ ਪਰ ਇਕ ਅਗਾਹਾ ਵਧਿਆ ਹੀ ਚਲਾ ਗਿਆ । ਉਸਦੇ ਕੱਪੜੇ ਪਾਟ ਗਏ ਸਨ, ਉਸਦੇ ਪੈਰ ਕੰਡਿਆਂ ਨਾਲ ਵਿੰਨੇ ਗਏ ਸਨ ਉਸ ਦੀਆਂ ਤਲੀਆਂ ਵਿਚੋਂ ਖੂਨ ਵਗ ਰਿਹਾ ਸੀ ਪਰ ਉਹ ਇਸ਼ਕ ਦੀ ਧੁਨ ਵਿਚ ਪ੍ਰੀਤਮ ਦੇ ਮਗਰੇ ਮਗਰ ਭੱਜਾ ਜਾ ਰਿਹਾ ਸੀ ਥੋੜੇ ਚਿਰ ਬਾਦ ਪ੍ਰੀਤਮ ਖਲੋ ਗਿਆ ਤੇ ਪ੍ਰੇਮੀ ਠਹਿਰ ਗਿਆ, ਪਰ ਆਵਾਜ ਕੋਈ ਨਹੀਂ ਸੀ । ਕੋਈ ਅਰਜ਼ ਕਰਨ ਨੂੰ ਨਹੀਂ ਸੀ । ਚੁੱਪ ਤੇ ਵਿਸਮਾਦ ਵਿਚ ਜੋਤਿ ਜੋਤ ਨਾਲ ਜੁੜ ਰਹੀ ਸੀ । ਉਸ ਅੰਦਰਲੀ ਖਿਚ ਦੇ ਆਸਰੇ ਹੀ ਮਨਾਂ ਵਿਚ ਹਰਕਤ ਆਈ, ਉਨ੍ਹਾਂ ਨੇ ਤਨਾਂ ਨੂੰ ਤੋਰਿਆ ਅੱਗੇ ਵਧੇ ਗਲਵੱਕੜੀਆਂ ਪਾਈਆਂ, ਨੈਣਾਂ ਵਿਚ ਨੈਣ ਮਿਲੇ, ਛਾਤੀ ਨਾਲ ਛਾਤੀ ਜੁੜੀ ਤੇ ਲਹਿਣਾ ਅੰਗਦ ਤੇ ਨਾਨਕ ਵੀ ਅੰਗਦ ਹੋ ਗਿਆ। ਅਗਾਹਾਂ ਨੂੰ ਅੰਗਦ ਵਿਚ ਤਨ ਲਹਿਣੇ ਦਾ ਜੋਤ ਨਾਨਕ ਦੀ ਸੀ । ਅਜਿਹਾ ਹੀ ਕੌਤਕ ਕੇਸਗੜ੍ਹ ਦੇ ਟਿਬੇ ਤੇ ਹੋਇਆ । ਲਹੂ ਨਾਲ ਭਿੱਜੀ ਹੋਈ ਤਲਵਾਰ ਦੀ ਧਾਰ ਥੱਲੇ ਪੰਜ ਸਿਰ ਝੁਕੇ ਹੋਏ ਹਨ, ਭਾਵੇਂ ਪੰਜ ਰੰਗ ਭਾਵੇਂ ਪੰਜਾਬ ਇਹ ਭਹਿਸ ਨਹੀਂ ਜਾਤ ਤਾਂ ਤਨ ਦੀ ਹੈ । ਜੋਤ ਇਕੋ ਦਾ ਪ੍ਰਕਾਸ਼ (ਕ੍ਰਿਮੀ ਨਾਮਾਂ ਵਿਚ ਹੈ) ਤਾਂ ਵਾਧ ਘਾਟ ਹੁੰਦਾ ਨਹੀਂ । ਜੋ ਇਸ ਮੁਕਾਮ ਤੇ ਵੀ ਲਹਿਰ ਇਸ਼ਕ ਦੀ ਉਠੀ ਸੀ, ਤਨ ਤਲਵਾਰ ਹੇਠਾਂ ਦੇ ਦੇ ਤਰਕ ਚੋੜੇ ਜਾ ਚੁਕੇ ਸਨ ਮਨ ਮਗਨ ਸਨ ਜੋਤ ਜਾਗਦੀ ਸੀ ਜੋ ਇਕ-ਮਿਕ ਹੋਈ । ਇਹ ਹੈ ਇਸ਼ਕ ਦਾ ਇੰਤਹਾਈ ਮੁਕਾਮ ਜਿਸ ਦਾ ਕਥਨ :—ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥ ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥ਮਃ੯੪੬॥

ਅਕਥੀ ਬਾਣੀ ਵਿਚ ਕੀਤਾ ਗਿਆ ਹੈ । ਇਸ ਮੰਜਲ ਤੇ ਪੁਜੇ ਹੋਏ ਆਸ਼ਕਾਂ ਨੇ ਤਾਂ ਇਸ ਪਦ ਦਾ ਕਥਨ ਇਸ ਤਰ੍ਹਾਂ ਹੀ ਕੀਤਾ ਹੈ । ਗੱਲ ਕੀ ਇਸ਼ਕ ਤਨ ਦੀ ਖਿੱਚ ਤੋਂ ਸ਼ੁਰੂ ਹੋ ਜੋਤਿ ਦੇ ਟਿਕਾਉ ਵਿਚ ਜਾ ਕੇ ਪੂਰਨ ਹੁੰਦਾ ਹੈ । ਤਨ ਮਨ ਤੇ ਜੋਤਿ ਤਿਨ੍ਹਾਂ ਦੀ ਸੁੰਦਰਤਾ ਦਾ ਇਕੱਠ ਜਿਥੇ ਹੁੰਦਾ ਹੈ, ਉਥੇ ਹੀ ਸੱਚੇ ਪ੍ਰੀਤਮ ਦੀ ਜਾਭ ਕਹੀ ਜਾ ਸਕਦੀ ਹੈ । ਕਲਗੀਆਂ ਵਾਲੇ ਸਚੇ ਪ੍ਰੀਤਮ ਜਨ । ਤਨ ਸੁੰਦਰ ਸੀ ਮਨ ਮੋਹਨ ਸੀ ਤੇ ਜੋਤੀ ਜੋਤ ਸਰੂਪ ਵਿਚ ਇਕ-ਮਿਕ ਸੀ। ਪੰਥ ਪ੍ਰੇਮੀਆਂ ਦਾ ਸੀ, ਤਨ ਨੇ ਜਰੂਰ ਵਿਣਸਣਾ ਸੀ ਇਸ ਲਈ ਆਪਨੇ, ਇਕ ਨਿਰਾਲੀ ਖੇਡ ਰਚਾਈ । ਉਹ ਕੀ ਸੀ ? ਇਹ ਕਿ ਆਪਣੇ ਤਨ ਦੀ ਸੁੰਦਰਤਾ ਦੀ ਇਕ ਤਸਵੀਰ ਬਣਾ ਲਈ ਤੇ ਮਨ ਨੂੰ ਨਾਲ ਮਿਲਾਕੇ ਆਪਣੇ ਤਨ ਤੇ ਮਨ ਦੀ ਸੁੰਦਰਤਾ ਨੂੰ ਘੋਲਿਆ ਤੇ ਘੋਲਕੇ ਪ੍ਰੇਮੀ ਨੂੰ ਪਿਲਾ ਦਿਤਾ । ਕਿਹਾ ਲਓ ਮੈਂ ਖਾਲਸੇ ਵਿਚ ਨਿਵਾਸ ਪਾ ਲਿਆ ਹੈ :—

(ਬਾਕੀ ਪੰਨਾ ੨੨੮ ਤੇ)

॥ ਸ੍ਵੈਯਾ ॥ [1]ਜਾਨੋ ਸਹਾਇ ਭਯੋ ਹਰਿ ਕੋ ਬਹੁਰੋ ਜਦੁਬੰਸਨਿ ਕ੍ਰੋਧ ਜਗਾਯੋ ॥ ਅਮਿਟੇਸ ਸੋ ਧਾਇ ਅਰੇ ਰਨ ਮੈ ਤਿਹ ਜੋਧਨ ਸੋ ਨਹੀ ਏਕ ਭਗਾਯੋ ॥[2] ਗਹਿ ਬਾਨ ਕਮਾਨ ਕ੍ਰਿਪਾਨ ਗਦਾ ਅਤਿ ਹੀ ਦਲੁ ਆਹਵ ਕੌ ਉਮਗਾਯੋ ॥ ਬਹੁ ਸ੍ਰਉਨ ਪਰੈ ਰੰਗਿ ਸਯਾਮ ਜਗੇ ਮਨੋ ਆਗ ਲਗੇ ਗਨ ਸਾਲ ਦਗਾਯੋ ॥੧੨੩੩॥ ਸ੍ਵੈਯਾ ॥ [3]ਬਿਬਧਾਯੁਧ ਲੈ ਪੁਨ ਜੁੱਧੁ ਕੀਓ ਅਤਿ ਹੀ ਮਨ ਮੈ ਭਟ ਕੋਪ ਭਰੇ ॥ ਮੁਖ ਤੇ ਕਹਿ ਮਾਰ ਹੀ ਮਾਰ ਪਰੈ ਲਖਿਕੈ ਰਨ ਕੌ ਨਹੀ ਨੈਕੁ ਡਰੇ ॥[4] ਪੁਨ ਯਾ ਬਿਧਿ ਸਿਉ ਕਬਿ ਰਾਮ ਕਹੈ ਜਦੁਬੀਰ ਘਨੇ ਅਰਿ ਸਾਥ ਅਰੇ ॥ ਰਿਸਿ ਭੂਪ ਤਬੈ ਬਲੁ ਕੈ ਅਸਿ ਲੈ ਰਿਪ ਕੇ ਤਨ ਦ੍ਵੈ ਕਰਿ ਚਾਰ ਕਰੇ ॥੧੨੩੪॥[5] ਐਸੀ ਨਿਹਾਰਕੈ ਮਾਰ ਮਚੀ ਜੋਊ ਜੀਵਤ ਥੇ ਤਜਿ ਜੁੱਧੁ ਪਰਾਨੇ ॥ ਸਯਾਮ ਭਨੈ ਅਮਿਟੇਸ ਕੇ ਸਾਮੁਹੇ ਆਹਵ ਮੈ ਕੋਊ ਨਾ ਠਹਿਰਾਨੇ ॥ [6]ਜੇ ਬਰਬੀਰ ਕਹਾਵਤ ਹੈ ਬਹੁ ਬਾਰ ਭਿਰੇ ਰਨ ਬਾਂਧਿਤ ਬਾਨੇ ॥ ਸੋ ਇਹ ਭਾਂਤਿ ਚਲੇ ਭਜਿ ਕੈ ਜਿਮ ਪਉਨ ਬਹੇ ਦ੍ਰੁਮ ਪਾਤ ਉਡਾਨੇ ॥੧੨੩੫॥ ਸ੍ਵੈਯਾ ॥ [7]ਕੇਤੇ ਰਹੇ ਰਨ ਮੈ ਰੁਪ ਕੈ ਕਿਤਨੇ ਭਜਿ ਸਯਾਮ ਕੇ ਤੀਰ ਪੁਕਾਰੇ ॥ ਬੀਰ ਘਨੇ ਨਹੀ ਜਾਤ ਗਨੇ ਅਮਿਟੇਸ ਬਲੀ ਰਿਸਿ ਸਾਥ ਸੰਘਾਰੇ ॥ [8]ਬਾਜ ਮਰੇ ਗਜਰਾਜ ਪਰੇ ਸੁ ਕਹੂੰ ਰਥ ਕਾਟਿਕੈ ਭੂ ਪਰ ਡਾਰੇ ॥ ਆਵਤ ਕਾ ਤੁਮਰੇ ਮਨ ਮੈ ਕਰਤਾ ਹਰਤਾ ਪ੍ਰਤਪਾਲਨ ਹਾਰੇ ॥੧੨੩੬॥ ਦੋਹਰਾ ॥ [9]ਰਨ ਆਤੁਰ ਹ੍ਵੈ ਸੁਭਟ ਜੋ ਹਰਿ ਸੋ ਬਿਨਤੀ ਕੀਨ ॥ ਤਬ ਤਿਨ ਕੌ ਬ੍ਰਿਜਰਾਜ ਜੂ ਇਹ ਬਿਧਿ ਉਤਰ ਦੀਨ ॥੧੨੩੭॥ [10]ਕਾਨ੍ਹ ਜੂ ਬਾਚ ॥ ਸ੍ਵੈਯਾ ॥ [11]ਨਿਧਿ ਬਾਰ ਬਿਖੈ ਅਤਿ ਹੀ ਹਠ ਕੈ ਬਹੁ ਮਾਸ ਰਹਯੋ ਤਪੁ ਜਾਪੁ ਕੀਯੋ ॥ ਬਹੁਰੋ ਤਜਿ ਕੈ ਪਿਤ ਮਾਤ ਸੁ ਭ੍ਰਾਤ ਅਵਾਸ ਤਜਯੋ ਬਨਬਾਸ ਲੀਯੋ ॥[12] ਸਿਵ ਰੀਝ ਤਪੋ ਧਨ ਮੈ ਇਹ ਕੋ ਕਹਯੋ ਮਾਂਗ ਮਹਾਂ ਬਰ ਤੋਹਿ ਦੀਯੋ ॥ ਮੁਹਿ ਸਾਮੁਹੇ ਕੋਊ ਨ ਸਤ੍ਰੁ ਰਹੈ ਬਰੁ ਦੇਹੁ ਇਹੈ ਮੁਖਿ ਮਾਂਗ ਲੀਯੋ ॥੧੨੩੮॥ ਸ੍ਵੈਯਾ ॥[13] ਸੇਸ ਸੁਰੇਸ ਗਨੇਸ ਨਿਸੇਸ ਦਿਨੇਸ ਹੂ ਤੇ ਨਹੀ ਜਾਇ ਸੰਘਾਰਯੋ ॥ ਸੋ ਬਰ ਪਾਇ ਮਹਾਂ ਸਿਵ ਤੇ ਅਰਿਬਿੰਦ ਨਰਿੰਦ ਇਨੀ ਰਨ ਮਾਰਯੋ ॥ [14]ਸੁਰਨ ਸੋ ਬਲਬੀਰ ਤਬੈ ਅਪੁਨੇ ਮੁਖਿ ਤੇ ਇਹ ਭਾਂਤਿ ਉਚਾਰਯੋ ॥ ਹਉ ਤਿਹ ਸੰਗਰ ਕੇ ਸਮੁਹੇ ਮ੍ਰਿਤ ਕੀ ਬਿਧ ਪੂਛ ਇਹੀ ਜੀਯ ਧਾਰਯੋ ॥੧੨੩੯॥ ਦੋਹਰਾ । ਜਬ ਹਰਿ ਜੂ ਐਸੇ ਕਹਯੋ ਤਬ ਮੁਸਲੀ ਸੁਨ ਪਾਇ ॥ ਇਹ ਕੋ ਅਬ ਹੀ ਹਉ ਹਨੋ ਬੋਲਯੋ ਬਚਨੁ ਰਿਸਾਇ ॥੧੨੪੦॥ ਸ੍ਵੈਯਾ ॥ [15]ਕੋਪ ਹਲੀ ਜਦੁਬੀਰ ਹੀ ਸੋ ਇਹ ਭਾਂਤਿ

---

(ਪੰਨਾ ੨੨੭ ਦੀ ਬਾਕੀ)

ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮੈਂ ਹੌਂ ਕਰੌਂ ਨਿਵਾਸ ॥—ਮੈਂ ਹੁਣ ਖਾਲਸੇ ਵਿਚ ਨਿਵਾਸ ਕਰਾਂਗਾ । ਕਿਸ ਤਰ੍ਹਾਂ ? ਜੋ ਮੇਰੀ ਜਿਸਮਾਨੀ ਸੂਰਤ ਦਾ ਦਰਸ਼ਨ ਕਰਨਾ ਚਾਹੁਣਗੇ, ਤਨ ਦੀ ਸੁੰਦਰਤਾ ਤੱਕਣੀ ਲੋਚਣਗੇ ਉਨ੍ਹਾਂ ਲਈ 'ਦੀਦਾਰ ਖਾਲਸੇ ਦਾ' ਹੋਵੇਗਾ । ਜਿੱਥੇ ਭੀ ਅੰਮ੍ਰਿਤਧਾਰੀ ਸਾਬਤ ਸੂਰਤ ਵਾਲੇ ਸਿੰਘ ਬੈਠੇ ਹੋਣਗੇ ਉਥੇ ਹੀ ਮੇਰੇ ਜ਼ਾਹਿਰਾ ਸਰੂਪ ਦਾ ਦਰਸ਼ਨ ਹੋਵੇਗਾ । ਖਾਲਸਾ ਮੈਂ ਆਪਣੀ ਸੂਰਤ ਤੇ ਘੜਿਆ ਹੈ, ਮੈਂ ਆਪਣੀ ਸੂਰਤ ਦੇ ਠੱਪੇ ਤੋਂ ਇਹ ਜ਼ੇਵਰ ਤਿਆਰ ਕੀਤਾ ਹੈ, ਜੋ ਇਸ਼ਕ ਦੇ ਪਹਿਲੇ ਮੁਕਾਮ ਵਿਚ ਹੋਣਗੇ, ਤੇ ਸੂਰਤ ਦੇ ਦੀਦਾਰ ਲੋੜਨਗੇ ਉਨ੍ਹਾਂ ਨੂੰ 'ਦੀਦਾਰ ਖਾਲਸੇ' ਦਾ ਸਦਾ ਯਾਦ ਰੱਖਣਾ ਚਾਹੀਦਾ ਹੈ। ਪਰ ਇਤਨੇ ਅੰਗਾ ਵਿਚ ਕੇਵਲ ਮੇਰੀ ਸੂਰਤ ਹੀ ਵਸੇਗੀ, ਤੇ ਦਰਸ਼ਨ ਭੇਦ ਹੋ ਸਕੇਗੀ, ਸੂਰਤ ਨੂੰ ਤੱਕ ਲੈਣ ਵਿਚ ਠੰਢ ਪਵੇਗੀ ॥ ਪਰ ਜੋ ਉਤਾਹਾਂ ਚੜ੍ਹ ਮਨ ਵਿਚ ਮੇਲ ਮਿਲਾਣਾ ਹੋਵੇ ਤਾਂ ਪਰਚਾ ਸ਼ਬਦ ਕਾ । ਪਰਚਣ ਲਈ ਦੀਦਾਰ ਤੋਂ ਸਦਾ ਅਗਾਹਾਂ ਵਧੀਦਾ ਹੈ । ਇਸ ਲਈ ਜਿਨ੍ਹਾਂ ਮੇਰੇ ਨਾਲ ਪਰਚਣਾ ਹੋਵੇ ਉਹ ਸ਼ਬਦ ਦੇ ਨਾਲ ਪਰਚਣ । ਇਹ ਮੁਕਾਮ ਦਿਦਾਰ ਤੋਂ ਉੱਚਾ ਹੈ ਤੇ ਖਾਲਸਾ ਉਸਦੀ ਤਾਬਿਆ ਹੈ । ਮਨ ਵਿਚ ਫੁਰਨਾ ਹੋਣ ਕਰਕੇ ਹੀ ਤਨ ਹਿਲਦਾ ਹੈ, ਮਨ ਦੇ ਇਸ਼ਾਰਿਆਂ ਤੇ ਹੀ ਤਨ ਨੂੰ ਚੱਲਣਾ ਪੈਂਦਾ ਹੈ । ਸੋ ਸ਼ਬਦ (ਜੋ ਮਨ ਹੈ) ਦੀ ਅਗਵਾਈ ਹੇਠਾਂ ਹੀ ਖਾਲਸਾ (ਜੋ ਤਨ ਹੈ) ਚੱਲਣਾ ਹੋਵੇਗਾ । ਗੁਰੂ ਗ੍ਰੰਥ - ਪੰਥ ਵਿਚ ਪ੍ਰਕਾਸ਼ ਕਰੇਗਾ ਤੇ ਤੀਸਰਾ ਸਰੂਪ ਜੋ ਜੋਤਿ ਦੇ ਮੇਲੇ ਦਾ ਹੈ ਸੋ ਰੂਪ ਅਦ੍ਰਿਸ਼ਟ ਤੇ ਬਿਸਮਾਦ ਦਾ ਮੁਕਾਮ ਹੈ ਉਸ ਲਈ ਨਿਸ਼ਾਨਾ (ਜੋਤੀ ਸਰੂਪ ਸ੍ਰੀ ਅਕਾਲ ਪੁਰਖ) ਨੂੰ ਰੱਖਣਾ ਹੋਵੇਗਾ ਸੋ ਪੂਜਾ ਸ੍ਰੀ ਅਕਾਲ ਪੁਰਖ ਜੀ ਦੀ ਹੈ । ਇਸ ਪਾਵਨ ਮਰਿਆਦਾ ਨੂੰ ਜੇ ਸਮਝਿਆ ਜਾਏ ਤੇ ਸਤਿਗੁਰਾਂ ਦੇ ਇਲਾਹੀ ਕੌਤਕ ਨੂੰ ਤਕਿਆ ਜਾਏ ਤਾਂ ਮਨ ਸ਼ੰਕਿਆਂ ਤੋਂ ਉਤਾਹਾਂ ਉਠਦਾ ਹੈ, ਟੋਟੇ ਨਹੀਂ ਵਾਪਰਦੇ ਤੇ ਇਹ ਕਹਿਣ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ

(ਬਾਕੀ ਪੰਨਾ ੨੨੯ ਤੇ)

੧. ਸਵੈਯਾ ॥ ਜਦੋਂ ਫੌਜਾਂ ਨੇ ਵੇਖਿਆ ਕਿ ਸਾਡਾ ਸਹਾਇਕ ਸਾਡੀ ਸਹਾਇਤਾ ਤੇ ਹਰਿ ਜੀ ਆ ਗਏ ਹਨ ਤਾਂ ਉਹਨਾਂ ਦੇ ਹੌਂਸਲੇ ਵਧ ਗਏ ਅਤੇ ਸਾਰੇ ਜਦ ਬੰਸੀ ਕ੍ਰੋਧ ਵਿਚ ਆ ਗਏ ਅਮਿੱਟ ਸਿੰਘ ਦੇ ਨਾਲ ਜੁੱਧ ਵਿਚ ਆ ਕੇ ਅੜ ਗਏ ਫੇਰ ਉਹਨਾਂ ਜੋਧਿਆਂ ਵਿਚੋਂ ਇਕ ਵੀ ਨਾ ਭੱਜਿਆ ।

੨. ਤੀਰ ਕਮਾਣ ਤੇ ਕ੍ਰਿਪਾਨਾਂ ਗਦਾ ਫੜਕੇ ਬੜੇ ਹੀ ਜੋਰ ਦੇ ਨਾਲ ਵੈਰੀ ਤੇ ਹੱਲਾ ਕਰਕੇ ਪੈ ਗਏ । ਬਹੁਤ ਖੂਨ ਜੋਧਿਆ ਦੇ ਤਨਾ ਤੇ ਚਲ ਰਿਹਾ ਹੈ ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਐਉਂ ਜਾਪਦੇ ਨੇ ਜਿਸ ਤਰ੍ਹਾਂ ਸਾਲ੍ਹ ਦੇ ਰੁਖਾ ਦੇ ਜੰਗਲ ਨੂੰ ਅੱਗ ਲੱਗ ਗਈ ਹੈ ਤੇ ਉਹ ਚਮਕਦੇ ਹਨ ਇਸੇ ਤਰ੍ਹਾਂ ਕ੍ਰੋਧ ਦੀ ਅੱਗ ਨਾਲ ਤੇ ਖੂਨ ਵਿਚ ਭਿੱਜੇ ਹੋਏ ਜਾਦਵ ਬੀਰ ਕ੍ਰੋਧ ਦੀ ਅੱਗ ਨਾਲ ਦੱਗਾ ਦਗ ਕਰ ਉਠੇ ਹਨ ॥੧੨੩੩॥

੩. ਸਵੈਯਾ ॥ ਹਥਿਆਰਾਂ ਨੂੰ ਬਿਧੀ ਪੂਰਵਕ ਸੰਭਾਲ ਕੇ ਮੁੜਕੇ ਜੁਧ ਕਰਨ ਲਗ ਪਏ ਅਤੇ ਸੂਰਮਿਆਂ ਨੇ ਬਹੁਤ ਮਨ ਵਿਚ ਕ੍ਰੋਧ ਧਾਰਨ ਕਰ ਲਿਆ ਹੈ । ਮੂੰਹ ਤੋਂ ਮਾਰੋ ਮਾਰ ਕਹਿੰਦੇ ਹੋਏ ਜੁਧ ਨੂੰ ਵੇਖ ਕੇ ਜਰਾ ਵੀ ਨਹੀਂ ਡਰਦੇ ।

੪. ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਐਸ ਤਰੀਕੇ ਦੇ ਨਾਲ ਜਦਬੀਰ (ਸੂਰਮੇ) ਬਹੁਤ ਹੀ ਜੋਰ ਨਾਲ ਵੈਰੀ ਅੱਗੇ ਅੜ ਗਏ । ਉਸ ਵੇਲੇ ਰਾਜੇ ਨੇ ਵੀ ਕ੍ਰੋਧ ਵਿਚ ਆ ਕੇ ਜ਼ੋਰ ਨਾਲ ਤਲਵਾਰ ਵਾਹੀ ਜੋ ਵੈਰੀ ਦੇ ਦੋ ਦੋ ਚਾਰ-ਚਾਰ ਟੋਟੇ ਕਰ ਦਿੱਤੇ ॥੧੨੩੪॥

੫. ਇਸ ਤਰ੍ਹਾਂ ਦੀ ਮਾਰ ਪੈਂਦੀ ਵੇਖ ਕੇ ਜਿਹੜੇ ਜਿਉਂਦੇ ਸਨ ਉਹ ਜੁੱਧ ਨੂੰ ਛੱਡਕੇ ਦੌੜ ਗਏ । ਸ਼ਯਾਮ ਜੀ ਕਹਿੰਦੇ ਹਨ ਅਮਿਟ ਸਿੰਘ ਦੇ ਸਾਹਮਣੇ ਜੁੱਧ ਦੇ ਵਿਚ ਕੋਈ ਨਾ ਰਿਹਾ।

੬. ਜਿਹੜੇ ਆਪ ਨੂੰ ਬਹੁਤ ਬਲੀ ਬਹਾਦੁਰ ਕਹਾਉਂਦੇ ਸਨ ਤੇ ਅਨੇਕਾਂ ਵਾਰ ਜਿਨ੍ਹਾਂ ਨੇ ਜੁਧਾਂ ਵਿਚ ਭੇੜ ਕੀਤੇ ਅਤੇ ਜੁਧ ਗਾਨੇ ਬੰਨ ਕੇ ਆਪਣੀ ਜਿੱਤ ਦੀਆਂ ਸ਼ਰਤਾਂ ਲਾਉਂਦੇ ਸਨ। ਸੋ ਉਹ ਬਹਾਦੁਰ ਇਸ ਤਰ੍ਹਾਂ ਭੱਜਕੇ ਉਡੇ ਜਾਂਦੇ ਹਨ ਜਿਵੇਂ ਜਿਸ ਤਰ੍ਹਾਂ ਤੇਜ ਹਵਾ ਚੱਲਣ ਦੇ ਨਾਲ ਰੁਖ ਦੇ ਸੁਕੇ ਪੱਤੇ ਟੁੱਟ ਕੇ ਉਡੇ ਜਾਂਦੇ ਹਨ ॥੧੨੩੫॥

੭. ਸਵੈਯਾ ॥ ਕਿਤਨੇ ਸੂਰਮੇ ਤਾਂ ਜੁੱਧ ਵਿਚ ਰੁਝੇ ਹੋਏ ਹਨ ਕਿਤਨਿਆ ਨੇ ਭੱਜਕੇ ਜਾ ਕੇ ਕ੍ਰਿਸ਼ਨ ਜੀ ਦੇ ਕੋਲ ਜਾ ਕੇ ਪੁਕਾਰ ਕੀਤੀ। ਹੇ ਸੁਆਮੀ! ਅਮਿਟ ਸਿੰਘ ਨੇ ਬਹੁਤ ਸਾਰੇ ਸੂਰਮੇ ਮੁਕਾ ਦਿਤੇ ਹਨ ਗਿਣੇ ਨਹੀਂ ਜਾਂਦੇ ਜੋ ਉਸ ਬਲਵਾਨ ਨੇ ਮਾਰ ਦਿਤੇ ਹਨ।

੮. ਘੋੜੇ ਮਾਰੇ ਗਏ ਹਾਥੀ ਤੇ ਉਹਨਾਂ ਤੇ ਲੜ ਰਹੇ ਰਾਜੇ ਮਾਰੇ ਗਏ ਕਿਤੇ ਰਥ ਤੋੜ ਕੇ ਸੁੱਟੇ ਪਏ ਹਨ ਧਰਤੀ ਦੇ ਉਤੇ। ਤੁਹਾਡੇ ਮਨ ਵਿਚ ਕੀ ਆ ਗਿਆ ਹੈ ਜੋ ਸਾਰੇ ਜੱਗ ਦਾ ਕਰਨ ਵਾਲਾ ਤਾਂ ਮਾਰਨ ਵਾਲਾ ਹੋ ਕੇ ਤੇ ਪ੍ਰਤ ਪਾਲਣਾ ਕਰਨ ਵਾਲਾ ਹੁੰਦਾ ਹੋਇਆ ਚੁਪ ਕਰਕੇ ਬੈਠੇ ਹੋਇ ਹੋ ॥੧੨੩੬ ॥

੯. ਦੋਹਰਾ ॥ ਜਿਹੜੇ ਜੁਆਨ ਜੁਧ ਦੇ ਵਿਚ ਅੱਤ ਦੇ ਦੁਖੀ ਹੋ ਕੇ ਆਏ ਸਨ ਉਹਨਾਂ ਨੇ ਇਹ ਬੇਨਤੀ ਹਰੀ ਅੱਗੇ ਆ ਕੇ ਕੀਤੀ। ਉਸ ਨੂੰ ਸੁਣ ਕੇ ਬ੍ਰਿਜ ਰਾਜ (ਕ੍ਰਿਸ਼ਨ ਜੀ) ਨੇ ਇਸ ਤਰ੍ਹਾਂ ਉੱਤਰ ਦਿਤਾ ॥੧੨੩੭॥

੧੦. ਕ੍ਰਿਸ਼ਨ ਜੀ ਕਹਿੰਦੇ ਹਨ ॥

੧੧. ਸਵੈਯਾ ॥ ਕਿ ਅਸੀਂ ਇਸ ਨੂੰ ਜੁੱਧ ਵਿਚ ਨਹੀਂ ਮਾਰ ਸਕਦੇ ਕਿਉਂਕਿ ਇਸ ਨੇ ਬਹੁਤ ਹੀ ਹਠ ਕਰਕੇ ਸਮੁੰਦ੍ਰ ਦੇ ਪਾਣੀ ਵਿਚ ਬਹੁਤ ਸਾਰੇ ਮਹੀਨੇ ਖੜਕੇ ਜਾਪ ਕਰਕੇ ਤਪ ਕੀਤਾ ਸੀ ਫਿਰ ਇਸ ਨੇ ਆਪਣੇ ਮਾਤਾ ਪਿਤਾ, ਭਾਈ ਤੇ ਘਰ ਘਾਟ ਛੱਡ ਕੇ ਜੰਗਲ ਵਿਚ ਵਸਿਆ ਉਥੇ ਤਪ ਕੀਤਾ।

੧੨. ਜਿਸ ਕਰਕੇ ਸ਼ਿਵਜੀ ਨੇ ਪ੍ਰਸੰਨ ਹੋ ਕੇ ਉਸ ਤਪੋ ਬਣ ਦੇ ਵਿਚ ਕਿਹਾ ਕਿ ਤੂੰ ਵੱਡੇ ਤੋਂ ਵੱਡਾ ਵਰ ਮੰਗ ਲੈ ਮੈਂ ਉਹ ਤੈਨੂੰ ਦੇ ਦੇਵਾਂਗਾ । ਸੋ ਇਸ ਨੇ ਕਿਸੇ ਦੇ ਮਾਰਿਆਂ ਨਾ ਮਰਨ ਦਾ ਵਰ ਮੰਗ ਲਿਆ ਅਤੇ ਸ਼ਿਵਜੀ ਨੇ ਵਰ ਦੇ ਦਿੱਤਾ ਤੈਨੂੰ ਸਾਹਮਣੇ ਹੋ ਕੇ ਕੋਈ ਨਹੀਂ ਮਾਰ ਸਕੇਗਾ ॥੧੨੩੮॥

੧੩. ਸਵੈਯਾ ॥ ਸ਼ਿਵਜੀ ਨੇ ਵਰ ਦੇ ਦਿਤਾ ਕਿ ਭਾਵੇਂ ਕੋਈ ਸ਼ੇਸ਼ ਨਾਗ ਜਾਂ ਇੰਦ੍ਰ ਗਨੇਸ਼, ਚੰਦ ਜਾਂ ਸੂਰਜ ਸਾਹਮਣੇ ਹੋ ਕੇ ਤੈਨੂੰ ਇਹਨਾਂ ਵਿਚੋਂ ਵੀ ਕੋਈ ਨਹੀਂ ਮਾਰ ਸਕੇਗਾ । ਸੋ ਇਹ ਵਰ ਸ਼ਿਵਜੀ ਤੋਂ ਹਾਸਲ ਕਰਕੇ ਮਹਾਂ ਬਿਦ ਕੋਲ ਬਿੰਦ ਅਤੇ ਨਰਿੰਦ ਵੈਰੀ ਇਸ ਨੇ ਜੁੱਧ ਕਰਕੇ ਮਾਰੇ ਸਨ ।

੧੪. ਸੂਰਮੇ ਜਿਹੜੇ ਕ੍ਰਿਸ਼ਨ ਜੀ ਕੋਲ ਆਏ ਸਨ ਉਹਨਾਂ ਨੂੰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਹਿ ਦਿੱਤਾ ਕਿ ਮੈਂ ਪਹਿਲਾਂ ਉਸ ਦੇ ਮਾਰਨ ਦਾ ਢੰਗ ਉਸੇ ਕੋਲੋਂ ਪੁੱਛ ਕੇ ਮਾਰਨ ਦੀ ਗੱਲ ਕਰਾਂਗਾ ਇਹੀ ਮੇਰੇ ਦਿਲ ਵਿਚ ਹੈ ॥੧੨੩੯॥

੧੫. ਦੋਹਰਾ ॥ ਜਦੋਂ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਫੌਜੀਆਂ ਨੂੰ ਕਿਹਾ ਤਾਂ ਬਲ ਭੱਦ੍ਰ ਨੇ ਇਹ ਗੱਲ ਸੁਣਕੇ ਕ੍ਰਿਸ਼ਨ ਜੀ ਨੂੰ ਕਿਹਾ ਇਸ ਨੂੰ ਮੈਂ ਹੁਣੇ ਜਾ ਕੇ ਮਾਰ ਦਿੰਦਾ ਹਾਂ ਇਹ ਬਚਨ ਉਸ ਨੇ ਗੁੱਸੇ ਵਿਚ ਆ ਕੇ ਕਿਹਾ ॥੧੨੪੦॥

੧੬. ਸਵੈਯਾ ॥ ਬਲ ਭੱਦਰ ਨੇ ਜਦੋਂ ਕ੍ਰੋਧ ਵਿਚ ਆ ਕੇ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਿਹਾ ।

---

(ਪੰਨਾ ੨੨੮ ਦੀ ਬਾਕੀ)

ਕਿ ਕਲਗੀਆ ਵਾਲੇ ਤੋਂ ਪਿਛੋਂ ਗੁਰੂ ਕੌਣ ਹੋਇਆ, ਕਿਉਂ ਜੁਆਬ ਕਲਗੀਆ ਵਾਲੇ ਆਪਣਾ ਸਰੂਪ ਮਨ ਤੇ ਜੋਤ ਕਰਕੇ ਪੰਥ, ਗ੍ਰੰਥ ਤੇ ਅਕਾਲ ਪੁਰਖ ਵਿਚ ਟਿਕ ਰਹੇ ਹਨ, ਉਹ ਹਨ ਤੇ ਸਦਾ ਹਨ । ਫਿਰ ਭੁਲੇਖਾ ਕਾਹਦਾ, ਜਿਨ੍ਹਾਂ ਗੁਰਸਿੱਖਾਂ ਨੇ ਇਸ ਰਾਜ ਨੂੰ ਜਾਣਿਆ ਹੈ ਉਨ੍ਹਾਂ ਠੰਢ ਪਾਈ ਹੈ ਤੇ ਕਹਿ ਉਠਦੇ ਹਨ:—ਭੂਲੀ ਮਾਲਨੀ ਹੈ ਏਉ ॥ ਸਤਿਗੁਰੂ ਜਾਗਤਾ ਹੈ ਦੇਉ ।

ਹੁਣ ਪਾਠਕ ਠੀਕ ਸਮਝ ਗਏ ਹੋਣਗੇ ਕਿ ਗਿਆਨੀ ਲਾਲ ਸਿੰਘ ਮੁਤਾਬਿਕ ਗੁਰੂ ਜਨਮ ਮਰਨ ਵਾਲੀ ਹਸਤੀ ਨਹੀਂ ਜਿਸਨੂੰ ਰੱਬ ਕਰਕੇ ਨਾ ਮੰਨਿਆ ਜਾਏ:—

ਗੁਰੁ ਪ੍ਰਮੇਸਰੁ ਗੁਰੁ ਗੋਬਿੰਦੁ ॥ ਗੁਰੁ ਕਰਤਾ ਗੁਰੁ ਸਦ ਬਖਸੰਦੁ ॥ ਗੁਰ ਜਪੁ ਜਾਪਿ
ਜਪਤ ਫਲੁ ਪਾਇਆ ਗਿਆਨ ਦੀਪਕੁ ਸੰਤ ਸੰਗਨਾ ॥੧੨॥ਪੰ:੧੦੮੦॥ਮ:੫॥
ਗੁਰੁ ਗੋਵਿੰਦ ਅਉ ਗੋਬਿੰਦ ਗੁਰੂ ਏਕ ਮੇਕ ਓਤ ਪੋਤਿ ਸੂਤ੍ਰ ਗਤਿ ਅੰਬਰ ਉਚਾਰ ਕੈ ॥੨੦॥੫੪॥ ਭਾ:ਗੁਰ:
ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ ॥ ਗੁਰੁ ਅੰਗਦ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ ॥
ਅਮਰਾਪਦ ਗੁਰੁ ਅੰਗਦਹੁ ਹੋਇ ਜਾਣ ਜਣੋਈ ॥ ਗੁਰ ਅਮਰਹੁ ਗੁਰ ਰਾਮਦਾਸ ਅੰਮ੍ਰਿਤਰਸੁ ਭੋਈ ॥
ਰਾਮਦਾਸਹੁ ਅਰਜਨ ਗੁਰੂ ਗੁਰੁ ਸਬਦ ਸਥੋਈ ॥ ਹਰਗੋਵਿੰਦ ਗੁਰ ਅਰਜਨਹੁ ਗੁਰੁ ਗੋਵਿੰਦ ਹੋਈ ॥
ਗੁਰਮੁਖ ਸੁਖ ਫਲ ਪਿਰਮ ਰਸ ਸਤਿ ਸੰਗ ਅਲੋਈ ॥ ਗੁਰੁ ਗੋਵਿੰਦਹੁ ਬਾਹਿਰਾ ਦੂਜਾ ਨਾਹੀ ਕੋਈ ॥੨੦॥੩੮॥
ਕਿਵੇਂ ਕਹਿ ਸਕਦੇ ਹਾਂ ਕਿ ਗੁਰੂ ਨਾਨਕ ਜੋਤਿ ਅਤੇ ਪ੍ਰਭ ਜੋਤਿ ਵਿਚ ਭੇਦ ਹੈ ? ਜਾਂ ਕੋਈ ਹੋਰ ਹੋਰ ਹਨ ॥
ਬਾਣੀ ਤਾਂ ਕਹਿੰਦੀ ਹੈ ਕਿ ਪਹਿਲਾਂ ਗੁਰੂ ਨੂੰ ਮਿਲੋ ਫੇਰ ਹੀ ਹਰੀ ਦੀ ਪ੍ਰਾਪਤੀ ਹੋਵੇਗੀ —
ਗੁਰੂ ਗੁਰੂ ਗੁਰ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥ ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥
ਜਾਕੀ ਕੋਇ ਨ ਮੇਟੈ ਦਾਤਿ ॥੧॥ ਗੁਰੁ ਪ੍ਰਮੇਸਰੁ ਏਕੋ ਜਾਣੁ ॥ ਜੋ ਤਿਸੁ ਭਾਵੈ ਸੋ ਪਰਵਾਣੁ ॥੧॥ ਪੰ: ੮੬੪॥ ਮ:੫॥
ਹਰੀ ਪਾਸੋਂ ਅਭਲਾਸੀ ਪੁੱਛਦਾ ਹੈ ਹੇ ਸੁਆਮੀ ਮੈਂ ਭਟਕ ਗਿਆ ਹਾਂ ਮੇਹਰ ਕਰਕੇ ਮੈਨੂੰ ਰਾਹੇ ਪਾਉ, ਕਿਉਂਕਿ ਜੋ ਸੰਸਾਰਕ ਰੂਪ ਮੈਂ ਉਹ ਸਾਨੂੰ ਦਿਖਾਈ ਦਿੰਦਾ ਹੈ, ਇਸ ਲਈ ਸਾਡਾ ਮੋਹ ਪੈ ਗਿਆ ਹੈ । ਹੇ ਅਮਰ ਹਰੀ ਤੂੰ ਤਾਂ ਕਿਤੇ ਦਿਸਦਾ ਹੀ ਨਹੀਂ ਫੇਰ ਤੇਰੇ ਨਾਲ ਸਾਡਾ ਮਿਲਾਪ ਕਿਵੇਂ ਹੋਵੇ ? ਕ੍ਰਿਪਾ ਕਰਕੇ ਮੈਨੂੰ ਰਾਹੇ ਪਾਇਉ ਅਤੇ ਜਿਥੋਂ ਤੇਰਾ ਥਹੁ ਪਤਾ ਮਿਲੇ ਉਸ ਸਾਧ ਸੰਗਤ ਦਾ ਲੜ ਫੜਾ ਦਿਉ ।੧॥
ਸਵਾਲ—ਕਿਉਂ ਤਰੀਐ ਬਿਖਿਆ ਸੰਸਾਰੁ ॥ ਭਾਵ ਇਸ ਮਾਯਕ ਸੰਸਾਰ ਤੋਂ ਅਸੀ ਕਿਵੇਂ ਤਰੀਏ ?
ਉੱਤਰ—ਸਤਿਗੁਰੁ ਬੋਹਿਥੁ ਪਾਵੈ ਪਾਰਿ ॥੧॥ ਰਹਾਉ ॥ ਭਾਵ—ਭਾਈ ਘਬਰਾ ਨਾ ਸਤਿਗੁਰ ਰੂਪ ਜਹਾਜ ਦੇ ਉਤੇ ਚੜ੍ਹ ਜਾਹ, ਉਹ ਪਾਰ ਕਰ ਦੇਵੇਗਾ।
ਪ੍ਰਸ਼ਨ—ਮਾਇਆ ਐਉਂ ਡੁਲਾਉਂਦੀ ਤੇ ਝੂਟੇ ਦੇ ਰਹੀ ਹੈ ਜਿਵੇਂ ਹਵਾ ਰੁਖ ਦੀ ਟਾਹਣੀਆਂ ਝੁਟਾਉਂਦੀ ਜੀ ਉਹ ਸਾਡੀ ਪੇਸ਼ ਨਹੀਂ ਜਾਣ ਦੇਂਦੀ ?
ਉੱਤਰ—ਹਰਿ ਕੇ ਭਗਤ ਸਦਾ ਥਿਰੁ ਸੋਇ ॥ ਹਰਖ ਸੋਗ ਤੇ ਰਹਹਿ ਨਿਰਾਰਾ ॥ ਸਿਰ ਊਪਰਿ ਆਪਿ ਗੁਰੂ ਰਖਵਾਰਾ ॥ ਭਾਵ ਹਰਿ ਭਗਤ ਡੋਲਿਆ ਨਹੀਂ ਕਰਦੇ ਉਹ ਮਨ ਦੇ ਟਿਕਾਉ ਵਿਚ ਰਹਿੰਦੇ ਹਨ ਗਮ ਖੁਸ਼ੀ ਤੋਂ ਉਪਰ ਉਠਕੇ ਤਕੜੇ ਹੋਕੇ ਰਹੋ - ਤੁਹਾਡੇ ਸਿਰ ਤੇ ਆਪ ਗੁਰੂ ਰਾਖੀ ਕਰੇਗਾ॥੨॥

(ਬਾਕੀ ਪੰਨਾ ੨੮੦ ਤੇ)

[੧]ਕਹਯੋ ਕਹੋ ਜਾਇ ਸੰਘਾਰੋ ॥ ਜਉ ਸਿਵ ਆਇ ਸਹਾਇ ਕਰੈ ਸਿਵ ਕੋ ਰਨ ਮੈ ਤਿਹ ਸੰਗ ਪ੍ਰਹਾਰੋ ॥ [੨]ਸਾਚ ਕਹੌ ਪ੍ਰਭ ਜੁ ਤੁਮ ਸੋਂ ਹਨਹੋ ਅਮਿਟੇਸ ਨਹੀ ਬਲ ਹਾਰੋ ॥ ਪਉਨ ਸਰੂਪ ਸਹਾਇ ਕਰੋ ਤੁਮ; ਪਾਵਕ ਹ੍ਵੈ ਰਿਪ ਕਾਨਨ ਜਾਰੋ ॥੧੨੪੧॥ [੩]ਕ੍ਰਿਸਨ ਬਾਚ ਮੁਸਲੀ ਸੋ ॥ ਦੋਹਰਾ ॥ [੪]ਤੁਮ ਸੋ ਤਿਨ ਜਬ ਜੁੱਧ ਕੀਯ; ਕਿਉ ਨ ਲਰੇ ਪਗ ਰੋਪ ॥ ਅਬ ਹਮ ਆਗੇ ਗਰਬ ਕੇ ਬਚਨ ਉਚਾਰਤ ਕੋਪ ॥੧੨੪੨॥ ਸ੍ਵੈਯਾ ॥ [੫]ਜਾਦਵ ਭਾਜਿ ਗਏ ਸਿਗਰੇ ਤੁਮ ਬੋਲਤ ਹੋ ਅਹੰਕਾਰਨਿ ਜਿਉ ॥ ਅਬ ਆਜ ਹਨੋ ਅਰ ਕੌਂ ਰਨ ਮੈ ਕਸ ਭਾਖਤ ਹੋ ਮਤਵਾਰਨਿ ਜਿਉ ॥ [੬]ਤਿਹ ਕੌ ਬਡਵਾਨਲ ਕੇ ਪਰਸੇ ਜਰ ਜੈਹੋ ਤਬੈ ਤ੍ਰਿਨ ਭਾਰਨ ਜਿਉ ॥ ਜਦੁਬੀਰ ਕਹਯੋ ਵਹ ਕੇਹਰਿ ਹੈ ਤਿਹ ਤੇ ਭਜਿਹੋ ਬਲ ਬਾਰਨ ਜਿਉ ॥੧੨੪੩॥ [੭]ਦੋਹਰਾ ॥ ਬ੍ਰਿਜ ਭੂਖਨ ਬਲਭਦ੍ਰ ਸੋਂ ਇਹ ਬਿਧ ਕਹੀ ਸੁਨਾਇ ॥ ਹਰੇ ਬੋਲ ਬਲ ਯੋਂ ਕਹਯੋ ਕਰੋ ਜੁ ਪ੍ਰਭਹਿ ਸੁਹਾਇ ॥੧੨੪੪॥ ਸ੍ਵੈਯਾ ॥ [੮]ਯੋਂ ਬਲ ਸਿਉ ਕਹਯੋ ਰੋਸ ਬਢਾਇ ਚਲਯੋ ਹਰਿ ਜੂ ਹਥਿਯਾਰ ਸੰਭਾਰੇ ॥ ਕਾਇਰ ਜਾਤ ਕਹਾ ਥਿਰੁ ਹੋਹੁ; ਸੁ ਕੇਹਰਿ ਜਿਯੋਂ ਹਰਿ ਜੂ ਭਭਕਾਰੇ ॥ [੯]ਬਾਨ ਅਨੇਕ ਹਨੇ ਉਨਹੂੰ ਹਰਿ ਕੋਪ ਹ੍ਵੈ ਬਾਨ ਸੋ ਬਾਨ ਨਿਵਾਰੇ ॥ ਆਪਨੇ ਪਾਨ ਲਯੋ ਧਨੁ ਤਾਨ ਘਨੋ ਸਰ ਲੈ ਅਰਿ ਊਪਰਿ ਡਾਰੇ ॥੧੨੪੫॥ ਦੋਹਰਾ ॥ [੧੦]ਬਾਨ ਅਨੇਕ ਚਲਾਇਕੈ ਪੁਨਿ ਬੋਲੇ ਹਰਿ ਦੇਵ ॥ ਅਮਿਟ ਸਿੰਘ ਮਿਟ ਜਾਇਗੋ ਝੂਠੋ ਤੁਯ ਅਹੰਮੇਵ ॥੧੨੪੬॥ ਸ੍ਵੈਯਾ ॥ [੧੧]ਹਉ ਜਬ ਜੁੱਧ ਕੇ ਕਾਜ ਚਲਯੋ ਤੁਅ ਕਾਲ ਕਹਯੋ ਹਰਿ ਜੂ ਹਮ ਸਉ ॥ ਤਿਹ ਕੋ ਕਹਯੋ ਕਾਨ ਕੀਯੋ ਤਬ ਮੈ ਤੁਅ ਹੇਰਿ ਕੈ ਆਯੋ ਹਉ ਆਪਨੀ ਗਉ ॥ [੧੨]ਤਿਹ ਤੇ ਨ੍ਰਿਪ ਬੀਰ ਕਹਯੋ ਸੁਨਿਕੈ ਤਜਿ ਸੰਕ ਭਿਰੋ ਦੋਊ ਆਹਵ ਮਉ ॥ ਧ੍ਰੂਅ ਲੋਕ ਟਰੈ ਗਿਰ ਮੇਰ ਹਲੈ ਸੁ ਤਊ ਤੁਮ ਤੇ ਟਰਿਹੋਂ ਨਹੀ ਹਉ ॥੧੨੪੭॥ [੧੩]ਕਾਨ੍ਹ ਜੂ ਬਾਚ ॥ ਦੋਹਰਾ ॥ [੧੪]ਕਹਯੋ ਕ੍ਰਿਸਨ ਤੁਹਿ ਮਾਰਿਹੋ ਤੂੰ ਕਰਿ ਕੋਟ ਉਪਾਇ ॥ ਅਮਿਟ ਸਿੰਘ ਬੋਲਿਓ ਤਬਹਿ ਅਤਿ ਹੀ ਕੋਪ ਬਢਾਇ ॥੧੨੪੮॥ [੧੫]ਅਮਿਟ ਸਿੰਘ ਬਾਚ ॥ ਸ੍ਵੈਯਾ ॥ [੧੬]ਹਉ ਨ ਬਕੀ ਬਕ ਨੀਚ ਨਹੀ ਬ੍ਰਿਖਭਾਸੁਰ ਸੋ ਛਲ ਸਾਥ ਸੰਘਾਰਯੋ ॥ ਕੇਸੀ ਨ ਹਉ ਗਜ ਧੇਨਕ ਨਾਹਿਨ ਹਉ ਤ੍ਰਿਨਾਵ੍ਰਤ ਸਿਲਾ ਪਰ ਡਾਰਯੋ ॥ [੧੭]ਹਉ ਨ ਅਘਾਸੁਰ ਮੁਸਟ ਚੰਡੂਰ ਸੁ ਕੰਸ ਨਹੀ ਗਹਿ ਕੇਸ ਪਛਾਰਯੋ ॥ ਭ੍ਰਾਤ ਬਲੀ ਤੁਅ ਨਾਮ ਪਰਯੋ ਕਹੋ ਕਉਨ ਬਲੀ ਬਲ ਸੋ ਤੁਮ ਮਾਰਯੋ ॥੧੨੪੯॥

---

(ਪੰਨਾ ੨੭੯ ਦੀ ਬਾਕੀ)

ਪ੍ਰਸ਼ਨ—ਪਾਇਆ ਵੇਸ ਮਾਇਆ ਸਰਬ ਭੁਅੰਗਾ ॥ ਹਉਮੈ ਪਚੇ ਦੀਪਕ ਦੇਖਿ ਪਤੰਗਾ ॥ ਸਗਲ ਸੀਗਾਰ ਕਰੈ ਨਹੀ ਪਾਵੈ ॥ ਜਾ ਹੋਇ ਕ੍ਰਿਪਾਲ ਤਾ ਗੁਰੂ ਮਿਲਾਵੈ ॥੩॥

ਉੱਤਰ—ਪ੍ਰਭੂ ਦੀ ਅਰਾਧਨਾ ਕਰੋ ਜਦੋਂ ਉਹ ਪ੍ਰਸੰਨ ਹੋ ਗਿਆ ਤਾਂ ਤੁਹਾਨੂੰ ਗੁਰ ਨਾਲ ਮੇਲ ਦੇਵੇਗਾ - ਗੁਰੂ ਹੀ ਇਸ ਮਾਇਆ ਤੋਂ ਬਚਾ ਸਕਦਾ ਹੈ। ਹੋਰ ਮਾਇਆ ਤੋਂ ਬਚਣ ਲਈ ਕੋਈ ਉਪਾਇ ਨਹੀਂ ਨਾ ਹੀ ਇਸ ਨੇ ਕਿਸੇ ਨੂੰ ਬਖਸ਼ਿਆ ਹੈ। ਮਾਇਆ ਐਸੀ ਮੋਹਨੀ ਭਾਈ ॥ ਜੇਤੇ ਜੀਅ ਤੇਤੇ ਡਹਕਾਈ ॥੧॥ ਪੰ:੧੧੬੦॥ ਕਬੀਰ ਜੀ ॥

ਭਾਵ—ਹੇ ਪ੍ਰਭੂ ਮਾਇਆ ਨੇ ਤਾਂ ਜਗਤ ਦੇ ਜੀਵਾਂ ਨੂੰ ਐਉਂ ਜਕੜਿਆ ਹੋਇਆ ਹੈ ਜਿਸ ਤਰ੍ਹਾਂ ਸਰਪ ਨੱਪ ਕੇ ਘੁਟ ਲੈਂਦਾ ਹੈ ਅਤੇ ਜੀਵ ਉਸ ਮਾਇਆ ਦੇ ਵਸਿ ਹੋ ਕੇ ਐਉਂ ਹੰਕਾਰ ਦੀ ਲਾਟ ਤੇ ਸੜ ਰਹੇ ਹਨ ਜਿਵੇਂ ਦੀਵੇ ਦੀ ਲਾਟ ਵੇਖ ਕੇ ਪਤੰਗ ਉਸ ਪਰ ਗਿਰ ਕੇ ਸੜ ਮਰਦੇ ਹਨ। ਇਹ ਜੀਵ ਭਾਵੇਂ ਸਾਰੇ ਹੀ ਭੇਖ ਕਿਉਂ ਨਾ ਕਰ ਲਏ ਤਾਂ ਵੀ ਬਚ ਨਹੀਂ ਸਕਦਾ।

ਅੰਤ ਵਿਚ ਫੈਸਲਾ ਦਿਤਾ ਹੈ ਕਿ ਉਹ ਨਾਮ ਰੂਪੀ ਪਰਮ ਜੋਤ ਹੀਰਾ ਤੇਰੇ ਇਸ ਕਾਇਆ ਰੂਪੀ ਮੰਦਰ ਵਿਚ ਹੀ ਹੈ ਜਿਸ ਦੇ ਪੜਦਾ ਪਿਆ ਹੋਇਆ ਹੈ ਜਦੋਂ ਗੁਰੂ ਨੇ ਪੜਦਾ ਲਾਹ ਦਿਤਾ ਤਾਂ ਵੇਖ ਕੇ ਨਿਹਾਲ ਹੋ ਜਾਏਗੀ।

ਹਉ ਫਿਰਉ ਉਦਾਸੀ ਮੈ ਇਕੁ ਰਤਨੁ ਦਸਾਇਆ ॥ ਨਿਰਮੋਲਕੁ ਹੀਰਾ ਮਿਲੈ ਨ ਉਪਾਇਆ ॥ ਭਾਵ ਹੋਰ ਕਿਸੇ ਉਪਾਇ ਨਾਲ ਨਹੀਂ ਮਿਲਦਾ। ਹਰਿ ਕਾ ਮੰਦਰੁ ਤਿਸੁ ਮਹਿ ਲਾਲੁ ॥ ਗੁਰਿ ਖੋਲਿਆ ਪੜਦਾ ਦੇਖਿ ਭਈ ਨਿਹਾਲੁ ॥੪॥ ਜਿਨਿ ਚਾਖਿਆ ਤਿਸੁ ਆਇਆ ਸਾਦੁ ॥ ਜਿਉ ਗੂੰਗਾ ਮਨ ਮਹਿ ਬਿਸਮਾਦੁ ॥ ਅਨਦ ਰੂਪੁ ਸਭੁ ਨਦਰੀ ਆਇਆ ॥ ਜਨ ਨਾਨਕ ਹਰਿ ਗੁਣ ਆਖਿ ਸਮਾਇਆ ॥੫॥੧॥ ਪੰ:੮੦੧॥ਮ:੫॥

(ਬਾਕੀ ਪੰਨਾ ੨੮੧ ਤੇ)

੧. ਕਿ ਤੁਸੀਂ ਆਗਿਆ ਦਿਉ ਮੈਂ ਹੁਣੇ ਜਾ ਕੇ ਉਸਨੂੰ ਮਾਰ ਦਿੰਦਾ ਹਾਂ। ਜੇ ਸ਼ਿਵਜੀ ਆ ਕੇ ਉਸ ਦੀ ਸਹਾਇਤਾ ਕਰੇਗਾ ਤਾਂ ਸ਼ਿਵਜੀ ਨੂੰ ਵੀ ਜੁੱਧ ਦੇ ਵਿਚ ਉਸ ਦੇ ਨਾਲ ਹੀ ਮਿਟਾ ਦਿਆਂਗਾ।

੨. ਹੇ ਪ੍ਰਭੂ ਜੀ! ਮੈਂ ਤੁਹਾਡੇ ਅੱਗੇ ਇਹ ਸੱਚ ਕਹਿੰਦਾ ਹਾਂ ਅਮਿੱਟ ਸਿੰਘ ਨੂੰ ਮਾਰ ਦਿਆਂਗਾ ਉਸ ਦੇ ਅੱਗੇ ਆਪਣਾ ਪੌਰਖ ਨਹੀਂ ਛੱਡਾਂਗਾ। ਤੁਸੀਂ ਹਵਾ ਦੇ ਰੂਪ ਵਿਚ ਮੇਰੀ ਸਹਾਇਤਾ ਕਰੋ ਮੈਂ ਅਗਨਰੂਪ ਹੋ ਕੇ ਵੈਰੀ ਰੂਪ ਜੰਗਲ ਨੂੰ ਸਾੜ ਦਿਆਂਗਾ ॥੧੨੪੧॥

੩. ਕ੍ਰਿਸ਼ਨ ਜੀ ਕਹਿੰਦੇ ਹਨ ਬਲ ਰਾਮ ਨੂੰ ॥

੪. ਦੋਹਰਾ ॥ ਜਿਸ ਵੇਲੇ ਉਸਨੇ ਤੇਰੇ ਨਾਲ ਜੁੱਧ ਕੀਤਾ ਸੀ ਤਾਂ ਉਸ ਵੇਲੇ ਪੈਰ ਗੱਡ ਕੇ ਕਿਉਂ ਨਾ ਲੜਿਆ। ਹੁਣ ਮੇਰੇ ਅੱਗੇ ਆ ਕੇ ਹੰਕਾਰ ਦੀਆਂ ਗੱਲਾਂ ਕਰਦਾ ਹੈਂ ਕ੍ਰੋਧ ਦੇ ਨਾਲ !! ॥੧੨੪੨॥

੫. ਸਵੈਯਾ ॥ ਜਾਦਵ ਬੰਸੀ ਜਿਸ ਦੇ ਅੱਗੇ ਸਾਰੇ ਹੀ ਭੱਜ ਗਏ ਹਨ ਤੂੰ ਹੰਕਾਰੀਆਂ ਵਾਂਗ ਗੱਲਾਂ ਕਰਿਦਾ ਹੈਂ ਤੇ ਕਹਿ ਰਿਹਾ ਹੈਂ ਕਿ ਮੈਂ ਅੱਜ ਉਸ ਨੂੰ ਰਣ ਵਿਚ ਮਾਰ ਦਿਆਂਗਾ ਕਿਵੇਂ ਕਹਿੰਦਾ ਹੈਂ ਅਮਲੀਆਂ ਵਾਂਗ ਨਸ਼ੇ ਵਿਚ। ਉਸ ਬੜਵਾ

੬. ਉਸ ਅੱਗ ਦੇ ਨਾਲ ਲੱਗਣ ਨਾਲ ਐਉਂ ਜਾਏਂਗਾ ਜਿਵੇਂ ਬੜਵਾ ਅਗਨ ਨੂੰ ਪ੍ਰਸ ਕੇ ਘਾਹ ਦਾ ਭਾਰ ਸੜ ਜਾਂਦਾ ਹੈ। ਕ੍ਰਿਸ਼ਨ ਜੀ ਨੇ ਕਿਹਾ ਬਲ ਭੱਦਰ ਨੂੰ ਕਿ ਐਉਂ ਸਮਝ ਕਿ ਉਹ ਸ਼ੇਰ ਹੈ ਤੂੰ ਉਸ ਅੱਗੇ ਇਉਂ ਭੱਜ ਜਾਏਂਗਾ ਜਿਵੇਂ ਸ਼ੇਰ ਅੱਗੇ ਹਾਥੀ ਭੱਜ ਜਾਂਦਾ ਹੈ ॥੧੨੪੩॥

੭. ਦੋਹਰਾ ॥ ਜਦੋਂ ਕ੍ਰਿਸ਼ਨ ਜੀ ਨੇ ਬਲ ਭੱਦਰ ਨੂੰ ਇਸ ਤਰ੍ਹਾਂ ਦੀ ਗੱਲ ਕਹਿ ਕੇ ਸੁਣਾ ਦਿਤੀ ਤਾਂ ਬਲ ਰਾਮ ਜੀ ਠੰਡੇ ਹੋ ਕੇ ਹੌਲੇ ਜਿਹੇ ਬੋਲੇ ਚੰਗਾ ਪ੍ਰਭੂ ਜੀ ਉਸੇ ਤਰ੍ਹਾਂ ਕਰੋ ਜਿਵੇਂ ਤੁਹਾਨੂੰ ਜਚਦੀ ਹੈ ॥੧੨੪੪॥

੮. ਸਵੈਯਾ ॥ ਬਲ ਭੱਦਰ ਨੂੰ ਏਨੀ ਗੱਲ ਕਹਿ ਕੇ ਮਨ ਦੇ ਵਿਚ ਗੁੱਸਾ ਖਾ ਕੇ ਹਰਿ ਜੀ ਹਥਿਆਰ ਚੁੱਕ ਕੇ ਤੁਰ ਪਏ ਓ ਕਾਯਰ! ਅਮਿੱਟ ਸਿੰਘ ਕਿਥੇ ਜਾਂਦਾ ਹੈਂ ਖੜ੍ਹਾ ਹੋ ਜਾਹ ਸ਼ੇਰ ਵਾਂਗ ਹਰਿ ਜੀ ਨੇ ਗਰਜ ਕੇ ਬੜ੍ਹਕ ਮਾਰੀ।

੯. ਅਗਿਉਂ ਅਮਿੱਟ ਸਿੰਘ ਨੇ ਬੇਅੰਤ ਤੀਰ ਚਲਾ ਦਿਤੇ ਹਰਿ ਜੀ ਨੇ ਕ੍ਰੋਧ ਵਿਚ ਆਏ ਹੋਏ ਨੇ ਤੀਰ ਮਾਰ-ਮਾਰ ਕੇ ਉਸ ਦੇ ਸਾਰੇ ਤੀਰ ਕੱਟ ਦਿਤੇ ਅਤੇ ਫੇਰ ਆਪਣੇ ਹੱਥ ਵਿਚ ਧਨੁਖ ਲੈ ਕੇ ਖਿੱਚ ਕੇ ਬਹੁਤ ਸਾਰੇ ਤੀਰ ਹਰਿ ਨੇ ਵੈਰੀ ਤੇ ਮਾਰੇ ॥੧੨੪੫॥

੧੦. ਦੋਹਰਾ ॥ ਅਨੇਕਾਂ ਤੀਰ ਚਲਾ ਕੇ ਫੇਰ ਏਵ ਹਰੀ ਨੇ ਕਿਹਾ ਓ ਅਮਿੱਟ ਸਿੰਘ ਤੂੰ ਅਮਿੱਟ ਨਹੀਂ ਤੂੰ ਮਿਟ ਜਾਣ ਵਾਲਾ ਹੈਂ ਐਵੇਂ ਤੈਨੂੰ ਝੂਠਾ ਹੰਕਾਰ ਹੋ ਗਿਆ ਹੈ ॥੧੨੪੬॥

੧੧. ਸਵੈਯਾ ॥ ਅਮਿੱਟ ਸਿੰਘ ਬੋਲਿਆ ਐ ਹਰਿ ਜੀ, ਜਿਸ ਵੇਲੇ ਮੈਂ ਜੁੱਧ ਕਰਨ ਲਈ ਤੁਰਿਆ ਸੀ ਤਾਂ ਹਰਿ ਜੀ (ਸ਼ਿਵਜੀ) ਨੇ ਮੈਨੂੰ ਵਰ ਦੇ ਕੇ ਮੌਤ ਤੋਂ ਰਹਿਤ (ਅਕਾਲ) ਕਿਹਾ ਹੈ ਕਿ ਤੂੰ ਮਰੇਂਗਾ ਨਹੀਂ ਉਸ ਦਾ ਕਿਹਾ ਮੈਂ ਕੰਨਾਂ ਨਾਲ ਸੁਣਿਆ ਤਾਂ ਮੈਂ ਤੈਨੂੰ ਵੇਖਕੇ ਆਇਆ ਹਾਂ ਆਪਣੀ ਮਰਜੀ ਦੇ ਨਾਲ।

੧੨. ਉਪ੍ਰੰਤ ਸੁਰਮੇ ਰਾਜੇ ਨੇ ਕਿਹਾ ਮੇਰੀ ਗੱਲ ਸੁਣਕੇ ਆਪਣੇ ਦਿਲ ਦੀ ਸ਼ੰਕਾ ਛੱਡਕੇ ਆਉ ਦੋਵੇਂ ਜੁੱਧ ਕਰੀਏ ਮੈਂ ਤੇ ਤੂੰ। ਧ੍ਰੂ ਲੋਕ ਤਾਂ ਹਿੱਲ ਸਕਦਾ ਹੈ ਅਤੇ ਸੁਮੇਰ ਪ੍ਰਬਤ ਵੀ ਹਿਲ ਸਕਦਾ ਹੈ ਪਰ ਮੈਂ ਤੇਰੇ ਕੋਲੋਂ ਪਿਛਾਂ ਨਹੀਂ ਹਟ ਸਕਦਾ ॥੧੨੪੭॥

੧੩. ਕ੍ਰਿਸ਼ਨ ਜੀ ਕਹਿੰਦੇ ਹਨ ॥

੧੪. ਦੋਹਰਾ ॥ ਕ੍ਰਿਸ਼ਨ ਜੀ ਨੇ ਕਿਹਾ ਮੈਂ ਤੈਨੂੰ ਮਾਰ ਦਿਆਂਗਾ ਭਾਵੇਂ ਤੂੰ ਕ੍ਰੋੜ ਉਪਾਇ ਕਰ ਲੈ ਤਾਂ ਅਮਿਟ ਸਿੰਘ ਬਹੁਤ ਹੀ ਕ੍ਰੋਧ ਵਿਚ ਆ ਕੇ ਬੋਲਿਆ ॥੧੨੪੮॥

੧੫. ਅਮਿਟ ਸਿੰਘ ਕਹਿੰਦਾ ਹੈ ॥

੧੬. ਸਵੈਯਾ ॥ ਹੇ ਹਰਿ ਜੀ ਮੈਂ ਪੂਤਨਾ ਨਹੀਂ ਅਤੇ ਨਾ ਹੀ ਉਸਦਾ ਭਾਈ ਬਕਾਸੁਰ ਨੀਚ ਹਾਂ ਅਤੇ ਨਾਂ ਹੀ ਬ੍ਰਿਖਭਾਸੁਰ ਦੈਂਤ ਹਾਂ ਜਿਨ੍ਹਾਂ ਨੂੰ ਤੈਂ ਧੋਖੇ ਨਾਲ ਮਾਰ ਦਿੱਤਾ ਸੀ ਤੇ ਮੈਂ ਕੇਸੀ ਵੀ ਨਹੀਂ ਨਾਂ ਹੀ ਮੈਂ ਕੰਸ ਦਾ ਉਹ ਹਾਥੀ ਹਾਂ ਨਾਂ ਹੀ ਧੇਨਕ ਦੈਂਤ ਹਾਂ ਨਾਂ ਹੀ ਮੈਂ ਤ੍ਰਿਣਾਵਰਤ ਹਾਂ ਜਿਸ ਨੂੰ ਤੈਂ ਸਿਲਾ ਪਰ ਮਾਰ ਕੇ ਪਟਕਾ ਦਿੱਤਾ ਸੀ ਅਤੇ ਮੈਂ ਅਘਾਸੁਰ ਵੀ

੧੭. ਨਹੀਂ ਅਤੇ ਨਾਂ ਹੀ ਚੰਡੂਰ ਦੇ ਮੁਸਟ ਪਹਿਲਵਾਨ ਹਾਂ ਤੇ ਕੰਸ ਵੀ ਨਹੀਂ ਜਿਸ ਨੂੰ ਤੈਂ ਕੇਸਾਂ ਤੋਂ ਫੜਕੇ ਮਾਰ ਦਿੱਤਾ ਸੀ ਤੇਰਾ ਤੇ ਤੇਰੇ ਭਾਈ ਬਲਰਾਮ ਦਾ ਬਲੀਆਂ ਵਿਚ ਨਾਮ ਗਿਣਿਆਂ ਜਾਂਦਾ ਹੈ ਪਰ ਦੱਸ ਤਾਂ ਸਹੀ ਕਿ ਉਹ ਕਿਹੜਾ ਬਲੀ ਹੈ ਜਿਸਨੂੰ ਤੈਂ ਸੂਰਮਤਾਈ ਨਾਲ ਮਾਰਿਆ ਹੈ ॥੧੨੪੯॥

---

(ਪੰਨਾ ੨੮੦ ਦੀ ਬਾਕੀ)

ਅੱਗੇ ਪੰ: ੧੭ ਤੇ ਗਿਆਨੀ ਲਾਲ ਸਿੰਘ ਜੀ ਦਾ ਲੇਖ ਹੈ —ਕਿ ਕਈ ਅਨਜਾਣ ਸੱਜਣ ਸੁਖਮਨੀ ਸਾਹਿਬ ਵਿਚੋਂ ਬ੍ਰਹਮ ਗਿਆਨੀ ਵਾਲੀ ਅਠਵੀਂ ਅਸਟਪਦੀ ਵਿਚੋਂ:—

ਨਾਨਕ ਬ੍ਰਹਮ ਗਿਆਨੀ ਆਪਿ ਪ੍ਰਮੇਸੁਰ ॥ ਬ੍ਰਹਮ ਗਿਆਨੀ ਆਪਿ ਨਿਰੰਕਾਰ ॥ ਆਦਿ ਪੰਕਤੀਆ ਪੜ੍ਹਕੇ ਅਰਥ ਕਰਦੇ ਹਨ ਕਿ ਬ੍ਰਹਮ ਗਿਆਨੀ ਨਿਰੰਕਾਰ ਤੇ ਪਰਮੇਸ਼ਰ ਹੈ। ਬੇਸ਼ਕ ਸੁਖਮਨੀ ਸਾਹਿਬ ਵਿਚ ਸੰਤ ਸਾਧ ਬ੍ਰਹਮ ਗਿਆਨੀ ਦੀ ਬਿਅੰਤ ਮਹਿਮਾ ਲਿਖੀ ਹੈ ਪਰ ਉਕਤ ਪੰਕਤੀਆ ਦੇ ਅੰਤਮ ਅਰਥ ਹਨ ਕਿ ਪੂਰਨ ਬ੍ਰਹਮ ਗਿਆਨੀ ਕੇਵਲ ਪ੍ਰਮੇਸ਼ਰ ਨਿਰੰਕਾਰ ਆਪ ਹੀ ਹੈ, ਕਿਉਂਕਿ ਆਪਣੀ ਗਤੀ ਮਿਤੀ ਤੇ ਬੇ ਅੰਤਤਾ ਨੂੰ ਓਹ ਆਪ ਹੀ ਜਾਣਦਾ ਹੈ :—

ਤੁਮਰੀ ਗਤਿ ਮਿਤਿ ਤੁਮਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥ ਪੰ:੨੬੮॥ਮ:੫॥

ਆਪ ਕਰਤਾਰ ਬਣਨਾ ਜਾਂ ਕਿਸੇ ਨੂੰ ਠਾਨਣਾ ਪ੍ਰਭੂ ਨਾਲ ਸ਼ਰੀਕਤ ਕਰਨੀ ਹੈ। ਜੈਸਾ ਕਿ "ਤੇਰਾ ਸਰੀਕ ਕੋ ਨਾਹੀ" ਵਾਰ ਗਉੜੀ ਮ:੪॥ ਤੁਧ ਜੇਵਡ ਹੋਰ ਸਰੀਕ ਹੋਵੈ ਤਾਂ ਆਖੀਐ ਤੁਧ ਜੇਵਡ ਤੂ ਹੈ ਹੋਈ ॥ ਵਾਰ ਬਿਹਾਗੜਾ ॥ਮ:੪॥

ਜੇ ਕਿਸੇ ਭੀ ਸੰਸਾਰ ਵਿਚ ਆਈ ਹਸਤੀ ਨੂੰ ਕਰਤਾਰ ਜਾਂ ਰੱਬ ਮੰਨੀਏ ਤਾਂ ਅਜੂਨੀ ਸੈਭੰ' ਮੂਲ ਮੰਤਰ ਤੋਂ ਕਰਤਾਰ ਦੀ ਹੋਂਦ ਹੀ ਖਤਮ ਹੋ ਜਾਂਦੀ ਹੈ ਅਤੇ ਐਸੇ ਸ਼ਬਦ ਸਾਰੇ ਖੰਡਣ ਹੋ ਜਾਂਦੇ ਹਨ ਜੋ ਪਾਰ ਬ੍ਰਹਮ ਨੂੰ ਨਾ ਅਜੂਨੀ ਮੰਨਦੇ ਹਨ।

ਤੂ ਪਾਰਬ੍ਰਹਮ ਪਰਮੇਸਰ ਜੋਨਿ ਨ ਆਵਹੀ ॥ ਵਾਰ ਮਾਰੂ ਮ:੫॥

ਜੇ ਕਰ ਸਤਿਗੁਰੂ ਨਾਨਕ ਦੇਵ ਜੀ ਆਪ ਹੀ ਪਾਰਬ੍ਰਹਮ ਪਰਮੇਸ਼ਰ ਹੁੰਦੇ ਤਾਂ ਉਨ੍ਹਾਂ ਨੂੰ ਅਕਾਲ ਉਪਾਸਨਾ ਦੱਸਣ ਦੀ ਲੋੜ ਕੀ ਸੀ ? ਉਨ੍ਹਾਂ ਦੇ ਸਿਰ ਪਰ ਸ੍ਰੀ ਅਕਾਲ ਪੁਰਖ ਦਾ ਹੁਕਮ ਸੀ। ਜੇਹਾ ਬੁਲਾਇਆ ਨਾਨਕ ਦਾਸ ਬੋਲੇ। ਸਤਿਗੁਰਾਂ ਦਾ ਗੁਰੂ ਅਕਾਲ ਪੁਰਖ ਹੈ। (ਨਾਨਕ ਗੁਰੁ ਮਿਲਿਆ ਸੋਈ ਜੀਉ ॥ ਸੋਰਠਿ ਮ:੧॥

ਸਤਿਗੁਰੂ ਮੇਰਾ ਸਦਾ ਸਦਾ ਨਾ ਆਵੈ ਨ ਜਾਇ ॥ ਓਹ ਅਬਿਨਾਸੀ ਪੁਰਖ ਹੈ ਸਭ ਮਹਿ ਰਹਿਆ ਸਮਾਇ ॥ ਸੂਹੀ ਮ: ੩॥ ਤਾਂ ਗੁਰਮਤਿ ਵਿਖੇ ਕਿਸੇ ਵੀ ਜਨਮਧਾਰੀ ਨੂੰ ਰੱਬ ਆਖਣਾ ਜਾ ਰੱਬ ਅਵਤਾਰ ਹੋਣਾ ਸਿੱਧ ਕਰਨਾ ਮਹਾਂ ਭੁਲ ਹੈ। ਇਸ ਲਈ 'ਅਹੰ ਬ੍ਰਹਮ ਅਸਮੀ' ਦਾ ਨਾਹਰਾ ਲੈਣ ਵਾਲਾ ਵੇਦਾਂਤ ਦਾ ਸਿਧਾਂਤ ਮੂਲੋਂ ਹੀ ਗੁਰਮਤਿ ਵਿਰੁੱਧ ਹੈ। ਗੁਰਬਾਣੀ ਜਿਸ ਅਕਾਲ ਪੁਰਖ ਦੀ ਉਪਾਸਨਾ ਦ੍ਰਿੜੌਂਦੀ ਹੈ ਉਹ (ਅਜੂਨੀ ਤੇ ਸੈਭੰ) ਹੈ ॥

ਅਲਖ ਅਪਾਰ ਅਗਮ ਅਗੋਚਰ ਨਾ ਤਿਸੁ ਕਾਲ ਨ ਕਰਮਾ ॥ ਜਾਤਿ ਅਜਾਤਿ ਅਜੂਨੀ ਸੰਭਉ ਨਾ ਤਿਸੁ ਭਾਉ ਨ ਭਰਮਾ ॥ ਸੋਰਠ ਮ: ੧॥ ਸਿੱਟਾ ਕੀ ਜਿਸ ਵੇਲੇ ਵੇਦਾਂਤ ਮਤਿ ਦੇ 'ਅਹੰ ਬ੍ਰਹਮ' ਦੇ ਨਾਹਰੇ ਨੂੰ ਗੁਰਮਤਿ ਕਸੌਟੀ ਪਰ ਪਰਖੋ ਪਰਖੀਦਾ ਹੈ, ਜੈਸਾ ਕਿ :—

ਹੁਕਮੈ ਅੰਦਰਿ ਸਭ ਕੋ ਬਾਹਰਿ ਹੁਕਮ ਨ ਕੋਇ ॥ ਜਪੁਜੀ ਸਾਹਿਬ ॥ ਇਸ ਤੋਂ ਸਿੱਧ ਹੁੰਦਾ ਹੈ ਕਿ ਅਹੰਬ੍ਰਹਮ ਅਸਮੀ ਆਖਣਾ ਹਉਮੈ ਹੰਕਾਰ ਤੇ ਸ਼ਰੀਕਤ ਪ੍ਰਗਟ ਮਾਰਗ ਹੈ ॥ ਗੁਰਮਤਿ ਨਾਲ ਵੇਦਾਂਤ ਮਤਿ ਦਾ ਰੰਚਕ ਵੀ ਸਬੰਧ ਨਹੀਂ ਹੈ।

ਆਉ ਇਹਨਾਂ ਪ੍ਰਸ਼ਨਾ ਦੇ ਵਿਚਾਰ ਕਰ ਲਈਏ ਜੋ ਸਾਡੇ ਵਿਸ਼ੇ ਤੋਂ ਬਾਹਰ ਨਹੀਂ ਹੈ

੧) ਜੇਕਰ ਮੰਨ ਲਿਆ ਜਾਵੇ ਕਿ ਪ੍ਰਭੂ ਆਪ ਹੀ ਬ੍ਰਹਮ ਗਿਆਨੀ ਹੈ ਫਿਰ ਕੌਮ ਨੂੰ ਬ੍ਰਹਮ ਗਿਆਨ ਵਲੋਂ ਦੱਸਣ ਦੀ ਗੁਰਦੇਵ ਜੀ ਮਹਾਰਾਜ ਨੂੰ ਕੀ ਲੋੜ ਪਈ ਕੀ ਪ੍ਰਭੂ ਨੂੰ ਬ੍ਰਹਮ ਗਿਆਨ ਦੇ ਲੱਛਣਾਂ ਦੀ ਖਬਰ ਨਹੀਂ ਸੀ ਜੋ ਗੁਰੂ ਜੀ ਦੱਸ ਰਹੇ ਹਨ ?

ਸਲੋਕੁ—ਮਨਿ ਸਾਚਾ ਮੁਖਿ ਸਾਚਾ ਸੋਇ ॥ ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥ ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥੧॥ਪੰ:੨੭੨॥ ਸਪਸ਼ਟ ਹੈ ਕਿ ਗੁਰੂ ਜੀ ਸਤਿਆਸਾ ਨੂੰ ਬ੍ਰਹਮ ਗਿਆਨੀ ਦੇ ਲੱਛਣ ਦੱਸ ਕੇ ਬ੍ਰਹਮ ਗਿਆਨ ਹਾਸਲ ਕਰਨ ਲਈ ਬ੍ਰਹਮ ਗਿਆਨ ਦੇ ਗੁਣ ਦੱਸ ਕੇ ਸਿੱਖ ਨੂੰ ਸਮਝਾ ਰਹੇ ਹਨ ਕਿ ਦੋ ਚਾਰ ਗੁਣ ਹਾਸਲ ਕਰਕੇ ਕੋਈ ਬ੍ਰਹਮ ਗਿਆਨ ਦੀ ਪਦਵੀ ਹਾਸਲ ਕਰਨ ਦਾ ਫੋਕਾ ਮਾਣ ਨਾ ਕਰੇ। ਜੇਕਰ ਆਹ ਸਾਰੇ ਲੱਛਣ

(ਬਾਕੀ ਪੰਨਾ ੨੮੪ ਤੇ)

॥ ਸ੍ਵੈਯਾ ॥ [੧]ਕਾ ਚਤੁਰਾਨਨ ਮੈ ਬਲੁ ਹੈ ਜੋਊ ਆਹਵ ਮੈ ਹਮ ਸੋ ਗਿਸਿ ਕੈ ਹੈ॥ ਕਉਨ ਖਗੇਸ ਗਨੇਸ ਦਿਨੇਸ ਨਿਸੇਸ ਨਿਹਾਰ ਕੈ ਮੋਨ ਭਜੈ ਹੈ ॥ [੨]ਸੇਸ ਜਲੇਸ ਸੁਰੇਸ ਧਨੇਸ ਜੁ ਜਉ ਅਰਿ ਹੈ ਤਊ ਮੋਹ ਨ ਛੈ ਹੈ ॥ ਭਾਜਤ ਦੇਵ ਬਿਲੋਕ ਕੈ ਮੋ ਕਉ ਤੂ ਲਰਕਾ ਲਰਿ ਕਾ ਫਲੁ ਲੈ ਹੈ ॥੧੨੫੦॥ ਦੋਹਰਾ ॥ [੩]ਖੋਵਤ ਹੈ ਜੀਉ ਕਿਹ ਨਮਿਤ ਤਜਿ ਰਨ ਸਯਾਮ ਪਧਾਰ ॥ ਮਾਰਤ ਹੋ ਰਨ ਆਜ ਤੁਹਿ ਅਪਨੇ ਬਲਹਿ ਸੰਭਾਰ ॥੧੨੫੧॥[ੲ] ਕਾਨ੍ਹ ਜੂ ਬਾਚ ॥ ਦੋਹਰਾ ॥ [੫]ਅਮਿਟ ਸਿੰਘ ਕੇ ਬਚਨ ਸੁਨ ਬੋਲਯੋ ਹਰਿ ਕਰਿ ਕੋਪ ॥ ਅਬ ਅਕਾਰ ਤੁਅ ਲੋਪ ਕਰ ਅਮਿਟ ਸਿੰਘ ਬਿਨੁ ਓਪ ॥੧੨੫੨॥ ਸ੍ਵੈਯਾ ॥ [੬]ਜੁੱਧੁ ਕਰਯੋ ਹਰਿ ਜੂ ਜੁਗ ਜਾਮ ਤਬੈ ਰਿਪ ਰੀਝ ਕੈ ਐਸੇ ਪੁਕਾਰਯੋ ॥ ਬਾਲਕ ਹੋ ਅਰੁ ਜੁੱਧ ਪ੍ਰਬੀਨ ਹੋ ਮਾਗੁ ਕਛੂ ਮੁਖ ਜੋ ਜੀਯ ਧਾਰਯੋ ॥ [੭]ਆਪਨੀ ਘਾਤ ਕੀ ਘਾਤ ਕੀ ਬਾਤ ਕਉ; ਦੇਹੁ ਬਤਾਇ, ਮੁਰਾਰ ਉਚਾਰਯੋ ॥ ਸਾਮੁਹੇ ਮੋਹਿ ਨ ਕੋਊ ਹਨੈ ਅਸ ਲੈ ਤਬ ਕ੍ਰਿਸ਼ਨ ਜੀ ਪਛਾਵਰ ਝਾਰਯੋ॥[ੳ]੧੨੫੩॥ ਸ੍ਵੈਯਾ ॥ [੮]ਸੀਸ ਕਟਯੋ, ਨ ਹਟਯੋ ਤਹ ਠਉਰ ਤੇ; ਦਉਰ ਕੈ ਆਗੈ ਹੀ ਕੋ ਪਗੁ ਧਾਰਯੋ ॥ ਕੁੰਚਰੁ ਏਕ ਹੁਤੋ ਦਲ ਮੈ ਤਿਹ ਧਾਇਕੈ ਜਾਇਕੈ ਘਾਇ ਪ੍ਰਹਾਰਯੋ ॥ [੯]ਮਾਰ ਕਰੀ ਹਨਿ ਬੀਰ ਚਲਯੋ ਅਸ ਲੈ ਕਰ ਸ੍ਰੀ ਹਰਿ ਓਰ ਪਧਾਰਯੋ ॥ ਭੂਮਿ ਗਿਰਯੋ ਸਿਰ ਸ੍ਰੀ ਸਿਵ ਲੈ ਗੁਹ ਮੁੰਡ ਕੀ ਮਾਲ ਕੋ ਮੇਰੁ ਸਵਾਰਯੋ॥੧੨੫੪॥ ਦੋਹਰਾ ॥ [੧੦]ਅਮਿਟ ਸਿੰਘ ਅਤ ਹੀ ਬਲੀ ਬਹੁਤੁ ਕਰਯੋ ਸੰਗ੍ਰਾਮ[ਅ] ॥ ਨਿਕਸਿ ਜੋਤਿ ਹਰਿ ਸੋ ਮਿਲੀ ਜਿਉ ਨਿਸ ਕੋਂ ਕਰ ਭਾਨ ॥[ੲ]੧੨੫੫॥ ਸ੍ਵੈਯਾ ॥ [੧੧]ਅਉਰ ਜਿਤੀ ਪ੍ਰਤਿਨਾ ਅਰਿ ਕੀ ਤਿਨਹੂੰ ਜਦੁਬੀਰ ਸੋ ਜੁੱਧੁ ਕੀਯਾ ॥ [੧੨]ਮਿਲਿ ਧਾਇ ਪਰੇ ਹਰਿ ਪੈ ਭਟ ਯੋਂ ਕਵਿ ਤਾ ਛਬਿ ਕੋ ਜਸੁ ਮਾਨ ਲੀਯਾ ॥ ਮਾਨੋ ਰਾਤ ਸਮੈ ਉਡ ਕੀਟ ਪਤੰਗ ਜਿਉ ਟੂਟ ਪਰੇ ਅਵਿਲੋਕ ਦੀਯਾ ॥੧੨੫੬॥ ਦੋਹਰਾ ॥ [੧੩]ਤਬ ਬ੍ਰਿਜ ਭੂਖਨ ਖੜਗੁ ਗਹਿ ਅਰ ਬਹੁ ਦਏ ਗਿਰਾਇ ॥ ਏਕ ਅਰੇ ਇਕ ਰੁਪ ਲਰੇ ਇਕ ਰਨ ਛਾਡ ਪਰਾਇ॥੧੨੫੭॥ ਚਉਪਈ ॥ [੧੪]ਅਮਿਟ ਸਿੰਘ ਦਲ ਹਰਿ ਜੂ ਹਯੋ ॥ ਹਾਹਾਕਾਰ ਸਤ੍ਰੁ ਦਲ ਭਯੋ ॥ [੧੫]ਉਤ ਤੇ ਸੂਰ ਅਸਤੁ ਹੁਇ ਗਯੋ ॥ ਪ੍ਰਾਚੀ ਦਿਸ ਤੇ ਸਸਿ ਪ੍ਰਗਟਯੋ ॥੧੨੫੮॥ [੧੬]ਚਾਰ ਜਾਮ ਦਿਨ ਸੰਗਰ ਕੀਨੋ ॥ ਬੀਰਨ ਕੋ ਬਲੁ ਹੁਇ ਗਯੋ ਛੀਨੋ ॥ ਦੋਊ ਦਲ ਆਪ ਆਪ ਮਿਲਿ ਧਾਏ ॥ ਇਤ ਜਦੁਬੀਰ ਬਸਤ

ੳ ਇਹਨਾਂ ਜੰਗਾਂ ਜੁੱਧਾਂ ਦੇ ਨਜ਼ਾਰੇ ਵਖਾ ਕੇ ਗੁਰਦੇਵ ਜੀ ਦਾ ਮੰਤਵ ਪ੍ਰਭੂ ਸ਼ਕਤੀ ਦਾ ਬਲ ਪ੍ਰਤੱਖ ਕਰਕੇ ਦਿਖਾਉਣਾ ਹੈ ਅਤੇ ਦਸਣਾ ਹੈ ਕਿ ਇਸ ਭੌਤਕ ਸੰਸਾਰ ਦੇ ਵਿਚ ਸੂਰਮੇ ਦਾ ਕੀ ਕਰਤਵ ਹੈ ? ਪਰ ਵੱਧ ਤੋਂ ਵੱਧ ਬਲ ਹਾਸਲ ਕਰਕੇ ਦੇਵਤਿਆਂ ਨੂੰ ਪ੍ਰਸੰਨ ਕਰਕੇ ਨਾ ਮਰਨ ਦਾ ਵਰ ਤੇ ਬਲ ਹਾਸਲ ਕਰਕੇ ਵੀ ਕੋਈ ਅਮਰਜੀਵਤ ਨਹੀਂ ਹੋ ਸਕਿਆ । ਜੋ ਕੁਦਰਤ ਦਾ ਕਾਨੂੰਨ ਹੈ ਉਸ ਨੂੰ ਸੰਸਾਰ ਦੇ ਵਿਚ ਅੱਜ ਤੱਕ ਕੋਈ ਨਹੀਂ ਮੇਟ ਸਕਿਆ । ਬਚਿਤ੍ਰ ਨਾਟਕ ਦੇ ਅਰੰਭ ਵਿਚ ਇਹ ਵਰਣਨ ਕਰਕੇ ਦੱਸ ਦਿੱਤਾ ਗਿਆ ਹੈ :-
ਫਿਰੈ ਚੱਕ੍ਰ ਚਉਦਹੂੰ ਪੁਰਯੰ ਮਧਿਆਣੰ ॥ ਇਸੋ ਕੌਨ ਬੀਯੰ ਫਿਰੈ ਆਗਿਆਣੰ ॥ ਕਹੋ ਕੁੰਟ ਕੌਨੈ ਬਿਖੈ ਭਾਜ ਬਾਚੈ ॥ ਸਭੰ ਸੀਸ ਕੇ ਸੰਗ ਸ੍ਰੀ ਕਾਲ ਨਾਚੈ ॥੬੦॥ ਕਰੇ ਕੋਟ ਕੋਊ ਧਰੇ ਕੋਟ ਓਟੰ ॥ ਬਚੈਗੋ ਨ ਕਿਉਹੂੰ ਕਰੇ ਕਾਲ ਚੋਟੰ ॥ ਲਿਖੰ ਜੰਤ੍ਰ ਕੇਤੇ ਪੜੰ ਮੰਤ੍ਰ ਕੋਟੰ ॥ ਬਿਨਾ ਸਰਨ ਤਾਕੀ ਨਹੀ ਔਰ ਓਟੰ ॥੬੧॥ ਲਿਖੰ ਜੰਤ੍ਰ ਥਾਕੇ ਪੜੰ ਮੰਤ੍ਰ ਹਾਰੇ ॥ ਕਰੇ ਕਾਲ ਤੇ ਅੰਤ ਲੈ ਕੇ ਬਿਚਾਰੇ ॥ ਕਿਤਿਓ ਤੰਤ੍ਰ ਸਾਧੇ ਜੁ ਜਨਮੰ ਬਿਤਾਇਓ ॥ ਭਏ ਫੋਕਟੰ ਕਾਜ ਏਕੋ ਨ ਆਇਓ ॥੬੨॥ ਕਿਤੇ ਨਾਸ ਮੂੰਦੇ ਭਏ ਬ੍ਰਹਮਚਾਰੀ ॥ ਕਿਤੇ ਕੰਠ ਕੰਠੀ ਜਟਾ ਸੀਸ ਧਾਰੀ ॥ ਕਿਤੇ ਚੀਰ ਕਾਨੰ ਜੁਗੀਸੰ ਕਹਾਯੰ ਸਭੈ ਫੋਕਟੰ ਧਰਮ ਕਾਮੰ ਨ ਆਯੰ ॥੬੩॥ ਮਧੁ ਕੀਟਭੰ ਰਾਛਸੰ ਸੇ ਬਲੀਯੰ ॥ ਸਮੇ ਆਪਨੀ ਕਾਲ ਤੇਊ ਦਲੀਯੰ ॥ ਭਏ ਸੁੰਭ ਨੈਸੁੰਭ ਸ੍ਰੋਣਤਬੀਜੰ ॥ ਤੇਊ ਕਾਲ ਕੀਨੇ ਪੁਰੇਜੇ ਪੁਰੇਜੰ ॥੬੪॥ ਬਲੀ ਪ੍ਰਿਥੀਯੰ ਮਾਨ ਧਾਤਾ ਮਹੀਪੰ ॥ ਜਿਨੈ ਰੱਥ ਚੱਕ੍ਰੰ ਕੀਏ ਸਾਤ ਦੀਪੰ ॥ ਭੁਜੰ ਭੀਮ ਭਰਥੰ ਜਗੰਜੀਤ ਡੰਡਯੰ ॥ ਤਿਨੈ ਅੰਤ ਕੇ ਅੰਤਕੰ ਕਾਲ ਖੰਡਯੰ ॥੬੫॥ ਜਿਨੈ ਦੀਪ ਦੀਪੰ ਦੁਹਾਈ ਫਿਰਾਈ ॥ ਭੁਜਾ ਦੰਡ ਦੈ ਛੋਣਿ ਛਤ੍ਰੰ ਛਨਾਈ ॥ ਕਰੇ ਜਗ ਕੋਟੰ ਜਸੰ ਅਨੇਕ ਲੀਤੇ ॥ ਵਹੇ ਬੀਰ ਬੰਕੇ ਬਲੀ ਕਾਲ ਜੀਤੇ ॥੬੬॥ ਕਈ ਕੋਟ ਲੀਨੇ ਜਿਨੈ ਦੁਰਗ ਢਾਹੇ ॥ ਕਿਤੇ ਸੂਰ ਬੀਰਾਨ ਕੇ ਸੈਨ ਗਾਹੇ ॥ ਕਈ ਜੰਗ ਕੀਨੇ ਸੁ ਸਾਕੇ ਪਵਾਰੇ ॥ ਵਹੇ ਦੀਨ ਦੇਖੇ ਗਿਰੇ ਕਾਲ ਮਾਰੇ ॥੬੭॥ ਵਹੇ ਅੰਤ ਕੋ ਪਾਵ ਨਾਗੇ ਪਧਾਰੇ ॥ ਗਿਰੇਦੀਨ ਦੇਖੇ ਹਠੀ ਕਾਲ ਮਾਰੇ ॥੬੮॥ ਜਿਨੈ ਖੰਡੀਅੰ ਦੰਡ ਧਾਰੇ ਅਪਾਰੰ ॥ ਕਰੇ ਚੰਦ੍ਰਮਾ ਸੂਰ ਚੇਰੇ ਦੁਆਰੰ ॥ ਜਿਨੈ ਇੰਦ੍ਰ ਸੇ ਜੀਤ ਕੈ ਛੋਡ ਡਾਰੇ ॥ ਵਹੇ ਦੀਨ ਦੇਖੇ ਗਿਰੇ ਕਾਲ ਮਾਰੇ ॥੬੯॥ ਰਸਾਵਲ ਛੰਦ ॥ ਜਿਤੇ ਰਾਮ ਹੂਏ ॥ ਸਭੇ ਅੰਤਿ ਮੂਏ ॥ ਜਿਤੇ ਕਿਸਨ ਹ੍ਵੈ ਹੈ ॥ ਸਭੇ ਅੰਤ ਜੈਹੈ ॥੭੦॥ ਜਿਤੇ ਦੇਵ ਹੋਸੀ ॥ ਸਭੇ ਅੰਤ ਜਾਸੀ ॥ ਜਿਤੇ ਬੋਧ ਹ੍ਵੈ ਹੈ ॥ ਸਭੈ ਅੰਤਿ ਛੈ ਹੈ ॥੭੧॥ ਜਿਤੇ ਦੇਵਰਾਯੰ ॥ ਸਭੈ ਅੰਤ ਜਾਯੰ ॥ ਜਿਤੇ ਦਈਅਤ ਏਸੰ ॥ ਤਿਤਿਯੋ ਕਾਲ ਲੇਸੰ ॥੭੨॥ ਨਰ ਸਿੰਘਾ

(ਬਾਕੀ ਪੰਨਾ ੨੮੩ ਤੇ)

੧. ॥ ਸਵੈਯਾ ॥ ਅਮਿਟ ਸਿੰਘ ਐਸ ਵੇਲੇ ਉਸ ਸਟੇਜ ਤੇ ਬੋਲ ਰਿਹਾ ਹੈ ਜਿਸ ਦੇ ਅੱਗੇ ਰਾਮ ਰਹੀਮ ਕੋਈ ਵੀ ਵਸਤੂ ਨਹੀਂ ਕਹਿੰਦਾ ਹੈ ਕਿ ਬ੍ਰਹਮਾ ਵਿਚ ਕਿਹੜਾ ਜੋਰ ਹੈ ਜਿਹੜਾ ਜੁੱਧ ਦੇ ਵਿਚ ਮੇਰੇ ਅੱਗੇ ਕ੍ਰੋਧ ਕਰੇਗਾ ਅਤੇ ਕੌਣ ਹੈ ਖਗੇਸ (ਗੁਰੜ ਵਾਹੀ ਵਿਸ਼ਨੂੰ) ਜਾਂ ਗਣੇਸ਼ ਅਥਵਾ ਸੂਰਜ, ਚੰਦ, ਮੈਨੂੰ ਵੇਖਕੇ ਚੁਪ ਹੋ ਜਾਣਗੇ।

੨. ਸ਼ੇਸ਼ ਨਾਗ ਜਾਂ ਵਰਨ ਦੇਵਤਾ, ਇੰਦ੍ਰ ਅਤੇ ਕੁਬੇਰ ਜੋ ਉਹ ਵੀ ਮੇਰੇ ਨਾਲ ਆ ਅੜਨ ਤਾਂ ਮੇਰਾ ਕੁਝ ਨਹੀਂ ਵਿਗਾੜ ਸਕਦੇ ਮੈਨੂੰ ਵੇਖ ਕੇ ਦੇਵਤੇ ਤਾਂ ਭੱਜ ਹੀ ਜਾਂਦੇ ਨੇ ਤੂੰ ਇਕ ਛੋਕਰਾ ਮੇਰੇ ਨਾਲ ਲੜਕੇ ਕੀ ਖੱਟੀ ਕਰੇਂਗਾ ॥੧੨੫੦॥

੩. ਦੋਹਰਾ ॥ ਕਿਸ ਦੇ ਵਾਸਤੇ ਆਪਣੀ ਜਾਨ ਗੁਆਉਂਦਾ ਹੈਂ ਐ ਕ੍ਰਿਸ਼ਨ ਜੀ ! ਛੱਡ ਦੇ ਜੁੱਧ ਕਰਨਾ ਤੇ ਤੁਰ ਜਾ ਘਰ ਨੂੰ। ਜੇ ਤੂੰ ਲੜਨਾ ਹੀ ਹੈ ਤਾਂ ਆਪਣਾ ਬਲ ਸੰਭਾਲ ਮੈ ਹੁਣੇ ਤੈਨੂੰ ਮਾਰ ਦਿੰਦਾ ਹਾਂ ॥੧੨੫੧॥

੪. ਕ੍ਰਿਸ਼ਨ ਜੀ ਕਹਿੰਦੇ ਹਨ ॥

੫. ਦੋਹਰਾ ॥ ਅਮਿਟ ਸਿੰਘ ਦੇ ਇਹੋ ਜਿਹੇ ਬਚਨ ਸੁਣਕੇ ਹਰਿ ਜੀ ਗੁੱਸੇ ਵਿਚ ਆ ਕੇ ਬੋਲੇ। ਆਕੜੇ ਦਾ ਅਕਾਰ ਖਤਮ ਕਰਕੇ ਅਮਿਟ ਦੀ ਬਜਾਇ ਮਿਟ ਜਾਣ ਵਾਲੀ ਸੰਖਿਆ ਤੈਨੂੰ ਮੁਹੀਆ ਕਰਕੇ ਦੇਂਦਾ ਹਾਂ ॥੧੨੫੨॥

੬. ਜਿਸ ਵੇਲੇ ਜੁੱਧ ਕਰਦਿਆਂ ਚਾਰ ਪਹਿਰ ਹੋ ਗਏ ਕ੍ਰਿਸ਼ਨ ਜੀ ਨੂੰ ਤਦ ਵੈਰੀ ਅਮਿੱਟ ਸਿੰਘ ਨੇ ਖੁਸ਼ ਹੋ ਕੇ ਇਸ ਤਰ੍ਹਾਂ ਕਿਹਾ ਤੂੰ ਹੈ ਤਾਂ ਅਜੇ ਬਾਲਕ ਹੀ ਪਰ ਜੁੱਧ ਕਰਨ ਵਿਚ ਬੜਾ ਸਿਆਣਾ ਹੈਂ ਤੂੰ ਮੇਰੇ ਕੋਲੋਂ ਵਰ ਮੰਗ ਕੁਛ ਜੋ ਤੇਰਾ ਦਿਲ ਚਾਹੁੰਦਾ ਹੈ।

੭. ਕ੍ਰਿਸ਼ਨ ਜੀ ਨੇ ਕਿਹਾ ਕਿ ਜੇ ਤੂੰ ਪ੍ਰਸੰਨ ਹੋ ਕੇ ਮੈਨੂੰ ਵਰ ਦੇਣਾ ਚਾਹੁੰਦਾ ਹੈਂ ਤਾਂ ਆਪਣੇ ਮਰਨ ਦੀ ਬਿਧੀ ਦਸ ਦੇਹ। ਰਾਜਾ ਕਹਿੰਦਾ ਹੈ ਕਿ ਸਿਆਣੇ ਲੜਕੇ ਮੈਨੂੰ ਕੋਈ ਨਹੀਂ ਮਾਰ ਸਕਦਾ ਕ੍ਰਿਸ਼ਨ ਜੀ ਇਸ ਗੱਲ ਨੂੰ ਸਮਝ ਗਏ ਤਲਵਾਰ ਲੈ ਕੇ ਕ੍ਰਿਸ਼ਨ ਜੀ ਨੇ ਪਿਛੇ ਜਾ ਕੇ ਗਲੇ ਤੇ ਮਾਰ ਦਿੱਤੀ ॥੧੨੫੩॥

੮. ਸਵੈਯਾ ॥ ਰਾਜੇ ਦਾ ਸਿਰ ਤਾਂ ਕੱਟਿਆ ਗਿਆ ਪਰ ਆਪਣੀ ਥਾਂ ਤੋਂ ਪਿਛੇ ਨਹੀਂ ਹਟਿਆ ਸਗੋਂ ਅੱਗੇ ਨੂੰ ਪੈਰ ਧਰਕੇ ਦੌੜ ਪਿਆ। ਇਕ ਹਾਥੀ ਅੱਗੇ ਆ ਗਿਆ ਫੌਜ ਦੇ ਵਿਚ ਜਾ ਕੇ ਉਸ ਦੇ ਤਲਵਾਰ ਮਾਰ ਦਿੱਤੀ।

੯. ਹਾਥੀ ਨੂੰ ਮਾਰ ਕੇ ਸੂਰਮਾ ਤਲਵਾਰ ਲੈ ਕੇ ਸ੍ਰੀ ਕ੍ਰਿਸ਼ਨ ਜੀ ਵੱਲ ਨੂੰ ਤੁਰ ਪਿਆ। ਸਿਰ ਜਿਹੜਾ ਧਰਤੀ ਤੇ ਗਿਰਿਆ ਪਿਆ ਸੀ ਉਹ ਸ਼ਿਵਜੀ ਨੇ ਚੁੱਕ ਕੇ ਆਪਣੀ ਮੁੰਡ ਮਾਲ ਦਾ ਸ਼੍ਰੋਮਣੀ ਮਣਕਾ ਬਣਾਲਿਆ ॥੧੨੫੪॥

੧੦. ਦੋਹਰਾ ॥ ਅਮਿਟ ਸਿੰਘ ਅਤ ਦਾ ਸੂਰਮਾ ਸੀ ਅਤੇ ਉਸ ਨੇ ਜੁੱਧ ਬਹੁਤ ਹੀ ਭਾਰਾ ਕੀਤਾ। ਪਰ ਅੰਤ ਨੂੰ ਜੋਤਿ ਨਿਕਲ ਕੇ ਹਰਿ (ਕ੍ਰਿਸ਼ਨ ਜੀ) ਦੇ ਵਿਚ ਐਉਂ ਜਾ ਮਿਲੀ ਜਿਵੇਂ ਰਾਤ ਦੇ ਵੇਲੇ ਸੂਰਜ ਦੀਆਂ ਕਿਰਨਾ ਸੰਸਾਰ ਵਿਚ ਹਨੇਰਾ ਕਰਕੇ ਆਪ ਸੂਰਜ ਨਾਲ ਜਾ ਮਿਲਦੀਆ ਹਨ ॥੧੨੫੫॥

੧੧. ਸਵੈਯਾ ॥ ਹੋਰ ਜਿਹੜੀ ਵੈਰੀ ਦੀ ਫੌਜ ਸੀ ਉਸ ਨੇ ਕ੍ਰਿਸ਼ਨ ਜੀ ਦੇ ਨਾਲ ਜੁੱਧ ਕੀਤਾ। ਜਿਨਾਂ ਹੀ ਰਾਜੇ ਤੋਂ ਮੁਕਾਬਲੇ ਵਿਚ ਆ ਕੇ ਅੜ ਗਏ ਡਰੇ ਨਹੀਂ ਸਗੋਂ ਕ੍ਰੋਧ ਕਰਕੇ ਤੇ ਜਿਗਰੇ ਨਾਲ ਜੁੱਧ ਕਰਨ ਲੱਗ ਗਏ।

੧੨. ਸੂਰਮੇ ਇਕੱਠੇ ਹੋ ਕੇ ਹਰਿ ਦੇ ਉਤੇ ਆ ਕੇ ਪੈ ਗਏ ਜਿਹੜੇ ਜਸ ਦੀ ਉਪਮਾ ਦੀ ਸੋਭਾ ਇਸ ਤਰ੍ਹਾਂ ਮੰਨੀ ਹੈ। ਜਾਣੋ ਰਾਤ ਦੇ ਵੇਲੇ ਕੀੜਿਆਂ ਨੂੰ ਖੰਭ ਉਗ ਪਏ ਉਹ ਦੀਵੇ ਨੂੰ ਵੇਖਕੇ ਉਸ ਦੀ ਲਾਟ ਦੇ ਉਪਰ ਟੁੱਟਕੇ ਜਾ ਪਏ ॥੧੨੫੬॥

੧੩. ਦੋਹਰਾ ॥ ਉਦੋਂ ਫੇਰ ਕ੍ਰਿਸ਼ਨ ਜੀ ਨੇ ਤਲਵਾਰ ਲੈ ਕੇ ਬਹੁਤ ਵੈਰੀ ਮਾਰ ਦਿਤੇ ਕੁਝ ਅੜ ਗਏ ਕੁਝ ਇਕ ਗੁੱਸੇ ਨਾਲ ਲੜਦੇ ਹਨ ਕੁਝ ਰਣ ਖੇਤ ਛੱਡ ਕੇ ਭੱਜ ਗਏ ॥੧੨੫੭॥

੧੪. ਚੌਪਈ॥ ਅਮਿਟ ਸਿੰਘ ਦੀ ਸੈਨਾ ਦਾ ਦਲ ਹਰਿ ਜੀ ਨੇ ਹਰਾ ਦਿਤਾ ਵੈਰੀ ਦੇ ਦਲ ਵਿਚ ਹਾਹਾਕਾਰ ਮੱਚ ਗਈ

੧੫. ਉੱਧਰ ਸੂਰਜ ਛੁਪ ਗਿਆ ਅਤੇ ਪੂਰਬ ਵਲੋਂ ਚੰਦ੍ਰਮਾਂ ਚੜ੍ਹ ਪਿਆ ॥੧੨੫੮॥

੧੬. ਚਾਰ ਪਹਿਰ ਤਕ ਜੁੱਧ ਕਰਦੇ ਰਹੇ। ਸੂਰਮਿਆਂ ਦਾ ਬਲ ਕਮਜੋਰ ਪੈ ਗਿਆ। ਦੋਇ ਦਲ ਆਪੋ ਆਪਣੇ ਰਾਹ ਪੈ ਗਏ। ਉਧਰ ਕ੍ਰਿਸ਼ਨ ਜੀ ਆਪਣੇ ਅਸਥਾਨ ਤੇ ਚਲੇ ਗਏ ॥੧੨੫੯॥

---

(ਪੰਨਾ ੨੮੨ ਦੀ ਬਾਕੀ)

ਅਵਤਾਰੰ ॥ ਵਹੇ ਕਾਲ ਮਾਰੰ ॥ ਬਡੇ ਡੰਡਧਾਰੀ ॥ ਹਣਿਓ ਕਾਲ ਭਾਰੀ ॥੭੩॥ ਦਿਜੰ ਬਾਦਬੇਖੰ॥ ਹਣਿਯੋ ਕਾਲ ਤੇਖੰ ॥ ਮਹਾਂ ਮੰਛ ਮੁੰਡੰ ॥ ਫਧਿਓ ਕਾਲ ਝੁੰਡੰ ॥੭੪॥ ਜਿਤੇ ਹੋਇ ਬੀਤੇ ॥ ਤਿਤੇ ਕਾਲ ਜੀਤੇ ॥ ਜਿਤੇ ਸਰਨ ਜੈ ਹੈ ॥ ਤਿੱਤਿਓ ਰਾਖ ਲੈ ਹੈ ॥੭੫॥ ਭੁਜੰਗ ਪ੍ਰਯਾਤ ਛੰਦ ॥ ਬਿਨਾ ਸਰਨ ਤਾ ਕੀ ਨ ਅਉਰੇ ਉਪਾਯੰ ॥ ਕਹਾ ਦੇਵ ਦਈਤੰ ਕਹਾ ਰੰਕ ਰਾਯੰ ॥ ਕਹਾ ਪਾਤਸਾਹੰ ਕਹਾ ਉਮਰਾਯੰ ॥ ਬਿਨਾ ਸਰਨ ਤਾ ਕੀ ਨ ਕੋਟੈ ਉਪਾਯੰ ॥੭੬॥ ਜਿਤੇ ਜੀਵ ਜੰਤੰ ਸੁ ਦੁਨੀਅੰ ਉਪਾਯੰ ॥ ਸਬੈ ਅੰਤਿ ਕਾਲੰ ਬਲੀ ਕਾਲ ਘਾਯੰ ॥ ਬਿਨਾ ਸਰਨ ਤਾਕੀ ਨਹੀ ਔਰ ਓਟੰ ॥ ਲਿਖੇ ਜੰਤ੍ਰ ਕੇਤੇ ਪੜ੍ਹੇ ਮੰਤ੍ਰ ਕੋਟੰ ॥੭੭॥ ਪੰ:੪੩-੪੪॥

ਇਹ ਹੈ ਬਚਿਤ੍ਰ ਨਾਟਕ ਦੇ ਪ੍ਰਕਾਸ਼ਨ ਦਾ ਮੂਲ ਮੰਤਵ ਕਿ ਪਰਬਾਂ ਨੂੰ ਪੜ੍ਹਕੇ ਅਜੇ ਗਿਆਨ ਨਹੀਂ ਹੋਇਆ ਪੜ੍ਹਕੇ ਛੱਡ ਦਿਤਾ ਕੁਝ ਸਮਝਿਆ ਕੁਝ ਨਹੀਂ ਪਰ ਵਿਸ਼ਨੂੰ ਨਹੀਂ ਰੂਪ ਦੇ ਕੇ ਫਿਲਮ ਦਾ ਨਜਾਰਾ ਵਿਖਾ ਕੇ ਦਸਿਆ ਹੈ।

ਅ ਪ੍ਰਸ਼ਨ :- ਪ੍ਰਭੂ ਦੀ ਪ੍ਰਭਤਾਈ ਕਿਸ ਨੂੰ ਕਹਿੰਦੇ ਹਨ ?

ਉੱਤਰ:- ਜਿਸ ਦੇ ਅੱਗੇ ਕੋਈ ਨਾ ਅੜ ਸਕੇ ਜਿਨ੍ਹਾਂ ਨੇ ਪ੍ਰਭੂ ਕੋਲੋਂ ਤਨਕ ਪ੍ਰਭਤਾ ਕਿਸੇ ਹੀਲੇ ਨਾਲ ਪ੍ਰਾਪਤ ਕਰਕੇ ਪ੍ਰਭੂ ਦੇ ਸ਼ਰੀਕ ਹੋ ਕੇ ਅੜ ਖਲੋਤੇ ਭਾਵੇਂ ਕਿਸੇ ਨੇ ਕਿਤਨੇ ਹੀ ਮੌਤ ਦੇ ਰਾਹ ਬੰਦ ਕਰਨ ਦੇ ਵਰ ਪ੍ਰਾਪਤ ਕਰ ਲਏ ਪਰ ਕੁਦਰਤ ਆਪਣਾ ਰਾਹ ਕਦੇ ਬੰਦ ਨਹੀਂ ਹੋਣ ਦਿੰਦੀ। ਭਾਵੇਂ ਸੱਪ ਦੇ ਜ਼ਹਰੀ ਗਰਮੀ ਦੇ ਬਚਾਉ ਲਈ ਤੇ ਨੰਗ ਢੱਕਣ ਲਈ ਸੁੰਦਰ ਕੱਛਾ ਪਾ ਦੇਈ ਦਾ ਹੈ ਪ੍ਰੰਤੂ ਹਾਜਤ ਦਾ ਰਾਹ ਨਹੀਂ ਰੋਕਿਆ ਜਾਂਦਾ। ਰਾਵਣ ਮੌਤ ਤੇ ਕਾਬੂ ਪੌਣ ਤੇ ਅਨੇਕਾਂ ਜਤਨ ਤਪ ਤੇ ਕਠਨ ਕੰਮ ਸਿਰ ਕੱਟਕੇ ਵੀ ਸ਼ਿਵਾਂ ਦੇ ਭੇਟ ਕਰਦਾ ਗਿਆ ਪ੍ਰੰਤੂ ਮੌਤ ਦਾ ਰਾਹ ਨਾ ਰੋਕ ਸਕਿਆ। ਹਰਨਾਖਸ਼ ਨੇ ਆਪਣੇ ਵਿਚਾਰ ਅਨੁਸਾਰ ਸਾਰੇ ਰਾਹ ਰੋਕ ਕੇ ਅਚਿੰਤ ਹੋ ਗਿਆ ਸੀ ਪਰ ਮਰਨੋਂ ਨਾ ਬਚ ਸਕਿਆ। ਹੁਣ ਇਵੇਂ ਗੁਰਦੇਵ ਜੀ ਅਮਿਟ ਸਿੰਘ ਦੀ ਸਾਖੀ ਦਸਾਉਂਦੇ ਹਨ ਕਿ ਅਮਿਟ ਸਿੰਘ ਆਪਣੀ ਮੌਤ ਤੋਂ ਉਕਾ ਹੀ ਬੇ ਪ੍ਰਵਾਹ ਹੋ ਗਿਆ ਸੀ ਪ੍ਰੰਤੂ ਉਸ ਨੇ ਅੱਗੇ ਪਿਛੇ ਦਾ ਗਿਆਨ ਨਾ ਰਖਿਆ। ਜਿਸ ਕਾਲ ਦਾ ਰੂਪ ਸ੍ਰੀ ਦਸਮੇਸ਼ ਪਾਤਸ਼ਾਹ ਪਹਿਲਾਂ ਹੀ ਦਸ ਚੁਕੇ ਹਨ ਕਿ ਉਸ ਅਕਾਲ ਪੁਰਖ ਦੇ ਹੱਥ ਵਿਚ ਬੜੀ ਭਿਆਨਕ ਤਲਵਾਰ ਹੈ ਅਤੇ ਤੇਜ ਇਤਨੀ ਵਕਾਲ ਹੈ ਜਿਸਦਾ ਅੰਤ ਹੀ ਨਹੀਂ, ਪਰ ਉਸ ਦੀ ਦਾੜ੍ਹਾ ਇਤਨੀਆਂ ਸੁੰਦ੍ਰ ਤੇ ਮਜਬੂਤ ਹਨ ਜਿਨ੍ਹਾਂ ਨੇ ਹੋ ਚੁਕੇ ਸਾਰੇ ਜਗਤ ਨੂੰ ਚੱਬ ਲਿਆ ਹੈ।

ਜਿ ਕਰ ਬਾਮ ਚਾਪਯੰ ਕ੍ਰਿਪਾਣੰ ਕਰਾਲੰ ॥ ਮਹਾਤੇਜ ਤੇਜੰ ਬਿਰਾਜੈ ਬਿਸਾਲੰ ॥

ਮਹਾਦਾੜ੍ਹ ਦਾੜ੍ਹੰ ਸੁ ਸੋਹੰ ਅਪਾਰੰ ॥ ਜਿਨੈ ਚਰਬੀਅੰ ਜੀਵ ਜੱਗਯੰ ਹਜਾਰੰ ॥੧੯॥ਪੰ:੪੦॥

ਅ. ਜਿਤੇ ਅਉਲੀਆ ਅੰਬੀਆ ਹੋਇ ਬੀਤੇ ॥ ਤਿਤਯੋ ਕਾਲ ਜੀਤਾ ਨਾ ਤੇ ਕਾਲ ਜੀਤੇ ॥੭੯॥ਪੰ:੪੧॥

ਜੋ ਪਾਠਕਾਂ ਲਈ ਸ਼ਾਰ ਰਾਹ ਹੈ ਕਿ ਕੋਈ ਵੀ ਪਦਵੀ ਪਾ ਕੇ ਮਾਣ ਵਿਚ ਨਾ ਆਉ ਅਤੇ ਮੌਤ ਨੂੰ ਅਟੱਲ ਜਾਣਕੇ ਚੇਤੇ ਰਖੋ ਇਸ ਤੋਂ ਨਾ ਕੋਈ ਬਚਿਆ ਹੈ ਨਾ ਬਚ ਸਕੇਗਾ।

੨ ਰਾਜਾ ਅਮਿਟ ਸਿੰਘ ਦਾ ਸਿਰ ਧਰਤੀ ਤੇ ਕਟਿਆ ਜਿਸ ਨੂੰ ਸ਼ਿਵਜੀ ਨੇ ਮਾਲਾ ਦਾ ਸਿਰ ਮੌਰ ਬਣਾ ਕੇ ਉਚ ਅਸਥਾਨ ਤੇ ਤਕ ਕੇ ਸੰਭਾਲ ਲਿਆ ਅਤੇ ਉਸ ਦੀ ਜੋ ਵੀ ਧਰਮ ਰਾਜੇ ਦਰ ਤੇ ਜਾ ਕੇ ਖੁਆਰ ਨਹੀਂ ਹੋਈ ਭਗਵਾਨ ਦੀ ਜੋਤਿ ਦੇ ਨਾਲ ਮੁਕਤ ਹੋਇਆ ਕਿਰਨਾਂ ਵਾਂਗ ਜਾ ਕੇ ਇਕਮਿਕ ਹੋ ਗਈ। ਭਾਵੇਂ ਉਸ ਨੇ ਭਗਵਾਨ ਨਾਲ ਵੈਰ ਭਾਵ ਹੀ ਕੀਤਾ ਪਰ ਉਸ ਨੇ ਰਾਜ ਧਰਮ ਦਾ ਧਰਮ ਅੰਗ ਪੂਰਨ ਦ੍ਰਿੜਤਾ ਨਾਲ ਨਿਭਾਉਂਦੇ ਹੋਏ ਯੁੱਧ ਤੋਂ ਮੂੰਹ ਨਹੀਂ ਮੋੜਿਆ ਮਰਕੇ ਵੀ ਸਿਰ ਤੋਂ ਬਿਨਾ ਧੜ ਅਗੇ ਨੂੰ ਹੀ ਵਧੀ ਗਿਆ ਪਿਛਾਂਹ ਨੂੰ ਉਲਟਕੇ ਕਦਮ ਨਹੀਂ ਡਿਗਿਆ :-

ਜਬ ਲਗ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਣੈ ਕੋਇ ॥

ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥ ਅੰ: ੫੫੫॥ਮ:੩॥

ਗ੍ਰਿਹ ਆਏ ॥੧੨੫੯॥

[੧]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਅਮਿਟ ਸਿੰਘ ਸੈਨਾ ਸਹਤ ਬਧਹਿ ਧਯਾਇ ਸਮਾਪਤ ॥

[੨]ਅਥ ਪੰਚ ਭੂਮ ਜੁੱਧੁ ਕਥਨੰ ॥ ਦੋਹਰਾ ॥ [੩]ਜਰਾਸਿੰਧ ਤਬ ਰੈਨ ਕਉ ਸਕਲ ਬੁਲਾਏ ਭੂਪ ॥ ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ ॥੧੨੬੦॥ ਦੋਹਰਾ ॥ [੪]ਭੂਪ ਅਠਾਰਹ ਜੁੱਧ ਮੈ ਸਯਾਮ ਹਨੇ ਬਲਬੀਰ ॥ ਪ੍ਰਾਤ ਜੁੱਧ ਵਾ ਸੋ ਕਰੈ ਐਸੋ ਕੋ ਰਨਧੀਰ ॥੧੨੬੧॥ ਦੋਹਰਾ ॥ [੫]ਧੂਮ ਸਿੰਘ ਧੁਜ ਸਿੰਘ ਮਨ ਸਿੰਘ ਧਰਾਧਰ ਅਉਰ ॥ ਧਉਰ ਸਿੰਘ ਪਾਚੋ ਨ੍ਰਿਪਤ ਸੂਰਨਿ ਕੇ ਸਿਰਮਉਰ ॥ ੧੨੬੨॥ [੬]ਹਾਥ ਜੋਰਿ ਉਠਿ ਸਭਾ ਮਹਿ ਪਾਚਹੁ ਕੀਯੋ ਪ੍ਰਨਾਮ ॥ ਕਾਲ ਭੋਰ ਕੇ ਹੋਤ ਹੀ ਹਨਿ ਹੈ ਬਲ ਦਲ ਸਯਾਮ ॥੧੨੬੩॥ ਸ੍ਵੈਯਾ ॥ [੭]ਬੋਲਤ ਭੇ ਨ੍ਰਿਪ ਸੋ ਤੇਊ ਯੌ ਜਿਨ ਚਿੰਤ ਕਰੋ ਹਮ ਜਾਇ ਲਰੈਗੇ ॥ ਆਇਸ ਹੋਇ ਤੁ ਬਾਂਧਿ ਲਿਆਵਹਿ ਨਾਤਰ ਬਾਨ ਸੋ ਪ੍ਰਾਨ ਹਰੈਗੇ ॥ [੮]ਕਾਲ ਅਯੋਧਨ ਮੈ ਅਰਿ ਕੈ ਬਲ ਅਉ ਹਰਿ ਜਾਦਵ ਸੋ ਨ ਟਰੈਗੇ ॥ ਏਕ ਕ੍ਰਿਪਾਨ ਕੇ ਸੰਗ ਨਿਸੰਗ ਉਨੈ ਬਿਨ ਪ੍ਰਾਨ ਕਰੈ ਨ ਡਰੈਗੇ ॥੧੨੬੪॥ ਦੋਹਰਾ ॥ [੯]ਜਰਾਸਿੰਧ ਇਹ ਮੰਤ੍ਰ ਕਰਿ ਦਈ ਜੁ ਸਭਾ ਉਠਾਇ ॥ ਅਪਨੇ ਅਪਨੇ ਗ੍ਰਿਹ ਗਏ ਰਾਜਾ ਅਤਿ ਸੁਖੁ ਪਾਇ ॥ ੧੨੬੫॥ ਦੋਹਰਾ ॥ [੧੦]ਗ੍ਰਿਹ ਆਏ ਉਠ ਪਾਂਚ ਨ੍ਰਿਪ ਜਾਮ ਏਕ ਗਈ ਰਾਤ ॥ ਤੀਨ ਪਹਰ ਸੋਏ ਨਹੀ ਝਾਂਕਤ ਹੁਇ ਗਯੋ ਪ੍ਰਾਤ ॥੧੨੬੬॥ ਕਬਿਤੁ ॥ [੧੧]ਪ੍ਰਾਤ ਕਾਲ ਭਯੋ ਅੰਧਕਾਰ ਮਿਟ ਗਯੋ ਕ੍ਰੋਧ ਸੂਰਨਿ ਕੋ ਭਯੋ ਰਥ ਸਾਜਿ ਕੈ ਸਬੈ ਚਲੇ ॥ ਇਤੈ ਬ੍ਰਿਜਰਾਇ ਬਲਦੇਵ ਜੂ ਬੁਲਾਇ ਮਨ ਮਹਾਂ ਸੁਖੁ ਪਾਇ ਜਦੁਬੀਰ [੧੨]ਸੰਗ ਲੈ ਭਲੇ ॥ ਉਤ ਡਰ ਡਾਰ ਕੈ ਹਥਿਯਾਰਨ ਸੰਭਾਰਕੈ ਸੁ ਆਏ ਹੈ ਹਕਾਰ ਕੈ ਅਟੱਲ ਭਟ ਨਾ ਟਲੇ ॥ ਸਯੰਦਨ ਧਵਾਇ ਸੰਖ ਦੁੰਦਭ ਬਜਾਇ ਦ੍ਵੈ ਤਰੰਗਨਿ ਕੇ ਭਾਇ ਦਲ ਆਪਸਿ ਬਿਖੈ ਰਲੇ ॥੧੨੬੭॥ ਦੋਹਰਾ ॥ [੧੩]ਸਯੰਦਨ ਪੈ ਹਰਿ ਸੋਭਿਯੈ ਅਮਿਤ ਤੇਜ ਕੀ ਖਾਨ ॥ ਕੁਮਦਨ ਜਾਨਯੋ ਚੰਦ੍ਰਮਾਂ ਕੰਜਨ ਮਾਨੋ ਭਾਨ ॥ ੧੨੬੮॥ [੧੪]ਸ੍ਵੈਯਾ ॥ ਘਨ ਜਾਨ ਕੈ ਮੋਰ ਨਚਿਓ ਬਨ ਮਾਂਝ ਚਕੋਰ ਲਖਯੋ ਸਸਿ ਕੇ ਸਮ ਹੈ ॥ ਮਨ ਕਾਮਨ ਕਾਮ ਸਰੂਪ ਭਯੋ ਪ੍ਰਭ ਦਾਸਨਿ ਜਾਨਯੋ ਨਰੋਤਮ ਹੈ ॥ [੧੫]ਬਰ ਜੋਗਿਨ ਜਾਨ ਜੁਗੀਸਰ ਈਸਰ ਰੋਗਨ ਮਾਨਯੋ ਸਦਾ ਛਮ ਹੈ ॥ ਹਰਿ ਬਾਲਨ ਬਾਲਕ ਰੂਪ ਲਖਯੋ ਜੀਯ ਦੁੱਜਨ ਜਾਨਯੋ ਮਹਾ ਜਮ ਹੈ ॥

---

(ਪੰਨਾ ੨੮੧ ਦੀ ਬਾਕੀ)

ਸਮਝ ਲਏ ਹਨ ਅਤੇ ਇਨ੍ਹਾਂ ਤੇ ਮੁਕੰਮਲ ਪੈਹਰਾ ਦੇ ਰਹੇ ਹੋ ਫੇਰ ਆਪ ਨੂੰ ਬ੍ਰਹਮ ਗਿਆਨੀ ਮੰਨ ਲੈਣਾ । ਜੇ ਕਿਹਾ ਜਾਵੇ ਸਰਬ ਸ਼ਕਤੀ ਮਾਨ ਹੀ ਬ੍ਰਹਮ ਗਿਆਨੀ ਹੈ ਤਾਂ ਕੀ ਉਸ ਨੂੰ ਆਹ ਸ਼ਬਦ ਵਰਤਿਆ ਜਾ ਸਕਦਾ ਹੈ :—

(ਬ੍ਰਹਮ ਗਿਆਨੀ ਸਗਲ ਕੀ ਰੀਨਾ) ਭਾਵ ਸਭਦੇ ਚਰਨਾਂ ਦੀ ਧੂੜੀ ॥ ਸਮਝ ਨਹੀਂ ਆਉਂਦੀ ਇਹ ਗਿਆਨੀ ਜੀ ਕਿਹੜੇ ਮਹਾਨ ਵਿਚਾਰ ਲੋਕਾਂ ਨੂੰ ਸਿਖਾ ਰਹੇ ਹਨ (ਬ੍ਰਹਮ ਗਿਆਨੀ ਏਕ ਸੰਗ ਹੇਤਾ) ਉਸ ਪ੍ਰਮ ਪ੍ਰਤਾਪੀ ਜਿਸ ਨਾਲ ਸਾਰੇ ਹੇਤ ਕਰਕੇ ਹਨ ਉਸ ਨੇ ਕਿਹੜੇ ਇਕ ਨਾਲ ਹੇਤ ਕਰਨਾ ਹੈ ? ਐਉਂ ਜਾਪਦਾ ਹੈ ਜਿਵੇਂ ਗਿਆਨੀ ਜੀ ਦੇ ਦਿਮਾਗ ਵਿਚ ਕਿਸੇ ਓਪਰੀ ਸ਼ੈ ਨੇ ਪ੍ਰਵੇਸ਼ ਕਰ ਲਿਆ ਹੋਵੇ ।

ਜਦੋਂ ਕੋਈ ਮਹਾਂ ਪੁਰਸ਼ ਗੁਰੂ ਦੇ ਦੱਸੇ ਇਹਨਾਂ ਲੱਛਣਾਂ ਦੇ ਪਹਿਰਾ ਦੇਣ ਲਈ ਸਮਰੱਥ ਹੋ ਜਾਇਗਾ ਫੇਰ ਨਿਰੰਕਾਰ ਵਿਚ ਤੇ ਬ੍ਰਹਮ ਗਿਆਨੀ ਵਿਚ ਦਵੈਤ ਦਾ ਪਰਦਾ ਫਾਸ਼ ਹੋ ਕੇ ਏਕ ਜੋਤ ਦੋਇ ਮੂਰਤੀ ਦਾ ਸੰਕਲਪ ਪੂਰਾ ਹੋ ਜਾਏਗਾ । ਯਾਦ ਰੱਖਣ ਵਾਲੀ ਗੱਲ ਹੈ ਕਿ ਅਕਾਲ ਪੁਰਖ ਦੇ ਦੋ ਸਰੂਪ ਹਨ ਜਿਨ੍ਹਾਂ ਦੀ ਵਿਚਾਰ ਪਿਛੇ ਕੀਤੀ ਜਾ ਚੁਕੀ ਹੈ ਨਿਰਗੁਣ ਸਰੂਪ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦਾ ਸਰਗੁਣ ਸਰੂਪ ਅਕਾਲ ਸ਼ਕਤੀ ਦੇ ਮਾਤ ਪਿਤ ਅਤੇ ਉਸਦੇ ਹੁਕਮ ਦੀ ਪਾਬੰਦੀ ਅਤੇ ਉਸਦੇ ਪ੍ਰਚਾਰ ਦਾ ਮਾਧਿਅਮ ਹੈ । ਨਿਰਗੁਣ ਸਰਗੁਣ ਦੋਵੇਂ ਰੂਪ ਮਿਲਕੇ ਜਗਤ ਤਮਾਸ਼ੇ ਦੀ ਖੇਡ ਚਲਾ ਰਹੇ ਹਨ । ਨਿਰਗੁਣ ਸਰੂਪ ਦੀ ਲਖਤਾ ਸਰਗੁਣ ਸਰੂਪ ਰਾਹੀਂ ਹੀ ਹੋ ਸਕਦੀ ਹੈ ਪਰ ਕਹਿਣ ਮਾਤ੍ਰ ਇਹ ਦੋ ਹਨ ਵਾਸਤਵ ਵਿਚ ਇਕੋ ਰੂਪ ਹੈ :—

ਓਅੰ ਗੁਰਮੁਖਿ ਕੀਓ ਅਕਾਰਾ ॥ ਏਕਹਿ ਸੂਤਿ ਪਰੋਵਨਹਾਰਾ ॥ ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ ॥
ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥ ਸਗਲ ਭਾਤਿ ਕਰਿ ਕਰਹਿ ਉਪਾਇਓ ॥ ਜਨਮ ਮਰਨ ਮਨ ਮੋਹੁ ਵਧਾਇਓ ॥
ਦੁਹੂ ਭਾਤਿ ਤੇ ਆਪਿ ਨਿਰਾਰਾ ॥ ਨਾਨਕ ਅੰਤੁ ਨ ਪਾਰਾਵਾਰਾ ॥ ਪੰ:੨੫੦॥ਮ:੫॥
ਆਪੇ ਖੇਡ ਬਿਸਥਾਰੀ ਸਾਖ ॥ ਆਪਨੀ ਖੇਤੀ ਆਪੇ ਰਾਖ ॥੧॥ ਜਤ ਕਤ ਪੇਖਉ ਏਕੈ ਓਹੀ ॥

(ਬਾਕੀ ਪੰਨਾ ੨੮੫ ਤੇ)

੧. ਇਥੇ ਸਮਾਪਤ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਕ੍ਰਿਸ਼ਨਾ ਵਤਾਰ ਦੇ ਪ੍ਰਸੰਗ ਵਿਚ ਜੁੱਧ ਪ੍ਰਬੰਧ ਅਮਿਟ ਸਿੰਘ ਦੀ ਸੈਨਾ ਸਮੇਤ ਮੌਤ ਦਾ ਧਜਾਇ ।

---

੨. ਹੁਣ ਅੱਗੇ ਪੰਜ ਰਾਜਿਆਂ ਵਲੋਂ ਜੁੱਧ ਦੀ ਕਥਾ ਕਰਦੇ ਹਨ ॥

੩. ਦੋਹਰਾ ॥ ਜਰਾ ਸਿੰਧ ਰਾਜੇ ਨੇ ਰਾਤ ਦੇ ਸਮੇਂ ਸਾਰੇ ਰਾਜੇ ਬੁਲਾ ਲਏ। ਜੋ ਬਲ ਤੇ ਗੁਣਾ ਅਤੇ ਦਲੇਰੀ ਕਰਕੇ ਇੰਦ੍ਰ ਦੇ ਸਮਾਨ ਹਨ ਅਤੇ ਸੁੰਦਰਤਾ ਵਿਚ ਕਾਮ ਦੇਵ ਦੇ ਰੂਪ ਸਮਾਨ ਹਨ ॥੧੨੬੦॥

੪. ਦੋਹਰਾ ॥ ਉਹਨਾਂ ਨੂੰ ਸੰਬੋਧਨ ਕਰਕੇ ਜਰਾ ਸਿੰਧ ਨੇ ਕਿਹਾ ਕਿ ਅਠਾਰਾਂ ਰਾਜੇ ਅੱਗੇ ਕ੍ਰਿਸ਼ਨ ਜੀ ਨੇ ਜੁੱਧ ਦੇ ਵਿਚ ਮਾਰ ਦਿਤੇ ਹਨ ਜੋ ਬੜੇ ਬਲੀ ਸੂਰਮੇ ਸਨ । ਹੁਣ ਜਿਹੜਾ ਸਵੇਰੇ ਉਸ ਨਾਲ ਜੁੱਧ ਕਰੇ ਇਹੋ ਜਿਹਾ ਧੀਰਜ ਵਾਨ ਕੌਣ ਹੈ? ॥੧੨੬੧॥

੫. ਦੋਹਰਾ ॥ ਧੂਮ ਸਿੰਘ, ਧੁਜ ਸਿੰਘ, ਮਨ ਸਿੰਘ, ਧਰਾਧਰ ਸਿੰਘ ਹੋਰ ਧੌਲ ਸਿੰਘ ਪੰਜੇ ਰਾਜੇ ਸੂਰਮਿਆਂ ਦੇ ਸਿਰਾਂ ਦੇ ਤਾਜ ਮੰਨੇ ਜਾਂਦੇ ਸਨ ॥੧੨੬੨॥

੬. ਪੰਜਾਂ ਨੇ ਉਠਕੇ ਸਭਾ ਦੇ ਵਿਚ ਰਾਜੇ ਜਰਾ ਸਿੰਧ ਨੂੰ ਸਤਿਕਾਰ ਵਜੋਂ ਪ੍ਰਨਾਮ ਕੀਤਾ ਤੇ ਕਿਹਾ ਕਿ ਕਲ ਸਵੇਰੇ ਦਿਨ ਚੜ੍ਹਦੇ ਹੀ ਚਲੇ ਜਾਵਾਂਗੇ ਅਤੇ ਦਲ ਅਥਵਾ ਬਲ ਦੇ ਸਮੇਤ ਕ੍ਰਿਸ਼ਨ ਜੀ ਨੂੰ ਮਾਰ ਦਿਆਂਗੇ ॥੧੨੬੩॥

੭. ਸਵੈਯਾ ॥ ਉਹ ਪੰਜੇ ਰਾਜੇ ਜਰਾ ਸਿੰਧ ਨੂੰ ਕਹਿਣ ਲੱਗੇ ਤੁਸੀਂ ਜਰਾ ਵੀ ਚਿੰਤਾ ਨਾ ਕਰੋ ਅਸੀਂ ਜਾ ਕੇ ਕ੍ਰਿਸ਼ਨ ਜੀ ਦੇ ਨਾਲ ਲੜਾਂਗੇ ਜੇ ਤੁਹਾਡੀ ਆਗਯਾ ਹੋਵੇ ਤਾਂ ਕ੍ਰਿਸ਼ਨ ਜੀ ਨੂੰ ਬੰਨ ਕੇ ਲੈ ਆਈਏ, ਨਹੀਂ ਤਾਂ ਤੀਰ ਮਾਰਕੇ ਉਥੇ ਹੀ ਪ੍ਰਾਣ ਕੱਢ ਦਿਆਂਗੇ।

੮. ਕਲ ਨੂੰ ਜਾ ਕੇ ਜੁੱਧ ਦੇ ਵਿਚ ਵੈਰੀ ਦੇ ਜੋਰ ਅਤੇ ਜਾਦਵ ਹਰੀ ਕੋਲੋਂ ਅਸੀਂ ਪਿਛੇ ਨਹੀਂ ਹਟਾਂਗੇ । ਇਕੋ ਕ੍ਰਿਪਾਨ ਮਾਰ ਕੇ ਨਿਧੜਕ ਉਹਨਾਂ ਦੇ ਪ੍ਰਾਣ ਕੱਢ ਦਿਆਂਗੇ ਡਰਾਂਗੇ ਨਹੀਂ ॥੧੨੬੪॥

੯. ਦੋ: ॥ ਜਰਾ ਸਿੰਧ ਨੇ ਇਹ ਰਾਇ ਪਾਸ ਕਰਕੇ ਸਭਾ ਉਠਾ ਦਿਤੀ। ਸਾਰੇ ਮੈਂਬਰ ਆਪਣੇ ਆਪਣੇ ਘਰਾਂ ਨੂੰ ਚਲੇ ਗਏ ਰਾਜਾ ਨਚਿੰਤ ਹੋ ਗਿਆ ॥੧੨੬੫॥

੧੦. ਦੋਹਰਾ ॥ ਉਹ ਪੰਜੇ ਰਾਜੇ ਉਠਕੇ ਘਰ ਆ ਗਏ ਰਾਤ ਇਕ ਪਹਿਰ ਚਲੀ ਗਈ ਸੀ । ਬਾਕੀ ਦੇ ਤਿੰਨ ਪਹਿਰ ਵਿਚ ਨੀਂਦ ਨਹੀਂ ਪਈ ਜਾਗਦਿਆਂ ਨੂੰ ਹੀ ਸਵੇਰ ਹੋ ਗਈ ॥੧੨੬੬॥

੧੧. ਕਬਿਤ ॥ ਅੰਮ੍ਰਿਤ ਵੇਲਾ ਹੋ ਗਿਆ ਹਨ੍ਹੇਰਾ ਦੂਰ ਹੋ ਗਿਆ ਸੂਰਮਿਆਂ ਤੇ ਕ੍ਰੋਧ ਸਵਾਰ ਹੋ ਗਿਆ ਰਥ ਤਿਆਰ ਕਰਕੇ ਸਾਰੇ ਚੱਲ ਪਏ ਇਧਰ ਕ੍ਰਿਸ਼ਨ ਜੀ ਨੇ ਬਲਰਾਮ ਨੂੰ ਬੁਲਾ ਲਿਆ ਮਨ ਦੇ ਵਿਚ ਬੜੀ ਖੁਸ਼ੀ ਦੇ ਨਾਲ ਚੰਗੇ ਸੂਰਮੇ ਲੈ ਲਏ ॥

੧੨. ਉਧਰੋਂ ਪੰਜੇ ਰਾਜਿਆ ਨੇ ਡਰ ਭੈ ਲਾਹ ਕੇ ਹਥਿਆਰ ਪਕ[illegible] ਕੇ ਲਲਕਾਰੇ ਮਾਰਦੇ ਹੋਏ ਆ ਗਏ ਹਨ ਉਹ ਸੂਰਮੇ [illegible] ਨਾ ਪਿਛੇ ਹਟਣ ਵਾਲੇ ਕਦੇ ਪਿਛੇ ਹਟੇ ਹੀ ਨਹੀਂ ਰਥਾਂ ਨੂੰ ਭਜਾਉਂਦੇ ਤੇ ਧੌਂਸੇ ਵਜਾਉਂਦੇ ਦੋਹਾਂ ਧਿਰਾਂ ਦੇ ਸੂਰਮੇ ਦਲ ਆਪਸ ਵਿਚ ਆ ਕੇ ਮਿਲ ਗਏ ॥੧੨੬੭॥

੧੩. ਦੋਹਰਾ ॥ ਰਥ ਦੇ ਉਤੇ ਹਰਿ ਜੀ ਸੁਭਾਇਮਾਨ ਹੋ ਗਏ ਨੇ ਜੋ ਬੇਅੰਤ ਦੇਸ ਦੀ ਸੋਭਾ ਹਨ ਜਿਸ ਨੂੰ ਕੰਮੀਆਂ ਚੰਦ੍ਰਵਾਂ ਕਰਕੇ ਜਾਣਦੀਆਂ ਹਨ ਤੇ ਕੰਵਲ ਸੂਰਜ ਕਰਕੇ ਮੰਨਦੇ ਹਨ ॥੧੨੬੮॥

੧੪. ਸਵੈਯਾ ॥ ਨਗਾਰਿਆਂ ਦੀ ਘੋਰ ਨੂੰ ਤੇ ਕ੍ਰਿਸ਼ਨ ਜੀ ਦੇ ਸਯਾਮ ਰੂਪ ਨੂੰ ਬੱਦਲ ਜਾਣਕੇ ਮੋਰ ਨੱਚਣ ਲੱਗ ਪਏ ਬਣਾਂ ਵਿਚ ਚਕੋਰ ਨੇ ਚੰਦ ਚੜ੍ਹਿਆ ਜਾਣ ਲਿਆ । ਇਸਤਰੀਆਂ ਨੇ ਆਪਣੇ ਮਨ ਵਿਚ ਕਾਮ ਰੂਪ ਤੇ ਪ੍ਰਭੂ ਭਗਤਾਂ ਨੇ ਨਰੋਤਮ ਕਰਕੇ ਜਾਣਿਆ।

੧੫. ਜੋਗੀਆਂ ਨੇ ਆਪਣਾ ਜੋਗ ਦਾਤਾ ਅਤੇ ਰੋਗੀਆਂ ਨੇ ਸਦਾ ਰੋਗ ਤੋਂ ਛੁਟਕਾਰਾ ਦੇਣ ਵਾਲਾ ਬਾਲਕਾਂ ਨੇ ਹਰਿ ਨੂੰ ਬਾਲਕ ਰੂਪ ਦੇਖਿਆ ਦੁਰਜਨ ਤੇ ਵੈਰੀਆ ਨੂੰ ਭਯਾਨਕ ਮਹਾਂ ਜਮ ਦਿਖਾਈ ਦਿਤਾ ॥੧੨੬੯॥

---

(ਪੰਨਾ ੨੮੪ ਦੀ ਬਾਕੀ)

ਘਟ ਘਟ ਅੰਤਰਿ ਆਪੇ ਸੋਈ ॥੧॥ ਰਹਾਉ ॥ ਆਪੇ ਸੂਤੁ ਕਿਰਣਿ ਬਿਸਥਾਰੁ ॥ ਸੋਈ ਗੁਪਤੁ ਸੋਈ ਆਕਾਰੁ ॥੨॥
ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥੩॥ ਕਹੁ ਨਾਨਕ ਗੁਰਿ ਭ੍ਰਮੁ ਭਉ ਖੋਇਆ ॥ ਅਨਦ ਰੂਪੁ ਸਭੁ ਨੈਨ ਅਲੋਇਆ॥
(ਸਭ ਕੁਝ ਅਲਗ-ਅਲਗ ਹੁੰਦੇ ਹੋਇਆਂ ) ॥੪॥੧੭॥੬੮॥ ਆਸਾ ਮਹਲਾ ੫॥ ਉਕਤਿ ਸਿਆਨਪ ਕਿਛੂ ਨ ਜਾਨਾ ॥ ਦਿਨੁ ਰੈਣਿ ਤੇਰਾ ਨਾਮੁ ਵਖਾਨਾ॥
ਪੰ:੩੮੭॥੮੮॥

ਅਰਥ ਭਾਵ ॥ ਉਹ ਵਾਹਿਗੁਰੂ ਨਾ ਦਿੱਸਣ ਵਾਲਾ ਸੰਸਾਰ ਹੈ ਉਹ ਆਪ ਹੀ ਦਿਸਣ ਵਾਲਾ ਸੰਸਾਰ ਹੈ ਭਾਵ ਦ੍ਰਿਸਟ ਤੇ ਅਦ੍ਰਿਸ਼ਟ ਜਾਂ ਸੂਖਮ ਤੇ ਅਸਥੂਲ ਉਸੇ ਦਾ ਰੂਪ ਹੈ । ਜਦੋਂ ਇਹ ਅਕਾਰ 'ਚ ਨਹੀਂ ਸੀ ਦਿਸਦਾ ਤਦ ਉਹ ਹਰੀ 'ਨਿਰਗੁਣ' ਸੀ ਜਦ ਸ੍ਰਿਸਟੀ ਰਚੀ ਗਈ ਤੇ ਤਿੰਨ ਗੁਣਾਂ 'ਚ ਸੀ, ਜਦ ਸ੍ਰਿਸ਼ਟੀ ਰਚੀ ਗਈ ਤਾਂ ਤਿੰਨ ਗੁਣਾਂ ਦਾ ਵਿਸਥਾਰ ਹੋਇਆ ਤਾਂ ਉਹ 'ਸਰਗੁਣ' ਰੂਪ ਵਿਚ ਹੋਇਆ ਇਹ ਦੋਵੇਂ ਰੂਪ (ਸਰਗੁਣ ਤੇ ਨਿਰਗੁਣ) ਉਸੇ ਦੇ ਮੁਕੱਰਰ ਕੀਤੇ ਹੋਏ ਹਨ, ਫਿਰ ਦੋਵੇਂ ਮਿਲਕੇ ਇਕੋ ਕਰਕੇ ਦੱਸਣ ਵਾਲਾ ਵੀ ਉਹ ਆਪ ਹੀ ਹੈ । ਜਿਸਨੂੰ ਸ੍ਰੀ ਸਯਾਮ ਸਵਾਮੀ ਜੀ ਪੂਰੀ ਤਰ੍ਹਾਂ ਚਿਤ੍ਰਨਾ ਚਿਤਰਕੇ ਐਨ ਤਸਵੀਰ ਬਣਾ ਕੇ ਦਿਖਾ ਰਹੇ ਹਨ :—

ਆਦਿ ਰੂਪ ਅਨਾਦਿ ਮੂਰਤਿ ਅਜੋਨਿ ਪੁਰਖ ਅਪਾਰ ॥ ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ ॥
ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥ ਜੱਤ੍ਰ ਤੱਤ੍ਰ ਬਿਰਾਜਹੀ ਅਵਿਧੂਤ ਰੂਪ ਰਿਸਾਲ ॥੭੯॥
ਨਾਮ ਠਾਮ ਨ ਜਾਤ ਜਾਕਰ ਰੂਪ ਰੰਗ ਨ ਰੇਖ ॥ ਆਦਿ ਪੁਰਖ ਉਦਾਰ ਮੂਰਤਿ ਅਜੋਨਿ ਆਦਿ ਅਸੇਖ ॥
ਦੇਸ ਅਉਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥ ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥੮੦॥ ਨਾਮ ਕਾਮ ਬਿਹੀਨ ਪੇਖਤ ਧਾਮ ਹੂ ਨਹਿ ਜਾਹਿ॥ ਸਰਬ ਮਾਨ ਸਰਬਤ੍ਰ ਮਾਨ ਸਦੈਵ ਮਾਨ ਤਾਹਿ ॥
ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥ ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ ॥੮੧॥ ਪੰ.੫॥ ਜਾਪੁ ਸਾ॥ ਇਸੇ ਨਿਰਗੁਣ ਦੇ ਸਾਵਲੇ ਤੇ ਸੁੰਦਰ ਨੂੰ ਸਰਗੁਣ ਰੂਪ ਵਿਚ ਆਦਿ ਬਾਣੀ ਸਤਿਕਾਰਦੀ ਹੈ :—

ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥ ਪੰ: ੩੩੫॥ ਕਬੀਰ ਜੀ । ਜੇਕਰ ਸਾਵਲ ਸੁੰਦਰ ਕ੍ਰਿਸ਼ਨ ਤੇ ਵਿਸਨੂੰ ਜੀ ਰਾਮਈਆ ਹੋ ਸਕਦੇ ਹਨ ਤਾਂ ਸਰਗੁਣ ਸਰੂਪ ਵਿਚ ਗੁਰੂ ਨਾਨਕ ਜੋਤ ਕਿਉਂ ਰਾਮ ਨਹੀਂ ਮੰਨੀ ਜਾ ਸਕਦੀ । ਇਹ ਨਾ ਆਪ ਕਰਤਾਰ ਬਣਨਾ ਹੈ ਨਾ ਕਿਸੇ ਨੂੰ ਬਨਾਣਾ ਹੈ । ਸ਼ਰੀਕੀ ਕਰਨੀ ਨਹੀਂ ਇਹ ਉਸ ਆਪਣੇ ਨਾਲ ਅਪਣਤ ਕਰਨੀ ਹੈ ਜਦ ਅਸੀਂ ਹੈ ਹੀ ਉਸਦੇ ਬੰਦੇ ਫਿਰ ਉਸ ਤੋਂ ਜੁਦਾਇਗੀ ਚਾਹਦੀ ਸਿਰ ਦੀ ਰਮਜ ਨੂੰ ਸਮਝਣਾ ਹੈ - ਭੰਡਣਾ ਨਹੀਂ :—

ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥
ਤੁਮ ਜੁ ਨਾਇਕ ਆਛਹੁ ਅੰਤਰਜਾਮੀ ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥
ਸਰੀਰੁ ਅਰਾਧੈ ਮੋ ਕਉ ਬੀਚਾਰੁ ਦੇਹੂ ॥ ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥
ਪੰ: ੯੩॥ ਰਵਿਦਾਸ ਜੀ ॥

ਭਾਵਾਰਥ—
ਤੇਰੇ ਮੇਰੇ ਵਿਚ ਮੇਰੇ ਤੇਰੇ ਵਿਚ ਭੇਦ ਭਾਉ ਨੂੰ ਇੰਝ ਪਛਾਣ ॥ ਸੋਨੇ ਜਾਂ ਸੋਨੇ ਦੇ ਕੰਗਣ, ਪਾਣੀ ਜਿਵੇਂ ਜਾਂ ਲਹਿਰਾ ਜਾਣ ॥
ਹੇ ਬੇਅੰਤ ਪ੍ਰਭੂ ਜੀ ਮੇਰੇ, ਅਸੀਂ ਜੀਵ ਜੇ ਪਾਪ ਨਾ ਕਰਦੇ ॥ ਪਤਿਤ ਪਾਵਨ ਫਿਰ ਨਾਮ ਤੁਸਾਂ ਦਾ, ਦੁਨੀਆਂ ਵਾਲੇ ਕਿਵੇਂ ਧਰਦੇ ॥
ਤਾਰਨਹਾਰ ਤੁਸੀਂ ਜੱਗ ਦੇ ਮਾਲਿਕ, ਘਟ ਘਟ ਦੀ ਹੋ ਜਾਨਣਹਾਰ ॥ ਮਾਲਕ ਤੋਂ ਸੇਵਕ ਸੇਵਕ ਪਰਖੋ, ਸੇਵਕ ਤੋਂ ਮਾਲਕ ਸਰਦਾਰ ॥
ਐ ਪ੍ਰਭ ਮੈਨੂੰ ਸੋਝੀ ਬਖਸ਼ੋ ਜਦ ਤਕ ਮੇਰੇ ਰਹਿਣ ਸਵਾਸ ॥ ਸਰਬ ਵਿਆਪਕ ਪ੍ਰਭ ਦਾ ਸਿਮਰਨ ਕਰਦਾ ਰਹੇ ਨੂਰੀ ਰਵਿਦਾਸ ॥
ਸਬਦ ਦਾ ਭਾਵ :—

(ਬਾਕੀ ਪੰਨਾ ੨੮੮ ਤੇ)

੧੨੬੯॥ [1]ਸ੍ਵੈਯਾ ॥ ਚਕਵਾਨ ਦਿਨੇਸ ਗਜਾਨ ਗਨੇਸ ਗਨਾਨ ਮਹੇਸ ਮਹਾਤਮ ਹੈ ॥ ਮਘਵਾ ਧਰਨੀ ਹਰਿ ਜਿਉ ਹਰਿਨੀ ਉਪਮਾ ਬਰਨੀ ਨ ਕਛੂ ਸ੍ਰਮ ਹੈ ॥ [2]ਮ੍ਰਿਗ ਜੂਥਨ ਨਾਦ ਸਰੂਪ ਭਯੋ ਜਿਨ ਕੇ ਨ ਬਿਬਾਦ ਤਿਨੈ ਦਮ ਹੈ ॥ ਨਿਜ ਮੀਤਨ ਮੀਤ ਹ੍ਵੈ ਚੀਤ ਬਸਯੋ ਹਰਿ ਸਤ੍ਰੁਨਿ ਜਾਨਯੋ ਮਹਾਂ ਜਮ ਹੈ ॥੧੨੭੦॥ ਦੋਹਰਾ ॥ ਦ੍ਵੈ ਸੈਨਾ ਇਕਠੀ ਭਈ ਅਤਿ ਮਨ ਕੋਪ ਬਢਾਇ ॥ ਜੁੱਧੁ ਕਰਤ ਹੈ ਬੀਰ ਬਰ ਰਨ ਦੁੰਦਭੀ ਬਜਾਇ ॥੧੨੭੧॥ ਸ੍ਵੈਯਾ ॥ ਧੂਮ ਧੁਜਾ ਮਨ ਧਉਰ ਧਰਾਧਰ ਸਿੰਘ ਸਬੈ ਰਨ ਕੋਪ ਕੈ ਆਏ ॥ ਲੈ ਕਰਵਾਰਨ ਢਾਲ ਕਰਾਲ ਹ੍ਵੈ ਸੰਕ ਤਜੀ ਹਰਿ ਸਾਮੁਹੇ ਧਾਏ ॥ [4]ਦੇਖਿ ਤਿਨੈ ਤਬ ਹੀ ਬ੍ਰਿਜਰਾਜ ਹਲੀ ਸੋ ਕਹਯੋ ਸੁ ਕਰੋ ਮਨ ਭਾਏ ॥ ਧਾਇ ਬਲੀ ਬਲ ਲੈ ਕਰ ਮੈ ਹਲ ਪਾਂਚਨ ਕੇ ਸਿਰ ਕਾਟਿ ਗਿਰਾਏ ॥੧੨੭੨॥ ਦੋਹਰਾ ॥ [5]ਦੋ ਅਛੂਹਨੀ ਦਲ ਨ੍ਰਿਪਤ ਪਾਂਚੋ ਹਨੇ ਰਿਸਾਇ ॥ ਏਕ ਦੋਇ ਜੀਵਤ ਬਚੇ ਰਨ ਤਜਿ ਗਏ ਪਰਾਇ ॥[6]੧੨੭੩॥

[6]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਪਾਂਚ ਭੂਪ ਦੋ ਅਛੂਹਨੀ ਦਲ ਸਹਤ ਬਧਹ ਧਿਆਇ ਸਮਾਪਤੰ ॥

[7]ਅਥ ਦ੍ਵਾਦਸ ਭੂਪ ਜੁੱਧ ਕਥਨੰ ॥ ਸ੍ਵੈਯਾ ॥ [8]ਦ੍ਵਾਦਸ ਭੂਪ ਨਿਹਾਰ ਦਸਾ ਤਿਹ ਦਾਂਤਨ ਪੀਸ ਕੈ ਕੋਪ ਕੀਯੋ ॥ ਧਰੀਆ ਸਬ ਹੀ ਬਰ ਅੱਤ੍ਰਨ ਕੇ ਬਹੁ ਸਸਤ੍ਰਨਿ ਕੇ ਦਲ ਬਾਂਟ ਦੀਯੋ ॥ [9]ਮਿਲਿ ਆਪ ਬਿਖੈ ਤਿਨ ਮੰਤ੍ਰ ਕੀਯੋ ਕਰਿਕੈ ਅਤਿ ਛੋਭ ਸੋ ਤਾਤੋ ਹੀਯੋ ॥ ਲਰਿ ਹੈ ਮਰਿ ਹੈ ਭਵ ਕੋ ਤਰਿ ਹੈ ਜਸ ਸਾਥ ਭਲੋ ਪਲ ਏਕ ਜੀਯੋ ॥੧੨੭੪॥[10] ਸ੍ਵੈਯਾ ॥ ਯੌਂ ਮਨ ਮੈ ਧਰਿ ਆਇ ਅਰੇ ਸੁ ਘਨੋ ਦਲੁ ਲੈ ਹਰਿ ਪੇਖਿ ਹਕਾਰੋ ॥ ਯਾਹੀ ਹਨੇ ਨ੍ਰਿਪ ਪਾਂਚ ਅਬੈ ਹਮ ਸੰਗਿ ਲਰੋ ਹਰਿ ਭ੍ਰਾਤ ਤੁਮਾਰੋ ॥ [11]ਨਾ ਤਰ ਆਇ ਭਿਰੋ ਤੁਮਹੂੰ ਨਹਿ ਆਯੁਧ ਛਾਡ ਕੈ ਧਾਮ ਸਿਧਾਰੋ ॥ ਜੋ ਤੁਮ ਮੈ ਬਲੁ ਹੈ ਘਟਿਕਾ ਲਰਿਕੈ ਲਖਿ ਲੈ ਪੁਰਖੱਤ ਹਮਾਰੋ ॥੧੨੭੫॥ ਸ੍ਵੈਯਾ ॥ [12]ਯੌ ਸੁਨਿ ਕੈ ਬਤੀਯਾ ਤਿਨ ਕੀ ਸਬ ਆਯੁਧ ਲੈ ਹਰਿ ਸਾਮੁਹੇ ਆਯੋ ॥ ਸਾਹਿਬ ਸਿੰਘ ਕੋ ਸੀਸ ਕਟਯੋ ਸੁ ਸਦਾ ਸਿੰਘ ਮਾਰਕੈ ਭੂਮ ਗਿਰਾਯੋ ॥ [13]ਸੁੰਦਰ ਸਿੰਘ ਅਧੰ ਧਰ ਕੈ ਪੁਨਿ ਸਾਜਨ ਸਿੰਘ ਹਨਯੋ ਰਨ ਪਾਯੋ ॥ ਕੇਸਨ ਤੇ ਗਹਿਕੈ ਸਬਲੇਸ੍ਰ ਧਰਾ ਪਟਕਯੋ ਇਮ ਜੁੱਧ ਮਚਾਯੋ ॥੧੨੭੬॥ ਦੋਹਰਾ ॥ [14]ਸਕਤਿ ਸਿੰਘ ਪੁਨਿ ਹਨਯੋ ਰਨ ਸੈਨ ਸਿੰਘ ਹਤਿ ਦੀਨ ॥ ਸਫਲ ਸਿੰਘ ਅਰਿ ਸਿੰਘ ਹਨਿ ਸਿੰਘ ਨਾਦ ਹਰਿ ਕੀਨ ॥੧੨੭੭॥ ਸੁਵੱਛ ਸਿੰਘ ਬਾਚ ॥ ਸ੍ਵੈਯਾ ॥ [16]ਸੂਛ ਨਰੇਸ ਕਹਿਯੋ

---

੪ ਜਿਹੜੇ ਮੇਰੇ ਮਾਨਯੋਗ ਵਿਦਵਾਨ ਇਹਨਾ ਗਿਆਨਦ ਵਾਤੀ ਕਿਰਤੀਆ ਨੂੰ ਫਜ਼ੂਲ ਕਥਾ ਕਹਾਣੀ ਹੀ ਕਹਿੰਦੇ ਹਨ ਉਹ ਪੜ੍ਹਦੇ ਹਨ ਪ੍ਰੰਤੂ ਕੇਂਦ੍ਰਤ ਨੁਕਤੇ ਤੇ ਵਿਚਾਰ ਨਹੀਂ ਕਰਦੇ ॥ ਪਹਿਲੀ ਗੱਲ ਇਹਨਾਂ ਵਿਚ ਉਹ ਦਖਾਈ ਗਈ ਹੈ ਕਿ ਇਨਸਾਨੀ ਫਿਤਰਤ ਕੀ ਹੈ ? ਹਰੇਕ ਇਨਸਾਨ ਭਾਵੇਂ ਕੋਈ ਸੂਰਮਾ ਹੈ ਭਾਵੇਂ ਕੋਈ ਵਿਦਵਾਨ ਹੈ ਭਾਵੇਂ ਕੋਈ ਸੈਂਮਦਾਨ ਹੈ ਭਾਵੇਂ ਦਾਨੀ ਜਾਂ ਚੋਰ, ਉਪਦੇਸ਼ਾ ਜਾਂ ਪਾਠਕ ਕਿਰਤੀ ਜਾਂ ਕਿਰਤੀ ਲਾਉਣ ਵਾਲਾ ਸਾਧ, ਭਾਵੇਂ ਮੰਗਤਾ ਕੀ ਕਿਉਂ ਨਾ ਹੋਵੇ ਉਹ ਆਪਣੇ ਤੁਲ ਕਿਸੇ ਦੂਜੇ ਨੂੰ ਨਹੀਂ ਗਿਣਦਾ । ਇਹੋ ਇਸ ਜੀਵ ਲਈ ਜਨਮ ਮਰਨ ਤੇ ਦੋਖ (ਨਰਕ) ਦਾ ਰਾਹ ਖੋਲਦਾ ਹੈ ।

ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗਮਾਤ ॥

ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥੨॥ ਪੰ: ੧੧੦੫॥ ਸ੍ਰੀ ਨਾਮ ਦੇਵ ਜੀ ॥

ਹੰਕਾਰਿਆ ਸੋ ਮਾਰਿਆ । ਹੰਕਾਰ ਵਿਚ ਹੀ ਸਾਰੇ ਖਪਦੇ ਹਨ, ਹੰਕਾਰੀ ਜੀਵ ਸੁਖ ਦੀ ਨੀਂਦ ਨਹੀਂ ਸੌਂ ਸਕਦਾ ਉਸ ਦੀ ਆਯੂ ਧੜਕੇ ਦੜਕੇ ਵਿਚ ਹੀ ਬਤੀਤ ਹੋ ਜਾਂਦੀ ਹੈ ਤੇ ਸਾਰੇ ਰੋਗਾਂ ਦਾ ਸ਼੍ਰੋਮਣੀ ਰੋਗ ਹੈ :-

ਹਉਮੈ ਅੰਦਰਿ ਖੜਕੁ ਹੈ ਖੜਕੇ ਖੜਕਿ ਵਿਹਾਇ ॥ ਹਉਮੈ ਵਡਾ ਰੋਗੁ ਹੈ ਮਰਿ ਜੰਮੈ ਆਵੈ ਜਾਇ ॥

ਜਿਨ ਕਉ ਪੂਰਬਿ ਲਿਖਿਆ ਤਿਨਾ ਸਤਿਗੁਰੁ ਮਿਲਿਆ ਪ੍ਰਭੁ ਆਇ ॥ ਨਾਨਕ ਗੁਰ ਪਰਸਾਦੀ ਉਬਰੇ ਹਉਮੈ ਸਬਦਿ ਜਲਾਇ ॥੨॥ਪੰ:੫੯੨॥ਮ:੩॥

ਸਤਿਗੁਰੂ ਰਾਮਦਾਸ ਜੀ ਨੇ ਸਾਨੂੰ ਹਉਮੈ ਦੀ ਬਿਮਾਰੀ ਦੀ ਪੀੜ ਦਸਕੇ ਘੁੰਡੀ ਦਸੀ ਹੈ ਕਿ ਅਸੀਂ ਇਸ ਤੋਂ ਬਚ ਕਿਵੇਂ ਸਕਦੇ ਹਾਂ ਅਤੇ ਇਹ ਨਹੀਂ ਦਸਿਆ ਕਿ ਹਉਮੈ ਸਾਨੂੰ ਵਿਆਪਦੀ ਕਿਵੇਂ ਹੈ । ਹਾਂ ਉਪਾਇ ਕਰਨ ਦੀ ਘੁੰਡੀ ਦੱਸ ਦਿਤੀ ਹੈ ਕਿ ਗੁਰੂ ਦੇ ਗਿਆਨ ਦੀ ਕ੍ਰਿਪਾ ਹਾਸਲ ਕਰੋ - ਗੁਰੂ

(ਬਾਕੀ ਪੰਨਾ ੨੯੭ ਤੇ)

੧. ਸਵੈਯਾ ॥ ਚਕਵਿਆ ਨੇ ਕ੍ਰਿਸ਼ਨ ਜੀ ਨੂੰ ਸੂਰਜ ਰੂਪ ਕਰਕੇ ਵੇਖਿਆ ਹਾਥੀ (ਦਿਗਜਾਂ) ਨੇ ਗਣੇਸ਼ ਤੇ ਸ਼ਿਵਜੀ ਦੇ ਗਣਾਂ ਨੇ ਸ਼ਿਵਜੀ ਦੇ ਰੂਪ ਦਾ ਮਹਾਤਮ ਸਮਝਿਆ ਧਰਤੀ ਨੇ ਇੰਦ੍ਰ ਤੇ ਲਛਮੀ ਨੇ ਵਿਸ਼ਨੂੰ ਰੂਪ ਕਰਕੇ ਮੰਨਿਆ ਉਪਮਾ ਕਹੀ ਨਹੀਂ ਜਾਂਦੀ ਕਿਉਂਕਿ ਉਪਮਾ ਕਰਨ ਵਾਲੇ ਥੱਕ ਜਾਂਦੇ ਹਨ।

੨. ਹਰਨਾਂ ਦੀ ਡਾਰ ਨੂੰ ਕ੍ਰਿਸ਼ਨ ਜੀ ਘੰਡਾ ਹੇੜੀ ਦੇ ਸ਼ਬਦ ਵਾਂਗ ਪਿਆਰਾ ਲਗਦਾ ਹੈ, ਜਿਨ੍ਹਾਂ ਦੇ ਮਨ ਦੇ ਵਿਚ ਬਿਬਾਦ ਨਹੀਂ ਉਹਨਾਂ ਵਾਸਤੇ ਉਹ ਪੂਰਨ ਧਨ ਤੇ ਸਵਾਸਾਂ ਦੇ ਬਰਾਬਰ ਹੈ। ਮਿਤਰਾਂ ਲਈ ਮਿੱਤਰ ਹੋ ਕੇ ਚਿਤ ਵਿਚ ਵਸਦਾ ਹੈ ਅਤੇ ਵੈਰੀਆ ਲਈ ਮਹਾਂ ਜਮ ਦਾ ਰੂਪ ਹੋ ਕੇ ਵਿਖਾਈ ਦਿੰਦਾ ਹੈ ॥੧੨੭੦॥

੩. ਦੋਹਰਾ ॥ ਦੋਹਾਂ ਪਾਸਿਆਂ ਦੀ ਸੈਨਾ ਇਕੱਠੀ ਹੋ ਗਈ ਮਨ ਦੇ ਵਿਚ ਬਹੁਤ ਗੁੱਸਾ ਧਾਰਕੇ। ਸੂਰਮੇ ਜੁੱਧ ਕਰਨ ਜੁੱਟ ਗਏ ਹਨ ਨਗਾਰੇ ਵਜਾ ਕੇ ॥੧੨੭੧॥

੪. ਸਵੈਯਾ ॥ ਧੂਮ ਸਿੰਘ, ਧੁਜਾ ਸਿੰਘ, ਮਨ ਸਿੰਘ, ਧਉਰ ਸਿੰਘ, ਧਰਾਧਰ ਸਿੰਘ ਸਾਰੇ ਕ੍ਰੋਧ ਕਰਕੇ ਰਣ ਵਿਚ ਆ ਗਏ। ਹੱਥਾਂ ਦੇ ਵਿਚ ਤਲਵਾਰਾਂ ਭਿਆਨਕ ਢਾਲਾਂ ਲੈ ਕੇ ਸ਼ੰਕਾ ਛੱਡ ਕੇ ਨਿਸੰਗ ਹੋ ਕੇ ਹਰਿ ਦੇ ਸਾਹਮਣੇ ਆ ਗਏ।

੫. ਉਹਨਾਂ ਨੂੰ ਵੇਖਕੇ ਉਸੇ ਵੇਲੇ ਕ੍ਰਿਸ਼ਨ ਜੀ ਨੇ ਬਲਰਾਮ ਨੂੰ ਕਿਹਾ ਜੋ ਤੈਨੂੰ ਚੰਗਾ ਲਗਦਾ ਹੈ ਉਹੀ ਕੰਮ ਇਹਨਾਂ ਦੇ ਨਾਲ ਸਲੂਕ ਕਰ। ਬਲਰਾਮ ਹਲ ਮੂਸਲ ਲੈ ਕੇ ਰਥ ਵਿਚ ਉਹਨਾਂ ਤੇ ਜਾ ਪਿਆ ਪੰਜਾਂ ਦੇ ਸਿਰ ਵੱਢ ਕੇ ਸੁੱਟ ਦਿੱਤੇ ॥੧੨੭੨॥

੬. ਦੋਹਰਾ ॥ ਦੋ ਛੂਹਣ ਫੌਜ ਦਾ ਦਲ ਤੇ ਪੰਜ ਰਾਜੇ ਜੋਸ਼ ਵਿਚ ਆਕੇ ਬਲਰਾਮ ਨੇ ਮਾਰ ਦਿਤੇ। ਇਕੜ ਦੁਕੜ ਜੋ ਪਿੱਛੇ ਬਚੇ ਉਹ ਜੰਗ ਦਾ ਮੈਦਾਨ ਛੱਡ ਪਿਛਾਹਾਂ ਨੂੰ ਭੱਜ ਗਏ ॥੧੨੭੩॥

੭. ਇਥੇ ਸਮਾਪਤ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਕ੍ਰਿਸ਼ਨਾ ਸ਼ਵਤਾਰ ਦਾ ਪ੍ਰਸੰਗ, ਜੁੱਧ ਪ੍ਰਬੰਧ ਪੰਜ ਰਾਜੇ ਦੋ ਅਛੂਹਣੀ ਦਲ ਸਮੇਤ ਮਾਰ ਦਿਤੇ ਤੇ ਧਜਾਇ ਸਮਾਪਤ ਹੋਇਆ।

---

੮. ਹੁਣ ਅੱਗੇ ਦੋ ਤੇ ਦਸ (ਬਾਰਾਂ) ਰਾਜਿਆ ਵਲੋਂ ਜੁੱਧ ਕਰਨ ਦੀ ਕਥਾ ਚਲਦੀ ਹੈ ॥

੯. ਸਵੈਯਾ ॥ ਬਾਰਾਂ ਰਾਜੇ ਉਹਨਾਂ ਪੰਜਾਂ ਰਾਜਿਆਂ ਦੀ ਹਾਲਤ ਵੇਖ ਕੇ ਦੰਦ ਪੀਹਣ ਲੱਗੇ ਅਤੇ ਕ੍ਰੋਧ ਨਾਲ ਭਰ ਗਏ। ਜਿਨ੍ਹਾਂ ਨੂੰ ਆਪਣੇ ਅਸਤ੍ਰਾਂ ਤੇ ਬੜਾ ਭਰੋਸਾ ਸੀ ਉਹਨਾਂ ਨੇ ਬਹੁਤ ਸਾਰੇ ਸ਼ਸ਼ਤ੍ਰ ਆਪਣੇ ਦਲ ਵਿਚ ਵੰਡ ਦਿੱਤੇ।

੧੦. ਉਹਨਾਂ ਨੇ ਇਕੱਠੇ ਹੋ ਕੇ ਸਲਾਹ ਮਸ਼ਵਰਾ ਕੀਤਾ ਅਤੇ ਅੰਦਰੋਂ ਅੰਦਰੀ ਕ੍ਰੋਧ ਨਾਲ ਉਹਨਾਂ ਦੇ ਹਿਰਦੇ ਸੜਨ ਲੱਗੇ ਤੇ ਕਿਹਾ ਕਿ ਜੇ ਲੜ ਕੇ ਮਰ ਗਏ ਤਾਂ ਸੰਸਾਰ ਰੂਪੀ ਸਾਗਰ ਤੋਂ ਤਰ ਜਾਵਾਂਗੇ, ਜਸ ਖੱਟ ਕੇ ਤਾਂ ਇਕ ਪਲ ਦਾ ਜਿਉਣਾ ਵੀ ਚੰਗਾ ਹੈ ॥੧੨੭੪॥

੧੧. ਸਵੈਯਾ ॥ ਇਸ ਤਰ੍ਹਾਂ ਮਨ ਵਿਚ ਸੋਚ ਕੇ ਸਾਹਮਣੇ ਆ ਕੇ ਅੜ ਗਏ ਬਹੁਤ ਸਾਰਾ ਸੈਨਾ ਦਾ ਦਲ ਲੈ ਕੇ ਲਲਕਾਰੇ ਮਾਰੇ ਹਰਿ ਵਲ ਵੇਖ ਕੇ ਤੇ ਕਿਹਾ ਐ ਕ੍ਰਿਸ਼ਨ ਜੀ ਤੇਰੇ ਭਾਈ ਬਲ ਰਾਮ ਨੇ ਹੁਣੇ ਪੰਜ ਰਾਜੇ ਮਾਰ ਦਿੱਤੇ ਸਨ ਹੁਣ ਉਸ ਨੂੰ ਕਹੋ ਆ ਕੇ ਸਾਡੇ ਨਾਲ ਲੜੇ।

੧੨. ਜੇ ਉਸ ਨੇ ਨਹੀਂ ਲੜਨਾ ਤਾਂ ਫੇਰ ਤੂੰ ਹੀ ਆ ਜਾ ਜੇ ਹਿੰਮਤ ਨਹੀਂ ਤਾਂ ਰਣ ਖੇਤ ਨੂੰ ਛੱਡ ਕੇ ਘਰ ਨੂੰ ਤੁਰ ਜਾ ਜੇ ਤੇਰੇ ਵਿਚ ਲੜਨ ਦਾ ਦਮ ਹੈ ਤਾਂ ਇਕ ਘੜੀ ਲੜ ਕੇ ਸਾਡਾ ਪੁਰਖਤ ਪੁਣਾ ਪੌਰਖ ਵੇਖ ਲੈ ॥੧੨੭੫॥

੧੩. ਸਵੈਯਾ ॥ ਉਹਨਾਂ ਦੀਆ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਆਪਣੇ ਹਥਿਆਰ ਲੈ ਕੇ ਹਰਿ ਜੀ ਸਾਹਮਣੇ ਆ ਗਏ ਆਉਂਦਿਆਂ ਹੀ ਸਾਹਿਬ ਸਿੰਘ ਦਾ ਸਿਰ ਵੱਢ ਕੇ ਸੁੱਟ ਦਿੱਤਾ ਅਤੇ ਸੱਦਾ ਸਿੰਘ ਨੂੰ ਵੀ ਮਾਰ ਕੇ ਧਰਤੀ ਤੇ ਸੁੱਟ ਦਿੱਤਾ।

੧੪. ਸੁੰਦਰ ਸਿੰਘ ਨੂੰ ਅੱਧ ਵਿਚੋਂ ਕੱਟਕੇ ਦੋ ਟੋਟੇ ਕਰਕੇ ਫੇਰ ਸੱਜਨ ਸਿੰਘ ਨੂੰ ਮਾਰਕੇ ਰਣਖੇਤ ਵਿਚ ਪਾ ਦਿੱਤਾ। ਸਬਲ ਸਿੰਘ ਨੂੰ ਕੇਸਾਂ ਤੋਂ ਫੜਕੇ ਧਰਤੀ ਤੇ ਪਟਕਾ ਕੇ ਮਾਰਿਆ, ਜੋ ਇਸ ਤਰ੍ਹਾਂ ਦਾ ਜੁੱਧ ਕੀਤਾ ॥੧੨੭੬॥

੧੫. ਦੋਹਰਾ ॥ ਫੇਰ ਸਕਤਿ ਸਿੰਘ ਨੂੰ ਮਾਰਿਆ ਤੇ ਸੈਨ ਸਿੰਘ ਨੂੰ ਰਣ ਖੇਤ ਵਿਚ ਰਖਿਆ ਭਾਵ ਮਾਰ ਦਿੱਤਾ। ਸਫਲ ਸਿੰਘ, ਅਰ ਸਿੰਘ ਨੂੰ ਮਾਰ ਕੇ ਹਰਿ ਜੀ ਨੇ ਸ਼ੇਰ ਵਾਂਗ ਬੜਕ ਮਾਰੀ ॥੧੨੭੭॥

੧੬. ਸਵੱਛ ਸਿੰਘ ਕਹਿੰਦਾ ਹੈ ॥

੧੭. ਸਵੈਯਾ ॥ ਸਵੱਛ ਸਿੰਘ ਰਾਜੇ ਨੇ ਕਿਹਾ.....

---

*(ਪੰਨਾ ੨੮੬ ਦੀ ਬਾਕੀ)*

ਦੇ ਸ਼ਬਦ (ਬਚਨ) ਉਪਦੇਸ਼ ਦੁਆਰਾ ਬਚਾ ਹੋਵੇਗਾ। ਸ੍ਰੀ ਦਿੰਦਾ ਹੈ ਇਹ ਦਸਵੇਂ ਸਤਿਗੁਰੂ ਸਾਨੂੰ ਉਧਾਰਨ ਵਖਾਕੇ ਦਸਦੇ ਹਨ ਕਿ ਹੰਕਾਰ ਸਾਡੀ ਕਿਵੇਂ ਮਤ ਮਾਰਦਾ ਹੈ। ਰਾਜਾ ਜਰਾ ਸਿੰਧ ਆਪਣੇ ਭਣਵਈਏ ਕੰਸ ਦੇ ਗੁਨਾਹਾਂ ਨੂੰ ਨਹੀਂ ਵੇਖਦਾ। ਆਪਣੇ ਹੰਕਾਰ ਵਿਚ ਤੇ ਆਪਨੂੰ ਬਹੁਤ ਬਲਵਾਨ ਤੇ ਕ੍ਰਿਸ਼ਨ ਭਗਵਾਨ ਨੂੰ ਕੀੜੀ ਸਮਾਨ ਲਗਮਾਤ ਸਮਝਕੇ ਆਪਣੇ ਕਸੂਰਵਾਰ ਭਣੋਈਏ ਦੇ ਵੈਰੀ ਤੋਂ ਬਦਲਾ ਲੈਣ ਦੀ ਭਾਵਨਾ ਨਾਲ ਜੁੱਧ ਵਿੱਢਦਾ ਹੈ ਅਤੇ ਆਪਣੇ ਮਹਿਤੈਹਤ ਰਾਜਿਆਂ ਨੂੰ ਮਾਰਨ ਲਈ ਮੌਤ ਦੇ ਮੂੰਹ ਵਿਚ ਭੇਜੀ ਜਾਂਦਾ ਹੈ। ਪਰ ਖੁਸ਼ਮਦੀ ਰਾਜੇ ਆਪਣੀ ਮੈ ਜਤਾਂਦੇ ਨੇ ਤੇ ਦੀਂਵੇ ਦੀ ਲਾਟ ਉਪਰ ਗਿਰ ਕੇ ਸੜ ਮਰਦੇ ਨੇ ਪਰ ਮੈਂ ਕਿਸੇ ਨੂੰ ਇਬ੍ਰਤ ਨਹੀਂ ਸੁਝੱਣ ਦਿੰਦੀ ਇਸ ਮੈਂ ਦੇ ਵਸ ਕਿਤਨੇ ਰਾਜੇ ਕਿਤਨੀਆਂ ਫੌਜਾਂ ਕਿਤਨੇ ਪਸ਼ੂ ਤੇ ਹੋਰ ਜੀਵ ਜੰਤੂ ਕ੍ਰੋੜਾਂ ਦੀ ਤਾਦਾਦ ਵਿਚ ਮਰਕੇ ਫਨਾਹ ਹੋ ਗਏ ਅਰਬਾਂ ਖਰਬਾਂ ਰੁਪਿਆਂ ਦਾ ਨੁਕਸਾਨ ਹੋਇਆ ਅਤੇ ਹਥ ਕੁਝ ਨਾ ਆਇਆ ਜਿਸਨੂੰ ਸ੍ਰੀ ਕਬੀ ਰਾਮ ਤੇ ਸਯਾਮ ਜੀ ਅਤੇ ਪਿਤਾ ਦਸਮੇਸ ਜੀ ਪੁਰਾਤਨ ਇਤਿਹਾਸ ਦੀ ਦੂਰਬੀਨ ਦੁਆਰਾ ਹਉਮੈ ਹੰਕਾਰ ਦਾ ਰੂਪ ਵਖਾ ਕੇ ਸਾਨੂੰ ਇਸ ਰਾਹ ਤੁਰਨ ਤੋਂ ਬਾਹ ਰਾਹ ਤੁਰਾਈ ਸਿਖਯਾ ਦੇ ਰਹੇ ਹਨ ਜਿਸ ਦਾ ਸਾਨੂੰ ਧਨਵਾਦ ਹੀ ਕਰਨਾ ਸੋਭਦਾ ਹੈ :- ਉਝੜਿ ਭੂਲੇ ਰਾਹੁ ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹ ਸਚ ਸਮਾਲਿਆ ॥ ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥ ਸਚੈ ਸਬਦ ਸਲਾਹਿ ਸੁਖੀਏ ਸਚ ਵਾਲਿਆ ॥ ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥ ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥ਪੰ:੧੪੯॥ਮ:੧॥

[1]ਹਰਿ ਸਿਉ ਅਪਨੇ ਬਲ ਕੋਪ ਅਯੋਧਨ ਮੈ ॥ ਅਬ ਤੇ ਦਸ ਭੂਪ ਹਨੇ ਬਲਵੰਡ ਨ ਰੰਚਕ ਤ੍ਰਾਸ ਕੀਯੋ ਮਨ ਮੈ ॥ [2]ਜਦੁਬੀਰ ਕੀ ਓਰ ਤੇ ਤੀਰ ਚਲੈ ਬਰਖਾ ਜਿਮ ਸਾਵਨ ਕੇ ਘਨ ਮੈ ॥ ਸਰ ਪਉਨ ਕੇ ਜੋਰ ਲਗੇ ਨ ਟਰਯੋ ਗਿਰ ਜਿਉ ਥਿਰੁ ਠਾਢ ਰਹਯੋ ਰਨ ਮੈ ॥੧੨੭੮॥ ਦੋਹਰਾ ॥ [3]ਜਦੁਬੀਰਨ ਸੋ ਅਤਿ ਲਰਯੋ ਜਿਉ ਬਾਸਵ ਸਿਉ ਜੰਭ ॥ ਅਚਲ ਰਹਯੋ ਤਿਹ ਠਉਰ ਨ੍ਰਿਪ ਜਿਉ ਰਨ ਮੈ ਰਨ ਖੰਭ ॥੧੨੭੯॥ ਸ੍ਵੈਯਾ ॥ [4]ਜਿਉ ਨ ਹਲੈ ਗਿਰ ਕੰਚਨ ਕੋ ਅਤਿ ਹਾਥਨ ਕੇ ਬਲ ਕੋਊ ਕਰੈ ॥ ਅਰਿ ਜਿਉ ਧ੍ਰੂਅ ਲੋਕ ਚਲੈ ਨ ਕਹੂ ਸਿਵ ਮੂਰਤ ਜਿਉ ਕਬਹੂ ਨ ਟਰੈ ॥ [5]ਬਰ ਜਿਉ ਨ ਸਤੀ ਸਤਿ ਛਾਡਿ ਪਤਿਬ੍ਰਤਿ ਜਿਉ ਸਿਧ ਜੋਗ ਮੈ ਧਯਾਨ ਧਰੈ ॥ ਤਿਮ ਸਯਾਮ ਚਮੂ ਮਧ ਸੂਛ ਨਰੇਸ ਹਠੀ ਰਨ ਤੇ ਨਹੀ ਨੈਕੁ ਟਰੈ ॥੧੨੮੦॥ ਕਬਿਤ ॥ [6]ਫੇਰਿ ਤਿਨ ਕੋਪਿ ਕੈ ਅਯੋਧਨ ਮੈ ਸਯਾਮ ਕਹਿ ਬੀਰ ਬਹੁ ਮਾਰੇ ਸੂਛ ਸਿੰਘ ਮਹਾ ਬਲ ਸੈਂ ॥ ਅਤਿਰਥੀ ਸਤਿ ਮਹਾਂਰਥੀ ਜੁਗ ਸਤਿ ਤਹਾਂ ਸਿੰਧੁਰ ਹਜਾਰ ਹਨੇ ਸਯਾਮ ਜੂ ਕੇ ਦਲ ਸੈਂ ॥ [7]ਘਨੇ ਬਾਜ ਮਾਰੇ ਰਨ ਪੈਦਲ ਸੰਘਾਰੇ ਭਈ ਰੁਧਰ ਰੰਗੀਨ ਭੂਮਿ ਲਹਰੈ ਉਛਲ ਸੈਂ ॥ ਘਾਇਲ ਗਿਰੇ ਸੁ ਮਾਨੋ ਮਹਾਂ ਮਤਵਾਰੇ ਹ੍ਵੈਕੈ ਸੋਏ ਰੂਮੀ ਤਲੈ ਲਾਲ ਡਾਰ ਕੈ ਅਤਲ ਸੈਂ ॥੧੨੮੧॥ ਦੋਹਰਾ ॥ [8]ਬਹੁਤ ਸੈਨ ਹਨਿ ਜਾਦਵੀ ਬਢਯੋ ਗਰਬ ਅਪਾਰ ॥ ਮਾਨੁ ਉਤਾਰਿਓ ਕ੍ਰਿਸਨ ਪ੍ਰਤਿ ਬੋਲਿਓ ਕੋਪ ਹਕਾਰ ॥੧੨੮੨॥ ਦੋਹਰਾ ॥ [9]ਕਹਾ ਭਯੋ ਜੋ ਭੂਪ ਦਸ ਮਾਰੇ ਸਯਾਮ ਰਿਸਾਇ ॥ ਜਿਉ ਮ੍ਰਿਗ ਬਨ ਤਿਨ ਭੱਛ ਕਰ ਲਰੈ ਨ ਹਰਿ ਸਮੁਹਾਇ ॥੧੨੮੩॥ [10]ਰਿਪ ਕੇ ਬਚਨ ਸੁਨੰਤ ਹੀ ਬੋਲੇ ਹਰਿ ਮੁਸਕਾਇ ॥ ਸੂਛ ਸਿੰਘ ਤੁਅ ਮਾਰਿ ਹੋ ਸਯਾਰ ਸਿੰਘ ਕੀ ਨਯਾਇ ॥੧੨੮੪॥ ਸ੍ਵੈਯਾ ॥ [11]ਸਿੰਘ ਨਿਹਾਰ ਕੈ ਜਿਉ ਸਰਦੂਲ ਘਨੋ ਬਲ ਕੈ ਰਿਸ ਸਾਥ ਤਚਾਯੋ ॥ ਜਿਉ ਗਜ ਰਾਜ ਲਖਯੋ ਬਨ ਮੈ ਮ੍ਰਿਗਰਾਜ ਮਨੋ ਅਤਿ ਕੋਪ ਬਢਾਯੋ ॥ [12]ਜਿਉ ਚਿਤਵਾ ਮ੍ਰਿਗ ਪੇਖ ਕੈ ਦਉਰਤ ਸੂੱਛ ਨਰੇਸ ਪੈ ਤਿਉ ਹਰਿ ਧਾਯੋ ॥ ਪਉਨ ਕੇ ਗਉਨ ਤੇ ਆਗ ਚਲਯੋ ਹਰਿ ਕੋ ਰਥੁ ਦਾਰਕ ਐਸੇ ਧਵਾਯੋ ॥੧੨੮੫॥ ਸ੍ਵੈਯਾ ॥ [13]ਉਤ ਤੇ ਨ੍ਰਿਪ ਸੂਛ ਭਯੋ ਸਮੁਹੇ ਇਤ ਤੇ ਸੁ ਚਲਯੋ ਰਿਸ ਕੈ ਬਲ ਭੱਈਯਾ ॥ ਬਾਨ ਕਮਾਨ ਕ੍ਰਿਪਾਨ ਲਰੇ ਦੋਊ ਆਪਸਿ ਮੈ ਬਰ ਜੁੱਧੁ ਕਰੱਈਯਾ॥ [14]ਮਾਰ ਹੀ ਮਾਰ ਪੁਕਾਰ ਅਰੇ ਨ ਟਰੇ ਰਨ ਤੇ ਅਤਿ ਧੀਰ ਧਰੱਈਯਾ ॥ ਸਯਾਮ ਤੇ ਰਾਮ ਤੇ ਜਾਦਵ ਤੇ ਨ ਡਰਯੋ ਸੁ ਲਰਯੋ ਬਰਬੀਰ ਲਰੱਈਯਾ ॥੧੨੮੬॥ ਦੋਹਰਾ ॥ [15]ਅਧਿਕ ਜੁੱਧੁ ਜਬ

---

(ਪੰਨਾ ੨੮੫ ਦੀ ਬਾਕੀ)

ਪ੍ਰਭੂ ਅਤੇ ਉਸਦੇ ਜੀਵਾਂ ਵਿਚ ਔਂ ਪ੍ਰਾਨੀ ਕੋਈ ਭੇਦ ਨਾ ਜਾਣ ॥ ਹਰ ਥਾਂ ਹੈ ਉਹ ਆਪ ਵਿਆਪਕ ਏਸ ਘਾਤ ਦਾ ਮੂਲ ਪਛਾਣ ॥
ਇਹ ਜੀਵ ਪਾਪਾਂ ਵਿਚ ਪੈ ਕੇ ਉਸ ਪ੍ਰਭੂ ਤਾਂਈਂ ਭੁਲਾਈ ਬੈਠਾ ॥ ਉਹ ਪਿਆਰਾ ਜਦ ਤ੍ਰੁਠ ਪੈਂਦਾ ਤਾਂ ਪੂਰਨ ਸੰਤ ਮਿਲਾ ਦੇਂਦਾ ਏ ॥
ਨੂਰੀ ਜਿਹੇ ਭੁਲੜਾਂ ਨੂੰ ਜਿਚਰਾ ਆਪਣਾ ਰੂਪ ਵਿਖਾ ਦੇਂਦਾ ਏ ॥
(ਅਨੂਪ ਸਿੰਘ ਨੂਰੀ)
ਇਹ ਆਤਮਾ ਸਰੂਪ ਹੈ ਕੀ ?
ਨਹ ਕੋ ਮੂਆ ਨ ਮਰਣੈ ਜੋਗੁ ॥ ਨਹ ਬਿਨਸੈ ਅਬਿਨਾਸੀ ਹੋਗੁ ॥੩॥
ਜੋ ਇਹੁ ਜਾਣਹੁ ਸੋ ਇਹੁ ਨਾਹਿ ॥ ਜਾਨਣਹਾਰੇ ਕਉ ਬਲਿ ਜਾਉ ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ ॥ ਨਾ ਕੋਈ ਮਰੈ ਨ ਆਵੈ ਜਾਇਆ ॥੪॥ਪੰ:੮੮੫॥ਮ:੫॥
ਇਹ ਹੈ ਉਸ ਦੇ ਹੁਕਮ ਦੀ ਕਾਰ ਲੋੜ ਹੈ ਇਸ ਨੂੰ ਪਛਾਨਣ ਦੀ ? ਲਉ ਪੜ੍ਹੋ ਕਬੀਰ ਜੀ ਕੀ ਕਹਿੰਦੇ ਨੇ. ਕਬੀਰ ਜੀ ਕਹਿੰਦੇ ਹਨ ਕਿ ਭਾਈ ਸੋਚੋ ਕਿ ਇਸ ਸਰੀਰ ਰੂਪੀ ਮੰਦਰ ਦੇ ਵਿਚ ਕੌਣ ਬੈਠਾ ਹੈ ? ਫੇਰ ਦਸਦੇ ਹਨ ਕਿ ਇਸ ਮੰਦਰ ਵਿਚ ਉਹ ਰਹਿੰਦਾ ਹੈ ਜਿਸ ਦਾ ਕੋਈ ਅੰਤ ਨਹੀਂ ਪਾ ਸਕਦਾ । ਕਿਉਂਕਿ ਇਸ ਮੰਦਰ ਦੇ ਵਿਚ ਰਹਿਣ ਵਾਲਾ ਨਾ ਤਾਂ ਗ੍ਰਹਿਸਥੀ ਹੀ ਹੈ ਅਤੇ ਨਾਂ ਹੀ ਤਯਾਗੀ ਹੈ ਅਤੇ ਰਾਜਾ ਵੀ ਨਹੀਂ ਪਰ ਭੀਖ ਮੰਗਣ

(ਬਾਕੀ ਪੰਨਾ ੨੮੯ ਤੇ)

੧. ਹਰਿ ਜੀ ਨੂੰ ਅਮੁੱਧ ਦੇ ਵਿਚ ਆਪਣੇ ਬਲ ਦਾ ਪ੍ਰਗਟਾਵਾ ਕਰਦੇ ਹੋਇ ਕਿ ਐ ਕ੍ਰਿਸ਼ਨ ! ਤੈਂ ਹੁਣ ਦਸ ਰਾਜੇ ਬੜੇ ਬਲੀ ਜੁੱਧ ਵਿਚ ਮਾਰ ਦਿਤੇ ਹਨ ਜਰਾ ਵੀ ਮਨ ਵਿਚ ਕਿਸੇ ਦਾ ਡੈ ਨਹੀਂ ਰੱਖਿਆ। ਉਸਦੀ ਇਤਨੀ ਗੱਲ ਕਰਨ ਦੀ ਦੇਰ ਸੀ

੨. ਕ੍ਰਿਸ਼ਨ ਜੀ ਵੱਲੋਂ ਤੀਰਾਂ ਦੀ ਬਰਖਾ ਹੋ ਗਈ ਜਿਵੇਂ ਸਾਵਣ ਦਾ ਮੀਂਹ ਘਟਾਂ ਚੜ੍ਹਕੇ ਬ੍ਰਸਣ ਲੱਗ ਜਾਂਦਾ ਹੈ ਤੀਰ ਐਉਂ ਲੱਗੇ ਹਨ ਜਿਵੇਂ ਪੋਹ ਦੀ ਹਵਾ ਚਲਦੀ ਹੈ ਪਰ ਰਾਜਾ ਸੂਛ ਸਿੰਘ ਜਰਾ ਵੀ ਨਹੀਂ ਹਿਲਿਆ ਪਹਾੜ ਵਾਂਗੂ ਅਡੋਲ ਜੁੱਧ ਭੂਮੀ ਵਿਚ ਖੜਾ ਰਿਹਾ ॥੧੨੭੮॥

੩. ਦੋਹਰਾ ॥ ਰਾਜਾ ਸੂੱਛ ਸਿੰਘ ਜਾਦਵ ਫੌਜ ਦੇ ਨਾਲ ਬੜਾ ਜੋਰ ਸ਼ੋਰ ਨਾਲ ਲੜਿਆ, ਜਿਸ ਤਰ੍ਹਾਂ ਇੰਦ੍ਰ ਦੇਵਤੇ ਨਾਲ ਜੰਭ ਦੈਂਤ ਲੜਿਆ ਸੀ ਅਤੇ ਇਸ ਤਰ੍ਹਾਂ ਅਹਿੱਲ ਹੋ ਕੇ ਉਸ ਥਾਂ ਤੇ ਖੜਾ ਰਿਹਾ ਉਹ ਰਾਜਾ ਜਿਵੇਂ ਰਣ ਖੰਬਾ ਗੱਡਿਆ ਹੋਇਆ ਹੁੰਦਾ ਹੈ ॥੧੨੭੯॥

੪. ਸਵੈਯਾ ॥ ਜਿਵੇਂ ਸੋਨਾ ਦੇਣ ਵਾਲਾ ਹਿਮਾਲਾ ਪ੍ਰਬਤ ਨਹੀਂ ਹਿਲਦਾ ਭਾਵੇਂ ਕੋਈ ਹੱਥਾਂ ਨਾਲ ਜੋਰ ਮਾਰ ਕੇ ਕਿਤਨੇ ਧੱਕੇ ਮਾਰੇ ਅਤੇ ਜਿਸ ਤਰ੍ਹਾਂ ਧ੍ਰੂ ਲੋਕ ਕਦੇ ਨਹੀਂ ਚਲਦਾ ਹੋਰ ਤਾਰੇ ਸਭ ਚਲਦੇ ਹਨ, ਰਿਸ਼ੀਆਂ ਦੀ ਸਮਾਧੀ ਲੱਗੀ ਹੋਈ ਛੁਟਦੀ ਨਹੀਂ।

੫. ਜਿਸ ਤਰ੍ਹਾਂ ਪਤੀ ਬ੍ਰਤਾ ਇਸਤ੍ਰੀ ਆਪਣੇ ਪਤੀ ਤੋਂ ਉਪਰਾਮ ਹੋ ਕੇ ਪਤੀਬ੍ਰਤ ਧਰਮ ਤੋਂ ਨਹੀਂ ਹਿਲਦੀ ਅਤੇ ਸਿਧ ਲੋਕ ਜੋਗ ਵਿਚ ਵਿਸ਼ਵਾਸ਼ ਰਖਦੇ ਹਨ ਅਤੇ ਧਿਆਨ ਜੋੜਦੇ ਹਨ ਉਸੇ ਤਰ੍ਹਾਂ ਕ੍ਰਿਸ਼ਨ ਜੀ ਦੀ ਫੌਜ ਵੱਲ ਸੂੱਛ ਸਿੰਘ ਰਾਜਾ ਇਤਨਾ ਹਠੀ ਹੈ ਕਿ ਉਸ ਵੱਲੋਂ ਆਪਣੀ ਨਿਗਾ ਜਰਾ ਵੀ ਨਹੀਂ ਫੇਰਦਾ ॥੧੨੮੦॥

੬. ਕਬਿੱਤ ॥ ਸ੍ਰੀ ਮਾਨ ਕਵੀ ਸਯਾਮ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਕਹਿੰਦੇ ਹਨ ਕਿ ਸੂੱਛ ਸਿੰਘ ਰਾਜੇ ਨੇ ਕ੍ਰੋਧ ਵਿਚ ਆ ਕੇ ਜੁੱਧ ਭੂਮੀ ਦੇ ਵਿਚ ਬਹੁਤ ਸਾਰੇ ਸੂਰਮੇ ਮਾਰ ਦਿਤੇ ਆਪਣੇ ਬਲ ਦੇ ਨਾਲ ਸਤਿ ਅਤਿਰਥੀ ਚੌਦਾਂ ਮਹਾਂ ਰਥੀ ਵ ੧੦੦ ਅਤਿ ਰਥੀ ੨੦੦ ਮਹਾਂਰਥੀ ਜੁਟ ਤੇ ਇਕ ਹਜਾਰ ਹਾਥੀ ਮਾਰ ਦਿਤੇ ਕ੍ਰਿਸ਼ਨ ਜੀ ਦੇ ਦਲ ਵਿਚੋਂ ॥

੭. ਬਹੁਤ ਸਾਰੇ ਘੋੜੇ ਮਾਰ ਦਿਤੇ ਜੁੱਧ ਦੇ ਵਿੱਚ ਪੈਦਲ ਦਲ ਮਾਰ ਦਿਤਾ ਧਰਤੀ ਤੇ ਲਹੂ ਦਾ ਹੜ ਵਗ ਪਿਆ ਹੈ। ਘਾਇਲ ਡਿੱਗੇ ਪਏ ਹਨ ਜੋ ਐਉਂ ਜਾਪਦੇ ਨੇ ਜਿਵੇਂ ਸ਼ਰਾਬੀ ਨਸ਼ੇ ਵਿਚ ਹੇਠਾਂ ਲਾਲ ਰੰਗ ਦੇ ਰੂਪ ਦੇ ਬਣੇ ਹੋਏ ਗਲੀਚੇ ਅਤਲਸ ਦੇ ਵਿਛਾ ਕੇ ਸੁੱਤੇ ਪਏ ਹਨ ॥੧੨੮੧॥

੮. ਦੋਹਰਾ ॥ ਸੂਛ ਸਿੰਘ ਨੂੰ ਜਾਦਵਾਂ ਦੀ ਬਹੁਤ ਸੈਨਾ ਮਾਰ ਕੇ ਦਿਲ ਦੇ ਵਿਚ ਬਹੁਤ ਹੰਕਾਰ ਵਧ ਗਿਆ। ਸੋ ਜਿਹੜਾ ਕ੍ਰਿਸ਼ਨ ਜੀ ਮਾਨ ਹੰਕਾਰ ਨੂੰ ਉਪਰ ਚੜ੍ਹੇ ਨੂੰ ਉਤਾਰ ਦੇਣ ਵਾਲਾ ਹੈ ਉਸ ਨੂੰ ਕ੍ਰੋਧ ਦੇ ਨਾਲ ਵੰਗਾਰ ਕੇ ਕਹਿਣ ਲੱਗਾ ॥੧੨੮੨॥

੯. ਦੋਹਰਾ ॥ ਐ ਕ੍ਰਿਸ਼ਨ ! ਕਿਆ ਹੋਇਆ ਜੇ ਤੈਂ ਦਸ ਰਾਜੇ ਮਾਰ ਦਿਤੇ ਰੋਸ ਵਿਚ ਆ ਕੇ ਜਿਸ ਤਰ੍ਹਾਂ ਹਰਨ ਬਣ ਦੇ ਵਿਚ ਘਾਹ ਖਾਣ ਵਾਲਾ ਕਦੇ ਸ਼ੇਰ ਦੇ ਸਾਹਮਣੇ ਹੋ ਕੇ ਨਹੀਂ ਲੜ ਸਕਦਾ, ਤਿਵੇਂ ਤੂੰ ਮੇਰਾ ਮੁਕਾਬਲਾ ਨਹੀਂ ਕਰ ਸਕੇਂਗਾ ॥੧੨੮੩॥

੧੦. ਵੈਰੀ ਦੇ ਇਹ ਬਚਨ ਸੁਣਦੇ ਹੀ ਹਰਿ ਜੀ ਮੁਸਕ੍ਰਾ ਕੇ ਬੋਲੇ ਕਿ ਐ ਸੂਛ ਸਿੰਘ ! ਤੂੰ ਘਬਰਾ ਨਾ ਮੈਂ ਤੈਨੂੰ ਐਉਂ ਮਾਰਾਂਗਾ ਜਿਵੇਂ ਸ਼ੇਰ ਗਿੱਦੜ ਨੂੰ ਮਾਰਦਾ ਹੈ ॥੧੨੮੪॥

੧੧. ਸਵੈਯਾ ॥ ਜਿਸ ਤਰ੍ਹਾਂ ਕਿਸੇ ਛੋਟੇ ਸ਼ੇਰ ਨੂੰ ਵੇਖ ਕੇ ਬੱਬਰ ਸ਼ੇਰ ਉਸ ਨੂੰ ਘੂਰਕ ਕੇ ਭਜਾ ਦਿੰਦਾ ਹੈ ਕ੍ਰੋਧ ਕਰਕੇ। ਜਿਸ ਤਰ੍ਹਾਂ ਹਾਥੀ ਨੂੰ ਬਣ ਵਿਚ ਵੇਖਕੇ ਸ਼ੇਰ ਦੇ ਮਨ ਵਿਚ ਬਹੁਤ ਕ੍ਰੋਧ ਆ ਜਾਂਦਾ ਹੈ।

੧੨. ਜਿਸ ਤਰ੍ਹਾਂ ਚਿਤਰਾ ਹਰਨ ਨੂੰ ਵੇਖ ਕੇ ਦੌੜਕੇ ਆ ਪੈਂਦਾ ਹੈ ਉਸੇ ਤਰ੍ਹਾਂ ਸੂਛ ਸਿੰਘ ਰਾਜੇ ਦੇ ਉਤੇ ਕ੍ਰਿਸ਼ਨ ਜੀ ਨੇ ਧਾਵਾ ਕਰ ਦਿਤਾ ਜਿਵੇਂ ਹਵਾ ਦੇ ਬੇਗ ਨਾਲ ਅੱਗ ਭੜਕ ਪੈਂਦੀ ਹੈ ਇਸੇ ਤਰ੍ਹਾਂ ਹਰਿ ਦਾ ਰਥ ਬੜੀ ਤੇਜੀ ਦੇ ਨਾਲ ਰਥਵਾਹੀ ਨੇ ਭਜਾ ਲਿਆ ॥੧੨੮੫॥

੧੩. ਸਵੈਯਾ ॥ ਉਧਰ ਰਾਜਾ ਸੂਛ ਸਿੰਘ ਭੀ ਸਾਹਮਣੇ ਆ ਗਿਆ ਇਧਰੋਂ ਰਿਸ ਖਾ ਕੇ ਭਾਈ ਬਲਭੱਦਰ ਪਹੁੰਚ ਗਿਆ। ਤੀਰ ਕਮਾਣ ਤਲਵਾਰਾਂ ਲੈ ਕੇ ਦੋਏ ਆਪਸ ਵਿਚ ਲੜ ਪਏ ਜੁੱਧ ਕਰਨ ਲੱਗੇ।

੧੪. ਮਾਰ ਹੀ ਮਾਰ ਕਹਿੰਦੇ ਹੋਏ ਅੜ ਗਏ ਜੁੱਧ ਵਿਚੋਂ ਕੋਈ ਵੀ ਪਿਛੇ ਨਹੀਂ ਹਟਿਆ ਦੋਵੇਂ ਬੜੇ ਧੀਰਜ ਦੇ ਧਾਰਨੀ ਸਨ। ਕ੍ਰਿਸ਼ਨ ਜੀ ਕੋਲੋਂ, ਬਲ ਭੱਦਰ ਕੋਲੋਂ, ਜਾਦਵ ਸੈਨਾ ਕੋਲੋਂ ਨਹੀਂ ਡਰਿਆ ਇਤਨੇ ਸੂਰਮਾ ਬਲਵਾਨ ਲੜਾਕਾ ਜੋ ਸੂਛ ਸਿੰਘ ॥੧੨੮੬॥

੧੫. ਦੋਹਰਾ ॥ ਜਿਸ ਵੇਲੇ ਉਸ ਨੇ ਬਹੁਤ ਜੁੱਧ ਕੀਤਾ ਉਸੇ ਵੇਲੇ

---

(ਪੰਨਾ ੨੮੮ ਦੀ ਬਾਕੀ)

ਵਾਲਾ ਮੰਗਤਾ ਵੀ ਨਹੀਂ ਤੇ ਇਹ ਭੌਤਕ ਤਨ ਵੀ ਨਹੀਂ ਅਤੇ ਨਾ ਹੀ ਰਤ ਦਾ ਕਤਰਾ ਹੈ ਅਤ ਨਾਹੀਂ ਬ੍ਰਾਹਮਣ ਜਾਂ ਖੱਤਰੀ ਹੈ ॥੨॥ ਨਾਂਹੀ ਇਹ ਕੋਈ ਤਪੱਸਵੀ ਹੈ, ਨਾਂ ਹੀ ਮੁਲਾਂ, ਸ਼ੇਖ ਜਾਂ ਕੋਈ ਮੋਮਨ ਮੁਸਲਮਾਨ ਹੈ। ਨਾਹੀ ਇਸਨੂੰ ਕੋਈ ਜਿਉਂਦਾ ਵੇਖ ਸਕਦਾ ਹੈ ਅਤੇ ਮਰਦਾ ਵੀ ਨਹੀਂ। ਇਸ ਨੂੰ ਵਿਛੜਦਿਆਂ ਵੇਖ ਕੇ ਜੋ ਕੋਈ ਰੋਂਦਾ ਹੈ ਉਹ ਆਪਣੀ ਪਤ ਹੀ ਗੁਆ ਲੈਂਦਾ ਹੈ ਉਸਦੇ ਹਥ ਕੁਝ ਵੀ ਨਹੀਂ ਆਉਂਦਾ ॥੩॥ ਕਬੀਰ ਜੀ ਕਹਿੰਦੇ ਹਨ ਕਿ ਗੁਰੂ ਦੀ ਕਿਰਪਾ ਨਾਲ ਮੈਂ ਉਹ ਰਾਹ ਪਾ ਲਿਆ ਹੈ ਜਿਥੇ ਜਿਊਣ ਤੇ ਮਰਨ ਦੇ ਉਤੇ ਦੋਹਾਂ ਤੇ ਹੜਤਾਲ ਫੇਰ ਦਿਤੀ ਹੈ। ਅੰਤ ਫੈਸਲਾ ਦਿੰਦੇ ਹਨ ਫੇਰ ਇਹ ਹੈ ਕੀ ? ਇਹ ਹੈ ਰਾਮ ਦੀ ਅੰਸ਼ ਹੈ ਜੋ ਕਦੇ ਮਿਟਦਾ ਨਹੀਂ ਜਿਵੇਂ ਕਾਗਦ ਦੇ ਉਤੇ ਲਿਖਿਆ ਲੇਖ ਨਹੀਂ ਮਿਟਦਾ ਤਿਵੇਂ ਇਹ ਆਤਮਾ ਵੀ ਪ੍ਰਭ ਦੀ ਅੰਸ਼ ਹੋਣ ਕਰਕੇ ਮਿਟਦੀ ਨਹੀਂ।

ਅੱਗੇ ਪੜ੍ਹੋ ਮੂਲ ਰੂਪ ਵਿਚ:—

ਇਆ ਮੰਦਰ ਮਹਿ ਕੌਨ ਬਸਾਈ ॥ ਤਾਕਾ ਅੰਤ ਨ ਕੋਊ ਪਾਈ ॥੧॥ਰਹਾਉ॥
ਨਾ ਇਹੁ ਗਿਰਹੀ ਨਾ ਓਦਾਸੀ ॥ ਨਾ ਇਹੁ ਰਾਜ ਨ ਭੀਖ ਮੰਗਾਸੀ ॥
ਨਾ ਇਸ ਪਿੰਡੁ ਨ ਰਕਤੂ ਰਾਤੀ ॥ ਨਾ ਇਹੁ ਬ੍ਰਾਹਮਣੁ ਨਾ ਇਹੁ ਖਾਤੀ ॥੨॥
ਨਾ ਇਹੁ ਤਪਾ ਕਹਾਵੈ ਸੇਖੁ ॥ ਨਾ ਇਹੁ ਜੀਵੈ ਨ ਮਰਤਾ ਦੇਖੁ ॥
ਇਸ ਮਰਤੇ ਕਉ ਜੇ ਕੋਊ ਰੋਵੈ ॥ ਜੋ ਰੋਵੈ ਸੋਈ ਪਤਿ ਖੋਵੈ ॥੩॥
ਗੁਰ ਪ੍ਰਸਾਦਿ ਮੈ ਡਗਰੋ ਪਾਇਆ ॥ ਜੀਵਨ ਮਰਨੁ ਦੋਊ ਮਿਟਵਾਇਆ ॥
ਕਹੁ ਕਬੀਰ ਇਹੁ ਰਾਮ ਕੀ ਅੰਸੁ ॥ ਜਸ ਕਾਗਦ ਪਰ ਮਿਟੈ ਨ ਮੰਸੁ ॥੪॥੨॥੫॥ਪੰ:੮੭੧॥

ਅੰਤ ਕਬੀਰ ਜੀ ਗੁਰੂ ਦੀ ਕ੍ਰਿਪਾ ਨਾਲ ਹੀ ਇਸ ਮੰਜਲ ਤੇ ਪੁਜਕੇ ਸਾਬਤ ਕਰਦੇ ਹਨ। ਜੋ ਗੁਰੂ ਜੀ ਵੇਦਾਂਤ ਨੂੰ ਸੋਧ ਕੇ ਉਸ ਨੂੰ ਭੰਡਦੇ ਨਹੀਂ ਖਤਮ ਨਹੀਂ ਕਰਦੇ ਉਸ ਦੀ ਸੁਧਾਈ ਕਰਕੇ ਸਮਝਾਉਂਦੇ ਹਨ ਅਤੇ ਕਹਿੰਦੇ ਹਨ ਕਿ ਲੋਕੀਂ ਪੜ੍ਹਦੇ ਹਨ ਪਰ ਗੁਰੂ ਤੋਂ ਬਿਨਾ ਤੱਤ ਨਾ ਲੈ ਸਕੇ ਅਸੀਂ ਵੇਦਾਂਤ ਨੂੰ ਸਮਝ ਨਹੀਂ ਸਕਦੇ ਇਸ ਲਈ ਇਹ ਕਹਾਵਤ ਸਾਡੇ ਤੇ ਢੁਕਦੀ ਹੈ (ਗਿੱਦੜ ਦਾਖ ਨ ਅਪੜੇ ਆਖੇ ਥੂ ਕੌੜੀ) ਇਸ ਲਈ ਸ੍ਰੀ ਗੁਰੂ ਨਾਨਕ ਜੋਤਿ ਸਾਨੂੰ ਦਸਦੀ ਹੈ ਕਿ ਭਾਈ ਆਹ ਜੀਵਨ ਰੂਪ ਰਾਤ ਗਿਆਨ ਬਿਨਾ ਹਨੇਰੀ ਰਾਤ ਹੈ ਭਾਵੇਂ ਤੇਰੇ ਕੋਲ ਮਲ ਵਕਸ਼ੇਪ ਤੋਂ ਰਹਿਤ ਪਵਿਤ੍ਰ ਜੋਤਿ ਪ੍ਰਭੂ ਦੀ ਹੈ ਇਹ ਵੀ ਨਾਮ ਤੋਂ ਬਿਨਾ ਸੂਨੀ ਤੇ ਕੁਚੀਲ ਅਛੂਤ ਤਾਹੀ ਦੀ ਮਰੀਜ ਹੋ ਗਈ ਹੈ। ਇਸ ਨੂੰ ਲੋੜ ਹੈ ਜੋ ਵੇਦ ਭਗਤੀ ਦੀ ਸ਼ਰਤ ਦਿੰਦੇ ਹਨ ਉਸ ਨੂੰ ਸੁਣੇ ਤੇ ਫੇਰ ਮੰਨੇ ਤੇ ਫੇਰ ਗਿਆਨ ਦੇ ਚਾਨਣੇ ਵਿਚ ਜੋਤ ਦੇ ਦਰਸ਼ਨ ਕਰੇ ॥੬॥ ਸ਼ਾਸਤਰ ਤੇ ਸਿਮ੍ਰਤੀਆਂ ਨਾਮ ਦਾ ਢੰਡੋਰਾ ਦੇਂਦੇ ਹਨ ਤੇ ਦ੍ਰਿੜ ਕਰਵਾਂਦੇ ਹਨ ਅਤੇ ਗੁਰਮੁਖ ਉਸ ਨੂੰ ਸੁਣਕੇ ਸ਼ਾਂਤੀ ਹਾਸਲ ਕਰਦੇ ਹਨ ਜੋ ਉਤਮ ਕਰਮ ਹੈ। ਪਰ ਜਿਹੜੇ ਮਨਮੁਖ ਉਸ ਨੂੰ ਸੁਣਦੇ ਤੇ ਮੰਨਦੇ ਨਹੀਂ ਹਨ ਉਹ ਚੁਰਾਸੀ ਲਖ ਜੂਨਾਂ ਵਿੱਚ ਪੈਕੇ ਦੁਖ ਭੋਗਦੇ ਹਨ। ਜਿਨ੍ਹਾਂ ਨੇ ਮਨ ਵਿਚ ਵਸਾ ਲਿਆ ਹੈ ਉਹਨਾਂ ਦੇ ਮਾਯਕ ਤੇ ਭਰਮ ਦੇ ਬੰਧਨ ਟੁੱਟ ਗਏ ਹਨ ਅਤੇ ਇਹਨਾਂ ਇਕੋ ਨਾਮ ਨੂੰ ਮਨ ਵਿਚ ਵਸਾ ਲਿਆ ਹੈ ਅਤੇ ਨਾਮ ਦਾ ਮੰਨਣਾ ਹੀ ਸਚੀ ਪ੍ਰੀਤ ਹੈ ਇਹੋ ਸੱਚੀ ਪੂਜਾ ਹੈ ਮੈਂ ਹੋਰ ਕਿਸ ਨੂੰ ਵੇਖਾਂ ਉਸ ਅਕਾਲ ਪੁਰਖ ਤੋਂ ਬਿਨਾ ਹੋਰ ਕੋਈ ਦੂਜਾ ਹੈ ਹੀ ਨਹੀਂ। ਗੁਰਦੇਵ ਤਸੱਲੀ ਨਾਲ ਕਹਿ ਕੇ ਤਸੱਲੀ ਦਿੰਦੇ ਹਨ ਕਿ ਮੈਂ ਸਾਰੇ ਪਾਸੇ ਵੇਖ ਕੇ ਕਹਿ ਰਿਹਾ ਹਾਂ ਕਿ ਜੇ ਕੋਈ ਹੋਰ ਮੇਰੇ ਮਨ ਨੂੰ ਭਾ ਜਾਵੇ ਪਰ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਉਸ ਤੋਂ ਬਿਨਾ ਹੋਰ ਕੋਈ

(ਬਾਕੀ ਪੰਨਾ ੨੯੦ ਤੇ)

ਤਿਨ ਕੀਯੋ ਤਬ [੧]ਬ੍ਰਿਜਪਤ ਕਾ ਕੀਨ ॥ ਖੜਗਧਾਰਿ ਸਿਰ ਸੱਤ੍ਰ ਕੋ ਮਾਰ ਜੁਦਾ ਕਰ ਦੀਨ ॥੧੨੮੭॥ ਦੋਹਰਾ ॥ [੨]ਸੂੱਛ ਸਿੰਘ ਜਬ ਮਾਰਯੋ ਸਮਰ ਸਿੰਘ ਕੀਯੋ ਕੋਪ ॥ ਨਹ ਭਾਜਯੋ ਲਖਿ ਸਮਰ ਕੋ ਰਹਯੋ ਸੁ ਦ੍ਰਿੜ ਪਗ ਰੋਪ ॥੧੨੮੮॥ ਸ੍ਵੈਯਾ ॥ [੩]ਰੋਸ ਕੈ ਬੀਰ ਬਲੀ ਅਸਿ ਲੈ ਅਤਿ ਹੀ ਭਟ ਸ੍ਰੀ ਜਦੁਬੀਰ ਕੇ ਮਾਰੇ ॥ ਅਉਰ ਕਿਤੇ ਗਿਰਿ ਘਾਇਲ ਹ੍ਵੈ ਕਿਤਨੇ ਰਨ ਭੂਮਹਿ ਹਾਰ ਪਧਾਰੇ ॥ [੪]ਸਯਾਮ ਜੁ ਪੈ ਇਹ ਭਾਂਤ ਕਹਯੋ ਸਮਰੇਸ ਬਲੀ ਤਿਹ ਤੇ ਹਮ ਹਾਰੇ ॥ ਕਾਸੀ ਮੈ ਜਿਉ ਕਲਵਤ੍ਰ ਵਹੈ ਤਿਮ ਬੀਰਨ ਚੀਰ ਕੈ ਦ੍ਵੈ ਕਰਿ ਡਾਰੇ ॥੧੨੮੯॥ ਸ੍ਵੈਯਾ ॥ [੫]ਬੋਲਿ ਕਹਯੋ ਹਰਿ ਜੂ ਦਲ ਮੈ ਭਟ ਹੈ ਕੋਊ ਜੋ ਅਰਿ ਸੰਗ ਲਰੈ ॥ ਉਹ ਕੇ ਬਹੁ ਅਸਤ੍ਰ ਸਹੈ ਤਨ ਮੈ ਅਪਨੇ ਉਹਿ ਊਪਰ ਸਸਤ੍ਰ ਕਰੈ ॥ [੬]ਨਿਜ ਪਾਨ ਪੈ ਪਾਨ ਧਰੇ ਘਨ ਸਯਾਮ ਸੁ ਕੋਇ ਨ ਬੀਰਨ ਲਾਜ ਧਰੈ ॥ ਰਨ ਮੈ ਜਸ ਕੋ ਸੋਊ ਟੀਕੋ ਲਹੈ ਸਮਰੇਸ ਕੇ ਜੁੱਧ ਤੇ ਨਾਹਿ ਟਰੈ ॥੧੨੯੦॥ ਦੋਹਰਾ ॥ [੭]ਬਹੁਤੁ ਜੁੱਧੁ ਸੁਭਟਨਿ ਕਰਯੋ ਕਹਾ ਕਰੈ ਬਲਵਾਨ ॥ ਆਹਵ ਸਿੰਘ ਬਲੀ ਹੁਤੋ ਮਾਂਗ ਲੀਏ ਤਿਹ ਪਾਨ ॥੧੨੯੧॥ [੮]ਕਬਿਯੋ ਬਾਚ ॥ ਦੋਹਰਾ ॥ [੯]ਕੋਊ ਪ੍ਰਸਨ ਇਹ ਠਾਂ ਕਰੈ ਕਿਉ ਨ ਲਰੇ ਬ੍ਰਿਜਰਾਜ ॥ ਯਹ ਉੱਤਰ ਹੈ ਤਾਹਿ ਕੋ ਕਉਤਕ ਦੇਖਨ ਕਾਜ ॥੧੨੯੨॥ ਸ੍ਵੈਯਾ ॥ [੧੦]ਆਹਵ ਸਿੰਘ ਬਲੀ ਹਰਿ ਕੋ ਭਟ ਸੋ ਤਿਹ ਉਪਰ ਕੋਪ ਕੈ ਧਾਯੋ ॥ ਸੰਗਰ ਸਿੰਘ ਹਠੀ ਹਠਿ ਸਿਉ ਨ ਹਟਯੋ ਸੁ ਤਹਾ ਅਤਿ ਜੁੱਧੁ ਮਚਾਯੋ ॥ [੧੧]ਆਹਵ ਸਿੰਘ ਕੋ ਸੰਗਰ ਸਿੰਘ ਮਹਾਂ ਅਸ ਲੈ ਸਿਰ ਕਾਟਿ ਗਿਰਾਯੋ ॥ ਐਸੇ ਪਰਯੋ ਧਰ ਪੈ ਧਰ ਮਾਨਹੁ ਬੱਜ੍ਰ ਪਰਯੋ ਭੂਅ ਕੰਪੁ ਜਨਾਯੋ ॥੧੨੯੩॥ ਕਬਿਤੁ ॥ [੧੨]ਭੂਪ ਅਨਰੁਧ ਸਿੰਘ ਠਾਢੋ ਹੁਤੋ ਸਯਾਮ ਤੀਰ ਹਰਿ ਜੂ ਬਿਲੋਕ ਕੈ ਨਿਕਟਿ ਬੋਲ ਲਯੋ ਹੈ ॥ ਕੀਨੋ ਸਨਮਾਨ ਘਨ ਸਯਾਮ ਕਹਯੋ ਜਾਹੁ ਤੁਮ ਰਥਹਿ ਧਵਾਇ ਚਲਯੋ ਰਨ ਮਾਂਝ ਗਯੋ ਹੈ ॥ [੧੩]ਤੀਰ ਤਰਵਾਰਨ ਕੋ ਸੈਥੀ ਜਮਦਾਰਨ ਕੋ ਘਟਕਾ ਦੁਇ ਤਿਹੀ ਠਉਰ ਮਹਾਂ ਜੁੱਧੁ ਭਯੋ ਹੈ ॥ ਜੈਸੇ ਸਿੰਘ ਮ੍ਰਿਗ ਕੋ ਸਿਚਾਨੋ ਜੈਸੇ ਚਿਰੀਆ ਕੋ ਤੈਸੇ ਹਰਿ ਬੀਰ ਕੋ ਸਮਰ ਸਿੰਘ ਹਯੋ ਹੈ ॥੧੨੯੪॥ ਕਬਿੱਤੁ ॥ [੧੪]ਜੈਸੇ ਕੋਊ ਅਉਖਦ ਕੇ ਬਲ ਕਬਿ ਸਯਾਮ ਕਹੈ ਦੂਰ ਕਰੈ ਸਤਿ ਬੈਦ ਰੋਗ ਸੰਨਪਾਤ ਕੋ ॥ ਜੈਸੇ ਕੋਊ ਸੁ ਕਬਿ, ਕੁਕਬਿ ਕੇ ਕਬਿੱਤ ਸੁਨਿ; ਸਭਾ ਬੀਚ ਦੂਖਿ ਕਰਿ ਮਾਨਤ ਨ ਬਾਤ ਕੋ ॥ [੧੫]ਜੈਸੇ ਸਿੰਘ ਨਾਗ ਕੋ ਹਨਤ ਜਲ ਆਗ ਕੋ ਅਮਲੁ ਸੁਰ ਰਾਗ ਕੋ ਸਚਿੰਤ ਨਰ ਗਾਤ ਕੋ ॥ ਤੈਸੇ ਤਤਕਾਲ ਹਰਿ ਬੀਰ ਮਾਰ ਡਾਰਯੋ

---

(ਪੰਨਾ ੨੮੯ ਦੀ ਬਾਕੀ)

ਦੂਜਾ ਹੈ ਹੀ ਨਹੀਂ ... ਫੇਰ ਅਸੀਂ ਉਸ ਤੋਂ ਬਾਹਰ ਰਹਿ ਕੇ ਅਪਣੀ ਹੋਂਦ ਕਿਵੇਂ ਜਤਾ ਸਕਦੇ ਹਾਂ ॥ ਵੇਖੋ ਮੂਲ ਰੂਪ

ਰੈਣਿ ਅੰਧਾਰੀ ਨਿਰਮਲ ਜੋਤਿ ॥ ਨਾਮ ਬਿਨਾ ਝੂਠੇ ਕੁਚਲ ਕਛੋਤ ॥ ਬੇਦੁ ਪੁਕਾਰੈ ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥੬॥ ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥ ਗੁਰਮੁਖਿ ਸਾਂਤਿ ਊਤਮ ਕਰਾਮੰ ॥ ਮਨਮੁਖਿ ਜੋਨੀ ਦੂਖ ਸਹਾਮੰ ॥ ਬੰਧਨ ਤੂਟੇ ਇਕੁ ਨਾਮੁ ਵਸਾਮੰ ॥੭॥ ਮੰਨੇ ਨਾਮੁ ਸਚੀ ਪਤਿ ਪੂਜਾ। ਕਿਸੁ ਵੇਖਾ ਨਾਹੀ ਕੋ ਦੂਜਾ ॥ ਦੇਖਿ ਕਹਉ ਭਾਵੈ ਮਨਿ ਸੋਇ ॥ ਨਾਨਕੁ ਕਹੈ ਅਵਰੁ ਨਹੀ ਕੋਇ ॥੮॥੧॥ਪੰ:੮੩੧-੩੨॥ਮ:੧॥

ਅਸੀਂ ਵੇਦਾਂਤ ਨੂੰ ਨਿੰਦਣਾ ਨਹੀਂ ਨਾਂ ਹੀ ਗੁਰਬਾਣੀ ਕਿਸੇ ਮਹੱਤਵ ਪੂਰਕ ਧਰਮ ਗ੍ਰੰਥ ਨੂੰ ਖਤਮ ਕਰਦੀ ਹੈ ਸਗੋਂ ਸਭ ਦਾ ਆਦਰ ਕਰਦੇ ਹੋਏ ਜਿਥੇ ਉਹਨਾਂ ਨੂੰ ਸਮੇਂ ਅਨੁਸਾਰ ਸੋਧ ਕਰਨੀ ਪਈ ਸੋਧ ਵੀ ਕਰਦੇ ਹਨ ਅਤੇ ਠੀਕ ਅਰਥ ਵੀ ਸਮਝਾਉਂਦੇ ਨੇ ਜਿਸ ਤਰ੍ਹਾਂ ਬਾਬਾ ਫਰੀਦ ਜੀ ਦਾ ਪਾਵਨ ਬਚਨ ਹੈ :—

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥ ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥ ਪੰ:੧੩੮੩॥ ਵੇਖੋ ਇਸ ਪੰਗਤੀ ਤੇ ਗੁਰੂ ਅਮਰਦਾਸ ਜੀ ਟਿਪਣੀ ਦੇ ਕੇ ਸੁਧਾਰ ਤਾਂ ਕਰਦੇ ਨੇ ਪਰ ਬਾਣੀ ਕਰਕੇ ਪਰਾਂ ਨੂੰ ਹੀ ਸੁਟ ਦਿੰਦੇ ਅਤੇ ਕਹਿੰਦੇ ਹਨ ਕਿ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ ॥ ਨਾਨਕ ਘਰ ਹੀ ਬੈਠਿਆਂ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ ॥੧੦੪॥ ਬਾਬਾ ਫਰੀਦ ਜੀ ਵੈਰਾਗ ਵਿਚ ਆ ਕੇ ਕਹਿੰਦੇ ਹਨ ਕਿ ਭਾਈ ਦੁਨੀਆਂ ਵਾਲੇ ਲੋਕੋ ਪਟ ਦੇ ਰੇਸ਼ਮੀ ਕਪੜੇ ਪਾੜ ਕੇ ਧਜੀਆਂ ਭਾਵ ਲੀਰਾਂ ਲੀਰਾਂ ਕਰਕੇ ਸੁਟ ਦਿਓ ਤੇ ਮੋਟੀ ਉੱਨ ਦੀ ਕੰਬਲੀ ਵਿਚ ਗੁਜਾਰਾ ਕਰੋ ਅਤੇ ਉਹ ਗਰੀਬੀ ਦਾਵੇ ਵਾਲਾ ਵੇਸ ਕਰੋ ਜਿਸ ਵਿਚ ਸਾਹਿਬ ਦੀ ਪ੍ਰਾਪਤੀ ਹੋ ਜਾਵੇ । ਗੁਰੂ ਜੀ ਨੇ ਇਹ ਸੋਧ ਕਰ ਦਿਤੀ ਕਿ ਬਸਤ੍ਰਾਂ ਦਾ ਕੋਈ ਕਸੂਰ ਨਹੀਂ ਜਿਹੜੇ ਜੀਅ ਆਉਂਦਾ ਤੇ ਪ੍ਰਮੇਸ਼ਰ ਵੱਲੋਂ ਪ੍ਰਾਪਤਿ ਹਨ ਉਹਨਾਂ ਨੂੰ ਬੇਸ਼ੱਕ ਪਹਿਨੋ ਲੋੜ ਆਪਣੀ ਨੀਅਤ (ਫਿਤਰਤ) ਨੂੰ ਸ਼ੁਧ ਕਰਨ ਦੀ

(ਬਾਕੀ ਪੰਨਾ ੨੯੧ ਤੇ)

੧. ਕ੍ਰਿਸ਼ਨ ਜੀ ਨੇ ਕੀ ਕੀਤਾ ? ਤਲਵਾਰ ਦੀ ਧਾਰ ਮਾਰ ਕੇ ਵੈਰੀ ਦਾ ਸਿਰ ਧੜ ਤੋਂ ਅਲੱਗ ਕਰ ਦਿਤਾ ॥੧੨੮੭॥

੨. ਦੋਹਰਾ ॥ ਜਿਸ ਵੇਲੇ ਸੂੰਛ ਸਿੰਘ ਮਾਰ ਲਿਆ ਤਾਂ ਸਮਰ ਸਿੰਘ ਨੂੰ ਗੁੱਸਾ ਆ ਗਿਆ ਉਹ ਰਣ ਖੇਤ ਵਿਚੋਂ ਭੱਜਿਆ ਨਹੀ ਸਗੋਂ ਡਟ ਕੇ ਖਲੋ ਗਿਆ ਪੈਰ ਜਮਾ ਕੇ ॥੧੨੮੮॥

੩. ਸਵੈਯਾ ॥ ਬਲੀ ਬਹਾਦਰ ਜੋਸ਼ ਵਿਚ ਆ ਕੇ ਸਮਰ ਸਿੰਘ ਤੇਗ ਲੈ ਕੇ ਜੋ ਬਹੁਤ ਹੀ ਸੂਰਮਾ ਹੈ ਉਸ ਨੇ ਕ੍ਰਿਸ਼ਨ ਤੇ ਵਾਰ ਕਰ ਦਿਤਾ । ਹੋਰ ਕਿਤਨੇ ਹੀ ਘਾਇਲ ਕਰ ਕੇ ਸੁੱਟ ਦਿਤੇ ਕਿਤਨੇ ਰਣ ਖੇਤ ਦੇ ਵਿਚੋਂ ਡਰ ਕੇ ਭੱਜ ਗਏ ।

੪. ਤੇ ਸਮਰ ਸਿੰਘ ਨੇ ਕ੍ਰਿਸ਼ਨ ਜੀ ਦੇ ਪਾਸ ਜਾ ਕੇ ਕਿਹਾ ਕਿ ਇਸ ਤਰ੍ਹਾਂ ਕਹੁ ਕਿ ਸਮਰ ਸਿੰਘ ਸਾਡੇ ਨਾਲੋਂ ਬਲਵਾਨ ਹੈ ਜਿਸ ਕੋਲੋਂ ਅਸੀਂ ਹਾਰ ਗਏ । ਜਿਸ ਤਰ੍ਹਾਂ ਕਾਂਸੀ ਵਿਚ ਆਰਾ ਚਲਦਾ ਹੈ ਉਹ ਚੀਰ ਕੇ ਦੋ ਫਾੜ ਕਰ ਦੇਂਦਾ ਹੈ ਉਸੇ ਤਰ੍ਹਾਂ ਬਲੀ ਸਮਰ ਸਿੰਘ ਜੁਆਨਾਂ ਨੂੰ ਚੀਰ ਕੇ ਸੁੱਟ ਦੇਂਦਾ ਹੈ ॥੧੨੮੯॥

੫. ਸਵੈਯਾ ॥ ਉਸ ਵੇਲੇ ਕ੍ਰਿਸ਼ਨ ਜੀ ਨੇ ਬੋਲ ਕੇ ਕਿਹਾ ਕਿ ਕੋਈ ਸੂਰਮਾ ਹੈ; ਜੋ ਸਮਰ ਸਿੰਘ ਦਾ ਟਾਕਰਾ ਕਰੇ ਅਤੇ ਉਸ ਦੇ ਸ਼ਸਤ੍ਰਾਂ ਦੀ ਮਾਰ ਆਪਣੇ ਤਨ ਤੇ ਸਹੇ ਅਤੇ ਆਪਣੇ ਸ਼ਸਤ੍ਰਾਂ ਦੀ ਮਾਰ ਉਸ ਤੇ ਕਰੇ ।

੬. ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਹੱਥ ਵਿਚ ਪਾਨ ਦਾ ਬੀੜਾ ਲੈ ਲਿਆ ਪਰ ਕਿਸੇ ਸੂਰਮੇ ਨੇ ਲਾਜ ਨਾ ਪਾਲੀ । ਫੇਰ ਕ੍ਰਿਸ਼ਨ ਨੇ ਕਿਹਾ ਇਸ ਜੁੱਧ ਦੇ ਜਿੱਤਣ ਦਾ ਟੀਕਾ ਉਸ ਨੂੰ ਮਿਲੇਗਾ ਜਿਹੜਾ ਸਮਰ ਸਿੰਘ ਕੋਲੋਂ ਜੁੱਧ ਵਿਚ ਪਿਛਾਹਾਂ ਨਾ ਹਟੇ ॥੧੨੯੦॥

੭. ਦੋਹਰਾ ॥ ਸੂਰਮਿਆਂ ਨੇ ਬਹੁਤ ਜੁੱਧ ਕੀਤਾ ਪਰ ਸਮਰ ਸਿੰਘ ਦੇ ਸਾਹਮਣੇ ਉਹ ਬਲਵਾਨ ਕੀ ਕਰ ਸਕਦੇ ਸਨ ? ਇਕ ਆਹਵ ਸਿੰਘ ਬਲੀ ਸੂਰਮਾ ਸੀ ਉਸ ਨੇ ਕ੍ਰਿਸ਼ਨ ਕੋਲੋਂ ਪਾਨ ਦਾ ਬੀੜਾ ਮੰਗ ਲਿਆ ॥੧੨੯੧॥

੮. ਸ੍ਰੀ ਮਾਨ ਕਵੀ ਸ੍ਰੀ ਦਸਮੇਸ਼ ਜੀ ਕਹਿੰਦੇ ਹਨ ॥

੯. ਦੋਹਰਾ ॥ ਕਿ ਕੋਈ ਪਾਠਕ ਇਹ ਪ੍ਰਸ਼ਨ ਨਾ ਕਰੇ ਜੋ ਕ੍ਰਿਸ਼ਨ ਜੀ ਉਸ ਦੇ ਨਾਲ ਆਪ ਕਿਉਂ ਨਾ ਲੜੇ । ਇਸ ਪ੍ਰਸ਼ਨ ਕਰਨ ਵਾਲੇ ਲਈ ਇਹ ਉੱਤਰ ਹੈ ਕਿ ਕ੍ਰਿਸ਼ਨ ਜੀ ਇਹ ਕੌਤਕ ਕਰਮ ਤੇ ਸੂਰਮਿਆਂ ਦੀ ਪਰਖ ਕਰਨਾ ਚਾਹੁੰਦੇ ਸਨ ॥੧੨੯੨॥

੧੦. ਸਵੈਯਾ ॥ ਆਹਵ ਸਿੰਘ ਬਲਵਾਨ ਜੋ ਸ੍ਰੀ ਕ੍ਰਿਸ਼ਨ ਜੀ ਦਾ ਸੂਰਮਾ ਸੀ ਸਮਰ ਸਿੰਘ ਦੇ ਉਤੇ ਕ੍ਰੋਧ ਦੇ ਨਾਲ ਧਾਵਾ ਕਰਕੇ ਜਾ ਪਿਆ। ਪਰ ਸਮਰ ਸਿੰਘ ਵੀ ਹਠ ਦਾ ਪੱਕਾ ਭਰੋਸੇ ਵਾਲਾ ਸੀ ਉਹ ਆਪਣੇ ਹਠ ਦੇ ਨਾਲ ਜੁੱਧ ਕਰਦਾ ਰਿਹਾ ਪਿਛੇ ਨਹੀਂ ਹਟਿਆ ਜੋਰ ਸ਼ੋਰ ਨਾਲ ਲੜਦਾ ਰਿਹਾ ।

੧੧. ਆਹਵ ਸਿੰਘ ਦੇ ਉਤੇ ਸਮਰ ਸਿੰਘ ਨੇ ਭਾਰੀ ਖੰਡਾ ਲੈ ਕੇ ਸਿਰ ਕੱਟ ਕੇ ਸੁੱਟ ਦਿਤਾ । ਉਸ ਦਾ ਸਿਰ ਧਰਤੀ ਤੇ ਐਉਂ ਜਾ ਪਿਆ ਜਿਵੇਂ ਇੰਦ੍ਰ ਦਾ ਬੱਜਰ ਆ ਪਿਆ ਹੋ ਜਿਸ ਦੇ ਨਾਲ ਧਰਤੀ ਕੰਬ ਗਈ ਹੈ ॥੧੨੯੩॥

੧੨. ਕਬਿੱਤ ॥ ਰਾਜਾ ਅਨਰੁਧ ਸਿੰਘ ਕ੍ਰਿਸ਼ਨ ਜੀ ਦੇ ਕੋਲ ਖੜਾ ਸੀ ਹਰਿ ਜੀ ਨੇ ਉਸ ਨੂੰ ਬੁਲਾ ਕੇ ਕੋਲ । ਪਹਿਲਾਂ ਉਸਦਾ ਆਦਰ ਕੀਤਾ ਫੇਰ ਕਿਹਾ ਤੂੰ ਜੁੱਧ ਕਰਨ ਲਈ ਜਾਹ ਉਹ ਹੁਕਮ ਸੁਣਕੇ ਰਥ ਭਜਾ ਕੇ ਜੁੱਧ ਭੂਮੀ ਵਿਚ ਚਲਾ ਗਿਆ।

੧੩. ਤੀਰ, ਤਲਵਾਰ, ਕਟਾਰਾਂ ਤੇ ਜਮ ਦਾੜ੍ਹਾਂ ਚਲ ਪਈਆਂ ਦੋ ਘੜੀ ਤਕ ਦੋਹਾਂ ਜੋਧਿਆਂ ਦਾ ਭਾਰੀ ਜੁੱਧ ਹੋਇਆ । ਪਰ ਅੰਤ ਜਿਸ ਤਰ੍ਹਾਂ ਸ਼ੇਰ ਹਰਨ ਨੂੰ ਅਤੇ ਸ਼ਿਕਾਰੀ ਜਿਸ ਤਰ੍ਹਾਂ ਚਿੜੀਆਂ ਨੂੰ ਮਾਰ ਦਿੰਦਾ ਹੈ, ਉਸੇ ਤਰ੍ਹਾਂ ਕ੍ਰਿਸ਼ਨ ਦੇ ਸੂਰਮੇ ਅਨਰੁਧ ਸਿੰਘ ਨੂੰ ਸਮਰ ਸਿੰਘ ਨੇ ਮਾਰ ਦਿਤਾ ॥੧੨੯੪॥

੧੪. ਕਬਿੱਤ ॥ ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਕੋਈ ਕਾਮਲ ਵੈਦ ਦੁਆਈ ਦੇ ਬਲ ਕਰਕੇ ਰੋਗ ਨੂੰ ਦੂਰ ਕਰ ਦਿੰਦਾ ਹੈ ਸਨਪਾਤ ਦੇ ਰੋਗੀ ਦਾ । ਜਿਸ ਤਰ੍ਹਾਂ ਕੋਈ ਚੰਗਾ ਕਵੀ ਅਣਜਾਣ ਕਵੀ ਦੀ ਕਵਿਤਾ ਨੂੰ ਸਭਾ ਵਿਚ ਸੁਣਕੇ ਦੁਖੀ ਹੋ ਕੇ ਉਸ ਦੀ ਗੱਲ ਨਹੀਂ ਮੰਨਦਾ ।

੧੫. ਜਿਸ ਤਰ੍ਹਾਂ ਸ਼ੇਰ ਹਾਥੀ ਨੂੰ ਮਾਰ ਸੁਟਦਾ ਹੈ ਅਤੇ ਪਾਣੀ ਅੱਗ ਨੂੰ ਬੁਝਾ ਦਿੰਦੀ ਹੈ ਅਤੇ ਖੱਟਾ ਜਾਂ ਅਮਲ:- ਅਫੀਮ, ਸੁੱਖਾ, ਸ਼ਰਾਬ ਆਦਿ ਰਾਗੀ ਦੀ ਸੁਰ ਨੂੰ ਖਰਾਬ ਕਰ ਦਿੰਦਾ ਹੈ ਤੇ ਚਿੰਤਾ ਪੁਰਸ਼ ਦੇ ਸਰੀਰ ਨੂੰ ਖਾ ਜਾਂਦੀ ਹੈ । ਉਸੇ ਤਰ੍ਹਾਂ ਕ੍ਰਿਸ਼ਨ ਜੀ ਦੇ ਵਰਿਆਮ ਅਨਰੁਧ ਸਿੰਘ ਨੂੰ ਸਮਰ ਸਿੰਘ ਨੇ ਉਸੇ ਵੇਲੇ ਕੱਟ ਕੇ ਸੁੱਟ ਦਿੱਤਾ ਜਿਸ ਤਰ੍ਹਾਂ ਲੋਭ (ਲਾਲਚ) ਦੇ ਨਾਲ ਵਿਅਕਤੀ ਦੇ ਬੜੇ ਬੜੇ ਗੁਣ

---

(ਪੰਨਾ ੨੯੦ ਦੀ ਬਾਕੀ)

ਹੈ । ਇਸ ਤਰ੍ਹਾਂ ਗੁਰਦੇਵ ਪਾਤਸ਼ਾਹ ਨੇ ਸਾਰੀ ਵੇਦਾਂਤ ਨੂੰ ਸੁਧਾਰ ਕੇ ਸ਼ੁਧ ਤਾਵ ਬਾਣੀ ਵਿਚ ਰਖ ਲਏ ਹਨ :—
ਸਾਸ਼ਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥ ਰਾਮ ਨਾਮੁ ਪੜਹੁ ਗਤਿ ਪਾਵਹੁ ਸਤ ਸੰਗਤਿ ਗੁਰਿ ਨਿਸਤਾਰੇ ॥੩॥ ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜ ਕਮਲੁ ਨਿਹਾਰੇ ॥ ਪੰ: ੯੮੩॥ਮ:੪॥
ਸਾਸਤ੍ਰ ਬੇਦ ਨੂੰ ਦੋਸ਼ ਦੇਣਾ ਗਲਤ ਹੈ ਦੋਸ਼ ਸਾਡਾ ਆਪਣਾ ਹੈ ਜਿਵੇਂ ਕੋਈ ਫਿਰ ਤੁਰ ਕੇ ਲੋਕਾਂ ਨੂੰ ਟੇਵੇ ਲਾ ਕੇ ਜਾਂ ਤਮਾਸ਼ੇ ਵਖਾ ਕੇ ਅਥਵਾ ਗੱਲੀ ਬਾਤੀਂ ਧੋਖਾ ਦੇ ਕੇ ਕੋਈ ਰੋਜੀ ਤਾਂ ਕਮਾ ਲੈਂਦਾ ਹੈ ਪਰ ਇਹ ਦਸਾਂ ਨੌਹਾਂ ਦੀ ਪਵਿਤ੍ਰ ਕਮਾਈ ਨਹੀਂ ਹੁੰਦੀ । ਇਸੇ ਤਰ੍ਹਾਂ ਅਮਲ ਦੀ ਕਮਾਈ ਕੀਤੇ ਬਿਨਾ ਸ਼ਾਸਤ੍ਰ ਬੇਦ ਕਿਸੇ ਦਾ ਕੀ ਸਵਾਰ ਸਕਦੇ ਹਨ ? ਬਾਣੀ ਦਾ ਫੁਰਮਾਣ ਹੈ :—
ਕਰਹਿ ਸੋਮ ਪਾਕੁ ਹਿਰਹਿ ਪਰ ਦਰਬਾ ਅੰਤਰਿ ਝੂਠ ਗੁਮਾਨ ॥ ਸਾਸਤ੍ਰ ਬੇਦ ਕੀ ਬਿਧਿ ਨਹੀ ਜਾਣਹਿ ਬਿਆਪੇ ਮਨ ਕੈ ਮਾਣ ॥੨॥
ਸੰਧਿਆ ਕਾਲ ਕਰਹਿ ਸਭਿ ਵਰਤਾ ਜਿਉ ਸਫਰੀ ਦੰਫਾਨ ॥ ਪ੍ਰਭੂ ਭੁਲਾਏ ਊਝੜਿ ਪਾਏ ਨਿਹਫਲ ਸਭਿ ਕਰਮਾਨ ॥ਪੰ:੧੨੦੩॥ਮ:੫॥
ਅੱਗੇ ਹੁਣ ਇਸ ਸਾਰੇ ਲੇਖ ਦਾ ਨਿਚੋੜ ਗੁਰੂ ਜੀ ਕੋਲੋਂ ਹੀ ਪੁਛ ਵੇਖੋ :—
ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਂਦੇ ਮਾਰਗਿ ਪਾਏ ॥ ਤਿਸੁ ਗੁਰ ਸੇਵਿ ਸਦਾ ਦਿਨ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥੧੩॥
ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ ॥ ਸਤਿਗੁਰੁ ਅਲਖੁ ਕਹਹੁ ਕਿਉ ਲਖੀਐ ਜਿਸੁ ਬਖਸੇ ਤਿਸਹਿ ਪਛਾਤਾ ਹੇ ॥੧੪॥ ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥ ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥ ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥ ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥ ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥ ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥੧੭॥੫॥੧੧॥ ਮਾਰੂ ਮਹਲਾ ੧॥ ਸਾਚੇ ਸਾਹਿਬ ਸਿਰਜਣਹਾਰੇ ॥ ਜਿਨਿ ਧਰ ਚਕ੍ਰ ਧਰੇ ਵੀਚਾਰੇ ॥ ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥ ਵੇਕੀ ਵੇਕੀ ਜੰਤ ਉਪਾਏ ॥ ਦੁਇ ਪੰਥੀ ਦੁਇ ਰਾਹ ਚਲਾਏ ॥ ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ ॥੨॥ ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ ॥ ਨਾਮੁ ਨ ਬੂਝਹਿ ਭਰਮਿ ਭੁਲਾਨਾ ॥ ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ ॥੩॥ ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ ॥ ਵਾਦੁ ਵਖਾਣਹਿ ਤਤੁ ਨ ਜਾਣਾ ॥ ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ ॥੪॥ ਸਭ ਸਾਲਾਹੇ ਸੁਣਿ ਸੁਣਿ ਆਖੈ ॥ ਆਪੇ ਦਾਨਾ ਸਚੁ ਪਰਾਖੈ ॥ ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥੫॥ ਪੰ:੧੦੩੨॥ਮ:੧॥ ਜਦੋਂ ਗੁਰੂ ਤੋਂ ਗਿਆਨ ਪ੍ਰਾਪਤਿ ਹੋ ਗਿਆ ਸਦੋਂ ਅਸਲੀ ਅਰਥ ਸਮਝ ਵਿਚ ਆ ਗਏ ਫਿਰ ਜਿਨ੍ਹਾਂ ਨੂੰ ਸਿਮਰਨ ਦੀ ਲਾਗ ਲੱਗ ਗਈ ਫਿਰ ਉਹਨਾਂ ਵਿਚ ਤੇ ਪ੍ਰਭੂ ਵਿਚ ਭੇਦ ਭਾਵਨਾ ਦਾ ਨਾਸ ਹੋ ਗਿਆ । ਗੁਰ ਤੇ ਬੂਝੈ ਤ੍ਰਿਭਵਣ ਸੂਝੈ ॥ ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ ॥੪॥ ਪੰ:੧੦੨੧॥ਮ:੧॥

ਆਓ ਅੱਜ ਕਲ੍ਹ ਦੇ ਪੜ੍ਹੇ ਲਿਖੇ ਕਾਲਜੀਏਟ ਗੁਰੂ ਦੇ ਲਾਡਲੇ ਪਿਆਰੇ ਗੁਰਸਿੱਖ ਹੁਣ ਤੁਹਾਨੂੰ ਇਹ ਪ੍ਰਸ਼ਨਾ ਦੇ ਇਤਿਹਾਸਕ ਦਰਸ਼ਨ ਕਰਵਾਈਏ ।

੧ ਕੀ ਸਾਨੂੰ ਆਪਣੇ ਧਰਮ ਗ੍ਰੰਥ ਦਾ ਸਤਿਕਾਰ ਜਰੂਰੀ ਹੈ ? ਕੀ ਦੂਸੇ ਧਰਮਾਂ ਦੇ ਗ੍ਰੰਥਾਂ ਦਾ ਨਿਰਾਦਰ ਕਰਕੇ ਅਸੀਂ ਆਪਣੇ ਧਰਮ ਗ੍ਰੰਥ ਦਾ ਸਤਿਕਾਰ ਕਰਦੇ ਹਾਂ ? ਕੀ ਗੁਰੂ ਜੋਤਿ ਪ੍ਰਭੂ ਜੋਤਿ ਵਿਚ ਅੰਤਰਾ ਹੈ ਇਹ ਸਾਰਗੀਨ ਵੋਟ ਸਟੇਟ ਕਰਕੇ ਗੁਰਮਤਿ ਪ੍ਰੀਤੋ ਦੇ ਸਾਂਚਾ ਵਿਚ ਹੀ ਆਪਣੇ ਦਰ ਪੇਸ਼ ਕਰਦੇ ਹਾਂ ਲੋ ਜੀ ਹੁਣ ਉਹ ਵੀ ਸੁਣ ਲਵੋ :—

੨ ਨਗਰ ਸਭਿਤ੍ਰਿਆ ਜ਼ਿਲਾ ਸਿਆਲਕੋਟ ਦਾ ਵਸਨੀਕ ਮੌਲਵੀ ਜੋ ਆਪਣੀ ਖੁਸ਼ ਨਵੀਸੀ ਕਾਰਨ ਸਾਰੇ ਹਿੰਦੁਸਤਾਨ ਵਿਚ ਮਸ਼ਹੂਰ ਸੀ । ਉਸਦੇ ਹੱਥਾਂ ਦੇ ਲਿਖੇ ਹੋਏ ਅਨੇਕਾਂ ਕਾਗਜ਼ ਦੇ ਪੁਰਜਿਆਂ ਨੇ ਉਸਨੂੰ ਸ਼ਾਹੀ ਰਾਜ ਦਰਬਾਰਾਂ ਵਿਚ ਇੱਜ਼ਤ ਤੇ ਦੌਲਤ ਦਿਵਾਈ ਸੀ । ਪਿਛਲੇ ਬਾਰਾਂ ਸਾਲਾਂ ਤੋਂ ਉਹ ਨਾ

(ਬਾਕੀ ਪੰਨਾ ੨੯੨ ਤੇ)

ਜੈਸੇ ਲੋਭ ਹੂੰ ਤੇ ਮਹਾਂ ਗੁਨਿ ਨਾਸੈ ਤਮ ਪ੍ਰਾਤ ਕੋ ॥੧੨੯੫॥ [1]ਕਬਿੱਤੁ ॥ [2]ਬੀਰ ਭਦ੍ਰ ਸਿੰਘ ਬਾਸਦੇਵ ਸਿੰਘ ਬੀਰ ਸਿੰਘ ਬਲ ਸਿੰਘ ਕੋਪ ਕਰਿ ਅਰਿ ਸਮੁਹੇ ਭਏ ॥ ਸਮਰ ਕੇ ਬੀਚ ਜਹਾਂ ਠਾਢੋ ਹੈ ਸਮਰ ਸਿੰਘ ਤਾਹੀ ਕੋ ਨਿਹਾਰ ਰੂਪ ਪਾਵਕ ਸੇ ਹ੍ਵੈ ਗਏ ॥ [3]ਆਯੁਧ ਸੰਭਾਰਿ ਲੀਨੇ ਜੁੱਧ ਮੈ ਸਬੈ ਪ੍ਰਬੀਨੇ ਸਯਾਮ ਜੂ ਕੇ ਬੀਰ ਚਾਰੋ ਓਰ ਹੂੰ ਤੇ ਆਯਏ ॥ ਤਾਹੀ ਸਮੇ ਬਲਵਾਨ ਤਾਨ ਕੈ ਕਮਾਨ ਬਾਨ ਚਾਰੋ ਨ੍ਰਿਪ ਹਰਿ ਜੂ ਕੇ ਮਾਰ ਛਿਨ ਮੈ ਲਏ ॥੧੨੯੬॥ [3]ਕਾਨ੍ਹ ਜੂ ਬਾਚ ॥ ਸ੍ਵੈਯਾ ॥ [4]ਜਬ ਚਾਰੋ ਈ ਬੀਰ ਹਨੇ ਰਨ ਮੈ ਤਬ ਅਉਰਨ ਸਿਉ ਹਰਿ ਯੌਂ ਉਚਰੈ ॥ ਅਬ ਕੋ ਭਟ ਹੈ ਹਮਰੇ ਦਲ ਮੈ ਇਹ ਸਾਮੁਹੇ ਜਾਇਕੈ ਜੁੱਧ ਕਰੈ ॥ [5]ਅਤਿ ਹੀ ਬਲਵਾਨ ਸੋ ਧਾਇਕੈ ਜਾਇਕੈ ਘਾਇ ਕਰੈ ਸੁ ਲਰੈ ਨ ਡਰੈ ॥ ਸਬ ਸਿਉ ਇਮ ਸਯਾਮ ਪੁਕਾਰ ਕਹਯੋ ਕੋਊ ਹੈ ਅਰਿ ਕੋ ਬਿਨੁ ਪ੍ਰਾਨ ਕਰੈ ॥੧੨੯੭॥ ਸ੍ਵੈਯਾ ॥ [5]ਰਾਛਸ ਹੋ ਇਕ ਸਯਾਮ ਕੀ ਓਰ ਸੋਊ ਚਲ ਕੈ ਅਰਿ ਓਰ ਪਧਾਰਯੋ ॥ ਕ੍ਰੂਰਧੁਜਾ ਤਿਹ ਨਾਮ ਕਹੈ ਜਗ; ਸੋ ਤਿਹ ਸੋ ਇਹ ਭਾਂਤਿ ਉਚਾਰਯੋ ॥ [6]ਮਾਰਤ ਹੋ ਰੇ ਸੰਭਾਰ ਅਬੈ ਕਹਿ ਯਾ ਬਤੀਯਾ ਧਨੁ ਬਾਨ ਸੰਭਾਰਯੋ ॥ ਤਾ ਸਮਰੇਸ ਕੌਂ ਬਾਨ ਹਨਯੋ ਰਹਯੋ ਠਉਰ ਮਨੋ ਕਈ ਦਿਵਸ ਕੋ ਮਾਰਯੋ ॥੧੨੯੮॥ ਦੋਹਰਾ ॥ [7]ਕ੍ਰੂਰ ਧੁਜਾ ਰਨ ਮੈ ਹਨਯੋ ਸਮਰ ਸਿੰਘ ਕੋ ਕੋਪ ॥ ਸਕਤਿ ਸਿੰਘ ਕੇ ਬਧਨ ਕੋ ਬਹੁਰ ਰਹਯੋ ਪਗ ਰੋਪ ॥੧੨੯੯॥ [8]ਕ੍ਰੂਰਧੁਜ ਬਾਚ ॥ ਕਬਿੱਤੁ ॥ [9]ਗਿਰ ਸੋ ਦਿਖਾਈ ਦੇਤ ਕ੍ਰੂਰਧੁਜ ਆਹਵ ਮੈ ਕਹੈ ਕਬਿ ਰਾਮ ਸੱਤ੍ਰ ਬਧ ਕੋ ਚਹਤ ਹੈ ॥ ਸੁਨਿ ਰੇ ਸਕਤਿ ਸਿੰਘ ਮਾਰਯੋ ਜਿਉ ਸਮਰ ਸਿੰਘ ਤੈਸੇ ਹਉ ਹਨਿ ਹੋ ਤੂ ਹਮ ਸੌਂ ਖਹਤ ਹੈ ॥ [10]ਐਸੇ ਕਹਿ ਗਦਾ ਗਹਿ ਬਡੇ ਬ੍ਰਿਛ ਕੇ ਸਮਾਨ ਲੀਨੇ ਅਸਿਪਾਨ ਅਉਰ ਸਸਤ੍ਰਨਿ ਸਹਤ ਹੈ ॥ ਬਹੁਰੋ ਪੁਕਾਰ ਦੈਤ ਕਹਯੋ ਹੈ ਨਿਹਾਰ ਨ੍ਰਿਪ ਤੋ ਮੈ ਕੋਊ ਘਰੀ ਪਲ ਜੀਵਨ ਰਹਤ ਹੈ ॥੧੩੦੦॥ ਦੋਹਰਾ ॥ [11]ਸਕਤਿ ਸਿੰਘ ਸੁਨਿ ਅਰਿ ਸਬਦਿ ਬੋਲਯੋ ਕੋਪੁ ਬਢਾਇ ॥ ਜਾਨਤ ਹੋ ਘਨਕ੍ਵਾਰ ਕੋ ਗਰਜਤ ਬਰਸ ਨ ਆਇ ॥੧੩੦੧॥ ਸ੍ਵੈਯਾ ॥ [12]ਯੌਂ ਸੁਨਿਕੈ ਤਿਹ ਬਾਤ ਨਿਸਾਚਰ ਜੀ ਅਪਨੇ ਅਤਿ ਕੋਪ ਭਰਯੋ ॥ ਅਸਿ ਲੈ ਤਿਹ ਸਾਮੁਹੇ ਆਇ ਅਰਯੋ ਸਕਤੇਸ ਬਲੀ ਨਹੀ ਨੈਕੁ ਡਰਯੋ ॥ [13]ਬਹੁ ਜੁੱਧ ਕੈ ਅੰਤਰਿ ਧਿਆਨ ਭਯੋ ਨਭਿ ਮੈ ਪ੍ਰਗਟਯੋ ਮੁਖ ਤੇ ਉਚਰਯੋ ॥ ਅਬ ਤੋਹਿ ਸੰਘਾਰਤਿ ਹੌ ਪਲ ਮੈ ਧਨੁ ਬਾਨ ਸੰਭਾਰ ਕੈ ਪਾਨ ਧਰਯੋ ॥੧੩੦੨॥ ਦੋਹਰਾ ॥ [14]ਬਾਨਨ ਕੀ ਬਰਖਾ ਕਰਤ

---

(ਪੰਨਾ ੨੯੧ ਦੀ ਬਾਕੀ)

ਕਿਸੇ ਨੂੰ ਮਿਲਦਾ ਸੀ ਤੇ ਨਾ ਕਿਸੇ ਨੂੰ ਕੁਝ ਲਿਖ ਕੇ ਦਿੰਦਾ ਸੀ। ਜਿਸ ਕਰਕੇ ਲੋਕਾਂ ਵਿਚ ਮੌਲਵੀ ਬਾਰੇ ਕਈ ਗੱਲਾਂ ਤੇ ਭੁਲੇਖੇ ਕੁਦਰਤੀ ਸਨ ਜੋ ਪ੍ਰਚਲਤ ਹੋ ਗਏ। ਕੋਈ ਕਹਿੰਦਾ ਹੈ ਇਹ ਹੰਕਾਰਿਆ ਗਿਆ ਹੈ ਕੋਈ ਮੌਲਵੀ ਹੁਰਾਂ ਨੂੰ ਕਿਸੇ ਹੂਰ ਦੀਆਂ ਅੱਖਾਂ ਦਾ ਘਾਇਲ ਹੋਇਆ ਦਸਦਾ ਹੈ ਤੇ ਕੋਈ ਸਿਆਣਾ ਇਹ ਭੀ ਕਹਿੰਦਾ ਹੈ ਕਿ ਮੌਲਵੀ ਕੋਈ ਨਿਰਾਲੀ ਚੀਜ਼ ਬਣਾ ਰਿਹਾ ਹੈ। ਪਰ ਅੱਜ ਮੌਲਵੀ ਬਹੁਤ ਹੀ ਖੁਸ਼ ਸੀ। ਜਦ ਬਾਰਾਂ ਸਾਲਾਂ ਬਾਦ ਅੱਜ ਉਸਨੇ ਢਿੱਡ ਭਰਕੇ ਤੇ ਬੇ ਫਿਕਰ ਹੋ ਕੇ ਖਾਣਾ ਖਾਧਾ ਸੀ। ਅੱਜ ਹੀ ਉਸਨੂੰ ਆਸ ਸੀ ਕਿ ਉਹ ਮਿੱਠੀ ਨੀਂਦ ਦਾ ਸੁਆਦ ਲਵੇਗਾ ਉਹ ਘੜੀ ਮੁੜੀ ਲਿਖੇ ਹੋਏ ਆਪਣੇ (ਕੁਰਾਨ ਸਰੀਫ) ਨੂੰ ਵੇਖਦਾ ਸੀ। ਉਹ ਅੱਜ ਆਪ ਨੂੰ ਸਭ ਤੋਂ ਵੱਡਾ ਸਮਝਦਾ ਸੀ ਉਸ ਨੂੰ ਆਸ ਸੀ ਕਿ ਉਹ ਇਸ ਸੁੰਦਰ ਕੁਰਾਨ ਸਰੀਫ ਦੀ ਲਿਖਤ ਬਦਲੇ ਇਤਨਾ ਧੰਨ ਪ੍ਰਾਪਤ ਕਰ ਲਏਗਾ ਜੋ ਉਸਦੀ ਸੱਤਾਂ ਪੁਸ਼ਤਾਂ ਤੋਂ ਵੀ ਨਹੀਂ ਮੁਕੇਗਾ।

ਪਰ ਉਹ ਅਚਾਨਕ ਗਮਗੀਨ ਹੋ ਗਿਆ, ਉਸਦਾ ਚਿਹਰਾ ਉੱਤਰ ਗਿਆ, ਕੁਰਾਨ ਸ਼ਰੀਫ ਉਸਦੇ ਹੱਥੋਂ ਮੰਜੀ ਤੇ ਡਿਗ ਪਈ ਅਤੇ ਉਹ ਆਪ ਸਿਰ ਫੜਕੇ ਮੰਜੇ ਤੇ ਬੈਠ ਗਿਆ ਤੇ ਅੱਖਾਂ ਅੱਗੇ ਹਨੇਰਾ ਛਾ ਗਿਆ। ਕਿਸ ਲਈ ਕਿ ਰਾਜ ਮਾਹਰਾਜਾ ਰਣਜੀਤ ਸਿੰਘ ਦਾ ਹੈ ਕੋਈ ਮੁਸਲਮਾਨ ਦਾ ਹੁੰਦਾ ਤਾਂ ਉਸ ਦਾ ਮੁੱਲ ਪਾਉਂਦਾ। ਇਹ ਖਬਰ ਸ਼ੇਰੇ ਪੰਜਾਬ ਤੱਕ ਪੁੱਜ ਗਈ ਤੇ ਉਸ ਦੇ ਨੇਤਰਾਂ ਅੱਗੇ ਉਹ ਸੀਨ ਸਾਹਮਣੇ ਮੁਕਤੀਮਾਨ ਹੋ ਗਿਆ ਜੋ ਬਾਲ ਰਾਮ ਮੂਰਤੀ ਦਸਮੇਸ਼ ਜੀ ਬੁਧੂ ਸ਼ਾਹ ਦੀਆਂ ਦੋਹਾਂ ਕੁੱਜੀਆਂ ਤੇ ਹੱਥ ਧਰਕੇ ਦੱਸ ਰਹੇ ਹਨ ਕਿ ਮੇਰੇ ਲਈ ਹਿੰਦੂ ਤੇ ਮੁਸਲਮਾਨ ਇਕੋ ਹੀ ਹਨ ਤੇ ਸ਼ੇਰੇ ਪੰਜਾਬ ਆਪਣੇ ਮਨ ਨੂੰ ਕਹਿੰਦਾ ਹੈ ਉਸ ਮੈਨੂੰ ਗਲਤ ਸਮਝਿਆ ਹੈ ਅਤੇ ਕੁਰਸੀ ਤੋਂ ਉੱਠਕੇ ਕਮਰੇ ਵਿਚ ਫਿਰਦਾ ਹੈ ਇਹ ਮੇਰੀ ਨਹੀਂ ਮੇਰੀ ਕੌਮ ਦੀ ਭੀ ਹਤਕ ਹੈ ਅਵਾਜ ਵਿਚ ਦਬਦਬਾ ਹੈ ਤੇ ਕਹਿੰਦਾ ਹੈ ਨਹੀਂ ਨਹੀਂ ਮੈਂ ਮੈਂ ਇਹ ਕਦੇ ਭੀ ਨਹੀਂ ਸਹਿ ਸਕਦਾ। ਮੈਂ ਵੀ ਤਾਂ ਉਸੇ ਚੋਜੀ ਪ੍ਰੀਤਮ ਦਾ ਸਿੱਖ ਹਾਂ ਜਿਸਨੇ ਦੋਹਾਂ ਕੁੱਜੀਆਂ ਤੇ ਹੱਥ ਧਰੇ ਸਨ ਜਿਸ ਲਈ (ਕੁਰਾਨ ਔ-ਪੁਰਾਨ ਸੋਈ) ਇਕੋ ਜਿਹੇ ਹਨ ਤੇ ਮਹਾਰਾਜੇ ਨੇ ਕੁਰਸੀ ਤੇ

(ਬਾਕੀ ਪੰਨਾ ੨੯੩ ਤੇ)

ਨਾਸ ਹੋ ਜਾਂਦੇ ਹਨ ਅਤੇ ਸਵੇਰ ਦੇ ਕੋਲੋਂ ਹਨੇਰਾ ਖਤਮ ਹੋ ਜਾਂਦਾ ਹੈ ॥੧੨੯੫॥

੧. ਕਬਿੱਤੁ ॥ ਬੀਰ ਭੱਦਰ ਸਿੰਘ, ਬਾਸਦੇਵ ਸਿੰਘ, ਬੀਰ ਸਿੰਘ ਬਲ ਸਿੰਘ ਕ੍ਰੋਧ ਵਿਚ ਆ ਕੇ ਵੈਰੀ ਦੇ ਸਾਹਮਣੇ ਚਲੇ ਗਏ। ਜੁੱਧ ਭੂਮੀ ਦੇ ਵਿਚ ਜਿਥੇ ਖੜਾ ਸੀ ਸਮਰ ਸਿੰਘ ਉਸ ਨੂੰ ਵੇਖ ਕੇ ਉਸ ਵੱਲ ਨੂੰ ਹਵਾ ਦਾ ਰੂਪ ਧਾਰ ਕੇ ਛਟਾ ਛਟ ਚਲੇ ਗਏ।

੨. ਸ਼ਸ਼ਤ੍ਰ ਸੰਭਾਲ ਲਏ ਉਹਨਾਂ ਨੇ ਜੋ ਜੁੱਧ ਕਰਨ ਵਿਚ ਬੜੇ ਸਿਆਣੇ ਤੇ ਚਤਰ ਸਨ ਇਹ ਚਾਰੇ ਕ੍ਰਿਸ਼ਨ ਜੀ ਦੇ ਜੋਧੇ ਕ੍ਰਿਸ਼ਨ ਜੀ ਵਲੋਂ ਉਸ ਦੇ ਨਾਲ ਆ ਕੇ ਖਹਿ ਪਏ। ਉਸੇ ਵੇਲੇ ਸ਼ਮਰ ਸਿੰਘ ਬਲਵਾਨ ਨੇ ਤੀਰ ਕਮਾਣ ਖਿੱਚ ਕੇ ਚਾਰੇ ਰਾਜੇ ਹਰਿ ਜੀ ਦੇ ਇਕ ਛਿਨ ਵਿਚ ਮਾਰ ਲਏ ॥੧੨੯੬॥

੩. ਕ੍ਰਿਸ਼ਨ ਜੀ ਕਹਿੰਦੇ ਹਨ ॥

੪. ਸਵੈਯਾ ॥ ਜਿਸ ਵੇਲੇ ਜੁੱਧ ਦੇ ਵਿਚ ਚਾਰੇ ਸੂਰਮੇ ਮਾਰੇ ਗਏ ਤਾਂ ਹੋਰ ਸੂਰਮਿਆਂ ਨੂੰ ਹਰਿ ਜੀ ਨੇ ਇਸ ਤਰ੍ਹਾਂ ਕਿਹਾ ਕਿ ਹੁਣ ਸਾਡੀ ਫੌਜ ਦੇ ਵਿਚ ਇਹੋ ਜਿਹਾ ਕੋਈ ਹੋਰ ਸੂਰਮਾ ਹੈ ਜਿਹੜਾ ਸਮਰ ਸਿੰਘ ਦੇ ਸਾਹਮਣੇ ਜਾ ਕੇ ਉਸ ਨਾਲ ਜੁੱਧ ਕਰੇ ?

੫. ਜਿਹੜਾ ਉਸ ਬੜੇ ਬਲਵਾਨ ਦੇ ਸਾਹਮਣੇ ਜਾ ਕੇ ਲੜੇ ਅਤੇ ਉਸ ਤੇ ਵਾਰ ਕਰੇ ਪਰ ਡਰੇ ਨਾ ਇਹ ਸਾਰਿਆਂ ਨੂੰ ਕ੍ਰਿਸ਼ਨ ਜੀ ਨੇ ਆਵਾਜ ਦੇ ਕੇ ਕਿਹਾ ਕਿ ਕੋਈ ਹੈ ਇਹੋ ਜਿਹਾ ਸੂਰਮਾ ਜਿਹੜਾ ਜਾ ਕੇ ਵੈਰੀ ਨੂੰ ਮਾਰ ਦੇਵੇ ॥੧੨੯੭॥

੬. ਸਵੈਯਾ॥ ਇਕ ਕ੍ਰਿਸ਼ਨ ਜੀ ਦੀ ਫੌਜ ਦੇ ਵਿਚ ਰਾਖਸ਼ਸ਼ ਸਨ ਉਹ ਚਲਕੇ ਵੈਰੀ ਵੱਲ ਨੂੰ ਤੁਰ ਪਿਆ। ਕ੍ਰੂਰ ਧੁਜਾ ਉਸਦਾ ਨਾਮ ਕਹਿੰਦੇ ਸਨ ਜਗਤ ਵਿਚ ਉਸ ਨੇ ਜਾ ਕੇ ਸਮਰ ਸਿੰਘ ਨੂੰ ਇਸ ਤਰ੍ਹਾਂ ਕਿਹਾ।

੭. ਅਰੇ ਸਮਰ ਸਿੰਘ! ਮੈਂ ਤੈਨੂੰ ਹੁਣੇ ਮਾਰਦਾ ਹਾਂ ਤੂੰ ਆਪਣੇ ਹਥਿਆਰ ਸੰਭਾਲ, ਇਹ ਕਹਿ ਕੇ ਇਤਨੀ ਗੱਲ ਤੀਰ ਕਮਾਨ ਸੰਭਾਲ ਲਿਆ ਅਤੇ ਉਸ ਸਮਰ ਸਿੰਘ ਨੂੰ ਤੀਰ ਮਾਰ ਦਿੱਤਾ ਉਹ ਐਸਾ ਨਿਸ਼ਾਨੇ ਤੇ ਲਗਾ ਕਿ ਬਾਊਂ ਹੀ ਰੱਖ ਦਿੱਤਾ ਐਊਂ ਜਾਪਦਾ ਸੀ ਜਿਵੇਂ ਕਈ ਦਿਨਾਂ ਦਾ ਮਾਰਿਆ ਪਿਆ ਹੈ ॥੧੨੯੮॥

੮. ਦੋਹਰਾ ॥ ਕ੍ਰੂਰ ਧੁਜਾ ਨੇ ਰਣ ਵਿਚ ਸਮਰ ਸਿੰਘ ਨੂੰ ਮਾਰ ਦਿਤਾ ਕ੍ਰੋਧ ਵਿਚ ਆ ਕੇ। ਸਕਤਿ ਸਿੰਘ ਦੇ ਮਾਰਨੇ ਵਾਸਤੇ ਫੇਰ ਪੈਰ ਗਡ ਕੇ ਖੜ ਗਿਆ ॥੧੨੯੯॥

੯. ਕ੍ਰੂਰ ਧੁਜ ਕਹਿੰਦਾ ਹੈ ॥

੧੦. ਕਬਿੱਤ ॥ ਕ੍ਰੂਰ ਧੁਜ ਦੈਂਤ ਖੜਾ ਪਹਾੜ ਵਾਂਗ ਦਿਸਦਾ ਹੈ ਜੁੱਧ ਦੇ ਵਿਚ ਕਵੀ ਰਾਮ ਜੀ ਕਹਿੰਦੇ ਹਨ ਕਿ ਵੈਰੀ ਨੂੰ ਮਾਰਨਾ ਚਾਹੁੰਦਾ ਹੈ ਤੇ ਕਹਿੰਦਾ ਹੈ ਕਿ ਅਰੇ ਸਕਤਿ ਸਿੰਘ!

੧੧. ਇਸ ਤਰਾਂ ਕਹਿ ਕੇ ਬੜੇ ਰੁੱਖ ਜਿੱਡੀ ਗਦਾ ਪਕੜ ਲਈ ਇੱਕ ਹੱਥ ਵਿਚ ਤਲਵਾਰ ਲੈ ਲਈ ਤੇ ਹੋਰ ਸਾਰੇ ਸ਼ਸ਼ਤਰਾਂ ਦੇ ਸਮੇਤ ਫੇਰ ਦੈਂਤ ਨੇ ਰਾਜੇ ਨੂੰ ਕਿਹਾ ਕਿ ਲੈ ਵੇਖ ਰਾਜੇ ਸਕਤਿ ਸਿੰਘ ਤੇਰੇ ਵਿਚ ਹੁਣ ਕੋਈ ਘੜੀ ਪਲ ਦਾ ਹੀ ਜੀਵਨ ਬਾਕੀ ਰਹਿੰਦਾ ਹੈ ॥੧੩੦੦॥

੧੨. ਦੋਹਰਾ ॥ ਰਾਜਾ ਸਕਤਿ ਸਿੰਘ ਵੈਰੀ ਦੇ ਇਹ ਬਚਨ ਸੁਣ ਕੇ ਕ੍ਰੋਧ ਵਿਚ ਤਰਕੇ ਬੋਲਿਆ ਮੈਂ ਜਾਣਦਾ ਹਾਂ ਕਿ ਕੱਤਕ ਦੇ ਬੱਦਲ ਗਰਜਦੇ ਹੀ ਹੁੰਦੇ ਨੇ, ਉਹਨਾਂ ਨੂੰ ਬਰਸਣਾ ਨਹੀਂ ਆਉਂਦਾ ॥੧੩੦੦॥

੧੩. ਸਵੈਯਾ ॥ ਇਸ ਤਰ੍ਹਾਂ ਦੀ ਇਹ ਗੱਲ ਸੁਣ ਕੇ ਦੈਂਤ ਉਸਦੀ ਆਪਣੇ ਦਿਲ ਦੇ ਵਿਚ ਬਹੁਤ ਹੀ ਕ੍ਰੋਧ ਨਾਲ ਭਰ ਗਿਆ ਅਤੇ ਤਲਵਾਰ ਲੈ ਕੇ ਉਸ ਦੇ ਸਾਹਮਣੇ ਆ ਗਿਆ ਅੜ ਕੇ ਖੜ ਗਿਆ ਸਕਤਿ ਸਿੰਘ ਸੂਰਮਾ ਉਸ ਦੈਂਤ ਕੋਲੋਂ ਜਰਾ ਵੀ ਡਰਿਆ ਨਹੀਂ।

੧੪. ਦੋਹਾਂ ਨੇ ਬਹੁਤ ਜੁੱਧ ਕੀਤਾ ਜੁੱਧ ਕਰਦਾ ਕਰਦਾ ਕ੍ਰੂਰ ਧੁਜ ਅਲੋਪ ਹੋ ਗਿਆ ਫੇਰ ਆਕਾਸ਼ ਵਿਚ ਜਾ ਕੇ ਪ੍ਰਗਟ ਹੋ ਗਿਆ ਤੇ ਮੁਖ ਤੋਂ ਬੋਲਿਆ ਐ ਸਕਤਿ ਸਿੰਘ! ਮੈਂ ਤੈਨੂੰ ਹੁਣੇ ਮਾਰਦਾ ਹਾਂ ਇਕ ਪਲ ਦੇ ਵਿਚ ਕਮਾਣ ਵਿਚ ਤੀਰ ਧਰਕੇ ਹੱਥਾਂ ਵਿਚ ਫੜ ਲਿਆ ॥੧੩੦੨॥

੧੫. ਦੋਹਰਾ ॥ ਤੀਰਾਂ ਦੀ ਬਾਰਸ਼ ਕਰਦਾ ਹੋਇਆ ਕ੍ਰੂਰ ਦੈਂਤ ਆਕਾਸ਼ ਤੋਂ ਹੇਠਾਂ ਉਤਰਿਆ।

---

(ਪੰਨਾ ੨੯੨ ਦੀ ਬਾਕੀ)

ਏਨਿਆਂ ਹੁਕਮ ਦਿਤਾ (ਫਕੀਰ ਅਜੀਜ਼ਦੀਨ) ਨੂੰ ਬੁਲਾਓ - ਹੁਕਮ ਦੀ ਦੇਰ ਸੀ (ਫਕੀਰ ਅਜੀਜ਼ ਦੀਨ) ਆ ਹਾਜ਼ਰ ਹੋਇਆ ਤੇ ਝੁਕ ਕੇ ਪੁਛਿਆ! ਕੀ ਹੁਕਮ ਹੈ ਮਹਾਰਾਜ ?
ਬੈਠ ਜਾਉ—ਸ਼ੇਰੇ ਪੰਜਾਬ ਨੇ ਕੁਰਸੀ ਵੱਲ ਇਸ਼ਾਰਾ ਕਰਦੇ ਹੋਏ ਕਿਹਾ ਮੈਂ ਇਹ ਬਰਦਾਸ਼ਤ ਨਹੀਂ ਕਰ ਸਕਦਾ। ਇਹ ਸੁਣ ਕੇ ਫਕੀਰ ਜੀ ਘਬਰਾ ਗਏ। ਮਹਾਰਾਜ ਗੁਲਾਮ ਤੋਂ ਕੀ ਗੁਸਤਾਖੀ ਹੋ ਗਈ ਹੈ, ਫਕੀਰ ਜੀ ਨੇ ਕੰਬਦਿਆਂ ਕਿਹਾ। ਮਹਾਰਾਜ ਕੀ ਮੈਂ ਕਦੀ ਕਿਸੇ ਨਾਲ ਵਿਤਕਰਾ ਕੀਤਾ ਹੈ ? ਨਹੀਂ ਮਹਾਰਾਜ। ਕੀ ਮੈਂ ਮੁਸਲਮਾਨਾਂ ਨੂੰ ਪਿਆਰ ਨਹੀਂ ਕਰਦਾ ? ਨਹੀਂ ਮਹਾਰਾਜ ਇਹ ਤੁਸੀਂ ਕੀ ਕਹਿ ਰਹੇ ਹੋ ਤੁਸੀਂ ਤਾਂ ਇਕੋ ਅੱਖ ਨਾਲ ਸਭ ਨੂੰ ਵੇਖਦੇ ਹੋ। ਇਕੋ ਅੱਖ ਦਾ ਸ਼ਬਦ ਸੁਣ ਕੇ ਮਹਾਰਾਜ ਜੀ ਹੱਸ ਪਏ ਫਕੀਰ ਦੀ ਜਾਨ ਵਿਚ ਜਾਨ ਆ ਪਈ। ਅੱਜ ਮੇਰੇ ਤੋਂ ਇਹ ਬੇ ਪਰਤੀਤੀ ਕੀਤੀ ਹੈ ਜਿਸ ਮੌਲਵੀ ਨੇ ਏਡੀ ਸੁੰਦਰ ਕੁਰਾਨ ਸ਼ਰੀਫ ਲਿਖੀ ਹੈ ਉਹ ਮੇਰੇ ਕੋਲ ਕਿਉਂ ਨਹੀਂ ਆਇਆ। ਹਜ਼ੂਰ ਅਜਿਹਾ ਕਿਹੜਾ ਮੁੱਲਕ ਹੈ ਜੋ ਆਪਣੇ ਬੇਪ੍ਰਤੀਤੀ ਕਰੇ ਉਸ ਮੌਲਵੀ ਨੂੰ ਇਹ ਪਤਾ ਨਹੀਂ ਹੋਵੇਗਾ। ਵੇਖ ਅਜੀਜ਼ਦੀਨ ਮੈਂ ਉਸ ਮੋਤੀਆਂ ਵਾਲੀ ਸਰਕਾਰ (ਸ੍ਰੀ ਗੁਰੂ ਰਾਮ ਦਾਸ ਜੀ) ਦੇ ਦਰਬਾਰ ਦਾ ਝਾੜੂ ਬਰਦਾਰ ਹਾਂ ਜਿਸ ਨੇ ਹਰਮੰਦਰ ਸਾਹਿਬ ਦੀ ਨੀਂਹ ਰੱਖਣ ਲੱਗਿਆਂ, ਸਾਈਂ ਮੀਆਂ ਮੀਰ ਮੁਸਲਮਾਨ ਨੂੰ ਸੱਦਿਆਂ ਸੀ। ਫਕੀਰ ਅਜੀਜ਼ਦੀਨ ਦੀਆਂ ਅੱਖਾਂ ਅੱਗੇ ਸ੍ਰੀ ਦਰਬਾਰ ਸਾਹਿਬ ਦਾ ਸ਼ਾਨਦਾਰ ਨਮੂਨਾ ਮੂਰਤੀਮਾਨ ਹੋ ਗਿਆ ਤੇ ਸ਼ਰਧਾ ਨਾਲ ਸਿਰ ਝੁਕ ਗਿਆ ਤੇ ਬੇਨਤੀ ਕੀਤੀ। ਮਹਾਰਾਜ ਮੈਨੂੰ ਕੁਝ ਦੱਸੋ ਮੈਂ ਕੀ ਕਰਨਾ ਹੈ ਆਪ ਕੀ ਕਹਿ ਰਹੇ ਹੋ ਮੇਰੀ ਗੱਲ ਸਮਝ ਵਿਚ ਨਹੀਂ ਆ ਰਹੀ। ਫਕੀਰ ਜੀ ਉਹ ਜੋ ਸੰਭੜਿਆਲ ਵਾਲੇ ਮੌਲਵੀ ਨੇ ਕਈਆਂ ਸਾਲ ਲਾ ਕੇ ਕੁਰਾਨ ਸ਼ਰੀਫ ਲਿਖਿਆ ਹੈ ਉਹ ਉਦਾਸ ਹੋ ਗਿਆ ਹੈ ਕਿ ਪੰਜਾਬ ਦਾ ਮਹਾਰਾਜਾ ਸਿੱਖ ਹੈ ਤੇ ਹੋਰ ਕੋਈ ਮੈਨੂੰ ਇਸ ਮਿਹਨਤ ਦੀ ਕੀਮਤ ਨਹੀਂ ਚੁਕਾ ਸਕਦਾ। ਮਹਾਰਾਜ ਮੈਂ ਉਸਨੂੰ ਸਮਝਾਵਾਂਗਾ ਫਕੀਰ ਨੇ ਗੱਲ ਮੁਕਾਈ।
ਸ਼ੇਰੇ ਪੰਜਾਬ ਨੇ ਹੁਕਮ ਦਿੱਤਾ ਸਾਰੇ ਲਾਹੌਰ ਨੂੰ ਅੱਜ ਖਾਸ ਤੌਰ ਤੇ ਸਜਾਇਆ ਜਾਵੇ ਤੇ ਝੰਡੀਆਂ ਸਾਰੇ ਲਾਈਆਂ ਗਈਆਂ ਕੁਰਾਨ ਸ਼ਰੀਫ ਪਾਲਕੀ ਵਿਚ ਰੱਖਕੇ ਲਿਆਂਦੀ ਗਈ, ਸ਼ਾਮਿਆਨਿਆਂ ਹੇਠ ਸਾਰੇ ਸ਼ਹਿਰੀ ਤੇ ਪਤਵੰਤੇ ਸ਼ੇਰੇ ਪੰਜਾਬ ਦਾ ਸਵਾਗਤ ਕਰਨ ਲਈ ਹਾਜ਼ਰ ਹੋ ਗਏ ਹਨ ਅਤੇ ਸੰਭੜਿਆਲ ਦੇ ਮੌਲਵੀ ਦੇ ਗਲੇ ਵਿਚ ਫੁੱਲਾਂ ਦੇ ਹਾਰ ਪਾਏ ਗਏ ਅਤੇ ਮਹਾਰਾਜੇ ਦੇ ਨਾਲ ਨਾਲ ਚੱਲ ਕੇ ਪੰਡਾਲ ਵਿਚ ਪਹੁੰਚ ਗਏ ਪਾਲਕੀ ਤੋਂ ਪਰਦਾ ਚੁਕ ਕੇ ਸ਼ੇਰੇ ਪੰਜਾਬ ਨੇ ਬੜੇ ਅਦਬ ਦੇ ਨਾਲ 'ਕੁਰਾਨ ਸ਼ਰੀਫ' ਚੁਕਿਆ ਤੇ ਆਪਣੇ ਤਖ਼ਤ ਤੇ ਰਖਦੇ ਹੋਇਆਂ ਕਿਹਾ ਮੇਰੇ ਪੰਜਾਬ ਦੇ ਵਾਸੀਓ ਅੱਜ ਮੈਂ ਆਪਣੇ ਧੰਨ ਭਾਗ ਸਮਝ ਰਿਹਾ ਹਾਂ ਕਿ ਮੈਂ (ਸੰਭੜਿਆਲ ਦੇ ਮੌਲਵੀ ਦੇ ਕਈ ਸਾਲ ਦੀ ਮਿਹਨਤ ਨਾਲ ਲਿਖੇ ਕੁਰਾਨ ਸ਼ਰੀਫ ਨੂੰ ਪ੍ਰਾਪਤ ਕਰ ਸਕਿਆ ਹਾਂ ਮੇਰੀਆਂ ਨਿਗਾਹਾਂ ਵਿਚ :—
ਏਹਰਾ ਮਸੀਤ ਸੇਈ ॥ ਪੂਜਾ ਓ ਨਿਵਾਜ ਓਈ ॥ ਦੋ ਗੁਰਦਵਾਰ ਰੂਜ ਤਰੇ ਹਨ।
ਮੌਲਵੀ ਨੂੰ ਪੂਰਾ ਇਨਾਮ ਦਿਤਾ ਗਿਆ ਸਾਰਿਆਂ ਪਾਸਿਆਂ ਤੋਂ (ਸ਼ੇਰੇ ਪੰਜਾਬ ਜ਼ਿੰਦਾ ਬਾਦ) ਦੇ ਨਾਹਰਿਆਂ ਨਾਲ ਗੂੰਜ ਉੱਠਿਆ। ਜੇ ਅਸੀਂ ਇਹ ਮੁਸਲਮਾਨ ਭਾਈਆਂ ਤਕ ਪਹੁੰਚਾਈ ਹੁੰਦੀ ਤਾਂ ਕਿਉਂ 1947 ਦੀ ਵੰਡ ਸਮੇਂ ਸਾਡੇ ਪਾਵਨ ਮਹਾਨ ਗ੍ਰੰਥਾਂ ਦੇ ਸਰੂਪ ਸਾਨੂੰ ਖੂਹਾਂ ਦੀ ਭੇਟ ਕਰਨੇ ਪੈਂਦੇ। ਅਸੀਂ ਕਿਉਂ ਵਿਤਕਰੇ ਦਾ ਬੀਜ ਬੀਜਦੇ ਹਾਂ, ਇਸ ਲਈ ਪੁਰਾਤਨ ਇਤਿਹਾਸ ਤੇ ਵੇਦਾਂਤ ਦੀਆਂ ਜੜ੍ਹਾਂ ਨਹੀਂ ਕੁਰਦਣੀਆਂ ਸਗੋਂ ਗੁਰਮਤਿ ਦਾ ਪਾਣੀ ਪਾ ਕੇ ਉਹਨਾਂ ਨੂੰ ਸੁਧਾਰਨਾ ਹੈ। ਜਿਵੇਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਕੁਲਕਸ਼ੇਤ੍ਰ ਦੇ ਕੁੰਭ ਸਮੇਂ ਪਾਂਡਿਆਂ ਨੂੰ ਦੱਸਿਆ ਸੀ ਕਿ ਸਾਡੀ ਮਾਸ ਨਾਲ ਧਰਤੀ ਅਪਵਿੱਤਰ ਨਹੀਂ ਹੁੰਦੀ ਸਾਡੇ ਸਾਰੇ ਕੰਮ ਮਾਸ ਨਾਲ ਜੁੜੇ ਹੋਏ ਹਨ। ਮਾਸ ਦੇ ਅੰਦਰ ਹੀ ਸਾਡੀ ਆਤਮਾ ਵਸਦੀ ਹੈ ਅਤੇ ਮਾਸ ਦੇ ਨਾਲ ਹੀ ਸਾਡਾ ਵਿਆਹ ਹੁੰਦਾ ਹੈ, ਮਾਸ ਨਾਲ ਹੀ ਧੀਆ ਪੁੱਤਰ ਤੇ ਜੱਗ ਆਦਿ ਹੁੰਦੇ ਹਨ। ਪਰ ਅਸੀਂ ਇਸ ਵਿਚਾਰ ਨੂੰ ਵੀ ਮਾਸ ਖਾਣ ਦੀ ਅਜ਼ਾਦੀ ਮੰਨ ਲਿਆ ਹੈ। ਆਉ ਏਕੇ ਦਾ ਸਬਕ ਪੜ੍ਹੀਏ। ਗੁਰੂ ਗੋਬਿੰਦ ਸਿੰਘ ਦਾ ਵਿਰਸਾ। ਉਹੀ ਪੰ: ੨੩

੧ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਜੋਤਿ ਤੇ ਜੁਗਤਿ ਦੇ ਦਸਵੇਂ ਗੁਰੂ ਵਾਰਸ ਹਨ। ਭਾਵੇਂ ਕਾਇਆਂ ਦੇ ਸਰੂਪ ਵਿਚ ਉਹ ਪਹਿਲੇ ਨੌਂ ਗੁਰੂ ਸਾਹਿਬਾਨ ਤੋਂ ਬਹੁਤ ਵੱਖਰੇ ਹਨ, ਪਰ ਉਹਨਾਂ ਨੂੰ ਜੋ ਸਿੱਖਿਆ, ਸ਼ਕਤੀ ਸੋਭਾ ਤੇ ਸੰਪਤੀ ਵਿਰਸੇ ਵਿਚ ਪ੍ਰਾਪਤ ਹੋਈ ਹੈ ਉਸ ਨੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਆਤਮ ਬੋਧ ਵਿਚੋਂ ਗੁਰੂ ਜੋਤਿ ਦੀ ਸੰਪੂਰਣਤਾ ਦਾ ਜੋ ਦਿੱਬ ਦਰਸ਼ਨ ਕਰਵਾਇਆ ਹੈ ਉਸ ਨਾਲ ਬਾਲ ਗੋਬਿੰਦ ਰਾਇ ਵੀ ਸੰਪੂਰਣ ਸਿਖਰ ਪ੍ਰਾਪਤ

(ਬਾਕੀ ਪੰਨਾ ੨੯੪ ਤੇ)

ਮਨ ਮੈ ॥੧੩੯੬॥ ਕਬਿੱਤੁ ॥ [1]ਦਸੋ ਭੂਪ ਰਨ ਪਾਰਯੋ ਸੈਨ ਕਉ ਬਿਪਤ ਡਾਰਯੋ ਬੀਰ ਪ੍ਰਨ ਧਾਰਯੋ ਨ ਡਰੈਹੈ ਕਾਹੂ ਆਨ ਸੋ ॥ ਏਈ ਦਸ ਭੂਪਤਿ ਰਿਸਾਇ ਸਮੁਹਾਇ ਗਏ ਉਤ ਆਏ ਸੁਓਹੇ ਭਯੋ ਮਹਾ ਸੂਰਮਾਨ ਸੋ ॥ [2]ਕਹੈ ਕਬਿ ਸਯਾਮ ਅਤਿ ਕ੍ਰੁਧ ਹੁਇ ਖੜਗ ਸਿੰਘ ਤਾਨ ਕੈ ਕਮਾਨ ਕੋ ਲਗਾਈ ਜਿਹ ਕਾਨ ਸੋ ॥ ਗਜਰਾਜ ਭਾਰੇ ਅਰੁ ਜੁੱਧ ਕੇ ਕਰਾਰੇ ਭੂਪ ਦਸੋ ਮਾਰ ਡਾਰੇ ਤਿਨ ਦਸ ਦਸ ਬਾਨ ਸੋ ॥੧੩੯੭॥ ਦੋਹਰਾ ॥ [3]ਪਾਂਚ ਬੀਰ ਜਦੁਬੀਰ ਕੇ ਗਏ ਸੁ ਅਰਿ ਪਰ ਦਉਰ ॥ ਛਕਤ ਸਿੰਘ ਅਰ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ ॥੧੩੯੮॥ ਸੋਰਠਾ ॥ [4]ਛਲ ਬਲ ਸਿੰਘ ਜਿਹ ਨਾਮ ਮਹਾਬੀਰ ਬਲ ਬੀਰ ਕੋ ॥ ਲਏ ਖੜਗ ਕਰ ਚਾਮ ਖੜਗ ਸਿੰਘ ਪਰ ਸੋ ਚਲਯੋ ॥੧੩੯੯॥ ਚਉਪਈ ॥ [5]ਜਬਹੀ ਪਾਂਚ ਬੀਰ ਮਿਲਿ ਧਾਏ ॥ ਖੜਗ ਸਿੰਘ ਕੇ ਊਪਰ ਆਏ ॥ [6]ਖੜਗ ਸਿੰਘ ਤਬ ਸਸਤ੍ਰ ਸੰਭਾਰੇ ॥ ਸਬ ਹੀ ਪ੍ਰਾਨ ਬਿਨਾ ਕਰਿ ਡਾਰੇ ॥੧੪੦੦॥ ਦੋਹਰਾ ॥ [7]ਦੁਆਦਸ ਜੋਧੇ ਕ੍ਰਿਸਨ ਕੇ ਅਤਿ ਬਲਬੰਡ ਅਖੰਡ ॥ ਜੀਤ ਲਯੋ ਹੈ ਜਗਤ ਜਿਨ ਬਲ ਕਰਿ ਭੁਜਾ ਪ੍ਰਚੰਡ ॥੧੪੦੧॥ ਸ੍ਵੈਯਾ ॥ [8]ਬਾਲਮ ਸਿੰਘ ਮਹਾਂਮਤਿ ਸਿੰਘ ਜਗਾਜਤ ਸਿੰਘ ਲਏ ਅਸ ਧਾਯੋ ॥ ਸਿੰਘ ਧਨੇਸ ਕ੍ਰਿਪਾਵਤ ਸਿੰਘ ਸੁ ਜੋਬਨ ਸਿੰਘ ਮਹਾਂ ਬਰ ਪਾਯੋ ॥ [9]ਜੀਵਨ ਸਿੰਘ ਚਲਯੋ ਜਗ ਸਿੰਘ ਸਦਾ ਸਿੰਘ ਲੈ ਜਸ ਸਿੰਘ ਰਸਾਯੋ ॥ ਬੀਰਮ ਸਿੰਘ ਲਏ ਸਕਤੀ ਕਰ ਮੈ ਖੜਗੇਸ ਸੋ ਜੁੱਧੁ ਮਚਾਯੋ ॥੧੪੦੨॥ ਦੋਹਰਾ ॥ [10]ਮੋਹਨ ਸਿੰਘ ਜਿਹ ਨਾਮ ਭਟ ਸੋਊ ਭਯੋ ਤਿਨ ਸੰਗਿ ॥ ਸਸਤ੍ਰ ਧਾਰ ਕਰਿ ਮੈ ਲੀਏ ਸਾਜਯੋ ਕਵਚ ਨਿਖੰਗ ॥੧੪੦੩॥ ਸ੍ਵੈਯਾ ॥[11] ਖੜਗੇਸ ਬਲੀ ਕਹੁ ਸਯਾਮ ਭਨੈ ਸਭ ਭੂਪਨ ਬਾਨ ਪ੍ਰਹਾਰ ਕਰਯੋ ਹੈ ॥ ਠਾਢੋ ਰਹਯੋ ਦ੍ਰਿੜ ਭੂ ਪਰ ਮੇਰ ਸੋ ਆਹਵ ਤੇ ਨਹੀ ਨੈਕੁ ਡਰਯੋ ਹੈ ॥ [12]ਕੋਪ ਸੋ ਓਪ ਬਢੀ ਤਿਹ ਆਨਨ ਤਾ ਛਬਿ ਕੋ ਕਬਿ ਭਾਉ ਧਰਯੋ ਹੈ ॥ ਰੋਸਿ ਕੀ ਆਗ ਪ੍ਰਚੰਡ ਭਈ ਸਰ ਪੁੰਜ ਛੁਟੇ ਮਾਨੋ ਘੀਉ ਪਰਯੋ ਹੈ ॥੧੪੦੪॥ ਸ੍ਵੈਯਾ ॥ [13]ਜੋ ਦਲ ਹੋ ਹਰਿ ਬੀਰਨਿ ਕੇ ਸੰਗ ਸੋ ਤੋ ਕਛੂ ਅਰਿ ਮਾਰਿ ਲਯੋ ਹੈ ॥ ਫੇਰਿ ਅਯੋਧਨ ਮੈ ਰੁਪ ਕੈ ਅਸ ਲੈ ਜੀਯ ਮੈ ਪੁਨ ਕੋਪ ਭਯੋ ਹੈ ॥ [14]ਮਾਰ ਬਿਦਾਰ ਦਯੋ ਘਟ ਗਯੋ ਦਲ ਸੋ ਕਬਿ ਕੇ ਮਨ ਭਾਉ ਨਯੋ ਹੈ॥ ਮਾਨਹੁ ਹੂਰ ਪ੍ਰਲੈ ਕੋ ਚੜਯੋ ਜਲ ਸਾਗਰ ਕੋ ਸਬ ਸੂਕ ਗਯੋ ਹੈ ॥੧੪੦੫॥ [15]ਪ੍ਰਿਥਮੈ ਤਿਨ ਕੀ ਭੁਜ ਕਾਟਿ ਦਈ ਫਿਰ ਕੇਤਿਨ ਕੇ ਸਿਰ ਕਾਟਿ ਦਏ ॥ ਰਥ ਬਾਜਨ ਸੂਤ ਸਮੇਤ ਸਬੈ ਕਬਿ ਸਯਾਮ ਕਹੈ ਰਨ ਬੀਚ

---

(ਪੰਨਾ ੩੧੩ ਦੀ ਬਾਕੀ)

ਕਹੇ ਫਰਕ ਅੰਦਰਲੀਆਂ ਮਨ ਤੇ ਬੁੱਧੀ ਦੀਆਂ ਹਾਲਤਾਂ ਵਿਚ ਫਰਕ ਹੋਣ ਤੇ ਹੁੰਦੇ ਹਨ । ਹਰਿ ਗੋਪਾਲ ਕੁਛ ਇਸ ਤਰ੍ਹਾਂ ਦੇ ਮਨ ਵਾਲਾ ਸੀ ਜੋ ਸੰਸੇ ਕਰਕੇ ਬਹੁਤ ਮਲੀਨ ਸੀ ਠੋਹਕਰ ਖਾ ਕੇ ਟਿਕਾਣੇ ਆਉਣ ਵਾਲੀ ਬੁੱਧੀ ਰਖਦਾ ਸੀ ।

ਗੁਰੂ ਜੀ ਤੋਂ ਬਖਸ਼ੇ ਦਾ ਵਰ ਪਾਕੇ ਹਰਿ ਗੋਪਾਲ ਮਹੀਨਾ ਕੁ ਹੋਰ ਅਨੰਦਪੁਰ ਸਾਹਿਬ ਰਿਹਾ, ਕੀਰਤਨ ਸੁਣਦਾ ਤੇ ਗੁਰਸਿੱਖਾਂ ਨੂੰ ਮਿਲ ਕੇ ਕਈ ਸੰਕੇ ਨਵਿਰਤ ਕਰਦਾ ਤੇ ਸੰਸੇ ਨਵਿਰਤ ਹੁੰਦਾ । ਪ੍ਰੰਤੂ ਇਸ ਸਭ ਕੁਝ ਦੇ ਬਾਵਜੂਦ ਉਸ ਦੇ ਅੰਦਰ ਸਾਡੇ ਵਾਂਙੂੰ ਮਾਇਆ ਦਾ ਮੋਹ ਅਤੇ ਵੈਸ਼ਨੋ ਸਾਧ ਦੀ ਸੰਗਤ ਦਾ ਸੰਸਕਾਰ ਅਤੇ ਆਪਣੀ ਮੱਤ ਦਾ ਮੁਖੀ ਬੇਗ ਉਸ ਨੂੰ ਮੁੜ-ਮੁੜ ਕੇ ਘੁੰਮਣਘੇਰੀ ਵਿਚੋਂ ਬਾਹਰ ਨਾ ਨਿਕਲਣ ਦਿੰਦੇ । ਅੰਤ ਉਹ ਗੁਰੂ ਜੀ ਤੋਂ ਚੰਗੇ ਭਾਵ ਲੈ ਕੇ ਘਰ ਜਾਣ ਲਈ ਵਿਦਾ ਹੋਇਆ ਅਤੇ ਵਿਦਾ ਹੋਣ ਸਮੇਂ ਪਿਤਾ ਜੀ ਵਾਲਾ ੧੦੦ ਅਤੇ ਆਪਣੇ ਵਾਲਾ ੫੦੦ ਰੁਪਿਆ ਗੁਰੂ ਜੀ ਦੀ ਭੇਟ ਕਰ ਦਿਤਾ ਅਤੇ ਗੁਰੂ ਜੀ ਨੇ ਪ੍ਰਸੰਨ ਹੋ ਕੇ ਪ੍ਰਸਾਦਿ ਤੇ ਅਸ਼ੀਰਵਾਦ ਦਿੱਤਾ ਅਤੇ ਨਾਲ ਇਕ ਕੜਾ ਦਿੱਤਾ ਕਿ ਆਹ ਸਾਡੀ ਨਿਸ਼ਾਨੀ ਹੈ ਇਸਦਾ ਅਦਬ ਰੱਖਣਾ ਜੋ ਕਾਮਨਾ ਕਰੋਗੇ ਇਸ ਦੇ ਅਦਬ ਨਾਲ ਪੂਰੀ ਹੋਵੇਗੀ । ਭਾਵ ਦਾ ਬਚਨ ਜੋ ਤੁਸਾਂ ਨੂੰ ਦਿੱਤਾ ਹੈ ਉਹ ਪਿਤਾ ਨੂੰ ਜਾ ਦੇਣਾ, ਇਸ ਵੇਲੇ ਸਿੱਖੀ ਭਾਵਨਾ ਦੇ ਵਿਚ ਹਰਿ ਗੋਪਾਲ ਗੁਰੂ ਜੀ ਨੂੰ ਮੱਥਾਂ ਟੇਕ ਕੇ ਵਿਦਾ ਹੋ ਗਿਆ ।

੫ ਹਰਿ ਗੋਪਾਲ ਜਿਉਂ ਹੀ ਵਿਦਾ ਹੋ ਕੇ ਪਿਛਾਹਾਂ ਨੂੰ ਤੁਰਿਆ ਫੇਰ ਮਨ ਦੇ ਵਿਚ ਸੰਸਿਆਂ ਦੀ ਡੰਗੋਰੀ ਖੜਕਣ ਲੱਗੀ ਤੇ ਮਨ ਵਿਚ ਉਹੀ ਮਨੌਵਾਦ ਦੀ ਰੀਲ ਚੱਲ ਪਈ ਤੇ ਸੋਚਸ ਲੱਗਾ ਹੈਂ, ਮੈਂ ਇਹ ਕੀ ਕੀਤਾ ? ਇਤਨੀ ਬੜੀ ਰਕਮ ਭੇਟ ਦੇ ਕੇ ਲੀਤਾ ਕੀ ਆਹ ਲੋਹੇ ਦਾ ਕੜਾ ਜਿਸ ਦੀ ਉਹਨਾਂ ਦਿਨਾਂ ਵਿਚ ਚਾਰ ਪੈਸੇ ਕੀਮਤ ਮਸਾਂ ਹੁੰਦੀ ਸੀ ਤੇ ਕਹਿਣ ਲੱਗਾ ਇਹ ਚਾਰ ਪੈਸੇ ਦਾ ਲੋਹੇ ਦਾ ਕੜਾ ਮੇਰੀ ਕਿਵੇਂ ਕਾਮਨਾ ਪੂਰੀ ਕਰ ਦੇਵੇਗਾ ਤੇ

(ਬਾਕੀ ਪੰਨਾ ੩੧੫ ਤੇ)

ਫੇਰ ਰਣ ਭੂਮੀ ਤੇ ਆ ਕੇ ਸੂਰਮਾ ਬਹੁਤ ਹੀ ਲੜਿਆ ॥੧੩੦੩॥

੧. ਸਵੈਯਾ ॥ ਸਕਤਿ ਸਿੰਘ ਸੂਰਮੇ ਨੂੰ ਮਾਰਕੇ ਕ੍ਰੂਰ ਧੁਜ ਦੈਂਤ ਸੂਰਮਾ ਆਪਣੇ ਦਿਲ ਦੇ ਵਿਚ ਬਹੁਤ ਹੀ ਪ੍ਰਸੰਨ ਹੋਇਆ ਹੈ ਅਤੇ ਹਿਰਦੇ ਵਿਚੋਂ ਭੈ ਨੂੰ ਛੱਡਕੇ ਨਿਸੰਕ ਹੋ ਗਿਆ ਹੈ, ਸਕਤੇਸ ਸੂਰਮੇ ਸਿੰਘ ਦੇ ਮਾਰਨੇ ਵਾਸਤੇ ਸਿਰ ਚੁੱਕ ਲਿਆ ਹੈ।

੨. ਜਿਸ ਤਰ੍ਹਾਂ ਕਾਲੇ ਬੱਦਲਾਂ ਦੇ ਵਿਚੋਂ ਬਿਜਲੀ ਚਮਕਦੀ ਹੈ ਇਸ ਤਰ੍ਹਾਂ ਉਸਦੇ ਹੱਥਾਂ ਵਿਚ ਧਨੁੱਖ ਚਮਕਦਾ ਹੈ ਜਿਸ ਨੂੰ ਉਸ ਨੇ ਧੂਹਲਿਆ ਹੈ। ਜਿਸ ਤਰ੍ਹਾਂ ਬੱਦਲ ਦੇ ਵਿਚੋਂ ਬੂੰਦਾਂ ਗਿਰਦੀਆਂ ਹਨ ਉਸੇ ਤਰ੍ਹਾਂ ਭਿਆਨਕ ਕਾਲ ਰੂਪੀ ਤੀਰਾਂ ਦਾ ਜਾਲ ਤਾਣ ਦਿਤਾ ਹੈ ॥੧੩੦੪॥

੩. ਸੋਰਠਾ ॥ ਕ੍ਰੂਰ ਧੁਜ ਦੈਂਤ ਕੋਲੋਂ ਸਕਤ ਸਿੰਘ ਬਹਾਦਰ ਜੋਧਾ ਇਕ ਪੈਰ ਪਿਛੇ ਨਹੀਂ ਹਟਿਆ। ਇਸ ਤਰ੍ਹਾਂ ਨਾ ਹਿਲ ਰਿਹਾ ਜਿਸ ਤਰ੍ਹਾਂ ਅੰਗਦ ਰਾਵਣ ਦੀ ਸਭਾ ਵਿਚ ਪੈਰ ਗੱਡ ਕੇ ਖਲੋਤਾ ਸੀ ॥੧੩੦੫॥

੪. ਸਵੈਯਾ ॥ ਸਕਤ ਸਿੰਘ ਜੁੱਧ ਤੋਂ ਭੱਜਦਾ ਪਿਛੇ ਨਹੀਂ ਹਟਦਾ ਉਸ ਨੇ ਹੌਂਸਲੇ ਨਾਲ ਆਪਣਾ ਬਲ ਸੰਭਾਲ ਲਿਆ ਹੈ ਜਿਨ੍ਹਾਂ ਵੀ ਵੈਰੀ ਦੇ ਤੀਰਾਂ ਦਾ ਜਾਲ ਸੀ ਉਹ ਸਾਰਾ ਉਸੇ ਵੇਲੇ ਅਗਨੀ ਅਸਤ੍ਰ ਮਾਰ ਕੇ ਸਾੜ ਦਿੱਤਾ।

੫. ਜੋਸ਼ ਵਿਚ ਆ ਕੇ ਹੱਥ ਵਿਚ ਤੀਰ ਕਮਾਣ ਲਿਆ ਗੁੱਸੇ ਨਾਲ ਕ੍ਰੂਰ ਧੁਜ ਦਾ ਸਿਰ ਲਾਹ ਕੇ ਸੁੱਟ ਦਿਤਾ। ਇਸ ਤਰ੍ਹਾਂ ਕ੍ਰੂਰ ਧੁਜ ਨੂੰ ਮਾਰ ਦਿਤਾ ਜਿਵੇਂ ਇੰਦ੍ਰ ਨੇ ਆਪਣੇ ਬਲ ਦੇ ਨਾਲ ਬ੍ਰਿਤਾਸੁਰ ਦੈਂਤ ਮਾਰਿਆ ਸੀ ॥੧੩੦੬॥

੬. ਦੋਹਰਾ ॥ ਸਕਤਿ ਸਿੰਘ ਨੇ ਜਿਸ ਵੇਲੇ ਕ੍ਰੂਰ ਧੁਜ ਨੂੰ ਮਾਰ ਦਿਤਾ ਤੇ ਸਿਰ ਧਰਤੀ ਤੇ ਜਾ ਪਿਆ ਉਸ ਵੇਲੇ ਜਾਦਵ ਸੈਨਾ ਉਸ ਤੇ ਐਉਂ ਅਰੜਾ ਕੇ ਆ ਪਈ ਜਿਵੇਂ ਬਰਸਾਤ ਵਿਚ ਪਤੰਗੇ ਉਡ ਕੇ ਦੀਵੇ ਤੇ ਜਾ ਪੈਂਦੇ ਹਨ ॥੧੩੦੭॥

੭. ਸਵੈਯਾ ॥ ਕਾਕ ਧੁਜ ਰਾਖਸ਼ ਨੇ ਜਦੋਂ ਆਪਣੇ ਭਾਈ ਕ੍ਰੂਰ ਧੁਜ ਰਾਖਸ਼ ਨੂੰ ਮਰਦਾ ਵੇਖਿਆ ਤਾਂ ਕ੍ਰੋਧ ਕਰਕੇ ਉਹ ਉਸੇ ਵੇਲੇ ਆ ਗਿਆ। ਉਸ ਨੇ ਕਈ ਜੋਜਨ ਲੰਬੇ ਦੰਦ ਕਰ ਲਏ ਪਹਾੜ ਜਿਹਾ ਆਪਣਾ ਰੂਪ ਬਣਾ ਲਿਆ।

੮. ਰੁਖਾਂ ਵਰਗੇ ਆਪਣੇ ਰੋਮ (ਵਾਲ) ਕਰ ਲਏ ਸਰੀਰ ਤੇ ਹੱਥਾਂ ਵਿਚ ਸ਼ਸਤ੍ਰ ਲੈ ਕੇ ਜੁੱਧ ਭੂਮੀ ਵਿਚ ਆ ਗਿਆ। ਉਸ ਨੂੰ ਵੇਖ ਕੇ ਸ੍ਰੀ ਸਕਤਿ ਸਿੰਘ ਨੇ ਧਨੁੱਖ ਤੇ ਤੀਰ ਰੱਖ ਕੇ ਖਿੱਚਿਆ ਇਕੋ ਤੀਰ ਮਾਰ ਕੇ ਕਾਕ ਧੁਜ ਨੂੰ ਸੁੱਟ ਦਿੱਤਾ ॥੧੩੦੮॥

੯. ਸਵੈਯਾ ॥ ਕ੍ਰਿਸ਼ਨ ਜੀ ਦੀ ਸੈਨਾ ਦੇ ਵਿਚ ਇਕ ਭੂਮਪਤਿ ਦੈਂਤ ਖੜਾ ਸੀ ਉਹ ਕ੍ਰੋਧ ਕਰਕੇ ਰਾਜੇ ਸਕਤਿ ਸਿੰਘ ਵਲ ਦੌੜਿਆ ਇਕ ਛੂਹਣੀ ਰਾਖਸ਼ਾਂ ਦੀ ਸੈਨਾ ਲੈ ਕੇ ਆਪਣੇ ਮਨ ਵਿਚ ਉਸਨੇ ਬਹੁਤ ਗੁੱਸਾ ਖਾਧਾ।

੧੦. ਤੀਰਾਂ ਦੇ ਭੱਥੇ ਭਰ ਕੇ ਜੁੱਧ ਲਈ ਚੜ੍ਹਾਈ ਕਰ ਦਿਤੀ ਜੋ ਆਪਣਾ ਨਾਮ ਕਰੂਪ ਕਹਾਉਂਦਾ ਸੀ ਉਹ ਇਸ ਤਰ੍ਹਾਂ ਵੈਰੀ ਨੂੰ ਮਾਰਨ ਲਈ ਤੁਰ ਪਿਆ ਹੈ ਜਾਣੋ ਸਾਵਣ ਦੇ ਮਹੀਨੇ ਘਟਾ ਚੜ੍ਹਕੇ ਆ ਗਈ ਹੈ ॥੧੩੦੯॥

੧੧. ਸਵੈਯਾ ॥ ਵੈਰੀ ਦੀ ਫੌਜ ਬਹੁਤ ਚੜ੍ਹੀ ਆਉਂਦੀ ਵੇਖਕੇ ਸਕਤ ਸਿੰਘ ਸੂਰਮੇ ਦੇ ਮਨ ਵਿਚ ਰੋਹ ਜਾਗ ਪਿਆ। ਦਿਲ ਨੂੰ ਧੀਰਜ ਦੇ ਕੇ ਧਨਖ ਚੁਕ ਕੇ ਰਣ ਵਿਚ ਆ ਗਿਆ ਤੀਰ ਤੇ ਕਮਾਣ ਹੱਥ ਵਿਚ ਲੈ ਲਿਆ ਹੈ।

੧੨. ਸਾਰਾ ਡਰ ਭੈ ਦੂਰ ਕਰਕੇ ਲੱਜ ਤੇ ਸ਼ਰਮ ਤਜਾਗ ਕੇ ਵੈਰੀ ਦਲ ਦੇ ਸਾਹਮਣੇ ਚਲਾ ਗਿਆ। ਦਾਨਵ ਸੈਨਾ ਦੇ ਬਦਲਾਂ ਨੂੰ ਉਡਾਉਣ ਲਈ ਜਾਣੋ ਹਨੇਰੀ ਦਾ ਰੂਪ ਉਸ ਸੂਰਮੇ ਨੇ ਕਰ ਲਿਆ ਹੈ ॥੧੩੧੦॥

੧੩. ਸਵੈਯਾ ॥ ਕਰੂਪ ਦੈਂਤ ਲੋਕਾਂ ਦੀ ਨਿਗਾਹ ਤੋਂ ਅਲੋਪ ਹੋ ਗਿਆ ਆਕਾਸ਼ ਵਿਚ ਜਾ ਕੇ ਉਸਨੇ ਬਚਨ ਕਹੇ। ਐ ਸਕਤ ਸਿੰਘ! ਤੂੰ ਮੈਥੋਂ ਭੱਜ ਕੇ ਕਿੱਥੇ ਜਾਏਂਗਾ ਇਹ ਕਹਿਕੇ ਹਾਥੀ, ਘੋੜੇ ਅਨੇਕਾਂ ਹੀ ਆਕਾਸ਼ ਤੋਂ ਹੇਠਾਂ ਸੁੱਟ ਦਿੱਤੇ।

੧੪. ਰੁੱਖ ਤੇ ਪੱਥਰ, ਵੱਟੇ ਸਿਲਾਂ, ਰਥ, ਸ਼ੇਰ, ਪਹਾੜ, ਰਿਛ ਮਾਹੋ ਕਾਲੇ ਸਰਪ। ਬੇਅੰਤ ਹੀ ਰਣ ਭੂਮੀ ਦੇ ਵਿਚ ਆ ਪਏ ਇਕ ਸਕਤ ਸਿੰਘ ਰਾਜਾ ਹੀ ਬਾਕੀ ਬਚਿਆ ਬਾਕੀ ਸਾਰੀ ਸੈਨਾ ਮਾਰੀ ਗਈ ਹੇਠਾਂ ਦੱਬ ਕੇ ॥੧੩੧੧॥

੧੫. ਸਵੈਯਾ ॥ ਜਿਤਨੇ ਕੁ ਵੀ ਰਾਜੇ ਦੇ ਉਪਰ ਆ ਕੇ ਡਿਗੇ।

---

(ਪੰਨਾ ੨੯੪ ਦੀ ਬਾਕੀ)

ਹਈ ਸੀ ਸਾਰੇ ਗੁਰੂ ਸਾਹਿਬਾਨ ਨੇ ਸਰਗੁਣ ਸਰੂਪ ਵਿਚ ਜੋ ਕਾਰਜ ਕੀਤਾ ਹੈ ਉਸ ਵਿਚ ਹੀ 'ਪ੍ਰਭੂ' ਆਦਿਸ ਨੂੰ ਹੀ ਪ੍ਰਮੁਖ ਰੱਖਿਆ ਗਿਆ ਹੈ। ਪ੍ਰਭੂ ਆਦਿਸ ਜਿਸ ਨੂੰ ਪ੍ਰਾਪਤਿ ਹੈ ਉਹ ਭਾਵੇਂ ਕਿਸੇ ਵੀ ਧਰਮ ਮੱਤ ਦਾ ਪ੍ਰਤੀਨਿਧ ਹੋਵੇ ਉਸ ਦਾ ਵਿਸ਼ੇਸ਼ ਕਰਤੱਵ ਧਰਮ ਪ੍ਰਚਾਰ ਤੇ ਦੁਸ਼ਟ ਸੰਘਾਰ ਹੀ ਹੁੰਦਾ ਹੈ। ਸਾਰੀਆ ਗੁਰੂ ਸਖਸੀਅਤਾਂ ਦਾ ਵਿਸ਼ੇਸ਼ ਕਰਤਵ ਇਹੀ ਰਿਹਾ ਹੈ, ਕਿ ਧਰਮ ਦੇ ਸਰਬ ਸਾਂਝੇ ਸਰਬ ਭਾਵੀ ਤੇ ਸ਼ਕਤੀਸ਼ਾਲੀ ਜੀਵਨ ਕਿਰਿਆ ਦਾ ਪ੍ਰਚਾਰ ਕੀਤਾ ਜਾਵੇ ਤੇ ਦੁਸ਼ਟ ਅਤੇ ਕਬੁਧਿ ਨੂੰ ਪਛਾਣਿਆ ਤੇ ਸੰਘਾਰਿਆ ਜਾਵੇ। ਗੁਰੂਆਂ ਤੋਂ ਪਹਿਲਾਂ ਪ੍ਰਭੂ ਆਦਿਸ ਨੂੰ ਪ੍ਰਾਪਤ ਕਰਨ ਦਾ ਦਾਹਵਾ ਤਾਂ ਧਰਤੀ ਦੇ ਅਨੇਕਾਂ ਹੀ ਪੈਗੰਬਰਾਂ, ਅਵਤਾਰਾਂ ਤੇ ਰਿਸ਼ੀਆਂ ਨੇ ਕੀਤਾ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਸਾਖੀ ਭਰਦੇ ਹਨ ਕਿ ਕਿਸੇ ਵੀ ਪੈਗੰਬਰ, ਅਵਤਾਰ ਤੇ ਰਿਸ਼ੀ ਨੇ ਪ੍ਰਭੂ ਆਦਿਸ ਦੇ ਸੰਪੂਰਣ ਕਰਤੱਵ ਨੂੰ ਨਿਭਾਹਿਆ ਨਹੀਂ। ਜਿਹੜਾ ਵੀ ਪ੍ਰਭੂ ਆਦਿਸ ਲੈ ਕੇ ਸੰਸਾਰ ਵਿਚ ਆਇਆ ਉਸਨੇ ਪ੍ਰਭੂ ਕੇ ਪੰਥ ਦੀ ਥਾਂ ਆਪਣਾ ਹੀ ਧਰਮ ਪੰਥ ਚਲਾ ਲਿਆ, ਪ੍ਰਭੂ ਨਾਮ ਦੀ ਥਾਂ ਉਸ ਨੇ ਆਪਣ ਹੀ ਨਾਮ ਜਪਾਣਾ ਸ਼ੁਰੂ ਕਰ ਦਿਤਾ, ਪ੍ਰਭੂ ਭੇਖ ਦੀ ਥਾਂ ਉਸਨੇ ਆਪਣਾ ਹੀ ਭੇਖ ਬਣਾ ਲਿਆ, ਜਿਸ ਦਾ ਫਲ ਸਰੂਪ ਇਹ ਹੋਇਆ ਕਿ ਸੰਪਰਦਾਇਕ ਵੈਰ ਵਿਰੋਧ ਤੇ ਪਾਖੰਡ ਘਟਣ ਦੀ ਥਾਂ ਹੋਰ ਵਧ ਗਏ।

ਗੁਰੂ ਜੋਤਿ ਹੀ ਪਹਿਲੀ ਹਸਤੀ ਸੀ ਜਿਸ ਨੇ ਨਾ ਆਪਣਾ ਭੇਖ ਡੰਮ ਬਣਾਇਆ, ਉਹਨਾਂ ਪਹਿਲੀ ਵਾਰੀ ਪ੍ਰਭੂ ਆਦਿਸ ਦਾ ਸੰਪੂਰਨ ਤੌਰ ਤੇ ਸਮਾਧਾਨ ਕੀਤਾ। ਜੋ ਅਕਾਲ ਪੁਰਖ ਨੇ ਉਹਨਾਂ ਨੂੰ ਆਦੇਸ਼ ਦਿਤਾ ਸੀ ਉਹੀ ਆਦੇਸ਼ ਉਹਨਾਂ ਨੇ ਸਰਬ ਵਿਸ਼ਵ ਦੇ ਲੋਕਾਂ ਨੂੰ ਦਿੱਤਾ। ਇਹੀ ਕਾਰਨ ਹੈ ਕਿ ਗੁਰੂ ਜੋਤਿ ਸੰਸਾਰ ਦੇ ਭੇਖ ਡਿੰਗ, ਸਵਾਂਗ ਤੇ ਦਵੈਤ ਦੇ ਵਰਤਾਰੇ ਨੂੰ ਘਟਾਣ ਵਿਚ ਸਭ ਨਾਲੋਂ ਵੱਧ ਸਹਾਇਕ ਸਿੱਧ ਹੋਈ। ਗੁਰੂ ਜੋਤਿ ਨੇ ਬਹੁਤਾ ਬਲ ਪੰਥ ਪਵਿੱਤਰ ਉਤੇ ਦਿਤਾ ਹੈ ਨਾ ਕਿ ਭਿੰਨ ਭਿੰਨ ਮੱਤ ਪੰਥਾਂ ਦੀ ਉਸਾਰੀ ਵੱਲ। ਜੋ ਭਿੰਨ ਭਿੰਨ ਮੱਤ ਪੰਥ ਸੰਸਾਰ ਵਿਚ ਵੈਰ ਵਿਰੋਧ ਦੀ ਪਿੱਠ ਪੂਰਦੇ ਹਨ ਤਾਂ ਗੁਰੂ ਸਾਹਿਬਾਂ ਨੇ ਉਹਨਾਂ ਦਾ ਖੰਡਨ ਕਰਨੋਂ ਵੀ ਕਿਸੇ ਤਰ੍ਹਾਂ ਦਾ ਡਰ ਮਹਿਸੂਸ ਨਹੀਂ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣੇ ਤੋਂ ਪਹਿਲਾਂ ਹੋਏ ਦੈਂਤ ਦੇਵਤਾ ਮਹਾਂ ਦੇਵ, ਵਿਸ਼ਨੂੰ ਬ੍ਰਹਮਾ ਅਸ਼ਟ ਸਾਖੀ ਮਨੁੱਖ ਸਿੱਧ, ਦੱਤਾ ਤਰੇਜ, ਗੋਰਖ ਰਾਮਾਨੰਦ ਤੇ ਮੁਹੰਮਦ ਸਰਬ ਧਰਮ ਮੁਖੀਆਂ ਤੇ ਉਹਨਾਂ ਦੁਆਰਾ ਉਸਰੀ ਸੰਸਕ੍ਰਿਤੀ ਵਿਕਾਸ ਦੀ ਸਾਰੀ ਪਰੰਪਰਾ ਨੂੰ ਖੰਡਨ ਦੀ ਤੇਜ਼ ਧਾਰ ਉਤੇ ਪਰਖਿਆ ਹੈ ਤੇ ਸਿੱਟਾ ਇਹ ਕੱਢਿਆ ਹੈ ਕਿ (ਪਰਮ ਪੁਰਖ ਕਿਨਹੂੰ ਨਹ ਪਾਯੋ) ਆਪਨ ਹੀ ਪ੍ਰਮੇਸਰ ਕਹਾਏ) ਪ੍ਰਭ ਕੇ ਪੰਥ ਨਾ ਕੋਊ ਚਲੇ ॥

ਮੈ ਹੋ ਪਰਮ ਪੁਰਖ ਕੋ ਦਾਸਾ" ਜੋ ਹਮ ਕੋ ਪ੍ਰਮੇਸਰ ਉਚਰ ਹੈਂ ਤੇ ਸਭ ਨਰਕ ਕੁੰਡ ਮਹਿ ਪਰਿ ਹੈਂ। ਪਰ ਗੁਰੂ ਜੋਤਿ ਦੇ ਦਸਵੇਂ ਵਾਰਿਸ ਨੇ ਪ੍ਰਭੂ ਆਦਿਸ ਪ੍ਰਾਪਤ ਕਰਕੇ ਸਪਸ਼ਟ ਤੌਰ ਤੇ ਆਖਿਆ ਕਿ "ਮੈਂ ਹੋ ਪਰਮ ਪੁਰਖ ਕੋ ਦਾਸਾ" ਜੋ ਹਮ ਕੋ ਪ੍ਰਮੇਸਰ ਉਚਰ ਹੈਂ ਤੇ ਸਭ ਨਰਕ ਕੁੰਡ ਮਹਿ ਪਰਿ ਹੈਂ। "ਹਮ ਇਹ ਕਾਜ ਜਗਤ ਮੋ ਆਏ, "ਜਹਾਂ ਤਹਾਂ ਤੁਮ ਧਰਮ ਬਿਥਾਰੋ, ਦੁਸ਼ਟ ਦੋਖੀਅਨਿ ਪਕਰਿ ਪਛਾਰੋ"

ਧਰਮ ਚਲਾਵਨ ਸੰਤ ਉਬਾਰਨ, ਦੁਸਟ ਸਭਨ ਕੋ ਮੂਲ ਉਪਾਰਨ, ਇਹ ਅੰਤਰ ਹੀ ਗੁਰੂ ਜੋਤਿ ਦੇ ਇਤਿਹਾਸ ਨੂੰ ਹਿੰਦੁਸਤਾਨ ਦੇ ਅਵਤਾਰ ਇਤਿਹਾਸ ਤੇ ਧਰਮ ਆਚਾਰੀਆਂ ਦੇ ਇਤਿਹਾਸ ਤੋਂ ਭਿੰਨ ਕਰਦਾ ਹੈ। ਗੁਰੂ ਨਾਨਕ ਜੋਤਿ ਨੇ ਗੁਰੂ ਹਿਰਦਿਆਂ ਵਿਚ ਪ੍ਰਵੇਸ਼ ਕਰਕੇ, ਜੋ ਗੌਰਵਸ਼ੀਲ ਕਰਤੱਵ ਉਹਨਾਂ ਕੋਲੋਂ ਕਰਵਾਏ ਹਨ ਉਹ ਸਾਰੇ ਕਰਤੱਵ ਤੇ ਉਹਨਾਂ ਕਰਤੱਵਾਂ ਦਾ ਸਾਰਾ ਫਲ ਗੁਰੂ ਗੋਬਿੰਦ ਸਿੰਘ ਜੀ ਨੂੰ ਵਿਰਸੇ ਵਿਚ ਪ੍ਰਾਪਤ ਹੁੰਦਾ ਹੈ।

੩ ਆਦਿ ਗੁਰੂ ਜੋਤਿ ਗੁਰੂ ਨਾਨਕ ਪਾਤਸ਼ਾਹ ਦੀ ਮਾਨਸਿਕ ਖਵਾਇਸ਼ ਇਹ ਸੀ ਕਿ ਮਨੁੱਖਤਾ ਨੂੰ ਉਹ ਧਰਮ ਪੰਥ ਦਸਿਆ ਜਾਵੇ ਜਿਸ ਨਾਲ ਸਾਰੀ ਮਨੁੱਖਤਾ ਸੱਚ ਪੰਥੀ ਹੋ ਜਾਏ, ਨਿਆ ਧਾਰੀ ਬਣ ਜਾਏ, ਬਿਬੇਕ ਗਿਆਨੀ ਹੋ ਜਾਏ। ਸੱਚ ਨਿਆਂ ਤੇ ਗਿਆਨ ਹੀ ਗੁਰੂ ਨਾਨਕ ਧਰਮ ਪੰਥ ਦੇ ਮੁਖ ਲੱਛਣ ਹਨ। ਗੁਰੂ ਜੋਤਿ ਦਿਆਂ ਵਾਰਸਾਂ ਸਭ ਸਖਸੀਤਾਂ ਦਾ ਧਰਮ ਪੰਥ ਇਹੀ ਰਿਹਾ ਹੈ। ਜਿਸ ਨੂੰ ਭਾਈ ਗੁਰਦਾਸ ਜੀ ਨਾਨਕ ਨਿਰਮਲ ਪੰਥ ਆਖਦੇ ਹਨ, ਉਹ ਵੀ ਉਹੀ ਪੰਥ ਹੈ ਜਿਸਨੂੰ ਧਰਮ ਪੰਥ ਆਖਿਆ ਹੈ। ਪ੍ਰਭ ਕੇ ਪੰਥ ਦੇ ਪਾਂਧੀਆਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਵਿਚ ਬਦਲਿਆ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਰਮ ਪੰਥ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਖਾਲਸਾ ਪੰਥ ਵਿਚ ਕਿਸੇ ਤਰ੍ਹਾਂ ਦੀ ਵੀ ਭਿੰਨਤਾ ਨਹੀਂ, ਹਾਂ ਧਰਮ ਪੰਥ ਦਾ ਹੀ ਵਿਕਾਸ ਖਾਲਸਾ ਪੰਥ ਹੈ।

(ਬਾਕੀ ਪੰਨਾ ੨੯੬ ਤੇ)

[1]ਦਏ ਨ੍ਰਿਪ ਪੈ ਗਿਰ; ਤੇਤਕ ਬਾਨਨ ਸਾਥ ਨਿਵਾਰੇ ॥ ਜੇ ਰਜਨੀਚਰ ਠਾਢੇ ਹੁਤੇ ਸਕਤੇਸ ਬਲੀ ਤਿਹ ਓਰ ਪਧਾਰੇ ॥ [2]ਪਾਨ ਕ੍ਰਿਪਾਨ ਲਏ ਬਲਵਾਨ ਸੁ ਘਾਇਲ ਏਕ ਕਰੇ ਇਕ ਮਾਰੇ ॥ ਦੈਤ ਚਮੂੰ ਨ ਬਸਾਤ ਕਛੂ ਅਪਨੇ ਛਲ ਛਿਦ੍ਰਨਿ ਕੈ ਸਬ ਹਾਰੇ ॥੧੩੧੨॥ ਸ੍ਵੈਯਾ ਛੰਦ ॥ [3]ਨ੍ਰਿਪ ਨੇ ਬਹੁਰੋ, ਧਨੁ ਬਾਨ ਲਯੋ ਰਿਸਿ ਸਾਥ ਕੁਰੂਪ ਕੇ ਬੀਚ ਹਨੇ ॥ ਜੇਊ ਜੀਵਤ ਥੇ ਕਰਿ ਆਯੁਧ ਲੈ ਅਰਿਰਾਇ ਪਰੇ ਬਰਬੀਰ ਘਨੇ ॥ [4]ਜੇਊ ਆਨ ਲਰੇ ਬਿਨੁ ਪ੍ਰਾਨ ਕਰੇ ਰੁਪ ਠਾਢੇ ਲਰੈ ਕੇਊ ਸ੍ਰੋਨ ਸਨੇ ॥ ਮਨ ਯੌਂ ਉਪਮਾ ਉਪਜੀ ਰਿਤਰਾਜ ਸਮੈ ਦ੍ਰੁਮ ਕਿੰਸਕ ਲਾਲ ਬਨੇ ॥੧੩੧੩॥ ਦੋਹਰਾ ॥ [5]ਸਕਤਿ ਸਿੰਘ ਤਿਹੁ ਸਮਰ ਮੈ ਬਹੁਰੋ ਸਸਤ੍ਰ ਸੰਭਾਰ ॥ ਅਸੁਰ ਸੈਨ ਮੈ ਭਟ ਪ੍ਰਬਲ ਤੇ ਬਹੁ ਦਏ ਸੰਘਾਰ ॥੧੩੧੪॥ ਸ੍ਵੈਯਾ ॥ [6]ਬਿਕ੍ਰਤਾਨਨ ਨਾਮ ਕੁਰੂਪ ਕੋ ਬਾਂਧਵ ਕੋਪ ਭਯੋ ਅਸ ਪਾਨ ਗਹਯੋ ॥ ਕਬਿ ਸਯਾਮ ਕਹੈ ਰਨ ਮੈ ਤਿਹ ਕੋ ਮਨ ਮੈ ਅਰਿ ਕੇ ਬਧਬੇ ਕੋ ਚਹਯੋ ॥ [7]ਸੁਧਵਾਇਕੈ ਸਿਯੰਦਨ ਆਯੋ ਤਹਾ ਨ ਟਰਯੋ ਵਹ ਜੁੱਧ ਹੀ ਕੋ ਉਮਹਯੋ ॥ ਸੁਨਿ ਰੇ ਸਕਤੇਸ ਸੰਭਾਰ ਸੰਘਾਰਤ ਹੋ ਤੁਮ ਕੋ ਇਹ ਭਾਂਤ ਕਹਯੋ ॥੧੩੧੫॥ ਦੋਹਰਾ ॥ ਸਕਤਿ ਸਿੰਘ ਯਹਿ ਬਚਨਿ ਸੁਨਿ ਲੀਨੀ ਸਕਤਿ ਉਠਾਇ ॥ ਚਪਲਾ ਸੀ ਰਵਿ ਕਿਰਨ ਸੀ ਅਰਿ ਤਕ ਦਈ ਚਲਾਇ ॥੧੩੧੬॥ ਸ੍ਵੈਯਾ ॥ [8]ਲਾਗ ਗਈ ਬਿਕ੍ਰਤਾਨਨ ਕੇ ਉਰ ਚੀਰ ਕੈ ਤਾ ਤਨ ਪਾਰ ਭਈ ॥ ਜਿਹ ਊਪਰਿ ਕੰਚਨ ਕੀ ਸਬ ਆਕ੍ਰਿਤ ਹੈ ਸਬਹੀ ਸੋਊ ਲੋਹ ਮਈ॥ [10]ਲਸਕੈ ਉਰ ਰਾਕਸ ਕੇ ਮਧ ਯੌਂ ਉਪਮਾ ਤਿਹ ਕੀ ਕਬਿ ਭਾਖ ਦਈ॥ ਮਨੋ ਰਾਹੁ ਬਿਚਾਰ ਕੈ ਪੂਰਬ ਬੈਰ ਕੋ ਸੂਰਜ ਕੀ ਕਰਿ ਲੀਲ ਲਈ ॥੧੩੧੭॥ ਦੋਹਰਾ॥ ਉਰ ਬਰਛੀ ਕੇ ਲਗਤ ਹੀ ਪ੍ਰਾਨ ਤਜੇ ਬਲਵਾਨ ॥ ਸਬ ਦੈਤਨ ਕੋ ਮਨ ਡਰਯੋ ਹਾਹਾ ਕੀਯੋ ਬਖਾਨ ॥੧੩੧੮॥ ਦੋਹਰਾ ॥ ਬਿਕ੍ਰਤਾਨਨ ਜਬ ਮਾਰਯੋ ਸਕਤਿ ਸਿੰਘ ਰਨ ਧੀਰ ॥ ਸੋ ਕੁਰੂਪ ਅਵਿਲੋਕ ਕੈ ਸਹਿ ਨ ਸਕਯੋ ਦੁਖੁ ਬੀਰ ॥੧੩੧੯॥ ਸ੍ਵੈਯਾ ॥ [13]ਬਿਕ੍ਰਤਾਨਨ ਕੋ ਬਧ ਪੇਖ ਕੁਰੂਪ ਸੁ ਕਾਲ ਕੋ ਪ੍ਰੇਰਿਓ ਅਕਾਸ ਤੇ ਆਯੋ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਲੈ ਕਰ ਮੈ ਅਤਿ ਜੁੱਧੁ ਮਚਾਯੋ ॥ ਸ੍ਰੀ ਸਕਤ੍ਰੇਸ ਬਡੋ ਧਨੁ ਤਾਨ ਕੈ ਬਾਨ ਮਹਾਂ ਅਰਿ ਗ੍ਰੀਵ ਲਗਾਯੋ ॥ ਸੀਸ ਪਰਯੋ ਕਟਿਕੈ ਧਰਨੀ ਸੁ ਕਬੰਧ ਲਏ ਅਸਿ ਕੋ ਰਨ ਧਾਯੋ ॥੧੩੨੦॥ ਕਬਿਯੋ ਬਾਚ ॥ ਦੋਹਰਾ ॥ ਸਕਤਿ ਸਿੰਘ ਕੇ ਸਾਮੁਹੇ ਗਯੋ ਲੀਏ ਕਰਵਾਰ ॥ ਏਕ ਬਾਨ ਨ੍ਰਿਪ ਨੇ

---

(ਪੰਨਾ ੨੯੫ ਦੀ ਬਾਕੀ)

ਗੁਰੂ ਜੋਤਿ ਦੇ ਧਰਮ ਪੰਥ ਦੀ ਨੀਂਹ ਸ਼ਿਲਾ ਵਿਚ ਨਾਮ, ਆਚਰਣ ਚੜ੍ਹਦੀ ਕਲਾ ਤੇ ਸਰਬੱਤ ਦਾ ਭਲਾ ਭਾਵ ਸਮਾਇ ਹੋਏ ਹਨ । ਇਸ ਧਰਮ ਪੰਥ ਨੇ ਜੀਵਨ ਸਰੂਪ ਘੜਿਆ ਹੈ, ਉਸ ਵਿਚੋਂ ਏਕਤਾ ਨਿਰਲੇਪਤਾ ਵਿਗਾਸ ਤੇ ਸੁਤੰਤਰਤਾ ਦੀ ਸੰਪੂਰਣ ਜ਼ਿੰਦਗੀ ਉਜਾਗਰ ਹੁੰਦੀ ਹੈ । ਗੁਰੂ ਜੋਤਿ ਦੇ ਧਰਮ ਪੰਥ ਦਾ ਉਦੇਸ਼ ਗੁਰੂ ਗੋਬਿੰਦ ਸਿੰਘ ਜੀ ਵਰਗੀ ਸਰਬ ਪੱਖੀ ਤੇ ਸੰਪੂਰਣ ਸ਼ਖਸੀਅਤ ਦੀ ਸਿਰਜਣਾ ਕਰਨਾ ਹੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸਿਰਜਣਹਾਰ ਸਨ। ਉਹਨਾਂ ਨੇ ਗੁਰੂ ਨਾਨਕ ਧਰਮ ਪੰਥ ਨੂੰ ਜਿਹੜਾ ਸੰਪੂਰਣ ਖਾਲਸਾ ਪੰਥ ਦਾ ਸਰੂਪ ਸਿਖਰ ਦਿਤਾ ਉਸ ਨਾਲ ਇਹ ਧਰਮ ਪੰਥ ਪ੍ਰਭੂ ਦਾ ਧਰਮ ਪੰਥ ਬਣ ਗਿਆ। ਗੁਰੂ ਨਾਨਕ ਦੇਵ ਜੀ ਨੇ ਜਿਹੜਾ ਧਰਮ ਪੰਥ ਦਿਤਾ ਹੈ ਉਹ ਵੀ ਪ੍ਰਭੂ ਦਾ ਧਰਮ ਪੰਥ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਪੰਥ ਅਧਾਰਤ ਜਿਹੜਾ ਖਾਲਸਾ ਪੰਥ ਸਾਜਿਆ ਉਹ ਵੀ ਸਿੱਧਾ ਵਾਹਿਗੁਰੂ ਜੀ ਦਾ ਹੀ ਹੈ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਜੀਵੰਤ ਧਰਮ ਪੰਥ ਦਾ ਸੰਕਲਪ ਸੀ । ਧਰਮ ਪੰਥ ਵਿਚ ਭਗਤੀ ਭਾਵਨਾ ਪਹਿਲਾਂ ਹੁੰਦੀ ਹੈ ਤੇ ਯੁਧ ਭਾਵਨਾ ਪਿਛੋਂ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਤੀ ਤੇ ਯੁੱਧ ਦੋਹਾਂ ਭਾਵਨਾਵਾਂ ਨੂੰ ਰਲਾ ਕੇ ਜੀਵੰਤ ਧਰਮ ਪੰਥ ਦੇ ਸੰਕਲਪ ਨੂੰ ਸਪੱਸ਼ਟ ਤੇ ਸੰਪੂਰਣ ਰੂਪ ਵਿਚ ਮੂਰਤੀ ਮਾਨ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ (ਧਰਮ ਪੰਥ) ਸੱਚ, ਨਿਆਂ ਤੇ ਬਿਬੇਕ ਗਿਆਨ ਦਾ ਪ੍ਰਚਾਰ ਵੀ ਕਰਦਾ ਹੈ, ਦੁਸ਼ਟ ਤੇ ਕੁਬੁਧਿ ਨੂੰ ਪਛਾੜਦਾ ਤੇ ਸੰਘਾਰਦਾ ਵੀ ਹੈ । ਸਾਰੀਆਂ ਗੁਰੂ ਸਖਸ਼ੀਅਤਾਂ ਸੰਤ ਸੱਤਾ ਨੂੰ ਹੀ ਉਭਾਰਦੀਆ ਰਹੀਆਂ ਹਨ ਤੇ ਦੁਸ਼ਟ ਸਤਾ ਨੂੰ ਵੰਗਾਰਦੀਆਂ ਰਹੀਆਂ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਪ੍ਰਭੂ ਆਇਸ ਪ੍ਰਾਪਤ ਕਰਕੇ ਸਾਰਾ ਜੀਵਨ ਜੋ ਧਰਮ ਪ੍ਰਚਾਰ ਕੀਤਾ ਹੈ, ਜੋ ਦੁਸ਼ਟ ਸੰਘਾਰ ਕੀਤਾ ਹੈ ਜੋ ਨਿਡਰਤਾ ਤੇ ਦ੍ਰਿੜਤਾ ਦਾ ਸਬੂਤ ਦਿਤਾ ਹੈ ਉਸ ਅਧਾਰ ਤੇ ਇਹ ਆਖਿਆ ਜਾ ਸਕਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਤਮਕ ਵਿਰਸੇ ਵਿਚ ਜੋ ਪ੍ਰਭੂ ਆਇਸ ਪ੍ਰਾਪਤ ਹੋਇਆ ਸੀ ਉਸ ਵਿਚ ਉਹ ਪੂਰਨ ਭਾਂਤ ਸਫਲ ਹਨ । ਉਹਨਾਂ ਦਾ ਧਰਮ ਪੰਥ ਮਨੁਖ ਨੂੰ ਰਾਜ ਪੰਥ ਵੱਲ ਲੈ ਜਾਂਦਾ ਹੈ ਤੇ ਰਾਜ ਪੰਥ ਮਨੁੱਖ ਨੂੰ ਧਰਮ ਪੰਥ ਵੱਲ ਮੋੜਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਦੇ ਧਰਮ ਪੰਥ ਵਿਚ ਰਾਜ ਪੰਥ ਵੀ ਸੀ । ਧਰਮ ਪ੍ਰਚਾਰ ਤਾਂ ਆਦਿ ਗੁਰੂ ਜੋਤਿ ਤੋਂ ਹੀ ਰਿਹਾ ਸੀ, ਪਰ ਗੁਰੂ ਤੇਗ ਬਹਾਦਰ ਜੀ ਨੂੰ ਉਸਦੀ ਸੁਰੱਖਿਆ ਵਾਸਤੇ 'ਸਾਕਾ' ਵੀ ਕਰਨਾ ਪਿਆ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਪ੍ਰਚਾਰ

(ਬਾਕੀ ਪੰਨਾ ੨੯੭ ਤੇ)

੧. ਪਹਾੜ ਆਦਿਕ ਉਹ ਸਾਰੇ ਰਾਜੇ ਸਕਤਿ ਸਿੰਘ ਨੇ ਬਾਣਾਂ ਨਾਲ ਪਰੇ ਹਟਾ ਦਿਤੇ ਹਨ ਜਿਧਰ ਦੈਂਤ ਖੜੇ ਸਨ ਸਕਤਿ ਸਿੰਘ ਰਾਜਾ ਸੂਰਮਾ ਉਹਨਾਂ ਵੱਲ ਨੂੰ ਤੁਰ ਪਿਆ । ਉਸ ਬਲਵਾਨ ਨੇ ਹੱਥ ਵਿਚ ਕਮਾਨ ਲਈ ਹੋਈ ਹੈ

੨. ਕਿਸੇ ਨੂੰ ਜ਼ਖਮੀ ਕਰ ਦਿਤਾ ਕਿਸੇ ਨੂੰ ਮਾਰ ਦਿੱਤਾ ਦੈਂਤਾਂ ਦੀ ਫੌਜ ਦੀ ਕੋਈ ਪੇਸ਼ ਨਾ ਜਾ ਸਕੀ ਆਪਣੇ ਸਾਰੇ ਵਲ ਛਲ ਕਰਕੇ ਥਕ ਗਏ ॥੧੩੧੨॥

੩. ਸਵੈਯਾ ਛੰਦ ॥ ਫੇਰ ਰਾਜੇ ਨੇ ਧਨੁਖ ਤੇ ਬਾਨ ਲੈ ਲਏ ਜੋਸ਼ ਦੇ ਨਾਲ ਕਰੂਪ ਦੈਂਤ ਦੇ ਸੂਰਮੇ ਮਾਰੇ । ਪਰ ਜਿਹੜੇ ਜਿਉਂਦੇ ਬਚੇ ਉਹ ਹੱਥਾਂ ਵਿਚ ਹਥਿਆਰ ਲੈ ਕੇ ਅਰਰਾਉਂਦੇ ਹੋਇ ਸਾਰੇ ਸੂਰਮੇ ਬਹੁਤ ਸਾਰੇ ਸਕਤ ਸਿੰਘ ਤੇ ਆ ਪਏ।

੪. ਜਿਹੜੇ ਆ ਕੇ ਲੜੇ ਉਹਨਾਂ ਸਾਰਿਆਂ ਦੇ ਪ੍ਰਾਣ ਕੱਢ ਦਿਤੇ ਜਿਹੜੇ ਕ੍ਰੋਧ ਨਾਲ ਲੜਦੇ ਹਨ ਉਹ ਸਾਰੇ ਲਹੂ ਨਾਲ ਭਿੱਜੇ ਹੋਏ ਹਨ । ਜਿਨ੍ਹਾਂ ਦੀ ਉਪਮਾ ਐਉਂ ਉਠੀ ਹੈ ਜਾਣੋ ਬਸੰਤ ਦੇ ਦਿਨਾ ਵਿਚ ਰੁਖ ਲਾਲ ਕੇਸੂ ਦੇ ਫੁਲਾਂ ਨਾਲ ਸਿੰਗਾਰੇ ਹੋਏ ਦਿਸਦੇ ਹਨ ॥੧੩੧੩॥

੫. ਦੋਹਰਾ ॥ ਸਕਤ ਸਿੰਘ ਨੇ ਉਸ ਯੁੱਧ ਦੇ ਵਿਚ ਮੁੜਕੇ ਸ਼ਸ਼ਤ੍ਰ ਲੈ ਕੇ ਜਿਹੜੇ ਵੀ ਦੈਂਤਾਂ ਦੀ ਸੈਨਾ ਦੇ ਵਿਚ ਬਹੁਤੇ ਬਲੀ ਸੂਰਮੇ ਸਨ ਉਹ ਸਾਰੇ ਮਾਰ ਦਿੱਤੇ ॥੧੩੧੪॥

੬. ਸਵੈਯਾ ॥ ਇਕ ਕਰੂਪ ਦੈਂਤ ਦਾ ਭਾਈ (ਬਿਕ੍ਰਤਾਨਨ) ਨਾਮ ਕਰਕੇ ਸੀ ਉਸ ਨੇ ਕ੍ਰੋਧ ਵਿਚ ਆ ਕੇ ਹੱਥ ਵਿਚ ਤਲਵਾਰ ਚੁਕ ਲਈ । ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਉਸ ਦੇ ਮਨ ਵਿਚ ਵੈਰੀ ਨੂੰ ਮਾਰਨ ਦੀ ਚਾਹ ਪੈਦਾ ਹੋ ਗਈ ।

੭. ਉਹ ਆਪਣੇ ਰਥ ਨੂੰ ਭਜਾ ਕੇ ਆ ਗਿਆ, ਜੁੱਧ ਤੋਂ ਪਿਛੇ ਨਾ ਹਟਿਆ ਜੁੱਧ ਕਰਨ ਲਈ ਹੀ ਦ੍ਰਿੜ ਹੋ ਗਿਆ ਤੇ ਕਹਿਣ ਲੱਗਾ ਕਿ ਐ ਰਾਜਾ ਸਕਤ ਸਿੰਘ! ਸੰਭਾਲ ਹਥਿਆਰ ਮੈਂ ਮਾਰਦਾ ਹਾਂ ਤੈਨੂੰ, ਇਸ ਤਰ੍ਹਾਂ ਕਿਹਾ ਉਸਨੂੰ ॥੧੩੧੫॥

੮. ਦੋਹਰਾ ॥ ਸਕਤ ਸਿੰਘ ਨੇ ਦੈਂਤ ਦੇ ਇਹ ਬਚਨ ਸੁਣਕੇ ਤਲਵਾਰ ਚੁਕ ਲਈ ਸੂਰਜ ਦੀ ਕਿਰਨ ਵਾਂਗ ਚਮਕੀ ਬਿਜਲੀ ਦੀ ਤੇਜੀ ਵਾਂਗੂ ਚਲਾ ਦਿੱਤੀ ॥੧੩੧੬॥

੯. ਸਵੈਯਾ ॥ ਉਹ ਤਲਵਾਰ ਬਕ੍ਰਤਾਨਨ ਦੇ ਜਾ ਕੇ ਲੱਗੀ ਜੋ ਉਸਦੇ ਢਿੱਡ ਨੂੰ ਚੀਰਦੀ ਹੋਈ ਦੂਜੇ ਪਾਸੇ ਜਾ ਨਿਕਲੀ । ਜਿਸ ਤਲਵਾਰ ਦੀ ਬਨਾਵਟ ਸੁਨਹਿਰੀ ਦਿਸਦੀ ਹੈ ਤੇ ਅਸਲ ਜੋ ਲੋਹੇ ਦੀ ਹੈ ।

੧੦. ਰਾਖਸ਼ ਦੇ ਢਿੱਡ ਵਿਚ ਲੱਗੀ ਹੋਈ ਲਿਸ਼ਕ ਰਹੀ ਸੀ ਜਿਸਦੀ ਉਪਮਾ ਕਵੀ ਨੇ ਇਸ ਤਰ੍ਹਾਂ ਕਹਿ ਦਿੱਤੀ । ਜਾਣੋ ਕਿ ਰਾਹੂ ਦੈਂਤ (ਗ੍ਰਹਿ) ਨੇ ਸੋਚਕੇ ਪਿਛਲਾ ਵੈਰ ਲੈਣ ਲਈ ਸੂਰਜ ਦੀ ਕਿਰਨ ਨਿਗਲ ਲਈ ਹੈ ॥੧੩੧੭॥

੧੧. ਦੋਹਰਾ ॥ ਹਿਰਦੇ ਵਿਚ ਬਰਛੀ ਦੇ ਲਗਦੇ ਸਾਰ ਹੀ ਉਸ ਸੂਰਮੇ ਨੇ ਪਰਾਣ ਤਿਆਗ ਦਿਤੇ । ਸਾਰੇ ਦੈਂਤਾਂ ਨੇ ਭੈ ਖਾਂਦੇ ਹੋਇਆ ਦੀਆਂ ਆਵਾਜ਼ਾਂ ਦਿੱਤੀਆਂ ॥੧੩੧੮॥

੧੨. ਦੋਹਰਾ ॥ ਜਿਸ ਵੇਲੇ ਬਿਕ੍ਰਤਾ ਨਾਲ ਦੈਂਤ ਮਾਰ ਦਿਤਾ ਜੁੱਧ ਜੇਤੂ ਸਕਤ ਸਿੰਘ ਨੇ ਉਸ ਨੂੰ ਕਰੂਪ ਆਪਣੇ ਭਾਈ ਦੀ ਮੌਤ ਦਾ ਦੁੱਖ ਵੇਖ ਕੇ ਸਹਿਣ ਨਾ ਕਰ ਸਕਿਆ ॥੧੩੧੯॥

੧੩. ਸਵੈਯਾ ॥ ਬਿਕ੍ਰਤਾਨਨ ਦੈਂਤ ਦੀ ਹੋਈ ਮੌਤ ਨੂੰ ਵੇਖ ਕੇ ਜਿਹੜਾ ਕਰੂਪ ਦੈਂਤ ਅਕਾਸ਼ ਵਿਚ ਚੜ੍ਹ ਗਿਆ ਸੀ ਉਹ ਕਾਲ ਦਾ ਪ੍ਰੇਰਿਆ ਹੋਇਆ ਆਕਾਸ਼ ਤੋਂ ਉਡ ਕੇ ਆ ਗਿਆ ਅਤੇ ਰਥ ਵਿਚ ਤੀਰ ਕਮਾਨ ਤਲਵਾਰ ਤੇ ਗਦਾ ਫੜਕੇ ਜੁੱਧ ਕਰਨ ਲੱਗ ਗਿਆ ।

੧੪. ਸ੍ਰੀ ਸਕਤ ਸਿੰਘ ਨੇ ਬਹੁਤ ਸਾਰਾ ਧਨੁਖ ਖਿਚਕੇ ਤੀਰ ਵੱਡੇ ਵੈਰੀ ਦੇ ਗਲੇ ਪਰ ਮਾਰਿਆ । ਸਿਰ ਕੱਟਕੇ ਧਰਤੀ ਤੇ ਜਾ ਪਿਆ ਧੜ ਤਲਵਾਰ ਫੜਕੇ ਜੁੱਧ ਕਰਨ ਲਈ ਤੁਰ ਪਿਆ ॥੧੩੨੦॥

੧੫. ਕਵੀ ਜੀ ਕਹਿੰਦੇ ਹਨ ॥

੧੬. ਦੋਹਰਾ ॥ ਕਿ ਕਰੂਪ ਦੈਂਤ ਦਾ ਧੜ ਕ੍ਰਿਪਾਨ ਹੱਥ ਵਿਚ ਲੈ ਕੇ ਸਕਤ ਸਿੰਘ ਦੇ ਸਾਹਮਣੇ ਚਲਾ ਗਿਆ । ਇਕ ਬਾਣ ਮਾਰ ਕੇ ਉਸ ਦਾ ਧੜ ਧਰਤੀ ਦੇ ਉਪਰ ਸੁੱਟ ਦਿੱਤਾ ਕੱਟ ਕਰਕੇ ॥੧੩੨੧॥

---

(ਪੰਨਾ ੨੯੬ ਦੀ ਬਾਕੀ)

ਤੇ ਸਾਕੇ ਵਿਚ' ਏਕਤਾ ਲਿਆ ਕੇ ਇਹ ਸਾਬਤ ਕਰ ਦਿੱਤਾ ਕਿ ਧਰਮ ਪੰਥ ਧਰਮ ਦਾ ਪ੍ਰਚਾਰ ਵੀ ਕਰਦਾ ਹੈ ਤੇ ਦੁਸ਼ਟਾਂ ਦਾ ਸੰਘਾਰ ਵੀ ਕਰਦਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੇਲੇ ਧਰਮ ਪ੍ਰਚਾਰ ਦਾ ਸਹੀ ਤੇ ਸੰਪੂਰਣ ਰੂਪ ਵਿਚ ਪ੍ਰਗਟਾਵਾ ਹੁੰਦਾ ਹੈ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਿਹੜਾ ਧਰਮ ਪੰਥ ਵਿਰਸੇ ਵਿਚ ਪ੍ਰਾਪਤ ਹੋਇਆ, ਉਸ ਧਰਮ ਪੰਥ ਦਾ ਬੁਨਿਆਦੀ ਵਿਸ਼ਵਾਸ਼ ਇਕ ਅਕਾਲ ਪੁਰਖ ਵਿਚ ਸੀ । ਸ੍ਰੀ ਗੁਰੂ ਨਾਨਕ ਤੇ ਪਿਛਲਿਆਂ ਗੁਰੂ ਸਖਸੀਤਾਂ ਨੇ ਵੀ ਇਕ ਪ੍ਰਮਾਤਮਾ ਨੂੰ ਸਰਬ ਸਮਰੱਥ ਸ਼ਕਤੀ ਸਵੀਕਾਰ ਕੀਤਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੋਲਾਂ ਹਜਾਰ ਵਾਰੀਂ ਤੁਹੀਂ-ਤੁਹੀਂ ਦੀ ਧੁਨੀ ਅਲਾਪਕੇ ਇਹ ਦ੍ਰਿੜ ਕਰਵਾ ਦਿਤਾ ਕਿ ਅਕਾਲ ਪੁਰਖ ਤੋਂ ਬਿਨਾ ਹੋਰ ਕੁਝ ਵੀ ਨਹੀਂ । ਭਾਵੇਂ ਉਹਨਾਂ ਨੇ ਚੌਬੀਸ ਅਵਤਾਰ ਦੀ ਰਚਨਾ ਲਿਖੀ ਹੈ ਪਰ ਅਵਤਾਰਾਂ ਵਿਚੋਂ ਕੋਈ ਵੀ ਉਹਨਾਂ ਦਾ ਇਸ਼ਟ ਦੇਵ ਨਹੀਂ ਸੀ । ਮੂਲ ਰੂਪ ਵਿਚ ਉਹ ਅਕਾਲ ਪੁਰਖ ਦੇ ਹੀ ਉਪਾਸ਼ਕ ਹਨ 'ਅਕਾਲ ਪੁਰਖ ਦਾ ਅਦਵੈਤ ਦਰਸ਼ਨ ਦੀਦਾਰ ਹੀ ਉਹਨਾਂ ਗੁਰੂ ਜੋਤਿ ਵਿਚੋਂ ਹੁੰਦਾ ਸੀ ਭਾਵੇਂ ਬਹੁਤਿਆਂ ਨੇ ਗੁਰੂ ਜੋਤਿ ਦੀ ਏਕਤਾ ਨੂੰ ਪਹਿਚਾਨਿਆਂ ਨਹੀਂ, ਸਭ ਨੇ ਭਿੰਨ ਭਿੰਨ ਹੀ ਉਹਨਾਂ ਨੂੰ ਜਾਣਿਆਂ ਹੈ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਪੰਥ ਦੀ ਏਕਤਾ ਵੱਲ ਖਾਸ ਧਿਆਨ ਦਿੱਤਾ ਹੈ ਇਸ ਕਰਕੇ ਸ੍ਰੀ ਦਸਮੇਸ਼ ਪਿਤਾ ਨੇ ਬਹੁਤਾ ਬਲ ਵਿਅਕਤੀ ਗਤ ਦੇ ਕਰਤਵਾਂ ਨੂੰ ਮੂਰਤੀਮਾਨ ਕਰਨ ਹਿਤ ਨਹੀਂ ਬਲਕਿ ਉਹਨਾਂ ਦੇ ਧਰਮ ਪੰਥ ਦੇ ਚਰਿਤ੍ਰ ਨੂੰ ਰੂਪਮਾਨ ਕਰਨ ਉਤੇ ਦਿਤਾ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਧਰਮ ਪੰਥ ਨੂੰ ਸੰਪੂਰਣ 'ਖਾਲਸਾ' ਦਾ ਰੂਪ ਦਿਤਾ ਹੈ ਉਹ ਧਰਮ ਪੰਥ ਕਿਸੇ ਵੀ ਚੱਕ੍ਰ ਚਿਹਨ ਵਰਨ ਜਾਤਿ ਰੂਪ ਰੰਗ ਤੇ ਰੇਖ ਭੇਖ ਦਾ ਵਿਤਕਰਾ ਸਵੀਕਾਰ ਨਹੀਂ ਕਰਦਾ । ਜਿਵੇਂ ਅਕਾਲ ਪੁਰਖ ਦਾ (ਪੰਥ) ਨਿਰਭਉ ਤੇ ਨਿਰਵੈਰ ਹੈ ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਨੂੰ ਅਕਾਲ ਪੁਰਖ ਦਾ ਆਪਣਾ ਤੇ ਸੁਧਾਤਮਿਕ ਮੰਡਲ ਦਾ ਚਮਤਕਾਰ ਆਖ ਕੇ ਉਸ ਪ੍ਰਮ ਪੰਥ ਦਾ ਧਾਰਨੀ ਬਣਾ ਦਿਤਾ । ਜਿਸ ਵਿਚ ਉਹ ਸਦਾ ਨਿਰਭਉ ਤੇ ਨਿਰਵੈਰ ਰਹੇਗਾ । ਗੁਰੂ ਨਾਨਕ ਪਾਤਸ਼ਾਹ ਨੇ ਆਪਣੇ ਜੀਵਨ ਅਮਲ ਰਾਹੀਂ ਧਰਮ ਪੰਥ ਦਾ ਜਿਉਂਦਾ ਜਾਗਦਾ ਜੋ ਸੰਕਲਪ ਦਿੱਤਾ, ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਸਰਬ ਗੁਰੂ, ਸਖਸੀਅਤਾਂ ਨੇ ਉਸ ਧਰਮ ਪੰਥ ਦੀ ਵਿਆਖਿਆ ਤੇ ਵਿਕਾਸ ਗਤੀ ਨੂੰ ਸਾਖਿਯਾਤ ਕੀਤਾ ।

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਧਰਮ ਪੰਥੀਆਂ ਨੂੰ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਦੇ ਪ੍ਰਤੀਨਿਧ ਹੋਣ ਦੀ ਮੁਦ੍ਰਾ ਮੁਹਰ ਲਾ ਦਿੱਤੀ ਕਿ ਉਹ ਆਪਣੇ ਸਰਗੁਣ ਜੀਵਨ ਵਿਚ ਨਾਹੀ ਕਿਸੇ ਵੀ ਪੱਧਰ ਉਤੇ, ਵੈਰ ਵਿਰੋਧ ਕਰੇਗਾ । ਨਾ ਕਿਸੇ ਤੋਂ ਡਰਨਾ ਅਤੇ ਨਾ ਕਿਸੇ ਨਾਲ ਵੈਰ ਵਿਰੋਧ ਕਰਨਾ ਇਹ ਧਰਮ ਪੰਥ ਦੇ ਖਾਲਸਾ ਦੇ ਪ੍ਰਭ ਕੇ ਪੰਥ ਦੇ ਜੀਵੰਤ ਤੇ ਸ਼ਕਤੀਸ਼ਾਲੀ ਹੋਣ ਦੇ ਬੁਨਿਆਦੀ ਅਧਾਰ ਹਨ

ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਪੰਥ ਤੇ ਰਾਜ ਪੰਥ ਵਿਚ ਇਕ ਸੁਮੇਲ ਪੈਦਾ ਕੀਤ ਹੈ ਉਹਨਾਂ ਦੇ ਜੀਵਨ ਝਰੋਖੇ ਵਿਚੋਂ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਧਰਮ ਪੰਥ ਮਨੁਖ ਨੂੰ ਰਾਜ ਪੰਥ ਵੱਲ ਲੈ ਜਾ ਰਿਹਾ ਹੈ ਤੇ ਰਾਜ ਪੰਥ ਮਨੁੱਖ ਨੂੰ ਧਰਮ ਪੰਥ ਵੱਲ ਮੋੜ ਰਿਹਾ ਹੈ । ਇਸੇ ਕਰਕੇ ਗੁਰੂ ਜੀ ਨੇ ਧਰਮ ਪੰਥ ਦਾ ਜੋ ਸੁ ਮਿਲਵਾਂ ਸੰਕਲਪ ਮੂਰਤੀਮਾਨ ਕੀਤਾ ਹੈ ਉਸ ਨੇ ਸਿੱਖ ਪੰਥ ਦੀ ਹਸਤੀ ਨੂੰ ਸਭ ਭਾਰਤੀ ਤੇ ਅਭਾਰਤੀ ਧਰਮਾਂ ਮੱਤਾਂ ਤੋਂ ਵੱਖਰਾ ਤੇ ਸ਼ਕਤੀਸ਼ਾਲੀ ਸਾਬਤ ਕੀਤਾ ਹੈ।

੪ ਗੁਰੂ ਨਾਨਕ ਪਾਤਸ਼ਾਹ ਨੇ ਧਰਤ ਲੋਕਾਈ ਨੂੰ ਸੋਧਣ ਵਾਸਤੇ ਭਾਵੇਂ ਨੌ ਖੰਡ ਪ੍ਰਿਥਵੀ ਦਾ ਸਫਰ ਕੀਤਾ ਹੈ, ਪਰ ਇਹ ਉਹਨਾਂ ਦਾ ਦ੍ਰਿੜ ਵਿਸ਼ਵਾਸ ਜਾਪਦਾ ਹੈ ਕਿ ਕੋਈ ਵੀ ਕੌਮ ਆਪਣੇ ਕੇਂਦਰ ਤੋਂ ਟੁਟਕੇ ਇਕਾਗਰ ਅਵਸਥਾ ਵਿਚ ਸਮਾਧੀ ਸਥਿਤ ਨਹੀਂ ਹੋ ਸਕਦੀ । ਇਕਾਗਰ ਅਵਸਥਾ ਵਿਚ ਸਮਾਧੀ ਸਥਿਤ ਹੋਣ ਵਾਸਤੇ ਹੀ ਗੁਰੂ ਨਾਨਕ ਦੇਵ ਜੀ ਨੇ 'ਕਰਤਾਰਪੁਰ' ਵਸਾਇਆ ਸੀ । ਕਰਤਾਰਪੁਰ ਵਾਹਿਗੁਰੂ ਦਾ ਧੁਰਾ ਵੀ ਹੈ ਵਾਹਿਗੁਰੂ ਇਕਾਗਰ ਅਵਸਥਾ ਵਿਚ ਹੀ ਸਮਾਧ ਸਥਿਤ ਹੁੰਦਾ ਹੈ । ਗੁਰੂ ਨਾਨਕ ਦੇਵ ਜੀ ਦਾ ਕੇਂਦਰ ਕਰਤਾਰ ਪੁਰ ਸੀ, ਗੁਰੂ ਅੰਗਦ ਦੇਵ ਜੀ ਦਾ ਕੇਂਦਰ ਖਡੂਰ ਸਾਹਿਬ ਸੀ ਸ੍ਰੀ ਗੁਰੂ ਅਮਰਦਾਸ ਜੀ ਦਾ ਕੇਂਦਰ 'ਗੋਇੰਦਵਾਲ' ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕੇਂਦਰ ਅੰਮ੍ਰਿਤਸਰ ਸੀ, ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਤੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਕੇਂਦਰ ਕੀਰਤਪੁਰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਕੇਂਦਰ ਅਨੰਦਪੁਰ ਸਾਹਿਬ, ਜਿਸ ਵਿਚ ਕਰਤਾ ਕਰਤਾਰ ਦੀ ਪ੍ਰਧਾਨਤਾ, ਗੁਰੂ ਜੋਤਿ ਦਾ ਮੱਧ ਅੰਮ੍ਰਿਤਸਰ ਸੀ ਜਿਸ ਵਿਚ ਅੰਮ੍ਰਿਤ ਆਚਰਣ ਪ੍ਰਧਾਨ ਸੀ । ਗੁਰੂ ਜੋਤਿ ਦਾ ਸਿਖਰ ਅਨੰਦਪੁਰ ਸੀ, ਜਿਸ ਵਿਚ ਕੇਵਲ ਸਦਾ ਜਾਗਦੇ ਧਰਮ ਯੋਧੇ ਹੀ ਵੱਸਦੇ ਸਨ । ਸ੍ਰੀ ਗੁਰੂ ਨਾਨਕ ਸਾਹਿਬ ਨੇ ਸਰਬ ਧਰਮ ਪੰਥ ਨੂੰ ਕਰਤਾਰ ਪੁਰ ਵਿਚ ਕੇਂਦਰਤ ਹੋਣ ਵਾਸਤੇ ਪਰੇਰਿਆ, ਗੁਰੂ ਦੇਵ ਜੀ ਨੇ ਕਰਤਾਰ ਪੁਰ ਵਸਣ ਵਾਲੇ

(ਬਾਕੀ ਪੰਨਾ ੩੦੦ ਤੇ)

ਹਨਯੋ ਗਿਰਯੋ ਭੂਮਿ ਮਝਾਰਿ ॥੧੩੨੧॥ ਦੋਹਰਾ ॥ [1]ਜਬ ਕੁਰੂਪ ਸੈਨਾ ਸਹਿਤ ਭੂਪਤਿ ਦਯੋ ਸੰਘਾਰ ॥ ਤਬ ਜਾਦਵ ਲਖ ਸਮਰ ਮੈ ਕੀਨੋ ਹਾਹਾਕਾਰ ॥੧੩੨੨॥[2] ਬਹੁਤੁ ਲਰਯੋ ਅਰ ਬੀਰ ਹਨਿ ਕਹਯੋ ਸਯਾਮ ਸੋ ਰਾਮ ॥ ਕਿਉ ਨ ਲਰੈ ਕਹਜੋ ਕ੍ਰਿਸਨ ਜੁ ਸਕਤਿ ਸਿੰਘ ਜਿਹ ਨਾਮ ॥੧੩੨੩॥ ਚਉਪਈ । [3]ਤਬ ਹਰਿ ਜੂ ਸਬ ਸੋ ਇਮ ਕਹਯੋ ॥ ਸਕਤਿ ਸਿੰਘ ਬਧ ਹਮ ਤੇ ਰਹਯੋ ॥ [4]ਇਨ ਅਤਿ ਹਿਤ ਸੋ ਚੰਡ[ੳ] ਮਨਾਈ ॥ ਤਾ ਤੇ ਹਮਰੀ ਸੈਨ ਖਪਾਈ ॥੧੩੨੪॥ ਦੋਹਰਾ ॥[5] ਤਾ ਤੇ ਤੁਮਹੂੰ ਚੰਡ ਕੀ ਸੇਵ ਕਰਹੁ ਚਿਤੁ ਲਾਇ ॥ ਜੀਤਨ ਕੋ ਬਰੁ ਦੇਇਗੀ ਅਰਿ ਤਬ ਲੀਜਹੁ ਘਾਇ ॥੧੩੨੫॥ [6]ਜਾਗਤ ਜਾ ਕੀ ਜੋਤਿ ਜਗ ਜਲ ਥਲ ਰਹੀ ਸਮਾਇ ॥ ਬ੍ਰਹਮ ਬਿਸਨ ਹਰਿ ਰੂਪ ਮੈ ਤ੍ਰਿਗੁਨਿ ਰਹੀ ਠਹਰਾਇ ॥੧੩੨੬॥ ਸ੍ਵੈਯਾ ॥ [7]ਜਾ ਕੀ ਕਲਾ ਬਰਤੈ ਜਗ ਮੈ ਅਰੁ ਜਾ ਕੀ ਕਲਾ ਸਬ ਰੂਪਨ ਮੈ ॥ ਅਰੁ ਜਾ ਕੀ ਕਲਾ ਬਿਮਲਾ ਹਰਿ ਕੇ ਕਮਲਾ ਪਤਿ ਕੇ ਕਮਲਾ ਤਨ ਮੈ ॥ [8]ਪੁਨਿ ਜਾ ਕੀ ਕਲਾ ਗਿਰ ਰੂਖਨ ਮੈ ਸਸਿ ਪੂਖਨ ਮੈ ਮਘਵਾ ਘਨ ਮੈ ॥ ਤੁਮਹੂੰ ਨਹੀ ਜਾਨੀ ਭਵਾਨੀ ਕਲਾ ਜਗ ਮਾਨੀ ਕੋ ਧਯਾਨ ਕਰੋ ਮਨ ਮੈ ॥੧੩੨੭॥ ਦੋਹਰਾ ॥ [9]ਸਕਤਿ ਸਿੰਘ ਬਰ ਸਕਤਿ ਸੋ ਮਾਂਗ ਲਯੋ ਬਲਵਾਨ ॥ ਤਾਹੀ ਕੇ ਪਰਸਾਦਿ ਤੇ ਰਨ ਜੀਤਤ ਨਹੀ ਹਾਨ ॥੧੩੨੮॥ ਦੋਹਰਾ ॥ [10]ਸਿਵ ਸੂਰਜ ਸਸ ਸਚੀ ਪਤਿ ਬ੍ਰਹਮ ਬਿਸਨ ਸੁਰ ਕੋਇ ॥ ਜੋ ਇਹ ਸੋ ਰਿਸ ਕੈ ਲਰੈ ਜੀਤ ਨ ਜੈਹੈ ਸੋਇ ॥੧੩੨੯॥ ਸ੍ਵੈਯਾ ॥ [11]ਜਉ ਹਰਿ ਆਇ ਭਿਰੈ ਇਹ ਸੋ ਨਹੀ ਦੇਖਤ ਹੋਂ ਬਲੁ ਹੈ ਤਿਨ ਮੋ ॥ ਚਤੁਰਾਨਨ ਅਉਰ ਖੜਾਨਨ ਬਿਸਨ ਘਨੋ ਬਲ ਹੈ ਸੁ ਕਹਯੋ ਜਿਨ ਮੋ ॥ ਪੁਨਿ ਭੂਤ ਪਿਸਾਚ ਸੁਰਾਦਕ ਜੇ ਅਸੁਰਾਦਿਕ ਹੈ ਗਨਤੀ ਕਿਨ ਮੋ ॥ ਜਦੁਬੀਰ ਕਹਯੋ ਸਬ ਬੀਰਨ ਸੋ ਸੁ ਇਤੋ ਬਲ ਭੂਪ ਧਰੈ ਇਨ ਮੋ ॥੧੩੩੦॥[12] ਕਾਨ੍ਹ ਜੂ ਬਾਚ ॥ ਸ੍ਵੈਯਾ ॥ [13]ਜੁੱਧੁ ਕਰੋ ਤੁਮ ਜਾਹੁ ਉਤੈ; ਇਤ ਹਉ ਹੀ ਭਵਾਨੀ ਕੋ ਜਾਪ ਜਪੈ ਹਉ ॥[ਅ] ਐਸੇ ਕਹਯੋ ਜਦੁਬੀਰ ਅਬੈ ਅਤਿਹੀ ਹਿਤ ਭਾਵ ਤੇ ਥਾਪ ਥਪੈ ਹਉ ॥ [14]ਹ੍ਵੈਕੈ ਪ੍ਰਤੱਛ ਕਹੈ ਬਰ ਮਾਂਗ ਹਨੋ ਸਕਤੇਸ ਇਹੈ ਬਰੁ ਲੈਹਉ ॥ ਤਉ ਚੜਕੈ ਅਪੁਨੇ ਰਥ ਪੈ ਅਬ ਹੀ ਰਨ ਮੈ ਇਹਕੋ ਬਧ ਕੈਹਉ ॥੧੩੩੧॥[15] ਕਬਿਯੋ ਬਾਚ ॥ ਸ੍ਵੈਯਾ ॥ [16]ਬੀਰ ਪਠੇ ਜਦੁਬੀਰ ਉਤੈ; ਇਤ ਭੂਮਿ ਮੈ ਬੈਠ ਸਿਵਾ ਜਪੁ ਕੀਨੋ ॥ ਅਉਰ ਦਈ ਸੁਧ ਛਾਡ ਸਬੈ ਤਬ ਤਾਹੀ ਕੇ ਧਯਾਨ ਬਿਖੈ ਮਨ ਦੀਨੋ ॥ ਚੰਡ ਤਬੈ ਪਰਤੱਛ ਭਈ ਬਰੁ ਮਾਂਗਹੁ ਜੁ ਮਨ ਮੈ ਜੋਈ ਚੀਨੋ[ੲ] ॥

---

ੳ ਚੰਡ ਤੇ ਚੰਡੀ ਭਾਵੇਂ ਇਕੋ ਰੂਪ ਦੇ ਮਾਇਨੇ ਰਖਦੇ ਹਨ ਪਰ ਜਦੋਂ ਚੰਡ ਕਹੋ ਤਾਂ ਸਭਨੂੰ ਚੰਡਣ ਵਾਲਾ ਕਾਲ, ਅਕਾਲ ਪੁਰਖ ਜਦੋਂ ਚੰਡੀ ਕਹੋ ਤਾਂ ਚੰਡੀ ਅਕਾਲ ਪੁਰਖ ਦੀ ਸ਼ਕਤਿ ॥

ਅ ਹੁਣ ਐਥੇ ਕਿਸੇ ਵੀ ਹੋਰ ਉਦਾਹਰਣ ਦੇਣ ਦੀ ਲੋੜ ਨਹੀਂ । ਇਹ ਸ਼ਬਦ ਦੀ ਪੰਗਤੀ ਆਪ ਹੀ ਉਦਾਹਰਣ ਹੈ ।

ੲ ਐ ਮੇਰੇ ਸ਼ਹਿਰਦ ਪਾਠਕ ਜਨੋ ਠਹਿਰੋ ਏਥੇ ਜ਼ਰਾ ਮੁੜਕੇ ਹਰਿ ਵਲ ਬ੍ਰਿਤੀ ਲਾ ਕੇ ਸੋਚੋ 1. ਪਹਿਲੀ ਵੀਚਾਰ ਕੀ ਕ੍ਰਿਸ਼ਨ ਭਗਵਾਨ ਨੂੰ ਗੋਬਿੰਦ ਹਰੀ ਜੀ ਅਕਾਲ ਹਰੀ ਦੀ ਸੀਟ ਤੇ ਸਥਾਪਤ ਕਰਦੇ ਨੇ ਨਹੀਂ ਇਥੇ ਸਪਸ਼ਟ ਕਰਦੇ ਹਨ ਕਿ ਨਹੀਂ ਉਸ ਦੇ ਉਪਰ ਹੋਰ ਹਰਿ ਭਗਵਾਨ ਹੈ । ਜਿਸ ਭਗਵਾਨ ਦੀ ਸ਼ਕਤੀ ਰੂਪ ਭਵਾਨੀ ਦਾ ਕ੍ਰਿਸ਼ਨ ਜੀ ਇਕ ਚਿਤ ਹੋ ਕੇ ਧਿਆਨ ਕਰ ਰਹੇ ਹਨ । 2. ਜਦੋਂ ਕ੍ਰਿਸ਼ਨ ਜੀ ਇਹ ਕਹਿੰਦੇ ਹਨ ਕਿ ਜੇਕਰ ਸ਼ਕਤਿ ਸਿੰਘ ਦੇ ਨਾਲ ਸ਼ਿਵਜੀ ਵੀ ਆ ਕੇ ਲੜੇ ਤਾਂ ਉਹ ਵੀ ਉਸ ਨੂੰ ਮਾਰ ਨਹੀਂ ਸਕਦਾ ਫੇਰ ਜੇ ਪਾਰਬਤੀ ਨੂੰ ਭਵਾਨੀ ਮੰਨਿਆ ਜਾਂਦਾ ਜਾਵੇ ਤੇ ਪਾਰਬਤੀ ਤਾਂ ਸ਼ਿਵਾ ਦੇ ਅਗੇ ਅੱਖ ਵੀ ਨਹੀਂ ਚੁਕ ਸਕਦੀ । ਜਦੋਂ ਸ਼ਿਵਜੀ ਨੇ ਪਾਰਬਤੀ ਨੂੰ ਸੀਤਾ ਦਾ ਰੂਪ ਧਾਰਨ ਦੇ ਦੋਸ਼ ਵਿਚ ਤਿਆਗ ਦਿਤਾ ਸੀ ਤਾਂ ਨਿਰਾਸ ਹੋਈ ਪਾਰਬਤੀ ਆਪਣੇ ਪਿਤਾ ਦੀ ਜਗਸ਼ਾਲਾ ਵਿਚ ਸੜ ਕੇ ਸਵਾਹ ਹੋ ਗਈ ਸੀ ਅਤੇ ਹਜਾਰਾਂ ਬਰਸ ਕਠਨ ਤੋਂ ਕਠਨ ਤਪ ਕਰਕੇ ਮੁੜਕੇ ਸ਼ਿਵਜੀ ਦੀ ਨੇੜਤਾ ਪ੍ਰਾਪਤ ਕੀਤੀ ਸੀ । ਉਪਰ ਲਿਖ੍ਯਾ ਮਾਤੇ (ਜਾਗਤ ਜਾਕੀ ਜੋਤਿ ਜਲ ਥਲ ਰਹੀ ਸਮਾਇ ॥ ਬ੍ਰਹਮ ਬਿਸਨ ਹਰਿ ਰੂਪ ਮੈ ਤ੍ਰਿਗੁਨਿ ਰਹੀ ਘਹਿਰਾਇ ॥੧੩੨੬॥ ਜਾ ਕੀ ਕਾਲ ਬਰਤੈ ਜਗ ਮੈ ॥ ਅਰੁ ਜਾਕੀ ਕਾਲ ਬਿਮਲਾ ਹਰਿ ਕੇ ਕਮਲ ਲਪਤਿ ਕੇ ਕਮਲਾਤਨ ਮੈ ॥ ਪੁਨ ਜਾ ਕੀ ਕਾਲ ਗਿਰ ਰੂਖਨ ਮੈ ਸਸਿ ਪੂਖਨ ਮੈ ਮਘਵਾ ਘਨ ਮੈ ॥ ਤੁਮਹੁ ਨਹੀ ਜਾਨੀ ਭਵਾਨੀ ਕਲਾ ਜਗ ਮਾਨੀ ਕੋ ਧਯਾਨ ਕਰੋ ਮਨ ਮੈ ॥੧੩੨੭॥ ਅਫਸੋਸ ਅਸੀਂ ਇਤਨੇ ਕੰਬਖਤ ਹਾਂ ਕਿ ਇਸ ਸ਼ਕਤੀ ਮਾਤਾ ਭਵਾਨੀ ਭਗਵਾਨ ਦੀ ਅੰਸ਼ ਸ਼ਕਤੀ ਮਹਾਂ ਦੇਵੀ ਚੰਡੀ ਨੂੰ ਬਲ ਦੇ ਕੇ ਚੰਡ ਦੈਂਤ ਨੂੰ ਮਾਰ ਦੇਣ ਵਾਲੀ ਤੇ ਸੁੰਭ ਨਿਸੁੰਭ ਭਗਵਾਨ ਨੂੰ ਪਾਰਬਤੀ ਰੂਪ ਵਿਚ ਮਾਰ ਦੇਣ ਵਾਲੀ ਆਦਿ ਸ਼ਕਤੀ ਨੂੰ ਪਾਰਬਤੀ ਦੇ ਮੂਲ ਰੂਪ ਨੂੰ ਸਾਥ ਨਾਲ ਜੋੜਦੇ

(ਬਾਕੀ ਪੰਨਾ ੨੯੯ ਤੇ)

੧. ਦੋਹਰਾ ॥ ਜਿਸ ਵੇਲੇ ਕਰੂਪ ਦੈਂਤ ਭਰਾਵਾਂ ਤੇ ਸੈਨਾ ਸਮੇਤ ਰਾਜੇ ਸਕਤ ਸਿੰਘ ਨੇ ਮਾਰ ਦਿੱਤੇ । ਉਸ ਵੱਲ ਜਾਦਵ ਸੈਨਾ ਨੇ ਵੇਖ ਕੇ ਜੁੱਧ ਭੂਮੀ ਦੇ ਵਿਚ ਹਾਹਾਕਾਰ ਮਚਾ ਦਿੱਤੀ ॥੧੩੨੨॥

੨. ਬਲਰਾਮ ਨੇ ਆਪਣੇ ਭਾਈ ਸਜਾਮ (ਕ੍ਰਿਸ਼ਨ ਜੀ) ਨੂੰ ਕਿਹਾ ਕਿ ਸਕਤ ਸਿੰਘ ਨੇ ਬੜਾ ਜੁੱਧ ਕੀਤਾ ਹੈ । ਉਸ ਦੇ ਉੱਤਰ ਵਿਚ ਅੱਗੋਂ ਕ੍ਰਿਸ਼ਨ ਨੇ ਕਿਹਾ ਕਿ ਜੁੱਧ ਕਿਉਂ ਨਾ ਕਰੇ ਜਿਸ ਦਾ ਨਾਮ ਹੀ ਸਕਤ ਸਿੰਘ ਹੈ ॥੧੩੨੩॥

੩. ਚੌਪਈ ॥ ਉਸ ਵੇਲੇ ਹਰਿ ਜੀ ਨੇ ਸਾਰੇ ਜਾਦਵਾਂ ਨੂੰ ਕਿਹਾ ਇਸ ਤਰ੍ਹਾਂ ਕਿ ਸਕਤ ਸਿੰਘ ਸਾਡੇ ਕੋਲੋਂ ਮਾਰਨੇ ਤੋਂ ਕਿਉਂ ਬਚ ਗਿਆ ? ਇਸ ਨੇ

੪. ਬੜੇ ਸਿਦਕ ਦਿਲ ਦੇ ਨਾਲ ਇਕ ਚਿੱਤ ਹੋ ਕੇ ਚੰਡ (ਆਦਿ ਸ਼ਕਤੀ) ਦੀ ਮੰਨੌਤ ਕੀਤੀ ਹੈ । ਜਿਸ ਦੇ ਬਲ ਕਰਕੇ ਇਸ ਨੇ ਸਾਡੀ ਸੈਨਾ ਮਾਰ ਮੁਕਾਈ ਹੈ ॥੧੩੨੪॥

੫. ਦੋਹਰਾ ॥ ਇਸ ਲਈ ਤੁਸੀਂ ਵੀ, ਚੰਡੀ ਦੀ ਸੇਵਾ ਇਕ ਚਿਤ ਹੋ ਕੇ ਕਰੋ । ਜਿਸ ਵੇਲੇ ਉਹ ਤੁਹਾਨੂੰ ਜਿੱਤਣ ਦਾ ਵਰ ਦੇਵੇਗੀ ਫੇਰ ਵੈਰੀ ਨੂੰ ਮਾਰ ਲੈਣਾ ॥੧੩੨੫॥

੬. ਜਿਸ ਦੀ ਜੋਤ ਜਗਦੀ ਹੈ ਜੋ ਜਲ, ਥਲ, ਜਗਤ ਦੇ ਵਿਚ ਸਮੂਹਿਕ ਜਾਗ ਰਹੀ ਹੈ ਤੇ ਸਮਾ ਰਹੀ ਹੈ । ਜੋ ਬ੍ਰਹਮਾ ਬਿਸਨ ਹਰਿ ਰੂਪ ਦੇ ਵਿਚ ਬਿਦਮਾਨ ਹੈ ਜੋ ਤਿਨਾ ਗੁਣਾਂ ਨੂੰ ਟਿਕਾ ਕੇ ਰੱਖ ਰਹੀ ਹੈ ॥੧੩੨੬॥

੭. ਸਵੈਯਾ ॥ ਜਿਸ (ਚੰਡ=ਅਕਾਲ ਪੁਰਖ ਦੀ ਸ਼ਕਤੀ/ ਜੋਤ) ਦੀ ਕਲਾ ਸਾਰੇ ਜਗਤ ਵਿਚ ਬਰਤ ਰਹੀ ਹੈ, ਜਿਸ ਦੀ ਕਲਾ ਸਾਰੇ ਰੂਪਾਂ ਦੇ ਵਿਚ ਹੈ ਅਤੇ ਜਿਸ ਦੀ ਕਲਾ ਬਿਮਲਾ ਹਰਿ (ਬਿਮਲਾ-ਲੱਛਮੀ, ਹਰਿ-ਲਛਮੀ ਦਾ ਪਤੀ) ਕਮਲਾ (ਲਛਮੀ ਦਾ ਪਤੀ-ਵਿਸ਼ਨੂੰ) ਜਿਸ ਦੀ ਜੋਤਿ ਲਛਮੀ ਤੇ ਉਸ ਦੇ ਪਤੀ ਵਿਸ਼ਨੂੰ ਵਿਚ ਵਿਦਮਾਨ ਹੈ ।

੮. ਅਤੇ ਜਿਸ ਦੀ ਕਲਾ ਪਹਾੜਾਂ, ਪਰਬਤਾਂ ਤੇ ਬਨਾਸਪਤੀ ਵਿਚ ਅਤੇ ਸਿਸ (ਚੰਦ) ਵਿਚ ਅਤੇ ਪੁਖਨ (ਤਾਰਿਆਂ) ਵਿਚ ਮਘਵਾ (ਇੰਦ੍ਰ ਤੇ ਘਨ ਬਦਲਾਂ) ਵਿਚ ਬਿਦਮਾਨ ਹੈ ਤੁਸੀਂ ਉਸ ਨੂੰ ਸਮਝਿਆ ਨਹੀਂ ਜਿਸ ਭਵਾਨੀ ਦੀ ਕਲਾ ਸਾਰੇ ਜਗ-ਮਾਨੀ (ਭਾਵ ਸਾਰੇ ਜਗਤ ਨੇ ਮੰਨੀ ਹੈ) ਉਸ ਦਾ ਧਿਆਨ ਕਰੋ ਮਨ ਦੇ ਵਿਚ ਅਕਾਲੀ ਜੋਤ ਦਾ ॥੧੩੨੭॥

੯. ਦੋਹਰਾ ॥ ਸਕਤ ਸਿੰਘ ਨੇ ਉਸ ਸ਼ਕਤੀ ਮਾਤਾ ਤੋਂ ਬਲਵਾਨ ਹੋਣ ਦਾ ਵਰ ਪ੍ਰਾਪਤ ਕਰ ਲਿਆ ਹੋਇਆ ਹੈ । ਜਿਸ ਕਰਕੇ ਤੇ ਜਿਸ ਦੀ ਕ੍ਰਿਪਾ ਕਰੇ ਜੁੱਧ ਜਿੱਤ ਲੈਂਦਾ ਹੈ ਹਾਰਦਾ ਨਹੀਂ ॥੧੩੨੮॥

੧੦. ਦੋਹਰਾ ॥ ਸ਼ਿਵਜੀ, ਸੂਰਜ, ਚੰਦ੍ਰਮਾਂ, ਇੰਦ੍ਰ, ਬ੍ਰਹਮਾ, ਬਿਸ਼ਨ ਆਦਿ ਭਾਵੇਂ ਕੋਈ ਵੀ ਦੇਵਤਾ ਹੋਵੇ । ਜਿਹੜਾ ਵੀ ਸਕਤ ਸਿੰਘ ਦੇ ਨਾਲ ਕ੍ਰੋਧ ਕਰੇ ਉਹ ਕੋਈ ਵੀ ਇਸ ਨੂੰ ਜਿਤ ਕੇ ਨਹੀਂ ਜਾ ਸਕਦਾ ॥੧੩੨੯॥

੧੧. ਸਵੈਯਾ ॥ ਜੇਕਰ ਪਾਰਬਤੀ ਦਾ ਪਤੀ ਸ਼ਿਵਜੀ ਵੀ ਆ ਕੇ ਲੜੇ ਇਸ ਦੇ ਨਾਲ ਮੈਂ ਦੇਖਦਾ ਹਾਂ ਕਿ ਇਸ ਦਾ ਟਾਕਰਾ ਕਰਨ ਲਈ ਉਸ ਦੇ ਪਾਸ ਵੀ ਬਲ ਨਹੀਂ ਹੈ । ਚਤਰਾਨਨ (ਬ੍ਰਹਮ) ਵੀ ਆ ਖੜਾਨਨ (ਸਵਾਮੀ ਕਾਰਤਕ) ਬਿਸ਼ਨੂ ਨੂੰ ਬਹੁਤੇ ਬਲ ਵਾਲੇ ਕਿਹਾ ਜਾਂਦਾ ਹੈ ਜਿਨ੍ਹਾਂ ਦੇ ਵਿਚ ਜੋ ਉਹ ਵੀ ਟਾਕਰਾ ਨਹੀਂ ਕਰ ਸਕਦੇ ਤਾਂ ਫੇਰ ਹੋਰ ਭੂਤ ਪ੍ਰੇਤਾਂ ਤੇ ਬਾਕੀ ਦੇਵਤਿਆਂ ਦੀ ਕਿਆ ਗਿਣਤੀ ਹੋ ਸਕਦੀ ਹੈ ॥੧੩੩੦॥

੧੨. ਕ੍ਰਿਸ਼ਨ ਜੀ ਕਹਿੰਦੇ ਹਨ ॥

੧੩. ਸਵੈਯਾ ॥ ਆਪਣੇ ਸੂਰਮਿਆਂ ਨੂੰ ਕਿ ਤੁਸੀਂ ਜਾਉ ਜਾ ਕੇ ਜੁੱਧ ਕਰੋ ਉਸਨੂੰ ਮੈਦਾਨ ਦੇ ਵਿਚ ਰੋਕੀ ਰੱਖੋ ਅਤੇ ਮੈਂ ਐਥੇ ਹੀ ਭਵਾਨੀ ਦੇਵੀ ਭਗਵਾਨ ਦੀ ਸ਼ਕਤੀ ਮਾਤਾ ਕੁਦਰਤ ਰਾਣੀ ਦਾ ਜਾਪ ਜਪਦਾ ਹਾਂ । ਇਸ ਤਰ੍ਹਾਂ ਕਿਹਾ ਸ੍ਰੀ ਕ੍ਰਿਸ਼ਨ ਜੀ ਨੇ ਕਿ ਮੈਂ ਹੁਣੇ ਪੂਰਨ ਹਿਤ ਪ੍ਰੇਮ ਦੇ ਨਾਲ ਉਸ ਸ਼ਕਤੀ ਨੂੰ ਪ੍ਰਤੱਖ ਕਰਦਾ ਹਾਂ ।

੧੪. ਜਦੋਂ ਉਹ ਮਹਾਂ ਸ਼ਕਤੀ ਪ੍ਰਤੱਖ ਹੋ ਕੇ ਆ ਕੇ ਮੈਨੂੰ ਕਹੇਗੀ ਕਿ ਵਰ ਮੰਗ ਤਾਂ ਮੈਂ ਇਹ ਮੰਗ ਲਵਾਂਗਾ ਕਿ ਸਕਤ ਸਿੰਘ ਮਾਰਿਆ ਜਾਵੇ ਸੈਨਾ ਸਮੇਤ ਮੈਂ ਉਸ ਕੋਲੋਂ ਇਹ ਵਰ ਲਵਾਂਗਾ। ਫੇਰ ਮੈਂ ਆਪਣੇ ਰਥ ਤੇ ਚੜਕੇ ਹੁਣੇ ਵੀ ਜੁੱਧ ਦੇ ਵਿਚ ਸਕਤ ਸਿੰਘ ਨੂੰ ਮਾਰ ਦਿਆਂਗਾ ॥੧੩੩੧॥

੧੫. ਕਵੀ ਜੀ ਕਹਿੰਦੇ ਹਨ ॥

੧੬. ਸਵੈਯਾ ॥ ਕ੍ਰਿਸ਼ਨ ਜੀ ਨੇ ਸੂਰਮੇ ਉਧਰ ਭੇਜ ਦਿਤੇ, ਇਧਰ ਆਪ ਧਰਤੀ ਤੇ ਬੈਠਕੇ ਸਿਵਾ (ਸ਼ਕਤੀ) ਦਾ ਜਾਪ ਕੀਤਾ।

੧੭. ਹੋਰ ਸਾਰੇ ਮਨ ਦੇ ਵਿਚਾਰ ਸੰਕਲਪ ਤੇ ਵਿਕਲਪ ਸਭ ਛੱਡਕੇ ਇਕੋ ਇਕ ਧਯਾਨ ਪ੍ਰਭ ਜੋਤਿ ਵੱਲ ਜੋੜ ਦਿੱਤਾ । ਚੰਡ ਦੈਂਤ ਨੂੰ ਮਾਰ ਦੇਣ ਲਈ ਆਦਿ ਸ਼ਕਤੀ ਪ੍ਰਤੱਖ ਹੋ ਗਈ ਤੇ ਆ ਕੇ ਕਿਹਾ ਮੰਗ ਜੋ ਕੁਝ ਤੇਰੇ ਮਨ ਵਿਚ ਹੈ । ਵਰ ਜਿਹੜਾ ਤੇਰੇ ਮਨ ਵਿਚ ਚਿਤਵਿਆ ਹੋਇਆ ਹੈ ।

---

(ਪੰਨਾ ੨੯੮ ਦੀ ਬਾਕੀ)

ਸੂਰਮ ਨਹੀਂ ਖਾਂਦੇ
ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ੍ਨਾਨੁ ॥ ਇਸ੍ਨਾਨੁ ਕਰਹਿ ਪਰਭਾਤਿ ਸੁਧ ਮਨਿ ਗੁਰ ਪੂਜਾ ਬਿਧਿ ਸਹਿਤ ਕਰੰ ॥
ਕੰਚਨੁ ਤਨੁ ਹੋਇ ਪਰਸਿ ਪਾਰਸ ਕਉ ਜੋਤਿ ਸਰੂਪੀ ਧ੍ਯ੍ਯਾਨੁ ਧਰੰ ॥ ਜਗਜੀਵਨੁ ਜਗੰਨਾਥੁ ਜਲ ਥਲ ਮਹਿ ਰਹਿਆ ਪੂਰਿ ਬਹੁ ਬਿਧਿ ਬਰਨੰ ॥
ਜਿਸ ਜੋਤਿ ਨੂੰ ਅਨੇਕਾ ਬਿਧੀਆਂ ਨਾਲ ਵਰਣਨ ਕੀਤਾ ਜਾਂਦਾ ਹੈ ਉਸ ਜੋਤਿ ਦਾ ਕ੍ਰਿਸ਼ਨ ਜੀ ਧਯਾਨ ਕਰ ਰਹੇ ਹਨ ਇਕ ਚਿਤ ਹੋ ਕੇ । ਜਿਸ ਜੋਤਿ ਦੇ ਪ੍ਰਗਟ ਹੋ ਜਾਣ ਨਾਲ ਸਾਰੇ ਅੰਧੇਰੇ ਭ੍ਰਮ ਦੇ ਦੂਰ ਹੋ ਜਾਂਦੇ ਹਨ ਅਤੇ ਰਾਮ ਰੂਪ ਰਤਨ ਦੀ ਪ੍ਰਾਪਤੀ ਹੋ ਜਾਂਦੀ ਹੈ ਕੀ ਉਪਰੋਕਤ ਪਾਵਨ ਮਹਾਂ ਵਾਕ ਸ੍ਰੀ ਦਸਮੇਸ਼ ਜੀ ਅਤੇ ਪੰਚਮ ਗਿਆਨ ਦੇ ਸਾਗਰ ਗੁਰਬਾਣੀ ਦੇ ਬੋਹਥਾ ਸ੍ਰੀ ਗੁਰੂ ਅਰਜਨ ਦੇਵ ਦੇ ਪਵਿੱਤਰ ਬਚਨ ਵਿਚ ਕੋਈ ਭ੍ਰਮ ਭੇਦ ਪ੍ਰਗਟ ਕਰ ਸਕੇਗੇ ?
ਜੇਨ ਕਲਾ ਧਾਰਿਓ ਆਕਾਸੰ ਬੈਸੰਤਰੰ ਕਾਸਟ ਬੇਸਟੰ ॥ ਜੇਨ ਕਲਾ ਸਸਿ ਸੂਰ ਨਖ੍ਯ੍ਯਤ੍ਰ ਜੋਤ੍ਯ੍ਯਿੰ ਸਾਸੰ ਸਰੀਰ ਧਾਰਣੰ ॥
ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥ ਤੇਨ ਕਲਾ ਅਸਥੰਭੰ ਸਰੋਵਰੰ ਨਾਨਕ ਨਹ ਛਿਜੰਤਿ ਤਰੰਗ ਤੋਯਣਹ ॥ਪ੩॥ਪੰ:੧੩੫੯॥
ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥ ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥
ਬਸ ਇਹੋ ਜੋਤ ਹੈ ਜੋ ਬ੍ਰਹਮਾ ਬਿਸਨ ਤੇ ਸ਼ਿਵ ਅਥਵਾ ਪਾਰਬਤੀ ਕਹਾਉਂਦੀ ਦਸੋ ਸਤਿਗੁਰਾਂ ਦੇ ਸਰੂਪਾਂ ਦਾ ਨਿਸਚਾ ਨਿਸਾਨਾ ਇਕ ਹੈ, ਜੋਗੀਆਂ ਦੇ ਰੂਪ ਕਈ ਹਨ ਅਨੇਕਾਂ ਰੂਪਾਂ ਵਿਚ ਵਰਣਨ ਕਰਕੇ ਇਕ ਦੇ ਮੰਨਣ ਤੇ ਜੋਰ ਦਿੰਦੇ ਹਨ ।
ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥ ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਬਰਨਿਅਉ ॥ ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਉ ॥ ਪੰ: ੧੩੯੪॥

[1]ਜਾ ਅਰਿ ਆਜੁ ਹਨੋ ਰਨ ਮੈ ਘਨ ਸਯਾਮ ਜੁ ਮਾਂਗ ਇਹੈ ਬਰ ਲੀਨੋ ॥੧੩੩੨॥ ਸ੍ਵੈਯਾ ॥ [2]ਯੌਂ ਬਰ ਪਾਇ ਚੜਯੋ ਰਥ ਪੈ ਹਰਿ ਜੂ ਮਨ ਬੀਚ ਪ੍ਰਸੰਨਿ ਭਯੋ ॥ ਜਪੁ ਕੈ ਜੁ ਭਵਾਨੀ ਤੇ ਸਯਾਮ ਕਹੈ ਅਰਿ ਮਾਰਨ ਕੋ ਬਰ ਮਾਂਗ ਲਯੋ ॥ [3]ਸਬ ਅਯੁਧ ਲੈ ਬਰਬੀਰ ਬਲੀ ਹੁ ਕੇ ਸਾਮੁਹੇ ਤਉ ਜਦੁਬੀਰ ਗਯੋ ॥ ਮਨੋ ਜੀਤ ਕੋ ਅੰਕੁਰ ਜਾਤ ਰਹਯੋ ਹੁਤੋ ਯਾ ਬਰ ਤੇ ਉਪਜਯੋ ਸੁ ਨਯੋ ॥੧੩੩੩॥ ਦੋਹਰਾ ॥ [4]ਸਕਤਿ ਸਿੰਘ ਉਤ ਸਮਰ ਮੈ ਬਹੁਤੁ ਹਨੇ ਬਰ ਸੂਰ ॥ ਤਬਹੀ ਤਿਨ ਕੇ ਤਨਨ ਸਿਉ ਭੂਮਿ ਰਹੀ ਭਰਪੂਰ ॥੧੩੩੪॥ ਸ੍ਵੈਯਾ ॥ [5]ਜੁੱਧੁ ਕਰੈ ਸਕਤੇਸ ਬਲੀ ਤਿਹ ਠਾਂ ਹਰਿ ਆਇਕੈ ਰੂਪੁ ਦਿਖਾਯੋ ॥ ਜਾਤ ਕਹਾ ਰਹੁ ਰੇ ਥਿਰ ਹ੍ਵੈ; ਅਬ ਹਉ ਤੁਮ ਪੈ ਬਲ ਕੈ ਇਤਿ ਆਯੋ ॥ [6]ਕੋਪ ਗਦਾ ਕਰ ਲੈ ਘਨਸਯਾਮ ਸੁ ਸਤ੍ਰ ਕੇ ਸੀਸ ਪੈ ਘਾਉ ਲਗਾਯੋ ॥ ਪ੍ਰਾਨ ਤਜਯੋ ਮਨ ਚੰਡ ਭਜਯੋ ਤਿਹ ਕੋ ਤਨ ਤਾਹਿ ਕੇ ਲੋਕ ਸਿਧਾਯੋ ॥੧੩੩੫॥ ਸ੍ਵੈਯਾ ॥ [7]ਪ੍ਰਾਨ ਚਲਯੋ ਤਿਹ ਕੋ ਤਬ ਹੀ ਜਬ ਹੀ ਤਨ ਚੰਡ ਕੇ ਲੋਗ ਪਧਾਰਯੋ ॥ ਸੂਰਜ ਇੰਦ੍ਰ ਸਨਾਦਕ ਜੇ ਸੁਰ ਹੂੰ ਮਿਲਿਕੈ ਜਸੁ ਤਾਹਿ ਉਚਾਰਯੋ ॥ [8]ਐਸੋ ਨ ਆਗੇ ਲਰਯੋ ਰਨ ਮੈ ਕੋਊ ਆਪਨੀ ਬੈਸਿ ਮੈ ਨਾਹਿ ਨਿਹਾਰਯੋ ॥ ਸ੍ਰੀ ਸਕਤੇਸ ਬਲੀ ਧਨ ਹੈ ਹਰਿ ਸੋ ਲਰਿਕੈ ਪਰਲੋਕ ਸਿਧਾਰਯੋ ॥੧੩੩੬॥ ਚਉਪਈ ॥ [9]ਜਬੈ ਚੰਡ ਕੋ ਹਰਿ ਬਰੁ ਪਾਯੋ ॥ ਸਕਤਿ ਸਿੰਘ ਕੋ ਮਾਰਿ ਗਿਰਾਯੋ ॥ [10]ਅਉਰ ਸਤ੍ਰ ਬਹੁ ਗਏ ਪਰਾਈ ॥ ਰਵਿ ਨਿਹਾਰ ਜਿਯੋ ਤਮ ਨ ਰਹਾਈ ॥੧੩੩੭॥

[11]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਦੁਆਦਸ ਭੂਪ ਸਕਤਿ ਸਿੰਘ ਸੁਧਾ ਬਧਹਿ ਧਯਾਇ ਸਮਾਪਤ ॥

## [12]ਅਥ ਪੰਚ ਭੂਪ ਜੁੱਧ ਕਥਨੰ ॥ ਦੋਹਰਾ ॥

[13]ਅਸਮ ਸਿੰਘ ਜਸ ਸਿੰਘ ਪੁਨਿ ਇੰਦ੍ਰ ਸਿੰਘ ਬਲਵਾਨ ॥ ਅਭੈ ਸਿੰਘ ਸੂਰੋ ਬਡੋ ਇੱਛ ਸਿੰਘ ਸੁਰ ਗਯਾਨ ॥੧੩੩੮॥ [14]ਦੋਹਰਾ ॥ ਚਮੂੰ ਭਜੀ ਭੂਪਨ ਲਖੀ ਚਲੇ ਜੁੱਧ ਕੇ ਕਾਜ ॥ ਅਹੰਕਾਰ ਪਾਂਚੋ ਕੀਯੋ ਅਜੁ ਹਨਿ ਹੈ ਜਦੁਰਾਜ ॥੧੩੩੯॥ [15]ਉਤ ਤੇ ਆਯੁਧ ਲੈ ਸਬੈ ਆਏ ਕੋਪ ਬਢਾਇ ॥ ਇਤ ਤੇ ਹਰਿ ਸਮੁਹੇ ਭਏ ਸਯੰਦਨ ਸੀਘ੍ਰ ਧਵਾਇ ॥੧੩੪੦॥ ਸ੍ਵੈਯਾ ॥ [16]ਸੁਭਟੇਸ ਮਹਾਂ ਬਲਵੰਤ ਤਬੈ ਜਦੁਬੀਰ ਕੀ ਓਰ ਤੇ ਆਗੇ ਹੀ ਧਾਯੋ ॥ ਪਾਂਚ ਹੀ ਬਾਨ ਲਏ ਤਿਹ ਪਾਨ ਬਡੋ ਧਨੁ ਤਾਨ ਕੈ ਕੋਪ ਬਢਾਯੋ ॥ [17]ਏਕ ਹੀ ਏਕ ਹਨਯੋ ਸਰ ਪਾਂਚਨ ਭੂਪਨਿ ਕੋ ਤਿਨ ਮਾਰ

---

(ਪੰਨਾ ੨੯੭ ਦੀ ਬਾਕੀ)

ਜੀਵਾਂ ਨੂੰ ਅੰਮ੍ਰਿਤਸਰ ਨਾਲ ਇਕ ਸੁਰ ਹੋਣ ਵਾਸਤੇ ਟੁੰਬਿਆਂ । ਇਹ ਕੁਦਰਤੀ ਸੀ ਕਿ ਜਿਸਦਾ ਵਾਸ ਕਰਤਾਰਪੁਰ ਵਿਚ ਹੋ ਗਿਆ ਉਸ ਦਾ ਹਿਰਦਾ ਅੰਮ੍ਰਿਤਸਰ ਨਾਲ ਭਰ ਗਿਆ। ਜੋ ਆਤਮਕ ਸਰ ਨਾਲ ਭਰ ਜਾਵੇ ਉਸਦਾ ਕੇਂਦਰ ਕੀਰਤਪੁਰ ਹੋ ਜਾਂਦਾ ਹੈ, ਕੀਰਤਪੁਰ ਦੇ ਕੇਂਦਰ ਵਿਚ ਹਰਿ ਸਿਫਤ ਸਲਾਹ ਦਾ ਸੋਹਿਲਾ ਗਾਇਆ ਜਾਂਦਾ ਹੈ । ਹਰਿ ਸਿਫਤ ਸਲਾਹ ਦਾ ਸੋਹਿਲਾ ਹੀ ਹੈ ਜਿਹੜਾ ਮਨੁੱਖ ਨੂੰ ਅਨੰਦਪੁਰ ਵਿਚ ਪਹੁਚਾਂਦਾ ਹੈ । ਅਨੰਦਪੁਰ ਦਾ ਮੰਡਲ ਹੀ ਸਹੀ ਅਰਥਾਂ ਵਿਚ 'ਹਰਿ ਮੰਦਰ' ਦਾ ਮੰਡਲ ਹੁੰਦਾ ਹੈ। ਹਰਿ ਮੰਦਰ ਵਿਚ ਕਰਤਾ ਕਰਤਾਰ ਅਵੱਸ਼ ਹੀ ਹੁੰਦਾ ਹੈ, ਅੰਮ੍ਰਿਤਸਰ ਵੀ ਹੁੰਦਾ ਹੈ ਕੀਰਤ ਦਾ ਸੋਹਲਾ ਵੀ ਹੁੰਦਾ ਹੈ, ਅਨੰਦ ਦਾ ਸਹਿਜ ਵਰਤਾਰਾ ਵੀ ਹੁੰਦਾ ਹੈ । ਗੁਰੂ ਜੋਤਿ ਨੇ ਹਰਿ ਮੰਦਰ ਦਾ ਜੋ ਸਰੂਪ ਦਿੱਤਾ ਉਸ ਦੇ ਨਾਲ ਸਿੱਖ ਪੰਥ ਕੇਂਦਰਿਤ ਵੀ ਹੋ ਗਿਆ, ਸੰਗਤਿ ਦਾ ਸੰਕਲਪ ਵੀ ਜਾਗ ਪਿਆ, ਕੀਰਤਨ ਸੋਹਲਾ ਗਾਉਣ ਦਾ ਨਿੱਤ ਨੇਮ ਵੀ ਬਣ ਗਿਆ, ਲੰਗਰ ਤੇ ਸੰਗਤ ਵਿਚ ਬੈਠਣ ਦਾ ਉਤਸ਼ਾਹ ਵੀ ਉਮੜ ਪਿਆ, ਹਰਿ ਮੰਦਰ ਸਰੂਪ ਨੇ ਸਿਖ ਕੌਮ ਨੂੰ 'ਸਮਾਨਤਾ' ਦਾ ਜੀਵਨ ਵੀ ਦਿਤਾ ।

ਗੁਰੂ ਜੋਤਿ ਦਾ ਜੀਵਨ 'ਸਮਾਨਤਾ' ਦਾ ਜੀਵਨ ਸੀ । ਜਦਕਿ ਗੁਰ ਸਖਸ਼ੀਅਤਾਂ ਨੇ ਕਿਸੇ ਤਰ੍ਹਾਂ ਦੀ ਵੀ 'ਅਸਮਾਨਤਾ' ਸਵੀਕਾਰ ਨਹੀਂ ਕੀਤੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਅਨੰਦਪੁਰ ਵਿਚ ਪਹੁੰਚੇ ਵਿਅਕਤੀਆ ਨੂੰ ਅੰਮ੍ਰਿਤਧਾਰੀ ਬਣਾ ਕੇ 'ਸਮਾਨਤਾ' ਦਾ ਇਕ ਜਗਤ ਪ੍ਰਸਿੱਧ ਮੀਲ ਪੱਥਰ ਕਾਇਮ ਕੀਤਾ । ਅੰਮ੍ਰਿਤ ਛਕਾਣ ਵੇਲੇ ਉਹਨਾਂ ਨੇ ਕਿਸੇ ਦਾ, ਚੱਕ੍ਰ ਚਿਹਨ ਨਹੀਂ ਪੁਛਿਆ, ਕਿਸੇ ਦੀ ਵਰਨ ਜਾਤਿ ਨਹੀਂ ਪੁੱਛੀ ਕਿਸੇ ਦਾ ਰੂਪ ਰੰਗ ਨਹੀਂ ਤੱਕਿਆ, ਕਿਸੇ ਦੇ ਚੱਕ੍ਰ ਚਿਹਨ ਨਹੀਂ ਪੁਛਿਆ, ਕਿਸੇ ਦੀ ਵਰਨ ਜਾਤਿ ਨਹੀਂ ਪੁੱਛੀ, ਕਿਸੇ ਦਾ ਰੂਪ ਰੰਗ ਨਹੀਂ ਤੱਕਿਆ, ਕਿਸੇ ਦੇ ਰੇਖ ਭੇਖ ਨੂੰ ਤਰਜੀਹ ਨਹੀਂ ਦਿੱਤੀ, ਕਿਸੇ ਨੂੰ ਕਿੱਤੇ, ਪ੍ਰਾਂਤ, ਬੋਲੀ ਤੇ ਸਭਿਆਚਾਰ ਬਾਰੇ ਕੋਈ ਪ੍ਰਸ਼ਨ ਵੀ ਨਹੀਂ ਕੀਤਾ । ਹਾਂ, ਇਕ ਗੱਲ ਜ਼ਰੂਰ ਪੁੱਛੀ ਹੈ ਕਿ ਕੀ ਤੂੰ ਆਪਣੇ ਪਸ਼ੂ ਬਲ ਨੂੰ 'ਝਟਕਾ' ਖਾ ਜਾਣ ਦਾ ਪ੍ਰਣ ਕੀਤਾ, ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਅੰਮ੍ਰਿਤ ਛਕਾਕੇ ਇਹ ਸਮਝਾ ਦਿਤਾ, ਜਿਸ ਨੇ ਅੰਮ੍ਰਿਤ ਪ੍ਰਾਪਤ ਕਰ ਲਿਆ ਹੈ, ਜਿਸ ਨੇ ਜੀਵਨ ਕਿਰਿਆ ਨੂੰ ਅੰਮ੍ਰਿਤ ਮਈ ਬਣਾ ਲਿਆ ਹੈ ਉਸ ਦਾ ਪਿਤਾ ਇੱਕ ਹੈ, ਉਸ

(ਬਾਕੀ ਪੰਨਾ ੩੦੧ ਤੇ)

੧. ਮੈਂ ਅੱਜ ਹੀ ਸਕਤ ਸਿੰਘ ਨੂੰ ਮਾਰ ਸਕਾਂ ਜੁੱਧ ਦੇ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਇਹ ਵਰ ਮੰਗ ਲਿਆ ॥੧੩੩੨॥

੨. ਸਵੈਯਾ॥ ਇਹ ਵਰ ਲੈ ਕੇ ਕ੍ਰਿਸ਼ਨ ਜੀ ਰਥ ਦੇ ਉਪਰ ਚੜ੍ਹ ਗਏ ਮਨ ਵਿਚ ਬੜੇ ਪ੍ਰਸੰਨ ਹੋ ਗਏ। ਜਿਹੜਾ ਜਪ ਕਰਕੇ ਮਹਾਂ ਦੇਵੀ ਕੋਲੋਂ ਸਜਾਮ ਜੀ ਲੇਖਕ ਕਹਿੰਦੇ ਹਨ ਕਿਹ ਵੈਰੀ ਦੇ ਮਾਰਨ ਵਾਸਤੇ ਜੋ ਵਰ ਮੰਗ ਲਿਆ ਹੈ ਉਸ ਨੂੰ ਪ੍ਰਾਪਤ ਕਰਕੇ।

੩. ਜਿਸ ਵੇਲੇ ਹਥਿਆਰ ਲੈ ਕੇ ਬੜੇ ਬਲੀ ਸਕਤ ਸਿੰਘ ਦੇ ਸਾਮ੍ਹਣੇ ਸ੍ਰੀ ਕ੍ਰਿਸ਼ਨ ਜੀ ਗਏ ਤਾਂ ਐਉਂ ਜਾਪਦਾ ਸੀ ਕਿ ਜਿਹੜਾ ਜਿੱਤ ਦਾ ਅੰਕਰ ਸੁਕ ਗਿਆ ਸੀ, ਉਹ ਹੁਣ ਇਸ ਵਰ ਦੇ ਨਾਲ ਫੁੱਟ ਕੇ ਫੇਰ ਨਵੇਂ ਸਿਰੇ ਉਗ ਪਿਆ ਹੈ ॥੧੩੩੩॥

੪. ਦੋਹਰਾ ॥ ਉਧਰ ਸਕਤ ਸਿੰਘ ਨੇ ਸੂਰਮਿਆਂ ਨਾਲ ਜੁੱਧ ਕਰਕੇ ਬਹੁਤ ਸਾਰੇ ਮਾਰ ਦਿੱਤੇ। ਜਿਨ੍ਹਾਂ ਦੇ ਤਨਾਂ ਦੀਆਂ ਲੋਥਾਂ ਨਾਲ ਰਣਖੇਤ ਭਰਿਆ ਪਿਆ ਸੀ ॥੧੩੩੪॥

੫. ਸਵੈਯਾ ॥ ਜਿਥੇ ਸਕਤ ਸਿੰਘ ਜੁੱਧ ਕਰ ਰਿਹਾ ਸੀ ਉਹ ਸੂਰਮਾ ਉਸ ਥਾਂ ਤੇ ਹਰਿ ਨੇ ਦਰਸ਼ਨ ਜਾ ਦਿੱਤੇ ਤੇ ਜਾ ਕੇ ਕਿਹਾ ਕਿ ਸਕਤ ਸਿੰਘ ਹੁਣ ਤੂੰ ਕਿਥੇ ਜਾ ਸਕਦਾ ਹੈਂ ਟਿਕ ਕੇ ਖਲੋ ਜਾਹ ਮੈਂ ਬਲ ਲੈ ਕੇ ਤੇਰੇ ਤੇ ਆਇਆ ਹਾਂ। ਇਥੇ

੬. ਕ੍ਰੋਧ ਦੇ ਵਿਚ ਆ ਕੇ ਗਦਾ ਹੱਥ ਵਿਚ ਲੈ ਕੇ ਸ੍ਰੀ ਕ੍ਰਿਸ਼ਨ ਜੀ ਨੇ ਵੈਰੀ ਦੇ ਸਿਰ ਤੇ ਮਾਰ ਦਿਤੀ। ਗਦਾ ਲਗਦੇ ਸਾਰ ਹੀ ਉਸ ਦੇ ਪ੍ਰਾਣ ਨਿਕਲ ਗਏ ਪਰ ਅੰਤ ਸਮੇਂ ਉਨ੍ਹੇ ਆਦਿ ਸ਼ਕਤੀ ਦਾ ਧਿਆਨ ਕੀਤਾ ਜਿਸ ਕਰਕੇ ਉਸ ਦੀ ਆਤਮਾ ਪ੍ਰਭ ਲੋਕ ਨੂੰ ਚਲੀ ਗਈ ॥੧੩੩੫॥

੭. ਸਵੈਯਾ ॥ ਉਸ ਦੇ ਪ੍ਰਾਣ ਜਦੋਂ ਨਿਕਲਕੇ ਚਲੇ ਗਏ, ਜੋ ਉਸੇ ਵੇਲੇ ਦੇਵ ਲੋਕ ਨੂੰ ਚਲੇ ਗਏ। ਸੂਰਜ, ਇੰਦ੍ਰ ਸੰਤ ਕੁਮਾਰ ਸਨਾਤਨ ਬ੍ਰਹਮਾ ਦੇ ਪੁੱਤਰ ਵਿਸ਼ਨੂੰ ਦੇ ਦੁਆਰ ਪਾਲ ਸਾਰੇ ਦੇਵਤਿਆਂ ਨੇ ਮਿਲਕੇ ਉਸ ਦਾ ਜਸ ਉਚਾਰਨ ਕੀਤਾ ਤੇ ਕਿਹਾ ਕਿ ਇਹੋ ਜਿਹਾ ਜੁੱਧ

੮. ਅੱਗੇ ਕੋਈ ਨਹੀਂ ਲੜਿਆ ਆਪਣੇ ਜੀਵਨ ਦੇ ਵਿਚ ਨਾ ਕੋਈ ਵੇਖਿਆ ਹੈ। ਇਸ ਵਾਸਤੇ ਸਕਤ ਸਿੰਘ ਬਹਾਦਰ ਧੰਨ ਹੈ ਜਿਹੜਾ ਹਰਿ ਦੇ ਨਾਲ ਲੜਕੇ ਪ੍ਰਭ ਲੋਕ ਨੂੰ ਚਲਾ ਗਿਆ ॥੧੩੩੬॥

੯. ਚੌਪਈ ॥ ਜਿਸ ਵੇਲੇ ਮਹਾਂ ਰਾਣੀ ਚੰਡੀ ਕੋਲੋਂ ਹਰਿ ਨੇ ਵਰ ਪ੍ਰਾਪਤ ਕੀਤਾ। ਉਸ ਦੇ ਬਲ ਦੇ ਨਾਲ ਸਕਤ ਸਿੰਘ ਨੂੰ ਮਾਰ ਕੇ ਸੁੱਟ ਦਿਤਾ। ਹੋਰ ਬਾਕੀ

੧੦. ਰਹਿੰਦੇ ਵੈਰੀ ਐਉਂ ਭੱਜ ਗਏ। ਜਿਸ ਤਰ੍ਹਾਂ ਸੂਰਜ ਨੂੰ ਵੇਖਕੇ ਹਨੇਰਾ ਨਹੀਂ ਖਲੋਂਦਾ ॥੧੩੩੭॥

੧੧. ਐਥੇ ਪੂਰਾ ਹੁੰਦਾ ਹੈ ਬਚਿਤ੍ਰ ਨਾਟਕ ਗ੍ਰੰਥ ਵਿਚ ਕ੍ਰਿਸ਼ਨ ਵਤਾਰ ਦਾ ਪ੍ਰਸੰਗ ਜੁੱਧ ਪ੍ਰਬੰਧ ਬਾਰਵਾਂ ਰਾਜੇ ਸਕਤ ਸਿੰਘ ਸਮੇਤ ਮਾਰੇ ਧਜਾਇ ਸਮਾਪਤ।

---

੧੨. ਹੁਣ ਅੱਗੇ ਪੰਜ ਰਾਜਿਆ ਦੇ ਜੁੱਧ ਦੀ ਕਥਾ ॥ ਦੋਹਰਾ॥

੧੩. ਅਸਮ ਸਿੰਘ, ਜਸ ਸਿੰਘ ਤੇ ਹੋਰ ਇੰਦ੍ਰ ਸਿੰਘ ਸੂਰਮਾ। ਅਭੈ ਸਿੰਘ ਬੜਾ ਵੱਡਾ ਸੂਰਮਾ ਅਤੇ ਇੱਛ ਸਿੰਘ ਵਿਦਵਾਨ ਤੇ ਗਿਆਨਵਾਨ ॥੧੩੩੮॥

੧੪. ਦੋਹਰਾ ॥ ਜਿਸ ਵੇਲੇ ਫੌਜ ਭੱਜ ਕੇ ਵਾਪਸ ਗਈ ਜਰਾ ਸਿੰਧ ਤੇ ਉਸ ਦੇ ਸਾਥੀਆਂ ਨੇ ਵੇਖੀ ਤਾਂ ਉਹਨਾਂ ਨੂੰ ਵੇਖ ਕੇ ਜੁੱਧ ਕਰਨ ਦੇ ਕੰਮ ਲਈ ਉਪਰੋਕਤ ਰਾਜੇ ਚੱਲ ਪਏ। ਪੰਜਾਂ ਨੇ ਬੜਾ ਹੰਕਾਰ ਕੀਤਾ ਦਿਲ ਦੇ ਵਿਚ ਅਸੀਂ ਜਾ ਕੇ ਮਾਰ ਦੇਂਦੇ ਹਾਂ ਕ੍ਰਿਸ਼ਨ ਨੂੰ ॥੧੩੩੯॥

੧੫. ਉਧਰੋਂ ਸਾਰੇ ਹੀ ਹਥਿਆਰ ਲੈ ਕੇ ਕ੍ਰੋਧ ਵਿਚ ਭਰੇ ਹੋਇ ਆ ਗਏ। ਇਧਰੋਂ ਹਰਿ ਜੀ ਸਾਮ੍ਹਣੇ ਹੋ ਗਏ ਛੇਤੀ ਹੀ ਰਥ ਨੂੰ ਭਜਾਕੇ ॥੧੩੪੦॥

੧੬. ਸਵੈਯਾ ॥ ਮਹਾਨ ਸੂਰਮਾ ਸੁਭਟੇਸ ਸਿੰਘ ਬਲਵਾਨ ਕ੍ਰਿਸ਼ਨ ਜੀ ਵੱਲੋਂ ਅੱਗੇ ਹੀ ਆ ਗਿਆ। ਸੁਭਟੇਸ ਸਿੰਘ ਨੇ ਪੰਜੇ ਤੀਰ ਲਏ ਇਕ ਇਕ ਪੰਜਾਂ ਨੂੰ ਬਖਸ਼ ਦਿਤਾ ਬੜੇ ਸਾਰੇ ਧਨੁਖ ਤੇ ਰੱਖ ਕੇ ਕ੍ਰੋਧ ਵਿਚ ਆ ਕੇ।

੧੭. ਇਕ ਹੀ ਇਕ ਤੀਰ ਮਾਰ ਕੇ ਪੰਜਾਂ ਰਾਜਿਆਂ ਨੂੰ ਮਾਰ ਦਿਤਾ, ਉਹਨਾਂ ਨੂੰ ਮਾਰ ਕੇ ਸੁੱਟ ਦਿੱਤਾ।

---

*(ਪੰਨਾ ੩੦੦ ਦੀ ਬਾਕੀ)*

ਦੀ ਮਾਤਾ ਇਕ ਹੈ ਉਸ ਦਾ ਪਿੰਡ ਇੱਕ ਹੈ, ਉਸ ਦਾ ਪ੍ਰਵਾਰ ਇੱਕ ਹੈ ਉਹ ਕਿਸੇ ਤੋਂ ਉੱਚਾ ਨਹੀਂ, ਕਿਸੇ ਤੋਂ ਨੀਵਾਂ ਨਹੀਂ, ਉਸ ਦੀ ਦ੍ਰਿਸ਼ਟ ਸਮ ਦ੍ਰਿਸ਼ਟ ਬਣ ਜਾਂਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਜੀਵਨ ਵੀ ਸਮਦ੍ਰਿਸ਼ਟ ਦਾ ਸੀ। ਭਾਵੇਂ ਉਹ ਸਮਾਧੀ ਸਥਿਤੀ ਵਿਚ ਬੈਠੇ ਹਨ, ਭਾਵੇਂ ਕਵੀ ਮੰਡਲ ਵਿਚ ਬਿਰਾਜਮਾਨ ਹਨ, ਭਾਵੇਂ ਯੁੱਧ ਖੇਤ੍ਰ ਵਿਚ ਲੜ ਰਹੇ ਹਨ ਤੇ ਭਾਵੇਂ ਤਖਤ ਤੇ ਬੈਠੇ ਪਾਤਸ਼ਾਹ ਹਨ ਉਹਨਾਂ ਦੇ ਦਿਲ ਦਿਮਾਗ ਵਿਚ ਕਿਸੇ ਤਰ੍ਹਾਂ ਦੀ ਵੀ ਸੰਪ੍ਰਦਾਇਕ ਭਾਵਨਾ ਨਹੀਂ ਸੀ।

ਉਹਨਾਂ ਨੇ ਕਿਸੇ ਥਾਂ ਵੀ ਮੁਗਲ ਬਾਦਸ਼ਾਹ ਜਾਂ ਉਸ ਦੇ ਕਰਮਚਾਰੀਆ ਦੀ ਹਿੰਦੂ ਦੁਸ਼ਮਣੀ ਜਾਂ ਇਸਲਾਮੀ ਕੱਟੜਤਾ ਦਾ ਚਰਚਾ ਨਹੀਂ ਕੀਤਾ। ਸਭ ਨੂੰ ਸਮਾਨਤਾ ਦੀ ਨਜ਼ਰ ਨਾਲ ਵੇਖਿਆ ਹੈ। ਜੇ ਚਮਕੌਰ ਯੁੱਧ ਤੋਂ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਨਾ ਰਾਜੇ, ਨਾ ਸਾਜੇ, ਨਾ ਫੌਜੇ ਤੇ ਨਾ ਫਰਸ਼ ਦੀ ਸਥਿਤੀ ਵਿਚ ਹਨ, ਤਾਂ ਵੀ ਉਹਨਾਂ ਦੀ ਅੰਤਰ-ਆਤਮਾ ਵਿਚ ਸਮਾਨਤਾ ਦਾ ਭਾਵ ਸਥਿਰ ਹੈ! ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਫਿਟਕਾਰੀਆ ਹੋਈਆਂ ਜਾਤਾਂ ਨੂੰ ਖੱਤਰੀ ਕਰਮ ਤੇ ਖੱਤਰੀ ਪਦ ਦੇ ਕੇ ਖੱਤਰੀ (ਸੁ ਜੋ ਕਰਮਾ ਕਾ ਸੂਰ) ਦੇ ਤੱਥ ਦੀ ਜੋ ਇਤਿਹਾਸਕ ਤੇ ਯਥਾਰਥਕ ਰੂਪ ਵਿਚ ਵਿਆਖਿਆ ਕੀਤੀ ਹੈ। ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਮਾਨਤਾ ਤੇ ਸੂਰਮਗਤੀ ਵਾਲੀ ਸ਼ਖਸੀਅਤ ਨੂੰ ਬੜਾ ਉਚਿਆ ਦਿਤਾ ਹੈ। ਜਦੋਂ ਗੁਰੂ ਗੋਬਿੰਦ ਸਿੰਘ ਜੀ 'ਹਰਿ ਮੰਦਰ ਸਰੂਪ' ਨੂੰ 'ਤਖਤ-ਸਰੂਪ' ਦੇ ਦਿਤਾ ਤਾਂ ਇਕ ਗੱਲ ਹੋਰ ਸਪਸ਼ਟ ਹੋ ਗਈ ਕਿ ਗੁਰੂ ਜੋਤ ਦਾ 'ਹਰਿ ਮੰਦਰ' ਸਰੂਪ 'ਤਖਤ ਸਰੂਪ' ਦੀ ਸਮਰੱਥਾ ਵੀ ਰਖਦਾ ਹੈ। ਹਰਿ ਮੰਦਰ ਤੇ ਤਖਤ ਵਿਚ ਇਕ ਸੁਰਤਾ ਪੈਦਾ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਸ਼ਕਤੀ ਨੂੰ ਹੋਰ ਕੇਂਦਰਤ ਕਰ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘ ਸ਼ਕਤੀ ਪੰਜਾਬ ਵਿਚ ਕੇਂਦਰਤ ਕੀਤੀ ਹੈ ਉਹੀ ਸਿੰਘ ਸ਼ਕਤੀ ਸਿੱਖ ਕੌਮ ਨੂੰ ਵਿਸ਼ਵ ਦੀਆ ਸ਼ਕਤੀਸ਼ਾਲੀ ਕੌਮਾਂ ਵਿਚੋਂ ਸਿਰ ਮੌਰ ਬਣਾਂਦੀ ਹੈ। ਸਿੰਘ ਸ਼ਕਤੀ ਹੀ ਪੰਜਾਬ ਭਾਰਤ ਨੂੰ ਪਹਿਲਾਂ ਮੁਗਲਾਂ ਕੋਲੋਂ ਤੇ ਫਿਰ ਅੰਗਰੇਜ਼ਾਂ ਕੋਲੋਂ ਅਜ਼ਾਦ ਕਰਵਾਂਦੀ ਹੈ। ਮੁਗਲਾਂ ਨੇ ਤਾਂ ਪੰਜਾਬ ਭਾਰਤੀ ਜੀਵਨ ਨੂੰ ਬਹੁਤ ਹੱਦ ਤੱਕ ਅਪਮਾਣਤ ਕਰ ਦਿਤਾ ਸੀ। ਪਰ ਗੁਰੂ ਗੋਬਿੰਦ ਸਿੰਘ ਜੀ ਨੇ ਮਨੁੱਖ ਦੇ ਆਤਮ ਬੋਧ ਵਿਚੋਂ ਸ਼ਕਤੀ ਦਾ ਉਹ ਪ੍ਰਚੰਡ ਰੂਪ ਪੈਦਾ ਕੀਤਾ ਜਿਸ ਨਾਲ ਹਰ ਪੰਜਾਬੀ ਭਾਰਤੀ ਮਨੁੱਖ ਪਤਿ ਸੇਤੀ ਜੀਉਣ ਵਿਚ ਗੌਰਵ ਮਹਿਸੂਸ ਕਰਨ ਲੱਗ ਪਿਆ। ਪੰਜਾਬ ਭਾਰਤ ਦੇ ਇਤਿਹਾਸ ਨੂੰ ਗੌਰਵ ਮੁਖੀ ਬਣਾਉਣ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਸਿੰਘ ਸ਼ਕਤੀ ਦਾ ਚਮਤਕਾਰੀ ਹਿੱਸਾ ਹੈ।

੫ ਗੁਰੂ ਨਾਨਕ ਦੇਵ ਜੀ ਨੇ ਜੀਂਵਦਿਆਂ ਹੀ ਗੁਰੂ ਗੱਦੀ ਆਪਣੇ ਪੁੱਤਰਾਂ ਨੂੰ ਦੇਣ ਦੀ ਥਾਂ (ਭਾਈ ਲਹਿਣਾ ਜੀ) ਨੂੰ ਦੇ ਕੇ ਗੱਦੀ ਦੀ ਪ੍ਰੰਪਰਾ ਦੇ ਇਤਿਹਾਸ ਵਿਚ ਇਕ ਹੋਰ ਨਵੀਂ ਕਰਾਮਾਤ ਕੀਤੀ ਹੈ। ਗੁਰੂ ਗੱਦੀ ਦਾ ਵਾਰਿਸ ਚੁਣਨ ਵਾਸਤੇ ਉਹਨਾਂ ਨੇ ਸੇਵਾ, ਸਿਮਰਨ, ਤਿਆਗ ਤੇ ਕੁਰਬਾਨੀ ਦਾ ਇਕ ਮਾਪ (ਗਜ਼) ਬਣਾਇਆ। ਜਿਹੜਾ ਇਸ ਮਾਪ ਗਜ਼ ਅਨੁਸਾਰ ਪ੍ਰਵਾਨ ਹੋ ਜਾਂਦਾ ਸੀ, ਉਸ ਨੂੰ ਗੁਰੂ-ਗੱਦੀ ਬਖਸ਼ ਦਿੱਤੀ ਜਾਂਦੀ ਸੀ। ਭਾਵੇਂ ਉਹ ਘਰ ਵਿਚ ਹੋਵੇ ਜਾਂ ਬਾਹਰੋਂ ਹੋਵੇ। ਉਮਰ ਛੋਟੀ ਹੋਵੇ ਜਾਂ ਵੱਡੀ ਹੋਵੇ। ਗੁਰੂ ਗੱਦੀ ਦੇਣ ਵੇਲੇ ਵਿਰਾਸਤ ਦੇ ਅਧਿਕਾਰ ਨੂੰ ਕਿਸੇ ਤਰ੍ਹਾਂ ਵੀ ਪਹਿਲ ਨਹੀਂ ਸੀ ਦਿੱਤੀ ਜਾਂਦੀ। ਗੁਰੂ ਗੋਬਿੰਦ ਸਿੰਘ ਜੀ ਤੱਕ ਗੁਰੂ ਗੱਦੀ ਦੀ ਪਰਖ ਚੋਣ ਕੁਝ ਇਸੇ ਤਰ੍ਹਾਂ ਹੁੰਦੀ ਰਹੀ। ਗੁਰੂ ਗੱਦੀ ਦਾ ਵਾਰਸ ਬਣਨ ਵਾਲੀ ਹਸਤੀ ਨੂੰ ਜਿਥੇ ਗੁਰੂ ਜੋਤਿ ਤੇ ਹੋਰ ਅਨੇਕਾਂ ਬਖਸ਼ਿਸ਼ਾਂ ਦਿੱਤੀਆ ਜਾਂਦੀਆ ਸਨ, ਉਥੇ ਬਾਣੀ ਦਾ ਸੰਗ੍ਰਹਿ ਵੀ ਦਿੱਤਾ ਜਾਂਦਾ ਸੀ। ਗੁਰੂ ਨਾਨਕ ਸਾਹਿਬ ਨੇ ਆਪਣੀ ਸਾਰੀ ਬਾਣੀ ਸੰਗ੍ਰਹਿ ਕਰਕੇ, ਗੁਰੂ ਅੰਗਦ ਪਾਤਸ਼ਾਹ ਨੂੰ ਦਿਤੀ ਸੀ। ਗੁਰੂ ਅੰਗਦ ਪਾਤਸ਼ਾਹ ਨੇ ਆਪਣੀ ਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਗੁਰੂ ਅਮਰਦਾਸ ਜੀ ਨੂੰ ਦਿਤੀ। ਗੁਰੂ ਅਮਰਦਾਸ ਜੀ ਨੇ ਆਪਣੀ ਤੇ ਪਹਿਲੇ ਦੋਹਾਂ ਗੁਰੂਆਂ ਦੀ ਬਾਣੀ ਗੁਰੂ ਰਾਮ ਦਾਸ ਜੀ ਨੂੰ ਦਿੱਤੀ ਤੇ ਗੁਰੂ ਰਾਮ ਦਾਸ ਜੀ ਨੇ ਆਪਣੀ ਤੇ ਪਹਿਲੇ ਤਿੰਨਾਂ ਗੁਰੂਆਂ ਦੀ ਬਾਣੀ ਇਸੇ ਤਰ੍ਹਾਂ ਪ੍ਰਮਾਣਿਕ ਰੂਪ ਵਿਚ ਗੁਰੂ ਅਰਜਨ ਦੇਵ ਜੀ ਕੋਲ ਆ ਗਈ। ਭੱਟਾਂ ਤੇ ਸੱਤਾ ਬਲਵੰਡ ਦੀ ਬਾਣੀ ਜੋ ਕਿ ਉਹਨਾ ਦੇ ਸਮੇਂ ਵਿਚ ਰਚੀ ਗਈ ਸੀ ਸੋ ਉਹ ਵੀ ਉਹਨਾਂ ਨੂੰ ਪ੍ਰਮਾਣਿਕ ਰੂਪ ਵਿਚ ਹੀ ਮਿਲ ਗਈ ਭਗਤਾਂ ਦੀ ਬਾਣੀ ਵੀ ਜਿਸ ਰੂਪ ਸ਼ਖਸੀਅਤ ਨੂੰ ਪ੍ਰਾਪਤ ਹੋਈ ਉਹਨਾ ਨੇ ਆਪਣੇ ਆਤਮਕ ਮਾਪ ਗਜ਼ ਅਨੁਸਾਰ ਪਰਖ ਕੇ ਕੁਝ ਟਿਪਣੀ ਸਹਿਤ ਗੁਰਬਾਣੀ ਦੇ ਨਾਲ ਨਾਲ ਗੁਰੂ ਅਰਜਨ ਦੇਵ ਜੀ ਨੂੰ ਪਹੁੰਚਾ ਦਿਤੀ। ਇਹ ਇਤਿਹਾਸਕ ਸੱਚ ਹੈ ਕਿ ਜੋ ਗੁਰੂ ਗ੍ਰੰਥ ਸਾਹਿਬ ਵਿਚ ਦਰਜ ੧੫ ਭਗਤਾਂ ਦੀ

*(ਬਾਕੀ ਪੰਨਾ ੩੦੬ ਤੇ)*

ਗਿਰਾਯੋ ॥ ਤੂਲਿ ਜਿਉ ਜਾਰਿ ਦਏ ਨ੍ਰਿਪ ਪਾਂਚ ਮਨੋ ਨ੍ਰਿਪ ਆਂਚ ਸੁ ਬੇਖ ਬਨਾਯੋ ॥੧੩੪੧॥ ਦੋਹਰਾ ॥ [1]ਸੁਭਟ ਸਿੰਘ ਰੁਪ ਸਮਰ ਮੈ ਕੀਯੋ ਪ੍ਰਚੰਡ ਬਲ ਜਾਸੁ ॥ ਨਰਪਤਿ ਆਏ ਪਾਂਚ ਬਰ ਕੀਨੋ ਤਿਨ ਕੋ ਨਾਸੁ ॥੧੩੪੨॥

[2]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਪਾਂਚ ਭੂਪ ਬਧਹ ॥

[3]ਅਥ ਦਸ ਭੂਪ ਜੁੱਧ ਕਥਨੰ ॥ ਦੋਹਰਾ ॥[4]

ਅਉਰ ਭੂਪ ਦਸ ਕੋਪ ਕੈ ਧਾਇ ਸੰਗ ਲੈ ਬੀਰ ॥ ਜੁੱਧ ਬਿਖੈ ਦੁਰਮਦ ਬਡੇ ਮਹਾਂ ਰਥੀ ਰਨ ਧੀਰ ॥੧੩੪੩॥ ਸ੍ਵੈਯਾ ॥ [5]ਆਵਤ ਹੀ ਮਿਲ ਕੈ ਦਸਹੂੰ ਨ੍ਰਿਪ ਸ੍ਰੀ ਸੁਭਟੇਸ ਕੋ ਬਾਨ ਚਲਾਏ ॥ ਨੈਨਨ ਹੇਰਿ ਸੋਊ ਹਰਿ ਬੀਰ ਲਯੋ ਧਨੁ ਬਾਨ ਸੋ ਕਾਟਿ ਗਿਰਾਏ ॥ [6]ਉਤਰ ਸਿੰਘ ਕੋ ਸੀਸ ਕਟਯੋ ਤਨ ਉੱਜਲ ਸਿੰਗ ਕੇ ਘਾਇ ਲਗਾਏ ॥ ਉੱਦਮ ਸਿੰਘ ਹਨਯੋ ਬਹੁਰੋ ਅਸਿ ਲੈ ਕਰ ਸੰਕਰਿ ਸਿੰਘ ਸਿਧਾਏ ॥੧੩੪੪॥ ਦੋਹਰਾ ॥ [7]ਓਜ ਸਿੰਘ ਕੋ ਹਤ ਕੀਯੋ ਓਟ ਸਿੰਘ ਕੋ ਮਾਰ ॥ ਉੱਧ ਸਿੰਘ ਉਸਨੇਸ ਅਰੁ ਉੱਤਰ ਸਿੰਘ ਸੰਘਾਰ ॥੧੩੪੫॥ ਦੋਹਰਾ ॥[8] ਭੂਪ ਨਵੋ ਜਬ ਇਨ ਹਨੇ ਏਕ ਬਚਯੋ ਸੰਗ੍ਰਾਮ ॥ ਨਹਿ ਭਾਜਯੋ ਬਲਵੰਤ ਸੋ ਉਗ੍ਰ ਸਿੰਘ ਤਿਹ ਨਾਮ ॥੧੩੪੬॥ ਸ੍ਵੈਯਾ ॥ [9]ਉਗ੍ਰ ਬਲੀ ਪੜ੍ਹ ਮੰਤ੍ਰ ਮਹਾ; ਸਰ ਸ੍ਰੀ ਸੁਭਟੇਸ ਕੀ ਓਰ ਚਲਾਯੋ ॥ ਲਾਗ ਗਯੋ ਤਿਹ ਕੇ ਉਰ ਮੈ ਬਰ ਕੈ ਤਨ ਭੇਦ ਕੈ ਪਾਰ ਪਰਾਯੋ ॥ [10]ਭੂਮ ਪਰਯੋ ਮਰ ਬਾਨ ਲਗੇ ਤਿਹ ਕੋ ਜਸੁ ਯੌਂ ਕਬਿ ਸਯਾਮ ਸੁਨਾਯੋ ॥ ਭੂਪ ਹਨੇ ਕੀਏ ਪਾਪ ਘਨੇ ਜਮ ਨੇ ਉਡ ਯਾ ਮਨੋ ਨਾਗ ਡਸਾਯੋ ॥੧੩੪੭॥ ਦੋਹਰਾ ॥ [11]ਜਾਦਵ ਏਕ ਮਨੋਜ ਸਿੰਗ ਤਬ ਨਿਕਸਯੋ ਬਰਬੀਰ ॥ ਉਗ੍ਰ ਸਿੰਘ ਪਰ ਕ੍ਰੋਧ ਕਰ ਚਲਯੋ ਮਹਾਂ ਰਨ ਧੀਰ ॥੧੩੪੮॥ [12]ਸ੍ਵੈਯਾ ॥ ਜਾਦਵ ਆਵਤ ਪੇਖ ਬਲੀ ਅਰਿ ਬੀਰ ਮਹਾਂ ਰਨਧੀਰ ਸੰਭਾਰਯੋ ॥ ਲੋਹ ਮਈ ਗਰੂਓ ਬਰਛਾ ਗਹਿਕੈ ਬਲ ਸੌ ਕਰਿ ਕੋਪ ਪ੍ਰਹਾਰਯੋ ॥ [13]ਲਾਗਤ ਸਿੰਘ ਮਨੋਜ ਹਨਯੋ ਤਿਹ ਪ੍ਰਾਨਨ ਲੈ ਜਮ ਧਾਮ ਪਧਾਰਯੋ ॥ ਮਾਰਕੈ ਤਾਹਿ ਲੀਯੋ ਧਨੁ ਬਾਨ ਬਲੀ ਬਲੁ ਕੈ ਬਲ ਕੋ ਲਲਕਾਰਯੋ ॥੧੩੪੯॥ ਸ੍ਵੈਯਾ ॥ [14]ਆਵਤ ਸਤ੍ਰੁਹ ਪੇਖ ਹਲਾਯੁਧ ਕੋਪ ਕੀਯੋ ਗਹਿ ਮੂਸਰ ਧਾਯੋ ॥ ਆਪਸਿ ਮੈ ਬਲਵੰਤ ਅਰੈ ਦੋਊ ਸਯਾਮ ਕਹੈ ਅਤਿ ਜੁੱਧੁ ਮਚਾਯੋ ॥ [15]ਉਗ੍ਰ[ੳ] ਨਰੇਸ ਕੇ ਲਾਗ ਗਯੋ ਸਿਰ ਮੂਸਲ ਦਾਇ ਬਚਾਇ ਨ ਆਯੋ ॥ ਭੂਮਿ ਗਿਰਯੋ ਮਰ ਕੈ ਜਬਹੀ ਮੁਸਲੀ ਅਪਨਾ ਤਬ ਸੰਖ ਬਜਾਯੋ ॥[ਅ]੧੩੫੦॥

[16]ਇਤਿ ਦਸ ਭੂਪ ਸੈਨਾ ਸਹਿਤ ਬਧਹਿ ਧਿਆਇ ॥

---

ੳ ਇਹ ਉਗਰ ਬੜਾ ਭਯੰਕਰ ਤੇ ਕ੍ਰੋਧੀ ਸੁਦਰ ਇਸਤਰੀ ਦੇ ਉਦਰ ਤੋਂ ਬ੍ਰਾਹਮਣ ਦਾ ਪੁਤਰ ਸੀ

ਅ ਇਹ ਸੰਸਾਰ ਇਕ ਬਚਿਤਰ ਨਾਟਕ ਹੈ ਜਿਸਦਾ ਕਿ ਰਾਤ ਤੇ ਦਿਨ ਚਲਦਾ ਰਹਿੰਦਾ ਹੈ ਪਰ ਹੈ ਚਰਿਤ੍ਰ ਲਿਖਦੇ ਲਿਖਦੇ ਗਾਉਂਦੇ ਗਾਉਂਦੇ ਪੜ੍ਹਦੇ ਪੜ੍ਹਦੇ ਅਨੇਕਾਂ ਮੁੱਕ ਗਏ ਪਰ ਇਸ ਦਾ ਚਿਤਰ ਚਿਤ੍ਰਿਆਂ ਨਹੀਂ ਜਾ ਸਕਿਆ ਇਸੇ ਲਈ ਆਲਮਗੀਰ ਵਿਚ ਵਾਨ ਅਨਭਵੀ ਗਿਆਨ ਦੇ ਦੀਪਕ ਸ੍ਰੀ ਰਾਮ ਤੇ ਸਯਾਮ ਉਰਫ ਸ੍ਰੀ ਗੋਬਿੰਦ ਸਿੰਘ ਜੀ ਨੇ ਇਸ ਬਾਣੀ ਨੂੰ ਨਾਮ ਦਿਤਾ ਹੈ ਬਚਿਤ੍ਰ ਨਾਟਕ । ਜਿਸ ਦਾ ਖੇਡ ਵੀ ਬਚਿਤ੍ਰ ਹੈ ਗੁਰੂ ਜੀ ਦਰਸਾਉਂਦੇ ਨੇ ਕਿ ਐ ਮੇਰੇ ਗੁਰੂ ਸਿਖੋ ਇਸ ਬਚਿਤ੍ਰ ਨਾਟਕ । ਜਿਸ ਦਾ ਖੇਡ ਵੀ ਬਚਿਤ੍ਰ ਹੈ ਗੁਰੂ ਜੀ ਦਰਸਾਉਂਦੇ ਨੇ ਕਿ ਐ ਮੇਰੇ ਗੁਰੂ ਸਿਖੋ ਇਸ ਬਚਿਤ੍ਰ ਨਾਟਕ ਵਿਚੋਂ ਇਹ ਇਕ ਬਚਿਤਰ ਖੇਡ ਖੇਡਣ ਦਾ ਬਲ ਸਿਖੋ ! ਜੁਧ ਜਿਹੀ ਲੜਾਈ ਭੜਾਈ ਦੀ ਖੇਡ ਤੋਂ ਬਚੋ ਜੋ ਹਉਮੈਂ ਦੇ ਕਾਰਣ ਉਪਜਦੀ ਹੈ ਜਿਸ ਦੇ ਕਾਰਨ ਕਈ ਹੋ ਸਕਦੇ ਹਨ ॥ ਜੈਸਾ ਕਿ :-

ਆਸਾ ਬੰਧੀ ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ ॥ ਸਿਰ ਊਪਰਿ ਠਾਢੋ ਧਰਮ ਰਾਇ ॥
ਮੀਠੀ ਕਰਿ ਕਰਿ ਬਿਖਿਆ ਖਾਇ ॥੨॥ ਹਉ ਬੰਧਉ ਹਉ ਸਾਧਉ ਬੈਰੁ ॥
ਹਮਰੀ ਭੂਮਿ ਕਉਣੁ ਘਾਲੈ ਪੈਰੁ ॥ ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥੩॥ ਪੰ:੧੭੮॥ਮ:੫॥

ਜਦੋਂ ਕਰਣਹਾਰ ਨੂੰ ਭੁਲਾ ਕੇ ਜੀਵ ਆਸਾ ਦੇ ਵਸਿ ਪੈ ਕੇ ਮੂਰਖਤਾ ਕਰਦਾ ਹੈ ਤਾਂ ਉਹ ਕਾਮ ਕ੍ਰੋਧ ਦੇ ਪਿਆਰ ਵਿਚ ਲਪਟ ਜਾਂਦਾ ਹੈ । ਧਰਮ ਰਾਜ ਨੂੰ ਜਾਂਦਾ ਹੈ ਜੋ ਹਰ ਵੇਲੇ ਸਿਰ ਤੇ ਖੜਾ ਹੈ, ਆਪਣੀ ਮੌਤ ਤੋਂ ਬੇਖਬਰ ਹੋ ਕੇ ਜਹਿਰ ਨੂੰ ਮਿੱਠੀ ਸੀਰਣੀ ਸਮਝ ਕੇ ਖਾਣ ਡਹਿ ਪੈਂਦਾ ਹੈ ਤੇ ਹੰਕਾਰ ਵਿਚ ਆ ਕੇ ਆਪ ਨੂੰ ਰੁਸਤਮ ਮੰਨ ਕੇ ਹਉ ਹਉਂ ਮੈਂ ਮੈਂ ਕਰਦਾ ਹੈ ਕੋਈ ਕਹਿੰਦਾ ਹੈ ਤੂੰ ਮੈਨੂੰ ਹੀਂ ਜਾਣਦਾ ਮੈਂ ਤੈਨੂੰ ਬੰਦੀ ਬਣਾ ਲਵਾਂਗਾ । ਮੈਂ ਵੈਰ ਦਾ ਬਦਲਾ ਲੈ ਕੇ ਛੱਡਾਂਗਾ, ਇਹ ਧਰਤੀ ਮੇਰੀ ਹੈ ਇਸ ਤੇ ਕੋਈ ਪੈਰ ਰਖ ਕੇ ਦੱਸੇ, ਮੈਂ ਵਿਦਵਾਨ ਹਾਂ ਤੂੰ ਕੌਣ ਏਂ ਮੇਰੇ ਸਾਹਮਣੇ ਗੱਲ ਕਰਨ ਵਾਲਾ ਮੈਂ ਚਤੁਰ ਹਾਂ ਮੈਂ ਸਿਆਣਾ ਹਾਂ ਤੂੰ ਕੌਣ ਏਂ ਮੇਰੇ ਸਾਹਮਣੇ ਬੋਲਣ ਵਾਲਾ । ਕਿਉਂਕਿ ਇਹ ਵਿਅਕਤੀ ਆਪਣੇ ਕਰਨ ਵਾਲੇ ਕਾਰੀਗਰ ਨੂੰ ਭੁੱਲ

(ਬਾਕੀ ਪੰਨਾ ੩੦੩ ਤੇ)

ਰੂੰਈ ਵਾਂਗ ਸਾੜ ਦਿਤੇ ਪੰਜੇ ਰਾਜੇ ਜਾਣੋ ਕਿ ਸੁਭਟੇਸ ਸਿੰਘ ਉਹਨਾਂ ਪੰਜਾਂ ਰਾਜਿਆਂ ਨੂੰ ਫੂਕ ਦੇਣ ਲਈ ਅੱਗ ਦਾ ਹੀ ਰੂਪ ਧਾਰ ਲਿਆ ਹੈ ॥੧੩੪੧॥

੧. ਦੋਹਰਾ ॥ ਸੁਭਟ ਸਿੰਘ ਨੇ ਜੁੱਧ ਦੇ ਵਿਚ ਉਹ ਰੂਪ ਧਾਰਿਆ ਹੋਇਆ ਹੈ ਜਿਸ ਦਾ ਬੜਾ ਤੇਜ ਤੇ ਬਲ ਹੈ। ਜਿਹੜੇ ਪੰਜ ਰਾਜੇ ਬੜੇ ਹੰਕਾਰ ਨਾਲ ਆਏ ਸਨ ਉਹਨਾਂ ਦਾ ਨਾਸ ਕਰ ਦਿਤਾ ॥੧੩੪੨॥

੨. ਇਥੇ ਸਮਾਪਤ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਵਿਚ ਕ੍ਰਿਸ਼ਨਾਵਤਾਰ ਦੀ ਕਥਾ ਜੁੱਧ ਪ੍ਰਬੰਧ ਪੰਜ ਰਾਜੇ ਮਾਰੇ।

---

੩. ਹੁਣ ਅੱਗੇ ਦਸ ਰਾਜਿਆਂ ਦੇ ਜੁੱਧ ਦੀ ਕਥਾ ॥ ਦੋਹਰਾ ॥

੪. ਹੋਰ ਦਸ ਰਾਜੇ ਗੁੱਸਾ ਖਾ ਕੇ ਸੂਰਮੇ ਨਾਲ ਲੈ ਕੇ ਤੁਰ ਪਏ। ਜਿਹੜੇ ਜੁਧ ਕਰਨ ਵਿਚ ਹਾਥੀਆਂ ਵਾਂਗ ਮਸਤ ਹੋ ਕੇ ਲੜਦੇ ਸਨ ਜੋ ਬੜੇ ਹੀ ਮਹਾਂ ਰਥੀ ਅਤੇ ਧੀਰਜ ਵਾਲੇ ਡਟ ਕੇ ਜੁੱਧ ਕਰਨ ਵਾਲੇ ਸਨ ॥੧੩੪੩॥

੫. ਸਵੈਯਾ ॥ ਉਹਨਾਂ ਨੇ ਆਉਂਦਿਆਂ ਹੀ ਦਸਾਂ ਨੇ ਮਿਲਕੇ ਸ੍ਰੀ ਸੁਭਟੇਸ ਸਿੰਘ ਦੇ ਉਤੇ ਤੀਰ ਚਲਾ ਦਿਤੇ। ਨੇਤਰਾਂ ਨਾਲ ਵੇਖ ਕੇ ਸੋ ਉਸ ਹਰਿ ਦੇ ਸੂਰਮੇ ਨੇ ਧਣਖ ਬਾਣ ਲਿਆ ਉਹਨਾਂ ਦੇ ਤੀਰ ਕੱਟਕੇ ਸੁੱਟ ਦਿੱਤੇ।

੬. ਉੱਤਰ ਸਿੰਘ ਦਾ ਸਿਰ ਕੱਟ ਦਿੱਤਾ, ਉਜਲ ਸਿੰਘ ਦੇ ਸਰੀਰ ਤੇ ਜ਼ਖਮੀ ਕਰ ਦਿਤਾ। ਉੱਦਮ ਸਿੰਘ ਮਾਰ ਦਿੱਤਾ ਫੇਰ ਹੱਥ ਵਿਚ ਤਲਵਾਰ ਲੈ ਕੇ ਸ਼ੰਕਰ ਸਿੰਘ ਤੇ ਹੱਲਾ ਕਰ ਦਿੱਤਾ ॥੧੩੪੪॥

੭. ਦੋਹਰਾ ॥ ਓਜ ਸਿੰਘ ਨੂੰ ਮਾਰ ਦਿੱਤਾ, ਫੇਰ ਓਟ ਸਿੰਘ ਨੂੰ ਮਾਰਕੇ। ਉਧ ਸਿੰਘ ਤੇ ਉਸਨ ਸਿੰਘ ਉੱਤਰ ਸਿੰਘ- ਮਾਰ ਦਿਤੇ ॥੧੩੪੫॥

੮. ਦੋਹਰਾ ॥ ਜਦੋਂ ਇਸ ਨੇ ਨੌ ਹੀ ਰਾਜੇ ਮਾਰ ਦਿਤੇ ਜੁੱਧ ਦੇ ਵਿਚ ਇਕ ਹੀ ਬਚਕੇ ਰਹਿ ਗਿਆ ਭੱਜਿਆ ਨਹੀਂ ਬਲੀ ਉਹ ਜਿਸ ਦਾ ਨਾਮ ਸੀ ਉਗ੍ਰ ਸਿੰਘ ॥੧੩੪੬॥

੯. ਸਵੈਯਾ ॥ ਉਗ੍ਰ ਸਿੰਘ ਬਲਵਾਨ ਨੇ ਮੰਤ੍ਰ ਪੜ੍ਹਕੇ ਬੜੇ ਜੋਰ ਨਾਲ ਤੀਰ ਸੁਭਟ ਸਿੰਘ ਵੱਲ ਚਲਾ ਦਿੱਤਾ। ਜਿਹੜਾ ਜਾ ਕੇ ਸੁਭਟ ਸਿੰਘ ਦੀ ਛਾਤੀ ਵਿਚ ਲੱਗਿਆਂ ਤੇ ਛਾਤੀ ਚੀਰ ਕੇ ਵਿਚੋ ਲੰਘ ਕੇ ਪਾਰ ਜਾ ਪਿਆ।

੧੦. ਬਾਣ ਲੱਗਿਆਂ ਮਰਕੇ ਧਰਤੀ ਤੇ ਜਾ ਗਿਰਿਆ ਜਿਸਦਾ ਜਸ ਕਵੀ ਸਯਾਮ ਜੀ ਇਸ ਤਰ੍ਹਾਂ ਸੁਣਾਉਂਦੇ ਹਨ। ਜਾਣੋ ਉਸ ਨੇ ਨੌ ਰਾਜਿਆਂ ਨੂੰ ਮਾਰ ਕੇ ਵੱਡਾ ਪਾਪ ਕੀਤਾ ਸੀ ਇਸ ਜਮ ਰਾਜੇ ਨੇ ਇਹ ਉੱਡਣਾ ਸਰਪ ਭੇਜ ਕੇ ਡੰਗ ਮਰਵਾ ਦਿੱਤਾ ਹੈ ॥੧੩੪੭॥

੧੧. ਦੋਹਰਾ ॥ ਜਾਦਵ ਸੈਨਾ ਦਾ ਇਕ ਮਨੋਜ ਸਿੰਘ ਬੜਾ ਸੂਰਮਾ ਨਿਤਰਿਆ। ਜਿਸ ਨੇ ਬੜੇ ਕ੍ਰੋਧ ਦੇ ਨਾਲ ਉਗ੍ਰ ਸਿੰਘ ਦੇ ਉਤੇ ਉਹ ਧੀਰਜਵਾਨ ਹੱਲਾ ਕਰਕੇ ਜਾ ਪਿਆ ॥੧੩੪੮॥

੧੨. ਸਵੈਯਾ ॥ ਜਾਦਵਾਂ ਦਾ ਸੂਰਮਾ ਮਨੋਜ ਸਿੰਘ ਨੂੰ ਆਉਂਦਾ ਵੇਖਕੇ ਬਲੀ ਉਗਰ ਸਿੰਘ ਨੇ ਸੰਭਾਲਿਆ। ਨਿਰਾ ਲੋਹੇ ਦਾ ਬੜਾ ਭਾਰੀ ਬਰਛਾ ਪਕੜ ਕੇ ਕ੍ਰੋਧ ਦੇ ਨਾਲ ਮਨੋਜ ਸਿੰਘ ਵੱਲ ਮਾਰ ਦਿੱਤਾ।

੧੩. ਜਿਸ ਨੇ ਲਗਦੇ ਸਾਰ ਮਨੋਜ ਸਿੰਘ ਸੂਰਮੇ ਨੂੰ ਮਾਰ ਦਿੱਤਾ ਅਤੇ ਉਸਦੇ ਪ੍ਰਾਣ ਲੈ ਕੇ ਬ੍ਰਛਾ ਜਮਰਾਜੇ ਦੇ ਘਰ ਚਲਾ ਗਿਆ। ਮਨੋਜ ਸਿੰਘ ਨੂੰ ਮਾਰਕੇ ਬਲੀ ਉਗ੍ਰ ਸੈਨ ਨੇ ਤੀਰ ਕਮਾਨ ਚੁੱਕ ਲਿਆ ਬੜੇ ਜ਼ੋਰ ਦੇ ਨਾਲ ਬਲਰਾਮ ਨੂੰ ਲਲਕਾਰਾ ਮਾਰਿਆ ॥੧੩੪੯॥

੧੪. ਸਵੈਯਾ ॥ ਵੈਰੀ ਨੂੰ ਆਉਂਦਾ ਵੇਖ ਕੇ ਹਲਜੁੱਧ (ਬਲ ਭੱਦਰ) ਨੇ ਗੁੱਸਾ ਖਾਧਾ ਹਲ ਤੇ ਮੋਹਲਾ ਆਪਣੇ ਹਥਿਆਰ ਲੈ ਕੇ ਤੁਰ ਪਿਆ ਕਵੀ ਸਯਾਮ ਜੀ ਕਹਿੰਦੇ ਹਨ ਕਿ ਦੋਵੇਂ ਬਲੀ ਆਪਸ ਵਿਚ ਬੜਾ ਜੁੱਧ ਕਰਨ ਲੱਗੇ।

੧੫. ਉਗ੍ਰ ਸੈਨ ਦੇ ਸਿਰ ਪਰ ਬਲ ਰਾਮ ਦਾ ਮੂਹਲਾ ਜਾ ਵੱਜਿਆ ਉਹ ਉਸ ਦਾ ਦਾਉ ਨਾ ਬਚਾ ਸਕਿਆ। ਘੁੰਮ ਕੇ ਧਰਤੀ ਦੇ ਉਪਰ ਜਾ ਗਿਰਿਆ ਤੇ ਮਰ ਗਿਆ ਵੇਖਕੇ ਬਲਰਾਮ ਨੇ ਆਪਣਾ ਸੰਖ ਵਜਾ ਦਿੱਤਾ ॥੧੩੫੦॥

੧੬. ਇਥੇ ਸਮਾਪਤ ਹੁੰਦਾ ਹੈ ਦਸ ਰਾਜੇ ਸੈਨਾ ਸਮੇਤ ਮਾਰਨ ਵਾਲਾ ਅਧਿਆਇ ॥

---

(ਪੰਨਾ ੩੦੨ ਦੀ ਬਾਕੀ)

ਗਿਆ ਹੈ। ਇਸ ਨੂੰ ਉਸਦੀ ਦਿਤੀਆਂ ਦਾਤਾਂ ਦਾ ਅਭਿਮਾਨ ਹੋ ਗਿਆ ਹੈ ਜਿਹੜੀਆਂ ਵਸਤਾਂ ਇਸ ਨੇ ਇਕ ਦਿਨ ਛਡਕੇ ਤੁਰ ਜਾਣਾ ਹੈ।
ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੁਆਨੀ ॥ ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ ॥
ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥੧॥ ਕਾਹੇ ਏਕ ਬਿਨਾ ਚਿਤੁ ਲਾਈਐ ॥
ਊਠਤ ਬੈਠਤ ਸੋਵਤ ਜਾਗਤ ਸਦਾ ਸਦਾ ਹਰਿ ਧਿਆਈਐ ॥੧॥ ਰਹਾਉ ॥ ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ ॥
ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ ॥ ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ ॥੨॥ਪੰ:੭੦੮-੯੦॥ਮ:੫॥
ਜਦੋਂ ਇਕ ਸੂਰਮਾ ਦੂਜਿਆਂ ਨੂੰ ਮਾਰਦਾ ਹੈ ਤਾਂ ਉਹ ਪ੍ਰਸੰਨਤਾ ਦੇ ਗੀਤ ਗਾਉਂਦਾ ਹੈ ਪਰ ਮਾਰਨ ਵਾਲਾ ਆਪ ਵੀ ਕੋਈ ਜਿੰਦਾ ਨਹੀਂ ਰਿਹਾ। ਜਿਸ ਕੰਮ ਦੇ ਨਾਲ ਦੂਜਿਆਂ ਨੂੰ ਮਾਰਕੇ ਆਪ ਵੀ ਮਰ ਜਾਣਾ ਹੈ ਤਾਂ ਉਹ ਇਹੋ ਜਿਹਾ ਕੰਮ ਕਰਨਾ ਹੀ ਕਿਸ ਲਈ ਹੈ ਗਲੇ ਪਈ ਲੜਾਈ ਲੜਨਾ ਬਹਾਦਰੀ ਹੈ ਪਰ ਲੜਾਈ ਦਾ ਮੁੱਢ ਬੰਨਣਾ ਮੂਰਖਤਾ ਹੈ ਜੋ ਗੁਰੂ ਜੀ ਦੋਵੇਂ ਪੱਖ ਵਖਾ ਕੇ ਆਪਣੇ ਸ਼ਰਧਾਲੂਆਂ ਨੂੰ ਇਸ ਬਚਿਤ੍ਰ ਅਖਾੜੇ ਦੇ ਦਰਸ਼ਨ ਕਰਾ ਰਹੇ ਹਨ।

---

(ਪੰਨਾ ੩੦੧ ਦੀ ਬਾਕੀ)

ਬਾਣੀ ਗੁਰੂ ਅਰਜਨ ਦੇਵ ਜੀ ਕੋਲ ਪ੍ਰਮਾਣਿਕ ਰੂਪ ਵਿਚ ਹੀ ਪਹੁੰਚੀ ਸੀ। ਗੁਰੂ ਅਰਜਨ ਦੇਵ ਜੀ ਨੇ ਗੁਰੂ ਭਗਤਾਂ ਤੇ ਭੱਟਾਂ ਦੀ ਬਾਣੀ ਬਿਨਾ ਕਿਸੇ ਜਾਤ ਪਾਤ ਖਿਤੇ ਜਾਂ ਪ੍ਰਗਟੇ ਦੇ ਵਿਤਕਰੇ ਤੋਂ ਬਿਨਾ ਸੱਚਾਈ ਦੇ ਪੱਖ ਦੀ ਪੂਰਤੀ ਲਈ ਇਕੋ ਧਰਮ ਗ੍ਰੰਥ ਦੀ ਅਦੁੱਤੀ ਦੇਣ ਦਿੱਤੀ ਉਸ ਨੇ ਸਭੇ ਸਾਂਝੀਵਾਲ ਸਦਾਇਨ ਦੀ ਕਲਪਣਾ ਨੂੰ ਅਸਲੀ ਰੂਪ ਵਿਚ ਪ੍ਰਗਟ ਕਰ ਦਿਤਾ। ਗੁਰੂ ਅਰਜਨ ਪਾਤਸ਼ਾਹ ਨੇ ਇਸ ਪੋਥੀ ਪ੍ਰਮੇਸ਼ਰ ਦਾ ਆਪਣੀ ਹੋਂਦ ਵਿਚ ਹੀ ਸ੍ਰੀ ਹਰਿ ਮੰਦਰ ਸਾਹਿਬ ਵਿਚ ਪ੍ਰਕਾਸ਼ ਤਾਂ ਕਰ ਦਿਤਾ ਤੇ ਆਪਣੇ ਆਪ ਨੂੰ ਪੋਥੀ ਪ੍ਰਮੇਸ਼ਰ ਦੀ ਤਾਕਿਆ ਵਿਚ ਵੀ ਕਰ ਲਿਆ। ਗੁਰੂ ਹਰਿ ਗੋਬਿੰਦ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਤੱਕ ਵੀ ਸਾਰੀਆਂ ਗੁਰੂ ਬਖਸ਼ੀਅਤਾਂ ਨੇ ਗੁਰੂ ਹੁੰਦਿਆਂ ਵੀ ਆਪਣੇ ਆਪ ਨੂੰ ਪੋਥੀ ਪ੍ਰਮੇਸ਼ਰ ਦੀ ਤਾਬਿਆ ਵਿਚ ਰੱਖਿਆ। ਗੁਰੂ ਗੋਬਿੰਦ ਸਿੰਘ ਜੀ ਨੇ ਜੀਂਵਦਿਆਂ ਹੀ ਇਸ ਪੋਥੀ ਪ੍ਰਮੇਸ਼ਰ ਵਿਚ ਨਾਨਕ ਜੋਤ ਨੂੰ ਵਿਲੀਨ ਕਰਕੇ ਇਸ ਨੂੰ ਗੁਰ ਪਦਵੀ ਪਰਦਾਨ ਕਰ ਦਿਤੀ। ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਦੇਹ ਵਿਚ ਗੁਰੂ ਜੋਤਿ ਦੀ ਪ੍ਰਵੇਸ਼ਕਾ ਦੀ ਪ੍ਰੰਪਰਾ ਨੂੰ ਸਮਾਪਤ ਕਰਕੇ (ਬਾਣੀ ਵਿਚ ਪ੍ਰਵੇਸ਼ ਕਰ ਲਿਆ। ਬਾਣੀ ਭਾਵੇਂ ਗੁਰੂ ਜੋਤਿ ਦੀ ਸੀ ਭਗਤਾਂ ਜਾਂ ਭੱਟਾਂ ਦੀ ਸੀ ਸਭ ਨੂੰ ਹੀ ਗੁਰੂ ਜੋਤਿ ਦਾ ਪ੍ਰਕਾਸ਼ ਸਵੀਕਾਰ ਕਰਕੇ ਉਹਨਾਂ ਨੇ ਸਰਬ ਬਾਣੀ ਨੂੰ ਗੁਰੂ ਪਦਵੀ ਦੇ ਕੇ ਸਾਬਤ ਕਰ ਦਿੱਤਾ ਕਿ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਪੰਥ ਦਾ ਸੰਕਲਪ ਦਿਤਾ ਹੈ, ਉਸ ਅਨੁਸਾਰ ਜਿਹੜੇ ਵੀ ਧਰਮ ਪੰਥ ਦਾ ਸੰਕਲਪ ਦਿਤਾ ਹੈ ਉਸ ਅਨੁਸਾਰ ਜਿਹੜੇ ਵੀ ਧਰਮ ਪੰਥ ਆਪਣਾ ਆਪਣਾ ਕਾਰਜ ਕਰ ਰਹੇ ਹਨ, ਗੁਰੂ ਜੋਤਿ ਉਹਨਾਂ ਦਾ ਸਤਿਕਾਰ ਕਰਦੀ ਹੈ। ਉਹਨਾਂ ਨੂੰ ਆਪਣੇ ਹਮ ਬਰਾਬਰ ਸਮਝਣ ਵਿਚ ਗੌਰਵ ਮਹਿਸੂਸ ਕਰਦੀ ਹੈ। ਪਹਿਲੀ ਵਾਰੀ ਗੁਰੂ ਅਰਜਨ ਦੇਵ ਜੀ ਨੇ ਇਸ ਸਾਝੇ ਧਰਮ ਗ੍ਰੰਥ ਦੀ ਸੰਪਾਦਨਾ ਕੀਤੀ ਸੀ, ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਸੰਪੂਰਨਤਾ ਬਖਸ਼ਕੇ ਸੰਸਾਰ ਦੇ ਲੋਕਾਂ ਨੂੰ ਇਕ ਅਜਿਹਾ ਸ੍ਰੀ ਗੁਰੂ ਗ੍ਰੰਥ ਸਾਹਿਬ ਦਿਤਾ ਜਿਸ ਨੇ ਗੁਰੂ ਜੋਤਿ ਦੀ ਅਧਿਆਤਮਿਕ ਉਚਿਆਈ ਨੂੰ ਵੀ ਪੇਸ਼ ਕੀਤਾ, ਉਹਨਾਂ ਦੀ ਡੂੰਘਾਈ ਤੇ ਵਿਸ਼ਾਲਤਾ ਨੂੰ ਵੀ ਪ੍ਰਗਟ ਕੀਤਾ ॥—ਡਾ. ਗੋਕਲ ਚੰਦ ਨਾਰੰਗ, ਗੁਰੂ ਗੋਬਿੰਦ ਸਿੰਘ ਜੀ ਦੀ ਸਿਖਿਆ ਤੇ ਕਾਰਜ ਨੂੰ ਪਹਿਲੇ ਨੌ ਗੁਰੂਆਂ ਤੋਂ ਬਹੁਤ ਵੱਖਰਾ ਸਮਝਦਾ ਹੈ। ਉਹ ਆਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਸੇ ਮਨੁਖ ਨੂੰ ਆਪਣਾ ਜਾਂ ਨਸ਼ੀਨ ਸਥਾਪਤ ਨਹੀਂ ਕੀਤਾ, ਆਪਣੀ ਕਵਿਤਾ ਵਿਚ ਨਾਨਕ ਮੁਦ੍ਰਾ ਨਹੀਂ ਵਰਤੀ, ਆਪਣੀ ਬਾਣੀ ਨੂੰ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਕੀਤਾ। ਇਸ ਤੋਂ ਸਪੱਸ਼ਟ ਜਾਪਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਗੁਰੂ ਨਾਨਕ ਤੋਂ ਆਪਣੇ ਆਪ ਨੂੰ ਵੱਖਰਾ ਰੱਖਿਆ ਹੈ।....ਇਹਨਾਂ ਵਿਚਾਰਾਂ ਦੇ ਅਧਾਰ ਉਤੇ ਹੀ ਇਤਿਹਾਸਕਾਰਾ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਹ ਆਤਮਕ ਸਤਾਂ ਖਤਮ ਕਰ ਦਿਤੀ ਜਿਸ ਦਾ ਮੁੱਢ ਗੁਰੂ ਨਾਨਕ ਦੇਵ ਜੀ ਨੇ ਬੰਨਿਆ ਸੀ।

(ਬਾਕੀ ਪੰਨਾ ੩੦੪ ਤੇ)

## [1]ਦਸ ਭੂਪ ਸਹਤ ਅਨੂਪ ਸਿੰਘ ਜੁੱਧ ਕਥਨੰ ॥ ਦੋਹਰਾ ॥

[2]ਦਸ ਭੂਪਨ ਅਵਿਲੋਕਿਯੋ ਉਗ੍ਰ ਹਨਯੋ ਬਰਬੰਡ ॥ ਜੁੱਧ ਕਾਜ ਆਵਤ ਭਏ ਜਿਹ ਬਲ ਭੁਜਾ ਪ੍ਰਚੰਡ ॥੧੩੫੧॥ ਸ੍ਵੈਯਾ ॥ [3]ਅਨੂਪਮ ਸਿੰਘ ਅਪੂਰਬ ਸਿੰਘ ਚਲੇ ਰਨ ਕਉ ਮਨ ਕੋਪੁ ਬਢਾਯੋ ॥ ਆਗੇ ਹੁਇ ਕੰਚਨ ਸਿੰਘ ਚਲਯੋ ਬਲ ਆਵਤ ਕੋ ਤਿਹ ਬਾਨ ਲਗਾਯੋ ॥ [4]ਸਿਯੰਦਨ ਹੂੰ ਤੇ ਗਿਰਯੋ ਮ੍ਰਿਤ ਹੁਇ ਤਬ ਜੋਤ ਸਬੂਹ ਤਹਾਂ ਠਹਰਾਯੋ ॥ ਬਾਨ ਲਗਯੋ ਹਨੂਮਾਨ ਕਿਧੋਂ ਰਵਿ ਕੋਂ ਫਲ ਜਾਨ ਕੈ ਭੂਮਿ ਗਿਰਾਯੋ ॥੧੩੫੨॥ ਦੋਹਰਾ ॥ [5]ਕੋਪ ਸਿੰਘ ਕੋ ਹਤ ਕੀਯੋ ਕੋਟਿ ਸਿੰਘ ਕੋ ਮਾਰ ॥ ਅਉਰ ਅਪੂਰਬ ਸਿੰਘ ਹਤਿਓ ਮੋਹ ਸਿੰਘ ਸੰਘਾਰ ॥੧੩੫੩॥ ਚਉਪਈ ॥ [6]ਕਟਕ ਸਿੰਘ ਕੋ ਪੁਨ ਹਨ ਦਯੋ ॥ ਕ੍ਰਿਸਨ ਸਿੰਘ ਕੋ ਤਬ ਬਧ ਕਯੋ ॥ [7]ਕੋਮਲ ਸਿੰਘਹਿ ਬਾਨ ਲਗਾਯੋ ॥ ਬੇਗ ਤਾਹਿ ਜਮ ਧਾਮ ਪਠਾਯੋ ॥੧੩੫੪॥ [8]ਪੁਨ ਕਨਕਾਚਲ ਸਿੰਘ ਸੰਘਾਰਯੋ ॥ ਅਨੂਪਮ ਸਿੰਘ ਨ ਰਨ ਤੇ ਹਾਰਯੋ ॥ [9]ਬਲ ਕੈ ਆਨ ਸਾਮੁਹੇ ਭਯੋ ॥ ਉਤ ਤੇ ਰਾਮ ਓਰ ਸੋ ਗਯੋ ॥੧੩੫੫॥ ਦੋਹਰਾ ॥ [10]ਬਲੀ ਅਨੂਪਮ ਸਿੰਘ ਅਤਿ ਬਲ ਸੋ ਲਰਯੋ ਰਿਸਾਇ ॥ ਬਹੁਤੁ ਬਿਸਨ ਭਟ ਜੁੱਧ ਕਰਿ ਜਮ ਪੁਰ ਦਏ ਪਠਾਇ ॥੧੩੫੬॥ ਸ੍ਵੈਯਾ ॥ [11]ਸਿੰਘ ਕ੍ਰਿਤਾਸਤ੍ਰ ਆਹਵ ਮੈ ਕਬਿ ਰਾਮ ਕਹੈ ਰਿਸਕੈ ਅਤਿ ਧਾਯੋ ॥ ਆਇਕੈ ਸਿੰਘ ਅਨੂਪਹਿ ਸਿਉ ਕਰਿ ਮੈ ਅਸਿ ਲੈ ਤਬ ਜੁੱਧੁ ਮਚਾਯੋ ॥ [12]ਤਾਨ ਲਯੋ ਧਨੁ ਬਾਨ ਮਹਾ ਬਰ ਕੈ ਉਰ ਸਿੰਘ ਅਨੂਪ ਕੇ ਲਾਯੋ ॥ ਲਾਗਤ ਪ੍ਰਾਨ ਚਲਯੋ ਤਬ ਹੀ ਰਵਿ ਮੰਡਲ ਭੇਦ ਕੈ ਪਾਰ ਪਰਾਯੋ ॥੧੩੫੭॥ ਸ੍ਵੈਯਾ ॥ [13]ਈਸਰ ਸਿੰਘ ਸਕੰਧ ਬਲੀ ਸੁ ਅਯੋਧਨ ਮੈ ਇਹ ਊਪਰ ਆਏ ॥ ਪੇਖਿ ਕ੍ਰਿਤਾਸਤ੍ਰ ਸਿੰਘ ਤਬੈ ਸਰ ਤੀਛਨ ਆਵਤ ਤਾਹਿ ਲਗਾਏ ॥ [14]ਚੰਦ੍ਰਕ ਬਾਨ ਲਗੇ ਤਿਹ ਕਉ ਦੁਹ ਕੇ ਸਿਰ ਕਾਟ ਕੈ ਭੂਮਿ ਗਿਰਾਏ ॥ ਯੌਂ ਉਪਮਾ ਉਪਜੀ ਮਨ ਮੈ ਮਨੋ ਮੂੰਡਨ ਕੋ ਘਰ ਹੀ ਧਰ ਆਏ ॥੧੩੫੮॥

[15]ਇਤਿ ਸ੍ਰੀ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਜੁੱਧੁ ਪ੍ਰਬੰਧੇ ਦਸ ਭੂਪ ਅਨੂਪ ਸਿੰਘ ਸਹਿਤ ਬਧ ਧਿਆਇ ਸਮਾਪਤ ॥

[16]ਅਥ ਕਰਮ ਸਿੰਘਾਦਿ ਪੰਚ ਭੂਪ ਜੁੱਧ ਕਥਨੰ ॥ ਛਪੈ ॥ [17]ਕਰਮ ਸਿੰਘ ਜਯ ਸਿੰਘ ਅਉਰ ਭਟ ਰਨ ਮੈ ਆਏ ॥ ਜਾਲਪ ਸਿੰਘ ਅਰੁ ਗਜਾ ਸਿੰਘ ਅਤਿ ਕੋਪ ਬਢਾਏ ॥ [18]ਜਗਤ ਸਿੰਘ ਨ੍ਰਿਪ ਪਾਂਚ ਮਹਾਂ ਸੁੰਦਰ ਸੂਰੇ ਬਰ ॥ ਤੁਮਲ ਕਰਯੋ ਸੰਗ੍ਰਾਮ ਘਨੇ

---

(ਪੰਨਾ ੩੦੩ ਦੀ ਬਾਕੀ)

ਪ੍ਰਸਿੱਧ ਵਿਦਵਾਨ, ਸ੍ਰ: ਕਪੂਰ ਸਿੰਘ ਜੀ ਨੇ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਬੜੀ ਸਾਰਥਕਤਾ ਨਾਲ ਦਿਤੇ ਹਨ ਤੇ ਸਪਸ਼ਟ ਕੀਤਾ ਹੈ ਕਿ ਡਾ. ਨਾਰੰਗ ਤੇ ਇਤਿਹਾਸਕਾਰ ਇਸ ਤੱਥ ਨੂੰ ਸਮਝਣ ਤੋਂ ਆਸਮਰੱਥ ਰਹੇ ਹਨ । ਉਹ ਆਖਦੇ ਹਨ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਆਪ ਵਿਚ ਪੂਰਨ ਵਿਸ਼ਵਾਸ ਸੀ ਜੋ ਕੁਝ ਉਹ ਸਿਖਿਆ ਦੇ ਰਹੇ ਹਨ, ਜੋ ਕਾਰਜ ਕਰ ਰਹੇ ਹਨ, ਉਹ ਆਤਮਕ ਹੀ ਹੈ ਤੇ ਪਹਿਲੇ ਨੌਂ ਗੁਰੂਆਂ ਨਾਲ ਹੀ ਮਿਲਦਾ ਹੈ । ਉਨ੍ਹਾਂ ਆਪਣਾ ਜਾਨਸ਼ੀਨ ਕਿਸੇ ਮਨੁੱਖ ਨੂੰ ਇਸ ਲਈ ਨਹੀਂ ਚੁਣਿਆ, ਕਿਉਂਕਿ ਹਿੰਦੂ ਗਣਿਤ ਅਨੁਸਾਰ ੧੦ ਅਖੀਰਲਾ ਨੰਬਰ ਹੈ । ਗੁਰੂ ਜੋਤਿ ਦਸਵੇਂ ਅਕਾਰ ਵਿਚ ਪਹੁੰਚ ਕੇ ਸੰਪੂਰਨ ਹੋ ਗਈ, ਅੱਗੇ ਕਿਸੇ ਮਨੁੱਖ ਨੂੰ ਜਾਨਸ਼ੀਨ ਚੁਣਨ ਦੀ ਲੋੜ ਨਹੀਂ ਸੀ । ਭਾਵੇਂ ੧੦ ਨੰਬਰ ਆਪਣੇ ਆਪ ਵਿਚ ਅਸਲ ਨੰਬਰ ਨਹੀਂ ਤਾਂ ਪਹਿਲੇ ਇਕ (੧) ਨੰਬਰ ਹੀ ਬਣਿਆ ਹੈ, ਜਿਸ ਨਾਲ ਜੀਰੋ (ਸ਼ੂਨਯ) ਲਗਾ ਦਿਤੀ ਗਈ ਹੈ, ਅਸਲ ਨੰਬਰ ਤਾਂ ੯ ਤੇ ਹੀ ਖਤਮ ਹੋ ਜਾਂਦੇ ਹਨ । ਹਿੰਦੂ ਗਣਿਤ ਦਾ ਰਹਿਸਵਾਦ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ 'ਦਸਵਾਂ' ਨਾਨਕ ਹੁੰਦੇ ਹੋਏ ਵੀ ਆਪਣਾ ਨਾਨਕ ਅਧਿਕਾਰ ਨਹੀਂ ਜਮਾਉਂਦੇ। ਉਹ ਦਸਵੀਂ ਗੁਰੂ ਜੋਤਿ ਹਨ ਪਰ ਜੀਰੋ ਨੂੰ ਪੂਰਾ ਕਰਨ ਵਾਲੇ ਜਿਸ ਦਾ ਆਪਣੇ ਆਪ ਵਿਚ ਕੋਈ ਮੁੱਲ ਨਹੀਂ, ਪਰ ਜਦੋਂ ਏਕੇ ਨਾਲ ਮਿਲ ਜਾਂਦੇ ਤਾਂ ਗਣਿਤ ਦੀ ਲੜੀ ਪੂਰੀ ਹੋ ਜਾਂਦੀ ਹੈ ।[1] ਇਹ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਨਾ ਤਾਂ ਨਾਨਕ ਮੁਦਰਾ ਦੀ ਵਰਤੋਂ ਕੀਤੀ ਹੈ ਅਤੇ ਨਾ ਹੀ ਆਪਣੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਹੈ। ਹਾਂ, ਗੁਰੂ ਨਾਨਕ ਦੇਵ ਜੀ ਦੀ ਸਿਖਿਆ ਤੇ ਕਾਰਜ ਨੂੰ ਸੰਪੂਰਣ ਤੌਰ ਤੇ ਮਨੁਖ ਜੀਵਨ ਦੀ ਕਿਰਿਆ ਵਿਚ ਨਾਗੂ ਕਰਨ ਵਾਸਤੇ ਜੋ ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਵਖਾਇਆ ਹੈ ਉਹਨਾਂ ਦੇ ਜਮਾਲ ਪੱਖ ਦਾ ਉਘਾ ਉਦਾਹਰਣ ਹੈ ।

ਫੁਟ ਨੋਟ

੧ ਨਹੀਂ ਗੁਰੂ ਜੀ ਗਿਣਤੀਆਂ ਦੇ ਨੰਬਰ ਪੂਰੇ ਕਰਨ ਦੇ ਆਦੀ ਨਹੀਂ ਸਨ ਉਹਨਾਂ ਦੀ ਇੱਕ ਇੱਕ ਸੋਚਣੀ ਇਕ ਇੱਕ ਵਿਉਂਤ ਬੰਦੀ ਇਕ-ਇਕ ਕਾਰ ਗੁਜ਼ਾਰੀ ਕਿਸੇ ਆਤਮਿਕ ਬੋਧ ਸਮਾਜ ਸੁਧਾਰ ਤੇ ਹਰ ਪ੍ਰਾਣੀ ਮਾਤ੍ਰ ਦੇ ਭਲੇ ਤੋਂ ਖਾਲੀ ਨਹੀਂ ਸੀ । ਆਪ ਪੂਰਸ ਸਾਇੰਸ ਦਾਨ ਤ੍ਰੈ ਕਾਲ ਦਰਸੀ ਹਾਰ ਆਉਣ ਵਾਲੇ ਸਮੇਂ ਦੀ ਚਾਲ ਨੂੰ ਸਮਝਦੇ ਸਨ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਣ ਵਾਲੇ ਸਮੇਂ ਦੀਆਂ ਸਾਰੀਆਂ ਨਾੜਾਂ ਨੂੰ ਪਰਖ ਕੇ ਆਉਣ ਵਾਲੇ ਸਮੇਂ ਦੇ ਹਾਲਾਤ ਅੱਗੇ ਕਲਕੀ ਅਵਤਾਰ ਦੇ ਪਰ ਕਰਣ ਵਿਚ ਐਉਂ ਪਰੋਤੇ ਹਨ ਜਿਵੇਂ ਮਾਲੀ ਚੁਣ ਕੇ ਫੁੱਲਾਂ ਦਾ ਹਾਰ ਬਣਾ ਦਿੰਦਾ ਹੈ । ਉਹ ਜਾਣਦੇ

(ਬਾਕੀ ਪੰਨਾ ੩੦੫ ਤੇ)

੧. ਦਸਾਂ ਰਾਜਿਆ ਸਮੇਤ ਅਨੂਪ ਦੇ ਜੁੱਧ ਦੀ ਕਥਾ ਕਹਿੰਦੇ ਹਾਂ ॥

੨. ਦੋਹਰਾ ॥ ਦਸਾਂ ਰਾਜਿਆਂ ਨੇ ਵੇਖਿਆ ਕਿ ਉਹ ਸੈਨ ਬਹੁਤ ਬਲੀ ਸੂਰਮਾ ਮਾਰਿਆ ਗਿਆ ਹੈ । ਇਸ ਲਈ ਉਹ ਦਸੇ ਜੁੱਧ ਕਰਨ ਲਈ ਤੁਰ ਪਏ ਜਿਧਰ ਬਲਭੱਦਰ ਮਜ਼ਬੂਤ ਬਾਹਾਂ ਵਾਲਾ ਖੜਾ ਸੀ ॥੧੩੫੧॥

੩. ਸਵੈਯਾ ॥ ਅਨੂਪਮ ਸਿੰਘ ਤੇ ਅਪੂਰਬ ਸਿੰਘ ਦੋਇ ਜਣੇ ਜੁੱਧ ਕਰਨ ਲਈ ਗੁੱਸੇ ਵਿਚ ਆ ਕੇ ਅੱਗੇ ਵਧੇ ਅਤੇ ਉਹਨਾਂ ਦਾ ਆਗੂ ਬਣਕੇ ਕੰਚਨ ਸਿੰਘ ਮੂਹਰੇ ਹੋ ਕੇ ਆ ਰਿਹਾ ਸੀ ਉਹਨਾਂ ਨੂੰ ਆਉਂਦਿਆਂ ਵੇਖਕੇ ਬਲਭੱਦਰ ਨੇ ਤੀਰ ਚਲਾ ਦਿੱਤਾ ।

੪. ਕੰਚਨ ਸਿੰਘ ਤੀਰ ਲੱਗ ਕੇ ਰੱਥ ਉਤੋਂ ਮਰ ਕੇ ਹੇਠਾਂ ਡਿਗ ਪਿਆ ਹੈ ਅਤੇ ਜਿਨ੍ਹਾਂ ਦੀ ਜੋਤਿ ਅਜੇ ਕਾਯਮ ਹੈ ਉਹ ਪਿਛੇ ਖੜ ਗਏ ਹਨ । ਕੰਚਨ ਸਿੰਘ ਐਉਂ ਡਿਗ ਗਿਆ ਜਿਵੇਂ ਹਨੂਮਾਨ ਸੂਰਜ ਫਲ ਸਮਝ ਕੇ ਖਾਣ ਨੂੰ ਪੈ ਗਿਆ ਸੀ ਪਰ ਸੂਰਜ ਦੇ ਸੇਕ ਨਾਲ ਧਰਤੀ ਤੇ ਆ ਡਿਗਿਆ ਸੀ ॥੧੩੫੨॥

੫. ਦੋਹਰਾ ॥ ਕੋਪ ਸਿੰਘ ਭਾਵ (ਕ੍ਰੋਧੀ ਸਿੰਘ) ਨੂੰ ਮਾਰ ਕੇ ਫੇਰ ਕੋਟੀ ਸਿੰਘ ਨੂੰ ਮਾਰਿਆ ਤੇ ਫੇਰ ਅਪੂਰਬ ਸਿੰਘ ਤੇ ਸਿਹ ਸਿੰਘ ਨੂੰ ਮਾਰ ਦਿੱਤਾ ॥੧੩੫੩॥

੬. ਚੌਪਈ ॥ ਫੇਰ ਕਟਕ ਸਿੰਘ ਨੂੰ ਮਾਰਿਆ ਅਤੇ ਕ੍ਰਿਸ਼ਨ ਸਿੰਘ ਨੂੰ ਉਦੋਂ ਹੀ ਮਾਰ ਦਿਤਾ ।

੭. ਫੇਰ ਕੋਮਲ ਸਿੰਘ ਦੇ ਤੀਰ ਮਾਰ ਦਿਤਾ ਅਤੇ ਉਸੇ ਵੇਲੇ ਜਮ ਦੇ ਘਰ ਭੇਜ ਦਿਤਾ ॥੧੩੫੪॥

੮. ਫੇਰ ਕਨਕਾਚਲ ਭਾਵ (ਸੁਮੇਰ ਪਰਬਤ ਵਾਂਗ ਨਾ ਹਿੱਲਣ ਵਾਲਾ (ਸੁਮੇਰ ਸਿੰਘ) ਮਾਰ ਦਿਤਾ । ਪਰ ਅਨੂਪਮ ਸਿੰਘ ਰਣ ਤੋਂ ਨਹੀਂ ਹਾਰਿਆਂ ।

੯. ਸਗੋਂ ਬਲ ਧਾਰ ਕੇ ਟਾਕਰਾ ਕਰਨ ਲਈ ਸਾਹਮਣੇ ਆ ਗਿਆ ਉਥੋਂ ਬਲ ਰਾਮ ਵਲ ਨੂੰ ਚਲਾ ਗਿਆ ॥੧੩੫੫॥

੧੦. ਦੋਹਰਾ ॥ ਅਨੂਪ ਸਿੰਘ ਬਹੁਤ ਬਲ ਦੇ ਨਾਲ ਕ੍ਰੋਧ ਵਿਚ ਆ ਕੇ ਲੜਿਆ ਤੇ ਬਿਸ਼ਨ ਸਿੰਘ ਸੂਰਮੇ ਨੇ ਜੁੱਧ ਕਰਕੇ ਬਹੁਤ ਸਾਰੇ ਸੂਰਬੀਰ ਜਮਪੁਰੀ ਨੂੰ ਭੇਜ ਦਿੱਤੇ ॥੧੩੫੬॥

੧੧. ਸਵੈਯਾ ॥ ਕਬਿ ਰਾਮ ਜੀ ਕਹਿੰਦੇ ਹਨ ਕਿ ਸਤ੍ਰਾ ਕ੍ਰਿਤ ਸਿੰਘ ਵੈਰੀ ਦੀ ਫੌਜ ਦੇ ਵਿਚ ਕ੍ਰੋਧ ਨਾਲ ਭਰਕੇ ਗਿਆ । ਉਸ ਨੇ ਆ ਕੇ ਹੱਥ ਵਿਚ ਤਲਵਾਰ ਲੈ ਕੇ ਅਨੂਪ ਸਿੰਘ ਦੇ ਨਾਲ ਉਦੋਂ ਆ ਕੇ ਜੁੱਧ ਕੀਤਾ ।

੧੨. ਧਨੁਖ ਬਾਣ ਖਿੱਚ ਲਿਆ ਫੌਜ ਦੇ ਵਿਚ ਵੜ ਕੇ ਤੀਰ ਅਨੂਪ ਸਿੰਘ ਦੀ ਛਾਤੀ ਵਿਚ ਮਾਰ ਦਿਤਾ ਤੀਰ ਲਗਦੇ ਸਾਰ ਪ੍ਰਾਣ ਨਿਕਲ ਕੇ ਤੁਰ ਗਏ ਅਤੇ ਸੂਰਜ ਮੰਡਲ ਨੂੰ ਛੱਡਕੇ ਦੂਰ ਚਲੇ ਗਏ ॥੧੩੫੭॥

੧੩. ਸਵੈਯਾ ॥ ਈਸ਼ਰ ਸਿੰਘ ਅਤੇ ਬਲੀ ਸੂਰਮਾ ਸਰੰਦ ਸਿੰਘ ਯੁੱਧ ਦੇ ਵਿਚ ਉਹ ਸਤ੍ਰਾ ਕ੍ਰਿਤ ਤੇ ਆ ਕੇ ਪਏ ਸਤ੍ਰਾ ਕ੍ਰਿਤ ਸਿੰਘ ਨੇ ਵੇਖ ਕੇ ਉਸੇ ਵੇਲੇ ਤਿਖੇ ਤੀਰ ਆਉਂਦਿਆਂ ਦੇ ਹੀ ਮਾਰ ਦਿੱਤੇ ।

੧੪. ਅੱਧੇ ਚੰਦ ਵਾਂਗ ਸ਼ਕਲ ਦੇ ਤੀਰ ਉਹਨਾਂ ਨੂੰ ਲੱਗੇ ਜਿਨ੍ਹਾਂ ਨੇ ਦੋਹਾਂ ਦੇ ਸਿਰ ਕੱਟ ਕੇ ਧਰਤੀ ਤੇ ਡੇਗ ਦਿਤੇ । ਕਵੀ ਜੀ ਕਹਿੰਦੇ ਹਨ ਕਿ ਮੇਰੇ ਮਨ ਵਿਚ ਉਹਨਾਂ ਦੀ ਉਪਮਾ ਇਸ ਤਰ੍ਹਾਂ ਦੀ ਉੱਠੀ ਹੈ ਜਾਣੋ ਉਹ ਸਿਰ ਘਰ ਹੀ ਧਰ ਕੇ ਆਏ ਹਨ ॥੧੩੫੮॥

੧੫. ਇਥੇ ਪੂਰਾ ਹੁੰਦਾ ਹੈ ਸ੍ਰੀ ਬਚਿਤ੍ਰ ਨਾਟਕ ਵਿਚ ਕ੍ਰਿਸ਼ਨਾ ਵਤਾਰ ਦੇ ਪ੍ਰਸੰਗ ਵਿਚ ਜੁੱਧ ਪ੍ਰਬੰਧ ਦਸ ਰਾਜਿਆਂ ਦਾ ਅਨੂਪ ਸਿੰਘ ਸਮੇਤ ਮੌਤ ਦਾ ਧਿਆਇ ।

---

੧੬. ਹੁਣ ਅੱਗੇ ਕਰਮ ਸਿੰਘ ਆਦਿ ਪੰਜ ਰਾਜਿਆਂ ਦੀ ਕਥਾ ਚਲਦੀ ਹੈ ॥ ਛਪੈ ॥

੧੭. ਕਰਮ ਸਿੰਘ, ਜਯ ਸਿੰਘ ਹੋਰ ਸੂਰਮੇ ਰਣ ਭੂਮੀ ਵਿਚ ਆ ਗਏ । ਜਾਲਪ ਸਿੰਘ ਅਤੇ ਗੱਜਾ ਸਿੰਘ ਅੱਤ ਦੇ ਕ੍ਰੋਧ ਵਿਚ ਆ ਭਰੇ ਹੋਏ ।

੧੮. ਜਗਤ ਸਿੰਘ ਰਾਜਾ ਇਹ ਪੰਜੇ ਰਾਜੇ ਬਹੁਤ ਹੀ ਸੁੰਦਰ ਤੇ ਬੜੇ ਹੀ ਸੂਰਮੇ ਸਨ । ਇਨ੍ਹਾਂ ਨੇ ਆਮੋ ਸਾਹਮਣੇ ਹੋ ਕੇ, ਮੱਲ ਜੁੱਧ ਕੀਤਾ ਬੜੇ ਜੋਰ ਦੇ ਨਾਲ ।

---

(ਪੰਨਾ ੩੦੪ ਦੀ ਬਾਕੀ)

ਸਨ ਜਦੋਂ ਸੰਸਾਰ ਨੂੰ ਅਜ਼ਾਦੀ ਮਿਲੇਗੀ ਤਾਂ ਜਿਸ ਦੇ ਚਾਰ ਵੋਟਾਂ ਆ ਮਿਲੀਆਂ ਉਹੀ ਲੀਡਰ ਬਣ ਜਾਇਆ ਕਰੇਗਾ, ਲੀਡਰੀ ਦੀ ਭੁੱਖ ਵਧ ਜਾਏਗੀ ਜਿਨ੍ਹਾਂ ਦੀ ਹਾਲਤ ਏਹ ਹੋਵੇਗੀ ।ਸੰਸਾਰ ਦੇ ਵੇਖਣ ਵਿਚ ਆਗੂ ਲੀਡਰ ਤੇ ਮੁਖੀ ਪੰਡਿਤ ਅਥਵਾ ਗੁਰੂ ਦੀ ਕਥਨੀ ਤੇ ਕਰਨੀ ਇਕ ਨਹੀਂ ਰਹੇਗੀ, ਜਦੋਂ ਅਸੀਂ ਕਿਸੇ ਪੜ੍ਹੇ ਲਿਖੇ ਵਿਦਵਾਨ ਦੀ ਸਪੀਚ ਸੁਣਦੇ ਹਾਂ ਤਾਂ ਜੀ ਕਰਦਾ ਹੈ ਕਿ ਇਸੇ ਦੇ ਹੋ ਰਹੀਏ, ਪਰ ਜਦੋਂ ਉਸ ਦੇ ਗੁਪਤ ਕਰਤਵ ਵੱਲ ਧਿਆਨ ਕਰਕੇ ਵੇਖਿਆ ਜਾਵੇ ਤਾਂ ਥੈਲੇ ਵਿਚੋਂ ਪੁੱਤਰ ਦੀ ਥਾਂ ਬਿੱਲੀ ਨਿਕਲਕੇ ਸਾਹਮਣੇ ਆ ਜਾਏਗੀ । ਜਿਸ ਨੂੰ ਭੱਟ ਬਾਣੀ ਆਪਣੀ ਸੋਚੀ ਪ੍ਰਚੱਲਤਾ ਦਾ ਸਿਧਾਂਤ ਦਸਦੀ ਹੈ :—

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥ ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥ ਬਰਸੁ ਏਕੁ ਹਉ ਫਿਰਿਓ ਕਿਨੈ ਨਹ ਪਰਚਉ ਲਾਯਉ ॥ ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥ ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ਹ ਕੇ ਗੁਣ ਹਉ ਕਿਆ ਕਹਉ ॥ ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥ਪੰ:੧੩੯੫॥ ਗੁਰੂ ਜੀ ਦੇਖ ਚੁਕੇ ਸਨ ਚਾਰ-ਚਾਰ ਵਿਚ ਖਡੂਰ ਸਾਹਿਬ ੨੨ ਮੰਜੀਆਂ ਡਹ ਗਈਆਂ ਸੀ ਜੇ ਕਿਤੇ ਏ ਮਹੀਨੇ ਨਾਲ ਗੁਜਰ ਜਾਂਦੇ ਸਾਰੇ ਸੋਢੀ ਤੇ ਵੇਦੀ ਗੁਰੂ ਬਣ ਜਾਂਦੇ, ਜਿਸ ਨੂੰ ਧਾਰਬਾਣੀ ਪੜਨੀ ਆ ਗਈ, ਜਿਨ੍ਹਾਂ ਸਪੀਚ ਕਰਨ ਦਾ ਬਲ ਆ ਗਿਆ ਸਾਰੇ ਕੀਰਤਨੀ ਜਥੇ ਗੁਰੂ ਬਣ ਜਾਂਦੇ । ਸ੍ਰੀ ਦਸਮੇਸ਼ ਜੀ ਇਤਨੀ ਪ੍ਰਬਧ ਤੇ ਸਪਸ਼ਟ ਪਾਬੰਦੀ ਦੇ ਬਾਵਜੂਦ ਗੁਰੂਆਂ ਦੀ ਘਾਟ ਨਹੀਂ ਹੈ । ਜੇ ਕਿਤੇ ਗੁਰੂ ਜੀ ਜੰਤਕ ਗੁਰੂ ਦੀ ਪਦਵੀ ਤੇ ਰੋਕ ਨਾ ਲਾਉਂਦੇ ਤਾਂ ਅੱਜ ਤੱਕ ਗੁਰੂਆਂ ਦੇ ਇੱਜੜ ਤੇ ਡਾਰਾਂ ਦੀਆ ਡਾਰਾਂ ਤਿਆਰ ਹੋ ਜਾਂਦੀਆਂ ਜੁੱਧ ਕਰਨ ਲਈ ਕੋਈ ਖੜਕਾ ਸਿੰਘ ਜਾ ਕੌਮ ਲੱਭਣ ਦੀ ਲੋੜ ਹੀ ਨਾ ਰਹਿੰਦੀ । ਬਹਾਨ ਕਹਿੰਦੇ ਨੇ ਕੀ ਲੋੜ ਹੈ ਮੁੜ-ਮੁੜ ਬਾਣੀ ਪੜਨ ਦੀ ਅੱਠੀ ਦਿਨੀ ਸਾਰੀ ਸਪੀਚ ਸੁਣ ਲਿਆ ਕਰੋ ਫੇਰ ਜੋ ਮਰਜੀ ਹੈ ਕਰਦੇ ਜਾਉ ਸਿੱਧੇ ਕਿਤੇ ਤਾਂ ਕਿਤੇ ਜਾ ਲਗੋਗੇ । ਸ੍ਰੀ ਦਸਮੇਸ਼ ਜਿਹੀ ਬਾਣੀ ਰਚਨੀ ਤਾਂ ਕੀ ਜੀ ਰਚੀ ਹੋਈ ਨੂੰ ਸਮਝ ਵੀ ਨਹੀਂ ਸਕਦੇ । ਸਬਦ ਮੂਰਤ ਦੀ ਤਾਂ ਉਹਨਾਂ ਦੀ ਆਪਣੀ ਹੀ ਮੂਰਤ ਵਧੀਆ ਹੈ । ਜਿਵੇਂ ਨਾਨਕਸਰੀਏ ਆਦਿ ਮੂਰਤੀ ਦਾ ਧਿਆਨ ਧਰਾਉਂਦੇ ਹਨ ।...ਹਾਂ ਗੁਰਬਾਣੀ ਦੇ ਪ੍ਰਮਾਣ ਵਰਤੇ ਬਿਨਾ ਭੋਲੇ ਭਾਲੇ ਪੰਛੀ ਜਾਲ ਵਿਚ ਨਹੀਂ ਫਸਦੇ ।

੬ ਗੁਰੂ ਨਾਨਕ ਦੇਵ ਜੀ ਨੇ ਜੀਵਨ ਜੀਉਣ ਦੀ ਜਿਹੜੀ ਕ੍ਰਿਆ ਪੰਜਾਬ ਭਾਰਤ ਦੇ ਲੋਕਾਂ ਨੂੰ ਸਮਝਾਈ ਉਸ ਵਿਚ ਸਾਹਸ ਤੇ ਸ਼ਹਾਦਤ ਦਾ ਅਨੋਖਾ ਜਜ਼ਬਾ ਵੀ ਸੀ । ਗੁਰੂ ਨਾਨਕ ਦੇਵ ਜੀ ਨੇ ਭਰਮ ਤੇ ਭਉ ਨੂੰ ਮਨ ਦਾ ਰੋਗ ਕਹਿਕੇ ਤ੍ਰਿਸਕਾਰਿਆ ਤੇ ਸਬਰ ਸਿਦਕ ਮਨੁਖ ਨੂੰ ਸਾਹਸ ਬਖਸ਼ਦਾ ਹੈ । ਭਰਮ ਤੇ ਭਉ ਦੀ ਸੁਤੰਤਰਤਾ ਮਨੁੱਖ ਨੂੰ ਸੱਚ, ਨਿਆਂ ਤੇ ਅਜ਼ਾਦੀ ਦੀ ਸ਼ਹਾਦਤ (ਕੁਰਬਾਨੀ) ਵਾਸਤੇ ਉਤਸ਼ਾਹ ਪਰਦਾਨ ਕਰਦੀ ਹੈ । ਗੁਰੂ ਜੋਤਿ ਦਾ ਸਾਰਾ ਅਧਿਆਤਮਿਕ ਜੀਵਨ ਸਬਰ ਤੇ ਸਿਦਕ ਉਤੇ ਅਧਾਰਤ ਹੈ, ਸਮਾਜਿਕ ਤੇ ਰਾਜਨੀਤਕ ਜੀਵਨ ਵਿਚ ਨਿਆਂ ਤੇ ਅਜ਼ਾਦੀ ਦੀ ਸੁਰੱਖਿਆ ਵਾਸਤੇ ਕੀਤੇ ਸੰਘਰਸ਼ ਦਾ ਹੀ ਪ੍ਰਗਟਾਵਾ ਹੈ । ਜਿਸ ਕੋਲ ਸਬਰ ਤੇ ਸਿਦਕ ਹੈ, ਜਿਹੜਾ ਭਰਮ ਭਉ ਤੋਂ ਮੁਕਤ ਹੈ ਉਹ ਸਾਹਸ ਵਾਲਾ ਵੀ ਹੈ ਤੇ ਸ਼ਹਾਦਤ ਦੇਣ ਦੇ ਯੋਗ ਵੀ ਹੈ । ਗੁਰੂਆਂ ਦਾ ਸਾਰਾ ਜੀਵਨ ਕਾਰਜ ਸ਼ਹਾਦਤ ਹੈ ਭਾਰਤੀਆਂ ਦੇ ਅਪ੍ਰਮਾਣਤ ਜੀਵਨ ਵਿਚ ਸਵੈ ਮਾਣ ਤੇ ਸੁਤੰਤਰਤਾ ਦਾ ਜਜ਼ਬਾ ਭਰਨ ਦਾ ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜੀ ਦੀਆ ਸ਼ਹਾਦਤਾਂ ਨੇ ਤਾਂ ਸਾਰੇ ਹਿੰਦੁਸਤਾਨ ਨੂੰ ਜਗਾ ਦਿਤਾ ਕਿ ਗੁਰੂ ਜੋਤਿ ਆਪਣੇ ਧਰਮ ਪੰਥ, ਧਰਮ ਮੰਦਰ ਤੇ ਧਰਮ ਗ੍ਰੰਥ ਦੀ ਪਾਵਨ ਸੁਰੱਖਿਅਤ ਵਾਸਤੇ ਹੀ ਨਹੀਂ ਬਲਕੇ ਦੂਜੇ ਧਰਮਾਂ ਲਈ ਵੀ ਸ਼ਹਾਦਤ ਦੇ ਸਕਦੀ ਹੈ ਤੇ ਉਹਨਾਂ ਧਰਮ ਪੰਥਾਂ, ਧਰਮ ਮੰਦਰਾਂ ਤੇ ਧਰਮ ਗ੍ਰੰਥਾਂ ਵਾਸਤੇ ਵੀ ਜਿਨ੍ਹਾਂ ਵਿਚ ਉਨ੍ਹਾਂ ਦਾ ਬੁਨਿਆਦੀ ਯਕੀਨ ਤੇ ਵਿਸ਼ਵਾਸ਼ ਵੀ ਨਹੀਂ । ਗਿਰਾਵਟ ਤੇ ਜ਼ੁਲਮ ਜਿਥੇ ਵੀ ਹੈ ਉਸ ਨੂੰ ਖਤਮ ਕਰਨ ਵਾਸਤੇ ਗੁਰੂਆਂ ਸਦਾ ਸ਼ਹਾਦਤ ਦਿੱਤੀ ਹੈ । ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪਣਾ ਸਾਰਾ ਬੰਸ ਭਾਰਤੀ ਗਿਰਾਵਟ ਤੇ ਗੁਲਾਮੀ ਦੇ ਜ਼ੁਲਮ ਨੂੰ ਮੁਕਾਣ ਵਾਸਤੇ ਸ਼ਹਾਦਤ ਦੀ ਬੰਗਵੇਦੀ ਤੇ ਚੜਾ ਦਿਤਾ । ਇਸ ਤੋਂ ਵੱਡਾ ਸ਼ਹੀਦ ਕੌਣ ਹੋ ਸਕਦਾ ਹੈ ? ਸੰਸਾਰ ਦਾ ਕੋਈ ਸ਼ਹੀਦ ਅਜੇਹਾ ਨਹੀਂ ਜਿਸ ਨੇ ਆਪਣੇ ਪਿਆਰੇ ਪਿਤਾ ਤੇ ਆਪਣੇ ਅਤਿ ਲਾਡਲੇ ਸਪੁੱਤਰਾਂ ਨੂੰ ਧਰਮ ਦੀ ਅਜਾਦੀ ਦੀਆਂ ਨੀਹਾਂ ਵਿਚ ਚਿਣਵਾਇਆ ਹੋਵੇ । ਜਿਸਦਾ ਪੜਦਾਦਾ ਸ਼ਹੀਦ ਜਿਸ ਦਾ ਪਿਤਾ ਸ਼ਹੀਦ, ਜਿਸ ਦੇ ਪੁੱਤਰ ਸ਼ਹੀਦ ਉਹ ਆਪ ਕਿਨਾਂ ਮਹਾਨ ਸ਼ਹੀਦ ਹੋਵੇਗਾ, ਇਹ ਮਨੁੱਖ ਦੇ ਕਿਆਸ ਤੋਂ ਬਾਹਰ ਦੀ ਘਟਨਾ ਹੈ ।

ਗੁਰੂ ਗੋਬਿੰਦ ਸਿੰਘ ਜੀ ਦੇ ਸਾਹਸ ਤੇ ਸ਼ਹਾਦਤ ਨੇ ਜੋ ਸੋਝਾ ਤੇ ਸੂਝਾ ਸ਼ੈ ਤੇ ਮੌਤ ਮੁਕਤ ਜਜ਼ਬਾ ਪੰਜਾਬ ਭਾਰਤ ਦੇ ਲੋਕਾਂ ਨੂੰ ਦਿੱਤਾ ਹੈ ਉਸ ਨਾਲ

(ਬਾਕੀ ਪੰਨਾ ੩੦੬ ਤੇ)

ਮਾਰੇ ਜਾਦਵ ਨਰ ॥ [੧]ਤਬ ਸਸਤ੍ਰ ਕ੍ਰਿਤਾਸਤ੍ਰ ਸਿੰਘ ਕਸ ਚਤੁਰ ਭੂਪ ਮਿਰਤਕ ਕੀਏ॥ ਇਕ ਜਗਤ ਸਿੰਘ ਜੀਵਤ ਬਚਯੋ ਛਤ੍ਰਾਪਨ ਦ੍ਰਿਢ ਧਰ ਹੀਏ ॥੧੩੫੯॥ ਚਉਪਈ॥ [੨]ਕਰਮ ਸਿੰਘ ਜਾਲਪ ਸਿੰਘ ਧਾਏ ॥ ਗਜਾ ਸਿੰਘ ਜੈ ਸਿੰਘ ਜੁ ਆਏ ॥ ਜਗਤ ਸਿੰਘ ਅਤਿ ਗਰਬੁ ਜੁ ਕੀਨੋ ॥ ਤਾ ਤੇ ਕਾਲ ਪ੍ਰੇਰ ਰਨ ਦੀਨੋ ॥੧੩੬੦॥ ਦੋਹਰਾ॥ ਕਰਮ ਸਿੰਘ ਜਾਲਪਾ ਸਿੰਘ ਗਜਾ ਸਿੰਘ ਬਰਬੀਰ ॥ ਜਯ ਸਿੰਘ ਸਹਿਤ ਕ੍ਰਿਤਾਸ ਸਿੰਘ ਹਨੇ ਚਾਰ ਰਨ ਧੀਰ ॥੧੩੬੧॥ ਸ੍ਵੈਯਾ ॥ [੪]ਸਿੰਘ ਕ੍ਰਿਤਾਸ ਅਯੋਧਨ ਮੈ ਹਰਿ ਕੀ ਦਿਸ ਕੇ ਨ੍ਰਿਪ ਚਾਰ ਸੰਘਾਰੇ ॥ ਅਉਰ ਹਨੇ ਸੁ ਬਨੈਤ ਬਨੇ ਜਦੁਬੀਰ ਘਨੇ ਜਮਲੋਕ ਸਿਧਾਰੇ ॥ [੫]ਜਾਇ ਭਿਰਯੋ ਜਗਤੇਸ ਬਲੀ ਸੰਗ ਆਪਨੇ ਬਾਨ ਕਮਾਨ ਸੰਭਾਰੇ ॥ ਅਉਰ ਜਿਤੇ ਰਨ ਠਾਢੇ ਹੁਤੇ ਭਟ ਪੇਖਿ ਤਿਨੈ ਸਰ ਜਾਲ ਪ੍ਰਹਾਰੇ ॥੧੩੬੨॥ ਸ੍ਵੈਯਾ ॥ [੬]ਮਾਰ ਬਿਦਾਰ ਦਯੋ ਦਲ ਕੋ ਬਹੁਰੋ ਕਰ ਮੈ ਕਰਵਾਰ ਸੰਭਾਰਯੋ ॥ ਧਾਇ ਕੈ ਜਾਇ ਕੈ ਆਇ ਅਰਯੋ ਜਗਤੇਸ ਕੇ ਸੀਸ ਹੂੰ ਹਾਥ ਪ੍ਰਹਾਰਯੋ ॥ [੭]ਦੁਇ ਧਰ ਹੋਇ ਕੈ ਭੂਮ ਗਿਰਯੋ ਰਥ ਤੇ; ਤਿਹ ਕੋ ਕਬਿ ਭਾਵ ਬਿਚਾਰਯੋ ॥ ਮਾਨੋ ਪਹਾਰ ਕੇ ਊਪਰਿ ਸਾਲਹਿ ਬੀਜ ਪਰੀ ਤਿਹ ਦੁਇ ਕਰ ਡਾਰਯੋ ॥੧੩੬੩॥ ਦੋਹਰਾ॥ [੮]ਕਠਨ ਸਿੰਘ ਹਰਿ ਕਟਕ ਤੇ ਆਯੋ ਯਾ ਪਰ ਧਾਇ ॥ ਮੱਤ ਦੁਰਦ ਜਿਉ ਸਿੰਘ ਪੈ ਆਵਤ ਕੋਪ ਬਢਾਇ ॥੧੩੬੪॥ ਸ੍ਵੈਯਾ ॥ [੯]ਆਵਤ ਹੀ ਅਰਿ ਕੋ ਤਿਹ ਹੇਰਿ ਸੁ ਏਕ ਹੀ ਬਾਨ ਕੇ ਸੰਗ ਸੰਘਾਰਯੋ ॥ ਅਉਰ ਜਿਤੋ ਦਲ ਸਾਥ ਹੁਤੋ ਤਿਹ ਕੋ ਘਰੀ ਏਕ ਬਿਖੈ ਹਨਿ ਡਾਰਯੋ ॥ [੧੦]ਬੀਰ ਘਨੇ ਜਦੁਬੀਰਨ ਕੇ ਹਤ ਕੋਪ ਕੈ ਸਯਾਮ ਕੀ ਓਰ ਨਿਹਾਰਯੋ ॥ ਆਇ ਲਰੋ, ਨ ਡਰੋ ਹਰਿ ਜੂ; ਰਨ ਠਾਂਢੇ ਕਹਾ ਇਹ ਭਾਂਤਿ ਉਚਾਰਯੋ ॥੧੩੬੫॥ ਸ੍ਵੈਯਾ ॥ [੧੧]ਤਉ ਹਰਿ ਜੂ ਕਰਿ ਕੋਪ ਚਲਯੋ ਤਬ ਦਾਰਕ ਸਯੰਦਨ ਕੌਂ ਸੁ ਧਵਾਯੋ ॥ ਪਾਨ ਲੀਯੋ ਅਸਿ ਸਯਾਮ ਸੰਭਾਰ ਕੈ ਤਾਹਿ ਹਕਾਰ ਕੈ ਤਾਕ ਚਲਾਯੋ ॥ [੧੨]ਢਾਲ ਕ੍ਰਿਤਾਸਤ੍ਰ ਸਿੰਘ ਲਈ ਕਰ; ਤਾਹੀ ਕੀ ਓਟ ਕੈ ਵਾਰ ਬਚਾਯੋ ॥ ਆਪਨੀ ਕਾਢ ਕ੍ਰਿਪਾਨ ਮਿਯਾਨ ਤੇ ਦਾਰਕ ਕੇ ਤਨ ਘਾਉ ਲਗਾਯੋ ॥੧੩੬੬॥ ਸ੍ਵੈਯਾ ॥ [੧੩]ਜੁੱਧੁ ਕਰੈ ਕਰਵਾਰਨ ਕੋ ਮਨ ਮੈ ਅਤਿ ਹੀ ਦੋਊ ਕ੍ਰੋਧ ਬਢਾਇ ॥ ਸ੍ਰੀ ਹਰਿ ਜੂ ਅਰਿ ਘਾਇ ਲਯੋ ਤਬ ਹੀ ਹਰਿ ਕੋ ਰਿਪ ਘਾਇ ਲਗਾਏ ॥ [੧੪]ਕਉਤਕਿ ਦੇਖ ਦੋਊ ਠਟਕੇ ਦਲ; ਬਿਓਮ ਤੇ ਦੇਵਨ ਬੈਨ ਸੁਨਾਏ॥ ਲਾਗੀ ਅਵਾਰ ਮੁਰਾਰ ਸੁਨੋ ਪਲ ਮੈ ਮਧ ਸੇ ਮੁਰ ਸੇ ਤੁਮ ਘਾਏ ॥

---

(ਪੰਨਾ ੩੦੫ ਦੀ ਬਾਕੀ)

ਸਾਰੇ ਭਾਰਤ ਵਾਸੀ ਤੇ ਵਿਸ਼ੇਸ਼ ਤੌਰ ਤੇ ਪੰਜਾਬ ਵਾਸੀ ਸੰਤ ਸਚਿਆਰ ਦਾ ਜ਼ੀਵਨ ਜੀਉਣ ਲੱਗ ਪਏ, ਗਿਰਾਵਟ ਤੇ ਗੁਲਾਮੀ ਤੋਂ ਬੇ ਮੁਹਿਤਾਜ ਹੋ ਗਏ, ਤਾਣ ਮਾਣ ਤੇ ਦੀਬਾਣ ਵਾਲੇ ਹੋ ਗਏ, ਓਟ ਤੇ ਆਸਰੇ ਦੇ ਵਿਸ਼ਵਾਸ ਵਿਚ ਵਿਚਰਣ ਲੱਗ ਪਏ । ਗੁਰੂ ਗੋਬਿੰਦ ਸਿੰਘ ਜੀ ਦੀ ਸਾਹਸ ਤੇ ਸ਼ਹਾਦਤ ਵਾਲਾ ਜੀਵਨ ਘਾਲਣਾ ਦਾ ਵੱਡਾ ਫਲ ਇਹ ਹੋਇਆ ਕਿ ਪੰਜਾਬ ਭਾਰਤੀ ਜੀਵਨ ਤੇ ਜੀਵਨ ਦੇ ਬੁਨਿਆਦੀ ਵਿਸਵਾਸ ਬਿਲਕੁਲ ਬਦਲ ਗਏ। ਜੇ ਅੱਜ ਕਲ ਦੇ ਉਹਨਾਂ ਲੋਕਾਂ ਨੂੰ ਜਿਹੜੇ ਗੁਰੂ ਗੋਬਿੰਦ ਸਿੰਘ ਦੀ ਚਲਾਈ ਰੀਤ ਤੇ ਕੁਹਾੜਾ ਚਲਾ ਰਹੇ ਹਨ ਉਹਨਾਂ ਨੂੰ ਕਿਤੇ ਛੋਟਾ ਮੋਟਾ ਜੁੱਧ ਕਰਨਾ ਪੈ ਜਾਵੇ ਫੇਰ ਦੇਖੋ ਇਹ ਕੀ ਹੱਥ ਵਖਾਉਂਦੇ ਨੇ ਅਤੇ ਕਿਹੜੀ ਕੁਰਬਾਣੀ ਕਰਦੇ ਨੇ ਜੋ ਪਕੇ ਪਕਾਏ ਪਰੌਂਠੇ ਖਾ ਕੇ ਡਕਾਰ ਮਾਰਦੇ ਨੇ ਉਹ ਆਪ ਪਕਾ ਕੇ ਕਿਸੇ ਨੂੰ ਤਾਂ ਕੀ ਆਪ ਵੀ ਨਹੀਂ ਖਾ ਸਕਦੇ।

੭ ਸਿੱਖ ਲਹਿਰ ਦੇ ਮੁੱਢ ਜੇ ਗੁਰੂ ਨਾਨਕ ਦੇਵ ਜੀ ਪਾਤਸ਼ਾਹ ਹਨ ਤਾਂ ਗੁਰੂ ਗੋਬਿੰਦ ਸਿੰਘ ਜੀ ਇਸ ਲਹਿਰ ਦੇ ਸਿਖਰ ਹਨ (ਸਿਖ ਲਹਿਰ ਅੰਤ ਹੀਨ ਹੈ) ਜੇ ਗੁਰੂ ਨਾਨਕ ਸਾਹਿਬ ਕਰਤਾਰ ਪੁਰ ਦੇ ਵਾਸੀ ਹਨ, ਤਾਂ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਦੇ ਵਾਸੀ ਹਨ । ਕਰਤਾਰ ਪੁਰ ਵਿਚ ਵਾਸ ਕਰਨ ਵਾਲੇ ਦਾ ਸਿਖਰ ਅਨੰਦਪੁਰ ਵਿਚੋਂ ਹੀ ਉਜਾਗਰ ਹੁੰਦਾ ਹੈ । ਜਿਸ ਨੂੰ ਗੁਰੂ ਨਾਨਕ ਦੇਵ ਜੀ 'ਸਿੱਖ ਬਣਾਇਆ' ਗੁਰੂ ਗੋਬਿੰਦ ਸਿੰਘ ਜੀ ਨੇ ਉਸਨੂੰ ਸਿੰਘ ਵਿਚ ਬਦਲਕੇ ਸਰਦਾਰੀ ਦੇ ਦਿੱਤੀ ਸਿੱਖ ਦਾ ਸਿਖਰ ਸਿੰਘ ਪਦ ਦੀ ਪ੍ਰਾਪਤੀ ਨਾਲ ਹੀ ਪ੍ਰਗਟ ਹੁੰਦਾ ਹੈ । ਜਿਸ ਗੁਰੂ ਜੋਤਿ ਵਾਸਤੇ ਗੁਰੂ ਨਾਨਕ ਸ਼ਾਇਰ ਨੇ ਮਹੱਲਾ ਸ਼ਬਦ ਵਰਤਿਆ, ਗੁਰੂ ਗੋਬਿੰਦ ਸਿੰਘ ਜੀ ਨੇ ਉਸ 'ਮਹੱਲਾ' ਨੂੰ ਪਾਤਸ਼ਾਹੀ ਦਾ ਰੂਪ ਦੇ ਦਿੱਤਾ । ਗੁਰੂ ਨਾਨਕ ਦੇਵ ਜੀ 'ਸੰਗਤਿ' ਵਿਚ ਹਰਿ ਪ੍ਰਭ ਦਾ ਵਾਸ ਸਵੀਕਾਰ ਕਰਦੇ ਹਨ ਪਰ ਗੁਰੂ ਗੋਬਿੰਦ ਸਿੰਘ ਜੀ 'ਖਾਲਸਾ' ਵਿਚ ਅਕਾਲ ਪੁਰਖ ਦਾ ਵਾਸ ਮੰਨਦੇ ਹਨ । ਸੰਗਤਿ ਦਾ ਵੀ ਵਿਗਾਸ ਸਿਖਰ (ਖਾਲਸਾ) ਹੈ ਜਿਸ ਪਾਵਨ ਤੇ ਪਵਿੱਤਰ ਸਥਾਨ ਅਵਸਥਾ ਨੂੰ ਗੁਰੂ ਨਾਨਕ ਪਾਤਿਸ਼ਾਹ 'ਹਰਿ ਮੰਦਰ' ਆਖਦੇ ਹਨ, ਗੁਰੂ ਗੋਬਿੰਦ ਸਿੰਘ ਜੀ ਉਸਨੂੰ 'ਤਖਤ' ਰੂਪ ਵਿਚ ਰੂਪਵਾਨ ਕਰ ਦਿੰਦੇ ਹਨ, ਜੇ ਗੁਰੂ ਨਾਨਕ ਦੇਵ ਜੀ 'ਗੁਰ ਪ੍ਰਸਾਦਿ' ਦੁਆਰਾ ਜੀਉਂਦੇ ਹਨ ਤਾਂ ਗੁਰੂ ਗੋਬਿੰਦ ਸਿੰਘ ਜੀ 'ਤਵ-ਪ੍ਰਸਾਦਿ' ਕਹਿੰਦੇ ਨਹੀਂ ਥਕਦੇ । ਗੁਰ ਪ੍ਰਸਾਦਿ ਨਾਲ ਅਰੰਭ ਹੋਈ ਲਹਿਰ ਦਾ ਸਿਖਰ 'ਤਵ ਪ੍ਰਸਾਦਿ' ਹੀ ਹੈ । ਸਿੱਖ ਤੇ ਸਿੰਘ ਉਹੀ

(ਬਾਕੀ ਪੰਨਾ ੩੦੭ ਤੇ)

ਬਹੁਤ ਸਾਰੇ ਜਾਦਵਾਂ ਦੇ ਪੁਰਸ਼ ਮਾਰ ਦਿਤੇ । ਸ਼ਸ਼ਤਰ

੧. ਕ੍ਰਿਤਾ (ਕਸਕੇ) ਬੰਨਕੇ (ਕ੍ਰਿਤਾ ਸਤ੍ਰੂ ਸਿੰਘ) ਨੇ ਚਾਰ ਰਾਜੇ ਮਾਰ ਦਿਤੇ । ਇਕ ਜਗਤ ਸਿੰਘ ਜਿਉਂਦਾ ਬਚ ਗਿਆ ਜੋ ਛਤ੍ਰੀਪਨ ਦੀ ਸਪਿਰਟ ਵਿਚ ਦ੍ਰਿੜ ਸੀ ਉਸ ਛਤ੍ਰੀਪਣ ਦੀ ਅਣਖ ਨੂੰ ਹਿਰਦੇ ਵਿਚ ਲੈ ਕੇ ।।੧੩੫੯।।

੨. ਚੌਪਈ ।। ਕਰਮ ਸਿੰਘ, ਜਾਲਪ ਸਿੰਘ ਆ ਕੇ ਅਗੇ ਵਧੇ ਗੱਜਾ ਸਿੰਘ ਤੇ ਜੈ ਸਿੰਘ ਉਹਨਾਂ ਦੇ ਨਾਲ ਆਏ । ਜਗਤ ਸਿੰਘ ਨੇ ਆਪਣੇ ਮਨ ਵਿਚ ਹੰਕਾਰ ਕੀਤਾ । ਜਿਸ ਕਰਕੇ ਕਾਲ ਨੇ ਪ੍ਰੇਰ ਕੇ ਇਹਨਾਂ ਨੂੰ ਜੁੱਧ ਵਿਚ ਭੇਜ ਦਿਤਾ ।।੧੩੬੦।।

੩. ਦੋਹਰਾ ।। ਕਰਮ ਸਿੰਘ, ਜਾਲਪ ਸਿੰਘ ਗੱਜਾ ਸਿੰਘ ਸੂਰਮਿਆ ਦੇ ਨਾਲ ਚੌਥਾ ਸੀ । ਕ੍ਰਿਤਾਸ ਸਿੰਘ ਨੇ ਚਾਰੇ ਜੁੱਧ ਦੇ ਧੀਰਜ ਨਾਲ ਲੜਨ ਵਾਲੇ ਮਾਰ ਦਿੱਤੇ ਕ੍ਰਿਸ਼ਨ ਜੀ ਦੇ ਕ੍ਰਿਤਾਸ ਸਿੰਘ ਬਹਾਦਰ ਨੇ ।।੧੩੬੧।।

੪. ਸਵੈਯਾ ।। ਹਰਿ ਦੇ ਵਲੋਂ ਕ੍ਰਿਤਾਸ ਸਿੰਘ ਜੋਧੇ ਨੇ ਜੁੱਧ ਦੇ ਵਿਚ ਹਰਿ ਦੇ ਪਾਸੇ ਤੋਂ ਚਾਰ ਸੂਰਮੇ ਮਾਰ ਦਿਤੇ । ਹੋਰ ਜਿਹੜੇ ਬਨੈਤ (ਸੂਰਮੇ) ਕ੍ਰਿਸ਼ਨ ਜੀ ਨੇ ਬਹੁਤ ਸਾਰੇ ਜਮਲੋਕ ਨੂੰ ਤੋਰ ਦਿਤੇ।

੫. ਉਪ੍ਰੰਤ ਜਗਤ ਸਿੰਘ ਸੂਰਮੇ ਨੇ ਜਾ ਟੱਕਰ ਲਈ ਅਪਣੇ ਕੋਲ ਤੀਰ ਤੇ ਕਮਾਣ ਲੈ ਕੇ ਹੋਰ ਜਿਹੜੇ ਫੌਜੀ ਨਾਲ ਸਨ ਉਹਨਾਂ ਦੋਹਾਂ ਨੂੰ ਭਿੜਦੇ ਦੇਖ ਕੇ ਤੀਰਾਂ ਦਾ ਜਾਲ ਵਿਛਾ ਦਿੱਤਾ ।।੧੩੬੨।।

੬. ਸਵੈਯਾ ।। ਜਗਤ ਸਿੰਘ ਨੇ ਮਾਰ ਮਾਰ ਕੇ ਦਲ ਦਾ ਨਾਸ ਕਰ ਦਿੱਤਾ ਅਤੇ ਹੱਥ ਦੇ ਵਿਚ ਤਲਵਾਰ ਪਕੜ ਲਈ । ਦੌੜ ਕੇ ਆ ਕੇ ਕੁਠਨ ਸਿੰਘ ਹਰਿ ਦੀ ਫੌਜ ਵੱਲੋਂ ਸਾਹਮਣੇ ਹੋਇਆ ਜਿਸਦੇ ਆਉਂਦੇ ਹੀ ਸਿਰ ਤੇ ਜਗਤ ਸਿੰਘ ਨੇ ਐਸਾ ਵਾਰ ਕੀਤਾ ਸਿਰ ਤੇ ।

੭. ਕਿ ਵਿਚੋਂ ਕਠਨ ਸਿੰਘ ਚੀਰ ਹੋ ਕੇ ਦੋ ਧੜ ਬਣ ਗਏ ਅਤੇ ਰਥ ਦੇ ਉੱਤੋਂ ਇਸ ਤਰ੍ਹਾਂ ਜਾ ਗਿਰਿਆ ਜਿਸ ਦੀ ਕਵੀ ਜੀ ਇਹ ਤਸਬੀਹ ਦਿੰਦੇ ਹਨ ਕਿ ਜਿਵੇਂ । ਪਹਾੜ ਦੇ ਸਾਲ ਦੇ ਰੁੱਖ ਤੇ ਬਿਜਲੀ ਪੈ ਗਈ ਉਸਨੇ ਰੁਖ ਦੇ ਦੋ ਟੋਟੇ ਕਰ ਦਿਤੇ ਹਨ ।।੧੩੬੩।।

੮. ਦੋਹਰਾ ।। ਕਠਨ ਸਿੰਘ ਹਰਿ ਦੀ ਫੌਜ ਵੱਲੋਂ ਜਗਤ ਸਿੰਘ ਤੇ ਧਾਵਾ ਕਰਕੇ ਆਇਆ । ਜਿਸ ਤਰ੍ਹਾਂ ਮਸਤ ਹੋਇਆ ਕੋਈ ਹਾਥੀ ਕ੍ਰੋਧ ਕਰਕੇ ਆਉਂਦਾ ਹੈ ।।੧੩੬੪।।

੯. ਸਵੈਯਾ।। ਜਗਤ ਸਿੰਘ ਨੇ ਵੈਰੀ ਨੂੰ ਆਉਂਦਿਆਂ ਹੀ ਵੇਖ ਕੇ ਇਕੋ ਤੀਰ ਦੇ ਨਾਲ ਮਾਰ ਦਿਤਾ । ਹੋਰ ਜਿਤਨਾ ਵੀ ਫੌਜੀ ਦਲ ਨਾਲ ਆਇਆ ਸੀ ਉਹ ਇਕ ਘੜੀ ਦੇ ਵਿਚ ਮਲ ਦਲ ਮਾਰ ਕੇ ਸੁੱਟ ਦਿੱਤਾ ।

੧੦. ਕ੍ਰਿਸ਼ਨ ਦੇ ਬਹੁਤ ਸਾਰੇ ਸੂਰਮੇ ਮਾਰ ਕੇ ਫੇਰ ਕ੍ਰਿਸਨ ਵਲ ਨੂੰ ਚਲ ਪਿਆ ਆ ਕੇ ਲੜਨ ਲਗ ਗਿਆ ਹਰਿ ਕੋਲੋਂ ਡਰਿਆ ਨਹੀਂ ਸਗੋਂ ਆ ਕੇ ਇਸ ਤਰ੍ਹਾਂ ਕਿਹਾ ਕਿ ਤੂੰ ਕਿਥੇ ਖੜਾ ਹੈਂ ? ।।੧੩੬੫।।

੧੧. ਸਵੈਯਾ ।। ਤਾਂ ਫੇਰ ਹਰਿ ਜੀ ਵੀ ਕ੍ਰੋਧ ਕਰਕੇ ਚੱਲ ਪਏ ਰਥਵਾਨ ਨੂੰ ਕਹਿਕੇ ਰਥ ਨੂੰ ਭਜਾ ਲਿਆ । ਕ੍ਰਿਸ਼ਨ ਜੀ ਨੇ ਰਥ ਦੇ ਵਿਚ ਕ੍ਰਿਪਾਨ ਲੈ ਕੇ ਸੰਭਾਲ ਲਈ ਉਸ ਨੂੰ ਲਲਕਾਰ ਕੇ ਤੱਕ ਕੇ ਚਲਾ ਦਿੱਤੀ ।

੧੨. ਅੱਗੋਂ ਕ੍ਰਿਤਾ ਸਤ੍ਰੂ ਸਿੰਘ ਨੇ ਢਾਲ ਦੇ ਉਤੇ ਕ੍ਰਿਸ਼ਨ ਦਾ ਵਾਰ ਸੰਭਾਲ ਲਿਆ । ਮਿਆਨ ਦੇ ਵਿਚੋਂ ਆਪਣੀ ਕ੍ਰਿਪਾਨ ਕੱਢਕੇ ਰਥਵਾਹੀ ਦੇ ਸਰੀਰ ਤੇ ਜਖਮ ਕਰ ਦਿੱਤਾ ।।੧੩੬੬।।

੧੩. ਸਵੈਯਾ ।। ਤਲਵਾਰਾਂ ਨਾਲ ਜੁੱਧ ਕਰਦੇ ਹਨ ਦੋਹਾਂ ਪਾਸਿਆਂ ਤੋਂ ਗੁੱਸਾ ਖਾ ਕੇ ਸ੍ਰੀ ਹਰਿ ਜੀ ਨੇ ਵੈਰੀ ਦੇ ਤਨ ਤੇ ਘਾਉ ਕਰ ਦਿੱਤਾ ਭਾਵ ਤਲਵਾਰ ਚਲਾ ਦਿਤੀ । ਉਸੇ ਵੇਲੇ ਵੈਰੀ ਨੇ ਹਰਿ ਤੇ ਵਾਰ ਕਰ ਦਿੱਤਾ ।

੧੪. ਫੌਜਾਂ ਦੋਹਾਂ ਦੇ ਇਸ ਕੌਤਕ ਨੂੰ ਹੈਰਾਨ ਹੋ ਕੇ ਵੇਖ ਰਹੀਆਂ ਹਨ ਉਸ ਵੇਲੇ ਅਕਾਸ ਦੇ ਵਿਚੋਂ ਦੇਵਤਿਆਂ ਨੇ ਆਪਣੇ ਬਚਨ ਕਹਿ ਸੁਣਾਇ । ਹੇ ਮੁਰਾਰ ! ਇਤਨੀ ਦੇਰ ਕਿਉਂ ਹੋ ਗਈ ਹੈ ਭਾਵ (ਇਤਨਾ ਚਿਰ ਕਿਉਂ ਲੱਗ ਗਿਆ ਹੈ) ਐ ਮੁਰ ਦੈਂਤ ਨੂੰ ਮਾਰਨ ਵਾਲੇ ਮੁਰਾਰੀ ਸਾਡੀ ਗੱਲ ਸੁਣੋ ਤੋਂ ਪਲ ਦੇ ਵਿਚ ਮਧ ਕੈਟਬ ਜਿਹੇ ਮੁਰ ਜਿਹੇ ਇਕ ਪਲ ਵਿਚ ਮਾਰ ਦਿਤੇ ਸਨ ।।੧੩੬੭।।

---

☛ *(ਪੰਨਾ ੩੦੬ ਦੀ ਬਾਕੀ)*

ਹੈ ਜਿਸ ਨੇ ਗੁਰ ਪ੍ਰਸਾਦਿ ਅਨੁਸਾਰ ਚਲਦਿਆਂ ਤਵ ਪ੍ਰਸਾਦਿ ਦਾ ਪੰਥ ਪ੍ਰਾਪਤ ਕਰ ਲਿਆ ਹੈ । ਜੇ ਗੁਰੂ ਨਾਨਕ ਕਵੀ ਵੀ ਕਾਵ - ਮੁਦ੍ਰਾ 'ਦਾਸ ਨਾਨਕ' ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਦੀ ਕਾਵਿ ਮੋਹਰ ਦਾਸ ਗੋਬਿੰਦ ਹੈ । ਦਾਸ ਨਾਨਕ ਮੁੱਢ ਹੈ ਸਿੱਖ ਧਰਮ ਤੇ 'ਦਾਸ ਗੋਬਿੰਦ' ਸਿਖਰ ਹੈ । ਸਿੰਘ ਖਾਲਸਾ ਦਾ ਪੰਥ ਦਾ ਉਂਜ ਸਾਰੇ ਗੁਰੂ ਸਾਹਿਬਾਨ ਪਰਮ ਪੁਰਖ ਦੇ ਦਾਸ ਹਨ ।

'ਗੁਰੂ ਗੋਬਿੰਦ ਸਿੰਘ ਜੀ' ਸੰਪੂਰਣਤਾ ਦੇ ਥੰਮ ਹਨ ਉਹਨਾਂ ਦੀ ਪਾਵਨ ਤੇ ਤੇਜੱਸਵੀ ਜੀਵਨ ਛੋਹ ਦੁਆਰਾ ਗੁਰੂ ਨਾਨਕ ਸਰੂਪ ਵੀ ਸੰਪੂਰਣ ਹੁੰਦਾ ਹੈ, ਗੁਰੂ ਨਾਨਕ ਪੰਥ ਵੀ ਸੰਪੂਰਣਤਾ ਨੂੰ ਛੂੰਹਦਾ ਹੈ, ਗੁਰੂ ਨਾਨਕ ਗ੍ਰੰਥ ਦੀ ਵੀ ਸੰਪੂਰਣਤਾ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੇ ਹੀ ਜਾ ਕੇ ਹੁੰਦੀ ਹੈ ਅਤੇ ਸੰਪੂਰਣ ਗੁਰੂ ਬਣ ਜਾਂਦਾ ਹੈ ਗੁਰੂ ਨਾਨਕ ਸ਼ਹਾਦਤ ਵੀ ਗਿਰਾਵਟ ਤੇ ਗੁਲਾਮੀ ਦੀਆਂ ਜੰਜੀਰਾਂ ਨੂੰ ਵੰਗਾਰਣ ਲੱਗ ਪੈਂਦੀ ਹੈ । ਗੁਰੂ ਗੋਬਿੰਦ ਸਿੰਘ ਜੀ ਸੱਚ ਮੁਚ ਹੀ ਇਕ ਵੰਗਾਰ ਦਾ ਐਲਾਨ ਕਰਦੇ ਹੋਏ ਜਗ ਵਿਚ ਪ੍ਰਵੇਸ਼ ਕਰਦੇ ਹਨ ।

ਲੇ: :—ਪ੍ਰੋਫੈਸਰ - ਸ੍ਰ: ਜੋਗਿੰਦਰ ਸਿੰਘ
ਐਮ. ਏ. ਨਵੀਂ ਦਿੱਲੀ

ਕਿਉਂ ਨਾ ਕਿਹਾ ਜਾਵੇ ਸਰਬ ਸਾਂਝਾ ਗੁਰੂ ਗੋਬਿੰਦ ਸਿੰਘ ।। ਬੈਰੀ ਤਾਂ ਉਹ ਉਹਨਾਂ ਨੂੰ ਦਿਸੇ ਜਿਸ ਦੇ ਮਥੇ ਲੰਮੇ ਸਿੰਡ਼।।
ਹੇ ਠੰਡਕ ਤੇ ਡੂੰਘੇ ਸਾਗਰ ਹੇ ਮਿੱਠਤ ਦੇ ਦੁਆਰੇ ।। ਹੇ ਰਹਿਮਾਂ ਦੇ ਸੱਚੇ ਚਾਨਣ, ਘੁਪ ਨੂੰ ਮੇਟਣਹਾਰੇ ।।
ਕੀ ਕਹਿ ਕੇ ਵਡਿਆਵਾਂ ਤੈਨੂੰ ਕੀ ਕੀ ਨਾ ਤੂੰ ਕੀਤਾ ।। ਭਾਵੇਂ ਪੜ੍ਹੇ ਕੁਰਾਨਾਂ ਕੋਈ ਭਾਵੇਂ ਪੜ੍ਹਦਾ ਗੀਤਾ ।।
ਤੇਰੀ ਨਜ਼ਰ ਮੇਹਰ ਦੀ ਦਾਤਾ ਇਕੋ ਜੇਹੀ ਸਭ ਤੋਂ ।। ਸਭਨਾਂ ਮਾੜਿਆਂ ਚੰਗਿਆਂ ਨੂੰ ਤੂੰ ਇਕੋ ਸੀਨੇ ਸੀਤਾ ।।
ਪਰ ਸਾਡੀ ਕੁਪੱਤੀ ਮੱਤ ਦੇ ਅੰਦਰ ਨਾ ਇਹ ਗਲ ਬੈਹਿੰਦੀ ।। ਕਦੇ ਨਿੰਦੇ ਦੇਵਤਿਆਂ ਨੂੰ ਕਦੇ ਵੇਦਾਂਤ ਨਾਲ ਜਾ ਖਹਿੰਦੀ ।।
ਕਦੇ ਅਵਤਾਰਾਂ ਤਾਈ ਘੂਰੇ - ਕਦੇ ਬਾਣੀ ਤੇ ਕਰਦੀ ਹੱਲੇ ।। ਆਪਣੇ ਅੰਦਰ ਝਾਤ ਨਾ ਮਾਰੇ ਕੀ ਕੁਝ ਮੇਰੇ ਪਲੇ ।।

੧੩੬੭॥ ਸ੍ਵੈਯਾ ॥ [1]ਚਾਰ ਮਹੂਰਤ ਜੁੱਧੁ ਭਯੋ ਤਕ ਕੈ ਹਰਿ ਜੂ ਇਹ ਘਾਤ ਬਿਚਾਰਯੋ ॥ ਮਾਰਹੁ ਨਾਹਿ ਕਹਯੋ ਸੁ ਸਹੀ ਮੁਰਕੈ ਅਰਿ ਪਾਛੇ ਕੀ ਓਰ ਨਿਹਾਰਯੋ ॥ [2]ਆਸੁ ਹੀ ਤੀਛਨ ਲੈ ਅਸਿ ਸ੍ਰੀ ਹਰਿ ਸਤ੍ਰ ਕੀ ਗ੍ਰੀਵ ਕੇ ਊਪਰ ਝਾਰਯੋ ॥ ਐਸੀਏ ਭਾਂਤ ਹਨਯੋ ਰਿਪ ਕਉ ਅਪਨੇ ਦਲ ਕੋ ਸਭ ਤ੍ਰਾਸ ਨਿਵਾਰਯੋ ॥੧੩੬੮॥ [3]ਯੋਂ ਅਰਿ ਮਾਰਿ ਲਯੋ ਰਨ ਮੈ ਅਤਿ ਹੀ ਮਨ ਮੈ ਹਰਿ ਜੂ ਸੁਖੁ ਪਾਯੋ ॥ ਆਪਨੀ ਸੈਨ ਨਿਹਾਰ ਮੁਰਾਰ ਮਹਾਂਬਲੁ ਧਾਰ ਕੈ ਸੰਖ ਬਜਾਯੋ ॥ [4]ਸੰਤ ਸਹਾਇਕ ਸ੍ਰੀ ਬ੍ਰਿਜਨਾਇਕ ਹੈ ਸਬ ਲਾਇਕ ਨਾਮ ਕਹਾਯੋ ॥ ਸ੍ਰੀ ਹਰਿ ਜੂ ਮੁਖ ਐਸੇ ਕਹਯੋ ਚਤੁਰੰਗ ਚਮੂੰ ਰਨ ਜੁੱਧੁ ਮਚਾਯੋ ॥੧੩੬੯॥

[5]ਇਤਿ ਸ੍ਰੀ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਜੁਧ ਪ੍ਰਬੰਧੇ ਪਾਂਚ ਭੂਪ ਬਧਹ ॥

[6]ਅਥ ਖੜਗ ਸਿੰਘ ਜੁੱਧ ਕਥਨੰ ॥ ਦੋਹਰਾ ॥

[7]ਤਿਹ ਭੂਪਤਿ ਕੋ ਮਿਤ੍ਰ ਇਕ ਖੜਗ ਸਿੰਘ ਤਿਹ ਨਾਮ ॥ ਪੈਰੇ ਸਮਰ ਸਮੁਦ੍ਰ ਬਹੁ ਮਹਾਂਰਥੀ ਬਲ ਧਾਮ ॥੧੩੭੦॥ [8]ਕ੍ਰੁੱਧਤ ਹ੍ਵੈ ਅਤਿ ਮਨ ਬਿਖੈ ਚਾਰ ਭੂਪ ਤਿਹ ਸਾਥ ॥ ਜੁੱਧੁ ਕਰਨਿ ਹਰਿ ਸਿਉ *ਚਲ੍ਯੋ ਅਮਿਤ ਸੈਨ ਲੈ ਸਾਥ ॥੧੩੭੧॥ ਛਪੈ ॥ [9]ਖੜਗ ਸਿੰਘ ਬਰ ਸਿੰਘ ਅਉਰ ਨ੍ਰਿਪ ਗਵਨ ਸਿੰਘ ਬਰ ॥ ਧਰਮ ਸਿੰਘ ਭਵ ਸਿੰਘ ਬਡੇ ਬਲਵੰਤ ਜੁੱਧੁ ਕਰ ॥ [10]ਰਥ ਅਨੇਕ ਸੰਗ ਲੀਏ ਸੁਭਟ ਬਹੁ ਬਾਜਤ ਸੱਜਤ ॥ ਦਸ ਹਜਾਰ ਗਜਮੱਤ ਚਲੇ ਘਨੀਅਰ ਜਿਮ ਗੱਜਤ ॥ [11]ਮਿਲਿ ਘੇਰਿ ਲੀਯੋ ਤਿਨ ਕਉ ਤਿਨੋ ਸੁ ਕਬਿ ਸਯਾਮ ਜਸੁ ਲਖਿ ਲੀਯੋ ॥ ਰਿਪ ਪਾਵਸ ਮੈ ਘਨ ਘਟਾ ਜਿਉ ਘੋਰ ਮਨੋ ਨਰ ਬੋਲੀਯੋ ॥੧੩੭੨॥ ਦੋਹਰਾ ॥ [12]ਜਾਦਵ ਕੀ ਸੈਨਾ ਹੁਤੇ ਨਿਕਸੇ ਭੂਪ ਸੁ ਚਾਰ ॥ ਨਾਮ ਸਰਸ ਸਿੰਘ ਬੀਰ ਸਿੰਘ ਮਹਾਂ ਸਿੰਘ ਸਿੰਘ ਸਾਰ ॥੧੩੭੩॥ [13]ਖੜਗ ਸਿੰਘ ਕੇ ਸੰਗ ਨ੍ਰਿਪ ਚਾਰ ਚਾਰ ਮਤ ਵੰਤ ॥ ਹਰਿ ਕੀ ਓਰ ਚਲੇ ਮਨੋ ਆਯੋ ਇਨ ਕੋ ਅੰਤ ॥੧੩੭੪॥ ਦੋਹਰਾ ॥ [14]ਸਰਸ ਮਹਾ ਅਉ ਸਾਰ ਪੁਨ ਬੀਰ ਸਿੰਘ ਏ ਚਾਰ ॥ ਜਾਦਵ ਸੈਨਾ ਤੇ ਤਬੈ ਨਿਕਸੇ ਅਤਿ ਬਲਿ ਧਾਰ ॥੧੩੭੫॥ [15]ਹਰਿ ਕੀ ਦਿਸ ਕੇ ਚਤੁਰ ਨ੍ਰਿਪ ਤਿਨ ਵਹ ਲੀਨੇ ਮਾਰ ॥ ਖੜਗ ਸਿੰਘ ਅਤਿ ਕੋਪ ਕਰਿ ਦੀਨੋ ਇਨਹ ਸੰਘਾਰ ॥੧੩੭੬॥ ਸ੍ਵੈਯਾ ॥ [16]ਸ੍ਰੀ ਹਰਿ ਓਰ ਤੇ ਅਉਰ ਨਰੇਸ ਚਲੇ ਤਿਨ ਸੰਗਿ ਮਹਾਂ ਦਲੁ ਲੀਨੋ ॥ ਸੂਰਤ ਸਿੰਘ ਸਪੂਰਨ ਸਿੰਘ ਚਲਯੋ ਬਰ ਸਿੰਘ ਸੁ ਕੋਪ ਪ੍ਰਬੀਨੋ ॥ [17]ਅਉ ਮਤਿ ਸਿੰਘ ਸਜਯੋ ਤਨ ਕਉਚ ਸੁ ਸਸਤ੍ਰਨ ਅਸਤ੍ਰਨ ਮਾਂਝਿ

---

* ਚਲਿਓ - ਚੱਲੇ

---

ਆਉ ਹੁਣ ਭਰਮ ਤੇ ਭਾਉ ਵੱਲ ਵੀ ਝਾਤ ਮਾਰ ਲਈਏ

ਜਦੋਂ ਤੱਕ ਅਸੀਂ ਭਰਮ ਤੇ ਭਾਉ ਨੂੰ ਸਮਝ ਨਹੀਂ ਲੈਂਦੇ ਉਦੋਂ ਤੱਕ ਅਸੀਂ ਭਰਮ ਤੇ ਭਾਉ ਰੂਪੀ ਚੰਡੋਲ ਤੋਂ ਹੂਟੇ ਲੈਣੋਂ ਰੁਕ ਨਹੀਂ ਸਕਦੇ । ਕਿਉਂਕਿ ਇਸ ਉੱਤੇ ਖਰਚ ਕੁਝ ਨਹੀਂ ਆਉਂਦਾ, ਹਾਂ ਨੁਕਸਾਨ ਬਹੁਤਾ ਹੋ ਸਕਦਾ ਹੈ । ਬੀਤੇ ਬਾਈ ਤੇਈ ਸੌ ਵਰ੍ਹੇ ਦੀ ਗੱਲ ਹੈ ਪਰ ਇਤਿਹਾਸ ਨਹੀਂ । ਸਿਕੰਦਰ ਯੂਨਾਨੀ ਨੇ ਹਿੰਦ ਤੇ ਹਮਲਾ ਕੀਤਾ ਸੀ ਅਤੇ ਇਸ ਪੰਜਾਂ ਪਾਣੀਆ ਦੀ ਧਰਤੀ ਤੇ ਬਹਾਦਰ 'ਰਾਜਾ' (ਪਰੂਰਵਸ) ਨੇ ਉਸ ਨਾਲ ਉਹ ਮੁਕਾਬਲਾ ਕੀਤਾ ਕਿ ਸਿਕੰਦਰ ਅਸ਼-ਅਸ਼ ਕਰ ਉਠਿਆ । ਜਦੋਂ ਰਾਜਾ ਮੈਦਾਨੇ ਜੰਗ ਵਿਚ ਇਕੱਲਾ ਹੀ ਆਪੇ ਆਪ ਰਹਿ ਗਿਆ । ਪੁੱਤ੍ਰਾਂ ਸਮੇਤ ਸਾਰੀ ਸੈਨਾ ਕਹਿ ਤੇਗ ਹੋ ਗਈ ਤਾਂ ਉਹ ਹਾਥੀ ਤੋਂ ਉੱਤਰ ਕੇ ਘੋੜੇ ਤੇ ਚੜ੍ਹਨ ਲੱਗਾ ਸੀ ਕਿ ਸਿਕੰਦਰ ਆਪ ਉਸਦੇ ਕੋਲ ਆ ਪੁੱਜਾ ਤੇ ਕਿਹਾ (ਪੋਰਸ) ਦੱਸ ਹੁਣ ਸਿਕੰਦਰ ਤੇਰੇ ਨਾਲ ਕੀ ਸਲੂਕ ਕਰੇ ? ਤਾਂ ਉਸ ਬਹਾਦਰ ਤੇ ਅਣੋ ਸੂਰਮੇ ਨੇ ਪੂਰੇ ਹੌਂਸਲੇ ਤੇ ਦਲੇਰੀ ਨਾਲ ਕਿਹਾ, ਉਹ ਜੋ ਇਕ ਪਾਤਸ਼ਾਹ ਦਾ ਦੂਸਰੇ ਪਾਤਸ਼ਾਹ ਤੇ ਹੱਕ ਹੈ । ਸਿਕੰਦਰ ਨੇ ਇਸ ਦਲੇਰੀ ਤੋਂ ਖੁਸ਼ ਹੋ ਕੇ ਉਸ ਨੂੰ ਜੱਫੀ ਪਾ ਲਈ ਤੇ ਉਸ ਦਾ ਮਿੱਤ੍ਰ ਬਣ ਗਿਆ । ਉਸ ਦਾ ਰਾਜ ਭਾਗ ਸਾਰਾ ਉਸ ਨੂੰ ਮੋੜ ਦਿੱਤਾ, ਸਗੋਂ ਹੋਰ ਇਲਾਕਾ ਭੀ ਨਾਲ ਦੇ ਦਿੱਤਾ । ਫਿਰ ਸਿਕੰਦਰ ਸਤਲੁਜ ਦੇ ਕਿਨਾਰੇ ਤੱਕ ਵਧਿਆ, ਪਰ ਉਸ ਦੀਆਂ ਫੌਜਾਂ ਪੰਜਾਬੀਆ ਦੀ ਬਹਾਦਰੀ ਤੋਂ ਮੂੰਹ ਮੋੜ ਗਈਆਂ ਤੇ ਅੱਗੇ ਵਧਣੋਂ ਰੁਕ ਗਈਆ । ਤਦ ਸਿਕੰਦਰ ਪਿਛੇ ਮੁੜਿਆ ਤਾਂ ਕੁਝ ਚਿਰ ਬਾਅਦ ਦਰਿਆ ਦੇ ਰਸਤੇ ਦੱਖਣ ਰੁਖ ਸਮੁੰਦਰ ਵੱਲ ਨੂੰ ਤੁਰ ਪਿਆ, ਜਦੋਂ ਮੁਲਤਾਨ ਪੁੱਜਾ ਤਾਂ ਇਥੇ ਬੜੀ ਸਖਤ ਲੜਾਈ ਹੋਈ । ਇਹ ਇੱਕ ਪੰਜਾਬੀ ਬੀਰ ਕੌਮ ਦੀ ਰਾਜਧਾਨੀ ਸੀ ਜਿਸ ਨੂੰ (ਮਲੋਈ) ਆਖਦੇ ਸਨ । ਜਾਪਦਾ ਹੈ ਕਿ ਇਨ੍ਹਾਂ ਦੇ ਨਾਂ ਤੇ ਹੀ ਰਾਜਧਾਨੀ ਦਾ ਨਾਉਂ ਮੁਲਤਾਨ ਪਿਆ ਹੋਵੇਗਾ । ਇਥੇ ਕੋਈ ਰਾਜਾ ਨਹੀਂ

(ਬਾਕੀ ਪੰਨਾ ੩੦੯ ਤੇ)

੧. ਸਵੈਯਾ ॥ ਇਕ ਪੈਹਰ ਜੁੱਧ ਹੁੰਦਾ ਰਿਹਾ ਅੰਤ ਸੋਚ ਕੇ ਕ੍ਰਿਸ਼ਨ ਜੀ ਨੇ ਇਕ ਉਕਤੀ ਜੁਗਤੀ ਵਰਤੀ ਭਾਵ ਦਾਉ ਖੇਡਿਆ। ਚਰਿੱਤ੍ਰ ਵਰਤਦੇ ਹੋਏ ਕਿਹਾ ਰੇ ਰੇ (ਇਸ ਨੂੰ) ਤੂੰ ਨਾ ਮਾਰ ਉਸ ਨੇ ਸੋਚਿਆ ਇਹ ਠੀਕ ਹੀ ਕਹਿੰਦਾ ਹੈ ਇਸ ਲਈ ਮੁੜਕੇ ਪਿਛੇ ਨੂੰ ਵੇਖਣ ਲੱਗ ਗਿਆ। (ਕਿ ਮੇਰੇ ਪਿਛੇ ਕੋਈ ਹੋਰ ਵੈਰੀ ਹੈ)

੨. ਉਸ ਵੇਲੇ ਤਿੱਖੀ ਤਲਵਾਰ ਲੈ ਕੇ ਹਰਿ ਜੀ ਨੇ ਵੈਰੀ ਦੀ ਗਰਦਨ ਦੇ ਉਤੇ ਮਾਰ ਦਿਤੀ। ਇਸ ਤਰ੍ਹਾਂ ਤੇ ਮਾਰ ਕੇ ਵੈਰੀ ਨੂੰ ਆਪਣੀਆਂ ਫੌਜਾਂ ਦਾ ਭੈ ਦੂਰ ਕਰ ਦਿਤਾ ॥੧੩੬੮॥

੩. ਇਸ ਤਰ੍ਹਾਂ ਵੈਰੀ ਨੂੰ ਮਾਰ ਕੇ ਜੁੱਧ ਦੇ ਵਿਚ ਹਰਿ ਨੇ ਮਨ ਦੇ ਵਿਚ ਸੁਖ ਦਾ ਸਾਹ ਲਿਆ ਆਪਣੀ ਸੈਨਾ ਵੱਲ ਵੇਖ ਕੇ ਮੁਰ ਦੈਂਤ ਨੂੰ ਮਾਰਨ ਵਾਲੇ ਮੁਰਾਰੀ ਕ੍ਰਿਸ਼ਨ ਨੇ ਬੜੇ ਜੋਰ ਦੇ ਨਾਲ ਖੁਸ਼ੀ ਦਾ ਸੰਖ ਬਜਾ ਦਿੱਤਾ।

੪. ਸੋ ਬ੍ਰਿਜ ਪੁਰੀ ਦਾ ਮੁਖੀ ਇਸ ਸਾਰੇ ਖੇਡ ਦਾ ਨਾਯਕ ਜੋ ਸੰਤਾਂ ਭਗਤਾਂ ਦਾ ਸਹਾਇਕ ਤੇ ਸਭ ਕੁਝ ਕਰਨ ਦੇ ਲਾਇਕ ਸਮਰੱਥ ਹੈ ਉਸ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਿਹਾ ਕਿ ਰਹਿੰਦੇ ਆਕੀ ਬੈਰੀ ਵੀ ਸੋਧੋ ਜਿਸ ਨੂੰ ਸੁਣ ਕੇ ਚਤੰਗਨ ਫੌਜ ਜੁੱਧ ਕਰਨ ਵਿਚ ਜੁੱਟ ਗਈ ॥੧੩੬੯॥

੫. ਇਥੇ ਸਮਾਪਤ ਹੁੰਦਾ ਹੈ ਬਚਿਤ੍ਰ ਨਾਟਕ ਦੇ ਵਿਚ ਕ੍ਰਿਸ਼ਨ ਜੀ ਅਵਤਾਰ ਦੇ ਜੁੱਧ ਪ੍ਰਬੰਧ ਦੇ ਸਨਬੰਧ ਵਿਚ ਪੰਜ ਰਾਜੇ ਮਾਰਨ ਦਾ ਲੇਖ।

---

੬. ਅੱਗੇ ਹੁਣ ਖੜਗ ਸਿੰਘ ਦੇ ਜੁੱਧ ਦੀ ਕਥਾ ਚਲਦੀ ਹੈ ॥

੭. ਦੋਹਰਾ ॥ ਉਪ੍ਰੋਕਤ ਕ੍ਰਿਤਾ ਸਤ ਰਾਜੇ ਦਾ ਇਕ ਮਿਤ੍ਰ ਰਾਜਾ ਖੜਗ ਸਿੰਘ ਸੀ। ਜਿਸਨੇ ਜੁੱਧ ਦੇ ਸਮੁੰਦਰ ਵਿਚ ਬੜੀਆਂ ਤਾਰੀਆ ਲਾਈਆਂ ਹੋਈਆਂ ਸਨ, ਰਥੀਆਂ ਦਾ ਰਥੀ ਤੇ ਜੋਰ ਦਾ ਘਰ ਸੀ ॥੧੩੭੦॥

੮. ਓਹ ਆਪਣੇ ਮਨ ਦੇ ਵਿਚ ਅਤ ਦਾ ਕ੍ਰੋਧ ਕਰਕੇ ਚਾਰ ਰਾਜਿਆਂ ਨੂੰ ਹੋਰ ਨਾਲ ਲੈ ਕੇ ਹਰਿ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਜੁੱਧ ਕਰਨ ਲਈ ਤੁਰ ਪਿਆ ਬੇਅੰਤ ਹੋਰ ਸੈਨਾ ਨਾਲ ਲੈ ਕੇ ॥੧੩੭੧॥

੯. ਛਪੈ ॥ ਖੜਗ ਸਿੰਘ, ਬਰ ਸਿੰਘ, ਹੋਰ ਰਾਜਾ ਗਵਨ ਸਿੰਘ ਸਰੇਸ਼ਟ। ਧਰਮ ਸਿੰਘ ਭਵ ਸਿੰਘ ਜੋ ਜੁੱਧ ਕਰਨ ਵਿਚ ਬੜੇ ਬਲਕਾਰੀ ਸਨ

੧੦. ਉਹਨਾਂ ਨੇ ਬੇਅੰਤ ਹੀ ਰਥ ਨਾਲ ਲੈ ਲਏ ਹਨ ਬਹੁਤ ਸਾਰੇ ਸੂਰਮੇ, ਘੋੜੇ ਸੱਜ ਧਜ ਦੇ ਨਾਲ ਦਸ ਹਜਾਰ ਮਸਤ ਹਾਥੀ ਲੈ ਕੇ ਐਉਂ ਤੁਰ ਪਏ ਜਿਵੇਂ ਕਾਲੀ ਘਟਾ ਘੋਰ ਕੇ ਚਲਦੀ ਹੈ ਗਜਦੀ ਹੋਈ

੧੧. ਉਹਨਾਂ ਨੇ ਜਾ ਕੇ ਕ੍ਰਿਸ਼ਨ ਦੀਆਂ ਫੌਜਾਂ ਨੂੰ ਘੇਰ ਲਿਆ ਜਿਸ ਦਾ ਜਸ ਕਵੀ ਸਜਾਮ ਜੀ ਨੇ ਵੇਖ ਲਿਆ ਜੋ ਵੈਰੀ ਬਰਸਾਤ ਦੇ ਵਿਚ ਕਾਲੀਆਂ ਘਟਾਂ ਘੋਰਦੀਆਂ ਹਨ ਤਿਵੇਂ ਬੋਲਦੇ ਘੋਰਦੇ ਹਨ ॥੧੩੭੨॥

੧੨. ਦੋਹਰਾ ॥ ਉਧਰ ਜਾਦਵਾਂ ਦੀ ਫੌਜ ਵਿਚੋਂ ਵੀ ਚਾਰ ਰਾਜੇ ਅੱਗੇ ਆਏ। ਜਿਨ੍ਹਾਂ ਦੇ ਨਾਮ ਸਰਸ ਸਿੰਘ, ਬੀਰ ਸਿੰਘ ਮਹਾਂ ਸਿੰਘ, ਸਾਰ ਸਿੰਘ ॥੧੩੭੩॥

੧੩. ਖੜਗ ਸਿੰਘ ਦੇ ਨਾਲ ਵੀ ਚਾਰ ਤੇ ਚਾਰ ਜਾਦਵਾਂ ਵਲੋਂ ਦੋਹਾਂ ਪਾਸਿਆਂ ਤੋਂ ਚਾਰ-ਚਾਰ ਆ ਗਏ ਹਨ ਬੜੇ ਮਤ ਦੇ ਮੱਤੇ ਹੋਏ। ਜਿਹੜੇ ਹਰਿ ਦੇ ਵੱਲੋਂ ਚਲੇ ਹਨ ਜਾਣੋ ਕਿ ਉਹਨਾਂ ਦਾ ਅੰਤ ਸਮਾਂ ਆ ਗਿਆ ਹੈ ॥੧੩੭੪॥ ਦੋਹਰਾ॥

੧੪. ਸਰਸ ਸਿੰਘ, ਮਹਾਂ ਸਿੰਘ, ਸਾਰ ਸਿੰਘ ਅਤੇ ਬੀਰ ਸਿੰਘ, ਇਹ ਚਾਰੇ ਰਾਜੇ। ਜਾਦਵਾਂ ਦੀ ਫੌਜ ਵਿਚੋਂ ਉਦੋਂ ਨਿਕਲੇ ਆਪਣਾ ਬੜਾ ਬਲ ਸੰਭਾਲ ਕੇ ॥੧੩੭੫॥

੧੫. ਇਹ ਜੋ ਹਰਿ ਦੀ ਫੌਜ ਵੱਲੋਂ ਚਾਰ ਰਾਜੇ ਨਿਕਲੇ ਸਨ ਵੈਰੀ ਦਾ ਸਾਹਮਣਾ ਕਰਨ ਵਾਸਤੇ ਇਹ ਚਾਰੇ ਖੜਗ ਸਿੰਘ ਦੀ ਫੌਰ ਨੇ ਮਾਰ ਲਏ। ਖੜਗ ਸਿੰਘ ਨੇ ਬਹੁਤ ਕ੍ਰੋਧ ਦੇ ਵਿੱਚ ਆ ਕੇ ਇਹ ਚਾਰੇ ਰਾਜੇ ਮਾਰ ਦਿਤੇ ॥੧੩੭੬॥

੧੬. ਸਵੈਯਾ॥ ਸ੍ਰੀ ਕ੍ਰਿਸ਼ਨ ਜੀ ਵੱਲੋਂ ਹੋਰ ਰਾਜੇ ਗਏ ਉਹਨਾਂ ਨੇ ਵੈਰੀ ਨਾਲ ਬਹੁਤ ਜੁੱਧ ਕੀਤਾ ਅਤੇ ਬਹੁਤ ਸਾਰੀ ਫੌਜ ਨਾਲ ਲਈ। ਜਿਨ੍ਹਾਂ ਵਿਚ ਸੂਰਤ ਸਿੰਘ, ਸੰਪੂਰਨ ਸਿੰਘ ਬਰ ਸਿੰਘ ਚੱਲਿਆ ਹੈ ਜੋ ਬੜੇ ਜੋਸ਼ੀਲੇ ਹਨ ਤੇ ਜੁੱਧ ਦੇ ਖਬਰਦਾਰ ਹਨ।

੧੭. ਹੋਰ ਮਤ ਸਿੰਘ ਜਿਸ ਨੇ ਸਰੀਰ ਤੇ ਸੰਜੋਆਂ ਆਦਿ ਸਜਾਈਆਂ ਹੋਈਆਂ ਹਨ ਅਤੇ ਜੁੱਧ ਲਈ ਸ਼ਸ਼ਤ੍ਰ, ਅਸਤਰ ਸਜਾਉਣ ਵਿਚ ਬੜਾ ਚਤਰ ਸੀ।

---

*(ਪੰਨਾ ੩੦੮ ਦੀ ਬਾਕੀ)*
ਇਹਨਾਂ ਨੇ ਜੁੱਧ ਕੀਤਾ ਕਿ ਸਿਕੰਦਰ ਇਹਨਾਂ ਦਾ ਲੋਹਾ ਮੰਨ ਗਿਆ ਤੇ ਆਪ
ਪੰਚਾਇਤੀ ਰਾਜ ਹੀ ਹੋਇਆ ਕਰਦਾ ਸੀ ਤੇ ਇਤਨੀ ਬਹਾਦਰੀ ਨਾਲ ਇਹਨਾਂ ਨੇ ਜੁੱਧ ਕੀਤਾ ਕਿ ਸਿਕੰਦਰ ਇਹਨਾਂ ਦਾ ਲੋਹਾ ਮੰਨ ਗਿਆ ਤੇ ਆਪ
ਜਖਮੀ ਹੋ ਗਿਆ ਤੇ ਮੋਲੇਈਆਂ ਦੇ ਇੱਕ ਹਿੱਸੇ ਨਾਲ ਸੁਲਾਹ ਕਰ ਲਈ। ਪਰ ਜਿਹੜੇ ਹਠੀ ਤੇ ਰਾਠ ਸਨ ਉਹ ਮੁਲਤਾਨ ਛੱਡ ਕੇ ਦੱਖਣ ਦੇ ਪਾਸੇ
ਆ ਕੇ ਹਿੰਦ ਵਿਚ ਵਸ ਗਏ ਖਿਆਲ ਹੈ ਕਿ ਤਾਂਹਿ ਉਸ ਇਲਾਕੇ ਦਾ ਨਾਂ 'ਮਾਲਵਾ' ਪੈ ਗਿਆ ਹੋਵੇ। ਜਿਸ ਦੀ ਰਾਜਧਾਨੀ ਇਕ ਪ੍ਰਸਿੱਧ ਨਗਰ
(ਉਜੈਨ) ਬਣਿਆ। ਜੋ ਹਿੰਦ ਦੀ ਰਾਜਧਾਨੀ ਬਣਿਆ ਇਥੇ ਹੀ ਰਾਜਾ ਬਿਕਰਮਾ ਜੀਤ (ਬਿਕ੍ਰਮਾ ਦਿੱਤ) ਬੜਾ ਧਰਮੀ ਰਾਜਾ ਹੋਇਆ ਹੈ ਜਿਸ ਦੇ ਨਾਮ
ਤੇ ਬਿਕ੍ਰਮੀ ਸਨ ਪ੍ਰਚਲਤ ਹੋਇਆ ਸੀ। ਹਿੰਦ ਦੇ ਵੈਰੀ (ਸਾਕਾ) ਲੋਕਾਂ ਨੂੰ ਪ੍ਰਾਜੈ ਕਰਦਾ ਸੀ, ਸਮੇਂ ਬੀਤ ਗਏ ਹਿੰਦ ਦੀ ਸੁਤੰਤਰਤਾ ਤੇ ਐਸੂਰਜ ਦਾ
ਸੂਰਜ ਅਸਤ ਹੋ ਗਿਆ, ਪਰ ਬਿਕ੍ਰਮਾ ਜੀਤ ਦੀ ਉਹ ਨਗਰੀ ਉਜੈਨ ਹੁਣ ਤਕ ਵਸਦੀ ਤੇ ਰੌਣਕੀਲੀ ਹੈ।
ਇਥੇ ਹੀ ਅੱਜ ਅਸੀਂ ਪਿਤਾ ਹਰਿ ਗੋਪਾਲ ਤੇ ਪੁਤ੍ਰਾ ਬਸੰਬਰ ਦਾਸ ਨੂੰ ਵੇਖਦੇ ਹਾਂ, ਪਿਤਾ ਇਕ ਤਖਤਪੋਸ਼ ਤੇ ਬੈਠਾ ਹੈ ਤੇ ਪੁੱਤਰ ਨੇ ਆ ਕੇ ਨਮਸਕਾਰ
ਕੀਤੀ, ਪਿਤਾ ਹਰਿ ਗੋਪਾਲ ਰਹਿਰਾਸ ਦਾ ਪਾਠ ਕਰ ਰਿਹਾ ਸੀ ਜਿਸ ਕਰਕੇ ਉਸ ਨੇ ਕੋਈ ਉੱਤ੍ਰ ਨਹੀਂ ਦਿੱਤਾ ਤੇ ਬਿਸੰਬਰ ਬੈਠਕੇ ਪਾਠ ਸੁਣਦਾ ਗਿਆ,
ਅਰਦਾਸ ਹੋਈ ਤੇ ਪਿਤਾ ਨੇ ਕਿਹਾ ਪੁਤਰ 'ਬਸੰਬਰ' ਦੱਸ ਕੀ ਤੂੰ ਹੁਣ ਕਿਸੇ ਸਾਧੂ ਨੂੰ ਮਿਲਕੇ ਆਇਆ ਹੈਂ ? ਪੁਤਰ ਬਿਸੰਬਰ ਦਾਸ ਵੱਲੋਂ ਉੱਤਰ—
ਹਾਂ ਪਿਤਾ ਜੀ ਉਸ ਵੈਸ਼ਨਵ ਵੱਲ ਹੀ ਗਿਆ ਸੀ ਪਰ ਤਸੱਲੀ ਨਹੀਂ ਹੋਈ ਜਿਵੇਂ ਕਾਨਿਆਂ ਵਿਚ ਮਿਠਾਸ ਨਹੀਂ ਹੁੰਦਾ ਜੋ ਕ੍ਰਿਆ ਮਾਤ੍ਰ ਹੀ ਹੈ ਜੀਵਨ
ਕਣੀ ਨਹੀਂ। ਪਿਤਾ ਹਰਿ ਗੋਪਾਲ ਨੇ ਕਿਹਾ ਜੀਵਨ ਕਣੀ ਵਾਲਾ ਤਾਂ ਗੁਰੂ ਘਰ ਹੀ ਹੈ ਜਿਸ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਗੱਦੀ ਤੇ ਐਸ
ਵੇਲੇ ਗੋਬਿੰਦ ਰੂਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਰਾਜ ਰਹੇ ਹਨ, ਜੋ ਹਨ ਜੀਵਨ ਦੇ ਮਾਲਿਕ ਤੇ ਦਾਤੇ ਜਿਨ੍ਹਾਂ ਦੇ ਭੰਡਾਰ ਤੋਂ ਇਹ ਦਾਤ
ਪ੍ਰਾਪਤ ਹੋਵੇਗੀ ਅਤੇ ਉਥੇ ਸੱਚ ਤੇ ਸੁਚ ਕੀ ਕੋਈ ਘਾਟ ਨਹੀਂ, ਉਹ ਹੈ ਮੇਰਾ ਗੁਰੂ।
ਐ ਪੁੱਤਰ ਮੇਰੀ ਗੱਲ ਸੁਣ ਅਤੇ ਘਾਬਰ ਨਹੀਂ ਮੈਂ ਕੋਈ ਵਿਦਵਾਨ ਪੰਡਿਤ ਨਹੀਂ ਭਾਵੇਂ ਤੂੰ ਪੜਿਆਂ ਦੀ ਸੰਗਤ ਕਰਦਾ ਹੈਂ :—ਵੇਦਾਂਤ ਦੇ ਤੁਛ ਪਦਾਰਥਾਂ
ਦੀ ਥਾਵੇਂ ਗੁਰੂ ਘਰ ਵਿਚ ਬੇ ਓੜਕੇ ਪਦਾਰਥ ਹਨ ਜਿਨ੍ਹਾਂ ਵਿਚੋਂ ਸਭ ਤੋਂ ਵੱਡਾ ਨਾਮ ਪਦਾਰਥ ਹੈ - ਮੇਰੇ ਸਤਿਗੁਰੂ ਦੀ ਬਾਣੀ ਤਾਂ ਨਾਮ ਨੂੰ ਹੀ
ਅਸਲ ਪਦਾਰਥ ਦਸਦੀ ਹੈ ਜੈਸਾ ਕਿ ਪਾਵਨ ਬਚਨ ਹੈ :—

ਨਾਮੁ ਚਿਤਵੈ ਨਾਮੋ ਪੜੈ ਨਾਮਿ ਰਹੈ ਲਿਵ ਲਾਇ ॥ ਨਾਮੁ ਪਦਾਰਥੁ ਪਾਈਐ ਚਿੰਤਾ ਗਈ ਬਿਲਾਇ ॥
ਸਤਿਗੁਰਿ ਮਿਲਿਐ ਨਾਮੁ ਉਪਜੈ ਤ੍ਰਿਸਨਾ ਭੁਖ ਸਭ ਜਾਇ ॥ਪੰ: ੧੩੧੭॥ ਮ:੪॥

ਬਿਸੰਬਰ ਦਾਸ—ਪਿਤਾ ਜੀ ਪੰਧ ਬੜੀ ਦੂਰ ਦਾ ਹੈਂ ਅਤੇ ਵੇਸਨਵ ਨਾਲ ਮਨ ਪ੍ਰਚਿਆ ਰਹਿੰਦਾ ਹੈ।
ਹਰਿ ਗੋਪਾਲ—ਬੇਟਾ, ਗੱਲਾਂ ਬਾਤਾਂ, ਹਾਸ ਬਿਲਾਸ, ਕੰਨ ਰਸ, ਮਨ ਰਸ ਦੋ ਘੜੀ ਦੇ ਪ੍ਰਚਾਵੇ ਹਨ ਵਿਚ ਵਿਚ ਕੁਝ ਦਇਆ ਤਨ ਦੀ ਸਫਾਈਮਾਤਰ
ਹੈ। ਜਿਵੇਂ ਅੱਜ ਕਲ੍ਹ ਟੀ ਵੀ ਤੇ ਸਿਨਮੇਂ ਦਸਦੇ ਤਾਂ ਬਹੁਤ ਕੁਝ ਨੇ ਪਰ ਹੈ ਖਤ੍ਰਨਾਕ ਨਤੀਜੇ ਇਹਨਾਂ ਦੇ ੪ ਦਸੰਬਰ ੧੯੯੭ ਵਿਚ ਪ੍ਰਿੰਸੀਪਲ ਦਲੀਪ
ਸਿੰਘ ਭੂਪਾਲ ਲਿਖਦੇ ਹਨ :—

ਏਡਜ, ਸ਼ੂਗਰ, ਟੀਵੀ ਖਤਰਨਾਕ ਸਾਰੇ, ਸਭ ਤੋਂ ਵੱਧ ਐਪਰ ਖਤਰਨਾਕ ਟੀਵੀ ॥
ਹੌਲੀ ਹੌਲੀ ਏਹ ਬੰਦੇ ਨੂੰ ਮਾਰ ਸੁਟਦੇ, ਪਤਾ ਲੱਗਣ ਨਹੀਂ ਦਿੰਦਾ ਚਲਾਕ ਟੀਵੀ ॥
ਪਹਿਲਾਂ ਨਜ਼ਰ ਲੈਂਦਾ ਏ ਫੇਰ ਅਕਲ ਖੋਹੰਦਾ, ਕਰੈਕਟਰ ਖੋਹਵੰਦਾ ਫੇਰ ਨਾਪਾਕ ਟੀਵੀ ॥
ਸਾਡੀ ਸੋਚ ਨੂੰ ਰੋਜ ਭਰਿਸ਼ਟ ਕਰਦੇ, ਹੌਲਨਾਕ ਟੀਵੀ ਹੌਲਨਾਕ ਟੀ ਵੀ ॥

ਵਿਦਵਤਾ ਦੀ ਘੋਟਾ ਘਾਟੀ ਤਾਂ ਹਰ ਥਾਂ ਮਿਲ ਜਾਂਦੀ ਹੈ ਪਰ ਜੀਵਨ ਮਿਲਣਾ ਦੁਰਲੱ
ਨਾ ਜੀਵਨ ਉਹਨਾਂ ਪਾਸ ਹੈ ਨਾ ਕਿਸੇ ਨੂੰ ਦੇ ਸਕਦੇ ਹਨ ਵਿਦਵਤਾ ਦੀ ਘੋਟਾ ਘਾਟੀ ਤਾਂ ਹਰ ਥਾਂ ਮਿਲ ਜਾਂਦੀ ਹੈ ਪਰ ਜੀਵਨ ਮਿਲਣਾ ਦੁਰਲੱ
ਹੈ। ਮੈਂ ਵਿਦਿਆ ਤੇ ਸਫਾਈ ਦਾ ਵਿਰੋਧੀ ਨਹੀ ਪਰ ਇਹ ਜੀਅ ਦਾਨ ਪ੍ਰਾਪਤਾਂ ਨੂੰ ਤਾਂ ਰਸਦਾਇਕ ਹੈ ਤੇ ਅਪਰਾ ਪਤਾ ਨੂੰ ਭੀਖਣ ਬੁੱਧੀ ਤੇ ਦਿ
(ਬਾਕੀ ਪੰਨਾ ੩੧੦ ਤੇ)

ਪ੍ਰਵੀਨੋ ॥ [੧]ਧਾਇ ਕੈ ਸ੍ਰੀ ਖੜਗੇਸ ਕੇ ਸੰਗਿ ਜੁ ਚਾਰ ਹੀ ਭੂਪਨ ਆਹਵ ਕੀਨੋ ॥੧੩੭੭॥ ਦੋਹਰਾ ॥ [੨]ਇਤ ਚਾਰੋ ਭੂਪਤ ਲਰੇ ਖੜਗ ਸਿੰਘ ਕੇ ਸੰਗਿ ॥ ਉਤ ਦੋਊ ਦਿਸ ਕੀ ਲਰਤ ਸਬਲ ਸੈਨ ਚਤੁਰੰਗਿ ॥੧੩੭੮॥ ਕਬਿੱਤੁ ॥ [੩]ਰਥੀ ਸੰਗਿ ਰਥੀ, ਮਹਾਂਰਥੀ ਸੰਗਿ ਮਹਾਂਰਥੀ; ਸੁਵਾਰ ਸਿਉ ਸੁਵਾਰ ਅਤਿ ਕੋਪ ਕੈ ਕੈ ਮਨ ਮੈ ॥ ਪੈਦਲ ਸਿਉ ਪੈਦਲ ਲਰਤ ਭਏ ਰਨ ਬੀਚ; ਜੁੱਧੁ ਹੀ ਮੈ ਰਾਖਿਓ ਮਨ ਰਾਖਿਓ ਨਾ ਗ੍ਰਿਹਨ ਮੈ ॥ [੪]ਸੈਥੀ ਜਮਦਾਰ ਤਰਵਾਰੈ ਘਨੀ ਸਯਾਮ ਕਹੈ; ਮੁਸਲੀ ਤ੍ਰਿਸੂਲ ਬਾਨ ਚਲੇ ਤਾਹੀ ਛਿਨ ਮੈ ॥ ਦੰਤਨ ਸਿਉ ਦੰਤੀ ਪੈ ਬਜੰਤ੍ਰਨ ਸਿਉ ਬਜੰਤ੍ਰੀ ਲਰਿਓ; ਚਾਰਨ ਸਿਉ ਚਾਰਨ ਭਿਰਿਓ ਹੈ ਤਾਹੀ ਰਨ ਮੈ ॥੧੩੭੯॥ ਸ੍ਵੈਯਾ ॥ [੫]ਬਹੁਰੋ ਸਰ ਸਿੰਘ ਹਤਿਓ ਰਿਸ ਕੈ ਮਹਾਂ ਸਿੰਘਹਿ ਮਾਰ ਲਯੋ ਜਬਹੀ ॥ ਪੁਨ ਸੂਰਤ ਸਿੰਘ ਸਪੂਰਨ ਸਿੰਘ ਸੁ ਸੁੰਦਰ ਸਿੰਘ ਹਨਯੋ ਤਬਹੀ ॥ [੬]ਬਰ ਸ੍ਰੀ ਮਤਿ ਸਿੰਘ ਕੋ ਸੀਸ ਕਟਯੋ ਲਖਿ ਜਾਦਵ ਸੈਨ ਗਈ ਦਬਹੀ ॥ ਨਭਿ ਮੈ ਗਨ ਕਿੰਨਰ ਸ੍ਰੀ ਖੜਗੇਸ ਕੀ ਕੀਰਤਿ ਗਾਵਤ ਹੈ ਸਬਹੀ ॥੧੩੮੦॥ ਦੋਹਰਾ ॥ [੭]ਛਿਅ ਭੂਪਨ ਕੋ ਛੈ ਕੀਯੋ ਖੜਗ ਸਿੰਘ ਬਲ ਧਾਮ ॥ ਅਉਰੋ ਭੂਪਤ ਤੀਨ ਬਰ ਧਾਇ ਲਰੈ ਸੰਗ੍ਰਾਮ ॥੧੩੮੧॥ ਦੋਹਰਾ ॥ [੮]ਕਰਨ ਸਿੰਘ ਪੁਨ ਅਰਨ ਸੀ ਸਿੰਘ ਬਰਨ ਸੁ ਕੁਮਾਰ ॥ ਖੜਗ ਸਿੰਘ ਰੁਪ ਰਨ ਰਹਯੋ ਏ ਤੀਨੋ ਸੰਘਾਰ ॥੧੩੮੨॥ ਸ੍ਵੈਯਾ ॥ [੯]ਮਾਰ ਕੈ ਭੂਪ ਬਡੇ ਰਨ ਮੈ ਰਿਸਿ ਕੈ ਬਹੁਰੋ ਧਨੁ ਬਾਨੁ ਲੀਯੋ ॥ ਸਿਰ ਕਾਟਿ ਦਏ ਬਹੁ ਸਤ੍ਰਨ ਕੇ ਕਰ ਅਤ੍ਰਨ ਲੈ ਪੁਨ ਜੁੱਧੁ ਕੀਯੋ ॥ [੧੦]ਜਿਮ ਰਾਵਨ ਸੈਨ ਹਤੀ ਨ੍ਰਿਪ ਰਾਘਵ; ਤਿਉ ਦਲ ਮਾਰਿ ਬਿਦਾਰ ਦੀਯੋ ॥ ਗਨ ਭੂਤ ਪਿਸਾਚ ਸਿੰਗ੍ਰਾਲਨ ਗੀਧਨ ਜੋਗਨ ਸ੍ਰੋਨ ਅਘਾਇ ਪੀਯੋ ॥੧੩੮੩॥ ਦੋਹਰਾ ॥ [੧੧]ਖੜਗ ਸਿੰਘ ਕਰ ਖੜਗ ਲੈ ਰੁਦ੍ਰ ਰਸਹਿ ਅਨੁਰਾਗ ॥ ਯੌ ਡੋਲਤ ਰਨ ਨਿਡਰ ਹੁਇ ਮਾਨੋ ਖੇਲਤ ਫਾਗ ॥੧੩੮੪॥ ਸ੍ਵੈਯਾ ॥[੧੨] ਬਾਨ ਚਲੇ ਤੇਈ ਕੁੰਕਮ ਮਾਨਹੁ ਮੂਠ ਗੁਲਾਲ ਕੀ ਸਾਂਗ ਪ੍ਰਹਾਰੀ ॥ ਢਾਲ ਮਨੋ ਡਫ ਮਾਲ ਬਨੀ ਹਥ ਨਾਲ ਬੰਦੂਕ ਛੁਟੇ ਪਿਚਕਾਰੀ ॥ [੧੩]ਸ੍ਰੌਨ ਭਰੇ ਪਟ ਬੀਰਨ ਕੇ ਉਪਮਾ ਜਨ ਘੋਰ ਕੈ ਕੇਸਰ ਡਾਰੀ ॥ ਖੇਲਤ ਫਾਗ ਕਿ ਬੀਰ ਲਰੈ ਨਵਲਾਸੀ ਲੀਏ ਕਰਵਾਰ ਕਟਾਰੀ ॥੧੩੮੫॥ ਦੋਹਰਾ ॥ [੧੪]ਖੜਗ ਸਿੰਘ ਅਤਿ ਲਰਤ ਹੈ ਰਸ ਰੁਦ੍ਰਹਿ ਅਨੁਰਾਗ ॥ ਰਨ ਚੰਚਲਤਾ ਬਹੁ ਕਰਤ ਜਨ ਨਟੂਆ ਬਡਭਾਗ ॥੧੩੮੬॥ ਸ੍ਵੈਯਾ ॥ [੧੫]ਸਾਰਥੀ ਆਪਨੇ ਸੋ ਕਹਿਕੈ ਸੁ ਧਵਾਇ

---

(ਪੰਨਾ ੩੦੯ ਦੀ ਬਾਕੀ)

ਵਾਕਬੀ ਮਾਤ੍ਰ ਹੀ ਹੈ ਜੋ ਜਿਹੋ ਜਿਹਾ ਕਿਸੇ ਦਾ ਸੁਭਾਅ ਹੋਵੇ ਉਸੇ ਤਰ੍ਹਾਂ ਹੀ ਤਿੱਖਾ ਕਰ ਦੇਂਦੀ ਹੈ ।...ਪੁੱਤ੍ਰ ਮੇਰੇ ਮਨ ਵਿਚ ਕੋਈ ਅਤਿਪਤੀ ਹੈ ਜੋ ਤ੍ਰਿਪਤੀ ਲਈ ਹਰ ਨਵੇ ਆਏ ਸਾਧੂ ਪਿਛੇ ਉਠ ਭੱਜਣਾ ਮੇਰਾ ਸੁਭਾਅ ਬਣ ਗਿਆ ਹੈ ਜਿਸ ਤੋਂ ਇਨਾ ਤਾਂ ਹੋ ਗਿਆ ਹੈ ਕਿ ਮੈਂ ਸ਼ਾਸ਼ਤ੍ਰਾਂ ਦੇ ਪਦ ਪਦਾਰਥ ਸਮਝ ਲੈਂਦਾ ਹਾਂ ਜਿਸ ਤੋਂ ਕੁਝ ਕੁਝ ਦਿਮਾਗੀ ਸਵਾਦ ਆਉਂਦਾ ਹੈ । ....ਪਿਤਾ ਇਹ ਕੋਈ ਸਵਾਦ ਨਹੀਂ ਇਹ ਤਾਂ ਕੋਈ ਤਨ ਦੇ ਕੋਈ ਮਨ ਦੇ ਕੋਈ ਬੁੱਧੀ ਦੇ ਸਵਾਦ ਹਨ ਰਾਮ ਰਸ ਉਹ ਰਸ ਹੈ ਜਿਸ ਨੂੰ ਪੀ ਕੇ ਹੋਰ ਸਾਰੇ ਰਸ ਭੁੱਲ ਜਾਦੇ ਹਨ :—

ਰਾਮ ਰਸੁ ਪੀਆ ਰੇ । ਜਿਹ ਰਸੁ ਬਿਸਰਿ ਗਏ ਰਸ ਆਉਰ ॥੧॥ ਪੰ:੩੩੭॥ ਕਬੀਰ ਜੀ ॥

ਬੇਟਾ ਜਿਸ ਤਰ੍ਹਾਂ ਛਿਨ ਕਰਕੇ ਕਲ ਲੰਘ ਗਈ ਇਸੇ ਤਰ੍ਹਾਂ ਛਿਨ - ਛਿਨ ਕਰਕੇ ਅੱਜ ਲੰਘਦੀ ਜਾ ਰਹੀ ਹੈ । ਇਸ ਛਿਨ ਨੂੰ ਸੰਭਲਨਾ ਹੀ ਮਰਦਊ ਹੈ । ਹਰ ਛਿਨ ਜਦ ਨਾਮ ਨਾਲ ਪਰੋਈ ਜਾਵੇ ਬਸ ਫੇਰ ਰਸ ਪੈ ਜਾਂਦਾ ਹੈ ਜਿਸ ਨੂੰ ਕਹਿੰਦੇ ਨੇ (ਨਾਮ ਪਦਾਰਥ) ਪੁੱਤਰ ਫੇਰ ਮੈਂ ਕੀ ਕਰਾਂ ?....ਪਿਤਾ ਜਿਵੇਂ ਤਲਵਾਰ ਤੇ ਗਤਕਾ ਸਿੱਖਣਾ ਪੈਂਦਾ ਹੈ ਤੂੰ ਵੀ ਉਸੇ ਤਰ੍ਹਾਂ ਨਾਮ ਦੀ ਸਿਖਿਆ ਲੈਣ ਲਈ ਅਨੰਦਪੁਰ ਗੁਰ ਦੇ ਪਿੜ ਵਿਚ ਚਲਾ ਜਾਹ ਤੇ ਉਥੇ ਜਾ ਕੇ ਸਿੱਖ ਜਾਂਚ ਨਾਮ ਦੀ ਧਰਮਸਾਲਾ ਵਿਚ ਕੁਝ ਸਾਧੂ ਤੇ ਕੁਝ ਦੱਖਣ ਆਦਿ ਤੋਂ ਗ੍ਰਿਹਸਥੀ ਸੰਗ ਜੁੜ ਕੇ ਅਨੰਦਪੁਰ ਸਾਹਿਬ ਨੂੰ ਜਾਣ ਲਈ ਆਇਆ ਹੋਇਆ ਸੀ । ਪਿਤਾ ਦਾ ਕਿਹਾ ਮੰਨ ਕੇ ਪੁੱਤਰ ਬਸੰਭਰ ਦਾਸ ਵੀ ਉਨ੍ਹਾਂ ਦੇ ਨਾਲ ਰਲ ਗਿਆ । ਇਸ ਸੌ ਰੁਪਿਆ ਪਿਤਾ ਨੇ ਆਪਣੇ ਵੱਲੋਂ ਗੁਰੂ ਸਾਹਿਬ ਦੀ ਨਦਰ ਭੇਟ ਕਰਨ ਲਈ ਦੇ ਦਿਤਾ ਅਤੇ ਚੋਖੀ ਮਾਇਆ ਬਸੰਬਰ ਦਾਸ ਨੇ ਮੱਥਾ ਟੇਕਣ ਲਈ ਨਾਲ ਲੈ ਲਈ ਤੇ ਟੁਰਦੇ-ਟੁਰਦੇ ਸ੍ਰੀ ਆਨੰਦਪੁਰ ਸਾਹਿਬ ਪਹੁੰਚ ਗਏ ਤੇ ਸੰਗਤ ਸਾਰੀ ਗੁਰੂ ਸਾਹਿਬ ਦੀ ਉਡੀਕ ਵਿਚ ਖੜੀ ਹੈ ਅਤੇ ਸਾਹਿਬ ਜੀ ਸ਼ਿਕਾਰ ਕਰਕੇ ਬਣ ਤੋਂ ਘੋੜੇ ਤੇ ਆ ਕੇ ਉਤਰੇ ਹਨ, ਨੁਰਾਨੀ ਚੇਹਰਾ ਦਗ-ਦਗ ਲਿਸ਼ਕ ਰਿਹਾ ਹੈ । ਸੂਰਬੀਰਤਾ ਤੇ ਜਲਾਲ ਉਛਲ ਉਛਲ ਪੈਂਦਾ ਹੈ ਨੇਤਰਾਂ ਵਿਚੋਂ ਪ੍ਰਤਾਪ ਚੋ ਚੋ ਪੈਂਦਾ ਹੈ । ਸਾਰੀ ਸੰਗਤ ਦਰਸ਼ਨਾਂ ਦੀ ਤਾਂਗ ਪੂਰੀ ਕਰ ਰਹੀ ਹੈ ਪਰ ਬਿਸੰਬਰ ਦਾ ਦਿਲ ਡੋਲਦਾ ਹੈ ।

ਉਹ ਸੋਚਦਾ ਸੀ ਗੁਰੂ ਜੀ ਕੋਈ ਤਪੱਸਵੀ ਗੁਫਾ ਦੇ ਵਾਸੀ ਹੋਣ ਤੇ ਜਿਨ੍ਹਾਂ ਦਾ ਸਰੀਰ ਤਪ-ਤਾਪ ਤਾਪਕੇ ਹੱਡੀਆਂ ਦਾ ਪਿੰਜਰ ਹੋਵੇਗਾ ਜੋ ਕਿਸੇ ਤਪਧਾਰੀ

(ਬਾਕੀ ਪੰਨਾ ੩੧੧ ਤੇ)

੧. ਜਾ ਕੇ ਇਹਨਾਂ ਚਾਰਾਂ ਸੂਰਮਿਆ ਨੇ ਖੜਗ ਸਿੰਘ ਨੇ ਨਾਲ ਜੁੱਧ ਕੀਤਾ ॥੧੩੭੭॥

੨. ਦੋਹਰਾ ॥ ਇਸੇ ਪਾਸੇ ਤੋਂ ਚਾਰੇ ਰਾਜੇ ਖੜਗ ਸਿੰਘ ਦੇ ਨਾਲ ਜਾ ਕੇ ਲੜੇ । ਉਧਰ ਦੋਹਾਂ ਪਾਸਿਆਂ ਦੀ ਚਤੁਰੰਗਨ ਸੈਨਾ ਆਪਸ ਵਿਚ ਲੜਦੀ ਹੈ ॥੧੩੭੮॥

੩. ਕਬਿੱਤੁ ॥ ਰਥੀ ਨਾਲ ਰਥੀ ਅਤੇ ਮਹਾਂਰਥੀ ਨਾਲ ਮਹਾਂਰਥੀ, ਸਵਾਰ ਦੇ ਨਾਲ ਸਵਾਰ ਬੜੇ ਮਨ ਵਿਚ ਕ੍ਰੋਧ ਕਰਕੇ ਲੜਦਾ ਹੈ। ਪੈਦਲ ਨਾਲ ਪੈਦਲ ਜੁੱਧ ਕਰਦੇ ਹਨ ਉਹਨਾਂ ਦਾ ਮਨ ਉਸ ਵੇਲੇ ਐਸਾ ਜੁੱਧ ਵਿਚ ਲੱਗਿਆ ਹੋਇਆ ਹੈ ਕੇ ਘਰ ਦੀ ਸੁਰਤ ਭੁੱਲ ਹੀ ਗਈ ਹੈ ।

੪. ਕਟਾਰ ਤੇ ਬਰਛੀ, ਤਲਵਾਰਾਂ ਅਨੇਕ ਕਵੀ ਸਨਾਮ ਜੀ ਕਹਿੰਦੇ ਹਨ ਮੂਹਲੇ ਤੇ ਤ੍ਰਿਸ਼ੂਲ, ਤੀਰ ਛਿਨ-ਛਿਨ ਵਿਚ ਚਲਦੇ ਹਨ। ਹਾਥੀ ਵਾਲਾ ਨਾਲ ਹਾਥੀਆਂ ਵਾਲੇ ਅਤੇ ਬਜੰਤ੍ਰੀਆਂ ਨਾਲ ਬਜੰਤ੍ਰੀ ਲੜ ਰਹੇ ਹਨ ਅਤੇ ਭੱਟਾਂ ਨਾਲ ਭੱਟ ਟਕਰਾ ਰਹੇ ਹਨ ਉਸ ਜੰਗ ਦੇ ਮੈਦਾਨ ਵਿੱਚ ॥੧੩੭੯॥

੫. ਸਵੈਯਾ ॥ ਫੇਰ ਸੂਰ ਸਿੰਘ ਮਾਰਿਆ ਗਿਆ ਜੋਸ਼ ਵਿਚ ਆ ਕੇ ਮਾਹਾ ਸਿੰਘ ਵੀ ਮਰ ਗਿਆ ਜਿਸ ਵੇਲੇ ਫੇਰ ਸੁਰਤ ਸਿੰਘ ਤੇ ਸੰਪੂਰਨ ਸਿੰਘ ਸੁੰਦਰ ਸਿੰਘ ਵੀ ਉਸੇ ਵੇਲੇ ਮਾਰਿਆ ਗਿਆ ।

੬. ਜਿਸ ਵੇਲੇ ਸ੍ਰੀ ਮਤਿ ਸਿੰਘ ਦਾ ਸਿਰ ਕੱਟਿਆ ਗਿਆ ਇਹ ਵੇਖ ਕੇ ਜਾਦਵ ਸੈਨਾ ਦਾ ਦਿਲ ਡਿਗ ਪਿਆ । ਅਕਾਸ ਵਿਚ ਸ਼ਿਵਜੀ ਦੇ ਗਣ ਤੇ ਦੇਵ ਲੋਕ ਦੇ ਰਾਗੀ ਖੜਗ ਸਿੰਘ ਦੀ ਵਾਹਵਾ ਦੇ ਗੀਤ ਗਾਉਂਦੇ ਹਨ ਸਾਰੇ ਹੀ ॥੧੩੮੦॥

੭. ਦੋਹਰਾ ॥ ਛੇ ਰਾਜੇ ਖਤਮ ਕਰ ਦਿਤੇ ਖੜਗ ਸਿੰਘ ਜੋ ਬਲ ਦਾ ਘਰ ਹੈ । ਹੋਰ ਤਿੰਨ ਰਾਜੇ ਸੂਰਮਗਤੀ ਦੇ ਨਾਲ ਆ ਕੇ ਜੁੱਧ ਲੜੇ ॥੧੩੮੧॥

੮. ਦੋਹਰਾ ॥ ਕਰਨ ਸਿੰਘ ਫੇਰ ਅਰਜ ਸਿੰਘ ਤੇ ਬਰਨ ਸਿੰਘ ਕੁਮਾਰ ਤਿੰਨਾਂ ਨੂੰ ਮਾਰ ਕੇ ਖੜਗ ਸਿੰਘ ਜੁੱਧ ਦੇ ਵਿਚ ਸਲਾਮਤ ਹੈ ਇਹਨਾਂ ਤਿੰਨਾਂ ਨੂੰ ਮਾਰ ਕੇ ॥੧੩੮੨॥

੯. ਸਵੈਯਾ ॥ ਬੜੇ ਬਲਵਾਨ ਸਾਰੇ ਰਾਜੇ ਮਾਰ ਕੇ ਖੜਗ ਸਿੰਘ ਨੇ ਹੱਥਾਂ ਵਿੱਚ ਤੀਰ ਕਮਾਣ ਲੈ ਲਿਆ ਬਹੁਤ ਸਾਰੇ ਵੈਰੀਆਂ ਦੇ ਸਿਰ ਕੱਟ ਦਿਤੇ ਫੇਰ ਅਸਤ੍ਰ ਲੈ ਕੇ ਜੁੱਧ ਕਰਨ ਲੱਗ ਗਿਆ ।

੧੦. ਜਿਸ ਤਰ੍ਹਾਂ ਰਾਵਣ ਦੀ ਸੈਨਾ ਰਾਜੇ ਰਾਮ ਚੰਦ੍ਰ ਨੇ ਮਾਰੀ ਸੀ ਉਸੇ ਤਰ੍ਹਾਂ ਖੜਗ ਸਿੰਘ ਨੇ ਜਾਦਵ ਦਲ ਮਾਰ ਕੇ ਫਨਾਹ ਕਰ ਦਿਤਾ । ਭੂਤ ਪ੍ਰੇਤ ਗਿੱਦੜ ਗਿਰਝਾਂ ਤੇ ਜੋਗਨੀ ਖੂਨ ਪੀ ਪੀ ਕੇ ਰੱਜ ਗਏ ॥੧੩੮੩॥

੧੧. ਦੋਹਰਾ ॥ ਰਾਜਾ ਖੜਗ ਸਿੰਘ ਹੱਥ ਵਿਚ ਤਲਵਾਰ ਲੈ ਕੇ ਰੁਦ੍ਰ ਰਸ ਵਿਚ ਮਸਤ ਹੋ ਕੇ ਐਉਂ ਬੇ ਡਰ ਹੋ ਕੇ ਫਿਰਦਾ ਹੈ ਜਿਵੇਂ ਹੋਲੀ ਖੇਲਦਾ ਫਿਰਦਾ ਹੈ ॥੧੩੮੪॥

੧੨. ਸਵੈਯਾ ॥ ਜਿਹੜੇ ਤੀਰ ਚਲਾਉਂਦਾ ਹੈ ਇਹੋ ਜਾਣੋ ਗੁਲਾਲ ਦੀਆਂ ਮੁਠੀਆਂ ਭਰ ਭਰ ਕੇ ਸੁਟਦਾ ਹੈ ਡੰਢ ਹੀ ਢਾਲ ਬਣੀ ਹੋਈ ਹੈ ਜਿਹੜੀ ਹੱਥ ਨਾਲ ਬੰਦੂਕ ਚਲਾਉਂਦਾ ਉਹ ਜਾਣੋ ਪਿਚਕਾਰੀ ਮਾਰਦਾ ਹੈ ।

੧੩. ਜਿਹੜੇ ਸੂਰਮਿਆਂ ਦੇ ਸ਼ਸਤ੍ਰ ਲਹੂ ਨਾਲ ਲਿਬੜੇ ਹੋਏ ਹਨ ਸੂਰਮਿਆਂ ਦੇ ਉਹਨਾਂ ਦੀ ਉਪਮਾ ਐਉਂ ਹੈ ਜਿਵੇਂ ਕਿ ਕੇਸਰ ਘੋਲ ਕੇ ਪਾ ਦਿਤਾ ਹੈ । ਜਿਹੜੇ ਸੂਰਮੇ ਲੜਦੇ ਹਨ ਉਹ ਜਾਣੋ ਕਟਾਰੀਆ ਫੁਲਾਂ ਦੀਆ ਛੜੀਆਂ ਮਾਰਦੇ ਹਨ ॥੧੩੮੫॥

੧੪. ਦੋਹਰਾ ॥ ਖੜਗ ਸਿੰਘ ਲੜ ਰਿਹਾ ਹੈ ਅਤੇ ਹੀ ਰੁਦ੍ਰ ਰਸ ਵਿਚ ਮਸਤ ਹੋ ਕੇ ਜੁੱਧ ਦੇ ਵਿਚ ਐਉਂ ਤੇਜੀ ਨਾਲ ਫਿਰਦਾ ਹੈ ਜਿਵੇਂ ਕੋਈ ਬੜੇ ਭਾਗਾਂ ਵਾਲਾ ਨਟ ਫਿਰਦਾ ਹੈ ॥੧੩੮੬॥

੧੫. ਸਵੈਯਾ ॥ ਆਪਣੇ ਰਥਵਾਨਾਂ ਨੂੰ ਕਹਿ ਕੇ ਰਥ ਨੂੰ ਭਜਾ ਕੇ ਲੈ ਜਾਂਦਾ ਹੈ ।

---

(ਪੰਨਾ ੩੧੦ ਦੀ ਬਾਕੀ)

ਤਪੱਸਵੀ ਦੇ ਰੂਪ ਵਿਚ ਦਿਸੇਗਾ, ਜਾਂ ਕਿਤੇ ਕੰਦਰ ਵਿਚ ਬੈਠਾ ਹੋਵੇਗਾ ਅਤੇ ਕਿਤੇ ਨੇਤਰ ਮੁੰਦ ਕੇ ਬੈਠਾ ਹੋਵੇਗਾ । ਪਰ ਐਥੇ ਉਸ ਨੂੰ ਸਭ ਕੁਝ ਉਹ ਦੀ ਸੋਚ ਤੋਂ ਉਲਟ ਨਜਾਰਾ ਨਜ਼ਰ ਆਇਆ । ਬਾਣੀਆਂ ਜਾਤ ਜਿਸ ਨੇ ਟਕੇ ਟਕੇ ਤੇ ਹਿਸਾਬ ਗਿਣਨਾ ਹੁੰਦਾ ਹੈ ਹੁਣ ਭਰਮ ਤੇ ਭਉ ਦੀ ਗਿਣਤੀ ਵਿਚ ਪੈ ਗਿਆ ਬੈਠੇ ਤਾ ਕੋਣ ਸੋਚਦਾ ਹੈ

ਜਾਤ ਬਾਣੀਆ ਗੁਰੂ ਜਬ ਦੇਖੇ ॥ ਬਲ ਪਿਉ ਕਿਦੇ ਲਿਯਾ ਅਵਰੇਖੇ ॥ ਇਹ ਕੈਸੇ ਗੁਰਜਿਨ ਹਿਤ ਆਏ ॥

ਬੱਸ ਹਜਾਰਹੁ ਮਗ ਉਲੰਘਾਏ ॥ ਲ੍ਰਿਆ ਜਿਹਰੂ ਕੀ ਮਹਾਂ ਕੁਚਾਲੀ ॥ ਹਿੰਸਾ ਕਰਤ ਦਇਆ ਉਰ ਖਾਲੀ ॥ ਸੂ: ਪ੍ਰ: ॥

ਉਧਰ ਗੁਰਦੇਵ ਜੀ ਨੇ ਸਾਰੀ ਸੰਗਤ ਵੱਲ ਗੁਰ ਪ੍ਰਸਾਦਿ ਦੀ ਕ੍ਰਿਪਾ ਦ੍ਰਿਸ਼ਟੀ ਫੇਰੀ । ਤੇ ਬਿਸੰਭਰ ਦਾਸ ਦੇ ਚਿਹਰੇ ਦੇ ਉਪਰ ਸ਼ੱਕ ਦੀਆਂ ਲਹਿਰਾਂ ਦੇ ਨਿਸ਼ਾਨ ਪ੍ਰਗਟ ਹੋ ਰਹੇ ਹਨ ਜਿਸ ਨੂੰ ਤੱਕਕੇ ਗੁਰੂ ਸਾਹਿਬ ਮੁਸ਼ਕਰਾਏ ਅਤੇ ਕਿਹਾ ਭਾਈ ਸਚੁ ਨਾ ਖਾਇਆ ਕਰੋ ਨਾ ਸੋਚੋ ਨਾ ਝੂਠੀ ਦ੍ਰਿਸ਼ਟਾਂਤ ਲਈ ਇੱਕ ਤਿਤ੍ਰ ਨੂੰ ਜਿਉਂਦੇ ਨੂੰ ਹੀ ਬਾਜ ਖਾਂਦਾ ਦਿਖਾਉਂਦੇ ਹਨ. ਬਿਸੰਭਰ ਇਸਨੂੰ ਹਿੰਸਾ ਤੇ ਬਿਰਹਿਮੀਂ ਦੇ ਰੂਪ ਵਿਚ ਵੇਖਦਾ ਹੈ, ਗੁਰੂ ਜੀ ਦਸਦੇ ਹਨ ਕਿ ਇਹ ਤਿਤ੍ਰ ਮਹਾਂ ਚੋਰ ਸੀ ਚੋਰੀ ਕਰਦਾ ਤੇ ਲੋਕਾਂ ਨੂੰ ਲੁਟਦਾ ਹਰਾਮ ਦਾ ਧੰਨ ਖਾਂਦਾ ਹੁੰਦਾ ਸੀ. ਜਦੋਂ ਪਕੜਿਆ ਹੋਇਆ ਰਾਜੇ ਦੇ ਸਾਹਮਣੇ ਪੇਸ਼ ਹੋਇਆ ਤਾਂ ਗੁਰੂ ਦੀ ਸੌਂਹ ਮੈਂ ਚੋਰੀ ਨਹੀਂ ਕੀਤੀ ਕਹਿਕੇ ਛੁੱਟ ਗਿਆ ਹੁਣ ਉਹ ਚੋਰ ਇਸ ਤਿਤ੍ਰ ਦੀ ਜੂਨ ਵਿਚ ਆ ਗਿਆ, ਉਹ ਰਾਜਾ ਬਾਜ ਬਣ ਗਿਆ ਤੇ ਅਸਾਂ ਉਸ ਸੌਂਹ ਦੀ ਸਾਖਨੀ ਤਿਤ੍ਰ ਦਾ ਮਾਸ ਬਾਜ ਨੂੰ ਖੁਆ ਕੇ ਪੂਰੀ ਕਰ ਰਹੇ ਹਾਂ । ਜਿਸ ਤੋਂ ਬਿਸੰਭਰ ਦਾਸ ਸੋਚਦਾ ਹੈ ਕਿ ਗੁਰੂ ਜੀ ਵੈਸ਼ਨਵ ਤਾਂ ਨਹੀਂ ਪਰ ਮਹਾਂ ਪੁਰਸ਼ ਜਰੂਰ ਹਨ। ਸੰਗਤ ਰਾਤ ਨੂੰ ਸੌਂ ਗਈ ਹੈ ਬਿਸੰਭਰ ਪਿਆ ਗਿਟੀਆ ਗਿਣਦਾ ਹੈ ਸੋਚ ਦੇ ਵਹਿਣ ਵਿਚ ਰੁੜ ਰਿਹਾ ਹੈ । ਕਦੇ ਤਾਂ ਗੁਰੂ ਜੀ ਦੇ ਅੰਦਰ ਆਤਮ ਕਰਕੇ ਸਿਦਕ ਬਝਦਾ ਹੈ ਕਦੇ ਕਹਿੰਦਾ ਹੈ ਕਿ ਇਹ ਜੀਆ ਦਾਤੇ ਹਨ ਕਿ ਜੀਆ ਦਾ ਜੀਵਨ ਹੀ ਲੈ ਲੈਂਦੇ ਹਨ । ਸਾਧੂ ਉਹ ਹੈ ਜੋ ਜੀਅ ਮਾਤਰ ਕਿਸੇ ਨੂੰ ਦੁੱਖ ਨਾ ਦੇਵੇ ਅਤੇ ਸਾਧੂ ਹੈ ਜੋ ਦੁਨੀਆਂ ਤੋਂ ਉਦਾਸ ਅਤੇ ਵੈਰਾਗੀ ਹੋਵੇ, ਕਦੇ ਸੋਚਦਾ ਹੈ ਕਿ ਮੁੜਾਂ ਮੁੜ ਚਲ ਘਰ ਨੂੰ ਕਦੇ ਸੋਚਦਾ ਹੈ ਰੁਪਏ ਜਿਹੜੇ ਆਂਦੇ ਨੇ ਉਹ ਦੇ ਦੇਵਾਂ ਕਿ ਨਾ ਦੇਵਾਂ ਜੋ ਆਪਣੇ ਵੱਲੋਂ ੫੦੦ ਰੁ: ਦੇਣ ਦਾ ਸੰਕਲਪ ਸੀ । ਇਹੋ ਜਿਹੀ ਦੁਚਿਤੀ ਦੇ ਵਿਚ ਗੀਟੀਆਂ ਗਿਣਦੇ ਦੀ ਰਾਤ ਬਤੀਤ ਹੋ ਗਈ । ਘਰ ਨੂੰ ਮੁੜਨ ਦੀ ਸੋਚਦਿਆਂ ਫੇਰ ਵਿਚਾਰ ਆਇਆ ਚਲੋ ਕੁਝ ਦਿਨ ਰਹਿ ਕੇ ਹੋਰ ਵੇਖ ਦਰਸ਼ਨ ਕਰ ਤੇ ਕੁਝ ਬਚਨ ਸੁਣੋ, ਪਿਤਾ ਨੂੰ ਜਾ ਕੇ ਕੀ ਦੱਸਾਂਗਾ ?

੩ ਹੁਣ ਅੱਗੇ ਭਾਈ ਵੀਰ ਸਿੰਘ ਜੀ ਗਿਆਨ ਮੂਰਤੀ ਆਪਣੇ ਬਚਨਾਂ ਵਿਚ ਇਸ ਅੰਮ੍ਰਿਤ ਵੇਲੇ ਦੀ ਸੋਭਾ ਇਹਨਾਂ ਬਚਨਾਂ ਵਿਚ ਦਸ ਰਹੇ ਹਨ । ਸਾਰੇ ਵੇਲੇ ਵੇਲੇ ਹੀ ਹਨ, ਕਾਲ ਦੀ ਗਤੀ ਹੈ ਜੋ ਚੱਲ ਰਿਹਾ ਹੈ, ਚਲਦਾ ਸਹੀ ਨਹੀਂ ਹੁੰਦਾ ਤੇ ਜਿਸ ਦੀ ਚਾਲ ਵਿਚ ਹੀ ਸੰਸਾਰ ਚਲ ਰਿਹਾ ਹੈ । ਪਰ ਵੇਲਿਆਂ ਵਿਚ ਫਰਕ ਵੀ ਹੈ, ਸੂਰਜ ਚੜ੍ਹੇ ਖਿੜਦੀ ਖਿੜਦੀ ਹੈ ਦੁਪਹਿਰਾ ਗਰਮ ਹੈ ਸੰਧਿਆ ਵੇਲੇ ਮਨ ਮੁੜਦਾ ਹੈ, ਰਾਤ ਨੂੰ ਠੰਡ ਉਤਰਦੀ ਹੈ । ਤਿਵੇਂ ਪਿਛਲੀ ਰਾਤ ਸੀਤਲ ਹੈ ਮਾਨੋ ਛਿਮ ਛਿਮ ਅੰਮ੍ਰਿਤ ਵਰਸਦਾ ਹੈ ਮਨੁੱਖ ਸੁਤੇ ਪਏ ਹਨ ਪੰਛੀ ਆਰਾਮ ਵਿਚ ਹਨ, ਕੁਦਰਤ ਟਿਕੀ ਹੋਈ ਭਾਸਦੀ ਹੈ ਗਰਮੀ ਦੀ ਥਾਂ ਤੇ ਸੀਤਲ ਤਾਈ ਆ ਟਿਕੀ ਹੈ । ਇਸੇ ਵੇਲੇ ਜੇ ਕੋਈ ਮਨ ਨੂੰ ਮਨ ਵਿਚ ਜੋੜੇ ਤਾਂ ਵੇਲਾ ਅੰਮ੍ਰਿਤ ਹੋ ਲਗਦਾ ਹੈ । ਮਨੁੱਖ ਰੋਟੀ ਖਾ ਕੇ ਰਾਤ ਨੂੰ ਸੌ ਜਾਂਦਾ ਹੈ, ਖਾਧਾ ਹਜਮ ਹੋ ਕੇ ਉਸ ਦੇ ਸੂਖਮ ਰਸ ਬਣ ਕੇ ਪਿਛਲੀ ਰਾਤ ਤਕ ਸਾਰੇ ਸਰੀਰ ਵਿਚ ਫਿਰ ਜਾਂਦੇ ਹਨ, ਉਸੇ ਵੇਲੇ ਸਰੀਰ ਆਪਣੇ ਸੁੱਤੇ ਹੀ ਪੂਰੇ ਬਲ ਵਿਚ ਹੁੰਦਾ ਹੈ।

ਰਾਤ ਸੌਂ ਲੈਣ ਕਰਕੇ ਸਰੀਰ ਦੀ ਥਕਾਨ ਦੂਰ ਹੋ ਗਈ ਹੋਈ ਹੈ ਮਨ ਜੋ ਦਿਨੇ ਲੋੜਾਂ, ਆਸਾ, ਤ੍ਰਿਸ਼ਨਾ ਤੇ ਰਸਾਂ ਕਸਾਂ ਦੀ ਖਾਤਰ ਸੋਚਾਂ ਸੋਚਦਾ ਤੇ ਸਰੀਰ ਨੂੰ ਮਿਹਨਤ ਵਿਚ ਲਾਈ ਰਖਦਾ ਹੈ ਰਾਤ ਨੂੰ ਨੀਂਦ ਦੀ ਗੋਦ ਵਿਚ ਸੌਂ ਕੇ ਕੁਛ ਟਿਕਾਉ ਵੱਲ ਰੁਖ ਕਰ ਜਾਂਦਾ ਹੈ, ਚਾਹੇ ਸੁੱਤਾ ਵੀ ਸੁਪਨੇ ਦੇਖਦਾ ਹੈ ਤੇ ਚਾਹੇ ਨੀਂਦਰ ਤਮੋ ਗੁਣੀ ਹੈ ਪਰ ਸਮਾਨ ਕੁਦਰਤੀ ਸਹਾਇਕ ਹੁੰਦੇ ਹਨ ਅਭਿਆਸ ਦੇ । ਜੇ ਕੋਈ ਇਸ ਵੇਲੇ ਜਾਗੇ ਤੇ ਅੰਦਰਲੇ ਨੂੰ ਨਾਮ ਵਿਚ ਲਾਵੇ ਤਾਂ ਮਨ ਨਾਮ ਸਿਮਰਨ ਵਿਚ ਟੁਰ ਪੈਂਦਾ ਹੈ ਇਸ ਕਰਕੇ ਇਹ ਵੇਲਾ ਅੰਮ੍ਰਿਤ ਦੇ ਪੀਣ ਦਾ ਹੈ ।

ਹਾਂ ਜੀ ਇਸ ਵੇਲੇ ਕੀਰਤਨ ਦੀ ਮਧੁਰ ਧੁਨਿ ਕੰਨੀ ਪਵੇ ਤਾਂ ਚਿਤ ਹੋਰ ਸੁਖੀ ਹੁੰਦਾ ਹੈ ਤੇ ਨਾਮ ਵਿਚ ਲਗਨ ਹੋਰ ਚੁਭਵੀਂ ਲਗਦੀ ਹੈ । ਤਦੇ ਗੁਰੂ ਬਾਬੇ ਨੇ ਆਸਾ ਦੀ ਵਾਰ ਅੰਮ੍ਰਿਤ ਵੇਲੇ ਕੀਰਤਨ ਵਿਚ ਗਾਵੀ ਜਾਣ ਦੀ ਰੀਤ ਟੋਰੀ । ਤਾਂ ਹੀ ਫੁਰਮਾਇਆ (ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ)।...ਅੰਮ੍ਰਿਤ ਵੇਲਾ ਹੈ ਚੁਪਚਾਨ ਹੈ ਟਿਕਾਉ ਹੈ ਸਹਿਬਾਂ ਦੇ ਦਰਬਾਰ ਆਸਾ ਦੀ ਵਾਰ ਲਗ ਰਹੀ ਹੈ ਆ ਗਏ ਸਾਹਿਬ ਜੀ ਬਿਰਾਜ ਗਏ ਆਪਣੇ ਤਖਤ ਉਤੇ ਕੀਰਤਨ ਹੋ ਰਿਹਾ ਹੈ, ਮਾਨੋ ਰਸ ਰਸ ਰੁਚੀਆਂ ਸੁਰਾਂ ਦੇ ਮੇਲ ਤੋਂ ਬਣੀ ਇਕ ਸੁਰਤਾ ਦੀ ਬਰਫ ਦੇ ਰੌ - ਗੰਹਰੇ ਮਲਕੜੇ ਮਲਕੜੇ ਪੈ ਰਹੇ ਹਨ । ਟਿਕ ਰਿਹਾ ਹੈ ਸਾਰਾ ਦੀਵਾਨ ਰਸ ਵਿਚ ਰਾਗੀ ਸਿੰਘ ਵਾਰ ਤੇ ਛੱਕੇ ਗਾਉਂਦੇ ਹੁਣ ਇਕ ਸ਼ਬਦ ਦੀ ਰੰਗਤ ਵਿਚ ਆਏ । ਉਸ ਨੂੰ ਕੀਰਤਨ ਵਿਚ ਪ੍ਰਕਾਸ਼ ਦੇਣ ਲਈ ਸ਼ੁਧ ਪਏ ਅਲਾਪ ਵਲ ਛੋਹ ਦਿਤੇ ਨੇ ਮਿੱਠਾ ਮਿੱਠਾ ਅਲਾਪ ਭੈਰਵੀਂ ਦਾ ਏਕਾਗਰਤਾ ਦਾ ਰਸ ਬੰਨਣ ਵਿਚ ਅਲਾਪ ਦੀ ਤਾਸੀਰ ਸੋਹਣੀ ਪੈਂਦੀ

(ਬਾਕੀ ਪੰਨਾ ੩੧੨ ਤੇ)

[1]ਤਹੀ ਰਥ ਜੁੱਧੁ ਮਚਾਵੈ ॥ ਸਸਤ੍ਰ ਪ੍ਰਹਾਰਤ ਸੂਰਨ ਪੈ ਕਰ ਹਾਥਨ ਕੋ ਅਰਥਾਵ ਦਿਖਾਵੈ ॥ [2]ਦੁੰਦਭ ਢੋਲ ਮ੍ਰਿਦੰਗ ਬਜੈ ਕਰਵਾਰ ਕਟਾਰਨ ਤਾਲ ਬਜਾਵੈ ॥ ਮਾਰ ਹੀ ਮਾਰ ਉਚਾਰ ਕਰੈ ਮੁਖਿ ਯੌ ਕਰ ਨ੍ਰਿਤ ਅਉ ਗਾਨ ਸੁਨਾਵੈ ॥੧੩੮੭॥ ਸ੍ਵੈਯਾ ॥ [3]ਮਾਰ ਹੀ ਮਾਰ ਅਲਾਪ ਉਚਾਰਤ ਦੁੰਦਭ ਢੋਲ ਮ੍ਰਿਦੰਗ ਅਪਾਰਾ ॥ ਸਤ੍ਰਨ ਕੇ ਸਿਰ ਅਤ੍ਰ ਤਰਾਕ ਲਗੈ ਤਿਹਿ ਤਾਲਨ ਕੋ ਠਨਕਾਰਾ ॥ [4]ਜੂਝਿ ਗਿਰੇ ਧਰਿ ਰੀਝ ਕੈ ਦੇਤ ਹੈ ਪ੍ਰਾਨਨ ਦਾਨ ਬਡੇ ਰਿਝਵਾਰਾ ॥ ਨਿਰਤ ਕਰੈ ਨਟ ਕੋਪ ਲਰੈ ਭਟ ਜੁੱਧ ਕੀ ਠਉਰੁ ਕਿ ਨਿਰਤ ਅਖਾਰਾ ॥੧੩੮੮॥ ਸ੍ਵੈਯਾ ॥ [5]ਰਨ ਭੂਮਿ ਭਈ ਰੰਗ ਭੂਮਿ ਮਨੋ ਧੁਨ ਦੁੰਦਭ ਬਾਜੇ ਮ੍ਰਿਦੰਗ ਹੀਯੋ ॥ ਸਿਰ ਸਤ੍ਰਨ ਕੇ ਪਰ ਅਤ੍ਰ ਲਗੈ ਤਤਕਾਰ ਤਰਾਕਨ ਤਾਲ ਲੀਯੋ ॥ [6]ਅਸ ਲਾਗਤ ਝੂਮ ਗਿਰੈ ਮਰਿ ਕੈ ਭਟ ਪ੍ਰਾਨਨ ਮਾਨਹੁ ਦਾਨ ਦੀਯੋ ॥ ਬਰ ਨਿਰਤ ਕਰੈ ਕਿ ਲਰੈ ਨਟ ਜਯੋਂ ਨ੍ਰਿਪ ਮਾਰ ਹੀ ਮਾਰ ਸੁ ਰਾਗ ਕੀਯੋ ॥੧੩੮੯॥ ਦੋਹਰਾ ॥ [7]ਇਤੋ ਜੁੱਧੁ ਹਰਿ ਹੇਰਿਕੈ ਸਬਹਨਿ ਕਹਯੋ ਸੁਨਾਇ ॥ ਕੋ ਭਟ ਲਾਇਕ ਸੈਨ ਮੈ ਲਰੈ ਜੁ ਯਾ ਸੰਗ ਜਾਇ ॥੧੩੯੦॥ ਚਉਪਈ॥ [8]ਘਨ ਸਿੰਘ ਘਾਤ ਸਿੰਘ ਦੋਊ ਜੋਧੇ ॥ ਜਾਤ ਨ ਕਿਸੀ ਸੁਭਟ ਤੇ ਸੋਧੇ ॥ [9]ਘਨ ਸੁਰ ਸਿੰਘ ਘਮੰਡ ਸਿੰਘ ਧਾਏ ॥ ਮਾਨਹੁ ਚਾਰੋ ਕਾਲ ਪਠਾਏ ॥੧੩੯੧॥ [10]ਤਬ ਤਿਨ ਤਕ ਚਹੂੰਅਨ ਸਰ ਮਾਰੇ ॥ ਚਾਰੋ ਪ੍ਰਾਨ ਬਿਨਾ ਕਰਿ ਡਾਰੇ ॥ [11]ਸਿਯੰਦਨ ਅਸ੍ਵ ਸੂਤ ਸਬ ਘਾਏ ॥ ਸੈਨ ਸਹਿਤ ਜਮਲੋਕ ਪਠਾਏ ॥੧੩੯੨॥ ਦੋਹਰਾ ॥ [12]ਚਪਲ ਸਿੰਘ ਅਰੁ ਚਤੁਰ ਸਿੰਘ ਚੰਚਲ ਸ੍ਰੀ ਬਲਵਾਨ ॥ ਚਿਤ੍ਰ ਸਿੰਘ ਅਰੁ ਚਉਪ ਸਿੰਘ ਮਹਾਰਥੀ ਸੁਰ ਗਯਾਨ ॥੧੩੯੩॥ [13]ਛਤ੍ਰ ਸਿੰਘ ਅਰ ਮਾਨ ਸਿੰਘ ਸਤ੍ਰ ਸਿੰਘ ਬਲਵੰਡ ॥ ਸਿੰਘ ਚਮੂੰ ਪਤਿ ਅਤਿ ਬਲੀ ਭੁਜ ਬਲਿ ਤਾਹਿ ਅਖੰਡ ॥੧੩੯੪॥ ਸ੍ਵੈਯਾ ॥ [14]ਭੂਪ ਦਸੋ ਰਿਸਿ ਕੈ ਕਬਿ ਸਯਾਮ ਕਹੈ ਖੜਗੇਸ ਕੇ ਊਪਰ ਧਾਏ ॥ ਆਵਤ ਹੀ ਬਲਿ ਕੈ ਧਨੁ ਲੈ ਸੁ ਨਿਖੰਗਨ ਤੇ ਬਹੁ ਬਾਨ ਚਲਾਏ ॥ [15]ਬਾਜ ਹਨੇ ਸਤਿ ਦੁਇ ਅਰੁ ਗੈ ਸਤਿ ਤ੍ਰੈ ਸਤਿ ਬੀਰ ਮਹਾਂ ਤਬ ਘਾਏ॥ ਬੀਸ ਰਥੀ ਅਉ ਮਹਾਂ ਰਥਿ ਤੀਸ ਅਯੋਧਨ ਮੈ ਜਮ ਲੋਕ ਪਠਾਏ ॥੧੩੯੫॥ ਸ੍ਵੈਯਾ ॥ [16]ਪੁਨਿ ਧਾਇ ਹਨੇ ਸਤਿ ਗੈ, ਹਯ ਦੁਇ ਸਤਿ; ਅਯੁਤੁ ਪਦਾਤ ਹਨੇ ਰਨ ਮੈਂ ॥ ਸੁ ਮਹਾਰਥੀ ਅਉਰ ਪਚਾਸ ਹਨੇ; ਕਬਿ ਸਯਾਮ ਕਹੈ ਸੁ ਤਹੀ ਛਿਨ ਮੈ॥ [17]ਦਸਹੂੰ ਨ੍ਰਿਪ ਕੀ ਬਹੁ ਸੈਨ ਭਜੀ ਲਖਿ ਜਿਉ ਮ੍ਰਿਗ ਕੇਹਰਿ ਕਉ ਬਨ ਮੈ॥ ਜਿਹ ਸੰਗਰ ਮੈ ਖੜਗੇਸ ਬਲੀ ਰੁਪ ਠਾਢੋ ਰਹਯੋ ਰਿਸ ਕੈ

---

(ਪੰਨਾ ੩੧੧ ਦੀ ਬਾਕੀ)

ਹੇ ਰਾਗੀਆਂ ਨੇ ਰਹਾਉ ਦੀ ਤੁਕ ਪਹਿਲੋਂ ਛੇੜੀ । :—(ਜਪ ਮਨ ਸਤਿਨਾਮੁ ਸਦਾ ਸਤਿਨਾਮੁ) ਉਪਰੰਤ ਫੇਰ ਗਾਵਿਆ :—(ਹਲਤਿ ਪਲਤਿ ਮੁਖ ਉਜਲ ਹੋਈ ਹੈ ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ ॥ ਇਸ ਤੋਂ ਉਪਰੰਤ ਫੇਰ ਗਾਵਿਆ :—ਇਛਾ ਪੂਰਕੁ ਸਰਬ ਸੁਖ ਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥ ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥

ਇਨ੍ਹਾਂ ਤੁਕਾਂ ਦੇ ਉਚਾਰਨ ਨਾਲ ਵਾਹਿਗੁਰੂ ਦਾ ਵਜੂਦ ਸਾਮਰਤੱਖ ਮਾਨੋ ਦਿਖਾ ਕੇ ਫੇਰ ਆਏ (ਜਪ ਮਨ ਸਤਿਨਾਮ ਸਦਾ ਸਤਨਾਮ) ਰਹਾਉ ਵਾਲੀ ਤੁਕ ਦੇ ਗਾਇਨ ਤੇ । ਫਿਰ ਹੁਣ ਅਲਾਪ ਵਿਚ ਟੁੱਬੀ ਲਾ ਕੇ ਰਾਗੀ ਸਿੰਘ ਨਵੀਂ ਤੁਕ ਸ਼ਬਦ ਦੀ ਲੈ ਕੇ ਆਏ ਹਨ :—

ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥
ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲ ਤਰਨਾ ॥੩॥੬॥੧੨॥

ਇਸ ਕੀਰਤਨ ਨੇ ਉਹ ਰਸ ਰੰਗ ਬੰਨ੍ਹਾ ਕਿ ਹਰਿ ਗੋਪਾਲ ਇਕ ਵੇਰ ਝੂਮ ਉਠਿਆ ਉਸ ਨੂੰ ਇਹ ਵੀ ਪਤਾ ਨਾ ਰਿਹਾ ਕਿ ਮੈਂ ਕਿੱਥੇ ਹਾਂ, ਹਾਂ ਹੁਣ ਸਰੀਰ ਵਿਚ ਠੰਡ ਵਰਤ ਗਈ ਤੇ ਕੀਰਤਨ ਦਾ ਸਵਾਦ ਜਿਹਾ ਆ ਗਿਆ । ਆਸਾ ਦੀ ਵਾਰ ਦਾ ਭੋਗ ਪੈ ਗਿਆ ਸੰਗਤਾਂ ਗੁਰਦੇਵ ਦੇ ਸਾਹਮਣੇ ਆ ਕੇ ਪੇਸ਼ ਹੋਈਆਂ ਤੇ ਸਭ ਨੇ ਆਪੋ ਆਪਣੇ ਮਨੋਰਥ ਦੱਸੇ ਤੇ ਅਰਜ਼ਾਂ ਬੇਨਤੀਆ ਕੀਤੀਆ ਤੇ ਸਤਿਗੁਰਾਂ ਦੀਆਂ ਅਸੀਸਾਂ ਲੈ ਲੈ ਕੇ ਪਿਛੇ ਹਟਦੇ ਗਏ ਤੇ ਹੁਣ ਹਰ ਗੋਪਾਲ ਦੀ ਅਰਜ ਬੇਨਤੀ ਕਰਨ ਦੀ ਵਾਰੀ ਆਈ ਤਾਂ ਸਤਿਗੁਰ ਜੀ ਬੋਲੇ :— ਸਿੱਖੋ ਸੁਆਦ ਸਾਰੇ ਮਨ ਦੇ ਕਿ ਹੋਰ ਦੇ ? ਤਾਂ ਇਕ ਸਿਖ ਬੋਲਿਆ (ਸੁਆਦ ਪਾਤਸ਼ਾਹ ਜੀਭ ਦੇ, ਦੂਸਰੇ ਨੇ ਕਿਹਾ..ਸੁਆਦ ਕਰਮ ਦੇ, ਕਿਸੇ ਨੇ ਕਿਹਾ ਸੁਆਦ ਜੀਵ ਦੇ, ਕਿਸੇ ਨੇ ਕਿਹਾ ਸੁਆਦ ਸੁਭਾ ਅਨੁਸਾਰ ਕਿਸੇ ਕਿਹਾ ਸੁਆਦ ਦੇਹੀ ਦਾ ਧਰਮ ਹੈ ਤਾਂ ਸਤਿਗੁਰਾਂ ਹਰਿ ਗੋਪਾਲ ਵੱਲ ਤੱਕਿਆ । ਹੁਣ ਹਰਿ ਗੋਪਾਲ ਸੁਆਦ ਚਿ ਸੀ ਉਹ ਸਮਝ

(ਬਾਕੀ ਪੰਨਾ ੩੧੩ ਤੇ)

੧. ਜਿਥੇ ਚਾਹੁੰਦਾ ਹੈ ਉਥੇ ਹੀ ਜਾ ਕੇ ਜੁੱਧ ਕਰਦਾ ਹੈ ਜਿਹੜੇ ਸ਼ਸ਼ਤਰ ਚਲਾਉਂਦਾ ਹੈ ਉਹ ਜਾਣੋ ਅਖਾੜੇ ਵਿਚ ਗੀਤ ਗਾ ਰਿਹਾ ਹੈ ਜਿਹੜੇ ਹਥ ਹਿਲਾਉਂਦਾ ਹੈ ਉਹ ਜਾਣੋ ਅਰਥ ਕਰਕੇ ਸਮਝਾਉਂਦਾ ਹੈ ।

੨. ਜਿਹੜੇ ਢੋਲਕੀ ਢੋਲ ਤੇ ਧੌਂਸੇ ਬਜਦੇ ਹਨ ਉਹ ਜਾਣੋ ਤਲਵਾਰ ਤੇ ਕਟਾਰੀਆਂ ਦੇ ਤਾਲ ਬਜਾਉਂਦਾ ਹੈ । ਜਿਹੜੀ ਮੁਖ ਤੋਂ ਮਾਰ ਹੀ ਮਾਰ ਕਹਿੰਦਾ ਹੈ ਇਹ ਜਾਣੋਂ ਨਾਚ ਤੇ ਰਾਗ ਸੁਣਾ ਰਿਹਾ ਹੈ ॥੧੩੮੭॥

੩. ਸਵੈਯਾ ॥ ਜੋ ਮਾਰ ਹੀ ਮਾਰ ਦੀਆਂ ਆਵਾਜ਼ਾਂ ਆਉਂਦੀਆ ਹਨ ਉਹ ਐਉਂ ਜਾਪਦੀਆਂ ਹਨ ਜਿਵੇਂ ਬਹੁਤ ਸਾਰੇ ਧੌਂਸੇ ਢੋਲ ਦੇ ਮ੍ਰਿਦੰਗ ਵੱਜਦੇ ਹਨ । ਜਿਹੜੀ ਵੈਰੀ ਦੇ ਸਿਰ ਅਸਤ੍ਰ ਦੀ ਸੱਟ ਤੜਾਕ ਕਰਕੇ ਵੱਜਦੀ ਹੈ ਉਹ ਜਾਣੋ ਤਾਲ ਦੀ ਠਣਕਾਰ ਹੈ ।

੪. ਜਿਹੜੇ ਮਰਕੇ ਧਰਤੀ ਤੇ ਗਿਰਦੇ ਹਨ ਉਹ ਜਾਣੋ ਇਸ ਰਾਗ ਦੇ ਪ੍ਰਸੰਨ ਹੋ ਕੇ ਪ੍ਰਾਣਾਂ ਦੀ ਭੇਟ ਕਰ ਰਹੇ ਹਨ । ਜਿਹੜੇ ਕ੍ਰੋਧ ਦੇ ਨਾਲ ਲੜਦੇ ਹਨ ਉਹ ਸੂਰਮੇ ਉਸ ਥਾਂ ਦਾ ਨਾਚ ਨੱਚ ਰਹੇ ਨੇ ਉਸ ਅਖਾੜੇ ਦੇ ਵਿਚ ॥੧੩੮੮॥

੫. ਸਵੈਯਾ ॥ ਜਾਣੋ ਉਹ ਰਣ ਭੂਮੀ ਰੰਗ ਭੂਮੀ ਦਾ ਦ੍ਰਿਸ਼ ਪੇਸ਼ ਕਰ ਰਹੀ ਹੈ ਉਹਨਾਂ ਦੇ ਹਿਰਦੇ ਦੀ ਆਵਾਜ ਹੀ ਧੌਂਸਾ ਬਣਿਆ ਹੋਇਆ ਵੱਜਦਾ ਹੈ । ਜਿਹੜੇ ਵੈਰੀਆਂ ਦੇ ਸਿਰ ਤੇ ਅਸਤ੍ਰ ਲੱਗ ਕੇ ਤਤਕਾਰ ਤਤਕਾਰ ਆਵਾਜ ਨਿਕਲਦੀ ਹੈ ਇਹ ਜਾਣੋ ਤਾਲ ਵੱਜਦੇ ਹਨ ।

੬. ਤਲਵਾਰ ਲਗ ਕੇ ਜਿਹੜੇ ਘੁਮ ਕੇ ਧਰਤੀ ਤੇ ਗਿਰਦੇ ਹਨ ਜਾਣੋ ਉਹ ਸੂਰਮੇ ਪ੍ਰਾਣਾ ਦਾ ਦਾਨ ਦਿੰਦੇ ਹਨ । ਜਿਹੜੇ ਗਜੇ ਮਾਰ ਹੀ ਮਾਰ ਦੀ ਆਵਾਜ ਦੇ ਕੇ ਟੱਪਦੇ ਹਨ ਉਹ ਜਾਣੋਂ ਨਟਾਂ ਵਾਂਗ ਨਚਦੇ ਤੇ ਰਾਗ ਗਾਉਂਦੇ ਹਨ ॥੧੩੮੯॥

੭. ਦੋਹਰਾ ॥ ਇਸ ਤਰ੍ਹਾਂ ਦੇ ਜੁੱਧ ਨੂੰ ਹੁੰਦਾ ਵੇਖਕੇ "ਹਰਿ" ਸ੍ਰੀ ਕ੍ਰਿਸ਼ਨ ਜੀ ਨੇ ਆਪਣੀ ਫੌਜ ਦੇ ਸਾਰੇ ਸੂਰਮਿਆਂ ਨੂੰ ਸੁਣਾਕੇ ਕਿਹਾ ਕੋਈ ਇਹੋ ਜਿਹਾ ਸੂਰਮਾ ਹੈ ਸਾਰੀ ਫੌਜ ਵਿਚ ਜੋ ਇਸਦੇ ਨਾਲ ਜਾ ਕੇ ਲੜੇ ॥੧੩੯੦॥

੮. ਚੌਪਈ ॥ ਘਨ ਸਿੰਘ, ਘਾਤ ਸਿੰਘ ਦੋਇ ਇਹੋ ਜਿਹੇ ਸੂਰਮੇ ਸਨ । ਜੋ ਕਿਸੇ ਬਹਾਦਰ ਕੋਲੋਂ ਜਿਤੇ ਨਹੀਂ ਸੀ ਜਾਂਦੇ । ਘਨ ਸੁਰ ਸਿੰਘ ਤੇ ਅਮੰਡ ਸਿੰਘ ਚਲੇ । ਜਾਣੋ ਚਾਰੇ ਹੀ ਕਾਲ ਨੇ ਪ੍ਰੇਰ ਕੇ ਭੇਜੇ ਹਨ ॥੧੩੯੧॥

੯. ਉਹਨਾਂ ਤੇ ਜਾਂਦਿਆਂ ਹੀ ਖੜਗ ਸਿੰਘ ਨੇ ਚੌਹਾਂ ਤੇ ਤੀਰ ਚਲਾ ਦਿਤੇ ਚਾਰੇ ਪ੍ਰਾਣਾ ਤੋਂ ਹੀਣੇ ਕਰ ਦਿੱਤੇ ।

੧੦. ਰਥ, ਰਥਾਂ ਦੇ ਘੋੜੇ ਤੇ ਚਾਲਕ ਸਾਰੇ ਮਾਰ ਦਿੱਤੇ ਸੈਨਾ ਸਮੇਤ ਜਮਾਂ ਦੀ ਪੁਰੀ ਨੂੰ ਤੋਰ ਦਿਤੇ ॥੧੩੯੨॥

੧੧. ਦੋਹਰਾ ॥ ਫੇਰ ਚਪਲ ਸਿੰਘ ਅਤ ਚਤੁਰ ਸਿੰਘ ਚੰਚਲ ਸਿੰਘ ਸ੍ਰੀ ਬਲਵਾਨ ਸਿੰਘ ਚਤ੍ਰ ਸਿੰਘ ਅਤੇ ਚਉਪ ਸਿੰਘ ਮਹਾਂ ਰਥੀ ਤੇ ਜੋ ਸੁਰ ਗਿਆਨੀ ਸਨ ॥੧੩੯੩॥

੧੨. ਛਤ੍ਰ ਸਿੰਘ ਅਤੇ ਮਾਨ ਸਿੰਘ, ਸਤ੍ਰ ਸਿੰਘ ਬੜੇ ਬਲਵੰਤ ਸਿੰਘ । ਚੰਮੂ ਪਤ ਸਿੰਘ ਬਹੁਤ ਹੀ ਬਲੀ ਸੀ ਜਿਸ ਦੀਆਂ ਬਾਹਾਂ ਵਿਚ ਬਲ ਅਖੰਡ, ਨਾ ਮੁਕਣ ਵਾਲਾ ਸੀ ॥੧੩੯੪॥

੧੩. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਕਿ ਇਹ ਦਸੋ ਸੂਰਮੇ ਜੋਸ਼ ਵਿਚ ਆ ਕੇ ਖੜਗ ਸਿੰਘ ਤੇ ਧਾਵਾ ਕਰਕੇ ਜਾ ਪਏ ਉਹਨਾਂ ਨੇ ਅਉਂਦਿਆਂ ਹੀ ਧਨੁਖ ਲੈ ਕੇ ਉਸ ਵਿਚੋਂ ਖੜਗ ਸਿੰਘ ਵੱਲ ਤੀਰ ਚਲਾ ਦਿੱਤੇ ।

੧੪. ਉਹਨਾਂ ਦੇ ਘੋੜੇ ਮਾਰ ਦਿਤੇ ਦੋ ਸੌ ਅਤੇ ਹਾਥੀ ਇਕ ਸੌ ਜੁਆਨ ਸਤ ਸੌ ਮਾਰ ਦਿਤੇ ਬੀਰ ਰਥੀ ਤੇ ਅਤੇ ਮਹਾਂ ਰਥੀ ਤੀਰ ਮਾਰ ਕੇ ਖੇਤ ਦੇ ਵਿਚ ਜਮ ਦੇ ਘਰ ਨੂੰ ਭੇਜ ਦਿਤੇ ॥੧੩੯੫॥

੧੫. ਸਵੈਯਾ ॥ ਫੇਰ ਧਾਵਾ ਕਰਕੇ ਇਕ ਸੌ ਹਾਥੀ ਤੇ ਘੋੜੇ ਦੋ ਸੌ ਬੇਅੰਤ ਪੈਦਲ ਜੁੱਧ ਵਿਚ ਮਾਰ ਦਿਤੇ ਕਵੀ ਸਯਾਮ ਜੀ ਕਹਿੰਦੇ ਸਨ ਕਿ ਹੋਰ ਪੰਜ ਮਹਾਂ ਰਥੀ ਇਕ ਛਿਨ ਵਿਚ ਮਾਰ ਦਿਤੇ ।

੧੬. ਅੰਤ ਨੂੰ ਦਸਾਂ ਰਾਜਿਆ ਨੇ ਸੈਨਾ ਭਜਾ ਦਿਤੀ ਹੈ ਜਿਸ ਤਰ੍ਹਾਂ ਹਰਨਾ ਦੀ ਡਾਰ ਬਣ ਵਿਚ ਸ਼ੇਰ ਨੂੰ ਵੇਖ ਕੇ ਭੱਜ ਜਾਂਦੀ ਹੈ । ਉਸ ਦੇ ਪਿਛੇ ਖੜਗ ਸਿੰਘ ਸੂਰਮੇ ਦੀ ਫੌਜ ਭੱਜੀ ਜਾ ਰਹੀ ਹੈ ਅਤੇ ਖੜਗ ਸਿੰਘ ਜੋਧਾ ਬੇਖੌਫ ਹੋ ਕੇ ਜਿਉਂ ਦਾ ਤਿਉਂ ਜੰਗ ਭੂਮੀ ਦੇ ਵਿਚ ਖੜਾ ਹੈ ਕ੍ਰੋਧ ਦੇ ਨਾਲ ਭਰਿਆ ਹੋਇਆ ਆਪਣੇ ਮਨ ਦੇ ਵਿਚ ॥੧੩੯੬॥

---

(ਪੰਨਾ ੩੧੨ ਦੀ ਬਾਕੀ)

ਚੁੱਕਾ ਸੀ ਕਿ ਮੈਂ ਸੁਆਦ ਵਿਚ ਹਾਂ, ਪਰ ਇਹ ਸੁਆਦ ਜੀਭ ਦਾ ਨਹੀਂ, ਕਿਉਂ ਕਿ ਮੈਂ ਕੁਝ ਖਾਧਾ ਨਹੀਂ । ਇਹ ਕਰਨ ਦਾ ਭੀ ਨਹੀਂ ਕਿਉਂਕਿ ਮੈਂ ਕੀਤਾ ਤਾਂ ਕੁਛ ਭੀ ਨਹੀਂ ਮੈਂ ਤਾਂ ਚੁੱਪ, ਅਹਿਲ ਅਡੋਲ ਹੋਇਆ ਬੈਠਾ ਹਾਂ । ਇਹ ਸੁਆਦ ਸੁਭਾਵ ਦਾ ਵੀ ਨਹੀਂ ਕਿਉਂਕਿ ਜੋ ਕੁਝ ਇਥੇ ਸੁਣ ਵਰਤਿਆ ਹੈ ਨਾ ਉਹ ਦਾ ਮੈਨੂੰ ਸੁਭਾਵ ਵੀ ਨਹੀਂ ਮੇਰੀ ਦੇਹੀ ਦੇ ਪੰਜ ਇੰਦ੍ਰੇ ਹਨ ਪੰਜਾਂ ਦੁਆਰਾ ਮਨ ਰਸ ਲੈਂਦਾ ਹੈ ਪਰ ਮੇਰੇ ਸਾਰੇ ਇੰਦਰੇ ਅਚੱਲ ਜਿਹੇ ਰਹੇ ਹਨ ਤੇ ਮਨ ਉਨ੍ਹਾਂ ਨੂੰ ਬਾਹਰ ਵਿਸ਼ਿਆਂ ਵੱਲ ਨਹੀਂ ਤਰੋੜਦਾ ਸਗੋਂ ਕੰਨ ਇੰਦ੍ਰੇ ਦੁਆਰਾ ਆਏ ਅਸਰ ਨੂੰ ਲੈ ਕੇ ਮਨ ਆਪੇ ਅੰਦਰ ਜੁੜਦਾ ਰਿਹਾ ਹੈ ਤਾਂ ਤੇ ਇਹ ਦੇਹੀ ਦਾ ਰਸ ਨਹੀਂ । ਭਲਾ ਕੰਨਾਂ ਦਾ ਰਸ ਕਿਹਾ ਜਾਵੇ ਤੇ ਇਹੋ ਦੇਹੀ ਦਾ ਮੰਨ ਲਿਆ ਜਾਏ. ਪਰ ਮੈਂ ਅੱਗੇ ਰਾਗ ਕਈ ਵੇਰ ਸੁਣਿਆ ਹੈ, ਨਾਚ ਡਿੱਠਾ ਹੈ, ਉਹ ਤਾਂ ਬਾਹਰ ਦੇ ਰਸਾਂ ਵੱਲ ਲੈ ਜਾਂਦਾ ਹੈ ਤੇ ਹੋਰ ਤਰ੍ਹਾਂ ਦੇ ਰਸ ਪੈਦਾ ਕਰਦਾ ਹੈ । ਇਹ ਕੀਰਤਨ ਆਇਆ ਤਾਂ ਕੰਨ ਇੰਦਰੇ ਦੇ ਰਸਤੇ ਹੈ ਪਰ ਅਸਰ ਹੋਇਆ ਹੈ ਅੰਤਰ ਮੁਖ ਹੋਣ ਦਾ, ਅੰਤਰ ਮੁਖ ਹੋਣ ਦੇ ਅਰਥ ਹਨ ਬਾਹਰ ਦੇ ਜਗਤ ਵੱਲੋਂ ਮਨ ਦਾ ਰੁਖ ਪਲਟਣਾ ਤੇ ਅੰਦਰ ਵੱਲ ਹੋ ਕੇ ਭੋਗ ਰਸ ਤੋਂ ਪਰੇ ਹੋਣਾ ਸੋ ਇਹ ਮਨ ਦਾ ਰਸ ਨਾ ਹੋਇਆ ਇਹ ਤਾਂ ਮਨ ਨੂੰ ਮਨ ਦਾ ਰੁਖ ਪਲਟਣਾ ਤੇ ਅੰਦਰ ਵੱਲ ਹੋ ਕੇ ਭੋਗ ਰਸ ਤੋਂ ਪਰੇ ਹੋਣਾ, ਸੋ ਇਹ ਮਨ ਦਾ ਰਸ ਨਾ ਹੋਇਆ ਇਹ ਤਾਂ ਮਨ ਨੂੰ ਮਨ ਵਿਚ ਡੋਬਣ ਦਾ ਰਸ ਹੈ। ਜੇ ਕਿਹਾ ਕਿ ਜੀਵ ਰਸ ਹੈ ਤਾਂ ਜੀਵ ਸ਼ੁਧ ਅਵਸਥਾ ਦਾ ਮੈਂ ਅਜੇ ਜਾਣੂ ਹੀ ਨਹੀਂ ਹਾਂ, ਚਾਹੇ ਰੁਖ ਇਸ ਸੁਆਦ ਦਾ ਉਸ ਪਾਸੇ ਹੈ । ਪਰ ਮੈਨੂੰ ਸੁਆਦ ਸੁਆਦ ਤਾਂ ਆਇਆ ਹੈ ਕਿ ਮੇਰੇ ਮਨ ਨੇ ਡੋਲਣ ਵੇਲੀ ਛੱਡੀ ਤੇ ਮੇਰੇ ਅਜਾਣੇ ਮਨ ਦਾ ਬਾਹਰ ਮੁਖੀ ਮਨ ਦਾ ਵੇਗ ਮੁੜ ਮੁੜ ਕੇ ਉਸੇ ਘੁਮਣ ਘੇਰੀ ਵਿਚ ਪਾ ਦਿੰਦਾ ਸੀ ਜਿਸ ਵਿਚੋਂ ਉਹ ਮਸਾਂ ਮਸਾਂ ਨਿਕਲਦਾ ਸੀ । ਹੁਣ ਉਹ ਸਿਦਕ ਦੇ ਘਰ ਚਲਾ ਗਿਆ ।

ਜਦੋ ਕੀਰਤਨ ਨੇ ਮੇਰੇ ਅੰਦਰ ਸੁਆਦ ਭਰ ਦਿਤਾ, ਜਿਸ ਦਾ ਕਾਰਨ ਸਰੀਰਕ ਨਹੀਂ. ਇਹ ਰਸ ਕੋਈ ਹੋਰ ਸ਼ੈ ਹੈ ਤੇ ਕਾਰਨ ਸਿਦਕ ਹੈ । ਇਸ ਪ੍ਰਕਾਰ ਦੇ ਵਿਚਾਰ ਕਰ ਕਰ ਕੇ ਉਹ ਬੋਲਿਆ ਸਤਿਗੁਰ ਜੀਓ, ਇਹ ਰਸ ਸਿਦਕ ਦਾ ਹੈ ॥

ਤਿਸ ਤੇ ਗੁਰਿ ਸਾਨਿ ਕਹਿ ਤਿਸ ਬੇਰਾ ॥ ਪਿਤਾ ਬਿਸੰਭਰ ਦਾਸ ਜੋ ਤੇਰਾ ॥

ਸੁਨ ਸਿਖਾ ਸਿਖ ਸਿਦਕੀ ਸੋਇ ॥ ਤਬ ਤਿਸ ਸੰਗ ਮਿਲਨਿ ਜਬਿ ਹੋਇ ॥

ਦੋਹਰਾ—ਸ੍ਰੀ ਗੁਰ ਹੁਕਮ ਤੁ ਭਾਵ ਕਾ ਦਯੋ ਸੁ ਤੇਰੇ ਪਾਸ ॥

ਤਿਸ ਕੇ ਲੀਨੇ ਹਮ ਅਤੇ ਕਰਹੁ ਨ ਕੈਸੇ ਆਸ ॥੨੭॥ ਸੂ: ਪ੍ਰ॥ ਤਦ ਹਰਿ ਗੋਪਾਲ ਨੇ ਕਿਹਾ ਪਾਤਸ਼ਾਹ ਇਸ ਦਾ ਅਰਥ ਮੈਂ ਨਹੀਂ ਸਮਝਿਆ । ਮੈਂ ਕੀ ਆਪ ਦਾ ਸਿੱਖ ਹਾਂ ਕ੍ਰਿਪਾ ਕਰਕੇ ਮੈਨੂੰ ਸਮਝਾ ਦਿਓ ॥...ਤਦ ਗੁਰੂ ਜੀ ਮੁਸਕ੍ਰਾਏ ਤੇ ਬੋਲੇ - ਭਾਈ ਤੂੰ ਵੈਸ਼ਨੋ ਦਾ ਸੇਵਕ ਹੈਂ ... ਸਾਡੀ ਸਿੱਖੀ ਤੂੰ ਕਦੋਂ ਪ੍ਰਾਪਤ ਕੀਤੀ ਜੀ ? ਤੈਨੂੰ ਤਾਂ ਕ੍ਰਿਆਵਾਨ ਦੀ ਸਿੱਖ ਹੈ ਭਾਵ (ਕ੍ਰਮ ਕਾਂਡੀ) ਦੀ ..ਉਸ ਦਾ ਉਪਦੇਸ਼ ਧਾਰਨ ਕਰ । ਸਾਡੇ ਘਰ ਤਾਂ ਜੀਵਨ ਦੀ ਖੇਡ ਹੈ, ਅਸੀਂ ਤਾ ਜੀਵਾਲਦੇ ਹਾਂ ਅਜਿਹਾ ਖੇਡਾਂ ਸਾਡੇ ਪਸੰਦ ਨਹੀਂ । ਅਸਾਂ ਜੋ ਤੈਨੂੰ ਸੁਨੇਹਾ ਦਿੱਤਾ ਹੈ ਉਹ ਪਿਤਾ ਨੂੰ ਪਹੁੰਚਾ ਦੇਈਂ, ਉਹ ਆਪੇ ਅਰਥ ਸਮਝ ਲਏਗਾ । ਹਰਿ ਗੋਪਾਲ ਦੇ ਮਨ ਤੋਂ ਅੱਜ ਤਕਦੇ ਦੇ ਸਤਿ ਸੰਗ ਸਰੋਵਰ ਦੇ ਇਸ਼ਨਾਨ ਨੇ ਮੈਲ ਲਾਹੀ ਸੀ, ਸ਼ਬਦ ਦਾ ਅਸਰ ਹੋਇਆ ਸੀ ਮਨ ਸੁਆਦਣ ਸਿਦਕ ਵਿਚ ਸੀ, ਹੁਣ ਸਤਿਗੁਰ ਦੇ ਵਾਕਾਂ ਨੇ ਚੋਭ ਦਿਤੀ ਚੰਗੇ ਭਾਵ ਵਾਲੀ ਚਰਨਾਂ ਤੇ ਢਹਿ ਪਿਆ ਤੇ ਵਿਲਪ ਦੀ ਸੁਰ ਵਿਚ ਬੋਲਿਆ, ਪਾਤਸ਼ਾਹ ਰੱਖ ਲਓ ਰੱਖ ਲਓ ਮੁਰਖਾ ਨੂੰ ਚਰਨਾਂ ਵਿਚੋਂ ਵੱਖ ਨਾ ਕਰੋ ਕੱਲ ਮੈਂ ਮਹਿਮਾ ਲਖ ਨਹੀਂ ਸਕਿਆ ਹੁਣ ਮੈਂ ਦਾਸ ਹਾਂ ਰੱਖ ਲਓ ਭੁਲੇ ਨੂੰ ਹੁਣ ਸਤਿਗੁਰ ਨੇ ਪਿੱਠ ਤੇ ਥਾਪੜਾ ਦਿਤਾ ਤੇ ਵਾਕ ਉਚਾਰਿਆ :— ਉੱਠ ਭਾਈ ਬਖਸ਼ਿਆ ।

੬ ਸਤਿਗੁਰ ਦੇ ਦਰ ਕਈ ਪ੍ਰਕਾਰ ਦੇ ਜਗਿਆਸੂ ਆਇਆ ਕਰਦੇ ਸਨ । ਇਕ ਤਾਂ ਉਹ ਹੁੰਦੇ ਹਨ ਜੋ ਦਰਸ਼ਨ ਮਾਤ੍ਰ ਨਾਲ ਨਿਹਾਲ ਹੋ ਕੇ ਨਾਮ ਰੰਗ ਵਿਚ ਰੰਗੇ ਜਾਂਦੇ ਸਨ । ਦੂਸਰੇ ਉਹ ਜੋ ਬਚਨ ਬਿਲਾਸ ਉਪਦੇਸ਼ ਸੁਣਕੇ ਪਤੀਜ ਜਾਂਦੇ ਸਨ, ਕੀਮ ਵਿਚ ਲਗ ਜਾਂਦੇ ਸਨ । ਤੀਜੇ ਉਹ ਸਨ ਜੋ ਉੱਤਰ ਪ੍ਰਸ਼ਨ ਕਰਕੇ ਨਿਸ਼ਾ ਧਾਰਕ ਹੋ ਕੇ ਸਿਦਕ ਦੇ ਘਰ ਆਉਂਦੇ ਤੇ ਨਾਮ ਵਿਚ ਰੰਗੇ ਜਾਂਦੇ ਸਨ । ਚੌਥੇ ਉਹ ਸਨ ਕਈ ਵੇਰ ਖੁਸ਼ੇ ਵਿਚ ਘੁੰਮ ਘੁੰਮ ਕੇ ਹੋਰ ਤਜਰਬੇ ਵਿਚ ਕੋਈ ਠੋਹਕਰ ਖਾ ਕੇ ਮਾਇਆ ਦੀ ਸੁਖਾਂ ਨਿੰਦਾ ਤੋਂ ਜਾਗ ਕੇ ਅੰਤਰ ਮੁਖ ਰਸ ਵਿਚ ਪਵਿੱਤਰ ਹੁੰਦੇ ਸਨ, ਅਕਸਰ ਏਹ ਉਪਰ

(ਬਾਕੀ ਪੰਨਾ ੩੧੪ ਤੇ)

ਮਨ ਮੈ ॥੧੩੯੬॥ ਕਬਿੱਤੁ ॥ [1]ਦਸੋ ਭੂਪ ਰਨ ਪਾਰਯੋ ਸੈਨ ਕਉ ਬਿਪਤ ਡਾਰਯੋ ਬੀਰ ਪ੍ਰਨ ਧਾਰਯੋ ਨ ਡਰੈਹੈ ਕਾਹੂ ਆਨ ਸੋ ॥ ਏਈ ਦਸ ਭੂਪਤਿ ਰਿਸਾਇ ਸਮੁਹਾਇ ਗਏ ਉਤ ਆਏ ਸੁਹਿਏ ਭਯੋ ਮਹਾ ਸੁਰਮਾਨ ਸੋ ॥ [2]ਕਹੈ ਕਬਿ ਸਯਾਮ ਅਤਿ ਕ੍ਰੁਧ ਹੁਇ ਖੜਗ ਸਿੰਘ ਤਾਨ ਕੈ ਕਮਾਨ ਕੋ ਲਗਾਈ ਜਿਹ ਕਾਨ ਸੋ ॥ ਗਜਰਾਜ ਭਾਰੇ ਅਰੁ ਜੁੱਧ ਕੇ ਕਰਾਰੇ ਭੂਪ ਦਸੋ ਮਾਰ ਡਾਰੇ ਤਿਨ ਦਸ ਦਸ ਬਾਨ ਸੋ ॥੧੩੯੭॥ ਦੋਹਰਾ ॥ [3]ਪਾਂਚ ਬੀਰ ਜਦੁਬੀਰ ਕੇ ਗਏ ਸੁ ਅਰਿ ਪਰ ਦਉਰ ॥ ਛਕਤ ਸਿੰਘ ਅਰ ਛਤ੍ਰ ਸਿੰਘ ਛੋਹ ਸਿੰਘ ਸਿੰਘ ਗਉਰ ॥੧੩੯੮॥ ਸੋਰਠਾ ॥ [4]ਛਲ ਬਲ ਸਿੰਘ ਜਿਹ ਨਾਮ ਮਹਾਬੀਰ ਬਲ ਬੀਰ ਕੋ ॥ ਲਏ ਖੜਗ ਕਰ ਚਾਮ ਖੜਗ ਸਿੰਘ ਪਰ ਸੋ ਚਲਯੋ ॥੧੩੯੯॥ ਚਉਪਈ ॥ [5]ਜਬਹੀ ਪਾਂਚ ਬੀਰ ਮਿਲਿ ਧਾਏ ॥ ਖੜਗ ਸਿੰਘ ਕੇ ਊਪਰ ਆਏ ॥ [6]ਖੜਗ ਸਿੰਘ ਤਬ ਸਸਤ੍ਰ ਸੰਭਾਰੇ ॥ ਸਬ ਹੀ ਪ੍ਰਾਨ ਬਿਨਾ ਕਰਿ ਡਾਰੇ ॥੧੪੦੦॥ ਦੋਹਰਾ ॥ [7]ਦੁਆਦਸ ਜੋਧੇ ਕ੍ਰਿਸਨ ਕੇ ਅਤਿ ਬਲਬੰਡ ਅਖੰਡ ॥ ਜੀਤ ਲਯੋ ਹੈ ਜਗਤ ਜਿਨ ਬਲ ਕਰਿ ਭੁਜਾ ਪ੍ਰਚੰਡ ॥੧੪੦੧॥ ਸ੍ਵੈਯਾ ॥ [8]ਬਾਲਮ ਸਿੰਘ ਮਹਾਂਮਤਿ ਸਿੰਘ ਜਗਾਜਤ ਸਿੰਘ ਲਏ ਅਸ ਧਾਯੋ ॥ ਸਿੰਘ ਧਨੇਸ ਕ੍ਰਿਪਾਵਤ ਸਿੰਘ ਸੁ ਜੋਬਨ ਸਿੰਘ ਮਹਾਂ ਬਰ ਪਾਯੋ ॥ [9]ਜੀਵਨ ਸਿੰਘ ਚਲਯੋ ਜਗ ਸਿੰਘ ਸਦਾ ਸਿੰਘ ਲੈ ਜਸ ਸਿੰਘ ਰਸਾਯੋ ॥ ਬੀਰਮ ਸਿੰਘ ਲਏ ਸਕਤੀ ਕਰ ਮੈ ਖੜਗੇਸ ਸੋ ਜੁੱਧੁ ਮਚਾਯੋ ॥੧੪੦੨॥ ਦੋਹਰਾ ॥ [10]ਮੋਹਨ ਸਿੰਘ ਜਿਹ ਨਾਮ ਭਟ ਸੋਊ ਭਯੋ ਤਿਨ ਸੰਗਿ ॥ ਸਸਤ੍ਰ ਧਾਰ ਕਰਿ ਮੈ ਲੀਏ ਸਾਜਯੋ ਕਵਚ ਨਿਖੰਗ ॥੧੪੦੩॥ ਸ੍ਵੈਯਾ ॥[11] ਖੜਗੇਸ ਬਲੀ ਕਹੁ ਸਯਾਮ ਭਨੈ ਸਭ ਭੂਪਨ ਬਾਨ ਪ੍ਰਹਾਰ ਕਰਯੋ ਹੈ ॥ ਠਾਢੋ ਰਹਯੋ ਦ੍ਰਿੜ ਭੂ ਪਰ ਮੇਰ ਸੋ ਆਹਵ ਤੇ ਨਹੀ ਨੈਕੁ ਡਰਯੋ ਹੈ ॥ [12]ਕੋਪ ਸੋ ਓਪ ਬਢੀ ਤਿਹ ਆਨਨ ਤਾ ਛਬਿ ਕੋ ਕਬਿ ਭਾਉ ਧਰਯੋ ਹੈ ॥ ਰੋਸ ਕੀ ਆਗ ਪ੍ਰਚੰਡ ਭਈ ਸਰ ਪੁੰਜ ਛੁਟੇ ਮਾਨੋ ਘੀਉ ਪਰਯੋ ਹੈ ॥੧੪੦੪॥ ਸ੍ਵੈਯਾ ॥ [13]ਜੋ ਦਲ ਹੋ ਹਰਿ ਬੀਰਨਿ ਕੇ ਸੰਗ ਸੋ ਤੋ ਕਛੂ ਅਰਿ ਮਾਰਿ ਲਯੋ ਹੈ ॥ ਫੇਰਿ ਅਯੋਧਨ ਮੈ ਰੁਪ ਕੈ ਅਸ ਲੈ ਜੀਯ ਮੈ ਪੁਨ ਕੋਪ ਭਯੋ ਹੈ ॥ [14]ਮਾਰ ਬਿਦਾਰ ਦਯੋ ਘਟ ਗਯੋ ਦਲ ਸੋ ਕਬਿ ਕੇ ਮਨ ਭਾਉ ਨਯੋ ਹੈ ॥ ਮਾਨਹੁ ਹੂਰ ਪ੍ਰਲੈ ਕੋ ਚੜਯੋ ਜਲ ਸਾਗਰ ਕੋ ਸਬ ਮੁਕ ਗਯੋ ਹੈ ॥੧੪੦੫॥ [15]ਪ੍ਰਿਥਮੇ ਤਿਨ ਕੀ ਭੁਜ ਕਾਟਿ ਦਈ ਫਿਰ ਕੇਤਿਨ ਕੇ ਸਿਰ ਕਾਟਿ ਦਏ ॥ ਰਥ ਬਾਜਨ ਸੂਤ ਸਮੇਤ ਸਬੈ ਕਬਿ ਸਯਾਮ ਕਹੈ ਰਨ ਬੀਰ

---

(ਪੰਨਾ ੩੧੩ ਦੀ ਬਾਕੀ)

ਕਹੇ ਫਰਕ ਅੰਦਰਲੀਆਂ ਮਨ ਤੇ ਬੁੱਧੀ ਦੀਆਂ ਹਾਲਤਾਂ ਵਿਚ ਫਰਕ ਹੋਣ ਤੇ ਹੁੰਦੇ ਹਨ । ਹਰਿ ਗੋਪਾਲ ਕੁਝ ਇਸ ਤਰ੍ਹਾਂ ਦੇ ਮਨ ਵਾਲਾ ਸੀ ਜੋ ਸੰਸੇ ਕਰਕੇ ਬਹੁਤ ਮਲੀਨ ਸੀ ਠੋਹਕਰ ਖਾ ਕੇ ਟਿਕਾਣੇ ਆਉਣ ਵਾਲੀ ਬੁੱਧੀ ਰਖਦਾ ਸੀ ।

ਗੁਰੂ ਜੀ ਤੋਂ ਬਖਸ਼ੇ ਦਾ ਵਰ ਪਾਕੇ ਹਰਿ ਗੋਪਾਲ ਮਹੀਨਾ ਕੁ ਹੋਰ ਅਨੰਦਪੁਰ ਸਾਹਿਬ ਰਿਹਾ, ਕੀਰਤਨ ਸੁਣਦਾ ਤੇ ਗੁਰਸਿੱਖਾਂ ਨੂੰ ਮਿਲ ਕੇ ਕਈ ਸ਼ੰਕੇ ਨਵਿਰਤ ਕਰਦਾ ਤੇ ਸੰਸੇ ਨਵਿਰਤ ਹੁੰਦਾ । ਪ੍ਰੰਤੂ ਇਸ ਸਭ ਕੁਝ ਦੇ ਬਾਵਜੂਦ ਉਸ ਦੇ ਅੰਦਰ ਸਾਡੇ ਵਾਂਗੂੰ ਮਾਇਆ ਦਾ ਮੋਹ ਅਤੇ ਵੈਸ਼ਨੋ ਸਾਧ ਦੀ ਸੰਗਤ ਦਾ ਸੰਸਕਾਰ ਅਤੇ ਆਪਣੀ ਮੱਤ ਦਾ ਮੁਖੀ ਬੇਗ ਉਸ ਨੂੰ ਮੁੜ-ਮੁੜ ਕੇ ਘੁੰਮਣਘੇਰੀ ਵਿਚੋਂ ਬਾਹਰ ਨਾ ਨਿਕਲਣ ਦਿੰਦੇ । ਅੰਤ ਉਹ ਗੁਰੂ ਜੀ ਤੋਂ ਚੰਗੇ ਭਾਵ ਲੈ ਕੇ ਘਰ ਜਾਣ ਲਈ ਵਿਦਾ ਹੋਇਆ ਅਤੇ ਵਿਦਾ ਹੋਣ ਸਮੇਂ ਪਿਤਾ ਜੀ ਵਾਲਾ ੧੦੦ ਅਤੇ ਆਪਣੇ ਵਾਲਾ ੫੦੦ ਰੁਪਿਆ ਗੁਰੂ ਜੀ ਦੀ ਭੇਟ ਕਰ ਦਿਤਾ ਅਤੇ ਗੁਰੂ ਜੀ ਨੇ ਪ੍ਰਸੰਨ ਹੋ ਕੇ ਪ੍ਰਸਾਦਿ ਤੇ ਅਸੀਰਵਾਦ ਦਿੱਤਾ ਅਤੇ ਨਾਲ ਇਕ ਕੜਾ ਦਿੱਤਾ ਕਿ ਆਹ ਸਾਡੀ ਨਿਸ਼ਾਨੀ ਹੈ ਇਸਦਾ ਅਦਬ ਰੱਖਣਾ ਜੋ ਕਾਮਨਾ ਕਰੇਗੇਂ ਇਸ ਦੇ ਅਦਬ ਨਾਲ ਪੂਰੀ ਹੋਵੇਗੀ । ਭਾਵ ਦਾ ਬਚਨ ਜੋ ਤੁਸਾਂ ਨੂੰ ਦਿੱਤਾ ਹੈ ਉਹ ਪਿਤਾ ਨੂੰ ਜਾ ਦੇਣਾ, ਇਸ ਵੇਲੇ ਸਿੱਖੀ ਭਾਵਨਾ ਦੇ ਵਿਚ ਹਰਿ ਗੋਪਾਲ ਗੁਰੂ ਜੀ ਨੂੰ ਮੱਥਾ ਟੇਕ ਕੇ ਵਿਦਾ ਹੋ ਗਿਆ ।

੫. ਹਰਿ ਗੋਪਾਲ ਜਿਉਂ ਹੀ ਵਿਦਾ ਹੋ ਕੇ ਪਿਛਾਂਹ ਨੂੰ ਤੁਰਿਆ ਫੇਰ ਮਨ ਦੇ ਵਿਚ ਸੰਸਿਆਂ ਦੀ ਗੰਗੋਧੀ ਖੜਕਣ ਲੱਗੀ ਤੇ ਮਨ ਵਿਚ ਉਹੀ ਮਨਵਾਦ ਦੀ ਗੇਲ ਚੱਲ ਪਈ ਤੇ ਸੋਚਣ ਲੱਗਾ ਹੈ, ਮੈਂ ਇਹ ਕੀ ਕੀਤਾ ? ਇਤਨੀ ਬੜੀ ਰਕਮ ਭੇਟ ਦੇ ਕੇ ਲੀਤਾ ਕੀ ਆਹ ਲੋਹੇ ਦਾ ਕੜਾ ਜਿਸ ਦੀ ਉਹਨਾਂ ਦਿਨਾਂ ਵਿਚ ਚਾਰ ਪੈਸੇ ਕੀਮਤ ਮਸਾਂ ਹੁੰਦੀ ਸੀ ਤੇ ਕਹਿਣ ਲੱਗਾ ਇਹ ਚਾਰ ਪੈਸੇ ਦਾ ਲੋਹੇ ਦਾ ਕੜਾ ਮੇਰੀ ਕਿਵੇਂ ਕਾਮਨਾ ਪੂਰੀ ਕਰ ਦੇਵੇਗਾ ਤੇ

(ਬਾਕੀ ਪੰਨਾ ੩੧੫ ਤੇ)

੧. ਕਬਿਤੁ ॥ ਦਸਾਂ ਰਾਜਿਆਂ ਨੇ ਰਣ ਮਾਰ ਲਿਆ ਹੈ ਵੈਰੀ ਦੀ ਸੈਨਾ ਤੇ ਬਿਪਤਾ ਪਾ ਦਿਤੀ ਹੈ, ਪਰ ਖੜਗ ਸਿੰਘ ਨੇ ਪਰਣ ਕੀਤਾ ਹੋਇਆ ਹੈ ਕਿ ਮੈਂ ਹੋਰ ਕਿਸੇ ਤੋਂ ਵੀ ਨਹੀਂ ਡਰਾਂਗਾ ਏਹੋ ਦਸੇ ਰਾਜੇ ਜੋਸ਼ ਵਿਚ ਆ ਕੇ ਖੜਗ ਸਿੰਘ ਦੇ ਸਾਹਮਣੇ ਚਲੇ ਗਏ ਜੋ ਸੂਰਮੇ ਮਨ ਵਿਚ ਬਣੇ ਹੋਏ ਸਨ ।

੨. ਕਵੀ ਸਜਾਮ ਜੀ ਕਹਿੰਦੇ ਹਨ ਕਿ ਉਧਰ ਖੜਗ ਸਿੰਘ ਨੇ ਵੀ ਬਹੁਤ ਕ੍ਰੋਧ ਵਿਚ ਆ ਕੇ ਕਮਾਣ ਕੰਨ ਤੱਕ ਖਿੱਚ ਲਈ। ਹਾਥੀਆਂ ਜਿਹੇ ਭਾਰੀ ਰਾਜੇ ਜੋ ਜੁੱਧ ਕਰਨ ਵਿਚ ਬੜੇ ਤਕੜੇ ਸਨ ਉਹ ਦਸੇ ਦਸ ਤੀਰ ਮਾਰ ਕੇ ਮਾਰ ਸੁੱਟੇ ॥੧੩੯੭॥

੩. ਦੋਹਰਾ ॥ ਉਹਨਾਂ ਦਸਾਂ ਰਾਜਿਆਂ ਦੇ ਮਰਨ ਉਪਰੰਤ ਪੰਜ ਸੂਰਵੀਰ ਰਾਜੇ ਸ੍ਰੀ ਕ੍ਰਿਸ਼ਨ ਜੀ ਵੱਲੋਂ ਵੈਰੀ ਦੇ ਉਪਰ ਦੌੜ ਕੇ ਗਏ। ਛਕਤ ਸਿੰਘ ਅਤੇ ਛਤ੍ਰ ਸਿੰਘ, ਛੋਹ ਸਿੰਘ, ਗਉਰ ਸਿੰਘ ॥੧੩੯੮॥

੪. ਸੋਰਠਾ ॥ ਪੰਜਵਾਂ ਛਲ ਬਲ ਸਿੰਘ ਜਿਸਦਾ ਨਾਮ ਹੈ ਉਹ ਮਹਾਂਬਲੀ ਬਲਵਾਨ ਹੱਥ ਵਿਚ ਢਾਲ ਤਲਵਾਰ ਲੈ ਕੇ ਖੜਗ ਸਿੰਘ ਦੇ ਉਤੇ ਚਲੇ ਗਏ ॥੧੩੯੯॥

੫. ਚੌਪਈ ॥ ਜਦੋਂ ਇਹ ਪੰਜੇ ਜੋਧੇ ਮਿਲਕੇ ਚੱਲ ਪਏ ਤਾਂ ਇਹ ਖੜਗ ਸਿੰਘ ਦੇ ਉਪਰ ਆ ਪਏ

੬. ਤਾਂ ਅੱਗੋਂ ਖੜਗ ਸਿੰਘ ਨੇ ਭੀ ਸ਼ਸਤ੍ਰ ਸੰਭਾਲ ਲਏ ਅਤੇ ਸਾਰੇ ਹੀ ਮਾਰਕੇ ਪ੍ਰਾਣਾਂ ਤੋਂ ਬਿਨਾ ਕਰ ਦਿਤੇ ॥੧੪੦੦॥

੭. ਦੋਹਰਾ ॥ ਉਹਨਾਂ ਦੇ ਪਿਛੋਂ ਬਾਰਾਂ ਸੂਰਮੇ ਕ੍ਰਿਸ਼ਨ ਦੇ ਹੋਰ ਜਿਤਨੇ ਬਲੀ ਸਨ ਨਾਂ ਖੰਡੇ ਜਾਣ ਵਾਲੇ ਜਿਨ੍ਹਾਂ ਨੇ ਆਪਣੀਆਂ ਬਾਹਾਂ ਦੇ ਬੇਅੰਤ ਜ਼ੋਰ ਦੇ ਨਾਲ ਜਗਤ ਜਿੱਤ ਲਿਆ ਸੀ ॥੧੪੦੧॥

੮. ਸਵੈਯਾ ॥ ਸਾਜਮ ਸਿੰਘ, ਮਹਾਮਤ ਸਿੰਘ, ਜਗਾਜਤ ਸਿੰਘ ਤਲਵਾਰਾਂ ਲੈ ਕੇ ਚੱਲ ਪਏ । ਧਨੇਸ਼ ਸਿੰਘ, ਕ੍ਰਿਪਾਵਤ ਸਿੰਘ, ਜੋਬਨ ਸਿੰਘ ਜਿਨ੍ਹਾਂ ਦੇ ਪਾਸ ਬੜਾ ਬਲ ਪ੍ਰਾਪਤ ਸੀ । ਜੀਵਨ ਸਿੰਘ

੯. ਚਲਿਆ ਜੱਗ ਸਿੰਘ ਸੱਦਾ ਸਿੰਘ, ਜਸ ਸਿੰਘ ਜੋਸ਼ ਵਿਚ ਆ ਗਏ । ਬੀਰਮ ਸਿੰਘ ਤਲਵਾਰ ਹਥ ਵਿਚ ਲੈ ਕੇ ਖੜਗ ਸਿੰਘ ਨਾਲ ਜੁੱਧ ਕਰਨ ਲੱਗ ਪਏ ॥੧੪੦੨॥

੧੦. ਦੋਹਰਾ ॥ ਜਿਸ ਸੂਰਮੇ ਦਾ ਨਾਮ ਮੋਹਨ ਸਿੰਘ ਹੈ ਉਹ ਵੀ ਉਹਨਾਂ ਦੇ ਨਾਲ ਹੋ ਗਿਆ । ਹੱਥਾਂ ਵਿਚ ਇਹਨਾਂ ਨੇ ਸ਼ਸਤ੍ਰ ਪਕੜ ਲਏ ਅਤੇ ਸੰਜੋਆ ਅਤੇ ਤੀਰਾਂ ਦੇ ਭੱਥੇ ਲੱਕ ਨਾਲ ਬੰਨ ਲਏ ਸਜਾ ਲਏ ॥੧੪੦੩॥

੧੧. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਖੜਗ ਸਿੰਘ ਜੋਧੇ ਦੇ ਉਤੇ ਸਾਰੇ ਰਾਜਿਆਂ ਨੇ ਤੀਰਾਂ ਦੀ ਬੁਛਾੜ ਕਰ ਦਿਤੀ । ਖੜਗ ਸਿੰਘ ਪਰਬਤ ਵਾਂਗ ਅਡੋਲ ਹੋ ਕੇ ਖੜਾ ਰਿਹਾ ਜੁੱਧ ਕਰਨ ਤੋਂ ਜਰਾ ਵੀ ਨਹੀਂ ਡਰਿਆ ।

੧੨. ਉਸ ਦੇ ਮੁੱਖ ਦੇ ਉਤੋਂ ਕ੍ਰੋਧ ਦਾ ਜੋਸ਼ ਵਧ ਗਿਆ ਹੈ ਜਿਸ ਦੀ ਛਬੀ ਦਾ ਪ੍ਰਭਾਉ ਕਵੀ ਜਨਾ ਨੇ ਇਹ ਲਿਆ ਹੈ । ਜਾਣੋ ਜੋਸ਼ ਦੀ ਅੱਗ ਪਰਚੰਡ ਹੋ ਗਈ ਹੈ ਜਿਹੜੇ ਉਸ ਦੇ ਉਤੇ ਪੰਜ ਤੀਰ ਛੁਟੇ ਹਨ ਮਾਨੋ ਉਹ ਉਸਦੀ ਕ੍ਰੋਧ ਦੀ ਅੱਗ ਦੇ ਉਤੇ ਘਿਉ ਪੈ ਗਿਆ ਹੈ ॥੧੪੦੪॥

੧੩. ਸਵੈਯਾ ॥ ਜਿਹੜਾ ਦਲ ਹੋਰ ਸੀ ਹਰਿ ਦੇ ਸੂਰਮਿਆਂ ਦਾ ਉਹ ਤਾਂ ਕੁਛ ਵੈਰੀ ਨੇ ਮਾਰ ਹੀ ਦਿਤਾ ਹੈ ਫੇਰ ਕਮਾਣ ਲੈ ਕੇ ਤੇ ਗੁਸੇ ਦੇ ਨਾਲ ਤਲਵਾਰ ਲੈ ਕੇ ਦਿਲ ਵਿਚ ਕ੍ਰੋਧ ਕਰਕੇ ।

੧੪. ਮਾਰ ਮਾਰ ਕੇ ਦਲ ਘਟਾ ਦਿਤਾ ਜਿਸ ਦਾ ਕਵੀ ਦੇ ਮਨ ਵਿੱਚ ਨਵਾਂ ਹੀ ਭਾਉ ਆ ਗਿਆ ਹੈ । ਜਾਣੋ ਪ੍ਰਲੈ ਕਾਲ ਦਾ ਸੂਰਜ ਤਪ ਗਿਆ । ਜਿਸਨੇ ਸੈਨਾ ਰੂਪੀ ਸਮੁੰਦ੍ਰ ਦਾ ਪਾਣੀ ਸੁਕਾ ਦਿੱਤਾ ਹੈ ॥੧੪੦੫॥

੧੫. ਪਹਿਲਾਂ ਉਹਨਾਂ ਦੀਆਂ ਬਾਹਾਂ ਕੱਟ ਦਿੱਤੀਆਂ ਫੇਰ ਸਿਰ ਕੱਟ ਦਿੱਤੇ । ਰਥ ਘੋੜੇ ਚਾਲਕਾਂ ਸਮੇਤ ਸਾਰੇ ਹੀ ਕਵੀ ਸਜਾਮ ਜੀ ਕਹਿੰਦਾ ਹੈ ਜੁਧ ਦੇ ਵਿਚ ਸੁੱਟ ਦਿੱਤੇ ਹਨ ।

---

*(ਪੰਨਾ ੩੧੪ ਦੀ ਬਾਕੀ)*

ਆਹ ਕੈਸਾ ਜਿਹਾ ਪ੍ਰਸ਼ਾਦਿ ਜੋ ਸਾਡੇ ਘਰ ਪਿਤਾ ਜੀ ਬਣਾਉਂਦੇ ਹੀ ਕਹਿੰਦੇ ਹਨ । ਤੀਜਾ ਬਚਨ ਦਿੱਤਾ ਹੈ (ਗੁਰੂ ਜੀ ਬਖਸ਼ਿਸ਼ ਦੀਆਂ ਕਣਾ ਉਹੁ ਬਚਨ ਭਾਇ ਦਾ) ਸੋ ਸ਼ਾਖੀ ਭਾਵ ਤੇਰਾ ਸਿੱਖੀ ਧਰਮ ਨਿਭੇ - ਇਹ ਕੀ ਹੋਇਆ ? ਐ ਮਨ ਤੂੰ ਇਹ ਕੱਚਾ ਸੌਦਾ ਕੀਤਾ ਹੈ । ਸਿਕਾਰ ਖੇਡਣ ਵਾਲੇ ਗੁਰੂ, ਨਾਲ ਰਾਜਸੀ ਠਾਠ । ਗੁਰੂ ਤਾਂ ਉਹ ਹੁੰਦਾ ਹੈ ਚੁੱਪ-ਚਾਪ ਸੁੰਨ ਮੰਡਲ ਵਿਚ ਸੁੰਨ ਮਸੁੰਨ ਹੋਵੇ । ਦੁਬਿਧਾ ਕਿਸ ਨੂੰ ਕਹਿੰਦੇ ਨੇ ਜਿਸਦਾ ਵਿਸ਼ਲੇਸ਼ਣ ਗੁਰਬਾਣੀ ਐਉਂ ਕਰਦੀ ਹੈ :—

ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥ ਜੋ ਇਸੁ ਮਾਰੇ ਤਿਸਹਿ ਵਡਿਆਈ ॥
ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥੧॥ ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਪੰ:੨੩੭॥ ਮ:੫॥

ਭਾਵਾਰਥ—ਦੁਬਿਧਾ ਨੂੰ ਮਾਰਨ ਵਾਲਾ ਖੜਗ ਸਿੰਘ ਜਿਹਾ ਸੂਰਮਾ ਹੈ ਜੋ ਦੁਬਧਾ ਨੂੰ ਮਾਰ ਦੇਵੇ ਉਹ ਹੀ ਪੂਰਾ ਭਗਤ ਹੋ ਸਕਦਾ ਹੈ । ਇਸ ਨੂੰ ਮਾਰਨ ਵਾਲੇ ਪਾਸ ਸਾਰੀਆਂ ਵਡਿਆਈਆਂ ਵਸਦੀਆਂ ਹਨ ਅਤੇ ਆਧ ਬਿਆਧ ਉਪਾਧ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ । ਪਰ ਇਹਿ ਜਿਹਾ ਕੋਈ ਹੈ ਜਿਸਨੇ ਇਸ ਦੁਬਿਧਾ ਨੂੰ ਮਾਰ ਕੇ ਰਾਜ ਜੋਗ ਹਾਸਲ ਕਰ ਲਿਆ ਹੋਵੇ । ਨਹੀਂ, ਇਹ ਜਿਹਾ ਕੋਈ ਨਹੀਂ ਲੱਭਦਾ । ਜਿਸ ਤਰ੍ਹਾਂ ਅੱਜ ਅਸੀਂ ਕਹਿੰਦੇ ਹਾਂ ਕਿ ਸਾਡਾ ਦਸਮੇਸ਼ ਗੁਰੂ ਬਹੁਤ ਉੱਚੀ ਹਸਤੀ ਹੈ ਉਸਦਾ ਬਚਨ ਪਾਲਣਾ ਸਿੱਖ ਦਾ ਧਰਮ ਹੈ । ਦੂਜੇ ਪਾਸੇ ਅਸੀਂ ਉਸ ਦੇ ਬਾਣੀ ਰੂਪ ਪਾਵਨ ਬਚਨਾਂ ਤੇ ਕਿੰਤੂ ਕਰਦੇ ਹਾਂ ਕਿ ਇਹ ਸਭ ਕੁਝ ਝੂਠ ਹੈ ਮਿਥਿਹਾਸ ਹੈ ਇਹੀ ਹੈ ਦੁਬਿਧਾ ਦਾ ਰੂਪ ਜੋ ਹਰਿ ਗੋਪਾਲ ਨੂੰ ਚੰਬੜਿਆਂ ਹੋਇਆ ਹੈ ਉਹ ਇਕ ਪਾਸੇ ਕਹਿੰਦਾ ਹੈ ਕਿ ਮੈਂ ਠੱਗਿਆ ਗਿਆ ਗੁਰੂ ਦੀ ਕ੍ਰਿਆ ਗੁਰੂਆਂ ਵਾਲੀ ਨਹੀਂ । ਦੂਜੇ ਪਾਸੇ ਸੋਚਦਾ ਹੈ ਇਹ ਗੁਰ ਮੇਰੇ ਪਿਤਾ ਦਾ ਗੁਰੂ ਹੈ ਅਤੇ ਦਿਲ ਦੀ ਜਾਣਨ ਵਾਲਾ ਅੰਤਰਜਾਮੀ ਹੈ ਜੋ ਮੈਂ ਆਪ ਪਰਤਿਆਇਆ ਹੈ, ਗੁਰੂ ਵਿਚ ਤੇਜ ਹੈ, ਮਤੇ ਗੁਣੀ ਪ੍ਰਭਾਵ ਹੈ ਜੋ ਮੈਂ ਡਿੱਠਾ ਹੈ ਪਾਵਨ ਸਤਸੰਗ ਹੈ, ਕੀਰਤਨ ਹੈ, ਕੀਰਤਨ ਵਿਚ ਸੁਆਦ ਹੈ ।

ਜੋਗੀ ਜਤੀ ਤਪੀ ਆ ਕੇ ਇਸ ਗੁਰੂ ਅੱਗੇ ਝੁਕਦੇ ਹਨ, ਪੀਰ ਤੇ ਫਕੀਰ ਸਿਜਦੇ ਕਰਦੇ ਹਨ, ਮੈਂ ਠੀਕ ਗੁਰੂ ਲੱਭਾ ਹੈ, ਠੀਕ ਹੈ ਹੈਂ, ਪਰ ਦੇਖੋ ਜੀ ਕਣਾ ਕੀ ਹੋਇਆ ? ਭਾਉ ਦਾ ਬਚਨ ਕੀ ਹੋਇਆ ? ਮੈਂ ਤਾਂ ਰੁਝ ਰਿਹਾ ਹਾਂ ਸੰਸੇ ਤੋਂ ਪਾਪ ਨਹੀਂ ਗਿਆ, ਦਰਸ਼ਨ ਨਹੀਂ, ਕੋਈ ਹੋਇ, ਜੋਤਾਂ ਨਹੀਂ ਡਿੱਠੀਆਂ, ਕੌਤਕ ਨਹੀਂ ਤੱਕੇ, ਸੁੰਨ ਨਹੀਂ ਕੋਈ ਵਾਪਰੀ ਐਵੇਂ ਧਨ ਗੁਆ ਆਇਆ ਹਾਂ, ਵਾਹ ਉਇ ਮਨ ਤੇਰੀਆਂ ਮੂਰਖਤਾਈਆਂ । ਉਜੈਨ ਦਾ ਵੈਸ਼ਨਵ ਚੰਗਾ ਸੀ, ਰਿਆਂ ਨੂੰ ਖਾਤਰ ਕਰਦਾ ਸੀ, ਸਾਗ ਪੱਤਰ ਦਾ ਅਹਾਰੀ ਸੀ ਖਰਚ ਕੁਝ ਨਹੀਂ ਦੇਣਾ ਪੈਂਦਾ, ਰਾਸਾਂ ਤੇ ਲੀਲਾਵਾਂ ਨਾਚ ਤੇ ਰੰਗ ਤੱਕੀ ਦੇ ਸਨ । ਪਰ ਮੈਂ ਪਤੀਜਿਆ ਉਥੇ ਵੀ ਨਾ ਸੀ, ਜੇ ਪੰਜ ਸੌ ਦੇਕੇ ਮੱਥਾ ਨਾ ਟੇਕਦਾ ਤਾਂ ਧਨ ਤਾ ਮੇਰੇ ਪੱਲੇ ਰਹਿ ਜਾਂਦਾ ਅਤੇ ਵਪਾਰ ਨਾਲ ਹੋਰ ਵਧ ਜਾਂਦਾ, ਭਾਇ ਦੇ ਬਚਨ ਨੂੰ ਕੀ ਕਰਾਂਗਾ ਕਿੱਥੇ ਰੱਖਾਂਗਾ ਇਸ ਤੋਂ ਕੀ ਮੁਨਾਫਾ ਖੱਟਾਂਗਾ ? ਇਸ ਤਰ੍ਹਾਂ ਦੀਆਂ ਗੱਟੀਆਂ ਗਿਣਦਾ ਇਸ ਦੁਚਿਤੀ ਤੇ ਸੰਸਿਆਂ ਦੀ ਘੇਰ ਵਿਚ ਹਰਿ ਗੋਪਾਲ (ਚਮਕੌਰ) ਆ ਗਿਆ । ਏਥੇ ਇਕ ਸਿਦਕੀ ਸਿੱਖ ਰਹਿੰਦਾ ਸੀ (ਧਿਆਨ ਸਿੰਘ ਮਾਜਰੀਆ) ਇਹ ਗੁਪਾਲ ਨੂੰ ਮਿਲ ਗਿਆ ਤੇ ਗੁਰੂ ਦਾ ਸਿੱਖ ਜਾਣਕੇ ਹਰਿ ਗੋਪਾਲ ਨੂੰ ਆਪਣੇ ਘਰ ਲੈ ਗਿਆ, ਸੇਵਾ ਕੀਤੀ ਪ੍ਰਸ਼ਾਦ ਛਕਾਇਆ, ਜਾਂ ਦੋਵੇਂ ਬੈਠਕੇ ਪਿਆਰ ਪੂਰਵ ਸਤਿਸੰਗ ਦੀ ਵਾਰਤਾਲਾਪ ਕਰਨ ਲੱਗੇ ਤਾਂ ਗੱਲੀਂ-ਗੱਲੀਂ ਹਰ ਗੋਪਾਲ ਨੇ ਆਪਣੇ ਮਨ ਨੂੰ ਨੰਗਾ ਕਰ ਦਿੱਤਾ । ਉਹਦੀ ਬੇਸਿਦਕੀ ਵਾਲੀ ਗੱਲ ਬਾਤ ਸੁਣਕੇ ਧਿਆਨ ਸਿੰਘ ਨੇ ਸਮਝਾਇਆ ਕਿ ਭਾਈ ਤੂੰ ਪੂਰੇ ਗੁਰੂ ਨੂੰ ਮਿਲਿਆ ਹੈਂ - 'ਉਹ ਗੁਰੂ' ਗੁਰੂ ਜਯੋਤਿ ਆਪ ਹੈ ਜੋ ਬਚਨ ਹੋਇਆ ਹੈ ਸੋ ਅਮੋਲਕ ਦਾਤ ਹੈ, ਇਸ ਨਾਲ ਤੁਸਾਂ ਜੀ ਦਾ ਪ੍ਰੇਮ ਵਧੇਗਾ ਤੇ ਸਾਈਂ ਤੱਕ ਅਪੜੋਗੇ । ਕਣਾ ਸਤਿਗੁਰੂ ਦੀ ਦਾਤ ਹੈ ਤੇ ਬਚਨ ਹੋਣ ਕਰਕੇ ਸਤਯ ਭਰਪੂਰ ਹੈ ਸਿਦਕ ਦਾ ਘਰ ਹੈ । ਪਰ ਬਾਣੀਏ ਦੇ ਦਿਲ ਵਿਚ ਤਾਂ ਧਨ ਦੀ ਪ੍ਰੀਤੀ ਪ੍ਰਬਲ ਸੀ ਤੇ ਧਨ ਦਾ ਝਿਰੇੜਾ ਦਿਲ ਵਿਚ ਉੱਸਲਵੱਟੇ ਖਾ ਰਿਹਾ ਸੀ ਜਿਸ ਕਰਕੇ ਉਸਤੇ ਕੋਈ ਅਸਰ ਨਾ ਹੋਇਆ । ਤਦ ਧਿਆਨ ਸਿੰਘ ਨੇ ਜਾ ਕੇ ਆਪਣੀ ਸਿੰਘਣੀ ਨਾਲ ਵਿਚਾਰ ਕੀਤੀ ਕਿ ਦੇਖੋ ਇਸ ਮੂਰਖ ਦੀ ਮੱਤ, ਅਰਬਾਂ ਖਰਬਾਂ ਦੇ ਸਵਾਮੀ ਦਾ ਬਚਨ ਇਸਨੂੰ ੫੦੦ ਰੁਪਏ ਵਿਚ ਮਹਿੰਗਾ ਜਾਪਦਾ ਹੈ, ਜਿਸ ਬਚਨ ਦਾ ਮੁੱਲ ਕੋਈ ਹੈ ਹੀ ਨਹੀਂ । ਇਹ ਬਾਣੀਆ ਕਿਰਤੀ ਪੁਰਸ਼ ਇਸ ਅਮੋਲਕ ਬਚਨ ਨੂੰ ੫੦੦ ਦੇ ਨਾਲ ਤੋਲ ਰਿਹਾ ਹੈ, ਜਦਕਿ ਪਾਵਨ ਬਚਨ ਹੈ (ਅਮੁਲ ਕਰਮੁ ਅਮੁਲ ਫੁਰਮਾਣੁ)

ਜਿਸ ਦੇ ਬਰਾਬਰ ਕਿਸੇ ਰਾਜੇ ਦਾ ਧਨ ਵੀ ਪੂਰਾ ਨਹੀਂ ਉਤਰਦਾ, ਪੀਰ ਬੁਧੂ ਸ਼ਾਹ ਨੂੰ ਸੈਂਕੜੇ ਮੁਰੀਦ ਤੇ ਚਾਰ ਪੁਤਰਾਂ ਦੀ ਭੇਟ ਦੇ ਕੇ ਮਸਾਂ ਮਿਲਿਆ ਸੀ। ਬਸ ਪੰਜ ਸੌ ਰੁਪਿਆ ਦੇ ਕੇ ਹਰਿ ਗੋਪਾਲ ਦੇ ਮਨ ਦੀ ਚਿੰਤਾ ਦੂਰ ਕਰ ਦਿਤੀ ਤੇ ਕਿਹਾ ਮਨ ਦੇ ਵਿਚ ਪੰਜ ਸੌ ਰੁਪਿਆ ਕੀ ਹੈ ਉਸ ਮਾਇਆ ਦੇ ਸੁਆਮੀ ਅੱਗੇ। ਪਰ ਸਾਡੇ ਸਾਹਮਣੇ ਕੋਈ ਉਸ ਸਤਿਗੁਰ ਨੂੰ ਇਉਂ ਕੋਈ ਕਿਉਂ ਕਹੇ ਮੈਂ ਪੰਜ ਸੌ ਦੇ ਕੇ ਗੁਆ ਬੈਠਾ ਹਾਂ, ਉਸ ਦਾਤੇ ਨੂੰ ਦੇਣ ਵਾਲਾ

*(ਬਾਕੀ ਪੰਨਾ ੩੧੭ ਤੇ)*

ਛਏ ॥ [1]ਜਿਨ ਕੀ ਸੁਖ ਕੇ ਸੰਗ ਆਯੁ ਕਟੀ ਤਿਨ ਕੀ ਲੁਥ ਜੰਬਕ ਗੀਧ ਖਏ ॥ ਜਿਨ ਸਤ੍ਰੁ ਘਨੇ ਰਨ ਮਾਂਝਿ ਹਨੇ ਸੋਊ ਸੰਗਰ ਮੈ ਬਿਨ ਪ੍ਰਾਨ ਭਏ[ੳ] ॥੧੪੦੬॥ ਸ੍ਵੈਯਾ ॥ [2]ਦ੍ਵਾਦਸ ਭੂਪਨ ਕੋ ਹਨਿ ਕੈ ਕਬਿ ਸਯਾਮ ਕਹੈ ਰਨ ਮੈ ਨ੍ਰਿਪ ਛਾਜਯੋ ॥ ਮਾਨਹੁ ਦੂਰ ਘਨੋ ਤਮ ਕੈ ਦਿਨ ਆਧਿਕ ਮੈ ਦਿਵਰਾਜ ਬਿਰਾਜਯੋ ॥ [3]ਗਾਜਤ ਹੈ ਖੜਗੇਸ ਬਲੀ ਧੁਨਿ ਜਾ ਸੁਨਿ ਕੈ ਘਨ ਸਾਵਨ ਲਾਜਯੋ ॥ ਕਾਲ ਪ੍ਰਲੈ ਜਿਉ ਕਿਰਾਰਨ ਤੇ ਬਢ ਮਾਨਹੁ ਨੀਰਧ ਕੋਪ ਕੈ ਗਾਜਯੋ[ਅ] ॥੧੪੦੭॥ ਸ੍ਵੈਯਾ ॥ [4]ਅਉਰ ਕਿਤੀ ਜਦੁਬੀਰ ਚਮੂੰ; ਨ੍ਰਿਪ ਇਉ ਪੁਰਖੱਤਿ ਦਿਖਾਇ ਭਜਾਈ ॥ ਅਉਰ ਜਿਤੇ ਭਟਿ ਆਇ ਭਿਰੇ ਤਿਨ ਪ੍ਰਾਨਨ ਕੀ ਸਬ ਆਸ ਚੁਕਾਈ ॥ [5]ਲੈ ਕਰਿ ਮੈ ਅਸਿ ਸਯਾਮ ਭਨੈ ਜਿਨ ਧਾਇਕੈ ਆਇਕੈ ਕੀਨੀ ਲਰਾਈ ॥ ਅੰਤ ਕੋ ਅੰਤਕੇ ਧਾਮ ਗਏ; ਤਿਨ ਨਾਹਕ ਆਪਨੀ ਦੇਹ ਗਵਾਈ ॥੧੪੦੮॥ ਸ੍ਵੈਯਾ ॥ [6]ਬਹੁਰੋ ਰਨ ਮੈ ਰਿਸ ਕੈ ਦਸ ਸੈ ਗਜ ਐਤ ਤੁਰੰਗ ਚਮੂੰ ਹਨਿ ਡਾਰੀ ॥ ਦੁਇ ਸਤਿ ਸਿਪੰਦਨ ਕਾਟਿ ਦਏ ਬਹੁ ਬੀਰ ਹਨੇ ਬਲੁ ਕੈ ਅਸਿ ਧਾਰੀ ॥ [7]ਬੀਸ ਹਜਾਰ ਪਦਾਂਤ ਹਨੇ ਦ੍ਰੁਮ ਸੇ ਗਿਰ ਹੈ ਰਨ ਭੂਮ ਮੰਝਾਰੀ ॥ ਮਾਨੋ ਹਨੂੰ ਰਿਸਿ ਰਾਵਨ ਬਾਗ ਕੀ ਮੂਲਹੁ ਤੇ ਜਰ ਮੇਖ ਉਖਾਰੀ ॥੧੪੦੯॥ ਸ੍ਵੈਯਾ ॥ [8]ਰਾਛਸ ਅਤ੍ਰ ਹੁਤੋ ਹਰਿ ਕੀ ਦਿਸ ਸੋ ਬਲ ਕੈ ਨ੍ਰਿਪ ਊਪਰ ਧਾਯੋ ॥ ਸਸਤ੍ਰ ਸੰਭਾਰ ਸਬੈ ਅਪਨੇ ਚਪਲਾ ਸਮ ਲੈ ਅਸ ਕੋਪ ਬਢਾਯੋ ॥ [9]ਗਾਜਤ ਹੀ ਬਰਖਯੋ ਬਰਖਾ ਸਰ; ਸਯਾਮ ਕਬੀਸਰ ਯੌ ਗੁਨ ਗਾਯੋ ॥ ਮਾਨਹੁ ਗੋਪਨ ਕੇ ਗਨ ਪੈ ਅਤਿ ਕੋਪ ਕੀਏ ਮਘਵਾ ਚਢ ਆਯੋ ॥੧੪੧੦॥ [10]ਦੈਤ ਚਮੂੰ ਘਨਿ ਜਿਉ ਉਮਡੀ ਮਨ ਮੈ ਨ ਕਛੂ ਨ੍ਰਿਪ ਹੂੰ ਡਰੁ ਕੀਨੋ ॥ ਕੋਪ ਬਢਾਇ ਘਨੋ ਚਿਤ ਮੈ ਧਨੁ ਬਾਨ ਸੰਭਾਰ ਭਲੇ ਕਰਿ ਲੀਨੋ ॥ [11]ਖੈਚ ਕੈ ਕਾਨ ਪ੍ਰਮਾਨ ਕਮਾਨ ਸੁ ਛੇਦ ਹ੍ਰਿਦਾ ਸਰ ਸੌਂ ਅਰਿ ਦੀਨੋ ॥ ਮਾਨਹੁ ਬਾਂਬੀ ਮੈ ਸਾਪ ਧਸਿਓ ਕਬਿ ਨੇ ਜਸੁ ਤਾ ਛਬਿ ਕੋ ਇਮ ਚੀਨੋ ॥੧੪੧੧॥ ਸ੍ਵੈਯਾ॥ [12]ਬਾਨਨ ਸੰਗਿ ਸੁ ਮਾਰਿ ਕੈ ਸਤ੍ਰੁਨ ਰਾਮ ਭਨੇ ਅਸ ਸੋ ਪੁਨ ਮਾਰਯੋ ॥ ਸ੍ਰਉਨ ਸਮੂਹ ਪਰਯੋ ਤਿਹ ਤੇ ਧਰ ਪ੍ਰਾਨ ਬਿਨਾ ਕਰ ਭੂ ਪਰ ਡਾਰਯੋ ॥ [13]ਤਾ ਛਬਿ ਕੀ ਉਪਮਾ ਲਖਿ ਕੈ ਕਬਿ ਨੇ ਮੁਖਿ ਤੇ ਇਹ ਭਾਂਤਿ ਉਚਾਰਯੋ ॥ ਖੱਗ ਲਗਯੋ ਤਿਹ ਕੋ ਨਹੀ ਮਾਨਹੁ ਲੈ ਕਰ ਮੈ ਜਮਦੰਡ ਪ੍ਰਹਾਰਯੋ ॥੧੪੧੨॥ ਸ੍ਵੈਯਾ ॥ [14]ਰਾਛਸ ਮਾਰ ਲਯੋ ਜਬਹੀ ਤਬ ਰਾਛਸ ਕੋ ਰਿਸਕੈ ਦਲੁ ਧਾਯੋ ॥ ਆਵਤ ਹੀ ਕਬਿ ਸਯਾਮ ਕਹੈ ਬਿਬਧਾਯੁਧ ਲੈ ਅਤਿ ਜੁੱਧੁ ਮਚਾਯੋ ॥ ਦੈਤ

---

ੳ ਗੁਰੂ ਜੀ ਆਪ ਪੂਰਨ ਸੂਰਮੇ ਤੇ ਜੋਧੇ ਸਨ, ਉਹਨਾਂ ਨੂੰ ਜੋਧੇ ਤੇ ਸੂਰਮਿਆ ਦੀ ਕਦਰ ਸੀ ਇਸ ਲਈ ਉਹ ਨਾਂ ਦਾ ਦਿਲ ਜੋਧਿਆਂ ਦੀ ਸੂਰਮਤਾਈ ਵੇਖ ਕੇ ਉਹਨਾਂ ਦੀ ਪ੍ਰਸੰਸਾ ਕਰਨ ਲਈ ਉਮਕ ਪੈਂਦਾ ਕੁਦਰਤੀ ਸੀ ਭਾਵੇਂ ਖੜਕ ਸਿੰਘ ਕ੍ਰਿਸ਼ਨ ਜੀ ਨਾਲ ਵੈਰ ਭਾਵ ਨਾਲ ਲੜ ਰਿਹਾ ਹੈ ਪਰ ਗੁਰੂ ਜੀ ਉਸ ਦੀ ਪ੍ਰਸੰਸਾ ਕਰ ਰਹੇ ਹਨ ।

ਅ ਪਹਿਲਾਂ ਕਰਣਾ ਰਸ ਵਿਚ ਭਿਜ ਕੇ ਜੰਗਾਂ ਜੁਧਾਂ ਦੇ ਵਿਚ ਮਨੁੱਖੀ ਹੰਕਾਰ ਦੇ ਨਚਰਥਕ, ਹੰਕਾਰ ਅਤੇ ਹਉਮੈ ਦੇ ਘੋੜੇ ਚੜ੍ਹਕੇ ਕ੍ਰਿਸ਼ਨ ਦੇ ਨਾਲ ਉਸ ਦਾ ਹਸ਼ਰ ਦਸਦੇ ਹਨ ਤੇ ਉਸ ਹਸ਼ਰ ਦਾ ਨਿਚੋੜ ਨਿਤਾਰਦੇ ਹਨ ਤੇ ਫੇਰ ਪਾਠਕਾਂ ਨੂੰ ਚੇਤਾਵਨੀ ਦਿੰਦੇ ਹਨ ਤੇ ਇਹਨਾਂ ਕ੍ਰਿਆਵਾਂ ਤੋਂ ਸਬਕ ਲੈਣ ਦੀ ਸਲਾਹ ਦਿੰਦੇ ਹਨ ਤੇ ਇਹਨਾਂ ਦੇ ਅੰਤ ਨਤੀਜੇ ਵਿਚ ਧਿਆਨ ਦਿਵਾਉਂਦੇ ਹਨ ਤੇ ਫੇਰ ਦਸਦੇ ਹਨ ਕਿ ਜਦੋਂ ਇਹਨਾਂ ਕਿਰੀਆਂ ਵਿਚ ਵਿਰਧੀ ਹੋ ਜਾਵੇ ਤਦ ਕਰਤਾ ਪੁਰਖ ਕ੍ਰਿਸ਼ਨ ਦਾ ਰੂਪ ਧਾਰ ਕੇ ਇਹਨਾਂ ਆਕੀ ਹੋਈਆ ਸੁਰਤਾਂ ਨੇ ਐਸ ਤਰ੍ਹਾਂ ਖ਼ਤਮ ਕਰ ਦਿੰਦਾ ਹੈ । ਜਿਸ ਵਿਚ ਸਾਰੇ ਕ੍ਰਿਸ਼ਨ ਦੇ ਵੈਰੀ ਹੀ ਨਹੀਂ ਮਾਰੇ ਜਾਂਦੇ, ਪੱਖੀ ਵਾ ਬੇਅੰਤ ਇਸ ਚੱਕ੍ਰ ਦੀ ਭੇਟ ਹੋ ਜਾਂਦੇ ਨੇ । ਤਦ ਹੀ ਧਰਤੀ ਦਾ ਭਾਰ ਕੁਝ ਹਲਕਾ ਹੁੰਦਾ ਹੈ ।

੧. ਜਿਨ੍ਹਾਂ ਦੀ ਉਮਰ ਬੜੇ ਸੁਖਾਂ ਦੇ ਵਿਚ ਐਸ਼ੋ ਆਰਾਮ ਕਰਦਿਆਂ ਲੰਘ ਗਈ ਸੀ ਅੱਜ ਉਹਨਾਂ ਦੇ ਤਨਾਂ ਦੀਆਂ ਲੋਥਾਂ ਗਿੱਦੜ ਤੇ ਗਿਰਝਾਂ ਖਾ ਰਹੀਆਂ ਹਨ। ਜਿਨ੍ਹਾਂ ਨੇ ਵੈਰੀ ਜੁੱਧਾਂ ਵਿਚ ਅਨੇਕਾਂ ਮਾਰੇ ਸਨ ਉਹ ਰਣ ਖੇਤ ਦੇ ਵਿਚ ਬਿਨਾਂ ਪ੍ਰਾਣਾਂ ਤੋਂ ਲੋਥਾਂ ਹੋ ਕੇ ਪਏ ਹਨ ॥੧੪੦੬॥

੨. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਖੜਗ ਸਿੰਘ ਚਾਰਾਂ ਹੀ ਰਾਜਿਆਂ ਨੂੰ ਮਾਰ ਕੇ ਜੁੱਧ ਭੂਮੀ ਵਿਚ ਸਥਿਤ ਹੈ। ਜੋ ਐਉਂ ਸੋਭਾ ਦੇ ਰਿਹਾ ਹੈ ਜਿਵੇਂ ਹਨੇਰੇ ਨੂੰ ਦੂਰ ਕਰਕੇ ਦੁਪਹਿਰ ਵੇਲੇ ਦਿਨ ਦਾ ਰਾਜਾ (ਸੂਰਜ) ਸੋਭ ਰਿਹਾ ਹੁੰਦਾ ਹੈ।

੩. ਖੜਗ ਸਿੰਘ ਸੂਰਮਾ ਰਣਭੂਮੀ ਦੇ ਵਿਚ ਐਉਂ ਗੱਜਦਾ ਹੈ ਜਿਵੇਂ ਉਸ ਦੀ ਆਵਾਜ਼ ਨੂੰ ਸੁਣਕੇ ਸਾਵਣ ਦੀ ਘਟਾ ਵੀ ਸ਼ਰਮਿੰਦੀ ਹੁੰਦੀ ਹੈ ਜਾਂ ਐਉਂ ਕਹਿ ਲਉ ਕਿ ਜਿਸ ਤਰ੍ਹਾਂ ਪਰਲੈ ਕਾਲ ਸਮੇਂ ਸਮੁੰਦਰ ਉਛਲਕੇ ਕਿਨਾਰੇ ਢਾਹ ਕੇ ਬੜੇ ਜ਼ੋਰ ਦੇ ਨਾਲ ਪਾਣੀ ਗੂੰਜਦਾ ਹੈ ॥੧੪੦੭॥

੪. ਸਵੈਯਾ ॥ ਹੋਰ ਕਿਤਨੀ ਹੀ ਸੀ ਕ੍ਰਿਸ਼ਨ ਜੀ ਦੀ ਫੌਜ ਰਾਜੇ ਖੜਗ ਨੇ ਪੌਰਖ ਵਖਾਕੇ ਭਜਾ ਦਿੱਤੀ। ਜਿਹੜੇ ਸੂਰਮੇ ਆ ਕੇ ਲੜਦੇ ਵੀ ਹਨ ਉਹਨਾਂ ਨੇ ਆਪਣੇ ਜਿਊਣ ਦੀ ਆਸ ਚੁਕਾ ਦਿੱਤੀ ਹੈ।

੫. ਜਿਨ੍ਹਾਂ ਨੇ ਹੱਥਾਂ ਵਿਚ ਤਲਵਾਰ ਲੈ ਕੇ ਲੜਾਈ ਕੀਤੀ ਕਬੀ ਸਜਾਮ ਜੀ ਕਹਿੰਦੇ ਹਨ ਕਿ ਉਹ ਚਲ ਕੇ ਆਏ ਅਤੇ ਅੰਤ ਉਸ ਅੰਤ ਦੇ ਘਰ ਚਲੇ ਗਏ ਵਿਅਰਥ ਹੀ ਆਪਣੀ ਦੇਹ ਨੂੰ ਗਵਾ ਕੇ ॥੧੪੦੮॥

੬. ਸਵੈਯਾ ॥ ਫੇਰ ਜੁੱਧ ਦੇ ਵਿਚ ਖੜਗ ਸਿੰਘ ਨੇ ਖਿਪ ਕੇ ਇਕ ਹਜ਼ਾਰ ਹਾਥੀ ਅਤੇ ਘੋੜੇ ਫੌਜ ਮਾਰ ਸੁੱਟੀ। ਦੋ ਸੌ ਰਥ ਤੋੜ ਦਿਤੇ ਬਹੁਤ ਸਾਰੇ ਸੂਰਮੇ ਮਾਰ ਦਿਤੇ ਜ਼ੋਰ ਦੇ ਨਾਲ ਤਲਵਾਰ ਫੜਕੇ।

੭. ਫੇਰ ਹਜ਼ਾਰ ਪੈਦਲ ਮਾਰ ਦਿੱਤੇ ਜੋ ਜਿਵੇਂ ਰੁਖ ਗਿਰਦੇ ਹਨ ਇਸ ਤਰ੍ਹਾਂ ਰਣ ਭੂਮੀ ਦੇ ਵਿਚ ਗਿਰੇ ਪਏ ਸਨ। ਜਾਣੋ ਕਿ ਹਨੂਮਾਨ ਨੇ ਕ੍ਰੋਧ ਵਿਚ ਆ ਕੇ ਰਾਵਣ ਦਾ ਅਸ਼ੋਕ ਬਾਗ ਜੜ੍ਹਾਂ ਤੋਂ ਹੀ ਉਖਾੜ ਕੇ ਸੁੱਟ ਦਿਤਾ ਹੈ ॥੧੪੦੯॥

੮. ਸਵੈਯਾ ॥ ਕ੍ਰਿਸ਼ਨ ਜੀ ਦੀ ਫੌਜ ਵਿਚ ਇਕ ਅੜੂ ਨਾਮ ਰਾਕਸ਼ਸ਼ ਸੀ ਉਹ ਘੇਰਕੇ ਖੜਗ ਸਿੰਘ ਰਾਜੇ ਦੇ ਉਤੇ ਚੜ੍ਹਕੇ ਆ ਗਿਆ ਆਪਣੇ ਸਾਰੇ ਹੀ ਸ਼ਸ਼ਤ੍ਰ ਪਹਿਨ ਕੇ ਬਿਜਲੀ ਵਾਂਗ ਤੇਜ਼ੀ ਨਾਲ ਕ੍ਰੋਧ ਵਿਚ ਆ ਗਿਆ।

੯. ਬੱਦਲ ਵਾਂਗ ਗਜ ਕੇ ਉਸਨੇ ਬਰਖਾ ਵਾਂਗ ਤੀਰ ਬਰਸਾ ਦਿਤੇ, ਜਿਸਦੇ ਸ੍ਰੀ ਸਜਾਮ ਕਵੀ ਜੀ ਇਸ ਤਰ੍ਹਾਂ ਗੁਣ ਗਾਉਂਦੇ ਹਨ। ਜਾਣੋਂ ਕਿ ਗੋਪਾਂ ਦੇ ਨਗਰ ਦੁਆਰਕਾ ਉਤੇ ਬੜੇ ਕ੍ਰੋਧ ਦੇ ਨਾਲ ਇੰਦ੍ਰ ਬਦਲ ਚੜ੍ਹਾ ਕੇ ਆ ਗਿਆ ਹੈ ॥੧੪੧੦॥

੧੦. ਦੈਂਤਾਂ ਦੀ ਫੌਜ ਕਾਲੀ ਘਟਾਂ ਵਾਂਗ ਚੜ੍ਹ ਕੇ ਆ ਗਈ ਰਾਜੇ ਖੜਗ ਸਿੰਘ ਦਾ ਮਨ ਵਿਚ ਜ਼ਰਾ ਵੀ ਡਰ ਨਹੀਂ ਰੱਖਿਆ। ਦਿਲ ਦੇ ਵਿਚ ਬਹੁਤ ਸਾਰਾ ਗੁੱਸਾ ਵਧਾ ਕੇ ਬੜੇ ਚੰਗੇ-ਚੰਗੇ ਤੀਰ ਕਮਾਣ ਹੱਥ ਵਿਚ ਲੈ ਲਏ।

੧੧. ਕਮਾਣ ਨੂੰ ਕੰਨਾਂ ਤੱਕ ਖਿੱਚ ਕੇ ਵੈਰੀ ਦੀ ਛਾਤੀ ਤੀਰ ਨਾਲ ਚੀਰ ਦਿਤੀ। ਗ੍ਰੰਥ ਕਰਤਾ ਜੀ ਕਹਿੰਦੇ ਹਨ ਕਿ ਮੈਂ ਉਸ ਦੀ ਸੋਭਾ ਐਉਂ ਵੇਖੀ ਹੈ ਜਾਣੋ ਕਿ ਤੀਰ ਸਰਪ ਵਾਂਗ ਖੁੱਡ ਵਿਚ ਧੱਸ ਗਿਆ ਹੈ ॥੧੪੧੧॥

੧੨. ਸਵੈਯਾ ॥ ਰਾਮ ਕਵੀ ਜੀ ਕਹਿੰਦੇ ਹਨ ਕਿ ਪਹਿਲਾਂ ਤੀਰਾਂ ਦੇ ਨਾਲ ਵੈਰੀ ਨੂੰ ਮਾਰ ਕੇ ਫੇਰ ਤਲਵਾਰ ਨਾਲ ਵਾਢੀ ਕਰ ਦਿੱਤੀ ਉਹਨਾਂ ਤਨਾਂ ਦੇ ਵਿਚੋਂ ਖੂਨ ਸਾਰਾ ਨਿਕਲ ਕੇ ਬਹਿ ਤੁਰਿਆ, ਧੜ ਪ੍ਰਾਣਾਂ ਤੋਂ ਬਿਨਾ ਹੋ ਕੇ ਧਰਤੀ ਉਪਰ ਸੁੱਟ ਦਿਤੇ।

੧੩. ਕਵੀ ਜੀ ਕਹਿੰਦੇ ਹਨ ਕਿ ਉਸ ਉਪਮਾ ਨੂੰ ਮੁਖ ਤੋਂ ਇਸ ਤਰ੍ਹਾਂ ਕਿਹਾ ਹੈ ਕਿ ਜਾਣੋਂ ਉਸ ਨੂੰ ਤਲਵਾਰ ਨਹੀਂ ਲੱਗੀ ਜਮਰਾਜਾ ਨੇ ਹੱਥ ਵਿਚ ਡੰਡਾ ਲੈ ਕੇ ਮਾਰ ਦਿਤਾ ਹੈ ਦੈਂਤ ਨੂੰ ॥੧੪੧੨॥

੧੪. ਸਵੈਯਾ ॥ ਜਦੋਂ ਖੜਗ ਸਿੰਘ ਨੇ ਅੜੂ ਰਾਖਸ਼ਸ਼ ਨੂੰ ਵੀ ਮਾਰ ਦਿਤਾ ਤਦ ਦੈਂਤ ਦਲ ਰਿਸ ਕੇ ਜਾ ਪਿਆ। ਕਵੀ ਸਜਾਮ ਜੀ ਕਹਿੰਦੇ ਹਨ ਕਿ ਉਹਨਾਂ ਰਾਖਸ਼ਸ਼ਾਂ ਨੇ ਅਨੇਕ ਪ੍ਰਕਾਰ ਦੇ ਹਥਿਆਰ ਲੈ ਕੇ ਘੋਰ ਜੁੱਧ ਮਚਾ ਦਿਤਾ। ਜਿਥੇ ਦੈਂਤ ਵੀ

---

*(ਪੰਨਾ ੩੧੫ ਦੀ ਬਾਕੀ)*

ਬਾਣੀਆ ਕੌਣ ਹੋਇਆ ?

ਉਸ ਦੀ ਸਿਦਕ ਵਾਨ ਵਹੁਟੀ ਨੇ ਕਿਹਾ ਸੀ ਪਤੀ ਜੀਓ ਜੇ ਸਰਬੰਸ ਮੰਗੇ ਤਾਂ ਦੇ ਦਿਉ, ਪਰ ਸੱਚੇ ਸਤਿਗੁਰ ਦਾ ਫੁਰਮਾਣ (ਅਮੁਲ ਫੁਰਮਾਣ) ਇਸ ਪਾਸ ਨਾ ਰਹਿਣ ਦਿਉ। ਆਹ ਲਉ ਮੇਰੇ ਗਹਿਣੇ-ਗਹਿਣੇ ਪਾ ਦਿਓ ਸ: ਧਿਆਨ ਸਿੰਘ ਨੇ ਸਿੰਘਣੀ ਦੇ ਗਹਿਣੇ ਲੈ ਕੇ ਕਿਸੇ ਸ਼ਾਹੂਕਾਰ ਪਾਸ ਰਖ ਕੇ ੬੦੦ ਜਿਉਂ-ਤਿਉਂ ਕਰਕੇ ਇਕੱਠਾ ਕੀਤਾ ਤੇ ਹਰਿ ਗੋਪਾਲ ਦੀ ਝੋਲੀ ਪਾ ਦਿੱਤਾ ॥

ਸਿੱਖ ਸਿੱਖ ਕਾ ਸਤ ਵਣਜ ਸਿਖ ਕਾ ਜਾਉ ॥ ਦਗਾ ਸਿੱਖ ਮਮ ਨ ਕਰੈ ਪਾਣੀ ਅੰਨ ਭੁਗਾਉ ਜੇ ਪ੍ਰਤੀਤ ਗੁਰ ਵਾਕ ਪਰ ਤਾਂ ਤੂੰ ਲੈ ਘਰ ਜਾਹਿ। ਜੇ ਤੁਧ ਤੂੰ ਦਾਮ ਬਾ ਤਾਂ ਲੈ ਘਰ ਅਪਨੇ ਜਾਹਿ ॥ ਸੌ ਸਾਖੀ

ਅਰਥਾਤ—ਜੇ ਤੈਨੂੰ ਸਿਦਕ ਹੈ ਗੁਰੂ ਦੇ ਬਚਨ ਪਰ ਤਾਂ ਇਹ ਅਮੋਲਕ ਵਸਤੂ ਹੈ ਇਸ ਨੂੰ ਸੰਭਾਲ ਕੇ ਘਰ ਲੈ ਜਾਹ। ਕਿਉਂਕਿ ਗੁਰੂ ਦਾ ਸਿੱਖ ਕਿਸੇ ਧੋਖੇ ਨਾਲ ਇਹ ਵਸਤੂ ਲੈਣਾ ਨਹੀਂ ਚਾਹੁੰਦਾ, ਪਰ ਜੇ ਪ੍ਰਤੀਤ ਨਹੀਂ ਤੇ ਧੰਨ ਪਿਆਰਾ ਹੈ ਤਾਂ ਲੈ ਧਨ ਲੈ ਜਾਹ, ਇਹ ਸੁਣਕੇ ਹਰ ਗੋਪਾਲ ਨੇ ਕਿਹਾ :—

ਜਮ ਪ੍ਰਤੀਤ ਹੈ ਦਾਮ ਕੀ ਜੋਗਮ ਕੋ ਦੇ ਦੇਇ ॥ ਬਚਨ ਦੀਆ ਤੂੰ ਦਾਮ ਦੇਇ ਜਾਵੇ ਧੰਜ ਦਿਵੇਇ ॥ ਸੌ ਸਾਖੀ ॥

ਇਹ ਸੁਣ ਕੇ ਧਿਆਨ ਸਿੰਘ ਨੇ ੬੦੦ ਛੇ ਸੌ ਰੁ: ਉਸ ਦੇ ਅੱਗੇ ਲਿਆ ਧਰੇ ਅਤੇ ਕਿਹਾ ਆਹ ਲੈ ਪੰਜ ਸੌ ਰੁਪੈ ਵਿਆਜ ਦੇ ਮੈਂ ਲੈ ਪੂਰਾ ਪੰਜਾਹ ਰੁਪੈ ਘੱਟ ਕਿਉਂ ਲੈਂਦੇ ਹਨ। ਤੂੰ ਬਾਣੀਆਂ ਹੈਂ ਆਪਣੀ ਰਕਮ ਵਿਆਜ ਸਮੇਤ ਪੂਰੀ ਦੀ ਪੂਰੀ ਲੈ। ਬਾਣੀਆ ਧੰਨ ਲੈ ਕੇ ਖਿਸ਼ ਗਿਆ ਹੈ, ਬਾਣੀਆਂ ਸਿਰਤੀ ਹਰ ਗੋਪਾਲ ਸਿਦਕੀ ਦੇ ਹੱਥ ਵਿਚ ਕੇ ਘਰ ਵੱਲ ਤੁਰ ਪਿਆ ਹੈ ਆਪਣੀ ਜਾਣੇ ਖੱਟੀ-ਖੱਟ ਲਈ ਹੈ ਤੇ ਅੱਗੋਂ ਰਸਤੇ ਵਿਚ ਦਿੱਲੀ ਜਾ ਪਹੁੰਚਿਆ ਤੇ ਉਥੇ ੬੦੦ ਇਹ ਅਤੇ ਹੋਰ ਜੋ ਕੋਲ ਸੀ ਉਹਨਾਂ ਦੇ ਰਤਨ ਖਰੀਦ ਲਏ ਦਿੱਲੀ ਤੋਂ ਉਜੈਨ ਦਾ ੪੦੦ ਮੀਲ ਦਾ ਲੰਮਾ ਸਫਰ ਕਿਤਨੇ ਦਿਨਾਂ ਵਿਚ ਮੁਕਾ ਕੇ ਧਾਲੀ ਨਗਰ ਜੋ ਉਜੈਨ ਤੋਂ ਅਜੇ ਦੋ ਢਾਈ ਸੌ ਮੀਲ ਨੇੜੇ ਸੀ (ਧਾਲੀ ਨਗਰ) ਉਥੇ ਉਹ ਰਤਨ ਵੇਚ ਕੇ ੩੦੦੦ ਰੁਪਿਆ ਵੱਟ ਕੇ ਘਰ ਨੂੰ ਚੱਲ ਪਿਆ। ਜਿਹੜਾ ਸਤਿਗੁਰਾਂ ਪ੍ਰਸਾਦਿ ਦਿਤਾ ਸੀ ਉਹ ਖੋਹਲ ਕੇ ਵੇਖਿਆ ਤਾਂ ਉਸਨੂੰ ਉਹ ਮਾਸ ਪ੍ਰਤੀਤ ਹੋਇਆ। ਖੈਰ, ਹੌਲੀ-ਹੌਲੀ ਤੁਰਦਾ ਘਰ ਪੁੱਜ ਗਿਆ, ਹਰਿ ਗੋਪਾਲ ਖੁਸ਼ ਸੀ ਛੇ ਸੌ ਦਾ ਤਿੰਨ ਹਜ਼ਾਰ ਬਣਾ ਕੇ ਲੈ ਕੇ ਘਰ ਆਇਆ ਹੈ, ਘਰ ਵਾਲੇ ਪ੍ਰਸੰਨ ਸਨ ਹਰਿ ਗੋਪਾਲ ਗੁਰੂ ਸਿੱਖ ਲੈ ਕੇ ਘਰ ਪਰਤ ਆਇਆ ਹੈ। ਜਿਹੜਾ ਪ੍ਰਸ਼ਾਦਿ ਰਸਤੇ ਵਿਚ ਉਸਨੇ ਮਾਸ ਕਰਕੇ ਡਿੱਠਾ ਸੀ ਉਹ ਪ੍ਰਸ਼ਾਦਿ ਪਿਤਾ ਬਿਸੰਬਰ ਦਾਸ ਦੇ ਹੱਥਾਂ ਵਿਚ ਜਿਉਂ ਦਾ ਤਿਉਂ ਤਾਜ਼ਾ ਸਟਿਆ ਪ੍ਰਸ਼ਾਦਿ ਸੀ ਨਾ ਮੁਰਝਾਇਆ ਨਾ ਉਲਿਆ ਸੀ। ਹਰਿ ਗੋਪਾਲਿ ਵੇਖਦਾ ਹੈ ਪਿਤਾ ਮੈਨੂੰ ਪੁਛੇਗਾ ਤਾਂ ਮੈਂ ਦੱਸਾਂਗਾ ਕਿ ਛੇ ਸੌ ਦਾ ਤਿੰਨ ਹਜ਼ਾਰ ਰੁਪਿਆ ਬਣਾ ਕੇ ਘਰ ਆਇਆ ਹਾਂ। ਪੁੱਤਰ ਨੂੰ ਇਸ ਕੱਚੇ ਧਨ ਦਾ ਚਾਉ ਸੀ ....ਪਰ ਬਿਸੰਬਰ ਦਾਸ ਸਿਦਕੀ ਸਿੱਖ ਸੀ, ਜੋ ਨਾਮ ਵਿਚ ਰੰਗਿਆ ਹੋਇਆ ਆਤਮ ਸੁਖ ਦਾ ਜਾਣੂ ਸੀ ਅਤੇ ਸੁਣੇ ਦੀ ਚਾਲ ਵੱਲ ਹੱਥ ਤੁਰਦਾ ਸੀ, ਮੁਖ ਤੋਂ ਨਿਕਲੇ ਬਚਨ ਸੁਭਾਵਕ ਦੁਖੀਆ ਦੇ ਦੂਰ ਹੋ ਜਾਂਦੇ ਸੀ। ਨਾਮ ਤੇ ਦਾਨ ਦਾ ਜਾਣੂ ਸੀ। ਪੁਤਰ ਦੀ ਖੁਸ਼ੀ ਵੱਲ ਤੱਕ ਕੇ ਖੁਸ਼ ਹੁੰਦਾ ਸੀ, ਆਖਰ ਪੁਛ ਹੀ ਲਿਆ ਪੁੱਤਰ ਗੁਰੂ ਜੀ ਦੀ ਸੁਖ ਤੇ ਉਹਨਾਂ ਦਾ ਸੁਨੇਹਾ ਦੱਸ, ਹਰਿ ਗੁਪਾਲ ਨੇ ਪ੍ਰਸ਼ਾਦਿ ਦਿਤਾ ਜੋ ਸਾਰਿਆਂ ਨੂੰ ਪਾਵਨ ਪ੍ਰਸ਼ਾਦਿ ਨੂੰ ਲਾ ਕੇ ਰਸਨਾ ਪਵਿੱਤਰ ਕੀਤੀ ਹਰਿ ਗੁਪਾਲ ਸੋਚਦਾ ਰਾਹ ਦੇ ਵਿਚ ਇਹ ਪ੍ਰਸ਼ਾਦਿ ਮਾਸ ਜਿਹਾ ਡਿੱਠਾ ਸੀ, ਪਰ ਹੁਣ ਇਹ ਬਦਲ ਕਿਵੇਂ ਗਿਆ ਜਾਂ ਮੈਨੂੰ ਭੁਲੇਖਾ ਲੱਗ ਗਿਆ ਹੋਣਾ, ਪਰ ਐਨੇ ਦਿਨਾਂ ਵਿਚ ਇਹ ਵਿਗੜਿਆ ਕਿਉਂ ਨਹੀਂ ?

ਦੁਖੀ ਦਿਲ ਨਾਲ ਪਿਤਾ ਬਿਸੰਬਰ ਦਾਸ ਨੇ ਕਿਹਾ ਸੁਨਿ ਕੁਕਰਮ ਤਿਹ ਮਾਤ ਦੁਖਾਰੀ ॥ ਸੁਤ ਕਯੋਂ ਭਾ ਗੁਰ ਬਚ ਬਿਵਹਾਰੀ ॥ ਕਯੋਂ ਨ ਪ੍ਰਤੀਤ ਤਈ ਉਰ ਤੇਰੇ ॥ ਪੂਰਨ ਪੁਰਖ ਪਿਤਾ ਤੁਵ ਹੇਰੇ ॥

ਮਾਤਾ ਪਿਤਾ ਦੀਆਂ ਝਿੜਕਾਂ ਸੁਣਕੇ ਹਰਿ ਗੋਪਾਲ ਨੂੰ ਕੁਝ ਰਿਸ ਹੋ ਆਈ ਤੇ ਕਿਹਾ ਮੈਂ ਕੀ ਕਰਾਂ ਮੈਨੂੰ ਗੁਰੂ ਦੀ ਬਾਹਰਲੀ ਕ੍ਰਿਪਾ ਪਸੰਦ ਨਾ ਆਈ, ਜਿਸ ਕਰਕੇ ਮੇਰਾ ਸਿਦਕ ਡੋਲ ਗਿਆ ਤੁਹਾਨੂੰ ਖੁਸ਼ ਹੋਣਾ ਚਾਹੀਦਾ ਹੈ ਕਿ ਮੈਂ ਉਸ ਧਨ ਦੇ ਨਾਲ (ਰਤਨ) ਦਾ ਵਪਾਰ ਕੀਤਾ ਤੇ ਤਿੰਨ ਹਜ਼ਾਰ ਰੁਪਿਆ

*(ਬਾਕੀ ਪੰਨਾ ੩੧੮ ਤੇ)*

[੧]ਘਨੇ ਤਹ ਘਾਇਲ ਹ੍ਵੈ ਬਹੁ ਘਾਇਨ ਸੋ ਖੜਗੇਸਹਿ ਘਾਯੋ ॥ ਸੋ ਸਹਿਕੈ ਅਸ ਕੋ ਗਹਿਕੈ ਨ੍ਰਿਪ ਜੁੱਧੁ ਕੀਯੋ ਨਹੀ ਘਾਉ ਜਤਾਯੋ ॥੧੪੧੩॥ [੨]ਧਾਇ ਪਰੇ ਸਬ ਰਾਛਸਿ ਯਾ ਪਰ ਹੈ ਤਿਨ ਕੈ ਮਨ ਕੋਪ ਬਢਯੋ ॥ ਗਹਿ ਬਾਨ ਕਮਾਨ ਗਦਾ ਬਰਛੀ ਤਿਨ ਮਿਆਨਹੁ ਤੇ ਕਰਵਾਰ ਕਢਯੋ ॥ [੩]ਸਬ ਦਾਨਵ ਤੇਜ ਪ੍ਰਚੰਡ ਕੀਯੋ ਰਿਸ ਪਾਵਕ ਮੈ ਤਿਨ ਅੰਗ ਡਢਯੋ ॥ ਇਹ ਭਾਂਤ ਪ੍ਰਹਾਰਤ ਹੈ ਨ੍ਰਿਪ ਕਉ ਤਨ ਕੰਚਨ ਮਾਨੋ ਸੁਨਾਰ ਗਢਯੋ ॥੧੪੧੪॥ ਸ੍ਵੈਯਾ ॥ [੪]ਜਿਨਹੂੰ ਨ੍ਰਿਪ ਕੇ ਸੰਗਿ ਜੁੱਧੁ ਕੀਯੋ ਸੁ ਸਬੈ ਇਨਹੂ ਹਤਿ ਕੈ ਤਬ ਦੀਨੇ ॥ ਅਉਰ ਜਿਤੇ ਅਰਿ ਜੀਤ ਬਚੈ ਤਿਨ ਕੇ ਬਧ ਕਉ ਕਰਿ ਆਯੁਧ ਲੀਨੇ ॥ [੫]ਤਉ ਇਨ ਭੂਪ ਸਰਾਸਨ ਲੈ ਕੀਏ ਸਤ੍ਰੁਨ ਕੇ ਤਨ ਮੁੰਡਨ ਹੀਨੇ ॥ ਜੋ ਨ ਡਰੇ ਸੁ ਲਰੇ ਪੁਨ ਧਾਇ ਨਿਦਾਨ ਵਹੀ ਨ੍ਰਿਪ ਖੰਡਨ ਕੀਨੇ ॥੧੪੧੫॥ ਸ੍ਵੈਯਾ ॥ [੬]ਬੀਰ ਬਡੋ ਇਕ ਦੈਤ ਹੁਤੋ ਤਿਨ ਕੋਪ ਕੀਯੋ ਅਤਿ ਹੀ ਮਨ ਮੈ ॥ ਇਹ ਭਾਂਤਿ ਸੋ ਭੂਪ ਕਉ ਬਾਨ ਹਨੇ ਸਬ ਫੋਕਨ ਲਉ ਗਡਗੇ ਤਨ ਮੈ ॥ [੭]ਤਬ ਭੂਪਤ ਸਾਂਗ ਹਨੀ ਰਿਪ ਕੋ ਧਸ ਗੀ ਉਰ ਜਿਉ ਚਪਲਾ ਘਨ ਮੈ ॥ ਸੁ ਮਨੋ ਉਰਗੇਸ ਖਗੇਸ ਕੇ ਤ੍ਰਾਸ ਤੇ ਧਾਇਕੈ ਜਾਇ ਦੁਰਯੋ ਬਨ ਮੈ ॥੧੪੧੬॥ ਸ੍ਵੈਯਾ ॥ [੮]ਲਾਗਤ ਸਾਂਗ ਕੈ ਪ੍ਰਾਨ ਤਜੇ ਤਿਹ ਅਉਰ ਹੁਤੇ ਤਿਹ ਕੋ ਅਸ ਝਾਰਯੋ ॥ ਕੋਪ ਅਯੋਧਨ ਮੈ ਖੜਗੇਸ ਕਹੈ ਕਬਿ ਰਾਮ ਮਹਾ ਬਲ ਧਾਰਯੋ ॥ [੯]ਰਾਛਸ ਤੀਸਰ ਹੋ ਤਿਹ ਠਾਂ ਤਿਹ ਕੋ ਤਬਹੀ ਤਿਹ ਠਉਰ ਸੰਘਾਰਯੋ ॥ ਪ੍ਰਾਨ ਬਿਨਾ ਇਹ ਭਾਂਤਿ ਪਰਯੋ ਮਘਵਾ ਮਨੋ ਬਜ੍ਰ ਭਏ ਨਗੁ ਮਾਰਯੋ ॥੧੪੧੭॥ ਕਬਿੱਤੁ ॥ ਕੇਤੇ ਰਾਛਸਨ ਹੂੰ ਕੀ ਭੁਜਨ ਕਉ ਕਾਟਿ ਦਯੋ ਕੇਤੇ ਸਿਰ ਸਤ੍ਰੁਨ ਕੇ ਖੰਡਨ ਕਰਤ ਹੈ ॥ ਕੇਤੇ ਭਾਜਿ ਗਏ ਅਰਿ ਕੇਤੇ ਮਾਰਿ ਲਏ ਬੀਰ ਰਨ ਹੂੰ ਕੀ ਭੂਮਿ ਹੁਤੇ ਪੈਗੁ ਨਾ ਟਰਤ ਹੈ ॥ [੧੧]ਸੈਥੀ ਜਮਦਾਰ ਲੈ ਸਰਾਸਨ ਗਦਾ ਤ੍ਰਿਸੂਲ ਦੁੱਜਨ ਕੀ ਸੈਨਾ ਬੀਚ ਐਸੇ ਬਿਚਰਤ ਹੈ ॥ ਆਗੇ ਹੁਇ ਲਰਤ ਪਗ ਪਾਛੇ ਨ ਕਰਤ ਡਗ ਕਬੂੰ ਦੇਖੀਯਤ ਕਬੂੰ ਦੇਖਿਓ ਨ ਪਰਤ ਹੈ ॥੧੪੧੮॥ ਅੜਿਲ ॥ [੧੨]ਕਬਿਯੋ ਬਾਚ ॥ [੧੩]ਖੜਗ ਸਿੰਘ ਬਹੁ ਰਾਛਸ ਮਾਰੇ ਕੋਪ ਹੁਇ ॥ ਰਹੇ ਮਨੋ ਮਤਵਾਰੇ ਰਨ ਕੀ ਭੂਮ ਸੁਇ ॥ [੧੪]ਜੀਅਤ ਬਚੇ ਤੇ ਭਾਜੇ ਤ੍ਰਾਸ ਬਢਾਇਕੈ ॥ ਹੋ ਜਦਪਤ ਤੀਰ ਪੁਕਾਰੇ ਸਬਹੀ ਆਇਕੈ ॥੧੪੧੯॥ [੧੫]ਕਾਨ੍ਹ ਜੂ ਬਾਚ ॥ ਦੋਹਰਾ ॥ [੧੬] ਤਬ ਬ੍ਰਿਜਪਤਿ ਸਬ ਸੈਨ ਕਉ ਐਸੇ ਕਹਯੋ ਸੁਨਾਇ ॥ ਕੋ ਲਾਇਕ ਭਟ ਕਟਕ ਮੈ ਲਰੈ ਜੁ ਯਾ ਸੰਗ ਜਾਇ ॥੧੪੨੦॥ ਸੋਰਠਾ ॥ [੧੭]ਸ੍ਰੀ ਜਦੁਪਤਿ ਕੇ ਬੀਰ ਦੁਇ

---

(ਪੰਨਾ ੩੧੭ ਦੀ ਬਾਕੀ)

ਖੱਟ ਲਿਆ। ਆਹ ਲੌ ਥੈਲੀਆਂ ਇਨ੍ਹਾਂ ਨਾਲ ਹੋਰ ਹਜ਼ਾਰਾਂ ਖੱਟਾਂਗੇ ਕੰਮ ਸਰਨਗੇ, ਉਸ ਕੜੇ ਨੂੰ ਤੇ ਗੁਰੂ ਦੇ ਬਚਨ ਨੂੰ ਅਸਾਂ ਕੀ ਕਰਨਾ ਸੀ ? ਇਹ ਸੁਣ ਕੇ ਪਿਤਾ ਬਿਸੰਬਰ ਦਾਸ ਕਹਿੰਦਾ ਹੈ :-

ਹੇ ਸੁਤ ਕੂਰੋ ਧਨ ਹਵੈਸ ਨਾਸ ॥ ਕਹਾਂ ਦਰਬ ਕੋ ਉਰ ਹੰਕਾਰ ॥<br>
ਜਿਸ ਕੋ ਬਿਨਸਤਿ ਲਗੇ ਨ ਬਾਰ ॥ ਸਚਾ ਸਤਿਗੁਰ ਪੂਰਨ ਮੇਰਾ ॥<br>
ਤੈਂ ਦੁਰਾਸ ਧਰਿ ਉਰ ਮਹਿ ਹੇਰਾ ॥ ਬੁਧ ਉਤਾਵਲੀ ਹੈ ਬਹੁ ਤੇਰੀ ॥<br>
ਮਤ ਨਿੰਦਾ ਕਰ ਸ੍ਰੀ ਗੁਰੂ ਕੇਰੀ ॥ ਸੂ: ਪ੍ਰ: ॥

ਆਉ ਵੀਚਾਰੀਏ ਇਸ ਉਪਰੋਕਤ ਪ੍ਰਕਰਣ ਲਿਖਣ ਦਾ ਭਾਵ ਕੀ ਹੈ ? ਸੋਚੋ ਕੀ ਅਸੀਂ ਇਸੇ ਤਰ੍ਹਾਂ ਭਰਮ ਤੇ ਭਾਉ ਦੇ ਵੱਸ ਪੈ ਕੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਜੋ ਮੇਰੇ ਮਹਾਨ ਜੋਧੇ ਸੂਰਵੀਰ ਕਰਨੀ ਦੇ ਪ੍ਰਤਾਪੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨਾਂ ਦੇ ਸੰਕੇ ਕਰ ਕਰੇ ਭਰਮ ਭਾਉ ਦੇ ਵਸ ਪੈ ਕੇ ਹਰਿ ਗੋਪਾਲ ਦੀ ਕਰਨੀ ਨਹੀਂ ਕਰ ਰਹੇ । ਹਰਿ ਗੋਪਾਲ ਇਕ ਸਿਦਕੀ ਸਿੱਖ ਦਾ ਪੁੱਤਰ ਹੈ ਅਸੀਂ ਵੀ ਆਪਨੂੰ ਉਸੇ ਗੁਰੂ ਦੇ ਹਿਹਾ ਸਿੱਖ ਹੋਣ ਦਾ ਮਾਣ ਕਰਦੇ ਹਾਂ, ਪਰ ਸਾਡੇ ਸਿਦਕ ਦੀ ਘਾਟ ਦਾ ਨਤੀਜਾ ਕੀ ਹੋਵੇਗਾ । ਉਹੀ ਜੋ ਬਸੰਭਰ ਦਾਸ ਦਾ ਹੋਇਆ ਸੀ । ਆਉ ਹੁਣ ਹਰਿ ਬਸੰਬਰ ਦਾਸ ਦੇ ਭਵਿਖ ਦੇ ਦਰਸ਼ਨ ਕਰੀਏ।

ਸਾਡੇ ਵਾਂਗੂ ਹੀ ਪਿਤਾ ਹਰਿ ਗੋਪਾਲ ਦਾਸ ਨੇ ਹਰਿ ਬਸੰਬਰ ਦਾਸ ਨੂੰ ਬਹਿ ਤੇਰਾ ਸਮਝਾਇਆ ਪ੍ਰ. ਮਾਇਆ ਪ੍ਰਾਪਤੀ ਤੇ ਆਪਣੀ ਬੜੀ ਤੇ ਅਕਲ ਦੀ ਹੈਂਕੜ ਕਦੋਂ ਕਿਸੇ ਦੀ ਗੱਲ ਸੁਣਦੀ ਹੈ ਜਿਸ ਨੇ ਉਸ ਨੂੰ ਕੁਝ ਨਾ ਮੰਨਣ ਦਿਤਾ ਸਗੋਂ ਦੇਵ ਨੇਤ ਐਸੀ ਹੋ ਗਈ ਦਿਨੋ ਦਿਨ ਧਨ ਵਧਦਾ ਹੀ

(ਬਾਕੀ ਪੰਨਾ ੩੧੯ ਤੇ)

੧. ਬਹੁਤ ਸਾਰੇ ਘਾਇਲ ਹੋ ਗਏ ਉਥੇ ਉਹਨਾਂ ਨੇ ਬਹੁਤ ਸਾਰੇ ਘਾਉ ਕਰਕੇ ਖੜਗ ਸਿੰਘ ਨੂੰ ਜਖਮੀ ਕਰ ਦਿੱਤਾ। ਪਰ ਉਹ ਜਖਮਾਂ ਦੀ ਪੀੜ ਨੂੰ ਸਹਾਰ ਕੇ ਤਲਵਾਰ ਲੈ ਕੇ ਜੁੱਧ ਕਰਦਾ ਰਿਹਾ ਜਖਮਾਂ ਦਾ ਦੁਖ ਕਿਸੇ ਨੂੰ ਨਹੀਂ ਕਿਹਾ ॥੧੪੧੩॥

੨. ਸਾਰੇ ਹੀ ਰਾਖਸ਼ ਇਕੱਠੇ ਹੋ ਕੇ ਆ ਕੇ ਖੜਗ ਸਿੰਘ ਤੇ ਪੈ ਗਏ ਆਪਣੇ ਮਨਾਂ ਵਿਚ ਬਹੁਤ ਕ੍ਰੋਧ ਵਧਾ ਕੇ ਤੀਰ ਕਮਾਣਾਂ ਤੇ ਗਦਾ, ਬ੍ਰਛੀਆਂ ਫੜਕੇ ਮਿਆਨਾਂ ਵਿਚੋਂ ਤਲਵਾਰਾਂ ਕੱਢ ਲਈਆਂ।

੩. ਸਾਰੇ ਦੈਂਤਾਂ ਵਿਚ ਕ੍ਰੋਧ ਦੀ ਅੱਗ ਬੜੀ ਤੇਜ ਹੋ ਗਈ ਜਿਸ ਕੇ ਕ੍ਰੋਧ ਦੀ ਅੱਗ ਵਿਚ ਉਹਨਾਂ ਦੇ ਅੰਗ ਸੜਨ ਲੱਗ ਗਏ। ਰਾਜੇ ਖੜਗ ਸਿੰਘ ਦੇ ਉਤੇ ਇਸ ਤਰ੍ਹਾਂ ਹਥਿਆਰ ਮਾਰਦੇ ਹਨ ਜਿਵੇਂ ਸੁਨਿਆਰਾ ਸੋਨੇ ਨੂੰ ਘੜ ਰਿਹਾ ਹੈ ॥੧੪੧੪॥

੪. ਸਵੈਯਾ ॥ ਜਿਨ੍ਹਾਂ ਨੇ ਰਾਜੇ ਖੜਗ ਸਿੰਘ ਦੇ ਨਾਲ ਜੁੱਧ ਕੀਤਾ ਉਹ ਸਾਰੇ ਰਾਜੇ ਨੇ ਮਾਰ ਦਿਤੇ। ਜਿਹੜੇ ਵੈਰੀ ਜਿਉਂਦੇ ਬਚ ਗਏ ਉਹਨਾਂ ਦੇ ਮਾਰਨ ਵਾਸਤੇ ਰਾਜੇ ਖੜਗ ਸਿੰਘ ਨੇ ਜੁੱਧ ਜਾਰੀ ਰੱਖਿਆ ਤੇ ਸ਼ਸਤਰ ਹੱਥ ਵਿਚ ਲੈ ਲਏ।

੫. ਅਤੇ ਤੀਰ ਕਮਾਣ ਲੈ ਕੇ ਰਾਜੇ ਖੜਗ ਸਿੰਘ ਨੇ ਵੈਰੀਆਂ ਦੇ ਧੜ ਸਿਰਾਂ ਤੋਂ ਬਿਨਾ ਕਰ ਦਿਤੇ, ਭਾਵ ਸਿਰ ਕੱਟ ਦਿਤੇ। ਜਿਹੜੇ ਫੇਰ ਵੀ ਨਾ ਡਰਕੇ ਲੜਦੇ ਰਹੇ ਉਹ ਅੰਤ ਨੂੰ ਰਾਜੇ ਨੇ ਕੱਟ ਕੇ ਸੁੱਟ ਦਿਤੇ ॥੧੪੧੫॥

੬. ਸਵੈਯਾ ॥ ਇਕ ਹੋਰ ਦੈਂਤ ਸੀ ਜੋ ਬੜਾ ਬਲੀ ਸੂਰਮਾ ਸੀ ਉਸ ਨੇ ਇਹ ਸਭ ਕੁਝ ਵੇਖ ਕੇ ਬੜਾ ਕ੍ਰੋਧ ਕੀਤਾ ਆਪਣੇ ਮਨ ਦੇ ਵਿਚ। ਉਸਨੇ ਇਸ ਤਰ੍ਹਾਂ ਤੀਰ ਮਾਰਿਆ ਰਾਜੇ ਖੜਗ ਸਿੰਘ ਦੇ ਤੀਰ ਸਾਰੇ ਦਾ ਸਾਰਾ ਉਸਦੇ ਤਨ ਵਿਚ ਧਸ ਗਿਆ। ਪਰ ਫੇਰ ਵੀ ਰਾਜਾ ਪਿਛੇ ਨਹੀਂ ਹਟਦਾ ਵੈਰੀ ਦੇ

੭. ਸਰੀਰ ਵਿਚ ਬਰਛੀ ਮਾਰ ਦਿਤੀ ਜੋ ਵੈਰੀ ਦੇ ਸਰੀਰ ਵਿਚ ਐਉਂ ਧਸ ਗਈ ਜਿਵੇਂ ਬਦਲਾਂ ਵਿਚ ਜਾ ਕੇ ਬਿਜਲੀ ਲੁਕ ਜਾਂਦੀ ਹੈ ਅਤੇ ਜਾਣ ਲਵੋ ਜਿਵੇਂ ਗਰੁੜ ਤੋਂ ਡਰ ਕੇ ਸਰਪ ਬਣ ਵਿਚ ਲੁਕ ਜਾਂਦਾ ਹੈ ॥੧੪੧੬॥

੮. ਸਵੈਯਾ ॥ ਬ੍ਰਛੀ ਲੱਗ ਕੇ ਦੈਂਤ ਨੇ ਪ੍ਰਾਣ ਤਿਆਗ ਦਿਤੇ ਜਿਹੜੇ ਹੋਰ ਬਾਕੀ ਅੱਗੋ ਆਏ ਖੜਗ ਸਿੰਘ ਨੇ ਉਹਨਾਂ ਉਪਰ ਤਲਵਾਰ ਝਾੜ ਦਿਤੀ। ਕਵੀ ਰਾਮ ਜੀ ਕਹਿੰਦੇ ਹਨ ਖੜਗ ਸਿੰਘ ਨੇ ਕ੍ਰੋਧ ਵਿਚ ਆ ਕੇ ਬਹੁਤ ਬਲ ਧਾਰ ਲਿਆ।

੯. ਉਸ ਥਾਂ ਤੇ ਤੀਹ ਰਾਖਸ਼ ਹੋਰ ਬਾਕੀ ਰਹਿੰਦੇ ਸਨ ਉਹ ਵੀ ਉਸੇ ਥਾਂ ਤੇ ਮਾਰ ਦਿਤੇ। ਉਹ ਮੁਰਦੇ ਉਥੇ ਇਸ ਤਰ੍ਹਾਂ ਪਏ ਜਿਸ ਤਰ੍ਹਾਂ ਇੰਦਰ ਨੇ ਬੱਜਰ ਮਾਰ ਕੇ ਪਹਾੜ ਸੁੱਟੇ ਪਏ ਸਨ ॥੧੪੧੭॥

੧੦. ਕਬਿੱਤੁ ॥ ਕਿਤਨੇ ਰਾਖਸ਼ਾਂ ਦੀਆਂ ਬਾਹਾਂ ਵੱਢ ਦਿਤੀਆਂ, ਕਿਤਨੇ ਵੈਰੀਆਂ ਦੇ ਸਿਰ ਕੱਟ ਦਿਤੇ ਹਨ। ਕਿਤਨੇ ਭੱਜ ਕੇ ਚਲੇ ਗਏ ਕਿਤਨੇ ਮਾਰ ਲਏ ਪਰ ਉਹ ਸੂਰਮਾ ਰਣ ਭੂਮੀ ਦੇ ਵਿਚੋਂ ਪੈਰ ਪਿਛੇ ਨਹੀਂ ਕਰਦਾ।

੧੧. ਤਲਵਾਰ, ਬਰਛੀ, ਤੀਰ ਕਮਾਨ, ਗਦਾ, ਤ੍ਰਿਸ਼ੂਲ ਲੈ ਕੇ ਵੈਰੀਆਂ ਦੀ ਸੈਨਾ ਵਿਚ ਇਸ ਤਰ੍ਹਾਂ ਫਿਰਦਾ ਹੈ ਅੱਗੇ ਹੋ ਕੇ ਲੜਦਾ ਹੈ, ਪੈਰ ਪਿਛੇ ਨਹੀਂ ਹਟਾਉਂਦਾ ਕਦੇ ਵੈਰੀਆਂ ਦੇ ਇਕੱਠ ਵਿਚੋਂ ਬਾਹਰ ਆ ਕੇ ਦਿਸਦਾ ਹੈ ਕਦੇ ਵੈਰੀਆਂ ਦੇ ਝੁਰਮਟ ਵਿਚ ਲੁਕ ਜਾਂਦਾ ਹੈ ਤਾਂ ਦਿਸਦਾ ਨਹੀਂ ॥੧੪੧੮॥

੧੨. ਅੜਿੱਲ ॥ ਕਵੀ ਜੀ ਕਹਿੰਦੇ ਹਨ।

੧੩. ਖੜਗ ਸਿੰਘ ਨੇ ਬਹੁਤ ਸਾਰੇ ਰਾਖਸ਼ ਮਾਰ ਦਿਤੇ ਕ੍ਰੋਧ ਵਿਚ ਆ ਕੇ। ਜੋ ਐਉਂ ਜਾਪਦੇ ਸਨ ਜਿਵੇਂ ਨਸ਼ੇ ਵਿਚ ਮਸਤ ਹੋ ਕੇ ਰਣ ਭੂਮੀ ਵਿਚ ਸੁੱਤੇ ਪਏ ਹਨ।

੧੪. ਜਿਹੜੇ ਜਿਉਂਦੇ ਬਚੇ ਸਨ ਉਹ ਭੈ ਭੀਤ ਹੋ ਕੇ ਭੱਜ ਗਏ ਅਤੇ ਜਾ ਕੇ ਜਦ ਪਤੀ (ਕ੍ਰਿਸ਼ਨ) ਨੇ ਸੈਨਾ ਨੂੰ ਇਸ ਤਰ੍ਹਾਂ ਕਹਿ ਕੇ ਸੁਣਾਇਆ। ਕੀ ਸਾਰੇ ਫੌਜ ਦੇ ਕਟਕ ਵਿਚ ਕੋਈ ਇਹੋ ਜਿਹਾ ਕਾਬਲ ਸੂਰਮਾ ਹੈ ਜਿਹੜਾ ਖੜਗ ਸਿੰਘ ਦੇ ਨਾਲ ਜਾ ਕੇ ਲੜੇ ? ॥੧੪੨੦॥

੧੫. ਸੋਰਠਾ ॥ ਸ੍ਰੀ ਕ੍ਰਿਸ਼ਨ ਜੀ ਦੇ ਦੋ ਸੂਰਮੇ

---

(ਪੰਨਾ ੩੧੮ ਦੀ ਬਾਕੀ)

ਚਲਾ ਗਿਆ। ਜਿਉਂ ਜਿਉਂ ਉਹ ਵਣਜ ਵਪਾਰ ਕਰੇ ਤਿਉਂ ਤਿਉਂ ਹਜਾਰ ਤੋਂ ਦਸ ਹਜਾਰ ਬਣ ਗਿਆ ਜਿਸ ਦੀ ਕਾਮਯਾਬੀ ਉਸ ਨੂੰ ਹੰਕਾਰ ਦੇ ਵਡੇ ਡੂੰਗੇ ਦੇ ਡੂੰਘੇ ਹੋਏ ਤਕ ਲੈ ਗਈ ਪਰ ਕੁਛ ਸਮਾਂ ਬੀਤਿਆ ਕੁਝ ਦਿਨ ਚੰਗੇ ਲੰਘ ਗਏ, ਪਿਤਾ ਦੀ ਅਕਲ ਨਾਲੋਂ ਉਸਨੂੰ ਆਪਣੀ ਅਕਲ ਤੇ ਵੱਡ ਮਾਣ ਹੋ ਗਿਆ। ਅੰਤ ਸਮੇਂ ਨੇ ਟੇਰ ਬਦਲੀ ਕਿਸ਼ ਦਾ ਪਾਸਾ ਉਲਟਿਆ ਘਾਟੇ ਦੇ ਦਿਨਾਂ ਦਾ ਘੇਰਾ ਆ ਪਿਆ ਹੁਣ ਅਰਜਨ ਵਾਂਗੂੰ ਸੋਚਦਾ ਹੈ। ਅਰਜਨ ਨੇ ਸੈਂਕੜੇ ਜੁੱਧ ਕੀਤੇ ਮਹਾਂ ਤਾਕਤ ਵੇਖਿਆ ਕਿਸੇ ਤੋਂ ਮਾਰ ਨਾ ਖਾਧੀ ਅੰਤ ਇਕ ਵੇਰ ਭੀਲਾਂ ਦੇ ਅੱਗੇ ਹਾਰ ਗਿਆ ਤੇ ਕਿਹਾ ਸੀ :— ਹੁਣ ਮੈਨੂੰ ਕੀ ਹੋ ਗਿਆ ਜਦ ਕਿ ਉਹੀ ਅਰਜਨ ਦੇ ਹੱਥ ਹੈ ਉਹੀ ਅਰਜਨ ਦੇ ਤੀਰ ਹੈ) ਪਰ ਕੰਮ ਨਹੀਂ ਕਰਦੇ

ਹੁਣ ਸੋਚਦਾ ਹੈ ਕਿ ਉਹ ਖੱਟੀ ਕਰਨ ਵਾਲਾ ਮੇਰਾ ਪ੍ਰਤਾਪ ਉਹ ਮੇਰੀ ਅਕਲ, ਉਹ ਮੇਰੀ ਹਰ ਸ਼ੈ ਦੀ ਗਿਣਤੀ ਤੇ ਉਹੀ ਮੈ ਹਾਂ ਪਰ ਕੰਮ ਕਿਉਂ ਉਲਟ ਗਏ ਨੇ ਜਦੋਂ ਦਲਿਦਰ ਦੇ ਹੇਠ ਚੰਗੀ ਤਰ੍ਹਾਂ ਦਬ ਗਿਆ ਹੁਣ ਪਿਤਾ ਦੀ ਸਲਾਹ ਦੀ ਲੋੜ ਪੈ ਗਈ ਤੇ ਕਿਹਾ ਪਿਤਾ ਜੀ ਮੇਰੀ ਬਾਹੁੜੀ ਕਰੋ, ਹੁਣ ਮੇਰੀ ਮਤ ਕਿਉਂ ਮਾਰੀ ਗਈ ਹੈ, ਮੈ ਵਾਧੇ ਦੀ ਥਾਂ ਘਾਟੇ ਦੇ ਕੰਮ ਕਿਉਂ ਕਰ ਰਿਹਾ ਹਾਂ ਮੈਂ ਹੱਥ ਪਾਉਂਦਾ ਹਾਂ ਖੱਟੀ ਲਈ ਅੱਗੋਂ ਸਾਹਮਣੇ ਆ ਖਲੋਂਦਾ ਹੈ ਘਾਟਾ, ਇਹ ਮੈਂ ਕਿਥੋਂ ਤਕ ਸਹਾਰਾਂਗਾ ? ਪਿਤਾ ਪੁਤਰ ਤੈਂ ਸਤਿਗੁਰ ਵੱਲੋਂ ਕਿਉਂ ਉਦਾਸੀ ਧਾਰੀ, ਜੇਕਰ ਇਸ ਜੀਵ ਦੀ ਆਪਣੀ ਮਤ ਸੰਪੂਰਣ ਹੁੰਦੀ ਆਰ ਪਾਰ ਜਾ ਜਕਦੀ ਹੁੰਦੀ ਸਾਰਾ ਭੁਛ ਇਸ ਰਚਨਾ ਦਾ ਅਤੇ ਕੁਦਰਤ ਦਾ ਤੇ ਪਛਵਾਰਾ ਸਭ ਕੁਝ ਇਸ ਦੇ ਗਿਆਨ ਵਿਚ ਆ ਸਕਦਾ ਹੁੰਦਾ, ਸਾਰੇ ਪ੍ਰਥੀਵਾਲ ਕਾਮਿਯਾਬ ਹੁੰਦੇ। ਪਰ ਨਹੀਂ ਜੋ ਜੀਵ ਦੀ ਅਕਲ ਹੈ ਵਿਚਾਰ ਹੈ ਹਿੰਮਤ ਹੈ ਸਭ ਕੁਛ ਹੈ ਇਸ ਦੇ ਵਿਚ ਕੋਈ ਸ਼ੈ ਈਸ਼ਵਰ ਦੀ ਖਿਚ ਹੈ। ਉਹ ਈਸ਼ਵਰੀ ਅੰਸ਼ ਇਨਸਾਨ ਦੀ ਹਿੰਮਤ ਅਕਲਵਿਚ ਆ ਕੇ ਰਲਦੀ ਹੈ ਤਾਂ ਕਾਮਿਯਾਬੀ ਹੁੰਦੀ ਹੈ ਉਹ ਨਾ ਆਵੇ ਤਾਂ ਕਾਮਯਾਬੀ ਨਹੀਂ ਹੁੰਦੀ ਜਾਂ ਕਾਮਯਾਬੀਆਂ ਆ ਆ ਕੇ ਅਤੇ ਨਾਂ ਕਾਮਿਯਾਬੀਆਂ ਹੋ ਜਾਂਦੀਆ ਹਨ। ਮਨਮਤ ਦਾ ਤਿਆਗ ਕਰ ਗੁਰਮਤ ਨੂੰ ਧਾਰਨ ਕਰ ਗੁਰੂ ਹੈ ਪੂਰਾ ਸੂਰਾ ਤੇ ਮਿਲੀ ਗੁਰਮਤਿ ਜਾਣਨਾ ਹੈ ਉਸ ਦਾ ਜਿਸ ਨਾਲ ਜੀਵ ਦੀ ਮਤ ਵੀ ਉਜਲ ਹੋ ਜਾਂਦੀ ਹੈ।

ਪੁਤਰ - ਪਿਤਾ ਜੀ ਮੈਂ ਕੀ ਕਰਾਂ ਚੰਗਾ ਭਲਾ ਸਿਦਕ ਵਿਚ ਚਲਾ ਗਿਆ ਸੀ, ਮੈਨੂੰ ਉਹੋ ਰਾਜਸੀ ਠਾਠ ਵੇਖ ਕੇ ਸ਼ਿਕਾਰ ਤੇ ਫੌਜਾਂ ਤੇ ਜੁੱਧ, ਜੰਗ ਨੂੰ ਵੇਖ ਕੇ ਪ੍ਰੀਤ ਟੁਟਦੀ ਸੀ ਟੁਟ ਗਈ ਸੀ ਹੁਣ ਮੈਂ ਕੀ ਤੇ ਕਿਵੇਂ ਕਰਾਂ ?

ਪਿਤਾ - ਪੁੱਤਰ ਤੈਨੂੰ ਕਰਨੀ ਰਹਿਤ ਸਾਧਾਂ ਤੇ ਵੈਸ਼ਨਵ ਸੰਤ ਦੀ ਮੁਹੱਬਤ ਨੇ ਭੀ ਕੋਈ ਠੌਰ ਨਾ ਦਿਤੀ ਸਗੋਂ ਤੇਰੀ ਬੁੱਧੀ ਵਿਚ ਭ੍ਰਮਤੀ ਪੈ ਗਈ ਸੰਸਿਆ ਤੇ ਕੁਤਰਕਾਂ ਕਰਣ ਦੀ। ਜੇ ਤੂੰ ਪੁਤਰ ਵੈਸ਼ਨਵ ਕ੍ਰਿਆ ਨੂੰ ਹੀ ਠੀਕ ਸਮਝੇਂ ਤਾਂ ਜੋ ਵਿਸ਼ਨੂੰ ਜੀ ਦੇ ਉਪਾਸਕ ਹੀ ਕਹਿਣੇ ਚਾਹੀਦੇ ਹਨ ਵੈਸ਼ਨਵ। ਵਿਸ਼ਨੂੰ ਜੀ ਨੂੰ ਸੰਖ ਚਕ੍ਰ, ਗਦਾ, ਪਦਮ ਦੇ ਧਾਰਨ ਵਾਲੇ ਦੱਸਦੇ ਹਨ। ਚਕ੍ਰ ਤੇ ਗਦਾ ਦੋਵੇਂ ਮਾਰਨ ਦੇ ਸ਼ਸਤ੍ਰ ਨਹੀਂ ਤਾਂ ਕੀ ਹਨ ? ਜੇ ਉਹ ਮਾਰਦੇ ਨਹੀਂ ਤਾਂ ਧਾਰਦੇ ਕਿਉਂ ਹਨ ? ਰਾਖਸ਼ਾਂ ਨਾਲ ਅਨੇਕਾਂ ਜੁੱਧ ਵਿਸ਼ਨੂੰ ਨੇ ਕੀਤੇ ਹਨ। ਉਸ ਸਾਧ ਨੇ ਤੈਨੂੰ ਜੇ ਅਹਿੰਸਾ ਦੱਸੀ ਸੀ ਤਾਂ ਵਿਸ਼ਨੂੰ ਜੀ ਦੀ ਰਾਜਸੀ ਰੌਂਦੀ ਐਸ਼੍ਵਰਜ ਭਗਵਾਨਤਾ ਸ਼ਤਰੂਆਂ ਦੀ ਵਿਨਾਸ਼ ਸ਼ਕਤੀ ਰਾਖਸ਼ਾਂ ਦੈਂਤਾਂ ਦਾ ਪ੍ਰਹਾਰ, ਇਹ ਹਾਲ ਕਿਉਂ ਨਾ ਦੱਸੇ। ਗਜ (ਹਾਥੀ) ਦੀ ਰਖਯਾ ਜਦ ਗ੍ਰਹ ਨੂੰ ਵਿਸ਼ਨੂੰ ਜੀ ਨੇ ਸੁਦ੍ਰਸ਼ਨ ਚੱਕ੍ਰ ਨਾਲ ਮਾਰਿਆ ਤਾਂ ਤੈਨੂੰ ਇਹ ਹਿੰਸਾ ਕਿਉਂ ਨਹੀਂ ਭਾਸੀ ਜੋ ਤੂੰ ਗੁਰੂ ਜੀ ਨੂੰ ਡਿੱਠਾ ਹੈ ਕਿ ਉਹ ਜਰਵਾਣਿਆਂ ਦੇ ਹੱਥੋਂ ਸਾਧੂ ਸੰਤ ਪਰਜਾ ਦੀਨਾਂ ਦੀ ਰਖਯਾ ਕਰ ਰਹੇ ਹਨ ਤਾਂ ਦੋਸ਼ੀਆਂ ਨੂੰ ਦੰਡ ਦੇ ਰਹੇ ਹਨ ਤਦ ਇਹ ਸੰਤ ਤੇ ਪ੍ਰਜਾ ਰਖਯਾ ਦੇ ਜਤਨ ਤੈਨੂੰ ਰਾਜਾ ਤੇ ਹਿੰਸਾ ਕਿਉਂ ਹੋਇ ਭਾਸਦੇ ਹਨ ? ਫੇਰ ਵੇਖ ਵਿਸ਼ਨੂੰ ਦਾ ਅਵਤਾਰ ਮੰਨੇ ਜਾਂਦੇ ਹਨ ਰਾਮ ਚੰਦਰ ਜੀ ਉਨ੍ਹਾਂ ਦੇ ਸ਼ਿਕਾਰ ਖੇਲਣੇ ਰਾਖਸ਼ ਮਾਰਨੇ ਜੁੱਧ ਰਚਣੇ, ਰਾਵਨ ਬੱਧ ਤੇ ਹੋਰ ਰਾਜਸੀ ਕੰਮ ਕਿਉਂ ਨਹੀਂ ਤੈਨੂੰ ਦਿਸੇ, ਹਿੰਸਾ ਕਰਮ ਹੋ ਕੇ।

ਫੇਰ ਸ੍ਰੀ ਕ੍ਰਿਸ਼ਨ ਜੀ ਵੀ ਵਿਸ਼ਨੂੰ ਦਾ ਰੂਪ ਹੀ ਮੰਨੇ ਜਾਂਦੇ ਹਨ, ਜੇਕਰ ਆਪ ਅਰਜਨ ਨੂੰ ਗੀਤਾ ਦਾ ਉਪਦੇਸ਼ ਕੀ ਨਾ ਦਿੰਦੇ ਤਾਂ ਮਹਾਂ ਭਾਰਤ ਦਾ ਭਯਾਨਕ ਜੁੱਧ ਨਾ ਮਚਦਾ। ਜੇ ਆਪ ਉਸ ਜੁੱਧ ਵਿਚ ਅਰਜਨ ਦੇ ਰਥਵਾਹੀ ਹੋ ਕੇ ਜੁੱਧ ਵਿਦਿਆ ਦੀ ਪ੍ਰਬੀਨਤਾ ਨਾ ਵਰਤਦੇ ਤਾਂ ਪਾਰਥ ਨਾ ਜਿੱਤਦੇ। ਫਿਰ ਆਪ ਦੇਖ ਲੈ ਕਿ ਦੁਆਰਕਾ ਜਾ ਕੇ ਆਪ ਨੇ ਆਪਣਾ ਰਾਜ ਬੱਧਾ। ਦੱਸ ਰਾਜ ਜੰਗ ਅਖਾੜੇ ਰਚੇ ਬਿਨਾ ਮਾਰੇ ਮਰੇ ਬਿਨਾ ਬੰਨ੍ਹ ਤੇ ਕਾਇਮ ਰਹਿ ਸਕਦਾ ਹੈ ? ਕੀ ਸ੍ਰੀ ਕ੍ਰਿਸ਼ਨ ਜੀ ਦਾ ਪਾਲੀ ਨੂੰ ਮਾਰਨਾ ਹਿੰਸਾ ਨਹੀਂ ? ਕੰਸ ਦਾ ਬਧ ਅਹਿੰਸਾ ਹੈ ਤੇ ਬਾਰਕ ਸਤਿਗੁਰੂ ਜੀ ਦਾ ਜਰਵਾਣਿਆਂ ਨੂੰ ਮਾਰਨਾ ਹਿੰਸਾ ਹੈ ? ਕੰਸ ਦਾ ਬੱਧ ਅਹਿੰਸਾ ਹੈ ਤੇ ਤੁਰਕ ਜਾਲਮਾ ਤੋਂ ਪ੍ਰਜਾ ਦੀ ਰੱਖਿਆ ਅਹਿੰਸਾ ਨਹੀਂ ? ਆਪਣੇ ਵੈਸ਼ਨਵ ਸੰਤ ਕੋਲੋਂ ਪੁੱਛ ਜਾ ਕੇ ਸਿਸਪਾਲ ਵਾਲੀ ਗੱਲ ਨੂੰ ਕੀ ਅਹਿੰਸਾ ਸਿ... ਕਰਦਾ ਹੈ। ਵੈਸ਼ਨਵ ਨੇ ਤੇਰੇ ਕੰਨਾਂ ਵਿਚ ਅਹਿੰਸਾ ਤਾਂ ਫੂਕੀ, ਪਰ ਅਹਿੰਸਾ ਦਾ ਲੇਖਾ ਜੋਖਾ ਤੇ

(ਬਾਕੀ ਪੰਨਾ ੩੨੦ ਤੇ)

[੧]ਨਿਕਸੇ ਅਤਿ ਕੋਪ ਹੁਇ ॥ ਮਹਾ ਰਥੀ ਰਨ ਧੀਰ ਇੰਦ੍ਰ ਤੁਲਿ ਬਿਕ੍ਰਮ ਜਿਨੈ ॥੧੪੨੧॥ ਸ੍ਵੈਯਾ ॥ [੨]ਸਿੰਘ ਝੜਾਝੜ ਝੂਝਨ ਸਿੰਘ ਗਏ ਤਿਹ ਸਾਮੁਹੇ ਲੈ ਸੁ ਘਨੋ ਦਲੁ ॥ ਘੋਰਨ ਕੀ ਖੁਰ ਬਾਰ ਬਜੇ ਭੂਅ ਕੰਪ ਉਠੀ ਅਰੁ ਸੱਤਿ ਰਿਸਾਤਲੁ ॥ [੩]ਯੌਂ ਖੜਗੇਸ ਰਹਯੋ ਥਿਰ ਹ੍ਵੈ ਜਿਮ ਪਉਨ ਲਗੈ ਨ ਹਲੈ ਕਨਕਾਚਲੁ ॥ ਤਾ ਪੈ ਬਸਾਵਤ ਹੈ ਨ ਕਛੂ ਸਬ ਹੀ ਜਦੁਬੀਰਨ ਕੋ ਘਟ ਗਯੋ ਬਲੁ ॥੧੪੨੨॥ ਸ੍ਵੈਯਾ ॥ [੪]ਕੋਪ ਕੀਯੋ ਧਨੁ ਲੈ ਕਰ ਮੈ ਜੁਗ ਭੂਪਨ ਕੀ ਬਹੁ ਸੈਨ ਹਨੀ ਹੈ ॥ ਬਾਜ ਘਨੇ ਰਥ ਪਤਿ ਕਰੀ ਅਨੀ ਜੋ ਬਿਧਿ ਤੇ ਨਹੀ ਜਾਤ ਗਨੀ ਹੈ ॥ [੫]ਤਾ ਛਬਿ ਕੀ ਉਪਮਾ ਮਨ ਮੈ ਲਖ ਕੈ ਮੁਖ ਤੇ ਕਬਿ ਸਯਾਮ ਭਨੀ ਹੈ ॥ ਜੁੱਧ ਕੀ ਠਉਰ ਨ ਹੋਇ ਮਨੋ ਰਸ ਰੁਦ੍ਰ ਕੇ ਖੇਲ ਕੋ ਠਉਰ ਬਨੀ ਹੈ ॥੧੪੨੩॥ [੬]ਲੈ ਧਨ ਬਾਨ ਧਸਯੋ ਰਨ ਮੈ ਤਿਹ ਕੇ ਮਨ ਮੈ ਅਤਿ ਕੋਪ ਬਢਿਓ ॥ ਜੁ ਹੁਤੋ ਦਲ ਬੈਰਨ ਕੋ ਸਬਹੀ ਰਿਸ ਤੇਜ ਕੇ ਸੰਗ ਪ੍ਰਤੱਛ ਡਢਿਓ ॥ [੭]ਅਰਿ ਸੈਨ ਕੋ ਨਾਸ ਕੀਓ ਛਿਨ ਮੈ ਜਸੁ ਤਾ ਛਬਿ ਕੋ ਕਬਿ ਸਯਾਮ ਪਢਿਓ ॥ ਤਮ ਜਿਉ ਡਰ ਕੇ ਅਰਿ ਭਾਜਿ ਗਏ; ਇਹ ਸੂਰ ਨਹੀ, ਮਾਨੋ ਸੂਰ ਚਢਿਓ ॥੧੪੨੪॥ ਸ੍ਵੈਯਾ ॥ [੮]ਕੋਪ ਝੜਾਝੜ ? ਸਿੰਘ ਤਬੈ ਅਸ ਤੀਛਨ ਲੈ ਕਰਿ ਤਾਹਿ ਪ੍ਰਹਾਰਯੋ ॥ ਭੂਪ ਛਿਨਾਇ ਲੀਯੋ ਕਰ ਤੇ ਬਰ ਕੈ ਅਰਿ ਕੇ ਤਨ ਊਪਰਿ ਝਾਰਯੋ ॥ [੯]ਲਾਗਤ ਹੀ ਕਟਿ ਮੂੰਡ ਗਿਰਯੋ ਧਰ ਤਾ ਛਬਿ ਕੋ ਕਬਿ ਭਾਉ ਨਿਹਾਰਯੋ ॥ ਮਾਨਹੁ ਈਸ੍ਵਰ ਕੋਪ ਭਯੋ; ਸਿਰ ਪੂਤ ਕੋ ਕਾਟਿ ਜੁਦਾ ਕਰਿ ਡਾਰਯੋ ॥੧੪੨੫॥ ਸ੍ਵੈਯਾ ॥ [੧੦]ਬੀਰ ਹਨਯੋ ਜਬ ਹੀ ਰਨ ਮੈ ਤਬ ਦੂਸਰ ਕੇ ਮਨ ਕੋਪ ਛਯੋ ॥ ਸੁ ਧਵਾਇਕੈ ਸਯੰਦਨ ਤਾਹੀ ਕੀ ਓਰ ਗਯੋ ਅਸ ਤੀਛਨ ਪਾਨ ਲਯੋ ॥ [੧੧]ਤਬ ਭੂਪ ਸਰਾਸਨ ਬਾਨ ਲਯੋ ਅਰਿ ਕੋ ਅਸ ਮੂਠ ਤੇ ਕਾਟ ਦਯੋ ॥ ਮਾਨੋ ਜੀਹ ਨਿਕਾਰਿਕੈ ਧਾਇਓ ਹੁਤੋ ਜਮੁ ਜੀਭ ਕਟੀ ਬਿਨ ਆਸ ਭਯੋ ॥੧੪੨੬॥ [੧੨]ਕਬਿਯੋ ਬਾਚ ॥ ਸ੍ਵੈਯਾ ॥ [੧੩]ਜਬ ਹੀ ਕਰਿ ਕੋ ਅਸ ਕਾਟਿ ਦਯੋ ਭਟ ਜੇਉ ਭਜੇ ਹੁਤੇ ਤੇ ਸਭ ਧਾਏ ॥ ਆਯੁਧ ਲੈ ਅਪਨੇ ਅਪਨੇ ਕਰਿ ਚਿੱਤ ਬਿਖੈ ਅਤਿ ਕੋਪ ਬਢਾਏ ॥ [੧੪]ਬੀਰ ਬਨੈਤ ਬਨੇ ਸਿਗਰੇ ਤਿਨ ਕੇ ਗੁਨ ਸਯਾਮ ਕਬੀਸਰ ਗਾਏ ॥ ਮਾਨਹੁ ਭੂਪ ਸੁਅੰਬਰ ਜੁੱਧੁ ਰਚਯੋ ਭਟ ਏ ਨ; ਬਡੇ ਨ੍ਰਿਪ ਆਏ ॥੧੪੨੭॥ ਸ੍ਵੈਯਾ ॥ [੧੫]ਜੋ ਨ੍ਰਿਪ ਸਾਮੁਹੇ ਆਇ ਭਿਰੇ ਅਰਿ ਬਾਨਨ ਸੋ ਸੋਈ ਮਾਰ ਲਏ ਹੈ ॥ ਕੇਤਕਿ ਜੋਰਿ ਭਿਰੇ ਹਠਿ ਕੈ ਕਿਤਨੇ ਰਨ ਕੋ ਲਖਿ ਭਾਜਿ ਗਏ ਹੈ ॥ [੧੬]ਕੇਤਕਿ ਹੋਇ ਇਕਤ੍ਰ ਰਹੇ ਜਸੁ ਤਾ ਛਬਿ ਕੋ ਕਬਿ ਚੀਨ ਲਏ ਹੈ ॥ ਮਾਨਹੁ ਆਗ ਲਗੀ ਬਨ ਮੈ ਮਦ

---

(ਪੰਨਾ ੩੧੯ ਦੀ ਬਾਕੀ)

ਹੂੰਘਾ ਤੇਤ ਤੀ ਹੋਸਿਆ ? ਭਗਲੇ ਖਸੇ ਕਰਕੇ ਪ੍ਰਮਾਰਥ ਤੋਂ ਉਰੇ ਹੀ ਭਰਿਸ ਤੋਂ ਬਾਦ ਵਿਚ ਪਾ ਦਿਤਾ। ਤੂੰ ਦੱਸ ਮੈਨੂੰ ਕਿ ਵੈਸ਼ਨਵਾਂ ਦੇ ਪੂਜਯ ਅਵਤਾਰ ਜਗ ਗਲੀ ਜੰਗ ਕਰਣ ਵਾਲੇ ਹਨ ਕਿ ਨਹੀਂ? ਜੇ ਹੁਣ ਸੂਰੇ ਤੇ ਪੂਰੇ ਅਵਤਾਰ ਗੁਰੂ ਨੇ ਜੋ ਗੁਰੂ ਜਜਿਤੀ ਆਪ ਅਵਤਾਰ ਹਨ ਕਾਰਕ ਤਨ ਰੂਰ ਅਵਤਾਰ ਹੋਣ ਕਰਕੇ ਅਵਤਾਰ ਸ਼੍ਰੋਮਣੀ ਹਨ ਜਗਤ ਨੂੰ ਫਿਰੇ ਤੇ ਨਿਰਦਈਆਂ ਦੇ ਰਾਜ ਵਿਚ ਪੀੜਤ ਵੇਖਕੇ ਸੂਰਬੀਰਤਾ ਆਉਂਦੀ ਹੈ ਤੇ ਦਬੇਲ ਪ੍ਰਜਾ ਨੂੰ ਉਰਾ ਕਰ ਰਹੇ ਹਨ ਤੇ ਪਾਪ ਰਾਜ ਨੂੰ ਨਾਸ ਕਰਨਾ ਸਖਾਲਿਆ ਹੈ ਤਾਂ ਉਪਕਾਰ ਕੀਤਾ ਹੈ ਕਿ ਅਪਕਾਰ ?

ਕੀ ਤੂੰ ਜਾਂ ਤੇਰਾ ਮਿੱਤਰ ਜਾਂ ਤੁਸੀਂ ਦੋਏ ਔਰੰਗਜ਼ੇਬ ਦੇ ਵਰਤ ਰਹੇ ਜ਼ੁਲਮ ਨੂੰ ਦੂਰ ਕਰ ਸਕਦੇ ਹੋ ? ਜਿਸ ਬਿਰਤੀ ਨੂੰ ਤੂੰ ਦੇਵ ਬਿਰਤੀ ਸਮਝਦਾ ਹੈਂ ਉਹ ਕਾਇਰ ਬਿਰਤੀ ਹੈ। ਕਾਇਰ ਬਿਰਤੀ ਰੂਹ ਦੀ 'ਦੁਆਲਾ' ਨਿਕਲੀ ਹੋਈ ਵਰਗੀ ਹਾਲਤ ਹੈ ਮਾਨੋ ਸਰੀਰ ਕਬਲ ਮਾਨਸਿਕ ਬਲ ਜਦ ਹਾਰ ਜਾਣ ਤਾਂ ਸ਼ਿਆਣੇ ਲੋਕੀਂ ਕਮਜ਼ੋਰੀ ਛੁਪਾਉਣ ਲਈ ਉਸ ਨੂੰ ਦਇਆ ਛਿਮਾ ਦਰ ਗੁਜਰੀ ਨਿਮ੍ਰਤਾ ਸਹਿਨਸੀਲਤਾ ਦੇ ਨਾਉਂ ਦੇ ਲੈਂਦੇ ਹਨ। ਤੂੰ ਉਥੇ ਚੰਗੀ ਤਰ੍ਹਾਂ ਤੱਕਣਾ ਸੀ ਕਿ ਕੀ ਗੁਰੂ ਜੀ ਨੂੰ ਰਾਜ ਦਾ ਲੋਭ ਹੈ ਆਪਣੇ ਲਈ ਹੈ ? ਕੀ ਉਹ ਦੂਸਰੇ ਦਾ ਹੱਕ ਖੋਹ ਰਹੇ ਹਨ ? ਉਹ ਤਾਂ ਧਰਮ ਜੁੱਧ ਰਚਾ ਰਹੇ ਹਨ ਕਿ ਗਊ ਗਰੀਬ ਬ੍ਰਾਹਮਣ ਸਾਧੂ ਸੰਤ ਪ੍ਰਜਾ ਸਭ ਪਰ ਅਤਯਾਚਾਰ ਹੋ ਰਿਹਾ ਹੈ, ਉਹ ਦੂਰ ਹੋਵੇ। ਪਹਿਲੇ ਸਤਿਗੁਰੂ ਜੀ ਪਿਆਰ ਨਾਲ ਉਪਦੇਸ ਨਾਲ ਸ਼ਾਂਤੀ ਨਾਲ ਜ਼ੁਲਮ ਸਹਾਰਕੇ ਸੀਸ ਦੇ ਦੇ ਜਾਲਮ ਨੂੰ ਵਰਜ ਰਹੇ ਪਰ ਨਾ ਉਹ ਰੁਕਿਆ ਤੇ ਨਾ ਪ੍ਰਜਾ ਵਿਚ ਸਾਹਸ ਆਇਆ ਹੈ। ਹੁਣ ਉਸੇ ਗੱਦੀ ਤੇ ਬਿਰਾਜੇ ਗੁਰੂ ਜੀ ਨੇ ਉਸ ਦਬੇਲ ਹੋ ਗਈ ਪ੍ਰਜਾ ਵਿਚ ਛੱਤਰ ਦਾ ਤਾਣ ਭਰ ਦਿਤਾ ਹੈ, ਆਪਣੇ ਧਰਮ ਦੀ, ਅਪਣੀ

(ਬਾਕੀ ਪੰਨਾ ੩੨੧ ਤੇ)

੧. ਅੱਗੋ ਆਏ ਬੜੇ ਜੋਸ਼ ਦੇ ਨਾਲ । ਜਿਹੜੇ ਬੜੇ ਮਹਾਂਰਥੀ ਅਤੇ ਟਿਕ ਕੇ ਯੁਧ ਕਰਨ ਵਾਲੇ ਸਨ ਅਤੇ ਜਿਨ੍ਹਾਂ ਵਿਚ ਬਲ ਇੰਦ੍ਰ ਸਮਾਨ ਸੀ ॥੧੪੨੧॥

੨. ਸਵੈਯਾ ॥ ਝੜਾ ਝੜ ਸਿੰਘ ਤੇ ਝੂਝਨ ਸਿੰਘ ਖੜਗ ਸਿੰਘ ਦੇ ਸਾਹਮਣੇ ਗਏ ਨਾਲ ਬਹੁਤ ਸਾਰੇ ਫੌਜ ਦਾ ਦਲ ਲੈ ਕੇ। ਘੋੜਿਆਂ ਦੇ ਖੁਰਾਂ ਦੀ ਧਰਤੀ ਤੇ ਪੈੜ ਵਜਦੀ ਹੈ । ਜਿਸ ਨਾਲ ਧਰਤੀ ਕੰਬ ਉਠੀ ਅਤੇ ਸੱਤਿ ਪਤਾਲ ਹਿੱਲ ਗਏ ਹਨ ।

੩. ਪਰ ਖੜਗ ਸਿੰਘ ਇਸ ਤਰ੍ਹਾਂ ਅਡੋਲ ਹੈ ਜਿਸ ਤਰ੍ਹਾਂ ਹਨੇਰੀ ਦੀ ਹਵਾ ਚੱਲਣ ਨਾਲ ਸਮੇਰ ਪਰਬਤ ਅਹਿੱਲ ਖੜਾ ਰਹਿੰਦਾ ਹੈ ਇਸੇ ਤਰ੍ਹਾਂ ਖੜਗ ਸਿੰਘ ਦੇ ਉਤੇ ਕ੍ਰਿਸ਼ਨ ਦੀਆਂ ਫੌਜਾਂ ਦੀਆਂ ਘਟਾਂ ਦਾ ਬਲ ਕੁਝ ਨਹੀਂ ਬਿਗਾੜ ਸਕਦਾ ਯਾਦਵ ਸੈਨਾ ਦਾ ਬਲ ਉਸਦੇ ਅੱਗੇ ਘਟ ਗਿਆ ਹੈ ॥੧੪-22॥

੪. ਸਵੈਯਾ ॥ ਖੜਗ ਸਿੰਘ ਨੇ ਮਨ ਵਿਚ ਕ੍ਰੋਧ ਕਰਕੇ ਧਨੁਖ ਹੱਥ ਵਿਚ ਲੈ ਲਿਆ ਰਣ ਭੂਮੀ ਦੇ ਵਿਚ ਬਹੁਤ ਸੈਨਾ ਮਾਰ ਦਿਤੀ ਹੈ । ਬਹੁਤ ਸਾਰੇ ਘੋੜੇ ਰਥਾਂ ਦੇ ਸੁਆਮੀ ਰਾਜੇ, ਹਾਥੀ ਤੇ ਜਿਹੜੀ ਫੌਜ ਮਾਰੀ ਗਈ ਉਹ ਤਾਂ ਬ੍ਰਹਮਾ ਤੋਂ ਵੀ ਗਿਣੀ ਨਹੀਂ ਜਾਂਦੀ ।

੫. ਕਵੀ ਸ਼ਯਾਮ ਜੀ ਉਸ ਸਮੇਂ ਦੀ ਉਪਮਾ ਵੇਖ ਕੇ ਮਨ ਦੇ ਵਿਚ ਇਸ ਤਰ੍ਹਾਂ ਕਹੀ ਹੈ । ਜਾਣੋ ਉਹ ਜੁੱਧ ਦੀ ਥਾਂ ਨਹੀਂ ਰੁਦ੍ਰ ਰਸ ਦੇ ਖੇਡਲ ਦੀ ਥਾਂ ਬਣੀ ਹੈ ॥੧੪੨੩॥

੬. ਖੜਗ ਸਿੰਘ ਤੀਰ ਕਮਾਣ ਲੈ ਕੇ ਜੁੱਧ ਸਥਾਨ ਦੇ ਵਿਚ ਜਾ ਧਸਿਆ ਹੈ ਕਿਉਂਕਿ ਉਸ ਦੇ ਮਨ ਦੇ ਵਿਚ ਬਹੁਤ ਕ੍ਰੋਧ ਵਧਿਆ ਹੋਇਆ ਹੈ । ਜਿਹੜਾ ਵੈਰੀ ਦਾ ਦਲ ਸੀ ਉਹ ਸਾਰਾ ਹੀ ਰਿਸਕੇ ਤੇਜ ਦੀ ਅਗਨੀ ਨਾਲ ਪ੍ਰਤਖ ਸਾਹਮਣੇ ਹੋ ਕੇ ਸਾੜ ਦਿੱਤਾ ਹੈ ।

੭. ਜਿਸਦੀ ਛਬੀ ਨੂੰ ਕਵੀ ਸਯਾਮ ਜੀ ਨੇ ਐਉਂ ਪੜ੍ਹਿਆ ਹੈ ਕਿ ਵੈਰੀ ਦੀ ਸੈਨਾ ਨੂੰ ਇਕ ਛਿਨ ਵਿਚ ਮਾਰਕੇ ਮੁਕਾ ਦਿਤਾ। ਜਿਸ ਤਰ੍ਹਾਂ ਸੂਰਜ ਨੂੰ ਵੇਖ ਕੇ ਹਨੇਰਾ ਡਰਕੇ ਭੱਜ ਜਾਂਦਾ ਹੈ, ਇਸ ਤਰ੍ਹਾਂ ਖੜਗ ਸਿੰਘ ਸੂਰਜ ਨੂੰ ਵੇਖਕੇ ਕ੍ਰਿਸ਼ਨ ਦੀ ਫੌਜ ਜੋ ਹਨੇਰਾ ਰੂਪ ਹੈ ਉਹ ਭੱਜ ਗਈ ਹੈ ॥੧੪੨੪॥

੮. ਸਵੈਯਾ ॥ ਉਸ ਵੇਲੇ ਝੜਾ ਝੜ ਸਿੰਘ ਨੇ ਤਿਖੀ ਤਲਵਾਰ ਲੈ ਕੇ ਹੱਥ ਵਿਚ ਖੜਗ ਸਿੰਘ ਨੂੰ ਮਾਰੀ । ਪਰ ਰਾਜੇ ਨੇ ਉਸ ਦੇ ਹਥ ਵਿਚੋਂ ਤਲਵਾਰ ਖੋਹ ਲਈ ਮੁੜ ਕੇ ਉਸ ਦੇ ਉਤੇ ਮਾਰ ਦਿੱਤੀ ।

੯. ਤਲਵਾਰ ਦੇ ਲਗਦੇ ਹੱਥ ਉਸ ਦਾ ਸਿਰ ਵੱਢਕੇ ਸੁੱਟ ਦਿਤਾ ਜਿਸ ਦੀ ਛਬੀ ਦਾ ਭਾਵ ਕਵੀ ਜੀ ਨੇ ਇਸ ਤਰ੍ਹਾਂ ਵੇਖਿਆ ਹੈ। ਜਾਣੋ ਈਸ਼੍ਵਰ (ਸ਼ਿਵਜੀ) ਗੁਸੇ ਹੋ ਗਿਆ ਹੈ, ਉਸ ਨੇ ਆਪਣੇ ਪੁਤਰ ਗਣੇਸ਼ ਦਾ ਸਿਰ ਜੁਦਾ ਕਰ ਦਿੱਤਾ ਹੈ ॥੧੪੨੫॥

੧੦. ਸਵੈਯਾ ॥ ਜਿਸ ਵੇਲੇ ਝੂਝਨ ਸਿੰਘ ਨੇ ਵੇਖਿਆ ਕਿ ਮੇਰਾ ਵੀਰ ਝੜ-ਝੜ ਸਿੰਘ ਮਾਰ ਦਿਤਾ ਹੈ ਜੁਧ ਦੇ ਵਿਚ ਝੜਾ ਝੜ ਸਿੰਘ ਦੇ ਦੂਜੇ ਭਾਈ ਝੂਝਨ ਸਿੰਘ ਦੇ ਮਨ ਵਿਚ ਕ੍ਰੋਧ ਆ ਗਿਆ। ਉਸਨੇ ਰੱਥ ਭਜਾ ਕੇ ਖੜਗ ਸਿੰਘ ਦੇ ਵਲ ਜਾ ਕੇ ਤਿਖੀ ਤਲਵਾਰ ਹੱਥ ਵਿਚ ਲੈ ਲਈ ।

੧੧. ਉਸ ਨੂੰ ਵੇਖ ਕੇ ਰਾਜੇ ਖੜਗ ਸਿੰਘ ਨੇ ਹੱਥ ਵਿਚ ਤੀਰ ਲਿਆ ਵੈਰੀ ਦੀ ਤਲਵਾਰ ਵਾਲਾ ਹੱਥ ਹੀ ਕੱਟ ਦਿਤਾ ਜਾਣੋ ਜਮ ਜੀਭ ਕੱਢਕੇ ਉਸ ਵੱਲ ਆਉਣ ਲੱਗਾ ਸੀ ਉਸਦੀ ਜੀਭ ਕੱਟੀ ਗਈ ਤੇ ਆਪਣੇ ਕੰਮ ਤੋਂ ਨਿਰਾਸ਼ ਹੋ ਗਿਆ ॥੧੪੨੬॥

੧੨. ਕਵੀ ਜੀ ਕਹਿੰਦੇ ਹਨ ॥

੧੩. ਸਵੈਯਾ ॥ ਜਦੋਂ ਤਲਵਾਰ ਵਾਲਾ ਹੱਥ ਕੱਟ ਦਿੱਤਾ ਗਿਆ ਜਿਹੜੇ ਸੂਰਮੇ ਭੱਜ ਕੇ ਚੱਲੇ ਸਨ ਉਹ ਸਾਰੇ ਮੁੜ ਕੇ ਆ ਗਏ । ਆਪੋ ਆਪਣੇ ਹਥਿਆਰ ਲੈ ਕੇ ਹੱਥਾਂ ਦੇ ਵਿਚ ਦਿਲ ਵਿਚ ਬੜਾ ਕ੍ਰੋਧ ਵਧਾ ਲਿਆ ।

੧੪. ਜਿਹੜੇ ਸੂਰਮੇ ਸ਼ਸ਼ਤ੍ਰ ਪਹਿਨ ਕੇ ਬਣ ਠਣ ਕੇ ਆਏ ਹਨ ਸਾਰੇ ਹੀ ਉਹਨਾਂ ਦੇ ਸ੍ਰੀ ਸ਼ਯਾਮ ਕਵੀ ਜੀ ਗੁਣ ਗਾਉਂਦੇ ਹਨ ਜਾਣੋਂ ਕਿ ਖੜਗ ਸਿੰਘ ਰਾਜੇ ਨੇ ਸੁਯੰਬਰ ਰਚਿਆ ਹੈ ਉਸ ਨੂੰ ਜਿੱਤਣ ਲਈ ਇਹ ਰਾਜੇ ਆਏ ਹਨ ॥੧੪੨੭॥

੧੫. ਸਵੈਯਾ ॥ ਜਿਹੜੇ ਵੈਰੀ ਰਾਜੇ ਸਾਹਮਣੇ ਆ ਕੇ ਲੜੇ ਉਹ ਸਾਰੇ ਮਾਰ ਦਿਤੇ ਹਨ ਤੀਰਾਂ ਦੇ ਨਾਲ । ਹਰਿ ਦੇ ਸੂਰਮੇ ਕਿਤਨੇ ਤਾਂ ਆ ਕੇ ਮੁਕਾਬਲਾ ਕਰਦੇ ਹਨ ਕਿਤਨੇ ਜੁੱਧ ਵਿਚੋਂ ਭੱਜ ਹੀ ਗਏ ਹਨ ।

੧੬. ਕਿਤਨੇ ਹੀ ਸੂਰਮੇ ਇਕ ਪਾਸੇ ਇਕੱਠੇ ਹੋ ਗਏ ਹਨ ਇਸ ਜੁੱਧ ਦੀ ਅੱਗ ਤੋਂ ਬਚਣ ਲਈ ਜਿਸ ਦੀ ਉਪਮਾ ਕਵੀ ਜੀ ਐਉਂ ਦੇਖਦੇ ਹਨ ਜਾਣੋ ਕਿ ਬਣ ਨੂੰ ਅੱਗ ਲੱਗ ਗਈ ਹੈ ਮਦ ਵਿਚ ਮੱਤੇ ਹਾਥੀ ਇਕ ਗੁੱਠ

(ਪੰਨਾ ੩੨੦ ਦੀ ਬਾਕੀ)

ਚਰਮ ਦੀ ਆਪਣੀ ਜਾਨ ਦੀ ਤੇ ਮਾਲ ਦੀ ਰਖਯਾ ਕਰਨ ਲਈ । ਨਾਲੇ ਉਹ ਗੁਰੂ ਗੁਰੂ ਹੈ, ਧਰਮ ਦਾ ਦਾਤਾ ਹੈ ਜੋਤਿ ਨਿਰੰਜਨੀ ਨਾਲੇ ਕਵੀ ਹੈ ਨਾਲੇ ਜੋਧਾ ਹੈ ਨਾਲੇ ਕੋਮਲ ਹੈ ਨਾਲੇ ਬਲਵਾਨ ਉਸ ਦੀ ਕਰਨੀ ਤੇ ਕਿੰਤੂ ਕਿਉਂ ਉਪਜੇ ਤੈਨੂੰ ਗੁਰੂ ਕੀ ਬਾਣੀ ਪੜ੍ਹ, ਆਦਿ ਸਤਿਗੁਰੂ ਨੇ ਫੁਰਮਾਇਆ ਹੈ ਕਿ ਜਿਸ ਦੇ ਖਾਣ ਨਾਲ ਮਨ ਵਿਚ ਵਿਕਾਰ ਤੇ ਸਰੀਰ ਵਿਚ ਪੀੜਾ ਆਵੇ ਉਹ ਖਾਣਾ ਨਾ ਖਾਉ । ਸਮਰੱਥ ਗੁਰੂ ਦੀ ਮੁਰਤ ਜੋ ਕਦੇ ਭੰਵਦੀ ਨਹੀਂ, ਜੋ ਆਪਣੇ ਤੇਜ ਵਿਚ ਸ਼ਿਕਾਰ ਖੇਲ ਰਹੀ ਹੈ ਤਾਂ ਖੇਲੇ । ਤੂੰ ਜੇ ਮੱਛਰ ਮਰੇ ਤੇ ਔਖਾ ਹੁੰਦਾ ਹੈਂ, ਤਾਂ ਨਾ ਮਾਰ । ਜੇ ਅੱਧਾ ਪਿੰਡ ਖਾ ਚੁਕੇ ਆਦਮਖੋਰ ਸ਼ੇਰ ਦਾ ਸ਼ਿਕਾਰ ਹੋਇਆ ਵੇਖ ਕੇ ਤੈਨੂੰ ਹਿੰਸਾ ਫੁਰਦੀ ਹੈ ਤੂੰ ਸ਼ੇਰ ਦਾ ਸ਼ਿਕਾਰ ਨਾ ਕਰ, ਤੇ ਅੱਧੇ ਪਿੰਡ ਦੇ ਯਤੀਮਾਂ ਤੇ ਵਿਧਵਾ ਦੇ ਵਿਰਲਾਪ ਤੈਨੂੰ ਸੁਹਾਵਣੇ ਲਗਦੇ ਹਨ ਤਾਂ ਸੁਣ, ਪਰ ਜਲਾਲ ਵਾਲੀ ਸੁੰਦਰਤਾ ਨੂੰ ਤਰਕਾਂ ਕਰਨ ਵਾਲਾ ਤੂੰ ਕੌਣ ਹੈਂ, ਜੋ ਉਸ ਹਿੰਸਕ ਸ਼ੇਰ ਨੂੰ ਮਾਰਕੇ ਅੱਧਾ ਪਿੰਡ ਬਚਾ ਲੈਂਦੀ ਹੈ ਫੇਰ ਜਿਨ੍ਹਾਂ ਦੇ ਹੱਥੋਂ ਮਰਿਆਂ ਦੀ ਸਦਾਗਤੀ ਹੋਣੀ ਹੈ, ਉਨ੍ਹਾਂ ਦੇ ਹੱਥਾਂ ਦੀ ਬਰਕਤ ਨੂੰ ਤੂੰ ਨਿਤਾਣੇ ਹੱਥਾਂ ਵਰਗੇ ਕਿਉਂ ਵੇਖਣੇ ਚਾਹੁੰਦਾ ਹੈ, ਤੂੰ ਗੁਰਬਾਣੀ ਪੜ੍ਹ ਵੇਖ ਤੀਸਰੇ ਪਾਤਸ਼ਾਹ ਫੁਰਮਾਉਂਦੇ ਹਨ :— ਸਿੰਮ੍ਰਿਤ ਸਾਸਤ੍ਰ ਪੁੰਨ ਬੀਚਾਰਦੇ ਤਤੈ ਸਾਰ ਨ ਜਾਣੀ ॥ ਅਨੰਦ ਸਾ : ॥ ਇਸ ਲੇਖੇ ਪੜ੍ਹੇ ਸਾਸਤ੍ਰ ਦੇ ਜੋ ਬਿਨਾ ਪੂਰਬ ਅੱਖਰ ਮੇਲੇ ਦੇ ਕੱਚੇ ਗੁਰੂ ਸਥਾਲਦੇ ਹਨ ਪੜ੍ਹੇ ਦੀ ਗੱਲ ਨਹੀਂ ਲਭਦੀ :—ਕਿਉਂਕਿ :— ਵੇਦੁ ਪੜਹਿ ਹਰ ਰਸ ਨਹੀ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ ॥ ਅਗਿਆਨ ਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥ਪੰ:੧੨੮॥ਮ:੩॥

ਜਿਸ ਤਰ੍ਹਾਂ ਅੱਜਕਲ੍ਹ ਕੁਆਜਨ ਲੋਗ ਗੁਰਬਾਣੀ ਦਾ ਪਾਠ ਕਰਵਾਏ ਨੇ ਨਾਂ ਰਸ ਪਾਠੀ ਨੂੰ ਆਇਆ ਨਾ ਪਾਠ ਕਰਵਾਉਣ ਵਾਲੇ ਨੂੰ ਆਇਆ ਡੰਗ ਟਪਾ ਕੇ ਭੋਗ ਪਾ ਦਿਤਾ ਕਿਉਂਕਿ ਪਾਠੀ ਕੋਈ ਪੂਰਨ ਵਿਦਵਾਨ ਨਹੀਂ ਉਸਨੂੰ ਲਾਲਚ ਹੈ ਕਿ ਮੇਰਾ ਪਾਠ ਕਰਨ ਤੇ ਸਮਾਂ ਘੱਟ ਤੋਂ ਘੱਟ ਲੱਗੇ ਤਾਂਕਿ ਮੇਰੀ ਦਿਹਾੜੀ ਵੱਧ ਤੋਂ ਵੱਧ ਪੈਸੇ ਕਮਾ ਸਕੇ । ਘਰ ਵਾਲਿਆਂ ਨੂੰ ਆਪਣੇ ਘਰੇਲੂ ਧੰਦਿਆਂ ਤੋਂ ਵੇਹਲ ਨਹੀਂ ਤੇ ਉਹਨਾਂ ਘਰੇਲੂ ਕਾਰਵਾਈ ਕਰਕੇ ਮੁਕਦਾ ਹੀ ਨਹੀਂ ਇਸ ਲਈ ਪਾਠ ਦਾ ਸਵਾਦ ਉਹਨਾਂ ਨੂੰ ਵੀ ਕੋਈ ਨਾ ਆਇਆ, ਤੋਤਾ ਪਾਠ ਜ਼ਰੂਰ ਹੋਇਆ । ਇਸੇ ਤਰ੍ਹਾਂ ਵੇਦ ਪਾਠੀ ਜਾਂ ਕੱਚੇ ਗੁਰੂ ਉਲਟੇ ਅਰਥ ਕਰਕੇ ਹੋਰ ਹੀ ਤਰ੍ਹਾਂ ਦੇ ਪੁੰਨ ਪਾਪ ਵਖਾ ਕੇ ਆਪਣਾ ਮੰਤਵ ਸਿੱਧਾ ਕਰ ਲੈਂਦੇ ਹਨ ਪਰ ਪੂਰੇ ਗੁਰੂ ਤੋਂ ਬਿਨਾ ਅਸਲ ਰਸ ਦੀ ਪ੍ਰਾਪਤੀ ਨਹੀਂ ਹੁੰਦੀ । ਸਗੋਂ ਉਹ ਵੇਦ ਦੀ ਪੁਤਰੀ ਸਿਮ੍ਰਤੀ ਆਦਿ ਸੰਗਲ ਰੂਪ ਹੋ ਕੇ ਜਕੜ ਲੈਂਦੀ ਆ ਐਉਂ ਕਿਉਂ ਹੋ ਗਿਆ ਇਹ ਇਉਂ ਕਿਉਂ ਨਹੀਂ ਕੀਤਾ । ਬੇਦ ਕੀ ਪੁਤਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ ਲੈ ਹੈ ਆਈ ॥੧॥ਪੰ:੩੨੯॥ਕਬੀਰ ਜੀ ॥ ਇਸੇ ਤਰ੍ਹਾਂ ਐ ਪੁੱਤਰ ਤੂੰ ਵੀ ਭਰਮਾਂ ਵਿਚ ਪੈ ਕੇ ਤੱਤ ਤੋਂ ਵਾਂਜਿਆ ਗਿਆ ਇਹ ਵਿਚਾਰਾਂ ਜੋ ਕ੍ਰਿਆਵਾਂ ਤੇ ਸੰਗਲ ਹੋ ਚੁਕਦੀਆਂ ਹਨ ।

ਜਿਨ੍ਹਾਂ ਨਾਲ ਬੁੱਧੀ ਜੋੜ ਤੇ ਮਧੀ ਨਿਤਾਣੀ ਤੇ ਰਾਮਰੂਨ ਜਿਹੀ ਹੋ ਜਾਂਦੀ ਹੈ । ਗੁਰਮਤਿ ਹੈ ਖਿੜੇ ਵਿਕਾਸ ਤੇ ਸਹਜ ਦਾ ਮਾਰਗ ਅਤੇ ਇਸ ਰਸਤੇ ਪਾਪ ਪੁੰਨ ਦੀ ਵਿਚਾਰ ਵੀ ਹੁੰਦੀ ਹੈ ਜੋ ਆਤਮਕ ਉਨਤੀ ਦੀ ਸਹਾਇਕ ਬਣਦੀ ਹੈ ਜੋ ਜੇਵਰੀ ਬਣਕੇ ਬੰਨਕੇ ਨਹੀਂ ਬਹਾਲਦੀ । ਰੂਹ ਦਾ ਹੁਲਾਰਾ, ਅੰਦਰ ਦਾ ਵਿਗਾਸ, ਸਾਈਂ ਦਾ ਪਿਆਰ ਅਤੇ ਪਿਆਰ ਦਾ ਉਤਸ਼ਾਹ ਅੰਦਰ ਤੇ ਬਾਹਰ ਮਨ ਦੀ ਨਿਰਮਲਤਾ ਇਸ ਮਾਰਗ ਦੀਆਂ ਬਿਹੰਗਮ ਉਡਾਰੀਆਂ ਹਨ । ਫੇਰ ਐ ਪੁੱਤਰ ਤੂੰ ਅਤਾਮ ਦੁਨੀਆਂ ਦੇ ਸ਼ਾਹਿਨਸ਼ਾਹ ਨੂੰ ਮਿਲਕੇ ਕਿਉਂ ਸੱਖਣੇ ਦਾ ਸੱਖਣਾ ਮੁੜਕੇ ਵਾਪਸ ਆਇਆ ਇਸ ਲਈ ਕਿ ਤੇਰੀ ਬੁੱਧੀ ਘਟਕੇ ਹਿਰਦੀ ਵਿਚ ਕੈਦ ਰਹੀ ਸੀ । ਇਕ ਵਿਚਾਰਾਂ ਦੀ ਹਿੰਸਾ ਹੈ, ਇਕ ਰਸਾਂ ਦੀ ਹਿੰਸਾ ਹੈ ਇਕ ਉਪਕਾਰਾਂ ਦੀ ਹਿੰਸਾ ਹੈ ਇਹਨਾਂ ਤਿਨਾਂ ਹਿੰਸਾ ਦੇ ਰੂਪ ਜਾਨਣੇ ਚਾਹੀਦੇ ਹਨ । ਵਿਚਾਰਾਂ ਦੀ ਹਿੰਸਾ ਦੇਖੋ ਦੇਖੀ ਵਿਚਾਰ ਦੇ ਪਿਛੇ ਲੱਗਕੇ ਇੱਟਾਂ ਪੱਥਰਾਂ ਆਦਿ ਨਿਰਜੀਵ ਦੇ ਉਤੇ ਜਿੰਦਾ ਜੀਵ ਦੀ ਕੁਰਬਾਨੀ ਕਰਦੇ ਹਨ ਜਿਸ ਨੂੰ ਗੁਰਬਾਣੀ ਕਰਮ ਭੁਲੇਖਾ ਅਗਿਆਨ ਕਹਿੰਦੀ ਹੈ ਜੈਸਾ ਕਿ ਪਾਵਨ ਬਚਨ ਹੈ :—

(ਬਾਕੀ ਪੰਨਾ ੩੨੨ ਤੇ)

ਮੱਤ ਕਰੀ ਇਕ ਠਉਰ ਭਏ ਹੈ ॥੧੪੨੮॥ ਸ੍ਵੈਯਾ ॥ [1]ਬੀਰ ਘਨੇ ਰਨ ਮਾਂਝ ਹਨੇ ਮਨ ਮੈ ਨ੍ਰਿਪ ਰੰਚਕ ਕੋਪ ਭਰਯੋ ਹੈ ॥ ਬਾਜ ਕਰੀ ਰਥ ਕਾਟਿ ਦਏ ਜਬਹੀ ਕਰਿ ਮੈ ਕਰਵਾਰ ਧਰਯੋ ਹੈ ॥ [2]ਪੇਖ ਕੈ ਸਤ੍ਰ ਇਕਤ੍ਰ ਭਏ ਨ੍ਰਿਪ ਮਾਰਬੇ ਕੋ ਤਿਨ ਮੰਤ੍ਰ ਕਰਯੋ ਹੈ ॥ ਕੇਹਰਿ ਕੋ ਬਧ ਜਿਉ ਚਿਤਵੈ ਮ੍ਰਿਗ ਸੋ ਤੌ ਬ੍ਰਿਥਾ ਕਬਹੂੰ ਨ ਡਰਯੋ ਹੈ ॥੧੪੨੯॥ ਸ੍ਵੈਯਾ ॥ [3]ਭੂਪ ਬਲੀ ਬਹੁਰੋ ਰਿਸ ਕੈ ਜਬ ਹਾਥਨ ਮੈ ਹਥਿਯਾਰ ਗਹੇ ਹੈ ॥ ਸੂਰ ਹਨੇ ਬਲਬੰਡ ਘਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ ਹੈ ॥ [4]ਸੀਸ ਪਰੇ ਕਟਿ ਬੀਰਨ ਕੇ ਧਰਨੀ ਖੜਗੇਸ ਸੁ ਸੀਸ ਛਹੇ ਹੈ ॥ ਮਾਨਹੁ ਸ੍ਰਉਨ ਸਰੋਵਰ ਮੈ ਸਿਰ ਸਤ੍ਰਨ ਕੰਜ ਸੇ ਮੂੰਦ ਰਹੇ ਹੈ ॥੧੪੩੦॥ ਦੋਹਰਾ ॥ [5]ਤਕਿ ਝੁਝ ਸਿੰਘ ਕੋ ਖੜਗ ਸੀ ਖੜਗ ਲੀਯੋ ਕਰਿ ਕੋਪ ॥ ਹਨਯੋ ਤਬੈ ਸਿਰ ਸਤ੍ਰ ਕੋ ਜਨ ਦੀਨੀ ਅਸ ਓਪ ॥੧੪੩੧॥ ਸ੍ਵੈਯਾ ॥ [6]ਪੁਨਿ ਸਿੰਘ ਜੁਝਾਰ ਮਹਾ ਰਨ ਮੈ ਲਰਿ ਕੈ ਮਰਿ ਕੈ ਸੁਰ ਲੋਕ ਬਿਹਾਰਯੋ ॥ ਸੈਨ ਜਿਤੋ ਤਿਹ ਸੰਗ ਹੁਤੋ ਤਬਹੀ ਅਸ ਲੈ ਨ੍ਰਿਪ ਮਾਰ ਬਿਦਾਰਯੋ ॥ [7]ਜੇਤੇ ਰਹੇ ਸੁ ਭਜੇ ਰਨ ਤੇ ਕਿਨਹੂ ਨਹੀ ਲਾਜ ਕੀ ਓਰ ਨਿਹਾਰਯੋ ॥ ਮਾਨਹੁ ਦੰਡ ਲੀਏ ਕਰ ਮੈ ਜਮ ਕੇ ਸਮ ਭੂਪ ਮਹਾ ਅਸ ਧਾਰਯੋ ॥੧੪੩੨॥ ਦੋਹਰਾ ॥ [8]ਖੜਗ ਸਿੰਘ ਸਰੁ ਧਨੁ ਗਹਯੋ ਕਿਨਹੂ ਰਹਯੋ ਨ ਧੀਰ ॥ ਚਲੇ ਤਿਆਗ ਕੈ ਰਨ ਰਥੀ ਮਹਾਂਰਥੀ ਬਲ ਬੀਰ ॥੧੪੩੩॥ [9]ਜਬ ਭਾਜੀ ਜਾਦਵ ਚਮੂੰ ਕਿਸਨ ਬਿਲੋਕੀ ਨੈਨ ॥ ਸਾਤਕ ਸਿਉ ਹਰਿ ਯੌ ਕਹਯੋ ਤੁਮ ਧਾਵਹੁ ਲੈ ਸੈਨ ॥੧੪੩੪॥ ਸ੍ਵੈਯਾ ॥[10] ਸਾਤਕ ਅਉ ਬਰਮਾਕ੍ਰਿਤ ਊਧਵ ਸ੍ਰੀ ਮੁਸਲੀ ਕਰ ਮੈ ਹਲੁ ਲੈ ॥ ਬਸਦੇਵ ਤੇ ਆਦਿਕ ਬੀਰ ਜਿਤੇ ਤਿਹ ਆਗੇ ਕੀਯੋ ਬਲ ਕਉ ਦਲੁ ਦੈ ॥ [11]ਸਬਹੂ ਨ੍ਰਿਪ ਊਪਰਿ ਬਾਨਨ ਬ੍ਰਿਸਟ ਕਰੀ; ਮਨ ਮੈ ਤਕਿ ਕੈ ਖਲੁ ਛੈ ॥ ਸੁਰ ਰਾਜ ਪਠੇ ਗਿਰ ਗੋਧਨ ਪੈ ਰਿਸ ਮੇਘ ਮਨੋ ਬਰਖੈ ਬਲੁ ਕੈ ॥੧੪੩੫॥ ਸ੍ਵੈਯਾ ॥ [12]ਸਰ ਜਾਲ ਕਰਾਲ ਸਬੈ ਸਹਿਕੈ ਗਹਿਕੈ ਬਹੁਰੋ ਧਨ ਬਾਨ ਚਲਾਏ ॥ ਬਾਜ ਕਰੇ ਸਭਹੂੰਨ ਕੇ ਘਾਇਲ ਸੂਤ ਸਬੈ ਤਿਨ ਕੇ ਰਨ ਘਾਏ॥ [13]ਪੈਦਲ ਕੇ ਦਲ ਮਾਂਝਿ ਪਰਯੋ ਤੇਈ ਬਾਨਨ ਸੋ ਜਮੁ ਲੋਕ ਪਠਾਏ ॥ ਸਯੰਦਨ ਕਾਟਿ ਦਯੋ ਬਹੁਰੋ ਸਭ ਹ੍ਵੈ ਬਿਰਥੀ ਜਦੁਬੰਸ ਪਰਾਏ ॥੧੪੩੬॥ ਸ੍ਵੈਯਾ ॥ [14]ਕਾਹੇ ਕਉ ਭਾਜਤ ਹੋ ਰਨ ਤੇ ਬਲ; ਜੁੱਧ ਸਮੋ ਪੁਨ ਐਸੋ ਨ ਪੈ ਹੈ ॥ ਸਾਤਕ ਸੋ ਖੜਗੇਸ ਕਹਯੋ ਅਬ ਭਾਜਹੁ ਤੈ ਕਛੁ ਲਾਜ ਰਹੇ ਹੈ ॥ [15]ਜਉ ਕਹੂ ਅਉਰ ਸਮਾਜ ਮੈ ਜਾਇ ਹੋ ਸੋ ਵਹੁ ਕਾਇਰ ਰਾਜ ਵਹੈ ਹੈ

---

(ਪੰਨਾ ੩੨੧ ਦੀ ਬਾਕੀ)

ਤਰਮ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ । ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥੩॥ ਬ੍ਰਹਮੁ ਬਿੰਦੇ ਸਿ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ ॥ ਪੰ:੧੨੬੪॥ਮ:੪॥

੨ ਦੂਜੀ ਹਿੰਸਾ ਹੈ ਸੁਆਦ ਵਾਸਤੇ ਜੀਵ ਮਾਰ ਕੇ ਖਾਣੇ ਤੇ ਫੇਰ ਆਨੂੰ ਬਿਸਤੀ ਕਹਿਣਾ ਝਖ ਮਾਰਨ ਹੈ ਜਿਸ ਬਾਰੇ ਕਬੀਰ ਜੀ ਕਹਿੰਦੇ ਹਨ :—ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥ ਆਪਾਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥੧॥ਪੰ:੪੮੩॥

੪ ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥ ਆਪਨ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥ਪੰ:੧੧੦੩॥ਕਬੀਰ ਜੀ ॥

ਜੇ ਨਿਰਦਈ ਸ਼ੇਰ ਨੂੰ ਮਾਰ ਕੇ ਗਊ ਗਰੀਬ ਦੀ ਆਤਮ ਤੇ ਜੀਵਨ ਬਚਾਇਆ ਜਾਵੇ ਤਾਂ ਇਹ ਹਿੰਸਾ ਨਹੀਂ ਆਪਣੀ ਜਾਨ ਜੋਖੋਂ ਵਿਚ ਪਾ ਕੇ ਦੂਜੀ ਦਾ ਭਲਾ ਕਰਨਾ ਪਰਉਪਕਾਰ ਹੈ ਇਸ ਲਈ ੧ ਇਕ ਬਣਿਕ ਕਿਰਤੀ ਦੂਜੀ ਹਿੰਸਾ ਵਰਗੀਆਂ ਗੱਲਾਂ ਵਾਲ ਦੀ ਖਾਲ ਖਿੱਚਣ ਵਾਲੋਂ ਜਿਸਨੇ ਰਿੜਨਾ ਤਾਂ ਸਿਖਿਆ ਹੈ ਪਰ ਤੁਰਨਾ ਨਹੀਂ ਜਾਣਦੀ ਜੇ ਭਲਾ ਤੁਰ ਭੀ ਪਏ ਤਾਂ ਉਡਣਾ ਨਹੀਂ ਵੇਖਿਆ ਜਿਵੇਂ ਡ੍ਹਬਲ ਵਿਚ ਵਿਚਰਨ ਵਾਲੀ ਸੁੰਡੀ ਗਗਨਾਂ ਦੀ ਉਡਾਰੀਆਂ ਜਾਂ ਸਮੁੰਦਰਾਂ ਦੀਆਂ ਤਾਰੀਆਂ ਦੀ ਸਾਰ ਨਹੀਂ ਜਾਣਦੀ । ਸੁੰਡੀ ਤਾਂ ਧਰਤੀ ਦੇ ਨਾਲ ਨਾਲ ਗਰਦ ਗੁਬਾਰ ਦੀ ਹੀ ਜਾਣੂ ਹੁੰਦੀ ਹੈ ਉਡਾਰੂ ਪੰਛੀ ਹੀ ਨਿਰਮਲ ਅਕਾਸ ਦੀ ਗੰਮਤਾ ਅਤੇ ਮੱਛੀ ਹੀ ਸਮੁੰਦਰਾਂ ਵਿਚ ਤਾਰੀਆਂ ਲੈ ਸਕਦੀ ਹੈ । ਜੇ ਗੁਰਬਾਣੀ ਨੂੰ ਬਿਚਾਰੇ ਤੇ ਪਾਠ ਕਰੇ ਪਹਿਲਾਂ ਆਦਿ ਗੁਰਬਾਣੀ ਨੂੰ ਵਿਚਾਰ ਤੇ ਨਾਲ ਦਸਵੇਂ ਪਾਤਸ਼ਾਹ ਦੀ ਅਕਾਲੀ ਬਾਣੀ ਨੂੰ ਵਿਚਾਰੇ ਤੇ ਨਾਲ ਦਸਵੇਂ ਪਾਤਸ਼ਾਹ ਦੀ ਅਕਾਲੀ ਬਾਣੀ ਨੂੰ ਵਿਚਾਰੇ

(ਬਾਕੀ ਪੰਨਾ ੩੨੩ ਤੇ)

ਇਕੱਠੇ ਹੋ ਕੇ ਖਲੋਤੇ ਨੇ ॥੧੪੨੮॥

੧. ਸਵੈਯਾ ॥ ਖੜਗ ਸਿੰਘ ਨੇ ਬਹੁਤ ਸਾਰੇ ਸੂਰਮੇ ਜੁਧ ਭੂਮੀ ਦੇ ਵਿਚ ਮਾਰ ਦਿਤੇ ਥੋੜਾ ਜਿਹਾ ਗੁੱਸਾ ਖਾ ਕੇ । ਘੋੜਾ ਹਾਥੀ ਰੱਥ ਕੱਟ ਦਿਤੇ ਜਦੋਂ ਉਸਨੇ ਹੱਥ ਵਿਚ ਤਲਵਾਰ ਪਕੜੀ ।

੨. ਇਹ ਦੇਖ ਕੇ ਵੈਰੀ ਇਕੱਠੇ ਹੋ ਕੇ ਸੋਚਦੇ ਹਨ ਵੈਰੀ ਨੂੰ ਮਾਰਨ ਦੀਆ ਸਲਾਹਾਂ ਕਰਦੇ ਹਨ । ਪਰ ਜੇ ਹਿਰਣ ਇਕੱਠੇ ਹੋ ਕੇ ਸ਼ੇਰ ਨੂੰ ਮਾਰਨਾ ਚਾਹੁਣ ਤਾਂ ਇਹ ਉਹਨਾਂ ਦੀ ਚਾਹ ਵਿਅਰਥ ਹੀ ਹੁੰਦੀ ਹੈ, ਸ਼ੇਰ ਕਦੋਂ ਡਰਦਾ ਹੈ ਹਰਨਾਂ ਕੋਲੋਂ? ॥੧੪੨੯॥

੩. ਸਵੈਯਾ ॥ ਜਿਸ ਵੇਲੇ ਬਲਵਾਨ ਰਾਜੇ ਖੜਗ ਸਿੰਘ ਨੇ ਹੱਥ ਵਿਚ ਤੀਰ ਕਮਾਣ ਪਕੜਿਆ । ਤਾਂ ਬੜੇ ਬੜੇ ਬਲਵਾਨ ਸੂਰਮੇ ਮਾਰ ਕੇ ਸੁੱਟ ਦਿਤੇ ਕਵੀ ਰਾਮ ਜੀ ਕਹਿੰਦੇ ਹਨ ਕਿ ਜਿਸ ਨੂੰ ਚਿਤ ਚਾਹਿਆ ਮਾਰ ਦਿਤਾ ।

੪. ਸੂਰਮਿਆਂ ਦੇ ਸਿਰ ਕੱਟੇ ਹੋਏ ਐਉਂ ਪਏ ਹਨ ਧਰਤੀ ਦੇ ਉਪਰ ਖਿਲਰੇ ਹੋਏ । ਜਾਣੋ ਖੂਨ ਦੇ ਸਰੋਵਰ ਵਿਚ ਸਿਰ ਕੰਵਲ ਫੁਲ ਉਗੇ ਪਏ ਹਨ ਜਿਨ੍ਹਾਂ ਦੇ ਮੂੰਹ ਖਿੜੇ ਹੋਏ ਨਹੀਂ ਬੰਦ ਹਨ ॥੧੪੩੦॥

੫. ਦੋਹਰਾ ॥ ਖੜਗ ਸਿੰਘ ਨੇ ਜੁਝ ਸਿੰਘ ਨੂੰ ਵੇਖ ਕੇ ਹੱਥ ਵਿਚ ਤਲਵਾਰ ਪਕੜ ਲਈ ਕ੍ਰੋਧ ਵਿਚ ਆ ਕੇ । ਵੈਰੀ ਦਾ ਸਿਰ ਕੱਟ ਦਿਤਾ ਜਾਣੋ ਉਸ ਨੂੰ ਤਲਵਾਰ ਦਾ ਸਿਰੋਪਾਉ ਦਿਤਾ ਹੈ ॥੧੪੩੧॥

੬. ਸਵੈਯਾ ॥ ਜੁਝਾਰ ਸਿੰਘ ਜੁੱਧ ਦੇ ਵਿਚ ਬੜੇ ਜੋਰ ਨਾਲ ਲੜ ਕੇ ਦੇਵ ਲੋਕ ਨੂੰ ਚਲਾ ਗਿਆ । ਜਿਹੜੀ ਉਸ ਦੇ ਨਾਲ ਸੈਨਾ ਸੀ ਉਸੇ ਵੇਲੇ ਰਾਜੇ ਖੜਗ ਸਿੰਘ ਨੇ ਤਲਵਾਰ ਹੱਥ ਵਿਚ ਲੈ ਕੇ ਮਾਰ ਕੇ ਸੁੱਟ ਦਿੱਤੀ ।

੭. ਜਿਤਨੇ ਬਾਕੀ ਰਹਿ ਗਏ ਜਿਉਂਦੇ ਉਹਨਾਂ ਨੇ ਸੂਰਮਤਾ ਦੀ ਸ਼ਰਮ ਨੂੰ ਲਾਂਭੇ ਸੁਟਕੇ ਰਣ ਵਿਚੋਂ ਨਸ ਗਏ ਕਿਸੇ ਨੇ ਪਿੱਛੇ ਨੂੰ ਮੁੜਕੇ ਨਹੀਂ ਵੇਖਿਆ । ਜਾਣੋ ਜਮਦੂਤ ਹੱਥ ਵਿਚ ਡੰਡਾ ਲੈ ਕੇ ਉਸ ਦੇ ਸਮਾਨ ਰਾਜਾ ਖੜਾ ਹੈ ਹੱਥ ਵਿਚ ਤਲਵਾਰ ਲੈ ਕੇ ॥੧੪੩੨॥

੮. ਦੋਹਰਾ ॥ ਜਿਸ ਵੇਲੇ ਖੜਗ ਸਿੰਘ ਨੇ ਤੀਰ ਕਮਾਣ ਹੱਥ ਵਿਚ ਲਿਆ ਕਿਸੇ ਨੇ ਵੀ ਜਾਦਵ ਫੌਜ ਵਿਚੋਂ ਧੀਰ ਨਾ ਧਰੀ । ਜਿਤਨੇ ਵੀ ਰਥੀ ਮਹਾਂ ਰਥੀ ਸਨ ਬਲਵਾਨ ਸਨ ਸਾਰੇ ਰਣਖੇਤ ਛੱਡ ਕੇ ਚਲੇ ਗਏ ॥੧੪੩੩॥

੯. ਜਿਸ ਵੇਲੇ ਜਾਦਵ ਫੌਜ ਭੱਜੀ ਜਾਂਦੀ ਕ੍ਰਿਸ਼ਨ ਨੇ ਅੱਖੀਂ ਵੇਖੀ ਤਾਂ ਇਕ ਸਾਤਕ ਸਿੰਘ ਸੂਰਮਾ ਸੀ ਜਿਸ ਨੂੰ ਕ੍ਰਿਸ਼ਨ ਜੀ ਨੇ ਕਿਹਾ ਕਿ ਤੂੰ ਸੈਨਾ ਲੈ ਕੇ ਜੁੱਧ ਭੂਮੀ ਵਿਚ ਜਾਹ ॥੧੪੩੪॥

੧੦. ਸਵੈਯਾ ॥ ਸਾਤਕ ਸਿੰਘ ਉਸਦੇ ਨਾਲ ਬਰਮਾਕ੍ਰਿਤ ਅਤੇ ਊਧਵ ਸ੍ਰੀ ਬਲਰਾਮ ਹਥ ਵਿਚ ਹਲ ਤੇ ਮੂਹਲਾ ਲੈ ਕੇ ਚਲ ਪਏ । ਬਾਸਦੇਵ ਆਦਿ ਸੂਰਬੀਰ ਇਹ ਸਾਰੇ ਅੱਗੇ ਕਰ ਦਿਤੇ ਬਲਰਾਮ ਨੂੰ ਇਹ ਸਾਰਾ ਦਲ ਦੇ ਕੇ ।

੧੧. ਸਾਰਿਆਂ ਨੇ ਜਾ ਕੇ ਰਾਜੇ ਖੜਗ ਸਿੰਘ ਤੇ ਤੀਰਾਂ ਦਾ ਮੀਂਹ ਬਰਸਾ ਦਿਤਾ ਇਹਨਾਂ ਛੇਆਂ ਨੇ ਖੜਗ ਸਿੰਘ ਨੂੰ ਮੂਰਖ ਜਾਣਕੇ । ਉਹਨਾਂ ਛੇਆਂ ਨੇ ਸੈਨਾ ਸਮੇਤ ਤੀਰਾਂ ਦੀ ਐਉਂ ਬਾਰਸ਼ ਕੀਤੀ ਜਿਵੇਂ ਇੰਦ੍ਰ ਨੇ ਕ੍ਰੋਧ ਵਿਚ ਆ ਕੇ ਗੁਰਦਨ ਪਹਾੜ ਤੇ ਕੀਤੀ ਸੀ ॥੧੪੩੫॥

੧੨. ਸਵੈਯਾ ॥ ਤੀਰਾਂ ਦਾ ਭਿਆਨਕ ਜਾਲ ਸਹਾਰਦਾ ਹੋਇਆ ਖੜਗ ਸਿੰਘ ਨੇ ਤੀਰ ਕਮਾਣ ਪਕੜਕੇ ਚਲਾ ਦਿਤੇ । ਸਭ ਦੇ ਘੋੜੇ ਹਾਥੀ ਘਾਇਲ ਕਰਕੇ ਰਥਵਾਹੀ ਜੁੱਧ ਵਿਚ ਮਾਰ ਦਿਤੇ । ਫੇਰ

੧੩. ਪੈਦਲਾਂ ਦੇ ਦਲ ਵਿਚ ਜਾ ਵੜਿਆ ਉਹ ਵੀ ਤੀਰਾਂ ਦੇ ਨਾਲ ਜਮਲੋਕ ਨੂੰ ਭੇਜ ਦਿਤੇ । ਰਥ ਤੋੜ ਦਿਤੇ ਸਾਰੇ ਰਥਾਂ ਤੋਂ ਬਿਨਾ ਹੋ ਕੇ ਜਦ ਭੱਜੀ ਭੱਜ ਗਏ ॥੧੪੩੬॥

੧੪. ਸਵੈਯਾ ॥ ਹੁਣ ਭੱਜਦੇ ਕਿਉਂ ਹੋ ਜੁੱਧ ਦੇ ਵਿਚੋਂ ਐ ਬਲਰਾਮ ਇਹੋ ਜਿਹਾ ਜੁੱਧ ਕਰਨ ਦਾ ਸਮਾਂ ਫਿਰ ਨਹੀਂ ਮਿਲੇਗਾ ਫੇਰ ਖੜਗ ਸਿੰਘ ਨੇ ਸਾਤਕ ਸਿੰਘ ਨੂੰ ਕਿਹਾ ਕਿ ਹੁਣ ਭੱਜ ਜਾਣ ਨਾਲ ਤੁਹਾਡੀ ਲਾਜ ਬਚ ਜਾਇਗੀ ।

੧੫. ਜੇ ਕਿਸੇ ਹੋਰ ਸਮਾਜ ਵਿਚ ਜਾਉਗੇ ਤਾਂ ਕੀ ਉਹ ਕਾਇਰਾਂ ਦਾ ਰਾਜਾ ਤੁਹਾਡੇ ਤੋਂ ਬਿਨਾ ਕੋਈ ਹੋਰ ਹੈ ਭਾਵ ਤੁਸੀਂ ਤਾਂ ਡਰਪੋਕਾਂ ਦੇ ਰਾਜੇ ਹੋ !!

---

(ਪੰਨਾ ੩੨੨ ਦੀ ਬਾਕੀ)

ਤਾਂ ਤੇਨੂੰ ਸੋਹੀ ਪਵੇ ਨੀਲੇ ਨੀਲੇ ਅਕਾਸ਼ ਦੀ। ਪੁਤਰ ਪਿਤਾਜੀ ਇਹੋ ਜਿਹੀਆ ਗੱਲਾਂ ਆਦਿ ਅਨੰਦਪੁਰ ਹੁੰਦੀਆਂ ਤਾਂ ਸਨ ਪਰ ਮੈਂ ਉਹ ਗੱਲੀਆਂ ਨਹੀਂ। ਤੁਹਾਡੇ ਘੱਜ ਦੇ ਬਚਨ ਤਾਂ ਸੁੱਤਿਆਂ ਪਿਆਂ ਦੀ ਜਾਗ ਖੁਲਾਉਂਦੇ ਹਨ ਪਰ ਪਿਤਾ ਜੀ ਵੇਰ ਜਰਵਾਣੇ ਲੋਕਾਂ ਦੀ ਕਰਨੀ ਕਿਉਂ ਮਾੜੀ ਹੋਈ ਉਹ ਤਾਂ ਇਹੋ ਉੱਚੀ ਗਤੀ ਰੱਬ ਦੇ ਬੰਦੇ ਨਹੀਂ ?

ਪਿਤਾ - ਨਹੀਂ ਪੁੱਤਰ ਜਰਵਾਣੇ ਅੰਧਕਾਰ ਵਿਚ ਹਨ ਉਹ ਤ੍ਰਿਸ਼ਨਾ ਵਿਚ ਹਨ ਉਹ ਆਪਣੇ ਸੁਖ ਲਈ ਦੂਸਰੇ ਦਾ ਬੁਰਾ ਕਰਦੇ ਹਨ । ਬੇਟਾ ਉਹ ਹੰਕਾਰ ਵਿਚ ਹਨ ਤੇ ਉਹਨਾਂ ਦੇ ਕਰਮ ਕਰਤਬ ਸਭ ਹੰਕਾਰ ਵਿਚ ਹਨ ਦੇਖ ਔਰੰਗਜ਼ੇਬ ਨੇ ਪਿਤਾ ਕੈਦ ਕਰਕੇ ਭਰਾਵਾਂ ਨੂੰ ਧੋਖਾ ਦੇ ਕੇ ਮਦਦਗਾਰ ਬਣਾਕੇ ਮਾਰਿਆ, ਦੂਸਰੇ ਭਰਾਵਾਂ ਨੂੰ ਕਤਲ ਕੀਤਾ ਕਈ ਦਗੇ ਕਮਾਏ ਕਈ ਸੰਤ ਤੇ ਫਕੀਰ ਮਾਰੇ, ਪਰਜਾ ਦੁਖੀ ਤੇ ਸੰਤ ਭਗਤ ਦੁਖੀ, ਧਰਮ ਵਿਚ ਧੱਕਾ ਕੀ ਇਸ ਤਰ੍ਹਾਂ ਦੀ ਬਿਰਤੀ ਨਾਲ ਤੂੰ ਸਹਿਮਤ ਹੁੰਦਾ ਹੈ । ਨਿਸ਼ਕਾਮ, ਨਿਰਵੈਰ, ਸਰਬੱਤ ਦਿਸ਼ ਵਾਲੀ ਬਿਰਤੀ ਨਾਲ ਜੋ ਆਪਣੇ ਆਤਮ ਸੁਖਾਂ ਵਿਚੋਂ ਉਠਕੇ ਦੋਨਾਂ ਦੀ ਰਖਯਾ ਵਾਸਤੇ ਦੁਖਾਂ ਦੀ ਨੈ ਵਿਚ ਆ ਖੜੰਦੀ ਹੈ, ਜਿਸ ਬਿਰਤੀ ਵਿਚ ਗੁਰੂ ਜੀ ਕੰਮ ਕਰ ਰਹੇ ਹਨ, ਉਹ ਹੈ ਤਯਾਗ ਦੀ ਨੀਂਹ ਤੇ ਉਸਰੀ ਉਤਸ਼ਾਹ ਬਿਰਤੀ

ਜਿਸਦਾ ਨਾਮ ਉਹਨਾਂ ਚੜ੍ਹਦੀਆਂ ਕਲਾ ਧਰਿਆ ਹੈ । ਮਤ ਬੇਟਾ ਸਮਝੀਂ ਕਿ ਹੰਕਾਰੀਆਂ ਤੇ ਪਾਪ ਦੇ ਪਿਆਰਿਆਂ ਦੇ ਹੰਕਾਰ ਦਾ ਨਾਮ ਚੜ੍ਹਦੀਆਂ ਕਲਾ ਹੈ। ਤ੍ਰਿਸ਼ਨਾ ਰਹਿਤ ਪੁਰਖਾਂ ਦਾ ਨਾਮ ਚੜ੍ਹਦੀਆਂ ਕਲਾ ਹੈ । ਤ੍ਰਿਸ਼ਨਾ ਰਹਿਤ ਪੁਰਖਾਂ ਦਾ ਕੇਵਲ ਲੋਕੀ ਲਈ ਜੋ ਕੰਮ ਕਰਨਾ ਹੈ, ਉਹ ਜਿਸ ਉਮਾਹ ਵਾਲੀ ਬ੍ਰਿਤੀ ਵਿਚ ਕਰਨਾ ਹੈ ਉਸਦਾ ਨਾਮ ਹੈ ਚੜ੍ਹਦੀਆਂ ਕਲਾ । ਅੰਮ੍ਰਿਤ ਵੇਲੇ ਨਾ ਜਾਗਣ ਵਾਲੇ, ਬਾਣੀ ਨਾ ਪੜ੍ਹਨਾ ਨਾ ਵਿਚਾਰਨਾ ਵਾਲੇ, ਪੰਜਾਂ ਵਿਚ ਖੁਲ੍ਹੇ ਵਿਚਰਨ ਵਾਲੇ, ਅੰਦਰ ਰਾਗ ਦਵੈਖ ਈਰਖਾ ਰੱਖਣ ਵਾਲੇ ਨਾਮ ਦਾਨ ਇਸ਼ਨਾਨ ਵਿਚ ਢਿੱਲੇ ਤੇ ਹੰਕਾਰ ਕੁੱਠੇ ਲੋਕੀ ਆਪਣੇ ਖ਼ਵਾਹਿਸ਼ ਦਾ ਨਾਮ ਜੇ ਚੜ੍ਹਦੀਆਂ ਕਲਾਂ ਰੱਖ ਲੈਣ ਤਾਂ ਉਹ ਐਸੀ ਭੁੱਲ ਹੈ ਜਿਹੋ ਜਿਹੀ ਕਿ ਢੱਠੀਆਂ ਸੁਰਤਾਂ ਵਾਲੇ ਆਪਣੇ ਨਿਤਾਣ ਪੁਣੇ ਨੂੰ ਸ਼ਹਿਣ ਸ਼ੀਲਤਾ ਕਹਿਣ ਵਿਚ ਕਰਦੇ ਹਨ । ਪੁੱਤ - ਪਿਤਾ ਜੀ ਹੁਣ ਸਤਿਗੁਰੂ ਤੋਂ ਬਖਸ਼ਵਾ ਦਿਓ, ਹੁਣ ਸਮਝ ਪੈ ਰਹੀ ਹੈ ਤੇ ਮਨ ਆਪਣੀ ਭੁੱਲ ਵੇਖ ਰਿਹਾ ਹੈ ।

ਪਿਤਾ - ਸ਼ੁਕਰ ਹੈ ਤੇਰੇ ਵਰਗੇ ਅੱਲੜਾਂ ਨੂੰ ਦੁਖ ਜੋ ਦਾਰੂ ਹੋ ਢੁਕਦਾ ਹੈ ਇਹ ਭੀ ਦਾਤੇ ਦੀ ਮੇਹਰ ਹੈ ਜਿਨ੍ਹਾਂ ਨੂੰ ਪਿਆਰ ਨਾਲ ਉਪਦੇਸ਼ ਨਾਲ ਪਰਚੇ ਨਾਲ ਸਮਝ ਨਾ ਪਵੇ ਉਨਾਂ ਦੀ ਮਾਯਕ ਨਿੰਦ੍ਰਾ ਖੰਡਨ ਵਾਸਤੇ ਵਾਹਿਗੁਰੂ ਉਨ੍ਹਾਂ ਨੂੰ ਦੁੱਖ ਦਾ ਕੰਬੂਲਾ ਦਿੰਦਾ ਹੈ । ਸ਼ੁਕਰ ਹੈ ਕਿ ਤੈਨੂੰ ਦਾਤੇ ਨੇ ਸਮਝਿਆ ਹੈ, ਸਮਝ ਕਿ ਇਹ ਮੇਹਰ ਹੋਈ ਹੈ ਨਾ ਸਮਝ ਕਿ ਗੁਰੂ ਗੁੱਸੇ ਹੋ ਗਿਆ ਹੈ ਤੇ ਦੰਡ ਦੇ ਰਿਹਾ ਹੈ । ਨਹੀਂ ਜਿਵੇਂ ਡੰਗਰ ਨੂੰ ਖੁਰੱਲ ਵਿਚ ਡਿਗ ਪੈਣ ਤੋਂ ਰੋਕਣ ਲਈ ਉਸਦਾ ਵਾਗੀ ਉਸ ਦੇ ਬੂਥਾੜ ਤੇ ਸੋਟਾ ਉਲਾਰਦਾ ਹੈ, ਜੋ ਉਸ ਦੇ ਭਲੇ ਲਈ ਹੀ ਹੁੰਦਾ ਹੈ, ਤਿਵੇਂ ਆਪਣਿਆਂ ਨੂੰ ਦਾਤਾ ਵੀ ਦੁਖ ਦਾ ਡੰਡਾ ਦਿਖਾ ਕੇ ਖੁਣੱਲਾ ਵਿਚ ਡਿੱਗ ਕੇ ਮਰ ਜਾਣੋਂ ਬਚਾ ਲੈਂਦਾ ਹੈ, ਤੇਰਾ ਦੁੱਖ ਦੇਖਕੇ ਮੈਂ ਦੁਖੀ ਨਹੀਂ ਮੈਂ ਇਸ ਨੂੰ ਸਤਿਗੁਰ ਦਾ ਪਿਆਰ ਸਮਝ ਕੇ ਸ਼ੁਕਰ ਵਿਚ ਹਾਂ ।

੭ ਸਭਿ ਕੁਟੰਬ ਇਕੱਠੇ ਹੋਏ ਗਾਢੇ । ਗੁਰ ਦਰਸ਼ਨ ਹਿਤ ਚਲਬੇ ਕਿਯੇ ॥

ਕ੍ਰਮ ਕ੍ਰਮ ਪੰਥ ਉਲੰਘਨਿ ਕੋ ਕਰਿ ॥ ਆਏ ਪਿਰਾਨ ਸਿੰਘ ਮਾਜਰੇ ਘਰ ॥ ਗੁ: ਪ੍ਰ:

ਹਰਿ ਗੋਪਾਲ ਸਾਰੇ ਪ੍ਰਵਾਰ ਨੂੰ ਨਾਲ ਲੈ ਕੇ ਚਮਕੌਰ ਪਹੁੰਚਿਆ ਪਰਾਨ ਸਿੰਘ ਦੇ ਘਰ ਪਹੁੰਚ ਕੇ ਦੁਖ ਰੋਣੀ ਰੋਇਆ ਕਿ ਮੇਰਾ ਪੁੱਤਰ ਭੁਲ ਕਰ ਗਿਆ ਹੈ, ਤੂੰ ਮੇਰਾ ਗੁਰ ਭਾਈ ਹੈਂ, ਹੁਣ ਤੂੰ ਦੱਸ ਕਿ ਮੈਂ ਕਿਵੇਂ ਕਰਾਂ ? ਪੁੱਤਰ ਨੂੰ ਸਮਝਾਇਆ ਹੈ ਹੁਣ ਇਸ ਮੱਤ ਉੱਜਲ ਹੋ ਆਈ ਹੈ ਇਸ ਨੂੰ ਨਾਲ ਲੈ ਕੇ ਆਇਆ ਹਾਂ ਤੇਰੀ ਸ਼ਰਨ ਹਾਂ, ਸਾਡਾ ਨਿਸਤਾਰਾ ਹੁਣ ਤੇਰੇ ਹੱਥ ਹੈ, ਮੇਰੇ ਤੇ ਉਪਕਾਰ ਕਰ, ਮੇਰੇ ਤੇ ਉਪਕਾਰ ਕਰ, ਜਿਸਨੂੰ ਗੁਰ ਸਿੱਖ ਸਦਾ ਕਰਦੇ ਰਹੇ ਹਨ । ਉਹ ਬਿਧੀ ਕਰ ਜੋਕੂ ਸਤਿਗੁਰੂ ਪ੍ਰਸੰਨ ਹੋ ਜਾਣ ਤੇ ਇਹ ਪੁੱਤਰ ਨੂੰ ਨਾਮ ਦੀ ਰੰਗਣ ਚੜ੍ਹ ਜਾਵੇ ॥

ਪਰਾਨ ਸਿੰਘ ਨੇ ਕਿਹਾ .. ਭਰਾਤਾ ਜੀਉ ਮੈਂ ਹਰ ਤਰ੍ਹਾਂ ਹਾਜ਼ਰ ਹਾਂ, ਸਤਿਗੁਰਾਂ ਦੇ ਦੁਆਰੇ ਚਲੋ ਤੇ ਮੈਂ ਵੀ ਚਲਦਾ ਹਾਂ । ਉਹਨਾਂ ਦਾ ਬਿਰਦ ਬਖਸ਼ਿੰਦ

(ਬਾਕੀ ਪੰਨਾ ੩੨੪ ਤੇ)

॥ [1]ਤਾ ਤੇ ਬਿਚਾਰ ਕੈ ਆਨ ਭਿਰੋ ਕਿਨ ਭਾਜ ਕੈ ਕਾ ਮੁਖ ਲੈ ਘਰ ਜੈ ਹੈ ॥੧੪੩੭॥ ਸ੍ਵੈਯਾ ॥ [2]ਯੌਂ ਸੁਨਿ ਸੂਰ ਨ ਕੋਊ ਫਿਰਯੋ ਰਿਸ ਕੈ ਅਰਿ ਕੋ ਨ੍ਰਿਪ ਪਾਛੈ ਧਯੋ ਹੈ ॥ ਜਾਦਵ ਭਾਜਤ ਜੈਸੇ ਅਜਾ; ਖੜਗੇਸ ਮਨੋ ਮ੍ਰਿਗਰਾਜ ਭਯੋ ਹੈ ॥ [3]ਧਾਇ ਮਿਲਯੋ ਮੁਸਲੀਧਰਿ ਕੋ ਤਿਨ ਕੰਠ ਬਿਖੈ ਧਨੁ ਡਾਰ ਲਯੋ ਹੈ ॥ ਤਉ ਹਸਿ ਕੈ ਅਪਨੇ ਬਸ ਕੈ ਬਲਦੇਵਹ ਕਉ ਤਬ ਛਾਡ ਦਯੋ ਹੈ ॥੧੪੩੮॥ ਦੋਹਰਾ ॥ [4]ਜਬ ਸਬ ਹੀ ਭਟ ਭਾਜ ਕੈ ਗਏ ਸਰਨ ਬ੍ਰਿਜਰਾਇ ॥ ਤਬ ਜਦਪਤਿ ਸਬ ਜਾਦਵਨ ਕੀਨੋ ਏਕ ਉਪਾਇ ॥੧੪੩੯॥ ਸ੍ਵੈਯਾ ॥ [5]ਘੇਰਹਿ ਯਾਹ ਸਬੈ ਮਿਲਿਕੈ ਹਮ; ਐਸੇ ਬਿਚਾਰ ਸਬੈ ਭਟ ਧਾਏ ॥ ਆਗੇ ਕੀਓ ਬ੍ਰਿਜਭੂਖਨ ਕਉ; ਸਬ ਪਾਛੈ ਭਏ ਮਨ ਕੋਪ ਬਢਾਏ ॥ [6]ਕਾਨ ਪ੍ਰਮਾਨ ਲਉ ਤਾਨ ਕਮਾਨਨ ਯੌਂ ਨ੍ਰਿਪ ਊਪਰਿ ਬਾਨ ਚਲਾਏ ॥ ਮਾਨਹੁ ਪਾਵਸ ਕੀ ਰਿਤ ਮੈ ਘਨ ਬੂੰਦਨ ਜਿਉ ਸਰ ਤਿਉ ਬਰਖਾਏ ॥੧੪੪੦॥ [7]ਕਾਟਿ ਕੈ ਬਾਨ ਸਬੈ ਤਿਨ ਕੇ ਅਪਨੇ ਸਰ ਸ੍ਰੀ ਹਰਿ ਕੇ ਤਨ ਘਾਏ ॥ ਘਾਇਨ ਤੇ ਬਹੁ ਸ੍ਰਉਨ ਬਹਯੋ ਤਬ ਸ੍ਰੀ ਪਤਿ ਕੇ ਪਗ ਨਾ ਠਹਰਾਏ ॥ [8]ਅਉਰ ਜਿਤੇ ਬਰਬੀਰ ਹੁਤੇ ਰਨ ਦੇਖਿ ਕੈ ਭੂਪਤਿ ਕੋ ਬਿਸਮਾਏ ॥ ਧੀਰ ਨ ਕਾਹੂ ਸਰੀਰ ਰਹਯੋ ਜਦੁਬੀਰ ਤੇ ਆਦਿਕ ਬੀਰ ਪਰਾਏ ॥੧੪੪੧॥ [9]ਸ੍ਰੀ ਜਦੁਬੀਰ ਕੇ ਭਾਜਤ ਹੀ ਛੁਟ ਧੀਰ ਗਯੋ ਬਰ ਬੀਰਨ ਕੋ ॥ ਅਤਿ ਬਯਾਕੁਲ ਬੁੱਧ ਨਿਰਾਕੁਲ ਹ੍ਵੈ ਲਖ ਲਾਗੈ ਹੈ ਘਾਇ ਸਰੀਰਨ ਕੋ ॥ [10]ਸੁ ਧਵਾਇਕੈ ਸਯੰਦਨ ਭਾਜ ਚਲੇ ਡਰ ਮਾਨ ਘਨੋ ਅਰਿ ਤੀਰਨ ਕੋ ॥ ਮਨ ਆਪਨੇ ਕੋ ਸਮਝਾਵਤ ਸ੍ਯਾਮ; ਤੈ ਕੀਨੋ ਹੈ ਕਾਮ ਅਹੀਰਨ ਕੋ ॥੧੪੪੨॥ ਦੋਹਰਾ ॥ [11]ਨਿਜ ਮਨ ਕੋ ਸਮਝਾਇਕੈ ਬਹੁਰਿ ਫਿਰੇ ਘਨ ਸਯਾਮ ॥ ਜਾਦਵ ਸੈਨਾ ਸੰਗਿ ਲੈ ਪੁਨ ਆਏ ਰਨ ਧਾਮ ॥੧੪੪੩॥ [12]ਕਾਨ੍ਹ ਜੂ ਬਾਚ ॥ ਦੋਹਰਾ ॥ [13]ਖੜਗ ਸਿੰਘ ਕੋ ਹਰਿ ਕਹਯੋ ਅਬ ਤੂੰ ਖੜਗ ਸੰਭਾਰ ॥ ਜਾਮ ਦਿਵਸ ਕੇ ਰਹਤ ਹੀ ਡਾਰੋ ਤੋਹ ਸੰਘਾਰ ॥੧੪੪੪॥ ਸ੍ਵੈਯਾ ॥ [14]ਕੋਪ ਕੈ ਬੈਨ ਕਹੈ ਖੜਗੇਸ ਕੋ ਸ੍ਰੀ ਹਰਿ ਜੂ ਧਨ ਬਾਨਨ ਲੈਕੈ ॥ ਚਾਮ ਕੇ ਦਾਮ ਚਲਾਇ ਲਏ ਤੁਮਹੂ ਰਨ ਮੈ ਮਨ ਕੋ ਨਿਰਭੈ ਕੈ ॥ [15]ਮਤਿ ਕਰੀ ਗਰਬੈ ਤਬ ਲਉ; ਜਬ ਲਉ ਮ੍ਰਿਗਰਾਜ ਗਹਿਓ ਨ ਰਿਸੈ ਕੈ ॥ ਕਾਹੇ ਕਉ ਪ੍ਰਾਨਨ ਸੋ ਧਨ ਖੋਵਤ; ਜਾਹੁ ਭਲੇ ਹਥਿਯਾਰਨ ਦੈ ਕੈ ॥੧੪੪੫॥ [16]ਯੌਂ ਸੁਨਿ ਕੈ ਹਰਿ ਕੀ ਬਤੀਆ ਤਬਹੀ ਨ੍ਰਿਪ ਉੱਤਰ ਦੇਤ ਭਯੋ ਹੈ ॥ ਕਾਹੇ ਕਉ ਸੋਰ ਕਰੈ ਰਨ ਮੈ; ਬਨ ਮੈ ਜਨੁ ਕਾਹੂ ਨੇ ਲੂਟ ਲਯੋ ਹੈ ॥ [17]ਬੋਲਤ ਹੋ ਹਠਿ ਕੇ ਸਠਿ ਜਿਉ

---

(ਪੰਨਾ ੩੨੩ ਦੀ ਬਾਕੀ)

ਹੈ, ਉਹ ਤਾਂ ਪਿਤਾ ਹਨ ਸਨੇਹ ਰੂਪ ਹਨ, ਬਖਸ਼ ਦੇਣਗੇ । ਗੱਲ ਕੀ ਸਾਰੇ ਅਨੰਦਪੁਰ ਆ ਪਹੁੰਚੇ, ਪਹਿਲਾਂ ਡੇਰਾ ਕੀਤਾ ਤੇ ਫੇਰ ਗੁਰ ਚਰਨਾਂ ਵਿਚ ਜਾ ਮੱਥਾ ਟੇਕਿਆ। ਸਤਿਗੁਰ ਦੇਖਕੇ ਮੁਸਕ੍ਰਾਏ ਤੇ ਕ੍ਰਿਪਾ ਭਰੇ ਨੈਣਾਂ ਨਾਲ ਤੱਕੇ, ਸੁੱਖ ਸਾਂਦ ਪੁੱਛੀ ਦੱਸੀ । ਇਸ ਤਰ੍ਹਾਂ ਕਿੰਨੇ ਦਿਨ ਬਿਨਾ ਕੋਈ ਗੱਲ ਛੇੜੇ ਦੇ ਸਾਰੇ ਦਰਸ਼ਨ ਮੇਲੇ ਕਰਦੇ ਰਹੇ ਅਤੇ ਪ੍ਰਸਾਦਿ ਦੇਗ ਤੇ ਛਕਦੇ ਰਹੇ, ਬਿਸੰਭਰ ਦਾਸ ਦੀ ਹੁਣ ਮੱਤ ਹੋਰ ਉੱਜਲ ਹੋ ਆਈ ।

ਇਕ ਦਿਨ ਸਤਿਗੁਰ ਨੂੰ ਜ਼ਰਾ ਵੇਹਲ ਵਿਚ ਵੇਖਕੇ ਹਰਿ ਗੋਪਾਲ ਦਾਸ ਪੁੱਤਰ ਸਮੇਤ ਸਾਹਿਬਾਂ ਦੇ ਹਜ਼ੂਰ ਹੱਥ ਜੋੜਕੇ ਖਲੋ ਗਿਆ ਤੇ ਅਰਦਾਸ ਕੀਤੀ।

ਮਮ ਮੂਰਖ ਖੋਟੇ ਮਨ ਕਾਮੀ ॥ ਕ੍ਰਿਤਘਣ ਕਿਰਪਨ ਲੂਣ ਹਰਾਮੀ ॥<br>
ਨਾਮ ਗੁਲਾਮ ਨ ਕਰਹਿ ਗੁਲਾਮੀ ॥ ਤਊ ਕ੍ਰਿਪਾਲ ਆਪ ਹਹੁ ਸਵਾਮੀ ॥<br>
ਬਿਰਦ ਗਰੀਬ ਨਿਵਾਜ ਤੁਮ੍ਹਾਰਾ ॥ ਨਾਮ ਪਤਿਤ ਪਾਵਨ ਸੁਖ ਸਾਰਾ ॥<br>
ਅਧਮ ਉਧਾਰਨਿ ਸਦਾ ਸੁਭਾਊ ॥ ਪਿਖਹੁ ਦਾਸ ਕੇ ਦੋਸ਼ ਨ ਕਾਊ ॥<br>
ਖਿਰ ਛਾਲ ਸੁਧਾ ਅਬ ਕਰੀਅਹਿ ॥ ਮੋ ਪਰ ਕਰਨਾ ਦ੍ਰਿਸ਼ਟਿ ਨਿਹਰੀਅਹਿ ॥ ਸੂ: ਪ੍ਰ: ॥

ਸਤਿਗੁਰ ਸੁਣਕੇ ਹੱਸੇ ਤੇ ਕਹਿਣ ਲੱਗੇ ਹਰਿ ਗੋਪਾਲ ਤੇਰਾ ਸਾਡਾ ਪੁਰਾਤਨ ਨੇਹੁ ਹੈ, ਉਦਾਸ ਨਾ ਹੋ ਤੇਰੇ ਪਿਤਾਮਾ ਦਾ ਨਾਮ 'ਨਾਨੂ' ਸੀ ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਸੀ । ਜਦੋਂ ਸਤਿਗੁਰੂ ਉਸ ਦੇ ਘਰ ਠਹਿਰੇ ਸਨ ਤਦੋਂ ਸਤਿਗੁਰੂ ਜੀ ਨੇ ਵਰ ਦਿਤਾ ਸੀ ਕਿ ਦਸਮੇ ਜਾਮੇ ਫੇਰ ਮੇਲਾ ਹੋਏਗਾ, ਸੋ ਤੇਰਾ ਮੇਲ ਤਦ ਤੋਂ ਬਣਿਆ ਸੀ, ਜੋ ਚਾਹੇਂ ਸੋ ਪੁਛ ।

ਹਰਿ ਗੋਪਾਲ ਇਹ ਵਾਕ ਸੁਣਕੇ ਚਰਨਾਂ ਤੇ ਢਹਿ ਪਿਆ ਤੇ ਬੋਲਿਆ ਹੇ ਗਰੀਬ ਨਿਵਾਜ਼ ਮੇਰੇ ਤੇ ਜੋ ਕ੍ਰਿਪਾ ਹੋਈ ਹੈ ਕਹਿ ਨਹੀਂ ਸਕਦਾ ਬਾਣੀ ਦਾ

(ਬਾਕੀ ਪੰਨਾ ੩੨੫ ਤੇ)

੧. ਇਹਨਾਂ ਗੱਲਾਂ ਨੂੰ ਵਿਚਾਰਕੇ ਆ ਕੇ ਮੁਕਾਬਲਾ ਕਰੋ ਨਾ ਕਿ ਭੱਜ ਕੇ ਜਾਉ । ਕਿਹੜਾ ਮੂੰਹ ਲੈ ਕੇ ਘਰ ਜਾਉਗੇ ॥੧੪੩੭॥

੨. ਸਵੈਯਾ ॥ ਰਾਜੇ ਖੜਗ ਸਿੰਘ ਦੀਆਂ ਇਹ ਗੱਲਾਂ ਸੁਣਕੇ ਕੋਈ ਸੂਰਮਾ ਨਾ ਮੁੜਿਆ, ਕ੍ਰੋਧ ਵਿਚ ਆ ਕੇ ਰਾਜਾ ਖੜਗ ਸਿੰਘ ਉਹਨਾਂ ਦੇ ਪਿਛੇ ਭੱਜਿਆ । ਜਾਦਵ ਇਸ ਤਰ੍ਹਾਂ ਭੱਜੇ ਜਾਂਦੇ ਹਨ ਜਿਵੇਂ ਬੱਕਰੀਆਂ ਸ਼ੇਰ ਤੋਂ ਡਰਕੇ ਭੱਜਦੀਆਂ ਹਨ, ਜਾਣੋ ਖੜਗ ਸਿੰਘ ਸ਼ੇਰ ਹੈ, ਜਾਦਵ ਬੱਕਰੀਆਂ ।

੩. ਖੜਗ ਸਿੰਘ ਜਾ ਕੇ ਬਲਰਾਮ ਨੂੰ ਜਾ ਮਿਲਿਆ ਆਪਣਾ ਧਣਖ ਬਲ ਰਾਮ ਦੇ ਗਲੇ ਵਿਚ ਪਾ ਕੇ ਫੜ ਕੇ ਫੇਰ ਛੱਡ ਦਿਤਾ॥੧੪੩੮॥

੪. ਦੋਹਰਾ ॥ ਜਦੋਂ ਸਾਰੇ ਹੀ ਸੂਰਮੇ ਭੱਜ ਕੇ ਕ੍ਰਿਸ਼ਨ ਜੀ ਦੀ ਸ਼ਰਣ ਵਿੱਚ ਚਲੇ ਗਏ ਤਾਂ ਕ੍ਰਿਸ਼ਨ ਨੇ ਸਾਰੇ ਜਾਦਵਾਂ ਦੇ ਨਾਲ ਮਿਲ ਕੇ ਇਕ ਉਪਾਇ ਕੀਤਾ ॥੧੪੩੯॥

੫. ਸਵੈਯਾ ॥ ਉਹ ਇਹ ਕਿ ਸਾਰੇ ਹੀ ਇਕੱਠੇ ਹੋ ਕੇ ਖੜਗ ਨੂੰ ਘੇਰਾ ਪਾ ਲਈਏ ਇਹ ਸੋਚ ਕੇ ਸਾਰੇ ਹੀ ਸੂਰਮੇ ਤੁਰ ਪਏ । ਕ੍ਰਿਸ਼ਨ ਜੀ ਨੂੰ ਅੱਗੇ ਕਰ ਲਿਆ ਬਾਕੀ ਦੇ ਸਾਰੇ ਹੀ ਮਨ ਵਿਚ ਕ੍ਰੋਧ ਕਰਕੇ ਕ੍ਰਿਸ਼ਨ ਜੀ ਦੇ ਪਿੱਛੇ ਹੋ ਗਏ।

੬. ਕੰਨਾਂ ਤੱਕ ਕਮਾਣਾਂ ਖਿੱਚ ਲਈਆਂ ਇਸ ਤਰ੍ਹਾਂ ਰਾਜੇ ਖੜਗ ਸਿੰਘ ਤੇ ਤੀਰ ਬਰਸਾ ਦਿਤੇ । ਜਾਣੋ ਬਰਸਾਤ ਦੀ ਰੁਤ ਵਿਚ ਬਦਲ ਦੀਆਂ ਘਟਾਂ ਵਿਚੋਂ ਕਣੀਆਂ ਪੈਂਦੀਆਂ ਹਨ ਇਸ ਤਰ੍ਹਾਂ ਤੀਰ ਬਰਸਾ ਦਿੱਤੇ ॥੧੪੪੦॥

੭. ਖੜਗ ਸਿੰਘ ਨੇ ਉਹਨਾਂ ਦੇ ਸਾਰੇ ਹੀ ਤੀਰ ਕੱਟ ਕੇ ਆਪਣੇ ਤੀਰ ਕ੍ਰਿਸ਼ਨ ਜੀ ਦੇ ਮਾਰੇ । ਕ੍ਰਿਸ਼ਨ ਦੇ ਸਰੀਰ ਤੇ ਘਾ ਲਗ ਕੇ ਬਹੁਤ ਸਾਰਾ ਖੂਨ ਬਹਿ ਗਿਆ ਤਾਂ ਸ੍ਰੀ ਕ੍ਰਿਸ਼ਨ ਜੀ ਦੇ ਪੈਰ ਨਾ ਟਿਕ ਸਕੇ ਉਹ ਹਿੱਲ ਗਏ ।

੮. ਹੋਰ ਜਿਤਨੇ ਸੂਰਮੇ ਸਨ ਉਹ ਜੁੱਧ ਨੂੰ ਵੇਖ ਕੇ ਠਿਠੰਬਰ ਗਏ ਭਾਵ ਛੈ ਗਏ । ਕਿਸੇ ਦੇ ਤਨ ਵਿਚ ਧੀਰਜ ਨਾ ਰਹੀ ਸ੍ਰੀ ਕ੍ਰਿਸ਼ਨ ਜੀ ਅਤੇ ਹੋਰ ਸਾਰੇ ਹੀ ਸੂਰਮੇ ਭੱਜ ਤੁਰੇ ॥੧੪੪੧॥

੯. ਸ੍ਰੀ ਕ੍ਰਿਸ਼ਨ ਨੂੰ ਭੱਜਦਿਆਂ ਵੇਖ ਕੇ ਹੋਰ ਸਾਰਿਆਂ ਦਾ ਹੌਂਸਲਾ ਟੁੱਟ ਗਿਆ ਸੂਰਮਿਆਂ ਦਾ । ਸਾਰਿਆਂ ਦੀ ਮੱਤ ਬਿਆਕਲ ਹੋ ਗਈ ਘਬਰਾ ਕੇ ਮਤ ਤੋਂ ਹੀਣੇ ਹੋ ਕੇ ਸਰੀਰ ਦੇ ਜਖਮਾਂ ਨੂੰ ਤਕਦੇ ਹਨ ।

੧੦. ਰਥ ਭਜਾ ਕੇ ਭੱਜ ਤੁਰੇ ਵੈਰੀ ਦੇ ਤੀਰਾਂ ਤੋਂ ਡਰ ਕੇ ਕ੍ਰਿਸ਼ਨ ਜੀ ਆਪਣੇ ਮਨ ਨੂੰ ਸਮਝਾਉਂਦੇ ਹਨ, ਉਹ ਮਨਾਂ ! ਤੈਂ ਇਹ ਕੀ ਗੁਜਰਾਂ ਵਾਲਾ ਕੰਮ ਕੀਤਾ ॥੧੪੪੨॥

੧੧. ਦੋਹਰਾ ॥ ਕ੍ਰਿਸ਼ਨ ਜੀ ਆਪਣੇ ਮਨ ਨੂੰ ਸਮਝਾ ਕੇ ਮੁੜਕੇ ਜੁੱਧ ਭੂਮੀ ਵਿਚ ਆ ਗਏ ਅਤੇ ਆਪਣੀ ਜਾਦਵ ਸੈਨਾ ਨਾਲ ਲੈ ਲਈ ਮੁੜ ਕੇ ਆ ਗਏ ਰਣ ਭੂਮੀ ਦੇ ਵਿਚ ॥੧੪੪੩॥

੧੨. ਕ੍ਰਿਸ਼ਨ ਜੀ ਕਹਿੰਦੇ ਹਨ ॥

੧੩. ਦੋਹਰਾ॥ ਹਰਿ ਜੀ ਨੇ ਖੜਗ ਸਿੰਘ ਨੂੰ ਮੁੜਕੇ ਕਿਹਾ ਕਿ ਤੂੰ ਆਪਣੀ ਤਲਵਾਰ ਸੰਭਾਲ । ਇਕ ਪਹਿਰ ਦਿਨ ਰਹਿੰਦੇ ਤਕ ਤੈਨੂੰ ਮਾਰ ਦਿਆਂਗਾ ॥੧੪੪੪॥

੧੪. ਸਵੈਯਾ ॥ ਇਸ ਤਰ੍ਹਾਂ ਕ੍ਰੋਧ ਵਿਚ ਆ ਕੇ ਕ੍ਰਿਸ਼ਨ ਜੀ ਨੇ ਖੜਗ ਸਿੰਘ ਨੂੰ ਬਚਨ ਕਹੇ ਆਪਣੇ ਹੱਥ ਵਿਚ ਤੀਰ ਕਮਾਨ ਲੈ ਕੇ ਤੇ ਕਿਹਾ ਤੈਂ ਹੁਣ ਤਕ ਆਪਣੇ ਚੰਮ ਦੇ ਦਾਮ ਚਲਾ ਲਏ ਹਨ ਆਪਣੇ ਮਨ ਨੂੰ ਨਿਰਭੈ ਹੋ ਕੇ ।

੧੫. ਮਸਤਿਆ ਹੋਇਆ ਹਾਥੀ ਉਦੋਂ ਤਕ ਹੀ ਹੰਕਾਰ ਕਰਦਾ ਹੈ ਜਦ ਤਕ ਸ਼ੇਰ ਕ੍ਰੋਧ ਵਿਚ ਨਾ ਆਵੇ ਪਰ ਮੈਂ ਤੈਨੂੰ ਕਹਿੰਦਾ ਹਾਂ ਕਿ ਤੂੰ ਕਾਹਦੇ ਵਾਸਤੇ ਆਪਣੇ ਪਰਾਣ ਖੋਂਦਾ ਹੈਂ ਚੰਗਾ ਹੈ ਜੇ ਤੂੰ ਹਥਿਆਰ ਸੁਟ ਕੇ ਜਾਨ ਬਚਾ ਕੇ ਚਲਾ ਜਾਵੇਂ ॥੧੪੪੫॥

੧੬. ਇਸ ਤਰ੍ਹਾਂ ਦੀਆਂ ਹਰਿ ਦੀਆਂ ਗੱਲਾਂ ਸੁਣ ਕੇ ਖੜਗ ਸਿੰਘ ਫੇਰ ਹਰਿ ਜੀ ਨੂੰ ਇਹਨਾਂ ਗੱਲਾਂ ਦਾ ਉੱਤਰ ਦਿੰਦਾ ਹੈ ਕਿ ਕੀ ਤੂੰ ਰੌਲਾ ਪਾਇਆ ਹੈ ਜਿਵੇਂ ਕੋਈ ਬਣ ਵਿਚ ਕਿਸੇ ਡਾਕੂ ਨੇ ਲੁੱਟ ਲਿਆ ਹੁੰਦਾ ਹੈ ?

੧੭. ਐਵੇਂ ਹਠ ਕਰਕੇ ਮੂਰਖਾਂ ਵਾਂਗ ਬੋਲ ਰਿਹਾ ਹੈਂ ।

---

*(ਪੰਨਾ ੩੨੪ ਦੀ ਬਾਕੀ)*

ਦਾਨ, ਨਾਮ ਦਾ ਦਾਨ, ਐਸੇ ਦਾਨ ਹਨ ਕਿ ਕੀ ਕਹਾਂ ਕੀ ਤੁਲਨਾ ਦੇਵਾਂ, ਪੁੱਤਰ ਹੋਰ ਸੰਗਤ ਵਿਚ ਬੈਠਣ ਲੱਗ ਪਿਆ ਸੀ ਤਾਂ ਮੈਂ ਇਸ ਨੂੰ ਆਪਦੀ ਸ਼ਰਣ ਵਿਚ ਘਲਿਆ ਸੀ । ਇਹ ਸ਼ਾਖਾ ਹੈ ਤਾਂ ਮੈਂ ਬ੍ਰਿਛ ਦੀ ਹੀ ਪੁੱਤਰ ਸ਼ਾਖ ਵਿੰਗੇ ਪਾਸੇ ਨਿਕਲ ਗਈ ਹੈ, ਸਿੱਧੀ ਕਰ ਲਓ । ਅਸੀਂ ਕਲਿਜੁਗ ਦੇ ਜੀਵ ਭੁੱਲਣਹਾਰ ਹਾਂ, ਇਹ ਡੋਲਦਾ ਸੰਭਲਦਾ ਆਪ ਦੀ ਖੁਸ਼ੀ ਲੈ ਕੇ ਏਥੋਂ ਟੁਰਿਆ ਸੀ ਰਾਹ ਵਿਚ ਫਿਰ ਡੋਲ ਗਿਆ । ਧਜਾਨ ਸਿੰਘ ਜੀ ਜੋ ਮੇਰੇ ਨਾਲ ਹੈ ਮੇਰੇ ਉਪਕਾਰੀ ਹੈਂ ਇਨ੍ਹਾਂ ਦੇ ਘਰ ਰਾਤ ਰਿਹਾ .. ਇਨ੍ਹਾਂ ਨੇ ਫੇਰ ਜਤਨ ਕੀਤਾ ਕਿ ਕਿਵੇਂ ਇਸਦਾ ਸਿਦਕ ਖੜੋ ਜਾਵੇ, ਪਰ ਤਿਲਕਣ ਬਾਜੀ ਹੈ ਇਹ ਨਾ ਸੰਭਲਿਆ । ਫੇਰ ਉਸ ਗੁਰੂ ਕੇ ਪਿਆਰੇ ਨੇ ਗੁਰੂ ਦਾ ਬਚਨ ਦਾ ਅਪਮਾਨ ਨਾ ਸਹਾਰ ਕੇ ਲੋਭੀ ਪੁੱਤਰ ਨੂੰ ਧਨ ਦੇ ਕੇ ਆਪਦਾ ਬਚਨ ਲੈ ਲਿਆ । ਆਪ ਦੇ ਬਚਨ ਅਮੋਘ ਬਾਣ ਹਨ। ਪੁੱਤਰ ਨੇ ਸਮਝਿਆ ਸੀ ਬਚਨ ਕੇਵਲ ਹਵਾ ਦੇ ਅਵੈਵਾਂ ਦਾ ਜੋੜ ਤੋੜ ਹੈ, ਪਰ ਧਿਆਨ ਸਿੰਘ ਜਾਣਦਾ ਸੀ ਕਿ ਇਹ ਜੀਵਤ ਸ਼ਕਤੀ ਇਹ ਅਮੁੱਲ ਫੁਰਮਾਣ ਹੈ ਇਸਨੂੰ ਆਪਦੇ ਉਸ ਅਮੁੱਲ ਵਾਕ ਦੀ ਕਦਰ ਪਾਉਣ ਤੇ ਧਨ ਧਾਮ ਤੇ ਧਰਮ ਤ੍ਰੈਹਾਂ ਵਿਚ ਪਰਮ ਸੁਖੀ ਕਰ ਦਿੱਤਾ ਹੈ, ਜਿਸ ਦੀ ਮੈਨੂੰ ਖੁਸ਼ੀ ਹੈ । ਮੈਂ ਹੁਣ ਇਸ ਦੇ ਪਾਸ ਗਿਆ ਸੀ ਕਿ ਪੁੱਤ੍ਰ ਤੋਂ ਭੁੱਲ ਹੋਈ ਹੈ, ਹੁਣ ਭੁੱਲ ਮੰਨਦਾ ਹੈ, ਸਤਿਗੁਰ ਤੋਂ ਬਖਸ਼ਵਾ ਦੇਹ । ਇਹ ਪਿਆਰਾ ਮੇਰੇ ਨਾਲ ਆਇਆ ਹੈ ਕਿ ਹਜ਼ੂਰ ਜੀ ਦੀ ਸੇਵਾ ਵਿਚ ਮੇਰੀ ਸਿਫਾਰਸ਼ ਕਰੇ । ਪੁੱਤ੍ਰ ਮੇਰੇ ਨੇ ਪਹਿਲੇ ਮਾਇਆ ਦੇ ਉਛਾਲ ਵਿਚ ਵਣਜ ਕੀਤੇ, ਧੰਨ ਵਧਿਆ ਪਰ ਫੇਰ ਉਹੋ ਧੰਨ ਸ੍ਰਾਪ ਦੇ ਗਿਆ । ਹੁਣ ਇਹ ਕੰਗਾਲ ਹੈ । ਮਾਯਾ ਵੱਲੋਂ ਕੰਗਾਲ ਹੈ, ਧਰਮ ਵੱਲੋਂ ਤੇ ਸਿਦਕ ਵੱਲੋਂ ਭੀ ਕੰਗਾਲ ਹੈ । ਮਿਹਰ ਹੋ ਜਾਇ ਬਖਸ਼ਿਆ ਜਾਵੇ, ਇਹ ਆਪਣੀ ਭੁੱਲ ਮੰਨਦਾ ਹੈ, ਦੁੱਖ ਨੇ ਇਸਦਾ ਅੰਦਰ ਧੋ ਦਿੱਤਾ ਹੈ, ਸ਼ਰਧਾ ਭੀ ਹੋ ਆਈ ਹੈ, ਆਪ ਮੇਹਰ ਕਰੋ ਜੋ ਨਾਮ ਦੀ ਬੂਟੀ ਇਸ ਦੇ ਅੰਦਰ ਜੜ੍ਹ ਫੜ ਜਾਵੇ ਤੇ ਵਧ ਖਲੋਵੇ । ਧਜਾਨ ਸਿੰਘ ਨੇ ਭੀ ਸਿਪਾਰਸ਼ ਕੀਤੀ ਸਤਿਗੁਰਾਂ ਨੇ ਫੁਰਮਾਇਆ । ਹਰਿ ਗੋਪਾਲ ਤੂੰ ਸ਼ਰਧਾਲੂ ਸਿੱਖ ਹੈਂ ਤੇਰਾ ਪੁੱਤਰ ਸਿਦਕ ਹੀਨਤਾ ਵਿਚ ਰਿਹਾ ਹੈ, ਅੱਛਾ ਪਰ ਜਿਵੇਂ ਤੂੰ ਕਿਹਾ ਹੈ ਕਰ ਦਿਆਂਗੇ ਹਰਿ ਗੋਪਾਲ ਕਲ ਨੂੰ ਆਉ ।

ਅਗਲੇ ਦਿਨ ਹਰਿ ਗੋਪਾਲ ਜੀ ਪਰਿਵਾਰ ਸਮੇਤ ਤੇ ਉਪਕਾਰੀ ਧਿਆਨ ਸਿੰਘ ਸਭ ਹਜੂਰੀ ਵਿਚ ਹਾਜਰ ਹੋਏ ਤਾਂ ਸਤਿਗੁਰਾਂ ਨੇ ਕਿਹਾ :—ਹੇ ਹਰਿ ਗੋਪਾਲ ਬਿਸੰਭਰ ਕੀ ਇੱਛਾ ਹੈ ? ਹਰਿਗੋਪਾਲ ਪ੍ਰਭੂ ਜੀ ਪਹਿਲੀ ਬਿਨੈ ਇਹ ਹੈ ਕਿ ਪੁੱਤ੍ਰ ਨੂੰ ਭੁੱਲ ਕਰਕੇ ਸੰਪਦਾ ਨਾਸ ਹੋਈ ਹੈ ਘਰ ਵਿਚ ਗਰੀਬੀ ਆ ਗਈ ਹੈ ਗੁਜਰਾਨ ਔਖੀ ਹੋ ਰਹੀ ਹੈ ਮਿਹਰ ਕਰੋ ਜੇ ਹੱਥ ਖੁਲ੍ਹੇ । ਸਤਿਗੁਰੂ ਜੀ - ਸੰਪਦਾ ਬਧੇਗੀ, ਜਦੋਂ ਹੁਣ ਦਰਸ਼ਨ ਕਰਕੇ ਘਰ ਜਾਉਗੇ ਤਾਂ ਕੜਾਹ ਪ੍ਰਸ਼ਾਦਿ ਕਰਨਾ ਬਸਤ੍ਰ ਛਾਦਿਕੇ ਅਨੰਦ ਜੀ ਦਾ ਪਾਠ ਕਰਨਾ ਤ੍ਰੈ ਲਿਖ, ਫੇਰ ਜਪੁ ਸਾਹਿਬ ਪੜ੍ਹਨਾ, ਪੰਜਾਂ ਸਿੰਘਾਂ ਨੂੰ ਪ੍ਰਸ਼ਾਦਿ ਵਰਤਾਣਾ, ਇਸ ਸਕੇ ਜੋ ਅਰਦਾਸ ਕਰੋਗੇ ਸੰਪੂਰਨ ਹੋਵੇਗੀ।

ਆਖਦੇ ਹਨ ਕਿ ਇਸ ਸਮੇਂ ਗੁਰੂ ਜੀ ਨੇ ੧੦੦ ਇਕ ਸੌ ਅਰਦਾਸ ਕਰਨ ਦੀ ਜਾਂਚ ਇਸ ਸਿਦਕੀ ਸਿੱਖ ਨੂੰ ਦੱਸੀ (ਸੌ ਸਾਖੀ ਤੇ ਸੂਰਜ ਪ੍ਰਕਾਸ਼ ਵਿਚ) ਸੋਕ ਅਰਦਾਸਾਂ ਹਨ = ਅਰਦਾਸਾਂ ਸੌ ਨਹੀਂ ਦਿਤੀਆਂ ਕੋਈ ਸੋ ਅਰਦਾਸ ਦੀ ਇਬਾਰਤ ਹੈ । ਸੌ ਦੀ ਗਿਣਤੀ ਹੈ ਸੋ ਮੌਕੇ ਦੱਸੇ ਹਨ ਵਿਚ ਕਿਤੇ ਕਿਤੇ ਕੋਈ ਸਤਰ ਐਸੀ ਵੀ ਆ ਜਾਂਦੀ ਹੈ ਜਿਸ ਵਿਚ ਅਰਦਾਸ ਦਾ ਮੁਕਤਸਰ ਜਿਹਾ ਮਜਮੂਨ ਹੁੰਦਾ ਹੈ ਨਾ ਕੇਵਲ ਗੁਰੂ ਜੀ ਨੇ ਆਪਣੇ ਪਿਆਰੇ ਸਿੱਖ ਬਿਸੰਭਰ ਨੂੰ ਧਨ ਸੰਪਦਾ ਬਖਸ਼ੀ ਸਗੋਂ ਜਗਤ ਬਿਵਾਹਾਰਾਂ ਵਿਚ ਸਦਾ ਈਸ਼੍ਵਰੀਜ ਸਹਾਇਤਾ ਲਈ ਰਾਹ ਦੱਸਿਆ । ਐਉਂ ਹਰ ਸਮੇਂ ਅਰਦਾਸ ਕਰੀਦੀ ਹੈ ਤਾਂ ਵਾਹਿਗੁਰੂ ਸੁਣਦਾ ਹੈ ਤੇ ਮੇਹਰ ਵੀ ਹੋ ਜਾਂਦੀ ਹੈ । ਪਰ ਸਿਦਕ ਦੇ ਬੇੜੇ ਪਾਰ ਹਨ, ਹਰਿ ਗੋਪਾਲ ਵੀ ਬਖਸ਼ਿਆ ਗਿਆ ਤੇ ਹਰਿ ਗੋਪਾਲ ਦੇ ਸਾਰੇ ਪ੍ਰਵਾਰ ਤੇ ਖੁਸ਼ੀ ਹੋਈ ਨਾਮ ਪ੍ਰਾਪਤ ਹੋ ਗਿਆ ।

ਭਾਈ ਧਜਾਨ ਸਿੰਘ ਨੇ ਬਿਸੰਭਰ ਦੀ ਸਹਾਇਤਾ ਕਰਦਿਆਂ, ਆਪਣਾ ਹਾਲ ਦੱਸਿਆ ਕਿ ਦਿਲ ਨੈਣ ਆਪਦੇ ਪ੍ਰੇਮ ਨਾਲ ਰਸਮਈ ਹੋ ਗਏ, ਨਾਲੇ ਮੇਰੇ ਘਰ ਧਨ ਦਾ ਵਾਧਾ ਹੋਇਆ, ਹਲ ਵਾਹੁੰਦਿਆ ਕੁਛ ਦੱਬਿਆ ਧਨ ਪ੍ਰਾਪਤ ਹੋ ਗਿਆ, ਜਿਸ ਨਾਲ ਮੈਂ ਜੋ ਕੁਛ ਗਹਿਣੇ ਧਰੇ ਸੀ ਛੁਡਾ ਲਏ ਤੇ ਹੋਰ ਗੁਜਰਾਨ ਸੌਖੀ ਹੋ ਗਈ । ਸਤਿਗੁਰੂ ਜੀ ਦੀ ਖੁਸ਼ੀ ਹੁਣ ਧਜਾਨ ਸਿੰਘ ਪਰ ਹੋਰ ਬਹੁਤ ਹੋਈ ਕਿ ਜਿਸ ਨੇ ਗੁਰੂ ਕੇ ਵਾਕ ਨੂੰ ਅਮੁਲ ਫੁਰਮਾਣ ਸਮਝਕੇ ਇਕ ਸਿਦਕ ਹੀਨ ਪਾਸ ਰਹਿਣ ਦੇਣਾ ਬੇਅਦਬੀ ਸਮਝੀ ਤੇ ਇਤਨੀ ਕੁਰਬਾਨੀ ਕੀਤੀ ਕਿ ਇਸਤ੍ਰੀ ਦੇ ਗਹਿਣੇ ਤੇ ਘਰ ਕੋਠੀ ਗਹਿਣੇ ਪਾ ਕੇ ਵੀ ਵਾਕ ਨੂੰ ਪ੍ਰਾਪਤ ਕਰ ਲਿਆ ਤੇ ਸਿਦਕੋਂ ਗਿਰੇ ਦੀ ਬਣਿਕ ਬਿਰਤੀ ਸੰਤੁਸ਼ਟ ਕਰ ਦਿੱਤੀ । ਇਹ ਸਿਦਕ ਤੇ ਇਹ ਕੁਰਬਾਨੀ ਤੇ ਇਕ ਪ੍ਰੇਮ ਦੇਖ ਕੇ ਗੁਰੂ ਜੀ ਉਸ ਉਪਰ ਬਹੁਤ ਤਰੁੱਠੇ। ਹਰਿ ਗੋਪਾਲ ਤੇ ਵੀ ਨਾਮ ਦੀ ਮਿਹਰਾਮਤ ਹੋ ਗਈ ਸੀ, ਉਸਦਾ ਸਿਦਕ ਖੜੋ ਗਿਆ ਸੀ, ਸੋ ਸਾਰਾ ਪ੍ਰਵਾਰ ਵਰ

*(ਬਾਕੀ ਪੰਨਾ ੩੨੬ ਤੇ)*

[1]ਹਮ ਤੇਂ ਕਈ ਬਾਰਨ ਭਾਜ ਗਯੋ ਹੈ ॥ ਨਾਮ ਪਰਯੋ ਬ੍ਰਿਜਰਾਜ ਬ੍ਰਿਥਾ; ਬਿਨ ਲਾਜ ਸਮਾਜ ਮੈ ਆਜੁ ਧਯੋ ਹੈ ॥੧੪੪੬॥ [2]ਖੜਗੇਸ ਬਾਚ ॥ ਸ੍ਵੈਯਾ ॥[3] ਕਾਹੇ ਕਉ ਕ੍ਰੋਧ ਸੋ ਜੁੱਧੁ ਕਰੋ ਹਰਿ ਜਾਹੁ ਭਲੇ ਦਿਨ ਕੋਇਕ ਜੀਜੈ ॥ ਬੈਸ ਕਿਸੋਰ ਮਨੋ ਹਰਿ ਮੂਰਤਿ ਆਨਨ ਮੈ ਅਬ ਹੀ ਮਸ ਭੀਜੈ ॥ [4]ਜਾਈਐ ਧਾਮ ਸੁਨੋ ਘਨ ਸਯਾਮ ਬਿਸ੍ਰਾਮ ਕਰੋ ਸੁਖ ਅੰਮ੍ਰਿਤ ਪੀਜੈ ॥ ਨਾਹਕ ਪ੍ਰਾਨ ਤਜੋ ਰਨ ਮੈ ਅਪਨੇ ਪਿਤ ਮਾਤ ਅਨਾਥ ਨ ਕੀਜੈ ॥੧੪੪੭॥ ਸ੍ਵੈਯਾ ॥ [5]ਕਾਹੇ ਕਉ ਕਾਨ੍ਹ ਅਯੋਧਨ ਮੈ ਹਠ ਕੈ ਹਮ ਸੋ ਰਨ ਦੁੰਦ ਮਚੈਹੋ ॥ ਜੁੱਧ ਕੀ ਬਾਤ ਬੁਰੀ ਸਬ ਤੇ ਹਰਿ ਕ੍ਰੁਧ ਕੀਏ ਨ ਕਛੂ ਫਲ ਪੈਹੋ ॥ [6]ਜਾਨਤ ਹੋ ਅਬ ਯਾ ਰਨ ਮੈ ਹਮ ਸੋ ਲਰਿਕੈ ਤੁਮ ਜੀਤ ਨ ਜੈਹੋ ॥ ਜਾਹੁ ਤੋ ਭਾਜਕੈ ਜਾਹੁ ਅਬੈ ਨਹੀ ਅੰਤ ਕੋ ਅੰਤਕੇ ਧਾਮ ਸਿਧੈ ਹੋ ॥੧੪੪੮॥ ਸ੍ਵੈਯਾ ॥ ਯੌਂ ਸੁਨਿਕੈ ਹਰਿ ਚਾਂਪ ਲਯੋ ਕਰਿ ਤਾਨ ਕੈ ਬਾਨ ਕਉ ਖੈਂਚ ਚਲਾਯੋ ॥ ਭੂਪਤ ਕਉ ਹਰਿ ਘਾਇਲ ਕੀਨੋ ਹੈ ਸ੍ਰੀ ਪਤਿ ਕਉ ਨ੍ਰਿਪ ਘਾਇ ਲਗਾਯੋ ॥ [7]ਬੀਰ ਦੁਹੂ ਤਿਹ ਠਉਰ ਬਿਖੈ ਕਬਿ ਰਾਮ ਭਨੈ ਅਤਿ ਜੁਧੁ ਮਚਾਯੋ ॥ ਬਾਨ ਅਪਾਰ ਚਲੇ ਦੁਹੂ ਓਰ ਤੇ ਅਭ੍ਰਨ ਜਿਉ ਦਿਵ ਮੰਡਲ ਛਾਯੋ ॥੧੪੪੯॥ ਸ੍ਵੈਯਾ ॥ [8]ਸ੍ਰੀ ਜਦੁਬੀਰ ਸਹਾਇਕੇ ਕਾਜ ਜਿਨੋ ਬਰਬੀਰਨ ਤੀਰ ਚਲਾਏ ॥ ਭੂਪਤ ਏਕ ਨ ਬਾਨ ਲਗਯੋ ਲਖਿ ਦੂਰਿ ਤੇ ਬਾਨਨ ਸੋ ਬਹੁ ਘਾਏ ॥ [10]ਧਾਇ ਪਰੀ ਬਹੁ ਜਾਦਵ ਸੈਨ ਧਵਾਇਕੈ ਸਯੰਦਨ ਚਾਂਪ ਚਢਾਏ ॥ ਆਵਤ ਸਯਾਮ ਭਨੈ ਰਿਸਿ ਕੈ ਨ੍ਰਿਪ ਸੋ ਪਲ ਮੈ ਦਲ ਪੈਦਲ ਘਾਏ ॥੧੪੫੦॥ [11]ਏਕ ਗਿਰੇ ਤਜਿ ਪ੍ਰਾਨਨ ਕੋ ਰਨ ਕੀ ਛਿਤ ਮੈ ਅਤਿ ਜੁਧੁ ਮਚੈ ਕੈ ॥ ਏਕ ਗਏ ਭਜਿਕੈ ਇਕ ਘਾਇਲ; ਏਕ ਲਰੇ ਮਨ ਕੋਪ ਬਢੈ ਕੈ ॥ [12]ਤਉ ਨ੍ਰਿਪ ਲੈ ਕਰ ਮੈ ਕਰਵਾਰ ਦੀਯੋ ਬਹੁ ਖੰਡਨ ਖੰਡਨ ਕੈ ਕੈ ॥ ਭੂਪ ਕੋ ਪਉਰਖ ਹੇ ਮਹਬੂਬ ਨਿਹਾਰ ਰਹੇ ਸਬ ਆਸਕ ਹ੍ਵੈ ਕੈ ॥੧੪੫੧॥ ਸ੍ਵੈਯਾ ॥ [13]ਅਉਰ ਕਿਤੇ ਬਲਬੰਡ ਹੁਤੇ ਕਬਿ ਸਯਾਮ ਜਿਤੇ ਨ੍ਰਿਪ ਕੋਪ ਪਛਾਰੇ ॥ *ਸੁੱਧ ਪ੍ਰਬੀਨ ਸੁ ਬੀਰ ਬਡੇ ਰਿਸਿ ਸਾਥ ਸੋਊ ਛਿਨ ਮਾਹਿ ਸੰਘਾਰੇ ॥ [14]ਸਿਯੰਦਨ ਕਾਟਿ ਦਏ ਤਿਨ ਕੇ ਗਜ ਬਾਜ ਘਨੇ ਸੰਗਿ ਬਾਨਨ ਮਾਰੇ ॥ ਰੁਦ੍ਰ ਕੋ ਖੇਲੁ ਕੀਯੋ ਰਨ ਮੈ ਜੇਊ ਜੀਵਤ ਤੇ ਤਜ ਜੁੱਧੁ ਪਧਾਰੇ ॥੧੪੫੨॥ ਸ੍ਵੈਯਾ ॥ [15]ਸੈਨ ਭਜਾਇਕੈ ਧਾਇਕੈ ਆਇਕੈ ਰਾਮ ਅਉ ਸਯਾਮ ਕੇ ਸਾਥ ਅਰਯੋ ਹੈ ॥ ਲੈ ਬਰਛਾ ਜਮਧਾਰ ਗਦਾ ਅਸ ਕ੍ਰੁਧ ਹ੍ਵੈ ਜੁੱਧ ਨਿਸੰਗਿ ਕਰਯੋ ਹੈ ॥[16] ਤਉ ਬਹੁਰੋ ਕਬਿ ਸਯਾਮ ਭਨੈ ਧਨੁ ਬਾਨ ਸੰਭਾਰ ਕੈ ਪਾਨ ਧਰਯੋ ਹੈ ॥ ਜਿਉ ਘਨ

* ਪਠਾਂਤਰ - ਜੁੱਧ

*(ਪੰਨਾ ੩੨੫ ਦੀ ਬਾਕੀ)*

ਪ੍ਰਾਪਤਿ ਹੋ ਕੇ ਘਰ ਨੂੰ ਗਿਆ।

ਇਸ ਲੇਖ ਦਾ ਇਥੇ ਲਿਖਣ ਦਾ ਪ੍ਰਯੋਜਨ ਇਹ ਇਕ ਤਾਂ ਪਾਠਕਾਂ ਨੂੰ ਇਹ ਜਾਣਕਾਰੀ ਮਿਲਦੀ ਹੈ ਕਿ ਭਾਈ ਵੀਰ ਸਿੰਘ ਜਿਹੇ ਉਚ ਕੋਟੀ ਦੇ ਵਿਦਵਾਨ ਤੇ ਫਲਾਸਫਰ ਦਾ ਸ੍ਰੀ ਦਸਮ ਗੁਰੂ ਦੀ ਬਾਣੀ ਬਾਰੇ ਕੀ ਵਿਚਾਰ ਹਨ ? ਦੂਜੇ ਭ੍ਰਮ ਭਾਉ ਦੇ ਗ੍ਰਸੇ ਸਿਦਕ ਹੀਣ ਅਲੋਚਕਾਂ ਦਾ ਕੀ ਬਣੇਗਾ ! ਬਿਸੰਭਰ ਦਾਸ ਨੇ ਸ਼ਰਧਾ ਤੋਂ ਹੀਣ ਹੋ ਕੇ ਭ੍ਰਮ ਭਾਵ ਦੇ ਵਸ ਪੈ ਕੇ ਭੁਲ ਕੀਤੀ ਜਿਸਦੇ ਪਿਤਾ ਦੇ ਸਿਦਕ ਦੇ ਸਦਕੇ ਇਥੇ ਉਜੈਨ ਜਦਕਿ ਉਸ ਵੇਲੇ ਸਫਰ ਵੀ ਪੈਦਲ ਹੀ ਕਰਨਾ ਪੈਂਦਾ ਸੀ ਸੈਂਕੜੇ ਮੀਲਾਂ ਦਾ ਪੈਂਡਾ ਜੋ ਕਿਤਨੇ ਮਹੀਨਿਆਂ ਦਾ ਕਸ਼ਟ ਸੀ ਸਾਰੇ ਪ੍ਰਵਾਰ ਸਹਿਤ ਗੁਰੂ ਦੀ ਹਜ਼ੂਰੀ ਵਿਚ ਪੁਜਕੇ ਮੁਆਫ ਬਖਸ਼ਾ ਲਿਆ ਸੀ। ਪਰ ਇਹਨਾਂ ਅਸ਼ਰਧਕ ਅਲੋਚਕਾਂ ਦਾ ਕੀ ਬਣੇਗਾ ਜੋ ਆਪਣੀ ਬੁਧੀ ਦੇ ਮਾਣ ਵਿਚ ਤੇ ਪੜ੍ਹਾਈ ਦੀ ਡਿਗਰੀਆ ਦੇ ਹੰਕਾਰ ਵਿਚ ਆਹ ਸ੍ਰੀ ਅੰਮ੍ਰਿਤ ਸਰ ਜੋ ਚੰਦ ਮੀਲਾਂ ਤੇ ਅਕਾਲ ਤਖਤ ਸਾਹਿਬ ਜੀ ਬਿਰਾਜਮਾਨ ਹਨ ਇਥੇ ਤਕ ਜਾ ਕੇ ਵੀ ਮੁਆਫੀ ਮੰਗਕੇ ਬਖਸ਼ਾਉਣ ਨੂੰ ਤਿਆਰ ਨਹੀਂ ਅਤੇ ਆਪਣੀ ਹੈਂਕੜ ਮੈਂ ਨਾ ਮਾਨੂੰ ਦੀ ਜਿਦ ਛੱਡਣ ਨੂੰ ਤਿਆਰ ਨਹੀਂ ਤੇ ਆਪ ਨੂੰ ਗੁਰੂ ਨਾਨਕ ਸਾਹਿਬ ਦੇ ਨਿਰਮਲ ਪੰਥ ਦੇ ਸੱਚੇ ਸਮਝਦੇ ਹਨ, ਕੀ ਗੁਰੂ ਇਹਨਾਂ ਨੂੰ ਵੀ ਸੁਮੱਤ ਬਖਸ਼ੇਗਾ ਕਦੀ ?

*(ਬਾਕੀ ਪੰਨਾ ੩੨੭ ਤੇ)*

੧. ਅੱਗੇ ਮੇਰੇ ਕੋਲੋਂ ਕਈ ਵਾਰ ਭੱਜ ਚੁੱਕਿਆ ਹੈ ਐਵੇਂ ਫਜ਼ੂਲ ਹੀ ਨਾਂ ਖ੍ਰਿਜ ਰਾਜ ਪੈ ਗਿਆ ਹੈ ਬਿਨਾ ਸ਼ਰਮ ਤੋਂ ਸਮਾਜ ਦੇ ਵਿਚ ਅੱਜ ਜਿਉਂਦਾ ਖੜ੍ਹਾ ਹੈਂ ॥੧੪੪੬॥

੨. ਖੜਗ ਸਿੰਘ ਕਹਿੰਦਾ ਹੈ ॥

੩. ਸਵੈਯਾ ॥ ਐ ਕ੍ਰਿਸ਼ਨ! ਕਾਹਦੇ ਵਾਸਤੇ ਕ੍ਰੋਧ ਵਿਚ ਆ ਕੇ ਮੇਰੇ ਨਾਲ ਜੁੱਧ ਕਰਦਾ ਹੈਂ ਹੇ ਹਰਿ ਜੀ ਚੰਗਾ ਹੈ ਜੇ ਤੂੰ ਐਥੋਂ ਚਲਾ ਜਾਵੇਂ ਕੁਝ ਦਿਨ ਹੋਰ ਜੀ ਲਵੇਂ । ਤੇਰੀ ਬੈਸ ਕਸੋਰ (ਛੋਟੀ ਜਿਹੀ ਉਮਰ ਹੈ) ਤੇ ਮਨ ਨੂੰ ਮੋਹਣ ਵਾਲੀ ਮੂਰਤਿ ਹੈ ਅਜੇ ਮੂੰਹ ਦੇ ਉਤੇ ਮੁੱਛਾਂ ਫੁੱਟੀਆਂ ਹੀ ਹਨ ।

੪. ਇਸ ਲਈ ਘਰ ਨੂੰ ਤੁਰ ਜਾਹ ਐ ਸਜਾਮ! ਮੇਰੀ ਗੱਲ ਸੁਣ ਲੈ ਘਰ ਜਾ ਕੇ ਆਰਾਮ ਕਰ ਸੁਖ ਰੂਪੀ ਜੀਵਨ ਦਾ ਅੰਮ੍ਰਿਤ ਪੀ । ਐਵੇਂ ਵਿਅਰਥ ਜੁੱਧ ਦੇ ਵਿਚ ਪ੍ਰਾਣ ਦੇ ਰਿਹਾ ਹੈਂ ਆਪਣੇ ਮਾਤਾ ਪਿਤਾ ਨੂੰ ਨਪੁਤ੍ਰਾ ਨਾ ਕਰ ॥੧੪੪੭॥

੫. ਸਵੈਯਾ॥ ਹੇ ਕ੍ਰਿਸ਼ਨ ਜੀ ਕਾਹਦੇ ਵਾਸਤੇ ਜੁੱਧ ਭੂਮੀ ਵਿਚ ਆ ਕੇ ਹਠ ਕਰਕੇ ਮੇਰੇ ਨਾਲ ਜੁੱਧ ਕਰ ਰਿਹਾ ਹੈਂ । ਜੁੱਧ ਦੀ ਗੱਲ ਸਾਰੀਆਂ ਗੱਲਾਂ ਤੋਂ ਬੁਰੀ ਹੈ ਹੇ ਹਰਿ ਕ੍ਰੋਧ ਕਰਕੇ ਕਦੇ ਕਿਸੇ ਨੇ ਕੁਝ ਚੰਗਾ ਫਲ ਹਾਸਲ ਕੀਤਾ ਹੈ ?

੬. ਇਹ ਤੂੰ ਜਾਣਦਾ ਹੀ ਹੈਂ ਕਿ ਹੁਣ ਇਸ ਜੁੱਧ ਵਿਚ ਮੇਰੇ ਨਾਲ ਲੜ ਕੇ ਤੂੰ ਜਿਉਂਦਾ ਨਹੀਂ ਜਾਏਂਗਾ । ਚੰਗਾ ਹੈ ਕਿ ਹੁਣੇ ਭੱਜ ਕੇ ਚਲਾ ਜਾਵੇਂ ਨਹੀਂ ਤਾਂ ਫੇਰ ਅੰਤ ਨੂੰ ਅੰਤ ਦੇ ਘਰ ਚਲਾ ਜਾਵੇਂਗਾ ॥੧੪੪੮॥

੭. ਸਵੈਯਾ ॥ ਖੜਗ ਸਿੰਘ ਦੀਆਂ ਇਹ ਗੱਲਾਂ ਸੁਣਕੇ ਹਰਿ ਨੇ ਕਮਾਣ ਹੱਥ ਵਿਚ ਲੈ ਲਈ ਖਿਚਕੇ ਤੀਰ ਨੂੰ ਚਲਾ ਦਿਤਾ। ਹਰਿ ਨੇ ਰਾਜੇ ਖੜਗ ਸਿੰਘ ਨੂੰ ਜਖਮੀ ਕਰ ਦਿੱਤਾ, ਅੱਗਿਓਂ ਲਛਮੀ ਦੇ ਪਤੀ ਹਰਿ ਨੂੰ ਰਾਜੇ ਨੇ ਤੀਰ ਮਾਰਿਆ ।

੮. ਦੋਹਾਂ ਸੂਰਮਿਆਂ ਨੇ ਉਸ ਥਾਂ ਦੇ ਉਤੇ ਕਵੀ ਰਾਮ ਜੀ ਕਹਿੰਦੇ ਨੇ ਘੋਰ ਜੁੱਧ ਅਰੰਭ ਦਿਤਾ । ਦੋਹਾਂ ਪਾਸਿਆਂ ਤੋਂ ਬੇਅੰਤ ਹੀ ਤੀਰ ਚਲੇ ਬਦਲਾਂ ਵਾਂਗ ਤੀਰਾਂ ਨੇ ਆਕਾਸ਼ ਨੂੰ ਢੱਕ ਲਿਆ ॥੧੪੪੯॥

੯. ਸਵੈਯਾ ॥ ਜਿਹੜੇ ਕ੍ਰਿਸ਼ਨ ਜੀ ਦੇ ਸਹਾਯਕ ਸੂਰਮੇ ਸਨ ਉਹਨਾਂ ਨੇ ਬਹੁਤ ਸਾਰੇ ਤੀਰ ਚਲਾਏ । ਪਰ ਰਾਜੇ ਖੜਗ ਸਿੰਘ ਨੂੰ ਇਕ ਵੀ ਨਾ ਲੱਗਿਆ ਉਸ ਨੇ ਦੂਰ ਤੋਂ ਹੀ ਵੇਖਕੇ ਤੀਰ ਮਾਰਕੇ ਕੱਟ ਦਿਤੇ । ਫੇਰ

੧੦. ਜਾਦਵ ਸੈਨਾ ਸਾਰੀ ਹੀ ਇਕੱਠੀ ਹੋ ਕੇ ਖੜਗ ਸਿੰਘ ਤੇ ਹੱਲਾ ਕਰਕੇ ਜਾ ਪਈ ਰਥ ਭਜਾ ਕੇ ਤੇ ਕਮਾਣਾਂ ਪਰ ਤੀਰ ਚੜ੍ਹਾ ਕੇ । ਕਵੀ ਸਜਾਮ ਜੀ ਕਹਿੰਦੇ ਹਨ ਰਾਜੇ ਨੇ ਚਿਪਕੇ ਪੈਦਲ ਦਲ ਮਾਰ ਦਿੱਤਾ ॥੧੪੫੦॥

੧੧. ਕੁਝ ਪ੍ਰਾਣਾਂ ਨੂੰ ਤਜਾਗ ਕੇ ਧਰਤੀ ਉਪਰ ਗਿਰ ਪਏ ਰਣ ਭੂਮੀ ਦੇ ਵਿਚ ਬਹੁਤ ਜੁੱਧ ਕਰਕੇ । ਕੁਝ ਭਜ ਕੇ ਚਲੇ ਗਏ ਕੁਝ ਜਖਮੀ ਹੋ ਗਏ, ਕੁਝ ਮਨ ਵਿਚ ਗੁੱਸਾ ਕਰਕੇ ਲੜਦੇ ਰਹੇ ।

੧੨. ਖੜਗ ਸਿੰਘ ਨੇ ਹੱਥ ਵਿਚ ਤਲਵਾਰ ਲੈ ਕੇ ਟੋਟੇ ਟੋਟੇ ਕਰਕੇ ਸੁੱਟ ਦਿਤੇ । ਰਾਜੇ ਖੜਗ ਸਿੰਘ ਦੀ ਹਿੰਮਤ ਜਾਣੋ ਮਸ਼ੂਕ ਹੈ ਜਿਸ ਨੂੰ ਵੈਰੀ ਆਸ਼ਕ ਹੋ ਕੇ ਵੇਖ ਰਹੇ ਹਨ ॥੧੪੫੧॥

੧੩. ਸਵੈਯਾ ॥ ਸਜਾਮ ਕਵੀ ਜੀ ਕਹਿੰਦੇ ਹਨ ਕਿ ਜਿਹੜੇ ਹੋਰ ਬਹੁਤੇ ਬਲ ਵਾਲੇ ਸਨ ਉਹ ਰਾਜੇ ਨੇ ਕ੍ਰੋਧ ਵਿਚ ਆ ਕੇ ਪਛਾੜ ਦਿਤੇ। ਬੜੇ ਸੁਧਰੇ ਹੋਏ ਬੁਧੀਵਾਨ ਅਤੇ ਜੰਗਾਂ ਜੁੱਧਾਂ ਦੇ ਖਿਡਾਰੀ, ਸੂਰਮੇ ਰਾਜੇ ਖੜਗ ਸਿੰਘ ਨੇ ਕ੍ਰੋਧ ਵਿਚ ਆ ਕੇ ਇਕ ਛਿਨ ਦੇ ਵਿਚ ਮਾਰ ਦਿਤੇ ।

੧੪. ਰੱਥ ਤੋੜ ਦਿਤੇ ਉਹਨਾਂ ਦੇ ਤੀਰਾਂ ਦੇ ਨਾਲ ਹਾਥੀ ਘੋੜੇ ਮਾਰ ਦਿੱਤੇ । ਜੁੱਧ ਭੂੰਮੀ ਦੇ ਵਿਚ ਰੁਦਰ ਰਸ ਨਚਾ ਕੇ ਮੌਤਾ ਦਾ ਖੇਲ ਖੇਲਿਆ ਗਿਆ ਜਿਹੜੇ ਜਿਉਂਦੇ ਬਚੇ ਉਹ ਮਿਦਾਨ ਛੱਡ ਕੇ ਜਾਨਾਂ ਲੈ ਕੇ ਭੱਜ ਗਏ ॥੧੪੫੨॥

੧੫. ਸਵੈਯਾ ॥ ਖੜਗ ਸਿੰਘ ਨੇ ਸੈਨਾ ਨੂੰ ਭਜਾ ਕੇ ਆ ਕੇ ਬਲਰਾਮ ਤੇ ਕ੍ਰਿਸ਼ਨ ਦੇ ਸਾਹਮਣੇ ਅੜ ਖਲੋਤਾ । ਬਰਛਾ ਤੇ ਕਟਾਰੀ, ਗਦਾ, ਕ੍ਰਿਪਾਨ ਲੈ ਕੇ ਕ੍ਰੋਧ ਵਿਚ ਆ ਕੇ ਸ਼ੰਕਾ ਛੱਡਕੇ ਨਿਸ਼ੰਕ ਹੋ ਕੇ ਜੁੱਧ ਕਰਨ ਲੱਗਾ ।

੧੬. ਕਵੀ ਸਜਾਮ ਜੀ ਕਹਿੰਦੇ ਹਨ ਕਿ ਫੇਰ ਉਸਨੇ ਤੀਰ ਕਮਾਨ ਚੁਕ ਲਿਆ ਹੈ ਹੱਥ ਦੇ ਵਿਚ ਜਿਸ ਤਰ੍ਹਾਂ ਬੱਦਲਾਂ ਦੀਆਂ ਸੰਘਣੀਆਂ ਘਟਾਂ

---

(ਪੰਨਾ ੩੨੬ ਦੀ ਬਾਕੀ)

ਜੇ ਧਿਆਨੀ ਹੋਣਾ ਹੈ ਤਾਂ ਗੁਰੂ ਦੇ ਰੰਗ ਵਿਚ ਰੰਗੀ ਜਾਹ, ਜੇਕਰ ਨਿਡਰਤਾ ਦਾ ਜੀਵਨ ਜਿਊਣਾ ਹੈ ਤਾਂ ਗੁਰੂ ਤੇ ਮੌਤ ਦਾ ਡਰ ਹਰ ਵੇਲੇ ਚੇਤੇ ਰੱਖਿਆ ਕਰ। ਜੇ ਸੁਖੀ ਹੋਣਾ ਹੈ ਤੇ ਆਹਿ ਮਨ ਦੇ ਭਰਮ ਦਿੜ੍ਹ ਕਰਨੇ ਛੱਡ ਦੇਹ ਇਕਾਂਤ ਚਾਹੁੰਦਾ ਹੈ ਤਾ ਮਨ ਨੂੰ ਹਿਰਦੇ ਨੂੰ ਥਾਂਇ ਸਿਰ ਰੱਖ ਕੇ ਟਿਕਾ ਲੈ, ਪਰ ਜਾਣ ਰੱਖ ਮਨ ਉਸਦੇ ਨਿਸਚਲ ਹੋ ਸਕਦਾ ਹੈ ਜਿਸ ਨੂੰ ਸੱਚੇ ਨਾਮ ਨਾਲ ਪ੍ਰੀਤ ਤੇ ਸੰਗ ਹੈ :—

ਪ੍ਰੀਤਿ ਪਾਰਬ੍ਰਹਮ ਮਉਲਿ ਮਨਾ ॥ ਗਿਆਨ ਕਮਾਈਐ ਪੂਛਿ ਜਨਾਂ ॥
ਸੋ ਤਪਸੀ ਜਿਸੁ ਸਾਧ ਸੰਗੁ ॥ ਸਦ ਧਿਆਨੀ ਜਿਸੁ ਗੁਰਹਿ ਰੰਗੁ ॥੨॥
ਸੇ ਨਿਰਭਉ ਜਿਨ ਭਉ ਪਇਆ ॥ ਸੋ ਸੁਖੀਆ ਜਿਸੁ ਭ੍ਰਮੁ ਗਇਆ ॥
ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥੩॥
ਏਕਾ ਖੋਜੈ ਏਕ ਪ੍ਰੀਤਿ ॥ ਦਰਸਨ ਪਰਸਨ ਹੀਤ ਚੀਤ ॥ ਹਰਿ ਰੰਗ ਰੰਗਾ ਸਹਜਿ ਮਾਣੁ ॥ ਨਾਨਕ ਦਾਸ ਤਿਸੁ ਜਨ ਕੁਰਬਾਣੁ ॥੪॥੩॥ਪੰ:੧੧੮੦॥ਮ:੫॥

ਸ਼ਬਦਿ ਮੂਰਤਿ ਦੇ ਕਰਤਾ - ਭਾਈ ਰਣਧੀਰ ਸਿੰਘ ਜੀ ਸਕਾਲਰ ਅੰਤ ਵਿਚ ਗੁਰੂ ਪੰਥ ਦੇ ਚਰਨਾਂ ਵਿਚ ਜੋਦੜੀ ਕਰਦੇ ਹਨ । ਇਸ ਮਹਾਨ ਸਾਹਿਤ ਭੰਡਾਰ ਵਿਚ ਜੋ ਨਰ ਨਾਰੀ ਦੇ ਜਿਣਸੀ ਤੱਲੁਕਾਤ ਬਾਰੇ ਕਿਤੇ ਨੰਗੇ ਸ਼ਬਦ ਵੀ ਆਏ ਹਨ, ਤਾਂ ਓਥੇ ਜ਼ਰੂਰੀ ਸਮਝਕੇ ਹੀ ਵਰਤੇ ਗਏ ਹਨ । ਹਿਕਮਤ ਵੈਦਕ, ਡਾਕਟਰੀ ਦੀਆਂ ਪੁਸਤਕਾਂ, ਅਰੁ 'ਕਾਮ ਸਾਸਤ੍ਰ' ਆਦਿ ਗ੍ਰੰਥਾਂ ਵਿਚ ਜੇ ਇਜੇਹੇ ਲਫਜ਼ ਬੁਰੇ ਨਹੀਂ ਮੰਨੇ ਜਾਂਦੇ, ਤਾਂ ਹੋਰਨਾਂ ਸ਼ਿੰਗਾਰ-ਰਸੀ ਰਚਨਾਵਾਂ ਵਿਚ ਭੀ ਇਨ੍ਹਾਂ ਦੀ ਵਰਤੋਂ ਦੇਖਕੇ ਗਿਲਾਨੀ ਨਹੀਂ ਕਰਨੀ ਚਾਹੀਦੀ । ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੇਅੰਤ ਸ਼ਬਦ 'ਆਤਮਾ' ਨੂੰ 'ਇਸਤ੍ਰੀ' ਤੇ 'ਪ੍ਰਮਾਤਮਾ' ਨੂੰ 'ਪਤੀ' ਮੰਨਕੇ ਰਚੇ ਗਏ ਹਨ । ਛੰਦ, ਲਾਵਾਂ, ਵਿਰਹੇ ਤੇ ਬਾਰਾਂ ਮਾਹ ਸਿੰਗਾਰ ਰਸ ਦੇ ਹੀ ਉੱਤਮ ਨਮੂਨੇ ਹਨ, ਪਰਮਾਰਥਕ ਬਾਣੀ ਵਿਚ ਸ਼ਾਮਿਲ ਹਨ, ਇਸ ਲਈ ਕਿਸੇ ਵਿੱਦ੍ਯਾ-ਕਾਰ ਦੀ ਨੁਕਤਾ ਚੀਨੀ ਦਾ ਸ਼ਿਕਾਰ ਨਹੀਂ ਹੁੰਦੇ ਜਿਹਾ ਕਿ:—

੧) ਮਨ ਮੰਦਰਿ ਜੇ ਦੀਪਕੁ ਜਾਲੇ ਕਾਇਆ ਸੇਜ ਕਰਾਈ ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗ ਕਰੇਈ ॥੪॥੧॥੩੫॥ ਆਸਾ ਘਰ ੬, ਮ: ੧॥

੨) ਕਤਿਕ ਕੂੰਜਾਂ ਚੇਤ ਡਉ ਸਾਵਣਿ ਬਿਜੁਲੀਆਂ ॥ ਸਿਆਲੇ ਸੋਹੰਦੀਆ ਪਿਰ ਗਲਿ ਬਾਹੜੀਆਂ ॥੬॥ ਆਸਾ ਸੇਖ ਫਰੀਦ

੩) ਮੋਰੀ ਰੁਣਝੁਣ ਲਾਇਆ ਭੈਣੇ ਸਾਵਣੁ ਆਇਆ ॥ ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ ॥
ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ ॥
ਤੂਟਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ ॥ ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ ॥
ਨਾ ਮਨਿਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ ॥ ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ ॥
ਸਭਿ ਸਹੀਆ ਸਹੁ ਰਾਵਣਿ ਗਈਆਂ ਹਉ ਦਾਧੀ ਕੈ ਦਰਿ ਜਾਵਾ ॥
ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ ॥ ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ ॥
ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ ॥ ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ ॥ ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾਂ ਸਹੁ ਭਇਆ ਵਿਡਾਣਾ ॥੧॥੩॥ ਰਾਗ ਵਡਹੰਸੁ ਮ:੧॥

੪) ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥ ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥
ਪਿਰੁ ਘਰਿ ਨਹੀ ਆਵੈ ਧਨ ਕਿਉ ਸੁਖੁ ਪਾਵੈ ਬਿਰਹਿ ਬਿਰੋਧ ਤਨੁ ਛੀਜੈ ॥ ਕੋਕਿਲ ਅੰਬਿ ਸੁਹਾਵੀ ਬੋਲੈ ਕਿਉ ਦੁਖੁ ਅੰਕਿ ਸਹੀਜੈ ॥
ਭਵਰੁ ਭਵੰਤਾ ਫੂਲੀ ਡਾਲੀ ਕਿਉ ਜੀਵਾ ਮਰੁ ਮਾਏ ॥੫॥

੫) ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ ॥ ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ॥ ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ ॥

(ਬਾਕੀ ਪੰਨਾ ੩੨੮ ਤੇ)

[੧]ਬੂੰਦਨ ਤਿਉ ਸਰ ਸਿਉ ਕਮਲਾਪਤਿ ਕੋ ਤਨ ਤਾਲ ਭਰਯੋ ਹੈ ॥੧੪੫੩॥ ਦੋਹਰਾ ॥ [੨]ਬੇਧਿਓ ਜਬ ਤਨ ਕ੍ਰਿਸਨ ਰਿਸ ਇੰਦ੍ਰਾਸਤਰ ਸੰਧਾਨ ॥ ਮੰਤ੍ਰਨ ਸਿਉ ਅਭਿਮੰਤ੍ਰ ਕਰਿ ਗਹਿ ਧਨੁ ਛਾਡਿਓ ਬਾਨ ॥੧੪੫੪॥ ਸ੍ਵੈਯਾ ॥ ਇੰਦ੍ਰ ਤੇ ਆਦਿਕ ਬੀਰ ਜਿਤੇ ਤਬ ਹੀ ਸਰ ਛੂਟਤ ਭੂ ਪਰ ਆਏ ॥ ਰਾਮ ਭਨੈ ਅਗਨਾਯੁਧ ਲੈ ਨ੍ਰਿਪ ਕਉ ਲਖਕੈ ਕਰਿ ਕੋਪ ਚਲਾਏ ॥ [੪]ਭੂਪ ਸਰਾਸਨ ਲੈ ਸੁ ਕਟੇ ਅਪਨੇ ਸਰ ਲੈ ਸੁਰ ਕੇ ਤਨ ਲਾਏ ॥ ਘਾਇਲ ਸ੍ਰਉਨ ਭਰੇ ਲਖਿਕੈ ਸੁਰ ਰਾਜ ਡਰੈ ਮਿਲਿਕੈ ਸਬ ਧਾਏ ॥੧੪੫੫॥ ਸ੍ਵੈਯਾ ॥ [੫]ਦੇਵ ਰਵਾਦਿਕ ਬੀਰ ਘਨੇ ਕਬਿ ਸਯਾਮ ਭਨੇ ਅਤਿ ਕੋਪ ਤਏ ਹੈ ॥ ਲੈ ਬਰਛੀ ਕਰਵਾਰ ਗਦਾ ਸੁ ਸਬੈ ਰਿਸਿ ਭੂਪ ਸੋ ਆਇ ਖਏ ਹੈ ॥ [੬]ਆਨ ਇਕਤ੍ਰ ਭਏ ਰਨ ਮੈ ਜਸੁ ਤਾ ਛਬਿ ਕੇ ਕਬਿ ਭਾਖ ਦਏ ਹੈ ॥ ਭੂਪ ਕੇ ਬਾਨ ਸੁਗੰਧ ਕੇ ਲੈਬੇ ਕਉ ਭਉਰ ਮਨੋ ਇਕ ਠਉਰ ਭਏ ਹੈ ॥੧੪੫੬॥ ਦੋਹਰਾ ॥ ਦੇਵਨ ਮਿਲ ਖੜਗੇਸ ਕਉ ਘੇਰਿ ਚਹੂੰ ਦਿਸ ਲੀਨ ॥ ਤਬ ਭੂਪਤ ਧਨੁ ਬਾਨ ਲੈ ਕਹੋ ਜੁ ਪਉਰਖ ਕੀਨ ॥੧੪੫੭॥ [੯]ਕਬਿਯੋ ਬਾਚ ॥ ਸ੍ਵੈਯਾ ॥ [੧੦]ਸੂਰ ਕੋ ਦ੍ਵਾਦਸ ਬਾਨਨ ਬੇਧਿਕੈ ਅਉ ਸਸ ਕੋ ਦਸ ਬਾਨ ਲਗਾਏ ॥ ਔਰ ਸਚੀ ਪਤਿ ਕਉ ਸਰ ਸਉ ਸੁ ਲਗੈ ਤਨ ਭੇਦ ਕੈ ਪਾਰ ਪਰਾਏ ॥ [੧੧]ਜੱਛ ਜਿਤੇ ਸੁਰ ਕਿੰਨਰ ਗੰਧ੍ਰਬ ਤੇ ਸਬ ਤੀਰਨ ਸੋ ਨ੍ਰਿਪ ਘਾਏ ॥ ਕੇਤਕ ਭਾਜਿ ਗਏ ਰਨ ਤੇ ਡਰਿ; ਕੇਤਕਿ ਤਉ ਰਨ ਮੈ ਠਹਰਾਏ ॥੧੪੫੮॥ ਸ੍ਵੈਯਾ ॥ [੧੨]ਜੁੱਧੁ ਭਯੋ ਸੁ ਘਨੋ ਜਬਹੀ ਤਬ ਇੰਦ੍ਰ ਰਿਸੇ ਕਰਿ ਸਾਂਗ ਲਈ ਹੈ ॥ ਸਯਾਮ ਭਨੈ ਬਲ ਕੋ ਕਰਿਕੈ ਤਿਹ ਭੂਪ ਕੇ ਊਪਰਿ ਡਾਰ ਦਈ ਹੈ ॥ [੧੩]ਸ੍ਰੀ ਖੜਗੇਸ ਸਰਾਸਨ ਲੈ ਸਰ ਕਾਟ ਦਈ ਉਪਮਾ ਸੁ ਭਈ ਹੈ ॥ ਬਾਨ ਭਯੋ ਖਗਰਾਜ ਮਨੋ ਬਰਛੀ ਜਨੋ ਨਾਗਨ ਭੱਛ ਗਈ ਹੈ ॥੧੪੫੯॥ ਸ੍ਵੈਯਾ ॥ [੧੪]ਪੀੜਤ ਹੈ ਸਬ ਬਾਨਨ ਸੋ ਪੁਨਿ ਇੰਦ੍ਰ ਤੇ ਆਦਿਕ ਬੀਰ ਭਜਾਏ ॥ ਸੂਰ ਸਸੀ ਰਨ ਤਯਾਗ ਭਜੇ ਅਪਨੇ ਮਨ ਮੈ ਅਤਿ ਤ੍ਰਾਸ ਬਢਾਏ ॥ [੧੫]ਘਾਇਕੈ ਘਾਇ ਘਨੇ ਤਨ ਮੈ ਭਜਗੇ ਸਬ ਹੀ ਨ ਕੋਊ ਠਹਰਾਏ॥ ਜਾਇ ਬਸੇ ਅਪੁਨੇ ਪੁਰ ਮੈ ਸੁਰ ਸੋਕ ਭਰੇ ਸਬ ਲਾਜ ਲਜਾਏ ॥੧੪੬੦॥ ਦੋਹਰਾ ॥ [੧੬]ਜਬੈ ਸਕਲ ਸੁਰ ਭਜ ਗਏ ਤਬ ਨ੍ਰਿਪ ਕੀਨੋ ਮਾਨ ॥ ਧਨਖ ਤਾਨ ਕਰ ਮੈ ਪ੍ਰਬਲ ਹਰਿ ਪਰ ਮਾਰੇ ਬਾਨ ॥੧੪੬੧॥ [੧੭]ਤਬ ਹਰਿ ਰਿਸਿ ਕੈ ਕਰਿ ਲਯੋ ਰਾਛਸ ਅਸਤ੍ਰ ਸੰਧਾਨ ॥ ਮੰਤ੍ਰਨ ਸਿਉ ਅਭਿਮੰਤ੍ਰ ਕਰਿ ਛਾਡਿਓ ਅਦਭੁਤ ਬਾਨ ॥੧੪੬੨॥ ਸ੍ਵੈਯਾ ॥ [੧੮]ਦੈਤ ਅਨੇਕ ਭਏ ਤਿਹਤੇ

---

(ਪੰਨਾ ੩੨੭ ਦੀ ਬਾਕੀ)

ਹਰਿ ਬਿਨੁ ਨੀਂਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ ॥ ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ ॥੯॥ ਤੁਖਾਰੀ ਛੰਤ ਮ:੧ ਬਾਰਾਮਾਹਾ ॥

ਇਤਿ ਆਦਿਕ ਅਨੇਕਾਂ ਰਸੀਲੇ ਸ਼ਬਦ ਆਦਿ ਬਾਣੀ ਵਿਚ ਹਨ. ਇਨ੍ਹਾਂ ਵਿਚ ਜੇ ਸਤਿਗੁਰਾਂ ਜਾਂ ਭਗਤਾਂ ਦੇ ਪਵਿਤ੍ਰ ਨਾਮ ਨਾ ਹੋਣ ਤੇ ਇਕ 'ਧਰਮ-ਗ੍ਰੰਥ' ਵਿਚਿ ਸ਼ਾਮਿਲ ਹੋਣ ਦਾ ਪਤਾ ਵੀ ਨਾ ਹੋਵੇ ਤਾਂ ਰਸਿਕ ਬੰਦਾ ਸਿੰਗਾਰ ਰਸੀ ਰਚਨਾ ਤੇ ਇਨ੍ਹਾਂ ਵਿਚ ਕੋਈ ਫਰਕ ਮਹਿਸੂਸ ਨਹੀਂ ਕਰ ਸਕੇਗਾ। ਪਿਰੁ ਦਾ ਨਾਮ 'ਹਰੀ' ਹੈ ਜਾਂ ਹਰੀ ਨਾਮ ਗਿਆਨ ਗਊ ਹੈ ਜਾਂ 'ਗਿਆਨ ਸਿੰਘ' ਪਾਠਕ ਦੇ ਤਸੱਵਰ ਵਿਚ ਕੋਈ ਫਰਕ ਨਹੀਂ ਪਾਉਂਦਾ । ਪਾਠਕ ਦੀ ਮਾਨਸਿਕ ਰੁਚੀ ਹੀ ਖਿਆਲਾਂ ਦੀ ਰਹਿਬਰ ਹੋਇਆ ਕਰਦੀ ਹੈ । ਜਿਵੇਂ :—

ੳ ਮਾਖੀ ਚੰਦਨੁ ਪਰਹਰੈ ਜਹੰ ਬਿਰਧਿ ਤਹ ਜਾਇ ॥

ਅ ਜਿੱਥੈ ਡਿੱਠਾ ਮਿਰਤਕੋ, ਇੱਲ ਬਹਿਠੀ ਆਇ ॥

ਜਿਵੇਂ ਹਰ ਪਾਠਕ ਆਪਣੀ ਰੁਚੀ ਅਨੁਸਾਰ ਹੀ ਚੰਗਾ ਜਾਂ ਮੰਦਾ ਅਸਰ ਕਬੂਲਦਾ ਹੈ । ਜਿਵੇਂ ਗਊ ਦਾ ਥਣਾਂ ਚੋਂ ਬੱਛਰੂ ਤਾਂ ਦੁੱਧ ਚੁੰਘ ਲੈਂਦਾ ਏ, ਪਰ ਚਿੱਚੜੀਆਂ ਤੇ ਜੋਕਾਂ ਗੰਦੀ ਰੱਤ ਚੂਸਣ ਵਿਚ ਹੀ ਲੱਗੀਆਂ ਰਹਿੰਦੀਆਂ ਹਨ ਇਵੇਂ ਗੁਰਬਾਣੀ ਵਿਚੋਂ ਵੀ ਵੱਖੋ ਵੱਖਰੇ ਭਾਵ ਪਾਠਕਾਂ ਨੇ ਆਪਣੇ ਸੁਭਾਉ ਅਨੁਸਾਰ ਗ੍ਰਹਿਣ ਕਰਨੇ ਹਨ । ਦਸਵੇਂ ਪਾਤਿਸ਼ਾਹ ਦੀ ਬਾਣੀ ਵਿਚ ਭਾਵੇਂ ਮਨੁੱਖੀ ਲੋੜਾਂ ਸਬੰਧੀ ਹਰ ਤਰ੍ਹਾਂ ਦਾ ਸਭ ਉਪਦੇਸ਼ ਮੌਜੂਦ ਹੈ ॥ ਪਰ ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥ ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥ਪੰ:੧੩੭੭॥

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਚਨ ਅਨੁਸਾਰ ਇਸ ਵਿਚੋਂ ਸ਼ੁਭ ਸਿੱਖਿਆ ਆਪੋ ਆਪਣੀ ਮਨੋ ਬਿਰਤੀ ਦੇ ਪਿੱਛੇ ਲੱਗ ਕੇ ਹੀ ਪਾਠਕਾਂ ਨੇ ਗ੍ਰਹਿਣ

(ਬਾਕੀ ਪੰਨਾ ੩੨੯ ਤੇ)

੧. ਬਾਰਸ਼ ਕਰਦੀਆਂ ਹਨ ਇਸ ਤਰ੍ਹਾਂ ਦੇ ਨਾਲ ਲਛਮੀ ਦੇ ਪਤਿ ਵਿਸ਼ਨੂੰ ਦੇ ਰੂਪ ਕ੍ਰਿਸ਼ਨ ਦਾ ਸਰੀਰ ਤੀਰਾਂ ਨਾਲ ਭਰ ਦਿਤਾ ਹੈ ਜਿਵੇਂ ਬਦਲ ਬੂੰਦਾਂ ਨਾਲ ਤਲਾ ਨੂੰ ਭਰ ਦਿੰਦਾ ਹੈ ॥੧੪੫੩॥

੨. ਦੋਹਰਾ ॥ ਜਦੋਂ ਖੜਗ ਸਿੰਘ ਨੇ ਰਿਸ ਖਾ ਕੇ ਕ੍ਰਿਸ਼ਨ ਜੀ ਦਾ ਤਨ ਤੀਰਾਂ ਨਾਲ ਵਿੰਨ ਕੇ ਛਾਨਣੀ ਕਰ ਦਿਤਾ ਉਸ ਵੇਲੇ ਕ੍ਰਿਸ਼ਨ ਨੇ ਇੰਦ੍ਰਾ ਅਸਤਰ ਦਾਗ ਦਿੱਤਾ ਮੰਤਰਾਂ ਦੇ ਨਾਲ ਮੰਤ੍ਰ ਕੇ ਧਨੁਖ ਪਕੜ ਕੇ ਉਸ ਪਰ ਰੱਖ ਕੇ ਛੱਡ ਦਿੱਤਾ ਤੀਰ ॥੧੪੫੪॥

੩. ਸਵੈਯਾ ॥ ਇੰਦ੍ਰ ਤੋਂ ਲੈ ਕੇ ਸਾਰੇ ਹੀ ਸੂਰਮੇ ਦੇਵਤੇ ਤੀਰ ਨਿਕਲਣ ਨਾਲ ਸਵਰਗਪੁਰੀ ਤੋਂ ਮਾਤ ਲੋਕ ਦੀ ਧਰਤੀ ਤੇ ਆ ਗਏ। ਰਾਮ ਕਵੀ ਜੀ ਕਹਿੰਦੇ ਹਨ ਅਗਨੀ ਅਸਤ੍ਰ ਰਾਜੇ ਨੂੰ ਤੱਕ ਕੇ ਉਸ ਦੇ ਉਪਰ ਚਲਾ ਦਿੱਤੇ ।

੪. ਰਾਜੇ ਨੇ ਤੀਰ ਕਮਾਣ ਲੈ ਕੇ ਉਹ ਆਪਣੇ ਤੀਰਾਂ ਦੇ ਨਾਲ ਰਸਤੇ ਵਿਚ ਹੀ ਕੁਟ ਕੇ ਸੁਟ ਦਿਤੇ ਅਤੇ ਆਪਣੇ ਤੀਰ ਦੇਵਤਿਆਂ ਦੇ ਲਾ ਦਿਤੇ । ਤੀਰਾਂ ਦੇ ਨਾਲ ਦੇਵਤਿਆਂ ਦੇ ਰਾਜੇ ਇੰਦ੍ਰ ਨੇ ਘਾਯਲ ਹੋਏ ਵੇਖ ਕੇ ਡਰ ਗਏ ਸਾਰੇ ਇਕੱਠੇ ਹੋ ਕੇ ਆ ਗਏ ॥੧੪੫੫॥

੫. ਸਵੈਯਾ ॥ ਦੇਵਤੇ ਸੂਰਜ ਆਦਿ ਸੂਰਮੇ ਬਹੁਤ ਸਾਰੇ ਕਵੀ ਸਜਾਮ ਜੀ ਕਹਿੰਦੇ ਹਨ ਬਹੁਤ ਹੀ ਕ੍ਰੋਧ ਦੇ ਨਾਲ ਗ੍ਰਮ ਭਾਵ (ਤੱਤੇ) ਹੋ ਗਏ ਹਨ । ਚੰਗੀਆਂ ਤਲਵਾਰਾਂ ਗਦਾ ਲੈ ਕੇ ਸਾਰੇ ਹੀ ਚਿਪ ਕੇ ਧਰਤੀ ਉਤੇ ਆ ਕੇ ਜੁੱਧ ਵਿਚ ਖਹੇ ਹਨ।

੬. ਅਤੇ ਸਾਰੇ ਹੀ ਆ ਕੇ ਜੁੱਧ ਵਿਚ ਇਕੱਠੇ ਹੋ ਗਏ ਹਨ ਜਿਸ ਦੀ ਉਪਮਾ ਕਵੀਆਂ ਨੇ ਕਹਿ ਦਿਤੀ ਹੈ । ਜਾਣੋ ਰਾਜੇ ਦੇ ਤੀਰ ਫੁੱਲਾਂ ਦੀ ਸੁਗੰਧੀ ਹੈ ਜਿਸ ਨੂੰ ਪ੍ਰਾਪਤ ਕਰਨ ਲਈ ਭੌਰੇ ਰੂਪ ਦੇਵਤੇ ਇਕ ਥਾਂ ਆ ਕੇ ਇਕੱਠੇ ਹੋ ਗਏ ਹਨ ॥੧੪੫੬॥

੭. ਦੋਹਰਾ ॥ ਦੇਵਤਿਆਂ ਨੇ ਇਕੱਠੇ ਹੋ ਕੇ ਖੜਗ ਸਿੰਘ ਨੂੰ ਚਾਰੇ ਪਾਸੇ ਤੋਂ ਘੇਰਾ ਪਾ ਲਿਆ । ਉਸ ਵੇਲੇ ਰਾਜੇ ਖੜਗ ਸਿੰਘ ਨੇ ਤੀਰ ਕਮਾਣ ਲੈ ਕੇ ਜੋ ਹਿੰਮਤ ਕੀਤੀ ॥੧੪੫੭॥ ਉਸ ਨੂੰ

੮. ਕਵੀ ਜੀ ਕਹਿੰਦੇ ਹਨ ॥

੯. ਸਵੈਯਾ ॥ ਸੂਰਜ ਨੂੰ ਬਾਰਾਂ ਬਾਣਾਂ ਦੇ ਨਾਲ ਬਿੰਨ ਕੇ ਹੋਰ ਚਿੰਦ੍ਰਮਾਂ ਨੂੰ ਦਸ ਤੀਰ ਮਾਰ ਦਿੱਤੇ ।

੧੦. ਹੋਰ ਸਚੀ ਪਤ ਇੰਦ੍ਰ ਨੂੰ ਲੱਗੇ ਜੋ ਇੰਦ੍ਰ ਦੇ ਤਨ ਵਿਚ ਲਗ ਕੇ ਪਾਰ ਨਿਕਲ ਗਏ । ਜਿਤਨੇ ਵੀ ਹੋਰ ਜੱਛ ਕਿੰਨਰ, ਗੰਧਰਬ

੧੧. ਆਦਿ ਸੂਰਮੇ ਸਨ ਉਹ ਸਾਰੇ ਰਾਜੇ ਨੇ ਤੀਰਾਂ ਦੇ ਨਾਲ ਜ਼ਖਮੀ ਕਰ ਦਿਤੇ । ਕਿਤਨੇ ਤਾਂ ਜੁੱਧ ਦੇ ਵਿਚੋਂ ਭੱਜ ਹੀ ਗਏ ਡਰਕੇ ਕਿਤਨੇ ਕੁ ਉਥੇ ਟਿਕੇ ਰਹੇ ॥੧੪੫੮॥ ਸਵੈਯਾ ॥

੧੨. ਜਿਸ ਵੇਲੇ ਬਹੁਤ ਘਮਸਾਣ ਦਾ ਜੁੱਧ ਹੋ ਰਿਹਾ ਸੀ ਤਾਂ ਉਸ ਵੇਲੇ ਇੰਦ੍ਰ ਨੇ ਹੱਥ ਵਿਚ ਬਰਛੀ ਲੈ ਲਈ । ਕਵੀ ਸਜਾਮ ਜੀ ਕਹਿੰਦੇ ਹਨ ਬੜੇ ਜੋਰ ਦੇ ਨਾਲ ਰਾਜੇ ਖੜਗ ਸਿੰਘ ਵੱਲ ਮਾਰੀ ।

੧੩. ਸ੍ਰੀ ਖੜਗ ਸਿੰਘ ਨੇ ਤੀਰ ਕਮਾਣ ਲੈ ਕੇ ਤੀਰ ਦੇ ਨਾਲ ਉਹ ਬਰਛੀ ਰਾਹ ਵਿਚ ਹੀ ਕੱਟ ਦਿਤੀ । ਜਾਣੋ ਉਹ ਤੀਰ ਗਰੜ ਬਣ ਗਿਆ ਹੈ ਜਿਸਨੇ ਬਰਛੀ ਰੂਪ ਨਾਗਨ ਨੂੰ ਫੜਕੇ ਚਬ ਲਿਆ ਹੈ ॥੧੪੫੯॥

੧੪. ਸਵੈਯਾ ॥ ਸਾਰੇ ਦੇਵਤੇ ਖੜਗ ਸਿੰਘ ਦੇ ਤੀਰਾਂ ਦੀਆਂ ਮਾਰਾਂ ਨਾਲ ਦੁਖੀ ਇੰਦ੍ਰ ਆਦਿਕ ਸੂਰਮੇ ਸਾਰੇ ਭੱਜ ਗਏ ਸੂਰਜ ਤੇ ਚੰਦ੍ਰਮਾਂ ਸਾਰੇ ਜੁੱਧ ਛੱਡ ਗਏ ਆਪਣੇ ਮਨ ਵਿਚ ਸਾਰੇ ਹੀ ਭੈ ਮੰਨ ਕੇ।

੧੫. ਸਰੀਰ ਦੇ ਉਤੇ ਬਹੁਤ ਸਾਰੇ ਜਖਮ ਖਾ ਕੇ ਸਾਰੇ ਹੀ ਭੱਜ ਗਏ ਹਨ, ਕੋਈ ਨਾ ਟਿਕ ਸਕਿਆ ਰਾਜੇ ਦੇ ਸਾਹਮਣੇ । ਸਾਰੇ ਜਾ ਕੇ ਆਪੋ ਆਪਣੀ ਪੁਰੀ ਵਿਚ ਜਾਕੇ ਵਸ ਗਏ ਅਤੇ ਦੇਵਤੇ ਸ਼ਰਮ ਦੇ ਮਾਰੇ ਬੜੀ ਲੋਕ ਲਾਜ ਨਾਲ ਸ਼ਰਮਸਾਰ ਹੋ ਗਏ ॥੧੪੬੦॥

੧੬. ਸਵੈਯਾ ॥ ਜਿਸ ਵੇਲੇ ਸਾਰੇ ਸੂਰਮੇ ਭੱਜ ਗਏ ਤਦ ਰਾਜਾ ਖੜਗ ਸਿੰਘ ਹੰਕਾਰ ਵਿਚ ਆ ਗਿਆ ਬੜਾ ਭਾਰਾ ਮਜਬੂਤ ਧਨਖ ਹੱਥਾਂ ਵਿਚ ਲੈ ਕੇ ਹਰਿ ਭਾਵ ਕ੍ਰਿਸ਼ਨ ਜੀ ਤੇ ਤੀਰ ਚਲਾ ਦਿੱਤੇ ॥੧੪੬੧॥

੧੭. ਉਸ ਵੇਲੇ ਕ੍ਰਿਸ਼ਨ ਜੀ ਨੇ ਰਾਛਸ ਅਸਤ੍ਰ ਹੱਥ ਵਿਚ ਲੈ ਕੇ ਸੰਧਾਨ (ਨਿਸ਼ਾਨਾ ਸਿੰਨ) ਕੇ ॥ ਮੰਤ੍ਰ ਪੜ੍ਹਕੇ ਇਕ ਤੀਰ ਚਲਾ ਦਿੱਤਾ ਉਸ ਬਾਣ ਦੀ ਕਾਰਾਮਾਤ ਨਾਲ ਅਨੇਕਾਂ ਹੀ ਦੈਂਤ ਉਤਪੰਨ ਹੋ ਗਏ ਜਿਹੜੇ ਵੇਖਣ" ਜਿਸਦਾ ਕਰਮ ਬੜਾ ਹੀ ਅਸਚਰਜ ਕਰਨ ਵਾਲਾ ਕੰਮ ਸੀ ॥੧੪੬੨॥

---

(ਪੰਨਾ ੩੨੮ ਦੀ ਬਾਕੀ)

ਕਰਨੀ ਹੈ । ਮਨੁੱਖਾਂ ਦੇ ਸੁਭਾਉ ਬਦਲਣਾ ਸਾਡੇ ਵਸਿ ਦੀ ਗੱਲ ਨਹੀਂ, ਸਾਡਾ ਫਰਜ ਤਾਂ ਆਪਣੇ ਸਤਿਗੁਰਾਂ ਦੀ ਉਪਦੇਸ਼ ਮਈ ਬਾਣੀ ਨੂੰ ਸੌਖਿਆਂ ਬਣਾ ਕੇ ਪਰਚਾਰਨਾ ਹੈ, ਜਿਸ ਦਾ ਇਕ ਸਾਧਨ ਗੁਰਬਾਣੀ ਨੂੰ ਸ਼ੁੱਧ ਪਦ-ਛੇਦ ਕਰਕੇ ਛਾਪਣਾ ਤੇ ਸੌਖੇ ਢੰਗ ਨਾਲ ਉਸਦਾ ਅਰਥ ਬੋਧ ਕਰਾਉਣਾ ਹੈ । ਫਿਰ ਸਰਬ ਸਾਧਾਰਨ ਜਨਤਾ ਆਪ ਹੀ ਦਸਵੇਂ ਪਾਤਸ਼ਾਹ ਦੀ ਇਸ ਮਹਾਨ ਸਾਹਿਤ ਸੇਵਾ ਦੀ ਕੁਝ ਕੀਮਤ ਅੰਕਤ ਕਰ ਲਵੇਗੀ ਤੇ ਵੇਖ ਲਏਗੀ ਕਿ ਸਾਹਿਬਾਂ ਦੀ ਇਹ ਬਾਣੀ ਮਨੁੱਖ ਮਾਤ੍ਰ ਲਈ ਕਿਤਨੀ ਕੁ ਲਾਹੇਵੰਦ ਹੈ। ਇਸ ਗੱਲ ਦਾ ਇਤਿਹਾਸ ਉਗਾਹ ਹੈ । ਕਿ ਸਾਡੇ ਵੱਡੇ-ਵਡੇਰੇ ਗੁਰਮੁਖ ਵਿਦਵਾਨ ਦਸਵੇਂ ਪਾਤਿਸ਼ਾਹ ਦੀ ਬਾਣੀ ਦਾ ਅਦਬ ਸਤਿਕਾਰ ਤੇ ਪਾਠ ਵਿਚਾਰ ਸ੍ਰੀ "ਗੁਰੂ ਆਦਿ ਗ੍ਰੰਥ ਸਾਹਿਬ ਜੀ" ਸਮਾਨ ਹੀ ਕਰਦੇ ਸਨ । ਚੁਨਾਚਿ ਪੁਰਾਤਨ ਰਹਿਤ ਮਰਜਾਦਾ ਦੇ ਗ੍ਰੰਥ, 'ਪ੍ਰੇਮ ਸੁਮਾਰਗ' ਵਿਚ ਹੁਕਮ ਹੈ :—

ਬਾਣੀ ਪਾਤਸ਼ਾਹੀ ਪਹਿਲੀ ਤੇ ਲੇ ਕਰਿ ਦਸਵੀ ਦੀ ਬਿਚਿੱਤ੍ਰ ਨਾਟਕ ਯਾਦ ਰਹੇ (ਪੁਰਾਤਨ ਲਿਖਤਾਂ ਵਿਚ ਸ੍ਰੀ ਦਸਮ ਗੁਰੂ ਗ੍ਰੰਥ ਦਾ ਆਮ ਪ੍ਰਸਿੱਧ ਨਾਮ "ਬਿਚਿੱਤ੍ਰ ਨਾਟਕ" ਹੀ ਲਿਖਿਆ ਲਭਦਾ ਹੈ । ਹੋਰ ਬਾਣੀ ਗ੍ਰੰਥ ਕੀ ਹੋਰਨਾਂ ਪਾਤਸ਼ਾਹੀਆਂ ਦੀ ਹੋਵੈ ਸੋ ਪੜ੍ਹੈ ॥ ਅਧਿਆ ੧ ਬਚਨ ਦੂਜਾ)

ਗੁਰੂ ਘਰ ਦੇ ਦੀਵਾਨ ਘਰਾਣੇ ਦਾ ਮੈਂਬਰ 'ਭਾਈ ਕੇਸਰ ਸਿੰਘ ਛਿੱਬਰ' ਭੀ ਸਿੰਘਾਂ ਨੂੰ ਉਪਦੇਸ਼ ਕਰਦਾ ਲਿਖਦਾ ਏ:—

ਜਿਤਨਾ ਹੋਇ ਆਵੈ ਤਿਤਨਾ ਗ੍ਰੰਥ ਸਾਹਿਬ ਦੇ ਬਚਨ ਕਮਾਣੇ, ਬਿਨਾ 'ਗ੍ਰੰਥ' ਕੋਈ ਹੋਰ ਨ ਜਾਣੇ ॥ ਗ੍ਰੰਥ ਸਾਹਿਬ ਹੈਨਿ ਦੋਇ ਸਕੇ ਭਾਈ ॥ ਇੱਕ ਹੈ 'ਵਡਾ' ਇਕ 'ਛੋਟਾ' ਕਹਾਈ ॥੨੬੫॥... ...

ਗੁਰੂ ਅਰਜੁਨ ਜੀ ਕੇ ਧਾਮ 'ਗ੍ਰੰਥ ਸਾਹਿਬ' ਜਨਮੁ ਹੈ ਧਾਰਾ ॥ ਦਾਇਆ ਸੀ ਭਾਈ ਗੁਰਦਾਸ ਲਿਖਾਰਾ - ਖਿਡਾਵਣ ਹਾਰਾ ॥੨੬੬॥

ਛੋਟਾ ਗ੍ਰੰਥ ਜੀ ਜਨਮੇ ਦਸਵੇਂ ਪਾਤਿਸ਼ਾਹ ਕੇ ਧਾਮ ॥ ਸੰਮਤੁ ਸਤਾਰਾਂ ਸੈ ਪਚਵੰਜਾਹ, ਬਹੁਤ ਖਿਡਾਵੇ - ਲਿਖਾਰੇ ਨਾਮ ॥ ਸਾਹਿਬ ਨੂੰ ਸੀ ਪਿਆਰਾ, ਹਥੀਂ ਲਿਖਿਆ ਖਿਡਾਇਆ ॥ ਸਿਖਾਂ ਕੀਤੀ ਅਰਦਾਸ :—

ਜੀ ਅਗਲੇ ਨਾਲਿ ਚਾਹੀਏ ਰਲਾਇਆ ॥੨੬੭॥

ਬਚਨ ਕੀਤਾ - ਗ੍ਰੰਥ ਸਾਹਿਬ ਹੈ ਉਹ, ਇਹ ਅਸਾਡੀ ਹੈ ਖੇਡ ॥ ਨਾਲ ਨਾ ਮਿਲਾਇਆ ਆਹਾ ਪਿਆਰਾ, ਕਉਣ ਜਾਣੇ ਭੇਦ ॥ ਸੋ ਦੋਨੋ ਗ੍ਰੰਥ ਭਾਈ ਗੁਰੂ ਕਰ ਜਾਨੋਹੁ ਵੱਡਾ ਹੈ 'ਟਿਕਾ ਗੁਰੂ' ਗੁਟਕੇ ਪੋਥੀਆਂ ਪੁੱਤ੍ਰ ਪੋਤ੍ਰੇ ਕਰਿ ਪਛਾਨੋ ॥੨੬੮॥

ਇਨ੍ਹਾਂ ਸਭਨਾਂ ਆਖੀ ਹੈ ਇਕੋ ਗੱਲੇ ॥ ਸਿੱਖ ਸੋਈ ਜੋ ਕਹੇ ਇਨ੍ਹਾਂ ਦੇ ਚੱਲੇ ॥੨੬੯॥

ਬੰਸਾਵਾਲੀ ਨਾਮਾ ਦਸਾਂ ਪਾਤਿਸ਼ਾਹੀਆਂ ਕਾ ॥

ਗੁਰੂ ਸਾਹਿਬ ਨੇ ਭਾਵੇਂ "ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਜੀ" ਤੇ ਆਪਣੇ ਰਚੇ ਗ੍ਰੰਥ ਸਾਹਿਬ ਜੀ ਨੂੰ ਇੱਕ ਬੀੜ (ਜਿਲਦ) ਵਿਚ ਇਕੱਠਾ ਮੁਨਾਸਿਬ ਨਹੀਂ ਸੀ ਸਮਝਿਆ, ਜੇ ਇਕੱਠਾ ਕੀਤਾ ਜਾਂਦਾ ਤਾਂ ਆਕਾਰ ਬਡਾ ਹੋ ਜਾਂਦਾ ਤੇ ਹਰ ਕੋਈ ਸੇਵਾ ਕਰਨ ਤੋਂ ਮਜਬੂਰ ਹੋ ਜਾਂਦੇ ਇਸ ਲਈ ਵੀ ਦੋ ਪਾਟ ਹੋਣੇ ਜਰੂਰੀ ਸਨ । ਪਰ ਉਨ੍ਹਾਂ ਦੇ ਹਜ਼ੂਰੀ ਗੁਰਸਿੱਖ 'ਭਾਈ ਮਨੀ ਸਿੰਘ ਸ਼ਹੀਦ' ਨੇ ਸਾਰੀ ਹੀ ਗੁਰਬਾਣੀ ਨੂੰ ਸਮਾਨ ਸਤਿਕਾਰ ਦਿੰਦਿਆਂ ਕਰਤਾ ਕਰਮ ਅਨੁਸਾਰ ਤਰਤੀਬ ਦੇ ਕੇ ਇਕੱਠਿਆਂ ਕਰਨਾ ਜਰੂਰੀ ਸਮਝਿਆ । ਭਾਵੇਂ ਉਨ੍ਹਾਂ ਦੇ ਕੁਝ ਸਮਕਾਲੀ ਗੁਰਮੁਖ ਭਾਈ ਸਾਹਿਬ ਦੇ ਖਿਆਲਾਂ ਨਾਲ ਸਹਿਮਤ ਨਾ ਹੋ ਸਕੇ ਤਦ ਵੀ ਦੋਹਾਂ (ਗੁਰੂ ਗ੍ਰੰਥ ਸਾਹਿਬਾਂ) ਨੂੰ ਧਰਮ ਗ੍ਰੰਥ ਮੰਨਕੇ, ਹਰ ਪ੍ਰਕਾਰ ਸਤਿਕਾਰ ਜਰੂਰ ਕਰਦੇ ਰਹੇ ਦਸਮੇਸ਼ ਉਪਦੇਸ਼ ਦਾ ਗ੍ਰਹਿਣ ਕਰਨਾ ਤਾਂ ਪਾਸੇ ਰਿਹਾ ਅਸੀਂ ਤਾਂ ਸਾਹਿਬਾਂ ਦੇ ਰਚੇ ਗ੍ਰੰਥ ਦਾ ਦਰਸ਼ਨ ਪਾਠ ਕਰਨਾ ਵੀ ਪਾਪ ਮੰਨ ਰਹੇ ਹਾਂ । ਹੈਂ ਅਫਸੋਸ ਹੈ ਸਾਡੀ ਇਹੋ ਜਿਹੀ ਬੁੱਧੀ ਤੇ ਜੇ ਗੁਰੂ ਪੰਥ ਦੇ ਮੁਖੀ ਵਿਦਵਾਨਾਂ ਨੂੰ ਸ੍ਰੀ ਦਸ਼ਮੇਸ਼ ਜੀ ਦੀ ਸਾਰੀ ਬਾਣੀ ਦੀ ਰਚਨਾ ਇੱਕ ਬੀੜ ਵਿਚ ਰੱਖਣੀ ਪਸੰਦ ਨਹੀਂ ਤਾ ਨਾ ਸਹੀ ਪਰ ਕਿੰਤੂ

(ਬਾਕੀ ਪੰਨਾ ੩੩੦ ਤੇ)

[1]ਬਲਵੰਡ ਕੁਰੂਪ ਭਯਾਨਕ ਕੀਨੇ ॥ ਚੱਕ੍ਰ ਧਰੇ ਜਮਦਾਰ ਛੁਰੀ ਅਸ; ਢਾਲ ਗਦਾ ਬਰਛੀ ਕਰਿ ਲੀਨੇ ॥ [2]ਮੁਸਲ ਅਉਰ ਪਹਾਰ ਉਖਾਰ ਲੀਏ ਕਰਿ ਮੈ ਦ੍ਰੁਮ ਪਾਤਿ ਬਿਹੀਨੇ॥ ਦਾਂਤਿ ਬਢਾਇਕੈ ਨੈਨ ਤਚਾਇਕੈ ਆਇਕੈ ਭੂਪਤਿ ਕੋ ਭਯ ਦੀਨੋ ॥੧੪੬੩॥ ਸ੍ਵੈਯਾ ॥ [3]ਕੇਸ ਵਡੇ ਸਿਰ, ਬੇਸ ਬੁਰੇ; ਅਰੁ ਦੇਹ ਮੈ ਰੋਮ ਵਡੇ ਜਿਨ ਕੇ ॥ ਮੁਖ ਸੋ ਨਰ ਹਾਡਨ ਚਾਬਤ ਹੈ ਪੁਨ ਦਾਂਤ ਸੋ ਦਾਂਤ ਬਜੇ ਤਿਨ ਕੇ ॥ [4]ਸਰ ਸ੍ਰੋਨਤ ਕੇ ਅਖੀਆਂ ਜਿਨ ਕੀ; ਸੰਗ ਕੌਨ ਭਿਰੈ ਬਲ ਕੈ ਇਨ ਕੇ ॥ ਸਰ ਚਾਂਪ ਚਢਾਇਕੈ ਰੈਨ ਫਿਰੈ ਸਬ ਕਾਮ ਕਰੈ ਨਿਤ ਪਾਪਨ ਕੇ ॥੧੪੬੪॥ ਸ੍ਵੈਯਾ ॥ [5]ਧਾਇ ਪਰੇ ਮਿਲ ਕੈ ਉਤ ਰਾਛਸ ਭੂਪ ਇਤੇ ਥਿਰ ਠਾਂਢੋ ਰਹਿਓ ਹੈ ॥ ਠਾਢ ਸੁ ਕੈ ਅਪਨੇ ਮਨ ਕੋ ਰਿਸਿ ਸੱਤ੍ਰਨ ਸੋ ਇਹ ਭਾਂਤਿ ਕਹਿਓ ਹੈ ॥ [6]ਆਜ ਸਬੈ ਹਨਿ ਹੌਂ ਰਨ ਮੈਂ ਕਹਿ ਯੌਂ ਬਤੀਯਾਂ ਧਨ ਬਾਨ ਗਹਿਓ ਹੈ ॥ ਯੌਂ ਨ੍ਰਿਪ ਕੋਂ ਅਤਿ ਧੀਰਜ ਪੇਖ ਕੈ ਦਾਨਵ ਕੋ ਦਲ ਰੀਝ ਰਹਿਓ ਹੈ ॥੧੪੬੫॥ ਸ੍ਵੈਯਾ ॥ ਤਾਨ ਕਮਾਨ ਮਹਾਂ ਬਲਵਾਨ ਸੁ ਸੱਤ੍ਰਨ ਕੋ ਬਹੁ ਬਾਨ ਚਲਾਏ ॥ ਏਕਨ ਕੀ ਭੁਜ ਕਾਟਿ ਦਈ ਰਿਸ ਏਕਨ ਕੇ ਉਰ ਮੈ ਸਰ ਲਾਏ ॥[8] ਘਾਇਲ ਏਕ ਗਿਰੇ ਰਨ ਮੈ ਲਖਿ ਕਾਇਰ ਛਾਡ ਕੈ ਖੇਤ ਪਰਾਏ ॥ ਏਕ ਮਹਾਂ ਬਲਵੰਤ ਦਮੰਤ ਰਹੈ ਥਿਰ ਹ੍ਵੈ ਤਿਨ ਬੈਨ ਸੁਨਾਏ ॥੧੪੬੬॥ ਸ੍ਵੈਯਾ ॥ [9]ਕਾਹੇ ਕੋ ਜੂਝ ਕਰੈਂ ਸੁਨ ਰੇ ਨ੍ਰਿਪ ਤੋਹੂ ਕੋ ਜੀਵਤ ਜਾਨ ਨ ਦੈਹੈਂ । ਦੀਰਘ ਦੇਹ ਸਲੋਨੀ ਸੀ ਮੂਰਤਿ ਤੋ ਸਮ ਭੱਛ ਕਹਾਂ ਹਮ ਪੈਹੈਂ॥ [10]ਤੂ ਨਹੀ ਜਾਨਤ ਹੈਂ ਸੁਨ ਰੇ ਸਠ ਤੋ ਕਹ ਦਾਂਤਨ ਸਾਥ ਚਬੈ ਹੈਂ ॥ ਤੋਹੀ ਕੇ ਮਾਸ ਕੇ ਖੰਡਨ ਖੰਡ ਕੈ ਪਾਵਕ ਬਾਨ ਮੈ ਭੂਜ ਕੈ ਖੈਹੈਂ॥ ੧੪੬੭॥ ਦੋਹਰਾ॥ [11]ਯੌ ਸੁਨਿਕੈ ਤਿਹ ਬੈਨ ਕੋ ਨ੍ਰਿਪ ਬੋਲਿਯੋ ਰਿਸ ਖਾਇ ॥ ਜੋ ਹਮ ਤੇ ਭਜਿ ਜਾਇ; ਤਿਹ ਮਾਤਾ ਦੂਧ ਅਪਾਇ ॥੧੪੬੮॥ [12]ਏ ਕੁਬੈਨ ਸੁਨ ਦਾਨਵੀ ਸੈਨ ਪਰੀ ਸਭ ਧਾਇ ॥ ਚਹੂੰ ਓਰ ਘੇਰਿਓ ਨ੍ਰਿਪਤਿ ਖੇਤ ਬਾਰ ਕੀ ਨਿਆਇ॥ ੧੪੬੯॥ ਚਉਪਈ [13]ਅਸੁਰਨ ਘੇਰ ਖੜਗ ਸਿੰਘ ਲੀਨੋ ॥ ਤਬ ਨ੍ਰਿਪ ਕੋਪ ਘਨੋ ਮਨ ਕੀਨੋ॥ [14]ਧਨਖ ਬਾਨ ਕਰਿ ਬੀਚ ਸੰਭਾਰੇ ॥ ਸੱਤ੍ਰ ਅਨੇਕ ਮਾਰ ਹੀ ਡਾਰੇ॥ ੧੪੭੦॥ [15]ਕ੍ਰੂਰ ਕਰਮ ਇਕ ਰਾਛਸ ਨਾਮਾ ॥ ਜਿਨ ਜੀਤੇ ਆਗੇ ਸੰਗ੍ਰਾਮਾ॥ ਸੋ ਤਬ ਹੀ ਨ੍ਰਿਪ ਸਾਮੁਹੇ ਗਯੋ ॥ ਅਤ ਹੀ ਜੂਝ ਦੁਹਨ ਕੋ ਭਯੋ ॥੧੪੭੧॥ ਸ੍ਵੈਯਾ ॥ [16]ਆਯੁਧ ਲੈ ਸਭ ਹੀ ਅਪਨੇ ਤਬ ਹੀ ਵਹ ਭੂਪਤਿ ਸੰਗ ਅਰਯੋ ਹੈ॥ ਜੁੱਧੁ ਅਨੇਕ ਪ੍ਰਕਾਰ ਕੀਯੋ ਰਨ ਕੀ ਛਿਤ ਤੇ ਕੋਊ ਨਹਿ ਟਰਯੋ ਹੈ ॥ [17]ਤੌ ਨ੍ਰਿਪ ਲੈ ਕਰ ਮੈ ਅਸਿ ਕੋ ਰਿਪ ਮੂੰਡ ਕਟਿਯੋ ਗਿਰ ਭੂਮ ਪਰਿਯੋ ਹੈ ॥ ਦੇਹ

---

(ਪੰਨਾ ੩੨੯ ਦੀ ਬਾਕੀ)

ਕਾਰਾਂ ਦੀ ਤਰਕ ਵਿਤਰਕ ਤੋਂ ਘਬਰਾ ਕੇ ਇਸ ਮਹਾਨ ਗ੍ਰੰਥ ਨੂੰ ਤ੍ਰਿਸ਼ਕਾਰ ਅਤੇ ਨਜ਼ਰ ਅੰਦਾਜ਼ੀ ਦਾ ਸ਼ਿਕਾਰ ਨਹੀਂ ਬਣਨ ਦੇਣਾ ਚਾਹੀਦਾ ॥ ਸਾਡਾ ਮੌਜੂਦਾ ਰਵੱਈਆ ਆਪਣੇ ਧਰਮ ਪਿਤਾ ਤੇ ਅੰਤਮ ਗੁਰ-ਅਵਤਾਰ ਦੀ ਨਿਰਾਦਰੀ ਦਾ ਸੂਚਕ ਹੀ ਨਹੀਂ ਸਗੋਂ ਅਤਿਅੰਤ ਆਕ੍ਰਿਤਘਣਤਾ ਤੇ ਘੋਰ ਅਵੱਗਿਆ ਦਾ ਦਿਵਾਲਾ ਵੀ ਹੋਵੇਗਾ ॥... ਅੰਤਮ ਨੋਟ

ਇਹ ਲੇਖ ਪਹਿਲੋਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਸਬਦਾਰਥ ਦੀ ਭੂਮਿਕਾ ਵਜੋਂ ਸਨ ੧੯੩੫-੩੬ ਵਿਚ ਲਿਖਿਆ ਗਿਆ ਸੀ । ਫਿਰ ਹੋਰ ਲੋੜੋ ਇਤਿਹਾਸਕ ਮਸਾਲੇ ਦੇ ਅਧਾਰ ਪੁਰ ਕੁਝ ਕੁ ਵਾਧੇ ਨਾਲ ੧੯ ਅਪ੍ਰੈਲ -੧੯੪੯ ਨੂੰ 'ਸਿੱਖ ਹਿਸਟਰੀ ਸੁਸਾਇਟੀ' ਵੱਲੋਂ ਕਮਰਾ ਲੈਕਚਰ ਦੇ ਤੌਰ ਤੇ ਪੜ੍ਹਿਆ ਗਿਆ ਸੀ। ਸਰੋਤਿਆਂ ਤੇ ਪਾਠਕਾਂ ਨੇ ਬੜਾ ਪਸੰਦ ਕੀਤਾ ਸੀ, ਤੇ ਬੜੀਆਂ ਮੰਗਾਂ ਆ ਰਹੀਆਂ ਸਨ । ਇਸ ਲਈ ਹੁਣ ਤੱਕ ਹੋਰ ਪ੍ਰਾਪਤਿ ਹੋਈਆਂ ਅਹਮ ਤਾਰੀਖੀ ਲਿਖਤਾਂ ਦੇ ਬਲ ਬੂਤੇ ਉਤੇ ਮੁਕੰਮਲ ਕਰਕੇ ਵਿਚਾਰਵਾਨ ਸੱਜਣਾ ਦੀ ਵਿਚਾਰ ਗੋਚਰੇ ਕੀਤਾ ਜਾ ਰਿਹਾ ਹੈ ।

ਇਨਹੀ ਕੋ ਸਰਦਾਰ ਸਜਾਊਂ ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ ॥

ਮੁਗਲ ਪਠਾਣ ਰਾਜਪੂਤ ਤੇ ਮਰਹੱਟੇ - ਆਪ ਨੂੰ ਨਸਲ ਕਰਕੇ ਬਹਾਦਰ ਸਮਝਦੇ ਸਨ । ਪਰ ਜਿਨ੍ਹਾਂ ਨੇ ਗੁਰੂ ਜੀ ਦੀ ਛੋਹ ਪ੍ਰਾਪਤਿ ਕਰ ਲਈ ਉਹ ਇਹਨਾਂ ਨਸਲਾਂ ਦੀ ਛਾਪ ਦੇ ਨਾਂ ਹੁੰਦਿਆਂ ਗੁਰੂ ਗੋਬਿੰਦ ਸਿੰਘ ਦੀ ਛੋਹ ਤੇ ਅੰਮ੍ਰਿਤ ਦੀ ਛਾਪ ਅਤੇ ਸ੍ਰੀ ਦਸਮੇਸ਼ ਬਾਣੀ ਦਾ ਦੁੱਧ ਚੁੰਘ ਕੇ ਚਿੜੀਆਂ ਤੋਂ ਬਾਜਾਂ ਤੇ ਭਾਰੀ ਹੋਣ ਦਾ ਕਰਕੇ ਗੁਰੂ ਜੀ ਦੇ ਇਸ ਬਚਨ ਤੇ ਪੌਹਿਰਾ ਦੇਣ ਲੱਗੇ :—ਚਿੜੀਆਂ ਸੇ ਜਬ ਬਾਜ ਤੁੜਾਊਂ ॥ ਤਬੈ ਗੋਬਿੰਦ ਸਿੰਘ

(ਬਾਕੀ ਪੰਨਾ ੩੩੧ ਤੇ)

੧. ਸਵੈਯਾ ॥ ਉਸ ਤੀਰ ਤੋਂ ਅਨੇਕਾਂ ਹੀ ਦੈਂਤ ਨਿਕਲੇ ਜੋ ਬਲੀ ਅਤੇ ਕੋਝੇ ਰੂਪਾਂ ਵਾਲੇ ਭੈ ਦੇਣ ਵਾਲੇ ਸਨ । ਜਿਨ੍ਹਾਂ ਦੇ ਹੱਥਾਂ ਵਿਚ ਚਕ੍ਰ, ਬਰਛੀਆਂ, ਛੁਰੀਆਂ ਤੇ ਤਲਵਾਰਾਂ ਅਤੇ ਢਾਲਾਂ ਫੜੀਆਂ । ਗਦਾ ਬਰਛੀਆਂ ਹੱਥਾਂ ਵਿਚ ਲਈਆਂ ਹੋਈਆਂ ਸਨ ।

੨. ਮੂਹਲੇ ਤੇ ਪਹਾੜ ਉਖਾੜ ਕੇ ਹੱਥਾਂ ਵਿਚ ਲਏ ਹੋਏ ਸਨ ਸੁਕੇ ਰੁਖੇ ਜਿਨ੍ਹਾਂ ਨੂੰ ਪਤਾ ਕੋਈ ਨਹੀਂ ਸੀ । ਬੜੇ-ਬੜੇ ਦੰਦ ਵਧਾ ਕੇ ਨੇਤ੍ਰ ਲਾਲ ਕਰਕੇ ਆ ਕੇ ਰਾਜੇ ਨੂੰ ਡਰਾਉਣ ਲੱਗੇ ॥੧੪੬੩॥

੩. ਸਵੈਯਾ ॥ ਬੜੇ-ਬੜੇ ਲੰਮੇ ਵਾਲ ਸਿਰ ਤੇ ਬੜੇ ਬੁਰੇ ਭੇਸ ਵਿਚ ਅਤੇ ਤਨ ਤੇ ਵਾਲ ਬੜੇ ਬੜੇ ਸਨ ਜਿਨ੍ਹਾਂ ਦੇ । ਮੂੰਹ ਦੇ ਨਾਲ ਮਨੁੱਖਾਂ ਦੇ ਹੱਡ ਚੱਬਦੇ ਹਨ ਤੇ ਦੰਦਾਂ ਨਾਲ ਦੰਦ ਖੜਕਦੇ ਹਨ ।

੪. ਲਹੂ ਵਾਂਗ ਅੱਖਾਂ ਲਾਲ ਹਨ ਜਿਨ੍ਹਾਂ ਦੀਆਂ ਉਹ ਕੌਣ ਹੈ ਜੋ ਇਹਨਾਂ ਨਾਲ ਭੇੜ ਕਰ ਸਕੇ ? ਕਮਾਨਾਂ ਦੇ ਉਤੇ ਤੀਰ ਚਲਾ ਕੇ ਸਾਰੀ ਰਾਤ ਫਿਰਦੇ ਰਹਿੰਦੇ ਹਨ ਅਤੇ ਪਾਪ ਦੇ ਸਾਰੇ ਕੰਮ ਕਰਦੇ ਹਨ ॥੧੪੬੪॥

੫. ਸਵੈਯਾ ॥ ਉਧਰ ਉਹ ਰਾਖਸ਼ ਇਕੱਠੇ ਹੋ ਕੇ ਧਾਵਾ ਕਰਕੇ ਆ ਪਏ ਇਧਰ ਰਾਜਾ ਅਡੋਲ ਖੜਾ ਹੈ । ਆਪਣੇ ਮਨ ਨੂੰ ਤਕੜਾ ਕਰਕੇ ਕ੍ਰੋਧ ਦੇ ਨਾਲ ਵੈਰੀਆ ਨੂੰ ਇਸ ਤਰ੍ਹਾਂ ਕਹਿੰਦਾ ਹੈ ।

੬. ਅੱਜ ਮੈਂ ਸਾਰਿਆਂ ਨੂੰ ਮਾਰ ਦੇਵਾਂਗਾ ਯੁੱਧ ਦੇ ਵਿਚ ਇਹ ਗੱਲਾਂ ਕਹਿ ਕੇ ਤੀਰ ਕਮਾਣ ਪਕੜ ਲਿਆ । ਇਸ ਤਰ੍ਹਾਂ ਦਾ ਰਾਜੇ ਦਾ ਹੌਂਸਲਾ ਵੇਖ ਕੇ ਦਾਨਵਾਂ ਦੀ ਫੌਜ ਹੈਰਾਨ ਹੋਣ ਲੱਗੀ ॥੧੪੬੫॥

੭. ਸਵੈਯਾ ॥ ਬਲਵਾਨ ਰਾਜੇ ਖੜਗ ਸਿੰਘ ਨੇ ਕਮਾਣ ਖਿੱਚ ਕੇ ਵੈਰੀਆਂ ਦੇ ਉਤੇ ਬਹੁਤ ਸਾਰੇ ਤੀਰ ਚਲਾ ਦਿਤੇ । ਕਿਸੇ ਦੀ ਬਾਂਹ ਵੱਢ ਦਿਤੀ ਗੁੱਸੇ ਵਿਚ ਆ ਕੇ ਕਿਸੇ ਦੀ ਛਾਤੀ ਵਿਚ ਤੀਰ ਮਾਰੇ ।

੮. ਕਈ ਜਖਮੀ ਹੋ ਕੇ ਰਣਖੇਤ ਵਿਚ ਡਿੱਗ ਪਏ ਡਰਾਕੁਲ ਖੇਤ ਛੱਡ ਕੇ ਭੱਜ ਗਏ । ਕਈ ਜਿਹੜੇ ਬਹੁਤੇ ਬਲ ਧਾਰੀ ਸਨ ਉਹ ਦੈਂਤ ਖੜੇ ਰਹੇ ਟਿਕ ਦੇ ਤਿਨਾ ਨੇ ਬਚਨ ਕਹਿਕੇ ਸੁਣਾਇ ॥੧੪੬੬॥

੯. ਸਵੈਯਾ ॥ ਐ ਰਾਜਾ ਖੜਗ ਸਿੰਘ ਕਾਹਦੇ ਲਈ ਤੂੰ ਯੁਧ ਕਰਦਾ ਹੈਂ ਸਾਡੀ ਗੱਲ ਸੁਣ ਲੈ ਤੈਨੂੰ ਅਸੀਂ ਜਿਉਂਦੇ ਨੂੰ ਐਵੇਂ ਜਾਣ ਨਹੀਂ ਦਿਆਂਗਾ । ਤੇਰੇ ਜਿਹੀ ਵਡੀ ਭਾਰੀ ਦੇਹ ਅਤੇ ਬੜੀ ਸੁਆਦਲੀ ਮੂਰਤਿ ਇਹੋ ਜਿਹਾ ਸੁਆਦੀ ਖਾਣਾ ਅਸੀਂ ਹੋਰ ਕਿਥੋਂ ਲੱਭਣਾ ਹੈ ?

੧੦. ਹੇ ਮੂਰਖ ! ਤੂੰ ਇਸ ਗੱਲ ਨੂੰ ਨਹੀਂ ਜਾਣਦਾ ਤੈਨੂੰ ਤਾਂ ਅਸੀਂ ਦੰਦਾਂ ਨਾਲ ਹੀ ਚੱਬ ਜਾਵਾਂਗੇ । ਤੇਰਾ ਮਾਸ ਨੂੰ ਬੋਟੀ ਬੋਟੀ ਕਰਕੇ ਅੱਗ ਬਾਣ ਦੀ ਅੱਗ ਵਿਚ ਭੁੰਨ ਕੇ ਖਾਵਾਂਗੇ ॥੧੪੬੭॥

੧੧. ਦੋਹਰਾ ॥ ਇਸ ਤਰ੍ਹਾਂ ਦੀ ਗੱਲਾਂ ਉਹਨ੍ਹਾਂ ਦੀਆਂ ਸੁਣਕੇ ਰਾਜਾ ਬੋਲਿਆ ਗੁੱਸਾ ਖਾ ਕੇ, ਜਿਹੜਾ ਮੇਰੇ ਕੋਲੋਂ ਭੱਜ ਕੇ ਚਲਿਆ ਗਿਆ ਸਮਝੋ ਉਸਨੇ ਆਪਣੀ ਮਾਂ ਦਾ ਦੁੱਧ ਪੀ ਕੇ ਵਿਅਰਥ ਹਰਾਮ ਕਰ ਦਿਤਾ ਹੈ ॥੧੪੬੮॥

੧੨. ਦੋਹਰਾ ॥ ਇਹ ਇਕੋ ਗੱਲ ਸੁਣ ਕੇ ਦਾਨਵਾਂ ਦੀ ਸੈਨਾ ਰਾਜੇ ਦੇ ਉਪਰ ਧਾਵਾ ਕਰਕੇ ਆ ਪਈ । ਰਾਜੇ ਨੂੰ ਚਾਰੇ ਪਾਸਿਆਂ ਤੋਂ ਐਉਂ ਘੇਰਾ ਪਾ ਲਿਆ । ਜਿਵੇਂ ਖੇਤ ਨੂੰ ਵਾੜ ਕਰੀਦੀ ਹੈ ॥੧੪੬੯॥

੧੩. ਚੌਪਈ ॥ ਦੈਂਤਾਂ ਨੇ ਖੜਗ ਸਿੰਘ ਨੂੰ ਘੇਰਾ ਪਾ ਲਿਆ । ਤਦ ਰਾਜੇ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ ।

੧੪. ਤੀਰ ਕਮਾਣ ਹੱਥ ਵਿਚ ਫੜ ਲਿਆ । ਅਨੇਕਾਂ ਵੈਰੀ ਮਾਰ ਕੇ ਸੁੱਟ ਦਿਤੇ ॥੧੪੭੦॥

੧੫. ਇਕ ਰਾਖਸ਼ ਕ੍ਰੂਰ ਕਰਮ ਨਾਮ ਦਾ ਸੀ । ਜਿਸ ਨੇ ਅੱਗੇ ਬੜੇ ਯੁੱਧ ਜਿਤੇ ਸਨ । ਉਸ ਵੇਲੇ ਉਹ ਰਾਜੇ ਦੇ ਸਾਮ੍ਹਣੇ ਆ ਗਿਆ ਤੇ ਦੋਹਾਂ ਵਿਚ ਬੜੇ ਜੋਰ ਦਾ ਯੁੱਧ ਹੋਇਆ ॥੧੪੭੧॥

੧੬. ਸਵੈਯਾ ॥ ਆਪਣੇ ਸ਼ਸ਼ਤ੍ਰ ਲੈ ਕੇ ਜਦੋਂ ਉਹ ਰਾਜੇ ਦੇ ਨਾਲ ਅੜ ਗਿਆ । ਕਈ ਤਰ੍ਹਾਂ ਯੁੱਧ ਕੀਤਾ ਕੋਈ ਪਿੱਛੇ ਨਹੀਂ ਹਟਿਆ ।

੧੭. ਰਾਜੇ ਨੇ ਹੱਥ ਵਿਚ ਤਲਵਾਰ ਲੈ ਕੇ ਉਸ ਦਾ ਸਿਰ ਕੱਟ ਦਿੱਤਾ ਜੋ ਧਰਤੀ ਤੇ ਜਾ ਪਿਆ । ਦੇਹ ਤਾਂ ਛੁੱਟ ਗਈ

---

(ਪੰਨਾ ੩੩੦ ਦੀ ਬਾਕੀ)

ਨਾਮ ਕਹਾਊਂ ॥ ਹੁਣ ਉਹ ਬੇ ਨਸਲੇ ਸਿੰਘ ਨਸਲ ਨਾਲ ਜੁੜਕੇ, ਸੂਰਬੀਰ ਬਣ ਗਏ ਤੇ ਮੁਗਲ ਤਾਕਤਾਂ ਦੇ ਗੁਰਜ ਨੂੰ ਭੰਨਣ ਲਈ ਸਾਮਰੱਥ ਹੋ ਗਏ। ਪਹਿਲੀ ਲੜਾਈ 'ਭੰਗਾਣੀ ਦੀ ਪਹਾੜੀ ਰਾਜਿਆਂ ਦੇ ਨਾਲ ਲੜੀ ਤੇ ਬੇਮਿਸਾਲ ਜਿੱਤ ਹਾਸਲ ਹੋਈ । ਭਾਵੇਂ ਵਿਰੋਧੀ ਰਾਜੇ ਆਪਣੇ ਮਨ ਪਰ ਮੂਰਖਤਾ ਤੇ ਲਾਲਚ ਮਤ ਮਾਰ ਦਿੰਦੇ ਹਨ ਹੁਣ ਉਹਨਾਂ ਨੂੰ ਮੱਤ ਤਾਂ ਆ ਗਈ ਪਰ ਮੁਗਲਾਂ ਦੀ ਗੁਲਾਮ ਦੀ ਛੱਟ ਸਿਰੋਂ ਨਹੀਂ ਉਤਰੀ । ਪੀਰ ਬਦਰਦੀਨ ਬੁਧੂ ਸ਼ਾਹ ਨੇ ੨ ਪੁੱਤਰ ਤੇ ਕਿਤਨੇ ਮੁਰੀਦ ਸ਼ਹੀਦ ਕਰਵਾ ਕੇ ਐਲਾਨ ਕੀਤਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਸੰਸਾਰ ਦੇ ਪਿੜ ਵਿਚ ਸਚਿਆਈ ਦਾ ਪੱਖ ਪੂਰਨ ਤੇ ਸੱਚਾਈ ਦੀ ਓਟ ਤੇ ਲੜ ਰਹੇ ਹਨ ਦੁਸ਼ਟ ਤੇ ਦੋਖੀਆਂ ਦੇ ਖਾਤਮੇ ਲਈ ਸਾਡੀ ਜਨਮਤਾ ਇਸੇ ਵਿਚ ਹੈ ਕਿ ਗੁਰੂ ਜੀ ਦੀ ਅਗਵਾਈ ਨੂੰ ਪ੍ਰਵਾਨ ਕਰਕੇ ਚਲੀਏ ॥....ਜਿਸ ਬਾਰੇ ਗੁ: ਬਚਨ ਸਿੰਘ ਬਚਨ' ਗੁਜਰ ਖਾਨੀ ਜੀ ਲਿਖਦੇ ਹਨ :—

ਇਸ ਸੰਗ੍ਰਾਮ ਉਪ੍ਰੰਤ ਗੁਰੂ ਜੀ ਨੇ ਅਨੁਭਵ ਕੀਤਾ ਕਿ ਲੋਕਾਂ ਦੇ ਦਿਲ ਵਿਚ ਦੇਸ਼ ਪਿਆਰ ਤੇ ਜਜ਼ਬੇ ਨੂੰ ਭਰਿਆ ਜਾਵੇ, ਤਾਂ ਜੋ ਉਹ ਨਵਾਂ ਉਤਸ਼ਾਹ ਨਾਲ ਦੇਸ਼ ਹਿਤਾਂ ਲਈ ਜਥੇਬੰਦ ਹੋ ਕੇ ਮੁਗਲ ਸਾਮਰਾਜ ਨਾਲ ਅਖੀਰੀ ਟੱਕਰ ਲੈ ਸਕਣ । ਇਸ ਮਹਾਨ ਕਾਰਜ ਦੀ ਸਿੱਧੀ ਲਈ, ਆਪ ਆਨੰਦਪੁਰ ਆ ਗਏ, ਆਪਣੇ ਦਰਬਾਰ ਵਿਚ 52 ਸਾਹਿਤਕਾਰਾਂ ਨੂੰ ਸਨਮਾਨਿਆ ਅਤੇ ਉਹਨਾਂ ਨੂੰ ਪਰੇਰਿਆ ਕਿ ਉਹ ਨਰੋਏ ਸਾਹਿਤ ਦੀ ਸਿਰਜਨਾ ਕਰਨ ਤੇ ਆਪ ਵੀ ਇਸ ਬਾਰੇ ਪੂਰੀ ਤਨ ਦੇਹੀ ਦੇ ਨਾਲ ਤਵੱਜੋ ਦੇਂਦ ਹੋਏ । ਪੁਰਾਣਕ ਬੀਰ - ਰਸ ਸਾਹਿਤ ਦਾ ਉਲਥਾ ਕਰਨ ਤੇ ਕਰਾਵਣ ਲੱਗੇ । 'ਟਾਲਸਟਾ' ਨੇ ਇਕ ਥਾਂ ਠੀਕ ਕਿਹਾ ਹੈ ਕਿ 'ਬਲਵਾਨ' ਸਰੀਰ ਵਿਚ ਜਦ ਤਕ ਬਲਵਾਨ ਆਤਮਾ ਨਾ ਹੋਵੇ ਉਦੋਂ ਤਕ ਕੋਈ ਮਹਾਨ ਕਾਰਜ ਸਿਰੇ ਨਹੀਂ ਚੜ੍ਹ ਸਕਦਾ । ਭਾਈ ਨੰਦ ਲਾਲ ਵਰਗਿਆਂ ਨੇ ਜਿੰਦਗੀ ਦੇ ਗੀਤ ਗਾਏ ਤੇ ਮੁਰਸ਼ਦ ਨੇ ਉਨ੍ਹਾਂ ਨੂੰ ਤਕੜੇ ਖਿਆਲ ਦਿਤੇ । ਜਦਕਿ ਗੁਰੂ ਜੀ ਇਕ ਪਾਸੇ ਤਾਂ, ਅਮਰ ਜਿੰਦਗੀ ਪਰਦਾਨ ਕਰਨ ਲਈ ਖੰਡੇ ਦਾ ਅੰਮ੍ਰਿਤ ਦਾ ਪ੍ਰਯੋਗ ਕਰ ਰਹੇ ਸਨ ਤੇ ਨਾਲ ਨਾਲ ਬੀਰਤਾ ਦੀ ਭਾਵਨਾ ਪੈਦਾ ਕਰਨ ਲਈ 'ਬਚਿਤ੍ਰ ਨਾਟਕ' ਦਸਮ ਗ੍ਰੰਥ ਦੀ ਵੀ ਰਚਨਾ ਕਰ ਰਹੇ ਸਨ!

੨ ਭਾਵੇਂ ਉਹ ਪਰਮ ਪੁਰਖ ਦਾ ਦਾਸ ਬਣਕੇ ਜਗਤ ਦਾ ਤਮਾਸ਼ਾ ਵੇਖਣ ਆਏ ਪਰ ਉਹ ਤਮਾਸ਼ੇ ਤੋਂ ਲਾਂਭੇ ਨਾ ਰਹੇ ਸਗੋਂ ਨਾਟਕ ਦੇ ਮੁਖ ਪਾਤਰ ਬਣਕੇ ਤਪਦੇ ਹੋਏ ਭਾਰਤ ਨੂੰ ਨਵੀਂ ਜਿੰਦਗੀ ਬਖਸ਼ ਰਹੇ ਸਨ । ਭਾਰਤ ਦੀ ਪ੍ਰਾਚੀਨ ਫਿਲਾਸਫੀ ਦੀ ਗਿਆਤ ਲਈ ਪੰਜ ਸਿੰਘਾਂ ਨੂੰ ਕਾਂਸੀ ਭੇਜਿਆ, ਕਿਉਂਕਿ ਉਸ ਸਮੇਂ ਕਾਂਸੀ ਵਿਦਵਾਨਾਂ ਦਾ ਕੇਂਦਰ ਸੀ । ਆਪਨੇ 'ਦਮਦਮਾ ਸਾਹਿਬ' ਨੂੰ (ਗੁਰੂ ਕੀ ਕਾਸ਼ੀ) ਕਿਹਾ ਗੁਰੂ ਜੀ ਫਾਰਸੀ, ਅਰਬੀ ਹਿੰਦੀ ਤੇ ਬ੍ਰਿਜ ਭਾਸ਼ਾ ਦੇ ਮਹਾਨ ਵਿਦਵਾਨ ਸਨ, ਪਰ ਮਾਤ-ਬੋਲੀ ਨੂੰ ਮਹੱਤਵ ਪੂਰਨ ਅਸਥਾਨ ਦਿੱਤਾ ਗਿਆ ਸੀ ।

ਭਾਈ ਦੇਸਾ ਸਿੰਘ ਦੇ ਰਹਿਤਨਾਮੇ ਵਿਚ ਇਸ ਬਾਰੇ ਅੰਕਤ ਹੈ:—

ਗੁਰਮੁਖੀ ਅਖਰ ਜੋ ਹੈ ਭਾਈ ॥ ਸਿੰਘ ਸਿੰਘ ਤੇ ਸੀਖਿ ਸੋਈ ॥
ਔਰ ਜੋ ਵਿਦਿਆ ਜਿਹ ਤਾਹਿ ਹੋਈ ॥ ਅਵਰਨ ਤੇ ਭੀ ਲੇਵੈ ਸੋਈ ॥

ਆਪ - ਆਪਣੇ ਸਿੱਖ ਨੂੰ ਹਰ ਭਾਸ਼ਾ ਦਾ ਗਿਆਨ ਦੇਣਾ ਚਾਹੁੰਦੇ ਸਨ ਤਾਂ ਜੋ ਸੰਤ ਸਿਰਫ਼ ਕੇਵਲ ਸ਼ਸ਼ਤਰ ਧਾਰੀ ਸਿਪਾਹੀ ਹੀ ਨਾ ਬਣਨ ਸਗੋਂ ਮਾਨਸਿਕ ਤੌਰ ਤੇ ਵੀ ਪਰਮੁਖ ਹੋਣ । ਦਸਵੇਂ ਪਾਤਸ਼ਾਹ ਨੇ ਅਕਾਲ ਉਸਤਤ ਵਿਚ 'ਸ਼ਕਤੀ' ਨੂੰ ਰੱਬ ਦਾ ਨਾਂ ਦਿੱਤਾ । ਜਾਪ ਸਾਹਿਬ ਵਿਚ ਪ੍ਰਮਾਤਮਾ ਦੇ ਨਿਰਗੁਣ ਸਰੂਪ ਦੀ ਵਿਆਖਿਆ ਕੀਤੀ, ਆਪਨੇ ਰੱਬ ਨੂੰ (ਨਮੋ ਚੰਦ੍ਰ ਚੰਦ੍ਰੇ ਨਮੋ ਅੰਧਕਾਰੇ। ਕਿਹਾ, ਪ੍ਰਮਾਤਮਾ ਨੂੰ 'ਅੰਧਕਾਰ' ਨਾਲ ਤੁਲਨਾ ਦੇਣਾ ਆਪਦੀ ਪਰਮੁਖ ਕਲਾ ਦਾ ਸੂਚਕ ਹੈ ।

ਅਨੁਕਰਣਾਤਮਕ ਅੰਸ਼ ਆਪ ਦੀ ਕਿਰਤ ਕਲਾ ਵਿਚ ਪ੍ਰਤੱਖ ਹੈ ॥ ਜੈਸਾ ਕਿ :—

ਖਗ ਖੰਡ ਬਿਹੰਡੰ ਖਲ ਦਲ ਖੰਡੰ ॥ ਅਤ ਰਣ ਮੰਡੰ ਬ੍ਰਬੰਡੰ ॥
ਜੋਤ ਅਮੰਡੰ ਭਾਨ ਪ੍ਰਭੰਡੰ ਸੁਖ ਸੰਤਾ ਕਰਣੰ ਦੁਰਮਤ ਹਰਣੰ ॥...
ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ ਤਬ ਖਾਲਸ ਤਾਹਿ ਨਖਾਲਸ ਜਾਨੈ ॥

(ਬਾਕੀ ਪੰਨਾ ੩੩੨ ਤੇ)

[੧]ਛੁਟਿਓ; ਨਹੀ ਕੋਪ ਹਟਿਯੋ; ਨਿਜ ਓਠ ਕੋ ਦਾਂਤਨ ਸੋਂ ਪਕਰਯੋ ਹੈ ॥੧੪੭੨॥ ਦੋਹਰਾ ॥ [੨]ਕ੍ਰੂਰ ਕਰਮ ਕੋ ਖੜਗ ਸਿੰਘ ਜਬ ਮਾਰਿਓ ਰਨ ਠੌਰ ॥ ਅਸੁਰਨ ਕੀ ਸੈਨਾ ਹੁਤੀ ਦਾਨਵ ਨਿਕਸਿਓ ਅਉਰ ॥੧੪੭੩॥ ਸੋਰਠਾ ॥ [੩]ਕ੍ਰੂਰ ਦੈਤ ਜਿਹ ਨਾਮ ਬਡੋ ਦੈਤ ਬਲਵੰਤ ਅਤਿ ॥ ਆਗੇ ਬਹੁ ਸੰਗ੍ਰਾਮ ਲਰਿਓ ਅਰਿਓ ਨਾਹਨ ਡਰਿਓ ॥੧੪੭੪॥ ਚਉਪਈ ॥ [੪]ਕ੍ਰੂਰ ਕਰਮ ਬਧ ਨੈਨ ਨਿਹਾਰਯੋ ॥ ਤਬ ਹੀ ਅਪਨੋ ਖੜਗ ਸੰਭਾਰਯੋ ॥ [੫]ਕ੍ਰੂਰ ਦਬੰਤ ਰਿਸਿ ਨ੍ਰਿਪ ਪਰ ਧਾਯੋ ॥ ਮਾਨੋ ਕਾਲ ਮੇਘ ਉਮਡਾਯੋ ॥੧੪੭੫॥ [੬]ਆਵਤ ਹੀ ਤਿਹ ਭੂਪ ਪਚਾਰਯੋ ॥ ਜਾਹੁ ਕਹਾਂ ਮੁਝ ਬੰਧ ਪਛਾਰਯੋ ॥ [੭]ਹਉ ਤੁਮ ਸੋ ਅਬ ਜੁੱਧ ਮਚੈ ਹੋ ॥ ਭ੍ਰਾਤ ਗਯੋ ਜਹ ਤੋਹ ਪਠੈ ਹੋਂ ॥੧੪੭੬॥ [੮]ਯੋ ਕਹਿ ਕੈ ਤਬ ਖੜਗ ਸੰਭਾਰਯੋ ॥ ਅਤਿ ਪ੍ਰਚੰਡ ਬਲ ਕੋਪ ਪ੍ਰਹਾਰਯੋ ॥ [੯]ਭੂਪਤਿ ਲਖਯੋ ਕਾਟਿ ਅਸਿ ਦੀਨੋ ॥ ਸੋਊ ਮਾਰ ਰਨ ਭੀਤਰ ਲੀਨੋ ॥੧੪੭੭॥ ਦੋਹਰਾ ॥ [੧੦]ਕ੍ਰੂਰ ਕਰਮ ਅਰੁ ਕ੍ਰੂਰ ਦੈਤ ਦੋਊ ਗਏ ਜਮਧਾਮ॥ ਸੈਨਾ ਤਿਨ ਕੀ ਸਸਤ੍ਰ ਲੈ ਘੇਰਯੋ ਨ੍ਰਿਪ ਸੰਗ੍ਰਾਮ ॥੧੪੭੮॥ ਸ੍ਵੈਯਾ॥ [੧੧]ਰੋਸ ਕੀਯੋ ਤਿਨਹੂੰ ਮਨ ਮੈ ਜੇਊ ਦੈਂਤ ਬਚੇ ਨ੍ਰਿਪ ਊਪਰ ਧਾਏ ॥ ਬਾਨ ਕਮਾਨ ਗਦਾ ਬਰਛੀ ਅਗਨਾਯੁਧ ਲੈ ਕਰਿ ਕੋਪ ਬਢਾਏ ॥ [੧੨]ਤਉ ਨ੍ਰਿਪ ਤੀਰ ਸਰਾਸਨ ਲੈ ਤਬ ਆਵਤ ਬਾਟਿ ਮੈ ਕਾਟਿ ਗਿਰਾਏ ॥ ਆਪਨੇ ਕਾਢ ਨਿਖੰਗਹੁ ਤੇ ਸਰ ਸੱਤ੍ਰਨ ਕੇ ਉਰ ਬੀਚ ਲਗਾਏ ॥੧੪੭੯॥ ਚਉਪਈ ॥ [੧੩]ਤਬ ਸਭ ਸੱਤ੍ਰ ਭਾਜ ਕੈ ਗਏ । ਕੋਊ ਸਨਮੁਖ ਹੋਤ ਨਹੀ ਭਏ ॥ [੧੪]ਅਧਿਕ ਦੈਤ ਜਮ ਲੋਕ ਪਠਾਏ॥ ਜੀਅਤਿ ਰਹੇ ਰਨ ਤਯਾਗ ਪਰਾਏ ॥੧੪੮੦॥ ਸ੍ਵੈਯਾ ॥ [੧੫]ਭਾਜ ਗਏ ਸਬ ਦੈਤ ਜਬੈ ਤਬ ਭੂਪ ਰਿਸਿਓ ਹਰਿ ਕੋ ਸਰ ਮਾਰੇ ॥ ਲਾਗਤ ਹੀ ਕਬਿ ਰਾਮ ਕਹੈ ਤਨ ਸ੍ਰੀ ਜਦੁਬੀਰ ਕੋ ਚੀਰ ਪਧਾਰੇ ॥ [੧੬]ਬੇਧ ਕੈ ਅਉਰਨ ਕੇ ਤਨ ਕੋ ਪੁਨਿ ਅਉਰਨ ਜਾਇ ਲਗੇ ਸੁ ਸੰਘਾਰੇ ॥ ਦੇਖਹੁ ਪਉਰਖ ਭੂਪਤਿ ਕੋ ਅਬ ਏਕ ਹ੍ਵੈ ਆਪ ਅਨੇਕ ਬਿਦਾਰੇ ॥੧੪੮੧॥ ਚਉਪਈ ॥ [੧੭]ਸ੍ਰੀ ਹਰਿ ਜਲ ਕੋ ਅਸਤ੍ਰ ਚਲਾਯੋ॥ ਸੋ ਛੁਟ ਕੈ ਨ੍ਰਿਪ ਊਪਰਿ ਆਯੋ ॥ [੧੮]ਬਰਨ ਸਿੰਘ ਮੂਰਤਿ ਧਰਿ ਆਏ॥ ਸਰਤਨ ਕੀ ਸੈਨਾ ਸੰਗ ਲਿਆਏ ॥੧੪੮੨॥ [੧੯]ਆਵਤ ਸਿੰਘਨ ਸਬਦ ਸੁਨਾਯੋ॥ ਬਾਰ ਰਾਜ ਅਤਿ ਰਿਸਿ ਕਰਿ ਧਾਯੋ ॥ [੨੦]ਸੁਨਤ ਸਬਦ ਕਾਂਪੇ ਪੁਰ ਤੀਨੋ ॥ ਇਨ ਨ੍ਰਿਪ ਮਨ ਮੈ ਤ੍ਰਾਸ ਨ ਕੀਨੋ ॥੧੪੮੩॥ ਸ੍ਵੈਯਾ ॥ [੨੧]ਬਾਨਨ ਸੰਗ ਜਲਾਧਿਪ ਕੋ ਕਬਿ ਸਯਾਮ ਭਨੈ ਤਨ ਤਾੜਨ ਕੀਨੋ ॥ ਸਾਤਹੁ ਸਿੰਧਨ ਕੋ ਰਿਸਿ ਕੈ ਸਰ ਜਾਲਨ ਸਿਉ ਉਰ ਛੇਦ ਕੈ ਦੀਨੋ ॥ [੨੨]ਘਾਇਲ

---

(ਪੰਨਾ ੩੩੧ ਦੀ ਬਾਕੀ)

ਚੰਡੀ ਦੀ ਵਾਰ ਵਿਚ ਬੀਰ - ਰਸ ਡੁਲ੍ਹ ਡੁਲ ਪੈਂਦਾ ਹੈ, ਸਬਦਾਂ ਦੀਆਂ ਧੁਨੀਆਂ ਤੇ ਜੰਗੀ ਵਾਤਾਵਰਨ ਉਪਜਦਾ ਹੈ, ਤੇ ਇਕ ਵਾਰ ਤਾਂ, ਡੌਲੇ ਫਰਕ ਉਠਦੇ ਹਨ :—

ਜੰਗ ਮੁਸਾਫਾ ਬੱਜਿਆ ਹੁਣੇ ਘੁਰੇ ਨਗਾਰੇ ਚਾਵਲੇ ॥ ਝੂਲਨ ਨੇਜੇ ਬੈਰਕਾ ਨੀਸਾਣ ਲਸਨਿ ਲਸਾਵਲੇ ॥ ਢੋਲ ਨਗਾਰੇ ਪਉਣ ਦੇ ਊਂਘਣ ਜਾਣ ਜਟਾਵਲੇ॥ ਦੁਰਗਾ ਦਾਨੋ ਡਹੇ ਰਣ ਨਾਦ ਵੱਜਨ ਖੇਤ ਭੀਹਾਵਲੇ ॥ ਬੀਰ ਪਰੋਤੇ ਬਰਛੀਏਂ ਜਣ ਡਾਲ ਚਮੁੱਟੇ ਆਵਲੇ ॥ ਇਕ ਵਡੇ ਤੇਗੀ ਤੜਫੀਅਨ ਮਦ ਪੀਤੇ ਲੋਟਨਿ ਬਾਵਲੇ ॥

ਬੇਮਿਸਾਲ ਤੁਲਨਾਵਾਂ ਤੇ ਖਿਆਲਾਂ ਦੀ ਧਾਰਾ ਵਗਦੀ ਹੈ ॥ ਮਨੁੱਖਾਂ ਦੀ ਸਹੀ ਪਹਿਚਾਣ ਦਸਦਿਆਂ ਕਿਹਾ :—

(ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ) ਆਪਨੇ ਆਪਣੇ ਸ਼ਬਦਾਂ ਵਿਚ ਸਾਫ ਕਿਹਾ ਕਿ ਮੰਦਰ ਤੇ ਮਸੀਤਾਂ ਇਕੋ ਹਨ । ਹਿੰਦੂਆਂ ਮੁਸਲਮਾਨਾਂ ਦਾ ਪੂਜਾ ਢੰਗ ਵੀ ਇਕ ਹੈ । ਸਾਰੇ ਮਨੁੱਖ ਇਕ ਹਨ ਭਾਵੇਂ ਭਿੰਨ ਭਿੰਨ ਸਥਾਨਕ ਪ੍ਰਭਾਵ ਕਰਕੇ ਭਿੰਨ ਭਿੰਨ ਦਿਸਦੇ ਹਨ । ਰੰਗ ਨਸਲਾਂ ਤੇ ਰੂਪ ਮੁਲਕਾਂ ਦੇ ਵੱਖੋ ਵੱਖ ਪਉਣ ਪਾਣੀ ਦਾ ਅਸਰ ਹੈ । ਸਾਰਿਆਂ ਦੀਆ ਇਕੋ ਜਿਹੀਆਂ ਅੱਖਾਂ, ਕੰਨ, ਅਤੇ ਸਰੀਰ ਹਨ ਅਤੇ ਸਰੀਰ ਦੀ ਬਣਤਰ ਵੀ ਇਕ ਤਰ੍ਹਾਂ ਦੀ ਹੈ । ਇਸ ਤੋਂ ਆਪ ਦਾ ਭਾਵ ਮਨੁੱਖਾਂ ਵਿਚ ਸਮਾਨਤਾ ਤੋਂ ਸੀ । ਆਪ ਜੀ ਨੇ ਆਪਣੀ ਕਵਿਤਾ ਵਿਚ ਆਪਣੇ ਉਦੇਸ਼ਾਂ ਦੀ ਸਪਸ਼ਟ ਵਿਆਖਿਆ ਕੀਤੀ । ਜਿਥੇ ਆਪ ਪਰਉਪਕਾਰੀ ਸੰਤ ਸਿਪਾਹੀ ਜਨਤਾ ਦੇ ਆਗੂ ਸਨ ਉਥੇ ਆਪ ਲੋਕ ਸੰਪਰਕ ਵਿਸ਼ਵਾਸ਼ੀ ਵੀ ਪੂਰਨ ਸਨ ।

(ਬਾਕੀ ਪੰਨਾ ੩੩੩ ਤੇ)

੧. ਪਰ ਕ੍ਰੋਧ ਨਹੀਂ ਘਟਿਆ ਆਪਣੇ ਹੋਂਠ (ਬੁੱਲ) ਦੰਦਾਂ ਵਿਚ ਚੱਬ ਰਿਹਾ ਹੈ ॥੧੪੭੨॥

੨. ਦੋਹਰਾ ॥ ਜਿਸ ਵੇਲੇ ਕ੍ਰੂਰਕਰਮ ਦੈਂਤ ਨੂੰ ਉਸੇ ਥਾਂ ਤੇ ਮਾਰ ਦਿਤਾ ਰਾਜੇ ਖੜਗ ਸਿੰਘ ਨੇ ਜੰਗ ਭੂਮੀ ਦੇ ਵਿਚ ਦੈਂਤਾਂ ਦੀ ਜੋ ਸੈਨਾ ਹੈ ਸੀ ਉਸ ਦੇ ਵਿਚੋਂ ਇਕ ਹੋਰ ਦੈਂਤ ਨਿਤਰਿਆ॥੧੪੭੩॥

੩. ਸੋਰਠਾ ॥ ਕ੍ਰੂਰਕਰਮ ਦੇ ਮਾਰੇ ਜਾਣ ਤੋਂ ਬਾਅਦ ਜਿਸ ਦੈਂਤ ਦਾ ਨਾਮ ਕ੍ਰੂਰ ਸੀ ਉਹ ਬਹੁਤ ਬਲਵਾਨ ਦੈਂਤ ਸੀ। ਜਿਸਨੇ ਪਹਿਲਾਂ ਬਹੁਤ ਜੁੱਧ ਕੀਤੇ ਅੜ ਕੇ ਕਦੇ ਡਰਿਆ ਨਹੀਂ ਸੀ ॥੧੪੭੪॥

੪. ਚੌਪਈ ॥ ਜਿਸ ਵੇਲੇ ਕ੍ਰੂਰ ਕਰਮ ਨੂੰ ਕ੍ਰੂਰ ਦੈਂਤ ਨੇ ਮਰਦਾ ਵੇਖਿਆ ਨੇਤ੍ਰਾਂ ਦੇ ਨਾਲ। ਉਸ ਵੇਲੇ ਉਸ ਨੇ ਆਪਣੇ ਹੱਥ ਵਿਚ ਤਲਵਾਰ ਫੜ ਲਈ ਅਤੇ

੫. ਖਰ ਦੈਂਤ ਕ੍ਰੋਧ ਕਰਕੇ ਰਾਜੇ ਦੇ ਉਪਰ ਧਾਵਾ ਕਰਕੇ ਆ ਗਿਆ। ਉਹ ਐਉਂ ਜਾਪਦਾ ਸੀ ਜਾਣੋ ਕਾਲ ਰੂਪੀ ਬੱਦਲ ਦੀ ਘਟਾ ਉਮਡ ਕੇ ਆ ਗਈ ਹੈ ॥੧੪੭੫॥

੬. ਉਸਨੇ ਆਉਂਦਿਆਂ ਹੀ ਰਾਜੇ ਨੂੰ ਵੰਗਾਰਿਆ ਤੇ ਕਿਹਾ ਕਿੱਥੇ ਜਾਂਦਾ ਹੈ ਮੇਰੇ ਭਾਈ ਨੂੰ ਮਾਰ ਕੇ ?

੭. ਮੈਂ ਤੇਰੇ ਨਾਲ ਹੁਣ ਜੁੱਧ ਕਰਾਂਗਾ। ਜਿਥੇ ਮੇਰਾ ਭਾਈ ਗਿਆ ਹੈ ਤੈਨੂੰ ਉਥੇ ਹੀ ਭੇਜਾਂਗਾ ॥੧੪੭੬॥

੮. ਇਸ ਤਰ੍ਹਾਂ ਕਹਿ ਕੇ ਉਸਨੇ ਤਲਵਾਰ ਸੰਭਾਲ ਲਈ ਬੜੇ ਜੋਰ ਦੇ ਨਾਲ ਤੇ ਕ੍ਰੋਧ ਕਰਕੇ ਮਾਰ ਦਿੱਤੀ।

੯. ਪਰ ਰਾਜੇ ਨੇ ਵੇਖ ਕੇ ਆਪਣੇ ਖੰਡੇ ਦੇ ਨਾਲ ਉਸ ਦਾ ਵਾਰ ਰੋਕ ਕੇ ਕੱਟ ਦਿੱਤਾ ਅਤੇ ਉਸ ਦੈਂਤ ਨੂੰ ਰਣ ਦੇ ਵਿਚ ਮਾਰ ਲਿਆ ॥੧੪੭੭॥

੧੦. ਦੋਹਰਾ ॥ ਕ੍ਰੂਰ ਦੈਂਤ ਅਤੇ ਕ੍ਰੂਰ ਕਰਮ ਦੋਇ ਭਾਈ ਜਮ ਲੋਕ ਨੂੰ ਚਲੇ ਗਏ। ਉਨ੍ਹਾਂ ਦੀ ਫੌਜ ਨੇ ਸ਼ਸ਼ਤ੍ਰ ਸੰਭਾਲ ਕੇ ਰਾਜੇ ਖੜਗ ਸਿੰਘ ਨੂੰ ਜੁੱਧ ਦੇ ਵਿਚ ਘੇਰਾ ਪਾ ਲਿਆ ॥੧੪੭੮॥

੧੧. ਸਵੈਯਾ॥ ਗੁੱਸਾ ਖਾ ਕੇ ਮਨ ਦੇ ਵਿਚ ਜਿਹੜੀ ਦੈਂਤਾਂ ਦੀ ਫੌਜ ਬਚੀ ਸੀ ਉਹਨ੍ਹਾਂ ਨੇ ਰਾਜੇ ਤੇ ਧਾਵਾ ਬੋਲ ਦਿੱਤਾ। ਤੀਰ ਕਮਾਣ ਗਦਾ ਬਰਛੀ ਅਗਨ ਬਾਣ ਭਾਵ (ਅਗਨ ਸ਼ਸ਼ਤ੍ਰ) ਹੱਥਾਂ ਵਿਚ ਲੈ ਕ੍ਰੋਧ ਵਿਚ ਆ ਗਏ।

੧੨. ਉਦੋਂ ਹੀ ਰਾਜੇ ਨੇ ਤੀਰ ਕਮਾਨ ਲੈ ਕੇ ਦੈਂਤਾਂ ਦੇ ਅਸਤ੍ਰ ਰਾਹ ਵਿਚ ਹੀ ਕੱਟ ਕੇ ਸੁੱਟ ਦਿਤੇ ਆਪਣੇ ਭੱਥੇ ਵਿਚੋਂ ਤੀਰ ਕੱਢ ਕੇ ਬੈਰੀ ਦੀ ਛਾਤੀ ਵਿਚ ਮਾਰੇ ॥੧੪੭੯॥

੧੩. ਚੌਪਈ॥ ਤਦ ਵੈਰੀ ਭੱਜ ਕੇ ਐਧਰ ਉਧਰ ਹੋ ਗਏ ਕੋਈ ਰਾਜੇ ਦੇ ਸਾਹਮਣੇ ਨਾ ਆਇਆ।

੧੪. ਬਹੁਤ ਸਾਰੇ ਫੌਜੀ ਜਮ ਦੀ ਪੁਰੀ ਨੂੰ ਚਲੇ ਗਏ ਰਾਜੇ ਦੇ ਭੇਜੇ ਹੋਏ ਜਿਹੜੇ ਜਿਉਂਦੇ ਬਚੇ ਉਹ ਜੁੱਧ ਨੂੰ ਛੱਡਕੇ ਭੱਜ ਗਏ ॥੧੪੮੦॥

੧੫. ਸਵੈਯਾ ॥ ਜਦੋਂ ਸਾਰੇ ਦੈਂਤ ਭੱਜ ਗਏ ਤਦ ਰਾਜੇ ਨੇ ਜੁੱਧ ਦੇ ਵਿਚ ਰਿਸ ਵਿਚ ਆ ਕੇ ਹਰਿ ਨੂੰ ਤੀਰ ਮਾਰ ਦਿੱਤੇ। ਸ੍ਰੀ ਸਜਾਮ ਕਵੀ ਜੀ ਕਹਿੰਦੇ ਹਨ ਕਿ ਤੀਰ ਲਗ ਕੇ ਸ੍ਰੀ ਕ੍ਰਿਸ਼ਨ ਦੇ ਸਰੀਰ ਨੂੰ ਚੀਰ ਕੇ ਪਾਰ ਨਿਕਲ ਗਏ।

੧੬. ਅਤੇ ਕ੍ਰਿਸ਼ਨ ਦੇ ਤਨ ਵਿਚ ਪਾਰ ਨਿਕਲ ਕੇ ਫੇਰ ਹੋਰਾਂ ਦੇ ਜਾ ਲੱਗੇ ਉਹ ਵੀ ਮਾਰ ਦਿਤੇ ਰਾਜੇ ਦੀ ਹਿੰਮਤ ਵੱਲ ਤੱਕੋ ਰਾਜਾ ਇਕੱਲਾ ਹੈ ਪਰ ਵੈਰੀ ਅਨੇਕਾਂ ਮਾਰ ਦਿਤੇ ॥੧੪੮੧॥

੧੭. ਚੌਪਈ ॥ ਸ੍ਰੀ ਹਰਿ ਜੀ ਨੇ ਜਲਾ ਅਸਤ੍ਰ ਚਲਾ ਦਿਤਾ। ਜਿਹੜਾ ਕਮਾਣ ਵਿਚੋਂ ਨਿਕਲ ਕੇ ਰਾਜੇ ਦੇ ਉਪਰ ਨੂੰ ਆਇਆ।

੧੯ ਬਰਨ ਦੇਵਤਾ ਸ਼ੇਰ ਦਾ ਰੂਪ ਧਾਰ ਕੇ ਆ ਗਿਆ। ਨਦੀਆਂ ਦੀ ਸੈਨਾ ਨਾਲ ਲੈ ਆਇਆ ॥੧੪੮੨॥

੧੯. ਆਉਂਦੇ ਹੀ ਸੂਰਮਿਆਂ ਨੇ ਬਚਨ ਸੁਣਾਇਆ ਕਿ ਰਾਜਾ ਖੜਗ ਸਿੰਘ ਹੋਸ਼ਿਆਰ ਹੋ ਜਾਹ ! ਜਲ ਦਾ ਦੇਵਤਾ ਰਾਜਾ ਬਹੁਤ ਕ੍ਰੋਧ ਕਰਕੇ ਤੇਰੇ ਤੇ ਧਾਵਾ ਕਰਕੇ ਆ ਗਿਆ ਹੈ।

੨੦ ਇਹ ਬਚਨ ਸੁਣ ਕੇ ਤਿਨੇ ਲੋਕ ਕੰਬ ਗਏ। ਪਰ ਵਿਚਾਰਨ ਵਾਲੀ ਗੱਲ ਇਹ ਹੈ ਕਿ ਰਾਜੇ ਨੇ ਜਰਾ ਵੀ ਭੈ ਨਹੀਂ ਮੰਨਿਆ ॥੧੪੮੩॥

੨੧ ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਤੀਰਾਂ ਦੇ ਨਾਲ ਬ੍ਰਣ ਦੇਵਤੇ ਦਾ ਤਨ ਛਾਨਣੀ ਕਰ ਦਿਤਾ। ਕ੍ਰੋਧ ਵਿਚ ਆ ਕੇ ਸੱਤੇ ਸਮੁੰਦਰਾਂ ਦੇ ਤਨ ਨੂੰ ਰਿਸ ਖਾ ਕੇ ਰਾਜੇ ਨੇ ਅਗਨ ਬਾਣਾਂ ਦੇ ਨਾਲ ਜਿਗਰ ਬਿੰਨ ਦਿਤਾ, ਛੇਕਾਂ ਨਾਲ ਛਾਨਣੀ ਕਰ ਦਿੱਤਾ।

੨੨ ਸਾਰੀਆਂ ਨਦੀਆਂ ਜ਼ਖਮੀ ਕਰਕੇ

---

(ਪੰਨਾ ੩੩੨ ਦੀ ਬਾਕੀ)

ਜਿਸ ਲਈ ਫਤਹ ਸਦਾ ਆਪਦੇ ਚਰਨ ਚੁੰਮਦੀ ਸੀ ਅਤੇ ਫਤਹ ਨੂੰ ਫਤਹ ਦੇ ਘੇਰੇ ਵਿਚ ਲੈਣ ਲਈ ਆਪਨੇ ਬੇਮਿਸਾਲ ਘਾਲਣਾ ਘਾਲੀਆਂ। ਜੋ ਗੱਲ ਖਾਸ ਤਵੱਜੋਂ ਮੰਗਦੀ ਹੈ ਉਹ ਹੈ ਇਹ ਕਿ ਸਾਰੀਆਂ ਜਿੱਤਾਂ ਦਾ ਮਾਣ ਆਪਣੇ ਖਾਲਸੇ ਨੂੰ ਬਖਸ਼ਦੇ ਹੋਏ ਕਿਹਾ ਸੀ:—

ਜੁਧ ਜਿਤੇ ਇਨਹੀ ਕੇ ਪ੍ਰਸ਼ਾਦ ਇਨਹੀ ਕੇ ਪ੍ਰਸਾਦਿ ਸੁ ਦਾਨ ਕਰੇ ॥ ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈ
ਨਹੀ ਮੋਹ ਸੋ ਗਰੀਬ ਕਰੋਰ ਪਰੇ ॥ ਮੋਹਿ ਗ੍ਰਹਿ ਮੈ ਮਨ ਤੇ ਤਨ ਤੇ ਸਿਰ ਲਓ ਧਨ ਹੈ ਸਭ ਹੀ ਇਨ ਹੀ ਕੋ ॥

ਸ੍ਰੀ ਸਰਬ ਲੋਹ ਪ੍ਰਕਾਸ਼ ਵਿਚ ਖਾਲਸਾ ਪੰਥ ਨੂੰ ਇਨ੍ਹਾਂ ਸ਼ਬਦਾਂ ਵਿਚ ਨਿਵਾਜਿਆ ਹੈ :—

ਖਾਲਸਾ ਮੇਰੋ ਰੂਪ ਹੈ ਖਾਸ ॥ ਖਾਲਸੇ ਮਹਿ ਹੌਂ ਕਰੋ ਨਿਵਾਸ ॥ ਖਾਲਸਾ ਮੇਰੋ ਮੁਖ ਹੈ ਅੰਗਾ ॥
ਖਾਲਸੇ ਕੇ ਹੌਂ ਸਦ ਸਦ ਸੰਗਾ ॥ ਖਾਲਸਾ ਮੇਰੋ ਇਸਟ ਸੁਹਿਰਦ ॥ ਖਾਲਸਾ ਮੇਰੋ ਕਹੀਅਤ ਬਿਰਦ ॥

ਕਿਸੇ ਵੀ ਮੁਰਸ਼ਟ ਵੱਲੋਂ ਆਪਣੇ ਮੁਰੀਦਾਂ ਲਈ ਇਹਨਾਂ ਸਤਰਾਂ ਵਿਚ ਪਿਆਰ ਤੇ ਮਾਣ ਪ੍ਰਗਟ ਕੀਤੇ ਕਿਸੇ ਸੰਸਾਰ ਭਰ ਦੇ ਇਤਿਹਾਸ ਵਿਚ ਮੁਹੀਆ ਨਹੀਂ ਹੁੰਦਾ, ਇਹ ਵਡਾਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਹਾਸਲ ਸੀ। ਸਾਨੂੰ ਇਹ ਹਕੀਕਤ ਕਦੇ ਵੀ ਭੁੱਲਣੀ ਨਹੀਂ ਚਾਹੀਦੀ ਕਿ ਅੱਜ ਅਸੀਂ ਐਟਮ ਬੰਬਾਂ ਦੇ ਜੁਗ ਵਿਚ ਵਿਚਰ ਰਹੇ ਹਾਂ ਅਤੇ ਰਾਜਨੀਤੀ ਨੂੰ ਧਰਮ ਤੋਂ ਕਦੇ ਵੀ ਵੱਖ ਨਾ ਜਾਣਿਆ ਜਾਵੇ ॥ ਗੁਰੂ ਜੀ ਨੇ ਅੱਜ ਤੋਂ ੩੦੦ (ਤਿੰਨ ਸੌ) ਵਰ੍ਹੇ ਪਹਿਲਾਂ ਮੁਗਲ ਸਾਮਰਾਜ ਨਾਲ ਗਿਣਤੀ ਦੇ ਜਵਾਨ ਲੈ ਕੇ ਸੰਗਰਾਮ ਵਿਚ ਕਰਾਰਾ ਜਵਾਬ ਦੇ ਕੇ ਖਾਲਸੇ ਨੂੰ ਦੱਸਿਆ ਕਿ ਕਦੇ ਵੀ ਅਵੇਸਲੇ ਹੋ ਕੇ ਨਹੀਂ ਬੈਠਣਾ। ਹਥਿਆਰ ਦਾ ਵਿਸਾਹ ਨਹੀਂ ਕਰਨਾ ਕਿਸੇ ਵੇਲੇ ਵੀ ਇਹ ਅਵਸਥਾ ਸਾਹਮਣੇ ਆ ਸਕਦੀ ਹੈ। ਜਿਸ ਲਈ ਆਪਨੇ ਰਾਜਨੀਤੀ ਨੂੰ ਧਰਮ ਦੇ ਆਸਰੇ ਤੋਰਿਆ। ਬੇਸ਼ੱਕ ਅੱਜ ਦੇ ਪ੍ਰਮਾਣੂ ਜੁੱਗ ਵਿਚ ਮਨੁਖ ਕੇਵਲ ਮਨੁੱਖੀ ਸਮਝ ਵਿਚ ਯਕੀਨ ਰਖਦਾ ਹੈ ਪਰ ਕੇਵਲ ਇਸ ਸਮਝ ਤੇ ਮਨੁੱਖ ਪਰਗਤੀ ਨਹੀਂ ਕਰ ਸਕਦਾ, ਇਸ ਲਈ ਸ੍ਰੀ ਦਸਮੇਸ਼ ਜੀ ਦੇ ਆਸ਼ੇ ਅਨੁਸਾਰ ਸਮਝ ਨੂੰ ਪ੍ਰਭੂ ਬਿਸਵਾਸ ਤੇ ਤੋਰਨਾ ਪਏਗਾ। ਜਿੰਦਗੀ ਦਾ ਹੁਲਾਰਾ ਲੈਣ ਲਈ ਮਨੁੱਖੀ ਮਨ ਜਦੋਂ ਕੁਝ ਅਨੁਭਵ ਕਰਦਾ ਹੈ ਤਾਂ ਉਸ ਅਵੇਸਲੀ ਅਵਸਥਾ ਵਿਚ ਉਸਦੀ ਕਵਿਤਾ ਜੀਵਨ ਦੀ ਸਚਾਈ ਪ੍ਰਗਟ ਕਰਦਾ ਹੈ। ਜਿਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗ੍ਰਾਮੇ ਅਮੁਧਾਂ ਵਿਚ ਕਿਤੇ ਵੀ ਹਰਿ ਨਾਮ ਨੂੰ ਆਪਣੀ ਕਵਿਤਾ ਦੇ ਦੂਰ ਨਹੀਂ ਜਾਣ ਦਿਤਾ ਤੇ ਕਿਹਾ ਸੀ :— ਮੁਖ ਤੇ ਹਰਿ ਚਿਤ ਮੈਂ ਜੁੱਧ ਵਿਚਾਰੋ।

ਜੰਗ ਤੇ ਅਮਨ ਦੇ ਮਸਲੇ ਅੱਜ ਕੋਈ ਨਵੇਂ ਨਹੀਂ ਉਸ ਵੇਲੇ ਵੀ ਅਮਨ ਭਰੇ ਹਾਲਾਤ ਵਿਕਾਸ ਦੇ ਹਾਲਾਤ ਪੈਦਾ ਕਰਨ ਲਈ ਉੱਦਮ ਦੀ ਲੋੜ ਸੀ। ਸ੍ਰੀ ਦਸਮੇਂ ਪਾਤਸ਼ਾਹ ਨੇ ਸਾਮਰਾਜ ਵਿਰੁੱਧ ਘੋਲ ਕਰਨ ਲਈ ਪਹਾੜੀ ਰਾਜਿਆਂ ਨੂੰ ਸੱਦਾ ਦਿੱਤਾ ਸੀ ਪਰ ਉਹ ਉਲਟੇ ਸਾਮਰਾਜ ਦੇ ਪੱਖੀ ਹੋ ਖਲੋਤੇ ਸਨ ਜਿਸ ਲਈ ਗੁਰੂ ਜੀ ਨੂੰ ਤਲਵਾਰ ਚੁੱਕਣ ਤੋਂ ਬਿਨਾਂ ਹੋਰ ਕੋਈ ਰਾਹ ਜਾਂ ਚਾਰਾ ਬਾਕੀ ਨਹੀਂ ਸੀ, ਕਿਉਂਕਿ ਗੁਰੂ ਜੀ ਦਾ ਮਨੋਰਥ ਆਪਣਾ ਰਾਜ ਕਾਇਮ ਕਰਨਾ ਨਹੀਂ ਸੀ, ਪਰ ਇਹ ਇੱਛਾ ਉਹਨਾਂ ਦੀ ਸੁਭਾਵਕ ਸੀ ਕਿ ਰਾਜ ਦਾ ਅਧਿਕਾਰ ਕਿਸੇ ਨੇਕ ਚਲਨ ਧਰਮੀ ਤੇ ਇਨਸਾਫੀ ਹੱਥਾਂ ਦੇ ਵਿਚ ਆਵੇ। ਜਿਸ ਲਈ ਉਹਨਾਂ ਪੰਚਾਇਤੀ ਰਾਜ ਦੀਆਂ ਬੁਨਿਆਦਾਂ ਖੋਦੀਆਂ ਆਪਣੀ ਜਿੱਤ ਨੂੰ ਅਕਾਲ ਪੁਰਖ ਦੀ ਜਿੱਤ ਕਹਿਕੇ ਸ਼ੁਕਰਾਨਾ ਕੀਤਾ ਸੀ ਜੈਸਾ ਕਿ:— (ਭਈ ਜੀਤ ਮੇਰੀ ਕ੍ਰਿਪਾ ਕਾਲ ਕੇਰੀ)

ਇਸੇ ਤਰ੍ਹਾਂ ਆਪਨੇ ਆਪਣੇ ਮੁਰੀਦਾਂ ਅੱਗੇ ਗੋਡੇ ਟੇਕ ਕੇ ਹੱਥ ਅੱਡ ਕੇ ਘਿਗਿਆ ਕੇ ਅੰਮ੍ਰਿਤ ਦੀ ਦਾਤ ਮੰਗ ਕੇ ਨਿਮ੍ਰਤਾ ਦੀ ਉੱਚੀ ਕਿੰਗਰੀ ਤੇ ਦੀਵਾ ਜਗਾ ਦਿੱਤਾ, ਉੱਚੀ ਕਰਣੀ ਤੇ ਨਿਰਮਾਣਤਾ ਦਾ ਅਨੋਖਾ ਰਾਹ ਦਿਖਾ ਦਿਤਾ ਅਤੇ ਸਿੱਖਾਂ ਦੀ ਸਿਦਕ ਨੂੰ ਉਸ ਉਚਾਈ ਉਤੇ ਪਹੁੰਚਾ ਦਿਤਾ ਜਿਸ ਦੀ ਮਿਸਾਲ ਸੰਸਾਰ ਭਰ ਦਾ ਇਤਿਹਾਸ ਪੇਸ਼ ਕਰਨ ਤੋਂ ਚੁੱਪ ਹੈ। ਈਸਾ ਜੀ ਸਲੇਬ ਤੇ ਚੜ੍ਹ ਗਏ ਪਰ ਮੁਰੀਦ ਸਾਰੇ ਜਿਉਂ ਭੱਜੇ ਮੁੜ ਕੇ ਨਾ ਆਏ।

(ਬਾਕੀ ਪੰਨਾ ੩੩੪ ਤੇ)

ਕੈ ਸਰਤਾ ਸਗਰੀ [੧]ਬਹੁ ਸ੍ਰਉਨਤ ਸੋ ਤਿਹ ਕੋ ਅੰਗ ਭੀਨੋ ॥ ਨੈਕੁ ਨ ਠਾਢ ਰਹਿਓ ਰਣ ਮੈ ਜਲਿ ਰਾਜ ਭਜਯੋ ਗ੍ਰਹ ਕੋ ਮਗ ਲੀਨੋ ॥੧੪੮੪॥ ਚਉਪਈ ॥ [੨]ਜਬੈ ਜਲਾਧਿਪ ਧਾਮ ਸਿਧਾਰੇ ॥ ਤਬ ਹਰਿ ਕੋ ਨ੍ਰਿਪ ਪੁਨ ਸਰ ਮਾਰੇ ॥ ਤਬ ਜਮ ਕੋ ਹਰਿ ਅਸਤ੍ਰ ਚਲਾਯੋ ॥ ਹ੍ਵੈ ਪ੍ਰਤੱਛ ਜਮ ਨ੍ਰਿਪ ਪਰ ਧਾਯੋ ॥੧੪੮੫॥ ਸ੍ਵੈਯਾ ॥[੩] ਬੀਰ ਬਡੋ ਬਿਕ੍ਰਤ ਦੈਤ ਨਾਮ ਸੁ ਕੋਪ ਹੁਇ ਸ੍ਰੀ ਖੜਗੇਸ ਪੈ ਧਾਯੋ ॥ ਬਾਨ ਕਮਾਨ ਕ੍ਰਿਪਾਨ ਗਦਾ ਬਰਛੀ ਕਰਿ ਲੈ ਅਤਿ ਜੁੱਧ ਮਚਾਯੋ ॥ [੪]ਤੀਰ ਚਲਾਵਤ ਭਯੋ ਬਹੁਰੋ ਤਬ ਤਾ ਛਬਿ ਕੋ ਕਬਿ ਭਾਵ ਸੁਨਾਯੋ ॥ ਭੂਪ ਕੋ ਬਾਨ ਮਨੋ ਖਗਰਾਜ ਕਟਯੋ ਅਰਿ ਕੋ ਸਰ ਨਾਗ ਗਿਰਾਯੋ ॥੧੪੮੬॥ ਸ੍ਵੈਯਾ ॥ [੫]ਬਿਕ੍ਰਤ ਦੈਤ ਕੋ ਨ੍ਰਿਪ ਮਾਰਿ ਲਯੋ; ਜਮ ਕੋ ਰਿਸਿ ਕੈ ਪੁਨਿ ਉੱਤਰ ਦੀਨੋ ॥ ਕਾ ਭਯੋ ਜੋ ਜੀਯ ਮਾਰ ਘਨੇ ਅਰੁ ਦੰਡ ਬਡੋ ਕਰ ਮੈ ਤੁਮ ਲੀਨੋ ॥ [੬]ਤੋਹਿ ਨ ਜੀਅਤ ਛਾਡਤ ਹੋ ਸੁਨ ਰੇ ਅਬ ਮੋਹਿ ਇਹੈ ਪ੍ਰਨ ਕੀਨੋ ॥ ਮਾਰਤ ਹੋ ਕਰ ਲੈ ਕਰਨੋ ਕਛੁ ਮੋ ਬਲੁ ਜਾਨਤ ਹੈ ਪੁਰ ਤੀਨੋ ॥੧੪੮੭॥ ਸ੍ਵੈਯਾ ॥ [੭]ਯੌ ਕਹਿ ਕੈ ਬਤੀਯਾ ਜਮ ਕੋ ਕਬਿ ਰਾਮ ਕਹੈ ਪੁਨ ਜੁਧੁ ਕੀਯੋ ਹੈ ॥ ਭੂਤ ਸ੍ਰਿੰਗਾਲਨ ਕਾਕਨ ਸ਼ਾਕਨ ਡਾਕਨ ਸ੍ਰਉਨ ਅਘਾਇ ਪੀਓ ਹੈ ॥ [੮]ਮਾਰਿਓ ਮਰੈ ਨ ਕਹੂੰ ਜਮ ਤੇ ਨ੍ਰਿਪ ਮਾਨਹੁ ਅੰਮ੍ਰਿਤ ਪਾਨ ਕੀਓ ਹੈ ॥ ਪਾਨ ਲੀਓ ਧਨ ਬਾਨ ਜਬੈ ਤਿਨ ਅੰਤਕ ਅੰਤ ਭਜਾਇ ਦੀਯੋ ਹੈ ॥੧੪੮੮॥ ਸੋਰਠਾ ॥ [੯]ਜਬ ਜਮ ਦੀਓ ਭਜਾਇ ਕ੍ਰਿਸਨ ਹੇਰਿ ਨ੍ਰਿਪ ਯੋ ਕਹਯੋ ॥ ਲਰਤੇ ਕਿਉ ਨਹੀ ਆਇ ਮਹਾਂ ਰਥੀ ਰਨ ਧੀਰ ਤੁਮ ॥੧੪੮੯॥ ਸ੍ਵੈਯਾ ॥ [੧੧]ਜੋ ਹਰਿ ਮੰਤ੍ਰ ਅਰਾਧਤ ਹੈ ਤਪ ਸਾਧਤ ਹੈ ਮਨ ਮੈ ਨਹੀ ਆਯੋ ॥ ਜੱਗਯ ਕੀਏ ਬਹੁ ਦਾਨ ਦੀਏ ਸਬ ਖੋਜਤ ਹੈ ਕਿਨਹੂੰ ਨਹੀ ਪਾਯੋ ॥ [੧੨]ਬ੍ਰਹਮ ਸਚੀ ਪਤਿ ਨਾਰਦ ਸਾਰਦ ਬਿਆਸ ਪਰਾਸਰ ਸ੍ਰੀ ਸੁਕ ਗਾਯੋ ॥ ਸੋ ਬ੍ਰਿਜ ਰਾਜ ਸਮਾਜ ਮੈ ਆਜ ਹਕਾਰ ਕੈ ਜੁੱਧੁ ਕੇ ਕਾਜ ਬੁਲਾਯੋ ॥੧੪੯੦॥ ਚਉਪਈ ॥ [੧੩]ਤਬ ਹਰਿ ਜੱਛ ਅਸਤ੍ਰ ਕਰਿ ਲੀਨੋ ॥ ਐਂਚ ਕਮਾਨ ਛਾਡਿ ਸਰੁ ਦੀਨੋ ॥ ਨਲਕੂਬਰ ਮਨ ਗ੍ਰੀਵ ਸੁ ਧਾਏ॥ ਸੁਤ ਕੁਬੇਰ ਕੇ ਦ੍ਵੈ ਇਹ ਆਏ ॥੧੪੯੧॥ [੧੪]ਧਨਦ ਜੱਛ ਕਿੰਨਰ ਸੰਗ ਲੀਨੇ॥ ਏ ਆਏ ਮਨ ਮੈਂ ਰਿਸ ਕੀਨੇ॥ [੧੫]ਸਗਲ ਸੈਨ ਤਿਨ ਕੈ ਸੰਗ ਆਈ ॥ ਧਾਇ ਭੂਪ ਸੋਂ ਕਰੀ ਲਰਾਈ ॥੧੪੯੨॥ ਸ੍ਵੈਯਾ ॥ ਕੋਪ ਕੀਏ ਸਬ ਸਸਤ੍ਰ ਲੀਏ ਕਰ ਮੈ ਮਿਲ ਕੈ ਤਿਹ ਪੈ ਤਬ ਆਏ ॥ ਭੂਪ ਨਿਖੰਗ ਤੇ ਕਾਢ ਕੈ ਬਾਨ; ਕਮਾਨ ਕੋ ਤਾਨ ਸੁ ਖੈਂਚ ਚਲਾਏ॥ [੧੭]ਹੋਤ ਭਏ ਬਿਰਥੀ ਬਿਨ ਸੂਤ ਘਨੇ ਤਬ ਹੀ ਜਮ ਲੋਕ ਪਠਾਏ॥

---

(ਪੰਨਾ ੩੩੩ ਦੀ ਬਾਕੀ)

ਪਰ ਗੁਰੂ ਦੇ ੪੦ ਮੁਕਤੇ ਬੇਦਾਵਾ ਦੇ ਕੇ ਵੀ ਭੱਜਕੇ ਨਹੀਂ ਗਏ ਆਪਣੀ ਪਿਆਰੀਆ ਜਿੰਦਾਂ ਜਾਨਾਂ ਹੂਲਕੇ ਕੁਰਬਾਨੀਆਂ ਕਰਕੇ ਸ਼ਹੀਦੀ ਪਾ ਕੇ ਗੁਰੂ ਦੇ ਸਨਮੁਖਤਾ ਤੋਂ ਮਨਮੁਖ ਨਹੀਂ ਹੋਏ ਬੇਦਾਵਾ ਪੜਵਾ ਕੇ ਗੁਰੂ ਨਾਲੋਂ ਟੁੱਟੀ ਗੰਢਾ ਕੇ ਮੁਕਤੀ ਦਾ ਦਰ ਜਾ ਮੱਲਿਆ । ਇਹ ਸੀ ਸ੍ਰੀ ਦਸਮੇਸ਼ ਜੀ ਦੀ ਸਪਿਟ ਦਾ ਕ੍ਰਿਸ਼ਮਾ । ਧਰਮ ਤੇ ਵਿਗਿਆਨ ਦਾ ਪਾਂਧੀ ਸਿਦਕ ਦੇ ਪੁਲਾੜ ਵਿਚ ਵਿਚਰਦਾ ਹੈ ਅਤੇ ਵਿਸ਼ਵਾਸ ਦੀਆਂ ਸਿਖਰਾਂ ਨੂੰ ਛੂਹਦਾ ਹੈ, ਜਿਸਦਾ ਵਿਸ਼ਲੇਸ਼ਣ ਅੱਖਰਾਂ ਵਿਚ ਨਹੀਂ ਕੀਤਾ ਜਾ ਸਕਦਾ। ਪ੍ਰਵਾਨੇ ਸ਼ਮਾਂ ਨੂੰ ਮਿਲਕੇ ਮੁੜਕੇ ਘਰ ਸੁਨੇਹਾ ਦੇਣ ਨਹੀਂ ਆਉਂਦੇ ਉਹਨਾਂ ਦਾ ਇਸ਼ਕ ਦੀ ਅੱਗ ਦੇ ਉਤੇ ਸੜ ਕੇ ਮਰ ਜਾਣਾ ਹੀ ਸੁਨੇਹਾ ਤੇ ਜਵਾਬ ਹੈ । ਭਵਿੱਖ ਵਿਚ ਮਨੁੱਖ ਕਿੰਨਾ ਵੀ ਸਿਆਣਾ ਕਿਉਂ ਨਾ ਹੋ ਜਾਵੇ ਜਦ ਤਕ ਗੁਰੂ ਦੇ ਬਖਸ਼ੇ ਜਜਬਾਤ ਮਨੋਭਾਵ ਉਸ ਦੇ ਕੋਲ ਗੁਰੂ ਦਾਤ ਰਹੇਗੀ ਉਹ ਧਰਮ ਤੋਂ ਸਦਕੜੇ ਜਾਂਦਾ ਹੀ ਰਹੇਗਾ । ਗੁਰੂ ਗੋਬਿੰਦ ਸਿੰਘ ਜੀ ਨੇ ਸਿਰਫ -੪੨ ਵਰ੍ਹਿਆਂ ਦੀ ਉਮਰ ਵਿਚ ਅਜਾਦੀ ਦੇ ਉਹ ਅੰਕੜੇ ਅੱਖਰ ਉਲੀਕੇ ਜਿਸ ਤੇ ਚਲਦੇ ਹੋਏ ਉਸ ਦੇ ਨਾਮ ਤੇ ਹਜ਼ਾਰਾਂ ਸ਼ਹੀਦਾਂ ਨੇ ਸ਼ਹੀਦੀ ਦੇ ਕੇ ਉਹਨਾਂ ਨੂੰ ਸਫਲਾ ਬਣਾਇਆ ਉਹ ਨੀਲੇ ਦਾ ਸ਼ਾਹ ਸਵਾਰ ਲੋਕਾਂ ਦੀਆ ਨਜਰਾਂ ਵਿਚੋਂ ਕਿਧਰੇ ਅਲੋਪ ਹੋ ਕੇ ਨਹੀਂ ਰਿਹਾ ਸਗੋਂ ਉਹ ਪਿਆਰੇ ਸ਼ਹੀਦ ਵੀ ਉਸਦੀ ਯਾਦ ਵਿਚ ਜਿਉਂਦੇ ਹਨ ਤੇ ਜਿਉਂਦੇ ਰਹਿਣਗੇ । ਆਉ ਅਸੀਂ ਪਰਣ ਕਰੀਏ ਕਿ ਅੱਗੇ ਵਾਸਤੇ ਉਸ ਦੇਸ਼ ਦੇ ਹਿਤਕਾਰੀ ਸੰਤ ਸਿਪਾਹੀ ਦੀ ਗੁਰਬਾਣੀ ਨੂੰ ਆਦਿ ਬਾਣੀ ਦੇ ਤੁੱਲ ਹੀ ਸਨਮਾਨ ਦੇ ਕੇ ਉਸਦੀ ਸਿਖਿਆ ਗ੍ਰਹਿਣ ਕਰਦੇ ਰਹੀਏ ਜਿਸ ਬਾਣੀ ਨੇ ਅਨੂਪ ਕੌਰ ਜੈਸੀ ਵੇਸਵਾ ਦੇ ਅਮੋੜ ਮਨ

(ਬਾਕੀ ਪੰਨਾ ੩੩੫ ਤੇ)

੧. ਬਹੁਤ ਸਾਰੇ ਖੂਨ ਦੇ ਨਾਲ ਉਹਨਾਂ ਦੇ ਤਨ ਭਿੱਜ ਗਏ। ਜ਼ਰਾ ਵੀ ਨਾਂ ਖੜ ਸਕੇ ਉਹ ਜੁੱਧ ਦੇ ਵਿਚ ਸਮੁੰਦਰਾਂ ਤੇ ਪਾਣੀ ਦਾ ਰਾਜਾ (ਵਰੁਣ ਦੇਵ) ਨੇ ਭੱਜ ਕੇ ਘਰ ਦਾ ਰਾਹ ਪਕੜ ਲਿਆ ॥੧੪੮੪॥

੨. ਚੌਪਈ ॥ ਜਦੋਂ ਵਰੁਣ ਦੇਵਤਾ ਘਰ ਨੂੰ ਚਲੇ ਗਏ। ਤਦ ਰਾਜੇ ਖੜਗ ਸਿੰਘ ਨੇ ਹਰਿ (ਕ੍ਰਿਸ਼ਨ) ਜੀ ਦੇ ਤੀਰ ਮਾਰੇ ਤਦ ਹਰਿ ਨੇ ਜਮ ਅਸਤ੍ਰ ਚਲਾ ਦਿਤਾ। ਉਸ ਅਸਤ੍ਰ ਦੇ ਚਲਦੇ ਹੀ ਜਮ ਰਾਜ ਸਾਮ੍ਹਤੱਖ ਰੂਪ ਧਾਰਕੇ ਰਾਜੇ ਪਰ ਧਾਵਾ ਕਰਕੇ ਪਿਆ ॥੧੪੮੫॥

੩. ਸਵੈਯਾ ॥ ਇਕ ਬਿਕ੍ਰ ਨਾਮ ਦਾ ਦੈਂਤ ਬੜਾ ਬਲੀ ਉਸ ਦਾ ਨਾਮ ਸੁਣਿਆ ਜਾਂਦਾ ਸੀ ਉਹ ਕ੍ਰੋਧਵਾਨ ਹੋ ਕੇ ਸ੍ਰੀ ਖੜਗ ਸਿੰਘ ਪਰ ਧਾਵਾ ਕਰਕੇ ਆਇਆ। ਜਿਸ ਨੇ ਆਪਣੇ ਕੋਲ ਤੀਰ ਕਮਾਣ, ਕ੍ਰਿਪਾਨ, ਗਦਾ, ਬਰਛੀ ਹੱਥ ਵਿਚ ਲੈਕੇ ਘੋਰ ਜੁੱਧ ਕਰਨਾ ਅਰੰਭ ਦਿੱਤਾ।

੪. ਜਿਸ ਤਰ੍ਹਾਂ ਉਸ ਨੇ ਤੀਰ ਚਲਾਏ ਉਸ ਸੋਭਾ ਦਾ ਭਾਵ ਕਵੀ ਨੇ ਇਹ ਕਹਿ ਕੇ ਸੁਣਾਇਆ ਹੈ। ਜਾਣੋਂ ਕਿ ਰਾਜੇ ਦੇ ਤੀਰ ਗਰੁੜ ਰੂਪ ਹਨ ਜਿਨ੍ਹਾਂ ਨੇ ਵੈਰੀ ਦੇ ਤੀਰਾਂ ਨੂੰ ਐਉਂ ਕੱਟ ਦਿਤਾ ਹੈ ਜਿਸ ਤਰ੍ਹਾਂ ਗਰੁੜ ਸੱਪਾਂ ਨੂੰ ਕੱਟ ਕੇ ਸੁੱਟ ਦਿੰਦਾ ਹੈ ॥੧੪੮੬॥

੫. ਸਵੈਯਾ ॥ ਬ੍ਰਿਕ ਦੈਂਤ ਨੂੰ ਰਾਜੇ ਨੇ ਜਿਸ ਵੇਲੇ ਮਾਰ ਲਿਆ ਤਦ ਜਮ ਉਸ ਦੇ ਸਾਹਮਣੇ ਆ ਗਿਆ ਤਦ ਰਾਜੇ ਨੇ ਜਮ ਨੂੰ ਉੱਤਰ ਦਿੰਦੇ ਹੋਏ ਕਿਹਾ ਬੜੇ ਕ੍ਰੋਧ ਵਿਚ ਆ ਕੇ ਓ ਜਮ ਰਾਜ! ਕਿਆ ਹੋਇਆ ਜੇ ਤੂੰ ਬਹੁਤੇ ਜੀਵ ਜੰਤੂਆਂ ਨੂੰ ਮਾਰ ਦਿੰਦਾ ਹੈਂ ਅਤੇ ਹੱਥ ਵਿਚ ਮੌਤ ਦਾ ਡੰਡਾ ਲਿਆ ਹੋਇਆ ਹੈ।

੬. ਮੇਰੀ ਗੱਲ ਸੁਣ! ਮੈਂ ਹੁਣ ਤੈਨੂੰ ਜਿਉਂਦਾ ਨਹੀਂ ਛੱਡਾਂਗਾ ਮੈਂ ਇਹ ਪਰਣ ਕਰ ਲਿਆ ਹੈ। ਮੈਂ ਤੈਨੂੰ ਮਾਰਨ ਲੱਗਾ ਹਾਂ ਤੂੰ ਕਰ ਲੈ ਜੋ ਕੁਝ ਕਰਨਾ ਹੈ ਮੇਰੇ ਬਲ ਨੂੰ ਤਿੰਨੇ ਲੋਕ ਜਾਣਦੇ ਹਨ ॥੧੪੮੭॥ ਸਵੈਯਾ ॥

੭. ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ ਜਮ ਨੂੰ ਕਵੀ ਰਾਮ ਜੀ ਕਹਿੰਦੇ ਹਨ ਕਿ ਰਾਜੇ ਨੇ ਜੁੱਧ ਕਰਨਾ ਆਰੰਭ ਦਿਤਾ। ਭੂਤ, ਗਿੱਦੜ, ਕਾਂ, ਡੈਣਾਂ, ਡਾਕਣੀਆਂ (ਗਿਰਝਾਂ) ਨੇ ਰਣ ਦੇ ਵਿਚ ਮਰੇ ਸੂਰਮਿਆਂ ਦਾ ਰੱਜਕੇ ਲਹੂ ਪੀਤਾ ਹੈ।

੮. ਰਾਜਾ ਖੜਗ ਸਿੰਘ ਜਮ ਦਾ ਮਾਰਿਆ ਨਹੀਂ ਮਰਿਆ ਕਿਉਂਕਿ ਜਾਣੋਂ ਰਾਜੇ ਖੜਗ ਸਿੰਘ ਨੇ ਅੰਮ੍ਰਿਤ ਪੀਤਾ ਹੋਇਆ ਹੈ ਜੋ ਜਮ ਦਾ ਮਾਰਿਆ ਵੀ ਨਹੀਂ ਮਰਦਾ। ਜਿਸ ਵੇਲੇ ਹੱਥ ਵਿਚ ਉਸਨੇ ਤੀਰ ਕਮਾਣ ਲਿਆ ਉਸ ਵੇਲੇ ਅੰਤ ਦੇ ਅੰਤ (ਜਮ) ਨੂੰ ਵੀ ਭਜਾ ਦਿਤਾ ਹੈ ॥੧੪੮੮॥

੯. ਸੋਰਠਾ ॥ ਜਿਸ ਵੇਲੇ ਜਮ ਭਜਾ ਦਿਤਾ ਤਦ ਕ੍ਰਿਸ਼ਨ ਵੱਲ ਵੇਖ ਕੇ ਇਸ ਤਰ੍ਹਾਂ ਕਿਹਾ। ਓ ਕ੍ਰਿਸ਼ਨ ਮਹਾਂ ਰਥੀ! ਤੁਸੀਂ ਆ ਕੇ ਆਪ ਕਿਉਂ ਨਹੀਂ ਲੜਦੇ ਵੱਡੇ ਜੁੱਧ ਦੇ ਧੀਰਜ ਨਾਲ ਜੂਝਣ ਵਾਲੇ ॥੧੪੮੯॥

੧੦. ਸਵੈਯਾ ॥ ਵੇਖੋ ਕਿਤਨੀ ਬਚਿਤ੍ਰ ਕਹਾਣੀ ਹੈ ਗੁਰਦੇਵ ਜੀ ਕਹਿੰਦੇ ਹਨ ਜੋ ਹਰੀ ਨੂੰ ਮੰਤ੍ਰਾਂ ਦੀ ਅਰਾਧਨਾ ਕਹਿਣ ਵਾਲਿਆਂ ਤੇ ਜਿਸ ਦੇ ਦਰਸ਼ਨਾਂ ਲਈ ਅਨੇਕ ਤਪੀਸਰ ਤਪ ਸਾਧਨਾ ਕਰਦੇ ਹਨ ਪਰ ਉਹ ਮਨ ਵਿਚ ਪ੍ਰਗਟ ਨਹੀਂ ਹੋਇਆ ਅਨੇਕਾਂ ਰਾਜਿਆਂ ਨੇ ਜੱਗ ਕੀਤੇ ਬਹੁਤੇ ਦਾਨ ਦਿਤੇ ਸਾਰੇ ਥੱਕੇ ਜਿਸ ਨੂੰ ਖੋਜਦੇ ਹਨ ਪਰ ਪ੍ਰਾਪਤੀ ਕਿਸੇ ਨੂੰ ਨਹੀਂ ਹੋਈ।

੧੧. ਬ੍ਰਹਮਾ ਤੇ ਇੰਦ੍ਰ, ਨਾਰਦ ਅਤੇ ਸਾਰਦਾ ਦੇਵੀ ਮੁਨੀ ਬਿਆਸ ਜੀ ਰਿਸ਼ੀ ਪਰਾਸਰ ਸ੍ਰੀ ਸੁਕਦੇਵ ਜਿਹੇ ਜਿਸ ਨੂੰ ਗਾਉਂਦੇ ਹਨ। ਉਸ ਕ੍ਰਿਸ਼ਨ ਨੂੰ ਸਾਰੇ ਲੋਕਾਂ ਦੇ ਸਾਹਮਣੇ ਅੱਜ ਵੰਗਾਰਕੇ ਰਾਜੇ ਨੇ ਜੁੱਧ ਕਰਨ ਲਈ ਬੁਲਾਇਆ ਹੈ ॥੧੪੯੦॥

੧੨. ਚੌਪਈ ॥ ਤਦ ਹਰਿ ਜੀ ਨੇ ਜੱਛਾ ਅਸਤ੍ਰ ਹੱਥ ਵਿਚ ਲਿਆ। ਕਮਾਣ ਖਿੱਚ ਕੇ ਉਹ ਤੀਰ ਛੱਡ ਦਿਤਾ। ਤਦ ਕੁਬੇਰ ਦੇ ਪੁੱਤਰ ਨਲ ਤੇ ਕੁਬੇਰ ਤੇ ਮੁਨ ਗ੍ਰੀਵ ਦੋਵੇਂ ਆ ਗਏ। ਭਾਵ ਕੁਬੇਰ ਦੇ ਪੁੱਤਰ ਦੋਵੇਂ ਹੀ ਆ ਗਏ ਇਥੇ ॥੧੪੯੧॥

੧੩. ਕੁਬੇਰ ਦੇ ਪੁੱਤਰਾਂ ਨੇ ਜੱਛ ਤੇ ਕਿੰਨਰ ਨਾਲ ਲਏ ਹੋਏ ਸਨ। ਇਹਨਾਂ ਦੇ ਆ ਜਾਣ ਕਰਕੇ ਉਹਨਾਂ ਕੁਬੇਰ ਪੁੱਤਰਾਂ ਨੇ ਮਨ ਵਿਚ ਕ੍ਰੋਧ ਕੀਤਾ।

੧੪. ਸਾਰੀ ਸੈਨਾ ਉਹਨਾਂ ਦੇ ਨਾਲ ਆਈ ਅਤੇ ਧਾਵਾ ਕਰਕੇ ਰਾਜੇ ਦੇ ਨਾਲ ਜੁੱਧ ਕਰਨ ਲੱਗੇ ॥੧੪੯੨॥

੧੫. ਸਵੈਯਾ ॥ ਕ੍ਰੋਧ ਵਿਚ ਆਏ ਤੇ ਸਾਰੇ ਸ਼ਸਤ੍ਰ ਹੱਥਾਂ ਵਿਚ ਲਏ ਇਕੱਠੇ ਹੋ ਕੇ ਰਾਜੇ ਦੇ ਉਪਰ ਝਪਟ ਕੇ ਆ ਪੈ। ਰਾਜੇ ਨੇ ਵੀ ਭਥੇ ਵਿਚੋਂ ਤੀਰ ਕੱਢ ਕੇ ਬਾਣ ਕਮਾਣ ਪਰ ਧਰਕੇ ਖਿੱਚ ਕੇ ਚਲਾ ਦਿੱਤੇ।

੧੬. ਰਥਵਾਹੀ ਮਾਰ ਕੇ ਰਥੀ ਬੇ ਰਥੀ ਹੋ ਗਏ ਤੇ ਬਹੁਤ ਸਾਰੇ ਲੜਾਕੇ ਜਮ ਲੋਕ ਨੂੰ ਭੇਜ ਦਿੱਤੇ।

---

(ਪੰਨਾ ੩੩੪ ਦੀ ਬਾਕੀ)

ਨੂੰ ਮਿਲ ਕੇ ਵਿਸ਼ੇ ਕਾਮਨਾਵਾਂ ਦਾ ਰੂਪ ਬਦਲ ਕੇ ਚੇਤਨ ਦਾ ਜਜ਼ਬਾ ਜਗਾ ਕੇ ਉਨ੍ਹਾਂ ਨੂੰ ਉਸ ਸਹਿਜ ਅਵਸਥਾ ਵਿਚ ਪਹੁੰਚਾ ਦਿਤਾ ਸੀ ਕਿ ਉਸ ਨੇ ਆਪਣੇ ਇਸਤਰੀ ਧਰਮ ਦੀ ਰਖਿਆ ਲਈ ਆਪਣੇ ਪੇਟ ਵਿਚ ਛੁਰਾ ਮਾਰ ਕੇ ਆਪ ਨੂੰ ਧਰਮ ਦੀ ਭੇਟ ਚੜਾ ਕੇ ਅਮਰ ਪਦਵੀ ਦੇ ਉਤੇ ਪਹੁੰਚਾ ਦਿੱਤਾ ਸੀ। ਸਾਨੂੰ ਵੀ ਸਤਿਗੁਰ ਉਹਨਾਂ ਅਮਰ ਸ਼ਹੀਦਾਂ ਦਾ ਸੇਵਕ ਬਣਾ ਦੇਵੇ ਤੇ ਸਾਡੀਆਂ ਕੀਤੀਆਂ ਭੁੱਲਾਂ ਬਖਸ਼ਕੇ ਅਗੇ ਮਾਰਗ ਪਾ ਦੇਵੇ। ਸਾਡੀ ਅਗਿਆਨਤਾ ਦੀ ਭੁਲ, ਹਰ ਇਤਿਹਾਸ ਨੂੰ ਠੋਕਰ ਮਾਰਨ ਦਾ ਟੂਲ, ਆਪਣੀ ਅਹਿਗਤਾ ਦਾ ਜੁੱਲ ਲਾਹੁਣ ਲਈ, ਪ੍ਰੋਫੈਸਰ ਲਾਭ ਸਿੰਘ ਸ਼ਹੀਦ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦਾ ਲੇਖ ਰਾਹ ਵਿਖਾਉਂਦਾ ਹੈ। ਜੋ ਸਿਖ ਫੁਲਵਾੜੀ ਅਪ੍ਰੈਲ ੧੯੯੫ ਵਿਚ ਛਪਿਆ ਸੀ ਉਸ ਦੀ ਹੂਬਹੂ ਨਕਲ ਇਥੇ ਪਾਠਕਾਂ ਦੀ ਗਿਆਤ ਲਈ ਦਰਪੇਸ਼ ਕਰ ਰਿਹਾ ਹਾਂ।

ਪ੍ਰਾਚੀਨ ਪੰਥ ਪ੍ਰਕਾਸ਼ ਤੇ ਸਿੱਖ ਲਹਿਰ

ਪ੍ਰਾਚੀਨ ਪੰਥ ਪ੍ਰਕਾਸ਼ ਦੇ ਆਧਾਰ ਤੇ ਸਿੱਖ ਲਹਿਰ ਨੂੰ ਸਮਝਣ ਤੋਂ ਪਹਿਲਾਂ ਸਾਨੂੰ ਇਸ ਪੁਸਤਕ ਦੇ ਲੇਖਕ ਦੇ ਮਨੋਰਥ ਤੇ ਪ੍ਰਤਿਭਾ ਨੂੰ ਸਮਝਣਾ ਜਰੂਰੀ ਜਾਪਦਾ ਹੈ। ਆਪਣੀ ਪੁਸਤਕ (ਇਤਿਹਾਸ ਕੀ ਹੈ) ਵਿਚ ਈ. ਐਚ. ਕਾਰ ਲਿਖਦਾ ਹੈ ਕਿ 'ਤੁਸੀਂ' ਕਿਸੇ ਇਤਿਹਾਸਕਾਰ ਦੀ ਲਿਖਤ ਨੂੰ ਤਦ ਤਕ ਪੂਰੀ ਤਰ੍ਹਾਂ ਜਾਣ ਪੜਤਾਲ ਨਹੀਂ ਸਕਦੇ, ਜਦ ਤੱਕ ਤੁਹਾਨੂੰ ਲਿਖਾਰੀ ਦੇ ਉਸ ਨੁਕਤਾ ਨਿਗਾਹ ਦੀ ਸਮਝ ਨਹੀਂ ਜਿਸ ਨੁਕਤਾ ਨਿਗਾਹ ਤੋਂ ਉਸ ਨੇ ਉਹ ਰਚਨਾ ਰਚੀ ਹੋਵੇ। ਫੇਰ ਅਜੇਹੇ ਨੁਕਤਾ ਨਿਗਾਹ ਦੀਆਂ ਜੜਾਂ ਆਪਣੇ ਆਪ ਵੀ ਕਿਸੇ ਇਤਿਹਾਸਕ ਤੇ ਸਮਾਜਿਕ ਪਿਛੋਕੜ ਵਿਚ ਲੱਗੀਆਂ ਹੁੰਦੀਆਂ ਹਨ।

ਪੁਸਤਕ ਦਾ ਲਿਖਾਰੀ ਰਤਨ ਸਿੰਘ ਭੰਗੂ ਮਹਾਨ ਸਿੱਖੀ ਵਿਰਸੇ ਦਾ ਮਾਲਕ ਸੀ, ਉਹ ਮੱਸੇ ਰੰਘੜ ਦਾ ਸਿਰ ਵੱਢਣ ਵਾਲੇ ਪ੍ਰਸਿੱਧ ਸਰਦਾਰ ਮਹਿਤਾਬ ਸਿੰਘ, ਮੀਰਾ ਕੋਟੀਏ ਦਾ ਪੋਤਰਾ ਸੀ ਤੇ ਕਰੋੜੀਆਂ ਮਿਸਲ ਦੇ ਉਘੇ ਸਰਦਾਰ ਸ਼ਾਮ ਸਿੰਘ ਦਾ ਦੋਹਤਾ ਸੀ। ਉਸਦੇ ਵੱਡੇ ਵਡੇਰੇ ਸਮੇਂ ਦੀ ਹਕੂਮਤ ਦੀ ਕਰੋਪੀ ਦਾ ਸ਼ਿਕਾਰ ਹੋ ਕੇ ਘੱਲੂਘਾਰਿਆਂ ਦੇ ਲਹੂ ਘਾਟਾਂ ਵਿਚ ਖਾਲਸੇ ਦੇ ਅੰਗ ਸੰਗ ਰਹੇ। ਇਹਨਾਂ ਨੇ ਸਿੱਖ ਇਤਿਹਾਸ ਦੇ ਕਾਲੇ ਕਾਲਾਂ ਵਿਚ ਸਿੱਖੀ ਦੇ ਬੂਟੇ ਨੂੰ ਆਪਣੀ ਰੱਤ ਦੇ ਪਾਣੀ ਨਾਲ ਸਿੰਜਿਆ। ਰਤਨ ਸਿੰਘ ਭੰਗੂ ਨੇ ਪੁਸਤਕ ਦੇ ਇਹਨਾਂ ਪੰਨਿਆਂ ਤੇ ਦਰਅਸਲ ਉਹਨਾਂ ਵੱਡੇ ਵਡੇਰਿਆਂ ਦੀਆਂ ਹੱਡ ਬੀਤੀਆਂ ਅੱਖੀਂ ਵੇਖੀਆਂ ਸਿੱਖਾਂ ਦੀ ਚੇਤਨਾ ਸ਼ਕਤੀ ਵਿਚ ਸਮਾਈਆਂ ਤੇ ਸੀਨਾ ਬਸੀਨਾ ਸਫਰ ਕਰਦੀਆਂ ਇਤਿਹਾਸਕ ਸ਼ਾਕੀਆਂ ਦਾ ਹੀ ਵਿਸ਼ ਪੇਸ਼ ਕੀਤਾ ਹੈ। ਏਥੇ ਇਤਿਹਾਸਕ ਘਟਨਾਵਾਂ ਦੇ ਭਾਵੇਂ ਸਿਲਸਿਲੇਵਾਰ ਮੁਕੰਮਲ ਵੇਰਵੇ ਤਾਂ ਨਹੀਂ ਮਿਲਦੇ ਫੇਰ ਵੀ ਸਿੱਖ ਇਤਿਹਾਸ ਦੇ ਖੋਜੀਆਂ ਤੇ ਪਾਠਕਾਂ ਲਈ ਇਹ ਪੁਸਤਕ ਇਕ ਬੜਾ ਭਰੋਸੇ ਜੋਗ ਪੁਰਾਤਨ ਸੋਮਾ ਹੈ। ਉਦਾਹਰਨ ਵਜੋਂ -੧੭੬੨ ਦੇ ਵੱਡੇ ਘੱਲੂਘਾਰੇ ਦਾ ਬਿਰਤਾਂਤ ਉਸਨੇ ਆਪਣੇ ਬਾਪ ਤੋਂ ਸੁਣ ਕੇ ਲਿਖਿਆ ਹੈ ਉਹ ਦੋਵੇਂ ਹੀ ਦਲ ਖਾਲਸਾ ਦੇ ਨਾਲ ਉਸ ਸਮੇਂ 'ਕੁਪਰਹੀੜੇ' ਦੇ ਸਥਾਨ ਤੇ ਮੌਜੂਦ ਸਨ।....ਰਤਨ ਸਿੰਘ ਭੰਗੂ ਕੋਈ ਕਵੀ ਨਹੀਂ ਸੀ ਤੇ ਨਾ ਹੀ ਅਨੇਕੇ ਵਿਦਵਾਨ ਉਸ ਨੂੰ ਤਕਨੀਕੀ ਅਰਥਾਂ ਵਿਚ ਕੋਈ ਨਿਪੁੰਨ ਇਤਿਹਾਸਕਾਰ ਹੀ ਪ੍ਰਵਾਨਦੇ ਹਨ। ਫੇਰ ਵੀ ਉਸ ਨੇ ਕਵਿਤਾ ਵਿਚ ਇਤਿਹਾਸ ਲਿਖਿਆ ਹੈ, ਅਜਿਹਾ ਕਿਉਂ? ਇਸਦਾ ਉੱਤਰ ਸਾਨੂੰ ਇਕ ਉਘੇ ਵਿਦਵਾਨ ਦੇ ਕਥਨ ਵਿਚੋਂ ਮਿਲਦਾ ਹੈ ਜੋ ਦੱਸਦਾ ਹੈ ਕਿ ਕਿਸੇ ਨਿਪੁੰਨ ਇਤਿਹਾਸਕਾਰ ਲਈ ਇਤਿਹਾਸ ਦਾ ਮਨੋਰਥ ਨਿਰੋਲ ਆਦਰਸ਼ਵਾਦੀ ਸਿਖਿਆ ਦੇਣ ਨਾਲੋਂ ਵਿਵਹਾਰਕ ਜੀਵਨ ਨੂੰ ਨਰੋਈ ਸੇਧ ਦੇਣਾ ਜ਼ਰੂਰੀ ਹੁੰਦਾ ਹੈ, ਉਸਦੀ ਲਿਖਤ ਦਾ ਆਤਮਿਕ ਮੁਲ ਕਠਨ ਤੇ ਬਿਖੜੇ ਸਮੇਂ ਦੇ ਟਾਕਰੇ ਲਈ ਸਮਾਜ ਨੂੰ ਸੁਚੇਤ ਤੇ ਤਤਪਰ ਕਰਨ ਵਿਚ ਹੁੰਦਾ ਹੈ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਸਬੰਧ ਵਿਚ ਇਹ ਕਥਨ ਬਿਲਕੁਲ ਸਹੀ ਢੁਕਦਾ ਹੈ।

(ਬਾਕੀ ਪੰਨਾ ੩੩੮ ਤੇ)

[੧]ਠਾਢੋ ਨ ਕੋਊ ਰਹਿਓ ਤਿਹ ਠਉਰ ਸਬੈ ਗਨ ਕਿੰਨਰ ਜੱਛ ਪਰਾਏ ॥੧੪੯੩॥ ਸ੍ਵੈਯਾ ॥ [੨]ਰੋਸ ਘਨੋ ਨਲਕੂਬਰ ਕੈ ਸੁ ਫਿਰਿਓ ਲਰਬੇ ਕਹੁ ਬੀਰ ਬੁਲਾਏ ॥ ਸਉਹੈ ਕੁਬੇਰ ਭਯੋ ਧਨ ਲੈ ਸਰ; ਜੱਛ ਜਿਤੇ ਮਿਲਿ ਕੈ ਪੁਨ ਆਏ ॥ [੩]ਮਾਰ ਹੀ ਮਾਰ ਪੁਕਾਰ ਪਰੇ ਸਬ ਹੀ ਕਰਿ ਮੈ ਅਸਿ ਲੈ ਚਮਕਾਏ ॥ ਮਾਨਹੁ ਸ੍ਰੀ ਖੜਗੇਸ ਕੇ ਊਪਰ ਦੰਡ ਲੀਏ ਜਮ ਕੇ ਗਨ ਧਾਏ ॥੧੪੯੪॥ ਚਉਪਈ ॥ [੪]ਜਬ ਕੁਬੇਰ ਕੋ ਸਬ ਦਲੁ ਆਯੋ ॥ ਤਬ ਨ੍ਰਿਪ ਮਨ ਮੈ ਕੋਪ ਬਢਾਯੋ ॥ [੫]ਨਿਜ ਕਰ ਮੈ ਧਨ ਬਾਨ ਸੰਭਾਰਯੋ ॥ ਅਗਨਤ ਦਲ ਇਕ ਪਲ ਮੈ ਮਾਰਯੋ ॥੧੪੯੫॥ ਦੋਹਰਾ ॥ [੬]ਜੱਛ ਸੈਨ ਬਲਬੰਡ ਨ੍ਰਿਪ ਜਮ ਪੁਰ ਦਈ ਪਠਾਇ ॥ ਨਲਕੂਬਰ[ੳ] ਘਾਇਲ ਕੀਓ ਅਤਿ ਜੀਯ ਕੋਪ ਬਢਾਇ ॥੧੪੯੬॥ [੭]ਤਬ ਕੁਬੇਰ ਕੇ ਉਰ ਬਿਖੈ ਮਾਰਿਓ ਤੀਛਨ ਬਾਨ ॥ ਲਾਗਤ ਸਰ ਕੇ ਸਟਕਿਯੋ ਛੂਟ ਗਯੋ ਸਬ ਮਾਨ ॥੧੪੯੭॥ ਚਉਪਈ ॥ [੮]ਸੈਨਾ ਸਹਿਤ ਸਬੈ ਭਜ ਗਯੋ ॥ ਠਾਢੋ ਨ ਕੋ ਰਨ ਭੀਤਰ ਭਯੋ ॥ ਮਨ ਕੁਬੇਰ ਅਤਿ ਤ੍ਰਾਸ ਬਢਾਯੋ ॥ ਜੁੱਧੁ ਕਰਨ ਚਿਤ ਬਹੁਰ ਨ ਭਾਯੋ ॥੧੪੯੮॥ ਅੜਿਲ ॥ [੯]ਭਾਜ ਜੱਛ ਸਬ ਗਏ ਤਬਹਿ ਹਰਿ ਮਹਾ ਬਲ ॥ ਰੁਦ੍ਰਅਸਤ੍ਰ ਦੀਯੋ ਛਾਡਿ ਸੁ ਕੰਪਯੋ ਤਲ ਬਿਤਲ ॥ [੧੦]ਤਬ ਸਿਵ ਜੂ ਉਠ ਧਾਏ ਸੂਲ ਸੰਭਾਰ ਕੈ ॥ ਹੋ ਕਿਉ ਹਰਿ ਸਿਮਰਿਓ ਹਮੈ ਇਹੈ ਜੀਅ ਧਾਰ ਕੈ[ਅ] ॥੧੪੯੯॥ [੧੧]ਸੰਗ ਰੁੱਦ੍ਰ ਕੈ ਰੁੱਦ੍ਰ ਚਲੇ ਭਟ ਉਠਿ ਤਬੈ ॥ ਏਕ ਰਦਨ ਜੂ ਚਲੇ ਸੰਗ ਲੈ ਦਲ ਸਬੈ ॥ [੧੨]ਔਰ ਸਕਲ ਗਨ ਚਲੇ ਸੁ ਸਸਤ੍ਰ ਸੰਭਾਰ ਕੈ ॥ ਹੋ ਕਉਨ ਅਜਿਤ ਪ੍ਰਗਟਿਓ ਭਵ ਕਹੈ ਬਿਚਾਰ ਕੈ ॥੧੫੦੦॥ ਦੋਹਰਾ ॥ [੧੩]ਕੋ ਭਟ ਉਪਜਿਯੋ ਜਗਤ ਮੈ ਸਬ ਯੋਂ ਕਰਤ ਬਿਚਾਰ ॥ ਸਿਵ ਸਿਖ ਬਾਹਨ ਗਨ ਸਹਿਤ ਆਏ ਰਨ ਰਿਸਿ ਧਾਰ ॥੧੫੦੧॥ [੧੪]ਪ੍ਰਲੈ ਕਾਲ ਕਰਤਾ ਜਹੀਂ ਆਏ ਤਿਹ ਠਾਂ ਦਉਰ ॥ ਰਨ ਨਿਹਾਰ ਮਨ ਮੈ ਕਹਯੋ ਇਹ ਚਿੰਤਾ ਕੀ ਠਉਰ ॥੧੫੦੨॥ ਦੋਹਰਾ ॥ [੧੫]ਗਨ ਗਨੇਸ ਸਿਵ ਖਟ ਬਦਨ ਦੇਖੈ ਨੈਨਿ ਨਿਹਾਰ ॥ ਸੋ ਰਿਸ ਭੂਪਤਿ ਜੁੱਧ ਹਿਤ ਲੀਨੇ ਆਪ ਹਕਾਰ ॥੧੫੦੩॥ ਸ੍ਵੈਯਾ ॥ [੧੬]ਰੇ ਸਿਵ ਆਜ ਅਯੋਧਨ ਮੈ ਲਰਿ ਲੈ ਹਮ ਸੋ ਕਰ ਲੈ ਬਲ ਜੇਤੋ ॥ ਐ ਰੇ ਗਨੇਸ; ਲਰੈ ਹਮਰੇ ਸੰਗ, ਹੈ ਤੁਮਰੇ ਤਨ ਮੈ ਬਲੁ ਏਤੋ ॥

---

ੳ ਨਲ ਕੂਬਰ = ਕੁਬੇਰ ਦਾ ਪੁਤਰ ਸੀ

ਅ ਇਹੋ ਜਿਹੇ ਸੀਨ ਜੈਸਾ ਕਿ ਸ੍ਰੀ ਕ੍ਰਿਸ਼ਨ ਜੀ ਨੇ ਅਸਤ੍ਰ ਚਲਾਇਆ ਤੇ ਸ਼ਿਵਜੀ ਨੂੰ ਝੱਟ ਇਹ ਖਬਰ ਪੁੱਜ ਗਈ ਤੇ ਉਹ ਆਕੇ ਹਾਜਰ ਹੋ ਗਿਆ । ਜਿਸ ਨੂੰ ਪਖੜ ਕੇ ਫਤਵਾ ਦੇ ਦਿੰਦੇ ਹਾਂ ਕਿ ਇਹ ਕਿਵੇਂ ਹੋ ਸਕਦਾ ਹੈ, ਜੋ ਨਿਰਾ ਝੂਠ ਹੈ ਮਿਥਿਹਾਸ ਹੈ । ਪਰ ਅਸੀਂ ਇਹ ਨਹੀਂ ਸੋਚਦੇ ਕਿ ਅੱਜ ਫੋਨ ਤੇ ਵਲਾਇਤਾਂ ਵਿਚ ਐਥੇ ਬੈਠਾ ਗੱਲਾਂ ਕਿਵੇਂ ਕਰ ਲੈਂਦਾ ਹੈ ਤੇ ਹਵਾਈ ਜਹਾਜਾਂ ਰਾਹੀਂ ਅੱਜ ਵਿਅਕਤੀ ਹਜਾਰਾਂ ਮੀਲਾਂ ਦਾ ਸਫਰ ਕੁਝ ਘੰਟਿਆਂ ਵਿਚ ਕਿਵੇਂ ਕਰ ਲੈਂਦਾ ਹੈ ਜੇ ਅੱਜ ਸਾਇੰਸ ਇਹ ਕਰਿਸ਼ਮੇ ਕਰ ਸਕਦੀ ਹੈ ਤਾਂ ਉਸ ਵੇਲੇ ਦੀ ਸੈਂਸ ਇਸ ਤਰ੍ਹਾਂ ਤੇ ਚਲਕੇ ਇਹੋ ਜਿਹੇ ਅਦਭੁਤਕੌਤਕ ਕਿਉਂ ਨਹੀਂ ਕਰ ਸਕਦੀ । ਜੇਕਰ ਪ੍ਰਭੂ ਸਤ ਜੋ ਕੌਤਕ ਅਸੀਂ ਵੇਖਦੇ ਹਾਂ ਇਹਨਾਂ ਦੇ ਅੱਗੇ ਹੋਰ ਨਾ ਕਰ ਸਕੇ ਤਾਂ ਉਸ ਨੂੰ ਬੇਅੰਤ ਕੌਣ ਕਹੇ ? ਉਸ ਦੀ ਲੀਲਾ ਅਪ੍ਰੰਪਾਰ ਹੈ ਜੋ ਵੀ ਲੇਖ ਸਾਹਮਣੇ ਆਉਂਦਾ ਹੈ ਉਹ ਕਿਸੇ ਵੇਲੇ ਠੀਕ ਹੋ ਸਕਦਾ ਜੋ ਵੀ ਗੱਲ ਨਹੀਂ ਹੋਣ ਵਾਲੀ ਉਹ ਕੁਦਰਤ ਦਾ ਮਾਲਿਕ ਆਪਣੀ ਕੁਦਰਤ ਰਾਹੀਂ ਕਰ ਸਕਦਾ ਹੈ । ਭਗਤ ਤ੍ਰਿਲੋਚਨ ਜੀ ਤੇ ਉਹਨਾਂ ਦੀ ਧਰਮ ਪਤਨੀ ਨੇ ਵਿਚਾਰ ਪ੍ਰਗਟ ਕੀਤੇ ਉਮਰ ਵਡੇਰੀ ਹੋ ਗਈ ਹੈ ਕੰਮ ਕਾਰ ਕਰਨ ਲਈ ਕਿਸੇ ਦੂਸਰੇ ਪੁਰਸ਼ ਦੀ ਸਹਾਇਤਾ ਚਾਹੀਦੀ ਹੈ ਇਤਨੀ ਸਾਡੀ ਮਾਲੀ ਹਾਲਤ ਆਗਯਾ ਨਹੀਂ ਦਿੰਦੀ ਕਿ ਕੋਈ ਵੇਤਨ ਤੇ ਨੌਕਰ ਰਖਯਾ ਜਾਇ । ਭਗਤਾਂ ਦੀ ਇੱਛਾ ਪੂਰਤੀ ਕਰਨ ਲਈ ਭਗਵਾਨ ਦਾ ਬਿਰਦ ਹੈ ਇਕ ਆਪਣੀ ਕੁਦਰਤ ਦੀ ਸ਼ਕਤੀ ਦੁਆਰਾ ਇਕ ਬਾਲਿਕ ਸਿਰਜ ਕੇ ਉਹਨਾਂ ਦੇ ਢਰ ਭੇਜ ਦਿਤਾ । ਭਗਤ ਜੀ ਨੇ ਬਾਲਕ ਨੂੰ ਦਰਵਾਜੇ ਕੋਲ ਖੜਾ ਦੇਖਿਆ ਜਿਸ ਦੇ ਹੱਥ ਵਿਚ ਇਕ ਡੰਗੋਰੀ ਹੈ ਉਤੇ ਪੁਰਾਣੇ ਜਿਹੇ ਬਸਤ੍ਰ ਹਨ ਟੁੱਟੀ ਜਿਹੀ ਜੁੱਤੀ ਤਕ ਕੇ ਪੁੱਛਿਆ ਕਾਕਾ ਤੇਰਾ ਨਾਮ ਕੀ ਹੈ ਘਰ ਕਿਥੇ ਨੇ ਐਥੇ ਕਿਵੇਂ ਆਇਆ ਹੈਂ ? ਬਾਲਕ ਨੇ ਕਿਹਾ ਕਿ ਮੇਰਾ ਘਰ ਕਿਤੇ ਨਹੀਂ ਨਾਮ ਭੀ ਕੁਝ ਨਹੀਂ, ਮੇਰਾ ਪਿੰਡ ਕੋਈ ਨਹੀਂ ਸੇਵਾ ਕਰਨ ਜਾਣਦਾ ਹਾਂ ਜਿਹੋ ਜਿਹਾ ਕੰਮ ਹੋਵੇ ਕਰ ਸਕਦਾ ਹਾਂ । ਭਗਤ ਜੀ ਨੇ ਫੇਰ ਪੁੱਛਿਆ ਵੇਤਨ ਕੀ ਚਾਹੁੰਦਾ ਹੈਂ, ਸਿਰਫ ਰੋਟੀ ਜਿਹੋ ਜੇਹੀ ਘਰ ਵਿਚ ਪੱਕੇ ਹੋਰ ਕੁਝ ਨਹੀਂ, ਹਾਂ ਜਦੋਂ ਕੋਈ ਗਿਲਾ ਕਰੇ ਫੇਰ ਮੈਂ ਉਥੋਂ ਤੁਰ ਜਾਦਾ ਹਾਂ । ਭਗਤ ਜੀ ਨੇ ਕਿਹਾ ਗਿਲਾ ਕਾਹਦੇ ਲਈ ਕਰਨੀ ਹੋਈ ਅਸੀਂ ਦੋਇ ਹੀ ਤਾਂ ਹਾਂ, ਤੀਜਾ ਕੋਈ ਹੋਰ ਹੈ ਹੀ ਨਹੀਂ । ਇਹ ਕਹਿ ਕੇ ਘਰ ਰੱਖ ਲਿਆ । ਜਿਹੜਾ ਕੰਮ ਉਸ ਨੂੰ ਕਿਹਾ ਜਾਵੇ ਉਹ ਬਿਨਾ ਕਿਸੇ ਦੇਰ ਦੇ ਕਰ ਦੇਵੇ ਭਗਤ ਜੀ ਤੇ ਉਸਦੀ ਬ੍ਰਾਹਮਣੀ ਬੜੇ ਸੁਖੀ ਤੇ ਪ੍ਰਸੰਨ ਹਨ। ਜਿਤਨੀ ਰੋਟੀ ਥਾਲੀ ਵਿਚ ਪਾ ਕੇ ਉਸਨੂੰ ਦਿੱਤੀ ਜਾਵੇ ਉਹ ਖਾ ਲਵੇ ਹੋਰ ਮੰਗੇ ਨਹੀਂ ਤੇ ਉਸ ਵਿਚੋਂ ਛੱਡੇ ਨਹੀ । ਇਕ ਦਿਨ ਉਸ ਬ੍ਰਾਹਮਣੀ ਨੇ ਬਹੁਤ ਸਾਰੀਆਂ ਰੋਟੀਆਂ ਪਾ ਕੇ ਦਿੱਤੀਆਂ ਇਹ ਵੇਖਣ ਲਈ ਕਿਤੇ ਭੁੱਖਾ ਨਾ ਰਹਿੰਦਾ ਹੋਵੇ, ਤਾਂ ਉਹ ਸਾਰੀਆਂ ਰੋਟੀਆਂ ਖਾ ਗਿਆ, ਜਿਸ ਕਰਕੇ ਉਸ ਬ੍ਰਾਹਮਣੀ ਨੇ ਗੁਆਂਢਣ ਪਾਸ ਗਿਲਾ ਕੀਤਾ ਕਿ ਨੌਕਰ ਇਤਨੀਆਂ ਰੋਟੀਆਂ ਖਾ ਗਿਆ ਹੈ । ਬਸ ਇਤਨੀ ਦੇਰ ਸੀ ਕਿ ਨੌਕਰ ਹੋਰੀ ਹਰਨ ਹੋ ਗਏ ਹੁਣ ਭਗਤ ਜੀ ਦੀ ਪਤਨੀ ਭਗਤ ਪਾਸ ਦੁੱਖ ਕਹਿੰਦੀ ਹੈ ਕਿ ਨੌਕਰ ਦਾ ਬੜਾ ਸੁੱਖ ਹੋ ਗਿਆ ਸੀ ਜੋ ਪ੍ਰਭੂ ਨੇ ਸਾਡੇ ਕੋਲੋਂ ਖੋਹ ਲਿਆ ਹੈ । ਭਗਤ

(ਬਾਕੀ ਪੰਨਾ ੩੩੭ ਤੇ)

੧. ਉਸ ਥਾਂ ਤੇ ਕੋਈ ਨਾ ਖਲੋ ਸਕਿਆ ਸਾਰੇ ਜੱਛ ਕਿੰਨਰਾਂ ਦੇ ਲੋਕ ਭੱਜ ਗਏ ॥੧੪੯੩॥

੨. ਸਵੈਯਾ ॥ ਉਸ ਵੇਲੇ ਕੁਬੇਰ ਨੇ ਮਨ ਵਿਚ ਬੜਾ ਜੋਸ਼ ਖਾਧਾ ਮੁੜਕੇ ਲੜਨੇ ਵਾਸਤੇ ਸੂਰਮੇ ਬੁਲਾ ਲਏ ਕੁਬੇਰ ਤੀਰ ਕਮਾਣ ਲੈ ਕੇ ਸਾਹਮਣੇ ਆ ਗਿਆ ਜਿਤਨੇ ਵੀ ਕਿੰਨਰ ਤੇ ਜੱਛ ਸਨ ਸਾਰੇ ਇਕੱਠੇ ਹੋ ਕੇ ਆ ਗਏ ।

੩. ਮਾਰੋ ਮਾਰ ਕਹਿੰਦੇ ਹੋਏ ਸਾਰੇ ਹੀ ਰਾਜੇ ਦੇ ਉਪਰ ਹੱਲਾ ਕਰਕੇ ਪੈ ਗਏ ਸਾਰੇ ਹੀ ਹੱਥਾਂ ਵਿਚ ਤਲਵਾਰਾਂ ਚਮਕਦੀਆਂ ਲੈ ਕੇ ਇਉਂ ਜਾ ਪਏ ਸਨ ਜਾਣੋ ਖੜਗ ਸਿੰਘ ਦੇ ਉਤੇ ਡੰਡੇ ਲੈ ਕੇ ਜਮ ਦੇ ਦੂਤ ਆ ਗਏ ਹਨ ॥੧੪੯੪॥

੪. ਚੌਪਈ॥ ਜਦੋਂ ਕੁਬੇਰ ਦੀ ਸਾਰੀ ਫੌਜ ਆ ਗਈ । ਤਦ ਰਾਜੇ ਨੇ ਮਨ ਵਿਚ ਬਹੁਤਾ ਕ੍ਰੋਧ ਵਧਾ ਲਿਆ ।

੫. ਤਾਂ ਉਸ ਨੇ ਆਪਣੇ ਹੱਥਾਂ ਵਿਚ ਤੀਰ ਕਮਾਣ ਲੈ ਲਿਆ ਅਣਗਿਣਤ ਫੌਜ ਇਕ ਪਲ ਵਿਚ ਮਾਰ ਦਿਤੀ ॥੧੪੯੫॥

੬. ਦੋਹਰਾ ॥ ਜੱਛਾਂ ਦੀ ਬਲਵਾਨ ਸੈਨਾ ਰਾਜੇ ਖੜਗ ਸਿੰਘ ਨੇ ਜਮ ਪੁਰੀ ਨੂੰ ਭੇਜ ਦਿਤੀ ਨਲ ਤੇ ਕੁਬਰ ਨੂੰ ਜ਼ਖਮੀ ਕਰ ਦਿਤਾ ਮਨ ਵਿਚ ਬਹੁਤ ਗੁੱਸਾ ਖਾ ਕੇ ॥੧੪੯੬॥

੭. ਫੇਰ ਕੁਬੇਰ ਦੀ ਛਾਤੀ ਵਿਚ ਤਿੱਖਾ ਤੀਰ ਮਾਰ ਦਿੱਤਾ । ਜਿਸ ਤੀਰ ਦੇ ਲਗਦੇ ਹੀ ਉਸ ਦੇ ਪੈਰ ਉੱਖੜ ਗਏ ਤੇ ਸਾਰਾ ਮਾਣ ਟੁੱਟ ਗਿਆ ॥੧੪੯੭॥

੮. ਚੌਪਈ ॥ ਸੈਨਾ ਸਮੇਤ ਸਾਰੇ ਹੀ ਭੱਜ ਗਏ । ਕੋਈ ਵੀ ਰਣ ਭੂਮੀ ਵਿਚ ਠਹਿਰ ਨਾ ਸਕਿਆ । ਕੁਬੇਰ ਨੇ ਮਨ ਵਿਚ ਬਹੁਤ ਭੈ ਖਾਧਾ ਮੁੜਕੇ ਜੁੱਧ ਕਰਨ ਲਈ ਮਨ ਨਾ ਚਾਹਿਆ ॥੧੪੯੮॥

੯. ਅੜਿੱਲ ॥ ਜਿਸ ਵੇਲੇ ਜੱਛ ਕਿੰਨਰ ਭੱਜ ਗਏ ਤਦ ਮਹਾਂ ਬਲੀ ਹਰੀ ਨੇ । ਰੁਦ੍ਰ ਅਸਤ੍ਰ ਚਲਾ ਦਿਤਾ ਜਿਸਦੇ ਚੱਲਣ ਨਾਲ ਅਤਲ (ਆਹ ਮਾਤ ਲੋਕ) ਅਤੇ ਬਿਤਲ (ਪਾਤਾਲ ਲੋਕ) ਦੋਵੇਂ ਕੰਬ ਗਏ ।

੧੦. ਰੁਦ੍ਰ ਅਸਤ੍ਰ ਚਲਦੇ ਸਾਰ ਸ਼ਿਵਜੀ ਤ੍ਰਿਸ਼ੂਲ ਚੁੱਕ ਕੇ ਉਸੇ ਵੇਲੇ ਚਲ ਪਏ । ਦਿਲ ਵਿਚ ਵਿਚਾਰ ਕੀਤੀ ਕਿ ਹਰਿ ਨੇ ਸਾਨੂੰ ਕਿਸ ਲਈ ਯਾਦ ਕੀਤਾ ਹੈ ਇਹ ਸੋਚ ਕੇ ਦਿਲ ਦੇ ਵਿਚ ॥੧੪੯੯॥

੧੧. ਸ਼ਿਵਜੀ ਦੇ ਨਾਲ ਸ਼ਿਵਜੀ ਦੇ ਸੂਰਮੇ ਚੱਲ ਪਏ ਉਸੇ ਵੇਲੇ। ਏਕਰਦਨ (ਇਕ ਦੰਦ ਵਾਲੇ ਗਣੇਸ਼) ਜੀ ਆਪਣਾ ਗਣਾਂ ਦਾ ਸਾਰਾ ਦਲ ਲੈ ਕੇ ਚਲ ਪਏ ।

੧੨. ਉਹਨਾਂ ਦੇ ਗਣ ਭੀ ਉਹਨਾਂ ਦੇ ਨਾਲ ਚੱਲ ਪਏ ਆਪੋ ਆਪਣੇ ਸ਼ਸ਼ਤ੍ਰ ਚੁਕ ਲਏ ਤੇ ਸੋਚਦੇ ਹਨ ਕਿ ਇਹੋ ਜਿਹਾ ਨਾ ਜਿਤੇ ਜਾਣ ਵਾਲਾ ਕੌਣ ਪ੍ਰਗਟ ਹੋ ਗਿਆ ਹੈ ਧਰਤੀ ਉਪਰ ਇਹ ਵਿਚਾਰਦੇ ਹਨ ॥੧੫੦੦॥

੧੩. ਸਾਰੇ ਹੀ ਇਹ ਸੋਚਦੇ ਹਨ ਕਿ ਇਹੋ ਜਿਹਾ ਕਿਹੜਾ ਸੂਰਮਾ ਪੈਦਾ ਹੋ ਗਿਆ ਹੈ । ਸ਼ਿਵਜੀ ਦੇ ਸੇਵਕ ਤੇ ਬਾਹਨ (ਸਵਾਰੀ) ਗਣ ਮਨ ਵਿਚ ਰਿਸ ਧਾਰਕੇ ਜੁਧ ਭੂਮੀ ਵਿਚ ਜਾ ਪਹੁੰਚੇ ॥੧੫੦੧॥

੧੪. ਜੋ ਸ਼ਿਵਜੀ ਪ੍ਰਲੈ ਕਾਲ ਕਰਨ ਵਾਲਾ ਹੈ ਉਹ ਇਸ ਥਾਂ ਤੇ ਪਹੁੰਚ ਗਿਆ ਹੈ ਚੱਲ ਕੇ ਜੁੱਧ ਨੂੰ ਵੇਖ ਕੇ ਉਸ ਨੇ ਕਿਹਾ ਆਪਣੇ ਮਨ ਦੇ ਵਿਚ ਇਹ ਥਾਂ ਚਿੰਤਾ ਤੋਂ ਖਾਲੀ ਨਹੀਂ ॥੧੫੦੨॥

੧੫. ਦੋਹਰਾ ॥ ਗਣ ਤੇ ਗਣੇਸ ਸ਼ਿਵ ਛੇ ਮੂਹਾਂ ਵਾਲਾ ਪੁਤ੍ਰ ਕਾਰਤਕ ਅੱਖਾਂ ਖੋਲ-ਖੋਲ ਕੇ ਵੇਖਦੇ ਹਨ ਸੋ ਰਾਜੇ ਖੜਗ ਸਿੰਘ ਨੇ ਰਿਸ ਵਿਚ ਆ ਕੇ ਉਹਨਾਂ ਨੂੰ ਆਪ ਹੀ ਬੁਲਾ ਲਿਆ ॥੧੫੦੩॥

੧੬. ਐ ਸ਼ਿਵਜੀ ! ਅੱਜ ਜੁੱਧ ਭੂਮੀ ਦੇ ਵਿਚ ਜਿਤਨਾ ਤੇਰੇ ਵਿਚ ਜੋਰ ਹੈ ਉਹ ਲਾ ਕੇ ਜੁੱਧ ਕਰ ਲੈ ਮੇਰੇ ਨਾਲ ।

੧੭. ਐ ਗਣੇਸ਼ ! ਤੂੰ ਵੀ ਮੇਰੇ ਨਾਲ ਲੜਾਈ ਕਰ ਕੇ ਵੇਖ ਲੈ

---

(ਪੰਨਾ ੩੩੭ ਦੀ ਬਾਕੀ)

ਉਸਨੂੰ ਸਮਝਾਉਂਦੇ ਹਨ ਕਿ ਪ੍ਰਭੂ ਕਿਸੇ ਦਾ ਸੁਖ ਨਹੀਂ ਖੋਂਹਦਾ ਇਹ ਸਾਡੇ ਆਪਣੇ ਕੀਤੇ ਕਰਮ ਦਾ ਹੀ ਫਲ ਹੈ ਜੋ ਹਰ ਇਕ ਛੋਟੇ ਬਡੇ ਵਿਅਕਤੀ ਨੂੰ ਭੋਗਣਾ ਪੈਂਦਾ ਹੈ । ਆਹ ਉਦਾਹਰਣਾ ਦੇ ਕੇ ਸਮਝਾਉਂਦਾ ਹੈ ਕਿ ਤੂੰ ਉਸ ਹਰੀ ਨੂੰ ਕਿਉਂ ਦੋਸ਼ ਦੇਂਦੀ ਹੈਂ ? ਮੰਦਾ ਤੇ ਚੰਗਾ ਦੁਖ ਤੇ ਸੁਖ ਤੇਰੇ ਆਪਣੇ ਕੀਤੇ ਕਰਮ ਦਾ ਫਲ ਹੈ । ਜਿਸ ਸਿਵਜੀ ਦੇ ਚੰਦਰਵਾਂ ਮੱਥੇ ਤੇ ਵਸਦਾ ਹੈ ਅਤੇ ਜਿਸ ਗੰਗਾ ਵਿਚ ਲੋਕੀਂ ਇਸ਼ਨਾਨ ਕਰਦੇ ਹਨ ਉਹ ਵੀ ਕੀਤੇ ਕਰਮ ਨਹੀਂ ਟਾਲ ਸਕੇ । ਭਾਵੇਂ ਅਜਕਲ ਅਰਥਾਂ ਨੂੰ ਹੋਰ ਪਾਸੇ ਲਾ ਕੇ ਇਸਤ੍ਰੀ ਦੀ ਬਜਾਇ ਜਿੰਦ ਨੂੰ ਹੀ ਇਸਤ੍ਰੀ ਮੰਨ ਲੋ ਮਤਲਬ ਫੇਰ ਵੀ ਉਹੀ ਹੈ ਜੈਸਾ ਕਿ ਸ਼ਬਦ ਹੈ ਨਰਾਇਣ ਨਿੰਦਸਿ ਕਾਇ ਭੂਲੀ ਗਵਾਰੀ । ਜਦ ਭਗਤ ਜੀ ਦੀ ਆਪਣੀ ਆਤਮਾ ਐਸੀ ਸੁਲਝੀ ਹੋਈ ਸੀ ਉਹ ਤਾਂ ਭੁਲ ਹੈ ਇਹ ਸੰਕਲਪ ਕਰ ਹੀ ਨਹੀਂ ਸੀ ਸਕਦੀ ਹਮੇਸ਼ਾਂ ਕਿਸੇ ਖਾਸ ਵਿਚਾਰ ਦਾ ਕੋਈ ਕਾਰਣ ਹੋਇਆ ਕਰਦਾ ਹੈ । ਵਹੁਟੀ ਤਾਂ ਵਹੁਟੀ ਹੁੰਦੀ ਹੈ - ਜਿੰਦ ਵਹੁਟੀ ਬਣਾ ਲਉ ਤਾਂ ਉਸਦੀ ਪ੍ਰਤੀਕ ਹੋ ਗਈ ਪਰ ਸ਼ਬਦ ਰਚਣ ਦਾ ਕਾਰਣ ਇਥੇ ਜਿੰਦ ਪ੍ਰਤੀਤ ਨਹੀਂ ਹੁੰਦਾ ।

ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥ ਕੁਲ ਜਨ ਮਧੇ ਮਿਲ੍ਹਿ ਸਾਰਗ ਪਾਨ ਰੇ ॥ ਕਰਮ ਕਰਿ ਕਲੰਕੁ ਮਫੀਟਸਿਰੀ ॥੧॥ ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇਰੇ ਸੁਆਰਥੀ ਪੰਖੀ ਰਾਇ ਗਰੁੜ ਤਾਚੇ ਬਾਧਵਾ ॥ ਕਰਮ ਕਰਿ ਅਰੁਣ ਪਿੰਗੁਲਾ ਰੀ ॥੨॥ ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥ ਰੀ ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥ ਕਰਮ ਕਰਿ ਕਪਾਲੁ ਮਫੀਟਸਿ ਰੀ ॥੩॥ ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥ ਕਰਮ ਕਰਿ ਖਾਰੁ ਮਫੀਟਸਿ ਰੀ ॥੪॥ ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ ॥ ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥ ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥ ਬਦਤਿ ਤ੍ਰਿਲੋਚਨ ਰਾਮ ਜੀ ॥੬॥੧॥ਪੰ:੬੯੫॥

ਕਿਉ ਰੇ ਖੜਾਨਨ ਤੂੰ ਗਰਬੈ; ਮਰ ਹੈ ਅਬਹੀ ਇਕ ਬਾਨ ਲਗੈ ਤੇ ॥ ਕਾਹੇ ਕਉ ਜੂਝ ਮਰੋ ਰਨ ਮੈ ਅਬ ਲਉ ਨ ਗਯੋ ਕਛੁ ਜੀਅ ਮਹਿ ਚੇਤੋ ॥੧੫੦੪॥ [੨]ਸਿਵ ਜੂ ਵਾਚ ਖੜਗੇਸ ਸੋ ॥ ਸ੍ਵੈਯਾ ॥[੩] ਬੋਲਿ ਉਠਯੋ ਰਿਸਿ ਕੈ ਸਿਵ ਜੂ ਅਰੇ ਕਿਉ ਸੁਨ ਤੂੰ ਗਰਬਾਤੁ ਹੈ ਏਤੋ ॥ ਏ ਤਨ ਸਿਉ ਜਿਨ ਰਾਰ ਮੰਡੋ ਅਬਿ ਹੀ ਲਖਿ ਹੈ ਹਮ ਮੈ ਬਲੁ ਜੇਤੋ ॥[੪] ਜੋ ਤੁਮ ਮੈ ਅਤਿ ਪਉਰਖ ਹੈ ਅਬ ਢੀਲ ਕਹਾ ਧਨ ਬਾਨਹ ਲੇਤੋ ॥ ਜੇਤੋ ਹੈ ਦੀਰਘ ਗਾਤ ਤਿਹਾਰੋ ਸੁ ਬਾਨਨ ਸੋ ਕਰਿ ਹੋ ਲਹੁ ਤੇਤੋ ॥੧੫੦੫॥ [੫]ਖੜਗੇਸ ਬਾਚ ਸਿਵ ਸੋ ॥ ਸ੍ਵੈਯਾ ॥ [੬]ਕਿਉ ਸਿਵ ਮਾਨ ਕਰੈ ਇਤਨੋ ਭਜਿ ਹੈ ਤਬਹੀ ਜਬ ਮਾਰ ਮਚੈਗੀ ॥ ਏਕ ਹੀ ਬਾਨ ਲਗੈ; ਕਪ ਜਿਉ, ਸਿਗਰੀ ਤੁਮਰੀ ਅਬ ਸੈਨ ਨਚੈਗੀ ॥ [੭]ਭੂਤ ਪਿਸਾਚਨ ਕੀ ਧੁਜਨੀ ਮਰਿ ਹੈ ਰਨ ਮੈ ਨਹੀ ਨੈਕੁ ਬਚੈਗੀ॥ ਤੇਰੇ ਹੀ ਸ੍ਰਉਨਤ ਸੋ ਸੁਨਿ ਆਜੁ ਧਰਾ ਇਹ ਆਰਨ ਬੇਖ ਰਚੈਗੀ॥੧੫੦੬॥ ਤੋਟਕ ਛੰਦ ॥ [੮]ਸਿਵ ਯੋਂ ਸੁਨਿਕੈ ਧਨੁ ਬਾਨੁ ਲੀਯੋ ॥ ਕਸ ਕਾਨ ਪ੍ਰਮਾਨ ਲਉ ਛਾਡ ਦੀਯੋ ॥ [੯]ਨ੍ਰਿਪ ਕੇ ਮੁਖ ਲਾਗ ਬਿਰਾਜ ਰਹਯੋ॥ ਖਗਰਾਜ ਮਨੋ ਅਹਿਰਾਜ ਗਹਯੋ ॥੧੫੦੭॥ [੧੦]ਬਰਛੀ ਤਬ ਭੂਪ ਚਲਾਇ ਦਈ॥ ਸਿਵ ਕੇ ਉਰ ਮੈ ਲਗ ਕ੍ਰਾਂਤ ਭਈ ॥ [੧੧]ਉਪਮਾ ਕਬਿ ਨੇ ਇਹ ਭਾਂਤਿ ਕਹੀ॥ ਰਵਿ ਕੀ ਕਿਰ੍ਨ ਕੰਜ ਪੈ ਮੰਡ ਰਹੀ ॥੧੫੦੮॥ [੧੨]ਤਬ ਹੀ ਹਰਿ ਦ੍ਵੈ ਕਰਿ ਖੈਂਚ ਨਿਕਾਰੀ ॥ ਗਹਿ ਡਾਰ ਦਈ ਮਨੋ ਨਾਗਨ ਕਾਰੀ ॥ [੧੩]ਬਹੁਰੋ ਨ੍ਰਿਪ ਮਯਾਨ ਤੇ ਖਗੁ ਨਿਕਾਰਯੋ ॥ ਕਰਿ ਕੈ ਬਲੁ ਕੌ ਸਿਵ ਊਪਰ ਡਾਰਯੋ ॥੧੫੦੯॥ [੧੪]ਹਰਿ ਮੋਹ ਰਹਿਓ ਗਿਰ ਭੂਮ ਪਰਯੋ ॥ ਮਨੋ ਬਜ੍ਰ ਪਰਯੋ ਗਿਰ ਸ੍ਰਿੰਗ ਝਰਯੋ ॥ [੧੫]ਇਹ ਰੁਦ੍ਰ ਦਸਾ ਸਬ ਸੈਨ ਨਿਹਾਰੀ ॥ ਬਰਛੀ ਤਬਹੀ ਸਿਵ ਪੂਤ ਸੰਭਾਰੀ ॥੧੫੧੦॥ [੧੬]ਜਬ ਕਰ ਬੀਚ ਸਕਤ ਕੋ ਲਇਓ ॥ ਤਬ ਆਇ ਨ੍ਰਿਪਤ ਕੇ ਸਾਮੁਹਿ ਭਇਓ॥ [੧੭]ਕਰ ਕੋ ਬਲੁ ਕੈ ਨ੍ਰਿਪ ਓਰ ਚਲਾਈ ॥ ਬਰਛੀ ਨਹੀ ਮਾਨੋ ਮ੍ਰਿਤ ਪਠਾਈ॥੧੫੧੧॥ ਸ੍ਵੈਯਾ॥[੧੮] ਨ੍ਰਿਪ ਆਵਤ ਕਾਟਿ ਦਈ ਬਰਛੀ ਸਰ ਤੀਛਨ ਸੋ ਅਰ ਕੇ ਉਰ ਮਾਰਯੋ ॥ ਸੋ ਸਰ ਸੋ ਕਬਿ ਸਯਾਮ ਕਹੈ ਤਿਹ ਬਾਹਨ ਕਉ ਪ੍ਰਤਅੰਗੁ ਪ੍ਰਹਾਰਯੋ ॥ [੧੯]ਏਕ ਗਨੇਸ ਲਿਲਾਟ ਬਿਖੈ ਸਰ ਲਾਗ ਰਹਿਓ ਤਿਰਛੌ ਛਬਿ ਧਾਰਯੋ ॥ ਮਾਨ ਬਢਯੋ ਗਜ ਆਨਨ ਦੀਹ ਮਨੋ ਸਰ ਅੰਕੁਸ ਸਾਥ ਉਤਾਰਯੋ॥੧੫੧੨॥ [੨੦]ਚੇਤ ਭਯੋ ਚਢਿ ਬਾਹਨਿ ਪੈ ਸਿਵ ਲੈ ਧਨੁ ਬਾਨ ਚਲਾਇ ਦਯੋ ਹੈ ॥ ਸੋ ਸਰ ਤੀਛਨ ਹੈ ਅਤਿ ਹੀ ਇਹ ਭੂਪਤਿ ਕੇ ਉਰ ਲਾਗ ਗਯੋ ਹੈ ॥ [੨੧]ਭੂਲ ਗਯੋ ਜੀਅ ਜਾਨ ਨਰੇਸ ਹਨਯੋ ਨਹੀ

(ਪੰਨਾ ੩੩੫ ਦੀ ਬਾਕੀ)

੧੮੦੩ ਈ: ਵਿਚ ਅੰਗਰੇਜ਼ੀ ਨੇ ਦਿਲੀਓਂ ਮਰਹੱਟੇ ਨਸਾ ਦਿਤੇ । ਬੁੱਢਾ ਅੰਗਰੇਜ ਜਰਨੈਲ ਸਰ ਡੇਵਿਡ ਆਕਟਰ ਲੋਨੀ' ਦਿੱਲੀ ਅੰਗ੍ਰੇਜੀ ਸਰਕਾਰ ਦਾ ਪੋਲੀਟੀਕਲ ਰੈਜੀਡੈਂਟ ਨਿਯੁਕਤ ਹੋਇਆ । ਅੰਗਰੇਜ ਫੌਜੀ ਡਾਕਟਰ ਕੈਪਟਨ ਮੁਰੇ, ਲੁਧਿਆਣੇ ਵਿਖੇ ਈਸਟ ਇੰਡੀਆ ਕੰਪਨੀ ਦਾ ਨੌਕਰ ਸੀ । ਉਹ ਦਿੱਲੀ ਦੇ ਰੈਜੀਡੈਂਟ ਅਧੀਨ ਲੁਧਿਆਣੇ ਤੇ ਅੰਬਾਲੇ ਦੇ ਸਿਆਸੀ ਮਾਮਲਿਆਂ ਦਾ ਵੀ ਇੰਚਾਰਜ ਸੀ । ਦਿੱਲੀ ਤੇ ਕਬਜ਼ੇ ਤੋਂ ਬਾਦ ਅੰਗਰੇਜ ਪੰਜਾਬ ਤੇ ਕਾਬਜ਼ ਹੋਣਾ ਚਾਹੁੰਦੇ ਸਨ। ਪਰ ਉਹ ਸ਼ਕਤੀਸ਼ਾਲੀ ਖਾਲਸਾ ਰਾਜ ਨਾਲ ਲੜਾਈ ਸਹੇੜਨ ਤੋਂ ਪਹਿਲਾਂ ਇਹ ਜਾਨਣਾ ਚਾਹੁੰਦੇ ਸਨ ਕਿ ਸਿੱਖ ਕਿਸ ਤਰ੍ਹਾਂ ਦੇ ਲੋਕ ਹਨ । ਸਿੱਖਾਂ ਬਾਰੇ ਜਿਸ ਭੁਲੇਖੇ ਦਾ ਸ਼ਿਕਾਰ ਮੁਗਲ ਤੇ ਅਫਗਾਨ ਹੋਏ ਦੂਰ ਦਰਸ਼ੀ ਤੇ ਚਤੁਰ ਅੰਗ੍ਰੇਜ ਉਸ ਭੁੱਲ ਦਾ ਸ਼ਿਕਾਰ ਹੋਣਾ ਨਹੀਂ ਚਾਹੁੰਦਾ ਸੀ । ਉਹ ਸਮਝਦਾ ਸੀ ਕਿ ਗਲਤ ਮਨੌਤ ਤੇ ਧਾਰਨਾਵਾਂ ਗਲਤ ਸਿੱਟਿਆਂ ਨੂੰ ਜਨਮ ਦਿੰਦੀਆਂ ਹਨ ॥ ... ਆਕਟਰ ਲੋਨੀ ਨੇ 'ਕੈਪਟਨ ਮੁਰੇ' ਨੂੰ ਸਿੱਖਾਂ ਦਾ ਸਹੀ ਇਤਿਹਾਸ ਲਿਖਾਉਣ ਦੀ ਪਾਲਣਾ ਵਜੋਂ ਇਹ ਕੰਮ 'ਮੌਲਵੀ ਬੂਟੇ ਸ਼ਾਹ' ਨੂੰ ਸੌਂਪਿਆ ॥ ਰਤਨ ਸਿੰਘ ਭੰਗੂ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਕੈਪਟਨ ਮੁਰੇ ਨੂੰ ਮਿਲਿਆ ਤੇ ਉਸ ਨੂੰ ਸੁਚੇਤ ਕੀਤਾ ਕਿ ਸਾਡਾ ਮੁਗਲਾਂ ਨਾਲ ਤਾਂ ਅੱਗ ਪਾਣੀ ਵਾਲਾ ਵੈਰ ਰਿਹਾ ਹੈ । ਦੁਸ਼ਟ ਮੁਗਲ ਬਾਦਸ਼ਾਹ ਨੇ ਪੰਥ ਦੀ ਸੁਤੰਤਰ ਹਸਤੀ ਨੂੰ ਨਹੀਂ ਪਰਵਾਨਿਆ ਸਗੋਂ ਸਾਨੂੰ ਆਪਣੀ ਰਯੇਤ ਦੱਸਿਆ ਹੈ ਜੋ ਸਰਾਸਰ ਝੂਠ ਹੈ ਇਸ ਲਈ ਇਹ ਮੌਲਵੀ ਸਹੀ ਇਤਿਹਾਸ ਨਹੀਂ ਲਿਖੇਗਾ । ਅੰਗਰੇਜ਼ ਗੱਲ ਭਾਂਪ ਗਿਆ ਤੇ ਉਸਨੇ ਰਤਨ ਸਿੰਘ ਭੰਗੂ ਪਾਸੋਂ ਸਿੱਖ ਇਤਿਹਾਸ ਸੁਣਨਾ ਵੀ ਮੰਨ ਲਿਆ । ਜੋ ਇਸ ਪੁਸਤਕ ਵਿਚ ਉਹ ਹੀ ਬਿਰਤਾਂਤ ਦਰਜ ਹਨ ਜੋ ਰਤਨ ਸਿੰਘ ਭੰਗੂ ਨੇ ਕੈਪਟਨਨ ਮੁਰੇ ਨੂੰ -੧੮੯੬ ਬਿ: ਵਿਚ ਜ਼ਬਾਨੀ ਸੁਣਾਇਆ

(ਬਾਕੀ ਪੰਨਾ ੩੩੯ ਤੇ)

੧. ਅਰੇ ਛੇ ਮੂੰਹਾਂ ਵਾਲੇ ਕਾਰਤਕ ਤੂੰ ਕੀ ਹੰਕਾਰ ਕਰਦਾ ਹੈਂ? ਹੁਣੇ ਮੇਰਾ ਇਕ ਤੀਰ ਲਗ ਕੇ ਮਰ ਜਾਂਇੰਗਾ। ਕਾਹਦੇ ਵਾਸਤੇ ਤੁਸੀਂ ਇਥੇ ਜੁੱਧ ਦੇ ਵਿਚ ਲੜਕੇ ਮਰਦੇ ਹੋ ਅਜੇ ਤੱਕ ਕੁਝ ਨਹੀਂ ਵਿਗਾੜਿਆ ਆਪਣੇ ਦਿਲ ਵਿਚ ਸੋਚ ਲਵੋ ॥੧੫੦੪॥

੨. ਸ਼ਿਵਜੀ ਕਹਿੰਦਾ ਹੈ ਖੜਗ ਸਿੰਘ ਨੂੰ ॥

੩. ਸਵੈਯਾ ॥ ਸ਼ਿਵਜੀ ਰਾਜੇ ਦੀ ਇਹ ਗੱਲ ਸੁਣਕੇ ਕਹਿਣ ਲੱਗਾ ਆਪਣੇ ਮਨ ਵਿਚ ਰਿਸ ਖਾ ਕੇ, ਅਰੇ ਖੜਗ ਸਿੰਘ ਤੂੰ ਸੁਣ ਕਿਉਂ ਇਤਨਾ ਗਰਬ ਕਰਦਾ ਹੈਂ। ਇਸ ਤਨ ਨਾਲ ਜੇ ਤੂੰ ਝਗੜਾ ਕਰਦਾ ਹੈਂ ਤੂੰ ਹੁਣੇ ਜੁੱਧ ਕਰਕੇ ਵੇਖ ਲੈ ਤਾਂ ਕਿ ਤੈਨੂੰ ਪਤਾ ਲੱਗ ਜਾਏ ਕਿ ਸਾਡੇ ਕੋਲ ਬਲ ਕਿਤਨਾ ਕੁ ਹੈ।

੪. ਜਿਤਨੀ ਤੇਰੇ ਵਿਚ ਹਿੰਮਤ ਹੈ ਲਾ ਲੈ ਤਾਂ ਦੇਰ ਕਾਹਦੀ ਧਨੁਖ ਬਾਣ ਚੁਕ ਲੈ। ਜਿਤਨੀ ਵੱਡੀ ਤੇਰੀ ਦੇਹ ਹੈ ਸੋ ਉਤਨੀ ਹੀ ਇਸਨੂੰ ਤੀਰਾਂ ਦੇ ਨਾਲ ਛੋਟੀ ਕਰ ਦਿਆਂਗਾ ॥੧੫੦੫॥

੫. ਖੜਗ ਸਿੰਘ ਕਹਿੰਦਾ ਹੈ ਸ਼ਿਵਜੀ ਨੂੰ ॥

੬. ਸਵੈਯਾ ॥ ਐ ਸ਼ਿਵ! ਤੂੰ ਇਤਨਾ ਮਾਣ ਕਿਉਂ ਕਰਦਾ ਹੈਂ? ਤੈਂ ਉਸੇ ਵੇਲੇ ਭੱਜ ਜਾਣਾ ਹੈ ਜਿਸ ਵੇਲੇ ਮਾਰੋ ਮਾਰ ਹੋਣ ਲੱਗੀ। ਮੇਰਾ ਇਕੋ ਬਾਣ ਲੱਗ ਜਾਣ ਤੇ ਤੇਰੀ ਇਹ ਭੂਤਾਂ-ਪ੍ਰੇਤਾਂ ਦੀ ਸੈਨਾ ਐਉਂ ਨੱਚੇਗੀ ਜਿਵੇਂ ਬਾਂਦਰ ਕਲੰਦਰ ਅੱਗੇ ਨੱਚਦੇ ਹਨ।

੭. ਇਹ ਤੇਰੀ ਭੂਤਾਂ ਪ੍ਰੇਤਾਂ ਦੀ ਸੈਨਾ ਜੁੱਧ ਦੇ ਵਿਚ ਸਾਰੀ ਮਾਰੀ ਜਾਇਗੀ ਇਕ ਵੀ ਨਹੀਂ ਬਚੇਗਾ। ਮੇਰੀ ਗੱਲ ਸੁਣ ਲੈ ਤੇਰੇ ਹੀ ਲਹੂ ਦੇ ਵਿਚ ਅੱਜ ਇਹ ਧਰਤੀ ਲਾਲ ਭੇਸ ਪਹਿਨ ਲਵੇਗੀ ॥੧੫੦੬॥

੮. ਤੋਟਕ ਛੰਦ ॥ ਸ਼ਿਵਜੀ ਨੇ ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ ਤੀਰ ਕਮਾਣ ਲੈ ਲਿਆ। ਉਸ ਦੇ ਉਪਰ ਤੀਰ ਰੱਖ ਕੇ ਕੰਨ ਤੱਕ ਖਿੱਚ ਕੇ ਚਲਾ ਦਿੱਤਾ। ਉਹ ਤੀਰ ਰਾਜੇ ਦੇ ਮੂੰਹ ਵਿਚ ਲਗ ਕੇ

੯. ਇਸ ਤਰ੍ਹਾਂ ਟਿਕ ਗਿਆ ਜਿਵੇਂ ਗਰੜ ਸਰਪ ਨੂੰ ਸਿਰੋਂ ਤੋਂ ਪਕੜ ਕੇ ਕਾਬੂ ਕਰ ਲੈਂਦਾ ਹੈ ਛੱਡਦਾ ਨਹੀਂ ॥੧੫੦੭॥

੧੦. ਤਦ ਰਾਜੇ ਨੇ ਬਰਛੀ ਉਸੇ ਵੇਲੇ ਵਗਾ ਕੇ ਮਾਰੀ। ਜਿਹੜੀ ਸ਼ਿਵਜੀ ਦੀ ਛਾਤੀ ਵਿਚ ਲੱਗ ਕੇ ਚਮਕਣ ਲੱਗੀ।

੧੧. ਜਿਸਦੀ ਉਪਮਾ ਕਵੀ ਜੀ ਨੇ ਇਸ ਤਰ੍ਹਾਂ ਕਹੀ ਹੈ ਕਿ ਜਿਸ ਤਰ੍ਹਾਂ ਸੂਰਜ ਦੀ ਕਿਰਣ ਫੁੱਲ ਦੇ ਉਤੇ ਪੈ ਕੇ ਚਮਕ ਰਹੀ ਹੈ ਇਉਂ ਬਰਛੀ ਚਮਕ ਰਹੀ ਸੀ ॥੧੫੦੮॥

੧੨. ਉਸੇ ਵੇਲੇ ਸ਼ਿਵਜੀ ਨੇ ਬਰਛੀ ਦੋਹਾਂ ਹੱਥਾਂ ਨਾਲ ਫੜਕੇ ਬਾਹਰ ਖਿੱਚ ਲਈ ਤੇ ਬਾਹਰ ਕੱਢ ਲਈ। ਪਕੜਕੇ ਇਉਂ ਪਰ੍ਹਾਂ ਸੁੱਟ ਦਿਤੀ ਜਿਵੇਂ ਕਾਲੀ ਨਾਗਣੀ ਨੂੰ ਡੰਗ ਮਾਰਦੀ ਨੂੰ ਤੋੜਕੇ ਸੁੱਟ ਦਿੱਤਾ ਹੈ।

੧੩. ਫੇਰ ਰਾਜੇ ਨੇ ਮਿਆਨ ਵਿਚੋਂ ਤਲਵਾਰ ਕੱਢ ਲਈ। ਹੱਥਾਂ ਦੇ ਜ਼ੋਰ ਨਾਲ ਸ਼ਿਵਜੀ ਦੇ ਉਤੇ ਮਾਰ ਦਿੱਤੀ ॥੧੫੦੯॥

੧੪. ਸ਼ਿਵਜੀ ਨੂੰ ਚਕ੍ਰ ਆਇਆ ਘੁੰਮ ਕੇ ਧਰਤੀ ਦੇ ਉਪਰ ਡਿੱਗ ਗਿਆ। ਜਿਵੇਂ ਇੰਦ੍ਰ ਦਾ ਬਜਰ ਪੈਣ ਦੇ ਨਾਲ ਪਹਾੜ ਦੀ ਚੋਟੀ ਉਖੜ ਕੇ ਡਿੱਗ ਪਈ ਹੋਵੇ।

੧੫. ਇਹ ਸ਼ਿਵਜੀ ਦੀ ਹਾਲਤ ਸਾਰੀ ਸੈਨਾ ਨੇ ਵੇਖੀ। ਜਦੋਂ ਉਹ ਬਰਛੀ ਸ਼ਿਵ ਦੇ ਪੁਤ੍ਰਾਂ ਨੇ ਖਿਚਕੇ ਸੰਭਾਲ ਲਈ ॥੧੫੧੦॥

੧੬. ਉਹ ਸ਼ਕਤੀ ਰੂਪ ਬਰਛੀ ਸ਼ਿਵਦੇ ਪੁਤਰਾਂ ਨੇ ਹੱਥ ਵਿਚ ਲੈ ਲਈ। ਤਦ ਰਾਜੇ ਖੜਗ ਸਿੰਘ ਦੇ ਸਾਹਮਣੇ ਆ ਗਏ।

੧੭. ਹੱਥ ਦੇ ਜੋਰ ਨਾਲ ਉਹ ਬਰਛੀ ਰਾਜੇ ਖੜਗ ਸਿੰਘ ਵੱਲ ਮਾਰ ਦਿਤੀ। ਜਾਣੋ ਕਿ ਉਹ ਬਰਛੀ ਨਹੀਂ ਸੀ ਉਹ ਰਾਜੇ ਖੜਗ ਸਿੰਘ ਦੀ ਮੌਤ ਸੀ ਜੋ ਰਾਜੇ ਵੱਲ ਨੂੰ ਭੇਜ ਦਿੱਤੀ ਸੀ ॥੧੫੧੧॥

੧੮. ਸਵੈਯਾ ॥ ਪਰ ਰਾਜੇ ਨੇ ਉਹ ਬਰਛੀ ਤੀਰ ਮਾਰ ਕੇ ਰਾਹ ਵਿਚ ਹੀ ਕੱਟ ਕੇ ਸੁੱਟ ਦਿੱਤੀ ਅਤੇ ਤਿਖਾ ਤੀਰ ਲੈ ਕੇ ਸ਼ਿਵਜੀ ਦੇ ਪੁਤਰ ਗਣੇਸ਼ ਦੇ ਛਾਤੀ ਵਿਚ ਮਾਰ ਦਿਤਾ। ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਉਸ ਤੀਰ ਨੇ ਗਣੇਸ਼ ਦੇ ਬਾਹਨ ਚੂਹੇ ਦਾ ਕੰਨ ਕੱਟ ਦਿੱਤਾ।

੧੯. ਇਕ ਤੀਰ ਗਣੇਸ਼ ਦੇ ਮੱਥੇ ਵਿਚ ਐਉਂ ਲੱਗਿਆ ਜਿਵੇਂ ਕ੍ਰੁਛਾ ਹੋ ਕੇ। ਹਾਥੀ ਦੇ ਮੱਥੇ ਉਤੇ ਅੰਕਸ ਲਗ ਕੇ ਹਾਥੀ ਨੂੰ ਸਿਧੇ ਰਾਹ ਤੋਰ ਦਿੰਦਾ ਹੈ ॥੧੫੧੨॥

੨੦. ਜਿਸ ਵੇਲੇ ਗਣੇਸ਼ ਜੀ ਹੋਸ਼ ਵਿਚ ਆ ਗਏ ਤਾਂ ਆਪਣੇ ਬਾਹਨ ਉਪਰ ਚੜ੍ਹਕੇ ਧਨੁਖ ਲੈ ਕੇ ਤੀਰ ਚਲਾ ਦਿਤਾ। ਉਹ ਤੀਰ ਬਹੁਤ ਹੀ ਤਿਖਾ ਸੀ ਜੋ ਜਾਕੇ ਰਾਜੇ ਖੜਗ ਸਿੰਘ ਦੀ ਛਾਤੀ ਵਿਚ ਜਾ ਲੱਗਿਆ।

੨੧. ਰਾਜਾ ਉਸ ਤੀਰ ਦੇ ਲੱਗਣ ਨਾਲ ਸਗੋਂ ਮਨ ਵਿਚ ਖੁਸ਼ੀ ਨਾਲ ਝੂਲ ਗਿਆ ਕਿਉਂਕਿ ਰਾਜਾ ਉਸ ਤੀਰ ਨਾਲ ਮਰਿਆ ਨਹੀਂ।

---

(ਪੰਨਾ ੩੩੮ ਦੀ ਬਾਕੀ)

ਸੀ ਜਿਸਨੇ ਬਾਦ ਵਿਚ ਉਸਨੇ (ਛੰਦ-ਬਧ) ਕਰਕੇ ੧੮੯੮ ਬਿ: ਵਿੱਚ ਲਿਖਤੀ ਰੂਪ ਦਿਤਾ। ਰਤਨ ਸਿੰਘ ਭੰਗੂ ੧੯੦੩ ਵਿਚ ਅਕਾਲ ਚਲਾਣਾ ਕਰ ਗਿਆ ੧੮੩੧ ਈ: ਵਿਚ ਜਦੋਂ ਇਹ ਪੰਥ ਪ੍ਰਕਾਸ਼ ਲਿਖਿਆ ਗਿਆ ਤਾਂ ਮਹਾਰਾਜਾ 'ਰਣਜੀਤ ਸਿੰਘ' ਦੇ ਅਕਾਲ ਚਲਾਣੇ ਨੂੰ ਕੋਈ ਦੋ ਸਾਲ ਗੁਜ਼ਰ ਚੁਕੇ ਸਨ। ਰਤਨ ਸਿੰਘ ਭੰਗੂ ਸਿੱਖ ਰਾਜ ਦੇ ਭਵਿੱਖ ਤੇ ਅੰਗ੍ਰੇਜ਼ਾਂ ਦੀ ਕੁਟਿਲਤਾ ਤੋਂ ਅਨਜਾਣ ਨਹੀਂ ਸੀ। ਉਸਦੇ ਪੰਥ ਪ੍ਰਕਾਸ਼ ਅੰਦਰ ਭਾਵੇਂ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਅਬਦਾਲੀ ਦੇ ਅਖਰੀ ਹਮਲਿਆਂ ਤੱਕ ਦੀਆਂ ਘਟਨਾਵਾਂ ਦੇ ਵੇਰਵੇ ਦਿਤੇ ਹਨ ਪਰ ਏਥੇ ਗੁਰ ਇਤਿਹਾਸ ਦਾ ਉੱਕਾ ਹੀ ਸੰਖੇਪ ਵਰਨਣ ਹੈ। ਇਸ ਸੰਖੇਪ ਦੇ ਵਰਨਣ ਰਾਹੀਂ ਉਹ ਸਿੱਖ ਧਰਮ ਦੀ ਵਿਲੱਖਣਤਾ ਸਿੱਧ ਕਰਦਾ ਹੈ, ਖਾਲਸਾ ਪੰਥ ਦੀ ਸੁਤੰਤਰ ਹਸਤੀ ਨੂੰ ਰਹਿਸਵਾਦੀ ਧਾਰਮਿਕ ਅਧਾਰ ਪ੍ਰਦਾਨ ਕਰਦਾ ਹੈ। ਪੁਰਾਤਨ ਪੰਥ ਨੂੰ ਰੂਪਮਾਨ ਕਰਨਾ ਹੀ ਉਸਦੀ ਲਿਖਤ ਦਾ ਕੇਂਦਰੀ ਵਿਸ਼ਾ ਹੈ। ਪ੍ਰਾਚੀਨ ਪੰਥ ਪ੍ਰਕਾਸ਼ ਰਾਹੀਂ ਰਤਨ ਸਿੰਘ ਭੰਗੂ ਇਕ ਪਾਸੇ ਅੰਗਰੇਜ਼ਾਂ ਨੂੰ ਪੰਥ ਦੀ ਚੈਹਾਣ ਪਰਤਿੱਭਾ ਤੋਂ ਜਾਣੂ ਕਰਵਾ ਰਿਹਾ ਹੈ ਤੇ ਦੂਜੇ ਪਾਸੇ ਹਜਾਰਾਂ ਸਿਦਕੀ ਸਿੰਘਾਂ ਦੀਆਂ ਲਾ-ਮਿਸਾਲ ਸ਼ਹੀਦੀਆਂ ਦਾ ਵਿਸਥਾਰ ਦੱਸਕੇ ਉਹ ਖਾਲਸਾ ਪੰਥ ਨੂੰ
ਆਪਣੀ ਸੁਤੰਤਰ ਹਸਤੀ ਕਾਇਮ ਰੱਖਣ ਲਈ ਉਹਨਾਂ ਸਤਿਕਾਰ ਯੋਗ ਬਜ਼ੁਰਗਾਂ ਦੇ ਪਾਏ ਪੂਰਨਿਆਂ ਤੇ ਚੱਲਣ ਦੀ ਪ੍ਰੇਰਨਾ ਦੇ ਰਿਹਾ ਹੈ। ਉਹ ਸਿੱਖੀ ਦੀ ਰੰਗੀਨਤਾ ਨੂੰ ਵਿਚਾਰਕੇ ਸ਼ਹੀਦ ਭਾਈ ਤਾਰੂ ਸਿੰਘ ਜੀ ਦੀ ਸਾਖੀ ਬਾਰ - ਬਾਰ ਸੁਨਣ ਦੀ ਤਾਕੀਦ ਕਰ ਰਿਹਾ ਹੈ। ਆਪਣੇ ਮਨੋਰਥ ਦੀ ਪੂਰਤੀ ਲਈ ਰਤਨ ਸਿੰਘ ਭੰਗੂ ਕਿਤੇ ਕਿਤੇ ਸਮਾਂ ਸਥਾਨ ਤੇ ਦ੍ਰਿਸ਼ਟਮਾਨ ਪਸਾਰੇ ਦੇ ਹੱਦ ਬੰਨੇ ਲੰਘ ਕੇ ਅਨੁਭਵ ਦੁਆਰਾ ਅਦ੍ਰਿਸ਼ਟ ਆਤਮਿਕ ਮੰਡਲਾਂ ਦੇ ਦੇਸ਼ ਪ੍ਰਵੇਸ਼ ਜਾਂਦਾ ਹੈ। ਸ਼ਹੀਦ ਗੁਰਬਖ਼ਸ਼ ਸਿੰਘ ਦੀ ਸਾਖੀ ਦਸਦਾ ਉਹ ਪੰਥ ਦੇ ਵਾਲੀ ਸੱਚੇ ਪਾਤਸ਼ਾਹ ਦੀ ਸੱਚੀ ਦਰਗਾਹ ਵਿਚ ਮਾਨੋ ਸ਼੍ਰੋਮਣੀ ਸ਼ਹੀਦਾਂ ਦੇ ਦਿਦਾਰੇ ਕਰਵਾਉਂਦਾ ਹੈ, ਜੋ ਬਾਬੇ ਦੀ ਮਹਾਨ ਸ਼ਹੀਦੀ ਲਈ ਸਤਿਕਾਰ ਵਜੋਂ ਉਸ ਨੂੰ ਅਗੋਂ ਲੈਣ ਆਉਂਦੇ ਹਨ। ਲੇਖਕ ਏਥੇ ਇਤਿਹਾਸ ਕੇਵਲ ਇਤਿਹਾਸ ਲਈ ਹੀ ਨਹੀਂ ਲਿਖ ਰਿਹਾ ਸਗੋਂ ਇਤਿਹਾਸ ਦੇ ਜ਼ਰੀਏ ਸਰੇਸ਼ਟ ਮਨੋਰਥ ਨੂੰ ਰੂਪਮਾਨ ਕਰਦਾ ਦਿਖਾਈ ਦਿੰਦਾ ਹੈ ॥
ਪਰ ਅਜੋਕੇ ਸਤਿਕਾਰ ਯੋਗ ਲੇਖਕ ਉਸਦੀਆਂ ਪ੍ਰਚਾਰਿਕ ਸ਼ਹੀਦੀਆਂ ਉਸਦੇ ਹਿਰਦੇ ਦੀ ਡੂੰਘਾਈ ਚੋਂ ਨਿਕਲੇ ਸ਼ਰਧਾ ਦੇ ਅੰਗੂਰੀ ਗੁੱਛੇ, ਉਸਦੀ ਦੇਸ਼ ਕੌਮ ਤੇ ਪੰਥਕ ਲਈ ਪ੍ਰੇਮ ਭਾਵਨਾ ਨੂੰ ਇਕ ਪਾਸੇ ਰੱਖਕੇ ਉਸ ਵਿਚੋਂ ਊਣਤਾਈ ਦੀਆਂ ਛੱਟਾਂ ਕਰਕੇ ਉਹਨਦੀਆਂ ਵਿਸ਼ੇਸ਼ਤਾਈਆਂ ਨੂੰ ਰੋਲ ਰਹੇ ਹਨ। ਕੁਝ ਇਹੋ ਜਿਹਾ ਸਾਡਾ ਸੁਭਾਅ ਹੀ ਹੋ ਗਿਆ ਹੈ ਜੇ ਹੋਰ ਕੁਝ ਲਿਖਣ ਲਈ ਨਾ ਅਹੁੜੇ ਤਾਂ ਚਲੋ ਕਿਸੇ ਲੇਖਕ ਤੇ ਉਸ ਦੇ ਲੇਖ ਦੀ ਅਲੋਚਨਾ ਹੀ ਲਿਖ ਛੱਡੋ, ਸਾਡਾ ਆਪਣਾ ਨਾਮ ਤਾਂ ਵਿਦਵਾਨਾਂ ਦੀ ਸੂਚੀ ਵਿਚ ਸ਼ਾਮਲ ਹੋ ਹੀ ਜਾਵੇਗਾ। ਸਮਾਲੋਚਕ ਨਾ ਸਹੀ ਅਲੋਚਕ ਹੀ ਸਹੀ, ਚਾਹੀਆ ਕਸਕੇ ਅਖਾੜੇ ਵਿਚ ਗੋਤਾ ਮਾਰ ਛੱਡੋ ਘੋਲ ਕਰਨ ਤੋਂ ਬਿਨਾ ਹੀ ਤਲਵਾਨਾਂ ਵਿਚ ਨਾ ਦਰਜ ਹੋ ਜਾਊ। ਇਕ ਇਹੋ ਜਿਹੀ ਮਹਾਨ ਕਿਤਾਬਚੀ ਭਾਈ ਸੰਤੋਖ ਸਿੰਘ ੧੩ ਸੈਕਟਰ ੪ ਦੇ ਚੰਡੀਗੜ੍ਹ
ਫਰਵਰੀ 1973 ਵਿਚ ਐਮ. ਟੀ ਪ੍ਰਿੰਟਰਜ ਮੰਡੀ ਰੋਡ ਜਲੰਧਰ ਦੀ ਛਪੀ ਹੋਈ ਦਰਸ਼ਨ ਦੇ ਰਹੀ ਹੈ। ਭਾਈ ਸੰਤੋਖ ਸਿੰਘ ਨੇ ਪੰਗਤੀਆਂ ਚੁਣਨ ਤੇ ਧਿਆਨ ਲਿਲ ਲਾਇਆ ਹੈ ਦਲੀਲਾਂ ਦੇ ਕਈ ਪੁਲ ਬੰਨੇ ਹਨ, ਉਹ ਪਰਉਪਕਾਰੀ ਜੋੜਿਆ ਹੱਥ ਜੋੜ ਕੇ ਸੰਗਤਾਂ ਅੱਗੇ ਅਪੀਲ ਕਰਦਾ ਹੈ ਤੇ ਕਹਿੰਦਾ ਹੈ ਕਿ ਸਤ ਜਾਉ ਦਸਮ ਗ੍ਰੰਥ ਵਿਚੋਂ ਪਖਯਾਨ ਚਰਿਤ੍ਰ ਨਾ ਕਿਤੇ ਪੜ੍ਹ ਲੈਣਾ ਜੇ ਪੜ੍ਹ ਲਿਆ ਤਾਂ ਕਾਮੁਕ ਜ਼ਹਿਰ ਚੜ੍ਹਕੇ ਮਰ ਜਾਉਗੇ ਕਿਉਂਕਿ ਪ੍ਰਾਣੀ ਤੂੰ ਤਾ ਲਾਹਾ ਲੈਣ ਆਇਆ ਹੈਂ। ਇਸ ਤੁਕੱਰਜ ਬਾਣੀ ਨਾਲ ਕਿਉਂ ਲਗਾਦਾ ਹੈ? ਉਦਾਹਰਨ ਦਿਤੀ ਹੈ :— ਪ੍ਰਾਣੀ ਤੂੰ ਆਇਆ ਲਾਹਾ ਲੈਣ ॥ ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥ (ਸ੍ਰਿਰਲੇਖ) ਸਿਰੀ ਰਾਗੁ ਮਹਲਾ ੫॥ ਪੰ: ੪੩
ਸਿਰਲੇਖ ਤੋਂ ਅੱਗੇ ਆਦਿ ਵਿਚਾਰ ਚਲਦੀ ਹੈ :—੧ਓ ਪਖਯਾਨ ਚਰਿਤ੍ਰ (ਚੌਕੰਨ)

(ਬਾਕੀ ਪੰਨਾ ੩੪੧ ਤੇ)

[1]ਰੰਚਕ ਤ੍ਰਾਸ ਭਯੋ ਹੈ ॥ ਚਾਪ ਤਨਾਇ ਲੀਯੋ ਕਰਿ ਮੈ; ਸੁ ਨਿਖੰਗ ਤੇ ਬਾਨ ਨਿਕਾਸ ਲਯੋ ਹੈ ॥੧੫੧੩॥ ਦੋਹਰਾ ॥ [2]ਤਬ ਤਿਨ ਭੂਪਤਿ ਬਾਨ ਇਕ ਕਾਨ ਪ੍ਰਮਾਨ ਸੁ ਤਾਨ ॥ ਲਖਿ ਮਾਰਿਓ ਸਿਵ ਉਰ ਬਿਖੈ ਅਰਿ ਬਧ ਹਿਤ ਹੀਯ ਜਾਨ ॥੧੫੧੪॥ ਚਉਪਈ ॥ [3]ਜਬ ਹਰਿ ਕੇ ਉਰ ਤਿਨ ਸਰ ਮਾਰਯੋ ॥ ਇਹ ਬਿਕ੍ਰਮ ਸਿਵ ਸੈਨ ਨਿਹਾਰਯੋ ॥ [4]ਕਾਰਤਕੇਯ ਨਿਜ ਦਲੁ ਲੈ ਧਾਯੋ ॥ ਗਨ ਗਨੇਸ[ੳ] ਮਨ ਕੋਪ ਬਢਾਯੋ ॥੧੫੧੫॥ ਸ੍ਵੈਯਾ ॥ [5]ਆਵਤ ਹੀ ਦੁਹ ਕੋ ਲਖ ਭੂਪਤ; ਜੋ ਅਪਨੇ ਅਤਿ ਕ੍ਰੋਧ ਬਢਾਯੋ ॥ ਪਉਰਖ ਕੈ ਭੁਜ ਦੰਡਨ ਕੋ ਸਿਖਿ ਬਾਹਨ ਕੋ ਇਕੁ ਬਾਨ ਲਗਾਯੋ ॥ [6]ਅਉਰ ਜਿਤੋ ਗਨ ਕੋ ਦਲੁ ਆਵਤ ਸੋ ਛਿਨ ਮੈ ਜਮ ਧਾਮ ਪਠਾਯੋ ॥ ਆਇ ਖੜਾਨਨ ਕੋ ਜਬਹੀ ਗਜ ਆਨਨ ਛਾਡਿ ਕੈ ਖੇਤ ਪਰਾਯੋ ॥੧੫੧੬॥ [7]ਮੋਦ ਭਯੋ ਨ੍ਰਿਪ ਕੇ ਮਨ ਮੈ ਜਬਹੀ ਸਿਵ ਕੋ ਦਲੁ ਮਾਰਿ ਭਜਾਯੋ ॥ ਕਾਹੇ ਕਉ ਭਾਜਤ ਰੇ ਡਰਿਕੈ ਜਿਨ ਭਾਜਹੁ ਇਉ ਤਿਹ ਟੇਰ ਸੁਨਾਯੋ ॥ [8]ਸਯਾਮ ਭਨੈ ਖੜਗੇਸ ਤਬੈ ਅਪਨੇ ਕਰਿ ਲੈ ਬਰ ਸੰਖ ਬਜਾਯੋ ॥ ਸਸਤ੍ਰ ਸੰਭਾਰ ਸਬੈ ਤਬਹੀ ਮਨੋ ਅੰਤਕ ਰੂਪ ਕੀਏ ਰਨ ਆਯੋ ॥੧੫੧੭॥ ਸ੍ਵੈਯਾ ॥ [9]ਟੇਰ ਸੁਨੇ ਸਬ ਫੇਰ ਫਿਰੇ; ਕਰਿ ਲੈ ਕਰਵਾਰਨ ਕੋਪ ਹੁਇ ਧਾਏ ॥ ਲਾਜ ਭਰੇ ਸੁ ਟਰੇ ਨ ਡਰੇ ਤਿਨਹੂੰ ਮਿਲਿਕੈ ਸਬ ਸੰਖ ਬਜਾਏ ॥ [10]ਮਾਰ ਹੀ ਮਾਰ ਪੁਕਾਰ ਪਰੈ; ਲਲਕਾਰ ਕਹੈ ਅਰੇ ਤੈ ਬਹੁ ਘਾਏ ॥ ਮਾਰਤ ਹੈ ਅਬ ਤੋਹ ਨ ਛਾਡਤ ਯੋਂ ਕਹਿਕੈ ਸਰ ਓਘ ਚਲਾਏ ॥੧੫੧੮॥ ਸ੍ਵੈਯਾ ॥ [11]ਜਬ ਆਨ ਨਿਦਾਨ ਕੀ ਮਾਰ ਮਚੀ ਤਬਹੀ ਨ੍ਰਿਪ ਆਪਨੇ ਸਸਤ੍ਰ ਸੰਭਾਰੇ ॥ ਖੱਗ ਗਦਾ ਬਰਛੀ ਜਮਧਾਰ ਸੁ ਲੈ ਕਰਵਾਰ ਹੀ ਸਤ੍ਰ ਪਚਾਰੇ ॥ [12]ਪਾਨ ਲੀਓ ਧਨੁ ਬਾਨੁ ਸੰਭਾਰ ਨਿਹਾਰ ਕਈ ਅਰਿ ਕੋਟ ਸੰਘਾਰੇ ॥ ਭੂਪ ਨ ਮੋਰਤਿ ਸੰਗਰ ਤੇ ਮੁਖ; ਅੰਤ ਕੋ ਅੰਤਕ ਸੇ ਭਟ ਹਾਰੇ ॥੧੫੧੯॥ ਸ੍ਵੈਯਾ ॥[13] ਲੈ ਅਪੁਨੇ ਸਿਵ ਪਾਨ ਸਰਾਸਨ ਜੀ ਅਪੁਨੇ ਅਤਿ ਕੋਪ ਬਢਾਯੋ ॥ ਭੂਪਤ ਕੋ ਚਿਤਯੋ ਚਿਤ ਮੈ ਬਧ; ਬਾਹਨ ਆਪਨ ਕੋ ਸੁ ਧਵਾਯੋ ॥ [14]ਮਾਰਤ ਹੋ ਅਬ ਯਾ ਰਨ ਮੈ ਕਹਿਕੈ ਨ੍ਰਿਪ ਕਉ ਇਹ ਭਾਂਤ ਸੁਨਾਯੋ ॥ ਯੋਂ ਕਹਿ ਨਾਦ ਬਜਾਵਤ ਭਯੋ ਮਨੋ ਅੰਤ ਭਯੋ ਪਰਲੈ ਘਨ ਆਯੋ ॥੧੫੨੦॥ ਸ੍ਵੈਯਾ ॥ [15]ਨਾਦ ਸੁ ਨਾਦ ਰਹਿਓ ਭਰਪੂਰ ਸੁਨਯੋ ਪੁਰਹੂਤ ਮਹਾ ਬਿਸਮਾਯੋ ॥ ਸਾਤ ਸਮੁਦ੍ਰ ਨਦੀ ਨਦ ਅਉ ਸਰ ਬਿੰਬ ਸੁਮੇਰ ਮਹਾ ਗਰਜਾਯੋ ॥ [16]ਕਾਂਪ ਉਠਿਓ ਸੁਨ ਯੋਂ ਸਹਸਾਨਨ ਚਉਦਹ ਲੋਕਨ ਚਾਲੁ ਜਨਾਯੋ ॥ ਸੰਕਤ ਹ੍ਵੈ ਸੁਨ ਕੈ ਜਗ ਕੇ ਜਨ ਭੂਪ ਨਹੀ ਮਨ ਮੈ ਡਰ ਪਾਯੋ ॥

---

ੳ ਗਨੇਸ਼ (ਗਨਪਤਿ) ਵੀ ਇਸਨੂੰ ਕਹਿੰਦੇ ਹਨ

1 ਭਾਵ ਦੇਵ ਗਣ ਦਾ ਸੁਆਮੀ) ਮੁਕੰਦ ਪੁਰਾਣ ਅਨੁਸਾਰ "ਗਣ" ਇਕ ਦੈਂਤ ਸੀ ਜੋ ਅਤਿਜਿਤ ਬ੍ਰਹਮਣ ਦੀ ਇਸਤ੍ਰੀ ਦੇ ਗਰਭ ਤੋਂ ਬ੍ਰਹਮਾਂ ਦੇ ਵੀਰਯ ਦੁਆਰਾ ਪੈਦਾ ਹੋਇਆ ਇਸ ਨੂੰ ਗਣੇਸ਼ ਨੇ ਮਾਰਿਆ ਜਿਸ ਤੋਂ ਨਾਮ "ਗਣ ਈਸ਼" ਗਣ ਨੂੰ ਜਿਤਣ ਵਾਲਾ ਪੈ ਗਿਆ ।

2 ਬ੍ਰਹਮ ਵੈਵਰਤ ਪੁਰਾਣ ਵਿਚ ਲੇਖ ਹੈ ਕਿ ਵਿਸ਼ਨੂੰ ਦੇ ਵਰ ਨਾਲ ਪਾਰਬਤੀ ਦੇ ਪੁੱਤਰ ਜਨਮਿਆ ਸਾਰੇ ਦੇਵਤੇ ਬਾਲਕ ਨੂੰ ਦੇਖਣ ਆਏ ਜਦ ਸ਼ਨੀ ਦੀ ਨਜ਼ਰ ਉਸ ਤੇ ਪਈ ਤਦ ਬਾਲਕ ਦਾ ਸਿਰ ਉਡਾਗਿਆ । ਜਿਸ ਤੇ ਪਾਰਬਤੀ ਰੋਣ ਲੱਗੀ । ਵਿਸ਼ਨੂੰ ਨੇ ਇਕ ਹਾਥੀ ਦਾ ਸਿਰ ਵੱਢਕੇ ਬਾਲਕ ਦੇ ਧੜ ਨਾਲ ਜੋੜ ਦਿੱਤਾ । ਨਾਉ ਗਣੇਸ਼ ਥਾਪਿਆ ਅਤੇ ਆਗਿਆ ਕਹੀ ਕਿ ਸਭ ਕਾਰਜਾਂ ਦੇ ਆਦਿ ਇਸ ਦਾ ਪੂਜਨ ਕਰੋ ।
ਇਕ ਹੋਰ ਵਾਰਤਾ ਹੈ ਕਿ ਪਾਰਬਤੀ ਨੇ ਆਪਣੇ ਸਰੀਰ ਦੀ ਮੈਲ ਤੋਂ ਇਕ ਬਾਲਕ ਬਣਾ ਕੇ ਦਰ ਤੇ ਪਹਿਰੇ ਲਈ ਬਿਠਾ ਦਿਤਾ ਬਾਲਕ ਨੇ ਜਦੋਂ ਸ਼ਿਵਜੀ ਆਏ ਤਾਂ ਅਗੋਂ ਲੰਘਣੋ ਰੋਕ ਦਿਤਾ । ਜਿਸ ਤੋਂ ਸ਼ਿਵਜੀ ਨੇ ਬਾਲਕ ਦਾ ਸਿਰ ਵੱਢ ਦਿੱਤਾ । ਪਾਰਬਤੀ ਦਾ ਵਿਰਲਾਪ ਸੁਣਕੇ ਮਹਾਂਦੇਵ ਨੇ ਹਾਥੀ ਦਾ ਸਿਰ ਧੜ ਨਾਲ ਜੋੜ ਦਿਤਾ ਤੇ ਨਾਮ ਗਣੇਸ਼ ਰਖ ਦਿਤਾ ।

3 ਪੁਰਾਣਾ ਵਿਚ ਇਹ ਵੀ ਕਥਾ ਹੈ ਕਿ ਗਣੇਸ਼ ਬਹੁਤ ਬੜਾ ਲਿਖਾਰੀ ਸੀ ਤੇ ਬਹੁਤ ਛੇਤੀ ਲਿਖਦਾ ਸੀ ।

4 ਗਣੇਸ਼ ਦਾ ਜਨਮ ਦਿਨ ਭਾਦੋਂ ਸੁਦੀ 4 ਜਿਸ ਲਈ ਉਸਦਾ ਨਾਉਂ ਗਣੇਸ਼ ਚਤਰਥੀ ਹੈ ।

੧. ਬੜਾ ਜਿਹਾ ਦੁਖ ਹੀ ਲੱਗਾ ਹੈ । ਮੁੜਕੇ ਕਮਾਣ ਲੈ ਕੇ ਹੱਥ ਵਿਚ ਖਿੱਚ ਲਈ ਅਤੇ ਭੱਥੇ ਵਿਚੋਂ ਤੀਰ ਕੱਢ ਲਿਆ ਹੈ ॥੧੫੧੩॥

੨. ਦੋਹਰਾ ॥ ਅਤੇ ਉਸ ਰਾਜੇ ਨੇ ਇਕ ਤੀਰ ਕੰਨ ਤੱਕ ਕਮਾਣ ਨੂੰ ਖਿੱਚਕੇ। ਸ਼ਿਵਜੀ ਨੂੰ ਵੇਖ ਕੇ ਉਸ ਦੇ ਜਿਗਰ ਵਿਚ ਮਾਰ ਦਿਤਾ ਦਿਲ ਵਿਚ ਉਸ ਰਾਜੇ ਨੇ ਜਾਣਿਆ ਕਿ ਇਹ ਤੀਰ ਸ਼ਿਵਜੀ ਨੂੰ ਮਾਰ ਦੇਵੇਗਾ ॥੧੫੧੪॥

੩. ਚੌਪਈ ॥ ਜਿਸ ਵੇਲੇ ਹਰਿ (ਸ਼ਿਵਜੀ) ਦੇ ਹਿਰਦੇ ਵਿਚ ਰਾਜੇ ਨੇ ਤੀਰ ਮਾਰ ਦਿਤਾ । ਇਸ ਬਲ ਸ਼ਕਤੀ ਨੂੰ ਸ਼ਿਵਜੀ ਸੈਨਾ ਨੇ ਵੇਖਿਆ।

੪. ਤਾਂ ਕਾਰਤਕ ਨੇ ਆਪਣੀ ਸੈਨਾ ਦਾ ਦਲ ਚੜਾ ਕੇ ਧਾਵਾ ਕਰ ਦਿਤਾ । ਗਣੇਸ਼ ਦੀ ਫੌਜ ਨੇ ਬੜਾ ਕ੍ਰੋਧ ਵਧਾ ਲਿਆ॥੧੫੧੫॥

੫. ਸਵੈਯਾ ॥ ਜਿਸ ਵੇਲੇ ਰਾਜੇ ਨੇ ਗਣੇਸ਼ ਤੇ ਕਾਰਤਕ ਦੋਵੇਂ ਭਾਈ ਚੜਕੇ ਆਉਂਦੇ ਵੇਖੇ ਤਾਂ ਉਹ ਆਪਣੇ ਦਿਲ ਵਿਚ ਬਹੁਤਾ ਕ੍ਰੋਧ ਵਿਚ ਆ ਗਿਆ ਉਹਨਾਂ ਦੀਆਂ ਬਾਹਾਂ ਦੇ ਬਲ ਨੂੰ ਨਾਸ ਕਰਨ ਲਈ ਰਾਜੇ ਨੇ ਸਿਖ ਬਾਹਨ (ਮੋਰ ਦੇ ਸਵਾਰ) ਕਾਰਤਕ ਨੂੰ ਇਕ ਤੀਰ ਮਾਰ ਦਿੱਤਾ ।

੬. ਹੋਰ ਜਿਹੜੀ ਗਣੇਸ਼ ਦੇ ਗਣਾਂ ਦੀ ਫੌਜ ਆ ਰਹੀ ਸੀ ਉਹ ਸਾਰੀ ਇਕ ਛਿਨ ਦੇ ਵਿਚ ਜਮਰਾਜ ਦੇ ਘਰ ਨੂੰ ਭੇਜ ਦਿਤੀ। ਜਦੋਂ ਖੜਾਨਨ (ਛੇ ਮੁਖਾਂ ਵਾਲੇ ਕਾਰਤਕ) ਨੇ ਗਜ (ਗਣੇਸ਼) ਦੀ ਇਹ ਹਾਲਤ ਵੇਖੀ ਰਣ ਭੂਮੀ ਨੂੰ ਉਹ ਛੱਡਕੇ ਭੱਜ ਗਿਆ ॥੧੫੧੬॥

੭. ਰਾਜੇ ਦੇ ਮਨ ਵਿਚ ਬੜੀ ਮੋਦ (ਖੁਸ਼ੀ) ਹੋਈ ਜਦੋਂ ਉਸਨੇ ਸ਼ਿਵਜੀ ਦੀ ਫੌਜ ਮਾਰ ਕੁੱਟ ਕੇ ਭਜਾ ਦਿਤੀ । ਲਲਕਾਰ ਕੇ ਕਹਿੰਦਾ ਹੈ ਓ ਧਾਜੀਓ ਭੱਜੇ ਕਿਉਂ ਜਾਂਦੇ ਹੋ ਡਰਕੇ ਭੱਜੋ ਨਾਂ ਸਾਹਮਣੇ ਆ ਕੇ ਲੜੋ ਐਉਂ ਕਹਿ ਕੇ ਸੁਣਾ ਦਿਤਾ।

੮. ਸ੍ਰੀ ਸਜਾਮ ਜੀ ਲੇਖਕ ਕਹਿੰਦੇ ਹਨ ਕਿ ਖੜਗ ਸਿੰਘ ਆਪਣੇ ਹੱਥ ਵਿਚ ਸੰਖ ਲੈ ਕੇ ਵਿਜੈ ਦਾ ਵਜਾ ਦਿਤਾ ਤੇ ਸ਼ਸਤ੍ਰ ਸੰਭਾਲ ਕੇ ਸਾਰੇ ਹੀ ਉਹ ਆਪਣੇ ਮਨ ਦੇ ਵਿਚ ਕਾਲ ਰੂਪ ਧਾਰ ਕੇ ਰਣ ਭੂਮੀ ਵਿਚ ਆ ਗਿਆ ॥੧੫੧੭॥

੯. ਸਵੈਯਾ ॥ ਇਹ ਲਲਕਾਰ ਸੁਣ ਕੇ ਸ਼ਿਵਜੀ ਦੀ ਫੌਜ ਮੁੜਕੇ ਫਿਰ ਆ ਗਈ ਹੱਥ ਵਿਚ ਤਲਵਾਰਾਂ ਲੈ ਕੇ ਕ੍ਰੋਧ ਦੇ ਨਾਲ ਚੱਲੇ । ਲੱਜਿਆ ਦੇ ਭਰੇ ਹੋਏ ਨਾ ਪਿੱਛੇ ਮੁੜੇ ਨਾ ਭੈ ਰੱਖਿਆ ਉਸਦਾ ਸਾਰੇ ਜਣੇ ਇਕੱਠੇ ਹੋ ਕੇ ਜੰਗੀ ਸੰਖ ਵਜਾ ਦਿੱਤਾ।

੧੦. ਮਾਰੋ ਮਾਰ ਬੋਲਦੇ ਹੋਏ ਲਲਕਾਰ ਕੇ ਕਹਿੰਦੇ ਹਨ ਕਿ ਐ ਖੜਗ ਸਿੰਘ ! ਤੈਂ ਵੈਰੀ ਬਹੁਤ ਮਾਰੇ ਹਨ । ਹੁਣ ਅਸੀਂ ਤੈਨੂੰ ਮਾਰਦੇ ਹਾਂ ਹੁਣ ਤੈਨੂੰ ਜਿਉਂਦਾ ਨਹੀਂ ਛੱਡਦੇ ਇਹ ਕਹਿ ਕੇ ਤੀਰਾਂ ਦੇ ਭੱਥੇ ਚਲਾ ਦਿਤੇ ॥੧੫੧੮॥

੧੧. ਸਵੈਯਾ ॥ ਜਿਸ ਵੇਲੇ ਅੰਤ ਸਮੇਂ ਵਾਂਗ ਫਿੜਕ ਦੀ ਮਾਰ ਪੈ ਗਈ ਤਦ ਰਾਜੇ ਨੇ ਆਪਣੇ ਸ਼ਸਤ੍ਰ ਚੁੱਕ ਲਏ । ਤਲਵਾਰ, ਗਦਾ, ਬਰਛੀ, ਕਟਾਰ, ਟਕੂਆ ਲੈ ਕੇ ਵੈਰੀ ਨੂੰ ਵੰਗਾਰਿਆ।

੧੨. ਹੱਥ ਵਿਚ ਧਨੁਖ ਬਾਣ ਫੜ ਲਏ ਅਤੇ ਵੇਖ ਕੇ ਕ੍ਰੋੜਾਂ ਵੈਰੀ ਮਾਰ ਦਿਤੇ । ਰਾਜਾ ਜੁੱਧ ਵਲੋਂ ਮੁਖ ਨਹੀਂ ਮੋੜਦਾ ਉਸ ਦੇ ਸਾਹਮਣੇ ਅੰਤ ਕਰਨ ਵਾਲੇ ਜਮ ਰਾਜੇ ਜਿਹੇ ਜੋਧੇ ਹਾਰ ਗਏ ॥੧੫੧੯॥

੧੩. ਸਵੈਯਾ ॥ ਸ਼ਿਵਜੀ ਨੇ ਆਪਣੇ ਹੱਥ ਵਿਚ ਤੀਰ ਕਮਾਣ ਲੈ ਕੇ ਆਪਣੇ ਦਿਲ ਦੇ ਵਿਚ ਬਹੁਤ ਗੁੱਸਾ ਕਰ ਲਿਆ ਹੈ । ਰਾਜੇ ਨੂੰ ਚਿਤ (ਮਾਰਨ) ਦੀ ਸੋਚ ਵਿਚ ਸੋਚ ਕੇ ਆਪਣੇ ਬਾਹਨ ਧੌਲੇ ਨੰਦੀ ਬੈਲ ਨੂੰ ਭਜਾ ਲਿਆ ।

੧੪. ਤੈਨੂੰ ਅਸੀਂ ਹੁਣੇ ਜੁੱਧ ਭੂਮੀ ਦੇ ਵਿਚ ਮਾਰਦੇ ਹਾਂ ਇਹ ਕਹਿਕੇ ਰਾਜੇ ਨੂੰ ਇਸ ਤਰ੍ਹਾਂ ਸੁਣਾ ਦਿਤਾ । ਇਸ ਤਰ੍ਹਾਂ ਕਹਿ ਕੇ ਬੜੇ ਜ਼ੋਰ ਨਾਲ ਸੰਖ ਬਜਾ ਦਿਤੇ ਜਾਣੋ ਦੁਨੀਆਂ ਦਾ ਅੰਤ ਸਮਾਇਆ ਗਿਆ ਹੈ ਪਰਲੋ-ਕਰਨ ਵਾਲੀਆ ਘਟਾਂ ਚੜ੍ਹ ਆਈਆਂ ਹਨ ॥੧੫੨੦॥

੧੫. ਸਵੈਯਾ ॥ ਸੰਖ ਤੇ ਸੰਖ ਵੱਜਣ ਲੱਗੇ ਜਿਨ੍ਹਾਂ ਦੀ ਆਵਾਜ਼ ਗੂੰਜ ਪਈ। ਜਿਸ ਨੂੰ ਸੁਣ ਕੇ ਇੰਦ੍ਰ ਹੈਰਾਨ ਹੋ ਗਿਆ । ਸੱਤ ਸਮੁੰਦ੍ਰ ਨਦੀਆਂ, ਝੀਲਾਂ ਦਰਿਆ ਤੇ ਸੁਮੇਰ ਪ੍ਰਬਤ ਉਸ ਗਰਜ ਨੂੰ ਸੁਣਕੇ ਜਿਵੇਂ ਘਨਘੋਰ ਘਟਾ ਗਰਜਦੀ ਹੈ ਐਉਂ ਗਰਜ ਪੈ ਗਈ ।

੧੬. ਜਿਸ ਨੂੰ ਸੁਣ ਕੇ ਸ਼ੇਸ਼ ਨਾਗ ਤੇ ਚੌਦਾਂ ਲੋਕਾਂ ਵਿਚ ਭੁਚਾਲ ਜਿਹਾ ਆ ਗਿਆ । ਸਾਰੀ ਜਮ ਸੰਖਜਾ ਸੁਣਕੇ ਸ਼ੰਕੇ ਵਿਚ ਪੈ ਗਈ ਪਰ ਰਾਜੇ ਨੇ ਜਰਾ ਵੀ ਡਰ ਨਹੀਂ ਮੰਨਿਆ ॥੧੫੨੧॥

---

(ਪੰਨਾ ੩੩੯ ਦੀ ਬਾਕੀ)

ਧ੍ਰਿਗ ਇਵੇਹਾ ਜੀਵਣਾ ਜਿਤੁ ਹਰਿ ਪ੍ਰੀਤਿ ਨ ਪਾਇ ॥ ਜਿਤੁ ਕੰਮਿ ਹਰਿ ਵੀਸਰੈ ਦੂਜੈ ਲਗੈ ਜਾਇ ॥
ਰਾਗ ਗੂਜਰੀ ਮਹਲਾ ੩ ॥
ਜਿਸਦਾ ਭਾਵ ਹੈ ਕਿ ਸ੍ਰੀ ਦਸਮਗ੍ਰੰਥ ਸਾਹਿਬ ਦੀ ਬਾਣੀ ਹਰਿ ਨੂੰ ਵਿਸਾਰਕੇ ਦੂਜੇ ਮਾਇਆ ਆਦਿ ਤੋਂ ਵੀ ਹੇਠਾਂ ਬਾਮਾਦ ਨਾਲ ਜਾ ਕੇ ਜਾ ਏਵੇਗੀ । ਇਸ ਅਛੂਤ ਦੀ ਬਿਮਾਰੀ ਤੋਂ ਬਚੋ । ਅਗੇ ਭਾਈ ਸਾਹਿਬ ਆਪਣੀਆਂ ਪਵਿੱਤ੍ਰ ਦਲੀਲਾਂ ਦੀ ਮੜੀ ਵਿਚ ਭਿਉਂਕੇ ਲਿਖਦਾ ਹੈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਂਗ ਦਸਮ ਗ੍ਰੰਥ ਦੇ ਵੀ ੧੪੩੦ ਪੰਨੇ ਹਨ । ਇਨ੍ਹਾਂ ਵਿਚ ੪੦੯ ਤੋਂ ਲੈ ਕੇ ੧੩੮੮ ਤਕ ੫੮੦ ਪਖਯਾਨ ਚਰਿਤ੍ਰ ਦੇ ਹਨ । ਫਾਰਸੀ ਵਿਚ ਹਕਾਇਤਾਂ ਵੀ ਇਸੇ ਦਾ ਅੰਗ ਕਹੀਆ ਜਾ ਸਕਦੀਆ ਹਨ । ਇਸ ਤਰ੍ਹਾਂ ਦਸਮ ਗ੍ਰੰਥ ਦੇ ੧੪੩੦ ਸਫਿਆਂ ਵਿਚੋਂ ਲਗਭਗ ਛੇ ਸੌ ੬੦੦ ਵਿਚ ਇਕ ਮਜ਼ਮੂਨ ਦੀ ਰਚਨਾ ਪਸਰੀ ਹੋਈ ਹੈ ।

੨ ਦਸਮ ਗ੍ਰੰਥ ਦੀ ਬੀੜ ਤਿਆਰ ਹੁੰਦਿਆਂ ਹੀ ਇਸ ਦੀਆ ਸਾਰੀਆਂ ਬਾਣੀਆਂ ਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਹੋਣ ਸੰਬੰਧੀ ਮਤ ਭੇਦ ਸ਼ੁਰੂ ਹੋ ਗਿਆ ਸੀ ਪਿਛਲੇ ਦੋ ਸੌ ਸਾਲਾਂ ਵਿਚ ਇਸ ਬਾਰੇ ਚਰਚਾ ਤਾਂ ਹੁੰਦੀ ਰਹੀ ਪਰ ਹੁਣ ਤੱਕ ਕੋਈ ਨਿਰਨਾ ਨਹੀਂ ਕੀਤਾ ਗਿਆ ।...

੩ ਭਾਈ ਕਾਨ੍ਹ ਸਿੰਘ ਜੀ ਨੇ ਆਪਣੀਆ ਰਚਨਾਵਾਂ ਵਿਚ ਲਿਖਿਆ ਹੈ ਕਿ ਦਸਮ ਗ੍ਰੰਥ ਵਿਚੋਂ ਕੁਝ ਬਾਣੀਆਂ (ਪਖਯਾਨ ਚਰਿਤ੍ਰ) ਸੰਗਤਾਂ ਅਤੇ ਬੀਬੀਆ ਦੇ ਸਾਹਮਣੇ ਪੜ੍ਹਨ ਯੋਗ ਨਹੀਂ ਪਰ ਉਨ੍ਹਾਂ ਅਤੇ ਹੋਰ ਵਿਦਵਾਨਾਂ ਦੀਆਂ ਸੰਖੇਪ ਲਿਖਤਾਂ ਤੋਂ ਇਨ੍ਹਾਂ ਵਿਚ ਲਿਖੇ ਸਬੰਧੀ ਪੂਰਾ ਅੰਦਾਜ਼ਾ ਨਹੀਂ ਲਗ ਸਕਦਾ ।...ਜਦ ਕਦੀ ਵੀ ਮੈਂ ਪਖਯਾਨ ਚਰਿਤ੍ਰ ਪੜਿਆ ਮੇਰਾ ਮਨ ਮਲੀਨਤਾ ਵਲ ਹੀ ਗਿਆ । ਜਦੋਂ ਮੈਂ ਇਸ ਨੂੰ ਪੜ੍ਹ ਰਿਹਾ ਹੋਵਾਂ, ਜੇ ਕੋਈ ਮੇਰੇ ਪਾਸ ਆ ਜਾਏ ਤਾਂ ਸ਼ਰਮ ਕਰਕੇ ਮੇਰੀ ਕੋਸ਼ਿਸ਼ ਗ੍ਰੰਥ ਨੂੰ ਬੰਦ ਕਰ ਦੇਣ ਦੀ ਹੁੰਦੀ ਹੈ । .. ਪਖਯਾਨ ਚਰਿਤ੍ਰ ਵਿਚ ਭੰਗ, ਸ਼ਰਾਬ ਆਦਿ ਦੀ ਵਰਤੋਂ ਦਾ ਅਨੇਕ ਵਾਰੀ ਜਿਕਰ ਆਇਆ ਹੈ । ਇਕ ਵਾਰੀ ਵੀ ਇਨ੍ਹਾਂ ਦੀ ਨਖੇਧੀ ਨਹੀਂ ਕੀਤੀ ਗਈ । ਕਈ ਜਗ੍ਹਾ ਕੇਸ ਉਤਾਰਣ ਦਾ ਜਿਕਰ ਹੈ । ਸ੍ਰੀ ਰਾਮ ਚੰਦਰ ਸੀਤਾ ਜੀ, ਸ੍ਰੀ ਕ੍ਰਿਸ਼ਨ ਮਹਾਰਾਜ ਜੀ, ਹਜ਼ਰਤ ਮੁਹੰਮਦ ਸਾਹਿਬ ਕੁਰਾਨ ਸ਼ਰੀਫ ਵੇਦ ਸ਼ਾਸਤ੍ਰ ਗੀਤਾ ਆਦਿ ਦਾ ਅਜਿਹੀ ਰਚਨਾ ਵਿਚ ਜਿਕਰ ਆਉਣਾ ਯੋਗ ਨਹੀਂ ਜਾਪਦਾ । ਭਾਵੇਂ ਪਖਯਾਨ ਚਰਿਤ੍ਰ ਵਿਚ ਕਿਤੇ-ਕਿਤੇ ਸਿਖਿਆ ਭੀ ਹੈ, ਪਰ ਬਹੁਤ ਜ਼ੋਰ ਕਾਮ ਵਾਸ਼ਨਾ ਦੇ ਵਰਣਣ ਦਾ ਹੀ ਹੈ । ਕਈ ਸ਼ਬਦ ਬਾ-ਅਦਬ ਸਭਾ ਵਿਚ ਉੱਕਾ ਵਰਤੇ ਨਹੀਂ ਜਾ ਸਕਦੇ ।...(੪) ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਗੁਰੂ ਗੋਬਿੰਦ ਸਿੰਘ ਫਾਊਂਡੇਸ਼ਨ ਆਦਿਕ ਦਾ ਇਹ ਫਰਜ ਬਣਦਾ ਸੀ ਕਿ ਉਹ ਪੂਰੀ ਖੋਜ ਕਰਵਾਕੇ ਦਸਮ ਗ੍ਰੰਥ ਵਿਚ ਸਾਰੀਆਂ ਬਾਣੀਆ ਦੇ ਸ੍ਰੀ ਗੁਰ ਮੁਖ ਵਾਕ ਹੋਣ ਜਾ ਨਾ ਹੋਣ ਸਬੰਧੀ ਨਿਰਣਾ ਦਿੰਦੇ । ਹਿੰਦ ਦੀ ਰਾਜ ਕਟਤਰ ਵਿਚ ਬੋਲਣ ਦੀ ਅਜ਼ਾਦੀ ਨੂੰ ਬੁਨਿਆਦੀ ਅਧਿਕਾਰ ਵਿਚ ਗਿਣਿਆ ਗਿਆ ਹੈ, ਪਰ ਅਜੇਹੇ ਸੰਕਟ ਘੱਟ ਹੀ ਮਿਲਦੇ ਹਨ ਜੋ ਅਕੀਦੇ ਅਨੁਸਾਰ ਆਪਣੇ ਵਿਚਾਰ ਖੁਲ ਕੇ ਪੇਸ਼ ਕਰ ਸਕਣ ।

੪ ਮੇਰੀ ਜਾਚੇ ਇਸ ਮਸਲੇ ਦੇ ਦੋ ਹੱਲ ਹੋ ਸਕਦੇ ਹਨ ਇਕ ਤਾਂ ਇਹ ਹੈ ਕਿ ਇਤਿਹਾਸਕਾਰ ਅਤੇ ਵਿਚਾਰਵਾਨ ਖੋਜ ਕਰਕੇ ਇਸ ਸਬੰਧੀ ਫੈਸਲਾ ਦੇਣ। ਦੂਸਰਾ ਇਸ ਤੋਂ ਸਹਿਲ ਤਰੀਕਾ ਵੀ ਹੋ ਸਕਦਾ ਹੈ । ਗੁਰ ਪਾਰਬ੍ਰਹਮ ਏਕੈ ਹੀ ਜਾਨੈ (੮੮੭) ਗੁਰੂ ਅਤੇ ਅਕਾਲ ਪੁਰਖ ਪਾਰਬ੍ਰਹਮ ਵਿਚ ਭੇਦ ਨਹੀਂ ਹੁੰਦਾ । ਬਾਣੀ ਗੁਰੂ ਗੁਰੂ ਹੈ ਬਾਣੀ ॥੯੮੨॥ ਸਿੱਖ ਬਾਣੀ ਨੂੰ ਹੀ ਗੁਰੂ ਕਰਕੇ ਜਾਣਦਾ ਹੈ (ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥੫੧੫॥ ਨਿਰੰਕਾਰੀ ਧੁਰ ਆਈ ਬਾਣੀ ਮਨੁੱਖ ਦੀ ਪਰਮਗਤੀ ਕਰਨ ਦੀ ਸਮਰੱਥਾ ਰੱਖਦੀ ਹੈ:—ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥੧੦੩॥ ਗੁਰਮਤਿ ਅਨੁਸਾਰ ਸਾਰੇ ਰੋਗਾਂ ਲਈ ਇਕੋ ਨਾਮ ਹੀ ਦਾਰੂ ਹੈ :—ਸਰਬ ਰੋਗ ਕਾ ਅਉਖਦੁ ਨਾਮੁ ॥੨੭੪॥ ਪਖਯਾਨ ਚਰਿਤ੍ਰ ਮਨੁੱਖ ਦੀ ਪਰਮਗਤੀ ਕਰਨ ਵਾਲੀ ਬਾਣੀ ਨਹੀਂ ਇਹ ਤਾਂ ਅਹਿਨਿਸ ਕਾਮਿ ਵਿਆਪਿਆ ਕਣਸਾਰਿਆ ਮਿਤ੍ਰਾ ਅੰਧੁਲੇ ਨਾਮ ਨਾ ਚਿਤਿ ॥ ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥ ਗਿਆਨ ਧਿਆਨ ਗੁਣ ਸੰਜਮ ਨਾਹੀ ਜਨਮਿ ਮਰਹੁਗੇ ਝੂਠੇ ॥੭੫॥ ਦਾ ਵਰਤਾਰਾ ਹੈ। ਇਹ ਕੱਚੀ ਬਾਣੀ ਹੈ ।

(ਬਾਕੀ ਪੰਨਾ ੩੪੨ ਤੇ)

੧੫੨੧॥ [1]ਖੜਗੇਸ ਬਾਚ ਸਿਵ ਸੋ ॥ ਸ੍ਵੈਯਾ ॥ [2]ਰੁਦ੍ਰ ਕੇ ਆਨਨ ਕੋ ਅਵਿਲੋਕ ਕੈ ਯੋਂ ਕਹਿਕੈ ਨ੍ਰਿਪ ਬਾਤ ਸੁਨਾਈ ॥ ਕਾ ਭਯੋ ਜੋ ਜੁਗੀਯਾ ਕਰ ਲੈ ਕਰ ਡਿੰਭ ਕੇ ਕਾਰਨ ਨਾਦ ਬਜਾਈ ॥[3] ਤੰਦੁਲ ਮਾਂਗਨ ਹੈ ਤੁਯ ਕਾਰਜ ਮੈ ਨ ਡਰੋ ਤੁਹਿ ਚਾਂਪ ਚਢਾਈ ॥ ਜੂਝਬੋ ਕਾਮ ਹੈ ਛਤ੍ਰਨ ਕੋ ਕਛੁ ਜੋਗਨ ਕੋ ਨਹੀ ਕਾਮ ਲਰਾਈ ॥੧੫੨੨॥ ਸ੍ਵੈਯਾ ॥[4] ਯੋ ਕਹਿਕੈ ਬਤੀਯਾ ਸਿਵ ਸੋ ਨ੍ਰਿਪ ਪਾਨ ਬਿਖੈ ਰਿਸ ਖੜਗ ਬਡੋ ਲੈ ॥ ਮਾਰਤ ਭੇ ਹਰ ਕੇ ਤਨ ਮੈ ਕਬਿ ਸਯਾਮ ਕਹੈ ਜੀਯ ਕੋਪ ਮਹਾਂ ਕੈ ॥ [5]ਘਾਉ ਕੇ ਸੁੰਭ ਕੈ ਗਾਤ ਬਿਖੈ ਇਮ ਬੋਲਿ ਉਠਿਓ ਹਸਿ ਸਿੰਧ ਜਰਾ ਜੈ ॥ ਰੁਦ੍ਰ ਗਿਰਿਓ, ਸਿਰਮਾਲ ਕਹੂੰ; ਕਹੂੰ ਬੈਲ ਗਿਰਿਓ, ਗਿਰਯੋ ਸੂਲ ਕਹੂੰ ਹ੍ਵੈ ॥੧੫੨੩॥ ਸ੍ਵੈਯਾ ॥ [6]ਘੇਰਿ ਲੀਯੋ ਮਿਲ ਕੈ ਨ੍ਰਿਪ ਕਉ ਜਬ ਹੀ ਸਿਵ ਕੇ ਦਲ ਕੋਪ ਕਰਿਓ ਹੈ ॥ ਆਗੇ ਹ੍ਵੈ ਭੂਪ ਅਯੋਧਨ ਮੈ ਦ੍ਰਿਢ ਠਾਢੋ ਰਹਿਓ ਨਹੀ ਪੈਗ ਟਰਿਓ ਹੈ ॥ [7]ਤਾਲ ਜਹਾਂ ਰਥ ਰੂਖ ਧੁਜਾ ਭਟ ਪੰਛਨ ਸਿਉ ਰਨ ਬਾਗ ਭਰਿਓ ਹੈ ॥ ਭਾਗ ਗਏ ਗਨ ਜੈਸੇ ਬਿਹੰਗ ਮਨੋ ਨ੍ਰਿਪ ਟੂਟ ਕੈ ਬਾਜ ਪਰਿਓ ਹੈ ॥੧੫੨੪॥ ਦੋਹਰਾ ॥ [8]ਏ ਸਿਵ ਕੇ ਗਨ ਥਿਰੁ ਰਹੇ ਅਤਿ ਮਨ ਕੋਪ ਬਢਾਇ ॥ ਗਨ ਛਉਨਾ ਗਨ ਰਾਜ ਸ੍ਰੀ ਮਹਾਬੀਰ ਮਨ ਰਾਇ ॥੧੫੨੫॥ ਸ੍ਵੈਯਾ ॥ [9]ਬੀਰਨ ਕੀ ਮਨ ਸ੍ਰੀ ਗਨ ਰਾਇ ਮਹਾਂ ਬਰਬੀਰ ਫਿਰਿਓ ਗਨਛਉਨਾ ॥ ਲੋਹਤ ਨੈਨ ਚਲਿਓ ਸਿਸ ਹੋਤ ਕੀਓ ਗਹਿ ਜਾ ਜਮਰਾਜ ਖਿਲਉਨਾ ॥ [10]ਆਵਤ ਭੂਪ ਬਿਲੋਕ ਕੈ ਸੱਤ੍ਰਨ ਆਪ ਕੀਯੋ ਮਨ ਰੰਚਕ ਭਉ ਨਾ ॥ ਮਾਰ ਲਏ ਰਨ ਮੈ ਗਨ ਕੇ ਗਨ ਜੁੱਧੁ ਕੀਓ ਕਿ ਕੀਓ ਕਛੁ ਟਉਨਾ ॥੧੫੨੬॥ ਚਉਪਈ ॥ [11]ਤਬ ਅਰਿ ਲਖਿ ਕੈ ਸਰ ਸੋ ਮਾਰਿਓ ॥ ਜਿਹ ਕੁਦ੍ਰਿਸਟਿ ਨ੍ਰਿਪ ਓਰ ਨਿਹਾਰਿਓ ॥ [12]ਪੁਨ ਗਨੇਸ ਕੋ ਨ੍ਰਿਪ ਲਲਕਾਰਿਓ ॥ ਤ੍ਰਸਤ ਭਯੋ ਤਜ ਜੁੱਧੁ ਪਧਾਰਿਓ ॥੧੫੨੭॥ [13]ਜਬ ਸਿਵ ਜੂ ਕਛੁ ਸੰਗਿਆ ਪਾਈ ॥ ਭਾਜਿ ਗਯੋ ਤਜ ਦਈ ਲਰਾਈ ॥ [14]ਅਉਰ ਸਗਲ ਡਰ ਕੈ ਗਨ ਭਾਗੈ ॥ ਐਸੋ ਕੋ ਭਟ ਆਵੈ ਆਗੈ ॥੧੫੨੮॥ ਚਉਪਈ ॥ [15]ਜਬਹ ਕ੍ਰਿਸਨ ਸਿਵ ਭਜਤ ਨਿਹਾਰਿਓ ॥ ਇਹੈ ਆਪਨੇ ਹ੍ਰਿਦੈ ਬਿਚਾਰਿਓ ॥ [16]ਅਬ ਹਉ ਆਪਨ ਇਹ ਸੰਗ ਲਰੋ ॥ ਕੈ ਅਰਿ ਮਾਰੋ ਕੈ ਲਰਿ ਮਰੋ ॥੧੫੨੯॥ [17]ਤਬ ਤਿਹ ਸਉਹੈ ਹਰਿ ਜੂ ਗਯੋ ॥ ਰਾਮ ਭਨੈ ਅਤਿ ਜੁੱਧੁ ਮਚਯੋ ॥ [18]ਤਬ ਤਿਨ ਤਕਿ ਤਿਹ ਬਾਨ ਲਗਾਯੋ ॥ ਸਿਯੰਦਨ ਤੇ ਹਰਿ ਭੂਮ ਗਿਰਾਯੋ ॥੧੫੩੦॥ [19]ਕਬਿਯੋ ਬਾਚ ॥ ਸ੍ਵੈਯਾ ॥ [20]ਜਾ ਪ੍ਰਭ ਕਉ ਨਿਤ ਬ੍ਰਹਮ ਸਚੀ ਪਤਿ ਸ੍ਰੀ ਸਨਕਾਦਿਕ ਹੂ ਜਪੁ ਕੀਨੋ ॥

---

(ਪੰਨਾ ੩੪੧ ਦੀ ਬਾਕੀ)

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ ॥੯੨੦॥
ਕਿਸੇ ਕੱਚੀ ਬਾਣੀ ਨੂੰ ਗੁਰੂ ਸਾਹਿਬ ਜੀ ਦੀ ਰਚਨਾ ਕਹਿਣਾ, ਗੁਰੂ ਦੀ ਨਿਰਾਦਤੀ ਕਰਨਾ ਹੈ ।

੫ ਨੋਟ— ਜੋ ਤੁਕਾਂ ਅਤੇ ਫੁਟ ਨੋਟ ਅੱਗੇ ਦਿਤੇ ਹਨ ਇਹ ਉਸ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਨਾਮ ਹੇਠਾਂ ਛਪੇ ਗ੍ਰੰਥ ਵਿਚੋਂ ਹਨ ਜਿਸ ਦੀ ਸੁਧਾਈ ਉਸ ਬੀੜ ਨਾਲ ਕੀਤੀ ਗਈ ਹੈ ਜੋ ਸੰਮਤ ੧੯੫੨ ਬਿਕ੍ਰਮੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸੋਧਕ ਕਮੇਟੀ ਨੇ ਸੋਧੀ । ਗ੍ਰੰਥ ਵਿਚ ਲਗ ਭਗ ੫੮੦ ਪੰਨੇ ਪਖਯਾਨ ਚਰਿਤ੍ਰ ਦੀ ਕੱਚੀ ਬਾਣੀ ਦੇ ਹੁੰਦਿਆਂ ਇਸ ਨੂੰ ਸ੍ਰੀ (ਦਸਮ) ਗੁਰੂ ਗ੍ਰੰਥ ਸਾਹਿਬ ਜੀ ਲਿਖਣਾ ਯੋਗ ਨਹੀਂ ਸੀ ।

ਮੈਂ ਆਸ ਰਖਦਾ ਹਾਂ ਕਿ ਜਿਹੜੇ ਪਾਠਕ ਮੇਰੇ ਨਾਲ ਸਹਿਮਤ ਹੋਣਗੇ, ਉਹ ਕਮੇਟੀ ਅਤੇ ਫਾਉਂਡੇਸ਼ਨ ਉਤੇ ਜੋਰ ਪਾਉਣਗੇ ਤਾਂ ਜੋ ਕੋਈ ਸਪਸ਼ਟ ਨਿਰਣਾ ਛੇਤੀ ਕੀਤਾ ਜਾ ਸਕੇ ॥੨੩ ਸੈਕਟਰ ੮. ਏ ਚੰਡੀਗੜ ਫਰਵਰੀ 1973, ਸੰਤੋਖ ਸਿੰਘ

ਆਪੇ ਬਣੇ ਮਹਾਨ ਵਿਦਵਾਨ ਜੀ ਦੇ ਸਵਾਲਾਂ ਦੇ ਵਿਚਾਰ ਦਾ ਉੱਤਰ:—

ਭਾਈ ਸੰਤੋਖ ਸਿੰਘ ਜੀਓ ਜੇ ਤੁਸੀਂ ਸਾਰੇ ਪਖਯਾਨੇ ਚਰਿਤ੍ਰ ਦੇ ਅਰਥ ਕਰਨ ਤੋਂ ਅਸਮਰਥ ਹੋ ਕ੍ਰਿਪਾ ਕਰਕੇ ਪਹਿਲੇ ਚਰਿਤਰ ਦੇ ਹੀ ਅਰਥ ਕਰਕੇ ਦੱਸ ਦਿਓ ਜੇ ਤੁਹਾਡੇ ਨੇਤ੍ਰਾਂ ਵਿਚੋਂ ਨੀਂਦ ਦੀ ਖੁਮਾਰੀ ਉਤ੍ਰ ਗਈ ਹੈ ਤਾਂ ਜਰਾ ਸੋਚ ਕੇ ਦੱਸੋ:—੧ਓ ਵਾਹਿਗੁਰੂ ਜੀ ਕੀ ਫਤੇ ਆਦਿ ਲੇਖ ਤੋਂ ਲਿਖਣ ਵਾਲਾ ਪਹਿਲੇ ਹੀ ਕੌਣ ਹੋ ਸਕਦਾ ਹੈ ?

ਸ੍ਰੀ ਭਗੌਤੀ ਏ ਨਮਹ ਦੇ ਅਰਥ ਕੀ ਕੀਤੇ ਜਾ ਸਕਦੇ ਹਨ ? ਪਾਤਸ਼ਾਹੀ ੧੦ ਦੀ ਮੋਹਰ ਛਾਪ ਲੈਣ ਵਾਲਾ ਕੌਣ ਸੀ ? ਤ੍ਵਪ੍ਰਸਾਦਿ - ਦੀ ਕ੍ਰਿਪਾ

(ਬਾਕੀ ਪੰਨਾ ੩੪੩ ਤੇ)

੧. ਖੜਗ ਸਿੰਘ ਸ਼ਿਵ ਜੀ ਨੂੰ ਕਹਿੰਦਾ ਹੈ ॥
੨. ਸਵੈਯਾ ॥ ਸ਼ਿਵ ਦਾ ਮੂੰਹ ਵੇਖ ਕੇ ਰਾਜੇ ਨੇ ਇਸ ਤਰ੍ਹਾਂ ਗੱਲ ਕਹਿ ਕੇ ਸੁਣਾਈ ਕੀ ਹੋਇਆ ਜੇ ਜੋਗੀਆਂ ਨੇ ਹੱਥ ਵਿਚ ਲੈ ਕੇ ਪਾਖੰਡ ਕਰਨ ਲਈ ਸੰਖ ਵਜਾ ਦਿਤੇ। ਚਾਵਲ ਮੰਗਣਾ ਤੁਹਾਡਾ ਕੰਮ ਹੈ। ਜੇ ਧਨੁਖ ਤੇ ਤੀਰ ਚੜ੍ਹਾ ਲਿਆ ਹੈ ਤਾਂ ਮੈਂ ਤੇਰੇ ਕੋਲੋਂ ਨਹੀਂ ਡਰਦਾ।
੩. ਜੁੱਧ ਕਰਨਾ ਛੱਤ੍ਰੀਆਂ ਦਾ ਕਰਮ ਹੈ। ਜੋਗੀਆ ਦਾ ਲੜਾਈ ਦਾ ਕੋਈ ਕੰਮ ਨਹੀਂ ਇਸ ਤਰ੍ਹਾਂ ਕਹਿ ਕੇ ਸ਼ਿਵ ਜੀ ਨੂੰ ਤਾਹਨਾ ਮਾਰਿਆ ਕਿ ਤੂੰ ਤਾਂ ਸਾਧ-ਫਕੀਰ ਹੈਂ, ਜਾਹ ਦੌੜ ਜਾ ਜੰਗੇ ਮੈਦਾਨ ਚੋਂ ॥੧੫੨੨॥
੪. ਸਵੈਯਾ ॥ ਰਾਜੇ ਨੇ ਇਸ ਤਰ੍ਹਾਂ ਦੀਆਂ ਗੱਲਾਂ ਕਹਿ ਕੇ ਸ਼ਿਵਜੀ ਨੂੰ ਹੱਥ ਵਿਚ ਤਲਵਾਰ ਲੈ ਕੰਬਾਈ ਅਤੇ ਸ਼ਿਵਜੀ ਦੇ ਸਰੀਰ ਵਿਚ ਮਾਰ ਦਿਤੀ ਕਵੀ ਸਜਾਮ ਜੀ ਕਹਿੰਦੇ ਹਨ ਕਿ ਦਿਲ ਵਿਚ ਬਹੁਤਾ ਕ੍ਰੋਧ ਕਰਕੇ।
੫. ਸੰਭ (ਸ਼ਿਵਜੀ) ਦੇ ਸਰੀਰ ਉਤੇ ਘਾਉ ਕਰਦਾ ਤੇ ਖੁਸ਼ੀ ਵਿਚ ਆ ਕੇ ਕਿਹਾ ਜਰਾ ਸਿੰਧ ਦੀ ਜੈ। ਸ਼ਿਵਜੀ ਧਰਤੀ ਤੇ ਕਿਧਰੇ ਰਹਿ ਗਿਆ ਤੇ ਤ੍ਰਿਸ਼ੂਲ ਕਿਧਰੇ ਜਾ ਪਿਆ ॥੧੫੨੩॥
੬. ਸਵੈਯਾ ॥ ਸ਼ਿਵਜੀ ਦੀ ਫੌਜ ਕ੍ਰੋਧ ਵਿਚ ਆ ਗਈ ਉਸ ਨੇ ਰਾਜੇ ਨੂੰ ਘੇਰਾ ਪਾ ਲਿਆ ਇਕੱਠੇ ਹੋ ਕੇ ਜਦੋਂ ਸ਼ਿਵਜੀ ਦੀ ਫੌਜ ਗੁੱਸੇ ਵਿਚ ਆ ਗਈ। ਰਾਜਾ ਜੁੱਧ ਭੂਮੀ ਦੇ ਵਿਚ ਨਿਰਭੈ ਹੋ ਕੇ ਖੜਾ ਰਿਹਾ ਪੱਕੇ ਨਿਸਚੇ ਨਾਲ ਇਕ ਪੈਰ ਪਿੱਛੇ ਨਹੀਂ ਹਟਿਆ।
੭. ਜਿਥੇ ਖੂਨ ਦੇ ਤਲਾ ਹਨ ਰਥਾਂ ਦੇ ਝੰਡੇ ਰੁਖ ਜਾਪਦੇ ਹਨ ਸੂਰਮੇ ਪੰਛੀ ਹਨ ਜਿਨ੍ਹਾਂ ਨਾਲ ਰਣ ਭੂਮੀ ਰੂਪੀ ਬਾਗ ਭਰਿਆ ਹੋਇਆ ਹੈ। ਸ਼ਿਵਜੀ ਦੇ ਗਣ ਐਉਂ ਉੱਡ ਗਏ ਹਨ ਜਿਵੇਂ ਪੰਛੀ ਬਾਜ ਤੋਂ ਡਰਕੇ ਉੱਡ ਜਾਂਦੇ ਨੇ ਜਾਣੋ ਰਾਜਾ ਗਣਾ ਰੂਪ ਪੰਛੀਆਂ ਤੇ ਬਾਜ ਵਾਂਗ ਟੁੱਟ ਕੇ ਪੈ ਗਿਆ ਹੈ ॥੧੫੨੪॥
੮. ਦੋਹਰਾ ॥ ਕੁਝ ਸ਼ਿਵ ਦੇ ਇਹ ਗਣ ਅਡੋਲ ਖੜੇ ਰਹੇ ਜੋ ਨਹੀਂ ਭੱਜੇ ਜਿਨ੍ਹਾਂ ਨੇ ਮਨ ਵਿਚ ਬਹੁਤ ਕ੍ਰੋਧ ਕੀਤਾ ਹੈ। ਛਾਊਨਾ ਗਨ, ਸ੍ਰੀ ਰਾਜ, ਮਹਾ ਬੀਰ, ਮਤ ਮਨ ਰਾਇ ॥੧੫੨੫॥
੯. ਸ੍ਵੈਯਾ ॥ ਸੂਰਮਿਆਂ ਦਾ ਮਨ ਰੂਪ ਸ੍ਰੀ ਮਨ ਰਾਇ ਜੋਧਿਆਂ ਦਾ ਜੋਧਾ ਮਹਾਂਬਲੀ ਛਾਊਨਾ ਗਨ ਫਿਰਦਾ ਹੈ। ਲਾਲ ਨੇਤ੍ਰ ਕਰਕੇ ਚੱਲ ਪਿਆ ਹੈ ਜਿਸਨੇ ਬਚਪਨ ਦੀ ੨ ਸਾਲ ਦੀ ਉਮਰ ਵਿਚ ਹੀ ਜਮਰਾਜ ਨੂੰ ਫੜਕੇ ਆਪਣਾ ਖਿਲੌਣਾ ਬਣਾ ਲਿਆ ਜੋ ਹੁਣ ਜਵਾਨ ਹੋ ਗਿਆ ਹੈ।
੧੦. ਪਰ ਰਾਜੇ ਨੇ ਇਹਨਾਂ ਵੈਰੀਆਂ ਨੂੰ ਆਉਂਦੇ ਵੇਖ ਕੇ ਆਪਣੇ ਮਨ ਵਿਚ ਜਰਾ ਜਿਨ੍ਹਾਂ ਵੀ ਭੈ ਨਹੀਂ ਮੰਨਿਆ। ਅਉਂਦੇ ਹੀ ਉਹ ਗਣ ਮਾਰ ਲਏ, ਪਤਾ ਨਹੀਂ ਉਸ ਨੇ ਜੁੱਧ ਕੀਤਾ ਕਿ ਜਾਂ ਕੋਈ ਜਾਦੂ ॥੧੫੨੬॥
੧੧. ਚੌਪਈ ॥ ਫੇਰ ਉਸ ਨੇ ਜਿਸ ਨੂੰ ਵੈਰੀ ਸਮਝਿਆ ਉਸੇ ਨੂੰ ਤੀਰ ਚਲਾ ਕੇ ਮਾਰ ਦਿਤਾ ਜਿਸ ਨੇ ਵੀ ਟੇਢੀ ਨਿਗਾਹ ਨਾਲ ਰਾਜੇ ਵਲ ਤੱਕਿਆ।
੧੨. ਫੇਰ ਰਾਜੇ ਨੇ ਗਣੇਸ਼ ਨੂੰ ਵੰਗਾਰਿਆ। ਉਹ ਡਰ ਗਿਆ ਤੇ ਜੁੱਧ ਛੱਡਕੇ ਭੱਜ ਗਿਆ ॥੧੫੨੭॥
੧੩. ਜਦੋਂ ਸ਼ਿਵਜੀ ਨੇ ਕੁਝ ਰਾਹਤ ਪਾਈ ਤਾਂ ਉੱਠਕੇ ਭੱਜ ਗਿਆ ਲੜਾਈ ਛੱਡ ਦਿੱਤੀ। ਹੋਰ ਸਾਰੇ ਡਰ ਕੇ ਭੱਜ ਗਏ
੧੪. ਹੋਰ ਸਾਰੇ ਗਣ ਡਰ ਕੇ ਭੱਜ ਗਏ। ਹੁਣ ਇਹੋ ਜਿਹਾ ਕੋਈ ਸੂਰਮਾ ਨਹੀਂ ਜਿਹੜਾ ਖੜਗੇਸ ਰਾਜੇ ਸਾਹਮਣੇ ਹੋ ਕੇ ਜੁੱਧ ਕਰੇ ॥੧੫੨੮॥
੧੫. ਚੌਪਈ ॥ ਜਦੋਂ ਕ੍ਰਿਸ਼ਨ ਨੇ ਸ਼ਿਵਜੀ ਨੂੰ ਭੱਜਦਾ ਵੇਖਿਆ ਤਾਂ ਉਹਨਾਂ ਨੇ ਆਪਣੇ ਦਿਲ ਵਿਚ ਇਹ ਵਿਚਾਰ ਕੀਤੀ।
੧੬. ਕਿ ਹੁਣ ਮੈਂ ਆਪ ਹੀ ਇਸ ਦੇ ਨਾਲ ਜੁੱਧ ਕਰਾਂ ਜਾਂ ਤਾਂ ਵੈਰੀ ਨੂੰ ਮਾਰ ਲਵਾਂ ਜਾਂ ਫੇਰ ਆਪ ਮਰ ਜਾਵਾਂ ॥੧੫੨੯॥
੧੭. ਤਦ ਫੇਰ ਉਸ ਦੇ ਸਾਹਮਣੇ ਹਰਿ ਜੀ ਚਲੇ ਗਏ। ਕਵੀ ਰਾਮ ਜੀ ਕਹਿੰਦੇ ਹਨ ਕਿ ਘੋਰ ਜੁੱਧ ਕਰਨ ਲੱਗੇ।
੧੮. ਤਦ ਰਾਜੇ ਨੇ ਤੱਕ ਕੇ ਤੀਰ ਚਲਾਏ। ਕ੍ਰਿਸ਼ਨ ਨੂੰ ਰੱਥ ਉਤੋਂ ਧਰਤੀ ਤੇ ਡੇਗ ਦਿੱਤਾ ॥੧੫੩੦॥
੧੯. ਕਵੀ ਜੀ ਕਹਿੰਦੇ ਹਨ ॥
੨੦. ਸਵੈਯਾ ॥ ਜਿਸ ਵਿਸ਼ਨੂੰ ਦੇ ਸਰੂਪ ਕ੍ਰਿਸ਼ਨ ਨੂੰ ਬ੍ਰਹਮਾ ਤੇ ਇੰਦ੍ਰ ਵਿਸ਼ਨੂੰ ਦੇ ਦੁਆਰੁ ਪਾਲ ਸਨਕ, ਸਨੰਦਨ, ਸਨਾਤਨ ਸੰਤ ਕੁਮਾਰ ਆਦਿ ਜਪ ਕਰਦੇ ਹਨ।

---

(ਪੰਨਾ ੩੪੨ ਦੀ ਬਾਕੀ)

ਦਾ ਧਾਤੂ ਤੇ ਵਿਸ਼ਵਾਸਤੁ ਦਾ ਪ੍ਰਯੋਗੀ ਕੌਣ ਸੀ ?
ਤੁਹੀ ਖੜਗ ਧਾਰਾ ਤੁਹੀ ਬਾਢਵਾਰੀ ॥ ਤੁਹੀ ਤੀਰ ਤਰਵਾਰ ਕਾਤੀ ਕਟਾਰੀ ॥ ਹਲੱਬੀ ਜੁਨੱਬੀ ਮਗਰਬੀ ਤੁਹੀ ਹੈਂ ॥ ਨਿਹਾਰੋਂ ਜਹਾਂ ਆਪੁ ਠਾਢੀ ਵਹੀ ਹੈਂ ॥੧॥ ਇੱਕ ਤੋਂ ਚਲਕੇ ੪੯ ਛੰਦ ਲਗਾਤਾਰ ਇਸ ਵਿਸ਼ੇ ਦਾ ਵਿਸਲੇਸ਼ਣ ਹੈ ਜੋ ਅੰਤਲਾ
ਖੰਡਿ ਅਖੰਡਨ ਖੰਡ ਕੈ ਚੰਡਿ ਜ ਮੁੰਡ ਰਹੇ ਛਿਤ ਮੰਡਲ ਮਾਹੀਂ ॥
ਦੰਡਿ ਅਦੰਡਨ ਕੋ ਭੁਜਦੰਡਨ ਭਾਰੀ ਘਮੰਡ ਕਿਯੋ ਬਲ ਬਾਹੀ ॥
ਥਾਪਿ ਅਖੰਡਲ ਕੋ ਸੁਰ ਮੰਡਲ ਨਾਦ ਸੁਨਯੋ ਬ੍ਰਹਮੰਡ ਮਹਾ ਹੀ ॥
ਕੁਰ ਕਵੰਡਲ ਕੋ ਰਨ ਮੰਡਲ ਤੈ ਸਮ ਸੁਰ ਕੋਊ ਕਹੂੰ ਨਾਹੀ ॥੪੯॥੧॥ ਪੰ:੮੧੩॥ਦ: ਗ:ਸ: ਕੁਰ ਕਵੰਡਲ ਕੋ ਰਨ ਮੰਡਲ ਤੈ ਸਮ ਸੁਰ ਕੋਊ ਕਹੂੰ ਨਾਹੀ ਹਨ ? ਭਾਈ ਸੰਤੋਖ ਸਿੰਘ ਜੀ ਪਹਿਲਾਂ ਪੰਹਿਲੇ ਚਰਿਤ੍ਰ ਵਿਚ ਇਹਨਾਂ ੪੯ ਛੰਦਾਂ ਦਾ ਅਧਿਐਨ ਕਰੋ ਹਰਿ ਪ੍ਰੀਤ ਤੇ ਉਸਦੀ ਉਪਮਾ ਕਿਸ ਨੂੰ ਕਹਿੰਦੇ ਹਨ ? ਭਾਈ ਸੰਤੋਖ ਸਿੰਘ ਜੀ ਪਹਿਲਾਂ ਇਹਨਾਂ ੪੯ ਛੰਦਾਂ ਦੇ ਅਰਥ ਕਰੋ ਜੇ ਤੁਹਾਨੂੰ ਨਹੀਂ ਲੱਭਦੇ ਤਾਂ ਇਸੇ ਟੀਕੇ ਵਿਚ ਪੰ: ੮੧੩ ਤੇ ਪੜ੍ਹਕੇ ਆਪਣੀ ਤਸੱਲੀ ਕਰ ਲਵੋ। ਇਸ ਬੀੜ ਦਾ ਵਿਰੋਧ ਕਰਨ ਵਾਲੇ ਸਾਰੇ ਆਪ ਜਿਹੇ ਗੁਮਰਾਹ ਭੁੱਲੜ ਵਿਦਵਾਨ ਹਨ। ਨਿਰਨਾ ਤਾਂ ਹੋ ਗਿਆ ਜਦੋਂ ਕਮੇਟੀ ਨੇ ਪ੍ਰਵਾਨ ਕਰ ਲਿਆ ਜਿਹੜੇ ਸਪੋਲੀਏ ਵਾਂਗ ਕਿਸੇ ਗੁਰ ਪੀਰ ਦੇ ਭਾਰੇ ਹੇਠ ਆਉਣ ਹੀ ਨਾ:—
ਕੈਹਾ ਕੰਚਨ ਤੁਟੈ ਸਾਰ ॥ ਅਗਨੀ ਗੰਢੁ ਪਵੈ ਲੋਹਾਰੁ ॥ ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰੁ ॥
ਰਾਜਾ ਮੰਗੈ ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ ਜਾ ਖਾਇ ॥ ਕਾਲਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ ॥
ਬੇਦਾਂ ਗੰਢ ਬੋਲੇ ਸਚੁ ਕੋਇ ॥ ਮੁਇਆ ਗੰਢੁ ਨੇਕੀ ਸਤੁ ਹੋਇ ॥ ਏਤੁ ਗੰਢਿ ਵਰਤੈ ਸੰਸਾਰੁ ॥ ਮੂਰਖ ਗੰਢੁ ਪਵੈ ਮੁਹਿ ਮਾਰ ॥ ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥੨॥ ਪੰ: ੧੪੩॥ਮ:੧॥
ਵਾਹਿਗੁਰੂ ਨਾਲ ਗੰਢੁ ਪਾਉਣ ਲਈ - ਜੋ ਸਿਫਤਾ ਸ੍ਰੀ ਦਸਮੇਸ਼ ਸਵਾਮੀ ਜੀ ਨੇ ਚਰਿਤ੍ਰ ਪਾਖਯਾਨਿਆਂ ਵਿਚ ਕੀਤੀਆਂ ਹਨ ਉਹਨਾਂ ਨੂੰ ਨੇੜ੍ਹ ਪੇਹਲ ਕੇ ਪੜ੍ਹਨ ਦੀ ਕ੍ਰਿਪਾ ਕਰੋ :— ਮੂਕ ਉਚਰੈ ਸਾਸਤ੍ਰ ਖਟ ਪਿੰਗ ਗਗਨ ਚੜ੍ਹ ਜਾਹਿ ॥ ਅੰਧ ਲਖਹਿ
ੳ ਬਧਰ ਸੁਨਹਿ ਜਉ ਤੁਮ ਕਰੋ ਸਹਾਇ ॥ ਪ੍ਰਕਰਣ ੧ ਅੰਕ ੪੩
ਅ ਜਿਯਬੋ ਜਗ ਕੋ ਸਹਲ ਹੈ ਜਹੈ ਕਠਿਨ ਦ੍ਵੈ ਕਾਮ ॥ ਪ੍ਰਾਣ ਸੰਭਰਬੋ ਰਾਜ ਕੋ ਰਾਤਿ ਸੰਭਰਬੋ ਰਾਮ ॥ ਚਰਿਤ੍ਰ ੮੧॥
ੲ ਜੋ ਪੂਜਾ ਅਸਿਕੇਤੁ ਕੀ ਨਿਤਪ੍ਰਤਿ ਕਰੋਂ ਬਨਾਇ ॥ ਤਿਨ ਪਰ ਅਪਨੇ ਹਾਥ ਦੈ ਅਸਿਧੁਜ ਲੇਤ ਬਚਾਇ ॥੪੦੫॥
ਸ ਕਬਿਯੋ ਬਾਚ ਬੇਨਤੀ ਚੌਪਈ ॥ ਹਮਰੀ ਕਰੋ ਹਾਥ ਦੈ ਰੱਛਾ ਪੂਰਨ ਹੋਇ ਚਿਤ ਕੀ ਇੱਛਾ ॥ ਤਵ ਚਰਨਨ ਮਨ ਰਹੈ ਹਮਾਰਾ ॥ ਅਪਨਾ ਜਾਨ ਕਰੋ ਪ੍ਰਤਿਪਾਰਾ ॥੧॥ ਸਮੂਹਕ ਚੌਪਈ ॥੪੦੫॥ ਦੀ ਚੋਣ ਹੈ ਪਰ ਇਹ ਹਰਿ ਭਗਤੀ ਦੇ ਅੱਖਰ ਤਾਂ ਵਿਰੋਧੀਆ ਦੇ ਵਿਰੋਧ ਭਰੇ ਮਨਾਂ ਨੂੰ ਲੱਭਦੇ ਹੀ ਨਹੀਂ ਸ੍ਰ: ਕਾਨ ਸਿੰਘ ਜੀ ਵਿਦਵਾਨ ਨਾਭਾ ਦਾ ਨਾ ਵਰਤ ਕੇ ਗਲਤ ਪ੍ਰਾਪੇਗੰਡਾ ਕਰੀ ਜਾਂਦੇ ਨੇ ਸ੍ਰੀ ਮਾਨ ਸ੍ਰ ਕਾਨ ਸਿੰਘ ਜੀ ਨੇ ਆਪ ਚੰਡੀ ਦੀ ਵਾਰ ਦਾ ਟੀਕਾ ਕੀਤਾ ਜਿਸਦਾ ਹਵਾਲਾ ਚੰਡੀ ਵਾਰ ਨਾਲ ਸ਼ਾਮਲ ਹੈ ਪੜ੍ਹਕੇ ਤਸੱਲੀ ਕਰ ਸਕਦੇ ਹੋ। ਪਖਯਾਨ ਚਰਿਤ੍ਰ ਸੰਗਤਾਂ ਤੇ ਬੀਬੀਆਂ ਨੂੰ ਕਿਵੇਂ ਚੁਭਦੇ ਹਨ ਜਦਕਿ ਅੱਜਕਲ ਦੇ ਅਖਬਾਰ ਨਿੱਤ ਨਵੇਂ ਕਾਮੁਕ ਕਹਾਣੀਆਂ ਅਤੇ ਅਤਿ ਕੁਚੀਲ ਵੇਸ ਵਾਲਾਂ ਦੇ ਗੱਭਰੂਆ ਦੇ ਨਾਲ ਲਿਪਟੇ ਹੋਏ ਚਿਤ੍ਰ ਤੇ ਟੀ. ਵੀ. ਅਤੇ ਸਿਨੇਮੇ ਦੇ ਨੰਗੇ ਭਿਭਚਾਰੀ ਦ੍ਰਿਸ਼ ਜਰਾ ਵੀ ਨਹੀਂ ਚੁਭਦੇ ਤਾਂ ਸਤਿਗੁਰੂ ਦੀ ਬਾਣੀ ਜੋ ਗਿਆਨਮਈ ਹੈ ਕਿਵ ਕਿਉਂ ਡੰਗ ਮਾਰਦੀ ਹੈ ? .... ਅੱਗੇ ਜਿਵੇਂ ਆਪਣੇ ਮਨ ਦਾ ਮਲੀਨਤਾ ਵਲ ਜਾਣ ਦਾ ਸਵਾਲ ਹੈ ਇਹ ਤਾਂ ਕੁਦਰਤੀ ਹੈ ਜਿਸ ਬਾਰੇ ਆਦਿ ਬਾਣੀ ਦਾ ਪਾਵਨ ਬਚਨ ਕਿ ਜਿਹੋ ਜਿਹੀ ਮਨ ਕੀ ਦਸ਼ਾ ਹੈ ਉਸ ਨੇ ਉਸੇ ਪਾਸੇ ਦਾ ਰੁਖ ਕਰਨਾ ਹੈ — ਜਾਂ ਹੰਸ ਸਦਾ ਬੀਚਾਰ ਕਰਿ ਦੇਖਨਿ ਤਾਂ ਬਗਾ ਨਾਲਿ ਜੋੜੁ ਕਦੇ ਨ ਆਵੈ ॥

(ਬਾਕੀ ਪੰਨਾ ੩੪੪ ਤੇ)

[1]ਸੂਰ ਸਸੀ ਸੁਰ ਨਾਰਦ ਸਾਰਦ ਤਾਹੀ ਕੇ ਧਿਆਨ ਬਿਖੈ ਮਨੁ ਦੀਨੋ ॥ [2]ਖੋਜਤ ਹੈ ਜਿਹ ਸਿੱਧ ਮਹਾ ਮੁਨ; ਬਿਆਸ ਪਰਾਸੁਰ ਭੇਦ ਨ ਚੀਨੋ ॥ ਸੋ ਖੜਗੇਸ ਅਯੋਧਨ ਮੈ; ਕਰ ਮੋਹਿਤ ਕੇਸਨ ਤੇ ਗਹਿ ਲੀਨੋ ॥੧੫੩੧॥ ਸ੍ਵੈਯਾ ॥[3] ਮਾਰ ਬਕੀ ਬਕ ਅਉਰ ਅਘਾਸੁਰ ਧੇਨਕ ਕੋ ਪਲ ਮੈ ਬਧ ਕੀਨੋ ॥ ਕੇਸੀ ਬਛਾਸੁਰ ਮੁਸਟ ਚੰਡੂਰ ਕੀਏ ਚਕਚੂਰ ਸੁਨਯੋ ਪੁਰ ਤੀਨੋ ॥ [4]ਸ੍ਰੀ ਹਰਿ ਸੱਤ੍ਰ ਅਨੇਕ ਹਨੇ ਤਿਹ ਕਉਨ ਗਨੇ ਕਬਿਸਯਾਮ ਪ੍ਰਬੀਨੋ ॥ ਕੰਸ ਕਉ ਕੇਸਨ ਤੇ ਗਹਿ ਕੇਸਵ; ਭੂਪ ਮਨੋ ਬਦਲੋ ਵਹ ਲੀਨੋ ॥੧੫੩੨॥ ਸ੍ਵੈਯਾ ॥ [5]ਚਿੰਤ ਕਰੀ ਚਿਤ ਮੈ ਤਿਹ ਭੂਪਤ ਜੋ ਇਹ ਕਉ ਅਬ ਹਉ ਬਧ ਕੈਹਉ ॥ ਸੈਨ ਸਭੈ ਭਜ ਹੈ ਜਬਹੀ ਤਬ ਕਾ ਸੰਗ ਜਾਇਕੈ ਜੁੱਧੁ ਮਚੈ ਹਉ ॥ [6]ਹਉ ਕਿਹ ਪੈ ਕਰਿਹੋ ਬਹੁ ਘਾਇਨ ਕਾ ਕੇ ਹਉ ਘਾਇ ਸਨੰਮੁਖ ਖੈਹਉ ॥ ਛਾਡ ਦਯੋ ਕਹਿਓ ਜਾਹੁ ਚਲੇ ਹਰਿ; ਤੋ ਸਮ ਸੂਰ ਕਹੂ ਨਹੀ ਪੈਹਉ ॥੧੫੩੩॥ ਸ੍ਵੈਯਾ ॥[7] ਪਉਰਖ ਜੈਸੋ ਬਡੋ ਕੀਯੋ ਭੂਪ, ਨ ਆਗੇ ਕਿਸੀ ਨ੍ਰਿਪ ਐਸੋ ਕੀਯੋ ॥ ਭਟ ਪੇਖਿਕੈ ਭਾਜਿ ਗਏ ਜਿਗਰੇ ਕਿਨਹੂੰ ਧਨੁ ਬਾਨ ਨ ਪਾਨ ਲੀਯੋ॥ ਹਥੀਯਾਰ ਉਤਾਰ ਚਲੇ ਬਿਸੰਭਾਰ ਰਥੀ ਰਥ ਟਾਰ ਡਰਾਤ ਹੀਯੋ ॥ ਰਨ ਮੈ ਖੜਗੇਸ ਬਲੀ ਬਲੁ ਕੈ ਅਪਨੋ ਕਰਕੈ ਹਰਿ ਛਾਡ ਦੀਯੋ ॥੧੫੩੪॥ ਚਉਪਈ॥ [8]ਛਾਡ ਕੇਸ ਤੇ ਜਬ ਹਰਿ ਦਯੋ ॥ ਲੱਜਤ ਭਯੋ ਬਿਸਰ ਬਲ ਗਯੋ ॥ [10]ਤਬ ਬ੍ਰਹਮਾ ਪ੍ਰਤੱਛ ਹੁਇ ਆਯੋ ॥ ਕ੍ਰਿਸਨ ਤਾਪ ਤਿਨ ਸਕਲ ਮਿਟਾਯੋ ॥੧੫੩੫॥ ਚਉਪਈ ॥ [11]ਕਹੇ ਕ੍ਰਿਸਨ ਸਿਉ ਇਹ ਬਿਧ ਬੈਨਾ ॥ ਲਾਜ ਕਰੋ ਨਹੀ ਪੰਕਜ ਨੈਨਾ ॥ [12]ਇਹ ਪਉਰਖ ਹਉ ਤੋਹਿ ਸੁਨਾਊ ॥ ਤਿਹ ਤੇ ਤੋ ਕਹੁ ਅਬਹਿ ਰਿਝਾਊ॥੧੫੩੬॥ [13]ਬ੍ਰਹਮਾ ਬਾਚ ॥ ਤੋਟਕ ॥ [14]ਜਬ ਹੀ ਇਹ ਭੂਪਤ ਜਨਮ ਲੀਯੋ ॥ ਤਜਿ ਧਾਮ ਤਬੈ ਬਨਬਾਸ ਕੀਯੋ ॥ [15]ਤਪਸਾ ਕਰਿਕੈ ਜਗ ਮਾਤ ਰਿਝਾਯੋ॥ ਤਹ ਤੇ ਅਰਿ ਜੀਤਨ ਕੋ ਬਰੁ ਪਾਯੋ ॥੧੫੩੭॥ ਚਉਪਈ[16] ॥ ਇਹ ਕੇ ਬਧ ਕੋ ਏਕ ਉਪਾਈ ॥ ਸੋ ਪ੍ਰਭ ਤੋ ਕਹੁ ਕਹਤ ਸੁਨਾਈ ॥ [17]ਬਿਸਨ ਆਇ ਜੋ ਯਾ ਸੰਗਿ ਲਰੈ ॥ ਤਾਹ ਭਜਾਵੈ ਬਿਲਮੁ ਨ ਕਰੈ ॥੧੫੩੮॥ [18]ਚਉਪਈ॥ ਇੰਦ੍ਰ ਦ੍ਵਾਦਸਿ ਭਾਨ ਬੁਲਾਵਹੁ ॥ ਰੁਦ੍ਰ ਗਿਆਰਹ ਮਿਲ ਕਰ ਧਾਵਹੁ॥ [19]ਸੋਮ ਸੁ*ਜਮ ਆਠੋ ਬਸ ਜੋਧੇ ॥ ਐਸੀ ਬਿਧਿ ਬਿਧਿ ਹਰਹਿ ਪ੍ਰਬੋਧੇ ॥੧੫੩੯॥ ਸੋਰਠਾ ॥ [20]ਏ ਸਭ ਸੁਭਟ ਬੁਲਾਇ ਜੁੱਧ ਕਾਜ ਰਨ ਪ੍ਰਗਟ ਹੀ ॥ ਅਪਨੇ ਦਲਹਿ ਜਗਾਇ ਕਹੋ ਜੁਝ ਏਊ ਕਰਹਿ ॥੧੫੪੦॥ ਚਉਪਈ ॥ [21]ਪੁਨਿ ਅਪੱਛਰਾ ਸਕਲ ਬੁਲਾਵਹੁ॥ ਇਹ ਕੀ ਅਗ੍ਰਜ ਦ੍ਰਿਸਟਿ ਨਚਾਵਹੁ ॥ ਕਾਮਦੇਵ ਕਉ

---

(ਪੰਨਾ ੩੪੩ ਦੀ ਰਹਦੀ)

ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ ॥ ਪੰ: ੯੬੦॥ ਮ:੫॥

ਜਿਸ ਲਈ ਤੁਹਾਨੂੰ ਸ੍ਰੀ ਦਸਮ ਗੁਰੂ ਗ੍ਰੰਥ ਪੜ੍ਹਦਿਆਂ ਤਾਂ ਸ਼ਰਮ ਆਉਂਦੀ ਹੈ ਅਖਬਾਰ ਪੜ੍ਹਦਿਆ ਟੀ. ਵੀ. ਵੇਖਦਿਆਂ ਕਦੀ ਸ਼ਰਮ ਨੇੜੇ ਨਹੀਂ ਢੁਕਦੀ।

ੳ ਭੰਗ, ਸ਼ਰਾਬ, ਬੇਸਵਾ ਜੂਏ ਦਾ ਵਿਰੋਧ ਬਹੁਤ ਥਾਈਂ ਕੀਤਾ ਹੋਇਆ ਹੈ ਪਰ ਵਿਰੋਧੀ ਨੇਤ੍ਰਾਂ ਨੂੰ ਉਹ ਤਾਂ ਦਿਖਾਈ ਹੀ ਨਹੀਂ ਦਿੰਦਾ ਮਿਸਾਲ ਲਈ ਵੇਖੋ —

ੳ ਰੀਝ ਨਾ ਜਾਨਹਿ ਪ੍ਰੀਤਿ ਕੀ ਪੈਸਨ ਕੀ ਪ੍ਰਤੀਤਿ ॥ ਬਿਛੂ ਬਿਸੀਅਰ ਬੇਸਵਾ ਕਹਹੁ ਕਵਨ ਕੇ ਮੀਤ ॥ ਏਖੋ ਚਰਿਤ੍ਰ ੧੬॥

ਅ ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥ ਪੂਤ ਯਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ ॥ ਨਿਜ ਨਾਰੀ ਕੇ ਸਾਥ ਨੇਹੁ ਤੁਮ ਨੀਤ ਬਢਈਅਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜਈਅਹੁ ॥੫੧॥

ੲ ਪਰ ਨਾਰੀ ਕੇ ਭਜੇ ਸਹਸ ਬਾਸਵ ਭਗ ਪਾਏ ॥ ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥ ਪਰ ਨਾਰੀ ਕੇ ਹੇਤੁ ਕਟਕ ਕਵਰਨ ਕੇ ਘਾਏ ॥੫੨॥ ਪਰ ਨਾਰੀ ਸੋ ਨੇਹੁ ਛੁਰੀ ਪੈਨੀ ਕਰ ਜਾਨਹੁ ॥ ਪਰ ਨਾਰੀ ਕੇ ਭਜੇ ਕਾਲ ਵਿਯਾਪਯੋ ਤਨ ਮਾਨਹੁ ॥ ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੁ ਕਰਹੀ ॥ ਹੋ ਅੰਤ ਸਵਾਨ ਕੀ ਮ੍ਰਿਤੁ ਹਾਥ ਲੇਡੀ ਕੇ ਮਰਹੀ ॥੫੩॥

ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯਹਿ ਆਵਹਿ ॥ ਮਨ ਬਾਂਛਤ ਵਰ ਮਾਂਗ ਜਨ ਗੁਰ ਸੀਸ ਝੁਕਾਵਹਿ ॥

ਸਿਖ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰੀਐ ॥ ਹੋ ਕਹੁ ਸੁ ਮਦਰਿ ਤਹਿ ਸਾਥ ਰਵਣ ਕੈਸੇ ਕਰ ਕਰੀਐ ॥ ਚਰਿਤ੍ਰ ੨੧॥

(ਬਾਕੀ ਪੰਨਾ ੩੪੫ ਤੇ)

੧. ਸੂਰਜ ਤੇ ਚੰਦਰਮਾਂ ਨਾਰਦ ਆਦਿ ਸਾਰੇ ਦੇਵਤੇ ਸ਼ਾਰਦਾ (ਵਿਦਿਆ ਦੀ ਦੇਵੀ) ਉਸ ਦੇ ਧਯਾਨ ਵਿਚ ਮਨ ਜੋੜਦੇ ਹਨ । ਜਿਸਨੂੰ ਸਿੱਧ, ਸਾਧ

੨. ਮਹਾਂ ਰਿਸ਼ੀ ਮੁਨੀ ਜਿਸਨੂੰ ਟੋਲਦੇ ਹਨ, ਬੇਦ ਬਿਆਸ, ਰਿਸ਼ੀ ਪ੍ਰਾਸਰ ਜਿਹੇ ਵਿਦਵਾਨ ਜਿਸ ਦਾ ਭੇਦ ਨਹੀਂ ਪਾ ਸਕੇ ਉਸ ਕ੍ਰਿਸ਼ਨ ਭਗਵਾਨ ਨੂੰ ਜੁੱਧ ਦੇ ਮੈਦਾਨ ਵਿਚ ਖੜਗ ਸਿੰਘ ਨੇ ਹੱਥ ਦੇ ਨਾਲ ਕੇਸਾਂ ਤੋਂ ਫੜ ਲਿਆ ॥੧੫੩੧॥

੩. ਸਵੈਯਾ ॥ ਜਿਸ ਕ੍ਰਿਸ਼ਨ ਨੇ ਪੂਤਨਾ ਤੇ ਉਸਦਾ ਭਾਈ ਬਕਾਸੁਰ ਅਤੇ ਅਘਾਸੁਰ, ਧੇਨਕ ਜਿਹੇ ਦੈਂਤ ਪਲ ਵਿਚ ਮਾਰ ਦਿਤੇ ਸਨ। ਕੇਸੀ ਰਾਖਸ਼ਸ਼, ਦੈਂਤ ਬੱਛਾਂ ਸੁਰ, ਮੁਸਟ ਤੇ ਚੰਡੂਰ ਜਿਹੇ ਪਹਿਲਵਾਨ ਦਾ ਚੂਰਨ ਕਰ ਦਿਤਾ ਸੀ ਅਤੇ ਤਿੰਨਾ ਲੋਕਾਂ ਨੇ ਸੁਣ ਲਿਆ ਹੈ

੪. ਸ੍ਰੀ ਸਜਾਮ ਕਵੀ ਜੀ ਕਹਿੰਦੇ ਹਨ ਕਿ ਜਿਸ ਸ੍ਰੀ ਹਰਿ ਜੀ ਨੇ ਇਹੋ ਜਿਹੇ ਅਨੇਕਾਂ ਹੀ ਵੈਰੀ ਮਾਰੇ ਜਿਨ੍ਹਾਂ ਦੀ ਗਿਣਤੀ ਕੌਣ ਕਰ ਸਕਦਾ ਹੈ ਭਾਵ ਕੋਈ ਨਹੀਂ ਕਹਿ ਸਕਦਾ ਭਾਵੇਂ ਕੋਈ ਕਿਤਨਾ ਵੀ ਚਤੁਰ ਸਿਆਣਾ ਹੋਵੇ । ਜਿਸ ਨੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਮਾਰ ਦਿਤਾ ਸੀ ਉਸ ਕੇਸਵ (ਕ੍ਰਿਸ਼ਨ) ਤੋਂ ਜਾਣੋ ਇਹ ਖੜਗ ਸਿੰਘ ਨੇ ਬਦਲਾ ਲੈ ਲਿਆ ਹੈ ਸ੍ਰੀ ਹਰਿ ਜੀ ਨੂੰ ਕੇਸਾਂ ਤੋਂ ਫੜ ਕੇ ॥੧੫੩੨॥

੫. ਸਵੈਯਾ ॥ ਫੇਰ ਰਾਜੇ ਖੜਗੇਸ ਨੇ ਇਸ ਗੱਲ ਦੀ ਚਿੰਤਾ ਕੀਤੀ ਆਪਣੇ ਚਿੱਤ ਦੇ ਵਿਚ ਕਿ ਜੇ ਮੈਂ ਕ੍ਰਿਸ਼ਨ ਨੂੰ ਕਤਲ ਕਰਕੇ ਮਾਰ ਦਿਤਾ ਤਾਂ ਸਾਰੀ ਸੈਨਾ ਉਸੇ ਵੇਲੇ ਭੱਜ ਜਾਵੇਗੀ ਫੇਰ ਮੈਂ ਜੁੱਧ ਕਿਸ ਦੇ ਨਾਲ ਕਰਾਂਗਾ ?

੬. ਮੈਂ ਕਿਸ ਦੇ ਉਤੇ ਸ਼ਸ਼ਤ੍ਰ ਚਲਾ ਕੇ ਘਾਉ ਕਰਾਂਗਾ ਅਤੇ ਕਿਸੇ ਸਾਹਮਣੇ ਹੋਕੇ ਮੈਂ ਆਪ ਕਿਸੇ ਦਾ ਵਾਰ ਸਹਾਰਾਂਗਾ, ਜਦ ਮੈਦਾਨ ਵਿਚ ਕੋਈ ਲੜਨ ਜੋਗਾ ਹੀ ਨਹੀਂ ਮੁਕਾਬਲਾ ਤੇ ਇਹ ਸੋਚਕੇ ਕ੍ਰਿਸ਼ਨ ਜੀ ਨੂੰ ਛੱਡ ਦਿਤਾ ਤੇ ਕਿਹਾ ਕਿ ਹੇ ਹਰਿ ਜੀ ! ਐਥੋਂ ਚਲਾ ਜਾਹ, ਕਿਉਂਕਿ ਤੈਨੂੰ ਮਾਰਕੇ ਤੇਰੇ ਜਿਹਾ ਸੂਰਮਾ ਕੋਈ ਨਹੀਂ ਮਿਲੇਗਾ ਮੈਨੂੰ ॥੧੫੩੩॥

੭. ਸਵੈਯਾ ॥ ਜਿਸ ਤਰ੍ਹਾਂ ਦਾ ਉਦਮ ਖੜਗ ਸਿੰਘ ਰਾਜੇ ਨੇ ਕੀਤਾ ਹੈ ਅੱਗੇ ਕਿਸੇ ਰਾਜੇ ਨੇ ਐਸਾ ਉੱਦਮ ਨਹੀਂ ਕੀਤਾ। ਸਾਰੇ ਸੂਰਮੇ ਇਸ ਹਾਲਤ ਨੂੰ ਵੇਖਕੇ ਭੱਜ ਗਏ, ਕਿਸੇ ਨੇ ਵੀ ਤੀਰ ਕਮਾਣ ਹੱਥ ਵਿਚ ਨਾ ਚੁੱਕਿਆ । ਹਥਿਆਰ ਸੁੱਟ ਕੇ

੮. ਸਾਰੇ ਤੁਰ ਗਏ ਆਪਣੀ ਸੁੱਧ-ਬੁੱਧ ਨੂੰ ਭੁਲਾ ਕੇ ਹਿਰਦੇ ਵਿਚ ਭੈ ਖਾ ਕੇ ਰਥੀ-ਰਥਾਂ ਨੂੰ ਛੱਡਕੇ ਤੁਰ ਗਏ ਹਥਿਆਰਾਂ ਨੂੰ ਸੁੱਟਕੇ । ਜੁੱਧ ਦੇ ਵਿਚ ਖੜਗ ਸਿੰਘ ਸੂਰਮੇ ਨੇ ਆਪਣੀ ਸੂਰਮਤਾ ਵਖਾਉਂਦੇ ਹੋਏ ਕ੍ਰਿਸ਼ਨ ਨੂੰ ਛੱਡ ਕੇ ਆਪਣਾ ਬਣਾ ਲਿਆ ਹੈ ਆਪਣਾ ਸਮਝ ਕੇ ਛੱਡ ਦਿਤਾ ॥੧੫੩੪॥

੯. ਚੌਪਈ ॥ ਜਦੋਂ ਕੇਸਾਂ ਤੋਂ ਹਰਿ ਜੀ ਨੂੰ ਖੜਗ ਸਿੰਘ ਨੇ ਛੱਡ ਦਿਤਾ ਤਾਂ ਸ਼ਰਮ ਦੇ ਮਾਰੇ ਉਸ ਨੂੰ ਆਪਣੀ ਸੂਰਮਗਤੀ ਭੁੱਲ ਹੀ ਗਈ ।

੧੦. ਤਦ ਉਥੇ ਆ ਕੇ ਬ੍ਰਹਮਾ ਪ੍ਰਗਟ ਹੋ ਗਿਆ ਜਿਸ ਨੇ ਆ ਕੇ ਕ੍ਰਿਸ਼ਨ ਦਾ ਦੁੱਖ ਤੇ ਚਿੰਤਾ ਸਾਰੀ ਦੂਰ ਕਰ ਦਿੱਤੀ ॥੧੫੩੫॥

੧੧. ਚੌਪਈ ॥ ਉਸ ਨੇ ਕ੍ਰਿਸਨ ਨੂੰ ਇਸ ਤਰ੍ਹਾਂ ਦੇ ਬਚਨ ਕਹੇ। ਐ ਕੰਵਲ ਜਿਹੇ ਨੇਤ੍ਰਾਂ ਵਾਲੇ ਕ੍ਰਿਸ਼ਨ ਜੀ ਤੁਸਾਂ ਸ਼ਰਮਸਾਰ ਨਾ ਹੋਵੋ ।

੧੨. ਮੈਂ ਤੁਹਾਨੂੰ ਇਸਦੇ ਪੌਰਖਪੁਣੇ ਦੀ ਗੱਲ ਦਸਦਾ ਹਾਂ ਜਿਸ ਨਾਲ ਮੈਂ ਆਪਦੀ ਚਿੰਤਾ ਹੁਣੇ ਦੂਰ ਕਰਦਾ ਹਾਂ ॥੧੫੩੬॥

੧੩. ਬ੍ਰਹਮ ਜੀ ਕਹਿੰਦੇ ਹਨ ॥

੧੪. ਤੋਟਕ ਛੰਦ ॥ ਕਿ ਜਿਸ ਵੇਲੇ ਖੜਗ ਸਿੰਘ ਰਾਜੇ ਨੇ ਜਨਮ ਲਿਆ ਸੀ। ਇਹ ਉਦੋਂ ਘਰ ਨੂੰ ਛੱਡਕੇ ਬਣਾਂ ਵਿਚ ਜਾ ਵਸਿਆ ਸੀ। ਤਪ ਕਰਕੇ ਜਗਤ ਮਾਤਾ

੧੫. ਧੂਮ ਜੋਤਿ ਨੂੰ ਪ੍ਰਸੰਨ ਕਰ ਲਿਆ ਸੀ ਇਸਨੇ ਉਸ ਕੋਲੋਂ ਇਹ ਵਰ ਲਿਆ ਕਿ ਜੋ ਵੀ ਵੈਰੀ ਮੇਰੇ ਸਾਹਮਣੇ ਆਵੇ ਮੈਂ ਉਸਨੂੰ ਜਿਤ ਲਵਾਂ ਮੈਨੂੰ ਕੋਈ ਜਿੱਤ ਨਾਂ ਸਕੇ ॥੧੫੩੭॥

੧੬. ਚੌਪਈ ॥ ਇਸਦੇ ਮਰਨ ਦਾ ਇਕੋ ਉਪਾਇ ਹੈ । ਹੇ ਪ੍ਰਭੂ ਉਹ ਮੈ ਆਪ ਨੂੰ ਕਹਿ ਕੇ ਸੁਣਾਉਂਦਾ ਹਾਂ ।

੧੭. ਜੇ ਕਰ ਵਿਸਨੂੰ ਜੀ ਆਪ ਵੀ ਆ ਕੇ ਇਸ ਦੇ ਨਾਲ ਲੜੇ ਤਾਂ ਇਹ ਉਸ ਨੂੰ ਵੀ ਭਜਾ ਦੇਣ ਵਿਚ ਦੇਰ ਨਹੀਂ ਕਰੇਗਾ ॥੧੫੩੮॥

੧੮. ਚੌਪਈ ॥ ਇੰਦ੍ਰ ਅਤੇ ੧੨ ਸੂਰਜਾਂ ਨੂੰ ਬੁਲਾ ਲਵੇ ਗਿਆਰਾਂ ਹੀ ਰੁਦ੍ਰਾਂ ਨੂੰ ਬੁਲਾ ਕੇ ਉਹ ਸਾਰੇ ਮਿਲ ਕੇ ਧਾਵਾ ਕਰ ਦੇਣ।

੧੯. ਸੋਮ (ਚੰਦ੍ਰਵਾਂ) ਉਤੇ ਜਮ ਰਾਜਾ ਅੱਠੇ ਬਸੂ ਇਹ ਸਾਰੇ ਸੂਰਮੇ ਨਾਲ ਲੈ ਲਵੇ । ਐਸ ਬਿਧੀ ਦੇ ਨਾਲ ਬ੍ਰਹਮਾ ਨੇ ਕ੍ਰਿਸ਼ਨ ਜੀ ਨੂੰ ਕਿਹਾ ॥੧੫੩੯॥

੨੦. ਸੋਰਠਾ ॥ ਇਹਨਾਂ ਸਾਰਿਆਂ ਸੂਰਮਿਆਂ ਨੂੰ ਬੁਲਾ ਕੇ ਜੁੱਧ ਦੇ ਕੰਮ ਵਿਚ ਰਣ ਭੂਮੀ ਵਿਚ ਭੇਜ ਦੇਵੇ ਆਪਣੇ ਦਲ ਨੂੰ ਨਾਲ ਲਾਕੇ ਸਾਰੇ ਰਲ ਕੇ ਇਹ ਜੁੱਧ ਕਰਨ ॥੧੫੪੦॥

੨੧. ਚੌਪਈ ॥ ਅਤੇ ਨਾਲ ਸਾਰੀਆਂ ਅਪੱਛਰਾਂ ਨੂੰ ਬੁਲਾ ਲਵੋ। ਇਸ ਦੀ ਨਿਗਾਹ ਦੇ ਸਾਹਮਣੇ ਉਹਨਾਂ ਨੂੰ ਨਾਚ ਕਰਨ ਲਾ ਦਿਉ।

੨੨. ਉਧਰ ਕਾਮਦੇਵ ਨੂੰ ਆਗਿਆ ਕਰ ਦਿਉ ।

---

(ਪੰਨਾ ੩੪੪ ਦੀ ਬਾਕੀ)

ਜ ਬਿਰਧ ਮਾਤ ਅਰ ਤਾਤ ਕੀ ਸੇਵਾ ਕਰੀਜਹੁ ਨਿਤ ॥ ਤਿਆਗੁ ਨ ਬਨ ਕਉ ਜਾਈਐ ਕਹੋ ਧਰਮ ਸੁਨ ਮਿਤ ॥ ਚਰਿਤ੍ਰ ੮੧॥ ਜੇ ਕੋਈ ਧਰ ਨਾਰੀ ਕੋ ਪਾਵੈ॥ ਪਨਹੀ ਲਿਯਾ ਨਰਕ ਭਿਯ ਆਵੈ ॥ ਚਰਿਤ੍ਰ ੧੮੫-੧੧)

ਚ ਜਨਨਿ ਜਠਰ ਮਹਿ ਆਇ ਪੁਰਖ ਬਹੁਤੋ ਦੁਖ ਪਾਵਹਿ ॥ ਮੂਤ੍ਰ ਧਾਮ ਕੋ ਪਾਇ ਕਹਹਿ ਹਮ ਭੋਗ ਕਮਾਵਹਿ ॥ ਥੂਕ ਤ੍ਰਿਯਾ ਕੋ ਚਾਟ ਕਹਤ ਅਧਰਾਮ੍ਰਿਤ ਪਾਯੋ ॥ ਬ੍ਰਿਥਾ ਜਗਤ ਮੈਂ ਜਨਮ ਬਿਨਾ ਜਗਦੀਸ਼ ਗਵਾਯੋ ॥ ਚਰਿਤ੍ਰ ੮੧॥

ਕ ਅਮਲ ਪਿਯਤ ਜੇ ਪੁਰਖ ਪਰੇ ਦਿਨ ਰੈਨ ਉਘਾਵਤ ॥ ਅਮਲ ਸੁ ਘਰੀ ਨ ਪੀਅਹਿ ਤਾਪ ਤਿਨ ਕਉ ਚੜ੍ਹ ਆਵਤ ॥ ਅਮਲ ਪੁਰਖ ਜੁ ਪੀਅਹਿ ਕਿਸੂ ਕਾਰਜ ਕੇ ਨਾਹੀ ॥ ਅਮਲ ਖਾਇ ਰਜ੍ਹ ਰਹੇ ਮਿਰਤਕ ਹ੍ਵੈ ਕੈ ਘਰ ਮਾਹੀਂ ॥ ਅੰਤ ਕਾਕ ਕੀ ਮ੍ਰਿਤੁ ਮਰੈ ਮਨ ਭੀਤਰ ਪਛੁਤਾਹਿ ॥ ਮੰਛਾ ਗਹਿਓ ਨ ਜਸ ਲਹਿਓ ਕਛੂ ਜਗਤ ਕੇ ਮਾਹਿ ॥ ਚਰਿਤ੍ਰ ੨੪੫॥

ਤਲਵਾਰ ਕੀ ਕਰਾਮਾਤ - ਅੜਿਲ ॥ ਕਰਾਮਾਤ ਇਕ ਅਸਿ ॥ ਪ੍ਰਥਮ ਬਖਾਨੀਐ ॥ ਜਾ ਕੇ ਤੇਜ ਅਰ ਤ੍ਰਾਸ ਜਗਤ ਮੈ ਮਾਨੀਐ ॥ ਜੀਤ ਹਾਰ ਅਰ ਮਿਰਤ ਹਾਰ ਜਾਕੀ ਬਸਤ ॥ ਹੋ ਮੇਰੇ ਮਨ ਪਰਮੇਸਰ ਤਾਹੀ ਕੋ ਕਹਤ ॥੧੯॥

੨ ਦੁਤਿਯ ਕਲ ਮੈ ਕਰਾਮਾਤ ਪਹਿਚਾਨਿਯਤ ॥ ਜਿਨ ਕੇ ਚੇਰਹਿ ਲੋਕ ਚਤ੍ਰ ਕਰ ਮਾਨਿਯਤ ॥

ਕਾਲ ਪਾਇ ਜਗ ਹੋਤ ਕਾਲ ਮਿਟ ਜਾਵਈ ॥ ਹੋ ਯਾਤੇ ਮੁਰਿ ਮਨਿ ਮਾਹਿ ਗੁਰੂ ਠਹਿਰਾਵਈ ॥

ਕਰਾਮਾਤ ਤ੍ਰਾਜਾ ਰਸਨਾਜੁਲ ਜਾਨਯਤੇ ॥ ਭਲੇ ਬੁਰੇ ਜਾਤੇ ਜਗ ਹੋ ਪਛਾਨਿਯਤ ॥

ਕਰਾਮਾਤ ਚੌਥੀ ਧਨ ਭੀਤਰ ਜਾਨੀਐ ॥ ਹੋ ਹੋਤ ਰੰਕ ਤੇ ਰਾਵ ਧਰ ਤਿਹ ਮਾਨੀਐ ॥੨੧॥

ਕਰਾਮਾਤ ਇਨ ਮਹਿ ਨਹੀ ਜਾਨਹੁ ॥ ਇਹ ਸਭ ਧਨ ਉਪਾਇ ਪਹਿਚਾਨਹੁ ॥ ਚਮਤਕਾਰ ਇਨ ਮਾਹਿ ਜੇ ਹੋਈ ॥ ਦਰ ਦਰ ਭੀਖ ਨਾ ਮਾਗੈ ਕੋਈ ॥੨੨॥ ਚਰਿਤ੍ਰ - ੩੭੩

ਜੋ ਪੂਜਾ ਅਸਕੇਤ ਕੀ ਨਿਤ ਪ੍ਰਤਿ ਕਰੈਂ ਬਨਾਇ । ਤਿਨ ਪਰ ਅਪਨੋ ਹਾਥ ਦੈ ਅਸਿਧੁਜ ਲੇਤ ਬਚਾਇ ॥ ਚਰਿਤ੍ਰ ੪੦੫ ਇਹ ਫੁਰਮਾਨ ਕਿਥੋਂ ਤਕ ਢੁਕਦੀ ਹੈ :— ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ਕੀ ਸ੍ਰੀ ਗੁਰੂ ਗੋਬਿੰਦ ਸਿੰਘ ਸਤਿਗੁਰੂ ਨਹੀਂ ? ਸਤਿਗੁਰੂ ਗੋਬਿੰਦ ਸਿੰਘ ਕਹਿਣ ਵਾਲਾ ਤਾਂ ਆਪ ਹੀ ਕੱਚਾ ਹੈ ਉਹ ਸਿੱਖ ਕਿਵੇਂ ਕਿਹਾ ਜਾ ਸਕਦਾ ਹੈ ਜਿਹੜਾ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਨੂੰ ਕੱਚੀ ਬਾਣੀ ਕਹੇ । ਜੇ ਸਾਡੀ ਉਚ ਜਮਾਤ ਖਾਲਸੇ ਦੀ ਰਾਜਧਾਨੀ ਦੇ ਪਦਵੀ ਦੇ ਸਿੱਖ ਜਗਤ ਦੇ ਬਾਦਸ਼ਾਹ ਆਪਣੇ ਫਰਜ਼ ਨੂੰ ਸੰਭਾਲਣ ਤਾਂ ਇਹੋ ਜਿਹੇ ਭੁੱਲੜ ਸਿੱਖਾਂ ਤੋਂ ਜੁਆਬ ਤਲਬੀ ਕਰਨ ਲਈ ਢਿੱਲ ਨਾ ਲਾਉਣ । ਇਕ ਪਾਸੇ ਤਾਂ ਕਿਹਾ ਜਾ ਰਿਹਾ ਹੈ ਕਿ ਮੈਂ ਇਹ ਤੁਕਾਂ ਅਤੇ ਫੁਟ ਨੋਟ ਉਸ ਦਸਮ ਬੀੜ ਵਿਚੋਂ ਲਏ ਹਨ ਜੋ ਸੰਮਤ ੧੯੫੨ ਬਿਕਰਮੀ ਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸੋਧਕ ਕਮੇਟੀ ਨੇ ਸੋਧੀ ।

ਜਦ ਸਾਨੂੰ ਇਹ ਵੀ ਪਤਾ ਹੈ ਕਿ ਗੁਰੂ ਦਾ ਥਾਪਿਆ ਪੰਥ ਸਿੱਖਾਂ ਦੀ ਉਚ ਤੇ ਪ੍ਰਮੁੱਖ ਅਥਾਰਟੀ ਜੁਦਾ ਉਚ ਜਮਾਤ ਹੈ ਉਸ ਦੀ ਅਸਥਾਪਤ ਕੀਤੀ

(ਬਾਕੀ ਪੰਨਾ ੩੪੬ ਤੇ)

ਆਇਸ ਦੀਜੈ ॥ [1]ਯਾ ਕੋ ਚਿੱਤ ਮੋਹਿ ਕਰਿ ਲੀਜੈ ॥੧੫੪੧॥ ਦੋਹਰਾ ॥ [2]ਤਬਹਿ ਕ੍ਰਿਸਨਿ ਸੋਊ ਕੀਓ ਜੋ ਬ੍ਰਹਮਾ ਸਿਖ ਦੀਨ ॥ ਇੰਦ੍ਰ ਸੁਰ ਸਬ ਰੁਦ੍ਰ ਬਸ ਜਮਹਿ ਬੋਲ ਕਰਿ ਲੀਨ ॥੧੫੪੨॥ ਚਉਪਈ[3] ॥ ਨਿਕਟਿ ਸਯਾਮ ਕੇ ਤਬ ਸਬ ਆਏ ॥ ਕ੍ਰੋਧ ਹੋਇ ਮਨ ਜੁੱਧਹਿ ਧਾਏ ॥ [4]ਇਤ ਸਬ ਮਿਲਕੈ ਜੁੱਧ ਮਚਾਯੋ ॥ ਉਤ ਅਪੱਛਰਾ ਨਭ ਝਰ ਲਾਯੋ ॥੧੫੪੩॥ ਸ੍ਵੈਯਾ ॥ [5]ਕੈ ਕੈ ਕਟਾਛ ਨਚੈ ਤੇਊ ਭਾਮਨ ਗੀਤ ਸਬੈ ਮਿਲਕੈ ਸੁਰ ਗਾਵੈ ॥ ਬੀਨ ਪਖਾਵਜ ਤਾਲ ਬਜੈ ਡਫ ਭਾਂਤਿ ਅਨੇਕਨ ਭਾਉ ਦਿਖਾਵੈ ॥[6] ਸਾਰੰਗ ਸੋਰਠ ਮਾਲਸਿਰੀ ਅਰੁ ਰਾਮਕਲੀ ਨਟ ਸੰਗ ਮਿਲਾਵੈ ॥ ਭੋਗਨ ਮੋਹ ਕੀ ਬਾਤ ਕਿਤੀ ਸੁਨਿ ਕੈ ਮਨ ਜੋਗਨ ਕੇ ਦ੍ਰਵ ਜਾਵੈ ॥੧੫੪੪॥ ਸ੍ਵੈਯਾ ॥ [7]ਉਤ ਸੁੰਦਰ ਨਿਰਤ ਕਰੈ ਨਭ ਮੈ ਇਤ ਬੀਰ ਸਬੈ ਮਿਲਿ ਜੁੱਧੁ ਕਰੈ ॥ ਬਰਛੀ ਕਰਵਾਰ ਕਟਾਰਨ ਸਿਉ ਜਬ ਹੀ ਮਨ ਮੈ ਅਤਿ ਕ੍ਰੁੱਧ ਭਰੈ ॥ [8]ਕਬਿ ਸਯਾਮ ਅਯੋਧਨ ਮੈ ਰਦਨੱਛਦ ਪੀਸ ਕੈ ਆਨ ਪਰੈ ਨ ਡਰੈ ॥ ਲਰਿਕੈ ਮਰਿਕੈ ਜੁ ਕਬੰਧ ਉਠੈ ਅਰਿਕੈ ਸੁ ਅਪੱਛਰ ਤਾਹਿ ਬਰੈ ॥੧੫੪੫॥ ਦੋਹਰਾ ॥ ਬਡੋ ਜੁੱਧੁ ਭੂਪਤ ਕੀਓ ਮਨ ਮੈ ਕੋਪ ਬਢਾਇ ॥ ਸਬ ਦੇਵਨ ਕੋ ਦਿਨ ਪਰੈ ਸੋ ਕਬਿ ਕਹਤ ਸੁਨਾਇ ॥੧੫੪੬॥ ਸ੍ਵੈਯਾ ॥[10] ਗਿਆਰਹ ਰੁਦ੍ਰਨ ਕੋ ਸਰ ਬਾਇਸ ਦ੍ਵਾਦਸ ਭਾਨਨ ਚਉਬਿਸਿ ਮਾਰੇ ॥ ਇੰਦ੍ਰ ਸਹੰਸ੍ਰ ਖੜਾਨਨ ਕੋ ਖਟ ਪਾਚਸਿ ਕਾਨ੍ਹ ਕੋ ਕੋਪ ਪ੍ਰਹਾਰੇ ॥ [11]ਸੋਮ ਕੋ ਸਾਠ ਗਨੇਸ ਕੋ ਸੱਤਰ ਆਠ ਬਸੂਨ ਕੋ ਚਉਸਠ ਡਾਰੇ ॥ ਸਾਤ ਕੁਬੇਰ ਕੋ ਨਉ ਜਮ ਰਾਜਹਿ ਏਕ ਹੀ ਏਕ ਸੋ ਅਉਰ ਸੰਘਾਰੇ ॥੧੫੪੭॥ ਸ੍ਵੈਯਾ ॥ [12]ਬਾਨਨ ਬੇਧਿ ਜਲਾਧਿਪਿ ਕਉ ਨਲਕੂਬਰ ਅਉ ਜਮ ਕੇ ਉਰ ਮਾਰਯੋ ॥ ਅਉਰ ਕਹਾ ਲਗਿ ਸਯਾਮ ਗਨੈ ਜੁ ਹੁਤੇ ਰਨ ਮੈ ਸਬਹੂਨ ਪ੍ਰਹਾਰਯੋ ॥ [13]ਸੰਕਤ ਮਾਨ ਭਏ ਸਬਹੀ ਕਿਨਹੂੰ ਨਹੀ ਭੂਪ ਕੀ ਓਰ ਨਿਹਾਰਯੋ ॥ ਮਾਨੋ ਜੁਗੰਤ ਕੇ ਅੰਤ ਸਮੈ ਪ੍ਰਗਟਿਓ ਕਲ ਕਾਲ ਤਿਨੋ ਸੁ ਬਿਚਾਰਯੋ ॥੧੫੪੮॥ ਚਉਪਈ ॥[14] ਤਿਆਗ ਦਯੋ ਰਨ ਤ੍ਰਾਸ ਬਢਾਯੋ ॥ ਕਿਨਹੂੰ ਨ ਤਿਹ ਸੋ ਜੁੱਧੁ ਮਚਾਯੋ ॥ [15]ਚਿਤ ਸਬਹੂੰ ਇਹ ਭਾਂਤਿ ਬਿਚਾਰਯੋ ॥ ਇਹ ਨਹੀ ਮਰੈ ਕਿਸੂ ਤੇ ਮਾਰਯੋ ॥੧੫੪੯॥ [16]ਤਬ ਬ੍ਰਹਮੇ ਹਰਿ ਨਿਕਟਿ ਉਚਾਰਯੋ ॥ ਜਬ ਸਗਲੋ ਦਲ ਨ੍ਰਿਪਤ ਸੰਘਾਰਯੋ ॥ [17]ਜਬ ਲਗਿ ਇਹ ਤੇਤਾ ਕਰਿ ਮੋ ਹੈ ॥ ਤਬ ਲਗ ਬੱਜ੍ਰ ਸੂਲ ਧਰ ਕੋ ਹੈ ॥੧੫੫੦॥ [18]ਤਾ ਤੇ ਇਹੈ ਕਾਜ ਅਬ ਕੀਜੈ ॥ ਭਿੱਛਕਿ ਹੋਇ ਮਾਂਗ ਸੋ ਲੀਜੈ ॥ [19]ਮੁਕਟ ਰਾਮ ਤੇ ਜੋ ਇਹ ਪਾਯੋ ॥ ਸੋ ਇੰਦ੍ਰਾਦਿਕ ਹਾਥ ਨ ਆਯੋ ॥੧੫੫੧॥ [20]ਜਬ ਤੇਤਾ ਇਹ ਕਰ ਤੇ ਲੀਜੈ ॥ ਤਬ ਯਾ ਕੋ ਬਧ ਛਿਨ ਮਹਿ ਕੀਜੈ ॥

---

(ਪੰਨਾ ੩੪੫ ਦੀ ਬਾਕੀ)

ਕਮੇਟੀ ਅਥਾਰਟੀ ਹੈ, ਉਸ ਦਾ ਵਿਚਾਰ ਕੇ ਕੀਤਾ ਫੈਸਲਾ ਹਰੇਕ ਸਿੱਖ ਲਈ ਪ੍ਰਵਾਣਤ ਹੈ ਉਸ ਫੈਸਲੇ ਨੂੰ ਵਿਅਕਤੀਗਤ ਚੈਲੰਜ ਕਰਨ ਵਾਲਾ ਸਖਤ ਦੋਸ਼ੀ ਹੈ ਫਿਰ ਇਹ ਜੁਆਬ ਤਲਬੀ ਕਿਉਂ ਨਹੀਂ ਕੀਤੀ ਜਾਂਦੀ ? ਜਿਸ ਤੋਂ ਹਰੇਕ ਨੂੰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੇ ਹਮਲਾ ਕਰਨ ਦੀ ਖੁਲ ਮਿਲਦੀ ਹੈ । ਅਗੋਂ ਇਸਨੇ ਹੋਰ ਵੀ ਇਤਰਾਜ ਜੋਗ ਕੰਮ ਕੀਤਾ ਹੈ । ਜੋ ਸਰਬੋਤ ਸ਼੍ਰੇਸ਼ਟ ਗੁਰਬਾਣੀ ਦੇ ਉਜਲ ਤੇ ਪਵਿਤ੍ਰ ਸ਼ਬਦਾਂ ਦੀ ਚੀਰ ਫਾੜ ਕਰਕੇ, ਗੰਦ ਉਛਾਲਣ ਲਈ ਇਤਰਾਜ ਯੋਗ ਸ਼ਬਦਾਂ ਦਾ ਸੰਗ੍ਰਹ ਕੀਤਾ ਹੈ । ਜੋ ਆਪਣੇ ਸਥਾਨ ਦੇ ਸੋਭਦੇ ਹਨ ਸਥਾਨ ਤੋਂ ਲਹਿਕੇ ਤਾਂ ਇਕ ਬਾਦਸ਼ਾਹ ਰੰਕ ਦੀ ਹੈਸੀਅਤ ਅਖਤਿਆਰ ਕਰ ਲੈਂਦਾ ਹੈ ।

ਜਿਵੇਂ ਕਾਲੀ ਮਿਰਚ ਮੱਠਿ-ਮੱਠੀਆਂ, ਲੱਡੂਆਂ ਤੇ ਮਸਾਲਿਆਂ ਦੇ ਵਿਚ ਜੋੜਦੀਆਂ ਹਨ । ਖੁਰੇ ਘਿਓ ਵਿਚ ਮਿਲਾਕੇ ਦਾਬੜਿਆਂ ਵਿਚ ਅਤਿ ਗੁਣਕਾਰੀ ਹਨ। ਚਮਨ ਪ੍ਰਕਾਸ਼ ਬੜਾ ਗੁਣਕਾਰੀ ਬਲ ਬੀਰਜ ਬਖਸ਼ ਮਹਾਨ ਬੁਵਤਕਾਰੀ ਪ੍ਰਸਿੱਧ ਦਵਾਈ ਹੈ ਜਿਸ ਦੇ ਵਿਚ ਕਾਲੀ ਮਿਰਚ ਅਤੀ ਗੁਣਕਾਰੀ ਹੈ । ਪਰ ਜੇਕਰ ਚਮਨ ਪਰਾਸ਼ ਦੇ ਵਿਚੋਂ ਦੇਸੀ ਘਿਓ ਤੇ ਸ਼ਹਿਦ ਹੋਰ ਅਦਵਿਆਤ ਅਲੱਗ ਕਰ ਦਿੱਤੀਆਂ ਜਾਣ ਨਿਰੋਲ ਕਾਲੀ ਮਿਰਚ ਕਿਸੇ ਨੂੰ ਖਾਣ ਲਈ ਦਿੱਤੀ ਜਾਵੇ ਤੇ ਕਿਹਾ ਜਾਵੇ ਇਹਨਾਂ ਦਾ ਮੁੱਠੀ ਭਰਕੇ ਫੱਕਾ ਮਰਾ ਲੌ ਤਾਂ ਕੀ ਉਹ ਇਹਨਾਂ ਨੂੰ ਖਾ ਸਕੇਗਾ ? ਕੀ ਇਹ ਕੋਝੀ ਹਰਕਤ ਤੇ ਸ਼ਰਾਰਤ ਨਹੀਂ ਗੁਰਬਾਣੀ ਨਾਲ ਮਸ਼ਕਰੀ ਨਹੀਂ ਕੀ ਇਹਨਾਂ ਹਰਕਤਾਂ ਨੂੰ ਰੋਕਣਾ ਪੰਥ ਦੇ ਕਰਤਵ ਤੋਂ ਬਾਹਰ ਹੈ ?

ਮੈਂ ਹੱਥ ਜੋੜਕੇ ਇਹਨਾਂ ਬਾਬਿਆਂ ਅੱਗੇ ਬੇਨਤੀ ਕਰਦਾ ਹਾਂ ਕੋਈ ਹੋਰ ਸ਼ੁਗਲ ਕਰ ਲਵੋ ਗੁਰਬਾਣੀ ਤੇ ਗੁਰੂ ਘਰ ਨੂੰ ਬਖਸ਼ ਦਿਉ ॥ ਜਦੋਂ ਕਿਸੇ ਨੂੰ

(ਬਾਕੀ ਪੰਨਾ ੩੪੭ ਤੇ)

੧. ਤਾਂ ਕਿ ਉਹ ਅਪੱਛਰਾਂ ਇਸ ਦੇ ਮਨ ਨੂੰ ਮੋਹ ਲੈਣ ॥੧੫੪੧॥

੨. ਦੋਹਰਾ ॥ ਤਦ ਕ੍ਰਿਸਨ ਜੀ ਨੇ ਉਹੀ ਕੁਝ ਕੀਤਾ ਜੋ ਬ੍ਰਹਮਾ ਨੇ ਸਲਾਹ ਦਿਤੀ। ਇੰਦ੍ਰ ਸਾਰੇ ਸੂਰਜ ਤੇ ਰੁਦ੍ਰ ਬਸੂ, ਜਮਰਾਜ ਬੁਲਾ ਲਏ ॥੧੫੪੨॥

੩. ਚੌਪਈ ॥ ਜਿਹੜੇ ਸਜਾਮ (ਕ੍ਰਿਸ਼ਨ) ਦੇ ਕੋਲ ਇਹ ਸਾਰੇ ਚੱਲ ਕੇ ਆ ਗਏ ਅਤੇ ਕ੍ਰੋਧ ਵਿਚ ਆ ਕੇ ਖੜਗ ਸਿੰਘ ਦੇ ਨਾਲ ਜੁੱਧ ਕਰਨ ਲਈ ਚਲੇ ਗਏ।

੪. ਅਤੇ ਸਾਰਿਆਂ ਨੇ ਇਕੱਠੇ ਹੋ ਕੇ ਜੁੱਧ ਕਰਨਾ ਆਰੰਭ ਕਰ ਦਿਤਾ। ਉਧਰ ਅਪੱਛਰਾਂ ਨੇ ਅਕਾਸ ਵਿਚ (ਗਗਨ ਮੰਡਲ) ਵਿਚ ਅਖਾੜਾ ਬੰਨ ਲਿਆ ॥੧੫੪੩॥

੫. ਸਵੈਯਾ ॥ ਨੇਤ੍ਰਾਂ ਦੇ ਇਸ਼ਾਰੇ ਸੈਨਤਾਂ ਕਰ ਕਰਕੇ ਉਹ ਇਸਤਰੀਆਂ ਨੱਚਦੀਆਂ ਹਨ ਸਾਰੇ ਦੇਵਤੇ ਨਾਲ ਮਿਲਕੇ ਰਾਗ ਗਾਉਣ ਲੱਗ ਪਏ। ਬੀਨ ਤੇ ਪੱਖੇ ਨਾਲ ਹਵਾ ਦੇਣ ਵਾਲੇ ਵਾਜੇ ਅਤੇ ਹੱਥਾਂ ਨਾਲ ਤਾਲੀਆਂ ਡੱਫ ਆਦਿ ਵਜਾ ਕੇ ਅਨੇਕ ਤਰ੍ਹਾਂ ਦੇ ਹਾਵ ਭਾਵ ਦਿਖਾਉਂਦੀਆਂ ਹਨ।

੬. ਸਾਰੰਗ, ਸੋਰਠ, ਮਾਲ ਗਿੜੀ ਅਤੇ ਰਾਮਕਲੀ, ਨਟ ਰਾਗ ਦੇ ਨਾਲ ਮਿਲਾਕੇ ਗਾਉਂਦੀਆਂ ਹਨ ਭੋਗੀਆਂ ਦੇ ਮੋਹਤ ਹੋ ਜਾਣ ਦੀ ਗੱਲ ਤਾਂ ਕਿਤੇ ਰਹੀ ਉਹਨਾਂ ਨੂੰ ਵੇਖ ਕੇ ਤੇ ਗਾਉਣ ਸੁਣਕੇ ਤਾਂ ਜੋਗੀਆਂ ਦੇ ਮਨ ਵੀ ਪਿਘਲ ਜਾਂਦੇ ਹਨ ॥੧੫੪੪॥

੭. ਸਵੈਯਾ ॥ ਉਧਰ ਤਾਂ ਉਹ ਸੁੰਦਰੀਆਂ ਅਕਾਸ਼ ਦੇ ਵਿਚ ਰਾਜੇ ਦੇ ਸਾਹਮਣੇ ਨਾਚ ਕਰਦੀਆਂ ਹਨ ਇਧਰ ਸਾਰੇ ਸੂਰਮੇ ਇਕੱਠੇ ਹੋ ਕੇ ਜੁੱਧ ਕਰਨ ਲੱਗ ਗਏ। ਬਰਛੀਆਂ, ਕ੍ਰਿਪਾਨਾਂ, ਕਟਾਰਾਂ ਦੇ ਨਾਲ ਜੋਸ਼ ਵਿਚ ਆ ਕੇ ਜੁੱਧ ਕਰਦੇ ਹਨ ਉਸ ਵੇਲੇ ਉਹਨਾਂ ਦੇ ਮਨ ਕ੍ਰੋਧ ਨਾਲ ਭਰ ਗਏ ਹਨ।

੮. ਕਵੀ ਸਜਾਮ ਜੀ ਕਹਿੰਦੇ ਹਨ ਕਿ ਜੁੱਧ ਦੇ ਵਿਚ ਦੰਦਾਂ ਵਿਚ ਬੁਲ ਲੈ ਕੇ ਦੰਦ ਪੀਸ ਪੀਸ ਕੇ ਜੋਸ਼ ਦੇ ਨਾਲ ਹੱਲਾ ਕਰਕੇ ਪੈਂਦੇ ਹਨ ਤੇ ਡਰਦੇ ਨਹੀਂ ਜਿਹੜੇ ਲੜਕੇ ਸਿਰ ਕਟੇ ਜਾਣ ਤੇ ਮਰ ਤਾਂ ਜਾਂਦੇ ਹਨ ਪਰ ਧੜ ਉੱਠਕੇ ਵੈਰੀ ਨਾਲ ਅੜਦੇ ਹਨ ਉਹਨਾਂ ਨੂੰ ਅਪੱਛਰਾਂ ਆ ਕੇ ਵਰ ਲੈਂਦੀਆਂ ਹਨ ॥੧੫੪੫॥

੯. ਦੋਹਰਾ ॥ ਰਾਜੇ ਨੇ ਵੱਡੇ ਜੋਰ ਸ਼ੋਰ ਨਾਲ ਜੁੱਧ ਕੀਤਾ ਮਨ ਦੇ ਵਿਚ ਕ੍ਰੋਧ ਕਰਕੇ ਜਿਸ ਤਰ੍ਹਾਂ ਸਾਰੇ ਦੇਵਤਿਆਂ ਦੇ ਉਤੇ ਬਿਪਤਾ ਪਈ ਹੁਣ ਉਸਨੂੰ ਲੇਖਕ ਕਹਿਕੇ ਸੁਣਾਉਂਦਾ ਹੈ ॥੧੫੪੬॥

੧੦. ਸਵੈਯਾ ॥ ੨੨ ਤੀਰ ਗਿਆਰਾਂ ਰੁਦ੍ਰਾਂ ਦੇ ਕੱਲੇ-ਕੱਲੇ ਨੂੰ ਦੋ ਦੋ ਤੀਰ ਰਾਜੇ ਨੇ ਮਾਰ ਦਿੱਤੇ ਅਤੇ ਬਾਰਾਂ ਸੂਰਜਾਂ ਦੇ ਜਿਸਮ ਵਿਚ ੨੪ ਤੀਰ ਮਾਰ ਦਿੱਤੇ। ਇੰਦਰ ਦੇ ਇਕ ਸੌ ਅਤੇ ਛੇ ਮੂੰਹਾਂ ਵਾਲੇ ਕਾਰਤਕ ਦੇ ਛੇ ਅਤੇ ਕ੍ਰਿਸ਼ਨ ਦੇ ਪੰਜਾਹ ਕ੍ਰੋਧ ਕਰਕੇ ਮਾਰ ਦਿੱਤੇ।

੧੧. ਸੋਮ (ਚੰਦ੍ਰਮਾਂ) ਨੂੰ ੬੦ ਅਤੇ ਗਣੇਸ਼ ਦੇ ੭੦ ਅੱਠਾਂ ਵਸੂਆਂ ਦੇ ੬੪ ਤੀਰ ਮਾਰ ਦਿੱਤੇ। ਸੱਤ ਤੀਰ ਕੁਬੇਰ ਦੇ ਅਤੇ ਨੇ ਜਮ ਰਾਜ ਦੇ ਹੋਰ ਬਾਕੀ ਫੌਜੀ ਤਾਂ ਇਕੋ ਇਕ ਤੀਰ ਨਾਲ ਮਾਰ ਦਿਤੇ ॥੧੫੪੭॥

੧੨. ਸਵੈਯਾ ॥ ਜਲਾਂ ਦੇ ਰਾਜੇ ਵਰਨ ਨੂੰ ਤੀਰਾਂ ਦੇ ਨਾਲ ਵਿੰਨ ਕੇ ਛਾਨਣੀ ਵਾਂਗ ਛੇਕ ਕਰ ਦਿਤੇ ਹਨ, ਨਲਕੂਬਰ ਅਤੇ ਜਮ ਰਾਜੇ ਦੇ ਹਿਰਦੇ ਵਿਚ ਤੀਰ ਮਾਰ ਦਿਤੇ ਹਨ। ਸਜਾਮ ਕਵੀ ਜੀ ਕਹਿੰਦੇ ਹਨ ਕਿ ਮੈਂ ਕਿਥੇ ਤੱਕ ਗਿਣ ਕੇ ਦੱਸਾਂ ਜਿਹੜੇ ਵੀ ਜੁੱਧ ਭੂਮੀ ਦੇ ਵਿੱਚ ਹਾਜਰ ਸਨ ਸਾਰਿਆਂ ਨੂੰ ਹੀ ਛਾਂਦਾ ਮਿਲ ਗਿਆ।

੧੩. ਸਾਰਿਆਂ ਨੂੰ ਹੀ ਆਪੋ ਆਪਣੀ ਚਿੰਤਾ ਹੋ ਗਈ ਮੁੜਕੇ ਕਿਸੇ ਨੇ ਰਾਜੇ ਵੱਲ ਅੱਖ ਚੁੱਕ ਕੇ ਨਹੀਂ ਵੇਖਿਆ। ਐਉਂ ਜਾਪਦਾ ਸੀ ਜਾਣੋ ਕਿ ਜੁਗਾਂ ਦੀ ਚੌਕੜੀ ਦੇ ਅੰਤ ਵਿਚ ਕਲ-ਕਾਲ, ਮਲੀਆਂ ਮੇਟ ਦਾ ਸਮਾਂ ਆ ਗਿਆ ਹੈ ॥੧੫੪੮॥

੧੪. ਚੌਪਈ॥ ਸਾਰਿਆਂ ਦੇ ਮਨ ਵਿਚ ਭੈ ਪੈਦਾ ਹੋ ਗਿਆ ਹੈ ਇਸ ਲਈ ਰਣ ਭੂਮੀ ਨੂੰ ਛੋਡ ਦਿਤਾ ਹੈ। ਮੁੜਕੇ ਕਿਸੇ ਨੇ ਵੀ ਰਾਜੇ ਖੜਗ ਸਿੰਘ ਨਾਲ ਜੁੱਧ ਨਾ ਕੀਤਾ।

੧੫. ਸਾਰਿਆਂ ਆਪਣੇ ਚਿੱਤ ਦੇ ਵਿਚ ਇਸ ਤਰ੍ਹਾਂ ਵਿਚਾਰ ਕਰ ਲਈ ਕਿ ਰਾਜਾ ਖੜਗ ਸਿੰਘ ਕਿਸੇ ਦਾ ਮਾਰਿਆ ਨਹੀਂ ਮਰੇਗਾ ॥੧੫੪੯॥

੧੬. ਤਦ ਬ੍ਰਹਮਾ ਨੇ ਹਰਿ ਦੇ ਕੋਲ ਹੋ ਕੇ ਕਿਹਾ ਜਦੋਂ ਰਾਜੇ ਨੇ ਸਾਰੀ ਸੈਨਾ ਦਾ ਦਲ ਮਾਰ ਦਿਤਾ। ਜਦੋਂ ਤਕ ਇਸ ਦੇ ਹੱਥ ਵਿਚ ਤੇਤਾ (ਤਵੀਤ) ਹੈ।

੧੭. ਉਦੋਂ ਤਕ ਬੱਜ੍ਰ (ਇੰਦ੍ਰ) ਸੂਲ (ਸ਼ਿਵਜੀ) ਇਸ ਦੇ ਅੱਗੇ ਕੀ ਹਨ ॥੧੫੫੦॥

੧੮. ਇਸ ਕਰਕੇ ਹੁਣ ਇਹ ਕੰਮ ਕਰੋ ਭਿਖਾਰੀ ਹੋ ਕੇ ਇਸ ਦੇ ਪਾਸੋਂ ਇਹ ਮੰਗ ਲਵੋ।

੧੯. ਇਕ ਤਾਂ ਜਿਹੜਾ ਮੁਕਟ ਪ੍ਰਸਰਾਮ ਤੋਂ ਇਸ ਨੇ ਲਿਆ ਹੈ। ਉਹ ਇੰਦ੍ਰ ਆਦਿ ਕਿਸੇ ਦੇ ਹੱਥ ਨਹੀਂ ਆਇਆ ॥੧੫੫੧॥

੨੦. ਜਦੋਂ ਤੁਸੀਂ ਮੁਕਟ ਤੇ ਤਵੀਤ ਇਸਦੇ ਹੱਥ ਵਿਚੋਂ ਲੈ ਲਵੋਗੇ। ਫੇਰ ਇਸਨੂੰ ਛਿਨ ਵਿਚ ਮਾਰ ਲਵੋਗੇ।

---

*(ਪੰਨਾ ੩੪੬ ਦੀ ਬਾਕੀ)*

ਖੰਡਨ ਕਰਨਾ ਹੋਵੇ ਪਹਿਲਾਂ ਉਸ ਦਾ ਨਾਉਂ ਥਾਉਂ ਤੇ ਰੂਪ ਦਿਖਾਈਦਾ ਹੈ ਵਿਸਥਾਰ ਨਾਲ ਫੇਰ ਛੋਟੀ ਜਿਹੀ ਚੋਟ ਮਾਰਕੇ ਖੰਡਨ ਕਰੀਦਾ ਏ ॥

ਅਰਦਾਸਿ

ਭਗਉਤੀ ਕਿ ਨਿਰੰਕਾਰ ...ਨਿਰੰਕਾਰੀ ਟ੍ਰੈਕਟ ਨੰਬਰ ੨੬

੧੮ ਮਾਘ ੨੦੩੫...੩੧ ਜਨਵਰੀ ੧੯੭੯

ਛਪੀ - ੧ - ਪਹਿਲੀ ਵਾਰ ਜੂਨ ੧੯੩੨... ਦੂਜੀ ਵਾਰ ੧੯੩੩ ... ਫੇਰ ਤੀਜੀ ਵਾਰ ਅੰਤਕਾ ਨੰ: ੩ ਫਰਵਰੀ ੧੯੫੧ ਜਨਵਰੀ ਗੁਰਮਤਿ ਪ੍ਰਾਰੰਭਤਾ ਵਿਚ ...ਫੇਰ ਚੌਥੀ ਵਾਰ ਵਿਸ਼ੇਸ਼ ਟ੍ਰੈਕਟ ਦੀ ਛਾਪ ਜਨਵਰੀ ੧੯੫੬ ਤੇ ਫੇਰ ਪੰਜਵੀਂ ਵਾਰ ਨਿਰੰਕਾਰੀ ਗੁਰਮਤਿ ਸੰਦੇਸ਼ ਵਿਚ ... ਫੇਰ ਛੇਵੀਂ ਵਾਰ ਫਰਵਰੀ ਮਾਰਚ ੧੯੬੪ ਅੰਕ ਵਿਚ ਪ੍ਰਕਾਸ਼ਤ ਹੋਇਆ... ਨਵੀਂ ਛਾਪ - ੩੧ ਜਨਵਰੀ ੧੯੭੯ (੧੮ ਮਾਘ ੨੦੩੫ ॥ ਇਸ ਤੋਂ ਸ਼ਾਇਦ ਹੀ ਮੇਰੇ ਪਾਸ ਖਬਰ ਨਹੀਂ ਧੰਨ ਧੰਨ ਨਿਰੰਕਾਰ ਜੀ ਉਥਾਨਕਾ ਦੁਇ ਕਰ ਜੋੜਿ ਕਰਉ ਅਰਦਾਸ ॥੧੧੫੨॥ ਤੁਧੁ ਭਾਵੈ ਤਾ ਆਣਹਿ ਰਾਸ ॥

ੳ ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥ ਤਿਸੈ ਅਗੈ ਨਾਨਕਾ ਖਲਿਇ ਕੀਚੈ ਅਰਦਾਸਿ ॥੧੦੯੩॥

ਅ ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥ ੮੭੮॥

ੲ ਨਾਨਕ ਏਕ ਕਰੇ ਅਰਦਾਸਿ ॥ ਵਿਸਰੁ ਨਾਹੀ ਪੂਰਣ ਗੁਣਤਾਸਿ ॥੭੪੨॥

ਸ ਅਰਦਾਸਿ ਕਰੀ ਪੂਰੇ ਗੁਰ ਪਾਸਿ ॥ ਨਾਨਕ ਮੰਗੈ ਹਰਿ ਧਨੁ ਰਾਸਿ ॥੩੯੫॥

ਮਨੁੱਖ ਪ੍ਰਮਾਤਮਾ ਤੋਂ ਕਿਸੇ ਵਡੇਰੀ ਮਹਾਨ ਸ਼ਕਤੀ ਦੀ ਸਹਾਇਤਾ ਦਾ ਜਾਚਕ ਰਿਹਾ ਹੈ। ਆਰੀਆ ਲੋਕਾਂ ਨੇ ਸੂਰਜ ਤੇ ਅਗਨੀ ਨੂੰ ਸਭ ਤਾਕਤਾਂ ਦਾ ਕੇਂਦਰ ਸਮਝਕੇ ਉਨ੍ਹਾਂ ਦੇ ਸਮਨੁਖ ਅਰਦਾਸ ਕੀਤੀ। ਪੁਰਾਣੇ ਭਾਰਤ ਵਾਸੀ ਸੱਪਾਂ ਅੱਗੇ ਨਿਵਕੇ ਅਰਦਾਸ ਪ੍ਰਾਰਥਨਾ ਕਰਦੇ ਸਨ। ਜਿਵੇਂ ਜਿਵੇਂ ਮਨੁੱਖ ਦੇ ਗਿਆਨ ਵਿਚ ਵਾਧਾ ਹੁੰਦਾ ਗਿਆ ਧਾਰਮਿਕ ਵਿਕਾਸ ਵਧਦਾ ਗਿਆ। ਵੇਦ ਮੰਤਰ ਉਚਾਰੇ ਗਏ, ਵੇਦਾਂਤ ਦਾ ਅਰੰਭ ਹੋਇਆ। ਮਹਾਨ ਵਿਅਕਤੀਆਂ ਨੇ ਸੰਸਾਰ ਅੰਦਰ ਜਨਮ ਲਿਆ। ਮਨੁੱਖ ਦਾ ਕੁਦਰਤ ਦੀਆਂ ਸਭ ਸ਼ਕਤੀਆਂ ਦੇ ਕੇਂਦਰ ਨਿਰੰਕਾਰ ਦੀ ਹੋਂਦ ਵਿਚ ਵਿਸ਼ਵਾਸ ਵਧਦਾ ਗਿਆ। ਮਨੁੱਖ ਸ੍ਰਿਸ਼ਟੀ ਦੇ ਕਰਤਾ ਪੁਰਖ ਦੇ ਅੱਗੇ ਅਰਦਾਸ ਕਰਨ ਲੱਗਾ ਜੋ ਆਦਿ ਅਨੀਲ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ" ਸਭ ਦੇਵੀ ਦੇਵਤਿਆਂ ਪਰਮ ਮਨੁੱਖ ਪੈਗੰਬਰ ਅਵਤਾਰਾਂ ਨੂੰ ਸ਼ਕਤੀ ਪ੍ਰਦਾਨ ਕਰਦਾ ਹੈ।

ਸੰਸਾਰ ਤੇ ਕੋਈ ਇਹੋ ਜਿਹਾ ਮਨੁੱਖ ਨਹੀਂ ਜੋ ਕਿਸੇ ਨਾ ਕਿਸੇ ਸ਼ਕਤੀ ਪਾਸੋਂ ਪ੍ਰੇਰਣਾ ਲੈਣ ਲਈ ਆਪਣੀਆਂ ਬਿਰਤੀਆਂ ਜੋੜਕੇ ਅਰਦਾਸ ਨਾ ਕਰਦਾ ਹੋਵੇ, ਹੋਰ ਤਾਂ ਹੋਰ ਜੀਵ ਜੰਤੂ ਬ੍ਰਿਛ ਵੀ ਅਰਦਾਸ ਕਰਦੇ ਹਨ, ਗਜ ਰਾਜ ਨੂੰ ਜਦ ਤੰਦੂਏ ਨੇ ਗ੍ਰਸਣਾ ਸ਼ੁਰੂ ਕੀਤਾ ਉਸ ਨੇ ਵੀ ਅਰਦਾਸ ਕੀਤੀ ਤੇ ਉਸ ਦਾ ਛੁਟਕਾਰਾ ਹੋਇਆ।

ਰਾਮ ਗੁਰ ਸਰਨਿ ਪ੍ਰਭ ਰਖਵਾਰੇ। ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰ ਊਪਰ ਕਢਿ ਨਿਸਤਾਰੇ ॥੯੯੨॥ ਨਿਰੰਕਾਰ ਬੇ-ਜ਼ਬਾਨ ਦੀ ਬੋਲੀ ਵੀ ਇਵੇਂ ਸਮਝਦਾ ਹੈ, ਜਿਵੇਂ ਸੰਸਕ੍ਰਿਤ, ਹਿੰਦੀ, ਫਾਰਸੀ ਤੇ ਪੰਜਾਬੀ ਵਿਚ ਅਰਜ ਕੀਤੀ ਅਰਦਾਸ ਨੂੰ ਕਬੂਲਦਾ ਹੈ। ਅਰਦਾਸ ਕਿਸੇ ਬੋਲੀ ਦੀ ਮੁਹਤਾਜ ਨਹੀਂ :—

ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥੧੨੧੮ ॥

(ਬਾਕੀ ਪੰਨਾ ੩੪੯ ਤੇ)

[੧]ਜਿਹ ਉਪਾਇ ਕਰਤੇ ਪਰਹਰੈ ॥ ਤਉ ਕਦਾਚ ਨ੍ਰਿਪ ਮਰੈ ਤੁ ਮਰੈ ॥੧੫੫੨॥ ਚਉਪਈ ॥ [੨]ਯੌ ਸੁਨਿ ਹਰਿ ਦਿਜ ਬੇਖ ਬਨਾਯੋ ॥ ਮਾਂਗਨ ਤਿਹ ਪੈ ਹਰਿ ਬਿਧਿ ਆਯੋ ॥ [੩]ਤਬ ਤਿਨ ਸਯਾਮ ਬ੍ਰਹਮ ਲਖਿ ਲੀਨੋ ॥ ਸਯਾਮ ਕਹੈ ਇਮ ਉਤਰ ਦੀਨੋ ॥੧੫੫੩॥ [੪]ਖੜਗੇਸ ਬਾਚ ॥ ਸ੍ਵੈਯਾ ॥ [੫]ਬੇਖ ਕੀਓ ਹਰਿ ਬਾਮਨ ਕੋ ਬਲ ਬਾਵਨ ਜਿਉ ਛਲਬੇ ਕਹੁ ਆਯੋ ॥ ਰੇ ਚਤੁਰਾਨਨ, ਤੂ ਬਸਿ ਕਾਨਨ; ਕਾ ਕੇ ਕਹੇ ਤਪਿਸਾ ਤਜਿ ਧਾਯੋ ॥ [੬]ਧੂਮ ਤੇ ਆਗ ਰਹੈ ਨ ਦੁਰੀ ਜਿਮ; ਤਿਉ ਛਲ ਤੇ ਤੁਮ ਕੋ ਲਖਿ ਪਾਯੋ ॥ ਮਾਂਗਹੁ ਜੋ ਤੁਮਰੇ ਮਨ ਮੈ ਅਬ ਮਾਂਗਨ ਹਾਰੇ ਕੋ ਰੂਪ ਬਨਾਯੋ ॥੧੫੫੪॥ ਦੋਹਰਾ ॥ [੭]ਜਬ ਇਹ ਬਿਧਿ ਸੋ ਨ੍ਰਿਪ ਕਹਯੋ ਕਹੀ ਬ੍ਰਹਮ ਜਸੁ ਲੇਹੁ ॥ ਜੱਗ ਅਨਲ ਤੇ ਜੋ ਮੁਕਟਿ ਉਪਜਿਓ; ਸੋ ਮੁਹਿ ਦੇਹੁ ॥੧੫੫੫॥ [੮]ਜਬ ਚਤੁਰਾਨਨ ਯੋਂ ਕਹੀ ਪੁਨਿ ਬੋਲਿਓ ਜਦੁਬੀਰ ॥ ਗਉਰਾਂ ਤੇਤਾ ਤੁਹਿ ਦਯੋ ਸੋ ਮੁਹਿ ਦੈ ਨ੍ਰਿਪ ਧੀਰ ॥੧੫੫੬॥ ਚਉਪਈ ॥ [੯]ਤਬ ਨ੍ਰਿਪ ਮਨ ਕੋ ਇਹ ਬਿਧਿ ਕਹੈ ॥ ਰੇ ਜੀਅ ਜੀਯਤ ਨ ਚਹੁ ਜੁਗ ਰਹੈ ॥ [੧੦]ਤਾਂ ਤੇ ਧਰਮ ਢੀਲ ਨਹਿ ਕੀਜੈ ॥ ਜੋ ਹਰਿ ਮਾਂਗਤ ਸੋ ਇਹ ਦੀਜੈ ॥੧੫੫੭॥ ਸ੍ਵੈਯਾ ॥ [੧੧]ਕਿਉ ਤਨ ਕੀ ਮਨ ਸੰਕ ਕਰੈ ਥਿਰ ਤੋ ਜਗ ਮੈ ਅਬ ਤੂੰ ਨ ਰਹੈ ਹੈ ॥ ਯਾਤੇ ਭਲੋ ਨ ਕਛੂ ਇਹ ਤੇ ਜਸੁ ਲੈ ਰਨ ਅੰਤਹਿ ਮੋ ਤਜਿ ਜੈਹੈ ॥ [੧੨]ਰੇ ਮਨ ਢੀਲ ਰਹਯੋ ਗਹਿ ਕਾਹੇ ਤੇ ਅਉਸਰ ਬੀਤ ਗਏ ਪਛੁਤੈਹੈ ॥ ਸੋਕ ਨਿਵਾਰ ਨਿਸੰਕ ਹੁਇ ਦੈ ਭਗਵਾਨ ਸੋ ਭਿੱਛਕ ਹਾਥਿ ਨ ਐਹੈ ॥੧੫੫੮॥ [੧੩]ਮਾਂਗਤ ਜੋ ਬਿਧਿ ਸਯਾਮ ਅਰੇ ਮਨ; ਸੋ ਤਜਿ ਸੰਕ ਨਿਸੰਕ ਹੁਇ ਦੀਜੈ ॥ ਜਾਚਤ ਹੈ ਜਿਹ ਤੇ ਸਗਰੋ ਜਗ ਸੋ ਤੁਹਿ ਮਾਂਗਤ ਢੀਲ ਨ ਕੀਜੈ ॥ [੧੪]ਅਉਰ ਬਿਚਾਰ ਕਰੋ ਨ ਕਛੂ ਅਬ ਯਾ ਮਹਿ ਤੋ ਨ ਰਤੀ ਸੁਖ ਛੀਜੈ ॥ ਦਾਨਨ ਦੇਤ ਨ ਮਾਨ ਕਰੋ ਬਸੁ ਦੈ ਅਸੁ ਦੈ ਜਗ ਮੈ ਜਸੁ ਲੀਜੈ ॥੧੫੫੯॥ ਸ੍ਵੈਯਾ ॥ [੧੫]ਬਾਮਨ ਬੇਖ ਕੈ ਸਯਾਮ ਜੁ ਚਾਹਤ ਸ੍ਰੀ ਹਰਿ ਕੋ ਤਿਹ ਭੂਪਤਿ ਦੀਨੋ ॥ ਜੋ ਚਤੁਰਾਨਨ ਕੇ ਚਿਤ ਮੈ ਕਬਿਰਾਮ ਕਹੈ ਸੁ ਵਹੈ ਨ੍ਰਿਪ ਕੀਨੋ ॥ [੧੬]ਜੋ ਵਹ ਮਾਂਗਤਿ ਸੋਊ ਦਯੋ ਤਬ ਦੇਤ ਸਮੈ ਰਸ ਮੈ ਮਨ ਭੀਨੋ ॥ ਦਾਨ ਕ੍ਰਿਪਾਨ ਦੁਹੂੰ ਬਿਧਿ ਕੈ ਤਿਹੁ ਲੋਕਨ ਮੈ ਅਤਿਹੀ ਜਸੁ ਲੀਨੋ ॥[ੳ]੧੫੬੦॥ ਸਵੈਯਾ ॥ [੧੭]ਬ੍ਰਹਮ ਕਿਰੀਟੁ ਤਵੀਤ ਲਯੋ ਹਰਿ ਗਾਜਿ ਉਠੇ ਤਬ ਹੀ ਸਬ ਸੂਰੇ ॥ ਧਾਇ ਪਰੇ ਨ੍ਰਿਪ ਪੈ ਮਿਲਿਕੈ ਚਿਤਿ ਮੈ ਚਪ ਰੋਸਿ ਕੈ ਮਾਰ ਮਰੂਰੇ ॥ [੧੮]ਭੂਪ ਹਨੇ ਬਰ ਬੀਰ ਘਨੇ ਸੁ ਪਰੇ ਧਰ ਊਪਰਿ ਲਾਗਤਿ ਰੂਰੇ ॥ ਛਾਰ ਲਗਾਇਕੈ ਅੰਗ ਮਲੰਗ ਰਹੇ ਮਨੋ ਸੋਇਕੈ ਖਾਇ ਧਤੂਰੇ

ੳ ਇਸ ਨੂੰ ਕਹਿੰਦੇ ਨੇ ਸੂਰਮਤਾਈ ਤੇ ਦਾਨੀਨ ਹੋਣ ਦੀ ਸਿਖਰ ਜਿਹੜਾ ਮੁਕਟ ਤੇ ਤਬੀਅਤ ਖੜਗ ਦੀ ਬਹਾਦਰੀ ਤੇ ਜਾਨ ਦੀ ਸੇਫਟੀ ਲਈ ਜ਼ਾਹਿਰਾ ਗੁੰਟੀ ਸੀ, ਜਿਨ੍ਹਾਂ ਦੇ ਦੇਣ ਨਾਲ ਉਸ ਨੂੰ ਮੌਤ ਸਾਹਮਣੇ ਖੜੀ ਦਿਸਦੀ ਸੀ, ਉਸਨੂੰ ਦੇਣ ਲਗਿਆਂ ਖੜਗ ਸਿੰਘ ਨੇ ਜ਼ਰਾ ਵੀ ਝਿਜਕ ਨਹੀਂ ਕੀਤੀ। ਜਾਣਦਾ ਵੀ ਹੈ ਕਿ ਕ੍ਰਿਸ਼ਨ ਸਰਗੁਣ ਸਰੂਪ ਵਿਚ ਆਪ ਪ੍ਰਭ ਸਤਾ ਦਾ ਆਗਿਆ ਕਾਰ ਹੈ ਪਰ ਲੜਨ ਵੇਲੇ ਆਪਣੇ ਛਤ੍ਰੀ ਧਰਮ ਦੀ ਪਾਲਨਾ ਕਰਦਾ ਹੋਇਆ ਜੰਗ ਦੀ ਝਿਜਕ ਨਹੀਂ। ਇਹ ਹੈ ਇਕ ਅਚੁਕ ਇਕ ਅਲਾਹੀ ਕ੍ਰਾਨ ਆਪਣੇ ਸਵੈ ਧਰਮ ਦੀ ਪਾਲਨਾ ਕਰਨ ਜਿਹਾ ਹੋਰ ਕੋਈ ਧਰਮ ਨਹੀਂ। ਜੋ ਸਵੈ ਧਰਮ ਦੀ ਪਾਲਨਾ ਕਰਦਾ ਪੁਰਸ਼ ਮਰ ਜਾਂਦਾ ਹੈ ਤਾਂ ਵੀ ਧਨਤਾ ਜੋਗ ਹੈ ਜੇ ਜਿਉਂਦਾ ਹੈ ਤਾਂ ਵੀ ਉਪਮਾ ਯੋਗ ਹੈ ।

(ਬਾਕੀ ਪੰਨਾ ਤੇ)

੧. ਕਿਸੇ ਉਪਾਵ ਦੇ ਨਾਲ ਇਸ ਦੇ ਕੋਲੋਂ ਮੁਕਟ ਤੇ ਤਵੀਤ ਲਿਆ ਜਾਵੇ ਇਸ ਦੇ ਹੱਥ ਵਿਚੋਂ ਫੇਰ ਹੋ ਸਕਦਾ ਹੈ ਕਿ ਰਾਜਾ ਮਰੇ ਕਿ ਮਰੇ ਨਹੀਂ ਤਾਂ ਨਹੀਂ ਮਰੇਗਾ ॥੧੫੫੨॥

੨. ਚੌਪਈ ॥ ਇਹ ਗੱਲ ਸੁਣਕੇ ਹਰਿ ਨੇ ਬ੍ਰਾਹਮਣ ਦਾ ਭੇਸ ਬਣਾ ਲਿਆ ਅਤੇ ਮੰਗਣ ਵਾਸਤੇ ਉਸਦੇ ਪਾਸ ਹਰਿ ਤੇ ਬ੍ਰਹਮਾਂ ਦੋਇ ਚਲੇ ਗਏ ।

੩. ਤਦ ਰਾਜੇ ਖੜਗ ਸਿੰਘ ਨੇ ਸਜਾਮ (ਕ੍ਰਿਸ਼ਨ) ਤੇ ਬ੍ਰਹਮਾ ਨੂੰ ਪਹਿਚਾਣ ਲਿਆ । ਸ੍ਰੀ ਸਜਾਮ ਕਵੀ ਜੀ ਕਹਿੰਦੇ ਹਨ ਕਿ ਰਾਜੇ ਨੇ ਉਹਨਾਂ ਨੂੰ ਇਹ ਉੱਤਰ ਦਿਤਾ ॥੧੫੫੩॥

੪. ਖੜਗ ਸਿੰਘ ਕਹਿੰਦਾ ਹੈ ॥

੫. ॥ ਸਵੈਯਾ ॥ ਹੇ ਹਰਿ! ਬ੍ਰਾਹਮਣ ਦਾ ਭੇਸ ਕਰਕੇ ਮੈਨੂੰ ਤੂੰ ਬਾਵਨ ਵਾਂਗੂ ਠੱਗਣ ਲਈ ਆਇਆ ਹੈਂ । ਹੇ ਚਤੁਰਾਨਨ ਚਾਰ ਮੁਖਾਂ ਵਾਲੇ ਬ੍ਰਹਮਾ! ਤੂੰ ਜਾ ਕੇ ਬਣਾਂ ਵਿਚ ਬਸ ਕਿਸ ਦੇ ਕਹੇ ਤੇ ਤਪੱਸਿਆ ਛੱਡਕੇ ਐਥੇ ਆ ਗਿਆ ਹੈਂ ।

੬. ਜਿਸ ਤਰ੍ਹਾਂ ਧੂਏਂ ਦੇ ਹੁੰਦਿਆਂ ਅੱਗ ਨਹੀਂ ਲੁਕਦੀ ਉਸੇ ਤਰ੍ਹਾਂ ਤੁਹਾਡਾ ਇਹ ਛਲ ਮੈਂ ਵੇਖ ਲਿਆ ਹੈ ਪਰ ਚਲੋ-ਮੰਗੋ ਜੋ ਕੁਝ ਮੰਗਦੇ ਹੋ ਜਦ ਤੁਸੀਂ ਮੰਗਤੇ ਦਾ ਭੇਸ ਹੀ ਬਣਾ ਲਿਆ ਹੈ ॥੧੫੫੪॥

੭. ਦੋਹਰਾ ॥ ਜਦੋਂ ਇਸ ਤਰ੍ਹਾਂ ਦੀ ਬਿਧਿ ਨਾਲ ਰਾਜੇ ਨੇ ਕਿਹਾ ਤਾਂ ਬ੍ਰਹਮਾ ਨੇ ਕਿਹਾ ਕਿ ਸਵਾਲ ਪੂਰਾ ਕਰਕੇ ਜਸ ਖੱਟ ਲੈ । ਜਿਹੜਾ ਮੁਕਟ ਜੱਗ ਦੀ ਅੱਗ ਦੇ ਵਿਚੋਂ ਪ੍ਰਗਟ ਹੋਇਆ ਸੀ ਸੋ ਉਹ ਮੈਨੂੰ ਦੇ ਦੇਹੁ ॥੧੫੫੫॥

੮. ਜਦੋਂ ਬ੍ਰਹਮਾ ਨੇ ਇਸ ਤਰ੍ਹਾਂ ਕਿਹਾ ਫੇਰ ਕ੍ਰਿਸ਼ਨ ਜੀ ਬੋਲ ਪਏ ਜਿਹੜਾ ਤਬੀਤ ਤੈਨੂੰ ਪਾਰਬਤੀ ਦੇਵੀ ਨੇ ਦਿਤਾ ਸੀ ਐ ਧੀਰਜ ਵਾਲੇ ਰਾਜੇ ਉਹ ਤੂੰ ਮੈਨੂੰ ਦੇ ਦੇਹ ॥੧੫੫੬॥

੯. ਚੌਪਈ ॥ ਤਾਂ ਹੁਣ ਰਾਜਾ ਆਪਣੇ ਮਨ ਨੂੰ ਇਸ ਤਰ੍ਹਾਂ ਕਹਿੰਦਾ ਹੈ ਇਸ ਤੇਰੀ ਜੀਵ ਆਤਮਾ ਨੇ ਚਾਰ ਜੁੱਗਾਂ ਤੱਕ ਤਾਂ ਜਿਉਂਦੀ ਰਹਿਣਾ ਹੀ ਨਹੀਂ ।

੧੦. ਇਸ ਲਈ ਧਰਮ ਦਾ ਕੰਮ ਕਰਨ ਵਿਚ ਦੇਰ ਨਾ ਕਰ ਜੋ ਕੁਝ ਹਰਿ ਮੰਗਦਾ ਹੈ ਉਹ ਇਸਨੂੰ ਦੇ ਦੇਹ ॥੧੫੫੭॥

੧੧. ਐ ਮੇਰੇ ਮਨ ਕਿਉਂ ਤੂੰ ਇਸ ਤਨ ਦੀ ਚਿੰਤਾ ਕਰਦਾ ਹੈਂ ਤੈਂ ਇਥੇ ਸਦਾ ਨਹੀਂ ਬੈਠੇ ਰਹਿਣਾ । ਇਸ ਲਈ ਇਸ ਤੋਂ ਚੰਗਾ ਹੋਰ ਕੋਈ ਕੰਮ ਨਹੀਂ ਇਸ ਲਈ ਜੱਸ ਖੱਟ ਲੈ ਨਹੀਂ ਤਾਂ ਜੁੱਧ ਵਿਚ ਤਨ ਨੂੰ ਛੱਡ ਕੇ ਤੁਰ ਜਾਏਂਗਾ ।

੧੨. ਐ ਮਨ ਕਾਹਦੇ ਵਾਸਤੇ ਦੇਰ ਕਰ ਰਿਹਾ ਹੈ ਸਮਾਂ ਬੀਤ ਗਿਆ ਫੇਰ ਪਛਤਾਏਂਗਾ । ਚਿੰਤਾ ਛੱਡ ਚਿੰਤਾ ਤੋਂ ਰਹਿਤ (ਨਿਸੰਕ) ਹੋ ਕੇ ਦੇ ਦੇਹ ਫੇਰ ਭਗਵਾਨ ਕ੍ਰਿਸ਼ਨ ਜਿਹਾ ਮੰਗਤਾ ਮੁੜਕੇ ਹੱਥ ਨਹੀਂ ਆਉਣਾ ॥੧੫੫੮॥

੧੩. ਜੋ ਕੁਝ ਬ੍ਰਹਮਾ ਮੰਗਦਾ ਹੈ ਜਿਸ ਤਰ੍ਹਾਂ ਕ੍ਰਿਸ਼ਨ ਤੇਰੇ ਕੋਲੋਂ ਮੰਗਦਾ ਹੈ ਐ ਮਨ! ਸੋ ਚਿੰਤਾ ਨੂੰ ਛੱਡਕੇ ਨਿਚਿੰਤ ਹੋ ਕੇ ਦੇ ਦੇਹ ਜਿਸ ਦੇ ਕੋਲੋਂ ਸਾਰਾ ਹੀ ਜੱਗ ਮੰਗਦਾ ਹੈ ਉਹ ਤੇਰੇ ਕੋਲੋਂ ਮੰਗਦਾ ਹੈ ਇਸ ਲਈ ਦੇਰ ਨਾ ਕਰ ।

੧੪. ਹੋਰ ਕੋਈ ਵਿਚਾਰ ਨਾ ਕਰ ਇਸ ਦੇ ਵਿਚ ਤੇਰਾ ਕੋਈ ਸੁਖ ਨਹੀਂ ਘਟਦਾ ਇਕ ਰਤੀ ਜਿਨਾ ਵੀ ਦਾਨ ਦੇਣ ਸਮੇਂ ਕੋਈ ਮਾਨ ਨਾ ਕਰ ਇਸ ਦੇਹ ਰੂਪੀ ਧਰਤੀ ਦੇ ਵਿਚੋਂ ਐਸ ਤਰਾਂ ਪ੍ਰਾਣ ਰੂਪੀ ਧਨ ਦੇ ਕੇ ਜਗ ਦੇ ਵਿਚ ਜਸ ਖੱਟ ਲੈ ॥੧੫੫੯॥

੧੫. ਸਵੈਯਾ ॥ ਬ੍ਰਾਹਮਣ ਦਾ ਭੇਸ ਕਰਕੇ ਸਜਾਮ ਸੁੰਦਰ ਜੋ ਥਾਉਂਦਾ ਹੈ ਜੋ ਸ੍ਰੀ ਹਰਿ ਹੈ ਉਹ ਉਸਨੂੰ ਦੇ ਦਿਤਾ ਰਾਜੇ ਖੜਗ ਸਿੰਘ ਨੇ ਜੋ ਬ੍ਰਹਮਾ ਦੇ ਦਿਲ ਵਿਚ ਸੀ ਮੁਕਟ ਦੀ ਮੰਗ ਕਵੀ ਰਾਮ ਜੀ ਕਹਿੰਦੇ ਹਨ ਸੋ ਉਹ ਬ੍ਰਹਮਾਂ ਨੂੰ ਦੇ ਦਿਤਾ ॥

੧੬. "ਜੋ ਉਹਨਾਂ ਨੇ ਮੰਗਿਆ ਸੋ ਦੇ ਦਿਤਾ ਉਸ ਵੇਲੇ ਦੇਣ ਲੱਗਿਆਂ ਰਾਜਾ ਪ੍ਰੇਮ ਰਸ ਦੇ ਵਿਚ ਲੀਨ ਸੀ । ਦਾਨ ਤੇ ਤਲਵਾਰ ਦੋਹਾਂ ਹੀ ਤਰੀਕਿਆਂ ਦੇ ਵਿਚ ਉਸ ਨੇ ਤਿੰਨਾ ਲੋਕਾਂ ਦੇ ਵਿਚ ਜਸ ਖੱਟ ਲਿਆ ॥੧੫੬੦॥

੧੭. ਸਵੈਯਾ ॥ ਬ੍ਰਹਮ ਕਿਰੀਟ (ਮੁਕਟ) ਤੇ ਤਵੀਤ ਹਰਿ ਨੇ ਲੈ ਲਿਆ, ਤਦ ਸੂਰਮੇ ਜੁੱਧ ਕਰਨ ਲਈ ਗੱਜ ਉਠੇ ਸਾਰੇ ਹੀ ਇਕੱਠੇ ਹੋ ਕੇ ਰਾਜੇ ਉਪਰ ਧਾਵਾ ਕਰਕੇ ਜਾ ਪਏ ਜਿਨ੍ਹਾਂ ਦੇ ਮਨ ਵਿਚ ਰੋਸ ਤੇ ਮਾਰ ਦੇ ਵੱਟ ਹਨ ।

੧੮. ਰਾਜੇ ਨੇ ਬੜੇ-ਬੜੇ ਸੂਰਮੇ ਮਾਰ ਦਿਤੇ ਜੋ ਧਰਤੀ ਤੇ ਪਏ ਐਉਂ ਜਾਪਦੇ ਹਨ । ਜਿਵੇਂ ਸੁਆਹ ਮਲਕੇ ਪਿੰਡੇ ਤੇ ਮਲੰਗ ਧਤੂਰਾ ਖਾ ਕੇ ਬੇਹੋਸ਼ ਹੋ ਕੇ ਸੁੱਤੇ ਪਏ ਹੁੰਦੇ ਹਨ ॥੧੫੬੧॥

---

(ਪੰਨਾ ੩੪੭ ਦੀ ਬਾਕੀ)

ਬੜੇ ਉਤਮ ਵਿਚਾਰ ਹਨ ਇਹਨਾਂ ਤੇ ਇਤਰਾਜ਼ ਕੋਈ ਕੀ ਤੇ ਕਿਉਂ ਕਰ ਸਕਦਾ ਹੈ ਜੋ ਸਭ ਦੇ ਸੁਖਦਾਇਕ ਹਨ ।
ਅਗੇ ਪੰ: ੩ ਤੇ ਇਸ ਕਿਤਾਬਚੇ ਦਾ ਅਸਲ ਵਿਸ਼ਾ ਅਰੰਭ ਹੁੰਦਾ ਹੈ, ਇਸ ਦਾ ਸਿਰਲੇਖ ਹੈ:—
ਸਿੱਖ ਦੀ ਅਰਦਾਸ ਕੀ ਹੈ ? ਗੁਰ ਸਿੱਖ ਸਤਿਗੁਰੂ ਪਿਤਾ ਨੂੰ ਹਾਜ਼ਰ - ਨਾਜ਼ਰ ਸਮਝ ਸਨਮੁੱਖ ਹੋ ਕੇ ਆਪਣੀਆਂ ਮੰਗਾਂ ਤੇ ਲੋੜਾਂ ਦੀ ਪੂਰਤੀ ਲਈ
ਅਰਦਾਸ ਕਰਦਾ ਹੈ ਅਤੇ ਉਸਦੀਆਂ ਦਿੱਤੀਆਂ ਦਾਤਾਂ ਲਈ ਸ਼ੁਕਰ ਗੁਜ਼ਾਰ ਹੁੰਦਾ ਹੈ :—
ਜਿਉ ਭਾਵੈ ਤਿਉ ਰਾਖ ਮੇਰੇ ਸਾਹਿਬ ਮੈ ਤੁਝ ਬਿਨ ਅਵਰੁ ਨ ਕੋਈ ॥੧॥ ਰਹਾਉ ॥ ਮੈ ਤਾਣ ਦੀਬਾਣੁ ਤੂ ਹੈ ਮੇਰੇ ਸੁਆਮੀ ਮੈ ਤੁਧੁ ਅਗੈ ਅਰਦਾਸਿ
॥ ਮੈ ਹੋਰ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥੭੩੫॥ ਗੁਰ ਨਾਨਕ ਨਿਰੰਕਾਰੀ ਨੇ ਆਪਣੇ ਗੁਰ ਸਿੱਖਾਂ ਨੂੰ ਇਕ
ਨਿਰੰਕਾਰ ਅੱਗੇ ਹੀ ਅਰਦਾਸ ਕਰਨ ਦਾ ਹੁਕਮ ਕੀਤਾ ਹੈ । ਜਦੋਂ ਦੇਸ ਦੇਸੰਤਰਾਂ ਦੇ ਸਿੱਖ ਆਪ ਪਾਸੋਂ ਪੁਛਦੇ ਕਿ ਆਪ ਮੁੜ ਕਦ ਦਰਸ਼ਨ ਦੇਣਗੇ
ਤਾਂ ਆਪ ਉੱਤਰ ਦੇਂਦੇ:— ਜਦ ਵੀ ਤੁਸੀਂ ਸਾਰੇ ਸੰਗਤ ਵਿਚ ਜੁੜ ਕੇ ਅਰਦਾਸ ਕਰੋਗੇ ਮੈਂ ਨਿਰੰਕਾਰ ਰੂਪ ਹੋ ਕੇ ਆਪ ਦੇ ਵਿਚਾਰ ਦੀ ਅਗਵਾਈ
ਕਰਾਂਗਾ । ਸਿੱਖ ਸੰਪ੍ਰਦਾਯ ਅੰਦਰ ਸੰਗਤ ਵਿਚ ਜੁੜ ਬੈਠਣ ਦਾ ਬੜਾ ਮਹਾਤਮ ਹੈ :—
ਹਰਿ ਨਾਮੈ ਕੇ ਹੋਵਹੁ ਜੋੜੀ
ਹਦੇ ਇਕਤੁ ਮਿਲਹੁ ਮੇਰੇ ਭਾਈ ਦੁਬਿਧਾ ਦੂਰ ਕਰਹੁ ਲਿਵ ਲਾਇ ॥ ਹਰਿ ਨਾਮੈ ਕੇ ਹੋਵਹੁ ਜੋੜੀ
ਗੁਰਮੁਖਿ ਬੈਸਹੁ ਸਫਾ ਵਿਛਾਇ ॥੧੧੮੫॥ ਵਡਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤ ਸੰਗੀਆ ॥੭੦੪॥ ਗੁਰ ਨਾਨਕ ਸਾਹਿਬ ਦੇ ਸਮੇਂ ਤੋਂ
ਹੀ ਸਤ ਸੰਗ ਤੇ ਅਰਦਾਸ ਦੀ ਮਰਯਾਦਾ ਗੁਰਸਿੱਖਾਂ ਵਿਚ ਪ੍ਰਾਰੰਭ ਹੋਈ ਅਤੇ ਮਗਰੋਂ ਨੌ ਗੁਰੂ ਸਾਹਿਬਾਂ ਨੇ ਇਸ ਮਰਯਾਦਾ ਨੂੰ ਪਰਪੱਕ ਕੀਤਾ । ਇਥੇ
ਇਹ ਪ੍ਰਸ਼ਨ ਉਪਜਦਾ ਹੈ ਕਿ ਗੁਰੂ ਨਾਨਕ ਜੀ ਦੇ ਸਮੇਂ ਕਿਸ ਵਿਅਕਤੀ ਨੂੰ ਪ੍ਰਥਮ ਅਰਦਾਸ ਵਿਚ ਸਿਮਰਿਆ ਜਾਂਦਾ ਸੀ, ਤੇ ਇਸ ਵਿਚ ਸਮੇਂ ਸਿਰ
ਕੀ ਤਬਦੀਲੀਆਂ ਆਈਆਂ । ਪਹਿਲੇ ਪ੍ਰਸ਼ਨ ਦਾ ਉੱਤਰ ਸਿੱਖ ਇਤਿਹਾਸ ਰਚਨਾ ਵਿਚੋਂ ਲੱਭਣਾ ਮੁਸ਼ਕਿਲ ਹੈ ਕਿਉਂਕਿ ਸਿੱਖ ਇਤਿਹਾਸ ਦੇ ਕਈ ਲਿਖਾਰੀ
ਅਨਮਤੀਏ, ਗੁਰਬਾਣੀ ਤੋਂ ਬਿਲਕੁਲ ਅਨਜਾਣ ਸਨ । ਪਰ ਜਦ ਅਸਾਡੇ ਸਾਹਮਣੇ ਪਰਮ ਗੁਰੂ ਨਾਨਕ ਜੀ ਦੀ ਇਕੱਤ੍ਰ ਕੀਤੀ ਬੀੜ (ਗੁਰੂ ਗ੍ਰੰਥ ਸਾਹਿਬ)
ਦੀ ਹੋਂਦ ਮੌਜੂਦ ਹੈ ਫਿਰ ਹੋਰਥੇ ਭਾਲਣ ਦੀ ਲੋੜ ਹੀ ਨਹੀਂ ਪ੍ਰਤੀਤ ਹੁੰਦੀ । ਗੁਰਬਾਣੀ ਦੀ ਕਸਵੱਟੀ ਤੇ ਇਸ ਵਿਚਾਰ ਨੂੰ ਰੱਖਿਆ ਜਾਵੇ ਤਾਂ ਇਸਦਾ
ਨਿਰਣਯ ਸਾਫ ਤੇ ਸਪੱਸ਼ਟ ਹੈ । ਗੁਰੂ ਨਾਨਕ ਨਿਰੰਕਾਰੀ ਇਕ ਨਿਰੰਕਾਰ ਦੇ ਉਪਾਸਕ ਸਨ । ਉਨ੍ਹਾਂ ਦੀ ਅਰਦਾਸ ਵੀ ਇਕ ਨਿਰੰਕਾਰ ਅੱਗੇ ਸੀ ਅਤੇ
ਉਨ੍ਹਾਂ ਇਕ ਨਿਰੰਕਾਰ ਅੱਗੇ ਹੀ ਗੁਰਸਿੱਖਾਂ ਨੂੰ ਅਰਦਾਸ ਕਰਨ ਦੀ ਆਗਿਆ ਦਿੱਤੀ ।
ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂ ਨਿਰਮਲ ਨਿਰੰਕਾਰੀ ॥ ਅੰਮ੍ਰਿਤ ਚਾਖਿ ਪਰਮ ਰਸਿ ਰਾਤੇ ਠਾਕੁਰ ਸਰਣਿ ਤੁਮਾਰੀ ॥੫੯੬॥ ਸਤਿਗੁਰ ਨਾਨਕ ਜੀ
ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਤੱਕ ਇਕ ਨਿਰੰਕਾਰ ਅੱਗੇ ਅਰਦਾਸ ਕਰਨ ਦੀ ਮਰਯਾਦਾ ਪ੍ਰਚਲਤ ਰਹੀ ॥ ਗੁਰੂ ਨਾਨਕ ਜੀ ਤੋਂ ਉਪਰੰਤ
ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਨਿਰੰਕਾਰੀ ਦਾ ਨਾਮ ਅਰਦਾਸ ਵਿਚ ਸ਼ਾਮਲ ਕਰ ਲਿਆ ਹੋਣਾ ਹੈ, ਇਸੇ ਤਰ੍ਹਾਂ ਪਿਛੋ ਦੀਆਂ ਪਾਵਨ ਗੁਰੂ ਵਿਅਕਤੀਆਂ
ਨੇ ਆਪਣੇ ਤੋਂ ਪਹਿਲਾਂ ਦੇ ਪੂਜਯ ਸਤਿਗੁਰਾਂ ਦੇ ਨਾਮ ਅਰਦਾਸ ਵਿਚ ਸ਼ਾਮਲ ਕੀਤੇ ॥ ਕਿਉਂਕਿ ਗੁਰੂ ਨਾਨਕ ਦੇਵ ਜੀ ਦੇ ਅਸਥਾਨ ਤੇ ਜੋ ਵੀ ਵਿਅਕਤੀ
ਬਿਰਾਜਮਾਨ ਹੋਇਆ ਉਹੀ ਨਾਨਕ ਨਿਰੰਕਾਰੀ ਰੂਪ ਮੰਨਿਆ ਗਿਆ :—
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥੯੬੬॥
ਨਾਨਕ ਤੂ ਲਹਣਾ ਤੂ ਹੈ ਗੁਰੁ ਅਮਰੁ ਤੂ ਵੀਚਾਰਿਆ ॥੯੬੮॥
ਹਰਿ ਜੁਗਹ ਜੁਗੋ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥੭੯॥
ਭਗਉਤੀ ਦੀ ਵਾਰ ਜਿਵੇਂ ਇਸ ਨਾਮ ਤੋਂ ਹੀ ਸਪੱਸ਼ਟ ਹੈ ਇਹ ਇਕ ਦੇਵੀ ਦਾ ਪ੍ਰਸੰਗ ਕਿਸੇ ਦੁਰਗਾਦਾਸ ਭਗਉਤੀ ਦੇ ਸੇਵਕ ਨੇ ਲਿਖੀ ਹੋਈ ਹੈ।
ਇਹ ਵਾਰ ਦਸਮ ਗੁਰੂ ਦੀ ਕ੍ਰਿਤ ਨਹੀਂ । ਅਗਰ ਦਲੀਲ ਵਾਸਤੇ ਮੰਨ ਲਿਆ ਜਾਵੇ ਤਾਂ ਗੁਰੂ ਦਸਮ ਪਾਤਸ਼ਾਹ ਨੇ ਉਧਾਰੀ ਹੋਵੇਗੀ ਤਾਂ ਉਹ ਤੇਗ

(ਬਾਕੀ ਪੰਨਾ ੩੫੦ ਤੇ)

॥੧੫੬੧॥ [੧]ਹੇਰ ਸਬੈ ਮਿਲਿ ਘੇਰਿ ਲਯੋ ਸੁ ਭਯੋ ਮਨ ਭੂਪਤ ਕੋਪ ਮਈ ਹੈ॥ ਰਾਮ ਅਯੋਧਨ ਮੈ ਫਿਰ ਕੈ ਕਰਰੀ ਕਰ ਬੀਚ ਕਮਾਨ ਲਈ ਹੈ ॥ [੨]ਸੂਰਜ ਕੀ ਸਸ ਕੀ ਜਮ ਕੀ ਹਰਿ ਕੀ ਬਹੁ ਸੈਨ ਗਿਰਾਇ ਦਈ ਹੈ ॥ ਮਾਨਹੁ ਫਾਗਨ ਮਾਸ ਕੇ ਭੀਤਰ ਪਉਨ ਬਹਿਓ ਪਤਿ ਝਾਰ ਭਈ ਹੈ ॥੧੫੬੨॥ ਸ੍ਵੈਯਾ ॥ [੩]ਪਾਨ ਸੰਭਾਰ ਬਡੋ ਧਨੁ ਭੂਪਤ ਰੁਦ੍ਰ ਲਿਲਾਟ ਮੈ ਬਾਨ ਲਗਾਯੋ ॥ ਏਕ ਕੁਬੇਰ ਕੇ ਮਾਰਿਓ ਰਿਦੇ ਸਰ ਲਾਗਤਿ ਡਾਰ ਹਥਿਆਰ ਪਰਾਯੋ ॥[੪] ਦੇਖਿ ਜਲਾਧਿਪ ਤਾਹਿ ਦਸਾ ਰਨ ਛਾਡ ਭਜਯੋ ਮਨ ਮੈ ਡਰ ਪਾਯੋ ॥ ਧਾਇ ਪਰਯੋ ਰਿਸ ਕੈ ਜਮੁ ਯਾ ਪਰ ਸੋ ਨ੍ਰਿਪ ਬਾਨ ਸੋ ਭੂਮ ਗਿਰਾਯੋ ॥੧੫੬੩॥ ਸ੍ਵੈਯਾ ॥[੫] ਯੌਂ ਜਮਰਾਜ ਗਿਰਾਇ ਦਯੋ ਤਬਹੀ ਰਿਸਿ ਕੈ ਹਰਿ ਕੋ ਦਲ ਧਾਯੋ ॥ ਆਇ ਹੈ ਕੋਪ ਭਰੇ ਭਟ ਦੁਇ ਬਿਬਿਧਾਯੁਧ ਲੈ ਤਿਨ ਜੁੱਧੁ ਮਚਾਯੋ ॥ [੬]ਸਿੰਘ ਹੁਤੋ ਬਲਵੰਡ ਸੋ ਜਾਦਵ ਸੋ ਰਿਸਿ ਸੋ ਨ੍ਰਿਪ ਮਾਰ ਗਿਰਾਯੋ ॥ ਬਾਹੁ ਬਲੀ ਬਰਮਾਕ੍ਰਿਤ ਬੰਧੁ ਸੋਊ ਰਨ ਤੇ ਜਮਲੋਕ ਪਠਾਯੋ ॥੧੫੬੪॥ ਸ੍ਵੈਯਾ ॥ [੭]ਅਉਰ ਮਹਾਬਲੀ ਸਿੰਘ ਹੁਤੋ ਸੰਗ ਤੇ ਜਸ ਸਿੰਘ ਕੋ ਮਾਰ ਲਯੋ ॥ ਪੁਨ ਬੀਰ ਮਹਾਜਸ ਸਿੰਘ ਹੁਤੋ ਰਿਸਿ ਕੈ ਇਹ ਸਾਮੁਹੇ ਆਇ ਗਯੋ ॥ [੮]ਸੋਊ ਖੱਗ ਸੰਭਾਰਕੈ ਕੋਪ ਭਰੇ ਤਿਹ ਕੌ ਨ੍ਰਿਪ ਨੈ ਲਲਕਾਰ ਲਯੋ ॥ ਕੀਯੋ ਏਕ ਹੀ ਬਾਰ ਪ੍ਰਹਾਰ ਕ੍ਰਿਪਾਨ ਕੋ ਅੰਤ ਕੇ ਧਾਮ ਪਠਾਇ ਦਯੋ ॥੧੫੬੫॥ ਚਉਪਈ ॥ [੧੦]ਉਤਮ ਸਿੰਘ ਪ੍ਰਲੈ ਸਿੰਘ ਧਾਏ ॥ ਪਰਮ ਸਿੰਘ ਅਸ ਲੈ ਕਰਿ ਆਏ॥ [੧੧]ਅਤਿ ਪਵਿਤ੍ਰ ਸਿੰਘ ਸ੍ਰੀ ਸਿੰਘ ਗਏ ॥ ਪਾਂਚੋ ਭੂਪ ਮਾਰ ਤਿਹ ਲਏ॥੧੫੬੬॥ ਦੋਹਰਾ ॥ [੧੨]ਫਤੇ ਸਿੰਘ ਅਰੁ ਫਉਜ ਸਿੰਘ ਚਿਤ ਅਤਿ ਕੋਪ ਬਢਾਇ ॥ ਏ ਦੋਊ ਭਟ ਆਵਤ ਹੁਤੇ ਭੂਪਤਿ ਹਨੇ ਬਜਾਇ ॥੧੫੬੭॥ ਅੜਿਲ॥ [੧੩]ਭੀਮ ਸਿੰਘ ਭੁਜ ਸਿੰਘ ਸੁ ਕੋਪ ਬਢਾਇਯੋ ॥ ਮਹਾ ਸਿੰਘ ਸਿੰਘ ਮਾਨ ਮਦਨ ਸਿੰਘ ਧਾਇਯੋ॥ [੧੪]ਅਉਰ ਮਹਾ ਭਟ ਧਾਏ ਸਸਤ੍ਰ ਸੰਭਾਰ ਕੈ॥ ਹੋ ਤੇ ਛਿਨ ਮੈ ਤਿਹ ਭੂਪਤ ਦਏ ਸੰਘਾਰ ਕੈ ॥੧੫੬੮॥ ਸੋਰਠਾ॥ [੧੫]ਬਿਕਟਿ ਸਿੰਘ ਜਿਹ ਨਾਮ ਬਿਕਟਿ ਬੀਰ ਜਦੁਬੀਰ ਕੋ ॥ ਅਪਨੇ ਪ੍ਰਭ ਕੇ ਕਾਮ ਧਾਇ ਪਰਯੋ ਅਰਿ ਬਧ ਨਮਿਤਿ ॥੧੫੬੯॥ ਦੋਹਰਾ॥[੧੬] ਬਿਕਟ ਸਿੰਘ ਆਵਤ ਲਖਯੋ ਖੜਗ ਸਿੰਘ ਧਨੁ ਤਾਨ ॥ ਮਾਰਿਓ ਸਰ ਉਰ ਸੱਤ੍ਰ ਕੇ ਲਾਗਤ ਤਜੇ ਪਰਾਨ ॥੧੫੭੦॥ ਸੋਰਠਾ॥ [੧੭]ਰੁਦ੍ਰ ਸਿੰਘ ਇਕ ਬੀਰ; ਠਾਢ ਹੁਤੋ ਜਦੁਬੀਰ ਢਿਗ ॥ ਮਹਾਰਥੀ ਰਣਧੀਰ; ਰਿਸਿ ਕਰਿ ਨ੍ਰਿਪ ਸਉਹੈ

---

*(ਪੰਨਾ ੩੪੯ ਦੀ ਬਾਕੀ)*

ਬਹਾਦਰ ਜੀ ਦੇ ਬਲੀਦਾਨ ਤੋਂ ਕਾਫੀ ਸਮੇਂ ਮਗਰੋਂ ਲਿਖੀ ਹੋਣੀ ਹੈ, ਉਸ ਤੋਂ ਪਹਿਲਾਂ ਜੋ ਅਰਦਾਸ ਗੁਰ-ਸਿੱਖੀ ਅੰਦਰ ਪ੍ਰਚਲਤ ਸੀ ਉਹ ਭਗੌਤੀ ਸਿਮਰ ਕੇ ਨਹੀਂ ਹੋਵੇਗੀ ਪ੍ਰਸ਼ਨ ਉਠਦਾ ਹੈ ਕਿ ਉਹ ਸ਼ਬਦ ਕੀ ਸੀ ਜੋ ਗੁਰੂ ਨਾਨਕ ਨਿਰੰਕਾਰੀ ਤੋਂ ਪ੍ਰਿਥਮ ਸਿਮਰਿਆ ਗਿਆ ਉੱਤਰ ਗੁਰਬਾਣੀ ਵਿਚੋਂ ਸਾਫ ਤੇ ਸਪੱਸ਼ਟ ਮਿਲਦਾ ਹੈ ਅਤੇ ਰਵਾਇਤ ਇਸ ਗੱਲ ਦੀ ਪੁਸ਼ਟੀ ਕਰਦੀ ਹੈ। ਗੁਰੂ ਨਾਨਕ ਨਿਰੰਕਾਰੀ ਨੇ ਇਕ ਨਿਰੰਕਾਰ ਦਾ ਨਾਮ ਜਪਿਆ ਜਪਾਇਆ ਹੈ। ਅਗੇ ਗੁਰਬਾਣੀ ਦੇ ਪ੍ਰਮਾਣ ਦਿਤੇ ਹਨ:—

ਸੇਵਕ ਕਉ ਸੇਵਾ ਬਨਿ ਆਈ ॥ ਹੁਕਮੁ ਬੂਝਿ ਪਰਮ ਪਦੁ ਪਾਈ ॥ ਇਸ ਤੇ ਊਪਰਿ ਨਹੀ ਬੀਚਾਰੁ ॥
ਜਾਕੈ ਮਨਿ ਬਸਿਆ ਨਿਰੰਕਾਰ ॥੨੯੨॥ ਦੀਖਿਆ ਗੁਰ ਕੀ ਮੁੰਦਾ ਕਾਨੀ ॥ ਦ੍ਰਿੜਿਓ ਏਕੁ ਨਿਰੰਕਾਰਾ ॥੨੦੮॥ ਜਪਿ ਜਪਿ ਤੁਧ ਨਿਰੰਕਾਰ ਭਰਮੁ ਭਉ ਖੋਵਣਾ॥ ਜੋ ਤੇਰੇ ਰੰਗਿ ਰਤੇ ਸੇ ਜੋਨਿ ਨ ਜੋਵਣਾ ॥੫੨ ॥ ਬੇਦ ਪੁਰਾਨ ਸਿਮ੍ਰਿਤ ਸੁਨੇ ਬਹੁ ਬਿਧਿ ਕਰਉ ਬੀਚਾਰ ॥ ਭਾਗੁ ਪੂਰਾ ਤਿਨ ਜਾਗਿਆ ਜਪਿਆ ਨਿਰੰਕਾਰ॥ ਸਚਖੰਡਿ ਵਸੈ ਨਿਰੰਕਾਰ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥੮॥ ਹਉ ਬਲਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ ॥ ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭ ਜਗਤੁ ਕਰੇ ਨਮਸਕਾਰ ॥੯੧॥
ਕਬੀਰ ਜੀ ਨੇ ਵੀ ਇਹੀ ਫੁਰਮਾਇਆ ਹੈ : ਦਿਨਸ ਨ ਰੈਨਿ ਬੇਦੁ ਨਹੀਂ ਸਾਸਤ੍ਰ ਤਹਾਂ ਬਸੈ ਨਿਰੰਕਾਰਾ ॥
ਕਹਿ ਕਬੀਰ ਨਰ ਤਿਸਹਿ ਧਿਆਵਹੁ ਬਾਵਰਿਆ ਸੰਸਾਰਾ ॥੪੮੪॥
ਸਤਿਗੁਰੂ ਨਾਨਕ ਜੀ ਤੋਂ ਲੈ ਕੇ ਸਭ ਗੁਰੂਆਂ ਨੇ ਇਕ ਨਿਰੰਕਾਰ ਦਾ ਨਾਮ ਜਪਾਇਆ ਅਤੇ ਇਕ ਨਿਰੰਕਾਰ ਨੂੰ ਹੀ ਮੂਲ ਸਮਝ ਕੇ ਇਸ ਅੱਗੇ ਅਰਦਾਸ ਕਰਨ ਲਈ ਫੁਰਮਾਇਆ। ਗੁਰੂ ਸਾਹਿਬਾਂ ਦੇ ਸਮੇਂ ਇਕ ਨਿਰੰਕਾਰ ਅੱਗੇ ਅਰਦਾਸ ਹੁੰਦੀ ਰਹੀ ॥.... ਜੇ ਭਗਉਤੀ ਸਬਦ ਇਤਨਾ ਪ੍ਰਮਾਣੀਕ ਹੁੰਦਾ

*(ਬਾਕੀ ਪੰਨਾ ੩੫੧ ਤੇ)*

੧. ਖੜਗ ਸਿੰਘ ਨੂੰ ਤਬੀਤ ਅਤੇ ਮੁਕਟ ਤੋਂ ਖਾਲੀ ਵੇਖਕੇ ਸਾਰਿਆਂ ਨੇ ਰਲ ਕੇ ਘੇਰਾ ਪਾ ਲਿਆ ਜਿਸ ਨੂੰ ਵੇਖ ਕੇ ਰਾਜਾ ਖੜਗ ਸਿੰਘ ਕ੍ਰੋਧ ਰੂਪ ਹੀ ਹੋ ਗਿਆ ਰਾਮ ਕਵੀ ਜੀ ਕਹਿੰਦੇ ਹਨ ਕਿ ਉਸਨੇ ਜੁੱਧ ਦੇ ਮੈਦਾਨ ਵਿਚ ਫਿਰਕੇ ਵੇਖਿਆ ਬੜੀ ਕਰੜੀ ਕਮਾਨ ਹੱਥ ਵਿਚ ਲੈ ਲਈ

੨. ਸੂਰਜ ਦੀ ਤੇ ਚੰਦ੍ਰਮਾਂ ਦੀ, ਜਮ ਰਾਜ ਦੀ ਤੇ ਕ੍ਰਿਸ਼ਨ ਜੀ ਦੀ ਬਹੁਤ ਸਾਰੀ ਸੈਨਾ ਧਰਤੀ ਤੇ ਲਿਟਾ ਦਿੱਤੀ । ਐਉਂ ਜਾਪਦਾ ਸੀ ਜਾਣੋ ਫੱਗਣ ਦੇ ਮਹੀਨੇ ਹਵਾ ਤੇਜ ਚੱਲ ਪਈ ਉਸ ਦੇ ਨਾਲ ਰੁੱਖਾਂ ਦੀ ਪਤ ਝੜ ਹੋ ਗਈ ਹੈ ॥੧੫੬੨॥

੩. ਸਵੈਯਾ ॥ ਰਾਜੇ ਨੇ ਹੱਥਾਂ ਵਿਚ ਵੱਡਾ ਸਾਰਾ ਧਨੁਖ ਚੁੱਕ ਕੇ ਸ਼ਿਵਜੀ ਦੇ ਮੱਥੇ ਵਿਚ ਤੀਰ ਜੜ ਦਿੱਤਾ । ਇਕ ਤੀਰ ਕੁਬੇਰ ਦੇ ਮਾਰਿਆ ਹਿਰਦੇ ਦੇ ਵਿਚ ਉਸ ਨੇ ਡਰਕੇ ਹਥਿਆਰ ਸੁੱਟ ਦਿਤੇ ।

੪. ਇਸ ਹਾਲਤ ਨੂੰ ਵੇਖ ਕੇ ਹੀ ਵਰਨ ਦੇਵਤਾ ਭੱਜ ਗਿਆ ਡਰ ਕੇ ਜੁੱਧ ਭੂਮੀ ਦੇ ਵਿਚੋਂ ਜਮ ਰਾਜਾ ਖੜਗ ਸਿੰਘ ਤੇ ਧਾਵਾ ਕਰਕੇ ਆ ਪਿਆ, ਉਸ ਨੂੰ ਰਾਜੇ ਨੇ ਤੀਰ ਮਾਰਕੇ ਧਰਤੀ ਤੇ ਸੁੱਟ ਦਿਤਾ ॥੧੫੬੩॥

੫. ਸਵੈਯਾ ॥ ਜਦੋਂ ਇਸ ਤਰ੍ਹਾਂ ਜਮਰਾਜ ਧਰਤੀ ਤੇ ਸੁੱਟ ਦਿਤਾ ਤਦ ਹੀ ਰਿਸ ਖਾ ਕੇ ਕ੍ਰਿਸ਼ਨ ਜੀ ਦੀ ਫੌਜ ਆ ਗਈ ਜਿਸ ਵਿਚ ਯਾਦੂ ਸੂਰਮੇ ਦੇ ਗੁਸੇ ਨਾਲ ਭਰੇ ਹੋਏ ਆਏ ਹਨ, ਜਿਨ੍ਹਾਂ ਨੇ ਆ ਕੇ ਅਨੇਕ ਪ੍ਰਕਾਰੀ ਜੁੱਧ ਕੀਤਾ । ਇਕ ਸੀ

੬. ਬਲਵੰਤ ਸਿੰਘ, ਜਾਦਵਾਂ ਵਿਚੋਂ ਜਿਸ ਨੂੰ ਕ੍ਰੋਧ ਵਿਚ ਆ ਕੇ ਰਾਜੇ ਖੜਗ ਸਿੰਘ ਨੇ ਮਾਰ ਕੇ ਸੁੱਟ ਦਿਤਾ ਤੇ ਦੂਜਾ ਸੀ ਬਹੁਤ ਬਲੀ ਸੂਰਮਾ ਬਰਮਾਕ੍ਰਿਤ, ਬਲਵੰਤ ਸਿੰਘ ਦਾ ਭਾਈ ਉਹ ਰਣ ਖੇਤ ਦੇ ਵਿਚ ਜਮ ਦੀ ਪੁਰੀ ਨੂੰ ਭੇਜ ਦਿਤਾ ॥੧੫੬੪॥

੭. ਸਵੈਯਾ ॥ ਇਕ ਹੋਰ ਮਹਾਂ ਬਲੀ ਸੂਰਮਾ ਮਹਾਂਬਲੀ ਸਿੰਘ ਹੁੰਦਾ ਸੀ ਜਿਸ ਦੇ ਨਾਲ ਦੂਜਾ ਤੇਜ ਸਿੰਘ ਸੀ ਉਹ ਵੀ ਮਾਰ ਲਏ ਹਨ ਫੇਰ ਇਕ ਬਹਾਦਰ ਸੂਰਮਾ, ਮਹਾਂ ਜਸ ਸਿੰਘ ਸੀ ਜਿਹੜਾ ਜੋਸ਼ ਖਾ ਕੇ ਰਾਜੇ ਦੇ ਸਾਹਮਣੇ ਆ ਗਿਆ।

੮. ਉਹ ਵੀ ਤਲਵਾਰ ਲੈ ਕੇ ਬੜੇ ਕ੍ਰੋਧ ਵਿਚ ਆ ਗਿਆ ਉਸ ਨੂੰ ਰਾਜੇ ਨੇ ਵੰਗਾਰ ਲਿਆ ਕਿ ਸਾਮ੍ਹਣੇ ਹੋ । ਇਕੋ ਇਕ ਵਾਰ ਤਲਵਾਰ ਦਾ ਕਰਕੇ "ਅੰਤ" ਜਮ ਦੇ ਘਰ ਭੇਜ ਦਿਤਾ ॥੧੫੬੫॥

੯. ॥ ਚੌਪਈ ॥ ਫੇਰ ਉਤਮ ਸਿੰਘ ਤੇ ਪ੍ਰਲੈ ਸਿੰਘ ਅੱਗੇ ਆ ਗਏ । ਜਿਨ੍ਹਾਂ ਦੇ ਨਾਲ ਪਰਮ ਸਿੰਘ ਤਲਵਾਰ ਲੈ ਕੇ ਆ ਗਿਆ ।

੧੦. ਅਤਿ ਪਵਿੱਤ੍ਰ ਸਿੰਘ ਅਤੇ ਸ੍ਰੀ ਸਿੰਘ ਅੱਗੇ ਹੋਏ । ਰਾਜੇ ਖੜਗ ਸਿੰਘ ਨੇ ਇਹਨਾਂ ਪੰਜਾਂ ਨੂੰ ਹੀ ਮਾਰ ਲਿਆ ॥੧੫੬੬॥

੧੧. ਦੋਹਰਾ ॥ ਉਹਨਾਂ ਦੇ ਪਿਛੋਂ ਫਤ੍ਹੇ ਸਿੰਘ ਤੇ ਫੌਜ ਸਿੰਘ ਨੇ ਮਨ ਵਿਚ ਬੜਾ ਕ੍ਰੋਧ ਵਧਾ ਲਿਆ ਇਹ ਦੋਵੇਂ ਸੂਰਮੇ ਅਜੇ ਆ ਹੀ ਰਹੇ ਸਨ ਕਿ ਰਾਜੇ ਨੇ ਉਹਨਾਂ ਨੂੰ ਗੱਜ ਕੇ ਡਾਵ ਢੋਲ ਵਜਾ ਕੇ ਮਾਰ ਦਿਤਾ ॥੧੫੬੭॥

੧੨. ਅੜਿੱਲ ॥ ਫੇਰ ਭੀਮ ਸਿੰਘ ਤੇ ਭੁਜ ਸਿੰਘ ਨੇ ਗੁੱਸਾ ਖਾਧਾ ਮਹਾਂ ਸਿੰਘ ਤੇ ਮਾਨ ਸਿੰਘ, ਮਦਨ ਸਿੰਘ ਇਹ ਚਲੇ ।

੧੩. ਜਿਨ੍ਹਾਂ ਦੇ ਨਾਲ ਹੋਰ ਵੀ ਬੜੇ ਸੂਰਮੇ ਸਸ਼ਤ੍ਰ ਚੁੱਕ ਕੇ ਤੁਰ ਪਏ । ਉਹ ਵੀ ਸਾਰੇ ਰਾਜੇ ਖੜਗ ਸਿੰਘ ਨੇ ਛਿਨ ਦੇ ਵਿਚ ਮਾਰ ਦਿਤੇ ॥੧੫੬੮॥

੧੪. ਸੋਰਠਾ ॥ ਕ੍ਰਿਸ਼ਨ ਦਾ ਇਕ ਵਫ਼ਾਦਾਰ ਬੇ ਖਟ ਬਹਾਦਰ ਸੂਰਮਾ ਬਿਕਟ ਸਿੰਘ ਨਾਮ ਦਾ ਸੀ । ਆਪਣੇ ਸੁਆਮੀ ਦੇ ਕਾਜ ਲਈ ਆ ਪਿਆ ਵੈਰੀ ਨੂੰ ਮਾਰਨ ਵਾਸਤੇ ॥੧੫੬੯॥

੧੫. ਦੋਹਰਾ ॥ ਜਿਸ ਵੇਲੇ ਬਿਕਟ ਸਿੰਘ ਨੂੰ ਆਉਂਦਾ ਵੇਖਿਆ ਖੜਗ ਸਿੰਘ ਨੇ ਧਨੁਖ ਖਿੱਚ ਲਿਆ । ਵੈਰੀ ਦੇ ਤੀਰ ਹਿਰਦੇ ਵਿਚ ਮਾਰ ਦਿਤਾ ਜਿਸ ਦੇ ਲਗਦੇ ਹੀ ਬਿਕਟ ਸਿੰਘ ਦੇ ਪ੍ਰਾਣ ਨਿਕਲ ਗਏ ॥੧੫੭੦॥

੧੬. ਸੋਰਠਾ ॥ ਇਕ ਰੁਦ੍ਰ ਸਿੰਘ ਸੂਰਮਾ ਕ੍ਰਿਸ਼ਨ ਦੇ ਕੋਲ ਖੜਾ ਸੀ ਜੋ ਬੜਾ ਸੂਰਮਾ ਮਹਾਂ ਰਥੀ ਤੇ ਇਕ ਕੇ, ਅੜਕੇ ਜੁੱਧ ਕਰਨ ਵਾਲਾ ਸੀ ਉਹ ਗੁੱਸਾ ਖਾ ਕੇ ਰਾਜੇ ਦੇ ਸਾਹਮਣੇ ਚਲਾ ਗਿਆ ॥੧੫੭੧॥

---

(ਪੰਨਾ ੩੫੦ ਦੀ ਬਾਕੀ)

ਜਿਤਨਾ ਕੁ ਭਗਉਤੀ ਦੇ ਸੇਵਕ ਸਮਝਦੇ ਹਨ ਤਾਂ ਗੁਰਬਾਣੀ ਆਦਿ ਬੀੜ ਵਿਚ ਨਿਰੰਕਾਰ ਰਾਮ ਹਰਿ, ਸਤਿਨਾਮ, ਸਤਿਗੁਰ ਦੇ ਥਾਂ ਤੇ ਇਹ ਸ਼ਬਦ ਕਈ ਵੇਰ ਵਰਤਿਆ ਗਿਆ ਹੁੰਦਾ ਅਤੇ ਸਿਖਾਂ ਨੂੰ ਅੰਮ੍ਰਿਤਵੇਲੇ ਉਠ ਕੇ ਇਸੇ ਸ਼ਬਦ ਦੇ ਜਾਪ ਦੀ ਹਦਾਇਤ ਹੁੰਦੀ । ਸਿੱਖ ਵੀ "ਵਾਹਿਗੁਰੂ ਜੀ ਕਾ ਖਾਲਸਾ" ਦੀ ਬਜਾਇ "ਭਗਉਤੀ ਜੀ ਕਾ ਖਾਲਸਾ" ਸ਼ਬਦ ਵਰਤਦੇ "ਸਤਿ ਸ੍ਰੀ ਅਕਾਲ ਦੇ ਜੈਕਾਰਿਆ ਦੀ ਬਜਾਇ "ਸਤਿ ਸ੍ਰੀ ਭਗੌਤੀ" ਦੇ ਹੁੰਦੇ। ਜੇਕਰ ਭਗੌਤੀ ਸ਼ਬਦ ਅਰਦਾਸ ਵਿਚ ਰੱਖਣ ਦਾ ਸਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਆਸ਼ਾ ਹੁੰਦਾ ਤਾਂ ਵਾਰ ਸ੍ਰੀ ਭਗਉਤੀ ਜੀ ਦੀ ਥਾਂ ਅਰਦਾਸ ਸ੍ਰੀ ਭਗਉਤੀ ਜੀ ਦੇ ਸ਼ਬਦ ਵਰਤੇ ਜਾਂਦੇ ਭਗਉਤੀ ਦੀ ਵਾਰ ਵਿਚੋਂ ਨੌ ਗੁਰੂ ਜੀ ਦੇ ਨਾਮ ਤੋਂ ਪਿਛੋਂ ਕੋਈ ਅਰਦਾਸ ਦਾ ਵਿਸ਼ਾ ਅੰਕਤ ਕੀਤਾ ਹੁੰਦਾ। ਅਰਦਾਸ ਵਿਚ ਮਨੁੱਖ ਆਪਣੀਆਂ ਮੰਗਾਂ ਦਾ ਜ਼ਿਕਰ ਕਰਦਾ ਹੈ, ਉਸ ਦੀ ਪੂਰਤੀ ਲਈ ਸਰਬ ਸ਼ਕਤੀਮਾਨ ਨਿਰੰਕਾਰ ਸਤਿਗੁਰੂ ਦਾ ਆਸਰਾ ਮੰਗਦਾ ਹੈ ਪਰ ਭਗਉਤੀ ਦੀ ਵਾਰ ਵਿਚ ਇਹੋ ਜਿਹੀ ਮੰਗ ਦਰਜ ਨਹੀਂ ਜਿਸ ਤੋਂ ਇਹ ਅਰਦਾਸ ਦਾ ਵਿਸ਼ਾ ਸਾਬਤ ਹੋ ਸਕੇ । ਇਹ ਤਾਂ ਦੇਵੀ ਦੁਰਗਾ ਦੇ ਜੁੱਧ ਦਾ ਪ੍ਰਸੰਗ ਹੈ । ਜਿਸ ਵਿਚ ਦੇਵੀ ਦੁਰਗਾ ਦੀ ਉਸਤਤਿ ਕੀਤੀ ਗਈ ਹੈ ਇਹ ਕੋਈ ਅਰਦਾਸ ਨਹੀਂ (ਵਾਰ ਦਾ ਭਾਵ ਪ੍ਰਸੰਸਾ ਹੈ ਅਰਦਾਸ ਨਹੀਂ) ਇਸ ਲਈ ਇਸਨੂੰ ਅਰਦਾਸ ਲਈ ਵਰਤਣਾ ਭੁਲ ਹੈ ਗੁਰੂ ਆਸ਼ੇ ਦੇ ਵਿਰੁੱਧ ਹੈ ।

੨ ਏਥੇ ਹੁਣ ਇਹ ਪ੍ਰਸ਼ਨ ਅਵੱਸ਼ ਉਠਦਾ ਹੈ ਕਿ ਜੇਕਰ ਗੁਰੂ ਦਸਮ ਪਾਤਿਸ਼ਾਹ ਨੇ ਭਗਉਤੀ ਅਰਦਾਸ ਵਿਚ ਪ੍ਰਥਮ ਅਸਥਾਨ ਨਹੀਂ ਸੀ ਦਿਤਾ ਤਾਂ ਇਹ ਸ਼ਬਦ ਸਿੱਖ ਸੰਪ੍ਰਦਾਯ ਵਿਚ ਕਿਸ ਤਰ੍ਹਾਂ ਪ੍ਰਚਲਤ ਹੋ ਗਿਆ ? ਕੀ ਅੱਗੇ ਵੀ ਇਸ ਸ਼ਬਦ ਦਾ ਅਰਦਾਸ ਵਿਚ ਸ਼ਾਮਿਲ ਹੋਣ ਦਾ ਕਿਸੇ ਵਿਅਕਤੀ ਨੇ ਵਿਰੋਧ ਕੀਤਾ ਸੀ ? ਉਸ ਵਿਰੋਧ ਦੀ ਕੀ ਬੁਨਿਆਦ ਸੀ ? ... ਇਥੇ ਸੰਖੇਪ ਤੌਰ ਤੇ ਹੀ ਇਨ੍ਹਾਂ ਪ੍ਰਸ਼ਨਾ ਦਾ ਉੱਤਰ ਦਿੱਤਾ ਜਾ ਸਕੇਗਾ । ਇਸ ਦੀ ਪੜਚੋਲ ਕਿਸੇ ਨੇ ਇਤਿਹਾਸਕ ਤੌਰ ਤੇ ਨਹੀਂ ਕੀਤੀ । ਜੋ ਰਿਵਾਜ ਜਾਂ ਰਵਾਇਤ ਇਕ ਵੇਰ ਪ੍ਰਚਲਤ ਹੋ ਜਾਵੇ । ਭਾਵੇਂ ਉਹ ਗਲਤ ਵੀ ਕਿਉਂ ਨਾ ਹੋਵੇ ਉਸ ਤੇ ਉਟੰਕਣ ਕਰਨ ਲਈ ਕਾਫੀ ਦਲੇਰੀ ਦੀ ਲੋੜ ਹੈ । ਬਹੁਤ ਵਿਦਵਾਨ ਇਸਦੀ ਪੁਸ਼ਟਤਾ ਲਈ ਹੀ ਉਕਤਾ ਯੁਕਤਾਂ ਢੂੰਡਦੇ ਹਨ ਤਾ ਜੋ ਉਹ ਜਨਤਾ ਦੇ ਹਰਮਨ ਪਿਆਰੇ ਰਹਿ ਸਕਣ ਜਿਹੜੀ ਵਿਚਾਰ ਪ੍ਰਚਲਤ ਰਵਾਇਤ ਦੇ ਅਨੁਸਾਰ ਨਾ ਹੋਵੇ ਉਸਨੂੰ ਪੇਸ਼ ਕਰਨ ਵਾਲੇ ਲੋਕਾਂ ਦੀਆਂ ਨਜ਼ਰਾਂ ਵਿਚ ਮਕਬੂਲ ਨਹੀਂ ਹੁੰਦੇ ਤੇ ਕਈ ਵੇਰ ਆਪਣੇ ਲਈ ਬਖੇੜੇ ਸਹੇੜ ਲੈਂਦੇ ਹਨ । ਔਖਿਆਈਆਂ ਤੇ ਮੁਸੀਬਤਾਂ ਦੇ ਡਰ ਤੋਂ ਬਹੁਤੇ ਵਿਦਵਾਨ ਇਹੋ ਜਿਹੀਆਂ ਗੱਲਾਂ ਵੱਲ ਘੱਟ ਹੀ ਰਹੁ ਕਰਦੇ ਹਨ। ਇਤਿਹਾਸਕ ਤੌਰ ਤੇ ਇਹ ਗੱਲ ਮੰਨੀ ਜਾਂਦੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛੱਡਣ ਮਗਰੋਂ ਜੋ ਮਹਾਰਾਜ ਦੇ ਦਰਬਾਰ ਦੇ ਕਵੀਆਂ ਨੇ ਪ੍ਰਚਲਤ ਭਾਸ਼ਾ ਵਿਚ ਸੰਸਕ੍ਰਿਤ ਤੇ ਪ੍ਰਾਕ੍ਰਿਤ ਗ੍ਰੰਥਾਂ ਦਾ ਉਲੱਥਾ ਕੀਤਾ ਸੀ ਉਨ੍ਹਾਂ ਦੇ ਪ੍ਰਮਾਣੀਕ ਖਰੜੇ ਸਤਲੁਜ ਦੀ ਭੇਟਾ ਹੋ ਗਏ । ਸਿੱਖ ਪੰਥ ਦਾ ਕੇਂਦਰ ਤੇ ਸੰਗਤ ਖੇਰੂ-ਖੇਰੂ ਹੋ ਗਈ । ਬਿਪਤਾ ਦਾ ਮਹਾਨ ਪਹਾੜ ਆ ਟੁੱਟਾ:—ਸਾਹਿਬਜ਼ਾਦੇ ਸ਼ਹਾਦਤ ਪਾ ਗਏ । ਚਮਕੌਰ ਦੀ ਗੜ੍ਹੀ ਤੋਂ ਦਸਮ ਗੁਰਦੇਵ ਸਿੰਘਾਂ ਦੇ ਅਸਰਾਰ ਤੇ ਨਿਕਲ ਮਾਛੀਵਾੜੇ ਹੋ ਤੁਰੇ ਅਤੇ ਆਪ ਦੇ ਬਹੁਤ ਸਾਰੇ ਸਾਥੀ ਇੱਕ-ਇੱਕ ਕਰਕੇ ਸ਼ਹੀਦ ਹੋ ਗਏ ਜਾਂ ਨਿਖੜ ਗਏ । ਮਾਲਵਾ ਤੋਂ ਹੁੰਦੇ ਹੋਏ ਅਖੀਰ ਦਸਮੇਸ਼ ਗੁਰੂ ਜੀ ਦੱਖਣ ਵੱਲ ਚਲੇ ਗਏ । ਇਸ ਦੌਰਾਨ ਵਿਚ ਕਈ ਇਕ ਵਿਰੋਧੀਆਂ ਨੇ ਆਪਣੇ ਮਨ ਪ੍ਰਤਿਸ਼ਟਾ ਦੀ ਖਾਤਰ ਅਤੇ ਕੁਝ ਅਨਭੋਲ ਸਿੱਖਾਂ ਨੂੰ ਜਿਨ੍ਹਾਂ ਨੂੰ ਗੁਰਮਤ ਦੇ ਸਾਰੇ ਅਸੂਲਾਂ ਦੀ ਪੂਰੀ ਪੂਰੀ ਸੋਝੀ ਨਹੀਂ ਸੀ ਪੰਥ ਦੇ ਮੁੱਖੀਆਂ ਨੂੰ ਵਿਚਾਰ ਦਾ ਅਵਸਰ ਨਾ ਮਿਲਣ ਕਰਕੇ ਕਈ ਕਿਸਮ ਦੀਆਂ ਮਿਲਾਵਟਾਂ, ਸਿੱਖ ਧਰਮ ਦੀਆਂ ਮਰਿਆਦਾਂ ਵਿਚ ਰਲਾ ਦਿੱਤੀਆ ਗਈਆ ਮਨੋ-ਕਲਪਤ ਪੁਸਤਕਾਂ ਰਚੀਆਂ ਗਈਆਂ ।

ਨਦੇੜ ਤੋਂ ਬੰਦਾ ਸਿੰਘ ਬਹਾਦਰ ਨੂੰ ਗੁਰੂ ਦਸ਼ਮੇਸ਼ ਜੀ ਨੇ ਪੰਜਾਬ ਭੇਜਿਆ ਤਾਂ ਕਿ ਸਿੱਖਾਂ ਨੂੰ ਜਥੇਬੰਦ ਕਰਕੇ ਜਰਵਾਣਿਆਂ ਦਾ ਮੁਕਾਬਲਾ ਕੀਤਾ ਜਾਵੇ ਅਤੇ ਦੋਸ਼ੀਆਂ ਨੂੰ ਉਹਨਾਂ ਦੇ ਕੀਤੇ ਦਾ ਪੂਰਾ ਪੂਰਾ ਦੰਡ ਦਿਤਾ ਜਾਵੇ । ਸਿੱਖ ਗੁਰੂ ਸਾਹਿਬ ਦੇ ਹੁਕਮ ਨੂੰ ਸੁਣ ਕੇ ਇਕੱਠੇ ਹੋ ਗਏ, ਜਰਵਾਣਿਆਂ ਨੂੰ ਕੀਤੇ ਦੀ ਸਜ਼ਾ ਦਿਤੀ ਗਈ । ਇਸ ਵੇਲੇ ਵੀ ਸਿੱਖ ਆਪਣੇ ਆਪ ਨੂੰ ਸੰਯੁਕਤ ਨਾ ਰੱਖ ਸਕੇ ਤੇ ਪੰਥ ਦੇ ਵਿਚ ਦੋ ਧੜੇ ਹੋ ਗਏ ਸਿੱਖ ਤਾਕਤ ਟੁੱਟ ਗਈ । ਸ਼ੇਰ ਬੰਦਾ ਸਿੰਘ ਬਹਾਦਰ ਵੀ ਜਰਵਾਣਿਆਂ ਦੇ ਹੱਥੋਂ ਸ਼ਹਾਦਤ ਪਾ ਗਿਆ । ਪਿਛੋਂ ਸਿੱਖਾਂ ਨੂੰ ਕਾਫੀ ਅਰਸਾ ਜੰਗਲਾਂ ਵਿਚ ਰਹਿ ਕੇ ਕੱਟਣਾ ਪਿਆ ਅਤੇ ਸਿੱਖਾਂ ਨੂੰ ਛੋਟੇ ਤੇ ਵੱਡੇ ਘੱਲੂਘਾਰਿਆ ਦਾ ਸ਼ਿਕਾਰ ਹੋਣਾ ਪਿਆ । ਸਿੱਖਾਂ ਅਨੁਭਵ ਕਰ ਲਿਆ ਸੀ ਬਿਨਾ ਰਾਜਸੀ ਤਾਕਤ ਦੇ ਸਿੱਖਾਂ ਦਾ ਬਚਣਾ ਮੁਸ਼ਕਲ ਹੈ ਉਹਨਾਂ ਨੇ ਆਪਣੇ ਆਪ ਨੂੰ ਜਥੇਬੰਦ ਕਰਨਾ ਆਰੰਭ ਕਰ ਦਿੱਤਾ, ਕਈ ਜੱਥੇ ਬਣ ਗਏ । ਮਿਸਲਾਂ ਕਾਇਮ ਹੋ ਗਈਆਂ ਅਤੇ ਮਿਸਲਾਂ

(ਬਾਕੀ ਪੰਨਾ ੩੫੨ ਤੇ)

ਭਯੋ ॥੧੫੭੧॥ ਚਉਪਈ ॥ [੧]ਖੜਗ ਸਿੰਘ ਤਬ ਧਨਖ ਸੰਭਾਰਯੋ ॥ ਰੁਦ੍ਰ ਸਿੰਘ ਜਬ ਨੈਨ ਨਿਹਾਰਯੋ ॥ [੨]ਛਾਡਿ ਬਾਨ ਅਸ ਬਲ ਸੋ ਦਯੋ ॥ ਆਵਤ ਸਤ੍ਰੁ ਮਾਰ ਤਿਹ ਲਯੋ ॥੧੫੭੨॥ ਸ੍ਵੈਯਾ ॥ [੩]ਹਿੰਮਤ ਸਿੰਘ ਮਹਾ ਰਿਸ ਸਿਉ ਇਹ ਭੂਪਤਿ ਪੈ ਤਰਵਾਰ ਚਲਾਈ ॥ ਹਾਥ ਸੰਭਾਲ ਕੈ ਢਾਲ ਲਈ ਤਬ ਹੀ ਸੋਊ ਆਵਤ ਹੀ ਸੁ ਬਚਾਈ ॥ [੪]ਫੂਲਹੁ ਪੈ ਕਰ ਵਾਰ ਲਗੀ ਚਿਨਗਾਰ ਜਗੀ ਉਪਮਾ ਕਬਿ ਗਾਈ ॥ ਬਾਸਵ ਪੈ ਸਿਵ ਕੋਪ ਕੀਓ ਮਾਨੋ ਤੀਸਰੇ ਨੈਨ ਕੀ ਜ੍ਵਾਲ ਦਿਖਾਈ ॥੧੫੭੩॥ ਸ੍ਵੈਯਾ ॥ [੫]ਪੁਨ ਹਿੰਮਤ ਸਿੰਘ ਮਹਾਂ ਬਲੁ ਕੈ ਇਹ ਭੂਪ ਕੇ ਊਪਰਿ ਘਾਉ ਕੀਯੋ ॥ ਕਰਵਾਰ ਫਿਰਿਓ ਅਪੁਨੇ ਦਲ ਕੋ ਨ੍ਰਿਪ ਤਉ ਲਲਕਾਰ ਹਕਾਰ ਲੀਯੋ ॥ [੬]ਸਿਰ ਮਾਂਝ ਕ੍ਰਿਪਾਨ ਕੀ ਤਾਨ ਦਈ ਬਿਬਿ ਖੰਡ ਹੁਇ ਭੂਮਿ ਗਿਰਿਓ ਨ ਜੀਯੋ ॥ ਸਿਰ ਤੇਗ ਬਹੀ ਚਪਲਾ ਸੀ ਮਨੋ ਅਧਬੀਚ ਤੇ ਭੂ ਧਰ ਚੀਰ ਦੀਯੋ ॥੧੫੭੪॥ ਸ੍ਵੈਯਾ ॥ [੭]ਹਿੰਮਤ ਸਿੰਘ ਹਨਯੋ ਜਬਹੀ ਤਬਹੀ ਸਬਹੀ ਭਟ ਕੋਪ ਭਰੇ ॥ ਮਹਾ ਰੁਦ੍ਰ ਤੇ ਆਦਿਕ ਬੀਰ ਜਿਤੇ ਇਹ ਪੈ ਇਕ ਬਾਰ ਹੀ ਟੂਟ ਪਰੇ ॥ [੮]ਧਨੁ ਬਾਨ ਕ੍ਰਿਪਾਨ ਗਦਾ ਬਰਛੀਨ ਕੇ ਸਯਾਮ ਭਨੈ ਬਹੁ ਵਾਰ ਕਰੇ ॥ ਨ੍ਰਿਪ ਘਾਇ ਬਚਾਇ ਸਭੈ ਤਿਨਕੇ ਇਹ ਪਉਰਖ ਦੇਖ ਕੈ ਸੱਤ੍ਰ ਡਰੇ ॥੧੫੭੫॥ ਸ੍ਵੈਯਾ ॥ [੯]ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲਕੈ ਨ੍ਰਿਪ ਊਪਰ ਧਾਏ॥ ਤੇ ਸਬ ਆਵਤ ਦੇਖ ਬਲੀ ਧਨੁ ਤਾਨ ਹਕਾਰ ਕੈ ਬਾਨ ਲਗਾਏ[੧੦] ॥ ਏਕ ਗਿਰੇ ਤਹ ਘਾਇਲ ਹੁਇ ਇਕ ਤ੍ਰਾਸ ਭਰੇ ਤਜਿ ਜੁੱਧੁ ਪਰਾਏ ॥ ਏਕ ਲਰੈ, ਨ ਡਰੈ ਬਲਵਾਨ; ਨਿਦਾਨ ਸੋਊ ਨ੍ਰਿਪ ਮਾਰ ਗਿਰਾਏ ॥੧੫੭੬॥ ਸ੍ਵੈਯਾ ॥ [੧੧]ਸਿਵ ਕੇ ਦਸ ਸੈ ਗਨ ਜੀਤ ਲਏ ਰਿਸਿ ਸੋ ਪੁਨਿ ਲੱਛਕ ਜੱਛ ਸੰਘਾਰੇ ॥ ਰਾਛਸ ਤੇਈਸ ਲਾਖ ਹਨੇ ਕਬਿ ਸਯਾਮ ਭਨੇ ਜਮ ਧਾਮ ਸਿਧਾਰੇ ॥ [੧੨]ਸ੍ਰੀ ਬ੍ਰਿਜਨਾਥ ਕੀਓ ਬਿਰਥੀ ਬਹੁ ਦਾਰਕ ਕੇ ਤਨ ਘਾਉ ਪ੍ਰਹਾਰੇ ॥ ਦ੍ਵਾਦਸ ਸੂਰ ਨਿਹਾਰ ਨਿਸੇਸ ਧਨੇਸ ਜਲੇਸ ਪਸ੍ਵੇਸ ਪਧਾਰੇ ॥੧੫੭੭॥ ਸ੍ਵੈਯਾ ॥ [੧੩]ਬਹੁਰੋ ਅਯਤੁ ਗਜ ਮਾਰਤ ਭਯੋ ਪੁਨ ਤੀਸ ਹਜਾਰ ਰਥੀ ਰਿਸਿ ਘਾਯੋ ॥ ਛੱਤੀਸ ਲਾਖ ਸੁ ਪੱਤਯ ਹਨੇ ਦਸ ਲਾਖ ਸ੍ਵਾਰਨ ਮਾਰ ਗਿਰਾਯੋ ॥ [੧੪]ਭੂਪਤ ਲੱਛ ਹਨੇ ਬਹੁਰੋ ਦਲ ਜੱਛ ਪ੍ਰਤੱਛਹਿ ਮਾਰ ਭਜਾਯੋ॥ ਦ੍ਵਾਦਸ ਸੂਰਨ ਗਯਾਰਹ ਰੁਦ੍ਰਨ ਕੇ ਦਲ ਕਉ ਹਨਿ ਕੈ ਪੁਨਿ ਧਾਯੋ ॥੧੫੭੯॥ ਸ੍ਵੈਯਾ ॥ [੧੫]ਸਾਠ ਹਜਾਰ ਹਨੇ ਬਹੁਰੋ ਭਟ ਜੱਛ ਸੁ ਲੱਛ ਕਈ ਤਿਹ ਘਾਏ ॥ ਜਾਦਵ ਲੱਛ ਕੀਏ ਬਿਰਥੀ ਬਹੁ

---

(ਪੰਨਾ ੩੫੧ ਦੀ ਬਾਕੀ)

ਦੇ ਸਰਦਾਰਾਂ ਨੇ ਰਾਜਸੀ ਤਾਕਤ ਨੂੰ ਜਰਵਾਣਿਆਂ ਪਾਸੋਂ ਜਿਤਕੇ ਲੈਣਾ ਸ਼ੁਰੂ ਕਰ ਦਿੱਤਾ । ਮੁਗਲ ਸਾਮਰਾਜ ਦਾ ਪੰਜਾਬ ਵਿਚ ਖਾਤਮਾ ਹੋ ਗਿਆ । ਪਰ ਮਿਸਲਾਂ ਦੇ ਪ੍ਰਸਪਰ ਝਗੜਿਆਂ ਕਰਕੇ ਕੋਈ ਮਜਬੂਤ ਰਾਜ ਕਾਇਮ ਨਾ ਹੋ ਸਕਿਆ ।

ਸ਼ੁਕਰ ਚੱਕੀਆ ਮਿਸਲਾਂ ਦੇ ਮਹਾਰਾਜਾ ਰਣਜੀਤ ਸਿੰਘ ਨੇ ਇਸ ਘਾਟੇ ਨੂੰ ਮਹਿਸੂਸ ਕੀਤਾ ਅਪਣੀ ਬਹਾਦਰੀ ਤੇ ਲਿਆਕਤ ਨਾਲ ਪੰਜਾਬ ਵਿਚ ਸਿੱਖ ਰਾਜ ਦੀ ਸਥਾਪਨਾ ਕੀਤੀ । ਰਾਜਸੀ ਤੌਰ ਤੇ ਸਿੱਖ ਸੁਤੰਤਰ ਹੋ ਗਏ । ਕਹਿਣ ਨੂੰ ਤਾਂ ਪੰਜਾਬ ਵਿਚ ਸਿੱਖ ਰਾਜ ਸੀ ਗੁਰਦਵਾਰਿਆਂ ਦੀਆਂ ਸ਼ਾਨਦਾਰ ਇਮਾਰਤਾਂ ਬਣ ਗਈਆਂ ਸਨ ਜਾਗੀਰਾਂ ਲਗ ਗਈਆਂ ਸਨ ਵਡੇ ਵਡੇ ਗ੍ਰੰਥੀ ਤੇ ਪੁਜਾਰੀ ਬਣ ਰਹੇ ਸਨ ਪਰ ਗੁਰਮਤ ਦੇ ਸਿਧਾਂਤ ਅਲੋਪ ਹੋ ਰਹੇ ਸਨ । ਵਹਿਮ ਭਰਮ, ਪਾਖੰਡ ਤੇ ਵਿਖਾਵਾ ਵਧ ਗਿਆ ਸੀ । ਬੁਤ ਪੂਜਾ ਮੂਰਤੀ ਪੂਜਾ ਤੀਰਥ ਵਰਤ ਆਦਿ ਪ੍ਰਧਾਨ ਸਨ ਅਤੇ ਲੋਕੀਂ ਬਿਨਾ ਵਿਚਾਰੇ ਦੇ ਗੁਰਬਾਣੀ ਪੜ੍ਹਦੇ ਤੇ ਪਾਠ ਕਰਿਆ ਕਰਦੇ ਸਨ । ਸਿੱਖਾਂ ਨੇ ਵੀ ਗੁਰਬਾਣੀ ਸੰਸਕ੍ਰਿਤ ਮੰਤਰਾਂ ਵਾਂਗ ਕੇਵਲ ਪਾਠ ਕਰਨ ਲਈ ਬਣਾ ਲਈ ਸੀ । ਅਜਿਹੇ ਸਮੇਂ ਅੰਦਰ ਨਿਰਮਲੇ ਤੇ ਮਿਲ ਗੋਭਾ ਮਹੰਤ ਸਿੱਖ ਅਸਥਾਨਾ ਤੇ ਆ ਪ੍ਰਧਾਨ ਬਣੇ ਅਤੇ ਭਗਉਤੀ ਦੀ ਵਰਤੋਂ ਵੀ ਇਸੇ ਤਰ੍ਹਾਂ ਅਰਦਾਸ ਵਿਚ ਰਲ ਗਈ ।

੩ ਠੀਕ ਅਜਿਹੇ ਸਮੇਂ ਹੀ ਗੁਰਬਾਣੀ ਦੇ ਚਾਨਣ ਦਾ ਪ੍ਰਕਾਸ਼ ਕਰਕੇ ਆਗਿਆ ਦਾ ਹਨੇਰਾ ਦੂਰ ਕਰਨ ਲਈ ਮਹਾਂ ਪੁਰਸ਼ ਪਰਮ ਮਨੁਖ ਦਇਆਲ ਜੀ ਮੈਦਾਨ ਵਿਚ ਆਏ, ਆਪ ਨੇ ਪੁਰਾਤਨ ਮਹਾਂ ਪੁਰਸ਼ਾਂ ਵਾਂਗ ਸਚਾਈ ਉਪਰ ਦ੍ਰਿੜਤਾ ਨਾਲ ਚੱਲਣ ਦਾ ਐਲਾਨ ਕਰਕੇ ਹਰ ਤਰ੍ਹਾਂ ਦੀ ਵਿਰੋਧਤਾ ਦਾ ਮੁਕਾਬਲਾ ਕੀਤਾ।

ਨਾ ਬਰਾਦਰੀ ਭਾਈਚਾਰੇ ਦੀ ਪ੍ਰਵਾਹ ਕੀਤੀ ਨਾ ਗ੍ਰੰਥੀਆਂ ਤੇ ਭਾਈਆ ਦਾ ਖੌਫ ਮੰਨਿਆਂ ਨਾ ਬਰਾਦਰੀ ਤੇ ਮੁਲਾਣਿਆਂ ਦੀ ਪ੍ਰਵਾਹ ਕੀਤੀ ॥... ਮਹਾਨ

(ਬਾਕੀ ਪੰਨਾ ੩੫੩ ਤੇ)

੧. ਚੌਪਈ ॥ ਖੜਗ ਸਿੰਘ ਨੇ ਉਦੋਂ ਧਨਖ ਚੁੱਕ ਲਿਆ ਜਦੋਂ ਰੁਦ੍ਰ ਸਿੰਘ ਨੂੰ ਅੱਖੀਂ ਵੇਖਿਆ ।
੨. ਇਹੋ ਜਿਹੇ ਜੋਰ ਨਾਲ ਖਿੱਚ ਕੇ ਤੀਰ ਛੱਡਿਆ । ਜਿਸ ਨੇ ਵੈਰੀ ਆਉਂਦਾ ਹੀ ਮਾਰ ਦਿਤਾ ॥੧੫੭੨॥ ॥ ਸਵੈਯਾ ॥
੩. ਹਿੰਮਤ ਸਿੰਘ ਨੇ ਬਹੁਤ ਕ੍ਰੋਧ ਵਿਚ ਆ ਕੇ ਰਾਜੇ ਖੜਗ ਸਿੰਘ ਦੇ ਉਤੇ ਤਲਵਾਰ ਚਲਾਈ । ਜਿਹੜੀ ਰਾਜੇ ਖੜਗ ਸਿੰਘ ਨੇ ਹੱਥ ਵਿਚ ਢਾਲ ਲੈ ਕੇ ਉਸ ਵੇਲੇ ਤਲਵਾਰ ਨੂੰ ਆਉਂਦਿਆਂ ਢਾਲ ਦੇ ਉਪਰ ਬੋਚ ਲਿਆ ।
੪. ਤਲਵਾਰ ਆ ਕੇ ਢਾਲ ਦੇ ਫੁੱਲਾਂ ਉੱਤੇ ਲੱਗੀ ਜਿਸ ਵਿਚੋਂ ਐਉਂ ਚਿਣਗ ਨਿਕਲਕੇ ਜਗੀ - ਜਿਸ ਦੀ ਉਪਮਾ ਕਵੀ ਜੀ ਨੇ ਐਉਂ ਗਾਈ ਹੈ ਕਿ ਜਾਣੋਂ ਸ਼ਿਵਜੀ ਨੇ ਕ੍ਰੋਧ ਕਰਕੇ ਤੀਸਰੀ ਅੱਖ ਦੇ ਵਿਚੋਂ ਅੱਗ ਕੱਢ ਕੇ ਵਿਖਾਈ ਹੈ ॥੧੫੭੩॥
੫. ਫੇਰ ਹਿੰਮਤ ਸਿੰਘ ਬੜਾ ਸੂਰਮਾ ਸੀ ਉਸਨੇ ਰਾਜੇ ਦੇ ਉੱਤੇ ਵਾਰ ਕਰ ਦਿਤਾ । ਜਦ ਤਲਵਾਰ ਮਾਰ ਕੇ ਹਿੰਮਤ ਸਿੰਘ ਆਪਣੀ ਫੌਜ ਵੱਲ ਨੂੰ ਮੁੜਿਆ ਰਾਜੇ ਨੇ ਉਦੋਂ ਹੀ ਲਲਕਾਰ ਕੇ ਬੁਲਾ ਲਿਆ ।
੬. ਤਲਵਾਰ ਉਪਰ ਤਾਣਕੇ ਸਿਰ ਵਿਚ ਮਾਰ ਦਿਤੀ ਜੋ ਕੱਟ ਕੇ ਟੋਟੇ ਹੋ ਕੇ ਧਰਤੀ ਦੇ ਉਤੇ ਗਿਰ ਕੇ ਮਰ ਗਿਆ । ਸਿਰ ਉਤੇ ਤੇਗ ਐਸੀ ਤੇਜੀ ਨਾਲ ਚੱਲੀ ਜਾਣੋਂ ਬਿਜਲੀ ਨੇ ਪਹਾੜ ਨੂੰ ਅੱਧ ਵਿਚੋਂ ਚੀਰ ਕੇ ਦੋ ਫਾੜ ਕਰ ਦਿਤਾ ਹੈ ॥੧੫੭੪॥
੭. ਸਵੈਯਾ ॥ ਜਿਸ ਵੇਲੇ ਹਿੰਮਤ ਸਿੰਘ ਮਾਰ ਦਿਤਾ ਤਦ ਹੀ ਉਸ ਨੂੰ ਵੇਖ ਕੇ ਸਾਰੇ ਸੂਰਮੇ ਕ੍ਰੋਧ ਨਾਲ ਭਰ ਗਏ । ਸ਼ਿਵਜੀ ਆਦਿ ਦੇ ਜਿਤਨੇ ਵੀ ਸੂਰਮੇ ਸਨ ਉਹ ਇਕੋ ਵਾਰ ਹੱਲਾ ਕਰਕੇ ਖੜਗ ਸਿੰਘ ਤੇ ਟੁੱਟ ਕੇ ਪੈ ਗਏ ।
੮. ਕਵੀ ਸਜਾਮ ਜੀ ਕਹਿੰਦੇ ਹਨ ਤੀਰ ਕਮਾਣ ਤਲਵਾਰ ਗਦਾ ਬਰਛੀਆਂ ਦੇ ਬਹੁਤ ਸਾਰੇ ਵਾਰ ਕਰ ਦਿਤੇ । ਰਾਜਾ ਸਾਰਿਆਂ ਦੇ ਵਾਰ ਬਚਾ ਗਿਆ ਜਿਸ ਉਦਮ ਨੂੰ ਵੇਖਕੇ ਵੈਰੀ ਭੈ ਭੀਤ ਹੋ ਗਏ ॥੧੫੭੫॥
੯. ਸਵੈਯਾ ॥ ਫੇਰ ਸ਼ਿਵਜੀ ਆਦਿ ਜਿਤਨੇ ਵੀ ਦੇਵਤੇ ਗਣ ਸਨ ਸਾਰੇ ਹੀ ਇਕੱਠੇ ਹੋ ਕੇ ਰਾਜੇ ਦੇ ਉਪਰ ਹੱਲਾ ਕਰਕੇ ਪੈ ਗਏ। ਉਹਨਾਂ ਨੂੰ ਸਾਰਿਆਂ ਨੂੰ ਇਕੱਠੇ ਹੋ ਕੇ ਆਉਂਦੇ ਵੇਖ ਕੇ ਸੂਰਮੇ ਖੜਗ ਸਿੰਘ ਨੇ ਧਨੁੱਖ ਖਿੱਚ ਕੇ ਤੀਰ ਚਲਾ ਦਿਤੇ ਉਹਨਾਂ ਨੂੰ ਵੰਗਾਰ ਕੇ ।
੧੦. ਕੋਈ ਘਾਯਲ ਹੋ ਕੇ ਗਿਰ ਗਿਆ ਕੋਈ ਡਰਕੇ ਜੁੱਧ ਛੱਡਕੇ ਭੱਜ ਗਏ । ਕਈ ਸੂਰਮੇ ਜਿਹੜੇ ਡਰੇ ਨਹੀਂ ਲੜਦੇ ਰਹੇ ਪਰ ਉਹਨਾਂ ਵਿਚਾਰਿਆਂ ਨੂੰ ਵੀ ਰਾਜੇ ਨੇ ਮਾਰਕੇ ਸੁੱਟ ਦਿਤਾ ॥੧੫੭੬॥
੧੧. ਸਵੈਯਾ ॥ ਸ਼ਿਵਜੀ ਦੇ ਇਕ ਹਜ਼ਾਰ ਗਣ ਜਿਤ ਲਏ ਅਤੇ ਕ੍ਰੋਧ ਵਿਚ ਆ ਕੇ ਲਗਭਗ ਇਕ ਲੱਖ ਦੇ ਨੇੜੇ ਤੇੜੇ ਜੱਛ ਮਾਰ ਦਿਤੇ। ੨੩ ਲੱਖ ਰਾਖਸ਼ ਮਾਰ ਦਿਤੇ । ਕਵੀ ਸਜਾਮ ਜੀ ਕਹਿੰਦੇ ਹਨ ਕਿ ਜੋ ਜਮ ਦੇ ਘਰ ਨੂੰ ਚਲੇ ਗਏ ।
੧੨. ਸ੍ਰੀ ਕ੍ਰਿਸ਼ਨ ਜੀ ਨੂੰ ਰਥ ਤੋਂ ਹੀਣਾ ਕਰ ਦਿਤਾ ਹੈ ਕਿਉਂਕਿ ਉਸਦੇ ਰਥਵਾਹੀ ਦੇ ਬਹੁਤੇ ਘਾਉ ਕਰ ਦਿਤੇ ਹਨ । ੧੨ ਸੂਰਜ ਤੇ ਚੰਦ੍ਰਮਾਂ ਕੁਬੇਰ ਤੇ ਬਰਨ ਅਤੇ ਸ਼ਿਵਜੀ ਆਦਿ ਇਸ ਮਹਾਂਘੋਰ ਜੁੱਧ ਨੂੰ ਵੇਖਕੇ ਭੱਜ ਤੁਰੇ ਹਨ ॥੧੫੭੭॥
੧੩. ਸਵੈਯਾ ॥ ਫੇਰ ਘੋੜੇ, ਹਾਥੀ ਬਹੁਤ ਸਾਰੇ ਤੀਹ ਹਜਾਰ ਰਥੀ ਗੁੱਸੇ ਨਾਲ ਮਾਰ ਦਿਤੇ । ਛੱਤੀ ਲੱਖ ਪੈਦਲ ਮਾਰ ਦਿਤੇ ਦਸ ਲੱਖ ਘੋੜਿਆਂ ਦੇ ਸਵਾਰ ਮਾਰ ਕੇ ਸੁੱਟ ਦਿਤੇ ਹਨ।
੧੪. ਇਕ ਲੱਖ ਰਾਜੇ ਮਾਰੇ ਗਏ ਫੇਰ ਜੱਛਾਂ ਦੀ ਫੌਜ ਦਾ ਦਲ ਜੋ ਸਾਮ੍ਹਣੇ ਸੀ ਸਾਰਾ ਮਾਰ ਕੇ ਭਜਾ ਦਿਤਾ । ਬਾਰਾਂ ਸੂਰਜ, ਗਿਆਰਾਂ ਰੁਦਰਾਂ ਦੀ ਫੌਜ ਦੇ ਦਲ ਨੂੰ ਮਾਰ ਕੇ ਫੇਰ ਆਪ ਰਣ ਭੂਮੀ ਦੇ ਵਿਚ ਘੁੰਮਦਾ ਫਿਰਦਾ ਹੈ ਖੜਗੇਸ ਬਲੀ ॥੧੫੭੮॥
੧੫. ਸਵੈਯਾ ॥ ਸੱਠ ਹਜ਼ਾਰ ਫੌਜੀਆਂ ਨੂੰ ਮਾਰ ਕੇ ਫੇਰ ਸੂਰਮੇ ਜੱਛ ਕਈ ਲੱਖ ਉਸ ਨੇ ਮਾਰੇ । ਇਕ ਲੱਖ ਜਾਦਵ ਰਥੀਆਂ ਨੂੰ ਰਥਾਂ ਤੋਂ ਬਿਨਾ ਕਰ ਦਿਤਾ ।

---

(ਪੰਨਾ ੩੫੨ ਦੀ ਬਾਕੀ)

ਵਿਅਕਤੀ ਸਾਹਿਬ ਦਿਆਲ ਜੀ ਦੇ ਨਾਨਾ ਭਾਈ ਵਸਾਖਾ ਸਿੰਘ ਜੀ ਤੇ ਉਹਨਾਂ ਦੇ ਪਿਤਾ ਭਾਈ ਭਗਵਾਨ ਸਿੰਘ ਜੀ ਦਸਮ ਪਾਤਸ਼ਾਹ ਦੇ ਦਰਬਾਰੀ ਖਜਾਨਚੀ ਸਨ । ਭਾਈ ਵਸਾਖਾ ਸਿੰਘ ਜੀ ਦੀ ਲੜਕੀ (ਲਾਡਿੱਕੀ) ਜੀ ਸ੍ਰੀ ਬਾਬਾ ਦਇਆਲ ਜੀ ਦੇ ਮਾਤਾ ਸਨ । ਮਾਤਾ ਲਾਡਿਕੀ ਨੇ ਆਪਣੇ ਪਿਤਾ ਪਿਤਾਮਾ ਤੋਂ ਦਸਮ ਪਾਤਸ਼ਾਹ ਦੇ ਦਰਬਾਰ ਦੀ ਵਿਥਿਆ ਸੁਣੀ ਅਤੇ ਉਸ ਸਮੇਂ ਦੀ ਸਿੱਖ ਸਰਦਾਰਾਂ ਦਾ ਵੀ ਹਾਲ ਸੁਣਿਆ ਹੋਇਆ ਸੀ । ਉਹਨਾਂ ਨੇ ਆਪਣੇ ਇਕਲੌਤੇ ਪੁੱਤਰ ਦਿਆਲ ਜੀ ਨੂੰ ਇਹ ਸਭ ਕੁਝ ਸੁਣਾਇਆ । ਦਸਮੇਸ ਜੀ ਦੇ ਸਮੇਂ ਦੀਆ ਜੋ ਕਥਾ ਕਹਾਣੀਆਂ ਤੇ ਲੀਹਾਂ ਜੋ ਵਿਰਸੇ ਵਿਚ ਮਿਲਦੀਆਂ ਸਨ ਦੱਸ਼ੀਆਂ ।

ਸਭ ਤੋਂ ਪਹਿਲਾਂ ਇਸ ਮਹਾਨ ਵਿਅਕਤੀ ਮਹਾਂ ਪੁਰਸ਼ ਦਇਆਲ ਜੀ ਨੇ ਅਰਦਾਸ ਵਿਚ "ਪ੍ਰਿਥਮ ਭਗੌਤੀ ਸਿਮਰਕੇ" ਨੂੰ ਗੁਰਮਤਿ ਦੇ ਵਿਰੁਧ ਦਸਿਆ, ਇਕ ਨਿਰੰਕਾਰ ਅੱਗੇ ਅਰਦਾਸ ਕਰਨ ਲਈ ਸਿੱਖਾਂ ਨੂੰ ਪ੍ਰੇਰਿਆ । ਉਹਨਾਂ ਦੇ ਇਸ ਖਿਆਲ ਵਿਚ ਕਾਫੀ ਸਾਥੀ ਬਣ ਗਏ । ਉਹਨਾਂ ਸਾਰਿਆਂ ਦੀ ਸੰਗਿਆ ਗੁਰੂ ਨਾਨਕ ਵਾਂਗ ਨਿਰੰਕਾਰੀ ਹੋ ਗਈ । ਇਸ ਸੰਪਰਦਾਯ ਦੇ ਮਹਾਨ ਵਿਅਕਤੀਆਂ ਨੂੰ ਬੜੀਆਂ ਔਕੜਾਂ ਤੇ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ । ਇਹਨਾਂ ਦੇ ਵਿਚਾਰ ਪ੍ਰਚਲਤ ਮਿਲ ਗੋਭਾ ਸਿੱਖਾਂ ਦੇ ਵਿਚਾਰਾਂ ਤੋਂ ਬਿਲਕੁਲ ਅਡਰੇ ਸਨ । ਸਹਿਜੇ ਸਹਿਜੇ ਸ੍ਰੀ ਸਾਹਿਬ ਦਇਆਲ ਜੀ ਦੇ ਬਹੁਤ ਸਾਰੇ ਅਮੂਲ ਮਰਯਾਦਾ "ਗੁਰਮਤ ਵਿਆਹ ਮਰਨੇ-ਪਰਨੇ ਤਕ ਦੀਆਂ ਮਰਯਾਦਾਂ" ਸਿੱਖ ਪੰਥ ਨੇ ਸਵੀਕਾਰ ਕਰ ਲਈਆਂ ਪਰ ਅਰਦਾਸ ਵਿਚ "ਪ੍ਰਿਥਮ ਭਗੌਤੀ ਸਿਮਰਕੇ" ਦਾ ਹਾਲੀ ਤਕ ਸਿੱਖ ਸੰਪ੍ਰਦਾਵਾਂ ਨੇ ਕੋਈ ਨਿਰਣਯ ਨਹੀਂ ਕੀਤਾ । ਕੁਝ ਚਿਰ ਹੋਇਆ "ਪੰਚ ਖਾਲਸਾ ਦੀਵਾਨ" ਭਸੌੜ ਦੇ ਬਾਬੂ ਤੇਜਾ ਸਿੰਘ ਜੀ ਨੇ ਇਸ ਬਾਰੇ ਅਵਾਜ ਉਠਾਈ ਅਤੇ ਉਨ੍ਹਾਂ ਦੇ ਸਾਥੀ ਹੁਣ "ਸਤਿਨਾਮ" ਨਾਲ ਅਰਦਾਸ ਅਰੰਭ ਕਰਦੇ ਹਨ । ਇਸੀ ਤਰ੍ਹਾਂ ਬਾਬਾ ਬਾਲਕ ਸਿੰਘ ਜੀ ਹਜਰੋ ਵਾਲਿਆ ਦੇ ਪੈਰੋਕਾਰ ਜਗਿਆਸੂ ਸਿੱਖ ਜਿਨ੍ਹਾਂ ਦਾ ਕੇਂਦਰ 'ਕੈਂਬਲਪੁਰ ਸੀ ਉਹ ਵੀ ਇਸ ਆਸੇ ਨੂੰ ਸਵੀਕਾਰ ਕਰ ਚੁਕੇ ਹਨ । ਪਰ ਸਮੁਚੇ ਤੌਰ ਤੇ ਗੁਰ ਸਿੱਖਾਂ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ । ਸੋ ਉਨ੍ਹਾਂ ਭਗਉਤੀ ਸੇਵਕਾਂ ਦੀ ਗਿਆਤ ਵਾਸਤੇ ਭਗਉਤੀ ਬਾਰੇ ਵਿਚਾਰ ਵਿਸਥਾਰ ਪੂਰਵਕ ਖੋਹਲਕੇ ਅਗਲੇ ਪੰਨਿਆਂ ਵਿਚ ਦਰਸਾਈ ਗਈ ਹੈ । ਆਪ ਇਸਨੂੰ ਵਿਚਾਰ ਨਾਲ ਪੜ੍ਹੋ, ਗੁਰਬਾਣੀ ਦੀ ਕਸਵੱਟੀ ਤੇ ਪਾਰਖੋ ਆਦਿ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਗੁਰਾਂ ਦਾ ਅਮੋਲਕ ਰਤਨਾਂ ਦਾ ਖਜ਼ਾਨਾ ਆਪ ਪਾਸ ਮੌਜੂਦ ਹੈ । ਅੰਤਮ ਨਿਰਣਯ ਗੁਰ ਆਸੇ ਅਨੁਸਾਰ ਆਪ ਗੁਰਬਾਣੀ ਵਿਚੋਂ ਪ੍ਰਾਪਤ ਕਰ ਸਕਦੇ ਹੋ :—

ਹਮ ਧਨਵੰਤ ਭਾਗਠ ਸਚ ਨਾਇ ॥ ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ਰਹਾਉ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ ਤਾ ਮੇਰੇ ਮਨਿ ਭਇਆ ਨਿਧਾਨਾ ॥੧॥ਪੰ:੧੮੫॥

ਆਓ ਮੇਰੇ ਸੰਗੀ ਸਾਥੀ ਪਰਮ ਵਿਚਾਰ ਪਾਠਕ ਜਨੋ ਪਹਿਲਾਂ ਇਸ ਸਾਹਮਣੇ ਆ ਕੇ ਖਲੋਤੀ ਤਸਵੀਰ ਨੂੰ ਹੀ ਵਿਚਾਰ ਲਈਏ, ਪੜ੍ਹ ਤਾਂ ਲਈ ਹੀ ਹੈ ਵਿਚਾਰ ਬਾਕੀ ਹੈ ਜੋ ਗੁਰਬਾਣੀ ਦੀ ਕਸਵੱਟੀ ਤੇ ਹੀ ਪਰਖਣੀ ਹੈ ॥ ਆਦਿ ਬਾਣੀ ਸ੍ਰੀ ਗ੍ਰੰਥ ਸਾਹਿਬ ਪੂਰਨ ਭਾਗ (ਸਮਸਤ) ਇਕ ਪੜਾ ਨਹੀਂ ਸਮੂਹਕ ਗੁਰੂ ਗ੍ਰੰਥ ਸਾਹਿਬ ਸਤਿਗੁਰਾਂ ਦਾ ਬਖਸ਼ਿਆ ਪੂਰਾ ਭੰਡਾਰ ਹੈ ਆਉ ਇਸ ਵਿਚੋਂ ਚੁੱਭੇ ਲਾ ਕੇ ਕਿਸੇ ਅੰਤਮ ਨਿਰਣਯ ਨੂੰ ਗੁਰੂ ਆਸੇ ਅਨੁਸਾਰ ਕੁਝ ਪ੍ਰਾਪਤ ਕਰਨ ਦਾ ਯਤਨ ਕਰੀਏ । ਅਗਲੇ ਸੰਦੂਕ ਦੀ ਤਾਕੀ ਇਸ ਤੋਂ ਬਾਦ ਖੋਹਲਾਂਗੇ ।

ਪੰ: ੩ ਤੋਂ ਸਿੱਖ ਅਰਦਾਸ ਨੂੰ ਸਭ ਕੋਈ ਮੰਨਦਾ ਹੈ, ਆਪਣੇ ਇਸਟ ਦੇਵ ਅੱਗੇ ਸਭ ਸਿੱਖ ਅਰਦਾਸ ਕਰਦੇ ਹਨ ਤੇ ਕੋਈ ਆਪਣੀ ਭਾਵਨਾ ਨਾਲ ਇਸ ਨੂੰ ਬੇਨਤੀ ਕਹਿ ਦਿੰਦਾ ਹੈ, ਪਰ ਸ੍ਰੀ ਦਸਮੇਸ਼ ਆਸੇ ਨਾਲ ਇਹੋ (ਅਰਦਾਸ-ਬੇਨਤੀ) ਹੈ ।

ਪਰ ਅੱਗੇ ਜੋ ਉਦਾਹਰਣ ਦਿੱਤੀ ਹੈ (ਹੋਇ ਇਕਤ੍ਰ ਮਿਲਹੋ ਮੇਰੇ ਭਾਈ - ਦੁਬਿਧਾ ਦੂਰ ਕਰਹੁ ਲਿਵ ਲਾਇ) ਇਹ ਤਾਂ ਨਿਰੰਕਾਰੀਆਂ ਤੋਂ ਬੜੇ ਦੂਰ ਦੀ ਗੱਲ ਹੈ। ਜਹੇ ਇਕੱਤ੍ਰ ਹੋ ਕੇ ਬੈਠਦੇ ਤਾਂ ਇਹਨਾਂ ਨੂੰ ਆਪ ਤੋਂ ਪਹਿਲੇ ਗੁਰੂ ਦੇ ਸਾਜੇ ਨਿਵਾਜੇ ਪਹਿਲੀ ਪਾਤਸ਼ਾਹੀ ਦੇ ਸਾਜੇ ਨਿਰਮਲ ਪੰਥ ਤੇ ਦਸਮੇਸ਼ ਦੇ ਸਾਜੇ ਗੁਰੂ ਸਿੰਘ ਪੰਥ ਦੇ ਨਾਲ ਮਿਲਕੇ ਬੈਠਦੇ ਇਹਨਾਂ ਆਪਣੀ ਝੌਂਪੜੀ ਵੱਖਰੀ ਕਿਉਂ ਬਣਾਈ ? ਦੁਬਿਧਾ ਦੇ ਵੱਸ ਹੋ ਕੇ ਆਪਣੀ ਵੱਖਰੀ ਦਫੜੀ ਪੱਟਣ ਲਈ। ਦੁਬਿਧਾ ਤੋਂ ਦੂਰ ਜਾਣ ਦੀ ਬਜਾਏ ਦੁਬਿਧਾ (ਦਵੈਤ) ਭਾਵ ਦੇ ਵੱਸ ਪੈ ਗਏ, ਗੁਰਮਖਤਾਈ ਨੱਸ ਗਈ ਜਦ ਸਫਾ ਆਪਣੀ ਵੱਖਰੀ ਵਿਛਾ ਲਈ ਅਤੇ ਹਰਿ ਨਾਮ ਤੋਂ ਟੁੱਟ ਕੇ ਸਿਰਫ ਇਕੋ ਹੋਰ ਨਾਮ ਨਾਲ ਪ੍ਰੀਤ ਜੋੜ ਲਈ ।

ਬਾਕੀ ਦੇ ਪ੍ਰਮੇਸਰ ਦੇ ਸਾਰੇ ਨਾਮਾਂ ਨਾਲੋਂ ਪ੍ਰੀਤ ਤੋੜਕੇ ਇਕ ਨਾਮ ਦਾ ਜਾਪ ਤੇ ਦੂਜੇ ਸਰਾਪ ਨਿੰਦਿਆ ਵਿਆਜ ਦੇ ਉਪਾਸਕ ਬਣ ਗਏ ਕਿੱਥੇ ਰਹਿ

(ਬਾਕੀ ਪੰਨਾ ੩੫੪ ਤੇ)

[1]ਜੱਛਨ ਕੇ ਤਨ ਲੱਛ ਬਨਾਏ ॥ [2]ਪੈਦਲ ਲਾਖ ਪਚਾਸ ਹਨੇ ਪੁਰਜੇ ਪੁਰਜੇ ਕਰ ਭੂਮ ਗਿਰਾਏ ॥ ਅਉਰ ਹਨੇ ਬਲਵਾਨ ਕ੍ਰਿਪਾਨ ਲੈ ਜੋ ਇਹ ਭੂਪ ਕੇ ਊਪਰਿ ਆਏ ॥੧੫੭੯॥ ਸ੍ਵੈਯਾ ॥ [3]ਤਾਉ ਦੈ ਮੂਛ ਦੁਹੂੰ ਕਹ ਭੂਪਤਿ ਸੈਨ ਮੈ ਜਾਇ ਨਿਸੰਕ ਪਰਯੋ ॥ ਪੁਨ ਲਾਖ ਸੁਆਰ ਹਨੇ ਬਲਿ ਕੈ ਸਸਿ ਕੋ ਰਵਿ ਕੋ ਅਭਿਮਾਨ ਹਰਯੋ ॥ [4]ਜਮ ਕੋ ਸਰ ਏਕ ਤੇ ਡਾਰ ਦਯੋ ਛਿਤ; ਸ੍ਯਾਮ ਭਨੈ ਨਹੀ ਨੈਕੁ ਡਰਯੋ ॥ ਜ਼ੋਊ ਸੂਰ ਕਹਾਵਤ ਹੈ ਰਨ ਮੈ ਸਬਹੂ ਨ੍ਰਿਪ ਖੰਡਨਿ ਖੰਡ ਕਰਯੋ ॥੧੫੮੦॥ ਸ੍ਵੈਯਾ ॥ [5]ਰਨ ਮੈ ਦਸ ਲੱਛ ਹਨੇ ਪੁਨ ਜੱਛ ਜਲਾਧਿਪ ਕੋ ਭਟ ਲੱਛਕ ਮਾਰਯੋ ॥ ਇੰਦ੍ਰ ਕੇ ਸੂਰ ਹਨੇ ਅਗਨੇ ਕਬਿ ਸ੍ਯਾਮ ਭਨੈ ਸੁ ਨਹੀ ਨ੍ਰਿਪ ਹਾਰਯੋ ॥ [6]ਸਾਤਕ ਕਉ ਮੁਸਲੀਧਰ ਕਉ ਬਸਦੇਵਹ ਕਉ ਕਰਿ ਮੂਰਛ ਡਾਰਯੋ ॥ ਭਾਜ ਗਯੋ ਜਮ ਅਉਰ ਸਚੀਪਤਿ ਕਾਹੂ ਨ ਹਾਥ ਹਥੀਯਾਰ ਸੰਭਾਰਯੋ ॥੧੫੮੧॥ ਦੋਹਰਾ ॥ [7]ਜਬ ਭੂਪਤ ਏਤੋ ਕੀਓ ਜੁਧੁ ਕ੍ਰੁਧ ਕੈ ਸਾਥ ॥ ਤਬ ਬ੍ਰਿਜਪਤ ਆਵਤ ਭਯੋ ਧਨੁਖ ਬਾਨ ਲੈ ਹਾਥ ॥੧੫੮੨॥ ਬਿਸਨਪਦ ॥ [8]ਸ੍ਰੀ ਹਰਿ ਰਿਸ ਭਰ ਬਲ ਕਰ ਅਰਿ ਪਰ ਜਬ ਧਨ ਧਰਿ ਕਰਿ ਧਾਯੋ ॥ ਤਬ ਨ੍ਰਿਪ ਮਨ ਮੈ ਕ੍ਰੋਧ ਬਢਾਯੋ ॥ ਸ੍ਰੀ ਪਤਿ ਕੋ ਗੁਨ ਗਾਯੋ ॥ ਰਹਾਉ ॥ [9]ਜਾ ਕੋ ਪ੍ਰਗਟ ਪ੍ਰਤਾਪ ਤਿਹੂ ਪੁਰ ਸੇਸ ਅੰਤਿ ਨਹੀ ਪਾਯੋ ॥ ਬੇਦ ਭੇਦ ਜਾ ਕੋ ਨਹੀ ਜਾਨਤ ਸੋ ਨੰਦ ਨੰਦ ਕਹਾਯੋ ॥ [10]ਕਾਲ ਰੂਪ ਨਾਥਿਓ ਜਿਹ ਕਾਲੀ ਕੰਸ ਕੇਸ ਗਹਿ ਘਾਯੋ ॥ ਸੋ ਮੈ ਰਨ ਮਹਿ ਓਰ ਆਪਨੀ ਕੋਪ ਹਕਾਰ ਬੁਲਾਯੋ ॥ [11]ਜਾ ਕੋ ਧਯਾਨ ਰਾਮ ਨਿਤ ਮੁਨਜਨ ਧਰਤਿ ਹ੍ਰਿਦੈ ਨਹੀ ਆਯੋ ॥ ਧੰਨ ਭਾਗ ਮੇਰੇ ਤਿਹ ਹਰਿ ਸੋ ਅਤਿ ਹੀ ਜੁਧੁ ਮਚਾਯੋ ॥੧੫੮੩॥[12] ਜਦਪਤਿ ਮੋਹਿ ਸਨਾਥ ਕੀਯੋ ॥ ਦਰਸਨ ਦੇਤ ਨ ਦਰਸਨ ਹੂ ਕੋ ਮੋ ਕਉ ਦਰਸ ਦੀਯੋ ॥ ਰਹਾਉ ॥ [13]ਜਾਨਤ ਹਉ ਜਗ ਮੈ ਸਮ ਮੋ ਸੋ ਅਉਰ ਨ ਬੀਰ ਬੀਯੋ ॥ ਜਿਹ ਰਨ ਮੈ ਬ੍ਰਿਜਰਾਜ ਆਪਨੀ ਓਰ ਹਕਾਰ ਲੀਯੋ ॥ [14]ਜਾ ਕੋ ਸੁਕ ਨਾਰਦ ਮੁਨ ਸਾਰਦ ਗਾਵਤ ਅੰਤੁ ਨ ਪਾਯੋ ॥ ਤਾ ਕਉ ਸਯਾਮ ਆਜ ਰਿਸ ਕਰਿਕੈ ਭਿਰਬੇ ਹੇਤ ਬੁਲਾਯੋ ॥੧੫੮੪॥ ਸ੍ਵੈਯਾ ॥ [15]ਗੁਨ ਗਾਇਕੈ ਯੌ ਧਨੁ ਪਾਨ ਗਹਯੋ ਪੁਨ ਧਾਇ ਪਰਯੋ ਬਹੁ ਬਾਨ ਚਲਾਏ ॥ ਜੇ ਭਟ ਆਨ ਪਰੇ ਰਨ ਮੈ ਨਹ ਜਾਨ ਦਏ ਬਹੁ ਮਾਰ ਗਿਰਾਏ ॥ [16]ਘਾਇ ਲਗੇ ਜਿਨ ਕੇ ਤਨ ਮੈ ਤਿਨ ਮਾਰਨ ਕਉ ਨਹਿ ਹਾਥ ਉਠਾਏ ॥ ਸੈਨ ਸੰਘਾਰ ਦਈ ਜਦਵੀ ਬ੍ਰਿਜਨਾਇਕ ਊਪਰ ਹੀ ਨ੍ਰਿਪ ਧਾਏ ॥੧੫੮੫॥ ਸ੍ਵੈਯਾ ॥ [17]ਸ੍ਰੀ ਬ੍ਰਿਜਨਾਇਕ ਕੋ ਸੁ ਕਰੀਟ ਗਿਰਾਇ

---

(ਪੰਨਾ ੩੫੩ ਦੀ ਬਾਕੀ)

ਗਈ ਇਹਨਾਂ ਦੀ ਹਰਿ ਨਾਲ ਪ੍ਰੀਤ । ਸਤਿਗੁਰਾਂ ਦੇ ਸਤਸੰਗੀ ਗੁਰੂ ਦੇ ਸਿੱਖਾਂ ਸਾਧਾਂ ਤੋਂ ਤਾਂ ਅਲੱਗ ਹੋ ਕੇ ਬੈਠ ਗਏ ਗੁਰੂ ਦੇ ਮਿਲਾਪ ਦੀ ਆਸ ਕਿਥੇ ਰਹ ਗਈ

ਗੁਰੂ ਨਾਨਕ ਦੇਵ ਦੇ ਸਮੇਂ ਤੋਂ ਜੋ ਅਰਦਾਸਾਂ ਦੀ ਰੀਤ ਤੁਰੀ ਆ ਰਹੀ ਸੀ ਉਹ ਵਿਅਗਤੀ ਗਤ ਪਹਿਲਾਂ ੧ੴ ਲਿਖਕੇ ਅੱਗੇ ਸਭ ਤੋਂ ਪਹਿਲਾਂ ਸਰੂਪ ਤੇ ਫੇਰ ਦੂਜੇ ਤੀਜੇ ਦਾ ਅਭਿਆਸ ਹੁੰਦਾ ਗਿਆ ਜਦ ਕਿ ੧ੴ ਤੋਂ ਬਾਦ ਕਿਸੇ ਗੁਰੂ ਦਾ ਮੰਗਲ ਹੀ ਅਰਦਾਸ ਹੁੰਦੀ ਸੀ ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ੧ੴ ਨੂੰ ਉਸਦੀ ਸ਼ਕਤੀ ਦੇ ਰੂਪ ਵਿਚ ਭਗਵੰਤ ਦੀ ਭਗਉਤੀ ਨੂੰ ਥਾਪ ਕੇ ਅੱਗੇ ਗੁਰੂ ਨਾਨਕ ਦੇਵ ਜੀ ਦੇ ਨੌਆਂ ਸਰੂਪਾਂ ਦੇ ਧਿਆਨ ਜੋੜ ਕੇ ਅਰਦਾਸ ਨੂੰ ਵਿਅਗਤੀ ਤੋਂ ਸਮੁਚਾ ਰੂਪ ਦੇ ਦਿਤਾ ਤੇ ਆਪਣਾ ਨਾਮ ਆਪ ਉਸ ਵਿਚ ਸ਼ਾਮਲ ਨਹੀਂ ਕੀਤਾ । ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਕਿਸੇ ਗੁਰੂ ਨੇ ਅਰਦਾਸ ਨੂੰ ਪਰਪਕ ਨਹੀਂ ਕੀਤਾ, ਹਾਂ ਬਾਣੀ ਵਿਚ ਅਨੇਕ ਥਾਈਂ ਅਨੇਕਾਂ ਰੂਪਾਂ ਵਿਚ ਬਾਣੀ ਸਾਰੀ ਦੀ ਸਾਰੀ ਭਾਵੇਂ ਅਰਦਾਸ ਰੂਪ ਹੀ ਹੈ ।..... ਇਹ ਬਿਲਕੁਲ ਗਲਤ ਵਿਚਾਰ ਹੈ ਕਿ ਪਹਿਲੇ ਲਿਖਾਰੀ ਗੁਰਮਤੋਂ ਅਣਜਾਣ ਸਨ ਉਹਨਾਂ ਦੇ ਇਰਾਦੇ ਪੂਰਨ ਭਰੋਸੇ ਵਾਲੇ ਤੇ ਯਕੀਦੇ ਦੇ ਪੱਕੇ ਸਨ ਜੋ ਕਰਨੀ ਵਿਚ ਨਿਪੁੰਨ ਸਨ (ਜੋ ਖੋਜੇ ਸੋ ਪਾਵੈ) ਦੇ ਮਹਾਂ ਵਾਕ ਅਨੁਸਾਰ ਜਿਹੜੇ ਗੁਰਮੁਖ ਤੇ ਮਹਾਂ ਪੁਰਸ਼ ਨਾਮ ਬਾਣੀ ਦੀ ਖੋਜ ਵਿਚ ਜੁਟੇ ਉਹਨਾਂ ਦਾ ਜੀਵਨ ਬਦਲ ਗਿਆ ਸੀ ਅਤੇ ਕਈ ਗੈਬੀ ਸ਼ਕਤੀਆਂ ਕਰਾਮਾਤਾਂ ਦੇ ਮਾਲਿਕ ਹੋ ਗਏ ਸਨ ।

ਇਕ ਗਰੀਬੜਾ ਜਿਹਾ ਸਿੱਖ (ਸ੍ਰੀ ਗੁਰੂ ਹਰਿ ਗੋਬਿੰਦ) ਛੇਵੀਂ ਜੋਤਿ ਸਾਹਿਬਾਂ ਤੋਂ ਥਾਪੜਾ ਲੈ ਕੇ ਕਸ਼ਮੀਰ ਵੱਲ ਗੁਰ ਸਿੱਖੀ ਦੇ ਪ੍ਰਚਾਰ ਲਈ ਜਾ ਰਿਹਾ ਸੀ। ਅੱਗੇ ਰਾਹ ਵਿਚ ਮੁਸਲਮਾਨ, "ਦੌਲਾ" ਨਾਮੀ ਫਕੀਰ ਮਿਲ ਗਿਆ, ਜਿਸ ਨੇ ਛੇਵੇਂ ਸਤਿਗੁਰੂ ਦੇ ਪਹਿਲਾਂ ਵੀ ਦਰਸ਼ਨ ਕੀਤੇ ਹੋਏ ਸਨ* ਅਤੇ

(ਬਾਕੀ ਪੰਨਾ ੩੫੫ ਤੇ)

੧. ਬਹੁਤ ਸਾਰੇ ਜੱਛਾਂ ਦੇ ਸਰੀਰਾਂ ਨੂੰ ਨਿਸ਼ਾਨਾ ਬਣਾਇਆ ।
੨. ਪੰਜਾਹ ਲੱਖ ਪੈਦਲ ਮਾਰੇ ਗਏ ਜਿਨ੍ਹਾਂ ਦੀਆਂ ਬੋਟੀਆਂ ਕਰਕੇ ਧਰਤੀ ਤੇ ਸੁੱਟ ਦਿਤੀਆਂ । ਹੋਰ ਉਹ ਸੂਰਮੇ ਮਾਰੇ ਜਿਹੜੇ ਵੀ ਤਲਵਾਰਾਂ ਚੁੱਕ ਕੇ ਖੜਗ ਸਿੰਘ ਰਾਜੇ ਦੇ ਉਪਰ ਧਾਵਾ ਕਰਕੇ ਆਏ ॥੧੫੭੯॥
੩. ਸਵੈਯਾ ॥ ਰਾਜੇ ਨੇ ਦੋਹਾਂ ਮੁੱਛਾਂ ਨੂੰ ਵੱਟ ਚੜ੍ਹਾਇਆ ਤਾਅ ਦੇ ਕੇ ਅੱਕ ਹੋ ਕੇ ਸੈਨਾ ਦੇ ਵਿਚ ਜਾ ਪਿਆ । ਲੱਖਾਂ ਸਵਾਰ ਮਾਰ ਦਿਤੇ ਆਪਣੇ ਜੋਰ ਦੇ ਨਾਲ ਚੰਦ ਤੇ ਸੂਰਜ ਦਾ ਹੰਕਾਰ ਤੋੜ ਦਿਤਾ ਹੈ ।
੪. ਕਵੀ ਸਜਾਮ ਜੀ ਕਹਿੰਦੇ ਹਨ ਜਮ ਰਾਜੇ ਨੂੰ ਇਕ ਤੀਰ ਮਾਰ ਦਿਤਾ ਕਿਸੇ ਕੋਲੋਂ ਜਰਾ ਵੀ ਭੈ ਨਹੀਂ ਖਾਧੀ । ਜਿਹੜਾ ਵੀ ਆਪਨੂੰ ਕੋਈ ਸੂਰਮਾ ਕੁਹਾਉਂਦਾ ਸੀ ਰਾਜੇ ਨੇ ਉਸ ਨੂੰ ਟੋਟੇ-ਟੋਟੇ (ਬੋਟੀ-ਬੋਟੀ) ਕਰ ਦਿਤਾ ॥੧੫੮੦॥
੫. ਸਵੈਯਾ ॥ ਜੁੱਧ ਦੇ ਵਿਚ ਸਾਰੇ ਦੱਸ ਲੱਖ ਜੱਛ ਮਾਰ ਦਿਤੇ ਅਤੇ ਵਰਣ ਦੇਵਤੇ ਦੇ ਲਖ ਦੇ ਕਰੀਬ ਮਾਰ ਦਿਤੇ । ਕਵੀ ਸਜਾਮ ਜੀ ਕਹਿੰਦੇ ਹਨ ਕਿ ਇੰਦ੍ਰ ਦੇ ਸੂਰਮੇ ਅਣਗਿਣਤ ਮਾਰ ਦਿਤੇ ਪਰ ਰਾਜਾ ਹਾਰਿਆ - ਥੱਕਿਆ ਨਹੀਂ ।
੬. ਸਾਤਕ ਨੂੰ ਅਤੇ ਬਲਰਾਮ ਨੂੰ ਬਸਦੇਵ ਨੂੰ ਮੂਰਛਤ ਕਰਕੇ ਸੁੱਟ ਦਿਤਾ । ਜਮਰਾਜ ਅਤੇ ਇੰਦ੍ਰ ਭੱਜ ਗਏ ਕਿਸੇ ਨੇ ਵੀ ਹੱਥ ਵਿਚ ਹਥਿਆਰ ਨਾ ਚੁੱਕਿਆ ॥੧੫੮੧॥
੭. ਦੋਹਰਾ ॥ ਜਦੋਂ ਰਾਜੇ ਨੇ ਇਤਨਾ ਜੁੱਧ ਕੀਤਾ ਕ੍ਰੋਧ ਦੇ ਨਾਲ ਤਦ ਕ੍ਰਿਸ਼ਨ ਜੀ ਆ ਗਏ ਤੀਰ ਕਮਾਣ ਹੱਥ ਵਿਚ ਲੈ ਕੇ ॥੧੫੮੨॥
੮. ਬਿਸਨਪਦ ॥ ਜਿਸ ਵੇਲੇ ਹਰਿ ਜੀ ਕ੍ਰੋਧ ਦੇ ਨਾਲ ਭਰਕੇ ਬਲ ਧਾਰ ਕੇ ਵੈਰੀ ਦੇ ਉਤੇ ਧਨੁੱਖ ਚੁੱਕ ਕੇ ਹੱਥ ਦੇ ਵਿਚ; ਧਾਵਾ ਕਰਕੇ ਆਏ ਤਦ ਰਾਜੇ ਨੇ ਮਨ ਵਿਚ ਕ੍ਰੋਧ ਵਧਾ ਕੇ ਧਾਰ ਲਿਆ ਅਤੇ ਸ੍ਰੀ ਲਛਮੀ ਪਤਿ ਕ੍ਰਿਸ਼ਨ ਦੇ ਗੁਣ ਗਾਉਣ ਲੱਗ ਗਿਆ ॥ ਰਹਾਉ ॥ ਕਹਿੰਦਾ ਹੈ—
੯. ਜਿਸ ਭਗਵਾਨ ਦਾ ਪ੍ਰਤਾਪ ਤਿੰਨਾ ਲੋਕਾਂ ਵਿਚ ਪ੍ਰਗਟ ਹੈ ਅਤੇ ਜਿਸ ਦਾ ਸੇਸ ਸਹੰਸ ਜਿਹਵਾਂ ਨਾਲ ਜੱਸ ਗਾ ਕੇ ਵੀ ਅੰਤ ਨਹੀਂ ਪਾ ਸਕਿਆ । ਜਿਸ ਦੇ ਭੇਦ ਨੂੰ ਬੇਦ ਵੀ ਨਹੀਂ ਜਾਣਦੇ ਉਹ ਆ ਕੇ ਨੰਦ ਦਾ ਪੁੱਤ੍ਰ ਕੁਹਾਇਆ ਹੈ ।
੧੦. ਜਿਸ ਨੇ ਕਾਲ ਦੇ ਰੂਪ ਵਾਲੇ ਕਾਲੀ ਨਾਗ ਨੂੰ ਨੱਥ ਪਾਈ, ਕੰਸ ਨੂੰ ਕੇਸਾਂ ਤੋਂ ਫੜਕੇ ਮਾਰ ਦਿਤਾ । ਕਿਤਨੇ ਮਾਣ ਦੀ ਗੱਲ ਹੈ ਕਿ ਮੈਂ ਉਸ ਨੂੰ ਰਣ ਦੇ ਵਿਚ ਆਪਣੇ ਵੱਲ ਨੂੰ ਕ੍ਰੋਧ ਦੇ ਨਾਲ ਹਾਕ ਮਾਰ ਕੇ ਬੁਲਾ ਰਿਹਾ ਹਾਂ ।
੧੧. ਜਿਸ ਰਾਮ ਦੇ ਧਜਾਮ ਨੂੰ ਰੋਜ ਰਿਸ਼ੀ ਮੁਨੀ ਜਨ ਹਿਰਦੇ ਵਿਚ ਧਾਰਦੇ ਹਨ ਪਰ ਉਹ ਫੇਰ ਵੀ ਉਹਨਾਂ ਦੇ ਕੋਲ ਨਹੀਂ ਆਇਆ । ਧੰਨ ਭਾਗ ਹਨ ਮੇਰੇ ਮੈਂ ਉਸ ਦੇ ਨਾਲ ਅਤ ਦਾ ਜੁੱਧ ਕਰ ਰਿਹਾ ਹਾਂ ॥੧੫੮੩॥
੧੨. ਜਾਦਵਾਂ ਦੇ ਸੁਆਮੀ ਨੇ ਮੈਨੂੰ ਕ੍ਰਿਤਾਰਥ ਕਰ ਦਿਤਾ ਹੈ । ਜੋ ਛੇ ਦਰਸ਼ਨਾਂ ਨੂੰ ਵੀ ਦਰਸ਼ਨ ਨਹੀਂ ਦਿੰਦਾ ਮੈਨੂੰ ਉਸ ਨੇ ਦਰਸ਼ਨ ਦੇ ਦਿਤਾ ਹੈ ॥ ਰਹਾਉ ॥
੧੩. ਮੈਂ ਜਾਣਦਾ ਹਾਂ ਕਿ ਮੇਰੇ ਬਰਾਬਰ ਦਾ ਜਗਤ ਦੇ ਵਿਚ ਹੋਰ ਕੋਈ ਸੂਰਮਾ ਨਹੀਂ ਹੈ । ਜਿਸ ਨੇ ਜੁੱਧ ਭੂਮੀ ਦੇ ਵਿਚ ਕ੍ਰਿਸ਼ਨ ਨੂੰ ਆਪਣੇ ਵੱਲ ਸਾਹਮਣੇ ਹੋਣ ਲਈ ਬੁਲਾਇਆ ਹੈ ।
੧੪. ਜਿਸ ਨੂੰ ਸੁਕਦੇਵ ਜਿਹੇ ਮੁਨੀ, ਨਾਰਦ ਜਿਹੇ ਮੁਨੀ, ਸਾਰਦ ਜਿਹੀ ਵਿਦਿਆ ਦੀ ਦੇਵੀ ਗਾਉਂਦੇ ਹਨ ਪਰ ਅੰਤ ਨਹੀਂ ਪਾ ਸਕੇ । ਉਹ ਕ੍ਰਿਸ਼ਨ ਨੂੰ ਮੈਂ ਅੱਜ ਜੋਸ਼ ਵਿਚ ਆ ਕੇ ਜੁੱਧ ਦਾ ਭੇੜ ਕਰਨ ਲਈ ਬੁਲਾ ਰਿਹਾ ਹਾਂ ॥੧੫੮੪॥
੧੫. ਸਵੈਯਾ ॥ ਇਸ ਤਰ੍ਹਾਂ ਗੁਣ ਗਾ ਕੇ ਤੀਰ ਕਮਾਨ ਚੁੱਕ ਲਿਆ ਫੇਰ ਹੱਲਾ ਕਰਕੇ ਪੈ ਗਿਆ ਤੇ ਬਹੁਤ ਸਾਰੇ ਤੀਰ ਚਲਾ ਦਿਤੇ । ਜਿਹੜਾ ਵੀ ਸੂਰਮਾ ਜੁੱਧ ਦੇ ਵਿਚ ਆ ਕੇ ਭਿੜਿਆ ਉਸ ਨੂੰ ਜਾਣ ਨਹੀਂ ਦਿਤਾ ਮਾਰਕੇ ਹੀ ਸੁੱਟ ਦਿਤਾ ।
੧੬. ਜਿਸ ਦਾ ਸਰੀਰ ਜਖਮੀ ਹੋ ਗਿਆ ਉਸ ਦੇ ਮਾਰਨੇ ਵਾਸਤੇ ਹੱਥ ਨਹੀਂ ਚੁਕਿਆ । ਜਾਦਵਾਂ ਦੀ ਸਾਰੀ ਸੈਨਾ ਮਾਰ ਦਿੱਤੀ ਫੇਰ ਕ੍ਰਿਸ਼ਨ ਦੇ ਉਤੇ ਹੀ ਧਾਵਾ ਕਰ ਦਿਤਾ ॥੧੫੮੫॥
੧੭. ॥ ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਦਾ ਮੁਕਟ ਹੇਠਾਂ ਸੁੱਟ ਦਿਤਾ ਲਾਹ ਕੇ "ਕੇਸਵ ਦੇ ਕੇਸ ਖਿੱਲਰ ਗਏ" ।

---

(ਪੰਨਾ ੩੫੪ ਦੀ ਬਾਕੀ) ਗੁਰੂ ਜੀ ਦਾ ਸਰਧਾਲੂ ਹੋ ਗਇਆ ਸੀ । ਉਸ ਗੁਰਸਿਖ ਦੇ ਦਰਸ਼ਨ ਕਰਕੇ ਉਹ ਬੜਾ ਸੁਭਾਗ ਹੋਇਆ ਤੇ ਉਸ ਫਕੀਰ ਨੇ ਸੁਨਹਿਰੀ ਤੇ ਹੀਰੇ ਮੋਤੀਆਂ ਦਾ ਇਕ ਹਾਰ ਗੁਰੂ ਸਿੱਖ ਦੀ ਭੇਟ ਕਰ ਕੇ ਕੁਝ ਬਚਨ ਬਿਲਾਸ ਕੀਤੇ । ਉਪਰੰਤ ਗੁਰੂ ਦਾ ਸਿੱਖ ਉਹ ਭੇਟ ਫਕੀਰ ਦੀ ਉਥੇ ਹੀ ਛੱਡ ਕੇ ਆਪਣੇ ਰਾਹ ਪੈ ਗਿਆ । ਫਕੀਰ ਨੇ ਸੋਚਿਆ ਕਿ ਇਹ ਗੁਰੂ ਦਾ ਸਿੱਖ ਸਧਾਰਨ ਪੁਰਸ਼ ਹੈ ਇਸ ਨੂੰ ਇਹਨਾਂ ਮੋਤੀਆਂ ਦੀ ਜਾਣਕਾਰੀ ਨਹੀਂ, ਜਿਸ ਕਰਕੇ ਉਸ ਨੇ ਇਹਨਾਂ ਦੀ ਕਦਰ ਨਹੀਂ ਕੀਤੀ। ਉਹ ਆਪ ਉਠਕੇ ਹਾਰ ਲੈ ਕੇ ਸਿੱਖ ਦੇ ਪਿਛੇ-ਪਿਛੇ ਤੁਰ ਪਿਆ ਤੇ ਗੁਰ ਸਿੱਖ ਨੂੰ ਰੁਕਣ ਲਈ ਅਵਾਜ ਦਿੱਤੀ। ਜਿਸ ਨੂੰ ਸੁਣ ਕੇ ਸਿੱਖ ਖਲੋ ਗਿਆ। ਜਦੋਂ ਦੌਲੇ ਫਕੀਰ ਨੇ ਹਾਰ ਚੁੱਕ ਕੇ ਸਿੱਖ ਨੂੰ ਗ੍ਰਹਿਣ ਕਰਨ ਲਈ ਪ੍ਰੇਰਿਆ ਤਾਂ ਅੱਗੋਂ ਸਿੱਖ ਨੇ ਆਪਣਾ ਜੁੱਤੀ ਵਾਲਾ ਪੈਰ ਜੋਰ ਨਾਲ ਮਾਰ ਕੇ ਧਰਤੀ ਤੇ ਛੰਡ ਦਿੱਤਾ ਤਾਂ ਉਥੇ ਹੀਰੇ ਮੋਤੀ ਛਲਕ ਕੇ ਵਿਖਰ ਗਏ ਜਿਵੇਂ ਬਾਰਸ਼ ਦੀਆਂ ਕਣੀਆ ਆ ਗਈਆਂ ਹਨ ਤੇ ਕਿਹਾ ਸਾਂਈ ਲੋਕ ਜੀ ਜਿੰਨੇ ਹੀਰੇ ਮਤੀ ਤੁਹਾਨੂੰ ਚਾਹੀਦੇ ਹਨ ਇਕੱਤ੍ਰ ਕਰ ਲਵੋ ਤੇ ਡੇਰੇ ਜਾ ਕੇ ਧਾਗੇ ਵਿਚ ਪਰੋ ਲੈਣਾ । ਦੌਲਾ ਫਕੀਰ ਹੈਰਾਨ ਹੋ ਕੇ ਗੁਰ ਸਿੱਖ ਦੇ ਚਰਨਾਂ ਉਤੇ ਢਹਿ ਪਿਆ, ਕੀ ਅਸੀਂ ਉਹਨਾਂ ਨੂੰ ਗੁਰੂ ਦੀ ਸਿੱਖੀ ਤੋਂ ਅਣਜਾਣ ਕਹਾਂਗੇ, ਜਦ ਕਿ ਨਿਰੰਕਾਰੀ ਮੰਡਲ ਅਜੇ ਉਸ ਵੇਲੇ ਜੰਮਿਆਂ ਵੀ ਨਹੀਂ ਸੀ ।

ਪੰਨਾ ੪ ਤੇ ਇਹ ਲਿਖਣਾ ਕਿ ਗੁਰਬਾਣੀ ਦੀ ਕਸਵੱਟੀ ਤੇ ਇਸ ਵਿਚਾਰ ਨੂੰ ਰੱਖਿਆ ਜਾਵੇ ਤਾਂ ਇਸ ਦਾ ਨਿਰਣਯ ਸਾਫ ਤੇ ਸਪੱਸ਼ਟ ਹੈ । ਗੁਰੂ ਨਾਨਕ ਨਿਰੰਕਾਰੀ, ਇਕ ਨਿਰੰਕਾਰ ਦੇ ਉਪਾਸ਼ਕ ਸਨ । ਇਹ ਨਿਰੋਲ ਤੇ ਅਵੱਸ਼ ਸਹਜ ਭਾਵ ਵਾਲੇ ਸੱਜਣਾ ਨੂੰ ਧੋਖਾ ਦੇ ਕੇ ਗੁਮਰਾਹ ਕਰ ਕੇ ਉਹਨਾਂ ਨੂੰ ਅਸਲ ਰਾਹ ਤੋਂ ਭੁਲਾ ਕੇ ਉਲਝਣ ਪਾਉਣਾ ਹੀ ਹੈ । ਇਹ ਠੀਕ ਹੈ ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰ ਦੇ ਉਪਾਸ਼ਕ ਨਿਰੰਕਾਰੀ ਸਨ ਪਰ ਉਹ ਨਿਰੰਕਾਰ ਦੇ ਹਜਾਰਾਂ ਨਾਮਾ ਦੇ ਕੱਟੜ ਵਿਰੋਧੀ ਨਹੀਂ ਸਨ ਉਹਨਾਂ ਨੂੰ ਜਿਤਨਾ ਨਿਰੰਕਾਰ ਦਾ ਨਾਮ ਪਿਆਰਾ ਸੀ ਉਤਨੇ ਹੀ ਬਾਕੀ ਨਾਮਾਂ ਦੇ ਸਤਿਕਾਰੀ ਸੀ । ਜੇ ਉਹ ਇਕੋ ਨਿਰੰਕਾਰ ਦੇ ਨਾਮ ਨੂੰ ਮੁੱਖ ਰਖਦੇ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵੇਲੇ (੧ਓ) ਨੂੰ ਕਿਉਂ ਮੁਖ ਰਖਦੇ ਕਿਉਂ ਨਾ ਇਕ ਓਅੰਕਾਰ ਦੀ ਥਾਂ ਨਿਰੰਕਾਰ ਨਾਂ ਲਿਖਦੇ। ਉਹਨਾਂ ਨੇ .... ੧ਓ ਸਤਿਨਾਮੁ ਗੁਰ ਪ੍ਰਸਾਦਿ ਨੂੰ) ਸਭ ਤੋਂ ਪਹਿਲੋਂ ਪਹਿਲ ਦਿੱਤੀ ਹੈ ਨਿਰੰਕਾਰ ਨੂੰ ਨਹੀਂ ਦਿੱਤੀ । ਇਹ "ਹਉ ਪਾਪੀ ਪਤਿਤੁ ਪਰਮ ਪਾਖੰਡੀ ਤੂੰ ਨਿਰਮਲ ਨਿਰੰਕਾਰੀ" ਦੀ ਪੰਗਤੀ ਦੇ ਕੇ ਇਹ ਤਾਂ ਠੀਕ ਹੈ ਕਿ ਪਹਿਲੇ ਫਿਕਰੇ ਨੂੰ ਪਾਖੰਡੀ ਵਾਲੇ ਨੂੰ ਤਾਂ ਸਾਰਥ ਕਰ ਦਿੱਤਾ ਕਿਉਂਕਿ ਇਹ ਕਹਿਣਾ ਕਿ ਗੁਰੂ ਨਾਨਕ ਜੋਤਿ ਨਿਰੰਕਾਰ ਤੋਂ ਬਿਨਾ ਨਿਰੰਕਾਰ ਦੇ ਹੋਰ ਨਾਮ ਦੇ ਵਿਰੋਧੀ ਹੈ ਇਹ ਨਿਰਾ ਤੇ ਨਿਰੋਲ ਪਾਖੰਡ ਹੈ । ਜੋ ਪੰਜ ਚਾਰ ਪੰਗਤੀਆਂ ਚੁਣ ਕੇ ਕਹਿਣਾ ਹੈ ਕਿ ਗੁਰੂ ਜੋਤਿ ਨਿਰੰਕਾਰ ਨੂੰ ਮੁੱਖ ਮੰਨਦੀ ਹੈ ਹੋਰ ਗੁਰੂ ਗ੍ਰੰਥ ਸਾਹਿਬ ਵਿੱਚ ਲਿਖੇ ਨਾਮ ਸਾਰੇ ਬੇ ਮਾਇਨੀ ਹਨ । ਇਸੇ ਤਰ੍ਹਾਂ ਇਹਨਾਂ ਦੀ ਦਲੀਲ ਵੀ ਕਿਆ ਬੇ ਮਾਇਨੀ ਹੈ ... ? ੧ ਅੰਗਦ ਦੇਵ ਜੀ ਨੇ ਗੁਰੂ ਨਾਨਕ ਨਿਰੰਕਾਰੀ ਦਾ ਨਾਮ ਅਰਦਾਸ ਵਿਚ ਸ਼ਾਮਲ ਕਰ ਲਿਆ ਹੋਣਾ ਹੈ । ੨ ਇਹ ਇਕ ਦੇਵੀ ਦਾ ਪ੍ਰਸੰਗ ਕਿਸੇ ਦੁਰਗਾਦਾਸ ਭਗਉਤੀ ਦੇ ਸੇਵਕ ਨੇ ਲਿਖੀ ਹੋਣੀ ਹੈ । ਇਹ ਵਾਰ ਦਸਮ ਗੁਰੂ ਦੀ ਕ੍ਰਿਤ ਨਹੀਂ । ਨਾ ਕੋਈ ਥਹੁ ਨਾ ਪਤਾ, ਨਾ ਕੋਈ ਸਬੂਤ ਐਵੇਂ ਬੇ ਥੌਹੇ ਉਟੰਕਣ ਕਰ ਕਰ ਕੇ ਨਿਰੰਕਾਰੀ ਹੋਣ ਦੀ ਛਾਪ ਲਾ ਦਿੱਤੀ ਆਫਰੀਨ ਹੈ ਇਹੋ ਜਿਹੇ ਮੰਤਕੀਆਂ ਤੇ, ਚਾਰ ਪੰਗਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਲੈ ਕੇ ਗੁਰਬਾਣੀ ਦੇ ਸਮੁੱਚੀ ਦੇ ਭਗਤ ਬਣ ਗਏ ਤੇ ਨਿਰੰਕਾਰ ਦੇ ਠੇਕੇਦਾਰ ਵੀ । ਪੜ੍ਹੋ ਸ੍ਰੀ ਗੁਰੂ ਨਾਨਕ ਨਿਰੰਕਾਰੀ ਦੇ ਵਿਚਾਰ ਤੇ ਰਾਗਾਂ ਦੇ ਸਿਰਲੇਖ ਕਿਥੇ ਗੁਰੂ ਨਾਨਕ ਜੋਤਿ ਛੇ ਹੀ ਰੂਪਾਂ ਵਿਚ ਤੇ ਸੰਤਾਂ ਭਗਤਾਂ ਸਮੇਤ ਕਿਥੇ ਨਿਰੰਕਾਰ ਦੇ ਨਾਮ ਨਾਲ ਮੰਗਲ ਕੀਤਾ ਹੈ ?

੧ ਰਾਗੁ ਆਸਾ ਮਹਲਾ ੪ ਸੋ ਪੁਰਖੁ (ਅੰਗ ੧੦) ੧ਓ ਸਤਿਗੁਰ ਪ੍ਰਸਾਦਿ ॥
੨ ੧ਓ ਸਤਿਗੁਰ ਪ੍ਰਸਾਦਿ ॥ ਰਾਗੁ ਸਿਰੀ ਰਾਗੁ ਮਹਲਾ ੧ ॥ ਅੰਗ ੧੪॥
੩ ਰਾਗੁ ਮਾਝ ਚਉਪਦੇ ਘਰ ੧ ਮਹਲਾ ੪ ॥ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਅੰਗ ੯੪॥
੪ ਰਾਗ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ ॥ ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥ ਅੰਗ ੧੫੧॥
੫ ਗਉੜੀ ਗੁਆਰੇਰੀ ਮਹਲਾ ੪ ਚਉਪਦੇ ॥ ੧ਓ ਸਤਿਗੁਰ ਪ੍ਰਸਾਦਿ ॥
੬ ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ ॥ ੧ਓ ਸਤਿਗੁਰ ਪ੍ਰਸਾਦਿ ॥ ਅੰਗ 1੭੫॥

(ਬਾਕੀ ਪੰਨਾ ੩੫੬ ਤੇ)

ਕੈ ਬਾਨ ਕੇ ਸੰਗਿ ਦਯੋ ਹੈ ॥ ਪੰਦ੍ਰਹਿ ਸੈ ਗਜਰਾਜ ਸਮਾਜ ਮੈ ਬਾਜ ਅਨੇਕਨ ਮਾਰ ਲਯੋ ਹੈ ॥ ਦ੍ਵਾਦਸ ਲੱਛ ਜਿਤੇ ਪੁਨ ਜੱਛ ਸੁ ਸੈਨ ਘਨੋ ਬਿਨ ਪ੍ਰਾਨ ਭਯੋ ਹੈ ॥ ਐਸੀਓ ਭਾਂਤਿ ਕੋ ਜੁੱਧੁ ਬਿਲੋਕ ਕੈ ਸੂਰਨ ਕੋ ਅਭਿਮਾਨ ਗਯੋ ਹੈ ॥੧੫੮੬॥ ਸ੍ਵੈਯਾ ॥ [੩]ਦਸ ਦਿਵਸ ਨਿਸਾ ਦਸ ਜੁੱਧੁ ਕੀਓ ਬ੍ਰਿਜਨਾਇਕ ਸੋ ਨ ਟਰਯੋ ਭਟ ਟਾਰਯੋ ॥ ਚਾਰ ਅਛੂਹਨ ਅਉਰ ਤਹਾਂ ਰਿਸਿ ਠਾਨ ਸੱਤਕ੍ਰਿਤ ਕੋ ਦਲੁ ਮਾਰਯੋ ॥ [੪]ਮੂਰਛ ਹੁਇ ਭਟ ਭੂਮ ਗਿਰੇ ਬਹੁ ਬੀਰਨ ਕੋ ਲਰਤੇ ਬਲੁ ਹਾਰਯੋ ॥ ਕੇਤੇ ਭਜੇ ਡਰੁ ਮਾਨ ਤਿਨੋ ਕਹੁ ਜਾਤ ਬਲੀ ਇਹ ਭਾਂਤਿ ਹਕਾਰਯੋ ॥੧੫੮੭॥ ਸ੍ਵੈਯਾ ॥ [੫]ਟੇਰ ਸੁਨੇ ਸਬ ਫੇਰ ਫਿਰੇ ਤਬ ਭੂਪਤਿ ਤੀਛਨ ਬਾਨ ਪ੍ਰਹਾਰੇ ॥ ਆਵਤ ਹੀ ਮਗ ਬੀਚ ਗਿਰੇ ਤਨ ਫੋਰ ਜਿਰੇ ਸਰ ਪਾਰ ਪਧਾਰੇ ॥ [੬]ਏਕ ਬਲੀ ਤਬ ਦਉਰ ਪਰੇ ਮੁਖ ਢਾਲਨ ਲੈ ਹਥਿਯਾਰ ਉਘਾਰੇ ॥ ਪਉਰਖ ਏਕ ਨਿਹਾਰਕੈ ਭੂਪ ਕੋ ਬੀਰ ਅਯੋਧਨ ਮੈ ਠਟਕਾਰੇ ॥੧੫੮੮॥ [੭]ਏਕ ਸੱਤਕ੍ਰਿਤ ਕੋ ਗਜ ਦੀਰਘ ਕ੍ਰੁੱਧਤ ਹੋਇ ਨ੍ਰਿਪੁ ਊਪਰਿ ਧਾਯੋ ॥ ਆਵਤ ਹੀ ਘਨ ਜਿਉ ਗਰਜਿਓ ਅਪਨੋ ਰਨ ਮੈ ਅਤਿ ਓਜ ਜਨਾਯੋ ॥ ਭੂਪ ਨਿਹਾਰਿ ਲਯੋ ਅਸ ਹਾਥਿ ਕਟਿਓ ਕਰਿ ਤਾਹਿ ਤਬੈ ਸੁ ਪਰਾਯੋ ॥ ਇਉ ਉਪਮਾ ਉਪਜੀ ਮਨ ਮੈ ਗਜ ਸੁੰਡ ਮਨੋ ਘਰ ਹੀ ਧਰਿ ਆਯੋ ॥੧੫੮੯॥ ਦੋਹਰਾ ॥ ਜੁੱਧੁ ਇਤੋ ਇਤ ਹੋਤ ਭਯੋ ਉਤ ਹਰਿ ਹੇਤ ਸਹਾਇ ॥ ਪਾਂਚੋ ਪਾਂਡਵ ਸਯਾਮ ਭਨ ਤਿਹ ਠਾਂ ਪਹੁਚੇ ਆਇ ॥੧੫੯੦॥ [੧੦]ਬਹੁਤ ਛੋਹਨੀ ਦਲੁ ਲੀਏ ਰਥ ਪੈਦਲ ਗਜ ਬਾਜ ॥ ਆਵਤ ਭੇ ਤਹ ਸਯਾਮ ਕਹਿ ਜਦੁਪਤਿ ਹਿਤ ਕੇ ਕਾਜ ॥੧੫੯੧॥ ਦੋਹਰਾ ॥ [੧੧]ਛੋਹਣ ਦੋਇ ਮਲੇਛ ਹੈ ਤਿਹ ਸੈਨਾ ਕੇ ਸੰਗਿ ॥ ਕਵਚੀ ਖੜਗੀ ਸਕਤਿ ਧਰਿ ਕਟ ਮਧਿ ਕਸੇ ਨਿਖੰਗਿ ॥੧੫੯੨॥ ਸ੍ਵੈਯਾ ॥ [੧੨]ਮੀਰ ਅਉ [1]ਸਯਦ ਸੇਖ ਪਠਾਨ ਸਬੈ ਤਿਹ ਭੂਪ ਕੇ ਊਪਰਿ ਧਾਏ ॥ ਕਉਚ ਨਿਖੰਗ ਕਸੇ ਕਟਿ ਮੈ ਸਬ ਆਯੁਧ ਲੈ ਕਰਿ ਕੋਪ ਬਢਾਏ ॥ [੧੩]ਨੈਨ ਤਚਾਇ ਦੋਊ ਰਦਨੱਛਦ ਪੀਸ ਕੈ ਭਉਹ ਸੋ ਭਉਹ ਚਢਾਏ ॥ ਆਇ ਹਕਾਰ ਪਰੇ ਚਹੂ ਓਰ ਤੇ ਵਾ ਨ੍ਰਿਪ ਕਉ ਬਹੁ ਘਾਇ ਲਗਾਏ ॥੧੫੯੩॥ ਦੋਹਰਾ ॥ [੧੪]ਸਕਲ ਘਾਇ ਸਹਕੈ ਨ੍ਰਿਪਤਿ ਅਤਿ ਚਿਤ ਕੋਪ ਬਢਾਇ ॥ ਧਨਖ ਬਾਨ ਗਹਿ ਜਮ ਸਦਨ ਬਹੁ ਅਰਿ ਦਏ ਪਠਾਇ ॥੧੫੯੪॥ ਕਬਿਤੁ ॥ [੧੫]ਸੇਰਖਾਨ ਮਾਰਿਓ ਸੀਸ ਸੈਦ ਖਾਂ ਕੋ ਕਾਟਿ ਡਾਰਯੋ ਐਸੋ ਰਨ ਪਾਰਿਓ ਪਰਿਓ ਸੈਦਨ ਮੈ ਧਾਇਕੈ ॥ [੧੬]ਸੈਦ ਮੀਰ ਮਾਰਿਓ ਸੈਦ ਨਾਹਰਿ ਸੰਘਾਰ ਡਾਰਿਓ ਸੇਖਨ ਕੀ ਫਉਜਨ ਕਉ ਦੀਨੋ

1. ਸਈਅਦ - ਬੋਲੋ

(ਪੰਨਾ ੩੫੫ ਦੀ ਬਾਕੀ)

੭ ਰਾਗ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ .... ੧ਓ ਸਤਿਗੁਰ ਪ੍ਰਸਾਦਿ ॥ ਅੰਗ ੧੮੫॥
੮ ੧ਓ ਸਤਿਗੁਰ ਪ੍ਰਸਾਦਿ ॥ ... ਰਾਗ ਗਉੜੀ ਮ:੯ ॥ ਅੰਗ ੨੧੯॥ ੨੨੦ ਮਹਲਾ ੧ ॥ ਉਹੀ ॥
੯ ਗਉੜੀ ਬੈਰਾਗਣਿ ਮਹਲਾ ੧ .... ੧ਓ ਸਤਿਗੁਰ ਪ੍ਰਸਾਦਿ ॥ ਅੰਗ ੨੨੮ ॥
੧੦ ਰਾਗ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆਂ ॥ ੧ਓ ਸਤਿਗੁਰ ਪ੍ਰਸਾਦਿ ॥ ਅੰਗ ੨੨੯॥
੧੧ ਰਾਗ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆਂ ॥ ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਅੰਗ ੨੩੫ ॥
੧੨ ੧ਓ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਰਾਗੁ ਗਉੜੀ ਪੂਰਬੀ ਛੰਤ ਅੰਗ ੧ ॥ਮ:੩॥੨੪੩॥ ਉਹੀ ॥
੧੩ ਰਾਗੁ ਗਉੜੀ ਛੰਤ ਮਹਲਾ ੫ ... ੧ਓ ਸਤਿਗੁਰ ਪ੍ਰਸਾਦਿ ॥ ਅੰਗ ੨੪੭॥
੧੪ ੧ਓ ਸਤਿਗੁਰ ਪ੍ਰਸਾਦਿ ॥... ਗਉੜੀ ਬਾਵਨ ਅਖਰੀ ਮਹਲਾ ੫ ॥ ਅੰਗ ੨੫੦॥
੧੫ ਗਉੜੀ ਸੁਖਮਨੀ ਮ: ੫ ॥ ਸਲੋਕ ॥ ੧ਓ ਸਤਿਗੁਰ ਪ੍ਰਸਾਦਿ ॥ ਅੰਗ ੨੬੨॥
੧੬ ਥਿਤੀ ਗਉੜੀ ਮਹਲਾ ੫ ॥ ਸਲੋਕ ॥ ੧ਓ ਸਤਿਗੁਰ ਪ੍ਰਸਾਦਿ ॥ ਅੰਗ ੨੯੬॥
੧੭ ਗਉੜੀ ਕੀ ਵਾਰ ਮਹਲਾ ੪ ॥ ੧ਓ ਸਤਿਗੁਰ ਪ੍ਰਸਾਦਿ ॥ ਅੰਗ ੩੦੦॥

(ਬਾਕੀ ਪੰਨਾ ੩੫੭ ਤੇ)

੧. ਤੀਰਾਂ ਦੇ ਨਾਲ । ਹਾਥੀਆਂ ਦੇ ਸਮਾਜ ਵਿਚੋਂ ਪੰਦਰਾਂ ਸੌ ਹਾਥੀ ਅਤੇ ਘੋੜੇ ਬਿਅੰਤ ਹੀ ਮਾਰ ਦਿਤੇ ਹਨ । ਬਾਰਾਂ ਲੱਖ ਜੱਛ ਜਿਤ ਲਏ ਹਨ ਸੈਨਾ

੨. ਬਹੁਤ ਸਾਰੀ ਮੁਰਦਾ (ਲਾਸ਼ਾਂ) ਹੋਈ ਪਈ ਹੈ । ਇਸ ਤਰ੍ਹਾਂ ਦਾ ਇਹ ਜੁੱਧ ਵੇਖ ਕੇ ਬੜੇ-ਬੜੇ ਸੂਰਮਿਆਂ ਦਾ ਹੰਕਾਰ ਟੁੱਟ ਗਿਆ ਹੈ ॥੧੫੮੬॥

੩. ਸਵੈਯਾ ॥ ਦਸ ਦਿਨ ਤੇ ਰਾਤ ਜੁੱਧ ਕਰਦਾ ਰਿਹਾ - ਕ੍ਰਿਸ਼ਨ ਕੋਲੋਂ ਪਿਛਾਂਹ ਨਹੀਂ ਹੋਇਆ । ਚਾਰ ਅਛੂਹਣੀਆਂ ਉਥੇ ਹੋਰ ਰਿਸਕੇ ਠਨਕੇ ਸਤ ਕ੍ਰਿਤ ਦੀ ਸੈਨਾ ਦਾ ਦਲ ਮਾਰ ਦਿਤਾ।

੪. ਬਹੁਤ ਸਾਰੇ ਸੂਰਮੇ ਲੜਦੇ-ਲੜਦੇ ਬੇਹੋਸ਼ ਹੋ ਕੇ ਧਰਤੀ ਤੇ ਗਿਰ ਪਏ, ਬਹੁਤ ਸਾਰੇ ਸੂਰਮੇ ਲੜਦੇ ਲੜਦੇ ਥੱਕ ਕੇ ਹਾਰ ਗਏ । ਕਿਤਨੇ ਡੂੰ ਮਨ ਕੇ ਡਰਦੇ ਭੱਜ ਗਏ, ਉਹਨਾਂ ਨੂੰ ਭੱਜੇ ਜਾਂਦੇ ਵੇਖ ਕੇ ਇਸ ਸੂਰਮੇ ਨੇ ਇਸ ਤਰ੍ਹਾਂ ਵੰਗਾਰਿਆ ॥੧੫੮੭॥

੫. ਸਵੈਯਾ ॥ ਰਾਜੇ ਦੀ ਲਲਕਾਰ ਸੁਣਕੇ ਫੇਰ ਪਿਛੇ ਮੁੜ ਪਏ ਤਦ ਉਹਨਾਂ ਦੇ ਰਾਜੇ ਨੇ ਤਿਖੇ ਤੀਰ ਮਾਰ ਦਿਤੇ । ਆਉਂਦੇ ਹੀ ਰਾਹ ਵਿਚ ਗਿਰ ਗਏ ਤੀਰ ਉਹਨਾਂ ਦੇ ਸਰੀਰ ਨੂੰ ਚੀਰਕੇ ਪਾਰ ਚਲੇ ਗਏ ।

੬. ਉਹਨਾਂ ਵਿਚੋਂ ਵੀ ਕਈ ਸੂਰਮੇ ਫੇਰ ਭੱਜ ਗਏ ਮੂੰਹ ਦੇ ਉਤੇ ਢਾਲਾਂ ਲੈ ਕੇ ਨੰਗੇ ਹਥਿਆਰ । ਇਸ ਰਾਜੇ ਖੜਗ ਸਿੰਘ ਦਾ ਇਹ ਪ੍ਰਾਕਰਮ ਵੇਖ ਕੇ ਸੂਰਮੇ ਰਣ ਭੂਮੀ ਦੇ ਵਿਚ ਹੈਰਾਨ ਪ੍ਰੇਸ਼ਾਨ ਹੋ ਕੇ ਠਠੰਬਰ ਗਏ ਹਨ ॥੧੫੮੮॥

੭. ਸੱਤਾ ਕ੍ਰਿਤ (ਇੰਦ੍ਰ ਦਾ) ਇਕ ਬੜਾ ਭਾਰੀ ਹਾਥੀ ਜੋ ਜੰਗ ਵਿਚ ਇਕੋ ਇਕ ਸੀ ਉਹ ਕ੍ਰੋਧਤ ਹੋ ਕੇ ਰਾਜੇ ਨਾਲ ਟਕਰਾਇਆ । ਉਹ ਹਾਥੀ ਆ ਕੇ ਬੱਦਲ ਵਾਂਗ ਗਰਜ ਕੇ ਉਸਨੇ ਆਪਣਾ ਬੜਾ ਬਲ ਜਤਾਇਆ ਆ ਕੇ ਰਣ ਭੂਮੀ ਦੇ ਵਿਚ ।

੮. ਰਾਜੇ ਨੇ ਉਸ ਨੂੰ ਆਪਣੇ ਵੱਲ ਆਉਂਦਾ ਵੇਖਿਆ ਤਾਂ ਹੱਥ ਵਿਚ ਤਲਵਾਰ ਫੜ ਲਈ ਆਉਂਦੇ ਦਾ ਸੁੰਡ ਕੱਟ ਦਿਤਾ ਉਹ ਸੁੰਡ ਕਟਾਕੇ ਪਿਛਾਂਹ ਨੂੰ ਭੇਜ ਗਿਆ ਜਿਸ ਦੀ ਉਪਮਾ ਲੇਖਕ ਦੇ ਮਨ ਵਿਚ ਐਉਂ ਉਠੀ ਕਿ ਐਉਂ ਜਾਪਦਾ ਸੀ ਜਿਵੇਂ ਹਾਥੀ ਆਉਣ ਲੱਗਾ ਮੂੰਹ ਘਰੇ ਹੀ ਰੱਖ ਆਇਆ ਹੋਵੇ ॥੧੫੮੯॥

੯. ਦੋਹਰਾ ॥ ਇਧਰ ਇਸ ਤਰ੍ਹਾਂ ਜੁੱਧ ਹੋ ਰਿਹਾ ਹੈ, ਉਧਰ ਹਰਿ ਦੀ ਸਹਾਇਤਾ ਲਈ । ਪੰਜੇ ਭਾਈ ਪਾਂਡਵ ਸਜਾਮ ਜੀ ਕਹਿੰਦੇ ਹਨ ਕਿ ਉਥੇ ਆ ਕੇ ਪਹੁੰਚ ਗਏ ॥੧੫੯੦॥

੧੦. ਕਈ ਛੋਹਣੀਆਂ ਸੈਨਾ ਲੈ ਕੇ ਜਿਸ ਦੇ ਵਿਚ ਰਥ ਤੇ ਪੈਦਲ ਅਤੇ ਹਾਥੀ ਘੋੜੇ ਨਾਲ ਸਨ । ਕਵੀ ਸਜਾਮ ਜੀ ਕਹਿੰਦੇ ਹਨ ਕਿ ਉਹ ਆਏ ਕ੍ਰਿਸ਼ਨ ਦੇ ਹੇਤ ਕੰਮ ਕਰਨ ਦੇ ਕਾਜ ਲਈ ॥੧੫੯੧॥

੧੧. ਦੋਹਰਾ ॥ ਜਿਨਾਂ ਦੇ ਵਿਚ ਦੋ ਛੂਹਣੀ ਫੌਜ ਮਲੇਛਾਂ ਦੀ ਹੈ ਜੋ ਉਹਨਾਂ ਦੇ ਨਾਲ ਹੈ । ਜਿਨ੍ਹਾਂ ਨੇ ਕਵਚ ਪਹਿਨੇ ਹੋਏ ਹਨ । ਤਲਵਾਰਾਂ ਲਈਆਂ ਹੋਈਆਂ ਹਨ, ਬਰਛੀਆਂ ਹੱਥਾਂ ਵਿਚ ਫੜੀਆਂ ਹੋਈਆਂ ਹਨ, ਲੱਕ ਨਾਲ ਤੀਰਾਂ ਦੇ ਭੱਥੇ ਕੱਸੇ ਹੋਏ ਹਨ॥੧੫੯੨॥

੧੨. ਸਵੈਯਾ ॥ ਅਰ ਉਸ ਸੈਨਾ ਦੇ ਵਿਚ ਪੀਰ ਅਤੇ ਸੱਯਦ ਸੇਖ, ਪਠਾਣ, ਸਾਰੇ ਇਕੱਠੇ ਹੋ ਕੇ ਮਿਲ ਕੇ ਰਾਜੇ ਖੜਗ ਸਿੰਘ ਦੇ ਉਤੇ ਧਾਵਾ ਕਰਕੇ ਜਾ ਪਏ । ਜਿਨ੍ਹਾਂ ਦੇ ਉਚ ਜੋ ਤੀਰਾਂ ਦੇ ਭੱਥੇ ਲੱਕ ਨਾਲ ਕੱਸ ਕੇ ਬੰਨੇ ਹੋਏ ਹਨ ਸਾਰੇ ਹੀ ਹਥਿਆਰ ਲੈ ਕੇ ਕ੍ਰੋਧ ਵਿਚ ਆ ਗਏ ਹਨ ।

੧੩. ਨੇਤ੍ਰ ਲਾਲ ਕਰਕੇ ਭੌਹਾਂ ਚੜ੍ਹਾਕੇ ਦੋਇ ਦੰਦ ਪੀਹ ਕੇ ਰਾਜੇ ਦੀਆਂ ਅੱਖਾਂ ਨਾਲ ਅੱਖਾਂ ਮਿਲਾ ਕੇ ਆ ਕੇ ਲਲਕਾਰੇ ਮਾਰਦੇ ਹੋਏ ਚਾਰੇ ਪਾਸਿਆਂ ਤੋਂ ਘੇਰਾ ਪਾ ਕੇ ਰਾਜੇ ਦੇ ਉਤੇ ਬਹੁਤ ਸਾਰੇ ਵਾਰ ਕਰ ਦਿਤੇ ॥੧੫੯੩॥

੧੪. ਦੋਹਰਾ ॥ ਸਾਰਿਆਂ ਦੇ ਵਾਰਾਂ ਦੀ ਸੱਟਾਂ ਸਹਾਰਦੇ ਹੋਏ ਰਾਜੇ ਨੇ ਬਹੁਤ ਸਾਰਾ ਚਿੱਤ ਦੇ ਵਿਚ ਕ੍ਰੋਧ ਕਰਕੇ ਤੀਰ ਕਮਾਣ ਫੜ ਕੇ ਰਾਜੇ ਖੜਗ ਸਿੰਘ ਨੇ ਬਹੁਤ ਸਾਰੇ ਵੈਰੀ ਜਮ ਪੁਰੀ ਵਿਚ ਭੇਜ ਦਿਤੇ ॥੧੫੯੪॥

੧੫. ਕਬਿੱਤ ॥ ਸ਼ੇਰ ਖਾਂ ਮਾਰ ਦਿਤਾ ਸੈਦ ਖਾਂ ਦਾ ਸਿਰ ਕੱਟ ਕੇ ਸੁੱਟ ਦਿਤਾ। ਇਸ ਤਰ੍ਹਾਂ ਦਾ ਜੁੱਧ ਕੀਤਾ ਹੈ ਇਸ ਪਾਸੇ ਦੇ ਜੁੱਧ ਵਿੱਚ ਮਾਰ ਕੇ ਸੱਯਦਾਂ ਦੇ ਦਲ ਵਿਚ ਜਾ ਕੇ ਵੜ ਗਿਆ ।

੧੬. ਸਯਦ ਮੀਰ ਖਾਂ ਨੂੰ ਮਾਰ ਦਿਤਾ, ਸੱਯਦ ਨਾਹਰ ਖਾਂ ਮਾਰ ਸੁੱਟਿਆ ਸੇਖਾਂ ਦੀ ਫੌਜ ਨੂੰ ਪੈਰਾਂ ਤੋਂ ਉਖੇੜ ਦਿਤਾ ।

---

(ਪੰਨਾ ੩੫੬ ਦੀ ਬਾਕੀ)

੧੮ ਗਉੜੀ ਕੀ ਵਾਰ ਮ: ੫ ॥ ੧ੴ ਸਤਿਗੁਰ ਪ੍ਰਸਾਦਿ ॥ ਅੰਗ ੩੧੮॥

੧੯ ਰਾਗੁ ਗਉੜੀ ਭਗਤਾ ਕੀ ਬਾਣੀ ॥ ੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਸ੍ਰੀ ਕਬੀਰ ਜੀ ॥ ਅੰਗ ੩੨੩॥

੨੦ ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ ॥ ੧ੴ ਸਤਿਗੁਰ ਪ੍ਰਸਾਦਿ ॥ ਅੰਗ ੩੪੫॥

੨੧ ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ ॥ ੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ ਉਹੀ ॥

੨੨ ੧ੴ ਸਤਿਗੁਰ ਪ੍ਰਸਾਦਿ ... ਗਉੜੀ ਬੈਰਾਗਣਿ ਰਵਿਦਾਸ ਜੀਉ ॥ ਉਹੀ ॥
ਇਸੇ ਤਰ੍ਹਾਂ ਆਦਿ ਤੋਂ ਲੈ ਕੇ ਅੰਤ ਤੱਕ ਇਕ੍ਹ ਵਾਰ ਵੀ ਜੇ ਕਿਤੇ ਹੈ ਤਾ ਜਰਾ ਉਂਗਲੀ ਰੱਖ ਕੇ ਵਿਖਾ ਦਿੱਤਾ ਜਾਵੇ ਕਿਸੇ ਪਾਤਸ਼ਾਹੀ ਜਾਂ ਸੰਤ ਭਗਤ ਨੇ ਨਿਰੰਕਾਰ ਦਾ ਮੰਗਲ ਕੀਤਾ ਹੋਵੇ ੧ੴ ਸਤਿਨਾਮ ਜੀ ਨੂੰ ਹੀ ਤਰਜੀਹ ਦਿੱਤੀ ਹੈ ਨਾਲ ਸਤਿਗੁਰ ਪ੍ਰਸਾਦਿ ॥ ਹੁਣ ਲੋ ਗੁਰਬਾਣੀ ਦੇ ਸਬਦ ੧ ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥

੨ ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਸਰਨੁ ਦੇਖਿ ਕਰਹਿ ਸਾਬਾਸਿ ॥ ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ॥ ਗੁਰਿ ਪੂਰੇ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥ ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥ ਜਨੁ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥੨॥ ਅੰਗ ੩੦੫॥ ਮ: ੪॥ ਅਰਥਾਤ ਜਿਨ੍ਹਾਂ ਭਦਰ ਪੁਰਸ਼ਾਂ ਨੂੰ ਹਰਿ ਦੀ ਪ੍ਰਤੀਤ ਨਹੀਂ ਉਹ ਹਰਿ ਦੇ ਨਾਮ ਨੂੰ ਵਿਸ਼ੇਸ਼ਤਾ ਨਹੀਂ ਦਿੰਦੇ । ਉਹ ਤਾ ਹਰਿ ਦੇ ਨਾਮ ਦੀ ਗੁਪਤ ਤੌਰ ਤੇ ਨਿੰਦਾ ਹੀ ਕਰਦੇ ਹਨ ਕਿਉਂਕਿ ਕਰਤਾਰ ਤੇ ਹਰਿ ਦੇ ਨਾਮ ਨੂੰ ਛੁਟਿਆ ਕੇ ਦੂਜੇ ਸ਼ਬਦਾਂ ਵਿਚ ਨਿੰਦ ਛੱਡ ਦੇ ਕਿਸੇ ਹੋਰ ਨਾਮ ਨੂੰ ਵਿਸ਼ੇਸ਼ਤਾ ਦਿੰਦੇ ਹਨ । ਜਦੋਂ ਤਕ ਅਸੀ ਇਕੋ ਪਈ ਦੀ ਨਿੰਦਾ ਨਹੀਂ ਕਰਦੇ ਉਸਦੇ ਮੁਕਾਬਲੇ ਦੂਜੇ ਭਾਈ ਦੀ ਵਡਿਆਈ ਨਹੀਂ ਕਰ ਸਕਦੇ ਇਹ ਕੁਦਰਤੀ ਅਸੂਲ ਹੈ ਗੁਰਬਾਣੀ ਨੇ ਅਕਾਲ ਪੁਰਖ ਦੇ ਸਾਰੇ ਨਾਵਾਂ ਨੂੰ ਇਕੋ ਜਿਹਾ ਸਨਮਾਨ ਦੇ ਕੇ ਸਾਰੇ ਨਾਵਾਂ ਨੂੰ ਵਡਿਆਇਆ ਹੈ ਜਦ ਕਿ ਨਿਰੰਕਾਰੀ ਸਾਰੇ ਨਾਵਾਂ ਦੀ ਮੁਖਾਲਫਤ ਕਰਕੇ ਨਿਰੰਕਾਰ ਦੇ ਨਾਵ ਦੀ ਵਡਿਆਈ ਕਰਦੇ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਨਿਰੰਕਾਰੀ ਦਾ ਆਸ਼ਾ ਹੈ ਕਿ ਜੀਵ ਤੇਰੀ ਮਿਲਣ ਦੀ ਰੁਤ ਆਈ ਹੈ, ਜਿਸ ਨੂੰ ਬਸੰਤ ਦਾ ਮਹੀਨਾ ਕਿਹਾ ਜਾਂਦਾ ਹੈ । ਜਿਹਿ ਜੀਵ ਹੇ ਹਰੀ ਤੇਰੇ ਨਾਮ ਵਿਚ ਰਤੇ ਹੋਏ ਹਨ ਉਹ ਖੜੇ ਰਾਮ ਦੇ ਨਾਲ ਤੇਰੇ ਨਾਮਾਂ ਨਾਲ ਜਤਕੇ ਜਾਪ ਕਰਦੇ ਹਨ । ਪਰ ਹੁਣ ਮੈਂ ਤੇਰੇ ਕਿਹੜੇ ਰੂਪ ਦੀ ਪੂਜਾ ਕਰਾਂ, ਕਿਸ ਅੱਗੇ ਮਨ ਦਾ ਚੜ੍ਹਾਵਾ ਚਾੜਾਂ ਕਿਸ ਦੇ ਪੈਰਾਂ ਨਾਲ ਲੱਗਾਂ ? ਜਦ ਕਿ ਮੇਰੇ ਲਈ ਸਾਰੇ ਹੀ ਇਕੋ ਬਰਾਬਰ ਸਤਿਕਾਰਤ ਹਨ ॥੧॥ ਹੇ ਮੇਰੇ ਪਾਤਸ਼ਾਹ ਮੈਂ ਤੇਰੇ ਦਾਸਾਂ ਦਾ ਦਾਸ ਤੇਰੇ ਅਗੇ ਬੇਨਤੀ ਕਰਦਾ ਹਾਂ । ਮੈਨੂੰ ਜਗਤ ਦੇ ਵਿਚ ਕੋਈ ਜੀਵਨ ਦੀ ਜੁਗਤੀ ਨਹੀਂ ਦਿਸਦੀ ॥੧॥ ਰਹਾਉ ॥ ਕਿਉਂਕਿ ਤੇਰੀ ਮੂਰਤ ਇਕ ਹੈ ਅਤੇ ਰੂਪ (ਨਾਮ) ਬਹੁਤ ਸਾਰੇ ਹਨ ਹੁਣ ਮੈਂ ਇਹਨਾਂ ਰੂਪ ਤੇ ਨਾਮਾਂ ਦੇ ਵਿਚੋਂ ਕਿਸ ਦੀ ਪੂਜਾ ਕਰਾਂ ਤੇ ਕਿਸਨੂੰ ਧੂਪ ਚੜ੍ਹਾਵਾਂ ॥ ਤੇਰਾ ਕੋਈ ਅੰਤ ਤਾਂ ਹੈ ਹੀ ਨਹੀਂ ਤਾਂ ਫੇਰ ਕੋਈ ਪਾਏ ਤਾਂ ਕਿਵੇਂ ਪਾਏ ? ਹੇ ਮੇਰੇ ਪਾਤਸ਼ਾਹ ! ਮੈਂ ਤੇਰੇ ਦਾਸਾਂ ਦਾ ਦਾਸ ਬੇਨਤੀ ਕਹਿੰਦਾ ਹੈ ॥੨॥ ਬ੍ਰਹਮਾ ਦੇ ੨੦ ਸਾਲ ਤੇ ਵਿਸ਼ਨੂੰ ਦੇ ੨੦ ਸਾਲ ਅਤੇ ਸ਼ਿਵ ਜੀ ਦੇ ਵੀਹ ਸਾਲ ਮਿਲਾ ਕੇ ੬੦ ਸਾਲ ਹੁਏ ਹਨ ਪਰ ਸਾਰੇ ਹੀ ਸੰਬਤ ਸਾਰੇ ਹੀ ਤੀਰਥ ਤੇਰੇ ਨਾਮ ਵਿਚ ਆ ਜਾਣ ਨੇ ਉਹਨਾਂ ਸਾਰਿਆਂ ਦੇ ਬਰਾਬਰ ਇਕੋ ਇਕ ਪ੍ਰਮੇਸਰ ਦਾ ਨਾਮ ਹੈ । ਪਰ ਅਸੀ ਤੇਰੀ ਇਸ ਗਤੀ ਤੋਂ ਅਵਗਤੀ ਨੂੰ ਤਾਂ ਜਾਣਦੇ ਨਹੀਂ, ਅਣਜਾਣ, ਇਆਣਿਆਂ ਵਾਂਗ ਤੇਰੇ ਨਾਮ ਵਿਚ ਵਿਤਕਰੇ ਪਾ ਕੇ ਨਾਮ ਦਾ ਉਚਾਰਨ ਕਰੀ ਜਾਂਦੇ ਹਾਂ ॥੩॥ ਵਿਚਾਰਾ ਨਾਨਕ ਉਹਨਾਂ ਲੋਕਾਂ ਨੂੰ ਕੀ ਕਰੇ ਜਿਹੜੇ ਸਾਰੇ ਲੋਕ ਆਪਣੇ ਨਿਸ਼ਾਨੇ ਨਾਲ ਇਕੋ ਨਾਮ ਨੂੰ ਸਲਾਹੀ ਜਾਦੇ ਹਨ । ਪਰ ਮੇਰਾ ਸਿਰ ਤਾਂ ਉਹਨਾਂ ਲੋਕਾਂ ਦੇ ਪਾਵਾਂ ਉਤੇ ਹੈ ਅਤੇ ਮੇਰਾ ਆਪਣਾ ਜਿਸਮ ਤਾਂ ਤੇਰੇ ਸਾਰੇ ਨਾਮਾਂ ਤੋ ਬਲਿਹਾਰ ਬਲਿਹਾਰ ਜਾ ਰਿਹਾ ਹੈ ॥੪॥੨॥ ਪੜੋ ਮੂਲ ਰੂਪ ਦੇ ਵਿਚ :—
ਰੁਤਿ ਆਈਲੇ ਸਰਸ ਬਸੰਤ ਮਾਹਿ ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥ ਕਿਸੁ ਪੂਜ ਚੜਾਵਉ ਲਗਉ ਪਾਇ ॥੧॥

(ਬਾਕੀ ਪੰਨਾ ੩੫੮ ਤੇ)

ਬਿਚਲਾਇਕੈ ॥ [1]ਸਾਦਕ ਫਰੀਦ ਸੇਖ ਭਲੇ ਬਿਧ ਜੁੱਝ ਕੀਨੋ ਭੂਪ ਤਨ ਘਾਇ ਗਿਰਿਓ ਆਪ ਘਾਇ ਖਾਇਕੈ ॥ [2]ਐਸੀ ਭਾਂਤਿ ਹੇਰ ਕੈ ਨਿਬੇਰ ਦੀਨੇ ਸੂਰ ਸਬੈ ਆਪ ਬ੍ਰਿਜਰਾਜ ਤਾ ਕੇ ਉਠੇ ਗੁਨ ਗਾਇਕੈ ॥੧੫੯੫॥ ਦੋਹਰਾ ॥ [3]ਦੇਖ ਜੁਧਿਸਟਰਿ ਓਰ ਪ੍ਰਭ ਅਪਨੋ ਭਗਤਿ ਬਿਚਾਰ ॥ ਤਿਹ ਨ੍ਰਿਪ ਕੋ ਪਉਰਖ ਸੁਜਸੁ ਮੁਖ ਸੇ ਕਹ੍ਯੋ ਸੁਧਾਰ ॥੧੫੯੬॥ ਕਬਿਤੁ ॥ [4]ਭਾਰੇ ਭਾਰੇ ਸੂਰਮਾ ਸੰਘਾਰ ਡਾਰੇ ਮਹਾਰਾਜ ਜਮ ਕੀ ਜਮਨ ਕੀ ਘਨੀ ਹੀ ਸੈਨਾ ਛਈ ਹੈ ॥ ਸਸ ਕੀ ਸੁਰੇਸ ਕੀ ਦਿਨੇਸ ਕੀ ਧਨੇਸ ਕੀ ਲੁਕੇਸ ਹੂ ਕੀ ਚਮੂੰ ਮ੍ਰਿਤਲੋਕ ਕੰਉ ਪਠਈ ਹੈ ॥ [5]ਭਾਜਗੇ ਜਲੇਸ ਸੇ ਗਨੇਸ ਸੇ ਗਨਤ ਕਉਨ ਅਉਰ ਹਉ ਕਹਾ ਕਹੋ ਪਸ੍ਵੇਸਿ ਪੀਠ ਦਈ ਹੈ ॥ ਜਾਦਵ ਸਬਨ ਤੇ ਨ ਡਰਿਓ ਰੀਝ ਲਰਿਓ ਹਾ ਹਾ ਦੇਖੋ ਨ੍ਰਿਪ ਹਮ ਤੇ ਬਜਾਇ ਬਾਜੀ ਲਈ ਹੈ ॥੧੫੯੭॥ [6]ਰਾਜਾ ਜੁਧਿਸਟਰ ਬਾਚ ॥ ਦੋਹਰਾ ॥ [7]ਕਹਿਓ ਜੁਧਿਸਟਰਿ ਨਿਮ੍ਰ ਹੁਇ ਸੁਨੀਯੈ ਸ੍ਰੀ ਬ੍ਰਿਜਰਾਜ ॥ ਯਹ ਸਮਾਜੁ ਤੁਮਹੀ ਕੀਯੋ ਕਉਤਕ ਦੇਖਨ ਕਾਜ ॥੧੫੯੮॥ ਚੌਪਈ ॥ [8]ਯੋਂ ਨ੍ਰਿਪ ਹਰਿ ਸੋ ਬਚਨ ਸੁਨਾਏ ॥ ਬਹੁਰੋ ਉਨ ਭਟ ਮਾਰ ਗਿਰਾਏ ॥ ਪੁਨ ਮਲੇਛ ਕੀ ਸੈਨਾ ਧਾਈ ॥ ਨਾਮ ਤਿਨਹੁ ਕਬਿ ਦੇਤ ਬਤਾਈ ॥੧੫੯੯॥ ਸ੍ਵੈਯਾ ॥ [10]ਨਾਹਰਿ ਖਾਨ ਝੜਾਝੜ ਖਾਂ ਬਲਬੀਰ ਬਹਾਦਰ ਖਾਨ ਤਬੈ ॥ ਪੁਨ ਖਾਨ ਨਿਹੰਗ ਭੜੰਗ ਝੜੰਗ ਲਰੇ ਰਨ ਆਗੇ ਡਰੇ ਨ ਕਬੈ ॥ [11]ਜਿਹ ਰੂਪ ਨਿਹਾਰ ਡਰੈ ਦਿਗਪਾਲ ਮਹਾ ਭਟ ਤੇ ਕਬਹੂ ਨ ਦਬੈ ॥ ਕਰਿ ਬਾਨ ਕਮਾਨ ਧਰੇ ਅਭਿਮਾਨ ਸੋਂ ਆਏ ਪਰੇ ਤਬ ਖਾਨ ਸਬੈ ॥੧੬੦੦॥ [12]ਜਾਹਦ ਖਾਨ ਹੁਜੱਬਰਖਾਨ ਸੁ ਵਾਹਦ ਖਾਨ ਗਏ ਸੰਗ ਸੂਰੇ ॥ ਚਉਪ ਚਹੂ ਦਿਸ ਤੇ ਉਮਗੇ ਚਿਤ ਮੈ ਚਪਰੋਸ ਕੇ ਮਾਰ ਮਰੂਰੇ ॥ [13]ਗੋਰੇ ਮਲੇਛ ਚਲੇ ਨ੍ਰਿਪ ਪੈ ਇਕ ਸਯਾਹ ਮਲੇਛ ਚਲੇ ਇਕ ਭੂਰੇ ॥ ਭੂਪ ਸਰਾਸਨ ਲੈ ਤਬਹੀ ਸੁ ਅਚੂਰ ਬਡੇ ਛਿਨ ਭੀਤਰ ਚੂਰੇ ॥੧੬੦੧॥ ਸ੍ਵੈਯਾ ॥[14] ਕੋਪ ਮਲੇਛਨ ਕੀ ਪ੍ਰਤਨਾ ਸੁ ਦੁਧਾ ਕਰਿਕੈ ਸਤਿ ਧਾ ਕਰਿ ਡਾਰੀ ॥ ਬੀਰ ਪਰੇ ਕਹੂੰ ਬਾਜ ਮਰੇ ਕਹੂੰ ਝੂਮ ਗਿਰੇ ਗਜਿ ਭੂ ਪਰਿ ਭਾਰੀ ॥ [15]ਘੂਮਤਿ ਹੈ ਕਹੂੰ ਘਾਇ ਲਗੈ ਭਟ ਬੋਲ ਸਕੈਂ ਨ ਗਏ ਬਲੁ ਹਾਰੀ॥ ਆਸਨ ਲਾਇ ਮਨੋ ਮੁਨ ਰਾਇ ਲਗਾਵਤ ਧਿਆਨ ਬਡੇ ਬ੍ਰਤਧਾਰੀ ॥੧੬੦੨॥ ਸ੍ਵੈਯਾ ॥ [16]ਜੁੱਧੁ ਇਤੋ ਜਬ ਭੂਪ ਕੀਓ ਤਬ ਨਾਹਰਿ ਖਾਂ ਰਿਸਿ ਕੈ ਅਟਿਕਯੋ॥ ਹਥਿਆਰ ਸੰਭਾਰ ਹਕਾਰ ਪਰਿਓ ਜੁ ਸਮਾਜ ਮੈ ਬਾਜ ਹੁਤੋ ਮਟਿਕਯੋ ॥ [17]ਖੜਗੇਸ ਤਿਨੈ ਗਹਿ ਕੇਸਨ ਤੇ ਝਟਿਕਯੋ

---

(ਪੰਨਾ ੩੫੭ ਦੀ ਬਾਕੀ)
ਤੇਰਾ ਦਾਸਨਿ ਦਾਸਾ ਕਹਉ ਰਾਇ ॥ ਜਗ ਜੀਵਨ ਜੁਗਤਿ ਨ ਮਿਲੈ ਕਾਇ ॥੧॥ਰਹਾਉ ॥
ਤੇਰੀ ਮੂਰਤਿ ਏਕਾ ਬਹੁਤ ਰੂਪ ॥ ਕਿਸੁ ਪੂਜ ਚੜਾਵਉ ਦੇਉ ਧੂਪ ॥ ਤੇਰਾ ਅੰਤੁ ਨ ਪਾਇਆ ਕਹਾ ਪਾਇ ॥
ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥ ਤੇਰੇ ਸਠਿ ਸੰਬਤ ਸਭਿ ਤੀਰਥਾ ॥ ਤੇਰਾ ਸਚੁ ਨਾਮੁ ਪਰਮੇਸਰਾ ॥
ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥ ਅਣਜਾਣਤ ਨਾਮੁ ਵਖਾਣੀਐ ॥੩॥ ਨਾਨਕੁ ਵੇਚਾਰਾ ਕਿਆ ਕਹੈ ॥
ਸਭਿ ਲੋਕੁ ਸਲਾਹੇ ਏਕ ਸੈ ॥ ਸਿਰ ਨਾਨਕ ਲੋਕਾ ਪਾਵ ਹੈ ॥ ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥ ਅੰਗ ੧੧੬੮॥ਮ:੧॥
ਪਰ ਇਹਨਾਂ ਭਲੇ ਪੁਰਸ਼ਾ ਨੂੰ ਨਿਰੰਕਾਰ ਦਾ ਹੋਰ ਕੋਈ ਨਾਮ ਨਹੀਂ ਸੁਝਉਂਦਾ, ਜਦਕਿ ਗੁਰਬਾਣੀ ਵਿਚ ਸਾਰੇ ਨਾਮ ਮਿਕਸ ਕਰਕੇ ਵਰਤੇ ਗਏ ਹਨ ।

੧ ਜਿਨਾ ਸਤਿਗੁਰ ਕਾ ਆਖਿਆ ਸੁਖਾਵੈ ਨਾਹੀ ਤਿਨਾ ਮੁਹ ਭਲੇਰੇ ਫਿਰਹਿ ਦਯਿ ਗਾਲੇ ॥
ਜਿਨ ਅੰਦਰਿ ਪ੍ਰੀਤਿ ਨਹੀ ਹਰਿ ਕੇਰੀ ਸੇ ਕਿਚਰਕੁ ਵੇਰਾਈਅਨਿ ਮਨਮੁਖ ਬੇਤਾਲੇ ॥ਪੰ:੩੦੫॥ਮ:੪॥

੨ ਜਾ ਕਰਤਾ ਵਲ ਤਾ ਸਭੁ ਕੋ ਵਲਿ ਸਭਿ ਦਰਸੁ ਦੇਖਿ ਕਰਹਿ ਸਾਬਾਸਿ ॥
ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ ॥ ਗੁਰ ਪੂਰੇ ਕੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖ ਪਾਇਆ ॥ ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ ॥ ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ ॥
ਜਨ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ ॥੩॥

੩ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥ ਉਪਦੇਸ

(ਬਾਕੀ ਪੰਨਾ ੩੫੯ ਤੇ)

੧. ਸੇਖ ਸਾਦਕ ਫਰੀਦ ਨੇ ਬੜੀ ਚੰਗੀ ਤਰ੍ਹਾਂ ਲੜਾਈ ਲੜੀ ਰਾਜੇ ਦਾ ਸਰੀਰ ਜਖਮੀ ਕਰ ਦਿਤਾ ਅੰਤ ਨੂੰ ਆਪ ਜਖਮੀ ਹੋ ਕੇ ਧਰਤੀ ਤੇ ਢਹਿ ਪਿਆ ।

੨. ਰਾਜੇ ਨੇ ਇਸੇ ਤਰ੍ਹਾਂ ਵੇਖ ਕੇ ਸਾਰੇ ਸੂਰਮੇ ਨਿਖੇੜ ਦਿਤੇ ਜਿਸ ਦੀ ਸੂਰਮਤਾ ਨੂੰ ਵੇਖ ਕੇ ਕ੍ਰਿਸ਼ਨ ਜੀ ਆਪ ਵੀ ਉਸ ਦੀ ਸ਼ਲਾਘਾ ਕਰਨ ਲੱਗ ਪਏ ॥੧੫੯੫॥

੩. ਦੋਹਰਾ ॥ ਪ੍ਰਭੂ - ਕ੍ਰਿਸ਼ਨ ਨੇ ਯੁਧਿਸ਼ਟਰ ਵੱਲ ਵੇਖਿਆ ਤੇ ਉਸ ਨੂੰ ਆਪਣਾ ਹਮਦਰਦ ਭਗਤ ਜਾਣਕੇ । ਉਸ ਰਾਜੇ ਦੀ ਵੀਰਤਾ ਦਾ ਜਸ ਆਪ ਮੁਖ ਤੋਂ ਖਤਾ ਸਵਾਰ ਕੇ ਕਿਹਾ ॥੧੫੯੬॥

੪. ਕਬਿੱਤ ॥ ਐ ਭਾਈ ਯੁਧਿਸ਼ਟਰ ! ਇਸ ਰਾਜੇ ਖੜਗ ਸਿੰਘ ਨੇ ਬੜੇ ਬੜੇ ਤਕੜੇ ਸੂਰਮੇ ਮਾਰ ਦਿਤੇ ਹਨ । ਜਮ ਰਾਜੇ ਮਹਾਰਾਜ ਦੀ ਬਹੁਤ ਸੈਨਾ ਖਤਮ ਕੀਤੀ ਹੈ । ਚੰਦ ਦੀ ਸੈਨਾ, ਇੰਦ੍ਰ ਦੀ ਤੇ ਸੂਰਜ ਦੀ ਅਤੇ ਕੁਬੇਰ ਦੀ ਤੇ ਵਰਨ ਦੇਵਤੇ ਦੀ ਸਾਰੀ ਫੌਜ ਜਮ ਲੋਕ ਵਿਚ ਭੇਜ ਦਿਤੀ ਹੈ ।

੫. ਵਰਨ ਅਤੇ ਗਣੇਸ਼ ਜਿਹੇ ਸੂਰਮੇ ਭੱਜ ਗਏ ਹੋਰ ਕਿਸ ਕਿਸ ਦੀ ਗਿਣਤੀ ਕੀਤੀ ਜਾਵੇ ਸ਼ਿਵਜੀ ਵੀ ਪਿੱਠ ਦੇ ਗਿਆ ਹੈ । ਸਾਰੇ ਜਾਦਵਾਂ ਕੋਲੋਂ ਨਹੀਂ ਡਰਿਆ ਬੜੇ ਚਾਉ ਨਾਲ ਲੜਿਆ ਹੈ ਹੇ ਯੁਧਿਸ਼ਟਰ ਵੇਖ ਰਾਜੇ ਨੇ ਸਾਡੇ ਕੋਲੋਂ ਢੋਲ ਵਜਾ ਕੇ ਬਾਜੀ ਜਿੱਤ ਲਈ ਹੈ ॥੧੫੯੭॥

੬. ਰਾਜਾ ਯੁਧਿਸ਼ਟਰ ਕਹਿੰਦਾ ਹੈ ॥

੭. ॥ ਦੋਹਰਾ ॥ ਰਾਜੇ ਯੁਧਿਸ਼ਟਰ ਨੇ ਬੜੀ ਨਿਮਰਤਾ ਦੇ ਨਾਲ ਕਿਹਾ ਐ ਸ੍ਰੀ ਬ੍ਰਿਜਰਾਜ (ਕ੍ਰਿਸ਼ਨ) ਜੀ ਮੇਰੀ ਗੱਲ ਸੁਣ ਲਉ । ਇਹੋ ਜਿਹਾ ਜਿਸਨੇ ਇਸ ਸਮਾਜ ਦੀ ਰਚਨਾ ਕੀਤੀ ਕ੍ਰਿਸ਼ਨ ਹੈ - ਤੈਂ ਆਪ ਹੀ ਤਾਂ ਬਣਾਈ ਹੈ ਸੰਸਾਰ ਨੂੰ ਕੌਤਕ ਵੇਖਣ ਦੇ ਲਈ ॥੧੫੯੮॥

੮. ਚੌਪਈ ॥ ਇਸ ਤਰ੍ਹਾਂ ਰਾਜੇ ਯੁਧਿਸ਼ਟਰ ਨੇ ਹਰੀ ਨੂੰ ਬਚਨ ਕਰਕੇ ਸੁਣਾਏ ਉਧਰ ਰਾਜੇ ਖੜਗ ਸਿੰਘ ਨੇ ਕਈ ਸੂਰਮੇ ਮਾਰ ਦਿਤੇ ।

੯. ਜਿਸ ਨੂੰ ਵੇਖ ਕੇ ਮਲੇਛਾਂ ਦੀ ਸੈਨਾ ਅੱਗੇ ਹੋਈ । ਜਿਨ੍ਹਾਂ ਦੇ ਨਾਮ ਕਵੀ ਜੀ ਦੱਸਦੇ ਹਨ ॥੧੫੯੯॥

੧੦. ਸਵੈਯਾ ॥ ਨਾਹਰ ਖਾਂ, ਝੜਾਝੜ ਖਾਂ ਬਲਬੀਰ ਖਾਂ ਤੇ ਬਹਾਦਰ ਖਾਂ । ਨਿਹੰਗ ਖਾਂ, ਭੁਜੰਗ ਖਾਂ, ਝੜੰਗ ਖਾਂ, ਅੱਗੇ ਹੋ ਕੇ ਲੜਨ ਲੱਗੇ ਜੋ ਕਦੇ ਜੁੱਧ ਵਿਚ ਡਰੇ ਨਹੀਂ ਸਨ ।

੧੧. ਜਿਨ੍ਹਾਂ ਦੇ ਚਿਹਰੇ ਵੇਖ ਕੇ ਸੰਸਾਰਕ ਜੰਤੂ ਵੀ ਡਰਦੇ ਸਨ ਅਤੇ ਸੂਰਮਿਆਂ ਦੇ ਸੂਰਮੇ ਜੋ ਵੀ ਕਦੇ ਨਹੀਂ ਸੀ ਪਿਛੇ ਹਟੇ । ਜਿਨ੍ਹਾਂ ਨੇ ਬੜੇ ਅਭਿਮਾਨ ਦੇ ਨਾਲ ਹੱਥਾਂ ਵਿਚ ਤੀਰ ਕਮਾਨ ਫੜੇ ਹੋਏ ਸਨ, ਉਹ ਰਾਜੇ ਖੜਗ ਸਿੰਘ ਤੇ ਆਪਣੇ ਸਾਰੇ ਖਾਨ ਇਕੱਠੇ ਹੋ ਕੇ ॥੧੬੦੦॥

੧੨. ਜਾਹਦ ਖਾਂ, ਜੱਬਰ ਖਾਂ, ਵਾਹਦ ਖਾਂ ਉਹਨਾਂ ਦੇ ਨਾਲ ਚਲੇ ਗਏ ਸਨ । ਚਿੱਤ ਦੇ ਵਿਚ ਉਤਸ਼ਾਹ ਕਰਕੇ ਚਾਰੇ ਪਾਸਿਆਂ ਤੋਂ ਚੜ੍ਹਕੇ ਚਿਤ ਦੇ ਵਿਚ ਕ੍ਰੋਧ ਦੇ ਵੱਟ ਖਾਂਦੇ ਹੋਏ ।

੧੩. ਗੋਰੇ ਰੰਗ ਦੇ ਮਲੇਛ, ਇਕ ਸਾਂਵਲੇ ਰੰਗ ਦੇ ਮਲੇਛ ਹਬਸ਼ੀ - ਇਕ ਭੂਰੇ ਰੰਗ ਦੇ ਚੱਲ ਪਏ ਹਨ । ਉਧਰੋਂ ਰਾਜੇ ਖੜਗ ਸਿੰਘ ਨੇ ਉਸੇ ਵੇਲੇ ਧਨੁਖ ਬਾਣ ਲੈ ਕੇ ਨਾਂ ਕਿਸੇ ਤੋਂ ਮਰਨ ਵਾਲੇ ਸੂਰਮਿਆਂ ਨੂੰ ਖਿਨ ਦੇ ਵਿਚ ਮਾਰ ਮਾਰ ਕੇ ਬੋਟੀ ਬੋਟੀ ਉਡਾ ਦਿਤੀ ॥੧੬੦੧॥

੧੪. ਸਵੈਯਾ ॥ ਰਾਜੇ ਨੇ ਕ੍ਰੋਧ ਵਿਚ ਆ ਕੇ ਮਲੇਛਾ ਦੀ ਫੌਜ ਦੇ ਦੋ ਦੋ ਟੋਟੇ ਕਰਕੇ ਸੌਤ-ਸੌਤ ਟੋਟੇ ਕਰਕੇ ਸੁੱਟ ਦਿਤੇ ਕਿਤੇ ਸੂਰਮੇ ਐਉਂ ਪਏ ਸਨ ਕਿਤੇ ਘੋੜੇ ਮਰੇ ਪਏ ਸਨ ਕਿਤੇ ਹਾਥੀ ਬੜੇ ਬੜੇ ਭਾਰੀ ਘੁਮ ਕੇ ਧਰਤੀ ਦੇ ਉਪਰ ਗਿਰੇ ਪਏ ਸਨ ।

੧੫. ਕਿਤੇ ਘਾਇਲ ਤੜਪ ਰਹੇ ਸਨ ਜਿਹੜੇ ਸੂਰਮੇ ਬੋਲ ਵੀ ਨਹੀਂ ਸਕਦੇ ਉਹ ਆਪਣਾ ਬਲ ਹਾਰ ਗਏ ਹਨ । ਕਈ ਇਸ ਤਰ੍ਹਾਂ ਮਾਰਕੇ ਧਰਤੀ ਦੇ ਉਤੇ ਬੈਠੇ ਸਨ । ਜਿਵੇਂ ਰਿਸ਼ੀ ਮੁਨੀ ਸੁਆਸ ਚੜ੍ਹਾਕੇ ਆਸਣ ਲਾ ਕੇ ਧਿਆਨ ਵਿਚ ਜੁੜੇ ਹੋਏ ਨਿਰਅਹਾਰੀ ਬੈਠੇ ਹੁੰਦੇ ਸਨ ॥੧੬੦੨॥

੧੬. ਸਵੈਜਾ ॥ ਜਦੋਂ ਰਾਜੇ ਨੇ ਇਸ ਤਰ੍ਹਾਂ ਦਾ ਜੁੱਧ ਕੀਤਾ ਤਾਂ ਨਾਹਰ ਡਟ ਕੇ ਖੜੋ ਗਿਆ । ਹਥਿਆਰ ਫੜਕੇ ਲਲਕਾਰ ਕੇ ਪੈ ਗਿਆ ਜਿਹੜਾ ਘੋੜੇ ਦੇ ਉਤੋਂ ਫੌਜ ਦੇ ਵਿਚ ਘੋੜੇ ਤੋਂ ਟਪੂਸੀਆਂ ਮਰਾ ਰਿਹਾ ਸੀ ।

੧੭. ਖੜਗ ਸਿੰਘ ਨੇ ਉਸ ਨੂੰ ਕੇਸਾਂ ਤੋਂ ਪਕੜ ਕੇ ਝਟਕਾ ਦਿਤਾ ।

---

(ਪੰਨਾ ੩੫੮ ਦੀ ਬਾਕੀ)

ਗੁਰੂ ਹਰਿ ਹਰਿ ਜਾਪੁ ਜਾਪੈ ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ ॥ ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਿਦਿਆ ਉਠਦਿਆ ਹਰਿ ਨਾਮੁ ਧਿਆਵੈ ॥ ਜੋ ਸਾਸਿ ਗਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰ ਸਿਖੁ ਗੁਰੂ ਮਨਿ ਭਾਵੈ ॥ ਅੰਗ ੩੦੬॥ਮ:੪॥

ਗੁਰਬਾਣੀ ਦਾ ਸ਼ਬਦ ਹੈ ਜਿਸ ਵਿਚ ਕੋਈ ਮੁਕਾਬਲਾ ਨਹੀਂ ਤੇ ਇਸ ਸਬਦ ਰਾਹੀਂ ਗੁਰੂ ਜੀ ਉਸ ਨੂੰ ਆਪਣਾ ਸਿੱਖ ਮੰਨਦੇ ਹਨ ਜੋ ਸਵੇਰੇ ਉਠਕੇ ਹਰਿ ਦਾ ਨਾਮ ਜਪੇ ਪਰ ਇਹਨਾਂ ਨੂੰ ਨਿਰੰਕਾਰ ਦਾ ਨਾਮ ਜਪਣ ਵੱਲ ਕੋਈ ਸੰਕੇਤ ਨਹੀਂ ਕੀ ਕਿਉਂ ? ਕਿਉਂਕਿ ਹਰਿ ਦੇ ਨਾਮ ਤੇ ਨਿਰੰਕਾਰ ਵਿਚ ਕੋਈ ਭੇਦ ਭਾਵ ਨਹੀਂ। ਜਿਹੜਾ ਇਹਨਾਂ ਵਿਚ ਕੋਈ ਵਿਅਕਤੀ ਗਤ ਭੇਦ ਭਾਵ ਕਰੇ ਤਾ ਉਹ ਇਸ ਗੁਰੂ ਆਸ ਅਨੁਸਾਰ ਗੁਰੂ ਦਾ ਸਿੱਖ ਨਹੀਂ ਕਿਸੇ ਡੇਰੇ ਦਾ ਹੀ ਸਿੱਖ ਹੋ ਸਕਦਾ ਹੈ । ਪੰ. ਨੰ ੧੪ ਤੇ ਗੁਰ ਸਿੱਖਾਂ ਦੀ ਅਰਦਾਸਿ ਦੇ ਸਿਰਲੇਖ ਹੇਠ ਲਿਖਾਰੀ ਜੀ ਭਰਮਉਣੀ ਕਿ ਨਿਰੰਕਾਰ ੨ ਦਾ ਨਿਤਾਰਾ ਕਰਨ ਲਈ ਲਿਖਦੇ ਹਨ ਕਿ ਇਕ ਰਸ ਹੋ ਕੇ ਇਕ ਨਿਰੰਕਾਰ ਆ ਰਹੀ ਅਰਦਾਸ ਕੀਤੀ ਜਾਂਦੀ ਹੈ ਜਿਸਦੇ ਸਬੂਤ ਲਈ ਆਪ ਇਹਨਾਂ ਪਵਿੱਤਰ ਸ਼ਬਦਾਂ ਨੂੰ ਉਦਾਰਨ ਵਜੋਂ ਅੰਕਤ ਕਰਦੇ ਹਨ : ਕਿ ਸਤਿਗੁਰੂ ਜੀ ਫੁਰਮਾਂਦੇ ਹਨ :—

ਤੁਧੁ ਆਗੈ ਅਰਦਾਸਿ ਹਮਾਰੀ ਜੀਉ ਪਿੰਡੁ ਸਭੁ ਤੇਰਾ ॥ ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥ਪੰ: ੩੮੩॥ ਮ:੫॥

ਦੂਜਾ ਹੋਰ ਸ਼ਬਦ ਲਿਖਦੇ ਹਨ :— ਤੂ ਠਾਕੁਰ ਤੁਮ ਪਹਿ ਅਰਦਾਸਿ ॥ ਜੀਉ ਪਿੰਡੁ ਸਭੁ ਤੇਰੀ ਰਾਸਿ ॥

ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥

ਕੋਇ ਨ ਜਾਨੈ ਤੁਮਰਾ ਅੰਤੁ ॥ ਊਚੇ ਤੇ ਊਚਾ ਭਗਵੰਤ ॥ ਸਗਲ ਸਮਗ੍ਰੀ ਤੁਮਰੈ ਸੂਤ੍ਰਿਧਾਰੀ ॥ ਤੁਮ ਤੇ ਹੋਇ ਸੁ ਆਗਿਆਕਾਰੀ ॥ ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ॥ ਨਾਨਕ ਦਾਸ ਸਦਾ ਕੁਰਬਾਨੀ ॥ ਅੰਗ ੨੬੮॥ ਮ:੫॥ ਅਗੇ ਦਲੀਲ ਦਿੱਤੀ ਹੈ ਕਿ ਗੁਰਬਾਣੀ ਦੇ ਵਿਚਾਰ ਅਨੁਸਾਰ ਗੁਰਸਿੱਖ ਨੂੰ ਇਕ ਨਿਰੰਕਾਰ ਅੱਗੇ ਅਰਦਾਸਿ ਕਰਨ ਲਈ ਹੁਕਮ ਹੈ ॥ ਜਿਸਦਾ ਜੁਆਬ ਹੈ ਕਿ ਇਹ ਹੁਕਮ ਗੁਰਬਾਣੀ ਦਾ ਨਹੀਂ ਲੇਖਕ ਦਾ ਆਪਣਾ ਹੈ । ਜੇ ਗੁਰਬਾਣੀ ਦਾ ਹੁਕਮ ਹੁੰਦਾ ਤਾਂ ਸ਼ਬਦ ਵਿਚ ਮੌਜੂਦ ਹੋਣਾ ਸੀ ਪਰ ਇਨ੍ਹਾਂ ਦੋਨਾ ਸਬਦਾਂ ਦੇ ਵਿਚ ਨਿਰੰਕਾਰ ਦਾ ਕੋਈ ਵੱਖੋ ਨਾਮ ਨਹੀਂ ਹੈ ਜਿਸ ਲਈ ਇਹ ਸਮਝਿਆ ਜਾਂਦਾ ਹੈ ਗੁਰਬਾਣੀ ਦਾ ਪਾਵਨ ਸੰਕੇਤ ਨਿਰੰਕਾਰ ਦੇ ਸਮੂਹਕ ਨਾਮਾਂ ਵੱਲ ਹੈ ॥ ਅਗੇ ਪ: ੧੫ ਤੇ ਆਪ ਹੀ ਲਿਖਦੇ ਨੇ ਕਿ ਨਿਰੰਕ੍ਰਾਰ ਦਾ ਨਿਰਣਯ ਗੁਣਾਂ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ ਗੁਰੂ ਸਾਹਿਬ ਨੇ ਇਸ ਤਰ੍ਹਾਂ ਕੀਤਾ ਹੈ :—

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਪਰ ਇਸ ਦੇ ਲਿਖਣ ਦਾ ਕੀ ਭਾਵ ਜਦਕਿ ਨਿਰੰਕਾਰ ਦੇ ਨਾਮ ਤੋਂ ਬਿਨਾ ਤਾਂ ਹੋਰ ਸਾਰੇ ਨਾਮ ਤੁਹਾਡੇ ਚੱਦੀਆਂ ਵੱਢਦੇ ਹਨ ਕਦੇ ਕਿਹਾ ਸਤਿਨਾਮ ਜਪੋ ਤੁਹਾਡਾ ਇਸ ਉਦਾਹਰਣ ਦੇਣ ਦਾ ਕੀ ਭਾਵ ਜਦ ਕੇ ਤੁਸੀ ਹੋਰ ਦੂਜਾ ਕੋਈ ਨਾਮ ਪ੍ਰਮਾਣਕ ਤੌਰ ਤੇ ਮੰਨਦੇ ਹੀ ਨਹੀਂ ।- ਜੇ ਮੰਨੋ ਤਾਂ ਆਪ ਨੂੰ ਨਿਰੰਕਾਰੀ ਕੁਹਾਣ ਦਾ ਹੋਰ ਕੀ ਭਾਵ ਹੋ ਸਕਦਾ ਹੈ ? ਇਹ ਜੋ ਅੱਗੇ ਲੇਖ ਹੈ ਕਿ ੧ੳ ਇਕ ਨਿਰੰਕਾਰ ਸਰਗੁਣ ਰੂਪ ਉਚਾਰਨ ਓਅੰਕਾਰ ਹੈ, ਉਸਦਾ ਨਾਮ ਹੈ ਸਤਿ ਸਦਾ ਰਹਿਣ ਵਾਲਾ, ਉਹ ਪੈਦਾ ਕਰਨ ਵਾਲਾ ਪੁਰਖ ਹਸਤੀ ਹੈ । ਬਿਨਾ ਡਰ ਤੇ ਬਿਨਾ ਵੈਰ ਦੇ ਹੈ ਉਸ ਹਸਤੀ ਉਪਰ ਸਮੇ ਦਾ ਅਸਰ ਨਹੀਂ, ਜਨਮ ਮਰਨ ਤੋਂ ਰਹਿਤ ਹੈ, ਉਸਦਾ ਪ੍ਰਕਾਸ਼ ਆਪਣੇ ਆਪ ਤੋਂ ਹੈ (ਸੈ ਭਵਿਉ) ॥ ਗੁਰੂ ਦੀ ਕਿਰਪਾ ਦੁਆਰਾ ਉਸ ਇਕ ਨਿਰੰਕਾਰ ਦੀ ਪ੍ਰਾਪਤੀ ਹੁੰਦੀ ਹੈ ਅਥਵਾ ਨਿਰੰਕਾਰੀ ਮਿਹਰਾਂ ਬਖਸ਼ਣ ਵਾਲਾ ਗੁਰੂ ਹੈ । ਸਤਿਗੁਰੂ ਜੀ ਫੁਰਮਾਉਂਦੇ ਹਨ :—ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥ ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥ ਏਕੋ ਏਕੁ ਏਕੁ ਹਰਿ ਆਪਿ ॥

ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥ ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥

ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰਪ੍ਰਸਾਦਿ ਨਾਨਕ ਇਕੁ ਜਾਤਾ ॥ ਪੰ: ੨੮੯॥ਮ:੫॥

ਉਸਦੇ ਨਾਮ ਅਨੇਕ ਹਨ ਉਸਦੀ ਮੂਰਤ ਇੱਕ ਹੈ ਜਿਸ ਵੀ ਨਾਮ ਨੂੰ ਜਪੋ ਉਸਦੀ ਸ਼ਕਤੀ ਰੂਪ ਕੁਦਰਤ ਉਸਦੇ ਵਿਚ ਵਿਦਮਾਨ ਹੈ "ਉੱਤਰ ਵਿਚ ਗੁਰਬਾਣੀ ਦਾ ਇਕ ਨੂੰ ਜਪਣ ਦਾ ਆਦੇਸ ਹੈ ਜਿਸ ਵੀ ਨਾਮ ਨੂੰ ਜਪੋ ਉਸ ਦਾ ਹਰ ਇਕ ਨਾਮ ਦੇ ਵਿਚ ਪ੍ਰਵੇਸ਼ ਹੈ । ਵੇਰ ਨਾਮ ਤੇ ਛਾਪਾ ਮਾਰਨਾ

(ਬਾਕੀ ਪੰਨਾ ੩੬੦ ਤੇ)

[1]ਅਰੁ ਭੂਮਿ ਬਿਖੈ ਪਟਿਕਯੋ ॥ ਤਬ ਤਾਹਰਿ ਖਾਂ ਇਹ ਦੇਖ ਦਸਾ; ਕਬਿ ਸਯਾਮ ਕਹੈ ਭਜ ਗਯੋ, ਨ ਟਿਕਯੋ ॥੧੬੦੩॥ [2]ਤਾਹਰਿ ਖਾਂ ਭਜ ਗਯੋ ਜਬਹੀ ਤਬ ਹੀ ਰਿਸਿ ਖਾਨ ਝੜਾਝੜ ਆਏ ॥ ਸਸਤ੍ਰ ਸੰਭਾਰ ਸਭੈ ਅਪੁਨੇ ਜਮ ਰੂਪ ਕੀਏ ਨ੍ਰਿਪ ਊਪਰਿ ਧਾਏ ॥ [3]ਭੂਪਤਿ ਬਾਨ ਹਨੇ ਇਨ ਕੰਉ ਇਨਹੂੰ ਨ੍ਰਿਪ ਕੰਉ ਬਹੁ ਬਾਨ ਲਗਾਏ ॥ ਕਿੰਨਰ ਜੱਛ ਰਰੈ ਉਪਮਾ ਰਨ ਚਾਰੁਨ ਜੀਤ ਕੇ ਗੀਤ ਬਨਾਏ ॥੧੬੦੪॥ ਦੋਹਰਾ ॥ [4]ਖੜਗ ਸਿੰਘ ਲਖਿ ਬਿਕਟਿ ਭਟ ਤਿਉਰ ਚੜਾਏ ਮਾਥ ॥ ਸੀਸ ਕਾਟਿ ਅਰਿ ਕੋ ਦਯੋ ਏਕ ਬਾਨ ਕੇ ਸਾਥ ॥੧੬੦੫॥ ਸ੍ਵੈਯਾ ॥ [5]ਪੁਨਿ ਖਾਨ ਨਿਹੰਗ ਝੜੰਗ ਭੜੰਗ ਚਲੇ ਮੁਖ ਢਾਲਨਿ ਕਉ ਧਰਿਕੈ ॥ ਕਰਿ ਮੈ ਕਰਵਾਰ ਸੰਭਾਰ ਹਕਾਰ ਮੁਰਾਰ ਪੈ ਧਾਇ ਪਰੇ ਅਰਿਕੈ ॥ [6]ਦਲੁ ਮਾਰ ਬਿਦਾਰ ਦਯੋ ਪਲ ਮੈ ਧਰਿ ਮੁੰਡ ਸੁ ਮੀਨਨ ਜਿਉ ਫਰਕੈ ॥ ਨ ਟਰੈ ਰਨ ਭੂਮਹੁ ਤੇ ਤਬ ਲਉ ਜਬ ਲਉ ਛਿਤ ਪੈ ਨ ਪਰੇ ਮਰਿਕੈ ॥੧੬੦੬॥ ਦੋਹਰਾ ॥ [7]ਸ੍ਰੋਨਤ ਕੀ ਸਰਤਾ ਤਹਾ ਚਲੀ ਮਹਾ ਅਰਿਰਾਇ ॥ ਮੇਦ ਮਾਸ ਮਜਿਯਾ ਬਹੁਤ ਬੈਤਰੁਨੀ ਕੇ ਭਾਇ ॥੧੬੦੭॥ ਕਬਿਤੁ ॥ [8]ਮਚਯੋ ਰਨ ਦਾਰਨ ਦਿਲਾਵਰ ਦਲੇਲ ਖਾਂ ਸਿਚਾਨਨ ਕੀ ਭਾਂਤਿ ਰਨ ਭੂਮ ਝਟਪਟੀ ਸੀ ॥ ਹਟੀ ਨ ਨਿਪਟ ਖਟਪਟੀ ਸੁ ਭਟਨ ਹੂ ਕੀ ਆਨਨ ਕੀ ਆਭਾ ਤਾ ਕੀ ਲਾਗੈ ਨੈਕੁ ਲਟੀ ॥ [9]ਭੂਪਤਿ ਸੰਭਾਰਕੈ ਕ੍ਰਿਪਾਨ ਪਾਨ ਤਾਨ ਅਭਿਮਾਨ ਕੈ ਸੰਘਾਰੀ ਸੈਨ ਬਚੀ ਫੂਟੀ ਫਟੀ ਸੀ ॥ ਕਹੂੰ ਬਾਜ ਮਾਰੇ ਕਹੂੰ ਗਿਰੇ ਗਜ ਭਾਰੇ ਭਾਰੇ ਭੂਪ ਮਾਨੋ ਕਰੀ ਭਟ ਕਟੀ ਬਨ ਕਟੀ ਸੀ ॥੧੬੦੮॥ ਦੋਹਰਾ ॥ ਖੜਗ ਸਿੰਘ ਤਬ ਖੜਗ ਗਹਿ ਅਤਿ ਚਿਤ ਕੋਪ ਬਢਾਇ ॥ ਸੈਨ ਮਲੇਛਨ ਕੀ ਹਨੀ ਜਮਪੁਰ ਦਈ ਪਠਾਇ ॥੧੬੦੯॥ ਸੋਰਠਾ ॥ [12]ਦੋਇ ਛੂਹਨੀ ਸੈਨ ਜਬ ਮਲੇਛ ਕੀ ਨ੍ਰਿਪ ਹਨੀ ॥ ਅਉਰ ਸੁਭਟ ਜੋ ਐਨ ਚਲੇ ਨਾਮ ਕਬਿ ਦੇਤ ਕਹਿ ॥੧੬੧੦॥ ਸ੍ਵੈਯਾ ॥ [13]ਭੀਮ ਗਦਾ ਕਰਿ ਭੀਮ ਲੀਏ ਇਖੁਧੀ ਕਟਿ ਸੋ ਕਸਿ ਪਾਰਥ ਧਾਯੋ॥ ਰਾਇ ਜੁਧਿਸਟਰ ਲੈ ਧਨੁ ਹਾਥ ਚਲਯੋ ਚਿਤ ਮੈ ਅਤਿ ਕ੍ਰੁੱਧ ਬਢਾਯੋ ॥ [14]ਭ੍ਰਾਤ ਬਲੀ ਦੋਊ ਸਾਥ ਲੀਏ ਦਲੁ ਜੇਤਕ ਸੰਗ ਹੁਤੋ ਸੁ ਬੁਲਾਯੋ॥ ਐਸੇ ਭਿਰੇ ਬ੍ਰਿਤਰਾਸੁਰ ਸਿਉ ਮਘਵਾ ਰਿਸਿ ਕੈ ਜਿਮ ਜੁੱਧ ਮਚਾਯੋ ॥੧੬੧੧॥ ਸੋਰਠਾ ॥ [15]ਮਨ ਮਹਿ ਕੋਪ ਬਢਾਇ ਸੁਭਟਨ ਸਭੈ ਸੁਨਾਇਕੈ ॥ ਖੜਗ ਸਿੰਘ ਸਮੁਹਾਇ ਬਚਨ ਕਹਤ ਭਯੋ ਕ੍ਰਿਸਨ ਸਿਉ ॥੧੬੧੨॥ ਖੜਗੇਸ ਬਾਚ ਸਭਨ ਭਟਨ ਸੋ ॥ ਸ੍ਵੈਯਾ ॥ ਪਸਚਮ

(ਪੰਨਾ ੩੫੯ ਦੀ ਬਾਕੀ)

ਆਪਣੀ ਵੱਖਰੀ ਢਫਲੀ ਕੁੱਟਣ ਦਾ ਰਾਜ ਨਹੀਂ ਤਾਂ ਹੋਰ ਕੀ ਹੈ । ਪੰਥ ਦਾ ਮੁਦਾ ਤਾ ਸਾਰੇ ਨਾਮਾਂ ਨੂੰ ਮੰਨਦੇ ਹੋਏ ਇਕ ਅਕਾਲ ਸ਼ਕਤੀ ਨੂੰ ਮੰਨਣਾ ਹੈ ਜੋ ਸਾਰੇ ਅਕਾਲ ਪੁਰਖ ਦੇ ਨਾਮਾਂ ਨਾਲ ਸਬੰਧਿਤ ਹੈ ਸਾਰੇ ਅਕਾਲ ਪੁਰਖ ਦੇ ਨਾਮਾ ਦਾ ਪ੍ਰਤੀਕ ਹੈ । ਤੁਸਾਂ ਉਪਰ ਗੁਰਬਾਣੀ ਦਾ ਸ਼ਬਦ ਉਧਾਰਨ ਲਈ ਵਰਤਿਆ ਹੈ "ਏਕਸ ਕੇ ਗੁਣ ਗਾਉ ਅਨੰਤ" ਗੁਣ ਅਸੀਂ ਤਾਂ ਗਾ ਸਕਾਂਗੇ ਜਦ ਅਸੀਂ ਉਸ ਦੇ ਅਨੇਕ ਨਾਵਾਂ ਤੇ ਸਰੂਪਾਂ ਨੂੰ ਮੰਨਾਂਗੇ ਨਹੀਂ ਤਾਂ ਉਸਦੀ ਬਿਅੰਤਤਾ ਗਾਇਬ ਹੋ ਜਾਏਗੀ (ਕਿਰਤਮ ਨਾਮ ਜਪੇ ਤੇਰਾ ਜਿਹਬਾ) ਕਿਰਤਮ ਨਾਮ ਉਸਦੇ ਅੱਡ-ਅੱਡ ਸਰੂਪਾਂ ਨਾਲ ਸਬੰਧਿਤ ਹਨ (ਮਨਿ ਤਨਿ ਜਾਪਿ ਏਕ ਭਗਵੰਤ) ਭਗਵੰਤ ਸ਼ਬਦ ਪੁਰਸ਼ਲਿੰਗ ਹੈ ਅਤੇ ਭਗਵੰਤ ਦੀ ਸ਼ਕਤੀ ਮਾਦਾ ਲਿੰਗ ਹੈ ਹੁਣ ਤੁਸੀ ਮਾਦਾ ਲਿੰਗ ਭਗਵੰਤ ਦੀ ਸ਼ਕਤੀ ਨੂੰ ਕੀ ਕਹੋਗੇ ? ਭਗਵਤੀ ਜਾਂ (ਭਗੌਤੀ) ਦੇਵੀ ਨੂੰ ਵੀ ਭਗਉਤੀ ਕਿਹਾ ਹੈ ਤਲਵਾਰ ਨੂੰ ਭਗਉਤੀ ਕਹੀਆ ਹੈ ਇਸ ਦਾ ਮਤਲਬ ਇਹ ਨਹੀਂ ਕਿ ਭਗਵਾਨ ਦੀ ਸ਼ਕਤੀ ਦੇਵੀ ਪਾਰਬਤੀ ਮੰਨ ਲਿਆ ਜਾਵੇ। ਦੁਰਗਾ ਦੇਵੀ ਪਾਰਬਤੀ ਅਥਵਾ ਕੋਈ ਵੀ ਦੇਵੀ ਹੈ ਉਹ ਭਗਵੰਤ ਦੀ ਸ਼ਕਤੀ ਭਗੌਤੀ ਦੀ ਪ੍ਰਤੀਕ ਹੈ । ਜਿਸ ਤਰ੍ਹਾਂ ਨਿਰੰਕਾਰੀ ਮੰਡਲ ਨੇ ਬਾਕੀ ਸਾਰੇ ਨਾਮਾਂ ਨੂੰ ਖਤਮ ਕਰਕੇ ਇਕ ਨਾਮ ਨੂੰ ਮੁੱਖ ਰੱਖ ਕੇ ਅਕਾਲ ਪੁਰਖ ਦੀ ਸ਼ਹੁ ਵਾਚਕ ਪਰ ਕ੍ਰਿਆ ਤੇ ਠੋਸ ਮਾਰ ਕੇ ਮਨਮੁਖਤਾ ਕੀਤੀ ਹੈ ਇਸੇ ਤਰ੍ਹਾਂ ਭਗਉਤੀ ਸ਼ਬਦ ਨੂੰ ਖਤਮ ਕਰਕੇ ਦੁਰਗਾ ਦੇਵੀ ਨਾਲ ਜੋੜ ਕੇ ਮਨ ਮਾਨੀ ਅਵੱਗਿਆ ਕੀਤੀ ਹੈ । ਜਿਵੇਂ ਉਪਰੋਕਤ ਸ਼ਬਦ ਕਿਤੇ ਪ੍ਰਗਟ ਕਰਦੀ ਹੈ "ਮਨਿ ਤਨਿ ਜਾਪਿ ਏਕ ਭਗਵੰਤ" ਕਿਤੇ "ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥" ਕਿਤੇ ਹਰਿ ਜੀ ਤੇ ਪੂਰਨ ਸ਼ਰਧਾ ਰੱਖਣ ਦਾ ਉਪਦੇਸ਼ ਦੇਂਦੀ ਕਹਿੰਦੀ ਹੈ :

੧ ਹਰਿ ਸਾ ਮੀਤੁ ਨਾਹੀ ਮੈ ਕੋਈ ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥ ਸਰਬ ਜੀਆ ਪ੍ਰਤਿਪਾਲ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥ ਅੰਗ ੧੦੨੭॥ਮ:੧॥

੨ ਹਰਿ ਰਚਨਾ ਤੇਰੀ ਕਿਆ ਗਤਿ ਮੇਰੀ ਹਰਿ ਬਿਨੁ ਘੜੀ ਨ ਜੀਵਾ ॥ ਪ੍ਰਿਅ ਬਾਝ ਦੁਹੇਲੀ ਕੋਇ ਨ ਬੇਲੀ ਗੁਰਮੁਖਿ ਅੰਮ੍ਰਿਤੁ ਪੀਵਾਂ ॥ ਰਚਨਾ ਰਾਚਿ

(ਬਾਕੀ ਪੰਨਾ ੩੬੧ ਤੇ)

੧. ਵੈਰੀ ਨੂੰ ਧਰਤੀ ਤੇ ਪਟਕਾ ਕੇ ਮਾਰਿਆ । ਕਵੀ ਸਯਾਮ ਜੀ ਕਹਿੰਦੇ ਹਨ ਕਿ ਉਸ ਦੀ ਆਹ ਦਿਸ਼ਾ ਵੇਖ ਕੇ ਤਾਹਰ ਖਾਂ ਭੱਜ ਗਿਆ ਟਿਕ ਕੇ ਖਲੋ ਨਹੀਂ ਸਕਿਆ

੨. ਜਿਸ ਵੇਲੇ ਤਾਹਰ ਖਾਂ ਭੱਜ ਗਿਆ ਉਸੇ ਵੇਲੇ ਉਥੇ ਗੁੱਸਾ ਖਾ ਕੇ ਝੜਾ ਝੜ ਖਾਂ ਆ ਗਿਆ ਅਤੇ ਆਪਣੇ ਸਾਰੇ ਸ਼ਸ਼ਤ੍ਰ ਸੰਭਾਲ ਕੇ ਜਮ ਦਾ ਰੂਪ ਕਰਕੇ ਰਾਜੇ ਦੇ ਉਤੇ ਧਾਵਾ ਕਰ ਦਿਤਾ ।

੩. ਰਾਜੇ ਨੇ ਇਹਨਾਂ ਤੇ ਤੀਰ ਮਾਰੇ ਅਤੇ ਇਹਨਾਂ ਰਾਜੇ ਤੇ ਕਈ ਤੀਰ ਚਲਾਏ । ਕਿੰਨਰ ਤੇ ਜੱਛ ਗਵੀਯੇ ਉਹਨਾਂ ਸੂਰਮਿਆਂ ਦੀ ਵਡਿਆਈ ਕਰਦੇ ਹਨ ਅਤੇ ਭੱਟਾਂ ਨੇ ਜਿੱਤ ਦੇ ਗੀਤ ਰਚੇ ਹਨ ॥੧੬੦੪॥

੪. ਦੋਹਰਾ ॥ ਖੜਗ ਸਿੰਘ ਨੇ ਝੜਾ ਝੜ ਸੂਰਮੇ ਨੂੰ ਨਾ ਕੱਟੇ ਜਾਣ ਵਾਲਾ ਜੋਧਾ ਤੱਕ ਕੇ ਮੱਥੇ ਤੇ ਤਿਊੜੀ ਚੜ੍ਹਾ ਲਈ ਇਕ ਐਸਾ ਤੀਰ ਮਾਰਿਆ ਜਿਸ ਦੇ ਨਾਲ ਵੈਰੀ ਦਾ ਇਕੋ ਤੀਰ ਨਾਲ ਸਿਰ ਕੱਟ ਕੇ ਸੁੱਟ ਦਿਤਾ ॥੧੬੦੫॥

੫. ਸਵੈਯਾ ॥ ਫੇਰ ਨਿਹੰਗ ਖਾਂ ਤੇ ਝੜੰਗ ਭੜੰਗ ਖਾਂ ਮੂੰਹਾਂ ਦੇ ਉਤੇ ਢਾਲਾਂ ਧਰ ਕੇ ਚੱਲ ਪਏ । ਹੱਥਾਂ ਵਿਚ ਤਲਵਾਰਾਂ ਲੈ ਕੇ ਕ੍ਰਿਸ਼ਨ ਦੇ ਵੈਰੀ ਖੜਗ ਸਿੰਘ ਤੇ ਲਲਕਾਰ ਕੇ ਜਾ ਪਏ ।

੬. ਖੜਗ ਸਿੰਘ ਦੀਆਂ ਫੌਜਾਂ ਦਾ ਦਲ ਪਲ ਦੇ ਵਿਚ ਮਾਰ ਮਾਰ ਕੇ ਮੁਕਾ ਦਿਤਾ ਧੜ ਤੇ ਸਿਰ ਐਉਂ ਪਏ ਤੜਫਦੇ ਸਨ ਜਿਵੇਂ ਪਾਣੀ ਤੋਂ ਬਾਹਰ ਮੱਛੀ ਤੜਪਦੀ ਹੈ । ਉਦੋਂ ਤਕ ਰਣ ਭੂਮੀ ਵਿਚੋਂ ਪਿਛਾਂ ਨਹੀਂ ਹਟਦੇ ਜਦੋਂ ਤੱਕ ਧਰਤੀ ਉਪਰ ਨਹੀਂ ਗਿਰ ਪੈਂਦੇ ॥੧੬੦੬॥

੭. ॥ ਦੋਹਰਾ ॥ ਉਥੇ ਲਹੂ ਦੀ ਨਦੀ ਚੱਲ ਪਈ ਜਿਸ ਦੇ ਵਿਚ ਬੜੇ ਬੜੇ ਵੈਰੀ ਰਾਜੇ ਗਿਰੇ ਪਏ ਹਨ । ਖੂਨ ਤੇ ਮਿੱਝ, ਮਾਸ ਐਉਂ ਜਾਪਦਾ ਹੈ ਜਿਵੇਂ ਬੈਤਰਨੀ ਨਦੀ ਵਗ ਰਹੀ ਹੋਵੇ ॥੧੬੦੭॥

੮. ॥ ਕਬਿੱਤ ॥ ਬੜਾ ਭਿਆਨਕ ਜੁੱਧ ਹੋ ਰਿਹਾ ਹੈ, ਦਿਲਾਵਰ ਖਾਂ ਦਲੇਲ ਖਾਂ ਸ਼ਿਕਾਰੀ ਦੇ ਵਾਂਗ ਰਣ ਭੂਮੀ ਦੇ ਵਿਚ ਸੂਰਮਿਆਂ ਦੇ ਦਿਲ ਦੀ ਝਟਪਟੀ ਜਿਹੀ ਹਟੀ ਨਹੀਂ ਨਿਪਟ ਕੇ ਵਿਹਲੇ ਨਹੀਂ ਹੋਏ ਸੂਰਮਿਆਂ ਨੂੰ ਖਟ ਪਟੀ ਜਿਹੀ ਲੱਗੀ ਹੋਈ ਹੈ ਪਰ ਜੋਧਿਆਂ ਦੇ ਮੂੰਹ ਦੀ ਕ੍ਰਾਂਤੀ ਉਸੇ ਤਰ੍ਹਾਂ ਜੋਸ਼ ਵਿਚ ਲਾਟ ਜਿਹੀ ਚਮਕਦੀ ਹੈ ।

੯. ਰਾਜੇ ਨੇ ਫੇਰ ਆਪਣੇ ਆਪ ਨੂੰ ਸੰਭਾਲ ਕੇ ਹੱਥ ਵਿਚ ਕ੍ਰਿਪਾਨ ਲੈ ਕੇ ਤਾਣ ਲਈ ਹੰਕਾਰ ਵਿਚ ਆ ਕੇ ਪਾਂਡਵਾਂ ਦੀ ਬਚੀ ਖੁਚੀ ਸੈਨਾ ਮਾਰ ਦਿਤੀ ਜਿਵੇਂ ਕਪਾਹ ਦੀ ਫੁੱਟੀ ਢੁਗੀਦੀ ਹੈ ।

੧੦. ਕਿਤੇ ਘੋੜੇ ਮਰੇ ਪਏ ਹਨ ਕਿਤੇ ਹਾਥੀ ਗਿਰੇ ਪਏ ਹਨ ਬੜੇ-ਬੜੇ ਰਾਜੇ ਜਾਣੋ ਹਾਥੀ ਨੇ ਬਣ ਨੂੰ ਤੋੜ ਕੇ ਸੁੱਟ ਦਿਤਾ ਹੈ ॥੧੬੦੮॥

੧੧. ਦੋਹਰਾ ॥ ਖੜਗ ਸਿੰਘ ਨੇ ਖੜਗ ਪਕੜਕੇ ਚਿਤ ਦੇ ਵਿਚ ਅਤਿ ਦਾ ਕ੍ਰੋਧ ਵਧਾ ਕੇ । ਮਲੇਛਾਂ ਦੀ ਸੈਨਾ ਮਾਰ ਕੇ ਜਮ ਪੁਰੀ ਨੂੰ ਭੇਜ ਦਿਤੀ ॥੧੬੦੯॥

੧੨. ਸੋਰਠਾ ॥ ਜਦੋਂ ਰਾਜੇ ਨੇ ਦੋਇ ਛੂਹਣੀ ਫੌਜ ਮਲੇਛਾਂ ਦੀ ਮਾਰ ਦਿਤੀ। ਹੁਣ ਹੋਰ ਸੂਰਮੇ ਜੁੱਧ ਕਰਨ ਲਈ ਜੋ ਚੱਲੇ ਹਨ ਉਹਨਾਂ ਦੇ ਨਾਮ ਦਸ ਦਿੰਦਾ ਹਾਂ ॥੧੬੧੦॥

੧੩. ਸਵੈਯਾ ॥ ਭੀਮ ਨੇ ਹੱਥ ਵਿਚ ਗਦਾ ਲੈ ਲਈ ਹੈ ਅਤੇ ਤੀਰਾਂ ਦਾ ਭੱਥਾ ਲੱਕ ਨਾਲ ਬੰਨ ਕੇ ਅਰਜਨ ਤੁਰ ਪਿਆ। ਰਾਜਾ ਯੁਧਿਸ਼ਟਰ ਨੇ ਧਨੁਖ ਹੱਥ ਵਿਚ ਲੈ ਲਿਆ ਅਤੇ ਚਿੱਤ ਦੇ ਵਿਚ ਅਤੀ ਕ੍ਰੋਧਵਾਨ ਹੋ ਗਿਆ । ਨਕੁਲ ਤੇ ਸਹਿਦੇਵ

੧੪. ਦੋਵੇਂ ਭਾਈ ਨਾਲ ਲੈ ਲਏ ਜਿਤਨਾ ਕੁ ਫੌਜ ਦਾ ਦਲ ਬਾਕੀ ਸੀ ਉਹ ਨਾਲ ਬੁਲਾ ਲਿਆ ਅਤੇ ਇਸ ਤਰ੍ਹਾਂ ਦਾ ਘੋਰ ਜੁੱਧ ਕੀਤਾ ਜਿਸ ਤਰ੍ਹਾਂ ਬ੍ਰਿਤਾ ਸੁਰ ਦੈਂਤ ਦੇ ਨਾਲ ਇੰਦ੍ਰ ਦਾ ਹੋਇਆ ਸੀ ॥੧੬੧੧॥

੧੫. ਸੋਰਠਾ ॥ ਮਨ ਦੇ ਵਿਚ ਗੁੱਸੇ ਨਾਲ ਭਰਕੇ ਸਾਰੇ ਸੂਰਮਿਆਂ ਨੂੰ ਸੁਣਾ ਕੇ ਖੜਗ ਸਿੰਘ ਸਾਹਮਣੇ ਹੋ ਕੇ ਬਚਨ ਕਹਿਣ ਲੱਗਾ ਕ੍ਰਿਸ਼ਨ ਜੀ ਨੂੰ ॥੧੬੧੨॥

੧੬. ਖੜਗ ਸਿੰਘ ਕਹਿੰਦਾ ਹੈ ਸਾਰੇ ਜੋਧਿਆਂ ਨੂੰ ॥

੧੭. ਸਵੈਯਾ ॥ ਜੇ ਕਿਤੇ ਪੱਛਮ ਵੱਲੋਂ ਸੂਰਜ ਚੜ੍ਹ ਪਵੇ ॥

---

(ਪੰਨਾ ੩੬੦ ਦੀ ਬਾਕੀ)

ਰਹੇ ਨਿਰੰਬਾਰੀ ਪ੍ਰਭ ਮਨਿ ਕਰਮ ਸੁ ਕਰਮਾ ॥ ਅੰਗ ੧੧੦੭॥ਮ:੧॥

੩ ਜਿਨ ਹਰਿ ਕਾ ਨਾਮੁ ਨ ਗੁਰਮੁਖਿ ਜਾਤਾ ਸੇ ਜਗ ਮਹਿ ਕਾਹੇ ਆਇਆ ॥ ਅੰਗ ੧੧੩੦॥ਮ:੩॥

੪ ਸੰਤ ਸੰਗਿ ਹਰਿ ਚਰਨ ਬੋਹਿਥਾ ਉਧਰਤੇ ਲੈ ਸੋਰ ॥੧॥ ਗਰਭ ਕੁੰਟ ਮਹਿ ਜਿਨਹਿ ਧਾਰਿਓ ਨਹੀ ਬਿਖੈ ਬਨ ਮਹਿ ਹੋਰਿ ॥ ਹਰਿ ਸਕਤ ਸਰਨ ਨਾਨਕ ਆਨ ਨਹੀ ਨਿਹੋਰ ॥ ਰਸਨਾ ਰਾਮ ਰਾਮ ਬਖਾਨੁ ॥ ਗੁਨ ਗੋਪਾਲ ਉਚਾਰੁ ਦਿਨ ਰੈਨਿ ਭਏ ਕਲਮਲ ਹਾਨ ॥ਮ:੫॥

੫ ਹਰਿ ਕੇ ਨਾਮ ਕੋ ਅਧਾਰੁ ॥ ਕਲਿ ਕਲੇਸ ਨ ਕਛੁ ਬਿਆਪੈ ਸੰਤ ਸੰਗਿ ਬਿਉਹਾਰ ॥ ਅੰਗ ੧੧੨੧॥ ਮ: ੫॥

੬ ਹਰਿ ਕੇ ਨਾਮ ਬਿਨੁ ਧ੍ਰਿਗੁ ਸਰੋਤ ॥ ਜੀਵਨ ਰੂਪ ਬਿਸਾਰਿ ਜੀਵਹਿ ਤਿਹ ਕਤ ਜੀਵਨ ਹੋਤ ॥ ਉਹੀ ॥

੭ ਤਜ ਗੋਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ ॥ ਕਰ ਜੋਰ ਨਾਨਕ ਦਾਨੁ ਮਾਗੈ ਹਰਿ ਰਖਹੁ ਕੰਠਿ ਪਰੋਤ ॥ ਉਹੀ ॥

੮ ਹਰਿ ਕੇ ਨਾਮ ਬਿਨੁ ਦਰਗਾਹ ਮਿਲੈ ਸਜਾਇ ॥੧੨॥ ਕਹੈ ਨਾਨਕੁ ਸਭੁ ਕੋ ਕਰੇ ਕਰਾਇਆ ॥

੯ ਦੂਖ ਹਰਤਾ ਹਰਿ ਨਾਮੁ ਪਛਾਨੋ ॥ ਅਜਾ ਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥੧॥ ਰਹਾਉ ॥ ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ ਜਬ ਹੀ ਰਾਮੁ ਬਖਾਨੋ ॥ ਪੰ: ੮੩੦॥ਮ:੯॥ ਉਹੀ ॥

੧੦ ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ॥ ਜੋਗ ਜਗ ਨਿਹਫਲ ਤਿਹ ਮਾਨਿ ਜੋ ਪ੍ਰਭ ਜਸੁ ਬਿਸਰਾਵੈ ॥੧॥ ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ ॥ ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ॥੨॥ ਅੰਗ ੮੩੧॥ ਮ:੯॥

੧੧ ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ ॥ ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ ॥੧॥ ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥ ਸਦਾ ਹਰਿ ਚਰਣੀ ਲਗਿ ਰਹਿ ਮਨਿ ਏਕੋ ਭਾਇ ॥੧॥ ਪੰ: ੬੬੪॥ ਮ:੩॥

੧੨ ਹਰਿ ਹਰਿ ਧਿਆਇ ਮਨਾ ਖਿਨੁ ਨ ਵਿਸਾਰੀਐ ॥ ਰਾਮ ਰਾਮਾ ਰਾਮ ਰਮਾ ਕੰਠਿ ਉਰਧਾਰੀਐ ॥ ਉਰਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ ॥ ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੁਖ ਭਵ ਖੰਡਨੋ ॥ ਜਗਦੀਸ ਈਸ ਗੋਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ ॥ ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣ ਚਿਤਾਰੀਐ ॥੧॥ਅੰਗ ੨੫ ॥ਮ:੫॥

੧੩ ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹੁ ਤੇਰੀ ਬਰੀਆ ॥ ਅੰਗ ੧੨॥ਮ:੧॥

੧੪ ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥ ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥ਉਹੀ॥

੧੫ ਜਾਕਉ ਬਿਸਰੈ ਰਾਮੁ ਨਾਮੁ ਤਾਹੂ ਕਉ ਪੀਰ ॥ ਸਾਧ ਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰ ॥ਅੰਗ ੨੧੫॥ਮ:੫॥

੧੬ ਜਿੰਦਾ ਮਹਿ ਕਰੁਣਾਮਏ ॥੧॥ਰਹਾਉ॥ ਦੀਨ ਦਇਆਲਾ ਪਾਰਬ੍ਰਹਮ ਜਾ ਕੈ ਸਿਮਰਣਿ ਸੁਖ ਭਏ ॥ ਅਕਾਲ ਪੁਰਖ ਅਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ ਖਏ ॥੨॥ ਕਿਰਪਾਨਿਧਿ ਪ੍ਰਭ ਮਇਆ ਧਾਰਿ ॥ ਨਾਨਕ ਹਰਿ ਹਰਿ ਨਾਮ ਲਏ ॥੩॥ਅੰਗ ੨੧੨॥ਮ:੫

੧੭ ਦੀਨ ਦਇਆਲਾ ਪਾਰਬ੍ਰਹਮ ॥ ਜਾਕੈ ਸਿਮਰਣਿ ਸੁਖ ਭਏ ॥੧॥ ਅਕਾਲ ਪੁਰਖ ਅਗਾਧਿ ਬੋਧ॥
ਸੁਨਤ ਜਸੋ ਕੋਟਿ ਅਘ ਖਏ ॥੨॥ ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥ ਨਾਨਕ ਹਰਿ ਹਰਿ ਨਾਮ ਲਏ ॥੩॥੧੩॥੧੫੧ ਗਉੜੀ ਪੂਰਬੀ ਮ:੫॥ ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥ਉਹੀ॥

੧੮ ਪਤਿ ਹਰਿ ਹਰਿ ਆਰਾਧੀਐ ॥ ਸੰਤ ਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥੨੧੧॥ਮ:੫॥

੧੯ ਸਗਲ ਸਥਾਨ ਤੈ ਭੀਤ ਜੋਨ ॥ ਰਾਮ ਸੇਵਕ ਤੈ ਰਹਤ ਕੀਨ ॥੨॥ ਲਖ ਚਉਰਾਸੀਹ ਜੋਨਿ ਫਿਰਹਿ ॥
ਗੋਬਿੰਦ ਲਿਵ ਨਹੀ ਜਨਮਿ ਮਰਹਿ ॥੩॥ ਬਲ ਬੁਧਿ ਸਿਆਣਪ ਹਉਮੈ ਰਹੀ ॥ ਹਰਿ ਸਾਧ ਸਰਣਿ ਨਾਨਕ ਗਹੀ ॥
ਨੇਤ ਨੇਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥੧॥ ਰਹਾਉ ॥ ਸੰਤ ਸੰਗਿ ਹਰਿ ਮਨਿ ਵਸੈ ॥
ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥੧॥ ਸੰਤ ਪ੍ਰਸਾਦਿ ਹਰਿ ਜਾਪੀਐ ॥ ਸੋ ਜਨੁ ਦੂਖਿ ਨ ਵਿਆਪੀਐ ॥੨॥

(ਬਾਕੀ ਪੰਨਾ ੩੬੨ ਤੇ)

ਸੂਰ ਚੜੈ ਕਬਹੂ ਅਰੁ ਗੰਗ ਬਹੀ ਉਲਟੀ ਜੀਅ ਆਵੈ ॥ ਜੇਠ ਕੇ ਮਾਸ ਤੁਖਾਰ ਪਰੇ ਬਨ ਅਉਰ ਬਸੰਤ ਸਮੀਰ ਜਰਾਵੈ ॥ [1]ਲੋਕ ਹਲੈ ਧ੍ਰਅ ਕੋ, ਜਲ ਕੋ ਥਲ ਹੁਇ, ਥਲ ਕੋ ਕਬਹੂ ਜਲੁ ਜਾਵੈ ॥ ਕੰਚਨ ਕੋ ਨਗੁ ਪੰਖਨਿ ਧਾਰਿ ਉਡੈ ਖੜਗੇਸ ਨ ਪੀਠ ਦਿਖਾਵੈ ॥੧੬੧੩॥ ਸ੍ਵੈਯਾ ॥ [2]ਯੌਂ ਕਹਿਕੈ ਧਨੁ ਕੋ ਗਹਿਕੈ ਲਹਿਕੈ ਚਹਿਕੈ ਬਹੁ ਬੀਰ ਕਟੇ ॥ ਇਕ ਘਾਇ ਪਰੈ ਪੁਨ ਸਾਮੁਹਿ ਹ੍ਵੈ ਇਕ ਭਾਜ ਗਏ ਇਕ ਸੂਰ ਲਟੇ ॥ [3]ਬਲਬੰਡ ਘਨੇ ਛਿਤ ਪੈ ਪਟਕੇ ਭਟ ਐਸੀ ਦਸਾ ਬਹੁ ਹੇਰ ਹਟੇ॥ ਕਬਿ ਸਯਾਮ ਭਨੈ ਤਿਹ ਆਹਵ ਮੈ ਸੁ ਰਹੇ ਕੋਊ ਬੀਰ ਫਟੇ ਈ ਫੁਟੇ ॥੧੬੧੪॥ ਸ੍ਵੈਯਾ ॥ [4]ਧਨੁ ਪਾਰਥ ਕੋ ਤਿਹ ਕਾਟਿ ਦਯੋ ਪੁਨਿ ਕਾਟਿ ਕੈ ਭੀਮ ਗਦਾ ਊ ਗਿਰਾਈ ॥ ਭੂਪਤਿ ਕੀ ਕਰਵਾਰ ਕਟੀ ਕਹੂ ਜਾਇ ਪਰੀ ਕਛੁ ਜਾਨੀ ਨ ਜਾਈ ॥ [5]ਭ੍ਰਾਤ ਦੋਊ ਅਰੁ ਸੈਨ ਘਨੀ ਅਤਿ ਰੋਸ ਭਰੀ ਨ੍ਰਿਪ ਊਪਰ ਧਾਈ ॥ ਭੂਪਤਿ ਬਾਨ ਹਨੈ ਤਿਹ ਕਉ ਤਨ ਫੇਰ ਦਈ ਉਹ ਓਰ ਦਿਖਾਈ ॥੧੬੧੫॥ ਦੋਹਰਾ ॥ [6]ਸੈਨ ਅਛੂਹਨ ਤੁਰਤ ਹੀ ਦੀਨੀ ਤਿਨਹ ਸੰਘਾਰ ॥ ਪੁਨਿ ਰਿਸਿ ਸਿਉ ਧਾਵਤ ਭਯੋ ਅਪਨੇ ਸਸਤ੍ਰ ਸੰਭਾਰ ॥੧੬੧੬॥ ਸ੍ਵੈਯਾ ॥ [7]ਏਕ ਚਟਾਕ ਚਪੇਟ ਹਨੈ ਇਕ ਲੈ ਕਰ ਮੈ ਕਰਵਾਰ ਸੰਘਾਰੈ ॥ ਏਕਨ ਕੇ ਉਰ ਫਾਰ ਕਟਾਰਨ; ਕੇਸਨ ਤੇ ਗਹਿ ਏਕ ਪਛਾਰੈ ॥ [8]ਏਕ ਚਲਾਇ ਦਏ ਦਸਹੂ ਦਿਸ ਏਕ ਡਰੇ ਮਰਗੇ ਬਿਨੁ ਮਾਰੈ ॥ ਪੈਦਲੁ ਕੋ ਦਲੁ ਮਾਰ ਦਯੋ ਦੁਹ ਹਾਥਨ ਹਾਥੀਨ ਦਾਂਤ ਉਖਾਰੈ ॥੧੬੧੭॥ ਸ੍ਵੈਯਾ ॥ [9]ਪਾਰਥ ਆਨ ਕਮਾਨ ਗਹੀ ਤਿਹ ਭੂਪਤਿ ਕੋ ਇਕ ਬਾਨ ਲਗਾਯੋ ॥ ਲਾਗਤ ਹੀ ਅਵਸਾਨ ਗੁਮਾਨ ਗਯੋ, ਖੜਗੇਸ ਮਹਾ ਦੁਖੁ ਪਾਯੋ ॥ [10]ਪਉਰਖ ਪੇਖ ਕੈ ਜੀ ਹਰਿਖਿਓ ਬਲ ਟੇਰ ਨਰੇਸ ਸੁ ਐਸੁ ਸੁਨਾਯੋ ॥ ਧੰਨ ਪਿਤਾ ਧੰਨ ਵੈ ਜਨਨੀ ਜੁ ਧਨੰਜੈ ਨਾਮੁ ਜਿਨੋ ਸੁਤ ਜਾਯੋ ॥੧੬੧੮॥ [11]ਖੜਗੇਸ ਬਾਚ ਪਾਰਥ ਸੋ ॥ ਸ੍ਵੈਯਾ ॥[12] ਆਨਨ ਮੈ ਮਸੁ ਭੀਜਤ ਹੈ, ਬਰਬਾਰਜ ਸੇ ਜੁਗ ਲੋਚਨ ਤੇਰੇ॥ ਛੂਟ ਰਹੀ ਅਲਕੈ ਕਟ ਲਉ, ਇਹ ਭਾਂਤਿ ਮਨੋ ਜੁਗਨਾਗ ਕਰੇਰੇ ॥ [13]ਆਨੰਦ ਕੰਦ ਕਿਧੋ ਮੁਖ ਚੰਦ, ਕਟੇ ਦੁਖ ਫੰਧ ਚਕੋਰਨ ਕੇਰੇ ॥ ਸੁੰਦਰ ਸੂਰਤ ਕੈਸੇ ਹਨੋ ਤੁਮ, ਦੇਖ ਦਇਆ ਉਪਜੀ ਜੀਅ ਮੇਰੇ ॥੧੬੧੯॥ ਸ੍ਵੈਯਾ ॥ [14]ਪਾਰਥ ਹੇਰ ਹਸਿਓ ਪੁਨਿ ਬੈਨ ਚਲਯੋ ਮਨ ਭੀਤਰ ਕੋਪ ਭਰਯੋ ॥ ਧਨੁ ਬਾਨ ਸੰਭਾਰਕੈ ਪਾਨ ਲੀਯੋ ਲਲਕਾਰ ਪਰਿਓ ਨ ਰਤੀਕੁ ਡਰਯੋ ॥ [15]ਉਤ ਤੇ ਖੜਗੇਸ ਭਯੋ ਸਮੁਹੈ ਅਤਿ ਬਾਨਨ

---

(ਪੰਨਾ ੩੬੧ ਦੀ ਬਾਕੀ)

ਜਾ ਕਉ ਗੁਰੁ ਹਰਿ ਮੰਤ੍ਰ ਦੇ ॥ ਸੇ ਉਬਰਿਆ ਮਾਇਆ ਅਗਨਿ ਤੇ ॥੩॥ ਨਾਨਕ ਕਉ ਪ੍ਰਭ ਮਇਆ ਕਰਿ ॥ ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥੪॥੭॥ਉਹੀ॥

ਅਸੀ ਇਵੇਂ ਤਾਂ ਕਹਿੰਦੇ ਹਾਂ ਸਾਰੇ ਹੀ ਪਰ ਇਕ ਦੇ ਰਹਿਸ ਤੇ ਸਵਾਦ ਅਤੇ ਭਾਵ ਨੂੰ ਕੋਈ ਵਿਰਲਾ ਹੀ ਪਾਉਂਦਾ ਹੈ "ਏਕੋ ਏਕੁ ਕਹੀਐ ਬਿਰਲਾ ਜਾਣੈ ਸ੍ਵਾਦੁ॥

੨੦ ਗੁਰ ਪੂਰੇ ਤੇ ਇਹ ਨਿਹਚਉ ਪਾਈਐ ॥ ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ ॥੧੨॥ਉਹੀ॥

੨੧ ਚਾਰਿ ਕੁੰਟ ਦਹਦਿਹ ਭਵਨ ਸਗਲ ਬਿਆਪਤ ਰਾਮ ॥ ਨਾਨਕ ਊਨ ਨ ਦੇਖੀਐ ਪੂਰਨ ਤਾ ਕੇ ਕਾਮ ॥੧੪॥ਉਹੀ॥

੨੨ ਜਲ ਥਲ ਪਰਬਤ ਪਾਤਾਲ ॥ ਪਰਮੇਸਰ ਤਹ ਬਸਹਿ ਦਇਆਲ ॥ ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥ ਉਹੀ॥

੨੩ ਦੁਖ ਬਿਸਰੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ ॥ ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ ॥੧੭॥ਪਉੜੀ ॥ ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ ॥ ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ ॥

੨੪ ਸੇ ਸੂਰਾ ਕੁਲਵੰਤ ਸੋਇ ਜਿਨਿ ਭਜਿਆ ਭਗਵੰਤੁ ॥ ਖਤ੍ਰੀ ਬ੍ਰਾਹਮਣੁ ਸੂਦ ਬੈਸੁ ਉਧਰੈ ਸਿਮਰਿ ਚੰਡਾਲ ॥ ਜਿਨ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥੧੭॥ ਅੰਗ ੩੦੦॥ਮ:੫॥

ਇਹ ਹੈ ਸ੍ਰੀ ਦਸਮੇਸ਼ ਦਾ ਭਗਵੰਤ ਜਿਸ ਦੀ ਕਲਾ ਕੁਦਰਤ ਦਾ ਨਾਮ ਹੈ ਭਗਉਤੀ,ਦੇਵੀ ਹੈ ਇਸ ਦੀ ਪ੍ਰਤੀਕ ਨਾਮ ਉਪਰ ਨਾਮ ਅਨੇਕਾਂ ਹੋਇਆ ਕਰਦੇ ਨੇ, ਦੁਨੀਆ ਵਿਚ ਅਨੇਕਾਂ ਪੁਰਸ਼ ਭਗਵਾਨ ਕੁਹਾਂਦੇ ਨੇ ਤਾਂ ਕੀ ਹਰਿ ਭਗਵਾਨ ਜੀ ਦੀ ਪਦਵੀ ਤੋਂ ਕੋਈ ਮੁੱਕਰ ਜਾਇਗਾ ।

੨੫ ਸਿਮਰਿ ਮਨਾ ਤੂ ਸਾਚਾ ਸੋਇ ॥ ਹਲਤਿ ਪਲਤਿ ਤੁਮਰੀ ਗਤਿ ਹੋਇ ॥੧॥ ਰਹਾਉ ॥ ਉਹ ਸਚਾ ਕੌਣ ਹੈ:—
ਪੁਰਖ ਨਿਰੰਜਨ ਸਿਰਜਨ ਹਾਰ ॥ ਜੀਅ ਜੰਤ ਦੇਵੈ ਆਹਾਰ ॥ ਕੋਟਿ ਖਤੇ ਖਿਨ ਬਖਸ਼ਨਹਾਰ ॥

(ਬਾਕੀ ਪੰਨਾ ੩੬੩ ਤੇ)

ਜਾਂ ਕਿਤੇ ਗੰਗਾ ਉਲਟੇ ਪਾਸੇ ਪੂਰਬ ਵੱਲ ਨੂੰ ਵਹਿ ਤੁਰੇ ਜੇ ਫਿਰਨਾਂ ਦਾ ਦਿਲ ਕਰੇ ਤਾਂ ਹੋ ਸਕਦਾ ਹੈ। ਜੇਠ ਦੇ ਮਹੀਨੇ ਵਿਚ ਬਰਫ ਪੈਣ ਲੱਗ ਜਾਵੇ, ਬਣਾਂ ਦੇ ਪੱਤਿਆਂ ਨੂੰ ਤੱਤੀ ਹਵਾ ਬਸੰਤ ਦੇ ਮਹੀਨੇ ਸਾੜ ਸਕਦੀ ਹੈ।

੧. ਜੇ ਧ੍ਰੂ ਲੋਕ ਹਿੱਲੇ ਤਾਂ ਹਿੱਲ ਸਕਦਾ ਹੈ। ਜੇ ਸਮੁੰਦਰ ਦੇ ਥਾਂ ਤੇ ਥ੍ਰੇਤੀ ਹੋ ਜਾਵੇ ਤਾਂ ਹੋ ਸਕਦੀ ਹੈ ਜੇ ਥੱਲ ਦੇ ਵਿਚ ਜਲ ਭਰ ਜਾਵੇ ਤਾਂ ਭਰ ਸਕਦਾ ਹੈ। ਸੋਨਾ ਦੇਣ ਵਾਲਾ ਪ੍ਰਬਤ ਸੁਮੇਰ ਪਹਾੜ ਖੰਭ ਲਾਕੇ ਉੱਡ ਸਕਦਾ ਹੈ ਪਰ ਖੜਗ ਸਿੰਘ ਜੁੱਧ ਦੇ ਵਿਚ ਪਿੱਠ ਨਹੀਂ ਵਖਾ ਸਕਦਾ ॥੧੬੬੧੩॥

੨. ਐਉਂ ਕਹਿਕੇ ਧਨੁਖ ਚੁਕ ਕੇ ਲਹਿਰਾ ਕੇ ਚਾਉ ਦੇ ਨਾਲ ਚਾਰ ਕੇ ਬਹੁਤ ਸਾਰੇ ਸੂਰਮੇ ਮਾਰ ਦਿਤੇ ਕੁਝ ਆ ਕੇ ਸਾਹਮਣੇ ਜੁੱਧ ਕਰਨ ਲੱਗੇ ਸੂਰਮੇ, ਕੁਝ ਵੇਖ ਕੇ ਹੀ ਭੱਜ ਗਏ ਕੁਝ ਮਰ ਕੇ ਧਰਤੀ ਤੇ ਲੇਟ ਗਏ।

੩. ਬੜੇ ਬੜੇ ਬਲਵਾਨ ਧਰਤੀ ਤੇ ਪਟਕਾ ਦਿਤੇ ਬਹੁਤ ਸਾਰੇ ਸੂਰਮੇ ਇਹੋ ਜਿਹੇ ਹਨ ਜੋ ਅੱਗੋ ਪਿਛੇ ਹੋ ਕੇ ਜੁੱਧ ਕਰਨ ਤੋਂ ਟਲ ਗਏ ਨੇ। ਕਵੀ ਸਯਾਮ ਜੀ ਕਹਿੰਦੇ ਹਨ ਉਸ ਜੁੱਧ ਦੇ ਵਿਚ ਕੋਈ ਟੁੱਟਾ ਭੱਜਾ ਹੀ ਸੂਰਮਾ ਬਾਕੀ ਬਚਿਆ ਹੈ ॥੧੬੬੧੪॥

੪. ਸਵੈਯਾ ॥ ਅਰਜਨ ਦਾ ਉਸ ਨੇ ਧਨੁਖ ਤੋੜ ਦਿਤਾ ਹੈ ਤੇ ਭੀਮ ਦੀ ਗਦਾ ਕੱਟ ਕੇ ਸੁੱਟ ਦਿਤੀ। ਰਾਜੇ ਯੁਧਿਸ਼ਟਰ ਦੀ ਤਲਵਾਰ ਤੋੜ ਦਿਤੀ ਜੋ ਪਤਾ ਹੀ ਨਹੀਂ ਲਗਦਾ ਕਿਥੇ ਜਾ ਕੇ ਡਿੱਗੀ ਹੈ।

੫. ਦੋਏ ਭਾਈ ਨਕੁਲ ਤੇ ਸਹਿਦੇਵ ਅਤੇ ਹੋਰ ਬਹੁਤ ਸਾਰੀ ਸੈਨਾ ਗੁੱਸੇ ਵਿਚ ਭਰਕੇ ਰਾਜੇ ਦੇ ਉਤੇ ਆ ਪਈ ਜਿਸ ਨੂੰ ਰਾਜੇ ਨੇ ਤੀਰ ਮਾਰੇ ਜਿਨ੍ਹਾਂ ਨੇ ਕਈਆਂ ਦੇ ਤਨ ਚੀਰ ਦਿਤੇ। ਤਨ ਦੇ ਵਿਚੋਂ ਨਿਕਲਕੇ ਦੂਜੇ ਪਾਸੇ ਵਖਾਈ ਦੇਣ ਲੱਗੇ ॥੧੬੬੧੫॥

੬. ਦੋਹਰਾ ॥ ਇਕ ਛੂਹਨੀ ਸੈਨਾ ਉਸੇ ਵੇਲੇ ਜਦੋਂ ਉਸ ਨੇ ਮਾਰ ਦਿਤੀ। ਫੇਰ ਗੁੱਸੇ ਨਾਲ ਚਲਾ ਗਿਆ ਅਪਨੇ ਸ਼ਸ਼ਤ੍ਰ ਚੁੱਕ ਕੇ ॥੧੬੬੧੬॥

੭. ਕਈਆਂ ਦੇ ਚੁਟਾਕ ਦੇ ਕੇ ਚਪੇੜਾਂ ਮਾਰ ਦਿੰਦਾ ਹੈ, ਕਈਆਂ ਨੂੰ ਹੱਥ ਵਿਚ ਤਲਵਾਰ ਲੈ ਕੇ ਤਲਵਾਰ ਨਾਲ ਮਾਰ ਦਿੰਦਾ ਹੈ। ਕਈਆਂ ਦੇ ਕਟਾਰੀ ਦੇ ਨਾਲ ਪੇਟ ਚੀਰ ਦਿੰਦਾ ਹੈ। ਕਈਆਂ ਨੂੰ ਕੇਸਾਂ ਤੋਂ ਪਕੜ ਕੇ ਪਛਾੜ ਦਿੰਦਾ ਹੈ।

੮. ਕਈਆਂ ਨੂੰ ਦਸਾਂ ਦਿਸ਼ਾਂ ਵਿਚੋਂ ਕਿਸੇ ਨ ਕਿਸੇ ਪਾਸੇ ਵਗਾ ਕੇ ਮਾਰ ਦਿੰਦਾ ਹੈ ਕਈ ਡਰਕੇ ਹੀ ਮਰ ਗਏ ਬਿਨਾਂ ਕੁਝ ਮਾਰੇ। ਪੈਦਲ ਫ਼ੌਜ ਦਾ ਦਲ ਮਾਰ ਦਿਤਾ, ਦੋਹਾਂ ਹੱਥਾਂ ਦੇ ਨਾਲ ਹਾਥੀਆਂ ਦੇ ਦੰਦ ਉਖਾੜ ਲੈਂਦਾ ਹੈ ॥੧੬੬੧੭॥

੯. ॥ ਸਵੈਯਾ ॥ ਅਰਜਨ ਆ ਕੇ ਕਮਾਣ ਪਕੜੀ ਰਾਜੇ ਖੜਗ ਸਿੰਘ ਨੂੰ ਇਕ ਤੀਰ ਮਾਰ ਦਿਤਾ। ਤੀਰ ਦੇ ਲੱਗਣ ਨਾਲ ਉਸ ਦੇ ਹੋਸ਼ ਹਵਾਸ਼ ਤੋਂ ਹੰਕਾਰ ਚਲਾ ਗਿਆ ਤੇ ਬਹੁਤ ਦੁਖੀ ਹੋ ਗਿਆ ਖੜਗ ਸਿੰਘ

੧੦. ਅਤੇ ਅਰਜਨ ਦੀ ਹਿੰਮਤ ਨੂੰ ਵੇਖਕੇ ਰਾਜਾ ਦਿਲ ਵਿਚ ਬੜਾ ਖੁਸ਼ ਹੋਇਆ ਉੱਚੀ ਬੋਲਕੇ ਪ੍ਰੇਮ ਦੇ ਰਸ ਵਿਚ ਇਹ ਕਿਹਾ ਤੇਰਾ ਪਿਤਾ ਧੰਨ ਹੈ ਤੇ ਤੇਰੀ ਮਾਤਾ ਧੰਨ ਹੈ ਜਿਸ ਨੇ ਧਨਤਾ ਦੇ ਨਾਮ ਵਾਲੇ ਪੁਤਰ ਨੂੰ ਜਨਮ ਦਿਤਾ ॥੧੬੬੧੮॥

੧੧. ਖੜਗ ਸਿੰਘ ਕਹਿੰਦਾ ਹੈ ਅਰਜਨ ਨੂੰ ॥

੧੨. ॥ ਸਵੈਯਾ ॥ ਐ ਸੂਰਮੇ ਤੇਰੀ ਜੁਆਨ ਉਮਰ ਹੈ ਅਜੇ ਮੁੱਛਾਂ ਦਾੜ੍ਹੀ ਆਉਣ ਲੱਗੀ ਹੈ ਕੌਲ ਫੁੱਲ ਜਿਹੇ ਤੇਰੇ ਨੇਤ੍ਰ ਹਨ। ਕੇਸ ਲੰਮੇ ਲਟਕ ਰਹੇ ਹਨ ਲੱਕ ਤੀਕ ਜੋ ਐਉਂ ਜਾਪਦੇ ਨੇ ਜਿਵੇਂ ਦੋ ਕਾਲੇ ਸਰਪ ਲਟਕਦੇ ਹੁੰਦੇ ਨੇ।

੧੩. ਤੇਰਾ ਮੁਖ ਐਉਂ ਅਨੰਦ ਦੇਣ ਵਾਲਾ ਹੈ ਜਿਵੇਂ ਚੰਦਰਵਾਂ ਚਕੋਰਾਂ ਦੇ ਦੁਖ ਦੂਰ ਕਰ ਦਿੰਦਾ ਹੈ। ਤੇਰੀ ਇਹੋ ਜਿਹੀ ਸੁੰਦ੍ਰ ਸੂਰਤ ਨੂੰ ਮੈਂ ਕਿਸ ਤਰ੍ਹਾਂ ਕਤਲ ਕਰਾਂ ਤੈਨੂੰ ਵੇਖ ਕੇ ਮੇਰੇ ਅੰਦਰ ਦਇਆ ਆ ਗਈ ਹੈ ਦਿਲ ਦੇ ਵਿਚ ॥੧੬੬੧੯॥

੧੪. ਸਵੈਯਾ ॥ ਅਰਜਨ ਉਸ ਵੱਲ ਵੇਖਕੇ ਉਸਦੀਆਂ ਗੱਲਾਂ ਸੁਣਕੇ ਹੱਸ ਪਿਆ ਮਨ ਦੇ ਵਿਚ ਕ੍ਰੋਧ ਭਰਿਆ ਹੋਇਆ ਹੈ। ਬਿਨਾ ਕੋਈ ਉੱਤਰ ਦਿਤੇ ਤੀਰ ਕਮਾਣ ਚੁੱਕ ਲਿਆ ਹੱਥ ਵਿਚ ਤੇ ਲਲਕਾਰ ਕੇ ਰਾਜੇ ਖੜਗ ਸਿੰਘ ਤੇ ਜਾ ਪਿਆ ਜਰਾ ਜਿਨ੍ਹਾਂ ਵੀ ਭੈ ਨਹੀਂ ਖਾਧਾ।

੧੫. ਉਧਰੋਂ ਖੜਗ ਸਿੰਘ ਸਾਹਮਣੇ ਆ ਗਿਆ ਅਤੇ ਤੀਰ ਕਮਾਣਾਂ ਲੈ ਕੇ ਦੋਵੇਂ ਜੁੱਧ ਕਰਨ ਲੱਗ ਗਏ ਹਨ

---

(ਪੰਨਾ ੩੬੨ ਦੀ ਬਾਕੀ)

ਪਾਰਬ੍ਰਹਮ ਸਿਉ ਲਾਗੋ ਧਿਆਨੁ॥ ਪੂਰਨ ਪੂਰਿ ਰਹਿਓ ਨਿਰਬਾਨ ॥ ਭ੍ਰਮ ਭਉ ਮੇਟਿ ਮਿਲੇ ਗੋਪਾਲ ॥ ਅੰਗ ੧੧੪੮॥ਮ:੫॥

੨੬ ਸਰਬ ਸੁਖਾ ਪ੍ਰਭ ਤੇਰੋ ਨਾਉ ॥ ਆਠ ਪਹਰ ਮੇਰੇ ਮਨ ਗਾਉ ॥ਉਹੀ॥

੨੭ ਪ੍ਰਭ ਕੀ ਟੇਕ ਰਹੇ ਦਿਨੁ ਰਾਤਿ ॥ ਪਾਰਬ੍ਰਹਮ ਕਰੇ ਜਿਸੁ ਦਾਤਿ ॥੩॥ਉਹੀ॥

੨੮ ਪਾਰਬ੍ਰਹਮਿ ਜਿਸੁ ਕੀਨੀ ਦਇਆ ॥ ਬਾਹ ਪਕੜਿ ਰੋਗਹੁ ਕਢਿ ਲਇਆ ॥ਅੰਗ੧੧੪੧॥ਮ:੫॥

੨੯ ਪਾਰਬ੍ਰਹਮ ਸਤਿਗੁਰ ਆਦੇਸੁ ॥ ਮਨੁ ਤਨੁ ਤੇਰਾ ਸਭੁ ਤੇਰਾ ਦੇਸੁ ॥ਉਹੀ॥

੩੦ ਅਗਮ ਅਗਾਧਿ ਸੁਨਹੁ ਜਨ ਕਥਾ ॥ ਪਾਰਬ੍ਰਹਮ ਕੀ ਅਚਰਜ ਸਭਾ ॥੧॥ਅੰਗ੧੨੩੫॥ਮ:੫॥

੩੧ ਅਨਿਕ ਸੇਖ ਨਵਤਨ ਨਾਮੁ ਲੇਹਿ ॥ ਪਾਰਬ੍ਰਹਮ ਕਾ ਅੰਤੁ ਨ ਤੇਹਿ ॥ਅੰਗ੧੨੩੬॥

ਜੋ ਸੇਸ਼ ਨਾਗ ਮੂਰਖ ਹੈ ਜੋ ਨਿਤ ਨਵੇਂ ਦਿਨ ਪ੍ਰਭੂ ਦਾ ਨਵੇਂ ਤੋਂ ਨਵਾਂ ਨਾਮ ਜਪਦਾ ਹੈ ਜੇ ਕਰ ਇਕੋ ਨਾਮ ਨਿਰੰਕਾਰ ਹੀ ਹੋਵੇ ਤਾਂ ਸ਼ੇਸ਼ ਨਾਗ ਨੂੰ ਰੋਜ ਨਵਾਂ ਨਾਮ ਲੱਭਣ ਦੀ ਲੋੜ ਕਿਉਂ ਭਾਸੇ ? ਉਹ ਸਾਰੇ ਮੂਹਾਂ ਨਾਲ ਅਲੱਗ-ਅਲੱਗ ਨਾਮ ਕਿਉਂ ਜਪੇ ਕਿਉਂ ਨਾ ਇਕ ਨਿਰੰਕਾਰ ਦਾ ਨਾਮ ਜਪੀ ਜਾਵੇ।

੩੨ ਸਭ ਕਿਛੁ ਜਾਣਹੁ ਤਿਸ ਕੈ ਹਾਥ ॥ ਪ੍ਰਭੁ ਮੇਰੋ ਅਨਾਥ ਕੋ ਨਾਥ ॥ ਦੁਖ ਭੰਜਨੁ ਤਾਕਾ ਹੈ ਨਾਉ ॥ ਸੁਖ ਪਾਵਹਿ ਤਿਸ ਕੇ ਗੁਣ ਗਾਉ ॥੩॥ ਸੁਖ ਪਾਵਹਿ ਤਿਸ ਕੇ ਗੁਣ ਗਾਉ ॥੩॥ ਸੁਣਿ ਸੁਆਮੀ ਸੰਤਨ ਅਰਦਾਸਿ ॥ ਜੀਉ ਪ੍ਰਾਨ ਧਨੁ ਤੁਮਰੈ ਪਾਸਿ ॥ ਅੰਗ ੧੧੪੭॥ਮ:੫॥

ਜਦ ਕਿ ਅਰਦਾਸ ਦਾ ਲੇਖਕ ਕਹਿੰਦਾ ਹੈ ਕਿ ਗੁਰਬਾਣੀ ਵਿਚ ਨਿਰੰਕਾਰ ਤੋਂ ਬਿਨਾ ਹੋਰ ਕਿਸੇ ਨਾਮ ਅੱਗੇ ਅਰਦਾਸ ਕਰਨ ਦਾ ਬੰਧਨ ਹੀ ਨਹੀਂ। ਦੇਖੋ ਪਛੂਰੇ ਕੋਈ ਵੀ ਨਾਮ ਨੂੰ ਲੈ ਕੇ ਸਮੁੱਚ ਤੱਕ ਪੜ ਸਾਰੇ ਹੀ ਨਾਵਾਂ ਅੱਗੇ ਅਰਦਾਸ ਕਰਨ ਦੀ ਜਾਚ ਦਸਦੇ ਹਨ —

੩੩ ਤਿੰਨਿ ਭਗਤੀ ਸਾਰ ਨ ਜਾਣਨੀ ਮਨ ਮੁਖ ਭਰਮ ਭੁਲਾਇ ॥

ਜਿਨ੍ਹ ਨਾਲ ਨੇਹੁ ਨਾ ਚਲਈ ਖਲੇ ਕੀਚੈ ਅਰਦਾਸਿ ॥ ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਛੁਟਿ ਕਟੇ ਸਾਬਾਸਿ ॥੪॥੬॥ਅੰਗ ੯੬੪॥ਮ:੩॥ ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ ਨਾਨਕ ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ ॥ਅੰਗ ੮੧੯॥ਮ:੫॥ ਇਥੇ ਅਰਦਾਸ ਲਈ ਪੂਰਨ ਭਰੋਸਾ ਗੋਵਿੰਦ ਨਾਮ ਤੇ ਜਣਾਇਆ ਹੈ, ਹੋਰ ਵੀ ਬਹੁਤ ਪ੍ਰਮਾਣ ਦਿਤੇ ਜਾ ਸਕਦੇ ਹਨ ਇਹ ਕਹਿਣ ਕਿ ਗੁਰਬਾਣੀ ਨਿਰੰਕਾਰ ਦੇ ਮੁੱਖ ਨਾਮ ਨਾਲ ਹੀ ਅਰਦਾਸ ਕਰਨ ਲਈ ਕਹਿੰਦੀ ਹੈ ਇਹ ਨਿਰੋਲ ਧੋਖਾ ਹੈ, ਠੱਗੀ ਹੈ ਪਾਖੰਡ ਹੈ।

੩੪ ਕਿਤੁ ਭਰਵਾਸੈ ਬਿਦਰਹਿ ਭਵਨ ॥ ਮੂੜ ਮੁਗਧ ਛੋਡਾ ਕੈਠੀ ਕਵਨ ॥ ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ ॥ ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ ॥੧॥ ਸੋ ਘਰਿ ਸੇਵਿ ਜਿਤ ਉਧਰਹਿ ਮੀਤ ॥ ਗੁਣ ਗੋਵਿੰਦ ਰਵੀਅਹਿ ਦਿਨ ਰਾਤੀ ਸਾਧ ਸੰਗਿ ਕਰਿ ਮਨ ਕੀ ਪ੍ਰੀਤਿ ॥ਅੰਗ ੮੯੮॥ਮ:੫॥

੩੫ ਤਾਸਨ ਬਉ ਦੂਸਰ ਨਹੀ ਕੋਇ ॥ ਜਉ ਨਿਮਰਕੋ ਤਉ ਬਿਰਥਾ ਹੋਇ ॥੩॥ ਪਤਿਤ ਪੁਨੀਤ ਪ੍ਰਭ ਤੇਰੋ ਨਾਮੁ ॥ ਅਪਨੇ ਦਾਸ ਕਉ ਕੀਜੈ ਦਾਨੁ ॥ ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ ॥ ਸਰਣਿ ਗਹੀ ਨਾਨਕ ਪ੍ਰਭ ਤੇਰੀ ॥੪॥ਅੰਗ ੮੯੮॥ਮ:੫॥

ਗੁਰਬਾਣੀ ਦੇ ਵਿਚ ਪ੍ਰਮਾਤਮਾ ਵਾਹਿ ਨਿਰੰਕਾਰ, ਪਾਰਬ੍ਰਹਮ ਦੇ ਅਨੇਕਾਂ ਨਾਮਾਂ ਦੇ ਬੇਅੰਤ ਪ੍ਰਮਾਣ ਮਿਲਦੇ ਹਨ ਜੋ ਹਰ ਇਕ ਨਾਮ ਦੇ ਗੁਰਦੇਵ ਪੂਰਨ ਭਰੋਸਾ ਬਖਸ਼ੇ ਹਨ ਇਥ ਰਾਮ ਦਾ ਨਾਮ ਹੀ ੨੫੩੩ ਵਾਰੀ ਆਦਿ ਬਾਣੀ ਵਿਚ ਲਿਖਿਆ ਮਿਲਦਾ ਹੈ ਇਸ ਤਰ੍ਹਾਂ ਆਪ ਸਤਿਗੁਰੂ ਲਿਖਦੇ ਹਨ —

੧ ਪਹਿਲਾਂ ਅਸੀਂ ਨਾਰਾਇਣ ਦੀ ਉਸਤਤਿ ਕਰਦੇ ਹਨ—

ਨਾਮ ਨਿਰੰਜਨੁ ਨੀਰਿ ਨਾਰਾਇਣ ॥ ਰਸਨਾ ਸਿਮਰਤ ਪਾਪ ਬਿਲਾਇਣ ॥੧॥ ਰਹਾਉ ॥ ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥ ਨਾਰਾਇਣ ਕਹਤੇ ਨਰਕਿ ਨ ਜਾਹਿ ॥ ਨਾਰਾਇਣ ਸੇਵਿ ਸਗਲ ਫਲ ਪਾਹਿ ॥੧॥ ਨਾਰਾਇਣ ਮਨ ਮਾਹਿ ਅਧਾਰ ॥ ਨਾਰਾਇਣ ਬੋਹਿਥ ਸੰਸਾਰ ॥ ਨਾਰਾਇਣ ਕਹਤ ਜਮੁ ਭਾਗਿ ਪਲਾਇਣ ॥ ਨਾਰਾਇਣ ਦੰਤ ਭਾਨੇ ਡਾਇਣ ॥੨॥ ਨਾਰਾਇਣ ਸਦ ਸਦ ਬਖਸਿੰਦ ॥ ਨਾਰਾਇਣ ਕੀਨੇ ਸੂਖ ਅਨੰਦ ॥ ਨਾਰਾਇਣ

(ਬਾਕੀ ਪੰਨਾ ੩੬੫ ਤੇ)

ਕੋ ਦੁਹੂ ਜੁੱਧੁ ਕਰਯੋ ॥ [੧]ਤਬ ਪਾਰਥ ਸਿਉ ਲਰਬੋ ਤਜਿਕੈ ਨ੍ਰਿਪ ਭੀਮ ਕੋ ਊਪਰਿ ਧਾਇ ਪਰਓ ॥੧੬੨੦॥ [੨]ਤਬ ਭੀਮ ਕੋ ਸਯੰਦਨ ਕਾਟਿ ਦਯੋ ਅੁਰ ਬੀਰ ਘਨੇ ਰਨ ਮਾਂਝ ਛਏ ਹੈ ॥ ਘਾਇਲ ਏਕ ਪਰੇ ਛਿਤ ਪੈ ਇਕ ਘਾਇਲ ਘਾਇਲ ਆਇ ਖਏ ਹੈ ॥ [੩]ਏਕ ਗਏ ਭਜਿ ਕੈ ਇਕ ਤੋ ਸਜਿ ਕੈ ਹਥਿਯਾਰਨ ਕੋਪ ਤਏ ਹੈ ॥ ਏਕ ਫਿਰੈ ਭਟ ਕਾਂਪਤ ਹੀ ਕਰ ਤੇ ਛੁਟ ਕੈ ਕਰਵਾਰ ਗਏ ਹੈ ॥੧੬੨੧॥ ਦੋਹਰਾ ॥ [੪]ਪੁਨ ਪਾਰਥ ਧਨੁ ਲੈ ਫਿਰਿਓ ਕਸਿਕੈ ਤੀਛਨ ਬਾਨ ॥ ਮਾਰਤ ਭਯੋ ਖੜਗੇਸ ਤਨ ਮਨ ਅਰਿ ਬਧਿ ਹਿਤ ਜਾਨ ॥੧੬੨੨॥ ਸ੍ਵੈਯਾ ॥ [੫]ਬਾਨ ਲਗਯੋ ਜਬ ਹੀ ਤਿਹ ਕਉ ਤਬ ਹੀ ਰਿਸਿ ਕੈ ਕਹੀ ਭੂਪਤ ਬਾਤੈ ॥ ਕਾਹੇ ਕਉ ਆਗ ਬਿਰਾਨੀ ਜਰੈ ਸੁਨ ਰੇ ਮ੍ਰਿਦ ਮੂਰਤ ਹਉ ਕਹੋ ਤਾਤੈ ॥ [੬]ਤਾਹੀ ਸਮੇਤ ਹਨੋ ਤੁਮ ਕਉ ਸਿਖਈ ਜਿਹ ਬਾਨ ਚਲਾਨ ਕੀ ਘਾਤੈ ॥ ਜਾਹੁ ਚਲੇ ਗ੍ਰਿਹ, ਛਾਡਤ ਹੋ ਤੁਝ; ਸੁੰਦਰ ਨੈਨਨਿ ਜਾਨਿਕੈ ਨਾਤੈ ॥੧੬੨੩॥ ਸ੍ਵੈਯਾ ॥ [੭]ਯੌ ਕਹਿ ਭੂਪਤਿ ਪਾਰਥ ਕਉ ਰਨ ਧਾਇ ਪਰਿਓ ਕਰ ਲੈ ਅਸ ਪੈਨਾ ॥ ਸੈਨ ਨਿਹਾਰ ਮਹਾਬਲੁ ਧਾਰ ਹਕਾਰ ਪਰਿਓ ਮਨ ਰੰਚਕ ਭੈ ਨਾ ॥ [੮]ਸਤ੍ਰੁਨ ਕੇ ਅਵਸਾਨ ਗਏ ਛੁਟ ਕੋਊ ਸਕਿਓ ਕਰਿ ਆਯੁਧ ਲੈ ਨਾ ॥ ਮਾਰ ਅਨੇਕ ਦਏ ਰਨ ਮੈ ਇਕ ਪਾਨੀ ਹੀ ਪਾਨੀ ਰਟੈ ਕਰਿ ਸੈਨਾ ॥੧੬੨੪॥ ਦੋਹਰਾ ॥ [੯]ਭਜੀ ਸੈਨ ਜਬ ਪਾਂਡਵੀ ਕਿਸਨ ਬਿਲੋਕੀ ਨੈਨ ॥ ਦੁਰਜੋਧਨ ਸੋ ਯੋਂ ਕਹੀ ਤੁਮ ਧਾਵਹੁ ਲੈ ਸੈਨ ॥੧੬੨੫॥ ਸ੍ਵੈਯਾ ॥ [੧੦]ਯੋਂ ਸੁਨਿਕੈ ਹਰਿਕੀ ਬਤੀਆ ਸਜਿ ਕੈ ਦੁਰਜੋਧਨ ਸੈਨ ਸਿਧਾਰਯੋ ॥ ਭੀਖਮ[ੳ] ਆਗੈ ਭਯੋ ਸੰਗ ਭਾਨਜੁ ਦ੍ਰੋਣ ਕ੍ਰਿਪਾਦਿਜ ਸਾਥ ਪਧਾਰਯੋ ॥ [੧੧]ਧਾਇ ਪਰੇ ਅਰਰਾਇ ਸਬੈ ਤਿਹ ਭੂਪਤ ਸੋ ਅਤਿਹੀ ਰਨ ਪਾਰਯੋ ॥ ਆਗੇ ਹੁਇ ਭੂਪ ਲਰਿਓ ਨ ਡਰਿਓ ਸਭ ਕਉ ਸਰ ਏਕ ਹੀ ਏਕ ਪ੍ਰਹਾਰਯੋ ॥੧੬੨੬॥ ਸ੍ਵੈਯਾ ॥ [੧੨]ਤਬ ਭੀਖਮ ਕੋਪ ਕੀਓ ਮਨ ਮੈ ਇਹ ਭੂਪਤਿ ਪੈ ਬਹੁ ਤੀਰ ਚਲਾਏ ॥ ਆਵਤ ਬਾਨ ਸੋ ਬਾਨ ਕਟੇ ਖੜਗੇਸ ਮਹਾ ਅਸ ਲੈ ਕਰਿ ਧਾਏ ॥ [੧੩]ਹੋਤ ਭਯੋ ਤਹ ਜੁੱਧੁ ਬਡੋ ਰਿਸਿ ਭੀਖਮ ਕੇ ਨ੍ਰਿਪ ਬੈਨ ਸੁਨਾਏ ॥ ਤਉ ਲਖਿ ਹੋ ਹਮਰੇ ਬਲਕਉ ਜਬਹੀ ਜਮ ਕੇ ਬਸਿਹੋ ਗ੍ਰਿਹ ਜਾਏ ॥੧੬੨੭॥ ਦੋਹਰਾ ॥ [੧੪]ਭਜਤ ਨ ਭੀਖਮ ਜੁੱਧ ਤੇ ਭੂਪ ਲਖੀ ਇਹ ਗਾਥ ॥ ਸੀਸ ਕਟਿਓ ਤਿਹ ਸੂਤ ਕੋ ਏਕ ਬਾਨ ਕੇ ਸਾਥ ॥੧੬੨੮॥ ਸ੍ਵੈਯਾ ॥ ਅਸੂ ਲੈ ਭੀਖਮ ਕੋ ਭਜਿਗੋ ਤਬ ਹੀ ਦੁਰਜੋਧਨ ਕੋਪ ਭਰਿਓ ॥ ਸੰਗ ਦ੍ਰਉਣ ਕੋ ਪੁਤ੍ਰ ਕ੍ਰਿਪਾ ਬਰ ਲੈ ਬਰਮਾਕ੍ਰਿਤ ਜਾਦਵ ਜਾਇ ਪਰਿਓ ॥ [੧੬]ਧਨੁ ਬਾਨ ਲੈ ਦ੍ਰਉਣ ਹੂ ਆਪ ਤਬੈ ਹਠ

---

ੳ ਭੀਸ਼ਮ ਪਿਤਾਮਾ ਉਹ ਜਰਨੈਲਾਂ ਦਾ ਜਰਨੈਲ ਸੀ ਜੋ ਆਪਣੀ ਪ੍ਰਤਿਗਿਆ ਕਰਕੇ ਪਿੱਛੇ ਨਹੀਂ ਸੀ ਹਟਦਾ ਅਤੇ ਇਹ ਰਾਜੇ ਸਾਤਨੂ ਦਾ ਜੇਠਾ ਪੁੱਤ੍ਰ ਸੀ ਅਤੇ ਇਸਦੀ ਮਾਤਾ ਦਾ ਨਾਮ ਗੰਗਾ ਸੀ ਜਿਸ ਕਰਕੇ ਇਸ ਨੂੰ ਗਾਂਗੇਯ ਦੇ ਨਾਮ ਨਾਲ ਵੀ ਲਿਖਿਆ ਮਿਲਦਾ ਹੈ । ਰਾਜੇ ਸਾਤਨੂ ਨੇ ਬੁਢਾਪੇ ਵਿਚ ਜਾਕੇ, ਧੀਵਰ ਦੀ ਪੁਤਰੀ (ਸਤਯਾਵਤੀ) ਦੇ ਰੂਪ ਉੱਤੇ ਮੋਹਿਤ ਹੋ ਕੇ ਉਸ ਨਾਲ ਵਿਆਹ ਦੀ ਇੱਛਾ ਪ੍ਰਗਟ ਕੀਤੀ, ਸਤਯਾਵਤੀ ਦੇ ਮਾਪਿਆਂ ਨੇ ਕਿਹਾ ਕਿ ਰਾਜ ਭਾਗ ਦਾ ਹੱਕਦਾਰ ਤਾਂ ਪਹਿਲੀ ਰਾਣੀ ਦੇ ਪੁਤ੍ਰ (ਦੇਵਵ੍ਰਤ) ਹੀ ਹੈ ਸਾਡੀ ਪੁਤ੍ਰੀ ਨੂੰ ਕੀ ਲਾਭ ਹੋਵੇਗਾ । ਪਿਤਾ ਦੀ ਮਨੋਕਾਮਨਾ ਪੂਰੀ ਕਰਨ ਲਈ (ਦੇਵਵ੍ਰਤ) ਨੇ ਸਤਯਾ ਵਤੀ ਦੇ ਮਾਪਿਆਂ ਨਾਲ ਇਹ ਪ੍ਰਤਿੱਗਿਆ ਕੀਤੀ ਕਿ ਮੈਂ ਨਾ ਹੀ ਰਾਜ ਤਖ਼ਤ ਤੇ ਬੈਠਾਂਗਾ ਅਤੇ ਨਾਂ ਹੀ ਵਿਆਹ ਕਰਕੇ ਸੰਤਾਨ ਪੈਦਾ ਕਰਾਂਗਾ ਉਮਰ ਭਰ ਜਤੀ ਜੀਵਨ ਬਤੀਤ ਕਰਾਂਗਾ ਜਿਸਦਾ ਨਾਮ ਭੀਸ਼ਮ ਫੇਰ ਪਾਂਡਵਾਂ ਦਾ ਵਡੇਰਾ ਪਿਤਾਮਾ (ਭੀਸ਼ਮ ਪਿਤਾਮਾ) ਮਸ਼ਹੂਰ ਹੋਇਆ । ਪਾਠਕ ਜਨ ਮਨ ਨਾਲ ਸੋਚ ਕੇ ਦੱਸੋ ਕੋਈ ਪੁਰਸ਼ ਅੱਜ ਵੀ ਆਪਣੇ ਪਿਤਾ ਦੀ ਇੱਛਾ ਪਾਲਣ ਲਈ ਇਹੋ ਜਿਹੀ ਜੀਵਨ ਦਾਨ ਦੀ ਕੁਰਬਾਨੀ ਕਰ ਸਕਦਾ ਹੈ ।

੧. ਤਦ ਰਾਜਾ ਖੜਗ ਸਿੰਘ ਅਰਜਨ ਨਾਲ ਜੁੱਧ ਕਰਨਾ ਛੱਡਕੇ ਅਰਜਨ ਨੂੰ ਬਾਲਕ ਸਮਝਕੇ ਭੀਮ ਸੈਨ ਦੇ ਉਪਰ ਜਾ ਪਿਆ ॥੧੬੨੦॥

੨. ਆ ਕੇ ਭੀਮ ਸੈਨ ਦਾ ਰਥ ਤੋੜ ਦਿਤਾ ਅਤੇ ਜੁੱਧ ਭੂਮੀ ਦੇ ਵਿਚ ਬਹੁਤ ਸਾਰੇ ਸੂਰਮੇ ਮਾਰ ਦਿਤੇ। ਬਹੁਤ ਸਾਰੇ ਸੂਰਮੇ ਜ਼ਖਮੀ ਹੋ ਕੇ ਧਰਤੀ ਤੇ ਗਿਰ ਪਏ ਹਨ ਕੋਈ ਜ਼ਖਮੀ ਦੂਜੇ ਘਾਯਲ ਦੇ ਨਾਲ ਜੁੱਧ ਕਰਦਾ ਹੈ।

੩. ਇਕ ਉਹ ਹਨ ਜੋ ਜੁੱਧ ਭੂਮੀ ਵਿਚੋਂ ਭੱਜ ਕੇ ਚਲੇ ਗਏ ਹਨ ਤੇ ਇਕ ਉਹ ਹਨ ਜੋ ਹਥਿਆਰਾਂ ਨਾਲ ਸਜੇ ਹੋਏ ਕ੍ਰੋਧ ਨਾਲ ਭਖੇ ਹੋਏ ਹਨ। ਇਕ ਉਹ ਸੂਰਮੇ ਹਨ ਜੋ ਡਰਦੇ ਥਰ ਥਰ ਕੰਬਦੇ ਤੇ ਹਥੋਂ ਤਲਵਾਰ ਸੁਟ ਦਿਤੀ ਹੈ ਅਤੇ ਦੌੜ ਗਏ ਹਨ ॥੧੬੨੧॥

੪. ਦੋਹਰਾ ॥ ਅਰਜਨ ਤੀਰ ਕਮਾਣ ਲੈ ਕੇ ਮੁੜ ਕੇ ਆ ਗਿਆ ਤਿੱਖਾ ਤੀਰ ਖਿੱਚ ਕੇ। ਖੜਗ ਸਿੰਘ ਦੇ ਮਾਰ ਦਿਤਾ ਸਰੀਰ ਦੇ ਵਿਚ ਮਨ ਵਿਚ ਉਸ ਦੇ ਮਾਰਨ ਲਈ ਦਿਲ ਵਿਚ ਸੋਚ ਕੇ ॥੧੬੨੨॥

੫. ਸਵੈਯਾ ॥ ਜਦੋਂ ਖੜਗ ਸਿੰਘ ਨੂੰ ਤੀਰ ਲਗਿਆ ਤਾਂ ਰਿਸ ਖਾ ਕੇ ਰਾਜੇ ਨੇ ਅਰਜਨ ਨੂੰ ਇਹ ਗੱਲਾਂ ਕਹੀਆਂ ਓ ਅਰਜਨ! ਤੂੰ ਕਾਹਦੇ ਵਾਸਤੇ ਅੱਗ ਵਿਚ ਸੜਦਾ ਹੈ ਤੇਰੀ ਸੁੰਦਰ ਮੂਰਤ ਪਿਆਰੀ ਲਗਦੀ ਹੈ ਤੂੰ ਮੇਰੀ ਗੱਲ ਸੁਣ ਜਿਸ ਕਰਕੇ ਮੈਂ ਕਹਿੰਦਾ ਹਾਂ ਨਹੀਂ ਤਾਂ ਮੈਂ

੬. ਉਸਦੇ ਸਮੇਤ ਹੀ ਤੈਨੂੰ ਕਤਲ ਕਰ ਦਿਆਂਗਾ ਜਿਸ ਦੇ ਕੋਲੋਂ ਤੈਂ ਤੀਰ ਚਲਾਉਣ ਦਾ ਨਿਸ਼ਾਨ ਸਿੱਖਿਆ ਹੈ। ਜਾਹ ਘਰ ਨੂੰ ਤੁਰ ਜਾਹ, ਮੈਂ ਤੈਨੂੰ ਸੁੰਦਰ ਨੇਤਰਾਂ ਵਾਲਾ ਜਾਣ ਕੇ ਛੱਡਦਾ ਹਾਂ ॥੧੬੨੩॥

੭. ਸਵੈਯਾ ॥ ਰਾਜੇ ਨੇ ਇਸ ਤਰ੍ਹਾਂ ਕਹਿਕੇ ਅਰਜਨ ਨੂੰ ਜੁੱਧ ਵਿਚ ਫੌਜ ਦੇ ਉਤੇ ਹੱਥ ਵਿਚ ਤੇਜ ਤਲਵਾਰ ਲੈ ਕੇ ਹੱਲਾ ਕਰਕੇ ਪੈ ਗਿਆ। ਸੈਨਾ ਨੂੰ ਵੇਖਕੇ ਬੜੇ ਜੋਰ ਦੇ ਨਾਲ ਉੱਚੀ ਲਲਕਾਰਾ ਮਾਰ ਕੇ ਟੁੱਟਕੇ ਪੈ ਗਿਆ ਕਿਸੇ ਦਾ ਕੋਈ ਭੈ ਨਹੀਂ ਰੱਖਿਆ।

੮. ਵੈਰੀ ਦੇ ਹਵਾਸ ਗੁੰਮ ਹੋ ਗਏ ਕੋਈ ਉਸਦੇ ਸਾਹਮਣੇ ਹਥਿਆਰ ਨਹੀਂ ਚੁੱਕ ਸਕਿਆ ਅਨੇਕਾਂ ਹੀ ਜੁੱਧ ਦੇ ਵਿਚ ਮਾਰ ਦਿਤੇ ਕੁਝ ਪਏ ਪਾਣੀ, ਪਾਣੀ ਪੁਕਾਰਦੇ ਨੇ ਕਈ ਬੋਲ ਨਹੀਂ ਸਕਦੇ ਪਾਣੀ ਲਈ ਇਸ਼ਾਰੇ (ਸੈਨਤਾਂ) ਕਰਦੇ ਹਨ ॥੧੬੨੪॥

੯. ਦੋਹਰਾ ॥ ਜਿਸ ਵੇਲੇ ਪਾਂਡਵਾਂ ਦੀ ਸੈਨਾ ਭੱਜੀ ਜਾਂਦੀ ਕ੍ਰਿਸ਼ਨ ਨੇ ਅੱਖੀਂ ਵੇਖੀ ਤਾਂ ਦੁਰਜੋਧਨ ਨੂੰ ਇਹ ਗੱਲ ਕਹੀ ਕਿ ਤੂੰ ਆਪਣੀ ਸੈਨਾ ਲੈ ਜਾਹ ॥੧੬੨੫॥

੧੦. ਸਵੈਯਾ ॥ ਕ੍ਰਿਸ਼ਨ ਜੀ ਦੀਆਂ ਇਹ ਗੱਲਾਂ ਸੁਣ ਕੇ ਦੁਰਜੋਧਨ ਸ਼ਸਤ੍ਰ ਸਜਾ ਕੇ ਸੈਨਾ ਲੈ ਕੇ ਚੱਲ ਪਿਆ [1]ਭੀਸ਼ਮ ਪਿਤਾਮਾ ਅੱਗੇ ਹੋ ਗਿਆ ਸੂਰਜ ਦਾ ਪੁੱਤ੍ਰ ਕਰਨ ਦ੍ਰੋਣਾ ਚਾਰਜ, ਕ੍ਰਿਪਾ ਚਾਰਜ ਨਾਲ ਤੁਰ ਪਏ।

੧੧. ਲਲਕਾਰਾ ਮਾਰ ਕੇ ਵੈਰੀ ਤੇ ਜਾ ਪਏ ਸਾਰੇ ਹੀ ਅਤੇ ਉਹਨਾਂ ਨੇ ਰਾਜੇ ਖੜਗ ਸਿੰਘ ਦੇ ਨਾਲ ਬੜੇ ਜੋਰ ਸ਼ੋਰ ਨਾਲ ਜੁੱਧ ਕੀਤਾ। ਰਾਜਾ ਖੜਗ ਸਿੰਘ ਵੀ ਉਹਨਾਂ ਸਾਹਮਣੇ ਜਾ ਕੇ ਲੜਿਆ ਕਿਸੇ ਤੋਂ ਡਰਿਆ ਨਹੀਂ ਸਗੋਂ ਸਾਰਿਆ ਦੇ ਇੱਕ, ਇੱਕ ਤੀਰ ਮਾਰ ਦਿਤਾ ॥੧੬੨੬॥

੧੨. ਸਵੈਯਾ ॥ ਤਾਂ ਭੀਸ਼ਮ ਪਿਤਾਮਾ ਨੇ ਮਨ ਵਿਚ ਕ੍ਰੋਧ ਕੀਤਾ ਅਤੇ ਰਾਜੇ ਖੜਗ ਸਿੰਘ ਦੇ ਉਤੇ ਕਈ ਤੀਰ ਚਲਾ ਦਿਤੇ। ਰਾਜੇ ਨੇ ਉਹ ਤੀਰ ਆਉਂਦੇ ਆਪਣੇ ਤੀਰਾਂ ਦੇ ਨਾਲ ਰਾਹ ਵਿਚ ਹੀ ਕੱਟ ਦਿਤੇ ਅਤੇ ਖੜਗ ਸਿੰਘ ਬੜਾ ਭਾਰੀ ਖੰਡਾ ਲੈਕੇ ਚੱਲ ਪਿਆ।

੧੩. ਬੜਾ ਜੋਰ ਸ਼ੋਰ ਨਾਲ ਉਥੇ ਜੁੱਧ ਹੋਇਆ ਅਤੇ ਜੁੱਧ ਦੇ ਵਿਚ ਹੀ ਰਾਜੇ ਨੇ ਰਿਸਕੇ ਭੀਖਮ ਪਿਤਾਮਾ ਨੂੰ ਕੁਝ ਬਚਨ ਸੁਣਾਏ ਤੇ ਕਿਹਾ ਕਿ ਤੂੰ ਮੇਰੇ ਬਲ ਨੂੰ ਉਦੋਂ ਵੇਖੇਂਗਾ ਜਦੋਂ ਜਮਰਾਜ ਦੇ ਘਰ ਜਾ ਵਸੇਂਗਾ ॥੧੬੨੭॥

੧੪. ਦੋਹਰਾ ॥ ਜਦੋਂ ਰਾਜੇ ਖੜਗ ਸਿੰਘ ਨੇ ਵੇਖਿਆ ਕਿ ਭੀਸਮ ਪਿਤਾਮਾ ਜੁੱਧ ਵਿਚੋਂ ਭੱਜਣ ਵਾਲਾ ਨਹੀਂ ਹੈ ਰਾਜੇ ਨੇ ਇਹ ਗੱਲ ਵੇਖ ਲਈ ਤਦ ਉਸ ਨੇ ਭੀਸਮ ਪਿਤਾਮਾ ਦੇ ਰਥੀ ਦਾ ਸਿਰ ਕੱਟ ਦਿਤਾ ਤੀਰ ਦੇ ਨਾਲ ॥੧੬੨੮॥

੧੫. ਰਥਵਾਨ ਤੋਂ ਬਿਨਾਂ ਘੋੜੇ ਆਪ ਮੁਹਾਰੇ ਹੋ ਕੇ ਰਥ ਨੂੰ ਲੈ ਕੇ ਭੱਜ ਗਏ, ਤਦ ਦੁਰਜੋਧਨ ਕ੍ਰੋਧ ਨਾਲ ਭਰ ਗਿਆ ਨਾਲ ਦ੍ਰੋਣਾ ਚਾਰਜ ਆਪ ਤੀਰ ਕਮਾਣ ਲੈ ਕੇ ਆਪ ਹਠ ਧਰ ਕੇ ਖੜਾ ਰਿਹਾ ਜਰਾ ਕੁ ਵੀ ਡਰਿਆ ਨਹੀਂ।

---

(ਪੰਨਾ ੩੬੩ ਦੀ ਬਾਕੀ)

ਪ੍ਰਗਟ ਕੀਨੋ ਪ੍ਰਤਾਪ ॥ ਨਾਰਾਇਣ ਸੰਤ ਕੋ ਮਾਈ ਬਾਪ ॥੩॥ ਨਾਰਾਇਣ ਸਾਧ ਸੰਗਿ ਨਰਾਇਣ ॥ ਬਾਰੰਬਾਰ ਨਰਾਇਣ ਗਾਇਣ ॥ ਬਸਤੁ ਅਗੋਚਰ ਗੁਰ ਮਿਲ ਲਹੀ॥ ਨਾਰਾਇਣ ਓਟ ਨਾਨਕ ਦਾਸ ਗਹੀ ॥੪॥ ਪੰ: ੮੬੮॥ਮ:੫॥ ਇਸੇ ਤਰ੍ਹਾਂ ਅੱਗੇ

੨ ਰਾਮ ਸਤੋਤਰ ਕੀਤੀ ਹੈ।

ਰਾਮ ਰਾਮ ਸੰਗਿ ਕਰਿ ਬਿਉਹਾਰ ॥ ਰਾਮ ਰਾਮ ਰਾਮ ਪ੍ਰਾਨ ਅਧਾਰ ॥ ਰਾਮ ਰਾਮ ਰਾਮ ਕੀਰਤਨੁ ਗਾਇ ॥ ਰਮਤ ਰਾਮ ਸਭ ਰਹਿਓ ਸਮਾਇ ॥੧॥ ਸੰਤ ਜਨਾ ਮਿਲਿ ਬੋਲਹੁ ਰਾਮ ॥ ਸਭ ਤੇ ਨਿਰਮਲ ਪੂਰਨ ਕਾਮ ॥੧॥ ਰਹਾਉ ॥ ਰਾਮ ਰਾਮ ਧਨੁ ਸੰਚਿ ਭੰਡਾਰ ॥ ਰਾਮ ਰਾਮ ਰਾਮ ਕਰਿ ਆਹਾਰ ॥ ਰਾਮ ਰਾਮ ਵੀਸਰਿ ਨਹੀ ਜਾਇ ॥ ਕਰਿ ਕਿਰਪਾ ਗੁਰਿ ਦੀਆ ਬਤਾਇ ॥੨॥ ਰਾਮ ਰਾਮ ਰਾਮ ਸਦਾ ਸਹਾਇ ॥ ਰਾਮ ਰਾਮ ਰਾਮ ਲਿਵ ਲਾਇ ॥ ਰਾਮ ਰਾਮ ਜਪਿ ਨਿਰਮਲ ਭਏ॥ ਜਨਮ ਜਨਮ ਕੇ ਕਿਲ ਬਿਖ ਗਏ ॥੩॥ ਰਮਤ ਰਾਮ ਜਨਮ ਮਰਣੁ ਨਿਵਾਰੈ ॥ ਉਚਰਤ ਰਾਮ ਭੈ ਪਾਰਿ ਉਤਾਰੈ ॥ ਸਭ ਤੇ ਊਚ ਰਾਮ ਪ੍ਰਗਾਸ ॥ ਨਿਸਿ ਬਾਸੁਰ ਜਪਿ ਨਾਨਕ ਦਾਸ ॥੪॥੪॥੯॥੧੦॥ਅੰਗ ੮੬੫॥ਮ:੫॥

੩ ਮੁਕੰਦ ਸਤੋਤਰ ॥ ੧ਓ ਸਤਿਗੁਰ ਪ੍ਰਸਾਦਿ ॥ ਰਾਗੁ ਗੋਂਡ ਬਾਣੀ ਰਵਿਦਾਸ ਜੀ ਕੀ ਘਰੁ ੨॥

ਮੁਕੰਦ ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਰ ॥ ਸੋਈ ਮੁਕੰਦੁ ਮੁਕਤਿ ਕਾ ਦਾਤਾ ॥ ਸੋਈ ਮੁਕੰਦੁ ਹਮਰਾ ਪਿਤ ਮਾਤਾ ॥੧॥ ਜੀਵਤ ਮੁਕੰਦੇ॥ ਮਰਤ ਮੁਕੰਦੇ ॥ ਤਾਕੇ ਸੇਵਕ ਕਉ ਸਦਾ ਅਨੰਦੇ ॥੧॥ ਰਹਾਉ ॥ ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥ ਜਪਿ ਮੁਕੰਦ ਮਸਤਕਿ ਨੀਸਾਨੰ ॥ ਸੇਵ ਮੁਕੰਦ ਕਰੈ ਬੈਰਾਗੀ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ ॥੨॥ ਏਕੁ ਮੁਕੰਦੁ ਕਰੈ ਉਪਕਾਰੁ ॥ ਹਮਰਾ ਕਹਾ ਕਰੈ ਸੰਸਾਰੁ ॥ ਮੇਟੀ ਜਾਤਿ ਹੂਏ ਦਰਬਾਰਿ ॥ ਤੁਹੀ ਮੁਕੰਦ ਜੋਗ ਜੁਗਤਾਰਿ ॥੩॥ ਉਪਜਿਓ ਗਿਆਨੁ ਹੂਆ ਪਰਗਾਸ ॥ ਕਰਿ ਕਿਰਪਾ ਲੀਨੇ ਕੀਟ ਦਾਸ ॥ ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥ ਜਪਿ ਮੁਕੰਦ ਸੇਵਾ ਤਾਹੂ ਕੀ ॥੪॥੧॥ਅੰਗ ੮੭੫॥

ਨਿਰੰਕਾਰ ਨਾਮ ਦੀ ਸਤੋਤਰ ਕਿਤੇ ਨਹੀਂ ਲਿਖੀ ਨਾ ਕਿਸੇ ਮੰਗਲ ਵਿਚ ਸ਼ਾਮਲ ਹੈ ਨਾ ਹੀ ਇਸ ਨੂੰ ਅਕਾਲ ਰਖ ਕੇ ਅਰਦਾਸ ਮਿਲਦੀ ਹੈ, ਹਾਂ ਬਾਕੀ ਨਾਮਾਂ ਦੇ ਤੁਲਨਾਤਮਕ ਨਿਰੰਕਾਰ ਨਾਮ ਨੂੰ ਵੀ ਪ੍ਰਮਾਣਕਤਾ ਹਾਸਲ ਹੈ ਜੋ ਐਸ ਤਰ੍ਹਾਂ ਕਿਤੇ ਕਿਤੇ ਮਿਲਦੀ ਹੈ ਮਿਕਸ ਰੂਪ ਦੇ ਵਿਚ:—

ਜਾ ਕਉ ਰਾਖੈ ਰਾਖਣਹਾਰੁ ॥ ਤਿਸਕਾ ਅੰਗੁ ਕਰੇ ਨਿਰੰਕਾਰੁ ॥੧॥ ਰਹਾਉ ॥ ਮਾਤ ਗਰਭ ਮਹਿ ਅਗਨਿ ਨ ਜੋਹੈ ॥ ਕਾਮੁ ਕ੍ਰੋਧੁ ਲੋਭੁ ਮੋਹੁ ਨ ਪੋਹੈ ॥ ਸਾਧ ਸੰਗਿ ਜਪੈ ਨਿਰੰਕਾਰ ॥ ਨਿੰਦਕ ਕੈ ਮੁਹਿ ਲਾਗੈ ਛਾਰੁ ॥੧॥ ਰਾਮ ਕਵਚੁ ਦਾਸ ਕਾ ਸੰਨਾਹੁ ॥ ਦੂਤ ਦੁਸਟ ਤਿਸੁ ਪੋਹਤ ਨਾਹਿ ॥ ਜੋ ਜੋ ਗਰਬੁ ਕਰੇ ਸੋ ਜਾਇ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥੨॥ ਜੋ ਜੋ ਸਰਣਿ ਪਇਆ ਹਰਿ ਰਾਇ ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ ॥ ਜੇ ਕੋ ਬਹੁਤੁ ਕਰੇ ਅਹੰਕਾਰ ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ ॥੩॥ ਹੈਭੀ ਸਾਚਾ ਹੋਵਣਹਾਰੁ ॥ ਸਦਾ ਸਦਾ ਜਾਈ ਬਲਿਹਾਰ ॥ ਅਪਣੇ ਦਾਸ ਰਖੇ ਕਿਰਪਾ ਧਾਰਿ ॥ ਨਾਨਕ ਕੇ ਪ੍ਰਭ ਪ੍ਰਾਣਅਧਾਰ ॥੪॥੧੯॥੨੦॥ਅੰਗ ੮੬੮॥ਮ:੫॥

ਜੇ ਇਸ ਸ਼ਬਦ ਵਿਚ ਦੋ ਵਾਰੀ ਨਿਰੰਕਾਰ ਦਾ ਪਵਿਤ੍ਰ ਨਾਮ ਆਇਆ ਹੈ ਤਾਂ ਰਾਮ ਦਾ ਨਾਮ ਵੀ ਨਾਲ ਮੌਜੂਦ ਹੈ ਤੇ ਹਰਿ ਰਾਇ ਵੀ ਨਾਲ ਹੈ ਅਤੇ ਨਾਨਕ ਕੇ ਪ੍ਰਭ ਪ੍ਰਾਣਾ ਦੇ ਅਧਾਰ ਵੀ ਨਾਲ ਸੁਸੋਭਤ ਹੈ।

ਇਸੇ ਤਰ੍ਹਾਂ ਰਾਮ ਸਤੋਤਰ ਦੇ ਨਿਚੋੜ ਵਿਚ ਕਈ ਨਾਮਾ ਨੂੰ ਨਾਲ ਮਿਲਾ ਕੇ ਲੇਖ ਹੈ :—

ਉਨ ਕਉ ਖਸਮਿ ਕੀਨੀ ਠਾਕਹਾਰੇ ॥ ਦਾਸ ਸੰਗ ਤੇ ਮਾਰਿ ਬਿਦਾਰੇ ॥

ਗੋਬਿੰਦ ਭਗਤ ਕਾ ਮਹਲੁ ਨ ਪਾਇਆ ॥ ਰਾਮ ਜਨਾ ਮਿਲਿ ਮੰਗਲੁ ਗਾਇਆ ॥੧॥

ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥ ਰਾਮ ਭਗਤ ਕੇ ਪਾਨੀਹਾਰ ॥੧॥ ਰਹਾਉ ॥

ਜਗਤ ਪਾਸ ਤੇ ਲੇਤੇ ਦਾਨੁ ॥ ਗੋਬਿੰਦ ਭਗਤ ਕਉ ਕਰਹਿ ਸਲਾਮੁ ॥ਅੰਗ ੮੬੫॥ ਮ:੫॥

(ਬਾਕੀ ਪੰਨਾ ੩੬੬ ਤੇ)

ਠਾਨ ਰਹਿਓ ਨਹ ਨੈਕੁ ਡਰਿਓ ॥ [1]ਕਰਵਾਰ ਕਟਾਰਨਿ ਸੂਲਨਿ ਸਾਂਗਨਿ ਚਕ੍ਰਨਿ ਕੋ ਅਤਿ ਜੁਝ ਕਰਿਓ ॥੧੬੨੯॥ [2]ਕਾਨ੍ਹ ਜੂ ਬਾਚ ਖੜਗੇਸ ਸੋ ॥ ਸ੍ਵੈਯਾ ॥[3] ਤਉ ਹੀ ਲਉ ਸ੍ਰੀ ਜਦੁਬੀਰ ਲੀਏ ਧਨ ਸ੍ਰੀ ਖੜਗੇਸ ਕਉ ਬੈਨ ਸੁਨਾਯੋ ॥ ਮਾਰਤ ਹਉ ਹਠਿਕੈ ਸਠਿ ਤੋ ਕਹੁ; ਕਾ ਭਯੋ ਜੋ ਅਤਿ ਜੁਧੁ ਮਚਾਯੋ ॥ [4]ਏਕ ਘਰੀ ਲਰਿ ਲੈ ਮਰਿ ਹੈ ਅਬ; ਜਾਨਤ ਹਉ ਤੁਯ ਕਾਲ ਹੀ ਆਯੋ ॥ ਚੇਤ ਰੇ ਚੇਤ ਅਜਉ ਚਿਤ ਮੈ ਹਰਿ ਇਉ ਕਹਿਕੈ ਧਨੁ ਬਾਨ ਚਲਾਯੋ ॥੧੬੩੦॥ ਦੋਹਰਾ ॥ [5]ਆਵਤ ਸਰ ਸੋ ਕਾਟਿ ਕੈ ਰਿਸਿ ਬੋਲਯੋ ਖੜਗੇਸ ॥ ਮੁਹਿ ਪਉਰਖ ਜਾਨਤ ਸਕਲ ਸੇਸ ਸੁਰੇਸ ਮਹੇਸ ॥੧੬੩੧॥ ਕਬਿੱਤੁ । [6]ਭੱਖ ਜੈਹਉ ਭੂਤਨ ਭਜਾਇ ਦੈਹੋ ਸੁਰਾਸੁਰ ਸਯਾਮ ਪਟਿਕੈਹੋ ਭੂਮਿ ਭੁਜਾ ਅਸ ਜੋ ਗਹੋ ॥ ਭੈਰਵ ਨਚੈਹਉ ਭਾਰੀ ਜੁੱਧਹਿ ਮਚੈਹਉ ਪੁਨਿ ਭਾਜਹੂੰ ਨ ਜੈਹਉ ਸੁਨਿ ਸਾਚੀ ਹਰਿ ਹਉ ਕਹਉ ॥ [7]ਕਹਾਂ ਦ੍ਰੂਉਣ ਦਿਜ ਕਉ ਸੰਘਾਰਤ ਨ ਲਾਗੈ ਪਲੁ ਮਾਰੋ ਦਲ ਬਲ ਇੰਦ੍ਰ ਜਮ ਰੁਦ੍ਰ ਜੋ ਚਹਉ ॥ ਰਾਧਕਾ ਰਵਨ ਤਊ ਤੇਰੇ ਰਨ ਜੁਰੇ ਆਜੁ ਛਤ੍ਰੀ ਖੜਗੇਸ ਹੁਇ ਅਨੈ ਸੋ ਬੋਲ ਹਉ ਸਹਉ ॥੧੬੩੨॥ ਛਪੈ ॥ [8]ਤਬਹਿ ਦ੍ਰੂਉਣ ਰਿਸ ਕੋਪ ਬਢਾਇ ਨ੍ਰਿਪ ਸਉਹੈ ਧਾਯੋ ॥ ਅਸਤ੍ਰ ਸਸਤ੍ਰ ਗਹਿ ਪਾਨ ਬਹੁਤੁ ਬਿਧਿ ਜੁੱਧੁ ਮਚਾਯੋ ॥ [9]ਅਧਿਕ ਸ੍ਰੂਉਣ ਤਨ ਭਰੇ; ਲਰੇ ਭਟ ਘਾਇਲ ਐਸੇ ॥ ਲਾਲ ਗੁਲਾਲ ਭਰੇ ਪਟਿ ਖੇਲਤ ਚਾਚਰ ਜੈਸੇ ॥ [10]ਤਬ ਦੇਖ ਸਭੈ ਸੁਰ ਯੋਂ ਕਹੈ ਧੰਨਿ ਦਿਜ ਧੰਨਿ ਸੁ ਭੂਪ ਤੁਅ ॥ ਜੁਗ ਚਾਰਨ ਮੈ ਅਬ ਲਉ ਕਹੂੰ ਐਸੋ ਜੁੱਧ ਨ ਭਯੋ ਭੁਅ ॥੧੬੩੩॥ ਦੋਹਰਾ ॥ [11]ਘੇਰਿਓ ਤਬ ਖੜਗੇਸ ਕਉ ਪਾਂਡਵ ਸੈਨ ਰਿਸਾਇ ॥ ਪਾਰਥ ਭੀਖਮ ਭੀਮ ਦਿਜ ਦ੍ਰੂਉਣ ਕ੍ਰਿਪਾ ਕੁਰਰਾਇ ॥੧੬੩੪॥ ਕਬਿਤੁ ॥ [12]ਜੈਸੇ ਬਾਰ ਖੇਤ ਕੋ ਜੁ ਕਾਲ ਫਾਸ ਚੇਤ ਕੌਂ ਸੁ ਭਿੱਛ ਦਾਨ ਦੇਤ ਕਉ ਸੁ ਕੰਕਨ ਜਿਉ ਕਰ ਕੌਂ॥ ਜੈਸੇ ਦੇਹ ਪ੍ਰਾਨ ਕੌਂ ਪ੍ਰਵੇਖ ਸਸ ਭਾਨ ਕੌਂ ਅਗਿਆਨ ਜੈਸੇ ਗਿਆਨ ਕੌਂ ਸੁ ਗੋਪੀ ਜੈਸੇ ਹਰਿ ਕੌਂ ॥ [13]ਜਿਉ ਤੜਾਗ ਆਪ ਕੱਉ ਸੁ ਮਾਲਾ ਜੈਸੇ ਜਾਪ ਕਉ ਸੁ ਪੁੰਨਿ ਜੈਸੇ ਪਾਪ ਕਉ ਜਿਉ ਆਲ ਬਾਲ ਤਰ ਕੌਂ ॥ ਜੈਸੇ ਉਡ ਧ੍ਰੂਅ ਕੰਉ ਸਮੁੱਦ੍ਰ ਜੈਸੇ ਭੂਅ ਕੰਉ ਸੁ ਤੈਸੇ ਘੇਰਿ ਲੀਨੋ ਹੈ ਖੜਗ ਸਿੰਘ ਬਰ ਕੌਂ ॥੧੬੩੫॥ ਸ੍ਵੈਯਾ॥ [14]ਘੇਰਿ ਲਯੋ ਖੜਗੇਸ ਜਬੈ ਤਬ ਹੀ ਦੁਰਜੋਧਨ ਕੋਪ ਭਯੋ ਹੈ ॥ ਪਾਰਥ ਭੀਮ ਜੁਧਿਸਟਰਿ ਭੀਖਮ ਅਉਰ ਹਲੀ ਹਲ ਪਾਨ ਲਯੋ ਹੈ ॥[15] ਭਾਨਜ ਦ੍ਰੂਉਣ ਜੁ ਅਉਰ ਕ੍ਰਿਪਾ ਸੁ ਕ੍ਰਿਪਾਨ ਲਏ ਅਰਿ ਓਰ ਗਯੋ ਹੈ ॥ ਅਤ੍ਰਨ ਲਾਤਨ ਮੂਕਨ ਦਾਂਤਨ ਕੋ ਤਹਾਂ ਆਹਵ ਹੋਤ ਭਯੋ ਹੈ ॥੧੬੩੬॥ ਸ੍ਵੈਯਾ ॥

---

(ਪੰਨਾ ੩੬੫ ਦੀ ਬਾਕੀ)

ਗੁਰਬਾਣੀ ਦਾ ਅੰਤਿਮ ਫੈਸਲਾ ॥ ਰਾਗੁ ਦੇਵ ਗੰਧਾਰੀ ਮਹਲਾ ੫॥ ਘਰ ੭॥
੧ਓ ਸਤਿਗੁਰ ਪ੍ਰਸਾਦਿ ॥ ਸਭ ਦਿਨ ਕੇ ਸਮਰਥ ਪੰਥੁਲੇ ਹਉ ਬਲਿ ਬਲਿ ਜਾਉ ॥
ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥੧॥ ਰਹਾਉ ॥ ਜਾਸਨ ਬਾਸਨ ਸਹਜ ਕੇਲ ਕਰੁਣਾ ਮੈ ਏਕ ਅਨੰਤ ਅਨੂਪੈ ਠਾਉ ॥੧॥ ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ ਸਰਬ ਨਾਥ ਅਨੇਕੈ ਨਾਉ ॥ ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ ਜੀਵਾਉ ॥੨॥੧॥ ਅੰਗ ੫੩੬॥
ਅਰਥ ਭਾਵ । ਗੁਰੂ ਜੀ ਹਰੀ ਅੱਗੇ ਅਰਦਾਸ ਕਰਦੇ ਹਨ ਹੇ ਸਦ ਸਖਾ, ਹਮੇਸ਼ਾਂ ਲਈ ਤਾਕਤ (ਬਲ) ਦੇ ਸੋਮੇ ਅਤੇ ਬਲ ਦੇ ਰਸਤੇ ਅਥਵਾ ਮੇਰੇ ਬਲ ਦੇ ਰਸਤੇ ।
ਥੰਮਲੇ (ਪ੍ਰਭੂ ਮੈਂ ਤੇਰੇ ਤੋਂ ਬਲਿਹਾਰ ਜਾਂਦਾ ਹਾਂ ਕਿਉਂਕਿ ਹੋਰ ਬਲਵਾਨ ਜੋ ਜਗਤ ਵਿਚ ਆਉਂਦੇ ਹਨ ਚਾਰ ਦਿਨ ਆਪਣਾ ਜੋਰ ਵਿਖਾ ਕੇ ਤੁਰ ਜਾਂਦੇ ਹਨ ਪਰ ਤੂੰ ਸਦਾ ਸਮਰਥ ਹੈਂ । ਜਿਹੜੇ ਸੰਤ ਤੇਰੇ ਗੁਣ ਗਾਂਉਂਦੇ ਹਨ ਉਹ ਮੈਨੂੰ ਭਾਉਂਦੇ ਹਨ ਉਹਨਾਂ ਸੰਤਾਂ ਦੇ ਚਰਨਾਂ ਤੇ ਮੈਂ ਪਿਆ ਰਵਾਂ । ਹੇ ਸਾਡੇ ਜਸ ਦੇ ਪਾਤਰ (ਸਾਡੇ ਜਸ ਕਰਨ ਦੇ ਜੋਗ) ਸਹਜ ਅਵਸਥਾ ਵਾਲੀਆਂ ਮੌਜਾਂ ਕਰਨ ਵਾਲੇ ਕਿਰਪਾ ਦੇ ਰੂਪ ਹਰੀ ਜੀ, ਹੇ ਇਕ ਰੂਪ ਤੋਂ ਭਾਵ

(ਬਾਕੀ ਪੰਨਾ ੩੬੭ ਤੇ)

੧. ਤਲਵਾਰਾਂ, ਕਟਾਰਾਂ, ਤ੍ਰਿਸ਼ੂਲ, ਨੇਜ਼ੇ ਚੱਕ੍ਰਾਂ ਦੇ ਨਾਲ ਘੋਰ ਜੁੱਧ ਕਰਨ ਲੱਗੇ ॥੧੬੨੯॥

੨. ਕ੍ਰਿਸ਼ਨ ਜੀ ਕਹਿੰਦੇ ਹਨ ਖੜਗ ਸਿੰਘ ਨੂੰ ॥ ਸਵੈਯਾ॥

੩. ਉਸੇ ਵੇਲੇ ਸ੍ਰੀ ਕ੍ਰਿਸ਼ਨ ਜੀ ਨੇ ਤੀਰ ਕਮਾਣ ਹੱਥ ਵਿੱਚ ਲੈ ਲਏ ਅਤੇ ਖੜਗ ਸਿੰਘ ਨੂੰ ਬਚਨ ਕਹਿ ਕੇ ਸੁਣਾਏ ਐ ਹਠੀ ਮੂਰਖ! ਮੈਂ ਹੁਣ ਤੈਨੂੰ ਮਾਰਨ ਲੱਗਾ ਹਾਂ ਕੀ ਹੋਇਆ ਜੇ ਤੈਂ ਬਹੁਤ ਜੁੱਧ ਕੀਤਾ ਹੈ ।

੪. ਇਕ ਘੜੀ ਹੋਰ ਲੜ ਲੈ ਫੇਰ ਮੈਂ ਤੈਨੂੰ ਮਾਰਦਾ ਹਾਂ ਇਹ ਗੱਲ ਮੈਂ ਜਾਣਦਾ ਹਾਂ ਕਿ ਤੇਰਾ ਕਾਲ ਹੀ ਆ ਗਿਆ ਹੈ। ਜਿਸ ਹਰੀ ਨੂੰ ਤੂੰ ਭੁੱਲ ਗਿਆ ਹੈਂ ਉਸ ਨੂੰ ਯਾਦ ਕਰ ਲੈ ਅਜੇ ਵੀ ਚਿਤ ਦੇ ਵਿਚ ਹਰੀ ਨੂੰ - ਇਹ ਕਹਿ ਕੇ ਧਣਖ ਵਿਚੋਂ ਬਾਣ ਕੱਢ ਦਿਤਾ (ਚਲਾ) ਦਿਤਾ ॥੧੬੩੦॥

੫. ਦੋਹਰਾ॥ ਆਉਂਦੇ ਹੀ ਤੀਰ ਨਾਲ ਕੱਟ ਕੇ ਕ੍ਰੋਧ ਨਾਲ ਬੋਲਿਆ ਖੜਗ ਸਿੰਘ । ਮੇਰੀ ਹਿੰਮਤ ਨੂੰ ਸਾਰੇ ਜਾਣਦੇ ਹਨ, ਸ਼ੇਸ਼ ਨਾਗ, ਇੰਦਰ ਅਤੇ ਸ਼ਿਵਜੀ ॥੧੬੩੧॥

੬. ਕਬਿੱਤੁ ॥ ਹੇ ਕ੍ਰਿਸ਼ਨ! ਜੇ ਮੈਂ ਗਰਮ ਹੋ ਗਿਆ ਸਾਰੇ ਭੂਤਾਂ ਨੂੰ ਭਜਾ ਦਿਆਂਗਾ ਦੇਵ ਤੇ ਦਾਨੋ ਹੇ ਸਜਾਮ! ਤੈਨੂੰ ਧਰਤੀ ਨਾਲ ਪਟਕਾ ਕੇ ਮਾਰ ਦਿਆਂਗਾ ਮੇਰੀ ਬਾਂਹ ਇਹ ਸਾਮਰਥ ਰਖਦੀ ਹੈ । ਐਥੇ ਮੈਦਾਨ ਖਾਲੀ ਕਰਕੇ ਭੌਰਾਂ ਨੂੰ ਨਚਾ ਦਿਆਂਗਾ, ਇਹੋ ਜਿਹਾ ਭਾਰੀ ਜੁੱਧ ਕਰਾਂਗਾ, ਪਰ ਤੂੰ ਕਿਤੇ ਉਸ ਵੇਲੇ ਭੱਜ ਨਾਂ ਜਾਈਂ, ਹੇ ਹਰਿ! ਸੁਣ ਮੈਂ ਤੈਨੂੰ ਸੱਚੀ ਗੱਲ ਕਹਿੰਦਾ ਹਾਂ

੭. ਕਿਆ ਹੈ ਮੇਰੇ ਸਾਹਮਣੇ ਦ੍ਰੋਣਾ ਚਾਰਜ ਬ੍ਰਾਮਣ ਇਸ ਨੂੰ ਮਾਰਦਿਆਂ ਤਾਂ ਮੈਨੂੰ ਇਕ ਪਲ ਵੀ ਨਹੀਂ ਲੱਗਣੀ । ਜੇ ਮੈਂ ਚਾਹਾਂ ਤਾਂ ਇੰਦ੍ਰ, ਜਮਰਾਜ, ਸ਼ਿਵਜੀ ਨੂੰ ਆਪਣੇ ਬਲ ਨਾਲ ਸਣੇ ਸੈਨਾ ਦੇ ਦਲ ਸਮੇਤ ਮਾਰ ਦਿਆਂ । ਐ ਰਾਧਾ ਦੇ ਨਾਲ ਖੇਲ ਕਰਨ ਵਾਲੇ (ਕ੍ਰਿਸ਼ਨ)! ਅੱਜ ਮੈਂ ਤੇਰੇ ਨਾਲ ਜੁੱਧ ਵਿਚ ਰੁਝ ਕੇ ਖੜਗ ਸਿੰਘ ਛੱਤ੍ਰੀ ਹੁੰਦਾ ਹੋਇਆ ਆਹ ਤੇਰੇ ਤੀਰਾਂ ਵਰਗੇ ਤਿਖੇ ਬਚਨ ਸੁਣਕੇ ਸਹਿਨ ਕਰ ਰਿਹਾ ਹਾਂ।

੮. ਇਹ ਗੱਲ ਸੁਣਕੇ ਦ੍ਰੋਣਾ ਚਾਰਜ ਨੇ ਰਿਸ ਵਿਚ ਆ ਕੇ ਜੋਸ਼ ਵਿਚ ਆ ਗਿਆ ਤੇ ਕ੍ਰੋਧ ਦੇ ਨਾਲ ਰਾਜੇ ਦੇ ਸਾਹਮਣੇ ਆ ਗਿਆ । ਹੱਥ ਦੇ ਵਿਚ ਅਸਤ੍ਰ ਤੇ ਸ਼ਸਤ੍ਰ ਲੈ ਕੇ ਬਹੁਤ ਤਰ੍ਹਾਂ ਦੀਆਂ ਬਿਧੀਆਂ ਦੇ ਨਾਲ ਜੁੱਧ ਕਰਨ ਲੱਗ ਗਿਆ।

੯. ਦੋਇੰ ਜੋਸ਼ ਵਿਚ ਆ ਕੇ ਐਸੇ ਲੜੇ ਕਿ ਦੋਹਾਂ ਦੇ ਸਰੀਰ ਖੂਨ ਦੇ ਨਾਲ ਜਖਮ ਲੱਗ ਲੱਗ ਕੇ ਲੋਥੂ ਪੋਥੂ ਹੋ ਗਏ ਇਤਨੇ ਜਖਮ ਖਾਧੇ । ਇਸ ਤਰ੍ਹਾਂ ਬਸਤ੍ਰ ਲਾਲ ਹੋ ਗਏ ਜਾਣੋ ਹੋਲੀ ਖੇਲਦਿਆਂ ਤੋਂ ਹੋ ਜਾਂਦੇ ਨੇ ।

੧੦. ਉਸ ਵੇਲੇ ਸਾਰੇ ਦੇਵਤੇ ਐਉਂ ਕਹਿੰਦੇ ਸਨ ਕਿ ਧੰਨ ਹੈ ਇਹ ਦ੍ਰੋਣਾਂ ਚਾਰਜ ਬ੍ਰਾਹਮਣ ਅਤੇ ਧੰਨ ਹੈ ਖੜਗ ਸਿੰਘ ਰਾਜਾ। ਚਾਰਾਂ ਜੁਗਾਂ ਦੇ ਵਿਚ ਇਸ ਧਰਤੀ ਤੇ ਇਹੋ ਜਿਹਾ ਜੁੱਧ ਕਦੇ ਨਹੀਂ ਹੋਇਆ ॥੧੬੩੩॥

੧੧. ਦੋਹਰਾ ॥ ਤਾਂ ਖੜਗ ਸਿੰਘ ਨੂੰ ਪਾਂਡਵਾਂ ਦੀ ਸੈਨਾ ਨੇ ਜੋਸ਼ ਵਿਚ ਆ ਕੇ ਘੇਰ ਲਿਆ । ਅਰਜਨ ਭੀਖਮ ਪਿਤਾਮਾ ਭੀਮ ਸੈਨ, ਦ੍ਰੋਣਾ ਚਾਰਜ, ਕ੍ਰਿਪਾ ਚਾਰਜ, ਦੁਰਯੋਧਨ ਕੁਰ ਰਾਇ (ਕੌਰੋਆਂ ਦਾ ਰਾਜਾ) ॥੧੬੩੪॥

੧੨. ਕਬਿੱਤੁ ॥ ਇਹਨਾਂ ਨੇ ਰਲਕੇ ਖੜਗ ਸਿੰਘ ਨੂੰ ਇਸ ਤਰ੍ਹਾਂ ਘੇਰੇ ਵਿਚ ਲੈ ਲਿਆ ਜਿਸ ਤਰ੍ਹਾਂ ਖੇਤ ਨੂੰ ਬਾੜ ਅਤੇ ਕਾਲ ਦੀ ਫਾਹੀ ਨੂੰ ਪ੍ਰਭੂ ਦਾ ਸਿਮਰਨ ਜਾਂ ਮੰਗਤੇ ਦਾਨੀ ਨੂੰ ਅਥਵਾ ਕੰਗਣ ਬਾਂਹ ਨੂੰ ਘੇਰੇ ਵਿਚ ਲੈ ਲੈਂਦੇ ਹਨ । ਜਿਸ ਤਰ੍ਹਾਂ ਪ੍ਰਾਣਾਂ ਨੂੰ ਦੇਹ ਸਰੀਰ ਨੇ ਅਤੇ ਚੰਦ੍ਰ ਸੂਰਜ ਨੂੰ ਪ੍ਰਵਾਰ, ਅਗਿਆਨ ਨੂੰ ਗਿਆਨ ਅਤੇ ਕ੍ਰਿਸ਼ਨ ਜੀ ਨੂੰ ਗੋਪੀਆਂ ਘੇਰੇ ਵਿਚ ਲੈ ਲੈਂਦੀਆਂ ਹਨ ।

੧੩. ਜਿਵੇਂ ਸਰੋਵਰ ਪਾਣੀ ਨੂੰ ਜਾਂ ਜਿਸ ਤਰ੍ਹਾਂ ਤੜਾਗੀ ਆਪਣੇ ਲੱਕ ਨੂੰ ਅਤੇ ਮਾਲਾ ਜਿਵੇਂ ਜਾਪ ਨੂੰ ਅਤੇ ਪੁੰਨ ਪਾਪਾਂ ਨੂੰ ਤੇ ਜਿਵੇਂ ਰੁੱਖ ਦੇ ਆਲੇ ਦੁਆਲੇ ਪਾਣੀ ਲਈ ਡੋਲ ਪਾਈ ਹੁੰਦੀ ਹੈ ਅਤੇ ਜਿਵੇਂ ਤਾਰਿਆਂ ਨੇ ਧ੍ਰੂ ਤਾਰਾ ਘੇਰਿਆ ਹੋਇਆ ਹੈ ਅਤੇ ਜਿਵੇਂ ਧਰਤੀ ਨੇ ਸਮੁੰਦ੍ਰ ਘੇਰਿਆ ਹੋਇਆ ਹੈ ਇਸ ਤਰ੍ਹਾਂ ਰਾਜੇ ਨੂੰ ਘੇਰਾ ਪੈ ਗਿਆ ਹੈ ॥੧੬੩੫॥

੧੪. ਸਵੈਯਾ ॥ ਇਸ ਤਰ੍ਹਾਂ ਜਦੋਂ ਖੜਗ ਸਿੰਘ ਨੂੰ ਘੇਰ ਲਿਆ ਉਦੋਂ ਫੇਰ ਦੁਰਯੋਧਨ ਕ੍ਰੋਧ ਵਿਚ ਆ ਗਿਆ ਅਰਜਨ ਭੀਮ ਸੈਨ, ਜੁਧਿਸ਼ਟਰ ਭੀਸ਼ਮ ਪਿਤਾਮਾ ਤੇ ਬਲ ਭੱਦਰ ਨੇ ਹਲ ਚੁਕ ਲਿਆ ਹੱਥ ਦੇ ਵਿਚ ।

੧੫. ਭਾਨਜ (ਸੂਰਜ) ਦਾ ਪੁੱਤਰ ਕਰਨ, ਦ੍ਰੋਣਾ ਚਾਰਜ ਹੋਰ ਕ੍ਰਿਪਾ ਚਾਰਜ ਕ੍ਰਿਪਾਨਾਂ ਹੱਥਾਂ ਵਿਚ ਲੈ ਕੇ ਵੈਰੀ ਖੜਗ ਸਿੰਘ ਵੱਲ ਚਲੇ ਗਏ ਅਸਤ੍ਰ (ਸੋਟੀਆਂ ਆਦਿ) ਲੱਤਾਂ ਤੇ ਮੁੱਕੇ, ਦੰਦਾਂ ਆਦਿ ਨਾਲ ਜੰਗ ਹੋਣ ਲੱਗ ਗਿਆ ॥੧੬੩੬॥

---

(ਪੰਨਾ ੩੬੬ ਦੀ ਬਾਕੀ)

(ਏਕਸ ਤੇ ਹੋਇਓ ਅਨੰਤਾ) ਤੇਰਾ ਸਥਾਨ (ਤੇਰਾ ਟਿਕਾਣਾ) ਬੇ ਮਿਸਾਲ ਹੈ । ਰਿਧੀਆਂ ਸਿਧੀਆਂ ਤੇ ਨੌਂ ਨਿਧੀਆਂ ਤੇਰੇ ਹੱਥ ਦੀ ਤਲੀ ਵਿਚ ਹਨ। ਪਰ ਜਿਹੜੀ ਲੋਕਾਂ ਨੂੰ ਅਚੰਭਾ ਕਰਨ ਵਾਲੀ ਗੱਲ ਹੈ ਉਹ ਹੈ ਅਸਚਰਜ ਗੱਲ ਇਹ ਹੈ ਕਿ ਤੇਰੀ ਜਗਜੀਵਨ ਸ਼ਕਤੀ (ਜਾਤ) ਇਕ ਹੈ ਪਰ ਨਾਮ ਅਨੇਕ ਹਨ । ਗੁਰੂ ਜੀ ਕਹਿੰਦੇ ਹਨ ਸਾਡੇ ਉਪਰ ਆਪਣੀ ਦਇਆ ਤੇ ਮੇਹਰਬਾਨੀ ਕਰਕੇ ਇਹ ਬਖਸ਼ਿਸ਼ ਕਰ ਦੇਹੁ ਕਿ ਮੈਂ ਜਦੋਂ ਤਕ ਜੀਂਦਾ ਤੇਰਾ ਨਾਮ ਦਾ ਜਸ ਸੁਣ ਸੁਣ ਕੇ ਹੀ ਜੀਵਾ। ਹੁਣ ਜੇਕਰ ਜਦ ਇਕੋ ਸ਼ਕਤੀ ਦੇ ਸਾਰੇ ਹੀ ਨਾਮ ਹਨ ਤਾਂ ਉਹਨਾਂ ਦਾ ਜਸ ਅਲਗ ਅਲਗ ਕਿਵੇਂ ਹੋ ਸਕਦਾ ਹੈ ? ਹੁਣ ਅਸੀਂ ਕਿਸ ਨਾਮ ਨੂੰ ਛੱਡਣਾ ਹੈ ਤੇ ਕਿਸ ਨੂੰ ਜਪਣਾ ਹੈ ਜੇ ਇਕ ਨੂੰ ਹੀ ਵਿਸ਼ੇਸ਼ਤਾ ਦਿੰਦੇ ਹਾਂ ਤਾਂ ਦੂਜੇ ਨਾਵਾਂ ਦੀ ਵਿਰੋਧਤਾ ਤੇ ਨਿਰਾਦਰੀ ਕਰਾਂਗੇ ।

ਸੁਣ ਪਾਂਡੇ ਕਿਆ ਲਿਖਹੁ ਜੰਜਾਲਾ ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ਰਹਾਉ॥
ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥ ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ ॥ ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ । ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥੨॥

ਐ ਪੰਡਿਤ ਕੀ ਐਵੇਂ ਹੋਰ ਆਲ ਜਾਲ ਸੰਸਾਰ ਦੇ ਜੰਜਾਲ ਲਿਖਦਾ ਹੈ ਜੇ ਲਿਖਣਾ ਹੈ ਤਾਂ ਲਿਖ ਗੁਰਾਂ ਦੱਸਿਆ ਨਾਮ ਗਊਆਂ ਚਾਰਨ ਵਾਲੇ ਗੋਪਾਲ ਦਾ ਨਾਮ । ਉਸ ਪ੍ਰਭ ਜੋਤਿ ਨੇ ਸਾਰਾ ਜਗ ਸਹਿਜੇ ਹੀ ਰਚ ਦਿਤਾ ਹੈ ਜਿਸ ਦੇ ਤਿੰਨ ਭਾਵਨਾ ਵਿਚ ਬੇਅੰਤ ਜੀਵ ਜੰਤ ਹਨ ਪਰ ਸਭਨਾ ਦੇ ਵਿਚ ਜੋਤਿ ਇਕੋ ਹੀ ਹੈ । ਜਿਸ ਦੇ ਵਿਚੋਂ ਜੋ ਗੁਰਮੁਖ ਨੂੰ ਗੁਰੂ ਦੁਆਰੇ ਉਹਨਾਂ ਦੀ ਪਸੰਦੀ ਦੇ (ਮਰਜੀ ਦੇ) ਨਾਮ ਦੇ ਹੀਰੇ ਮੋਤੀ ਮਿਲ ਜਾਂਦੇ ਹਨ, ਭਾਵ ਜਿਨ੍ਹਾਂ ਨੂੰ ਪਰਖ ਹੈ ਉਹ ਚੁਣ ਕੇ ਹੀਰੇ ਮੋਤੀ ਹਾਸਲ ਕਰ ਲੈਂਦੇ ਨੇ । ਉਹ ਠੀਕ ਸਮਝ ਕੇ ਬੁੱਝ ਲੈਂਦੇ ਹਨ ਉਹਨਾ ਨੂੰ ਪੜ੍ਹ ਕੇ ਬੁਝ ਲੈਂਦੇ ਹਨ ਕਿ ਜਿਸ ਦੇ ਅੰਦਰ ਸਾਚਾ ਕੀ ਹੈ । ਗੁਰੂ ਦੁਆਰੇ ਗੁਰਮੁਖ ਲੈ ਕੇ ਅੰਦਰ ਖੋਜਕੇ ਸੱਚ ਦੀ ਸੰਭਾਲ ਕਰਦੇ ਹਨ ਅਤੇ ਉਹ ਜਾਣਦੇ ਹਨ ਕਿ ਉਸ ਸੱਚੇ ਤੋਂ ਬਿਨਾਂ ਹੋਰ ਜਿਸ ਕਿਹਾ ਸਾਰਾ ਸੰਸਾਰ ਕੱਚਾ ਹੈ ਭੁਲੇਖਾ ਹੈ, ਮ੍ਰਾਣ ਹੈ, ਅਣ ਜਾਣਤਾ ਹੈ ।

ਗਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥ ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥
ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥ ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥੪॥
ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥ ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥
ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥ ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥
ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ ॥ ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ ॥
ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥ ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥੬੫॥ ਅੰਗ ੯੩੦॥ਮ ੧॥

ਭਾਵਾਰਥ :-ਗਿਆਨ ਜਦੋਂ ਗਵਾਚ ਜਾਵੇ ਤਾਂ ਦਵੈਤ ਭਾਵ ਮਨ ਤੇ ਅਸਰ ਕਰਦਾ ਹੈ, ਜਿਸ ਕਰਕੇ ਇਨਸਾਨ ਹੰਕਾਰੀ ਹੰਕਾਰ ਵਿਚ ਗਵਾਚ ਜਾਂਦਾ ਹੈ ਭਾਵ ਗਰਕ ਵਿਚ ਗਲ ਜਾਂਦਾ ਹੈ ਜੋ ਜ਼ਹਿਰ ਖਾਣ ਦੇ ਤੁਲ ਹੈ ॥ ਜਿਸ ਤਰ੍ਹਾਂ ਅੱਜ ਕਲ ਨਿਰੰਕਾਰੀ ਬਾਬੇ ਇਹ ਮਾਣ ਕਰਦੇ ਹਨ ਅਸੀਂ ਗੁਰਮਤਿ ਦਾ ਪ੍ਰਚਾਰ ਕੀਤਾ । ਅਸੀਂ ਅਨੰਦ ਕਾਰਜ ਦਾ ਮੁੱਢ ਬੰਨ੍ਹਾ ਮੰਨ ਲੌ ਕਿ ਪਹਿਲੋਂ ਪਹਿਲ ਇਹਨਾਂ ਦੇ ਵਡੇਰੇ ਮਹਾਂ ਪੁਰਸ਼ਾਂ ਨੇ ਅਨੰਦ ਕਾਰਜ ਦੀ ਰਸਮ ਅਰੰਭ ਕਰਵਾਈ ਹੋਵੇ ਕਿ ਜੋ ਬਾਬਾ ਰਾਮ ਸਿੰਘ ਜੀ ਨਾਮਧਾਰੀ ਨੇ ਵੀ ਘੱਟ ਨਹੀਂ ਕੀਤੀ । ਮੰਨ ਲੌ ਕੁਝ ਗਲਤ ਰਵਾਜਾਂ ਨੂੰ ਘ..' ਤੇ ਇਹਨਾਂ ਨੇ ਗੁਰਮਤਿ ਦੇ ਅਸੂਲਾਂ ਨੂੰ ਅਪਣਾਇਆ । ਜੋ ਬਾਬਾ ਰਾਮ ਸਿੰਘ ਨਾਮਧਾਰੀ ਨੇ ਜਿਵੇਂ ਵੱਡੇ ਰਸਮੋ ਰਿਵਾਜ ਛੱਡ ਕੇ ਗੁਰਮਤਿ ਦੀ ਰਸਮੋ ਰਿ.. ਨਾ ਨੂੰ

(ਬਾਕੀ ਪੰਨਾ ੩੬੮ ਤੇ)

[1]ਸ੍ਰੀ ਖੜਗੇਸ ਲਯੋ ਧਨੁ ਬਾਨ ਸੰਭਾਰ ਕਈ ਅਰਿ ਕੋਟਿ ਸੰਘਾਰੇ ॥ ਬਾਜ ਪਰੇ ਕਹੂੰ ਤਾਜ ਗਿਰੇ ਗਜਰਾਜ ਗਿਰੇ ਗਿਰ ਸੇ ਧਰਿ ਕਾਰੇ ॥ [2]ਘਾਇਲ ਏਕ ਪਰੇ ਤਰਫੈ ਸੁ ਮਨੋ ਕਰ ਸਾਯਲ ਸਿੰਘ ਬਿਡਾਰੇ ॥ ਏਕ ਬਲੀ ਕਰਵਾਰਨ ਸੋ ਅਰਿ ਲੋਥ ਪਰੀ ਤਿਹ ਮੁੰਡ ਉਤਾਰੇ ॥੧੬੩੭॥ ਸ੍ਵੈਯਾ ॥ [3]ਭੂਪਤ ਬਾਨ ਕਮਾਨ ਗਹੀ ਜਦੁਬੀਰਨ ਕੇ ਅਭਿਮਾਨ ਉਤਾਰੇ ॥ ਫੇਰਿ ਲਈ ਜਮਦਾਰ ਸੰਭਾਰ ਹਕਾਰ ਕੈ ਸਤ੍ਰੁਨ ਕੇ ਉਰ ਫਾਰੇ ॥ [4]ਘਾਇਲ ਏਕ ਗਿਰੇ ਰਨ ਮੈ ਅਪਨੇ ਮਨ ਮੈ ਜਗਦੀਸ ਸੰਭਾਰੇ[ੳ] ॥ ਤੇ ਵਹ ਮੋਖ ਭਏ ਤਬ ਹੀ ਭਵ ਕੋ ਤਰਕੈ ਹਰਿ ਲੋਕ[ਅ] ਪਧਾਰੇ ॥੧੬੩੮॥ ਦੋਹਰਾ ॥ [5]ਨਿਪਟ ਸੁਭਟ ਚਟਪਟ ਕਟੇ ਖਟਪਟ ਕਹੀ ਨ ਜਾਇ ॥ ਸਟਪਟ ਜੇ ਭਾਜੇ ਤਿਨਹ ਪਾਰਥ ਕਹਿਓ ਸੁਨਾਇ ॥੧੬੩੯॥ ਸ੍ਵੈਯਾ ॥ [6]ਸ੍ਰੀ ਬ੍ਰਿਜਰਾਜ ਕੈ ਕਾਜ ਕਉ ਆਜ ਕਰੋ ਸਭ ਹੀ ਭਟ ਨਾਹਿ ਟਰੋ ॥ ਧਨੁ ਬਾਨ ਸੰਭਾਰਕੈ ਪਾਨਨ ਮੈ ਅਰਿ ਭੂਪਤ ਕਉ ਲਲਕਾਰ ਪਰੋ ॥ [7]ਮੁਖ ਤੇ ਮਿਲਿ ਮਾਰ ਹੀ ਮਾਰ ਰਰੋ ਅਪੁਨੇ ਅਪੁਨੇ ਹਥਿਯਾਰ ਧਰੋ ॥ ਤੁਮ ਤੌ ਕੁਲ ਕੀ ਕਛੁ ਲਾਜ ਕਰੋ; ਖੜਗੇਸ ਕੇ ਸੰਗਿ ਲਰੋ, ਨ ਡਰੋ ॥੧੬੪੦॥ ਸ੍ਵੈਯਾ ॥ [8]ਭਾਨਜ ਕੋਪ ਭਯੋ ਚਿਤ ਮੈ ਤਿਹ ਭੂਪਤਿ ਕੇ ਹਠ ਸਾਮੁਹੇ ਧਾਯੋ ॥ ਚਾਂਪ ਚਢਾਇ ਲਯੋ ਕਰ ਮੈ ਸਰ ਯੌਂ ਤਬਹੀ ਇਕ ਬੈਨ ਸੁਨਾਯੋ ॥ [9]ਆਯੋ ਹੈ ਕੇਹਰਿ ਕੇ ਮੁਖ ਮੈ ਮ੍ਰਿਗ; ਐਸੇ ਕਹਯੋ ਨ੍ਰਿਪ ਤੌਂ ਸੁਨਿ ਪਾਯੋ ॥ ਭੂਪਤ ਹਾਥ ਲਯੋ ਧਨੁ ਬਾਨ ਸੰਭਾਰ ਕਹਿਯੋ ਮੁਖ ਤੇ ਸਮਝਾਯੋ ॥੧੬੪੧॥ ਸ੍ਵੈਯਾ ॥ [10]ਭਾਨਜ ਕਾਹੇ ਕਉ ਜੂਝ ਮਰੋ; ਗ੍ਰਹ ਜਾਹੁ ਭਲੋ ਦਿਨ ਕੋਇਕ ਜੀਜੈ ॥ ਖਾਤ ਹਲਾਹਲ ਕਿਉ ਅਪਨੇ ਕਰ; ਜਾਇਕੈ ਧਾਮੁ ਸੁਧਾ ਰਸੁ ਪੀਜੈ ॥ [11]ਯੋਂ ਕਹਿ ਭੂਪਤਿ ਬਾਨ ਹਨਯੋ ਮੁਖ ਤੇ ਕਹਯੋ ਜੁੱਧਹਿ ਕੋ ਫਲੁ ਲੀਜੈ ॥ ਲਾਗਤਿ ਬਾਨ ਗਿਰਿਓ ਮੁਰਛਾਇਕੈ ਸ੍ਰਉਨ ਗਿਰਿਓ ਸਗਰੋ ਅੰਗ ਭੀਜੈ ॥੧੬੪੨॥ ਸ੍ਵੈਯਾ ॥ [12]ਤਉ ਹੀ ਲਉ ਭੀਮ ਗਦਾ ਗਹਿ ਕੈ ਪੁਨ ਪਾਰਥ ਲੈ ਕਰ ਮੈ ਧਨੁ ਧਾਯੋ ॥ ਭੀਖਮ ਦ੍ਰੋਣ ਕ੍ਰਿਪਾ ਸਹਦੇਵ ਸੁ ਭੂਰ ਸ੍ਰਵਾ ਮਨ ਕੋਪ ਬਢਾਯੋ ॥ [13]ਸ੍ਰੀ ਦੁਰਜੋਧਨ ਰਾਇ ਜੁਧਿਸਟਰਿ ਸ੍ਰੀ ਬ੍ਰਿਜਨਾਇਕ ਲੈ ਦਲੁ ਆਯੋ ॥ ਭੂਪ ਕੇ ਤੀਰਨ ਕੇ ਡਰ ਤੇ ਬਰਬੀਰਨ ਤਉ ਮਨ ਮੈ ਡਰ ਪਾਯੋ ॥੧੬੪੩॥ ਸ੍ਵੈਯਾ ॥ ੧੬੪੩॥ [14]ਤਉ ਲਗਿ ਸ੍ਰੀ ਪਤਿ ਆਪ ਕੁਪਯੋ ਸਰ ਭੂਪਤਿ ਕੇ ਉਰ ਮੈ ਇਕ ਮਾਰਿਓ ॥ ਏਕ ਹੀ ਬਾਨ ਕੋ ਤਾਨ ਤਬੈ ਤਿਹ ਸਾਰਥੀ ਕੋ ਪ੍ਰਤ ਅੰਗ ਪ੍ਰਹਾਰਿਯੋ ॥ ਭੂਪਤਿ ਆਗੇ ਹੀ ਹੋਤ ਭਯੋ ਰਨ ਭੂਮ ਹੂ ਤੇ ਨ ਟਰਯੋ ਪਗਟਾਰਯੋ

---

ੳ ਅੰਤਕਾਲ ਨਰਾਇਣ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤ੍ਰਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ ॥੫॥ ਪੰ: ੫੨੬॥ ਭਾਵ ਪੀਤੰਬਰੁ (ਪੀਲੇ ਬਸਤਰਾਂ ਵਾਲਾ ਕ੍ਰਿਸ਼ਨ ਤੇ ਵਿਸ਼ਨੂੰ)

ਅ ਇਥ ਨਿਰੀਆਂ ਉਦਾਹਰਣਾ ਹੀ ਨਹੀਂ ਸਗੋਂ ਪਾਠਕਾਂ ਨੂੰ ਸਬਕ ਪੱਕਾ ਕਰਾਉਣਾ ਹੈ ਕਿ ਜਿਹੜਾ ਸਬਕ:—
ਅੰਤਿ ਕਾਲਿ ਨਾਰਾਇਣ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥ ਬਦਤਿ ਤ੍ਰਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾਕੇ ਰਿਦੈ ਬਸੈ ॥੫॥੨॥ਪੰ:੫੨੬॥
ਭਾਵਾਰਥ—ਭਗਤ ਤ੍ਰਿਲੋਚਨ ਜੀ ਕਹਿੰਦੇ ਹਨ ਕਿ ਜਿਹੜਾ ਪ੍ਰਾਣੀ ਜੀਵਨ ਦੇ ਅੰਤ ਸਮੇਂ ਮੌਤ ਦੀ ਘੜੀ ਤੇ ਸਵਾਰ ਹੋਣ ਵੇਲੇ ਪ੍ਰਮ ਪੁਰਖ ਦਾ ਧਿਆਨ ਕਰਦਾ ਹੈ। ਉਹ ਪ੍ਰਾਣੀ ਮੁਕਤਿ ਹੋ ਜਾਂਦਾ ਹੈ। ਪੀਲੇ ਬਸਤ੍ਰਾਂ ਵਾਲਾ ਵਿਸ਼ਨੂੰ ਜੀ ਜਾਂ ਕ੍ਰਿਸ਼ਨ ਜੀ ਆਪ ਆ ਕੇ ਉਸਦੇ ਹਿਰਦੇ ਤੇ ਨਿਵਾਸ ਕਰ ਲੈਂਦੇ ਨੇ। ਇਸ ਸਬਕ ਨੂੰ ਦਿਲ ਵਿਚ ਉਕਰ ਕੇ ਪੱਕਾ ਕਰਨ ਲਈ ਸ੍ਰੀ ਦਸਮੇਸ਼ ਜੀ ਇਹੋ ਜਿਹੀਆ ਉਦਾਹਰਣਾ ਦੇਕੇ ਦ੍ਰਿੜ ਕਰਵਾਂਦੇ ਹਨ।

੧. ਸਵੈਯਾ ॥ਖੜਗ ਸਿੰਘ ਨੇ ਤੀਰ ਕਮਾਣ ਚੁੱਕ ਲਏ ਵੈਰੀ ਕਈ ਕੱਟ ਮਾਰ ਦਿੱਤੇ। ਕਿਤੇ ਘੋੜੇ ਮਰੇ ਪਏ ਸਨ ਕਿਤੇ ਤਾਜ ਗਿਰੇ ਪਏ ਸਨ ਕਿਤੇ ਹਾਥੀ ਤੇ ਰਾਜੇ ਗਿਰੇ ਪਏ ਸਨ ਹਾਥੀ ਐਉਂ ਜਾਪਦੇ ਸਨ ਜਿਵੇਂ ਕਾਲੇ ਪਹਾੜ ਧਰਤੀ ਤੇ ਗਿਰੇ ਪਏ ਹੁੰਦੇ ਹਨ।

੨. ਇਕ ਜਖਮੀ ਹੋ ਕੇ ਗਿਰੇ ਪਏ ਤੜਫਦੇ ਹਨ ਜਿਵੇਂ ਸ਼ੇਰ ਨੇ ਗਿੱਦੜ ਨੂੰ ਝਪਟਾ ਮਾਰ ਕੇ ਸੁੱਟ ਦਿਤਾ ਹੈ। ਇਕ ਬਲਵਾਨ ਤਲਵਾਰ ਲੈ ਕੇ ਵੈਰੀ ਦੀ ਲੋਥ ਪਈ ਵੇਖ ਕੇ ਸਿਰ ਜੁਦਾ ਕਰ ਦਿਤੇ ॥੧੬੩੭॥

੩. ਸਵੈਯਾ ॥ ਰਾਜੇ ਖੜਗ ਸਿੰਘ ਨੇ ਤੀਰ ਕਮਾਣ ਲੈ ਕੇ ਜਾਦਵ ਸੂਰਮਿਆਂ ਦੇ ਹੰਕਾਰ ਨੂੰ ਤੋੜ ਦਿਤਾ। ਫੇਰ ਬਰਛੀ ਲੈ ਲਈ ਲਲਕਾਰ ਕੇ ਵੈਰੀਆਂ ਦੇ ਹਿਰਦੇ ਵਿਚ ਮਾਰੀ ਤੇ ਛਿੱਡ ਚੀਰ ਦਿਤੇ।

੪. ਇਕ ਰਣ ਭੂਮੀ ਦੇ ਵਿਚ ਜ਼ਖਮੀ ਹੋ ਕੇ ਡਿੱਗ ਪਏ ਹਨ ਅਤੇ ਆਪਣੇ ਮਨ ਦੇ ਵਿਚ ਜਗਤ ਦੇ ਸਵਾਮੀ ਪਰਮ ਪਿਤਾ ਨੂੰ ਯਾਦ ਕਰਦੇ ਹਨ[1]। ਜਿਹੜੇ ਮਰਨ ਸਮੇਂ ਈਸ਼ਵਰ ਦਾ ਧਿਆਨ ਤੇ ਜਾਪ ਕਰਦੇ ਹਨ ਉਹ ਮਰਕੇ ਭਵ ਸਿੰਧ ਸਾਗਰ ਤੋਂ ਤਰਕੇ[2] ਪ੍ਰਭੂ ਲੋਕ ਵਿਚ ਚਲੇ ਗਏ ॥੧੬੩੮॥

੫. ਦੋਹਰਾ॥ ਅਕੱਟ ਸੂਰਮੇ ਸਟ-ਪਟ (ਛੇਤੀ) ਹੀ ਕੱਟੇ ਗਏ ਉਪਰੰਤ ਜੋ ਹੱਲ-ਚੱਲ ਮੱਚੀ ਉਹ ਕਥਨ ਤੋਂ ਬਾਹਰ ਹੈ। ਜਿਹੜੇ ਫਟਾ-ਫਟ ਸਿਰ ਤੇ ਪੈਰ ਰੱਖ ਕੇ ਭੱਜ ਗਏ ਉਹਨਾਂ ਨੂੰ ਅਰਜਨ ਨੇ ਸੁਣਾ ਕੇ ਕਿਹਾ ॥੧੬੩੯॥

੬. ਸਵੈਯਾ ॥ ਓ ਜੁਆਨੋ ! ਸ੍ਰੀ ਕ੍ਰਿਸ਼ਨ ਜੀ ਦੇ ਕੰਮ ਨੂੰ ਅੱਜ ਹੀ ਸਿਰੇ ਚੜ੍ਹਾ ਦਿਓ ਸਾਰੇ ਸੂਰਮੇ ਰਲਕੇ ਪਿਛੇ ਨਾ ਹਟੋ। ਹੱਥਾ ਦੇ ਵਿਚ ਤੀਰ ਕਮਾਣ ਪਕੜ ਕੇ ਵੈਰੀ ਰਾਜੇ ਖੜਗ ਸਿੰਘ ਤੇ ਲਲਕਾਰ ਕੇ ਪੈ ਜਾਉ।

੭. ਸਾਰੇ ਜਣੇ ਮੂੰਹ ਤੋਂ ਮਾਰ ਹੀ ਮਾਰ ਕਹਿੰਦੇ ਹੋਏ ਆਪਣੇ ਹਥਿਆਰ ਚੁੱਕ ਲਉ। ਤੁਸੀਂ ਕੁਛ ਤਾਂ ਆਪਣੀ ਕੁਲਾ ਲਾਜ ਨੂੰ ਰੱਖੋ ਖੜਗ ਸਿੰਘ ਦੇ ਨਾਲ ਜੁੱਧ ਕਰੋ ਡਰ ਕੇ ਨਾ ਭੱਜੋ ॥੧੬੪੦॥

੮. ਸਵੈਯਾ ॥ ਕਰਨ ਆਪਣੇ ਚਿਤ ਵਿਚ ਬਹੁਤ ਕ੍ਰੋਧਵਾਨ ਹੋ ਗਿਆ ਉਹ ਹਠ ਕਰਕੇ ਰਾਜੇ ਦੇ ਸਾਹਮਣੇ ਆ ਗਿਆ। ਕਮਾਣ ਦੇ ਉਤੇ ਤੀਰ ਰੱਖ ਕੇ ਹੱਥ ਵਿਚ ਲੈ ਲਿਆ ਤੇ ਰਾਜੇ ਨੂੰ ਇਸ ਤਰ੍ਹਾਂ ਇਕ ਬਚਨ ਕਹਿਕੇ ਸੁਣਾਇਆ।

੯. ਸ਼ੇਰ ਦੇ ਮੂੰਹ ਵਿਚ ਹਰਨ ਆ ਗਿਆ ਹੈ ਜਦੋਂ ਕਰਨ ਨੇ ਇਸ ਤਰ੍ਹਾਂ ਕਿਹਾ ਉਹ ਰਾਜੇ ਨੇ ਸੁਣ ਲਿਆ ਤਾਂ ਰਾਜੇ ਨੇ ਹੱਥ ਵਿਚ ਤੀਰ ਕਮਾਣ ਲੈ ਲਿਆ ਅਤੇ ਮੁਖ ਤੋਂ ਕਹਿਕੇ ਸਮਝਾਇਆ ਕਰਨ ਨੂੰ ॥੧੬੪੧॥

੧੦. ਸਵੈਯਾ ॥ ਐ ਸੂਰਜ ਦੇ ਪੁਤਰ ਕਰਨ ! ਕਾਹਦੇ ਵਾਸਤੇ ਲੜਕੇ ਮਰਦਾ ਹੈਂ ? ਘਰ ਨੂੰ ਚਲਾ ਜਾਹ ਤਾਂ ਚੰਗਾ ਹੈ ਕਿ ਕੁਛ ਦਿਨ ਜੀ ਸਕੇਂ। ਕਿਉਂ ਆਪਣੇ ਹੱਥੀਂ ਜ਼ਹਿਰ ਖਾਂਦਾ ਹੈਂ ਘਰ ਜਾ ਕੇ ਅੰਮ੍ਰਿਤ ਰਸ ਪੀ ਜਿਸ ਨਾਲ ਕੋਈ ਦਿਨ ਜੀ ਸਕੇਂ।

੧੧. ਇਹ ਕਹਿਕੇ ਰਾਜੇ ਨੇ ਤੀਰ ਚਲਾ ਦਿਤਾ ਤੇ ਕਿਹਾ ਜੇ ਤੂੰ ਮੇਰੀ ਗੱਲ ਨਹੀਂ ਮੰਨਦਾ ਤਾਂ ਲੈ ਜੁੱਧ ਦਾ ਫਲ ਲੈ ਲੈ। ਤੀਰ ਲਗਦੇ ਸਾਰ ਕਰਨ ਬੇਹੋਸ਼ ਹੋ ਕੇ ਖੂਨ ਥਹਿ ਤੁਰਿਆ ਜਿਸ ਦੇ ਨਾਲ ਸਾਰਾ ਸਰੀਰ ਭਿੱਜ ਗਿਆ ॥੧੬੪੨॥

੧੨. ॥ ਸਵੈਯਾ ॥ ਇਤਨੇ ਚਿਰ ਨੂੰ ਭੀਮ ਸੈਨ ਗਦਾ ਪਕੜ ਕੇ ਅਤੇ ਅਰਜਨ ਹੱਥ ਵਿਚ ਧਨੁਖ ਚੁੱਕ ਕੇ ਦੌੜਿਆ। ਭੀਸ਼ਮ ਪਿਤਾਮਾ, ਕ੍ਰਿਪਾ ਚਾਰਜ ਸਹਿਦੇਵ ਤੇ ਭੂਰ ਸਰਵਾ ਨੇ ਕ੍ਰੋਧ ਚੜ੍ਹਾਇਆ।

੧੩. ਦੁਰਜੋਧਨ, ਯੁਧਿਸ਼ਟਰ ਰਾਜਾ ਅਤੇ ਸ੍ਰੀ ਕ੍ਰਿਸ਼ਨ ਜੀ ਸੈਨਾ ਨਾਲ ਲੈ ਕੇ ਆ ਗਏ। ਰਾਜੇ ਖੜਗ ਸਿੰਘ ਦੇ ਤੀਰਾਂ ਤੋਂ ਡਰਦੇ ਹੋਏ ਵੱਡੇ-ਵੱਡੇ ਬਲੀ ਸੂਰਮਿਆਂ ਦੇ ਵੀ ਦਿਲ ਕੰਬਦੇ ਸਨ ॥੧੬੪੩॥

੧੪. ਸਵੈਯਾ ॥ ਉਸ ਵੇਲੇ ਤੱਕ ਆਪ ਕ੍ਰਿਸ਼ਨ ਜੀ ਕ੍ਰੋਧ ਵਿਚ ਆ ਗਏ ਇਕ ਤੀਰ ਰਾਜੇ ਦੇ ਹਿਰਦੇ ਵਿਚ ਮਾਰ ਦਿਤਾ। ਇਕੋ ਤੀਰ ਦੀ ਸ਼ਕਤੀ ਨਾਲ ਕੋਚਵਾਨ ਦੇ ਅੰਗ ਕੱਟਕੇ ਭੰਗ ਕਰ ਦਿਤੇ ਭਾਵ ਕਟ ਦਿਤੇ।

੧੫. ਪਰ ਰਾਜਾ ਛਾਤੀ ਵਿਚ ਤੀਰ ਲਗ ਜਾਣ ਦੇ ਬਾਵਜੂਦ ਅੱਗੇ ਹੀ ਵਧਿਆ ਜੁੱਧ ਭੂਮੀ ਦੇ ਵਿਚੋਂ ਪਿਛੇ ਨਾ ਮੁੜਿਆ ਨਾ ਪਿੱਛੇ ਨੂੰ ਪੈਰ ਹਟਾਇਆ।

---

(ਪੰਨਾ ੩੬੭ ਦੀ ਬਾਕੀ)

ਅਪਣਾਇਆ ਤੇ ਪ੍ਰਚਾਰਿਆ ਉਥੇ ਸ੍ਰੀ ਦਸਮੇਸ਼ ਜੀ ਦੀ ਰਹਿਣੀ ਬਹਿਣੀ ਵਰਦੀ ਤੇ ਨਿਤਨੇਮ ਦੀਆਂ ਬਾਣੀਆਂ ਨੂੰ ਵੀ ਅਪਣਾਇਆ, ਉਥੇ ਸ੍ਰੀ ਦਸਮੇਸ਼ ਜੀ ਦੀ ਰਹਿਣੀ ਬਹਿਣੀ ਵਰਦੀ ਤੇ ਨਿਤਨੇਮ ਦੀਆਂ ਬਾਣੀਆਂ ਨੂੰ ਵੀ ਅਪਣਾਇਆ, ਉਥੇ ਸ੍ਰੀ ਦਸਮੇਸ਼ ਸੁਆਮੀ ਦੀ ਦੱਸੀ ਰਹਿਤ ਤੇ ਦੇਸ਼ ਸੇਵਾ ਲਈ ਕੁਰਬਾਨੀਆਂ ਦੇ ਕੇ ਅਜ਼ਾਦੀ ਦਾ ਵੀ ਡੰਕਾ ਵਜਾਇਆ ਅਤੇ ਸ੍ਰੀ ਦਸਮੇਸ਼ ਪਿਤਾ ਜੀ ਦੀ ਬਾਣੀ ਦਾ ਜਿਤਨਾ ਆਦਰ ਨਾਮਧਾਰੀ ਸੰਸਥਾ ਵੱਲੋਂ ਕੀਤਾ ਜਾ ਰਿਹਾ ਹੈ ਉਤਨਾ ਹੋਰਾਂ ਤੋਂ ਹੋ ਹੀ ਨਹੀਂ ਸਕਦਾ ਹੈ ਕਿ ਪੰਥ ਨੇ ਵੀ ਨਹੀਂ ਕੀਤਾ। ਪਰ ਉਹ ਫੇਰ ਵੀ ਗਰਬ ਜਾਂ ਹੰਕਾਰ ਨਹੀਂ ਕਰਦੇ, ਸ੍ਰੀ ਦਸਮੇਸ਼ ਜੀ ਦੀ ਹਰਤ ਬਾਣੀ ਦਾ ਪੂਰਨ ਸਤਿਕਾਰ ਕਰਦੇ ਹਨ ਇਕ ਅੱਖਰ ਦੇ ਵੀ ਉਟੰਕਣ ਨਹੀਂ ਕਰਦੇ ॥ ਜਦ ਕੇ ਨਰੰਕਾਰੀ ਸੰਸਥਾ ਵੱਲੋਂ ਸ੍ਰੀ ਦਸਮੇਸ਼ ਜੀ ਦੀ ਰਹਿਣੀ ਤੇ ਉਹਨਾਂ ਦੀ ਵਰਦੀ ਅਥਵਾ ਉਦੇਸ਼ ਤੇ ਦੇਸ਼ ਸੇਵਾ ਸੰਭੋ ਲੀਰ ਲੀਰ ਕਰਕੇ ਰਾਤ ਦਿਨ ਸ੍ਰੀ ਦਸਮੇਸ਼ ਬਾਣੀ ਤੇ ਹਮਲੇ ਕਰ ਰਹੇ ਹਨ ॥ ਕੀ ਹੋਇਆ ਜੇ ਚਾਰ ਅਨੰਦ ਕਾਰਜ ਕਰ ਦਿਤੇ ਕੀ ਹੋਇਆ ਜੇ ਕੁਝ ਵਹਿਮ ਪਖੰਡ ਛੱਡ ਦਿਤੇ ਇਸ ਦਾ ਮਤਲਬ ਇਹ ਨਹੀਂ ਕਿ ਇਸ ਹੰਕਾਰ ਵਿਚ ਆ ਕੇ ਅੱਜ ਆਪ ਨੂੰ ਮਹਾਰਾਜ ਕੁਹਾ ਕੇ ਸੰਗਤਾਂ ਦੀ ਮਾਇਆ ਤੇ ਗੁਲਛਰੇ ਉਡਾ ਕੇ ਦਸਮੇਸ਼ ਬਾਣੀ ਤੇ ਹਮਲੇ ਕਰਨੇ ਅਰੰਭ ਦਿਤੇ ਹਨ ਤੇ ਬਾਣੀ ਨੂੰ ਬਦਲਣੇ ਤੋਂ ਵੀ ਸੰਕੋਚ ਨਹੀਂ ਕੀਤਾ, ਜਦ ਕਿ ਆਪ ਗੁਰੂ ਤਾਂ ਬਣ ਬੈਠੇ ਹਨ ਬਾਣੀ ਉਚਾਰਨੀ ਤਾਂ ਕਿਤੇ ਰਹੀ ਸ੍ਰੀ ਦਸਮੇਸ਼ ਬਾਣੀ ਜਾਂ ਆਦਿ ਬਾਣੀ ਨੂੰ ਸਹੀ ਸਮਝ ਵੀ ਨਹੀਂ ਸਕਦੇ ॥ ਉਲਟ ਪੁਲਟ ਅਰਥ ਕਰਕੇ ਨਿਰਮੂਲ ਮਾਇਨੇ ਲਾ ਕੇ ਸੰਗਤਾਂ ਤੇ ਆਮ ਲੋਕਾਂ ਨੂੰ ਕੁਰਾਹੇ ਪਾ ਰਹੇ ਹਨ ॥ ਇਸ ਲਈ ਗੁਰਬਾਣੀ ਦਾ ਪਾਵਨ ਬਚਨ ਹੈ ਕਿ ਇਹੋ ਜਿਹੇ ਲੋਕਾਂ ਨੇ ਗਿਆਨ ਨੂੰ ਗਵਾ ਦਿਤਾ ਹੈ। ਦੂਜੇ ਪਾਸੇ ਲਾ ਦਿਤਾ ਹੈ ॥ ਜਿਸ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਸੀਂ ਵਡਿਆਈ ਕਰਦੇ ਹਾਂ ॥ ਉਸ ਦੇ ਦੂਜੇ ਹਿੱਸੇ ਦੀ ਨਿਖੇਧੀ ਕਰਕੇ ਅਸੀਂ ਨਿੰਦਿਆ ਵਿਆਜ ਤੋਂ ਕਿਵੇਂ ਬਚ ਸਕਦੇ ਹਾਂ। ਜਿਸਦਾ ਭਾਵ ਹੈ ਸਾਨੂੰ ਗੁਰੂ ਦੇ ਰਸੁ ਗੀਤ ਚੰਗੇ ਨਹੀਂ ਲਗਦੇ ਇਸ ਨੂੰ ਅਸੀਂ ਫਜ਼ੂਲ ਕਰਕੇ ਸਮਝ ਲਿਆ ਹੈ ਜਿਸ ਲਈ ਅਸੀਂ ਪ੍ਰਚਾਰਕ ਬਣ ਗਏ ਹਾਂ ਕਿ ਇਸ ਨੂੰ ਪੜ੍ਹਨਾ ਜੇ ਮੁਲਕਾ ਨਹੀਂ ਚਾਹੀਦਾ ਜਿਸ ਕਰਕੇ। ਗਹਿਰ-ਗੰਭੀਰ ਗੁਆ ਲਿਆ ਹੈ। ਜੋ ਗੁਰੂ ਨੇ ਕਿਹਾ ਉਹ ਸੱਚ ਹੀ ਕਿਹਾ ਹੈ ਜਿਸਨੇ ਇਹ ਗੱਲ ਮੰਨ ਲਈ ਸਮਝੋ ਉਸਨੇ ਅੰਮ੍ਰਿਤ ਪੀ ਲਿਆ ਹੈ, ਜਿਸ ਨੂੰ ਇਹ ਵਿਸ਼ਵਾਸ ਹੈ ਉਸ ਦੇ ਮਨ ਤੇ ਤਨ ਉਹ ਸਹਜ ਵਿਚ ਹੁੰਦਾ ਹੈ ॥੪॥ ਦੂਜਾ ਸਵਾਲ ਹੈ ਕਿ ਅਸੀਂ ਇਕੋ ਇਕ ਤਾਂ ਸਭਨੇ ਕਹਿਣਾ ਸਿਖ ਲਿਆ ਹੈ ਪਰ ਇਸ ਇਕ ਦਾ ਸਵਾਲ ਲੈ ਕੇ ਵੀ ਹਉਮੈ ਹੰਕਾਰ ਦੇ ਵਿਚ ਡੁੱਬ ਗਏ ਹਾਂ। ਇਸ ਦੇ ਵਿਚ ਬੜਾ ਵੱਡਾ ਭੇਤ ਹੈ ਜੇ ਅਸੀਂ ਅੰਦਰ ਬਾਹਰ ਹਰ ਕੰਮ ਨੂੰ ਕਰਨ ਵਾਲਾ ਇਕ ਨੂੰ ਮੰਨ ਲਈਏ ਤਾਂ ਰਾਮ, ਰਹੀਮ, ਕਰਤਾ ਪੁਰਖ ਕਰਤਾਰ, ਵਾਹਿਗੁਰੂ, ਰਾਮ, ਸ਼ਾਮ, ਕ੍ਰਿਸ਼ਨ, ਹਰੀ, ਭਗਵਾਨ, ਪਾਰਬ੍ਰਹਮ, ਗੋਬਿੰਦ, ਗੋਪਾਲ, ੧ਓਂਕਾਰ, ਨਿਰੰਕਾਰ, ਵਿਸ਼ਨੂੰ ਜਾ ਦੇਵੀ, ਜਗ ਦੇ ਵਿਚ ਆਦਿ ਸ਼ਕਤੀ ਪ੍ਰਭ ਸਤਾ ਜੋ ਕੰਮ ਕਰਦੀ ਵਿਚਰਦੀ ਦਿਸਦੀ ਉਸ ਇਕ ਤੋਂ ਬਿਨਾਂ ਕੋਈ ਵੀ ਕੁਛ ਨਹੀਂ, ਜਿਸ ਬਾਰੇ ਗੁਰੂ ਜੀ ਦੱਸਦੇ ਹਨ:- ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥ ਜਦੋਂ ਸਾਡੀ ਇਹ ਦ੍ਰਿਸ਼ਟ ਹੋ ਗਈ : ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥ ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥ ਉਸ ਕਰਤਾ ਪੁਰਖ ਨੂੰ ਕੋਈ ਕਿਵੇਂ ਵਸ਼ ਕਰਕੇ ਕਾਬੂ ਕਰਕੇ ਰੱਖ ਸਕਦਾ ਹੈ ਜਿਹੜਾ ਨਾ ਤੋਲਿਆ ਜਾ ਸਕਦਾ ਹੈ ਨਾ ਬੋਲਿਆ ਜਾ ਸਕਦਾ ਹੈ। ਇਹ ਤਾਂ ਮਾਇਆ ਦੇ ਦੀਵਾਨੇ ਲੋਕਾਂ ਨੇ ਝੂਠੀ ਠੱਗ ਬੂਟੀ ਸੁੰਘਾ ਕੇ ਲੋਕਾਂ ਨੂੰ ਬੇਹੋਸ਼ ਕਰ ਲਿਆ ਹੋਇਆ ਹੈ ਕਿਸੇ ਨੇ ਗੁਰਬਾਣੀ ਦੀ ਤੁਕ ਲੈ ਕੇ ਗਹਿਰ ਗੰਭੀਰੀ ਫਿਰਕਾ ਚਲਾ ਲਿਆ ਚਾਰ ਦਿਨ ਰੌਲਾ ਗੌਲਾ ਪਾ ਕੇ ਤੁਰ ਗਏ ਤੇ ਖਤਮ ਹੋ ਗਏ ਕੁਲ ਕੰਈ ਉਹਨਾ ਦੇ ਪਿਛੋਂ ਲੋਕ ਸਾਰੇ ਨਰਕਾਂ ਨੂੰ ਨਹੀਂ ਜਾਣਗੇ। ਨਰਕ ਸੁਰਗ ਤਾਂ ਕਰਮਾਂ ਅਨੁਸਾਰ ਹੀ ਜਾਣਾ ਪੈਂਦਾ ਹੈ ਇਸੇ ਤਰ੍ਹਾਂ ਨਿਰੰਕਾਰੀਆਂ ਆਪਣਾ ਹੰਕਾਰ ਜਿਤਾ ਕੇ ਲੋਕਾਂ ਲਈ ਪਾਗਲਖਾਨਾ ਖੋਲਿਆ ਹੋਇਆ ਹੈ। ਜਿਨ੍ਹਾਂ ਨੇ ਸਾਰੇ ਕਰਮਾਂ ਦੇ ਕਰਨ ਵਿਚ ਇਕ ਅਕਾਲ ਸ਼ਕਤੀ ਭਗਵਾਨ ਦੀ ਭਗਉਤੀ ਨੂੰ ਮੰਨ ਲਿਆ ਹੈ ਉਹਨਾਂ ਤੋਂ ਪ੍ਰਭ ਨੇੜੈ ਹਰਿ ਦੂਰ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥ ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥੫॥ ਜਿਹੜੇ ਲੋਕ ਲਬਿ ਲੋਭਿ ਦੇ ਵਸ ਹੋ ਕੇ ਜੋੜਾਂ ਵਿਚ ਖਰਾਬ ਹੁੰਦੇ ਹਨ ਉਹ ਹੁਣ ਇਸ ਜਗ ਵਿਚ ਤੇ ਉਸ ਜਗ ਵਿਚ ਪਛਾਣਨਗੇ॥ ਇਕ ਨੂੰ ਸਮਝਣਗੇ ਤਾਂ ਗਤੀ ਦਾ ਅੰਦਾਜਾ ਲੱਗੇਗਾ ਤਾਂ ਹੀ ਸੰਸਾਰ ਵਿਚ ਆਉਣਾ ਜਾਣਾ ਮਿਟੇਗਾ।

ਅੰਗ ੭ ਤੇ ਇਹ ਦਲੀਲ ਦੇਣੀ ਕਿਥੋਂ ਦੀ ਵਿਦਵਤਾ ਹੈ ਕਿ ਜੇ ਭਗਉਤੀ ਸ਼ਬਦ ਇਤਨਾ ਪ੍ਰਮਾਣੀਕ ਹੁੰਦਾ ਜਿਤਨਾ ਕੁ ਭਗਉਤੀ ਦੇ ਸੇਵਕ ਸਮਝਦੇ

(ਬਾਕੀ ਪੰਨਾ ੩੭੦ ਤੇ)

॥ ¹ਸੂਰ ਸਰਾਹਤ ਭੇ ਸਭ ਹੀ ਜਸੁ ਯੌਂ ਮੁਖ ਤੇ ਕਬਿ ਸਯਾਮ ਉਚਾਰਿਓ ॥੧੬੪੪॥ ਸ੍ਵੈਯਾ ॥ ²ਸ੍ਰੀ ਹਰਿ ਕੋ ਅਵਿਲੋਕ ਕੈ ਆਨਨ ਇਉ ਕਹਿਕੈ ਨ੍ਰਿਪ ਬਾਤ ਸੁਨਾਈ ॥ ਛੂਟ ਰਹੀ ਅਲਕੈ ਕਟਿ ਲਉ ਉਪਮਾ ਮੁਖ ਕੀ ਬਰਨੀ ਨਹੀ ਜਾਈ ॥ ³ਚਾਰ ਦਿਪੇ ਅਖੀਯਾਨ ਦੋਊ ਉਪਮਾ ਨ ਕਛੂ ਇਨ ਤੇ ਅਧਿਕਾਈ ॥ ਜਾਹੁ ਚਲੇ ਤੁਮ ਕਉ ਹਰਿ ਛਾਡਤ ਲੈਹੁ ਕਹਾ ਹਠ ਠਾਨ ਲਰਾਈ ॥੧੬੪੫॥ ਸ੍ਵੈਯਾ ॥ ⁴ਧਨੁ ਬਾਨ ਸੰਭਾਰ ਕਹਯੋ ਬਹੁਰੇ ਹਮਰੀ ਬਤੀਯਾ ਹਰਿ ਜੁ ਸੁਨਿ ਲੀਜੈ ॥ ਕਿਉ ਹਠਿ ਠਾਨ ਅਯੋਧਨ ਮੈ ਹਮ ਸਿਉ ਸਮੁਹਾਇ ਕੈ ਆਹਵ ਕੀਜੈ ॥⁵ ਮਾਰਤ ਹੋਂ ਅਬ ਤੋਹਿ ਨ ਛਾਡਤ ਜਾਹੁ ਭਲੇ ਅਬ ਲਉ ਨਹੀ ਛੀਜੈ ॥ ਮਾਨ ਕਹਯੋ ਹਮਰੋ; ਪੁਰ ਕੀ ਕਜਰਾਰਨਿ ਕੋ ਨ ਬ੍ਰਿਥਾ ਦੁਖ ਦੀਜੈ ॥੧੬੪੬॥ ਸ੍ਵੈਯਾ ॥ ⁶ਹਉ ਹਠ ਠਾਨ ਅਯੋਧਨ ਮੈ ਘਨ ਸਯਾਮ ਘਨੇ ਰਨ ਬੀਰ ਨਿਬੇਰੇ ॥ ਕਾ ਕੇ ਕਹੇ ਹਮ ਸੋ ਹਰਿ ਜੁ ਸਮੁਹਾਇ ਭਯੋ ਨ ਫਿਰਯੋ ਰਨ ਹੇਰੇ ॥ ⁷ਮਾਰੋ ਕਹਾ ਅਬ ਤੋ ਕਹੁ ਹਉ; ਕਰੁਨਾ ਅਤਹੀ ਜੀਯ ਆਵਤ ਮੇਰੇ ॥ ਤੋਕੋ ਮਰਯੋ ਸੁਨਿਕੈ ਛਿਨ ਮੈ ਮਰਿ ਜੈਹੈ ਸਖਾ ਹਰਿ ਜੇਤਕ ਤੇਰੇ ॥੧੬੪੭॥ ਸ੍ਵੈਯਾ ॥ ⁸ਹਰਿ ਇਉ ਸੁਨਿ ਕੈ ਧਨੁ ਬਾਨ ਲਯੋ ਰਿਸਿਕੈ ਖੜਗੇਸ ਕੇ ਸਾਮੁਹੇ ਧਾਯੋ ॥ ਆਵਤ ਹੀ ਕਬਿ ਸਯਾਮ ਭਨੈ ਘਟਿਕਾ ਜੁਗ ਬਾਨਨ ਜੁਧੁ ਮਚਾਯੋ ॥ ⁹ਸਯਾਮ ਗਿਰਾਵਤ ਭਯੋ ਨ੍ਰਿਪ ਕਉ ਨ੍ਰਿਪ ਹੂ ਰਥ ਤੇ ਹਰਿ ਭੂਮ ਗਿਰਾਯੋ ॥ ਕਉਤਕ ਹੇਰ ਸਰਾਹਤ ਭੇ ਭਟ ਸ੍ਰੀ ਹਰਿ ਕੋ ਨ੍ਰਿਪ ਕੋ ਜਸੁ ਗਾਯੋ ॥੧੬੪੮॥ ਸ੍ਵੈਯਾ ॥ ¹⁰ਇਤ ਸਯਾਮ ਚਢਯੋ ਰਥ ਆਪਨ ਪੈ; ਰਥ ਪੈ ਉਤ ਸ੍ਰੀ ਖੜਗੇਸ ਚਢਯੋ ॥ ਅਤਿ ਕੋਪ ਬਢਾਇ ਮਹਾਂ ਚਿਤ ਮੈ ਤਿਹ ਮਯਾਨਹੁ ਤੇ ਕਰਵਾਰ ਕਢਯੋ ॥ ¹¹ਸੁ ਘਨੋ ਦਲ ਪੰਡ ਕੇ ਪੂਤਨ ਕੋ ਰਿਸਿ ਤੇਜ ਕੀ ਪਾਵਕ ਸੰਗ ਡਢਯੋ ॥ ਧੁਨ ਬੇਦ ਕੀ ਅਸਤ੍ਰਨਿ ਸਸਤ੍ਰਨਿ ਕੀ ਬਿਧਿ ਮਾਨਹੁ ਪਾਰਥ ਸਾਥ ਪਢਯੋ ॥੧੬੪੯॥ ਸ੍ਵੈਯਾ ॥ ¹²ਸ੍ਰੀ ਦੁਰਜੋਧਨ ਕੇ ਦਲ ਕੋ ਲਖਿ ਭੂਪ ਤਬੈ ਅਤਿ ਬਾਨ ਚਲਾਏ ॥ ਬਾਂਕੇ ਕੀਏ ਬਿਰਥੀ ਤਹ ਬੀਰ ਘਨੇ ਤਬਹੀ ਜਮਧਾਮ ਪਠਾਏ ॥ ਭੀਖਮ ਦ੍ਰੋਣ ਤੇ ਆਦਿਕ ਸੂਰ ਭਜੇ ਰਣ ਮੈ ਨ ਕੋਊ ਠਹਰਾਏ ॥ ਜੀਤ ਕੀ ਆਸ ਤਜੀ ਬਹੁਰੋ ਖੜਗੇਸ ਕੇ ਸਾਮੁਹੇ ਨਾਹਿਨ ਆਏ ॥੧੬੫੦॥ ਦੋਹਰਾ ॥ ¹⁴ਦ੍ਰਉਣਜ ਭਾਨਜੁ ਕ੍ਰਿਪਾ; ਭਜਿ ਗਏ ਨ ਬਾਧੀ ਧੀਰ ॥ ਭੂਰ ਸ੍ਰਵਾ ਕੁਰਰਾਜ ਸਬ ਟਰੇ ਲਖੀ ਰਨ ਭੀਰ ॥੧੬੫੧॥ ਸ੍ਵੈਯਾ ॥ ¹⁵ਭਾਜੇ ਸਬੈ ਲਖਿਕੈ ਸੁ ਜੁਧਿਸਟਰਿ ਸ੍ਰੀ ਪਤਿ ਕੇ ਤਟ ਐਸੇ ਉਚਾਰਯੋ ॥

(ਪੰਨਾ ੩੬੯ ਦੀ ਬਾਕੀ)

ਹਨ ਤਾ ਗੁਰਬਾਣੀ, ਆਦਿ ਬੀੜ ਵਿਚ ਨਿਰੰਕਾਰ, ਰਾਮ, ਹਰਿ, ਸਤਿਨਾਮ, ਸਤਿਗੁਰ ਦੇ ਪ੍ਰਥਾਇ ਇਹ ਸ਼ਬਦ ਕਈ ਵੇਰ ਵਰਤਿਆ ਗਿਆ ਹੁੰਦਾ ਅਤੇ ਸਿੱਖਾਂ ਨੂੰ ਅੰਮ੍ਰਿਤ ਵੇਲੇ ਉਠਕੇ ਇਸੇ ਸ਼ਬਦ ਦਾ ਜਾਪ ਦੀ ਹਦਾਇਤ ਹੁੰਦੀ । ਸਿੱਖ ਵੀ : "ਵਾਹਿਗੁਰੂ ਜੀ ਕਾ ਖਾਲਸਾ" ਦੀ ਬਜਾਏ "ਭਗਾਉਤੀ ਜੀ ਕਾ ਖਾਲਸਾ" ਸ਼ਬਦ ਵਰਤਦੇ । ਸਤਿ ਸ੍ਰੀ ਅਕਾਲ ਦੇ ਜੈਕਾਰਿਆ ਦੀ ਬਜਾਏ । ਸਤਿ ਸ੍ਰੀ ਭਗੌਤੀ ਦੇ ਜੈਕਾਰੇ ਲਾਉਂਦੇ ਹੁੰਦੇ । ਇਹੋ ਜਿਹੇ ਮਨਮਤੀ ਫੈਸਲੇ ਲਿਖ ਕੇ ਇਸ ਭਦਰ ਪੁਰਸ਼ ਨੇ ਭਗਉਤੀ ਸ਼ਬਦ ਦੀ ਤਾਂ ਤੌਹੀਨ ਕੀਤੀ ਹੈ ਸਗੋਂ ਗੁਰੂ ਗੋਬਿੰਦ ਸਿੰਘ ਜੀ ਦੀ ਸਮਰੱਥਕਤਾਈ ਦਾ ਮਖੌਲ ਉਡਾਇਆ ਹੈ । ਕੀ ਕੋਈ ਸ੍ਰੀ ਦਸਮੇਸ਼ ਪਿਤਾ ਜੀ ਦੇ ਖਾਲਸਾ ਪੰਥ ਦੀ ਹੋਂਦ ਸੰਸਾਰ ਵਿਚ ਕਾਇਮ ਹੈ ਜੇ ਹੈ ਤਾਂ ਉਹਨਾਂ ਦੇ ਕੰਨਾਂ ਤਕ ਇਹ ਸ਼ਬਦ ਨਹੀਂ ਪੁੱਜੇ ਜਿਹੜੀ ਪੁਸਤਕ ੧੯੩੨ ਤੋਂ ੧੯੭੨ ਤੱਕ ਲਗਾਤਾਰ ਛਪ ਰਹੀ ਹੈ ਤੇ ਪੰਜ ਵਾਰ ਛਪ ਚੁਕੀ ਹੈ ਉਸ ਨੂੰ ਠੰਡੇ ਜਿਗਰੇ ਨਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸ਼ਖਸੀਅਤ ਨੂੰ ਇਹਨਾਂ ਸ਼ਬਦਾਂ ਨਾਲ ਠੋਕਰ ਮਾਰੀ ਜਾਣ ਨੂੰ ਜਰੀ ਜਾਣਾ ਕੀ ਪੰਥ ਦੀ ਜਿੰਮੇਵਾਰੀ ਤੋਂ ਬਾਹਰ ਹੀ ਹੈ ? ਕਿ ਕਿਸੇ ਨੇ ਪੁਛੇ ਤੇ ਰੋਕੇ ਹੀ ਨਹੀਂ ? ਇਹੋ ਜਿਹੀਆਂ ਦਲੀਲਾਂ ਛਾਂਟਣੀਆਂ ਕਿ ਆਹ ਕੰਮ ਐਉਂ ਹੁੰਦਾ ਆਹ ਐਉਂ ਕਰਦੇ । ਇਹ ਤਾਂ ਨਿਰੀ ਜਹਾਲਤ ਜੋ ਗੁਰੂ ਜੋਤਿ ਨੂੰ ਬੁੱਧੀ ਹੀਣ ਸਮਝ ਕੇ ਸੁਝਾ ਦਿਤੇ ਜਾ ਰਹੇ ਹਨ । ਸਾਮਰਥ ਪੁਰਸ਼ਾਂ ਦੀ ਆਪਣੀ ਦਲੀਲ ਹੁੰਦੀ ਹੈ ਉਹ ਹਰ ਕੰਮ ਸਮੇਂ ਤੇ ਸਿਧਾਂਤ ਅਤੇ ਲੋੜ ਅਨੁਸਾਰ ਕਰਦੇ ਹਨ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਨੇਕਾਂ ਕੌਮਾਂ ਤੇ ਪੰਥੀਆਂ ਅਤੇ ਧਰਮ ਦੇ ਪੁਰਖਾਂ ਨੂੰ ਜਨਮ ਦਿਤਾ ਬਹੁਤ ਸਾਰੇ ਆਪਣੇ ਨੇਪਰੇ ਚਾੜੇ । ਕਿਤਨੇ ਅਗਲੀਆਂ ਨੌਹਾਂ ਜੋਤਾਂ ਦੇ ਵਿਚ ਕੀਤੇ ਤੇ ਬਿਵਦੇ, ਜੋ ਬਾਕੀ ਦੇ ਸਾਰੇ ਦਸਮ ਜੋਤਿ ਦੇ ਵਿਚ ਨੇਪਰੇ ਚਾੜੇ । ਸ੍ਰੀ ਗੁਰੂ ਨਾਨਕ ਦੇਵ ਜੀ ਨੇ (੧ਓ ਸਤਿਗੁਰ ਪ੍ਰਸਾਦਿ) ਸ਼ਬਦ ਪ੍ਰਗਟ ਕੀਤਾ ਜਿਸਦਾ ਉਲੇਖ ਸ੍ਰੀ ਦਸਮ ਜੀ ਨੇ (ਤ੍ਵ ਪ੍ਰਸਾਦਿ) ਕਹਿ ਕੇ ਸੰਪੂਰਨ ਕੀਤਾ ਅਤੇ

(ਬਾਕੀ ਪੰਨਾ ੩੭੧ ਤੇ)

੧. ਜਿਸਦੇ ਜਸ ਨੂੰ ਸਾਰੇ ਦੇਵਤੇ ਸਰਾਹੁੰਦੇ ਹਨ ਇਸ ਪ੍ਰਕਾਰ ਉਸ ਦੀ ਵਡਿਆਈ ਕਵੀ ਸਜਾਮ ਜੀ ਕਹਿੰਦੇ ਹਨ ॥੧੬੪੪॥

੨. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਵੱਲ ਵੇਖ ਕੇ ਆਪਣੇ ਮੂੰਹ ਵਿਚੋਂ ਰਾਜੇ ਖੜਗ ਸਿੰਘ ਨੇ ਇਹ ਗੱਲ ਸੁਣਾਈ ਐ ਕ੍ਰਿਸ਼ਨ ! ਤੇਰੇ ਸਿਰ ਦੇ ਵਾਲਾਂ ਦੀਆਂ ਜ਼ੁਲਫਾਂ ਲੱਕ ਤੱਕ ਲਮਕਦੀਆਂ ਹਨ ਜਿਨ੍ਹਾਂ ਦੀ ਸ਼ੋਭਾ ਮੈਥੋਂ ਕਹੀ ਨਹੀਂ ਜਾਂਦੀ ਤੇ ਤੇਰੀਆਂ

੩. ਦੋਵੇਂ ਅੱਖੀਆਂ ਦੀ ਉਪਮਾ ਕਹੀ ਨਹੀਂ ਜਾਂਦੀ ਚਾਰ ਦਿਨ ਇਹਨਾਂ ਨਾਲ ਜਗ ਮੇਲਾ ਵੇਖ ਲੈ ਇਸ ਤੋਂ ਚੰਗੀ ਹੋਰ ਕੋਈ ਗੱਲ ਨਹੀਂ ਹੈ । ਜਾਹ ਘਰ ਨੂੰ ਚਲਾ ਜਾਹ ਐ ਹਰਿ ਮੈਂ ਤੈਨੂੰ ਛੱਡ ਤਾਂ ਦਿੰਦਾ ਹਾਂ, ਐ ਜਿਦ ਨਾਲ ਲੜਾਈ ਕਰਕੇ ਕਿਆ ਲੈਣਾ ਹੈ ॥੧੬੪੫॥

੪. ਸਵੈਯਾ ॥ ਤੀਰ ਕਮਾਨ ਚੁੱਕ ਕੇ ਫੇਰ ਕਿਹਾ ਹੈ ਹਰਿ ਜੀ ਅਜੇ ਵੀ ਮੇਰੀਆ ਗੱਲਾ ਸੁਣ ਲੈ । ਕਿਉਂ ਜਿੱਦ ਕਰਕੇ ਰਣ ਭੂਮੀ ਦੇ ਵਿਚ ਮੇਰੇ ਸਾਹਮਣੇ ਆ ਕੇ ਜੁੱਧ ਕਰਦਾ ਹੈਂ ।

੫. ਮੈਂ ਹੁਣੇ ਮਾਰ ਦੇਵਾਂਗਾ ਤੈਨੂੰ ਪਰ ਮੈਂ ਕਹਿੰਦਾ ਹਾਂ ਕਿ ਜੁੱਧ ਨਾ ਕਰ ਤਾਂ ਮੈਂ ਛੱਡ ਦਿੰਦਾ ਹਾਂ ਚੰਗੀ ਗੱਲ ਹੈ ਕਿ ਜਾਹ ਚਲਾ ਜਾਹ ਅਜੇ ਤੱਕ ਕੁਝ ਨਹੀਂ ਵਿਗੜਿਆ । ਫੇਰ ਕਿਹਾ ਕਿ ਮੇਰੀ ਗੱਲ ਮੰਨ ਲੈ ਨਗਰ ਦੀਆਂ ਜਿਹੜੀਆਂ ਬਦਕਾਰ ਇਸਤਰੀਆਂ ਨਾਲ ਤੂੰ ਹਾਸ ਬਿਲਾਸ ਕਰਦਾ ਰਿਹਾ ਹੈਂ ਤੇਰੇ ਮਰ ਜਾਣ ਤੇ ਉਹਨਾਂ ਦੇ ਦਿਲ ਦੁਖੀ ਹੋਣਗੇ ਚੰਗਾ ਹੈ ਕਿ ਉਹਨਾਂ ਦਾ ਦਿਲ ਦੁਖੀ ਨਾ ਕਰ ॥੧੬੪੬॥ ॥ ਸਵੈਯਾ ॥

੬. ਮੈਂ ਹਠ ਕਰਕੇ ਰਣਭੂਮੀ ਦੇ ਵਿਚ ਐ ਕ੍ਰਿਸ਼ਨ ! ਅਨੇਕਾਂ ਜੁੱਧ ਕਰਨ ਵਾਲੇ ਜੋਧੇ ਨਬੇੜ ਦਿਤੇ ਹਨ । ਤੂੰ ਕਿਸ ਦੇ ਕਹੇ ਤੇ ਮੇਰੇ ਸਾਹਮਣੇ ਹੋ ਗਿਆ ਹੈਂ ਮੇਰੇ ਕੀਤੇ ਜੁੱਧ ਵੱਲ ਵੇਖਕੇ ਵੀ ਮੋੜਿਆ ਨਹੀਂ ਮੁੜਦਾ । ਮੈਂ ਕਿਸ ਤਰ੍ਹਾਂ ਤੈਨੂੰ

੭. ਮਾਰਾਂ ਤੈਨੂੰ ਵੇਖਕੇ ਮੇਰੇ ਦਿਲ ਵਿਚ ਬਹੁਤ ਰਹਿਮ ਆ ਰਿਹਾ ਹੈ । ਤੈਨੂੰ ਮਰਿਆ ਸੁਣਕੇ ਛਿਨ ਦੇ ਵਿਚ ਬਿਨਾ ਮਾਰੇ ਹੀ ਮਰ ਜਾਣਗੇ ਜਿਹੜੇ ਤੇਰੇ ਸ਼ਰਧਾਲੂ ਸਾਥੀ ਹਨ ॥੧੬੪੭॥

੮. ॥ ਸਵੈਯਾ ॥ ਇਹ ਰਾਜੇ ਦੀਆਂ ਸਾਰੀਆਂ ਗੱਲਾਂ ਸੁਣਕੇ ਸ੍ਰੀ ਕ੍ਰਿਸ਼ਨ ਜੀ ਨੇ ਕਮਾਣ ਚੁੱਕ ਲਿਆ ਖਿੱਝਕੇ ਖੜਗ ਸਿੰਘ ਦੇ ਸਾਹਮਣੇ ਆ ਗਿਆ ਕਵੀ ਸਜਾਮ ਜੀ "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਕਹਿੰਦੇ ਹਨ ਕਿ ਦੋ ਘੜੀਆਂ ਤੱਕ ਤੀਰ ਕਮਾਣ ਦੇ ਨਾਲ ਜੁੱਧ ਕਰਦੇ ਰਹੇ ।

੯. ਕ੍ਰਿਸ਼ਨ ਨੇ ਰਾਜੇ ਨੂੰ ਧਰਤੀ ਤੇ ਸੁੱਟ ਦਿਤਾ । ਰਾਜੇ ਨੇ ਵੀ ਕ੍ਰਿਸ਼ਨ ਨੂੰ ਮੁਕਾਬਲਾ ਕਰਕੇ ਰੱਥ ਵਿਚੋਂ ਧਰਤੀ ਤੇ ਸੁੱਟ ਦਿਤਾ । ਜਿਸ ਅਸਚਰਜ ਕਰਨ ਵਾਲੀ ਗੱਲ ਨੂੰ ਵੇਖਕੇ ਸਾਰੇ ਸੂਰਮੇ ਉਹਨਾਂ ਦੋਹਾਂ ਦੀ ਸਿਫਤਾਂ ਕਰਨ ਲੱਗੇ ਅਤੇ ਉਹਨਾਂ ਦੀ ਵਡਿਆਈ ਕੀਤੀ ਕਿ ਦੋਵੇਂ ਇਕੋ ਜਿਹੇ ਬਹਾਦਰ ਹਨ ॥੧੬੪੮॥ ॥ ਸਵੈਯਾ ॥

੧੦. ਇਧਰ ਫੇਰ ਕ੍ਰਿਸ਼ਨ ਉੱਠਕੇ ਆਪਣੇ ਰਥ ਤੇ ਚੜ੍ਹ ਗਿਆ ਉਧਰ ਖੜਗ ਸਿੰਘ ਵੀ ਆਪਣੇ ਰਥ ਤੇ ਚੜ੍ਹ ਗਿਆ ਦਿਲ ਵਿਚ ਬਹੁਤਾ ਗੁੱਸਾ ਖਾ ਕੇ ਮਿਆਨ ਦੇ ਵਿਚੋਂ ਤਲਵਾਰਾਂ ਧੂ ਲਈਆਂ ਹਨ ਦੋਹਾਂ ਨੇ ।

੧੧. ਪਾਂਡੋ ਪੁੱਤਾਂ ਦਾ ਬਹੁਤ ਸਾਰਾ ਫੌਜੀ ਦਲ ਮਾਰ ਦਿਤਾ ਪਾਂਡੋ ਰਿਸਕੇ ਗੁੱਸੇ ਦੀ ਅੱਗ ਵਿਚ ਸੜ ਗਏ ਹਨ । ਅਸਤ੍ਰ ਤੇ ਸ਼ਸ਼ਤਰਾਂ ਦੀ ਇਸੇ ਤਰਾਂ ਆਵਾਜ ਆ ਰਹੀ ਹੈ ਜਾਣੋ ਇਸੇ ਬਿਧੀ ਦੇ ਨਾਲ ਅਰਜਨ ਬੇਦ ਪੜ੍ਹ ਰਿਹਾ ਹੈ ॥੧੬੪੯॥

੧੨. ਸਵੈਯਾ ॥ ਦੁਰਜੋਧਨ ਦੀ ਸੈਨਾ ਵਲ ਵੇਖ ਕੇ ਰਾਜੇ ਖੜਗ ਸਿੰਘ ਨੇ ਬਹੁਤ ਸਾਰੇ ਤੀਰ ਚਲਾ ਦਿਤੇ । ਬੜੇ ਬੜੇ ਬਾਂਕੇ ਸੂਰਮੇ ਰਥਾਂ ਨੂੰ ਤੋੜਕੇ ਬੇ ਰਥੀ ਕਰ ਦਿਤੇ ਹਨ ਜਿਸ ਕਰਕੇ ਉਥੇ ਕੋਈ ਸੂਰਮਾ ਅਗੇ ਨਾ ਠਹਿਰ ਸਕਿਆ ਬਹੁਤ ਸਾਰੇ ਜਮ ਦੇ ਲੋਕ ਨੂੰ ਭੇਜ ਦਿਤੇ ।

੧੩. ਭੀਸ਼ਮ ਪਿਤਾਮਾ, ਦਰੋਣਾ ਚਾਰਜ ਆਦਿਕ ਸੂਰਮੇ ਭੱਜ ਗਏ ਜੁੱਧ ਦੇ ਵਿਚੋਂ ਕੋਈ ਸਾਹਮਣੇ ਨਾ ਠਹਿਰ ਸਕਿਆ ਜਿਸ ਕਰਕੇ ਇਹਨਾਂ ਨੇ ਜਿੱਤ ਦੀ ਆਸ ਛੱਡ ਦਿਤੀ ਜਿਸ ਕਰਕੇ ਕੋਈ ਵੀ ਉਸਦੇ ਸਾਹਮਣੇ ਨਾ ਆਇਆ ॥੧੬੫੦॥

੧੪. ॥ ਦੋਹਰਾ ॥ ਦਰੋਣਾ ਚਾਰਜ, ਸੂਰਜ ਪੁੱਤਰ = ਕਰਨ, ਕ੍ਰਿਪਾ ਚਾਰਜ, ਸਾਰੇ ਭੱਜ ਗਏ ਕਿਸੇ ਨੇ ਵੀ ਧੀਰਜ ਨਾ ਧਰੀ । ਭੂਰ ਸ੍ਰਵਾ, ਕੁਰੂ ਰਾਜ ਜੁਧਿਸ਼ਟਰ ਸਾਰੇ ਪਿਛਾਂਹਾਂ ਹਟ ਗਏ ਜਦੋਂ ਉਹਨਾਂ ਨੇ ਜੁੱਧ ਵਿਚ ਹਾਰ ਹੁੰਦੀ ਵੇਖੀ ॥੧੬੫੧॥

੧੫. ਸਵੈਯਾ ॥ ਸਾਰਿਆਂ ਨੂੰ ਭੱਜੇ ਜਾਂਦੇ ਵੇਖ ਕੇ, ਜੁਧਿਸ਼ਟਰ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਿਹਾ ।

---

(ਪੰਨਾ ੩੭੦ ਦੀ ਬਾਕੀ)

ਤਵਪ੍ਰਸਾਦਿ ਦੇ ਕਿਤਨੇ ਰੂਪ ਆਪਣੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਚ ਦਿਖਾਏ ਹਨ:-੧. ਤ੍ਵਪ੍ਰਸਾਦਿ, ੨. ਤ੍ਵ ਪ੍ਰਸਾਦਿ ਕਬਿਤਾ, ੪. ਤੇਰਾ ਜੋਰ, ੫. ਤੇਰੇ ਜੋਰ, ੬. ਤੇਰੇ ਜੋਰ ਸੇ ਕਹੋਂ, ੬. ਤੇਰੇ ਜੋਰ ਸੰਗ ਕਹਤਾ ਹੋ, ੭. ਤੇਰੇ ਜੋਰ ਗੁੰਗਾ ਕੁਹਿਤਾ, ੮. ਤੇਰੇ ਜੋਰ ਮੈਂ ਗੁੰਗਾ ਕਹਤਾ ਹੈ, ੯. ਤੇਰਾ ਸਦਵਾ ਤੇਰੀ ਸਰਣ, ੧੦, ਸਗਲ ਦੁਆਰ ਕੋ ਛਾਡਿ ਕੈ ਗਹਿਓ ਤੁਹਾਰੋ ਦੁਆਰ॥ ਬਾਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ ॥ ਰਾਮਾ ਵ ੮੬੪॥ ਦੇਖੋ ॥ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਸਟ ਦੇਵ:—

੧ ਆਦਿ ਅੰਤ ਏਕੈ ਅਵਤਾਰਾ, ਸੋਈ ਗੁਰੂ ਸਮਝਿਯਹੁ ਹਮਾਰਾ ॥ ਚਰਿਤ੍ਰ ੪੦੫ ਅੰਕ ੩੮੫॥

੨ ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥ ਬਚਿਤ੍ਰ ਨਾ: ੫,੪੨॥

੩ ਮੈਂ ਹੋ ਪਰਮ ਪੁਰਖ ਕੋ ਦਾਸਾ ॥ ਦੇਖਨਿ ਆਯੋ ਜਗਤ ਤਮਾਸਾ ॥੬.੩੩॥

੪ ਨਾਮਸਕਾਰ ਤਿਸ ਕੋ ਹੈ ਹਮਾਰੀ ॥ ਸਕਲ ਪ੍ਰਜਾ ਜਿਨਿ ਆਪ ਸਵਾਰੀ ॥ ਚਰਿਤ੍ਰ ੪੦੫॥੩੮੬॥

੫ ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰ ਤੀਰ ਸੈਫ ਸਰੋਹੀ ਸੈਹਥੀ ਯਹੈ ਹਮਾਰੇ ਪੀਰ ॥ ਸ: ਨਾ: ਮਾ: ੩॥

੬ ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥ ਬਚਿਤ੍ਰ ਨਾ: ੬.੩॥

ਪਰ ਇਹਨਾਂ ਪੰਥ ਦੇ ਵਿਰੋਧੀਆਂ ਨੂੰ ਤਾਂ ਘੁਗੂ ਵਾਂਗ ਸੂਰਜ ਵੀ ਦਿਖਾਈ ਨਹੀਂ ਦਿੰਦਾ ਹੋਰ ਭਾਵੇਂ ਸਭ ਨੂੰ ਦਿਸਦਾ ਹੈ ॥

੭ ਆਦਿ ਪੁਰਖ ਜਿਨ ਏਕੁ ਪਛਾਨਾ ॥ ਦੁਤੀਆ ਭਾਵ ਨ ਮਨ ਮਹਿ ਆਨਾ ॥ ਤੇਬੀਸਵ ੨੧ਮ

੮ ਨਮਸਕਰ ਤਿਸਹੀ ਕੋ ਹਮਾਰੀ, ਸਕਲ ਪ੍ਰਜਾ ਜਿਨਿ ਆਪ ਸਵਾਰੀ ॥ ਚਰਿਤ੍ਰ ੪੦੫, ੩੮੬॥

੯ ਜੋ ਹਮਕੋ ਪਰਮੇਸਰ ਉਚਰਿ ਹੈ, ਤੇ ਸਭ ਨਰਕਿ ਕੁੰਡ ਮਹਿ ਪਰਿ ਹੈ ॥ ਮੋ ਕੋ ਦਾਸੁ ਤਵਨ ਕਾ ਜਾਨੋ ॥ ਯਾ ਮੈ ਭੇਦ ਨ ਰੰਚ ਪਛਾਨੋ ॥ ਰਚਿਤ੍ਰ ੧੩, ੩੨॥

੧੦ ਜਿਨੈ ਸਜਨ ਰਾਖਸੀ ਦੁਸਮਨ ਕਵਨ ਬਿਚਾਰ ॥ ਛ੍ਵੈ ਨ ਸਕੈ ਤਿਹ ਛਾਹਿ ਕੋ ਨਿਹਫਲ ਜਾਇ ਗਵਾਰ । ਬਚਿਤ੍ਰ ਨਾ:੧੩, ੨੪॥

੧੧ ਜਾਤੇ ਛੂਟਿ ਗਿਯੋ ਭ੍ਰਮ ਉਰਕਾ, ਤਿਹ ਆਗੇ ਹਿੰਦੂ ਕਿਆ ਤੁਰਕਾ ॥ ਚੌਬੀਸਵ ੧੯॥

ਇਹਨਾਂ ਮਹਾਂ ਪੁਰਸ਼ਾਂ ਦੇ ਉਰ ਦੇ ਭ੍ਰਮ ਕਿਥੇ ਛੁਟਣਾ ਹੈ ਜਿਹੜੇ ਰਬ ਨੂੰ ਵੀ ਭੰਨੀ ਬੈਠੇ ਹਨ ਅਤੇ ਗੁਰੂ ਤੇ ਵੀ ਕੋਈ ਇਤਕਾਦ ਨਹੀਂ. ਸ੍ਰੀ ਦਸਮ ਗੁਰੂ ਨਾਨਕ ਦੇ ਪੂਰਨ ਵਿਰੋਧੀ ਹੋਇ ਹੋਇ ਨੇ । ਜੋ ਇਹਨਾਂ ਦਾ ਢਡਕਾ ਕਰੀ ਵੀ

੧੨ ਦਸਮ ਕਥਾ ਭਾਗੌਤ ਕੀ ਭਾਖਾ ਕਰੀ ਬਨਾਇ, ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁੱਧ ਕੇ ਚਾਇ ॥ ਕ੍ਰਿਸਨਾਵ ॥ ੨੪੯੧॥ਨਾ ਇਹਨਾ ਮਹਾਂ ਪੁਰਸ਼ਾ ਨੇ ਕਦੇ ਧਰਮ ਜੁੱਧ ਕੀਤਾ ਨਾ ਕਰਨਗੇ ਇਹਨਾਂ ਨੂੰ ਧਰਮ ਜੁੱਧ ਨਾਲ ਕੀ ਵਾਸਤਾ ਹੋ ਸਕਦਾ ਹੈ ਪਰ ਗੁਰਮਤਿ ਦੇ ਸਭ ਤੋਂ ਵੱਡੇ ਪ੍ਰਚਾਰਕ ਤੇ ਆਪੂ ਹੀ ਨਹੀਂ ਸਗੋਂ ਮਹਾਰਾਜ ਨੇ ।

੧੩ ਕ੍ਰਿਪਾ ਸਿੰਧ ਤੁਮਾਰੀ ਕ੍ਰਿਪਾ ਜੋ ਕਛੂ ਮੋ ਪਰਿ ਹੋਇ । ਰਚੋਂ ਚੰਡਕਾ ਕੀ ਕਥਾ ਬਾਣੀ ਸੁਭ ਸਭ ਹੋਇ ॥ ਉਕਤਿ ॥੩॥

੧੪ ਅਨੰਤ ਤੀਰਥ ਕਰਮਣੰ, ਨ ਏਕ ਨਾਮ ਕੇ ਸਮੰ ॥ ਗਿਆਨ ਪ੍ਰਬੋਧ ॥੯੦॥

੧੫ ਜੋ ਗੁਰ ਪੈ ਤਨ ਤੇ ਮਨ ਤੇ ਸਿਰ ਲਉ ਧਨ ਹੈ ਸਭ ਹੀ ਇਨ ਹੀ ਕੋ ॥ ਕੇਸੋ ਦਾਸ ਬ੍ਰਾਹਮਣ ਪ੍ਰਤਿ ॥੨॥

੧੬ ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥ ਚਰਿਤ੍ਰ ੧੫੭॥੩੧॥

੧੭ ਲੋਰ ਉਨਾਇ ਪਾਨ ਮਦ ਕਰਯੋ ॥ ਮਨਮ ਹੁਤੋ ਜੈਨਿ ਪਸੂ ਧਰਯੋ ॥ ਚਰਿਤ੍ਰ ॥੧੦੫॥੫॥

੧੮ ਜੋ ਕੋਊ ਪਰ ਨਾਰੀ ਸੋਂ ਧਾਗੋ ॥ ਧਨਹੀ ਦੋਹਾਂ ਨਰਕ ਤਿੱਹ ਆਗੇ ॥੧੮੫॥੧੧॥

(ਬਾਕੀ ਪੰਨਾ ੩੭੨ ਤੇ)

[1]ਭੂਪ ਬਡੇ ਬਲਵੰਤ ਕ੍ਰਿਪਾਨਿਧ ਕਾਹੂ ਤੇ ਪੈਗ ਟਰਿਓ ਨਹੀ ਟਾਰਯੋ ॥ [2]ਭਾਨੁਜ ਭੀਖਮ ਦ੍ਰੂਣ ਕ੍ਰਿਪਾ ਹਮ ਪਾਰਥ ਭੀਮ ਘਨੋ ਰਨ ਪਾਰਯੋ ॥ ਸੋ ਨਹਿ ਨੈਕੁ ਟਰੈ ਰਨ ਤੇ ਹਮ ਹੂੰ ਸਬ ਹੂੰ ਪ੍ਰਭ ਪਉਰਖ ਹਾਰਯੋ ॥੧੬੫੨॥ ਸ੍ਵੈਯਾ ॥ [3]ਭੀਖਮ ਭਾਨੁਜ ਅਉ ਦੁਰਜੋਧਨ ਭੀਮ ਘਨੋ ਹਠ ਜੁੱਧ ਮਚਾਯੋ ॥ ਸ੍ਰੀ ਮੁਸਲੀ ਬਰਮਾ ਕ੍ਰਿਤ ਸਾਤਕ ਕੋਪ ਘਨੋ ਚਿਤ ਮਾਂਝ ਬਢਾਯੋ ॥ [4]ਹਾਰ ਰਹੇ ਰਨਧੀਰ ਸਬੈ ਅਬ ਕਾ ਪ੍ਰਭ ਜੁ ਤੁਮਰੇ ਮਨ ਆਯੋ ॥ ਭਾਗਤ ਪੈ ਗਨ ਸੋ ਰਨ ਤੇ ਤਿਹ ਸੋ ਹਮਰੋ ਸੁ ਕਛੂ ਨ ਬਸਾਯੋ ॥੧੬੫੩॥ ਸ੍ਵੈਯਾ ॥ [5]ਰੁਦ੍ਰ ਤੇ ਆਦਿ ਜਿਤੇ ਗਨ ਦੇਵ ਤਿਤੇ ਮਿਲਿ ਕੈ ਨ੍ਰਿਪ ਊਪਰ ਧਾਏ ॥ ਤੇ ਸਬ ਆਵਤ ਦੇਖ ਬਲੀ ਧਨੁ ਤਾਨਕੈ ਬਾਨ ਹਕਾਰਿ ਲਗਾਏ ॥ [6]ਏਕ ਗਿਰੇ ਤਹ ਘਾਇਲ ਹ੍ਵੈ ਇਕ ਤ੍ਰਾਸ ਭਰੇ ਤਜਿ ਜੁੱਧੁ ਪਰਾਏ ॥ ਏਕ ਲਰੇ, ਨ ਡਰੇ ਬਲਵਾਨ; ਨਿਦਾਨ ਸੋਊ ਨ੍ਰਿਪ ਮਾਰ ਗਿਰਾਏ ॥੧੬੫੪॥ ਸ੍ਵੈਯਾ ॥ [7]ਜੀਤ ਸੁਰੇਸ ਧਨੇਸ ਖਗੇਸ ਗਨੇਸ ਕੋ ਘਾਇਲ ਕੈ ਮੁਰਛਾਯੋ ॥ ਭੂਮ ਪਰਯੋ ਬਿਸੰਭਾਰਿ ਨਿਹਾਰ ਜਲੇਸ ਦਿਨੇਸ ਨਿਸੇਸ ਪਰਾਯੋ ॥ [8]ਬੀਰ ਮਹੇਸ ਤੇ ਆਦਿਕ ਭਾਜ ਗਏ ਇਹ ਸਾਮੁਹੇ ਏਕ ਨ ਆਯੋ ॥ ਕੋਪ ਕ੍ਰਿਪਾਨਿਧਿ ਆਵਤ ਜੋ ਸੁ ਚਪੇਟ ਸੋ ਮਾਰਕੈ ਭੂਮਿ ਗਿਰਾਯੋ ॥੧੬੫੫॥ ਦੋਹਰਾ ॥ [9]ਸ੍ਰੀ ਹਰਿ ਸਿਉ ਹਰਿ ਏ ਕਹੀ ਬਾਤ ਧਰਮ ਕੇ ਤਾਤ ॥ ਤਿਹੀ ਸਮੈ ਸਿਵਜੂ ਕਹਯੋ ਬ੍ਰਹਮੈ ਸਿਉ ਮੁਸਕਾਤ ॥੧੬੫੬॥ ਸ੍ਵੈਯਾ ॥ [10]ਆਪਨ ਸੋ ਸਬ ਹੀ ਭਟ ਜੂਝ ਰਹੇ ਕਰਕੈ ਨ ਮਰੈ ਨ੍ਰਿਪ ਮਾਰਯੋ ॥ ਤਉ ਚਤੁਰਾਨਨ ਸਿਉ ਸਿਵਜੂ ਕਬਿ ਸਯਾਮ ਕਹੈ ਇਕ ਭਾਂਤ ਉਚਾਰਯੋ ॥ [11]ਸਕ੍ਰ ਜਮਾਦਿਕ ਬੀਰ ਜਿਤੇ ਹਮਹੂੰ ਇਨਸੋ ਅਤਿ ਹੀ ਰਨ ਪਾਰਯੋ ॥ ਏ ਤੋ ਨਹੀ ਬਲ ਹਾਰਤ ਰੰਚਕ ਚਉਦਹੂੰ ਲੋਕਨਿ ਕੋ ਦਲੁ ਹਾਰਯੋ ॥੧੬੫੭॥ ਦੋਹਰਾ ॥ [12]ਦੋਊ ਕਰਤ ਬਿਚਾਰ ਇਤ ਪੰਕਜ ਪੂਤ ਤ੍ਰਿਨੈਨ ॥ ਉਤ ਰਵਿ ਅਸਤਾ ਚਲਿ ਗਯੋ ਸਸ ਪ੍ਰਗਟਯੋ ਭਈ ਰੈਨ ॥੧੬੫੮॥ ਚਉਪਈ ॥ [13]ਦੋਊ ਦਲ ਅਤਿ ਹੀ ਅਕੁਲਾਨੇ ॥ ਭੂਖ ਪਿਆਸ ਸੋ ਤਨ ਮੁਰਝਾਨੇ ॥ [14]ਅਰਤੇ ਲਰਤੇ ਹ੍ਵੈ ਗਈ ਸਾਂਝ ॥ ਰਹਿ ਗਏ ਤਾਹੀ ਰਨ ਕੇ ਮਾਂਝ ॥੧੬੫੯॥ ਚੌਪਈ ॥ [15]ਭੋਰ ਭਯੋ ਸਭ ਸੁਭਟ ਸੁ ਜਾਗੇ ॥ ਦੁਹਦਿਸ ਮਾਰੂ ਬਾਜਨ ਲਾਗੇ ॥ [16]ਸਾਜੇ ਕਵਚ ਸਸਤ੍ਰ ਕਰ ਧਾਰੇ ॥ ਬਹੁਰ ਜੁੱਧ ਕੇ ਹੇਤ ਸਿਧਾਰੇ ॥੧੬੬੦॥ ਸ੍ਵੈਯਾ ॥ [17]ਸਿਵ ਕੌ ਜਮ ਕੌ ਰਵਿ ਕੌ ਸੰਗ ਲੈ ਬਸਦੇਵ ਕੋ ਨੰਦ ਚਲਯੋ ਰਨ ਧਾਨੀ ॥ ਮਾਰਤ ਹੋ ਅਰਿਕੈ ਅਰਿ ਕੋ ਹਰਿ ਕੋ ਹਰਿ ਭਾਖਤ

(ਪੰਨਾ ੩੭੧ ਦੀ ਬਾਕੀ)

ਬੇਦਾਂ ਦੇ ਆਦਿ ਵਿਚ ਮੁਖ ਨਾਮ ਸੀ ਓਮ : ਸ੍ਰੀ ਗੁਰੂ ਨਾਨਕ ਦੇਵ ਪਾਤਸ਼ਾਹ ਨੇ ਇਸ ਨੂੰ ਕੱਟਿਆ ਨਹੀਂ ਸਗੋਂ ਏਕਾ ਨਾਲ ਲਾ ਕੇ ੧ਓ ਦੀ ਵਿਸ਼ੇਸ਼ਤਾ ਰਿੱਖੀ ਅਤੇ ਸਤਿਨਾਮ ਦੇ ਕੋਲ ਬਿਠਾ ਦਿਤਾ ਜਿਸ ਤੋਂ ਵਜੂਦ ਵਿਚ ਆ ਗਿਆ, ੧ਓ ਸਤਿਨਾਮ, ਤੀਸਰੀ ਜੋਤਿ ਨੇ ਕਿਹਾ - ਵਾਹੁ ਵਾਹੁ ਤਿਸ ਨੋ ਆਖੀਐ ਜਿਸਦਾ ਗਹਿਰ ਗੰਭੀਰ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣ ਦਾਤਾ ਮਤਿ ਧੀਰੁ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ ॥ ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ ॥ ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ ॥੧॥ ਮ: ੩॥ ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ ॥ ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ ॥ ਗੁਰਮੁਖਿ ਮੁਖਿ ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ ॥ ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ ॥੨॥ ਸ੍ਰੀ ਗੁਰ ਗੋਬਿੰਦ ਸਿੰਘ ਜੀ ਨੇ ਆਦਿ ਅੱਖਰ ੧ਓ ਨੂੰ ਪਹਿਲ ਦੇ ਕੇ ਤੇ ਸਤਿਨਾਮ ਉਸ ਦਾ ਆਦਿ ਨਾਮ ਜਾਣਕੇ, ਵਾਹਿਗੁਰੂ ਨੂੰ ਨਾਲ ਮੇਲ ਕੇ ਸਿੱਖਾਂ ਵਾਸਤੇ ਸਤਿਨਾਮ ਵਾਹਿਗੁਰੂ ਦੇ ਜਾਪ ਨੂੰ ਗੁਰ ਮੰਤਰ ਮੰਨਕੇ ਸਿੱਖਾਂ ਨੂੰ ਜਪਣ ਦਾ ਹੁਕਮ ਕੀਤਾ, ਜੋ ਅੰਮ੍ਰਿਤ ਦੀ ਸਿਰਜਨਾਂ ਤੋਂ ਲੈ ਕੇ ਅੱਜ ਤੱਕ ਤਿੰਨ ਸੌ ਸਾਲ ਤੋਂ ਸਿੱਖ ਧਰਮ ਦਾ ਨੀਯਮਲ ਗੁਰਮੰਤ੍ਰ ਮੰਨਿਆ ਜਾਂਦਾ ਹੈ। ਅਤੇ ਇਹੀ ਸਿੱਖਾਂ ਦਾ ਅਸਲ ਨਾਰ੍ਹਾ ਹੈ ਜੋ ਉਹ ਆਪਣੀ ਫਤਿਹ ਨਹੀ ਤੇ ਕਰ ਕਿਤੇ ਵੀ ਕਿਸੇ ਵੀ ਕੰਮ ਵਿਚ ਕਾਮਿਆਬੀ ਹੁੰਦੀ ਹੈ ਤਾਂ ਗੁਰੂ ਦਾ ਸਿੱਖ ਉਸ ਨੂੰ ਵਾਹਿਗੁਰੂ ਦੀ ਫਤਹ ਮੰਨਦਾ ਤੇ ਨਾਹਰਾ ਵਾਹਿਗੁਰੂ ਦੀ ਫਤਹਿ ਦਾ ਗਜਾਉਂਦਾ ਹੈ। ਇਹੋ ਜਿਹੀਆਂ ਰੱਦੀਆਂ ਅਗੰਗ ਤੇ ਖਿਲੀ ਦੇ ਰੂਪ ਵਿਚ ਕਹਿਣਾ, ਭਗਉਤੀ ਦਾ ਨਾਰਾ ਲਾਉਂਦੇ ਆਦਿ ਟਿਚਕਰਾਂ ਜਨਕ ਸ਼ਬਦ ਵਰਤਣੇ ਸਤਿਗੁਰ ਦੀ ਖਿਲੀ ਉਡਾਉਣੀ ਜਦਕਿ ਇਹੋ ਜਿਹੇ ਨੇਮ ਗੁਰ ਗੁਰੂ ਚਲਾਈ ਪ੍ਰਥਾ ਨੂੰ ਤੋੜਕੇ ਆਪ ਨਵੇਂ ਗੁਰਮੰਤ੍ਰ ਦੇ ਨਾਮ ਸ਼ਬਦ ਨੀਯਤ ਕਰਨੇ ਸਤਿਗੁਰ ਦੇ ਬਚਨਾਂ ਦੀ ਉਲੰਘਣਾ ਤੋਂ ਸ਼ਬਦ ਉਲੱਦਣਾ ਓਹੋ ਗੁਰੂ ਨੂੰ ਨੀਚਾ ਵਖਾਉਣਾ ਹੈ ਅਫਸੋਸ ਕਿ ਸਾਡੇ ਸਤਿਗੁਰੂ ਦੇ ਗੁਰਸਿਖਾਂ ਵਿਚ ਕਿਵੇਂ ਇਹਨਾਂ ਦੇ ਝਾਂਸੇ ਵਿਚ ਆ ਕੇ ਗੁਰੂ ਦੇ ਸਾਜੇ ਨਿਵਾਜੇ ਪੰਥ ਤੋਂ ਦੂਰ ਜਾ ਰਹੇ ਹਨ ॥ ਤੇ ਇਹ ਲੋਕ ਉਹਨਾਂ ਨੂੰ ਗੁਰਮਤਿ ਦੇ ਪ੍ਰਚਾਰ ਦਾ ਝਾਂਸਾ ਦੇ ਕੇ ਵਰਗਲਾ ਰਹੇ ਹਨ ਜਿਸ ਦਾ ਮਤਲਬ ਹੈ ਕਿ ਅਸੀਂ ਇਸੇ ਤਰ੍ਹਾਂ ਹੋਰ ਬਾਣੀਆਂ ਨੂੰ ਵੀ ਲੁੱਟ ਸਕਦੇ ਹਾਂ ਸਿਵੇਨ ਇਹ ਕਿ ਭਗਉਤੀ ਆਦਿ ਗੁਰੂ ਨੇ ਨਹੀਂ ਲਿਖੀ

(ਬਾਕੀ ਪੰਨਾ ੩੭੩ ਤੇ)

੧. ਇਹ ਰਾਜਾ ਬਹੁਤ ਬਲਵਾਨ ਹੈ ਹੇ ਕ੍ਰਿਪਾ ਦੇ ਸਾਗਰ ਕ੍ਰਿਸ਼ਨ! ਕਿਸੇ ਤੋਂ ਵੀ ਪਿਛੇ ਹਟਾਇਆ ਹੋਇਆ ਇਕ ਪੈਰ ਨਹੀਂ ਹਟਿਆ ॥

੨. ਕਰਨ, ਭੀਸ਼ਮ ਪਿਤਾਮਾ, ਦਰੋਣਾ ਚਾਰਜ ਮੈਂ ਤੇ ਅਰਜਨ, ਭੀਮ ਸੈਨ, ਆਦਿ ਅਸਾਂ ਬਹੁਤ ਡਟ ਕੇ ਜੁੱਧ ਕੀਤਾ। ਪਰ ਉਹ ਜਰਾ ਜਿਨਾ ਵੀ ਜੁੱਧ ਤੋਂ ਪਿਛੇ ਨਹੀਂ ਹਟਿਆ ਅਸੀਂ ਹੀ ਸਾਰਿਆਂ ਨੇ ਹਿੰਮਤ ਹਾਰ ਦਿਤੀ ਹੈ ॥੧੬੫੨॥

੩. ਸਵੈਯਾ॥ ਭੀਸ਼ਮ ਪਿਤਾਮਾ, ਕਰਨ ਅਤੇ ਦੁਰਯੋਧਨ ਭੀਮ ਨੇ ਬੜੇ ਜੋਰ ਨਾਲ ਜੁੱਧ ਕੀਤਾ। ਸ੍ਰੀ ਬਲਰਾਮ ਕਰਮਾ ਕ੍ਰਿਤ, ਸਾਤਕ ਨੇ ਬੜਾ ਚਿਤ ਵਿਚ ਕ੍ਰੋਧ ਕੀਤਾ।

੪. ਜਿਤਨੇ ਵੀ ਟਿਕ ਕੇ ਜੁੱਧ ਕਰਨ ਵਾਲੇ ਸਨ ਸਾਰੇ ਹਾਰ ਗਏ ਹਨ ਹੇ ਪ੍ਰਭੂ ਜੀ! ਹੁਣ ਤੁਹਾਡੇ ਦਿਲ ਵਿਚ ਕਿਆ ਸਕੀਮ ਹੈ। ਸਾਡੀ ਸੈਨਾ ਦਾ ਗਨ ਸਾਰਾ ਉਸਦੇ ਸਾਹਮਣੇ ਜੁੱਧ ਤੋਂ ਭੱਜ ਗਿਆ ਹੈ ਸਾਡੀ ਉਸ ਦੇ ਸਾਹਮਣੇ ਕੋਈ ਵਸਾਈ ਨਹੀਂ, ਭਾਵ ਸਾਡੀ ਉਸ ਅੱਗੇ ਕੋਈ ਪੇਸ਼ ਨਹੀਂ ਚਲਦੀ ਸਾਰਿਆਂ ਨੂੰ ਭੱਜੇ ਜਾਂਦੇ ਵੇਖ ਕੇ, ਜੁਧਿਸ਼ਟਰ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਿਹਾ ॥੧੬੫੩॥

੫. ਸਵੈਯਾ ॥ ਸ਼ਿਵਜੀ ਤੇ ਉਸ ਦੇ ਗਣ ਆਦਿ ਦੇਵਤੇ ਸਾਰੇ ਇਕੱਠੇ ਹੋ ਕੇ ਰਾਜੇ ਤੇ ਹਮਲਾਵਰ ਹੋਏ। ਉਹ ਸਾਰੇ ਹੀ ਇਸ ਬਲਕਾਰ ਨੇ ਤੀਰ ਖਿੱਚਕੇ ਸਾਰੇ ਬਾਣ ਹੀ ਕੱਟ ਕੇ ਸੁੱਟ ਦਿਤੇ

੬. ਕੁਝ ਘਾਇਲ ਹੋ ਕੇ ਡਿੱਗ ਪਏ ਕੁਝ ਡਰ ਦੇ ਮਾਰੇ ਜੁੱਧ ਛੱਡ ਕੇ ਭੱਜ ਗਏ ਜਿਹੜੇ ਬਲਵਾਨ ਡਰ ਕੇ ਨਾ ਭੱਜੇ ਜੁੱਧ ਵਿਚ ਲੜੇ ਉਹ ਰਾਜੇ ਨੇ ਮਾਰਕੇ ਸੁੱਟ ਦਿਤੇ ॥੧੬੫੪॥

੭. ਸਵੈਯਾ ॥ ਇੰਦਰ, ਕੁਬੇਰ, ਗਰੁੜ, ਗਣੇਸ਼ ਸਾਰੇ ਘਾਇਲ ਕਰਕੇ ਬੇਸੁੱਧ ਕਰਕੇ ਜਿਤ ਲਏ ਹਨ। ਉਹਨਾਂ ਨੂੰ ਬੇਹੋਸ਼ ਹੋ ਕੇ ਧਰਤੀ ਉਪਰ ਪਏ ਵੇਖ ਕੇ ਵਰਨ ਤੇ ਸੂਰਜ ਚੰਦਰਮਾਂ ਭੱਜ ਗਏ।

੮. ਸ਼ਿਵਜੀ ਦੇ ਬੀਰ ਆਦਿਕ ਸਾਰੇ ਉਸ ਦੇ ਸਾਹਮਣੇ ਤੋਂ ਭੱਜ ਗਏ। ਜੋ ਇਸ ਦੇ ਸਾਹਮਣੇ ਕੋਈ ਇੱਕ ਵੀ ਨਹੀਂ ਗਿਆ। ਐ ਕ੍ਰਿਪਾ ਦੇ ਸਾਗਰ ਕ੍ਰਿਸ਼ਨ! ਇਸ ਦੇ ਸਾਹਮਣੇ ਜੋ ਵੀ ਆਇਆ, ਇਸ ਨੇ ਉਸ ਦੇ ਜੋ ਕ੍ਰੋਧ ਨਾਲ ਚਪੇੜ ਮਾਰੀ ਤਾਂ ਮਾਰਕੇ ਧਰਤੀ ਤੇ ਲਿਟਾ ਦਿੱਤਾ ॥੧੬੫੫॥

੯. ਦੋਹਰਾ ॥ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਇਕ ਗੱਲ ਧਰਮ ਦੇ ਪੁੱਤਰ ਯੁਧਿਸ਼ਟਰ ਨੇ ਕਹੀ ਸੀ। ਉਸੇ ਵੇਲੇ ਸ਼ਿਵਜੀ ਨੇ ਬ੍ਰਹਮ ਜੀ ਨਾਲ ਗੱਲ ਕੀਤੀ ਸੀ ਮੁਸਕਰਾਉਂਦੇ ਹੋਏ ॥੧੬੫੬॥

੧੦. ਸਵੈਯਾ ॥ ਆਪਣੇ ਵੱਲੋਂ ਸਾਰੇ ਹੀ ਧਰਮ ਜੁੱਧ ਕਰਦੇ ਰਹੇ ਪਰ ਕਿਸੇ ਨੇ ਵੀ ਇਹ ਰਾਜਾ ਨਾ ਮਾਰਿਆ। ਕਵੀ ਸਯਾਮ ਜੀ ਕਹਿੰਦੇ ਹਨ ਕਿ ਉਸ ਵੇਲੇ ਬ੍ਰਹਮਾ ਨੂੰ ਸ਼ਿਵਜੀ ਨੇ ਕਿਹਾ ਸੀ ਇਸ ਤਰ੍ਹਾਂ।

੧੧. ਇੰਦਰ ਜਮਰਾਜ ਆਦਿ ਸੂਰਮੇ ਇਸ ਨੇ ਜਿੱਤ ਲਏ ਅਸੀਂ ਵੀ ਇਸਦੇ ਨਾਲ ਬਥੇਰਾ ਜੁੱਧ ਕੀਤਾ। ਇਸਦਾ ਜਰਾ ਵੀ ਬਲ ਨਹੀਂ ਘਟਿਆ ਹੋਰ ਇਸਦੇ ਸਾਹਮਣੇ ਚੌਦਾਂ ਹੀ ਲੋਕਾਂ ਦਾ ਬਲ ਹਾਰ ਗਿਆ ਹੈ ॥੧੬੫੭॥

੧੨. ਦੋਹਰਾ ॥ ਦੋਵੇਂ ਇਹ ਵਿਚਾਰ ਕਰਦੇ ਸਨ ਪੰਕਜ ਪ੍ਰੂਤ (ਬ੍ਰਹਮਾ) ਅਤੇ ਤ੍ਰਿ ਨੈਨ ਸ਼ਿਵਜੀ ਇਸ ਵਿਚਾਰ ਦੇ ਕਰਦਿਆਂ ਸੂਰਜ ਉਤਰ ਵੱਲ ਜਾ ਕੇ ਪਹਾੜ ਦੇ ਉਹਲੇ ਹੋ ਗਿਆ ਭਾਵ (ਦਿਨ ਛੁਪ ਗਿਆ) ਰਾਤ ਪੈ ਗਈ ਤੇ ਚੰਦ ਚੜ੍ਹ ਪਿਆ ॥੧੬੫੮॥

੧੩. ਚੌਪਈ ॥ ਦੋਵੇਂ ਪਾਸਿਆਂ ਦੀਆਂ ਫੌਜਾਂ ਬਹੁਤ ਹੀ ਬੇਚੈਨ ਹੋ ਰਹੇ ਹਨ। ਭੁੱਖ ਤੇ ਤਰੇਹ ਦੇ ਨਾਲ ਸਰੀਰ ਕੁਮਲਾ ਰਹੇ ਹਨ।

੧੪. ਵੈਰੀ ਨਾਲ ਲੜਦਿਆਂ ਦਿਨ ਬੀਤ ਗਿਆ ਸੰਝ ਪੈ ਗਈ ਹੈ। ਰਣਭੂਮੀ ਦੇ ਵਿਚ ਹੀ ਰੁਕ ਗਏ ਹਨ ॥੧੬੫੯॥

੧੫. ਚੌਪਈ ॥ ਸਵੇਰ ਹੋ ਗਈ ਸਾਰੇ ਸੂਰਮੇ ਜਾਗ ਉਠੇ। ਦੋਹਾਂ ਪਾਸਿਆਂ ਤੋਂ ਜੰਗੀ ਬਾਜੇ ਵੱਜਣ ਲੱਗ ਪਏ।

੧੬. ਕਵਚ (ਸੰਜੋਆਂ) ਪਹਿਨ ਲਈਆਂ ਤੇ ਸ਼ਸ਼ਤਰ ਧਾਰਨ ਕਰ ਲਏ। ਫੇਰ ਜੁੱਧ ਕਰਨ ਲਈ ਤੁਰ ਪਏ ॥੧੬੬੦॥

੧੭. ਸ਼ਿਵਜੀ ਨੂੰ ਜਮਰਾਜ ਨੂੰ ਨਾਲ ਲੈ ਕੇ ਬਾਸਦੇਵ ਦਾ ਪੁਤਰ (ਕ੍ਰਿਸ਼ਨ) ਰਣ ਭੂਮੀ ਵਿਚ ਚਲੇ ਗਏ ਹਨ ਤੇ ਮੁਖ ਤੋਂ ਕਹਿੰਦੇ ਹਨ ਕਿ ਅਸੀਂ ਹੁਣੇ ਜਾ ਕੇ ਵੈਰੀ ਨੂੰ ਮਾਰਦੇ ਹਾਂ ਅੜਕੇ ਸ਼ਿਵਜੀ ਹਰਿ (ਦੂਜੇ ਹਰਿ), ਕ੍ਰਿਸਨ ਨੂੰ ਕਹਿੰਦਾ ਹੈ ਮੁਖ ਤੋਂ ਬੋਲ ਕੇ।

---

*(ਪੰਨਾ ੩੭੨ ਦੀ ਬਾਕੀ)*

ਤਾਂ ਫੇਰ ਜਪੁ ਸਾਹਿਬ-ਸ਼ਬਦ ਪਾਤਸ਼ਾਹੀ ੧੦ ਸਵੈਯੇ ਚੌਪਈ ਨੂੰ ਵੀ ਕਿਹਾ ਜਾ ਸਕਦਾ ਹੈ ਕਿ ਇਹ ਆਦਿ ਗੁਰੂ ਨੇ ਨਾ ਸਾਨੂੰ ਪੜ੍ਹਨ ਲਈ ਕਿਹਾ ਹੈ ਨਾ ਆਦਿ ਗ੍ਰੰਥ ਵਿਚ ਲਿਖੀ ਹੈ ਇਸ ਲਈ ਇਹ ਪੜ੍ਹਨੀ ਹੀ ਨਹੀਂ ਜਾਣੀ ਚਾਹੀਦੀ। ਇਹੋ ਕਾਰਣ ਹੈ ਇਹ ਕਿ ਨਿਰੰਕਾਰੀ ਮੰਡਲ ਇੱਕ ਪਾਸੇ ਤਾੜੀਆਂ ਮਾਰਦਾ ਹੈ ਕਿ ਅਸੀਂ ਗੁਰਬਾਣੀ ਦੇ ਪ੍ਰਚਾਰਕ ਹਾਂ ਦੂਜੇ ਪਾਸੇ ਸ੍ਰੀ ਦਸਮੇਸ਼ ਬਾਣੀ ਤੇ ਸ੍ਰੀ ਦਸਮੇਸ਼ ਕਲਚਰ ਅਤੇ ਸ੍ਰੀ ਦਸਮੇਸ਼ ਸਿਖਿਆ ਦੇ ਸਖਤ ਵਿਰੋਧੀ ਹਨ, ਪਤਾ ਨਹੀਂ ਗੁਰੂ ਨਾਨਕ ਨਾਮ ਲੇਵਾ ਕਿਵੇਂ ਇਹਨਾਂ ਦੇ ਪੰਜੇ ਵਿਚ ਫਸਕੇ ਮਹਾਰਾਜ ਜੀ ਮਹਾਰਾਜ ਜੀ ਕਰਕੇ ਆਪ ਦਸਵੇਂ ਗੁਰੂ ਨਾਨਕ ਸਰੂਪ ਦੀ ਵਿਰੋਧਤਾ ਕਰੀ ਜਾਂਦੇ ਹਨ। ਕੋਈ ਇਕ ਹੀ ਦੱਸੋ ਜਿਹੜਾ ਸ੍ਰੀ ਦਸਮੇਸ਼ ਦੇ ਬਚਨ ਤੇ ਇਹ ਭੱਦਰ ਪੁਰਸ਼ ਇਮਾਨ ਰੱਖਦੇ ਹੋਣ। ਇਸ ਭੱਦਰ ਪੁਰਸ਼ ਵੱਲੋਂ ਜਿਹੜਾ ਲੇਖ ਪੰਨਾ ਦੇ ਤੇ ਦਿੱਤਾ ਗਿਆ ਹੈ ਉਹ ਸਿੱਧ ਕਰਦਾ ਹੈ ਕਿ ਰਾਜੇ ਗੁਰੂ ਦੇ ਸਿੱਖ ਨੇ ਅੱਜ ਤੱਕ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੇ ਪੜਚੋਲ ਹੀ ਨਹੀਂ ਕੀਤੀ, ਇਹ ੩੦੦ ਸਾਲਾ ਵਿਚ ਪਹਿਲੀ ਵਾਰ ਹਰਾ ਸਿੰਘ ਜੀ ਨਿਰੰਕਾਰੀ ਹੀ ਬੜੇ ਦਲੇਰ ਤੇ ਹੌਸਲੇ ਵਾਲੇ ਨੇ ਕੀਤੀ ਹੈ ਜਿਸ ਨੂੰ ਕਿਸੇ ਦਾ ਡਰ ਤੇ ਨਹੀਂ। ਜਦਕਿ ਕਈ ਟੀਕੇ ਤੇ ਸ਼ਬਦਾਂ ਦਾ ਅਰਥ ਬੋਲਦੇ ਵਿਦਵਾਨਾਂ ਦੇ ਲੇਖ ਨਿਤ ਨਵੇਂ ਸੂਰਜ ਪ੍ਰਕਾਸ਼ਤ ਹੋ ਰਹੇ ਹਨ ਜਿਨ੍ਹਾਂ ਵਿਚੋਂ ਭਾਈ ਹਰਾ ਸਿੰਘ ਨੂੰ ਕੋਈ ਵੀ ਅੱਜ ਤੱਕ ਨਹੀਂ ਦਿਸਿਆ। ਦਿਸਦਾ ਤਾਂ ਹੈ ਪਰ ਢੀਠ ਬੰਦਾ ਤਾਂ ਆਪਣੂੰ ਹੀ ਇਨਸਾਫ ਤੇ ਪੂਰਨ ਇਨਸਾਨ ਗਿਣਦਾ ਹੈ ਬਾਕੀ ਤਾਂ ਸਭ ਲਗ ਮਾਤਰ ਹੀ ਹਨ। ਜਿਸ ਊਣਤਾਈ ਨੂੰ ਪੂਰੀ ਕਰਨ ਲਈ ਇਸ ਟੀਕੇ ਦੇ ਵਿਚ ਜਿਹੜੇ ਲੋਕ ਪੰਥ ਦੇ ਹੱਕ ਵਿਚ ਹਨ ਉਹਨਾਂ ਦੇ ਵੇਰਵੇ ਅਤੇ ਜਿਹੜੇ ਸੁਲਝੇ ਹੋਏ ਗੁਰੂ ਪਿਆਰੇ ਚੋਟੀ ਦੇ ਵਿਦਵਾਨ ਹਨ ਉਹ ਸਰਬ ਰਗਤੀ ਵਿਦਵਾਨਾਂ ਦੀ ਰਾਏ ਇਕਤ੍ਰ ਕਰਨ ਦਾ ਜਤਨ ਕੀਤਾ ਹੈ, ਜਿਸ ਤੋਂ ਸਹਜੇ ਹੀ ਨਿਤਾਰਾ ਹੋ ਸਕੇਗਾ।

ਕਿ ਉਹ ਕਿਤਨੇ ਹਨ ਜਿਨ੍ਹਾਂ ਦੀਆਂ ਨਿਜੀ ਤੌਰ ਤੇ ਥੋਥੀਆ ਦਲੀਲਾਂ ਤੇ ਬੇਮਾਇਨੇ ਗੁਰਬਾਣੀ ਦੇ ਪ੍ਰਮਾਣ ਵਰਤਕੇ ਲੋਹੇ ਨੂੰ ਸੋਨਾ ਬਨਾਣ ਦੇ ਯਤਨ ਕੀਤੇ ਹਨ ਅਤੇ ਉਹ ਕੌਣ ਹਨ ਜਿਨ੍ਹਾਂ ਨੇ ਸ਼ੁਧ ਸੋਨੇ ਦੀ ਪਰਖ ਕੀਤੀ ਹੈ। ਆਦਿ ਬਾਣੀ ਤੇ ਦਸਮ ਬਾਣੀ ਦੇ ਵਿਚੋਂ ਦੀਆਂ ਗਵਾਹੀਆਂ ਨੂੰ ਕਿਵੇਂ ਝੁਠਲਾਇਆ ਜਾ ਸਕਦਾ ਹੈ? ਸ੍ਰੀ ਪਿਆਰਾ ਸਿੰਘ ਜੀ ਪਦਮ- ਜਿਨ੍ਹਾਂ ਨੇ ਸ੍ਰੀ ਦਸਮੇਸ਼ ਜੀ ਦੀ ਗੁਰਬਾਣੀ ਤੇ ਚਾਰ ਪੰਜ ਪੁਸਤਕਾਂ ਲਿਖੀਆਂ ਹਨ ਉਹ ਲਿਖਦੇ ਹਨ। ਭਾਵੇਂ ਇਹ ਵੀਚਾਰ ਅਸੀਂ ਪਹਿਲਾਂ ਲਿਖ ਚੁਕੇ ਹਾਂ ਪਰ ਇਹਨਾਂ ਅੜਬੰਗ ਭੱਦਰ ਪੁਰਸ਼ਾਂ ਜਿਨ੍ਹਾਂ ਦੀ ਬੁਧੀ ਵਿਚ ਕਿਸੇ ਵਿਦਵਾਨ ਦੀ ਦਲੀਲ ਦੀ ਸਮਾਈ ਨਹੀਂ ਉਹਨਾਂ ਦੀ ਗਿਆਤ ਲਈ ਦੁਬਾਰਾ ਲਿਖ ਦੇਣਾ ਅਨਰਥ ਨਹੀਂ। ਪੁਸਤਕ ਗੁਰੂ ਘਰ ਪੰ: ੧੯੪॥ ਦੇ ਲੇਖ ਵਿਚ

ਇਸ ਸਾਰੇ ਸੰਚਅ ਵਿਚ ਆਕਾਰ ਦੇ ਲਿਹਾਜ ਨਾਲ ਦੋ ਬੜੇ ਗ੍ਰੰਥ ਸ਼ਾਮਲ ਹਨ - ਬਚਿਤ੍ਰ ਨਾਟਕ ਤੇ ਚਰਿਤ੍ਰ ਪਖਯਾਨ। ਬਚਿਤ੍ਰ ਨਾਟਕ ਵਿਚ ਭਾਰਤੀ ਦੇਵੀ ਦੇਵਤਿਆਂ ਅਤੇ ਅਵਤਾਰਾਂ (ਪਹਿਲੇ ਆਪਣੀ ਆਤਮ ਕਥਾ ਤੇ ਫੇਰ ਵਿਸ਼ਨੂੰ ਜੀ ਦੇ ੨੪ ਅਵਤਾਰ ਅਤੇ ਬ੍ਰਹਮਾ ਦੇ ਸਤ ਉਪ ਅਵਤਾਰਾਂ ਰੁਦ੍ਰ ਦੇ ਦੋ ਤੇ ਚੰਡੀ ਚੰਡੀ ਤੇ ਫੇਰ ਮੀਰ ਮਹਿੰਦੀ ਦਾ ਕਿੱਸਾ ਅੰਤ ਸ਼ਬਦ ਰਾਗਾਂ ਕੇ ਬਾ- "ਪੁਰਾਣਿਕ" ਬਿਰਤਾਂਤ ਨਵਾਂ ਰੰਗ ਭਰਕੇ ਬੀਰ ਰਸੀ ਰੂਪ ਵਿਚ ਇਸ ਲਈ ਪੇਸ਼ ਕੀਤਾ ਹੈ ਤਾਂ ਕੇ ਹਿੰਦੂ ਸਰਧਾਲੂ ਆਪਣੇ ਵਡਾਰੂ - ਬੀਰ ਨਾਇਕਾਂ ਦੀਆ ਜੀਵਨੀਆਂ ਅਤੇ ਪ੍ਰੇਰਨਾ ਲੈ ਸਕਣ। ਨੋਟ—ਇਹਿ ਸਿਖਿਆ ਵਾ ਸਿਖਾਂ ਲਈ ਵੀ ਅਨ ਪ੍ਰਾਪਤੀ ਨਹੀਂ ਜਿਨ੍ਹਾਂ ਤੋਂ ਸਾਨੂੰ ਅਣਖ ਲਈ ਜਿਊਣਾ ਤੇ ਧਰਮ ਲਈ ਕੁਰਬਾਨ ਹੋਣ ਦਾ ਚਾਹ ਮਿਲਦਾ ਹੈ। ਪ੍ਰੰਪਰਾ ਵਾਲੀ ਹੋਣਾ ਭਾਵੇਂ ਗੁਣ ਨਹੀਂ ਪਰ ਕਈ ਪ੍ਰੰਪਰਾ ਉਹ ਹਨ ਜਿਨ੍ਹਾਂ ਨੂੰ ਛੱਡ ਕੇ ਕੁਲਾ ਰੀਤ ਦਾ ਭੇਗ ਹੀ ਪੈ ਜਾਂਦਾ ਹੈ ਉਹ ਤਿਆਗਣ ਜੋਗ ਨਹੀਂ ਹੁੰਦੀਆਂ। ਜਿਨ੍ਹਾਂ ਨੂੰ ਵਰਤਕੇ ਵਰਤਮਾਨ ਦੇ ਵਿਕਾਸ ਲਈ ਵਧੀਆ ਵਿਊਂਤ ਬਣਾਉਣਾ ਕਲਾਕਾਰੀ ਗੁਣ ਤੇ ਵਡਿਆਈ ਹੈ। ਸਤਿਗੁਰਾਂ ਐਸਾ ਹੀ ਕੀਤਾ। ਇਸੇ ਤਰ੍ਹਾਂ "ਚਰਿਤਰ" ਪਖਯਾਨ ਇੱਕ ਹੋਰ ਵੱਡਾ ਗ੍ਰੰਥ ਹੈ ਜਿਸ ਦੇ ੪੦੫ ਅਧਿਆਇ ਹਨ ਇਨ੍ਹਾਂ ਵਿਚ ਦੁਰਾਚਾਰੀ ਚਰਿਤ੍ਰ ਨਰ-ਨਾਰਾਂ ਦੇ ਲੋਕ ਪ੍ਰਚਲਤ ਕਿੱਸੇ ਇਸ ਲਈ ਕਲਮ ਬੰਦ ਕੀਤੇ ਹਨ ਤਾਂ ਕਿ ਨਵੇਂ ਬਣੇ ਸੰਤ ਸਿਪਾਹੀ ਕਿਤੇ ਇਨ੍ਹਾਂ ਦੇ ਛਲ ਫਰੇਬ ਕਾਰਣ ਅਧੋਗਤੀ ਦਾ ਸ਼ਿਕਾਰ ਨਾ ਹੋ ਜਾਣ। ਉਸ ਸਮਾਨੇ ਵੇਸਵਾ ਪ੍ਰਣਾਲੀ ਆਮ ਸੀ। (ਅੱਜ ਵੀ ਘੱਟ ਨਹੀਂ ਭਾਵੇਂ ਸ਼ਕਲ ਬਦਲ ਗਈ ਹੈ) ਲੋਕ ਇਹਨਾਂ ਇਸਤਰੀਆਂ ਜਾਂ ਕਈ ਗੋਰੀਆਂ ਇਹੋ ਜਿਹੇ ਕਪਟੀ ਔਰਤਾਂ ਦੇ ਛਲ ਫਰੇਬ ਵਿਚ ਫਸ ਜਾਂਦੇ ਸਨ। ਗੁਰੂ ਸਾਹਿਬ ਨੇ ਸਾਵਧਾਨੀ ਵਜੋਂ ਸਿੱਖਾਂ ਨੂੰ ਚੇਤੰਨ ਕੀਤਾ ਕਿ ਕਿਤੇ ਇਸ ਫੰਧੇ ਤੋਂ ਬਚਣ ਦਾ

(ਬਾਕੀ ਪੰਨਾ ੩੭੪ ਤੇ)

ਯੋਂ ਮੁਖ ਬਾਨੀ ॥ [1]ਸਯਾਮ ਕੇ ਸੰਗਿ ਘਨੇ ਉਮਡੇ ਭਟ ਪਾਨਨ ਬਾਨ ਕਮਾਨਨਿ ਤਾਨੀ ॥ ਆਇ ਭਿਰੇ ਖੜਗੇਸ ਕੇ ਸੰਗ ਅਸੰਕ ਭਏ ਕਛੁ ਸੰਕ ਨ ਮਾਨੀ ॥੧੬੬੧॥ ਸ੍ਵੈਯਾ ॥ [2]ਗਯਾਰਹ ਘਾਇਲ ਕੈ ਸਿਵ ਕੇ ਗਨ ਦ੍ਵਾਦਸ ਸੂਰਨਿ ਕੇ ਰਥ ਕਾਟੇ ॥ ਘਾਇ ਕੀਯੋ ਜਮ ਕੋ ਬਿਰਧੀ ਬਸੁ ਆਠਨ ਕਉ ਲਲਕਾਰ ਕੈ ਡਾਟੇ ॥ [3]ਸਤ੍ਰੁ ਬਿਮੁੰਡਤ ਕੀਨੇ ਘਨੇ ਜੁ ਰਹੇ ਰਨ ਤੇ ਤਿਨ ਕੇ ਪਗ ਹਾਟੇ ॥ ਪਉਣ ਸਮਾਨ ਛੁਟੇ ਨ੍ਰਿਪ ਬਾਨ ਸਬੈ ਦਲ ਬਾਦਲ ਜਿਉ ਚਲ ਫਾਟੇ ॥੧੬੬੨॥ ਸ੍ਵੈਯਾ ॥ [4]ਭਾਜ ਗਏ ਰਨ ਤੇ ਡਰਕੈ ਭਟ ਤਉ ਸਿਵ ਏਕ ਉਪਾਇ ਬਿਚਾਰਯੋ ॥ ਮਾਟੀ ਕੋ ਮਾਨਸ ਏਕ ਕੀਯੋ ਤਿਹ ਪ੍ਰਾਨ ਪਰੇ ਜਬ ਸਯਾਮ ਨਿਹਾਰਯੋ ॥ [5]ਸਿੰਘ ਅਜੀਤ ਧਰਿਓ ਤਿਹ ਨਾਮੁ ਦੀਓ ਬਰ ਰੁਦ੍ਰ ਮਰੈ ਨਹੀ ਮਾਰਯੋ ॥ ਸਸਤ੍ਰ ਸੰਭਾਰ ਸੌਊ ਕਰ ਮੈ ਖੜਗੇਸ ਕੇ ਮਾਰਨ ਹੇਤ ਸਿਧਾਰਯੋ ॥੧੬੬੩॥ ਅੜਿੱਲ ॥[6] ਅਤਿ ਪ੍ਰਚੰਡ ਬਲਵੰਡ ਬਹੁਰ ਮਿਲਿਕੈ ਭਟ ਧਾਏ ॥ ਅਪਨੇ ਸਸਤ੍ਰ ਸੰਭਾਰਿ ਲੀਏ ਕਰਿ ਸੰਖ ਬਜਾਏ ॥ [7]ਦ੍ਵਾਦਸ ਭਾਨਨ ਤਾਨ ਕਮਾਨਨਿ ਬਾਨ ਚਲਾਏ ॥ ਹੋ ਯੋਂ ਬਰਖੇ ਸਰ ਜਾਲ ਮਨੋ ਪਰਲੈ ਘਨ ਆਏ ॥੧੬੬੪॥ ਦੋਹਰਾ ॥ [8]ਬਾਨਨਿ ਸੋ ਬਾਨਨਿ ਕਟੇ ਕੋਪ ਤਚੇ ਜੁਗ ਨੈਨ ॥ ਸ੍ਰੀ ਹਰਿ ਸੋ ਖੜਗੇਸ ਤਬ ਰਿਸ ਕਰਿ ਬੋਲਯੋ ਬੈਨ ॥੧੬੬੫॥ ਸ੍ਵੈਯਾ ॥ [9]ਕਿਉ ਰੇ ਗੁਮਾਨ ਕਰੈ ਘਨ ਸਯਾਮ; ਅਬੈ ਰਨ ਤੇ ਪੁਨਿ ਤੋਹਿ ਭਜੈ ਹੋ ॥ ਕਾਹੇ ਕੋ ਆਨ ਅਰਯੋ ਸੁਨ ਰੇ; ਸਿਰ ਕੇਸਨਿ ਤੇ ਬਹੁਰੋ ਗਹਿ ਲੈਹੋ ॥ [10]ਐ ਰੇ ਅਹੀਰ, ਅਧੀਰ ਡਰੈ ਨਹਿ; ਤੋਕਹਿ ਜੀਵਤ ਜਾਨ ਨ ਦੈਹੋ ॥ ਇੰਦ੍ਰ ਬਿਰੰਚ ਕੁਬੇਰ ਜਲਾਧਿਪ ਕੋ ਸਸਿ ਕੋ ਸਿਵ ਕੋਹਤ ਕੈਹੋ ॥੧੬੬੬॥ ਸ੍ਵੈਯਾ ॥ [11]ਤਉ ਹੀ ਲਉ ਬੀਰ ਮਹੋਤਕਟ ਸਿੰਘ ਹੁਤੋ ਰਨ ਮੈ ਮਨ ਕੋਪ ਭਰਯੋ ॥ ਕਰ ਮੈ ਕਰਵਾਰ ਲੈ ਧਾਇ ਚਲਯੋ ਕਬਿ ਸਯਾਮ ਕਹੈ ਨਹੀ ਨੈਕ ਡਰਯੋ ॥ [12]ਅਸ ਜੁੱਧ ਦੁਹੂੰ ਨ੍ਰਿਪ ਕੀਨ ਬਡੋ ਨ ਕੋਊ ਰਨ ਤੇ ਪਗ ਏਕ ਟਰਯੋ ॥ ਖੜਗੇਸ ਕ੍ਰਿਪਾਨ ਕੀ ਤਾਨ ਦਈ ਬਿਨੁ ਪ੍ਰਾਨ ਕਰਯੋ ਗਿਰ ਭੂਮ ਪਰਯੋ ॥੧੬੬੭॥ ਸ੍ਵੈਯਾ ॥ ਦੇਖ ਦਸਾ ਤਿਹ ਸਿੰਘ ਬਚਿਤ੍ਰ ਸੁ ਠਾਢੋ ਹੁਤੋ ਰਿਸ ਕੈ ਵਹ ਧਾਯੋ ॥ ਸਯਾਮ ਭਨੈ ਧਨੁ ਬਾਨਨ ਲੈ ਤਿਹ ਭੂਪਤ ਸਿਉ ਅਤਿ ਜੁੱਧੁ ਮਚਾਯੋ ॥ [14]ਸ੍ਰੀ ਖੜਗੇਸ ਬਲੀ ਧਨੁ ਤਾਨ ਮਹਾ ਬਰ ਬਾਨ ਪ੍ਰਕੋਪ ਚਲਾਯੋ ॥ ਲਾਗਿ ਗਯੋ ਤਿਹ ਕੇ ਉਰ ਮੈ ਸਰ; ਘੂਮਿ ਗਿਰਿਓ ਧਰ ਇਉ ਅਰਿ ਘਾਯੋ ॥ ੧੬੬੮॥ ਚੌਪਈ ॥ [15]ਤਬ ਅਜੀਤ ਸਿੰਘ ਆਪ ਹੀ ਧਾਯੋ ॥ ਧਨਖ ਬਾਨ ਲੈ

(ਪੰਨਾ ੩੭੩ ਦੀ ਬਾਕੀ)

ਜਤਨ ਕਰਨ। ਜੋ ਜੋ ਅਗਿਆਨੀ ਲੋਕ ਗੁਰੂ ਜੀ ਦੇ ਉਪ੍ਰੋਕਤ ਮੰਤਵ ਨੂੰ ਸਮਝਣ ਵਿਚ ਅਸਮਰਥ ਰਹੇ, ਉਹ ਅਜਿਹੀਆਂ ਸ਼ੰਕਾਵਾਂ ਤੇ ਇਤਰਾਜ ਕਰਨ ਲੱਗ ਪਏ, ਕਿ ਗੁਰੂ ਸਾਹਿਬ ਵਰਗੇ ਰੂਹਾਨੀ ਮਹਾਂ ਪੁਰਖ ਇਨ੍ਹਾਂ ਅਵਤਾਰਾਂ ਤੇ ਇਸਤ੍ਰੀਆਂ ਦੀਆਂ ਕਹਾਣੀਆਂ ਕਿਵੇਂ ਲਿਖ ਸਕਦੇ ਸਨ। ਜਿਸਦੇ ਨਾਲ ਹੀ ਉਨ੍ਹਾਂ "ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ" ਦੀਆਂ ਹੋਰ ਰਚਨਾਵਾਂ ਬਾਰੇ ਵੀ ਸ਼ੰਕੇ ਜ਼ਾਹਰ ਕਰਨੇ ਸ਼ੁਰੂ ਕਰ ਦਿਤੇ, ਇਹ ਅਨੁਮਾਨ ਲਾ ਲਿਆ ਕਿ ਇਹ ਤਾਂ ਦਰਬਾਰੀ ਕਵੀਆਂ ਦੀ ਰਚਨਾ ਹੈ, ਪਰ ਹਕੀਕਤ ਇਸਦੇ ਉਲਟ ਸੀ। ਇਹ ਸਭ ਰਚਨਾਵਲੀ ਗੁਰੂ ਸਾਹਿਬ ਦੀ ਸੀ ਪਰ ਅਲਪੱਗ ਲੋਕ ਆਸ਼ੇ ਨੂੰ ਨਾ ਸਮਝਕੇ ਭੁਲੇਖਿਆਂ ਦਾ ਸ਼ਿਕਾਰ ਹੁੰਦੇ ਗਏ।

ਗੁਰੂ ਨਾਨਕ ਪਾਤਸ਼ਾਹ ਦੇ ਅਨੇਕਾਂ ਕੰਮਾਂ ਵਿਚੋਂ ਕਿਤਨੇ ਕੰਮ ਦੂਜੇ ਸਰੂਪਾਂ ਨੇ ਨਿਪਰੇ ਚਾੜ੍ਹਕੇ ਮੁਕੰਮਲ ਕੀਤੇ ਜਿਹੜੇ ਉਹਨਾਂ ਸਰੂਪਾਂ ਤੋਂ ਵੀ ਬਾਕੀ ਰਹਿ ਗਏ ਉਹ ਸ੍ਰੀ ਦਸਵੀਂ ਜੋਤਿ ਨੇ ਹੀ ਮੁਕੰਮਲਤਾ ਕੀਤੀ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਗੋ ਗੁਰੂ ਗ੍ਰੰਥ ਸਾਹਿਬ ਦੀ ਆਦਿ ਬੀੜ ਦਾ ਕੰਮ ਅਰੰਭਿਆ ਅਤੇ ਪੰਜਵੀਂ ਜੋਤਿ ਨੇ ਸਿਰੇ ਚਾੜ੍ਹਿਆ ਪਰ ਜਦ ਉਹ ਹਥੋਂ ਨਿਕਲ ਕੇ ਕਰਤਾਰ ਪੁਰ ਮੀਣਿਆਂ ਦੇ ਹੱਥ ਆ ਗਈ ਤਾਂ ਸ੍ਰੀ ਦਸਮੇਸ਼ ਜੀ ਦੀ ਸ੍ਰੀ ਦਸਵੀਂ ਜੋਤਿ ਜਿਸਨੇ ਉਸ ਨੂੰ ਮੁੜਕੇ ਪੰਥ ਲਈ ਨਵੇਂ ਸਿਰੇ ਸੰਪਾਦਤ ਕਰਕੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਤੇ ਤੱਟਾਂ ਦੀ ਬਾਣੀ ਚੜ੍ਹਾਕੇ ਪੂਰਨਤਾ ਦਿੱਤੀ ਸੀ ਅਤੇ ਜਿਹੜੇ ਨਿਰਮਲ ਪੰਥ ਦੀ ਗੁਰੂ ਨਾਨਕ ਦੇਵ ਜੀ ਨੇ ਬੁਨਿਆਦ ਰੱਖੀ ਸੀ ਉਸ ਨੂੰ ਪੰਥ ਦੇ ਰੂਪ ਵਿਚ ਅੰਮ੍ਰਿਤ ਛਿਕਾਕੇ ਮੁਕੰਮਲ ਕੀਤਾ ਸੀ ਜਿਸ ਬਾਰੇ ਪਦਮ ਜੀ ਲਿਖਦੇ ਹਨ।

ਗੁਰੂ ਗ੍ਰੰਥ ਪੰਥ ਦੀ ਏਕਤਾ—ਸਿੱਖ ਇਤਿਹਾਸ ਤੋਂ ਭਲੀ ਭਾਂਤ ਪਰਗਟ ਹੈ ਕਿ ਇਸੇ ਬਾਣੀ ਨੂੰ "ਗ੍ਰੰਥ ਤੇ ਸੰਗਤ ਨੂੰ ਪੰਥ ਦਾ ਰੂਪ ਦਿੱਤਾ ਗਿਆ ਹੈ॥ ਗ੍ਰੰਥ ਮੂਲ ਜੀਵਨ ਸਿਧਾਂਤ ਹੈ ਪੰਥ ਇਸਦਾ ਅਮਲ ਕਹਿਣ ਲਈ ਭਾਵੇਂ ਇਹ ਦੋ ਹਨ ਪਰ ਅਸਲ ਵਿਚ ਇੱਕ ਹੀ ਹੈ। ਇਹ ਇਉਂ ਹੀ ਹੈ ਜਿਵੇਂ

(ਬਾਕੀ ਪੰਨਾ ੩੭੫ ਤੇ)

੧. ਕ੍ਰਿਸ਼ਨ ਦੇ ਨਾਲ ਬਹੁਤ ਸਾਰੇ ਸੂਰਮੇ ਉਠਕੇ ਤੁਰ ਪਏ ਹੱਥਾਂ ਵਿਚ ਤੀਰ ਕਮਾਨਾਂ ਚੁੱਕ ਕੇ ਤੇ ਖਿੱਚ ਕੇ। ਆ ਕੇ ਖੜਗ ਸਿੰਘ ਦੇ ਨਾਲ ਭਿੜਨ ਆ ਲੱਗੇ ਐਸੇ ਅਸ਼ੰਕ ਹੋਇ ਕਿ ਕਿਸੇ ਨੇ ਕੋਈ ਸ਼ੰਕਾ ਚਿੱਤ ਵਿਚ ਨਹੀਂ ਕੀਤੀ ॥੧੬੬੧॥

੨. ॥ ਸਵੈਯਾ ॥ ਗਿਆਰਾਂ ਸ਼ਿਵਜੀ ਦੇ ਗਣ ਜ਼ਖਮੀ ਹੋ ਗਏ ਬਾਰਾਂ ਸੂਰਮਿਆਂ ਦੇ ਰਥ ਤੋੜ ਦਿਤੇ। ਜਮ ਰਾਜੇ ਦੇ ਰਥਵਾਹੀ ਨੂੰ ਘਾਇਲ ਕਰਕੇ ਬੇ ਰਥੀ ਕਰ ਦਿਤਾ ਅੱਠਾਂ ਬਸੂਆਂ ਨੂੰ ਲਲਕਾਰਾ ਮਾਰਕੇ ਹੀ ਡਾਂਟ ਦਿਤਾ।

੩. ਬਹੁਤ ਸਾਰੇ ਵੈਰੀਆਂ ਦੇ ਸਿਰ ਲਾਹ ਕੇ ਧੜ ਬਿਨਾ ਸਿਰਾਂ ਤੋਂ ਕਰਕੇ ਸੁੱਟ ਦਿਤੇ ਜਿਹੜੇ ਜਿਉਂਦੇ ਬਚੇ ਹਨ ਉਹਨਾਂ ਦੇ ਪੈਰ ਥੜਕਦੇ ਹਨ। ਰਾਜੇ ਦੇ ਤੀਰ ਐਉਂ ਨਿਕਲਦੇ ਹਨ ਜਿਵੇਂ ਤੇਜੀ ਨਾਲ ਹਵਾ ਚਲਦੀ ਹੈ ਜਿਨ੍ਹਾਂ ਨੇ ਸਾਰੇ ਫ਼ੌਜੀ ਦਲਾਂ ਨੂੰ ਐਉਂ ਪਾੜ ਦਿਤਾ ਜਿਵੇਂ ਹਵਾ ਬੱਦਲ ਨੂੰ ਪਾੜ ਦਿੰਦੀ ਹੈ ਤੇਜ ਚੱਲ ਕੇ ॥੧੬੬੨॥॥ ਸਵੈਯਾ ॥

੪. ਰਣ ਭੂਮੀ ਦੇ ਵਿਚੋਂ ਡਰਕੇ ਫੌਜੀ ਦਲ ਦੇ ਸੂਰਮੇ ਭੱਜ ਗਏ ਹਨ ਤਾਂ ਸ਼ਿਵਜੀ ਨੇ ਇਕ ਉਪਾਇ ਸੋਚਿਆ। ਇਕ ਮਿੱਟੀ ਦਾ ਪੁਰਸ਼ ਬਣਾ ਲਿਆ ਉਸ ਵਿਚ ਉਸੇ ਵੇਲੇ ਪਰਾਣ ਪੈ ਗਏ ਜਦੋਂ ਉਸਨੂੰ ਕ੍ਰਿਸ਼ਨ ਜੀ ਨੇ ਤੱਕਿਆ-ਕ੍ਰਿਪਾ ਦ੍ਰਿਸ਼ਟੀ ਕੀਤੀ।

੫. ਉਸ ਪੁਰਸ਼ ਦਾ ਅਜੀਤ ਸਿੰਘ ਨਾਮ ਰੱਖ ਦਿਤਾ ਅਤੇ ਸ਼ਿਵਜੀ ਨੇ ਉਸ ਨੂੰ ਵਰ ਦਿਤਾ ਕਿ ਇਹ ਕਿਸੇ ਦਾ ਮਾਰਿਆ ਨਾ ਮਰੇ। ਉਸ ਨੇ ਹੱਥਾਂ ਵਿਚ ਸ਼ਸ਼ਤਰ ਚੁੱਕ ਲਏ ਖੜਗ ਸਿੰਘ ਦੇ ਮਾਰਨ ਵਾਸਤੇ ਚਾਲਾ ਪਾ ਦਿਤਾ ਜੰਗੇ ਮੈਦਾਨ ਵੱਲ ॥੧੬੬੩॥

੬. ਅੜਿੱਲ ॥ ਬਹੁਤ ਹੀ ਤੇਜ ਵਾਲੇ ਤੇ ਬਲੀ ਫੇਰ ਇਕੱਠੇ ਹੋ ਕੇ ਸੂਰਮਿਆਂ ਨੇ ਧਾਵਾ ਬੋਲ ਦਿਤਾ। ਆਪੋ ਆਪਣੇ ਸ਼ਸ਼ਤਰ ਚੁੱਕ ਲਏ ਹੱਥਾਂ ਵਿਚ ਤੇ ਸੰਖ ਵਜਾ ਦਿਤੇ।

੭. ਬਾਰਾਂ ਹੀ ਸੂਰਜਾਂ ਨੇ ਧਨੁਸ਼ ਤਾਣ, ਖਿੱਚ ਲਏ ਤੇ ਤੀਰ ਚਲਾ ਦਿਤੇ। ਤੀਰ ਇਸ ਤਰ੍ਹਾਂ ਬਰਸੇ ਹਨ ਮਾਨੋ ਪਰਲੋ ਕਾਲ ਸਮੇਂ ਦੇ ਬਦਲ ਮੂਹਲੇਧਾਰ ਪਾਣੀ ਦੀ ਥਾਂ ਤੀਰ ਬਰਸਾਉਣ ਲੱਗ ਗਏ ॥੧੬੬੪॥

੮. ॥ ਦੋਹਰਾ ॥ ਤੀਰਾਂ ਨਾਲ ਤੀਰ ਕੱਟਦੇ ਹਨ ਕ੍ਰੋਧ ਦੇ ਨਾਲ ਨੇਤਰ ਚੜ੍ਹੇ ਹੋਏ ਹਨ। ਉਸ ਵੇਲੇ ਖੜਗ ਸਿੰਘ ਨੇ ਗੁੱਸੇ ਵਿਚ ਆ ਕੇ ਕ੍ਰਿਸ਼ਨ ਨੂੰ ਕਿਹਾ ॥੧੬੬੫॥॥ ਸਵੈਯਾ ॥

੯. ਓਇ ਬੱਦਲ ਜਿਹੇ ਕਾਲੇ ਰੰਗ ਦੇ ਸਯਾਮ ਕ੍ਰਿਸ਼ਨ ਤੂੰ ਕਿਉਂ ਹੰਕਾਰ ਕਰਦਾ ਹੈਂ ਮੇਰੇ ਸਾਹਮਣੇ ਮੈਂ ਤੈਨੂੰ ਹੁਣੇ ਜੁੱਧ ਭੂਮੀ ਦੇ ਵਿਚੋਂ ਭਜਾ ਦਿਆਂਗਾ। ਓਇ ਤੂੰ ਕਾਹਦੇ ਵਾਸਤੇ ਮੇਰੇ ਨਾਲ ਅੜਿਆ ਹੈਂ। ਤੂੰ ਮੇਰੀ ਗੱਲ ਸੁਣ ਮੈਂ ਤੈਨੂੰ ਹੁਣੇ ਸਿਰ ਦੇ ਕੇਸਾਂ ਤੋਂ ਪਕੜ ਲਵਾਂਗਾ।

੧੦. ਅਰੇ ਗੁੱਜਰ, ਗੁਆਲੇ ! ਤੂੰ ਡਰਾਕਲ ਹੋ ਕੇ ਮੇਰੇ ਕੋਲੋਂ ਡਰਦਾ ਨਹੀਂ, ਤੈਨੂੰ ਮੈਂ ਐਥੋਂ ਜਿਉਂਦਾ ਨਹੀਂ ਜਾਣ ਦਿਆਂਗਾ। ਇੰਦਰ, ਬ੍ਰਹਮਾ, ਕੁਬੇਰ, ਵਰਨ ਨੂੰ ਚੰਦ ਅਤੇ ਸ਼ਿਵਜੀ ਨੂੰ ਮਾਰ ਦਿਆਂਗਾ।

੧੧. ਉਤਨੇ ਨੂੰ ਇੱਕ ਮਹੋਤ ਕਟ ਸਿੰਘ ਸੂਰਮਾ ਸੀ ਉਹ ਜੁੱਧ ਦੇ ਵਿਚ ਕ੍ਰੋਧ ਨਾਲ ਭਰ ਗਿਆ ਕਵੀ ਸਯਾਮ ਜੀ ਕਹਿੰਦੇ ਹਨ ਕਿ ਉਹ ਤਲਵਾਰ ਲੈ ਕੇ ਚੱਲ ਪਿਆ ਉਹ ਜਰਾ ਵੀ ਡਰਿਆ ਨਹੀਂ।

੧੨. ਉਹਨਾਂ ਦੋਹਾਂ ਰਾਜਿਆਂ ਨੇ ਇਹੋ ਜਿਹਾ ਜੁੱਧ ਕੀਤਾ ਭਾਰੀ ਕਿ ਰਣ ਵਿਚੋਂ ਕੋਈ ਵੀ ਪਿੱਛੇ ਨਹੀਂ ਹਟਿਆ ਇਕ ਕਦਮ ਵੀ। ਅੰਤ ਨੂੰ ਖੜਗ ਸਿੰਘ ਨੇ ਇਹੋ ਜਿਹੀ ਖਿੱਚ ਕੇ ਕ੍ਰਿਪਾਨ ਮਾਰੀ ਕਿ ਉਸਦੇ ਪ੍ਰਾਣ ਕੱਢ ਦਿਤੇ ਬਿਨਾ ਪ੍ਰਾਣਾਂ ਤੋਂ ਹੋ ਕੇ ਧਰਤੀ ਤੇ ਜਾ ਪਿਆ ॥੧੬੬੭॥

੧੩. ਸਵੈਯਾ ॥ ਇਹ ਹਾਲਤ ਵੇਖ ਕੇ ਉਥੇ ਇਕ ਬਚਿਤ੍ਰ ਸਿੰਘ ਸੂਰਮਾ ਖੜਾ ਸੀ ਰਿਸ ਖਾ ਕੇ ਉਹ ਅੱਗੇ ਆ ਗਿਆ। ਸਯਾਮ ਜੀ ਕਹਿੰਦੇ ਹਨ ਤੀਰ ਕਮਾਣ ਲੈ ਕੇ ਉਸਨੇ ਰਾਜੇ ਖੜਗ ਸਿੰਘ ਦੇ ਨਾਲ ਘੋਰ ਜੁੱਧ ਕਰਨਾ ਅਰੰਭ ਦਿਤਾ।

੧੪. ਉਧਰ ਸ੍ਰੀ ਖੜਗ ਸਿੰਘ ਨੇ ਵੀ ਕਮਾਣ ਖਿੱਚ ਕੇ ਮਹਾਨ ਜੋਰ ਦੇ ਨਾਲ ਕ੍ਰੋਧ ਵਿਚ ਆ ਕੇ ਤੀਰ ਚਲਾ ਦਿਤਾ। ਜਿਹੜਾ ਜਾਕੇ ਬਚਿਤਰ ਸਿੰਘ ਸੂਰਮੇ ਦੇ ਕਾਲਜੇ ਵਿਚ ਜਾ ਕੇ ਲੱਗ ਗਿਆ ਅਤੇ ਬਚਿਤਰ ਸਿੰਘ ਘੁੰਮ ਕੇ ਧਰਤੀ ਦੇ ਉੱਤੇ ਜਾ ਪਿਆ ਇਸ ਤਰ੍ਹਾਂ ਖੜਗ ਸਿੰਘ ਨੇ ਵੈਰੀ ਮਾਰ ਦਿਤਾ ॥੧੬੬੮॥

੧੫. ਚੌਪਈ ॥ ਉਪਰੰਤ ਅਜੀਤ ਸਿੰਘ ਆਪ ਹੀ ਅੱਗੇ ਆਇਆ। ਹੱਥ ਵਿਚ ਤੀਰ ਕਮਾਣ ਲੈ ਕੇ ਜੁੱਧ ਭੂਮੀ ਦੇ ਵਿਚ ਆ ਗਿਆ।

---

(ਪੰਨਾ ੩੭੪ ਦੀ ਬਾਕੀ)

ਇਕ ਆਮ ਇਤਿਹਾਸਕਾਰ ਦੀ ਨਜ਼ਰ ਵਿਚ ਗੁਰੂਆਂ ਦੀ ਗਿਣਤੀ ਦਸ ਕਹੀ ਜਾਂਦੀ ਹੈ ਮਗਰ ਸਿੱਖ ਸਿਧਾਂਤਕਾਰ ਦੀ ਦ੍ਰਿਸ਼ਟੀ ਵਿਚ ਇਕੋ ਇਕ 'ਨਾਨਕ ਨਿਰੰਕਾਰੀ' ਹੀ ਸੀ। ਅਜਿਹੀ ਘਟਨਾ ਕਿ ਦਸ ਮਹਾਂਪੁਰਖ ਇਕ ਹੀ ਹੋਣ ਸਿੱਖੀ ਦੇ ਏਕਤਾ-ਸਿਧਾਂਤ ਦਾ ਵਿਚਾਰ ਤੇ ਅਮਲ ਹੈ। ਇਤਿਹਾਸਕ ਪ੍ਰਮਾਣ ਵਜੋਂ ਕਿਹਾ ਜਾ ਸਕਦਾ ਹੈ ਕਿ ਸਾਰੀ ਦੀ ਸਾਰੀ ਬਾਣੀ ਦਾ ਉਚਾਰਨ ਆਪਣੀਆ ਸ਼ਖਸ਼ੀਅਤ ਨੂੰ ਪਾਸੇ ਰੱਖ ਕੇ ਕੇਵਲ 'ਨਾਨਕ' ਨਾਮ ਤੇ ਹੀ ਕੀਤਾ ਗਿਆ ਜਿਸ ਦੀ ਮਿਸਾਲ ਕਿਸੇ ਹੋਰ ਸਾਹਿਤ ਵਿਚੋਂ ਪ੍ਰਾਪਤ ਨਹੀਂ। ਦੂਸਰੇ, ਨੰਦੂਵਿਸਤਾਕਿ ਮਜ਼ਾਹਬ ਦੇ ਕਰਤਾ ਮਹਸਬਨ ਫਾਨੀ ਦੀ ਇਹ ਲਿਖਤ ਵੀ ਇਸ ਸਿਧਾਂਤ ਨੂੰ ਪੱਕਿਆਂ ਕਰਦੀ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ, ਉਸ ਨਾਲ ਚਿੱਠੀ ਪੱਤ੍ਰ ਕਰਨ ਸਮੇਂ ਆਪਣੀ ਸਹੀ 'ਨਾਨਕ' ਕਰਕੇ ਹੀ ਪਾਇਆ ਕਰਦੇ ਸਨ। ਤੀਸਰੇ, ਸਾਰੇ ਸਿੱਖਾਂ ਦਾ ਇਹੋ ਵਿਸ਼ਵਾਸ ਸੀ ਤੇ ਹੈ ਕਿ ਸਭੇ ਗੁਰੂ ਨਾਨਕ-ਸਰੂਪ ਹਨ। ਚੁਨਾਂਚਿ ਇਸੇ ਅਕੀਦੇ ਦੀ ਚਰਚਾ ਕਰਦਿਆਂ ਮੁਹਸਨ ਫਾਨੀ ਨੇ ਲਿਖਿਆ। ਏਸ਼ਾ ਰਾ ਅਕੀਦਾ ਅਸਤ ਕਿ ਹਮਾ ਗੁਰੂ ਨਾਨਕ ਅੰਦ ॥

ਇਹ ਬਿਦੇਸੀ ਵਿਦਵਾਨ ਦੀ ਰਾਇ ਉਸੇ ਭਾਵ ਨੂੰ ਪ੍ਰਗਟ ਕਰਦੀ ਹੈ, ਜਿਸ ਨੂੰ ਭਾਈ ਗੁਰਦਾਸ ਤੇ ਭਾਈ ਸਤਾ ਤੇ ਬਲਵੰਡ ਨੇ ਆਪਣੇ ਸ਼ਬਦਾਂ ਵਿਚ ਇਉਂ ਆਖਿਆ ਹੈ। ਗੁਰੂ ਕੇਵਲ ਕਾਇਆ ਪਲਟਦੇ ਰਹੇ ਮਗਰ ਉਨ੍ਹਾ ਦੀ ਜੋਤਿ ਤੇ ਜੁਗਤਿ ਇਕੋ ਹੀ ਸੀ :—

ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਐਥੋਂ ਤੱਕ ਲਿਖਿਆ ਹੈ ਕਿ ਗੁਰੂ ਜੋਤਿ ਦੀ ਏਕਤਾ ਦੀ ਪਛਾਣ ਬਿਨਾਂ ਸਿੱਖੀ ਦੇ ਰਾਜ਼ ਨੂੰ ਪਾਇਆ ਹੀ ਨਹੀਂ ਜਾ ਸਕਦਾ। ਆਪ ਜੀ ਦਾ ਫੁਰਮਾਨ ਹੈ:—ਸ੍ਰੀ ਨਾਨਕ ਅੰਗਦ ਕਰਿ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ। ਅਮਰਦਾਸ ਰਾਮਦਾਸ ਕਹਾਯੋ। ਸਾਧਨ ਲਖਾ ਮੂੜ ਨਹੀ ਪਾਇ। ਭਿੰਨ ਭਿੰਨ ਸਭਹੂੰ ਕਰਿ ਜਾਨਾ ॥ ਏਕ ਰੂਪ ਕਿਨਹੂ ਪਹਿਚਾਨਾ ॥ ਜਿਨ ਜਾਨਾ ਤਿਨਹੀ ਸਿਧਿ ਪਾਈ ॥ ਬਿਨ ਸਮਝੇ ਸਿਧਿ ਹਾਥ ਨ ਆਈ ॥੧॥ ਬਚਿਤ੍ਰ ਨਾ:

ਸੋ ਜਦੋਂ ਭਿੰਨ ਭਿੰਨ ਸਰੀਰਾਂ ਵਿਚ ਮੂਰਤੀਮਾਨ ਹੋ ਕੇ ਜੋਤਿ ਇਕੋ ਰਹੀ ਤਾਂ ਇਸ ਦੀ ਬੁਨਿਆਦੀ ਏਕਤਾ ਨੂੰ ਜਾਨਣਾ ਜਰੂਰੀ ਹੈ। ਚੂੰਕਿ ਗੁਰ ਤੇ ਪੰਥ ਜੋਤਿ ਜਗਤਿ ਦਾ ਹੀ ਸਥੂਲ ਰੂਪ ਹੈ ਇਸ ਲਈ ਗੁਰ ਪੰਥ ਦੇ ਸੰਕਲਪ ਨੂੰ ਜਾਣਨ ਲਈ ਜੋਤਿ ਜੁਗਤਿ ਦਾ ਤਾਤ ਪ੍ਰਯ ਸਮਝਣਾ ਸਭ ਤੋਂ ਵੱਧ ਅਹਿਮ ਹੈ। ਇਸੇ ਦੈਵੀ ਪ੍ਰਕਾਸ਼ ਨੂੰ ਗੁਰੂ ਕਿਹਾ ਗਿਆ ਹੈ ਜੋ ਅਭੁੱਲ ਹੈ ਤੇ ਇਸੇ ਰੱਬੀ ਜਲਵੇ ਦਾ ਜਹੂਰ ਦਸਾਂ ਗੁਰੂਆਂ ਵਿਚ ਅਖੰਡ ਵਰਤਦਾ ਸੀ।

ੳ ਸਤਿਗੁਰ ਵਿਚਿ ਆਪੁ ਰਖਿਓਨੁ ਗੁਰੂ ਕਰਤਾਰ ॥

ਅ ਭੁਲਣ ਅੰਦਰਿ ਸਭ ਕੋ ਅਭੁਲੁ ਗੁਰੂ ਕਰਤਾਰ ॥

ੲ ਗੁਰ ਪ੍ਰਮੇਸਰ ਏਕੋ ਜਾਣ ॥

ਸ ਗੁਰ ਗੋਬਿੰਦ ਗੁਰੂ ਹੈ ਨਾਨਕ ਭੇਦ ਨ ਭਾਈ ॥

ਹ ਆਦਿ ਅੰਤ ਏਕੈ ਅਵਤਾਰਾ ॥ ਸੋਈ ਗੁਰੂ ਸਮਝੀਅਹੁ ਹਮਾਰਾ ॥ ਬੇਨਤੀ ਚੌਪਈ ॥ ਪਾ: ੧੦॥

ਜੇਕਰ ਅਸੀਂ ਗੁਰੂ ਨੂੰ ਗੁਰੂ ਮੰਨਦੇ ਹਾਂ ਤਾਂ ਅਸੀਂ ਕੌਣ ਹੋਇ ਗੁਰੂ ਦੀ ਕਿਰਤੀਆਂ ਤੇ ਨੁਕਤਾਚੀਨੀ ਕਰਨ ਵਾਲੇ ॥ ਜਿਸ ਦਾ ਭਾਵ ਸਪੱਸ਼ਟ ਹੈ ਜਾਂਚੀ ਚੁੱਚ ਕਥਨੀ ਤਾਂ ਗੁਰੂ ਦੀ ਉਪਮਾ ਕਰਦੀ ਹੈ ਅਮਦਰਲੀ ਅਸਲ ਭਾਵਨਾ ਗੁਰੂ ਪਦਵੀ ਨੂੰ ਤੁੱਛ ਜਾਣ ਕੇ ਆਪ ਨੂੰ ਉਸ ਹਸਤੀ ਨਾਲੋਂ ਉਚੀ ਤਰਜੀਹ ਦਿੰਦੀ ਹੈ ਤੇ ਆਹ ਬਾਣੀ ਉਹਨਾਂ ਤੇ ਠੀਕ ਢੁਕਦੀ ਹੈ :—

ਜੀਅਹੁ ਮੈਲੇ ਬਾਹਰਹੁ ਨਿਰਮਲ॥ ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥੧੯॥ ਅਨੰਦ ਸਾ: ॥

ਰੂਹਿ ਦਾ ਪ੍ਰਕਾਸ਼

ਜਿਸ ਤਰ੍ਹਾਂ ਵਿਗਿਆਨੀਆਂ ਲਈ ਬਿਜਲੀ ਦਾ ਲੱਛਣ ਦਸਣਾ ਜਰਾ ਔਖਾ ਹੈ, ਇਸੇ ਤਰ੍ਹਾਂ ਆਤਮ ਵਿਗਿਆਨੀਆਂ ਲਈ ਉਸ ਅਨੰਤ ਦਾਮਨਿਕ ਸ਼ਕਤੀ ਆ ਜੋਤਿ ਦਾ ਨਿਸ਼ਚਿਤ ਲੱਛਣ ਦਸ ਸਕਣਾ ਬਿਸਮਕਾਰ ਹੈ ॥

(ਬਾਕੀ ਪੰਨਾ ੩੭੬ ਤੇ)

ਰਨ ਮਧਿ ਆਯੋ ॥ [1]ਭੂਪਤਿ ਕੋ ਤਿਨ ਬਚਨ ਸੁਨਾਯੋ ॥ ਤੇ ਬਧ ਹਿਤ; ਸਿਵ ਮੁਹਿ ਉਪਜਾਯੋ ॥੧੬੬੯॥ [2]ਅਜੀਤ ਸਿੰਘ ਯੌਂ ਬਚਨ ਉਚਾਰਯੋ ॥ ਖੜਗ ਸਿੰਘ ਰਨ ਮਾਹਿ ਹਕਾਰਯੋ ॥ [3]ਨ੍ਰਿਪ ਏ ਬੈਨ ਸੁਨਤ ਨਹੀ ਡਰਯੋ ॥ ਮਹਾਂਬੀਰ ਪਗੁ ਆਗੈ ਧਰਯੋ ॥੧੬੭੦॥ ਚੌਪਈ ॥[4] ਅਜਿਤ ਸਿੰਘ ਰੱਛਾ ਹਿਤ ਧਾਏ ॥ ਗ੍ਯਾਰਹ ਰੁਦ੍ਰ ਭਾਨ ਸਭ ਆਏ ॥ [5]ਇੰਦ੍ਰ ਕਿਸਨ ਜਮਬਸੁ ਰਿਸ ਭਰੇ ॥ ਬਰਨ ਕੁਬੇਰ ਘੇਰ ਸਭ ਖਰੇ ॥੧੬੭੧॥ ਸ੍ਵੈਯਾ ॥ [6]ਸਿੰਘ ਅਜੀਤ ਜਬੈ ਖੜਗੇਸ ਸੋ ਸ੍ਯਾਮ ਕਹੈ ਅਤਿ ਜੁੱਧੁ ਮਚਾਯੋ ॥ ਸੰਗ ਸਿਵਾਦਿਕ ਸੂਰ ਜਿਤੇ ਅਰਿ ਮਾਰਨ ਕੋ ਤਿਹ ਹਾਥ ਉਚਾਯੋ ॥ [7]ਬਾਨ ਚਲੇ ਅਤਿ ਹੀ ਰਨ ਮੈ ਨ੍ਰਿਪ ਕਾਟਿ ਸਬੈ ਮਨ ਰੋਸਿ ਤਚਾਯੋ ॥ ਲੈ ਧਨੁ ਬਾਨ ਮਹਾ ਬਲਵਾਨ ਹਨਯੋ ਭਟ ਕੋ ਕਿਨਹੂੰ ਨ ਬਚਾਯੋ ॥੧੬੭੨॥ ਚੌਪਈ॥ [8]ਜਬ ਅਜੀਤ ਸਿੰਘ ਮਾਰ ਗਿਰਾਯੋ ॥ ਸੁਭਟਨ ਮਨ ਭਟਕਿਉ ਡਰ ਪਾਯੋ ॥ [9]ਬਹੁਰੋ ਭੂਪਤ ਖੜਗ ਸੰਭਾਰਯੋ ॥ ਚਕ੍ਰਤ ਭੇ ਸਬਹੂ ਬਲੁ ਹਾਰਯੋ ॥੧੬੭੩॥ [10]ਤਬ ਹਰਿ ਹਰਿ ਬਿਧ ਮੰਤ੍ਰ ਬਿਚਾਰਯੋ ॥ ਮਰੈ ਨ ਜਰੈ ਅਗਨ ਤੇ ਜਾਰਯੋ ॥ [11]ਤਾ ਤੇ ਜਤਨ ਕਛੂ ਅਬ ਕੀਜੈ ॥ ਯਾ ਤੇ ਮਾਰ ਭੂਪ ਇਹ ਲੀਜੈ ॥੧੬੭੪॥ [12]ਬ੍ਰਹਮੇ ਕਹਯੋ ਸੁ ਇਹ ਬਿਧ ਕੀਜੈ ॥ ਮੋਹਿਤ ਹ੍ਵੈ ਮਨ ਤਬ ਬਲ ਛੀਜੈ ॥ [13]ਜਬ ਇਹ ਭੂਪ ਗਿਰਿਓ ਲਖਿ ਲਈਐ ॥ ਤਬ ਇਹ ਜਮ ਕੇ ਧਾਮ ਪਠਈਐ ॥੧੬੭੫॥ ਚੌਪਈ ॥ [14]ਪੁਨ ਅਪੱਛ੍ਰਨ ਆਇਸ ਦੀਜੈ ॥ ਜਾ ਸੋ ਨ੍ਰਿਪ ਰੀਝੈ ਸੋਈ ਕੀਜੈ ॥ [15]ਕਉਤਕ ਹੇਰ ਭੂਪ ਜਬ ਲੈਹੈ ॥ ਘਟ ਜੈਹੈ ਬਲ; ਮਨ ਦ੍ਰਵਿ ਜੈਹੈ ॥੧੬੭੬॥ ਦੋਹਰਾ ॥ [16]ਕਮਲਜ ਯੌਂ ਹਰਿ ਸਿਉ ਕਹਯੋ ਸੁਨੀ ਬਾਤ ਸੁਰ ਰਾਜ ॥ ਨਭਿ ਨਿਹਾਰ ਬਾਸਵ ਕਹਯੋ ਕਰਹੁ ਨ੍ਰਿਤ ਸੁਰਰਾਜ ॥੧੬੭੭॥ ਸ੍ਵੈਯਾ ॥ [17]ਉਤ ਦੇਵਬਧੂ ਮਿਲਿ ਨ੍ਰਿਤ ਕਰੈ ਇਤ ਸੂਰ ਸਬੈ ਮਿਲ ਜੁੱਧੁ ਮਚਾਯੋ ॥ ਕਿੰਨਰ ਗੰਧ੍ਰਬ ਗਾਵਤ ਹੈ ਉਤ ਮਾਰੂ ਬਜੈ ਰਨ ਮੰਗਲ ਗਾਯੋ ॥ [18]ਕਉਤਕ ਦੇਖਿ ਬਡੋ ਤਿਨ ਕੋ ਇਹ ਭੂਪਤਿ ਕੋ ਮਨ ਤਉ ਬਿਰਮਾਯੋ ॥ ਕਾਨ੍ਹ ਅਚਾਨ ਲਯੋ ਧਨ ਤਾਨ ਸੁ ਬਾਨ ਮਹਾਂ ਨ੍ਰਿਤ ਕੇ ਤਨ ਲਾਯੋ ॥੧੬੭੮॥ ਸ੍ਵੈਯਾ ॥ [19]ਲਾਗਤ ਹੀ ਸਰ ਮੋਹਿਤ ਭਯੋ ਤੇਊ ਤੀਰਨ ਸੋ ਬਰਬੀਰ ਸੰਘਾਰੇ ॥ ਗ੍ਯਾਰਹ ਰੁਦ੍ਰਨਿ ਕੇ ਅਗਨੰਗਨ ਮਾਰ ਲਏ ਹਰਿ ਲੋਕ ਸਿਧਾਰੇ ॥ [20]ਦ੍ਵਾਦਸ ਭਾਨ ਜਲਾਧਿਪ ਅਉ ਸਸਿ ਇੰਦ੍ਰ ਕੁਬੇਰ ਕੇ ਅੰਗ ਪ੍ਰਹਾਰੇ॥ ਅਉਰ ਜਿਤੇ ਭਟ ਠਾਢੇ ਰਹੇ ਕਬਿ ਸ੍ਯਾਮ

---

(ਪੰਨਾ ੩੭੫ ਦੀ ਬਾਕੀ)

ਇਸ ਰੱਬੀ ਜਲਵੇ ਦਾ ਕੋਈ ਨਾਮ ਸੰਸਕਾਰ ਵੀ ਨਹੀਂ ਕੀਤਾ ਜਾ ਸਕਦਾ, ਇਸ ਕਰਕੇ ਸੰਤਾਂ ਫਕੀਰਾਂ ਇਸ ਨੂੰ ਅਨਾਮ ਨੂੰ 'ਨਾਮ' ਹੀ ਕਿਹਾ ਹੈ। ਇਹ ਅਜੇਹੀ ਸਰਬ ਵਿਆਪਕ ਜਗਮਗਾਉਂਦੀ ਮੂਲ ਹਸਤੀ ਹੈ ਜਿਸ ਤੋਂ ਬਿਨਾ ਕੋਈ ਥਾਂ ਖਾਲੀ ਨਹੀਂ। ਆਦਿ ਗੁਰੂ ਤਾਂ ਆਪਣੇ ਅਨੁਭਵ ਨਾਲ ਇਹੋ ਫੁਰਮਾਉਂਦੇ ਹਨ

ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਜਪੁ ॥

ਇਸੇ ਨਾਮ ਨਾਮ ਨੂੰ ਹੁਕਮ ਸ਼ਬਦ, ਬਾਣੀ, ਗੁਰੂ ਆਦਿ ਅਨੇਕਾਂ ਪਦਾਂ ਨਾਲ ਯਾਦ ਕੀਤਾ ਗਿਆ ਹੈ। ਗੁਰੂ ਨਾਨਕ ਸਾਹਿਬ ਜਾਣ ਬੁਝ ਕੇ ਇਕੋ ਥਾਂ ਤਿੰਨ ਸੰਕੇਤਾਂ ਦੀ ਵਰਤੋਂ ਇਸ ਤਰ੍ਹਾਂ ਕਰਦੇ ਹਨ :—ਚਹੁ ਦਿਸਿ ਹੁਕਮੁ ਵਰਤੈ ਪ੍ਰਭ ਤੇਰਾ ਚਹੁ ਦਿਸਿ 'ਨਾਮੁ' ਪਤਾਲੰ ॥

ਸਭ ਮਹਿ 'ਸਬਦੁ' ਵਰਤੈ ਪ੍ਰਭ ਤੇਰਾ ਕਰਮਿ ਮਿਲੈ ਬੇਆਲੰ ॥ ਮਲਾਰ ॥

ਗੁਰੂ ਅਮਰਦਾਸ ਜੀ ਸਾਹਿਬ ਲਿਖਦੇ ਹਨ:—ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥ ਸੋਰਠਾ ॥ ਇਸ ਰੱਬੀ ਜੋਤਿ ਨੂੰ ਸੂਫੀ ਦਰਵੇਸ਼ ਨੂਰ ਕਰਕੇ ਕਹਿੰਦੇ ਆਏ ਹਨ, ਕਬੀਰ ਜੀ ਦਾ ਬਚਨ ਹੈ:—

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥ ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥ ਪ੍ਰਭਾਤੀ ॥

ਗੁਰੂ ਗੋਬਿੰਦ ਸਿੰਘ ਜੀ ਨੇ ਇਸੇ ਨੂੰ 'ਤੇਜ' ਜਾਂ 'ਖੰਡਾ' ਕਹਕੇ ਯਾਦ ਕੀਤਾ ਹੈ :—

ਪ੍ਰਿਥਮ ਕਾਲ ਸਭ ਜਗ ਕੋ ਤਾਤਾ ॥ ਤਾਂਤੇ ਭਯੋ ਤੇਜ ਬਖਿਆਤਾ ॥

ਸੋਈ ਭਵਾਨੀ ਨਾਮ ਕਹਾਈ ॥ ਜਿਨ ਸਗਰੀ ਯਹ ਸ੍ਰਿਸਟਿ ਉਪਾਈ ॥ ਚਰਿਤ੍ਰ ਨਾ: ॥

ਜਿਨ੍ਹਾਂ ਮੇਰੇ ਜਿਹੇ ਅਲਪ ਲਿਖਾਰੀਆਂ ਦੀਆਂ ਅੰਦਰਲੀਆਂ ਅੱਖਾਂ ਬੰਦ ਹਨ ਉਹ ਬਾਹਰਲੀਆਂ ਅੱਖਾਂ ਨਾਲ ਵੇਖਦੇ ਹਨ ਤੇ ਉਹ ਭਵਾਨੀ ਨੂੰ ਵੀ ਦੇਵੀ ਤੇ ਭਗਾਉਤੀ ਨੂੰ ਦੇਵੀ ਅਤੇ ਮਾਤਾ ਕੁਦਰਤ ਬਾਣੀ ਨੂੰ ਵੀ ਦੇਵੀ ਹੀ ਕਹੀ ਜਾਂਦੇ ਨੇ ਉਹ ਇਹ ਨਹੀਂ ਸੋਚਦੇ ਕਿ ਸੰਸਾਰ ਦੇ ਵਿਚ ਜੋ ਵੀ ਇਸਤ੍ਰੀ

(ਬਾਕੀ ਪੰਨਾ ੩੭੭ ਤੇ)

੧. ਅਤੇ ਆ ਕੇ ਉਸਨੇ ਰਾਜੇ ਨੂੰ ਇਕ ਬਚਨ ਕਹਿਕੇ ਸੁਣਾਇਆ। ਕਿ ਐ ਖੜਗ ਸਿੰਘ ਤੇਰੇ ਮਾਰਨੇ ਵਾਸਤੇ ਹੀ ਸ਼ਿਵਜੀ ਨੇ ਮੈਨੂੰ ਪੈਦਾ ਕੀਤਾ ਹੈ ॥੧੬੬੯॥

੨. ਅਜੀਤ ਸਿੰਘ ਨੇ ਇਸ ਤਰ੍ਹਾਂ ਬਚਨ ਕਹੇ ਅਤੇ ਖੜਗ ਸਿੰਘ ਨੂੰ ਜੁੱਧ ਦੇ ਵਿਚ ਵੰਗਾਰਿਆ।

੩. ਰਾਜਾ ਉਸ ਦੇ ਇਹ ਬਚਨ ਸੁਣਕੇ ਡਰਿਆ ਨਹੀਂ। ਉਸ ਮਹਾਨ ਸੂਰਮੇ ਖੜਗੇਸ ਨੇ ਪੈਰ ਅੱਗੇ ਨੂੰ ਧਰਿਆ ਹੈ ॥੧੬੭੦॥

੪. ਚੌਪਈ ॥ ਜਿਹੜੇ ਸੂਰਮੇ ਅਜੀਤ ਸਿੰਘ ਦੀ ਮਦਦ ਵਾਸਤੇ ਉਸਦੇ ਨਾਲ ਗਏ ਉਹ ਇਹ ਹਨ ਗਿਆਰਾਂ ਰੁਦਰ ਸੂਰਜ ਸਾਰੇ ਬਾਰਾਂ ਦੇ ਬਾਰਾਂ ਹੀ।

੫. ਇੰਦਰ, ਕ੍ਰਿਸ਼ਨ ਜਮਰਾਜ, ਬਸੁ ਰਿਸ ਨਾਲ ਭਰੇ ਹੋਏ। ਵਰਨ, ਕੁਬੇਰ ਇਹਨਾਂ ਸਾਰਿਆਂ ਨੇ ਖੜਗ ਸਿੰਘ ਨੂੰ ਘੇਰ ਲਿਆ ਤੇ ਸਾਹਮਣੇ ਜਾ ਖੜੇ ਹੋਏ ॥੧੬੭੧॥

੬. ਸਵੈਯਾ ॥ ਕਵੀ ਸਨਾਮ ਜੀ ਕਹਿੰਦੇ ਹਨ ਕਿ ਜਿਸ ਵੇਲੇ ਅਜੀਤ ਸਿੰਘ ਨੇ ਖੜਗ ਸਿੰਘ ਦੇ ਨਾਲ ਜਦੋਂ ਜੁਧ ਦਾ ਅਰੰਭ ਕੀਤਾ। ਉਸਦੇ ਨਾਲ ਸ਼ਿਵ ਆਦਿ ਸੂਰਜ ਨੇ ਵੈਰੀ ਨੂੰ ਮਾਰਨ ਵਾਸਤੇ ਹੱਥ ਚੁੱਕਿਆ

੭. ਅਤੇ ਜੁੱਧ ਦੇ ਵਿਚ ਉਹਨਾਂ ਬਹੁਤ ਬਾਣ ਚਲਾਏ ਰਾਜੇ ਖੜਗ ਸਿੰਘ ਨੇ ਸਾਰੇ ਆਪਣੇ ਤੀਰਾਂ ਦੇ ਨਾਲ ਕੱਟ ਦਿਤੇ ਅਤੇ ਗੁੱਸੇ ਨਾਲ ਉਸ ਦਾ ਮਨ ਗਰਮ ਹੋ ਗਿਆ। ਉਸ ਬਲਵਾਨ ਸੂਰਮੇ ਨੇ ਤੀਰ ਕਮਾਣ ਲੈ ਕੇ ਜਿਸ ਜੋਧੇ ਨੂੰ ਮਾਰ ਦਿਤਾ ਉਸ ਨੂੰ ਕੋਈ ਬਚਾ ਨਹੀਂ ਸਕਿਆ ॥੧੬੭੨॥

੮. ਚੌਪਈ ॥ ਜਦੋਂ ਰਾਜੇ ਖੜਗ ਸਿੰਘ ਨੇ ਅਜੀਤ ਸਿੰਘ ਨੂੰ ਵੀ ਮਾਰਕੇ ਸੁੱਟ ਦਿਤਾ ਤਾਂ ਸੂਰਮਿਆਂ ਦਾ ਮਨ ਹਿੱਲ ਗਿਆ ਅਤੇ ਡਰ ਮਹਿਸੂਸ ਕਰਨ ਲੱਗੇ।

੯. ਫੇਰ ਰਾਜੇ ਨੇ ਤਲਵਾਰ ਚੁਕ ਲਈ। ਜਿਸ ਨੂੰ ਵੇਖ ਕੇ ਹੈਰਾਨ ਹੋ ਕੇ ਸਾਰੇ ਹੀ ਆਪਣਾ ਪੌਰਖ ਹਾਰ ਕੇ ਦੌੜ ਗਏ ॥੧੬੭੩॥

੧੦. ਤਦ ਹਰਿ (ਕ੍ਰਿਸ਼ਨ) ਹਰਿ (ਸ਼ਿਵਜੀ) ਬਿਧ (ਬ੍ਰਹਮਾ) ਤਿੰਨਾ ਨੇ ਮਿਲਕੇ ਸਲਾਹ ਕੀਤੀ ਕਿ ਖੜਗ ਸਿੰਘ ਨਾਂ ਤਾਂ ਮਾਰਿਆ ਮਰਦਾ ਹੈ, ਨਾ ਅੱਗ ਵਿਚ ਸਾੜਿਆ ਜਾਂਦਾ ਹੈ।

੧੧. ਇਸ ਕਰਕੇ ਹੁਣ ਕੋਈ ਹੋਰ ਜਤਨ ਕਰੀਏ। ਜਿਸ ਦੇ ਨਾਲ ਇਸ ਰਾਜੇ ਨੂੰ ਮਾਰ ਲਿਆ ਜਾਵੇ ॥੧੬੭੪॥

੧੨. ਬ੍ਰਹਮਾ ਨੇ ਕਿਹਾ ਕਿ ਇਉਂ ਕਰੋ। ਇਸ ਨੂੰ ਮੋਹਤ ਕਰੋ ਫੇਰ ਇਸਦਾ ਬਲ ਘਟ ਜਾਏਗਾ।

੧੩. ਜੇ ਇਸ ਰਾਜੇ ਨੂੰ ਮੋਹ ਵਸ ਹੋ ਕੇ ਡਿਗਿਆ ਵੇਖੋ। ਫੇਰ ਇਸ ਨੂੰ ਉਸੇ ਵੇਲੇ ਮਾਰਕੇ ਜਮ ਲੋਕ ਨੂੰ ਭੇਜ ਦੇਵਾਂਗੇ ॥੧੬੭੫॥

੧੪. ਚੌਪਈ ॥ ਹੁਣ ਤੁਸੀਂ ਅਪੱਛਰਾਂ ਨੂੰ ਆਗਿਆ ਦਿਉ ਜਿਸ ਗੱਲ ਨਾਲ ਇਹ ਰਾਜਾ ਖੁਸ਼ ਹੋ ਜਾਵੇ ਉਹ ਕੰਮ ਕਰੋ।

੧੫. ਜਦੋਂ ਉਹਨਾਂ ਦਾ ਤਮਾਸ਼ਾ ਰਾਜਾ ਵੇਖੇਗਾ ਉਸ ਵੇਲੇ ਇਸ ਦਾ ਮਨ ਉਸ ਪਾਸੇ ਖੱਚਤ ਹੋ ਜਾਏਗਾ ਤੇ ਆਤਮ ਬਲ ਘਟ ਜਾਏਗਾ। (ਅਜਿਹੀਆ ਕਵਾਵਾਂ ਤੋਂ ਟੈਲੀਵਿਜਨ ਦੇ ਸ਼ਰਧਾਲੂਆਂ ਨੂੰ ਸਿੱਖਿਆ ਲੈਣੀ ਚਾਹੀਦੀ ਹੈ) ॥੧੬੭੬॥

੧੬. ਦੋਹਰਾ ॥ ਕਮਲਜ (ਬ੍ਰਹਮਾ) ਨੇ ਜਿਸ ਤਰ੍ਹਾਂ ਕ੍ਰਿਸ਼ਨ ਜੀ ਨੂੰ ਕਿਹਾ, ਉਹ ਗੱਲ ਸੁਰ ਰਾਜ (ਇੰਦ੍ਰ) ਨੇ ਸੁਣ ਲਈ। ਕ੍ਰਿਸ਼ਨ ਜੀ ਨੇ ਅਕਾਸ਼ ਵਲ ਵੇਖ ਕੇ ਇੰਦ੍ਰ ਨੂੰ ਕਿਹਾ ਐ ਦੇਵਤਿਆਂ ਦੇ ਰਾਜੇ ਇੰਦ੍ਰ ਨ੍ਰਿਤਕਾਰੀ ਕਰਵਾਵੋ ॥੧੬੭੭॥

੧੭. ਸਵੈਯਾ॥ ਉਧਰ ਦੇਵਤਿਆਂ ਦੀਆਂ ਇਸਤਰੀਆਂ ਮਿਲਕੇ ਨਾਚ ਕਰਨ ਲੱਗੀਆਂ, ਇਧਰ ਸੂਰਮੇ ਸਾਰੇ ਰਲਕੇ ਜੁੱਧ ਕਰਨ ਲੱਗੇ ਕਿੰਨਰ ਤੇ ਗੰਧਰਬ ਗਾਉਣ ਲੱਗ ਪਏ ਉਧਰ ਮਾਰੂ ਵਾਜੇ ਵੱਜਦੇ ਜੋ ਜੁੱਧ ਦੇ ਗੀਤ ਮਾਰੂ ਰਾਗ ਗਾਉਂਦੇ ਹਨ।

੧੮. ਇਹ ਨਵਾਂ ਹੀ ਤਮਾਸ਼ਾ ਵੇਖ ਕੇ ਰਾਜੇ ਦਾ ਮਨ ਉਤਸਕ ਲੁਭਾਇਮਾਨ ਹੋ ਗਿਆ। ਕ੍ਰਿਸ਼ਨ ਨੇ ਅਚਾਨਕ ਹੀ ਤੀਰ ਕਮਾਣ ਲਿਆ ਖਿੱਚ ਕੇ ਰਾਜੇ ਦੇ ਸਰੀਰ ਵਿਚ ਮਾਰ ਦਿਤਾ ॥੧੬੭੮॥

੧੯. ਸਵੈਯਾ ॥ ਉਸ ਦੇ ਲੱਗਣ ਕਰਕੇ ਉਸ ਦੇ ਮੋਹ ਦੇ ਵਿਚ ਰਾਜੇ ਖੜਗ ਸਿੰਘ ਨੇ ਉਸੇ ਤੀਰ ਦੇ ਨਾਲ ਲੈ ਕੇ ਬੜੇ-ਬੜੇ ਬਲੀ ਜੋਧੇ ਮਾਰ ਦਿਤੇ ਗਿਆਰਾਂ ਰੁਦ੍ਰਾਂ ਦੇ ਅਣਗਿਣਤ ਗਣ ਮਾਰ ਦਿਤੇ ਜੋ ਪ੍ਰਭੂ ਲੋਕ ਨੂੰ ਚਲੇ ਗਏ।

੨੦. ਬਾਰਾਂ ਸੂਰਜਾਂ, ਵਰਨ, ਚੰਦ੍ਰਮਾ, ਇੰਦ੍ਰ, ਕੁਬੇਰ ਆਦਿ ਦੇ ਅੰਗ ਜ਼ਖਮੀ ਕਰ ਦਿਤੇ। ਹੋਰ ਜਿਹੜੇ ਸੂਰਮੇ ਉਥੇ ਖੜੇ ਰਹੇ, ਕਵੀ ਸਨਾਮ ਜੀ ਕਹਿੰਦੇ ਹਨ ਕਿ ਉਹਨਾਂ ਨੂੰ ਬੇਇਜ਼ਤੇ ਕਰਕੇ ਐਧਰ ਉਧਰ ਸੁੱਟ ਦਿਤਾ ਭਾਵ ਬਿਪਤਾ ਵਿਚ ਪਾ ਦਿਤਾ ॥੧੬੭੯॥

---

(ਪੰਨਾ ੩੭੬ ਦੀ ਬਾਕੀ)

ਲਿੰਗ ਸ਼ਕਤੀ ਹੈ ਉਹ ਜੜ ਦੀ ਸਭ ਦੇਵੀ ਸ਼ਬਦ ਦੀ ਪ੍ਰਤੀਕ ਹੈ। ਦੇਵੀ ਸ਼ਬਦ ਸਤਿਕਾਰ ਦਾ ਪਾਤਰ ਹੈ ਮਾਤਾ ਵੀ ਦੇਵੀ, ਭੈਣ ਵੀ ਦੇਵੀ, ਧੀ ਵੀ ਦੇਵੀ ਹੈ ਨਾਂ ਤੇ ਉਹਨਾ ਦੇ ਰਿਸਤੇ ਅਲੱਗ ਹਨ। ਗੁਰਬਾਣੀ ਆਦਿ ਗੁਰ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ:—

ੳ ਸਾਸੁ ਬੁਰੀ ਘਰਿ ਵਾਸੁ ਨ ਦੇਵੈ ਪਿਰ ਸਿਉ ਮਿਲਣ ਨ ਦੇਇ ਬੁਰੀ ॥ ਅੰਗ: ੩੫੫॥ ਮ: ੧॥

ਜੇ ਅਸੀਂ ਇਹਨੂੰ ਨਿਰੰਕਾਰੀ ਮਹਾਂ ਪੁਰਸ਼ਾਂ ਦੇ ਵਾਂਗ ਆਪਣੀ ਦਲੀਲ ਦੇ ਅੱਖਰੀਂ ਅਰਥ ਕਰਾਂਗੇ ਤਾਂ ਇਸ ਦੇ ਅਰਥ ਬਣਦੇ ਹਨ ਕਿ ਕੋਈ ਨੌ ਜੁਆਨ ਇਸਤ੍ਰੀ ਅਪਣੀ ਸੱਸ ਨੂੰ ਕੋਸਦੀ ਹੋਈ ਕਹਿੰਦੀ ਹੈ ਕਿ ਮੇਰੀ ਸੱਸ ਬੁਰੀ ਹੈ ਜੋ ਮੈਨੂੰ ਆਪਣੇ ਪੁੱਤ੍ਰ - ਮੇਰੇ ਪਤੀ ਨਾਲ ਮੈਨੂੰ ਮਿਲਣ ਨਹੀਂ ਦਿੰਦੀ। ਭਲਾ ਜਿਹੜੀ ਸੱਸ ਨੇ ਤਾਂ ਪੁੱਤ੍ਰ ਦੇ ਸੁਖ ਲਈ ਨੂੰਹ ਵਿਆਹ ਕੇ ਆਂਦੀ ਹੈ ਉਹ ਆਪਣੀ ਨੂੰਹ ਨੂੰ ਆਪਣੇ ਪੁੱਤ੍ਰ ਨਾਲ ਮਿਲਣ ਤੋਂ ਕਿਵੇਂ ਰੋਕ ਸਕਦੀ ਹੈ॥ ਇਹ ਅਰਥ ਕਰਕੇ ਅਸੀਂ ਮੂਰਖਤਾ ਤਾਂ ਆਪ ਕਰਦੇ ਹਾਂ ਤੇ ਬਾਣੀ ਗਲਤ ਸਾਬਤ ਕਰਾਂਗੇ। ਜਦੋਂ ਇਸੇ ਪੰਗਤੀ ਦੇ ਸਾਨੂੰ ਅਸਲ ਅਰਥ ਦੀ ਸੂਝ ਆਵੇ ਜੋ ਐਉਂ ਹੈ ਕਿ - ਮਾਇਆ ਰੂਪ ਸੱਸ ਬੜੀ ਬੁਰੀ ਹੈ ਜਿਸਦੇ ਅਸੀਂ ਮੋਹ ਤੇ ਪ੍ਰੇਮ ਵਿਚ ਪੈ ਗਏ ਹਾਂ ਉਹ ਬੁਰੀ ਜੋ ਪਿਰ ਪਤੀ ਪ੍ਰਮਾਤਮਾ ਨਾਲ ਸਾਨੂੰ ਮਿਲਣ ਵਿਚ ਰੋਕ ਕਰਦੀ ਹੈ। ਤਾਂ ਪਹਿਲੇ ਅਰਥ ਕਰਨ ਵਾਲੇ ਮੂਰਖ ਸਾਬਤ ਹੋ ਹੀ ਜਾਵਾਂਗੇ।

ਅ ਸਸੁ ਤੇ ਪਿਰਿ ਕੀਨੀ ਵਾਖ। ਦੇਰ ਜਿਠਾਣੀ ਮੁਈ ਦੂਖਿ ਸੰਤਾਪ ॥

ਘਰ ਦੇ ਜਿਠੇਰੇ ਕੀ ਕਾਣਿ ਪਿਰਿ ਰਖਿਆ ਕੀਨੀ ਸੁਘੜ ਸੁਜਾਣ ॥ ਅੰਗ: ੩੭੦ ॥ ਮ: ੫ ॥ ਹੁਣ ਇਸਦੇ ਅੱਖਰੀ ਅਰਥ ਹੀ ਕਰੋਗੇ ? ਇਹੀ ਕਿ ਮੈਨੂੰ ਮੇਰੇ ਸਿਆਣੇ ਪਤੀ ਨੇ ਸੱਸ ਨਾਲੋਂ ਵੱਖ ਕਰ ਦਿੱਤਾ ਹੈ, ਜਿਸ ਕਰੇ ਮੇਰੀਆਂ ਦਰਾਣੀਆਂ ਜਠਾਣੀਆਂ ਇਸ ਸੰਤਾਪ ਤੋਂ ਦੁਖੀ ਹੋ ਕੇ ਮਰ ਗਈਆਂ ਹਨ। ਅਤੇ ਘਰ ਦੇ ਜੇਠਾਂ ਦੀ ਮੁਥਾਜੀ ਚੁੱਕੀ ਗਈ ਇਸ ਲਈ ਮੇਰੇ ਸਿਆਣੇ ਪਤੀ ਨੇ ਇਹਨਾ ਤੋਂ ਮੈਨੂੰ ਬਚਾ ਲਿਆ। ਪਰ ਜਦੋਂ ਅਸੀਂ ਜੀ ਗੁਰਬਾਣੀ ਆਸ਼ੇ ਦੇ ਮੁਤਾਬਕ ਅਰਥ ਕਰਾਂਗੇ ਤਾਂ ਇਸਦੇ ਅਰਥ ਇਹ ਢੁਕਣਗੇ—ਸਾਡੇ ਪਰਮ ਪੂਜ ਪ੍ਰਮੇਸ਼ਰ ਪਤੀ ਨੇ ਜਦੋਂ ਮੈਨੂੰ ਸੁਮਤ ਦੇ ਕੇ ਮਾਇਆ ਰੂਪੀ ਸੱਸ ਤੋਂ ਜੁਦਾ ਕਰ ਦਿਤਾ ਤਾਂ ਮੇਰੀ ਉਸਾ, ਤ੍ਰਿਸਨਾ ਜੋ ਦਰਾਣੀਆਂ ਜਠਾਣੀਆਂ ਸਨ ਉਹ ਮੇਰੇ ਕੋਲੋਂ ਦੁਖੀ ਹੋ ਕੇ ਤੁਰ ਗਈਆਂ। ਜਦੋਂ ਮੈਂ ਮਾਯਾ ਤੋਂ ਆਸਾ, ਤ੍ਰਿਸਨਾ ਨੂੰ ਮਾਰਨ ਵਿਚ ਕਾਮਯਾਬ ਹੋ ਗਈ ਤਾਂ (ਜਮਰਾਜ) ਜਿਹੇ ਜੇਠ ਦੀ ਮੈਨੂੰ ਕੋਈ ਪ੍ਰਵਾਹ ਨਾ ਰਹੀ ਮੇਰੇ ਪਤੀ ਪ੍ਰਮੇਸ਼ਰ ਨੇ ਮੇਰੀ ਇਹਨਾਂ ਤੋਂ ਰਖਿਆ ਕਰਕੇ ਬਚਾ ਲਿਆ ਹੈ। ਫੇਰ ਪਹਿਲੇ ਅਰਥ ਕਰਨ ਵਾਲੇ ਨੂੰ ਕਿਸੇ ਨੂੰ ਮੂਰਖ ਕਹਿਣ ਦੀ ਲੋੜ ਨਹੀਂ ਪਏਗੀ ਉਹ ਆਪਣੇ ਮੰਨ ਜਾਏਗਾ ਕਿ ਮੈਂ ਪੱਕਾ ਮੂਰਖ ਹਾਂ।

ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥ ਸਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂ ਹੈ ॥੨॥ ਅੰਗ ੯੬੩॥ ਮ:੫॥ ਅੱਖਰੀ ਅਰਥ ॥ ਮੇਰੀ ਸਸ ਵੈਰਨ ਹੈ, ਹੇ ਨਾਨਕ ਜੀਉ ਸਹੁਰਾ ਵਾਦੀ ਝਗੜਾਲੂ ਹੈ ਜੇਠ ਮੈਨੂੰ ਪੈਰ ਪੈਰ ਤੇ ਲੂਹੰਦਾ ਹੈ ਦੁਖੀ ਕਰਦਾ ਹੈ। ਪਰ ਸਾਰੇ ਹੀ ਪੈਣ ਸੁਆਹ ਮਿੱਟੀ ਖਾਕ ਵਿਚ ਜਾ ਕੇ ਹੇ ਮੇਰੇ ਪਤੀ ਜੇ ਤੂੰ ਮੇਰਾ ਸੱਜਣ ਹੈਂ। ਪਰ ਜਦੋਂ ਕੋਈ ਵਿਦਵਾਨ ਸੱਜਣ ਆ ਕੇ ਇਸ ਦੇ ਅਰਥ ਕਰੇਗਾ ਤਾਂ ਸਾਨੂੰ ਮੂੰਹ ਦੀ ਖਾਣੀ ਪਏਗੀ। ਉਹ ਕਹੇਗਾ ਕਿ ਮੇਰੀ ਆਪਣੀ ਅਵਿਦਿਆ ਹੀ ਮੇਰੀ ਸੱਸ ਹੈ ਜੋ ਮੇਰੀ ਤੇ ਇਹਨਾਂ ਨਿਰੰਕਾਰੀਆ ਦੀ ਵੈਰਨ ਹੈ ਅਤੇ ਆਪ ਦਿਹ ਦਾ (ਅਧਿਆਸ) ਹੀ ਝਗੜਾਲੂ ਹੈ ਜਿਨ੍ਹਾਂ ਦਾ ਸਦਕਾ ਮੈਨੂੰ ਜਮਰਾਜ ਜੇਠ ਦੇ ਮਹਿਨੇ ਵਾਂਗ ਸਾੜੀ ਜਾਂਦਾ ਹੈ (ਮੁੜ ਮੁੜ ਕੇ ਜਨਮਾ ਦੀ ਭੱਠੀ ਵਿਚ ਪਾ ਪਾ ਕੇ ਪਰ ਹੇ ਹਰੀ ਜੇ ਤੂੰ ਮੇਰਾ ਮਿੱਤ੍ਰ ਹੋਵੇਂ ਫੇਰ ਇਹ ਪਏ ਖੇਹ ਛਾਣਦੇ ਫਿਰਨ ਮੈਨੂੰ ਇਹਨਾਂ ਦੀ ਕੀ ਪ੍ਰਵਾਹ ਹੋ ਸਕਦੀ ਹੈ। ਇਹਨਾਂ ਵਿਰੋਧੀ ਲੋਕਾਂ ਨੂੰ ਇਹਨਾਂ ਦ੍ਰਿਸ਼ਟਾਂਤਾਂ ਤੋਂ ਮਤਿ ਸਿਖ ਲੈਣੀ ਚਾਹੀਦੀ ਹੈ।

ਕਹੈ ਬਿਪਤੇ ਕਰਿ ਡਾਰੇ ॥੧੬੭੯॥ [1]ਸਕ੍ਰ ਕੋ ਸਾਠ ਲਗਾਵਤ ਭਯੋ ਸਰ; ਦ੍ਵੈ ਸਤਿ ਕਾਨ੍ਹ ਕੇ ਗਾਤ ਲਗਾਏ ॥ ਚਉਸਠਿ ਬਾਨ ਹਨੇ ਜਮ ਕੌ ਰਵਿ ਦ੍ਵਾਦਸ ਦ੍ਵਾਦਸ ਕੇ ਸੰਗ ਘਾਏ ॥ [3]ਸੋਮ ਕੌ ਸਉ ਸਤਿ ਰੁਦ੍ਰ ਕੌ ਚਾਰ ਲਗਾਵਤ ਭਯੋ ਕਬਿ ਸਯਾਮ ਸੁਨਾਏ ॥ ਸ੍ਰੌਨ ਭਰੇ ਸਬ ਕੇ ਪਟ ਮਾਨਹੁ ਚਾਚਰ ਖੇਲ ਅਬੈ ਭਟ ਆਏ ॥੧੬੮੦॥ ਚੌਪਈ ॥ [3]ਅਉਰ ਸੁਭਟ ਬਹੁਤੇ ਤਿਹ ਮਾਰੇ ॥ ਜੂਝ ਪਰੇ ਜਮ ਧਾਮ ਸਿਧਾਰੇ ॥ [4]ਤਬ ਨ੍ਰਿਪ ਪੈ ਬ੍ਰਹਮਾ ਚਲਿ ਆਯੋ ॥ ਸਯਾਮ ਭਨੈ ਯਹ ਬੈਨ ਸੁਨਾਯੋ ॥੧੬੮੧॥ [5]ਕਹਯੋ ਸੁ ਕਿਉ ਇਨ ਕਉ ਰਨ ਮਾਰੈ ॥ ਬ੍ਰਿਥਾ ਕੋਪ ਕੈ ਕਿਉ ਸਰ ਡਾਰੈ ॥ [6]ਤਾ ਤੇ ਇਹੈ ਕਾਜ ਅਬ ਕੀਜੈ ॥ ਦੇਹ ਸਹਿਤ ਨਭਿ ਮਾਰਗ ਲੀਜੈ ॥੧੬੮੨॥ [7]ਜੁੱਧ ਕਥਾ ਨਹੀ ਰਿਦੈ ਚਿਤਾਰੋ ॥ ਅਪਨੋ ਅਗਲੋ ਕਾਜ ਸਵਾਰੋ ॥ [8]ਤਾ ਤੇ ਅਬਿ ਬਿਲੰਬ ਨਹੀ ਕੀਜੈ ॥ ਮੇਰੋ ਕਹਯੋ ਮਾਨ ਕੈ ਲੀਜੈ ॥੧੬੮੩॥ ਸ੍ਵੈਯਾ ॥ [9]ਇੰਦ੍ਰ ਕੇ ਧਾਮ ਚਲੋ ਬਲਵਾਨ ਸੁਜਾਨ ਸੁਨੋ ਅਬ ਢੀਲ ਨ ਕੀਜੈ ॥ ਦੇਵਬਧੂ ਜੋਊ ਚਾਹਤ ਹੈ ਤਿਹ ਕੋ ਮਿਲੀਐ ਮਿਲਕੈ ਸੁਖ ਲੀਜੈ ॥ [10]ਤੇਰੋ ਮਨੋਰਥ ਪੂਰਨ ਹੋਤ ਹੈ ਮਾਨ ਕਹਿਓ ਨ੍ਰਿਪ ਅੰਮ੍ਰਿਤ ਪੀਜੈ ॥ ਰਾਜਨ ਰਾਜ ਸਮਾਜ ਤਜੋ ਇਨ ਬੀਰਨ ਕੋ ਨ ਬ੍ਰਿਥਾ ਦੁਖੁ ਦੀਜੈ ॥੧੬੮੪॥ ਦੋਹਰਾ ॥ [11]ਯੋਂ ਸੁਨਿ ਬਤੀਯਾ ਬ੍ਰਹਮ ਕੀ ਭੂਪ ਸਤ੍ਰੁ ਦੁਖ ਦੈਨ ॥ ਅਤਿ ਚਿਤ ਹਰਖ ਬਢਾਇਕੈ ਬੋਲਯੋ ਬਿਧਿ ਸੋ ਬੈਨ ॥੧੬੮੫॥ ਚਉਪਈ ॥ [12]ਯੋਂ ਬ੍ਰਹਮਾ ਸੋ ਬੈਨ ਸੁਨਾਯੋ ॥ ਤੋ ਸਿਉ ਕਹੋ ਜੁ ਮਨ ਮੈ ਆਯੋ ॥[13] ਮੋ ਸੋ ਬੀਰ ਸਸਤ੍ਰ ਜਬ ਧਰੈ ॥ ਕਹੋ ਬਿਸਨ ਬਿਨ ਕਾ ਸੋ ਲਰੈ ॥ ੧੬੮੬॥ ਦੋਹਰਾ ॥ [14]ਤੁਮ ਸਬ ਜਾਨਤ ਬਿਸ੍ਵ ਕਰ ਖੜਗ ਸਿੰਘ ਮੋਹਿ ਨਾਉ ॥ ਲਾਜ ਆਪਨੇ ਨਾਉ ਕੀ ਕਹੋ ਕਹਾ ਭਜ ਜਾਉ ॥੧੬੮੭॥ ਸ੍ਵੈਯਾ ॥ ਚਤੁਰਾਨਨ ਮੋ ਬਤੀਯਾ ਸੁਨਿ ਲੈ ਚਿਤ ਦੈ; ਦੁਹ ਸ੍ਰਉਨਨ ਮੈ ਧਰੀਐ ॥ ਉਪਮਾ ਕੋ ਜਬੈ ਉਮਗੈ ਮਨ ਤਉ ਉਪਮਾ ਭਗਵਾਨ ਹੀ ਕੀ ਕਰੀਐ ॥ [15]ਪਰੀਐ ਨਹੀ ਆਨ ਕੇ ਪਾਇਨ ਪੈ, ਹਰਿ ਕੇ ਗੁਰ ਕੇ ਦਿਜ ਕੇ ਪਰੀਐ ॥ ਜਿਹ ਕੋ ਜੁਗ ਚਾਰ ਮੈ ਨਾਉ ਜਪੈ ਤਿਹ ਸੋ ਲਰੀਐ ਮਰੀਐ ਤਰੀਐ ॥੧੬੮੮॥ [17]ਜਾ ਸਨਕਾਦਿਕ ਸੇਸ ਤੇ ਆਦਿਕ ਖੋਜਤ ਹੈ ਕਛੁ ਅੰਤਿ ਨ ਪਾਯੋ ॥ ਚਉਦਹ ਲੋਕਨ ਬੀਚ ਸਦਾ ਸੁਕ ਬਯਾਸ ਮਹਾ ਕਬਿ ਸਯਾਮ ਸੁ ਗਾਯੋ ॥ [18]ਜਾਹੀ ਕੇ ਨਾਮ ਪ੍ਰਤਾਪ ਹੂ ਤੇ ਧ੍ਰਅ ਸੋ ਪ੍ਰਹਲਾਦ ਅਛੈ ਪਦ ਪਾਯੋ ॥ ਸੋ ਅਬ ਮੋ ਸੰਗ ਜੁੱਧੁ ਕਰੈ ਜਿਹ ਸ੍ਰੀ ਧਰ ਸ੍ਰੀ ਹਰਿ ਨਾਮ ਕਹਾਯੋ[ੳ]

ੳ ਐਥੇ ਹਰ ਵਿਦਵਾਨਾ ਦੇ ਮਨ ਦੇ ਉਤੇ ਦੁਬਿਧਾ ਘੇਰਾ ਘੱਤ ਲੈਂਦੀ ਹੈ ਚੂੰਕਿ ਸ੍ਰੀ ਦਸਮੇਸ਼ ਜੀ ਦਾ ਪਾਵਨ ਬਚਨ ਹੈ (ਕ੍ਰਿਸ਼ਨ ਬਿਸਨ ਕਬਹੂ ਨ ਧਿਆਊਂ) ਪਰ ਇਸ ਤੇ ਉਲਟ ਸ੍ਰੀ ਦਸਮੇਸ਼ ਜੀ ਹੀ ਐਥੇ ਸਪਸ਼ਟ ਸ਼ਬਦਾਂ ਦੇ ਵਿਚ ਕਹਿ ਰਹੇ ਹਨ ਕਿ ਧ੍ਰੂ ਤੇ ਪ੍ਰਹਲਾਦ ਨੂੰ ਉਚੀ ਪਦਵੀ ਤੇ ਲੈ ਜਾਣ ਵਾਲਾ ਕ੍ਰਿਸ਼ਨ ਹੀ ਹੈ। ਜਿਸ ਵਿਚ ਸ਼ੱਕ ਬਿਲਕੁਲ ਨਹੀਂ ਕਰਨਾ ਚਾਹੀਦਾ, ਸ੍ਰੀ ਗੁਰੂ ਨਾਨਕ ਪਹਿਲੀ ਜੋਤਿ ਇਸ ਸ਼ੱਕੇ ਦੀ ਨਵਿਰਤੀ ਐਉਂ ਕਰਦਾ ਹੈ :—
ਨਿਰਭਉ ਆਪਿ ਨਿਰੰਤਰਿ ਜੋਤਿ ॥ ਬਿਨੁ ਨਾਵੈ ਸੂਤਕੁ ਜਗਿ ਛੋਤਿ ॥ ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥
ਜਨਮਿ ਮੂਏ ਬਿਨੁ ਭਗਤਿ ਸਰੋਤਿ ॥੪॥ ਮੂਏ ਕਉ ਸਚੁ ਰੋਵਹਿ ਮੀਤ ॥ ਤ੍ਰੈ ਗੁਣ ਰੋਵਹਿ ਨੀਤਾ ਨੀਤ ॥ ਦੁਖੁ ਸੁਖੁ ਪਰਹਰਿ ਸਹਜਿ ਸੁਚੀਤ ॥ ਤਨੁ ਮਨੁ ਸਉਪਉ ਕ੍ਰਿਸਨ ਪਰੀਤਿ ॥੫॥ ਅੰਗ:੪੧੩॥ ਮ:੧॥
ਭਾਵਾਰਥ—ਵਾਹਿਗੁਰੂ ਪ੍ਰਮ ਪੁਰਖ ਨਿਰੰਤਰਿ ਭਾਵ (ਲਗਾਤਾਰ) ਜੋਤਿ ਰੂਪ ਹੀ ਹੈ। ਪਰ ਉਸਦੇ ਨਾਮ ਦਾ ਸਿਮਰਨ ਕਰਨ ਤੋਂ ਬਿਨਾ ਸੂਤਕ ਤੇ ਅਛੂਹ ਹੋ ਜਾਈਦਾ ਹੈ। ਮਰੇ ਪ੍ਰਾਣੀ ਤੋਂ ਪਿਛੋਂ ਉਸਦੇ ਸਚੇ ਮਿੱਤਰ ਰੋਂਦੇ ਹਨ, ਪਰ ਜੇ ਉਹਨਾਂ ਦੀ ਖੋਟੀ (ਕਬੁਧੀ) ਮਰ ਜਾਏ ਫੇਰ ਉਹਨਾਂ ਨੇ ਕੀ ਕਹਿ ਕੇ ਰੋਣਾ ਹੈ ਕਿਉਂਕਿ ਕਬੁਧੀ ਦੇ ਮਰ ਜਾਣ ਕਰਕੇ ਸਬੁਧੀ ਦਾ ਪ੍ਰਵੇਸ਼ ਹੋ ਗਿਆ ਤੇ ਉਹਨਾਂ ਨੂੰ ਸਮਝ ਆ ਗਈ ਹੁਣ ਉਹਨਾਂ ਨੇ ਕੀ ਕਹਿਕੇ ਰੋਣਾ ਹੈ ਉਹ ਜਾਣ ਗਏ ਹਨ ਕਿ ਜੰਮਣਾ ਮਰਨਾ ਭਗਤੀ ਦੀ ਅਣਹੋਂਦ ਹੈ ਜਿਸ ਨੂੰ ਤਿੰਨ ਗੁਣ ਸੰਸਾਰ ਹਮੇਸ਼ਾਂ ਰੋਂਦਾ ਰਹਿੰਦਾ ਹੈ ਕਿਉਂਕਿ ਤਿੰਨਾਂ ਗੁਣਾਂ ਵਿਚ ਮੁਕਤੀ ਨਾ ਹੋਣ ਕਰਕੇ ਜੰਮਣਾ ਤੇ ਜੰਮਣ ਦੇ ਨਾਲ ਮਰਨਾ ਹਮੇਸ਼ਾਂ ਬਣਿਆ ਹੀ ਰਹਿੰਦਾ ਹੈ। ਸੋ ਗੁਰੂ ਜੀ ਕਹਿੰਦੇ ਹਨ ਹੇ ਭਾਈ ਇਹ ਰੋਣਾ ਹੱਸਣਾ ਤ੍ਰੈ ਗੁਣੀ ਜਗਤ ਦਾ ਇਕ ਵਿਹਾਰ ਹੈ - ਉਸ ਤੋਂ ਪਰੇ ਹੋ ਜਾਉ, ਸਹਿਜ ਅਵਸਥਾ ਨੂੰ ਧਾਰਨ ਕਰਕੇ ਚਿਤ ਨੂੰ ਨੇਕ ਚਿਤ ਬਣਾ ਕੇ ਤਨ ਤੇ ਮਨ ਇਸ ਤਰ੍ਹਾਂ ਕ੍ਰਿਸ਼ਨ ਰੂਪ ਗੁਰੂ ਦੇ ਹਵਾਲੇ ਕਰ ਦਿਉ ਜਿਸ ਤਰ੍ਹਾਂ ਗੋਪੀਆਂ ਨੇ ਤਨੋਂ ਮਨੋਂ ਸਚੇ ਚਿਤ ਦੇ ਨਾਲ ਆਪ ਨੂੰ ਕ੍ਰਿਸ਼ਨ ਦੇ ਹਵਾਲੇ ਕੀਤਾ ਸੀ। ਨਾਮ ਕਰਕੇ ਤਾਂ ਕ੍ਰਿਸ਼ਨ ਸੰਸਾਰ ਦੇ ਵਿਚ ਹਜ਼ਾਰਾਂ ਨਹੀਂ ਲੱਖਾਂ ਕ੍ਰੋੜਾਂ ਹੋ ਸਕਦੇ ਹਨ ਪਰ ਅਸੀਂ ਉਸ ਕ੍ਰਿਸ਼ਨ ਦੇ ਹਵਾਲੇ ਹੋਣਾ ਹੈ ਜੋ ਉਸ ਨਿਰਗੁਣ ਦਾ ਸਰਗੁਣ ਸਰੂਪ ਦੇ ਵਿਚ ਆਪਾ ਪ੍ਰਗਟ ਕਰਨ ਵਾਲਾ ਹੈ।

(ਬਾਕੀ ਪੰਨਾ ੩੭੯ ਤੇ)

੧. ਰਾਜੇ ਨੇ ਜੋਸ਼ ਵਿਚ ਆ ਕੇ ਸੱਠ ਤੀਰ ਇੰਦ੍ਰ ਦੇ ਮਾਰ ਦਿਤੇ ਦੋ ਸੌ ਤੀਰ ਕ੍ਰਿਸ਼ਨ ਦੇ ਤਨ ਵਿਚ ਲਗਾ ਦਿਤੇ । ਚੌਹਠ ਤੀਰ ਜਮ ਰਾਜੇ ਦੇ ਵੰਡੇ ਆਏ, ਸੂਰਜ ਦੇ ਬਾਰਾਂ ਤੀਰ ਮਾਰੇ ਘਾਯਲ ਕਰ ਦਿਤਾ ।

੨. ਚੰਦਰਵਾਂ ਦੇ ਇਕ ਸੌ ਸ਼ਿਵਜੀ ਦੇ ਚਾਰ ਤੀਰ ਲਗਾਏ ਜੋ ਕਵੀ ਸਜਾਮ ਜੀ ਨੇ ਕਹਿ ਕੇ ਸੁਣਾਇ ਹਨ । ਸਾਰਿਆਂ ਦੇ ਬਸਤ੍ਰ ਲਹੂ ਨਾਲ ਭਿੱਜ ਗਏ ਹਨ ਜੋ ਐਉਂ ਜਾਪਦੇ ਸਨ ਜਿਵੇਂ ਹੋਲੀ ਖੇਡ ਕੇ ਇਹ ਸੂਰਮੇ ਆਏ ਹਨ ॥੧੬੯੦॥

੩. ਚੌਪਈ ॥ ਹੋਰ ਸੂਰਮੇ ਬਹੁਤ ਸਾਰੇ ਉਸ ਨੇ ਮਾਰ ਦਿਤੇ। ਜਿਹੜੇ ਜੁੱਧ ਕਰਕੇ ਮਰਕੇ ਜਮਦੇ ਘਰ ਨੂੰ ਚਲੇ ਗਏ । ਤਦ ਰਾਜੇ ਖੜਗੇਸ ਕੋਲ ਬ੍ਰਹਮਾ

੪. ਚੱਲ ਕੇ ਆ ਗਿਆ । ਕਵੀ ਸਜਾਮ ਜੀ ਕਹਿੰਦੇ ਹਨ ਇਹ ਬਚਨ ਸੁਣਕੇ ॥੧੬੯੧॥

੫. ਬ੍ਰਹਮਾ ਜੀ ਕਹਿੰਦੇ ਹਨ ਐ ਰਾਜਨ ਤੂੰ ਇਹਨਾਂ ਨੂੰ ਕਿਉਂ ਮਾਰਦਾ ਹੈਂ ਰਣਭੂਮੀ ਦੇ ਵਿਚ । ਕਿਉਂ ਐਵੇਂ ਬੇਅਰਥ ਕ੍ਰੋਧ ਕਰਕੇ ਤੀਰ ਛਡੀ ਜਾਂਦਾ ਹੈਂ ?

੬. ਇਸ ਵਾਸਤੇ ਤੂੰ ਹੁਣ ਇਹ ਕੰਮ ਕਰ । ਸਣ ਦੇਹ ਅਕਾਸ਼ ਦੇ ਰਾਹ ਚਲਾ ਜਾਹ ॥੧੬੯੨॥

੭. ਜੁੱਧ ਦੀ ਕਹਾਣੀ ਦਿਲ ਵਿਚ ਯਾਦ ਹੀ ਨਾ ਕਰ । ਆਪਣਾ ਅਗਲੇ ਜਨਮ ਦਾ ਕੰਮ ਸਵਾਰ ।

੮. ਇਸ ਵਾਸਤੇ ਹੁਣ ਦੇਰ ਨਾ ਕਰ ਮੇਰੇ ਕਹਿਣੇ ਨੂੰ ਮੰਨਕੇ ਇਸ ਰਾਹ ਪੈ ਜਾਹ ॥੧੬੯੩॥

੯. ਸਵੈਯਾ ॥ ਐ ਬਲੀ ਰਾਜੇ ਛੱਡ ਪਰੇ ਜੰਗਾਂ ਜੁੱਧਾਂ ਦਾ ਖਹਿੜਾ ਇੰਦ੍ਰ ਲੋਕ ਨੂੰ ਚੱਲ, ਐ ਸਿਆਣੇ ਰਾਜੇ ਮੇਰੀ ਗੱਲ ਸੁਣ ਲੈ ਮੇਰੇ ਦੱਸੇ ਰਾਹ ਪੈਣ ਵਿਚ ਹੁਣ ਦੇਰ ਨਾ ਕਰ । ਦੇਵ ਇਸਤ੍ਰੀ ਜਿਹੜੀ ਤੂੰ ਚਾਹੇਂ ਉਹੀ ਤੈਨੂੰ ਮਿਲ ਜਾਵੇਗੀ ਉਸਦਾ ਸੁਖ ਮਾਣ ।

੧੦. ਤੇਰੇ ਮਨ ਦੀ ਕਾਮਨਾ ਪੂਰੀ ਹੁੰਦੀ ਹੈ ਨਾਮ ਜਪਕੇ ਨਾਮ ਰੂਪੀ ਅੰਮ੍ਰਿਤ ਪੀ । ਛੱਡ ਪਰੇ ਇਸ ਰਾਜਿਆਂ ਦੇ ਸਮਾਜ ਨੂੰ ਐਵੇਂ ਇਹਨਾਂ ਸੂਰਮਿਆਂ ਨੂੰ ਦੁਖੀ ਨਾ ਕਰ ॥੧੬੯੪॥

੧੧. ਦੋਹਰਾ ॥ ਇਸ ਤਰ੍ਹਾਂ ਦੀਆਂ ਬ੍ਰਹਮਾ ਦੀਆਂ ਗੱਲਾਂ ਸੁਣਕੇ ਰਾਜਾ ਜਿਹੜਾ ਵੈਰੀਆਂ ਲਈ ਦੁਖ ਦੇਣ ਵਾਲਾ ਸੀ ਖੜਗ ਸਿੰਘ । ਦਿਲ ਦੇ ਵਿਚ ਬਹੁਤ ਪ੍ਰਸੰਨ ਹੋ ਕੇ ਬ੍ਰਹਮਾ ਅੱਗੋਂ ਆਹ ਬਚਨ ਬੋਲ ਕੇ ਕਹਿੰਦਾ ਹੈ ॥੧੬੯੫॥

੧੨. ਚੌਪਈ ॥ ਇਸ ਤਰ੍ਹਾਂ ਬ੍ਰਹਮਾਂ ਨੂੰ ਬਚਨ ਕਹਿ ਕੇ ਸੁਣਾਇ। ਐ ਬ੍ਰਹਮਾ ਮੈਂ ਤੇਰੇ ਕੋਲ ਉਹ ਗੱਲ ਕਹਿੰਦਾ ਹਾਂ ਜੋ ਮੇਰੇ ਮਨ ਵਿਚ ਆਈ ਹੈ । ਤੂੰ ਮੈਨੂੰ ਇਹ ਦੱਸ !

੧੩. ਮੇਰੇ ਜਿਹਾ ਸੂਰਮਾ ਜੇ ਸ਼ਸ਼ਤਰ ਧਾਰਨ ਕਰ ਲਵੇ । ਤੂੰ ਦੱਸ ਕਿ ਵਿਸ਼ਨੂੰ ਤੋਂ ਬਿਨਾ ਹੋਰ ਕਿਸੇ ਦੇ ਨਾਲ ਲੜੇ ? ॥੧੬੯੬॥

੧੪. ਦੋਹਰਾ ॥ ਹੇ ਬ੍ਰਹਮਾ ਜੀ ਤੁਸੀਂ ਸਭ ਕੁਝ ਜਾਣਦੇ ਹੋ ਕਿਉਂਕਿ ਤੁਸੀਂ ਬਿਸ੍ਵ (ਜਗਤ ਦੀ ਰਚਨਾ ਕਰਨ ਵਾਲੇ ਹੋ) ਮੇਰਾ ਨਾਮ ਖੜਗ ਸਿੰਘ ਹੈ । ਮੈਂ ਆਪਣੇ ਨਾਮ ਦੀ ਲਾਜ ਛੱਡਕੇ ਦੱਸ ਕਿਥੇ ਭੱਜ ਜਾਵਾਂ ? ॥੧੬੯੭॥

੧੫. ਸਵੈਯਾ ॥ ਐ ਚਾਰ ਮੁਖਾਂ ਵਾਲੇ ਬ੍ਰਹਮਾ ਮੇਰੀਆ ਗੱਲਾਂ ਸੁਣ ਲੈ ਚਿਤ ਲਾ ਕੇ ਅਤੇ ਉਹਨਾਂ ਨੂੰ ਆਪਣੇ ਦੋਹਾਂ ਕੰਨਾ ਵਿਚ ਰੱਖ ਲੈ ਜਦੋਂ ਆਪਣਾ ਮਨ ਉਪਮਾ ਕਰਨ ਲਈ ਚਾਹ ਕਰੇ ਤਾਂ ਉਪਮਾ ਵਡਿਆਈ ਭਗਵਾਨ ਦੀ ਹੀ ਕਰਨੀ ਚਾਹੀਦੀ ਹੈ।

੧੬. ਹੋਰ ਕਿਸੇ ਦੇ ਪੈਰਾਂ ਵਿਚ ਨਾ ਪਈਏ ਜੇ ਪੈਰਾਂ ਵਿਚ ਪੈਣਾ ਹੋਵੇ ਤਾਂ ਹਰਿ ਜਾਂ ਗੁਰੂ ਦੇ ਜਾਂ ਵਿਦਵਾਨ ਦੇ ਹੀ ਪੈਰ ਤੇ ਨਮਸਕਾਰ ਕਰਨੀ ਚਾਹੀਦੀ ਹੈ । ਜਿਸ ਦਾ ਨਾਮ ਚਾਰਾਂ ਜੁਗਾਂ ਵਿਚ ਜਪਿਆ ਜਾਂਦਾ ਹੈ । ਜੇ ਉਸ ਨਾਲ ਲੜਕੇ ਮਰ ਜਾਇ ਤਾਂ ਉਹ ਤਰ ਜਾਂਦਾ ਹੈ ਇਸ ਸੰਸਾਰ ਰੂਪੀ ਭਿਆਨਕ ਸਮੁੰਦਰ ਤੋਂ ॥੧੬੯੮॥

੧੭. ਜਿਸ ਨੂੰ ਸਨਕ, ਸਨਾਤਨ, ਸੰਤ ਕਮਾਰ ਆਦਿ ਟੋਲਦੇ ਹਨ ਪਰ ਉਸਦਾ ਅੰਤ ਨਹੀਂ ਪਾ ਸਕੇ ਜਰਾ ਕੁ ਵੀ । ਚੌਦਾਂ ਲੋਕਾਂ ਦੇ ਵਿਚ ਸਦਾ ਹੀ ਸੁਕਦੇਵ ਬੇਦ ਬਿਆਸ ਅਤੇ ਮਹਾਂ ਕਵੀ ਸਜਾਮ ਨੇ ਜਿਸਦਾ ਜੱਸ ਗਾਇਆ ਹੈ ।

੧੮. ਜਿਸ ਦੇ ਨਾਮ ਦੇ ਪ੍ਰਤਾਪ ਨਾਲ ਧ੍ਰੂ ਅਤੇ ਪ੍ਰਹਿਲਾਦ ਉਚੀ ਪਦਵੀ ਤੇ ਪਹੁੰਚੇ ਹਨ । ਉਹ ਮੇਰੇ ਨਾਲ ਹੁਣ ਜੁੱਧ ਕਰਦਾ ਹੈ ਜਿਸ ਨੂੰ ਸ੍ਰੀ ਧਰ (ਸ੍ਰੀ ਲਛਮੀ ਪਤੀ) ਅਤੇ ਸ੍ਰੀ ਹਰਿ ਨਾਮ ਕਰਕੇ ਕਹਿੰਦੇ ਹਨ ॥੧੬੯੯॥

---

(ਪੰਨਾ ੩੭੮ ਦੀ ਬਾਕੀ)

ਤੂ ਪੁਰ ਸਾਗਰੁ ਮਾਣਕ ਹੀਰੁ ॥ ਤੂ ਨਿਰਮਲੁ ਸਚੁ ਗੁਣੀ ਗਹੀਰੁ ॥ ਸੁਖੁ ਮਾਨੈ ਭੇਟੈ ਗੁਰ ਪੀਰੁ ॥
ਏਕੋ ਸਾਹਿਬੁ ਏਕੁ ਵਜੀਰੁ ॥੫॥ ਜਗੁ ਬੰਦੀ ਮੁਕਤੇ ਹਉ ਮਾਰੀ ॥ ਜਗਿ ਗਿਆਨੀ ਵਿਰਲਾ ਆਚਾਰੀ ॥
ਜਗਿ ਪੰਡਿਤੁ ਵਿਰਲਾ ਵੀਚਾਰੀ ॥ ਬਿਨੁ ਸਤਿਗੁਰ ਭੇਟੇ ਸਭ ਫਿਰੈ ਅਹੰਕਾਰੀ ॥੬॥ਪੰ:੪੧੨-੧੩॥
ਜਦ ਅਸੀਂ ਗੁਰੂ ਦੇ ਦੱਸੇ ਗਿਆਨ ਤੋਂ ਹੀ ਭਗੌੜੇ ਹੋ ਜਾਈਏ ਤਾਂ ਕਿਵੇਂ ਗੁਰੂ ਨੂੰ ਮਿਲੇ ਕਹਿ ਸਕਦੇ ਹਾਂ ?

॥੧੬੮੯॥ [1]ਅੜਿਲ ॥ ਚਤੁਰਾਨਨ ਏ ਬਚਨ ਸੁਨਤ ਚਕ੍ਰਤ ਭਯੋ ॥ ਬਿਸਨ ਭਗਤ ਕੋ ਤਬੈ ਭੂਪ ਚਿਤ ਮੈ ਲਯੋ ॥ [2]ਸਾਧ ਸਾਧ ਕਰਿ ਬੋਲਯੋ ਬਦਨ ਨਿਹਾਰਕੈ ॥ ਹੋ ਮੋਨ ਰਹਯੋ ਗਹਿ ਕਮਲਜ ਪ੍ਰੇਮ ਬਿਚਾਰਕੈ ॥੧੬੯੦॥ [3]ਬਹੁਰਿ ਬਿਧਾਤਾ ਭੂਪਤਿ ਕੋ ਇਹ ਬਿਧ ਕਹਯੋ ॥ ਭਗਤਿ ਗਯਾਨ ਕੋ ਤੱਤੁ ਭਲੀ ਬਿਧਿ ਤੈ ਲਹਯੋ ॥ [4]ਤਾਂ ਤੇ ਅਬ ਤਨ ਸਾਥਹਿ ਸੁਰਗ ਸਿਧਾਰੀਯੈ ॥ ਹੋ ਮੁਕਤਿ ਓਰ ਕਰਿ ਦ੍ਰਿਸਟਿ ਨ ਜੁੱਧ ਨਿਹਾਰੀਯੈ ॥੧੬੯੧॥ ਦੋਹਰਾ ॥ [5]ਕਹਯੋ ਨ ਮਾਨੈ ਭੂਪ ਜਬ; ਤਬ ਬ੍ਰਹਮੇ ਕਹ ਕੀਨ ॥ ਨਾਰਦ ਕੋ ਸਿਮਰਨਿ ਕੀਓ ਮੁਨਿ ਆਯੋ ਪਰਬੀਨ ॥੧੬੯੨॥ ਸ੍ਵੈਯਾ ॥ [6]ਤਬ ਹੀ ਮੁਨ ਨਾਰਦ ਆਇ ਗਯੋ ਤਿਹ ਭੂਪਤਿ ਕੋ ਇਕ ਬੈਨ ਸੁਨਾਯੋ ॥ ਚਉਦਹ ਲੋਕਨ ਬੀਚ ਕਹਯੋ ਪ੍ਰਭ ਤੋ ਸਮ ਰਾਜ ਨ ਕੋਊ ਬਨਾਯੋ ॥ [7]ਤਾਹੀ ਤੇ ਬੀਰਨ ਕੀ ਮਨ ਤੇ ਸੁ ਭਲੋ ਕੀਯੋ ਸਯਾਮ ਸੋ ਜੁੱਧੁ ਮਚਾਯੋ ॥ ਸਯਾਮ ਕਹੈ, ਮੁਨ ਕੀ ਬਤੀਯਾ ਸੁਨਿ; ਭੂਪ ਘਨੋ ਮਨ ਮੈ ਸੁਖੁ ਪਾਯੋ ॥੧੬੯੩॥ ਦੋਹਰਾ ॥ [8]ਅਭਿਬੰਦਨਿ ਭੂਪਤਿ ਕੀਯੋ ਨਾਰਦ ਕੋ ਪਹਿਚਾਨ ॥ ਮੁਨ ਪਤਿ ਇਹ ਉਪਦੇਸ ਦੀਅ ਜੁੱਧੁ ਕਰੋ ਬਲਵਾਨ ॥੧੬੯੪॥ ਦੋਹਰਾ ॥ [9]ਇਤ ਭੂਪਤਿ ਨਾਰਦ ਮਿਲੇ ਪ੍ਰੇਮੁ ਭਗਤ ਕੀ ਖਾਨ ॥ ਉਤ ਮਹੇਸ ਚਲਿ ਤਹ ਗਏ ਜਹ ਠਾਂਢੇ ਭਗਵਾਨ ॥੧੬੯੫॥ ਚੌਪਈ ॥ [10]ਇਤੇ ਰੁਦ੍ਰ ਮਨ ਮੰਤ੍ਰ ਬਿਚਾਰਯੋ ॥ ਸ੍ਰੀ ਜਦੁਪਤਿ ਕੇ ਨਿਕਟਿ ਉਚਾਰਯੋ ॥ [11]ਅਬ ਹੀ ਮ੍ਰਿਤਹਿ ਆਇਸੁ ਦੀਜੈ ॥ ਤਬ ਇਹ ਭੂਪ ਮਾਰਿਕੈ ਲੀਜੈ ॥੧੬੯੬॥ ਦੋਹਰਾ ॥ [12]ਸਰ ਅਪਨੈ ਮੈ ਮ੍ਰਿਤੁ ਧਰਿ ਇਹ ਤੁਮ ਕਰਹੁ ਉਪਾਇ ॥ ਅਬ ਕਸਿ ਕੈ ਧਨੁ ਛਾਡੀਏ ਭੂਲੇ ਬਡਿ ਅਨਿਆਇ ॥੧੬੯੭॥ ਚਉਪਈ ॥ ਸੋਈ ਕਾਮ ਸਯਾਮ ਜੁ ਕੀਨੋ ॥ ਜਿਹ ਬਿਧ ਸੋਂ ਸਿਵਜੂ ਕਹਿ ਦੀਨੋ ॥ [13]ਤਬ ਚਿਤਵਨ ਹਰਿ ਮ੍ਰਿਤ ਕੋ ਕੀਯੋ ॥ ਮੀਚ ਆਇਕੈ ਦਰਸਨੁ ਦੀਯੋ ॥੧੬੯੮॥ ਦੋਹਰਾ ॥ [14]ਕਹਯੋ ਮ੍ਰਿਤ ਕੌਂ ਕ੍ਰਿਸਨ ਜੂ ਮੋ ਸਰ ਮੈ ਕਰ ਬਾਸੁ ॥ ਅਬ ਛਾਡਤ ਹੋਂ ਸਤ੍ਰੁ ਪੈ ਜਾਇ ਕਰਹੁ ਤਿਹ ਨਾਸੁ ॥੧੬੯੯॥ ਸ੍ਵੈਯਾ ॥ [15]ਦੇਵ ਬਧੂਨ ਕੇ ਨੈਨ ਕਟਾਛ ਬਿਲੋਕਤ ਹੀ ਨ੍ਰਿਪ ਚਿੱਤ ਲੁਭਾਯੋ ॥ ਨਾਰਦ ਬ੍ਰਹਮ ਦੁਹੂ ਮਿਲਿ ਕੈ ਰਨ ਮੈ ਸੰਗ ਬਾਤਨ ਕੇ ਉਰਝਾਯੋ ॥ ਸਯਾਮ ਤਬੈ ਲਖਿ ਘਾਤ ਭਲੀ; ਅਰਿ ਮਾਰਨ ਕੋਂ ਮ੍ਰਿਤ ਬਾਨ ਚਲਾਯੋ ॥ ਮੰਤ੍ਰਨਿ ਕੇ ਬਲ ਸੋਂ ਛਲ ਸੋਂ ਤਬ ਭੂਪਤਿ ਕੋ ਸਿਰ ਕਾਟ ਗਿਰਾਯੋ ॥੧੭੦੦॥ ਸ੍ਵੈਯਾ ॥ [16]ਜੱਦਿਪਿ ਸੀਸ ਕਟਯੋ ਨ

੧. ਅੜਿੱਲ ॥ ਬ੍ਰਹਮਾ ਖੜਗ ਸਿੰਘ ਦੇ ਇਹ ਬਚਨ ਸੁਣਕੇ ਹੈਰਾਨ ਹੋ ਗਿਆ ਭਾਵ ਚੱਕ੍ਰ ਵਿਚ ਪੈ ਗਿਆ ਤੇ ਆਪਣੇ ਚਿੱਤ ਵਿਚ ਉਸ ਨੂੰ ਪੂਰਨ ਵਿਸ਼ਨ ਭਗਤ ਮੰਨ ਲਿਆ ਰਾਜੇ ਨੂੰ

੨. ਉਸ ਨੂੰ ਸਾਧੂ ਸੰਤ ਕਹਿ ਦਿਤਾ ਤੇ ਮੁਖ ਦੇ ਸਾਧੂ ਸਮਾਨ ਦਰਸ਼ਨ ਕੀਤੇ । ਬ੍ਰਹਮਾ ਉਸ ਦੇ ਪ੍ਰੇਮ ਨੂੰ ਵੇਖ ਕੇ ਚੁਪ ਹੋ ਕੇ ਰਹਿ ਗਿਆ ਹੋਰ ਅੱਗੋ ਕੋਈ ਗੱਲ ਨਾ ਕਹਿ ਸਕਿਆ ॥੧੬੯੦॥

੩. ਫਿਰ ਬਿਧਾਤਾ (ਬ੍ਰਹਮਾ) ਨੇ ਰਾਜੇ ਨੂੰ ਇਸ ਤਰ੍ਹਾਂ ਕਿਹਾ। ਭਗਤੀ ਦੇ ਗਿਆਨ ਦਾ ਤੱਤ ਤੈਂ ਭਲੀ ਪ੍ਰਕਾਰ ਸਮਝ ਲਿਆ ਹੈ ।

੪. ਇਸ ਲਈ ਹੁਣ ਤੂੰ ਇਸ ਦੇਹ ਦੇ ਸਮੇਤ ਸੁਰਗ ਨੂੰ ਜਾਹ। ਮੁਕਤੀ ਪ੍ਰਾਪਤਿ ਕਰ ਜੁੱਧ ਦੇ ਵੱਲ ਨਿਗਾਹ ਨਾ ਕਰ ਨਾ ਜੁੱਧ ਵੱਲ ਵੇਖ ॥੧੬੯੧॥

੫. ਦੋਹਰਾ ॥ ਰਾਜਾ ਬ੍ਰਹਮਾ ਦਾ ਕਿਹਾ ਨਹੀਂ ਮੰਨਦਾ ਫੇਰ ਬ੍ਰਹਮਾ ਨੇ ਕੀ ਕੀਤਾ । ਨਾਰਦ ਮੁਨੀ ਜੀ ਨੂੰ ਯਾਦ ਕੀਤਾ ਤਾਂ ਗਿਆਨਵਾਨ ਸ੍ਰੀ ਨਾਰਦ ਮੁਨੀ ਜੀ ਆ ਗਏ ॥੧੬੯੨॥

੬. ਸਵੈਯਾ॥ ਜਦੋਂ ਨਾਰਦ ਮੁਨੀ ਜੀ ਆ ਗਏ ਤਾਂ ਰਾਜੇ ਨੂੰ ਇਕ ਬਚਨ ਕਹਿ ਕੇ ਸੁਣਾਇਆ । ਐ ਰਾਜਾ ਖੜਗ ਸਿੰਘ ਤੂੰ ਖਿਆਲ ਕਰ ਕਿ ਚੌਦਾਂ ਲੋਕਾਂ ਦੇ ਵਿਚ ਜਿਸ ਪ੍ਰਭੂ ਨੇ ਤੇਰੇ ਜਿਹਾ ਜੋਧਾ ਹੋਰ ਨਹੀਂ ਬਣਾਇਆ ।

੭. ਐ ਵੀਰਾਂ ਵਿਚ ਸ਼ਰੋਮਣੀ ਵੀਰ ਇਸੇ ਕਰਕੇ ਤੈਂ ਇਹ ਸ਼ੁਵ ਕੰਮ ਕੀਤਾ ਹੈ ਜੋ ਕ੍ਰਿਸ਼ਨ ਦੇ ਨਾਲ ਜੁੱਧ ਕੀਤਾ ਹੈ । ਕਵੀ ਸਜਾਮ ਜੀ ਕਹਿੰਦੇ ਹਨ ਨਾਰਦ ਮੁਨੀ ਦੀਆਂ ਗੱਲਾਂ ਸੁਣਕੇ ਰਾਜਾ ਬਹੁਤ ਹੀ ਮਨ ਵਿਚ ਸੁਖੀ ਹੋਇਆ ॥੧੬੯੩॥

੮. ਦੋਹਰਾ॥ ਰਾਜੇ ਨੇ ਨਾਰਦ ਨੂੰ ਪਹਿਚਾਣ ਕੇ ਹੱਥ ਜੋੜਕੇ ਨਮਸਕਾਰ ਕੀਤੀ । ਸ਼੍ਰੋਮਣੀ ਮੁਨੀ ਨੇ ਇਹ ਉਪਦੇਸ਼ ਦਿਤਾ ਕਿ ਐ ਬਿਲ ਵਾਲੇ ਸੂਰਮੇ ਖੂਬ ਜੁੱਧ ਕਰੋ ॥੧੬੯੪॥

੯. ਦੋਹਰਾ॥ ਇਧਰ ਤਾਂ ਰਾਜਾ ਅਤੇ ਨਾਰਦ ਮਿਲੇ ਹਨ ਜੋ ਪ੍ਰੇਮਾ ਭਗਤੀ ਦਾ ਖਜ਼ਾਨਾ ਹੈ । ਉਧਰ ਸ਼ਿਵ ਚੱਲ ਕੇ ਉਥੇ ਚਲਾ ਗਿਆ ਜਿਥੇ ਸ੍ਰੀ ਕ੍ਰਿਸ਼ਨ ਭਗਵਾਨ ਖੜੇ ਸਨ ॥੧੬੯੫॥

੧੦. ਚੌਪਈ॥ ਇਧਰ ਸ਼ਿਵਜੀ ਨੇ ਮਨ ਵਿਚ ਵੀਚਾਰ ਕੀਤੀ ਸ੍ਰੀ ਕ੍ਰਿਸ਼ਨ ਦੇ ਕੋਲ ਜਾ ਕੇ ਕਿਹਾ ।

੧੧. ਤੁਸੀਂ ਹੁਣੇ ਰਾਜੇ ਖੜਗ ਸਿੰਘ ਦੀ ਮੌਤ ਨੂੰ ਹੁਕਮ ਕਰੋ ਤੇ ਇਸ ਤਰ੍ਹਾਂ ਇਸ ਰਾਜੇ ਨੂੰ ਮਾਰ ਲਵੋ ॥੧੬੯੬॥

੧੨. ਦੋਹਰਾ॥ ਆਪਣੇ ਤੀਰ ਦੇ ਵਿਚ ਉਸ ਦੀ ਮੌਤ ਨੂੰ ਰੱਖ ਕੇ ਤੁਸੀਂ ਇਹ ਉਪਾਇ ਕਰੋ ਤੇ ਹੁਣੇ ਉਹ ਗੱਲਾਂ ਵਿਚ ਰੁਝਿਆ ਹੋਇਆ ਹੈ ਤੁਸੀਂ ਖਿੱਚ ਕੇ ਉਸਦੀ ਮੌਤ ਵਾਲਾ ਤੀਰ ਚਲਾ ਦਿਉ। ਇਸ ਗੱਲ ਨੂੰ ਭੁੱਲ ਜਾਉ ਕਿ ਇਹ ਬੜਾ ਅਨਿਆਇ ਹੈ ਕਿਉਂਕਿ ਧੋਖੇ ਨਾਲ ਸੂਰਬੀਰ ਨੂੰ ਮਾਰਨਾ ਬਹੁਤ ਅਨਿਆ ਹੈ। ਪਰ ਇਹ ਇੱਕ ਰਣਨੀਤੀ ਦਾ ਵਿਚਾਰ ਹੈ ਕਿ ਦੁਸ਼ਮਣ ਦੇ ਮਰਨ ਦਾ ਸਮਾਂ ਵਾਰ-ਵਾਰ ਨਹੀਂ ਮਿਲਦਾ॥੧੬੯੭॥

੧੩. ਚੌਪਈ ॥ ਜਿਹੜੀ ਸਲਾਹ ਸ਼ਿਵਜੀ ਨੇ ਦਿਤੀ ਉਹੀ ਕੰਮ ਕ੍ਰਿਸ਼ਨ ਜੀ ਨੇ ਕੀਤਾ । ਜਿਸ ਤਰ੍ਹਾਂ ਸ਼ਿਵਜੀ ਨੇ ਕਿਹਾ ਸੀ।

੧੪. ਤਦ ਕ੍ਰਿਸ਼ਨ ਜੀ ਨੇ ਉਸ ਦੇ ਕਾਲ ਨੂੰ ਯਾਦ ਕੀਤਾ ਤੇ ਮੌਤ ਨੇ ਆ ਕੇ ਮੂੰਹ ਵਿਖਾ ਦਿਤਾ ॥੧੬੯੮॥

੧੫. ਦੋਹਰਾ ॥ ਉਸ ਦੀ ਮੌਤ ਨੂੰ ਕ੍ਰਿਸ਼ਨ ਜੀ ਨੇ ਕਿਹਾ ਕਿ ਤੂੰ ਮੇਰੇ ਤੀਰ ਵਿਚ ਵਸ ਜਾਹ ਮੈਂ ਹੁਣੇ ਇਸ ਤੀਰ ਨੂੰ ਵੈਰੀ ਤੇ ਛੱਡ ਦਿੰਦਾ ਹਾਂ ਤੂੰ ਜਾ ਕੇ ਉਸ ਦਾ ਨਾਸ ਕਰ ਦੇਹ ॥੧੬੯੯॥

੧੬. ਸਵੈਯਾ॥ ਉਧਰ ਦੇਵਤਿਆਂ ਦੀਆਂ ਇਸਤਰੀਆਂ ਗਾਉਂਦੀਆਂ ਸਨ ਉਹਨਾਂ ਦੇ ਨੈਣਾ ਦੇ ਕਟਾਕਸ਼ ਵੇਖਕੇ ਰਾਜੇ ਦਾ ਚਿੱਤ ਲੁਭਾਇਮਾਨ ਹੋ ਗਿਆ । ਉਧਰ ਨਾਰਦ ਤੇ ਬ੍ਰਹਮਾ ਦੋਨਾਂ ਨੇ ਮਿਲਕੇ ਰਾਜੇ ਨੂੰ ਗੱਲਾਂ ਵਿਚ ਉਲਝਾ ਲਿਆ । ਕ੍ਰਿਸ਼ਨ ਨੇ ਇਹ ਚੰਗਾ ਦਾਉ ਵੇਖ ਕੇ ਵੈਰੀ ਦੇ ਮਾਰਨੇ ਲਈ ਮੌਤ ਵਾਲਾ ਤੀਰ ਚਲਾ ਦਿਤਾ । ਮੰਤਰਾਂ ਦੇ ਬਲ ਕਰਕੇ ਧੋਖੇ ਦੇ ਨਾਲ ਉਦੋਂ ਰਾਜੇ ਦਾ ਸਿਰ ਕੱਟ ਕੇ ਸੁੱਟ ਦਿਤਾ ॥੧੭੦੦॥

੧੭. ਸਵੈਯਾ ॥ ਭਾਵੇਂ ਰਾਜੇ ਖੜਗ ਸਿੰਘ ਦਾ ਸਿਰ ਕੱਟਿਆ ਗਿਆ ਹੈ—

[1]ਹਟਯੋ ਗਹਿ ਕੇਸਨਿ ਤੇ ਹਰਿ ਓਰ ਚਲਾਯੋ ॥ ਮਾਨਹੁ ਪ੍ਰਾਨ ਚਲਯੋ ਦਿਵ ਆਨਨ ਕਾਜ ਬਿਦਾ ਬ੍ਰਿਜਰਾਜ ਪੈ ਆਯੋ ॥ [2]ਸੋ ਸਿਰ ਲਾਗ ਗਯੋ ਹਰਿ ਕੇ ਉਰ ਮੂਰਛ ਹ੍ਵੈ ਪਗੁ ਨਾ ਠਹਰਾਯੋ ॥ ਦੇਖਹੁ ਪਉਰਖ ਭੂਪ ਕੇ ਮੁੰਡ ਕੋ ਸ੍ਯੰਦਨ ਤੇ ਪ੍ਰਭ ਭੂਮ ਗਿਰਾਯੋ ॥੧੭੦੧॥ ਸ੍ਵੈਯਾ ॥ [3]ਭੂਪਤਿ ਜੈਸੋ ਸੁ ਪੌਰਖ ਕੀਨੋ ਹੈ ਤੈਸੀ ਕਰੀ ਨ ਕਿਸੀ ਕਰਨੀ ॥ ਲਖਿ ਜੱਛਨਿ ਕਿੰਨ੍ਰਨੀ ਰੀਝ ਰਹੀ ਨਭਿ ਮੈ ਸਭ ਦੇਵਨ ਕੀ ਘਰਨੀ ॥ [4]ਮ੍ਰਿਦ ਬਾਜਤ ਬੀਨ ਮ੍ਰਿਦੰਗ ਉਪੰਗ ਮੁਚੰਗ ਲੀਏ ਉਤਰੀ ਧਰਨੀ ॥ ਸਬ ਨਾਚਤ ਗਾਵਤ ਰੀਝ ਰਿਝਾਵਤ ਯੌ ਉਪਮਾ ਕਬਿ ਨੇ ਬਰਨੀ ॥੧੭੦੨॥ ਦੋਹਰਾ ॥ [5]ਨਭ ਤੇ ਉਤਰੀ ਸੁੰਦਰੀ ਸਕਲ ਲੀਏ ਸੁਰ ਸਾਜ ॥ ਕਵਨ ਹੇਤ ਕਬਿ ਸ੍ਯਾਮ ਕਹਿ ਭੂਪਤ ਬਰਬੇ ਕਾਜ ॥੧੭੦੩॥ ਸ੍ਵੈਯਾ ॥[6] ਮੁੰਡ ਬਿਨਾ ਤਬ ਰੁੰਡ ਸੁ ਭੂਪਤਿ ਕੋ ਚਿਤ ਮੈ ਅਤਿ ਕੋਪ ਬਢਾਯੋ ॥ ਦ੍ਵਾਦਸ ਭਾਨ ਜੁ ਠਾਢੇ ਹੁਤੇ ਕਬਿ ਸ੍ਯਾਮ ਕਹੈ ਤਿਹ ਊਪਰ ਧਾਯੋ ॥ [7]ਭਾਜ ਗਏ ਕਰ ਤ੍ਰਾਸ ਸੋਊ ਸਿਵ ਠਾਢੋ ਰਹਯੋ ਤਿਹ ਊਪਰਿ ਆਯੋ ॥ ਸੋ ਨ੍ਰਿਪ ਬੀਰ ਮਹਾ ਰਨਧੀਰ ਚਟਾਕ ਚਪੇਟ ਦੈ ਭੂਮ ਗਿਰਾਯੋ ॥੧੭੦੪॥ ਸ੍ਵੈਯਾ ॥ [8]ਏਕਨ ਮਾਰ ਚਪੇਟਨ ਸਿਉ ਅਰੁ ਏਕਨ ਕੋ ਧਮਕਾਰ ਗਿਰਾਵੈ ॥ ਚੀਰ ਕੈ ਏਕਨਿ ਡਾਰ ਦਏ ਗਹਿ ਏਕਨ ਕੌ ਨਭਿ ਓਰ ਚਲਾਵੈ ॥ [9]ਬਾਜ ਸਿਉ ਬਾਜਨ ਲੈ ਰਥ ਸਿਉ ਰਥ ਅਉ ਗਜ ਸਿਉ ਗਜਰਾਜ ਬਜਾਵੈ ॥ ਸ੍ਯਾਮ ਭਨੈ ਰਨ ਯਾ ਬਿਧਿ ਭੂਪਤਿ ਸੱਤ੍ਰਨਿ ਕੋ ਜਮ ਧਾਮ ਪਠਾਵੈ ॥੧੭੦੫॥ ਸ੍ਵੈਯਾ ॥[10] ਹ੍ਵੈਕੈ ਸੁਚੇਤ ਚਢਯੋ ਰਥ ਸ੍ਯਾਮ ਮਹਾ ਮਨ ਭੀਤਰ ਕੋਪ ਬਢਯੋ ਹੈ ॥ ਆਪਨ ਪਉਰਖ ਸੋਊ ਸੰਭਾਰਕੈ ਮ੍ਯਾਨਹੁ ਤੇ ਕਰਵਾਰ ਕਢਯੋ ਹੈ ॥ [11]ਧਾਇ ਪਰੇ ਰਿਸ ਖਾਇ ਘਨੀ ਅਰਿਰਾਇ ਮਨੋ ਨਿਧਿ ਨੀਰ ਹਢਯੋ ਹੈ ॥ ਤਾਨ ਕਮਾਨਨਿ ਮਾਰਤ ਬਾਨਨ ਸੂਰਨ ਕੇ ਚਿਤ ਚਉਪ ਚਢਯੋ ਹੈ ॥੧੭੦੬॥ ਸ੍ਵੈਯਾ ॥[12] ਬੀਰਨ ਘਾਇ ਕਰੇ ਜਬਹੀ ਤਬ ਪਉਰਖ ਭੂਪ ਕਬੰਧ ਸਮਾਰਯੋ ॥ ਸਸਤ੍ਰ ਸੰਭਾਰ ਤਬੈ ਅਪੁਨੇ ਇਨ ਨਾਸੁ ਕਰੋ ਚਿਤ ਬੀਰ ਬਿਚਾਰਯੋ ॥ [13]ਧਾਇ ਪਰਯੋ ਰਿਸਿ ਸਿਉ ਰਨ ਮੈ ਅਰਿ ਭਾਜਿ ਗਏ ਜਸੁ ਰਾਮ ਉਚਾਰਯੋ ॥ ਤਾਰਨ ਕੇ ਮਨੋ ਮੰਡਲ ਭੀਤਰ ਸੂਰ ਚਢਯੋ ਅੰਧਿਆਰਿ ਸਿਧਾਰਯੋ ॥੧੭੦੭॥ ਸ੍ਵੈਯਾ ॥ [14]ਸ੍ਰੀ ਜਦੁਬੀਰ ਤੇ ਆਦਿਕ ਬੀਰ ਗਏ ਭਜਿ ਕੈ ਨ ਕੋਊ ਠਹਰਾਨਯੋ ॥ ਆਹਵ ਭੂਮਿ ਮੈ ਭੂਪਤਿ ਕੋ ਸਬ ਸੂਰਨ ਮਾਨਹੁ ਕਾਲ ਪਛਾਨਯੋ ॥ [15]ਭੂਪ ਕਮਾਨ ਤੇ ਬਾਨ ਚਲੇ

੧. ਪਰ ਉਹ ਜੁੱਧ ਤੋਂ ਪਿਛਾਂ ਨਹੀਂ ਹਟਿਆ । ਕੱਟਿਆ ਹੋਇਆ ਸਿਰ ਕੇਸਾਂ ਤੋਂ ਫੜਕੇ ਹਰਿ ਵੱਲ ਵਗਾਹ ਕੇ ਮਾਰਿਆ । ਜਾਣੋ ਪ੍ਰਾਣ ਦਿਵ ਲੋਕ (ਬ੍ਰਹਮ ਲੋਕ) ਨੂੰ ਚੱਲੇ ਹਨ ਉਸ ਰਾਜੇ ਦਾ ਮੁਖੜਾ ਵਦਾਇਗੀ ਲੈਣ ਲਈ ਕ੍ਰਿਸ਼ਨ ਜੀ ਪਾਸ ਆਇਆ ਹੈ ।

੨. ਉਹ ਸਿਰ ਜਾ ਕੇ ਹਰੀ ਦੇ ਛਾਤੀ ਵਿਚ ਜਾ ਵੱਜਿਆ ਤੇ ਕ੍ਰਿਸ਼ਨ ਬੇਹੋਸ਼ ਹੋ ਕੇ ਧਰਤੀ ਤੇ ਜਾ ਪਿਆ । ਲੇਖਕ ਕਹਿੰਦਾ ਹੈ ਕਿ ਰਾਜੇ ਦੀ ਹਿੰਮਤ ਵੱਲ ਦੇਖੋ ਕਿ ਉਸ ਸਿਰ ਨੇ ਕ੍ਰਿਸ਼ਨ ਦੀ ਛਾਤੀ ਵਿਚ ਜੋਰ ਨਾਲ ਵੱਜ ਕੇ ਪ੍ਰਭੂ ਕ੍ਰਿਸ਼ਨ ਨੂੰ ਰਥ ਵਿਚੋਂ ਧਰਤੀ ਤੇ ਸੁੱਟ ਦਿਤਾ ॥੧੭੦੧॥

੩. ਸਵੈਯਾ ॥ ਜਿਹੋ ਜਿਹੀ ਹਿੰਮਤ ਰਾਜੇ ਖੜਗ ਸਿੰਘ ਨੇ ਕੀਤੀ ਹੈ ਇਹੋ ਜਿਹੀ ਕਰਨੀ ਕਦੇ ਕਿਸੇ ਨੇ ਨਹੀਂ ਕੀਤੀ । ਉਧਰ ਲੱਖਾਂ ਹੀ ਜੱਛ ਇਸਤਰੀਆਂ ਤੇ ਕਿਨ੍ਰ ਨੀਆਂ ਅਕਾਸ ਵਿਚੋਂ ਵੇਖ ਕੇ ਹੈਰਾਨ ਹੋ ਰਹੀਆਂ ਹਨ ਜਿਸ ਦੇ ਵਿਚ ਸਾਰੇ ਦੇਵਤਿਆਂ ਦੀਆਂ ਘਰ ਵਾਲੀਆਂ ਹਨ ।

੪. ਮਿੱਠੀ ਸੁਰ ਦੇ ਵਿਚ ਬੀਨ, ਢੋਲਕੀ ਉਪੰਗ ਤੇ ਮੁਚੰਗ ਲੈ ਕੇ ਜੋ ਧਰਤੀ ਤੇ ਉੱਤਰੀਆਂ ਹਨ । ਜਿਸ ਵੇਲੇ ਉਹ ਨੱਚਦੀਆਂ ਤੇ ਗਾਉਂਦੀਆਂ ਆਪ ਪ੍ਰਸੰਨ ਹੋ ਰਹੀਆਂ ਹਨ ਤੇ ਹੋਰ ਵੇਖਣ ਵਾਲਿਆਂ ਨੂੰ ਖੁਸ਼ ਕਰ ਰਹੀਆਂ ਹਨ ਉਸ ਦੀ ਉਪਮਾ ਕਵੀ ਨੇ ਇਸ ਤਰ੍ਹਾਂ ਕਹੀ ਹੈ ॥੧੭੦੨॥

੫. ॥ ਦੋਹਰਾ ॥ ਅਕਾਸ ਤੋਂ ਜੋ ਇਹ ਸੁੰਦਰੀ ਸਾਰੇ ਸੁਰ ਤੇ ਸਾਜ ਲੈ ਕੇ ਮਾਤਲੋਕ ਦੀ ਧਰਤੀ ਤੇ ਉਤਰੀਆਂ ਹਨ ਇਸ ਤੇ ਸਵਾਲ ਪੈਦਾ ਹੁੰਦਾ ਹੈ ਕਿ ਇਹਨਾਂ ਨੂੰ ਕੀ ਲੋੜ ਸੀ ਆਉਣ ਦੀ ਜਿਸ ਦਾ ਉੱਤਰ ਲੇਖਕ ਜੀ ਦਿੰਦੇ ਹਨ ਕਿ ਸੂਰਬੀਰ ਰਾਜੇ ਨੂੰ ਵਿਆਹੁਣ ਲਈ ॥੧੭੦੩॥

੬. ਸਵੈਯਾ ॥ ਸਿਰ ਤੋਂ ਬਿਨਾ ਹੀ ਧੜ ਨੇ ਦਿਲ ਵਿਚ ਰਾਜੇ ਨੇ ਬੜਾ ਕ੍ਰੋਧ ਧਾਰ ਲਿਆ । ਜਿਥੇ ਬਾਰਾਂ ਸੂਰਜ ਖੜੇ ਸਨ ਉਹਨਾਂ ਤੇ ਭੱਜ ਕੇ ਜਾ ਪਿਆ ਇਹ ਕਵੀ ਸਜਾਮ ਜੀ ਕਹਿੰਦੇ ਹਨ ।

੭. ਉਹ ਡਰ ਕੇ ਭੱਜ ਗਏ ਸ਼ਿਵਜੀ ਖੜਾ ਰਿਹਾ ਉਸ ਦੇ ਉਪਰ ਧੜ ਜਾ ਪਿਆ । ਉਸ ਮਹਾ ਬਲਵਾਨ ਰਾਜੇ ਨੇ ਚਪੇੜ ਮਾਰ ਕੇ ਸ਼ਿਵਜੀ ਨੂੰ ਚਟਾਕ ਕੇ ਧਰਤੀ ਤੇ ਸੁੱਟ ਦਿਤਾ ॥੧੭੦੪॥

੮. ਸਵੈਯਾ ॥ ਕਈਆਂ ਦੇ ਚਪੇੜਾਂ ਮਾਰ ਕੇ ਕਈਆਂ ਨੂੰ ਧੱਕਾ ਦੇ ਕੇ ਧਮਕਾ ਕੇ ਸੁੱਟ ਦਿੰਦਾ ਹੈ ਕਈਆਂ ਨੂੰ ਲੱਤਾਂ ਤੋਂ ਫੜਕੇ ਦੋ ਫਾੜਾਂ ਕਰ ਦਿੰਦਾ ਹੈ ਚੁਕ ਕੇ ਆਕਾਸ਼ ਵੱਲ ਉੱਪਰ ਨੂੰ ਸੁੱਟ ਦਿੰਦਾ ਹੈ ।

੯. ਘੋੜੇ ਨੂੰ ਫੜ੍ਹ ਕੇ ਘੋੜੇ ਨਾਲ ਰਥ ਨੂੰ ਫੜ ਕੇ ਰਥ ਨਾਲ, ਹਾਥੀ ਨੂੰ ਫੜਕੇ ਹਾਥੀ ਨਾਲ ਟਕਰਾਉਂਦਾ ਹੈ ਸਜਾਮ ਕਵੀ ਜੀ ਕਹਿੰਦੇ ਹਨ ਰਣ ਦੇ ਵਿਚ ਰਾਜਾ ਖੜਗ ਸਿੰਘ ਬਿਨਾਂ ਹੀ ਸਿਰ ਤੋਂ ਵੈਰੀਆਂ ਨੂੰ ਜਮ ਰਾਜੇ ਦੇ ਘਰ ਭੇਜੀ ਜਾਂਦਾ ਹੈ ॥੧੭੦੫॥

੧੦. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਚੌਕਸ ਹੋ ਕੇ ਰਥ ਤੇ ਚੜ੍ਹ ਗਏ ਮਹਾਨ ਮਨ ਦੇ ਵਿਚ ਕ੍ਰੋਧ ਧਾਰਨ ਕਰ ਲਿਆ ਹੈ । ਆਪਣੇ ਜੋਸ਼ ਨੂੰ ਸੰਭਾਲ ਕੇ ਮਿਆਨ ਦੇ ਵਿਚੋਂ ਕ੍ਰਿਪਾਨ ਕੱਢ ਲਈ ।

੧੧. ਹੰਭਲਾ ਮਾਰ ਕੇ ਜਾ ਪਿਆ ਮਨ ਵਿਚ ਬਹੁਤੀ ਰਿਸ ਖਾ ਕੇ ਇਸ ਤਰ੍ਹਾਂ ਅਰੜਾ ਕੇ ਜਾ ਪਿਆ ਜਿਵੇਂ ਸਮੁੰਦ੍ਰ ਦਾ ਪਾਣੀ ਟੁੱਟਕੇ ਹੜ ਆ ਪੈਂਦਾ ਹੈ । ਕਮਾਣ ਨੂੰ ਖਿੱਚ-ਖਿੱਚ ਕੇ ਤੀਰ ਮਾਰਦਾ ਹੈ ਜਿਸ ਨੂੰ ਵੇਖੇ ਸਾਥੀ ਸੂਰਮਿਆਂ ਦੇ ਦਿਲ ਵਿਚ ਵੀ ਜੁੱਧ ਕਰਨ ਲਈ ਚਾਉ ਚੜ੍ਹ ਗਿਆ ਹੈ ॥੧੭੦੬॥

੧੨. ਸਵੈਯਾ ॥ ਜਦੋਂ ਰਾਜੇ ਦੀ ਫੌਜ ਦੇ ਜੋਧਿਆਂ ਦੇ ਕ੍ਰਿਸ਼ਨ ਜੀ ਨੇ ਬਹੁਤ ਸਾਰੇ ਘਾਇਲ ਕਰ ਦਿਤੇ ਤਦ ਰਾਜੇ ਦੇ ਧੜ ਨੇ ਸ਼ਸ਼ਤਰ ਚੱਕ ਲਏ । ਜਦੋਂ ਆਪਣੇ ਸ਼ਸ਼ਤਰ ਚੱਕ ਲਏ। ਜਦੋਂ ਆਪਣੇ ਸ਼ਸ਼ਤਰ ਚੁੱਕੇ ਦਿਲ ਵਿਚ ਵਿਚਾਰ ਲਿਆ ਕਿ ਇਹਨਾਂ ਸਾਰੇ ਵੈਰੀਆਂ ਦਾ ਨਾਸ ਕਰ ਦਿੰਦਾ ਹਾਂ ।

੧੩. ਗੁੱਸਾ ਖਾ ਕੇ ਜੁੱਧ ਵਿਚ ਜਾ ਪਿਆ ਕਵੀ ਸਜਾਮ ਜੀ ਉਸ ਦਾ ਜਸ (ਵਡਿਆਈ ਕਹਿੰਦੇ ਹਨ) ਜਾਣੋ ਕੇ ਤਾਰਿਆਂ ਦੇ ਭਰੇ ਅਕਾਸ ਵਿਚ ਸੂਰਜ ਚੜ੍ਹ ਗਿਆ ਹੈ ਜਿਸ ਕਰਕੇ ਬੈਰੀ ਦੀਆਂ ਫੌਜਾਂ ਰੂਪ ਹਨੇਰਾ ਭੱਜ ਗਿਆ ਹੈ ॥੧੭੦੭॥

੧੪. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਸਮੇਤ ਸਾਰੇ ਜੋਧੇ ਭੱਜ ਗਏ ਕੋਈ ਵੀ ਉਥੇ ਨਾ ਰਿਹਾ । ਜੁੱਧ ਭੂਮੀ ਦੇ ਵਿਚ ਰਾਜੇ ਨੇ ਤੀਰ ਸਾਰੇ ਸੂਰਮਿਆਂ ਨੇ ਕਾਲ ਰੂਪ ਕਰਕੇ ਸਮਝ ਲਿਆ ।

੧੫. ਰਾਜੇ ਖੜਗ ਸਿੰਘ ਦੇ ਧੜ ਵਿਚੋਂ ਤੀਰ ਨਿਕਲੇ ਜੋ ਐਉਂ

[1]ਮਨੋ ਅੰਤਿ ਪ੍ਰਲੈ ਘਨ ਸਿਉ ਬਰਖਾਨਯੋ ॥ ਇਉ ਲਖਿ ਭਾਜਿ ਗਏ ਸਿਗਰੇ ਕਿਨਹੂੰ ਨ੍ਰਿਪ ਕੇ ਸੰਗ ਜੁੱਧੁ ਨ ਠਾਨਯੋ ॥੧੭੦੮॥ ਸ੍ਵੈਯਾ ॥ [2]ਸਬਹੀ ਭਟ ਭਾਜਿ ਗਏ ਜਬਹੀ ਪ੍ਰਭ ਕੋ ਤਬ ਭੂਪ ਭਯੋ ਅਨਰਾਗੀ ॥ ਜੁਝ ਤਬੈ ਤਿਨ ਛਾਡਿ ਦਯੋ ਹਰਿ ਧਿਆਨ ਕੀ [1]ਤਾਹਿ ਸਮਾਧਿ ਸੀ ਲਾਗੀ ॥ [3]ਰਾਜਨ ਰਾਜ ਸਮਾਜ ਬਿਖੈ ਕਬਿ ਸਯਾਮ ਕਹੈ ਹਰਿ ਮੈ ਮਤ ਪਾਗੀ ॥ ਧੀਰ ਗਹਿਓ ਧਰ ਠਾਢੋ ਰਹਯੋ ਕਹੋ ਭੂਪਤਿ ਤੇ ਅਬ ਕੋ ਬਡਭਾਗੀ ॥੧੭੦੯॥ ਸ੍ਵੈਯਾ ॥ [4]ਸ੍ਰੀ ਜੁਦਬੀਰ ਕੋ ਬੀਰ ਸਬੋ ਧਰ ਡਾਰਨਿ ਕੋ ਜਬ ਘਾਤ ਬਨਾਯੋ ॥ ਸਯਾਮ ਭਨੈ ਮਿਲਿ ਕੈ ਫਿਰਿ ਕੈ ਇਹ ਪੈ ਪੁਨਿ ਬਾਨਨਿ ਓਘ ਚਲਾਯੋ ॥ [5]ਦੇਵ ਬਧੂ ਮਿਲਿ ਕੈ ਸਬਹੂ ਇਹ ਭੂਪ ਕਬੰਧ ਬਿਵਾਨ ਚਢਾਯੋ ॥ ਕੂਦ ਪਰਯੋ, ਨ ਬਿਵਾਨ ਚਢਯੋ; ਪੁਨਿ ਸਸਤ੍ਰ ਲੀਏ ਰਨ ਭੂ ਮਧਿ ਆਯੋ ॥੧੭੧੦॥ ਦੋਹਰਾ ॥ [6]ਧਨੁਖ ਬਾਨ ਲੈ ਪਾਨ ਮੈ ਆਨ ਪਰਯੋ ਰਨ ਬੀਚ ॥ ਸੂਰਬੀਰ ਬਹੁ ਬਿਧ ਹਨੇ ਲਲਕਾਰਯੋ ਤਬ ਮੀਚ ॥੧੭੧੧॥ ਚਉਪਈ ॥ [7]ਅੰਤਕ ਜਮ ਜਬ ਲੈਨੇ ਆਵੈ ॥ ਲਖਿ ਤਿਹ ਕੋ ਤਬ ਬਾਨ ਚਲਾਵੈ ॥ [8]ਮ੍ਰਿਤ ਪੇਖ ਕੈ ਇਤ ਉਤ ਟਰੈ ॥ ਮਾਰਯੋ ਕਾਲ ਹੂ ਕੋ ਨਹੀ ਮਰੈ ॥੧੭੧੨॥ ਚਉਪਈ ॥ [9]ਪੁਨਿ ਸਤ੍ਰਨਿ ਦਿਸਿ ਰਿਸਿ ਕਰਿ ਧਾਯੋ ॥ ਮਾਨਹੁ ਜਮ ਮੂਰਤਿ ਧਰ ਅਯੋ ॥ [10]ਇਉ ਸੁ ਜੁੱਧੁ ਬੈਰਨ ਸੰਗਿ ਕਰਯੋ ॥ ਹਰਿ, ਹਰਿ, ਬਿਧ, ਸੁਭਟਨਿ ਮਨੁ ਡਰਯੋ ॥੧੭੧੩॥ ਸ੍ਵੈਯਾ ॥ [11]ਹਾਰਿ ਪਰੈ ਮਨੁ ਹਾਰੁ ਕਰੈ ਕਹੈ ਇਉ ਨ੍ਰਿਪ ਜੁੱਧ ਬ੍ਰਿਥਾ ਨ ਕਰੱਈਯੈ ॥ ਡਾਰ ਦੈ ਹਾਥਨ ਤੇ ਹਥੀਆਰਨ, ਕੋਪ ਤਜੋ ਸੁਖ ਸਾਂਤਿ ਸਮੱਈਯੈ ॥ [12]ਸੂਰ ਨ ਕੋਊ ਭਯੋ ਤੁਮਰੇ ਸਮ ਤੇਰੋ ਪ੍ਰਤਾਪ ਤਿਹੂ ਪੁਰ ਗੱਈਯੈ ॥ ਛਾਡਤਿ ਹੈ ਹਮ ਸਸਤ੍ਰ ਸਬੈ ਸੁ ਬਿਵਾਨ ਚੜੋ ਸੁਰ ਧਾਮ ਸਿਧੱਈਯੈ ॥੧੭੧੪॥ ਅੜਿਲ ॥ [13]ਸਬ ਦੇਵਨ ਅਰੁ ਕ੍ਰਿਸਨ; ਦੀਨ ਹ੍ਵੈ ਜਬ ਕਹਯੋ ॥ ਹਟੋ ਜੁਧ ਤੇ ਭੂਪ; ਹਮੋ ਮੁਖ ਤ੍ਰਿਨ ਗਹਯੋ ॥ [14]ਨ੍ਰਿਪ ਸੁਨਿ ਆਤੁਰ ਬੈਨ ਸੁ ਕੋਪੁ ਨਿਵਾਰਿਯੋ ॥ ਹੋ ਧਨੁਖ ਬਾਨ ਦਿਓ ਡਾਰ ਰਾਮ ਮਨੁ ਧਾਰਿਯੋ [ੳ]॥੧੭੧੫॥ ਦੋਹਰਾ ॥ [15]ਕਿੰਨਰ ਜੱਛ ਅਪੱਛਰਨਿ ਲਯੋ ਬਿਵਾਨ ਚਢਾਇ ॥ ਜੈ ਜੈ ਕਾਰ ਅਪਾਰ ਸੁਨ ਹਰਖੇ ਮੁਨਿ ਸੁਰ ਰਾਇ ॥੧੭੧੬॥ ਸ੍ਵੈਯਾ ॥ [16]ਭੂਪ ਗਯੋ ਸੁਰਲੋਕ ਜਬੈ ਤਬ ਸੁਰ ਪ੍ਰਸੰਨਿ ਭਏ ਸਬਹੀ ॥ ਇਹ ਭਾਂਤਿ ਕਹੈ ਰਨ ਮੈ ਸਿਗਰੇ ਮੁਖਿ ਕਾਲ ਕੇ ਜਾਇ ਬਚੇ ਅਬਹੀ ॥ [17]ਸਸਿ ਭਾਨ ਧਨਾਧਿਪ ਰੁਦ੍ਰ ਬਿਰੰਚ ਸਬੈ ਹਰਿ ਤੀਰ ਗਏ ਜਬਹੀ ॥ ਹਰਖੇ ਬਰਖੇ ਨਭ ਤੇ ਸੁਰ ਫੂਲ ਸੁ ਜੀਤ

---

1. ਪਾਠਾਂਤਰ – ਤਾਰਿ = ਭਾਵ ਤਾੜੀ ਲੱਗ ਗਈ ।

ੳ ਇਹ ਹੈਨ ਬਚਿਤ੍ਰ ਕਾਰਨਾਮੇ, ਐਵੇਂ ਨਹੀਂ ਸ੍ਰੀ ਦਸਮੇਸ਼ ਜੀ ਜਿਹੇ ਰਾਮ, ਸ੍ਯਾਮ ਨੇ ਜੋ ਲੋਕ ਪ੍ਰਲੋਕ ਤੇ ਮਾਤ ਲੋਕ ਦੇ ਕਾਰਨਾਮਿਆਂ ਨੂੰ ਜਾਨਣਹਾਰ ਹਨ ਉਹ ਇਹਨਾਂ ਕ੍ਰਿਤੀਆਂ ਨੂੰ ਬਚਿਤ੍ਰ ਨਾਟਕ ਕਹਿੰਦੇ ਹਨ ਸੁਝਵਾਨ ਪਾਠਕ ਸਮਝ ਸਕਦੇ ਹਨ ਕਿ ਇਹ ਕ੍ਰਿਤੀਆਂ ਕਿਥੋਂ ਤਕ ਇਕ ਤੋਂ ਇਕ ਬਚਿਤ੍ਰ ਹਨ । ਜੋਧਿਆਂ ਵਿਚੋਂ ਸ਼ਿਰੋਮਣੀ ਜੋਧਾਂ ਭਗਤਾਂ ਵਿਚੋਂ ਸ਼੍ਰੋਮਣੀ ਭਗਤੀ ਖੜਗ ਸਿੰਘ ਨੇ ਕਿਵੇਂ ਹਾਸਲ ਕਰੀ । ਪਹਿਲਾਂ ਇਤਨੀ ਅਖੁਟ ਤਪੱਸਿਆ ਕਰਕੇ ਇਹ ਬਲ ਹਾਸਲ ਕੀਤਾ ਫੇਰ ਕਿਤਨੀ ਦ੍ਰਿੜਤਾ ਦੇ ਨਾਲ ਇਸ ਹਾਸਲ ਕੀਤੇ ਬਲ ਨੂੰ ਦਲੇਰੀ ਤੇ ਹੌਸਲੇ ਦੇ ਨਾਲ ਵਰਤਿਆ ਕਿਥੋਂ ਤਕ ਸ੍ਰਿਸ਼ਟੀ ਅਜਲ ਤੋਂ ਚੱਲਕੇ ਸੁਰਗਧਾਮ ਵਿਚ ਵਸਾਈ ਕੀਤੀ ਇਹ ਇਕ ਅਦੁਤੀ ਤੇ ਲਾ ਮਿਸਾਲ ਅਜੀ ਤੇ ਬਚਿਤ੍ਰ ਹੀ ਕਹਾਣੀ ਹੈ । ਇਹ ਉਸਦੀ ਤਪੱਸਿਆ ਦਾ ਬਲ ਤੇ ਸਿਰ ਤਲੀ ਤੇ ਧਰਕੇ ਨਿਡਰਤਾ ਦਾ ਸਬੂਤ ਹੈ ਦੇਵੀ ਦੇਵਤੇ ਤਾਂ ਕੀ ਕਾਲ ਭੀ ਉਸ ਬਲ ਤੇ ਸਿਰ ਤਲੀ ਤੇ ਧਰਕੇ ਨਿਡਰਤਾ ਹੀ ਕਹਾਣੀ ਹੈ। ਇਹ ਉਸਦੀ ਤਪੱਸਿਆ ਦਾ ਬਲ ਤੇ ਸਿਰ ਤਲੀ ਤੇ ਧਰਕੇ ਨਿਡਰਤਾ ਦਾ ਸਬੂਤ ਹੈ ਦੇਵੀ ਦੇਵਤੇ ਤਾਂ ਕੀ ਕਾਲ ਭੀ ਉਸ ਦੇ ਤੇਜ ਅੱਗੇ ਬਿੱਲੀ ਵਾਂਗ ਨੇਤ੍ਰ ਬੰਦ ਕਰਕੇ ਖਲੋ ਜਾਂਦਾ ਹੈ । ਸਵਾਲ ਹੋ ਸਕਦਾ ਹੈ ਕਿ ਉਸ ਨੇ ਸਿਰ ਕਲਮ ਹੋ ਜਾਣ ਤੋਂ ਬਾਅਦ ਜੁਧ ਕਿਵੇਂ ਕੀਤਾ ਜਦ ਕਿ ਕੰਨ ਨੇਤ੍ਰ ਤੇ ਸ਼੍ਰੋਮਣੀ ਗੁਅਚਨਜ ਸਿਰ ਹੀ ਉਸਦੇ ਪਾਸ ਨਹੀਂ । ਇਹ ਸਭ ਕੁਝ ਸ੍ਰੀ ਦਸਮੇਸ਼ ਜੀ ਨੇ ਭਰਮ ਦੂਰ ਕਰ ਦਿਤੇ ਹਨ ਪਰ ਦੇਖੋ ਬਾਬਾ ਦੀਪ ਸਿੰਘ ਜੀ ਦਾ ਇਤਿਹਾਸ ਅਤੇ ਬਾਬਾ ਬੰਦਾ ਸਿੰਘ ਜੋਰਾਵਰ ਦੀ ਸ਼ਹੀਦੀ ਕਿਸ ਦ੍ਰਿੜਤਾ ਦਾ ਸਬੂਤ ਦੇਂਦੀ ਹੈ ।

ਉਪਰੋਕਤ ਪ੍ਰਕਰਣ ਖੜਗ ਸਿੰਘ ਸਾਨੂੰ ਦੱਸਦਾ ਹੈ ਕਿ ਇਹਨਾਂ ਰੰਗ ਤਮਾਸ਼ੇ ਰੈਣੇ ਤੇ ਹਾਸੇ ਟੀਵੀ ਤੇ ਸਨੀਮੇ ਲੋਕ ਨਾਚ ਰੰਗਾ ਰੰਗ ਪ੍ਰੋਗਰਾਮਾਂ ਦੇ ਚਸਕੇ ਤੋਂ ਬਚੋ ਇਹਨਾਂ ਚਸਕਿਆਂ ਨੇ ਖੜਗ ਸਿੰਘ ਜਿਹੇ ਬਲਵਾਨ ਜਿਹੜੇ ਕਾਲ ਨੂੰ ਘੂਰਦੇ ਸਨ ਉਹਨਾਂ ਨੂੰ ਸਮੇਟ ਦਿਤਾ । ਜਦੋਂ ਸਮਸਾਰ ਦੀ ਜਨ ਸੰਖਿਆ ਵਧ ਜਾਂਦੀ ਹੈ ਜਦੋਂ ਬਹੁਤੇ ਸੁਖ ਸੁਵੀਆ ਹੋ ਜਾਂਦੇ ਨੇ ਜਦੋਂ ਮਾਇਆ ਦਾ ਪਸਾਰਾ ਵਧੀ ਕਰ ਜਾਂਦਾ ਹੈ ਉਦੋਂ ਜੰਤਾ ਸੁਖਾਂ ਵਿਚ ਖਚੱਤ ਹੋ ਕੇ ਪ੍ਰਮ

(ਬਾਕੀ ਪੰਨਾ ੩੮੫ ਤੇ)

੧. ਜਾਪਦੇ ਸਨ ਜਿਵੇਂ ਸੰਸਾਰ ਦਾ ਅੰਤ ਕਰਨ ਸਮੇਂ ਪਰਲੋ ਕਾਲ ਕਰਨ ਲਈ ਮੇਘ ਬਰਸਦਾ ਹੈ । ਇਸ ਤਰ੍ਹਾਂ ਦੀ ਬਾਰਸ਼ ਵੇਖ ਕੇ ਤੀਰਾਂ ਦੀ ਸਾਰੇ ਭੱਜ ਗਏ ਕਿਸੇ ਨੇ ਭੀ ਰਾਜੇ ਦੇ ਅੱਗੇ ਹੋ ਕੇ ਜੁੱਧ ਨਾ ਕੀਤਾ ॥੧੭੦੮॥

੨. ਸਵੈਯਾ ॥ ਜਿਸ ਵੇਲੇ ਸਾਰੇ ਹੀ ਸੂਰਮੇ ਭੱਜ ਗਏ ਹਨ ਉਸ ਵੇਲੇ ਰਾਜਾ ਪ੍ਰਭੂ ਦੇ ਪ੍ਰੇਮ ਵਿਚ ਜੁੜ ਗਿਆ ਹੋਰ ਸਾਰੀ ਸੰਸਾਰਕ ਸੋਚਣੀ ਛੱਡ ਦਿਤੀ ਪ੍ਰਭੂ ਧਯਾਨ ਵਿਚ ਐਉਂ ਜੁੜ ਗਿਆ ਜਿਵੇਂ ਕਿਸੇ ਜੋਗੀ ਦੀ ਸਮਾਧੀ ਲੱਗੀ ਹੋਈ ਹੁੰਦੀ ਹੈ।

੩. ਨਾਂ ਸੁਰਤੀ ਰਾਜ ਵਿਚ ਨਾ ਕਿਸੇ ਘਰੇਲੂ ਮੋਹ ਸਮਾਜ ਵਿਚ ਕਵੀ ਸਜਾਮ ਜੀ ਕਹਿੰਦੇ ਹਨ ਸੁਰਤ ਹਰਿ ਦੇ ਨਾਲ ਜਾ ਜੁੜੀ । ਐਸੀ ਧੀਰਜ ਫੜੀ ਕਿ ਸਿਰ ਤੋਂ ਬਿਨਾ ਹੀ ਡਿਗਿਆ ਨਹੀਂ ਸਗੋਂ ਖੜਾ ਰਿਹਾ ਧਰਤੀ ਦੇ ਉਤੇ ਕਵੀ ਜੀ ਕਹਿੰਦੇ ਹਨ ਐ ਪਾਠਕੋ ਦੱਸੋ ਇਸ ਰਾਜੇ ਜਿਹਾ ਵੱਡੇ ਭਾਗਾਂ ਵਾਲਾ ਹੋਰ ਕੌਣ ਹੈ ? ॥ ੧੭੦੯॥

੪. ਸਵੈਯਾ ॥ ਕ੍ਰਿਸ਼ਨ ਜੀ ਦੇ ਸਾਰੇ ਸੂਰਮਿਆਂ ਨੇ ਜਦੋਂ ਉਸਨੂੰ ਧਰਤੀ ਤੇ ਸੁਟਣ ਲਈ ਉਪਰਾਲਾ ਕੀਤਾ ॥ ਸਜਾਮ ਜੀ ਕਹਿੰਦੇ ਹਨ ਕਿ ਸਾਰੇ ਹੀ ਸੂਰਮਿਆਂ ਨੇ ਇਕੱਠੇ ਹੋ ਕੇ ਭੱਜਣ ਵਾਲਿਆਂ ਨੇ ਮੁੜ ਕੇ ਆ ਕੇ ਤੀਰਾਂ ਦੇ ਵਾਰ ਉਸ ਪਰ ਬਹੁ ਸਾਰੇ ਚਲਾਏ ਅਤੇ

੫. ਦੇਵ ਰਾਣੀਆਂ ਨੇ ਮਿਲਕੇ ਸਾਰੀਆਂ ਨੇ ਇਸ ਖੜਗ ਸਿੰਘ ਰਾਜੇ ਦੇ ਧੜ ਨੂੰ ਬਿਵਾਨ ਵਿਚ ਚੜ੍ਹਾ ਲਿਆ ॥ ਬਿਵਾਨ ਵਿੱਚੋਂ ਛਾਲ ਮਾਰ ਕੇ ਬਾਹਰ ਆ ਗਿਆ ਬਿਵਾਨ ਵਿਚ ਨਾਂ ਚੜ੍ਹਿਆ ਸਗੋਂ ਸਸਤ੍ਰ ਲੈ ਕੇ ਜੁਧ ਭੂਮੀ ਵਿਚ ਆ ਗਿਆ ॥੧੭੨੦॥

੬. ਦੋਹਰਾ ॥ ਧਨਖ ਤੇ ਬਾਣ ਲੈਕੇ ਹੱਥ ਵਿਚ ਜੁਧ ਮੰਡਲ ਵਿਚ ਆਕੇ ਪੈ ਗਿਆ ॥ ਬਹੁਤ ਤਰਾਂ ਸੂਰਮੇ ਮਾਰ ਦਿਤੇ ਤਦ ਕ੍ਰਿਸ਼ਨ ਨੇ ਉਸ ਦੀ ਮੌਤ ਨੂੰ ਭੇਜ ਦਿੱਤਾ ਜਿਸ ਨੇ ਆਕੇ ਲਲਕਾਰਾ ਮਾਰਿਆ ॥੧੭੨੧॥

੭. ਚੌਪਈ ॥ ਅੰਤ ਸਮੇ ਜਦੋਂ ਜਮ ਲੈਣ ਲਈ ਆਉਂਦੇ ਹਨ॥ ਰਾਜਾ ਖੜਗ ਸਿੰਘ ਦਾ ਧੜ ਮੌਤ ਭਾਵ (ਜਮਦੂਤ) ਨੂੰ ਵੇਖ ਕੇ ਉਸ ਵੱਲ ਤੀਰ ਚਲਾ ਦਿੰਦਾ ਹੈ ॥

੮. ਮੌਤ ਵੇਖ ਕੇ ਐਧਰ ਉਧਰ ਪਾਸੇ ਟਲ ਜਾਂਦੀ ਹੈ ॥ ਕਾਲ ਦਾ ਮਾਰਿਆ ਵੀ ਨਹੀਂ ਮਰਦਾ ॥ ੧੭੨੨॥

੯. ਚਉਪਈ ॥ ਫਿਰ ਵੈਰੀਆਂ ਵੱਲ ਗੁੱਸਾ ਖਾ ਕੇ ਚਲਾ ਗਿਆ। ਉਦੋਂ ਐਓਂ ਜਾਪਦਾ ਸੀ ਕਿ ਜਮ ਖੜਗ ਸਿੰਘ ਦਾ ਰੂਪ ਧਾਰ ਕੇ ਆ ਗਿਆ ਹੈ ॥

੧੦. ਐਸ ਤਰਾਂ ਦਾ ਜੁਧ ਵੈਰੀਆਂ ਨਾਲ ਕੀਤਾ ॥ ਹਰਿ (ਕ੍ਰਿਸ਼ਨ) ਹਰਿ (ਸ਼ਿਵਜੀ) ਬਿਧ (ਬ੍ਰਹਮਾ) ਆਦਿ ਸਾਰੇ ਸੂਰਮਿਆਂ ਦਾ ਮਨ ਡਰਿਉ ਡਰ ਗਿਆ ॥੧੭੨੩॥

੧੧. ਸਵੈਯਾ ॥ ਅਤੇ ਤੇਰੇ ਅੱਗੇ ਬੇਨਤੀ ਕਰਦੇ ਹਾਂ ਕਿ ਅਸੀਂ ਹਾਰ ਮੰਨ ਲਈ ਹੈ ਸਾਡਾ ਮਨ ਤੇਰੇ ਕੋਲੋਂ ਹਾਰ ਮੰਨ ਗਿਆ ਹੈ ਹੁਣ ਐ ਰਾਜਨ ਐਵੇਂ ਵਿਰਥਾ ਜੁੱਧ ਨਾ ਕਰ । ਹੱਥੋਂ ਹਥਿਆਰਾਂ ਨੂੰ ਸੁੱਟ ਦੇਹ ਸਾਡੇ ਕਹੇ ਤੇ ਭਰੋਸਾ ਕਰ ਤੇ ਮਨ ਨੂੰ ਸੁਖ ਤੇ ਸ਼ਾਂਤੀ ਵਿਚ ਟਿਕਾਉ ।

੧੨. ਹੋਰ ਕੋਈ ਸੂਰਮਾ ਤੇਰੇ ਬਰਾਬਰ ਦਾ ਨਹੀਂ ਹੋਇਆ ਤੇਰੇ ਪ੍ਰਤਾਪ ਦਾ ਜਸ ਤਿੰਨੇ ਲੋਕ ਗਾਉਂਦੇ ਹਨ । ਤੂੰ ਵੀ ਛੱਡ ਦੇਹ, ਅਸੀਂ ਛੱਡ ਦਿਤੇ ਹਨ ਸਾਰੇ ਸ਼ਾਸਤ੍ਰ ਹੁਣ ਬਿਵਾਨ ਦੇ ਚੜਕੇ ਸੁਰ ਲੋਕ ਨੂੰ ਚਲੇ ਜਾਉ ॥੧੭੨੪॥

੧੩. ਅੜਿੱਲ ॥ ਸਾਰੇ ਦੇਵਤੇ ਅਤੇ ਕ੍ਰਿਸ਼ਨ ਨੂੰ ਜਦੋਂ ਨਿਮ੍ਰਤਾ ਨਾਲ ਕਿਹਾ ਕਿ ਐ ਰਾਜੇ ਤੂੰ ਜੁੱਧ ਤੋਂ ਹਟ ਜਾਹ ਅਸੀਂ ਮੁਖ ਵਿਚ ਘਾ ਲੈ ਲਿਆ ਹੈ ।

੧੪. ਰਾਜੇ ਨੇ ਇਹ ਨਿਮ੍ਰਤਾ ਵਾਲੇ ਬਚਨ ਸੁਣਕੇ ਕ੍ਰੋਧ ਛੱਡ ਦਿਤਾ। ਤੀਰ ਕਮਾਣ ਸੁੱਟ ਦਿਤਾ ਰਾਮ ਦਾ ਨਾਮ ਮਨ ਵਿਚ ਧਾਰਨ ਕਰ ਲਿਆ ॥੧੭੨੫॥

੧੫. ਦੋਹਰਾ ॥ ਕਿੰਨਰ, ਜੱਛ, ਅਪੱਛਰਾਂ ਨੇ ਰਲਕੇ ਬਿਵਾਨ ਦੇ ਉਪਰ ਚੜਾ ਲਿਆ । ਸਾਰਿਆਂ ਨੇ ਉਸ ਦੀ ਜੈ ਜੈ ਕਾਰ ਬੁਲਾਈ ਜਿਸ ਆਵਾਜ ਨੂੰ ਸੁਣ ਕੇ ਸ੍ਰੇਸ਼ਟੀ ਮੁਨੀ (ਦੇਵਤੇ) ਅਤੇ ਉਹਨਾਂ ਦਾ ਰਾਜਾ (ਇੰਦ੍ਰ) ਪ੍ਰਸੰਨ ਹੋ ਗਏ ॥੧੭੨੬॥

੧੬. ਸਵੈਯਾ ॥ ਜਿਸ ਵੇਲੇ ਰਾਜਾ ਖੜਗ ਸਿੰਘ ਦੇਵ ਲੋਕ ਨੂੰ ਚਲਾ ਗਿਆ ਤਦ ਸਾਰੇ ਸੂਰਮਿਆਂ ਨੇ ਸੁਖ ਦਾ ਸਾਹ ਲਿਆ ਤੇ ਪ੍ਰਸੰਨ ਹੋ ਗਏ ਅਤੇ ਸਾਰੇ ਹੀ ਮੂੰਹ ਵਿਚੋਂ ਐਉਂ ਕਹਿੰਦੇ ਸੁਣਦੇ ਹਨ ਕਿ ਅਸੀਂ ਹੁਣ ਜੁੱਧ ਵਿਚ ਜਾ ਕੇ ਕਾਲ ਦੇ ਮੂੰਹ ਵਿਚੋਂ ਬਚ ਗਏ ਹਾਂ ।

੧੭. ਚੰਦ ਸੂਰਜ, ਕੁਬੇਰ ਸ਼ਿਵ ਤੇ ਬ੍ਰਹਮਾ ਸਾਰੇ ਹਰਿ (ਕ੍ਰਿਸ਼ਨ) ਦੇ ਕੋਲ ਗਏ ਜਿਸ ਵੇਲੇ । ਖੁਸ਼ੀ ਦੇ ਵਿਚ ਅਕਾਸ਼ ਤੋਂ ਫੁੱਲਾਂ ਦੀ ਬਰਖਾ ਹੋਣ ਲੱਗੀ ਦੇਵਤਿਆਂ ਨੇ ਜਿੱਤ ਦੇ ਨਗਾਰੇ ਵਜਾ ਦਿਤੇ ਉਸ ਵੇਲੇ ॥੧੭੨੭॥

---

(ਪੰਨਾ ੩੮੪ ਦੀ ਬਾਕੀ)

ਪਿਤਾ ਨੂੰ ਭੁਲ ਹੀ ਜਾਈਦਾ ਹੈ । ਇਨਸਾਨ ਫ਼ੈਸ਼ਨ ਦੇ ਵਸਿ ਹੋਇਆ ਪ੍ਰਮਾਤਮਾ ਨੂੰ ਵੀ ਰਜਾਵਣ ਵਖਾਵੇ ।ਤਰ ਹੀ ਪੂਜਦਾ ਹੈ । ਜਿਸ ਤੋਂ ਕ੍ਰਿਸ਼ਨ ਤੇ ਜਰਾ ਸਿੰਧ ਜਿਹੇ ਜਰਵਾਣਿਆਂ ਦੇ ਭੇੜ ਹੁੰਦੇ ਹਨ ਤੇ ਦਾਣਿਆਂ ਨਾਲ ਸੁਸਰੀ ਚੱਕੇ ਵਾਂਗ ਜਨਤਾ ਐਉਂ ਪਿਸ ਜਾਂਦੀ ਹੈ ਜਿਵੇਂ ਸਾਨੂੰ ਪੁਰਾਤਨ ਤੇ ਜੀਤਨ ਸਮੇਂ ਦੇ ਇਤਿਹਾਸ ਦਸਦੇ ਹਨ । ਰਾਮ ਤੇ ਰਾਵਣ ਮੂਲ ਕਾਰਣ ਕੰਸ ਤੇ ਕ੍ਰਿਸ਼ਨ ਕੈਰੋਂ ਤੇ ਪਾਂਡਵਾਂ ਦੇ ਜੁਧ ਪੜ੍ਹ ਸੁਣਕੇ ਬਚਿਤ੍ਰ ਹੀ ਨਕਸ਼ੇ ਵੇਖਣ ਨੂੰ ਮਿਲਦੇ ਹਨ ਜੋ ਹਰ ਸਮੇਂ ਹਰ ਜੀਲੇ ਹੋਏ ਤੇ ਹੁੰਦੇ ਰਹਿੰਦੇ ਅਤੇ ਹੋ ਸਕਦੇ ਹਨ । ਇਹਨਾਂ ਸਾਰਿਆਂ ਨੂੰ ਮਿਥਿਹਾਸ ਨਹੀਂ ਕਹਿਣਾ ਚਾਹੀਦਾ। ਜਰਮਨ ਤੇ, ਇੰਗਲਿਸ਼ ਹਿੰਦੋਸਤਾਨ ਦੇ ਹਿਟਲਰ ਦੇ ਜੁੱਧ ਸਾਡੀ ਆਪਣੀ ਦਿੱਖ ਦੇ ਵਿਚ ਹੋਏ ਸਨ ੧੯੪੭ ਸੰਤਾਲੀ ਦੇ ਵਰਕੇ ਸਾਡੇ ਆਪਣੇ ਹੱਥੀਂ ਲਿਖੇ ਗਏ ਬੇਸ਼ਾ ਜਿਹਾ ਪਿਛੇ ਜਾ ਕੇ

ਸਿੱਖ ਇਤਿਹਾਸ ਦੇ ਖੂਨੀ ਪੱਤਰੇ ਇਕ ਅਨੋਖਾ ਜਲੂਸ ਲੇ: ਸ੍ਰ: ਕ੍ਰਿਪਾਲ ਸਿੰਘ ਚੰਦਨ ਤੇ ਝਾਤ ਪਾਉ ॥ ਬੰਦਾ ਸਿੰਘ ਜੀ ਨੇ ਅਠਾਰਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਹੀ ਆਪਣੇ ਆਪ ਨੂੰ ਅਜਿੱਤ ਸਮਝਣ ਵਾਲੇ ਮੁਸਲਮਾਨਾ ਨੂੰ ਤਕੜੀਆਂ ਭਾਰੀਆਂ ਹਾਰਾਂ ਦਿਤੀਆਂ ਸਨ । ਸਮਾਣਾ, ਸਢੌਰਾ ਵਰਗੇ ਮੁਸਲਮਾਨੀ ਗੜ੍ਹਾਂ ਨੂੰ ਤੋੜ ਦਿਤਾ । ਸਰਹੰਦ ਦੀ ਇੱਟ ਨਾਲ ਇੱਟ ਵਜਾ ਕੇ ਰੱਖ ਦਿਤੀ । ਸਾਹਿਬਜਾਦਿਆਂ ਦੇ ਕਾਤਲ ਪਾਪੀ ਵਜੀਰ ਖਾਂ ਨੂੰ ਕੁੱਤੇ ਦੀ ਮੌਤ ।ਾਰਿਆ ਅਜ ਦੇ ਪੰਜਾਬ ਹਰਿਆਣਾ, ਹਮਾਚਲ ਅਤੇ ਯੂ. ਪੀ ਦੇ ਕੁਝ ਇਲਾਕਿਆਂ ਵਿਚ ਖਾਲਸਾ ਜੀ ਦੇ ਬੋਲ ਬਾਲੇ ਹੋ ਗਏ । ਪਰ ਆਪਣੀ ਬਹੁਤ ਥੋੜ੍ਹੀ ਗਿਣਤੀ ਘਟੀਆ ਹਥਿਆਰਾਂ ਅਤੇ ਘਰ ਦੀ ਫੁਟ ਕਾਰਨ ਇਹ ਰਾਜ ਭਾਗ ਥੋੜਾ ਚਿਰ ਹੀ ਰਿਹਾ ਬਹੁਤਾ ਚਿਰ ਟਿਕ ਨਾ ਸਕਿਆ ॥ ੭ ਦਸੰਬਰ ੧੭੧੫ ਨੂੰ ਮੁਗਲ ਫੌਜਾਂ ਨੇ ਬਾਬਾ ਬੰਦਾ ਸਿੰਘ ਜੀ ਤੇ ਉਹਨਾਂ ਦੇ ਸਾਥੀਆਂ ਨੂੰ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਗ੍ਰਿਫਤਾਰ ਕਰ ਲਿਆ ।

ਕੈਦੀ ਸਿੰਘਾਂ ਦਾ ਦਿੱਲੀ ਵਿਚ ਜਲੂਸ:—

ਅਬਦੁਲ-ਸਮੱਦ ਖਾਨ ਸਿੱਖਾਂ ਨੂੰ ਕੈਦ ਕਰ ਕੇ ਲਾਹੌਰ ਲੈ ਗਿਆ । ਮੁਸਲਮਾਨ ਐਸਾ ਸਮਝ ਕੇ ਡਰਦੇ ਸਨ ਕਿ ਬਾਬਾ ਜੀ ਵਿਚ ਕਰਾਮਾਤੀ ਸ਼ਕਤੀਆਂ ਹਨ। ਇਸ ਕਰਕੇ ਉਹ ਬਾਬਾ ਜੀ ਤੋਂ ਬਹੁਤ ਡੈ ਖਾ ਰਹੇ ਸਨ । ਉਨ੍ਹਾਂ ਨੂੰ ਡਰ ਸੀ ਕਿ ਬਾਬਾ ਜੀ ਕੈਦ ਕੀਤਿਆਂ ਹੋਇਆਂ ਕਿਧਰੇ ਗੁਪਤ ਨਾ ਹੋ ਜਾਣ, ਇਸ ਕਰਕੇ ਉਨ੍ਹਾਂ ਦੇ ਪੈਰੀਂ ਬੇੜੀਆਂ ਜੋੜਿਆਂ ਵਿਚ ਕੱਸੇ, ਲੱਕ ਦੁਆਲੇ ਸੰਗਲ ਅਤੇ ਗਲੇ ਵਿਚ ਕੁੰਡਲ ਪਾਏ ਹੋਏ ਸਨ ਤੇ ਇਨ੍ਹਾਂ ਨੂੰ ਲਕੜੀ ਦੇ ਡੰਡਿਆਂ ਨਾਲ ਬੰਨਿਆ ਹੋਇਆ ਸੀ, ਇੰਜ ਚੰਗੀ ਤਰ੍ਹਾਂ ਜੁਕ ਕੇ ਲੋਹੇ ਦੇ ਪਿੰਜਰੇ ਵਿਚ ਪਾਇਆ ਹੋਇਆ ਸੀ । ਇਸ ਪਿੰਜਰੇ ਦੀ ਨਿਗਰਾਨੀ ਲਈ ਦੋ ਮੁਗਲ ਸਿਪਾਹੀ ਹੱਥ ਵਿਚ ਨੰਗੀਆਂ ਤਲਵਾਰਾਂ ਫੜੀ ਚਲ ਰਹੇ ਸਨ । ਬੰਦਾ ਸਿੰਘ ਦੇ ਜਥੇਦਾਰਾਂ ਅਤੇ ਉਚੇ-ਉਚੇ ਆਦਮੀਆਂ ਨੂੰ ਬੇੜੀਆਂ ਪਾਈਆਂ ਹੋਈਆਂ ਸਨ ਤੇ ਉਨ੍ਹਾਂ ਦੇ ਲੰਡੇ ਮਾਡੂਏ ਤੇ ਮਰੀਅਲ ਘੋੜਿਆਂ ਜਾਂ ਊਠਾਂ ਉਤੇ ਚੜ੍ਹਾਇਆ ਹੋਇਆ ਸੀ । ਉਨ੍ਹਾਂ ਦੇ ਸਿਰਾਂ ਉਤੇ ਟੋਪੀਆਂ ਪਾਈਆਂ ਹੋਈਆਂ ਸਨ, ਇਨ੍ਹਾਂ ਦੇ ਅੱਗੇ-ਅੱਗੇ ਢੋਲ ਬਾਜਾ ਵਜਦਾ ਆ ਰਿਹਾ ਸੀ ਅਤੇ ਨੇਜਿਆਂ ਉਤੇ ਟੰਗੇ ਹੋਏ ਸਿਰ ਮੁਸਲਮਾਨਾਂ ਨੇ ਚੁਕੇ ਹੋਏ ਸਨ । ਕੈਦੀਆਂ ਦੇ ਪਿਛੇ ਬਾਦਸ਼ਾਹੀ ਅਮੀਰ ਫੌਜਦਾਰ ਹਿੰਦੂ ਰਾਜੇ ਆਪਣੀਆਂ ਫੌਜਾਂ ਸਮੇਤ ਜਾ ਰਹੇ ਸਨ । ਇੰਜ ਇਹ ਜਲੂਸ ਸ਼ਹਿਰ ਭਰ ਵਿਚ ਫੇਰਿਆ ਗਿਆ ਤਾਂ ਕਿ ਲੋਕਾਂ ਨੂੰ ਭੈ-ਭੀਤ ਕੀਤਾ ਜਾ ਸਕੇ ਅਤੇ ਮੁਗਲਾਂ ਦਾ ਦਬਦਬਾ ਬਿਠਾਇਆ ਜਾ ਸਕੇ ।

ਲਾਹੌਰ ਤੋਂ ਸਿੰਘਾਂ ਨੂੰ ਦਿੱਲੀ ਲੈ ਜਾਣ ਦੀ ਡਿਊਟੀ ਜਿਕਰੀਆ ਖਾਨ ਦੀ ਲੱਗੀ ਪਰ ਗ੍ਰਿਫਤਾਰ ਕੀਤੇ ਹੋਏ ਸਿੱਖਾਂ ਦੀ ਗਿਣਤੀ ਘੱਟ ਜਾਪੀ । ਉਸ ਨੇ ਸਾਰੇ ਇਲਾਕੇ ਵਿੱਚ ਸਿੱਖਾਂ ਦੀ ਭਾਲ ਸ਼ੁਰੂ ਕਰ ਦਿੱਤੀ ਫੌਜਦਾਰ ਅਤੇ ਚੌਧਰੀ ਪਿੰਡ-ਪਿੰਡ ਘੁੰਮੇ ਤੇ ਉਨ੍ਹਾਂ ਨੇ ਅਨੇਕਾਂ ਬੇ-ਗੁਨਾਹ ਲੋਕਾਂ ਨੂੰ ਫੜਕੇ (ਸਿਰਾਂ ਦੀ ਗਿਣਤੀ ਵਧਾਉਣ ਲਈ) ਜ਼ਕਰੀਆ ਖਾਨ ਕੋਲ ਭੇਜ ਦਿਤਾ । ਕੁਝ ਹੀ ਦਿਨਾਂ ਵਿਚ ਹਜਾਰਾਂ ਸਿੱਖ ਜਿਨ੍ਹਾਂ ਦਾ ਗੁਨਾਹ ਕੇਵਲ ਸਿੱਖ ਧਰਮ

(ਬਾਕੀ ਪੰਨਾ ੩੮੬ ਤੇ)

ਕੀ ਬੰਬ ਬਜੀ ਤਬ ਹੀ ॥੧੭੧੭॥[੧]

ਇਤਿ ਸ੍ਰੀ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ ਖੜਗ ਸਿੰਘ ਬਧਹਿ ਧਿਆਇ ਸਮਾਪਤੰ ॥

ਸ੍ਵੈਯਾ ॥ [੨]ਤਉ ਹੀ ਲਉ ਕੋਪ ਕੀਓ ਮੁਸਲੀ ਅਰਿ ਬੀਰ ਤਬੈ ਸੰਗ ਤੀਰ ਪ੍ਰਹਾਰੇ ॥ ਐਂਚ ਲੀਏ ਇਕ ਬਾਰ ਹੀ ਬੈਰਨ ਪ੍ਰਾਨ ਬਿਨਾ ਕਰ ਭੂ ਪਰ ਡਾਰੇ ॥[੩] ਏਕ ਬਲੀ ਗਹਿ ਹਾਥਨ ਸੋ ਛਿਤ ਪੈ ਕਰ ਕੋਪ ਫਿਰਾਇ ਪਛਾਰੇ ॥ ਜੀਵਤ ਜੋਊ ਬਚੇ ਬਲ ਤੇ ਰਨ ਤ੍ਯਾਗ ਸੋਊ ਨ੍ਰਿਪ ਤੀਰ ਸਿਧਾਰੇ ॥੧੭੧੮॥ ਚਉਪਈ ॥ [੪]ਜਰਾ ਸਿੰਧ ਪੈ ਜਾਇ ਪੁਕਾਰੇ ॥ ਖੜਗ ਸਿੰਘ ਰਨ ਭੀਤਰ ਮਾਰੇ ॥ [੫]ਇਉ ਸੁਨਿਕੈ ਤਿਨ ਕੇ ਮੁਖ ਬੈਨਾ ॥ ਰਿਸਿ ਕੇ ਸੰਗ ਅਰੁਨ ਭਏ ਨੈਨਾ ॥੧੭੧੯॥ [੬]ਆਪੁਨੇ ਮੰਤ੍ਰੀ ਸਬੈ ਬੁਲਾਏ ॥ ਤਿਨ ਪ੍ਰਤਿ ਭੂਪਤਿ ਬਚਨ ਸੁਨਾਏ ॥ [੭]ਖੜਗ ਸਿੰਘ ਜੂਝੇ ਰਨ ਮਾਹੀ ॥ ਅਉਰ ਸੁਭਟ ਕੋ ਤਿਹ ਸਮ ਨਾਹੀ ॥੧੭੨੦॥ [੮]ਖੜਗ ਸਿੰਘ ਸੋ ਸੂਰੋ ਨਾਹੀ ॥ ਤਿਹ ਸਮ ਜਾਇ ਲਰੈ ਰਨ ਮਾਹੀ[੯] ॥ ਅਬ ਤੁਮ ਕਹੋ ਕਉਨ ਬਿਧਿ ਕੀਜੈ ॥ ਕਉਨ ਸੁਭਟ ਕੌਂ ਆਇਸ ਦੀਜੈ ॥੧੭੨੧॥ [੧੦]ਜਰਾਸਿੰਧ ਨ੍ਰਿਪ ਸੋ ॥ ਮੰਤ੍ਰੀ ਬਾਚ ॥ ਦੋਹਰਾ ॥ [੧੧]ਤਬ ਬੋਲਯੋ ਮੰਤ੍ਰੀ ਸੁਮਤ ਜਰਾਸਿੰਧ ਕੇ ਤੀਰ ॥ ਸਾਂਝ ਪਰੀ ਹੈਂ ਅਬ ਨ੍ਰਿਪਤ ਕਉਨ ਲਰੈ ਰਨ ਬੀਰ ॥੧੭੨੨॥ [੧੨]ਉਤ ਰਾਜਾ ਚੁਪ ਹੋਇ ਰਹਯੋ ਮੰਤ੍ਰ ਕਹੀ ਜਬ ਗਾਥ ॥ ਇਤ ਮੁਸਲੀਧਰ ਤਹ ਗਯੋ ਜਹਾਂ ਹੁਤੇ ਬ੍ਰਿਜਨਾਥ ॥੧੭੨੩॥ [੧੩]ਮੁਸਲੀ ਬਾਚ ਕਾਨ੍ਹ ਸੋ ॥ ਦੋਹਰਾ ॥ [੧੪]ਕ੍ਰਿਪਾਸਿੰਧ ਇਹ ਕਉਨ ਸੁਤ ਖੜਗ ਸਿੰਘ ਜਿਹ ਨਾਮ ॥ ਐਸੋ ਅਪੁਨੀ ਬੈਸ ਮੈ ਨਹਿ ਦੇਖਯੋ ਬਲ ਧਾਮ ॥੧੭੨੪॥[੧੫] ਚਉਪਈ ॥ ਤਾ ਤੇ ਯਾ ਕੀ ਕਥਾ ਪ੍ਰਕਾਸੋ ॥ ਮੇਰੇ ਮਨ ਕੋ ਭਰਮੁ ਬਿਨਾਸੋ ॥ [੧੬]ਐਸੀ ਬਿਧ ਸੋਂ ਬਲ ਜਬ ਕਹਯੋ ॥ ਸੁਨਿ ਸ੍ਰੀ ਕ੍ਰਿਸਨਿ ਮੋਨ ਹ੍ਵੈ ਰਹਯੋ ॥੧੭੨੫॥[੧੭] ਕਾਨ੍ਹ ਬਾਚ ॥ ਸੋਰਠਾ ॥ [੧੮]ਪੁਨਿ ਬੋਲਯੋ ਬ੍ਰਿਜਨਾਥ ਕ੍ਰਿਪਾਵੰਤ ਹ੍ਵੈ ਬੰਧ ਸਿਉ ॥ ਸੁਨਿ ਬਲ ਯਾ ਕੀ ਗਾਥ ਜਨਮ ਕਥਾ ਭੂਪਤ ਕਹੋਂ ॥੧੭੨੬॥ ਦੋਹਰਾ ॥ [੧੯]ਖਟ ਮੁਖ ਰਮਾ ਗਨੇਸ ਪੁਨਿ ਸਿੰਙੀ ਰਿਖ ਘਨ ਸ੍ਯਾਮ ॥ ਆਦ ਬਰਨ ਬਿਧਿ ਪੰਚ ਲੈ ਧਰਯੋ ਖੜਗ ਸਿੰਘ ਨਾਮ ॥੧੭੨੭॥ ਦੋਹਰਾ ॥ [੨੦]ਖਰਗ ਰਮਯ ਤਨ ਗਰਮਿਤਾ ਸਿੰਘ ਨਾਦ ਘਮਸਾਨ ॥ ਪੰਚ ਬਰਨ ਕੋ ਗੁਨ ਲੀਓ ਇਹ ਭੂਪਤ ਬਲਵਾਨ ॥੧੭੨੮॥ ਛਪੈ ॥ [੨੧]ਖਰਗ ਸਕਤਿ ਸਿਵ ਤਾਤ ਦਈ ਤਿਹ ਹੇਤ ਜੀਤ ਅਤਿ ॥ ਬਹੁ ਸੁੰਦਰਤਾ ਰਮਾ ਦਈ ਤਿਨ ਬਿਮਲ ਅਮਲ

---

(ਪੰਨਾ ੩੯੫ ਦੀ ਬਾਕੀ)

ਦੇ ਧਾਰਨੀ ਤੇ ਗੈਰ-ਮੁਸਲਮ ਹੋਣਾ ਸੀ, ਕਤਲ ਕਰ ਦਿਤੇ ਗਏ । ਜਿਨ੍ਹਾਂ ਦੇ ਵੱਢੇ ਹੋਏ ਸਿਰਾਂ ਨਾਲ ੭੦੦ ਗੱਡੇ ਭਰ ਲਏ ਗਏ ਜਿਨ੍ਹਾਂ ਨੂੰ ਕੈਦ ਕੀਤੇ ਗਏ ਸਿੱਖਾਂ ਸਮੇਤ ਦਿੱਲੀ ਤੋਰਿਆ ਗਿਆ । ੨੭ ਫਰਵਰੀ ੧੭੧੬ ਨੂੰ ਕੈਦੀ ਸਿੱਖਾਂ ਦੇ ਆਗਰਾਬਾਦ ਪੁੱਜਣ ਦੀ ਖਬਰ ਬਾਦਸ਼ਾਹ ਫਰੁਖਸੀਅਰ ਨੂੰ ਮਿਲੀ। ਉਸ ਨੇ ਮੁਹੰਮਦ ਅਮੀਰ ਖਾਨ ਨੂੰ ਹੁਕਮ ਦਿਤਾ ਕਿ ਉਹ ਸਿੱਖ ਆਗੂ ਬੰਦਾ ਸਿੰਘ ਤੇ ਉਸਦੇ ਸਾਥੀਆਂ ਨੂੰ ਆਗਰਾਬਾਦ ਤੋਂ ਬਾਦਸ਼ਾਹੀ ਮਹਲ ਤੱਕ ਜਲੂਸ ਦੀ ਸ਼ਕਲ ਵਿਚ ਲਿਆਉਣ ਦਾ ਪ੍ਰਬੰਧ ਕਰੇ । ੧੯ ਫਰਵਰੀ ੧੭੧੬ ਈ: ਸਿੱਖਾਂ ਨੂੰ ਦਿੱਲੀ ਸ਼ਹਿਰ ਵਿਚ ਲਿਆਂਦਾ ਗਿਆ ਤੇ ਉਨ੍ਹਾਂ ਦਾ ਜਲੂਸ ਕੱਢਿਆ ਗਿਆ । ਜਲੂਸ ਵਿਚ ਸਭ ਤੋਂ ਅੱਗੇ ੨੦੦੦ ਸਿੱਖਾਂ ਦੇ ਸਿਰ (ਜਿਨ੍ਹਾਂ ਨੂੰ ਘਾਹ ਫੂਸ ਦੇ ਨਾਲ ਭਰਿਆ ਹੋਇਆ ਸੀ, ਨੇਜਿਆਂ ਤੇ ਸਿਰ ਟੰਗੇ ਹੋਏ ਸੀ ਅਤੇ ਉਨ੍ਹਾਂ ਦੇ ਕੇਸ ਹਵਾ ਨਾਲ ਉਡ ਰਹੇ ਸਨ । ਵਿਚ ਇਕ ਮਰੀ ਹੋਈ ਬਿੱਲੀ ਬਾਂਸ ਤੇ ਟੰਗੀ ਹੋਈ ਸੀ । (ਇਹ ਦੱਸਣ ਲਈ ਕਿ ਸਿੱਖਾਂ ਦੇ ਕਿਲ੍ਹੇ ਵਿਚ ਬਿੱਲੀ ਤਕ ਵੀ ਜਿਊਂਦੀ ਨਹੀਂ ਰਹਿਣ ਦਿੱਤੀ) ਉਸ ਪਿੱਛੋਂ ਸਿੱਖਾਂ ਦੇ ਸਿਰਾਂ ਨਾਲ ਭਰੇ ੭੦੦ ਗੱਡੇ ਸਨ । ਉਸ ਉਪਰੰਤ ਇਕ ਹਾਥੀ ਝੂਮਦਾ ਹੋਇਆ ਆ ਰਿਹਾ ਸੀ, ਜਿਸ ਉਪਰ ਬਾਬਾ ਬੰਦਾ ਸਿੰਘ ਜੀ ਨੂੰ ਕੈਦ ਕੀਤਾ ਹੋਇਆ ਸੀ । ਉਨ੍ਹਾਂ ਦਾ ਮਜ਼ਾਕ ਉਡਾਣ ਦੀ ਖਾਤਰ ਉਨ੍ਹਾਂ ਦੇ ਸਿਰ ਉੱਤੇ ਤਿੱਲੇ ਕੱਢੀ ਹੋਈ ਅਨਾਰਾਂ ਦੇ ਫੁੱਲਾਂ ਭਰੀ ਗੂੜ੍ਹੇ ਲਾਲ ਰੰਗ ਦੀ ਪੁਸ਼ਾਕ ਪੁਆਈ ਹੋਈ ਸੀ । ਪਿੰਜਰੇ ਦੀ ਨਿਗਰਾਨੀ ਇਕ ਤੁਰਾਨੀ ਅਫਸਰ ਮੁਹੰਮਦ ਅਮੀਨ ਖਾਨ, ਨੰਗੀ ਤਲਵਾਰ ਹੱਥ ਵਿਚ ਲੈ ਕੇ ਕਰ ਰਿਹਾ ਸੀ । ਉਸ ਮਗਰੋਂ ੭੪੦ ਸਿੱਖ ਦੋ ਦੋ ਕਰ ਕੇ ਊਠਾਂ ਤੇ ਬੰਧੇ ਆ ਰਹੇ ਸਨ, ਉਨ੍ਹਾਂ ਦਾ ਇਕ ਹੱਥ ਜਕੜਿਆ ਹੋਇਆ ਸੀ, ਸਿਰ ਉੱਤੇ ਕਾਗਜ਼ਾਂ ਜਾਂ ਭੇਡਾਂ ਦੀਆਂ ਖੱਲਾਂ ਦੀਆ ਨੋਕਦਾਰ ਟੋਪੀਆਂ ਰੱਖੀਆਂ ਹੋਈਆਂ ਸਨ, ਜਿਨ੍ਹਾਂ ਨੂੰ ਸ਼ੀਸ਼ੇ ਦੇ ਮਣਕਿਆ ਨਾਲ ਸਜਾਇਆ ਹੋਇਆ ਸੀ । ਮੂੰਹ ਉੱਤੇ ਕਾਲਖ ਮਲੀ ਹੋਈ ਸੀ, ਕੁਝ ਉਘੇ ਸਿੱਖਾਂ ਨੂੰ ਭੇਡਾਂ ਦੀ ਖੱਲ ਪਈ ਹੋਈ ਸੀ ਜਿਸ ਦੇ ਵਾਲ ਬਾਹਰ ਵਲ ਸਨ ਤਾਂ ਕਿ ਸਿੱਖ ਰਿੱਛਾਂ ਦੀ ਤਰ੍ਹਾਂ ਲੱਗਣ । ਸਭ ਤੋਂ ਪਿਛੇ ਤਿੰਨ ਬਾਦਸ਼ਾਹੀ ਅਮੀਰ ਘੋੜਿਆਂ ਤੇ ਆ ਰਹੇ ਸਨ - ਮੁਹੰਮਦ ਅਮੀਨ ਖਾਨ, ਕੁਮਰਦੀਨ ਖਾਨ, ਕਮੁਰਦੀਨ ਖਾਨ ਤੇ ਜਕਰੀਆ ਖਾਨ ।

ਇਬਰਤ ਨਾਮਾ ਦੇ ਕਰਤਾ, ਮਿਰਜ਼ਾ ਮੁਹੰਮਦ ਹਾਰਸੀ ਨੇ ਇਹ ਜਲੂਸ ਆਪਣੀ ਅੱਖੀਂ ਵੇਖਿਆ ਸੀ । ਉਹ ਨਮਕ ਮੰਡੀ ਤੋਂ ਬਾਦਸ਼ਾਹੀ ਕਿਲੇ ਤਕ ਜਲੂਸ ਦੇ ਨਾਲ ਗਿਆ ਸੀ, ਉਹ ਲਿਖਦਾ ਹੈ ਮੁਸਲਮਾਨ ਸਿੱਖਾਂ ਦੀ ਇਸ ਦੁਰਦਸ਼ਾ ਨੂੰ ਵੇਖ ਕੇ ਖਿੱਲੀਆਂ ਮਚਾ ਰਹੇ ਸਨ । ਪਰ ਉਨ੍ਹਾਂ ਬਦਨਸੀਬ ਸਿੱਖਾਂ

(ਬਾਕੀ ਪੰਨਾ ੩੯੭ ਤੇ)

੧. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ, ਕ੍ਰਿਸ਼ਨਾ ਵਤਾਰ ਜੁੱਧ ਪ੍ਰਬੰਧ ਖੜਗ ਸਿੰਘ ਦੀ ਮੌਤ ਦਾ ਧਿਆਇ ਸਮਾਪਤ ਹੁੰਦਾ ਹੈ।

---

੨. ਸਵੈਯਾ ॥ ਉਦੋਂ ਤੱਕ ਬਲਰਾਮ ਨੇ ਕ੍ਰੋਧ ਕੀਤਾ ॥ ਜਦੋਂ ਤੱਕ ਵੈਰੀ ਦੇ ਸੂਰਮਿਆ ਤੇ ਤੀਰ ਮਾਰੇ। ਜਦੋਂ ਤੱਕ ਬੈਰੀਆਂ ਨੂੰ ਇਕੋ ਸਵਾਸਾਂ ਤੋਂ ਖਿੱਚ ਨਹੀਂ ਲਿਆ ਭਾਵ ਜਦੋਂ ਤਕ ਬੈਰੀ ਪ੍ਰਾਣਾਂ ਤੋਂ ਬਿਨਾ ਕਰਕੇ ਧਰਤੀ ਦੇ ਉਪਰ ਨਹੀਂ ਸੁੱਟ ਦਿਤੇ।

੩. ਕਈਆਂ ਸੂਰਮਿਆਂ ਨੂੰ ਹੱਥਾਂ ਨਾਲ ਫੜਕੇ, ਸਿਰ ਉਤੇ ਨੂੰ ਘੁਮਾ ਕੇ ਧਰਤੀ ਤੇ ਕ੍ਰੋਧ ਨਾਲ ਮਾਰ ਦਿਤਾ। ਜਿਹੜੇ ਬਲਰਾਮ ਦੇ ਹੱਥਾਂ ਜਿਉਂਦੇ ਬਚ ਗਏ ਉਹ ਜੁੱਧ ਛੱਡਕੇ ਰਾਜੇ ਜਰਾ ਸਿੰਧ ਪਾਸ ਜਾ ਕੇ ਪਹੁੰਚ ਗਏ ॥੧੭੧੮॥

੪. ਚੌਪਈ ॥ ਉਹਨਾਂ ਨੇ ਜਰਾਸਿੰਧ ਪਾਸ ਜਾ ਕੇ ਕਿਹਾ ਖੜਗ ਸਿੰਘ ਰਣਖੇਤ ਵਿਚ ਮਾਰਿਆ ਗਿਆ ਹੈ ਸ਼ਹੀਦ ਹੋ ਗਿਆ।

੫. ਇਸ ਤਰ੍ਹਾਂ ਬਚਨ ਉਹਨਾਂ ਦੇ ਮੂੰਹ ਤੋਂ ਸੁਣਕੇ ਜਰਾਸਿੰਧ ਨੇ ਗੁੱਸੇ ਵਿਚ ਆ ਕੇ ਨੇਤ੍ਰ ਲਾਲ ਹੋ ਗਏ ਹਨ ॥੧੭੧੯॥

੬. ਆਪਣੇ ਸਾਰੇ ਵਜੀਰ ਬੁਲਾ ਲਏ ਤੇ ਉਹਨਾਂ ਨੂੰ ਰਾਜੇ ਨੇ ਇਹ ਬਚਨ ਕਹਿਕੇ ਸੁਣਾਏ।

੭. ਖੜਗ ਸਿੰਘ ਜੁੱਧ ਵਿਚ ਸ਼ਹੀਦ ਹੋ ਗਿਆ ਹੈ। ਹੋਰ ਕੋਈ ਸੂਰਮਾ ਉਸ ਜਿਹਾ ਸਾਡੇ ਕੋਲ ਨਹੀਂ ਹੈ ॥੧੭੨੦॥

੮. ਜੋ ਖੜਗ ਸਿੰਘ ਜਿਹਾ ਸੂਰਮਾ ਹੋਵੇ ਉਹ ਨਹੀਂ ਹੈ ਜਿਹੜਾ ਉਸ ਦੀ ਤਰ੍ਹਾਂ ਜੁੱਧ ਵਿਚ ਜਾ ਕੇ ਲੜੇ।

੯. ਹੁਣ ਤੁਸੀਂ ਦੱਸੋ ਕਿਹੜਾ ਤਰੀਕਾ ਕੀਤਾ ਜਾਵੇ ? ਉਹ ਕਿਹੜਾ ਸੂਰਮਾ ਹੈ ਜਿਸਨੂੰ ਭੇਜਿਆ ਜਾਵੇ ? ॥੧੭੨੧॥

੧੦. ਜਰਾਸਿੰਧ ਰਾਜੇ ਨੂੰ ਮੰਤਰੀ ਵਜੀਰ ਨੇ ਕਿਹਾ ॥ ਦੋਹਰਾ ॥

੧੧. ਤਦ ਸੁਮਤ ਨਾਮ ਦੇ ਵਜੀਰ ਨੇ ਜਰਾਸਿੰਧ ਨੂੰ ਬੋਲਕੇ ਕਿਹਾ। ਐ ਰਾਜਨ ਹੁਣ ਸਾਂਝ ਪੈ ਗਈ ਹੈ ਇਸ ਲਈ ਰਾਤ ਨੂੰ ਕਿਹੜਾ ਲੜੇਗਾ ਸੂਰਮਾ ਰਣ ਖੇਤ ਵਿਚ ਜਾ ਕੇ ॥੧੭੨੨॥

੧੨. ਇਹ ਸੁਣਕੇ ਰਾਜਾ ਚੁੱਪ ਹੋ ਗਿਆ ਜਦੋਂ ਵਜੀਰ ਨੇ ਇਹ ਗੱਲ ਕਹੀ। ਐਧਰ ਬਲਰਾਮ ਜੁੱਧ ਜਿਤਕੇ ਉਥੇ ਚਲਾ ਗਿਆ ਜਿਥੇ ਕ੍ਰਿਸ਼ਨ ਜੀ ਸਨ ॥੧੭੨੩॥

੧੩. ਬਲਰਾਮ ਕਹਿੰਦਾ ਹੈ ਕ੍ਰਿਸ਼ਨ ਜੀ ਨੂੰ ॥

੧੪. ਦੋਹਰਾ ॥ ਹੇ ਕ੍ਰਿਪਾ ਦੇ ਸਾਗਰ ! ਇਹ ਕਿਸਦਾ ਪੁੱਤਰ ਸੀ ਖੜਗ ਸਿੰਘ ਜਿਸਦਾ ਨਾਮ ਸੀ ? ਮੈਂ ਆਪਣੇ ਜੀਵਨ ਵਿਚ ਇਹੋ ਜਿਹਾ ਬਲਵਾਨ ਜੋਰ ਦਾ ਘਰ ਨਹੀਂ ਵੇਖਿਆ ॥੧੭੨੪॥

੧੫. ਚੌਪਈ ॥ ਇਸ ਵਾਸਤੇ ਉਸ ਦੀ ਕਥਾ ਕਹਿਕੇ ਸੁਣਾਉ ਤੇ ਮੇਰੇ ਮਨ ਦਾ ਭਰਮ ਦੂਰ ਕਰੋ।

੧੬. ਜਦੋਂ ਇਸ ਤਰ੍ਹਾਂ ਬਲਭੱਦਰ ਨੇ ਕਿਹਾ ਤਾਂ ਉਸਨੂੰ ਸੁਣ ਕੇ ਸ੍ਰੀ ਕ੍ਰਿਸ਼ਨ ਜੀ ਚੁੱਪ ਕਰ ਗਏ ॥੧੭੨੫॥

੧੭. ਫੇਰ ਕ੍ਰਿਸ਼ਨ ਜੀ ਕਹਿਣ ਲੱਗੇ ॥

੧੮. ਸੋਰਠਾ ॥ ਫੇਰ ਕ੍ਰਿਸ਼ਨ ਜੀ ਬੋਲੇ ਮੇਹਰ ਦੇ ਘਰ ਵਿਚ ਆ ਕੇ ਆਪਣੇ ਭਾਈ ਨੂੰ ਕਹਿੰਦੇ ਹਨ ਕਿ ਐ ਬਲ ਰਾਮ ਉਸ ਦੀ ਕਹਾਣੀ ਸੁਣ ! ਮੈਂ ਰਾਜੇ ਖੜਗ ਸੈਨ ਦੀ ਤੇਰੇ ਪਾਸ ਜਨਮ ਕਥਾ ਕਹਿੰਦਾ ਹਾਂ ॥੧੭੨੬॥

੧੯. ਦੋਹਰਾ ॥ ਖਟ-ਮੁਖ ਗਣੇਸ਼ ਦੇ ਪੁੱਤਰ ਕਾਰਤਕ ਦੇ ਨਾਮ ਦਾ ਪਹਿਲਾ ਅੱਖਰ (ਖੱਖਾ) ਦੂਜਾ ਪਾਰਬਤੀ ਪੁੱਤਰ ਗਣੇਸ਼ ਦਾ ਪਹਿਲਾ ਅੱਖਰ (ਗੱਗਾ) ਅਤੇ ਰਮਾ (ਲਛਮੀ) ਦਾ ਪਹਿਲਾ ਅੱਖਰ (ਰਾਰਾ) ਸ੍ਰਿੰਗੀ ਰਿਖੀ ਦੇ ਨਾਮ ਦਾ ਪਹਿਲਾ ਅੱਖਰ (ਸੱਸਾ) ਘਨ ਸਜਾਮ ਦਾ ਪਹਿਲਾ ਅੱਖਰ (ਘੱਘਾ) ਖ. ਰ. ਗ. ਸ. ਘ. ਇਹ ਮੁਖੀ ਪੰਜੇ ਅੱਖਰ ਲੈ ਕੇ ਬ੍ਰਹਮਾ ਨੇ ਇਸਦਾ ਨਾਮ ਖੜਗ ਸਿੰਘ ਰਖਿਆ ॥੧੭੨੭॥

੨੦. ਦੋਹਰਾ ॥ ਖਰਗ (ਤਲਵਾਰ ਦਾ ਬਲ ਰਾਮਜ (ਲਛਮੀ) ਦਾ ਹੁਸਨ, ਗਰਮਤਾ (ਵਜਨ ਦਾਰ) ਨਾਦ (ਸ਼ੇਰ ਦੀ ਭੈਂਹਕ ਆਵਾਜ। ਇਹਨਾਂ ਪੰਜਾਂ ਦੇ ਇਹ ਗੁਣ ਲੈ ਕੇ ਇਸ ਰਾਜੇ ਨੂੰ ਦਿਤੇ ਗਏ ਜਿਸ ਕਰਕੇ ਇਹ ਬਲਵਾਨ ਹੋ ਗਿਆ ॥੧੭੨੭॥

੨੧. ਛਪੈ ॥ ਖੜਗ ਦਾ ਬਲ ਇਸਨੂੰ ਸ਼ਿਵਜੀ ਦੇ ਪੁੱਤਰ ਨੇ ਦਿੱਤਾ ਜਿਸ ਕਰਕੇ ਇਹ ਜਿੱਤਾਂ ਹਾਸਲ ਕਰਦਾ ਰਿਹਾ ਤੇ ਸੁੰਦਰਤਾ ਰਮਾ ਲਛਮੀ ਨੇ ਦਿਤੀ ਜਿਸ ਕਰਕੇ ਬਿਮਲ, ਅਮਲ (ਸੁੱਚ ਮੱਤ ਤੇ ਉਸ ਤੇ ਮਕੌਮਲ) ਕਰਕੇ ਬੁਧੀਵਾਨ ਹੋ ਗਿਆ।

---

(ਪੰਨਾ ੩੮੬ ਦੀ ਬਾਕੀ)

ਨੂੰ ਹਰ ਕੋਈ ਸਬਰ ਤੇ ਸੰਤੋਖ ਵਿਚ ਵੇਖ ਸਕਦਾ ਸੀ। ਉਨ੍ਹਾਂ ਦੇ ਚਿਹਰਿਆਂ ਉਤੇ ਉਦਾਸੀ ਜਾਂ ਅਧੀਨਤਾ ਦਾ ਕੋਈ ਮਾਮੂਲੀ ਨਿਸ਼ਾਨ ਜਾਂ ਪ੍ਰਭਾਵ ਵੀ ਨਹੀ ਸੀ ਸਗੋਂ ਉਹ ਤਾਂ ਬਹੁਤ ਸਾਰੇ ਉਠਾਂ ਉਤੇ ਸ਼ਬਦ ਪੜ੍ਹਨ ਵਿਚ ਮਗਨ ਸਨ। ਬਜਾਰਾਂ ਜਾਂ ਗਲੀਆ ਵਿਚ ਜੇ ਕੋਈ ਉਨ੍ਹਾਂ ਨੂੰ ਕਹਿੰਦਾ ਕਿ ਹੁਣ ਤੁਹਾਨੂੰ ਕਤਲ ਕਰ ਦਿਤਾ ਜਾਏਗਾ ਤਾਂ ਉਹ ਜੁਆਬ ਦਿੰਦੇ ਕਰ ਕਤਲ ਅਸੀਂ ਕਤਲ ਕਰਨ ਤੋਂ ਜਾਂ ਹੋਣ ਤੋਂ ਕਦੋਂ ਡਰਦੇ ਹਾਂ। ਜੇ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਇੰਜ ਜੰਗ ਕਿਉਂ ਕਰਦੇ ? ਸਾਨੂੰ ਤਾਂ ਕੇਵਲ ਭੁੱਖ ਤੇ ਖਾਣੇ-ਦਾਣੇ ਤੇ ਆਟੇ ਨੇ ਤੁਹਾਡੇ ਹੱਥ ਫਸਾ ਦਿਤਾ ਹੈ, ਨਹੀਂ ਤਾਂ ਸਾਡੇ ਕਾਰਨਾਮਿਆਂ ਦਾ ਤੁਹਾਨੂੰ ਪਤਾ ਹੀ ਹੈ। ਤਾਬਸਿਰਤੁ - ਨਾਜਰੀਨ ਦਾ ਲਿਖਾਰੀ ਸਈਅਦ ਮੁਹੰਮਦ ਜੋ ਉੱਥੇ ਸੀ, ਉਹ ਕਹਿੰਦਾ ਹੈ, ਉਸ ਵੇਲੇ ਮੈਂ ਇਸ਼ਾਰਾ ਕਰਕੇ ਇਕ ਸਿੱਖ ਨੂੰ ਕਿਹਾ ਕਿ ਇਹ ਘਮੰਡ ਕੀ ? ਤਾਂ ਉਸ ਨੇ ਆਪਣਾ ਹੱਥ ਮੱਥੇ ਉਤੇ ਰੱਖਿਆ ਤੇ ਆਪਣੀ ਕਿਸਮਤ ਵੱਲ ਇਸ਼ਾਰਾ ਕੀਤਾ। ਉਸ ਵੇਲੇ ਮੈਨੂੰ ਉਸਦਾ ਆਪਣੇ ਅੰਦਰਲਾ ਭਾਵ ਦੱਸਣ ਦਾ ਢੰਗ ਬੜਾ ਚੰਗਾ ਲੱਗਾ। ਖਾਮਵਰ ਖਾਨ ਲਿਖਦਾ ਹੈ ਬਿਨਾ ਕਿਸੇ ਉਦਾਸੀ ਜਾ ਸ਼ਰਮਿੰਦਗੀ ਉਹ ਸ਼ਾਂਤ ਚਿਤ ਅਤੇ ਪ੍ਰਸੰਨ ਮੁਖ ਜਾ ਰਹੇ ਸਨ ਅਤੇ ਸ਼ਹੀਦਾਂ ਦੀ ਮੌਤ ਮਰਨ ਲਈ ਇੱਛਾਵਾਨ ਦਿਸਦੇ ਸਨ। ਜਦ ਇਹ ਜਲੂਸ ਲਾਲ ਕਿਲੇ ਪੁਜਾ ਤਾਂ ਬਾਬਾ ਬੰਦਾ ਸਿੰਘ ਜੀ, ਸ. ਬਾਜ ਸਿੰਘ ਜੀ, ਭਾਈ ਫਤਹਿ ਸਿੰਘ ਤੇ ਹੋਰ ਆਗੂ ਸਰਦਾਰਾਂ ਨੂੰ ਮੀਰ, ਆਤਿਸ਼ ਇਬ੍ਰਾਹਿਮ ਉਦੀਨ ਖਾਨ ਦੀ ਨਿਗਰਾਨੀ ਹੇਠ, ਤ੍ਰਿਪੌਲੀਆ ਭੇਜ ਦਿਤਾ ਗਿਆ ਅਤੇ ਬਾਕੀ ਦੇ ਸਿੰਘ ਜੀ ਗਿਣਤੀ ੬੯੪ ਸੀ, ਕਤਲ ਕਰਨ ਲਈ ਸ਼ਹਿਰ ਦੇ ਕੋਤਵਾਲ ਸਰਬਰਾਹ ਖਾਨ ਦੇ ਹਵਾਲੇ ਕਰ ਦਿਤਾ ਗਿਆ। ਬਾਬਾ ਬੰਦਾ ਸਿੰਘ ਤੇ ਉਨ੍ਹਾਂ ਦੇ ੨੭ ਸਾਥੀਆਂ ਨੂੰ ਲਾਲ ਕਿਲੇ ਵਿਚ ਕੈਦ ਕਰ ਦਿਤਾ ਗਿਆ। ਬਾਬਾ ਬੰਦਾ ਸਿੰਘ ਦੀ ਘਰ ਵਾਲੀ ਤੇ ਉਸ ਦੇ ਚਾਰ ਸਾਲ ਦੇ ਬੱਚੇ ਅਜੈ ਸਿੰਘ ਤੇ ਉਸਦੀ ਖਿਡਾਵੀ ਨੂੰ ਸ਼ਾਹੀ ਜਨਾਨਖਾਨੇ ਦਾ ਪ੍ਰਬੰਧਕ ਦਰਬਾਰ ਖਾਨ ਨਾਜਰ ਲੈ ਗਿਆ। ਸਿੱਖਾਂ ਦੀ ਗ੍ਰਿਫਤਾਰੀ ਦੀ ਖੁਸ਼ੀ ਵਿਚ ਬਾਦਸ਼ਾਹ ਫਰੁਖਸੀਅਰ ਨੇ ਖੁਲ੍ਹ ਦਿਲੀ ਨਾਲ ਇਨਾਮ ਵੰਡੇ। ਮੁਹੰਮਦ ਅਮੀਨ ਖਾਨ ਨੂੰ ਛੇ ਖਿਲਤਾਂ, ਇਕ ਜੀਗਾ - ਕਲਗੀ ਤੇ ਇਕ ਸੁਨਹਿਰੀ ਕਾਠੀ ਵਾਲਾ ਘੋੜਾ ਇਨਾਮ ਹੋਇਆ। ਕਮਰਦੀਨ ਖਾਨ ਤੇ ਜਿਕਰੀਆ ਖਾਨ ਨੂੰ ਇਕ ਇਕ ਖਾਸ ਖਿਲਤ ਜੀਗਾ ਕਲਗੀ ਘੋੜਾ ਤੇ ਹਾਥੀ ਬਖਸ਼ੇ ਗਏ। ਜ਼ਿਕਰੀਆ ਖਾਨ ਨੇ ਗੁਰਦਾਸ ਨੰਗਲ ਦੇ ਕਿਲੇ ਚੋਲਿਆਂ ਦੇ ਸਿੱਖਾਂ ਦੇ ਹਥਿਆਰ ਤਲਵਾਰਾਂ, ਤੀਰ ਕਮਾਨ, ਰਾਮ ਜੰਗੇ, ਬੰਦੂਕਾਂ, ਕਮਾਣਾ, ਸੋਨੇ ਦੀਆਂ ਮੋਹਰਾਂ, ਰੁਪੈ ਤੇ ਕੁਝ ਸੋਨੇ ਦੇ ਗਹਿਣੇ ਆਦਿ ਸ਼ਾਹੀ ਖਜਾਨੇ ਵਿਚ ਜਮਾ ਕਰਵਾ ਦਿਤੇ। ਸਿੱਖਾਂ ਦੇ ਕਿਲੇ ਚੋਂ ਫੜੇ ਗਏ ਹਥਿਆਰ ਬਹੁਤ ਥੋੜੇ ਸਨ, ਜਿਨ੍ਹਾਂ ਦੀ ਗਿਣਤੀ ਡਾ: ਗੰਡਾ ਸਿੰਘ ਦੀ ਪੁਸਤਕ, ਬੰਦਾ ਬਹਾਦਰ ਦੇ ੧੬੦ ਪੰਨੇ ਤੇ ਦਿੱਤੀ ਹੋਈ ਹੈ ਤੇ ਸਿੰਘਾਂ ਲਈ ਅਚੰਭੇ ਦੇ ਕਾਰਨ ਸਨ। ਕਾਮ ਵਰ ਖਾਨ ਕਹਿੰਦਾ ਹੈ ਇਹ ਮੇਰੇ ਮੁਚ ਹੈਰਾਨ ਕਰ ਦੇਣ ਵਾਲੀ ਗੱਲ ਹੈ ਕਿ ਇਨੇ ਥੋੜੇ ਜਿਹੇ ਸਮਾਨ ਨਾਲ ਸਿੱਖਾਂ ਨੇ ਆਪਣੇ ਜ਼ਮਾਨੇ ਦੀ ਸਭ ਤੋਂ ਵੱਡੀ ਹਕੂਮਤ ਕਰ ਦੇਣ ਵਾਲੀ ਗੱਲ ਹੈ ਕਿ ਇਨੇ ਥੋੜੇ ਜਿਹੇ ਸਮਾਨ ਨਾਲ ਸਿੱਖਾਂ ਨੇ ਆਪਣੇ ਜ਼ਮਾਨੇ ਦੀ ਸਭ ਤੋਂ ਵੱਡੀ ਹਕੂਮਤ ਦਾ ਇਕ ਲੰਮੇ ਸਮੇ ਲਈ ਡਟਕੇ ਟਾਕਰਾ ਕੀਤਾ। ਹੁਣ ਲੈ ਸਿੰਘਾ ਦੀਆਂ ਸ਼ਹੀਦੀਆਂ। ੫ ਮਾਰਚ ੧੭੧੬ ਨੂੰ ਦਿੱਲੀ ਤ੍ਰਿਪੌਲੀਆ ਦਰਵਾਜੇ ਵਲ ਦੇ ਚਬੂਤਰੇ ਕੋਤਵਾਲੀ ਦੇ ਸਾਹਮਣੇ ਸਰਬਰਾਹ ਖਾਨ ਦੀ ਦੇਖ ਭਾਲ ਹੇਠ ਸਿੰਘਾਂ ਦਾ ੧੦੦ ਸਿੱਖ ਰੋਜ ਕਤਲ ਕੀਤੇ ਜਾਂਦੇ ਸਨ, ਇੰਝ ੭ ਦਿਨ ਇਹ ਕਹਿਰੀ ਕਤਿਲੇਆਮ ਜਾਰੀ ਰਹੀ। ਗੁਰੂ ਕੇ ਅਜਿਹੇ ਬਰਧਾਲੂ ਸਿੱਖਾ ਨੇ ਦੁਖ ਅਤੇ ਕਸ਼ਟ ਝਲਦਿਆਂ ਹੋਇਆਂ ਕੁਰਬਾਨੀਆਂ ਜਾਂ ਦੇ ਦਿੱਤੀਆਂ ਕਿਸੇ ਵੀ ਸਿੱਖੀ ਵੱਲੋਂ ਬੇ ਮੁਖਤਾ ਜਾਹਰ ਨਾ ਕੀਤੀ। ਕਲਕੱਤੇ ਤੋਂ ਆਏ ਈਸਟ ਇੰਡੀਆ ਕੰਪਨੀ ਦੇ ਦੋ ਆਦਮੀਆ ਸਰ ਜੌਹਨ ਸਰਮੈਨ ਅਤੇ ਐਡਵਰਡ ਸਟੀਫਨਸਨ ਨੇ ਸਿੰਘਾਂ ਦੇ ਇਸ ਕਤਲੇਆਮ ਨੂੰ ਅੱਖੀਂ ਵੇਖਿਆ, ਉਹ ਕੰਪਨੀ ਦੇ ਪ੍ਰਧਾਨ ਦੇ ਨਾਮ ਲਿਖੀ ਆਪਣੀ ੧੦ ਮਾਰਚ ੧੭੧੬ ਦੀ ਚਿੱਠੀ ਨੂੰ ੧੨ ਵਿਚ ਲਿਖਦੇ ਹਨ ਇਹ ਕੋਈ ਅਨੋਖੀ ਗੱਲ ਨਹੀਂ ਕਿ ਧੀਰਜ ਅਤੇ ਦ੍ਰਿੜਤਾ ਨਾਲ ਉਹ ਕਤਲ ਕੀਤੇ ਜਾ ਰਹੇ ਸਿੱਖ। ਆਪਣੀ ਕਿਸਮਤ ਨੂੰ ਪ੍ਰਵਾਨ ਕਰਦੇ ਹਨ ਅਤੇ ਅੰਤ ਤਕ ਇਹ ਪਤਾ ਨਹੀਂ ਲੱਗਾ ਕਿ ਕਿਸੇ ਇਕ ਨੇ ਵੀ ਆਪਣਾ ਨਵਾਂ ਧਾਰਨ ਕੀਤਾ ਧਰਮ ਤਿਆਗਿਆ ਹੋਵੇ।
ਹੋਰ ਜਿਸ ਕਿਸੇ ਨੇ ਭੀ ਸਿੱਖਾਂ ਨੂੰ ਇਸ ਤਰ੍ਹਾ ਦ੍ਰਿੜਤਾ ਨਾਲ ਕੁਰਬਾਨੀ ਦਿੰਦੇ ਵੇਖਿਆ ਜਾ ਸੁਣਿਆ ਉਹ ਸਿੱਖਾਂ ਦੀ ਤਾਰੀਫ ਕਰਨੋ ਨਾ ਰਹਿ ਸਕਿਆ ਇਤਿਹਾਸਕਾਰ ਇਰਵਨ ਲਿਖਦਾ ਹੈ ਕੀ ਹਿੰਦੁਸਤਾਨੀ ਤੇ ਕੀ ਯੋਰਪੀਅਨ ਸਾਰੇ ਹੀ ਦਰਸ਼ਕ ਉਸ ਹੈਰਾਨ ਕਰ ਦੇਣ ਵਾਲੇ ਧੀਰਜ ਅਤੇ ਦ੍ਰਿੜਤਾ ਦੀ ਪ੍ਰਸੰਸਾ ਕਰਨ ਵਿਚ ਸਹਿਮਤ ਹਨ ਜਿਸ ਨਾਲ ਇਨ੍ਹਾਂ ਲੋਕਾਂ ਨੇ ਆਪਣੀ ਕਿਸਮਤ ਨੂੰ ਪ੍ਰਵਾਨ ਕੀਤਾ। ਵੇਖਣ ਵਾਲਿਆਂ ਲਈ ਇਨ੍ਹਾਂ ਦਾ ਆਪਣੇ ਆਗੂ ਲਈ ਪ੍ਰੇਮ ਅਤੇ ਭਗਤੀ ਬੜੇ ਅਸਚਰਜ ਜਨਕ ਸਨ। ਉਨ੍ਹਾਂ ਨੂੰ ਮੌਤ ਦਾ ਕੋਈ ਭੈ ਨਹੀਂ ਸੀ ਅਤੇ ਉਹ ਜਲਾਦ ਨੂੰ ਮੁਕਤੀ ਦਾਤਾ ਕਹਿ ਕੇ ਬੁਲਾਉਂਦੇ

(ਬਾਕੀ ਪੰਨਾ ੩੯੦ ਤੇ)

ਮਤਿ ॥ [1]ਗਰਮਾ ਸਿੱਧ ਗਨੇਸ ਸ੍ਰਿੰਗ ਰਿਖ ਸਿੰਘ ਨਾਦ ਦੀਯ ॥ ਕਰਤ ਅਧਿਕ ਘਮਸਾਨ ਇਹੈ ਘਨ ਸਯਾਮ ਹੇਤ ਕੀਯ ॥ [2]ਇਹ ਬਿਧ ਪ੍ਰਕਾਸ ਭੂਪਤ ਕੀਯੋ ਜੁਨ ਹਲਧਰ ਇਮ ਮੈ ਕਹਯੋ ॥ ਬ੍ਰਿਜਨਾਥ ਅਨਾਥ ਸਨਾਥ ਤੁਮ ਬਡੋ ਸਤ੍ਰੂ ਰਨ ਮਧਿ ਹਯੋ ॥੧੭੨੯॥ ਸੋਰਠਾ ॥[3] ਪੁਨਿ ਬੋਲਯੋ ਬ੍ਰਿਜ ਚੰਦ ਸੰਕਰਖਨ ਸੋ ਕ੍ਰਿਪਾ ਕਰ ॥ ਜਾਦਵ ਇਕ ਮਤਮੰਦ ਗਰਬ ਕਰੈ ਬਹੁ ਭੁਜਾ ਕੋ ॥੧੭੩੦॥ ਚੌਪਈ ॥[4] ਜਾਦਵ ਬੰਸ ਮਾਨ ਭਯੋ ਭਾਰੀ ॥ ਰਾਮ ਸਯਾਮ ਹਮਰੇ ਰਖਵਾਰੀ ॥ [5]ਡੀਠ ਆਨ ਕੋਂ ਆਨਤ ਨਾਹੀ ॥ ਤਾ ਕੋ ਫਲ ਪਾਯੋ ਜਗ ਮਾਹੀ ॥੧੭੩੧॥ [6]ਗਰਬ ਪ੍ਰਹਾਰੀ ਸ੍ਰੀ ਧਰਿ ਜਾਨੋ ॥ ਮੇਰੋ ਕਹਯੋ ਸਾਚੁ ਕਰ ਮਾਨੋ ॥ [7]ਤਿਹਕੇ ਹੇਤ ਭੂਪ ਅਵਤਰਯੋ ॥ ਇਹ ਬਿਧ ਜਾਨ ਬਿਧਾਤਾ ਕਰਯੋ ॥੧੭੩੨॥ ਦੋਹਰਾ ॥[8] ਕਹਾ ਰੰਕ ਭੂਪਾਲ ਏ ਕਰਯੋ ਇਤੋ ਸੰਗ੍ਰਾਮ ॥ ਜਾਦਵ ਗਰਬ ਬਿਨਾਸ ਹਿਤ ਉਪਜਾਯੋ ਸ੍ਰੀ ਰਾਮ ॥੧੭੩੩॥ ਚਉਪਈ ॥ [9]ਜਾਦਵ ਕੁਲ ਤੇ ਗਰਬ ਨ ਗਯੋ ॥ ਇਨ ਕੇ ਨਾਸ ਹੇਤ ਰਿਖ ਭਯੋ ॥ [10]ਦੁਖ ਕੈ ਸ੍ਰਾਪ ਮੁਨੀਸੂਰ ਦੈਹੈ ॥ ਏਕ ਸਮੇ ਸਭ ਹੀ ਕੋ ਛੈਹੈ ॥ੳ੧੭੩੪॥ ਦੋਹਰਾ ॥[11] ਪੁਨਿ ਬੋਲਯੋ ਸ੍ਰੀ ਕ੍ਰਿਸਨ ਜੀ ਪੰਕਜ ਨੈਨ ਬਿਸਾਲ ॥ ਹੇ ਮੁਸਲੀਧਰ ਬੁੱਧ ਬਰ ਸੁਨ ਅਬ ਕਥਾ ਰਿਸਾਲ ॥੧੭੩੫॥ ਚਉਪਈ ॥ [12]ਸੁਨਿ ਦੈ ਸ੍ਰਉਨ ਬਾਤ ਕਹੋ ਤੋ ਸੋ ॥ ਕਵਨ ਜੁੱਧੁ ਕਰਿ ਜੀਤੈ ਮੋ ਸੋ ॥ [13]ਖੜਗ ਸਿੰਘ ਮੋ ਅੰਤਰ ਨਾਹੀ ॥ ਮੁਹਿ ਸਰੂਪ ਵਰਤਤ ਜਗ ਮਾਹੀ ॥੧੭੩੬॥ [14]ਸਾਚ ਕਹਯੋ ਹੈ ਹੇ ਬਲਦੇਵਾ ॥ ਪਾਯੋ ਨਹਿਨ ਕਿਸੁ ਇਹ ਭੇਵਾ ॥ [15]ਸੂਰਨ ਮੈ ਕੋਊ ਇਹ ਸਮ ਨਾਹੀ ॥ ਮੇਰੋ ਨਾਮ ਬਸੈ ਰਿਦ ਮਾਹੀ ॥੧੭੩੭॥ ਦੋਹਰਾ ॥ [16]ਉਦਰ ਮਾਂਝ ਬਸਿ ਮਾਸ ਦਸ ਤਜਿ ਭੋਜਨ ਜਲ ਪਾਨ ॥ ਪਵਨ ਅਹਾਰੀ ਹੁਇ ਰਹਿਓ ਬਰੁ ਦੀਨੋ ਭਗਵਾਨ ॥੧੭੩੮॥ ਦੋਹਰਾ ॥ [17]ਰਿਪ ਜੀਤਨ ਕੋ ਬਰੁ ਲੀਯੋ ਖੜਗ ਸਿੰਘ ਬਲਵਾਨ ॥ ਬਹੁਰਿ ਤਪਸਯਾ ਬਨ ਕਰੀ ਦੁਆਦਸ ਬਰਖ ਪ੍ਰਮਾਨ ॥੧੭੩੯॥ ਚਉਪਈ ॥ [18]ਬੀਤੀ ਕਥਾ ਭਯੋ ਤਬ ਭੋਰ ॥ ਜਾਗੇ ਸੁਭਟ ਦੁਹੂ ਦਿਸ ਓਰ ॥ [19]ਜਰਾਸਿੰਧ ਦਲੁ ਸਜਿ ਰਨ ਆਯੋ ॥ ਜਾਦਵ ਦਲੁ ਬਲ ਲੈ ਸਮੁਹਾਇਯੋ ॥੧੭੪੦॥ ਸ੍ਵੈਯਾ ॥[20] ਸ੍ਰੀ ਬਲਦੇਵ ਸਬੈ ਦਲੁ ਲੈ ਇਤ ਤੇ ਉਮਡਿਓ ਉਤ ਤੇ ਉਇ ਆਏ ॥ ਜੁੱਧੁ ਕੀਯੋ ਹਲ ਲੈ ਨਿਜ ਪਾਨ ਹਕਾਰ ਹਕਾਰ ਪ੍ਰਹਾਰ ਲਗਾਏ[21] ॥ ਏਕ ਪਰੇ ਭਟ ਜੂਝ ਧਰ ਪਰ ਏਕ ਲਰੈ ਮਿਲਿਕੈ ਇਕ ਧਾਏ ॥ ਮੂਸਲ ਲੈ ਬਹੁਰੋ

ੳ ਇਸੇ ਲਈ ਸ੍ਰੀ ਕ੍ਰਿਸ਼ਨ ਜੀ ਨੇ ਇਸ ਕਥਾ ਦਾ ਕਾਰਣ ਤੇ ਸਾਰ ਅੰਸ਼ ਐਨ ਖੋਲ ਕੇ ਦੱਸ ਦਿਤਾ ਹੈ ਇਕ ਤਾਂ ਇਹ ਕਿ ਪ੍ਰਭੂ ਦਾ ਕਲ ਕਿੱਥੋਂ ਤੱਕ ਉਚਾਈ ਨੂੰ ਛੂਹਦਾ ਹੈ। ਦੂਜਾ ਇਹ ਕਿ :—ਹਰਿ ਜੀਉ ਅਹੰਕਾਰ ਨ ਭਾਵਈ ਵੇਦ ਕੂਕਿ ਸੁਣਾਵਹਿ ॥ਅੰਗ:੧੦੮੯॥ਮ:੩॥ ਹੰਕਾਰ ਕਰਨ ਵਾਲਾ ਭਾਵੇਂ ਹਰਿ ਦਾ ਭਗਤ ਵੀ ਕਿਉਂ ਨਾ ਹੋਵੇ। ਇਸ ਕਥਾ ਦਾ ਅਸਲ ਨਿਚੋੜ ਹੀ ਇਹ ਹੈ ਕਿ —ਭਾਵੇਂ ਕੋਈ ਕਿਤਨਾ ਹੀ ਬਲ ਪ੍ਰਾਪਤਿ ਕਰਕੇ ਜਗਤ ਵਿਚ ਆਇਆ ਹੈ, ਭਾਵੇਂ ਉਸਨੇ ਕਿਤਨੇ ਵੀ ਨਾ ਮਰਨ ਵਾਲੇ ਹੀਲੇ ਜਤਨ ਕਰ ਲਏ ਹਨ ਪਰ ਉਸਦੀ ਮੌਤ ਵਾਲੀ ਮੋਰੀ ਬੰਦ ਨਹੀਂ ਹੋਈ। ਇੱਕ ਇਹ ਕਿ ਛੋਟੀ ਤੋਂ ਛੋਟੀ ਹਸਤੀ ਤੋ ਬਡੀ ਤੋਂ ਬਡੀ ਇੰਦ੍ਰ ਬ੍ਰਹਮਾ ਤਕ ਹੰਕਾਰ ਤੇ ਲਾ ਕਾਨੂੰਨੀ ਕਰਨ ਵਾਲਾ ਕਦੇ ਬਖਸ਼ਿਆ ਨਹੀਂ ਜਾਂਦਾ ਨਾ ਗਿਆ। ਭਾਵੇਂ ਇਸ ਕਥਾ ਦਾ ਅਗਲਾ ਹਿੱਸਾ ਜਾਦਵਾਂ ਦੇ ਅੰਤ ਤੇ ਰਿਸ਼ੀ ਵਾਲਾ ਕਿਸੇ ਕਾਰਣ ਕਰਕੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇ ਵਿਚ ਨਹੀਂ ਹੈ। ਪਰ ਐਨ ਉਸ ਵਲ ਸੰਕੇਤਕ ਤੌਰ ਪਰ ਦੱਸ ਦਿਤਾ ਹੈ ਉਹ ਕਿਹੜਾ ਰਿਸ਼ੀ ਪੈਦਾ ਹੋ ਗਿਆ ਹੈ ਜਿਸ ਨੂੰ ਜਾਦਵ ਤੰਗ ਕਰਨਗੇ ਜੋ ਸਰਾਪ ਦੇ ਕੇ ਜਾਦਵਾਂ ਦੇ ਵੰਸ਼ ਦਾ ਖਾਤਮਾ ਹੀ ਕਰ ਦੇਵੇਗਾ। ਉਹ ਸ੍ਰੀ ਦੁਰਬਾਸਾ ਜੀ ਰਿਸ਼ੀ। ਜਦੋਂ ਜਾਦਵ ਜਿੱਤਾਂ ਹਾਸਲ ਕਰ ਕਰ ਕੇ ਬਹੁਤ ਹੰਕਾਰ ਵਿਚ ਆ ਗਏ ਤਦ ਭਲੇ ਬੁਰੇ ਪੁਰਸ਼ ਦੀ ਪਹਿਚਾਨ ਗਵਾ ਬੈਠੇ ਹਰ ਏਕ ਨੂੰ ਮਸ਼ਕਰੀ ਕਰਨਾ ਤੇ ਉਸ ਨੂੰ ਅਨਪੁਰਸ਼ ਕਰਕੇ ਤੱਕਣਾ, ਸ਼ਰਾਬਾਂ ਪੀਣੀਆਂ ਤੇ ਸ਼ੁਗਲ ਕਰਨੇ ਇਹਨਾਂ ਦਾ ਸੁਭਾਉ ਬਣ ਗਿਆ। ਕ੍ਰਿਸ਼ਨ ਜੀ ਦੀ ੧੬੦੦੮ ਰਾਣੀ ਉਹਨਾਂ ਦੇ ਪੁੱਤਰ ਪੋਤਰੇ ਅਣਗਿਣਤ ਪੈਦਾ ਹੋ ਗਏ ਚੰਗਾ ਖਾਣਾ ਤੇ ਚੰਗਾ ਪਹਿਰਣਾ - ਕ੍ਰਿਸ਼ਨ ਜਿਹਾ ਤੇ ਬਲ ਭੱਦ੍ਰ ਜਿਹਾ ਪ੍ਰਤਾਪੀ ਰਖਵਾਲਾ ਹੋਵੇ ਤਾਂ (ਕਉਣ ਸਮਸਰ ਲਾਵੇ) ਸ੍ਰੀ ਦੁਰਬਾਸਾ ਰਿਸ਼ੀ ਜੀ ਦੁਆਰਕਾ ਵਿਚੋਂ ਲੰਘਦੇ ਠਹਰ ਗਏ ਤੇ ਮਸਤੇ ਹੋਏ ਜਾਦਵ ਕੁਝ ਇਕੱਠੇ ਹੋ ਕੇ ਰਿਸ਼ੀ ਜੀ ਨਾਲ ਮਸ਼ਕਰੀ ਕਰਨ ਲੱਗੇ। ਇੱਕ ਮੁੰਡੇ ਦੇ ਇਸਤਰੀਆਂ ਦੇ ਬਸਤਰ ਪਹਿਰਾਕੇ ਉਸ ਦੇ ਪੇਟ ਦੇ ਉਪਰ ਕੋਈ ਲੋਹੇ ਦਾ ਬਾਟਾ ਜਾਂ ਕੱਪੜੇ ਬੰਨ ਕੇ ਲੈ ਕੇ ਰਿਸ਼ੀ ਜੀ ਪਾਸ ਚਲੇ ਗਏ ਤੇ ਪੁੱਛਿਆ। ਦੱਸੋ ਰਿਸ਼ੀ ਜੀ ਇਸ ਇਸਤ੍ਰੀ ਦੇ ਪੇਟ ਤੋਂ ਕੌਣ ਜਨਮ ਲਵੇਗਾ ? ਜਿਸ ਕ੍ਰਿਯਾ ਨੂੰ ਵੇਖ ਕੇ ਰਿਸ਼ੀ ਜੀ ਕ੍ਰੋਧ ਵਿਚ ਆ ਗਏ ਤੇ ਕਿਹਾ ਇਸ ਦੇ ਪੇਟੋਂ ਉਹ ਜਨਮ ਲਵੇਗਾ ਜੋ ਜਾਦਵ ਕੁਲ ਦਾ ਨਾਸ਼ ਕਰੇਗਾ। ਉਸ ਸਰਾਪ ਦਾ ਨਤੀਜਾ ਉਸ ਵਿਚੋਂ ਇਕ ਲੋਹੇ ਦਾ ਮੁਸਲ ਦੀ ਸ਼ਕਲ ਵਿਚ ਗੋਲਾ ਨਿਕਲਿਆ, ਜਿਸ ਬਾਰੇ ਉਹਨਾਂ ਨੇ ਸਾਰੀ ਗਲ ਦੱਸ ਕੇ ਰਿਸ਼ੀ ਦੇ ਸਰਾਪ ਤੇ ਕੀਤੇ ਦਾ ਕੀ ਕਰਨਾ ਹੈ ਬਾਰੇ ਪੁਛਿਆ। ਕ੍ਰਿਸ਼ਨ ਜੀ ਨੇ ਕਿਹਾ ਰਿਸ਼ੀ ਜੀ ਦਾ ਸਰਾਪ ਅਟੱਲ ਹੈ ਉਹ ਮੋੜਿਆਂ

(ਬਾਕੀ ਪੰਨਾ ੩੯੯ ਤੇ)

੧. ਗਰਮਾ (ਤੇਜੀ) ਅਤੇ ਸਿਧ (ਸਿਧੀ) ਗਣੇਸ਼ ਤੇ ਸ਼੍ਰਿੰਗੀ ਰਿਸ਼ੀ ਨੇ ਦਿੱਤੀ ਜਿਸ ਸ਼ਕਤਿ ਕਰਕੇ ਬਹੁਤ ਘਮਸਾਣ ਦੇ ਜੁੱਧ ਕਰਦਾ ਰਿਹਾ ਤੇ ਸਿੰਘ ਨਾਦ ਉਚੀਆਂ ਬੜਕਾਂ ਮਾਰਦਾ ਸੀ ਅਤੇ ਇਹਨਾਂ ਨੂੰ ਜੋੜਕੇ ਘਨ ਸਜਾਮ (ਪ੍ਰਭੂ) ਨੇ ਇਸ ਤੇ ਕ੍ਰਿਪਾ ਕਰ ਦਿਤੀ।

੨. ਐਸ ਤਰੀਕੇ ਨਾਲ ਰਾਜਾ ਪ੍ਰਕਾਸ਼ ਵਿਚ ਆਇਆ ਐ ਹਲ ਧਰ (ਬਲ ਰਾਮ) ਇਸ ਤਰ੍ਹਾਂ ਮੈਂ ਦਸਦਾ ਹਾਂ। ਇਹ ਸੁਣਕੇ ਬਲਰਾਮ ਨੇ ਕਿਹਾ ਐ ਬ੍ਰਿਜ ਦੇ ਸਵਾਮੀ ਤੁਸੀਂ ਇਸ ਵਡੇ ਵੈਰੀ ਨੂੰ ਮਾਰ ਕੇ ਜੁਧ ਦੇ ਵਿਚ ਅਨਾਥਾਂ ਨੂੰ ਨਾਥ ਵਾਲੇ ਭਾਵ ਨਿਖਸਮਿਆ ਨੂੰ ਖਸਮ ਵਾਲੇ ਕਰ ਦਿਤਾ ਹੈ ॥੧੭੨੯॥

੩. ਸੋਰਠਾ ॥ ਫੇਰ ਬ੍ਰਿਜ ਦਾ ਚੰਦਰਵਾਂ ਕ੍ਰਿਸ਼ਨ ਜੀ ਨੇ ਬਲਰਾਮ ਨੂੰ ਕਿਹਾ ਕਿ ਹੇ ਭਾਈ ਇਸ ਨੂੰ ਕ੍ਰਿਪਾ ਕਰਕੇ ਸ਼ੰਕ੍ਰ (ਸ਼ਿਵਜੀ) ਨੇ ਵਰ ਦੇ ਕੇ। ਜਦ ਜਾਦਵਾਂ ਦੀ ਮੱਤ ਮਾਰੀ ਗਈ ਉਹ ਆਪਣੀਆਂ ਬਾਹਾਂ ਦਾ ਹੰਕਾਰ ਕਰਨ ਲੱਗ ਗਏ ਸਨ ॥੧੭੩੦॥

੪. ਚੌਪਈ॥ ਜਦੋਂ ਸਾਡੇ ਜਾਦਵ ਵੰਸ ਨੂੰ ਇਹ ਹੰਕਾਰ ਹੋ ਗਿਆ ਬਹੁਤਾ ਕਿ ਬਲਰਾਮ ਅਤੇ ਸਜਾਮ ਕ੍ਰਿਸ਼ਨ ਸਾਡੇ ਰਾਖੇ ਹਨ ਸਾਨੂੰ ਹੋਰ ਕਿਸੇ ਦਾ ਹੁਣ ਕੀ ਭੈ ਹੈ।

੫. ਹੋਰ ਕਿਸੇ ਨੂੰ ਨਿਗਾਹ ਵਿਚ ਹੀ ਨਾ ਲਿਆਉਂਦੇ। ਉਸ ਹੰਕਾਰ ਦਾ ਫਲ ਇਹਨਾਂ ਨੂੰ ਖੜਕ ਸਿੰਘ ਨੇ ਜੁੱਧ ਕਰਕੇ ਦੇ ਦਿਤਾ ਹੈ ਕਿ ਰਾਮ ਸਜਾਮ ਦੇ ਹੁੰਦੇ ਹੋਇਆ ਵੀ ਹੰਕਾਰ ਪ੍ਰਭੂ ਨੂੰ ਨਹੀਂ ਭਾਉਂਦਾ ॥੧੭੩੧॥

੬. ਤਾਂ ਕੇ ਇਹਨਾਂ ਨੂੰ ਪਤਾ ਲਗ ਜਾਵੇ ਕਿ ਸ੍ਰੀ ਲਛਮੀ ਦੇ ਪਤੀ ਹੰਕਾਰ ਦਾ ਨਾਸ ਕਰਨ ਵਾਲੇ ਹਨ ਇਸ ਮੇਰੀ ਗੱਲ ਨੂੰ ਸੱਚੀ ਕਰਕੇ ਜਾਣੋ।

੭. ਇਹਨਾਂ ਦਾ ਹੰਕਾਰ ਦੂਰ ਕਰਨ ਲਈ ਰਾਜਾ ਖੜਗ ਸਿੰਘ ਦਾ ਆਉਣਾ ਹੋਇਆ। ਬਿਧਨਾ ਨੇ ਇਸ ਲਈ ਇਹ ਕੌਤਕ ਕੀਤਾ ਹੈ ॥੧੭੩੨॥

੮. ਦੋਹਰਾ ॥ ਜੇ ਇਹ ਕਾਰਣ ਨਾ ਹੁੰਦਾ ਤਾਂ ਇਹ ਕੰਗਾਲ ਰਾਜਾ ਕਿਆ ਚੀਜ਼ ਸੀ, ਜੋ ਇਤਨਾ ਜੁੱਧ ਕਰ ਸਕਦਾ। ਜਾਦਵਾਂ ਦਾ ਹੰਕਾਰ ਤੋੜਨ ਲਈ ਹੀ ਇਸ ਨੂੰ ਸ੍ਰੀ ਰਾਮ ਜੀ ਨੇ ਪੈਦਾ ਕੀਤਾ ਸੀ ॥੧੭੩੩॥

੯. ਚੌਪਈ ॥ ਅਜੇ ਵੀ ਜਾਦਵਾਂ ਦੇ ਕੁਲ ਵਿਚੋਂ ਹੰਕਾਰ ਨਹੀਂ ਮਰਿਆ। ਇਹਨਾਂ ਦੇ ਨਾਸ ਕਰਨ ਲਈ ਵੀ ਇਕ ਹੋਰ ਰਿਸ਼ੀ ਪੈਦਾ ਹੋ ਗਿਆ ਹੈ। ਇਹ ਉਸ ਨੂੰ ਤੰਗ ਕਰਨਗੇ।

੧੦. ਉਹ ਰਿਸ਼ੀ ਦੁਖੀ ਹੋ ਕੇ ਸਰਾਪ ਦੇ ਕੇ ਇਕੋ ਵਾਰ ਸਾਰਿਆਂ ਦਾ ਖਾਤਮਾ ਕਰ ਦੇਵੇਗਾ ॥੧੭੩੪॥

੧੧. ਦੋਹਰਾ ॥ ਫਿਰ ਕਿਹਾ ਸ੍ਰੀ ਕ੍ਰਿਸ਼ਨ ਜੀ ਨੇ ਜਿਨਾਂ ਦੇ ਨੇਤ੍ਰ ਕਮਲ ਫੁੱਲ ਜਿਹੇ ਖਿੜੇ ਹੋਏ ਹਨ ਤੇ ਵੱਡੇ ਵੱਡੇ ਹਨ। ਹੇ ਮੋਹਲਾ ਧਾਰਨ ਵਾਲੇ ਬਲਰਾਮ ਉਤਮ ਬੁੱਧੀ ਵਾਲੇ ਇਹ ਸੋਹਣੀ ਤੇ ਪਵਿਤਰ ਕਥਾ ਸੁਣ ॥੧੭੩੫॥

੧੨. ਚੌਪਈ ॥ ਤੂੰ ਕੰਨ ਲਾ ਕੇ ਸੁਣ ਮੈਂ ਤੈਨੂੰ ਇਹ ਬਾਤ ਕਹਿੰਦਾ ਹਾਂ। ਉਹ ਕੌਣ ਹੈ ਜਿਹੜਾ ਮੇਰੇ ਨਾਲ ਜੁੱਧ ਕਰਕੇ ਜਿੱਤ ਸਕੇ।

੧੩. ਮੇਰੇ ਵਿਚ ਤੇ ਖੜਗ ਸਿੰਘ ਦੇ ਵਿਚ ਕੋਈ ਫਰਕ ਨਹੀਂ। ਕਿਉਂਕਿ ਸਾਰੇ ਜਗਤ ਦੇ ਵਿਚ ਮੇਰਾ ਹੀ ਸਰੂਪ ਵਰਤ ਰਿਹਾ ਹੈ ॥੧੭੩੬॥

੧੪. ਹੇ ਬਲ ਰਾਮ ਮੈਂ ਤੈਨੂੰ ਇਹ ਸੱਚ ਕਹਿ ਰਿਹਾ ਹਾਂ। ਇਸ ਭੇਦ ਨੂੰ ਕਿਸੇ ਨੇ ਵੀ ਹਾਸਲ ਨਹੀਂ ਕੀਤਾ।

੧੫. ਸੂਰਮਿਆਂ ਵਿਚ ਖੜਗ ਸਿੰਘ ਜਿਹਾ ਕੋਈ ਵੀ ਸੂਰਮਾ ਨਹੀਂ ਕਿਉਂਕਿ ਮੇਰਾ ਨਾਮ ਉਸ ਦੇ ਮਨ ਵਿਚ ਵਸਦਾ ਹੈ ॥੧੭੩੭॥

੧੬. ਦੋਹਰਾ ॥ ਮਾਤਾ ਦੇ ਪੇਟ ਵਿਚ ਦਸ ਮਹੀਨੇ ਰਹਿਣ ਤੋਂ ਬਾਅਦ ਬਾਹਰ ਆ ਕੇ ਅੰਨ ਪਾਣੀ ਦਾ ਭੋਜਨ ਤਿਆਗ ਕੇ ਹਵਾ ਦੇ ਅਹਾਰ ਤੇ ਹੀ ਭਗਤੀ ਕੀਤੀ ਜਿਸ ਕਰਕੇ ਭਗਵਾਨ ਨੇ ਇਸ ਨੂੰ ਇਹ ਵਰ ਦੇ ਦਿਤਾ ਸੀ ॥੧੭੩੮॥

੧੭. ਦੋਹਰਾ ॥ ਵੈਰੀ ਨੂੰ ਜਿੱਤ ਲੈਣ ਦਾ ਵਰ ਦੇ ਦਿੱਤਾ ਸੀ ਕਿ ਤੈਨੂੰ ਕੋਈ ਵੈਰੀ ਜੁੱਧ ਕਰਕੇ ਜਿਤ ਨਹੀਂ ਸਕੇਗਾ ਇਹ ਵਰ ਖੜਗ ਸਿੰਘ ਬਲਵਾਨ ਨੇ ਲੈ ਲਿਆ ਸੀ। ਫਿਰ ਇਸ ਨੇ ਬਣ ਵਿਚ ਬਾਰਾਂ ਸਾਲ ਤਪ ਕੀਤਾ ॥੧੭੩੯॥

੧੮. ਚੌਪਈ ॥ ਏਸੇ ਤਰ੍ਹਾਂ ਗੱਲਾਂ ਕਰਦਿਆਂ ਨੂੰ ਕ੍ਰਿਸ਼ਨ ਤੇ ਬਲਰਾਮ ਨੂੰ ਰਾਤ ਬਤੀਤ ਹੋ ਗਈ ਤੇ ਸਵੇਰ ਹੋ ਗਈ ਦੋਹਾਂ ਪਾਸਿਆਂ ਦੇ ਸੂਰਮੇ ਜਾਗ ਪਏ।

੧੯. ਜਰਾ ਸਿੰਧ ਆਪ ਫੌਜ ਨੂੰ ਸਜਾ ਕੇ ਜੁੱਧ ਕਰਨ ਲਈ ਆ ਗਿਆ। ਐਧਰੋਂ ਜਾਦਵਾਂ ਦੀ ਸੈਨਾ ਵੀ ਲੈਸ ਹੋ ਕੇ ਅੱਗੋ ਸਾਹਮਣੇ ਆ ਗਈ ॥੧੭੪੦॥

੨੦. ਸਵੈਯਾ ॥ ਸ੍ਰੀ ਬਲਰਾਮ ਸੈਨਾ ਦਾ ਦਲ ਲੈ ਕੇ ਚੜ੍ਹ ਪਿਆ ਉਧਰੋ ਜਰਾ ਸਿੰਧ ਹੁਣੀ ਆ ਗਏ। ਬਲਰਾਮ ਨੇ ਹਲ ਹਥਿਆਰ ਲੈ ਕੇ ਸਾਹਮਣੇ ਹੋ ਕੇ ਜੁੱਧ ਕੀਤਾ ਲਲਕਾਰ ਲਲਕਾਰੇ ਮਾਰਕੇ ਤੇ ਵਾਰ ਕੀਤੇ ਸੱਟਾਂ ਮਾਰੀਆਂ।

੨੧. ਇਕ ਜੋਧੇ ਮਰਕੇ ਧਰਤੀ ਦੇ ਉਪਰ ਗਿਰ ਗਏ, ਇਕ ਇਕੱਠੇ ਹੋ ਕੇ ਜੁੱਧ ਕਰਦੇ ਰਹੇ ਤੇ ਇਕ ਭੱਜ ਗਏ। ਇਕਨਾ ਨੂੰ ਬਲਰਾਮ ਨੇ ਮੂਹਲਾ ਲੈ ਕੇ ਹੱਥ ਦੇ ਵਿਚ।

---

(ਪੰਨਾ ੩੮੮ ਦੀ ਬਾਕੀ)

ਨਹੀਂ ਜਾ ਸਕਦਾ ਇਸ ਗੋਲੇ ਨੂੰ ਰੇਤੀ ਨਾਲ ਰਗੜ ਕੇ ਚੂਰਾ ਬਣਾ ਕੇ ਜੰਗਲ ਵਿਚ ਖੰਡਾ ਦਿਓ। ਕ੍ਰਿਸ਼ਨ ਜੀ ਦੇ ਕਹੇ ਤੇ ਅਮਲ ਕੀਤਾ ਗਿਆ ਅਤੇ ਉਹੀ ਗੋਲੇ ਦਾ ਚੂਰਾ ਦੱਬ ਦੀ ਸ਼ਕਲ ਧਾਰੇ ਉਗ ਪਿਆ ਜਿਸ ਦੀ ਮੁਖੀ ਤੀਰ ਵਾਂਗੇ ਤਿਖੀ ਸੀ। ਸ੍ਰੀ ਦੁਰਬਾਸਾ ਰਿਸ਼ੀ ਜੀ ਦੇ ਸਰਾਪ ਦਾ ਸਮਾਂ ਆ ਚੁਕਿਆ ਤੇ ਜਾਦਵਾਂ ਇਕੱਠੇ ਹੋ ਕੇ ਕੁਲਛੇਤ੍ਰ ਦੇ ਜੰਗਲ ਵਿਚ ਪਹਿਲਾਂ ਸ਼ਰਾਬ ਪੀ ਲਈ ਫੇਰ ਆਪੋ ਵਿਚ ਝਗੜ ਪਏ। ਬੋਲਤ ਬੋਲਤ ਬਢਹਿ ਬਿਕਾਰਾ) ਅੰਗ: ੮੭੦॥ ਕਬੀਰ ਜੀ ਅਨੁਸਾਰ - ਤੀਰ ਕਮਾਣ ਚਲ ਪਏ। ਤੀਰ ਇਤਨੇ ਕੋਲ ਨਹੀ ਸਨ ਦੱਬ ਦੇ ਤੀਰ ਬਣਾ ਲਏ — ਇਕ ਦੀ ਮਦਦ ਤੇ ਦੂਆ ਆ ਜਾਂਦਾ ਅੰਤ ਸਾਰੇ ਜਾਦਵ ਦੋ ਧੜਿਆ ਵਿਚ ਵੰਡੇ ਗਏ ਅਤੇ ਮਰਦੇ ਮਾਰਦੇ ਸਾਰੇ ਦੇ ਸਾਰੇ ਖਤਮ ਹੋ ਗਏ ਅਤੇ ਕ੍ਰਿਸ਼ਨ ਜੀ ਇਸ ਜੁੱਧ ਤੋਂ ਬਾਹਰ ਰਹੇ ਤੇ ਬਾਕੀ ਬਚੇ। ਭਾਗਵਤ ਪੁਰਾਣ ਵਿਚ ਲਿਖਿਆ ਹੈ ਕਿ ਕ੍ਰਿਸ਼ਨ ਜੀ ਉਦਾਸ ਹੋ ਕੇ ਬਾਹਰ ਜੰਗਲ ਵਿਚ ਇਕ ਰੁਖ ਦੀ ਛਾਵੇਂ ਲੇਟ ਗਏ। ਪਰ ਇਹ ਸ਼ਬਦ ਕ੍ਰਿਸ਼ਨ ਜੀ ਦੇ ਓਜ ਨੂੰ ਘਟਾਉਂਦਾ ਹੈ, ਕ੍ਰਿਸ਼ਨ ਜੀ ਮਾਨਸ ਨਹੀਂ ਸਨ ਉਹ ਤਾਂ ਆਪ ਕਰਤਾਰ ਰੂਪ ਸਨ ਪੂਰਨ ਬ੍ਰਹਮ ਗਿਆਨੀ ਤੇ ਪੂਰਨ ਗੁਰਮੁਖ, ਗਮੀ ਖੁਸ਼ੀ ਤੋਂ ਅਦਾਦ ਇਹ ਤਾਂ ਉਹਨਾਂ ਦਾ ਇਕ ਚੋਜ ਸੀ ਜੋ ਸਮਾਂ ਉਹਨਾਂ ਦੇ ਜਿਮੇਵਾਰੀਆਂ ਦਾ ਖਤਮ ਹੋ ਗਿਆ ਸੀ ਜਿਸ ਕੰਮ ਦੇ ਕਰਨ ਲਈ ਸਰਗੁਣ ਸਰੂਪ ਧਾਰਨ ਕੀਤਾ ਸੀ ਉਸ ਦੀ ਸਮਾਪਤੀ ਦਾ ਵੇਲਾ ਆ ਗਿਆ ਸੀ। ਜਿਨਹਾਂ ਰੂਹਾਂ ਨੂੰ ਸਾਥ ਲਈ ਨਾਲ ਲੈ ਕੇ ਆਏ ਸਨ ਉਹ ਜੰਗਾਂ ਜੁਧਾਂ ਵਿਚ ਸਨੇ ਸਨੇ ਵਾਪਸ ਜਾ ਚੁਕੇ ਸਨ ਜਿਨ੍ਹਾਂ ਨੇ ਕਾਨੂੰਨ ਤੇ ਬਦ ਅਮਲੀ ਕੀਤੀ ਉਹਨਾਂ ਉਸੇ ਢੰਗ ਦੇ ਕਾਰਣ ਬਣਾ ਕੇ ਇਸ ਲੋਕ ਤੋਂ ਪਰਲੋਕ ਨੂੰ ਤੋਰ ਦਿਤਾ ਸੀ।

ਕ੍ਰਿਸ਼ਨ ਜੀ ਅਵਤਾਰ ਧਾਰਕੇ ਸੰਤਾਂ ਭਗਤਾਂ ਨੂੰ ਸੰਕਟ ਵਿਚੋਂ ਕੱਢ ਕੇ ਸੁਖੀ ਕਰਨ ਆਏ ਸਨ ਕਿਮੰਤ ਦੋਖੀ ਦੈਂਤਾਂ ਦਾ ਸਫਾਇਆ ਕਰਕੇ ਵਾਪਸ ਜਾਣ ਦੇ ਆਹਰ ਵਿਚ ਸਨ, ਉਹਨਾਂ ਨੂੰ ਉਦਾਸੀ ਕਾਹਦੀ। ਭਾਣਾ ਵਰਤਣਾ ਸੀ ਉਸ ਦਾ ਕੋਈ ਕਾਰਣ ਬਨਾਉਣਾ ਸੀ ਜਿਸਤੇ ਇਹ ਕੌਤਕ ਰਚ ਲਿਆ ਕਿ ਆਪ ਜਾ ਕੇ ਤੇਜ ਧੁੱਪ ਦੇ ਸਮੇਂ ਕਿਸੇ ਰੁੱਖ ਦੀ ਛਾਂ ਤੇ ਲੇਟ ਗਏ ਅਤੇ ਇਕ ਗੋਡੇ ਦੇ ਉਤੇ ਪੈਰ ਰੱਖ ਲਿਆ। ਬਧਿਕ (ਸ਼ਿਕਾਰੀ) ਨੇ ਦੂਰੋਂ ਧੁੱਪ ਵਿਚ ਵੇਖਿਆ ਜੋ ਉਸ ਨੂੰ ਐਉਂ ਜਾਪਿਆ ਜਿਵੇਂ ਕੋਈ ਹਰਨ ਬੈਠਾ ਹੈ, ਗੋਡੇ ਦੇ ਉਤੇ ਪੈਰ ਐਉਂ ਦਿਸਿਆ ਜਿਵੇ ਹਰਨ ਦਾ ਮੂਖ ਹੈ, ਪੈਰ ਦਾ 'ਪਦਮ' ਬੱਧਕ ਨੇ ਐਉਂ ਵੇਖਿਆ ਜਿਵੇਂ ਹਰਨ ਦੀ ਅੱਖ ਹੁੰਦੀ ਹੈ। ਇਹ ਸਭੋ ਕੁਝ ਵੇਖ ਕੇ ਸ਼ਿਕਾਰੀ ਨੇ ਪੈਰ ਦੇ ਪਦਮ ਦੇ ਵਿਚ ਤੀਰ ਮਾਰ ਦਿੱਤਾ। ਜਦੋਂ ਨੇੜੇ ਆਕੇ ਹਰਨ ਨੂੰ ਮਰਦਾ ਵੇਖ ਕੇ ਚੁਕਣ ਲਈ ਵੇਖਿਆ ਤਾਂ ਕ੍ਰਿਸ਼ਨ ਜੀ ਨੂੰ ਤੀਰ ਲੱਗਾ ਵੇਖ ਕੇ ਪਛਤਾ ਕੇ ਵਿਰਲਾਪ ਕਰਨ ਲੱਗਾ ਪਰ ਕ੍ਰਿਸ਼ਨ ਜੀ ਨੇ ਉਸ ਨੂੰ ਧੀਰਜ ਬੰਧਾਈ ਤੇ ਮੁਕਤਿ ਦਾ ਦਾਨ ਬਖਸ਼ ਦਿੱਤਾ। ਜੇ ਉਂਜ ਵੀ ਸੋਚਿਆ ਜਾਵੇ ਜਿਸ ਕ੍ਰਿਸ਼ਨ ਦੇ ਜਿਸਮ ਵਿਚ ਚੰਗਾ ਜੁੱਧਾਂ ਵੇਲੇ ਅਨੇਕ ਤੀਰ ਲੱਗੇ ਸਨ ਪਰ ਉਹਨਾਂ ਸਰੀਰ ਨਹੀਂ ਸੀ ਛੱਡਿਆ ਫੇਰ ਪੈਰ ਵਿਚ ਤੀਰ ਲੱਗਣ ਨਾਲ ਕਿਉਂ ਛੱਡ ਦਿੱਤਾ ਜੋ ਸਪੱਸ਼ਟ ਹੈ ਕਿ ਉਹਨਾਂ ਇਸ ਖੇਡ ਨੂੰ ਹੁਣ ਖਤਮ ਕਰਨਾ ਸੀ ਜਿਸ ਦੇ ਖਤਮ ਕਰਨ ਦਾ ਸਮਾਂ ਆ ਚੁਕਿਆ। ਲੋਕਾਂ ਜੁਆਨ ਤੇ ਹੈਵਾਨ ਵੈਰੀ ਦੇ ਤੇ ਆਪਣੇ ਮਾਰ ਕੇ ਮੁਕਾ ਕੇ ਧਰਤੀ ਦਾ ਭਾਰ ਘਟਾਕੇ ਆਪਣੇ ਖਾਨਦਾਨ ਦੇ ਨਾਲ ਹੀ ਇਸ ਸੰਸਾਰ ਅਸਾਰ ਤੋਂ ਵਿਦਾ ਹੋ ਕੇ ਆਪਣੇ ਲੋਕ ਵਿਚ ਜਾ ਬਿਰਾਜੇ ਤੇ ਅਣੇਕਾਂ ਉਧਾਰਣਾ ਸਾਉਣ ਵਾਲੀ ਸਿਸਟਮ ਤੇ ਜ਼ਾਨੇ ਲਈ ਕਾਇਮ ਕਰ ਗਏ। ਜੋ ਕੋਈ ਇਹਨਾਂ ਨੂੰ ਪੜ੍ਹਕੇ ਇਹਨਾਂ ਉਧਾਰਨਾ ਤੇ ਅਮਲ ਕਰਕੇ ਜੀਵਨ ਜੀਏਗਾ ਉਹ ਬੇਸੁਖ ਸੁਖ ਲੋਕ ਦੀ ਪ੍ਰਾਪਤੀ ਹਾਸਲ ਕਰ ਸਕੇਗਾ। ਜਿਸ ਵਿਚ ਕੋਈ ਸੰਸਾ ਨਹੀਂ!!

ਕਰ ਮੈ ਅਰਿ ਮਾਰ ਘਨੇ ਜਮਧਾਮ ਪਠਾਏ ॥੧੭੪੧॥ ਸ੍ਵੈਯਾ ॥ [2]ਰੋਸ ਭਯੋ ਘਨਿ ਸਯਾਮ ਲਯੋ ਧਨੁ ਬਾਨ ਸੰਭਾਰ ਤਹੀ ਉਠ ਧਾਯੋ ॥ ਆਨ ਪਰਯੋ ਤਬਹੀ ਤਿਨ ਪੈ ਰਿਪ ਕਉ ਹਤਿ ਕੈ ਨਦ ਸ੍ਰੋਨ ਬਹਾਯੋ ॥ [3]ਬਾਜ ਕਰੀ ਰਥ ਪਤਿ ਬਿਪਤਿ ਪਰੀ ਰਨ ਮੈ ਨਹਿ ਕੋ ਠਹਿਰਾਯੋ ॥ ਭਾਜਤ ਜਾਤ ਸਬੈ ਰਿਸਿ ਖਾਤ ਕਛੂ ਨ ਬਸਾਤ ਕਹੈ ਦੁਖ ਪਾਯੋ ॥੧੭੪੨॥ ਸ੍ਵੈਯਾ ॥[4] ਆਗੇ ਕੀ ਸੈਨ ਭਜੀ ਜਬਹੀ ਤਬ ਪਉਰਖ ਸ੍ਰੀ ਬ੍ਰਿਜਰਾਜ ਸੰਭਾਰਯੋ ॥ ਠਾਢੋ ਜਹਾ ਦਲ ਕੋ ਪਤ ਹੈ ਤਹਾਂ ਜਾਇ ਪਰਯੋ ਚਿਤ ਬੀਚ ਬਿਚਾਰਯੋ ॥ [5]ਸਸਤ੍ਰ ਸੰਭਾਰ ਮੁਰਾਰ ਸਬੈ ਨ੍ਰਿਪ ਠਾਢੋ ਜਹਾ ਤਿਹ ਓਰ ਸਿਧਾਰਯੋ ॥ ਬਾਨ ਕਮਾਨ ਗਹੀ ਘਨਿ ਸਯਾਮ ਜਰਾਸਿੰਧ ਕੋ ਅਭਿਮਾਨ ਉਤਾਰਯੋ ॥੧੭੪੩॥ ਸ੍ਵੈਯਾ ॥[6] ਸ੍ਰੀ ਬਲਬੀਰ ਸਰਾਸਨ ਤੇ, ਜਬ ਤੀਰ ਛੁਟੇ, ਤਬ ਕੋ ਠਹਰਾਵੈ ॥ ਜਾਇ ਲਗੇ ਜਿਹ ਕੇ ਉਰ ਮੈ ਸਰ; ਸੋ ਛਿਨ ਮੈ ਜਮਧਾਮ ਸਿਧਾਵੈ ॥ [7]ਐਸੋ ਨ ਕੋ ਪ੍ਰਗਟਿਓ ਜਗ ਮੈ ਭਟ; ਜੋ ਸਮੁਹਾਇਕੈ ਜੁਧੁ ਮਚਾਵੈ ॥ ਭੂਪਤ ਕਉ ਨਿਜਬੀਰ ਕਹੈ ਹਰਿ ਮਾਰਤ ਸੈਨ ਚਲਯੋ ਰਨ ਆਵੈ ॥੧੭੪੪॥[8] ਸ੍ਵੈਯਾ ॥ ਸਯਾਮ ਕੀ ਓਰ ਤੇ ਬਾਨ ਛੁਟੇ ਨ੍ਰਿਪ ਕੇ ਦਲ ਕੇ ਬਹੁ ਬੀਰਨ ਘਾਏ ॥ ਜੇਤਿਕ ਆਇ ਭਿਰੇ ਹਰਿ ਸੋ ਛਿਨ ਬੀਚ ਤੇਊ ਜਮਧਾਮ ਪਠਾਏ ॥ [9]ਕਉਤਕਿ ਦੇਖਿ ਕੈ ਯੌ ਰਨ ਮੈ ਅਤ ਆਤੁਰ ਹ੍ਵੈ ਤਿਨ ਬੈਨ ਸੁਨਾਏ ॥ ਆਵਨ ਦੇਹੁ ਅਬੈ ਹਮ ਕਉ ਨ੍ਰਿਪ ਐਸੇ ਕਹਿਓ ਸਿਗਰੇ ਸਮਝਾਏ ॥੧੭੪੫॥ ਸ੍ਵੈਯਾ ॥[10] ਭੂਪ ਲਖਯੋ ਹਰਿ ਆਵਤ ਹੀ ਸੰਗ ਲੈ ਪ੍ਰਤਨਾ ਤਬ ਆਪਹੀ ਧਾਯੋ ॥ ਆਗੇ ਕੀਏ ਨਿਜ ਲੋਗ ਸਬੈ ਤਬ ਲੈ ਕਰਿ ਮੈ ਬਰ ਸੰਖ ਬਜਾਯੋ ॥ [11]ਸਯਾਮ ਭਨੈ ਤਿਹ ਆਹਵ ਮੈ ਅਤਿ ਹੀ ਮਨ ਭੀਤਰ ਕੋ ਡਰ ਪਾਯੋ ॥ ਤਾ ਧੁਨ ਕੋ ਸੁਨਿ ਕੈ ਬਰ ਬੀਰਨ ਕੇ ਚਿਤ ਮਾਨਹੁ ਚਾਉ ਬਢਾਯੋ ॥੧੭੪੬॥ ਦੋਹਰਾ ॥ [12]ਜਰਾਸਿੰਧ ਕੀ ਅਤਿ ਚਮੂੰ ਉਮਡੀ ਕ੍ਰੋਧ ਬਢਾਇ ॥ ਧਨੁਖ ਬਾਨ ਹਰਿ ਪਾਨ ਲੈ ਛਿਨਮੈ ਦੀਨੀ ਘਾਇ ॥੧੭੪੭॥ ਸ੍ਵੈਯਾ ॥[13] ਜਦੁਬੀਰ ਕਮਾਨ ਤੇ ਬਾਨ ਛੁਟੇ ਅਵਸਾਨ ਗਏ ਲਖ ਸਤ੍ਰੁਨ ਕੇ ॥ ਗਜਰਾਜ ਮਰੇ ਗਿਰ ਭੂਮਿ ਪਰੇ ਮਨੋ ਰੂਖ ਕਟੇ ਕਰਵਤ੍ਰਨ ਕੇ ॥ [14]ਰਿਪ ਕਉਨ ਗਨੋ ਜੁ ਹਨੇ ਤਿਹ ਠਾ ਮੁਰਝਾਇ ਗਿਰੇ ਸਿਰ ਛਤ੍ਰਨ ਕੇ ॥ ਰਨ ਮਾਨੋ ਸਰੋਵਰ ਆਂਧੀ ਬਹੈ ਤੁਟ ਫੂਲ ਪਰੇ ਸਤ ਪਤ੍ਰਨ ਕੇ ॥੧੭੪੮॥ ਸ੍ਵੈਯਾ ॥ [15]ਘਾਇ ਲਗੇ ਇਕ ਘੂਮਤ ਘਾਇਲ ਸ੍ਰਉਨ ਸੋ ਏਕ ਫਿਰੈ ਚੁਚਵਾਤੇ ॥ ਏਕ ਨਿਹਾਰ ਕੇ ਡਾਰਿ ਹਥਿਯਾਰ ਭਜੇ ਬਿਸੰਭਾਰ ਗਈ ਸੁਧ ਸਾਤੇ ॥ [16]ਦੇ ਰਨ

(ਪੰਨਾ ੩੮੭ ਦੀ ਬਾਕੀ)

ਸਨ। ਸ੍ਰੀ ਅਰੁਲਮੁਤਾਖਰੀਨ ਦਾ ਕਰਤਾ, ਗੁਲਾਮ ਹੁਸੈਨ ਕਹਿੰਦਾ ਹੈ ਸਭ ਤੋਂ ਵਧ ਅਨੋਖੀ ਬਚਿਤ੍ਰ ਗੱਲ ਇਹ ਹੈ ਕਿ ਇਹ ਲੋਕ ਕੇਵਲ ਕਤਲ ਹੋਣ ਵੇਲੇ ਹੀ ਦ੍ਰਿੜਤਾ ਨਹੀਂ ਸਨ ਵਿਖਾਉਂਦੇ, ਸਗੋਂ ਕਤਲ ਹੋਣ ਲਈ ਪਹਿਲ ਕਰਨ ਵਾਸਤੇ ਆਪਸ ਵਿਚ ਝਗੜਦੇ ਸਨ ਅਤੇ ਜੇਲਾਂ ਦਾ ਨੂੰ ਬੇਨਤੀਆਂ ਕਰਦੇ ਤੇ ਵਾਸਤੇ ਪਾਉਂਦੇ ਸਨ ।

ਸਿਖਾਂ ਦੇ ਸਿਰ ਕੱਟ ਦੇਣ ਤੋਂ ਮਗਰੋਂ ਧੜਾਂ ਦੇ ਢੇਰ ਲਗ ਜਾਂਦੇ ਸਨ ਤੇ ਰਾਤ ਵੇਲੇ ਗੱਡਿਆਂ ਉੱਤੇ ਲੱਦ ਕੇ ਸ਼ਹਿਰੋਂ ਬਾਹਰ ਪਰ੍ਹਾ ਦਿਤੇ ਜਾਂਦੇ ਸਨ। ਇਬਰਤ ਨਾਮੇ ਦਾ ਕਰਤਾ ਮਿਰਜ਼ਾ ਮੁਹੰਮਦ ਹਾਰਿਸੀ ਲਿਖਦਾ ਹੈ ਮੈਂ ਕਤਲ ਸ਼ੁਰੂ ਹੋਣ ਦੇ ਦੂਜੇ ਦਿਨ ੨੩ ਰੱਬੀ ਉਲ ਅੱਵਲ (੬ ਮਾਰਚ) ਨੂੰ ਕਤਲ ਦਾ ਤਮਾਸ਼ਾ ਵੇਖਣ ਲਈ ਮੰਡੀ ਪੁਰ ਗਿਆ, ਪਰ ਜਦ ਮੈਂ ਉਥੇ ਪੁਜਾ ਕਤਲਾਂ ਦਾ ਕੰਮ ਮੁੱਕ ਚੁੱਕਾ ਸੀ ਅਤੇ ਧੜ ਹਾਲੇ ਤਕ ਉਥੇ ਸੂਰਜ ਦੀ ਅੱਗ ਵਰਗੀ ਧੁਪ ਵਿਚ ਲਹੂ ਅਤੇ ਧੂੜ ਵਿਚ ਪਏ ਸਨ । ਇਹਨਾਂ ਕਤਲਾਂ ਤੋਂ ਤਿੰਨ ਮਹੀਨੇ ਤੀਕ ਚੁਪ ਵਰਤੀ ਰਹੀ ਜਿਸਦਾ ਕਾਰਣ ਸਰ ਜੌਹਨ ਸਰਮੈਨ ਤੇ ਐਡਵਰਡ ਸਟੀਫੇਨਸਨ ਨੇ ਆਪਣੀ ਉਪਰੋਕਤ ਚਿੱਠੀ ਵਿਚ ਇੰਞ ਕੀਤਾ ਹੈ । ਉਸ (ਬੰਦਾ ਸਿੰਘ) ਦੀ ਅਤੇ ਉਸ ਦੇ ਬਹੁਤ ਸਾਰੇ ਸਾਥੀਆਂ ਦੀ ਜ਼ਿੰਦਗੀ ਵਧਾ ਦਿਤੀ ਹੈ ਕਿ ਉਸਦੇ ਖ਼ਜ਼ਾਨੇ ਅਤੇ ਉਸਦੇ ਸਹਾਇਕਾਂ ਦਾ ਪਤਾ ਕੱਢਿਆ ਜਾ ਸਕੇ । ਇਸ ਤੋਂ ਬਾਦ ਉਸਨੂੰ ਵੀ ਕਤਲ ਕਰ ਦਿਤਾ ਜਾਵੇਗਾ ।

ਹੁਣ ਤਕੋ ਬਾਬਾ ਜੀ ਦੀ ਸ਼ਹੀਦੀ :—

ਅੰਤ ਉਹ ਦਿਨ ਵੀ ਆ ਪੁਜਾ ਜਦੋਂ ਬਾਬਾ ਬੰਦਾ ਸਿੰਘ ਜੀ ਨੂੰ ਅਨੇਕਾਂ ਤਸੀਹੇ ਦੇਣ ਮਗਰੋਂ ਸ਼ਹੀਦ ਕਰ ਦਿਤਾ ਗਿਆ । ੯ ਜੂਨ ੧੭੧੬ ਈ: ਨੂੰ ਸਵੇਰ ਸਾਰ ਹੀ ਬੰਦਾ ਸਿੰਘ ਦੇ ਬੱਚੇ (ਅਜੈ ਸਿੰਘ) ਅਤੇ ਸਾਥੀਆਂ ਸਰਦਾਰ ਬਾਜ ਸਿੰਘ, ਫਤਹਿ ਸਿੰਘ, ਆਲੀ ਸਿੰਘ, ਸ੍ਰ. ਗੁਲਾਬ ਸਿੰਘ ਆਦਿ

(ਬਾਕੀ ਪੰਨਾ ੩੯੧ ਤੇ)

੧. ਬਹੁਤ ਸਾਰੇ ਵੈਰੀ ਮਾਰਕੇ ਜਮ ਦੇ ਘਰ ਨੂੰ ਭੇਜ ਦਿਤੇ ॥੧੭੪੧॥
੨. ਸਵੈਯਾ ॥ ਕ੍ਰਿਸ਼ਨ ਜੀ ਕ੍ਰੋਧ ਮਨ ਕਰਕੇ ਹੱਥ ਵਿਚ ਧਨੁਖ ਬਾਣ ਲੈ ਲਿਆ ਉਠਕੇ ਉਥੇ ਹੀ ਆ ਗਿਆ ਜਿਥੇ ਬਲਰਾਮ ਜੁੱਧ ਕਰ ਰਿਹਾ ਸੀ । ਉਸੇ ਵੇਲੇ ਆ ਕੇ ਵੈਰੀ ਤੇ ਪੈ ਗਿਆ ਅਤੇ ਵੈਰੀਆਂ ਨੂੰ ਮਾਰ ਮਾਰ ਕੇ ਲਹੂ ਦੀ ਨਦੀ ਚਲਾ ਦਿਤੀ।
੩. ਘੋੜੇ, ਹਾਥੀ, ਰਥ, ਪੈਦਲ ਚਤਰੰਗਨ ਸੈਨਾ ਦੇ ਉੱਤੇ ਬਿਪਤਾ ਪੈ ਗਈ, ਕੁਝ ਮਰ ਗਏ, ਕੁਝ ਗਿਰ ਗਏ ਰਣ ਭੂਮੀ ਦੇ ਵਿਚ ਕੋਈ ਨਾ ਰਿਹਾ । ਭੱਜੇ ਜਾਂਦੇ ਸਾਰੇ ਹੀ ਮਨ ਵਿਚ ਵੱਟੇ ਖਾਂਦੇ ਹਨ ਪਰ ਪੇਸ਼ ਕੋਈ ਨਹੀਂ ਜਾਂਦੀ ਸਾਰੇ ਆਪਣਾ ਦੁਖ ਰੋਂਦੇ ਹਨ ॥੧੭੪੨॥
੪. ਸਵੈਯਾ ॥ ਜਿਸ ਵੇਲੇ ਬਲਰਾਮ ਤੇ ਕ੍ਰਿਸ਼ਨ ਜੀ ਦੇ ਅੱਗੇ ਤੋਂ ਫੌਜ ਸਾਰੀ ਭੱਜ ਗਈ ਤਦ ਕ੍ਰਿਸ਼ਨ ਜੀ ਨੇ ਆਪਣੇ ਬਲ ਨੂੰ ਸੰਭਾਲ ਕੇ ਜਿਥੇ ਪੈਦਲ ਸੈਨਾ ਜਾ ਕੇ ਖੜੀ ਹੈ ਜਿਥੇ ਉਹਨਾਂ ਦਾ ਪਤੀ ਰਾਜਾ ਜਰਾ ਸਿੰਧ ਖੜਾ ਸੀ ਕਿ ਮੈਂ ਉਥੇ ਹੀ ਜਾ ਪਵਾਂ ਇਹ ਚਿਤ ਵਿਚ ਵਿਚਾਰ ਕਰ ਲਈ।
੫. ਕ੍ਰਿਸ਼ਨ ਜੀ ਨੇ ਆਪਣੇ ਸਾਰੇ ਸ਼ਸ਼ਤਰ ਸੰਭਾਲ ਚੁੱਕ ਕੇ ਜਿਥੇ ਰਾਜਾ ਜਰਾ ਸਿੰਧ ਖੜਾ ਸੀ ਉਸ ਵੱਲ ਨੂੰ ਤੁਰ ਪਿਆ । ਸ੍ਰੀ ਕ੍ਰਿਸ਼ਨ ਦੇ ਤੀਰ ਕਮਾਨ ਪਕੜਨ ਦੇ ਨਾਲ ਹੀ ਜਰਾ ਸਿੰਧ ਦਾ ਸਾਰਾ ਹੰਕਾਰ ਲਾਹ ਦਿਤਾ ॥੧੭੪੩॥
੬. ਸਵੈਯਾ ॥ ਜਦੋਂ ਜੋਧਿਆਂ ਦੇ ਜੋਧੇ ਮਹਾਬਲੀ ਕ੍ਰਿਸ਼ਨ ਦੇ ਧਨੁਖ ਵਿਚੋਂ ਤੀਰ ਨਿਕਲਦੇ ਹਨ ਤਾਂ ਉਹਨਾਂ ਦੇ ਸਾਹਮਣੇ ਕਿਹੜਾ ਹੈ ਜੋ ਟਿਕ ਕੇ ਖਲੋ ਸਕੇ ? ਜਿਸ ਦੀ ਛਾਤੀ ਵਿਚ ਉਸਦਾ ਤੀਰ ਜਾ ਕੇ ਲਗਦਾ ਹੈ ਉਹ ਛਿਨ ਦੇ ਵਿਚ ਜਮਲੋਕ ਨੂੰ ਚਲਾ ਜਾਂਦਾ ਹੈ ।
੭. ਇਹੋ ਜਿਹਾ ਕੋਈ ਨਹੀਂ ਜੰਮਿਆ ਜਗ ਵਿਚ ਜਿਹੜਾ ਸੂਰਮਾ ਕ੍ਰਿਸ਼ਨ ਦੇ ਸਾਹਮਣੇ ਆ ਕੇ ਜੁੱਧ ਕਰੇ । ਰਾਜੇ ਜਰਾ ਸਿੰਧ ਨੂੰ ਉਸ ਦੇ ਸੂਰਮੇ ਕਹਿੰਦੇ ਹਨ ਕਿ ਕ੍ਰਿਸ਼ਨ ਤਾਂ ਸਾਡੀ ਸੈਨਾ ਨੂੰ ਮਾਰਦਾ ਆ ਰਿਹਾ ਹੈ ॥੧੭੪੪॥
੮. ਸਵੈਯਾ ॥ ਕ੍ਰਿਸ਼ਨ ਜੀ ਵੱਲੋਂ ਜਿਹੜੇ ਤੀਰ ਚੱਲੇ ਰਾਜੇ ਜਰਾ ਸਿੰਧ ਦੇ ਉਹਨਾਂ ਨੇ ਬਹੁਤ ਸੂਰਮੇ ਮਾਰ ਦਿਤੇ । ਜਿਤਨੇ ਕੁ ਵੀ ਆ ਕੇ ਹਰਿ ਦੇ ਨਾਲ ਲੜੇ ਉਹ ਸਾਰੇ ਛਿਨ ਦੇ ਵਿਚ ਜਮਲੋਕ ਨੂੰ ਭੇਜ ਦਿਤੇ ।
੯. ਇਹ ਅਸਚਰਜ ਖੇਡ ਵੇਖ ਕੇ ਇਸ ਤਰ੍ਹਾਂ ਦਾ ਰਣ ਭੂਮੀ ਦੇ ਵਿਚ ਬਹੁਤ ਦੁਖੀ ਹੋ ਕੇ ਉਹਨਾਂ ਨੇ ਰਾਜੇ ਜਰਾਸਿੰਧ ਨੂੰ ਕਿਹਾ ਤਾਂ ਅੱਗੋ ਰਾਜੇ ਨੇ ਉੱਤਰ ਦਿਤਾ ਕਿ ਉਸ ਨੂੰ ਅੱਗੇ ਆਉਣ ਦਿਉ ਮੇਰੇ ਤੱਕ ਸਭ ਨੂੰ ਇਹ ਕਹਿਕੇ ਸਮਝਾ ਦਿਤਾ ॥੧੭੪੫॥
੧੦. ਸਵੈਯਾ ॥ ਜਿਸ ਵੇਲੇ ਜਰਾਸਿੰਧ ਨੇ ਵੇਖਿਆ ਕਿ ਹਰਿ ਮੇਰੇ ਨੇੜੇ ਆ ਗਿਆ ਹੈ ਸਾਰੀ ਸੈਨਾ ਨੂੰ ਨਾਲ ਲੈ ਕੇ ਤਾਂ ਉਸ ਨੇ ਆਪ ਹੀ ਧਾਵਾ ਕਰ ਦਿਤਾ ਅਤੇ ਆਪਣੇ ਸਾਰੇ ਬੰਦੇ ਮੂਹਰੇ ਕਰ ਲਏ, ਉਸ ਵੇਲੇ ਹੱਥ ਵਿਚ ਸੰਖ ਲੈ ਕੇ ਉੱਚੀ ਸੁਰ ਵਿਚ ਵਜਾ ਦਿੱਤਾ ।
੧੧. ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਉਸ ਜੁੱਧ ਦੇ ਵਿਚ ਰਾਜਾ ਆਪ ਆਪਣੇ ਮਨ ਵਿਚ ਡਰ ਗਿਆ । ਪਰ ਉਸ ਵਜਾਏ ਸੰਖ ਦੀ ਅਵਾਜ ਨੂੰ ਸੁਣਕੇ ਸੂਰਮਿਆਂ ਦੇ ਚਿੱਤ ਵਿਚ ਚਾਉ ਜਰੂਰ ਵਧ ਗਿਆ ॥੧੭੪੬॥
੧੨. ਦੋਹਰਾ ॥ ਜਰਾ ਸਿੰਧ ਦੀ ਫੌਜ ਬਹੁਤ ਸਾਰਾ ਕ੍ਰੋਧ ਕਰਕੇ ਚੜਾਈ ਕਰਕੇ ਚੱਲ ਪਈ ਹੈ ਪਰ ਹਰਿ ਨੇ ਹੱਥ ਵਿਚ ਤੀਰ ਕਮਾਣ ਲੈ ਕੇ ਸਾਰੀ ਫੌਜ ਛਿਨ ਵਿਚ ਮਾਰ ਦਿਤੀ ॥੧੭੪੭॥
੧੩. ਸਵੈਯਾ ॥ ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਦੀ ਕਮਾਣ ਦੇ ਵਿਚੋਂ ਤੀਰ ਚੱਲੇ ਉਸ ਨੂੰ ਵੇਖ ਕੇ ਵੈਰੀ ਦੇ ਹੋਸ਼ ਗੁੰਮ ਹੋ ਗਏ ਵਡੇ-ਵਡੇ ਹਾਥੀਆਂ ਦੇ ਸਵਾਰ ਰਾਜੇ ਮਰ ਕੇ ਧਰਤੀ ਤੇ ਡਿਗੇ ਪਏ ਹਨ ਜੋ ਐਉਂ ਜਾਪਦੇ ਨੇ ਜਾਣੋ ਆਰੇ ਨਾਲ ਕੱਟੇ ਹੋਏ ਰੁਖ ਗਿਰੇ ਪਏ ਹਨ ।
੧੪. ਉਸ ਥਾਂ ਤੇ ਜਿਤਨੇ ਵੈਰੀ ਮਾਰੇ ਗਏ ਉਹਨਾਂ ਨੂੰ ਕੌਣ ਗਿਣੇ ਭਾਵ ਗਿਣੇ ਤੋਂ ਗਿਣੇ ਨਹੀਂ ਜਾਂਦੇ, ਉਦਾਸ ਹੋ ਕੇ ਛੱਤ੍ਰੀਆਂ (ਸੂਰਮਿਆਂ) ਦੇ ਸਿਰ ਧਰਤੀ ਤੇ ਗਿਰ ਪਏ ਹਨ । ਜੋ ਇਹੋ ਜਿਹਾ ਦ੍ਰਿਸ਼ ਵਿਖਾਈ ਦਿੰਦਾ ਹੈ ਜਿਵੇਂ ਜੁੱਧ, ਇਕ ਕਿਸਮ ਦੇ ਹਨੇਰੀ ਚੱਲ ਰਹੀ ਹੈ, ਖੂਨ ਤਲਾ ਦਾ ਪਾਣੀ ਹੈ ਸ਼ਸਤ੍ਰ ਤੇ ਬਸਤਰ ਐਉਂ ਜਾਪਦੇ ਹਨ ਜਿਵੇਂ ਹਨੇਰੀ ਨੇ ਬ੍ਰਿਛਾਂ ਦੇ ਫਲ ਪੱਤ ਝਾੜ ਕੇ ਸੁਟ ਦਿਤੇ ਨੇ ॥੧੭੪੮॥
੧੫. ਸਵੈਯਾ ॥ ਕਈਆਂ ਦੇ ਘਾਉ ਹੋ ਗਏ ਹਨ ਉਹ ਤੜਪਦੇ ਹਨ ਕਈ ਲਹੂ ਚੋਂਦਾ ਹੀ ਤੁਰੇ ਫਿਰਦੇ ਨੇ । ਕਈ ਇਹ ਵੇਖ ਕੇ ਹਥਿਆਰ ਸੁਟਕੇ ਭੱਜ ਤੁਰੇ ਹਨ, ਜਿਨ੍ਹਾਂ ਦੀਆਂ ਥੋ ਸੰਭਾਲ ਹੋ ਕੇ ਸਤੇ ਸਿਧਾਂ ਭੁੱਲ ਗਈਆਂ ਹਨ ।
੧੬. ਜੁੱਧ ਵੱਲ ਪਿੱਠ ਕਰਕੇ

(ਪੰਨਾ ੩੯੦ ਦੀ ਬਾਕੀ)

ਨੂੰ ਦਿੱਲੀ ਦੇ ਲਾਲ ਕਿਲੇ ਵਿਚੋਂ ਕੱਢਕੇ ਸਰਬਰਾਹ ਖਾਨ ਕੋਤਵਾਲ ਅਤੇ ਇਬਰਾਹੀਮ ਉਦੀਨ ਖਾਨ ਮੀਰਿ ਆਤਿਸ਼ ਦੀ ਨਿਗਰਾਨੀ ਹੇਠ ਜਲੂਸ ਦੀ ਸ਼ਕਲ ਵਿਚ ਕੁਤਬਮੀਨਾਰ ਦੇ ਕੋਲ ਖੁਆਜਾ ਕੁਤਬਦੀਨ ਬਖਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ । ਇਸ ਵੇਲੇ ਵੀ ਬਾਬਾ ਬੰਦਾ ਸਿੰਘ ਨੂੰ ਬੇੜੀਆਂ ਨਾਲ ਜਕੜਕੇ ਤਿੱਲੇ ਨਾਲ ਕੱਢੀ ਹੋਈ ਲਾਲ ਪਗੜੀ ਤੇ ਜ਼ਿਲਿਦਾਰ ਪੁਸ਼ਾਕ ਪਹਿਨਾਈ ਗਈ ਸੀ ਅਤੇ ਉਨ੍ਹਾਂ ਨੂੰ ਹਾਥੀ ਉਤੇ ਚੜਾਇਆ ਹੋਇਆ ਸੀ ਦੂਜੇ ੨੬ ਸਿੰਘ ਸੰਗਲਾਂ ਨਾਲ ਜਕੜੇ ਹੋਏ ਉਨ੍ਹਾਂ ਦੇ ਪਿਛੇ ਜਾ ਰਹੇ ਸਨ । ਬਾਬਾ ਜੀ ਨੂੰ ਹਾਥੀ ਤੋਂ ਉਤਾਰ ਕੇ ਬਿਠਾ ਦਿਤਾ ਗਿਆ ਤੇ ਉਨ੍ਹਾਂ ਨੂੰ ਇਸਲਾਮ ਜਾਂ ਮੌਤ ਚੋਂ ਇਕ ਨੂੰ ਚੁਨਣ ਲਈ ਕਿਹਾ ਗਿਆ । ਬਾਬਾ ਜੀ ਨੇ ਸੱਚੇ ਸਿਦਕੀ ਸਿੰਘਾਂ ਦੀ ਤਰ੍ਹਾਂ, ਮੌਤ ਨੂੰ ਖੁਸ਼ੀ ਖੁਸ਼ੀ ਕਬੂਲ ਕੀਤਾ ।

ਉਹਨਾਂ ਨੂੰ ਕਿਹਾ ਗਿਆ ਕਿ ਉਹ ਆਪਣੇ ਹੱਥੀਂ ਆਪਣੇ ਚਾਰ ਸਾਲਾਂ ਦੇ ਬੱਚੇ ਅਜੈ ਸਿੰਘ ਨੂੰ ਕਤਲ ਕਰਨ, ਬਾਬਾ ਜੀ ਨੇ ਇਨਕਾਰ ਕਰ ਦਿੱਤਾ ਫੇਰ ਕੀ ਸੀ ਜਲਾਦ ਨੇ ਉਨ੍ਹਾਂ ਦੇ ਸਾਹਮਣੇ ਲੰਮੇ ਛੁਰੇ ਨਾਲ ਬੱਚੇ ਦੇ ਟੋਟੇ-ਟੋਟੇ ਕਰ ਦਿਤੇ ਅਤੇ ਉਸ ਦਾ ਤੜਫਦਾ ਦਿਲ ਕੱਢਕੇ ਬਾਬਾ ਬੰਦਾ ਸਿੰਘ ਜੀ ਦੇ ਮੂੰਹ ਵਿਚ ਤੁੰਨ ਦਿਤਾ । ਕਹੋ ਸ਼ਾਬਾਸ਼ ਹੈ ਉਸ ਮਰਦ ਦੇ ਕਿ ਉਹ ਇਹ ਸਭ ਕੁਝ ਅਡੋਲ ਰਹਿ ਕੇ ਵਾਹਿਗੁਰੂ ਦੀ ਰਜ਼ਾ ਸਮਝਕੇ ਜਰ ਗਏ। ਹੁਣ ਮੁਗਲਾਂ ਨੂੰ ਇਹ ਵਿਸ਼ਵਾਸ ਹੋ ਗਿਆ ਸੀ ਕਿ ਬਾਬਾ ਜੀ ਨੂੰ ਕਿਸੇ ਪ੍ਰਕਾਰ ਵੀ ਧਰਮ ਤੋਂ ਡੋਲਾਇਆ ਨਹੀਂ ਜਾ ਸਕਦਾ, ਇਸ ਲਈ ਉਹਨਾਂ ਨੂੰ ਤਸੀਹੇ ਦੇ ਦੇਣੇ ਅਰੰਭ ਕੀਤੇ ਗਏ ਜੱਲਾਦਾਂ ਨੇ ਸਭ ਤੋਂ ਪਹਿਲਾਂ ਉਨ੍ਹਾਂ ਦੀ ਸੱਜੀ ਅੱਖ ਕੱਢ ਦਿੱਤੀ ਫੇਰ ਖੱਬੀ, ਫੇਰ ਖੱਬਾ ਪੈਰ ਵੱਢ ਦਿੱਤਾ ਤੇ ਦੋਨੋਂ ਹੱਥ ਵੀ ਬਾਹਾਂ ਨਾਲੋਂ ਜੁਦਾ ਕਰ ਦਿਤੇ । ਫੇਰ ਭਖਦੇ ਹੋਏ ਲਾਲ ਸੁਰਖ ਗਰਮ ਲੋਹੇ ਦੀ ਚਿਮਟੀ ਨਾਲ ਉਹਨਾਂ ਦੇ ਸਰੀਰ ਦੀਆਂ ਬੋਟੀਆਂ ਖਿਚ ਖਿਚਕੇ ਤੋੜੀਆਂ ਗਈਆਂ ਅਤੇ ਅੰਤ ਵਿਚ ਉਨ੍ਹਾਂ ਦਾ ਸਿਰ ਧੜ ਨਾਲੋਂ ਅਲੱਗ ਕਰ ਦਿਤਾ ਤੇ ਬੰਦ-ਬੰਦ ਕੱਟ ਦਿਤੇ । ਇਨ੍ਹਾਂ ਸਭ ਤਸੀਹਿਆਂ ਸਮੇਂ ਬਾਬਾ ਜੀ ਬਿਲਕੁਲ ਅਡੋਲ ਤੇ ਸ਼ਾਂਤ ਚਿਤ ਰਹੇ । ਐਲਫਿੰਸਟਨ ਦੇ ਸ਼ਬਦਾਂ ਵਿਚ ਉਹਨਾਂ ਨੇ ਪਰਪੱਕ ਸਿਦਕ ਨਾਲ ਸਮੇਂ ਦੇ ਅਨਿਆ ਅਤੇ ਅਤਿਆਚਾਰਾਂ ਨੂੰ ਦੂਰ ਕਰਨ ਲਈ ਪ੍ਰਮਾਤਮਾ ਵਲੋਂ ਇਕ ਸਾਧਨ ਹੋਣ ਦੀ ਹੈਸੀਅਤ ਵਿਚ ਪ੍ਰਸੰਨ ਚਿਤ ਪ੍ਰਾਣ ਤਿਆਗ ਦਿਤੇ । ਬਾਕੀ ਸਿੰਘਾਂ ਨੂੰ ਵੀ ਇਵੇਂ ਹੀ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ । ਇਸੇ ਵੇਲੇ ਬਾਬਾ ਬਾਜ ਸਿੰਘ ਨੇ ਜੋ ਬਹਾਦਰੀ ਵਿਖਾਈ ਉਹ ਸਿੱਖ ਦੀ ਸਹਿਜ ਅਵਸਥਾ ਜੀਉਂਦੀ ਜਾਗਦੀ ਤਸਵੀਰ ਹੈ। ਬਾਦਸ਼ਾਹ ਫਰਖਸ਼ੀਅਰ ਨੇ ਕਤਲ ਕਰਨ ਤੋਂ ਪਹਿਲਾਂ ਆਪਣੇ ਕੋਲ ਬੁਲਾਇਆ ਤੇ ਆਖਿਆ ਮੈਂ ਸੁਣਿਆ ਹੈ ਤੁਹਾਡੇ ਵਿਚ ਬਾਜ ਸਿੰਘ ਨਾਮੀ ਇਕ ਸਿੱਖ ਬਹੁਤ ਬਹਾਦਰ ਹੈ ਅਤੇ ਉਸ ਉਤੇ ਗੁਰੂ ਦੀ ਅਪਾਰ ਕਿਰਪਾ ਹੈ । ਇਹ ਸੁਣਕੇ ਸਰਦਾਰ ਬਾਜ ਸਿੰਘ ਨੇ ਜੁਆਬ ਦਿਤਾ ਮੈਂ ਹੀ ਹਾਂ ਬਾਜ ਸਿੰਘ ਗੁਰੂ ਦਾ ਤੁੱਛ ਸੇਵਕ । ਬਾਦਸ਼ਾਹ ਨੇ ਕਿਹਾ ; ਤੂੰ ਤਾਂ ਬਹੁਤ ਬਹਾਦਰ ਆਦਮੀ ਸੈਂ ਪਰ ਹੁਣ ਤਾਂ ਤੇਰੇ ਕੋਲੋਂ ਕੁਝ ਵੀ ਨਹੀਂ ਹੋ ਸਕਦਾ । ਸਰਦਾਰ ਬਾਜ ਸਿੰਘ ਝੱਟ ਬੋਲ ਉਠੇ ਜੇ ਤੁਸੀਂ ਮੇਰੀਆਂ ਬੇੜੀਆਂ ਖੁਲਵਾ ਦਿਉ ਤਾਂ ਹੁਣ ਵੀ ਮੈਂ ਤੁਹਾਨੂੰ ਕੁਝ ਤਮਾਸ਼ਾ ਵਖਾ ਦਿਆਂਗਾ । ਬਾਦਸ਼ਾਹ ਦੇ ਹੁਕਮ ਕਰਨ ਉਤੇ ਉਨ੍ਹਾਂ ਦੀਆਂ ਬੇੜੀਆਂ ਖੋਹਲ ਦਿਤੀਆਂ ਗਈਆਂ । ਸ: ਬਾਜ ਸਿੰਘ ਅਜੇ ਹਿਲਣ ਜੋਗੇ ਹੀ ਹੋਏ ਸਨ ਕਿ ਉਹ ਬਾਜ ਦੀ ਤਰ੍ਹਾਂ ਬਾਦਸ਼ਾਹ ਦੇ ਬੰਦਿਆਂ ਉਤੇ ਟੁੱਟ ਪਏ ਅਤੇ ਦੋ ਤਿੰਨਾਂ ਨੂੰ ਆਪਣੇ ਹੱਥਾਂ ਵਿਚ ਪਈਆਂ ਹੋਈਆਂ ਹਥਕੜੀਆਂ ਨਾਲ ਹੀ ਪਾਰ ਬੁਲਾ ਦਿਤਾ । ਫੇਰ ਉਨ੍ਹਾਂ ਇਕ ਸ਼ਾਹੀ ਅਮੀਰ (ਸਰਦਾਰ) ਵਲ ਨੂੰ ਮੂੰਹ ਮੋੜਿਆ ਅਤੇ ਉਸ ਦਾ ਭੋਗ ਵੀ ਪਾ ਦਿਤਾ ਸੀ ਜੇਕਰ ਬਾਦਸ਼ਾਹੀ ਸਿਪਾਹੀ ਉਸ ਨੂੰ ਫੜ ਨਾ ਲੈਂਦੇ । ਇਸ ਤਰੀਕੇ ਨਾਲ ਫੜਕੇ ਲਿਆਂਦੇ ਸਿੱਖਾਂ ਨੇ ਸਿੱਖੀ ਦੀ ਜੋਤ ਨੂੰ ਜਗਦਿਆਂ ਰੱਖਣ ਲਈ ਆਪਣੇ ਪ੍ਰਾਣਾਂ ਦੀ ਅਹੁਤੀ ਦੇ ਦਿਤੀ ।
ਸਿਰ ਜਾਵੇ ਤਾਂ ਜਾਵੇ ਸਾਡਾ ਸਿੱਖੀ ਸਿਦਕ ਨਾ ਜਾਵੇ ਦੇ ਪੂਰਨੇ ਪਾ ਕੇ ਦਸ ਦਿਤਾ ।

(ਬਾਕੀ ਪੰਨਾ ੩੯੨ ਤੇ)

[1]ਪੀਠ ਮਰੈ ਲਰਕੈ ਤਿਹ ਮਾਸ ਕੋ ਜੰਬਕ ਗੀਧ ਨ ਖਾਤੇ ॥ ਬੋਲਤ ਬੀਰ ਸੁ ਏਕ ਫਿਰੈ ਮਨੋ ਡੋਲਤ ਕਾਨਨ ਮੈ ਗਜ ਮਾਤੇ ॥੧੭੪੯॥ ਸ੍ਵੈਯਾ ॥ [2]ਪਾਨ ਕ੍ਰਿਪਾਨ ਗਹੀ ਘਨਿਸਆਮ ਬਡੇ ਰਿਪ ਤੇ ਬਿਨ ਪ੍ਰਾਨ ਕੀਏ ॥ ਗਜ ਬਾਜਨ ਕੇ ਅਸਵਾਰ ਹਜਾਰ ਮੁਰਾਰ ਸੰਘਾਰ ਬਿਦਾਰ ਦੀਏ ॥ [3]ਅਰ ਏਕਨ ਕੇ ਸਿਰ ਕਾਟਿ ਦਏ ਇਕ ਬੀਰਨ ਕੇ ਦਏ ਫਾਰ ਹੀਏ ॥ ਮਨੋ ਕਾਲ ਸਰੂਪ ਕਰਾਲ ਲਖਯੋ ਹਰਿ ਸਤ੍ਰ ਭਜੇ ਇਕ ਮਾਰ ਲੀਏ ॥੧੭੫੦॥ ਕਬਿਤੁ ॥ [4]ਰੋਸ ਭਰੇ ਬਹੁਰੋ ਧਨੁਖ ਬਾਨ ਪਾਨ ਲੀਨੋ ਰਿਪਨ ਸੰਘਾਰਤ ਇਉ ਕਮਲਾ ਕੋ ਕੰਤੁ ਹੈ ॥ ਕੇਤੇ ਗਜ ਮਾਰੇ ਰਥੀ ਬ੍ਰਿਥੀ ਕਰ ਡਾਰੇ ਕੇਤੇ ਐਸੋ ਭਯੋ ਜੁੱਧੁ ਮਾਨੋ ਕੀਨੋ ਰੁਦ੍ਰ ਅੰਤੁ ਹੈ ॥ [5]ਸੈਥੀ ਚਮਕਾਵਤ ਚਲਾਵਤ ਸੁਦਰਸਨ ਕੋ ਕਹੈ ਕਬਿ ਰਾਮ ਸ੍ਰਮ ਐਸੋ ਤੇਜਵੰਤੁ ਹੈ ॥ ਸ੍ਰਉਨਤ ਰੰਗੀਨ ਪਟ ਸੁਭਟ ਪ੍ਰਬੀਨ ਰਨ ਫਾਗ ਖੇਲ ਪੌਢ ਰਹੇ ਮਾਨੋ ਬਡੇ ਸੰਤ ਹੈ ॥੧੭੫੧॥ [6]ਕਾਨ੍ਹ ਤੇ ਨ ਡਰੇ ਅਰਿ ਅਰਰਾਇ ਪਰੇ ਸਬ ਕਹੈ ਕਬਿ ਸਯਾਮ ਲਰਬੇ ਕਉ ਉਮਗਤਿ ਹੈ ॥ ਰਨ ਮੈ ਅਡੋਲ ਸ੍ਵਾਮਕਾਰ ਜੀ ਅਮੋਲ ਬੀਰ ਗੋਲ ਤੇ ਨਿਕਸ ਲਰੈ ਕੋਪ ਮੈ ਪਗਤ ਹੈ ॥ [7]ਡੋਲਤ ਹੈ ਆਸ ਪਾਸ ਜੀਤਬੇ ਕੀ ਕਰੈ ਆਸ ਤ੍ਰਾਸ ਮਨ ਨੈਕੁ ਨਹੀ ਨ੍ਰਿਪ ਕੇ ਭਗਤ ਹੈ ॥ ਕੰਚਨ ਅਚਲ ਜਿਉ ਅਟਲ ਰਹਿਓ ਜਦੁਬੀਰ ਭੀਰ ਤੀਰ ਸੁਰਮਾ ਨਛਤ੍ਰ ਸੇ ਡਗਤ ਹੈ ॥੧੭੫੨॥ ਸ੍ਵੈਯਾ ॥ [8]ਇਹ ਭਾਂਤਿ ਇਤੇ ਜਦੁਬੀਰ ਘਿਰਿਓ ਉਤ ਕੋਪ ਹਲਾਯੁਧ ਬੀਰ ਸੰਘਾਰੇ ॥ ਬਾਨ ਕਮਾਨ ਕ੍ਰਿਪਾਨਨ ਪਾਨ ਧਰੇ ਬਿਨ ਪ੍ਰਾਨ ਪਰੇ ਛਿਤ ਮਾਰੇ ॥ [9]ਟੂਕ ਅਨੇਕ ਕੀਏ ਹਲਿ ਸੋ ਬਲ ਕਾਤਰ ਦੇਖਿ ਭਜੇ ਬਿਸੰਭਾਰੇ ॥ ਜੀਤਤ ਭਯੋ ਮੁਸਲੀ ਰਨ ਮੈ ਅਰਿ ਭਾਜਿ ਚਲੇ ਤਬ ਭੂਪ ਨਿਹਾਰੇ ॥੧੭੫੩॥ ਸ੍ਵੈਯਾ ॥ [10]ਚਕ੍ਰਿਤ ਹੁਇ ਚਿਤ ਬੀਚ ਜਮੁਪਤਿ ਅਪੁਨੀ ਸੈਨ ਕਉ ਬੈਨ ਸੁਨਾਯੋ ॥ ਭਾਜਤ ਜਾਤ ਕਹਾ ਰਨ ਤੇ ਭਟ ਜੁੱਧੁ ਨਿਦਾਨ ਸਮੋ ਅਬ ਆਯੋ ॥ [11]ਇਉ ਲਲਕਾਰ ਕਹਿਓ ਦਲ ਕੋ ਤਬ ਸ੍ਰਉਨਨ ਮੈ ਸਬਹੂ ਸੁਨ ਪਾਯੋ ॥ ਸਸਤ੍ਰ ਸੰਭਾਰ ਫਿਰੇ ਤਬਹੀ ਅਤਿ ਕੋਪ ਭਰੇ ਹਠ ਜੁਧੁ ਮਚਾਯੋ ॥ ੧੭੫੪॥ [12]ਬੀਰ ਬਡੇ ਰਨਧੀਰ ਸੋਊ ਜਬ ਆਵਤ ਸ੍ਰੀ ਜਦੁਬੀਰ ਨਿਹਾਰੇ ॥ ਸਯਾਮ ਭਨੈ ਕਰ ਕੋਪਤਿ ਹੀ ਛਿਨ ਸਾਮੁਹੇ ਹੋਇ ਹਰਿ ਸਸਤ੍ਰ ਪ੍ਰਹਾਰੇ ॥ [13]ਏਕਨ ਕੇ ਕਰ ਕਾਟਿ ਦਏ ਇਕ ਮੁੰਡ ਬਿਨਾ ਕਰ ਭੂ ਪਰ ਡਾਰੇ ॥ ਜੀਤ ਕੀ ਆਸ ਤਜੀ ਅਰ ਏਕ ਨਿਹਾਰਕੈ ਡਾਰ ਹਥਯਾਰ ਪਧਾਰੇ ॥੧੭੫੫॥ ਦੋਹਰਾ ॥ [14]ਜਬ ਹੀ ਅਤਿ ਦਲ

---

(ਪੰਨਾ ੩੯੧ ਦੀ ਬਾਕੀ)

ਸ੍ਰੀ ਦਸਮੇਸ਼ ਸੁਆਮੀ ਰਾਮ ਤੇ ਸ਼ਾਮ ਦੇ ਅਲਾਮੀ ਐਵੇਂ ਸਮਾਂ ਬਿਤਾਉਣ ਲਈ ਨਹੀਂ ਖੜਗ ਸਿੰਘ ਜਿਹੇ ਜੋਧਿਆਂ ਦੀ ਕਥਾ ਚਲਾਈਆ ਜਾ ਤੁਕ ਬੰਦੀ ਕਰਦੇ ਰਹੇ ਬਲਿ ਕੇ ਉਹ ਇਹਨਾਂ ਕਥਾਂ ਕਹਾਣੀਆਂ ਕਰਕੇ ਸੂਰਬੀਰਤਾ ਦਾ ਜੌਹਰ ਸਿੱਖਾਂ ਵਿਚ ਭਰਦੇ ਰਹੇ ਸਨ। ਅਸੀਂ ਪਾਸੀ ਪੁਣਾ ਕਰਕੇ ਆਪ ਤਾਂ ਸ੍ਰੀ ਦਸਮ ਗ੍ਰੰਥ ਕੀ ਪੜ੍ਹਨਾ ਸੀ ਦੂਜਿਆਂ ਨੂੰ ਨਾ ਪੜ੍ਹਨ ਦੀ ਸਿੱਖਿਆ ਦੀ ਬਹਾਦਰੀ ਭਖਾ ਰਹੇ ਹਾਂ। ਐਵੇਂ ਨਹੀਂ ਗੁਰਬਾਣੀ ਕਹਿ ਦਿਤਾ :—
ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮ ਕਾਲਿ ॥ਪੰ:੨੩੫॥ਮ:੪॥
ਜੇ ਖੜਗ ਸਿੰਘ ਰਾਜੇ ਨੇ ਜਮ ਕਾਲ ਦੀ ਪ੍ਰਵਾਹ ਤੇ ਭੈ ਨਹੀਂ ਕੀਤੀ ਤਾਂ ਗੁਰੂ ਦੇ ਸਿੰਘ ਕਦੋਂ ਡਰਦੇ ਹਨ ਰਾਜੇ ਖੜਗ ਸਿੰਘ ਦਾ ਜੀਵਨ ਇਤਿਹਾਸ ਸਿੱਖਾਂ ਲਈ ਜੀਵਨ ਤੇ ਘੋਲ ਤੇ ਨਿਧੜਕਤਾ ਜਣ ਭੂਮੀ ਦੇ ਵਿਚ ਜੌਹਰ ਸਿਦਕ ਅਤੇ ਪ੍ਰਭੂ ਪ੍ਰਾਪਤੀ ਲਈ ਧਾਰਮਕ, ਅਲੌਕਕ, ਸਿਧਾਂਤਕ ਸਿਖਯਾ ਭਰਪੂਰ ਖਜਾਨਾ ਹੈ। ਸ੍ਰੀ ਰਾਮ ਤੇ ਸ਼ਜਾਮ ਕਵੀ ਗੁਰੂ ਗੋਬਿੰਦ ਸਿੰਘ ਨੇ ਸਿੰਘ ਲਈ ਪੂਰਨੇ ਪਾ ਕੇ ਇਹਨਾਂ ਰਾਹਾਂ ਤੇ ਤੁਰਨ ਦੀ ਸਿਖਯਾ ਦਿਤੀ ਹੈ ਜਿਸ ਤੇ ਗੁਰਸਿੱਖ ਬੜੀ ਬਹਾਦਰੀ ਨਾਲ ਚਲਦੇ ਤੇ ਤੁਰਦੇ ਆਏ ਹਨ।
ਆਓ ਅਸੀਂ ਵੀ ਦਸਮੇਸ਼ ਪਉੜੀ ਦੇ ਡੰਡੇ ਡਰਕੇ ਉਤੇ ਚੜ੍ਹਨ ਦਾ ਜਤਨ ਕਰੀਏ
ਪ੍ਰਾਚੀਨ ਪੰਥ ਪ੍ਰਕਾਸ਼ ਤੇ ਸਿੱਖ ਲਹਿਰ ॥ ਲੇ: ਪ੍ਰਿ: ਲਾਭ ਸਿੰਘ ਸ਼ਹੀਦ (ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ। ਸਿੱਖ ਫੁਲਵਾੜੀ ਪੰ: ੨੫ ਵਿਚੋਂ ਜਰੂਰੀ ਅੰਸ਼ ਪਾਠਕਾਂ ਦੀ ਭੇਟ ਹਨ। ਅਪ੍ਰੈਲ ੧੯੯੫
ਪ੍ਰਾਚੀਨ ਪੰਥ ਪ੍ਰਕਾਸ਼ ਦੇ ਅਧਾਰ ਤੇ ਸਿਖ ਲਹਿਰ ਨੂੰ ਸਮਝਣ ਤੋਂ ਪਹਿਲਾਂ ਸਾਨੂੰ ਇਸ ਪੁਸਤਕ ਦੇ ਲੇਖਕ ਦੇ ਮਨੋਰਥ ਤੇ ਪ੍ਰਤਿਭਾ ਨੂੰ ਸਮਝਣਾ ਜਰੂਰੀ ਜਾਪਦਾ ਹੈ। ਆਪਣੀ ਪੁਸਤਕ ਇਤਿਹਾਸ ਕੀ ਹੈ ਵਿਚ ਈ ਐਚ ਕਾਰ ਲਿਖਦਾ ਹੈ ਕਿ ਤੁਸੀਂ ਕਿਸੇ ਇਤਿਹਾਸਕ ਦੀ ਲਿਖਤ ਤਦ ਤਕ ਪੂਰੀ ਤਰ੍ਹਾਂ ਜਾਣ ਪਛਾਣ ਨਹੀਂ ਕਰਦੇ ਜਦ ਤਕ ਤੁਹਾਨੂੰ ਲਿਖਾਰੀ ਦੇ ਉਸ ਨੁਕਤਾ ਨਿਗਾਹ ਦੀ ਸਮਝ ਨਹੀਂ ਜਿਸ ਨੁਕਤਾ ਨਿਗਾਹ ਤੋਂ ਉਸ ਨੇ ਉਹ ਰਚਨਾ ਕੀਤੀ ਹੋਵੇ। ਫਿਰ ਅਜੇਹੇ ਨੁਕਤਾ ਨਿਗਾਹ ਦੀਆਂ ਜੜ੍ਹਾਂ ਆਪਣੇ ਆਪ ਵੀ ਕਿਸੇ ਇਤਿਹਾਸਕ ਤੇ ਸਮਾਜਿਕ ਪਿਛੋਕੜ ਵਿਚ ਲੱਗੀਆਂ ਹੁੰਦੀਆਂ ਹਨ

(ਬਾਕੀ ਪੰਨਾ ੩੯੩ ਤੇ)

੧. ਜਿਹੜੇ ਮਰ ਗਏ ਹਨ ਉਹਨਾਂ ਦੇ ਮਾਸ ਨੂੰ ਗਿੱਦੜ ਤੇ ਗਿਰ੍ਹਾਂ ਵੀ ਨਹੀਂ ਖਾਂਦੇ ਕਾਇਰ ਸਮਝ ਕੇ "ਦੇਹੀਂ ਗ੍ਰਿਝ ਨੇ ਖਾ ਲਈ ਪਾਪੀ ਬੰਦਿਆਂ ਦੀ" "ਦੇਹੀ ਗ੍ਰਿਝ ਨ ਖਾਈ ॥" (ਆਦਿ ਬਾਣੀ) ਇਕ ਸੂਰਮੇ ਐਉਂ ਲਲਕਾਰੇ ਮਾਰਦੇ ਫਿਰਦੇ ਹਨ ਜਿਵੇਂ ਜੰਗਲ ਦੇ ਵਿਚ ਮਸਤੇ ਹੋਏ ਹਾਥੀ ਫਿਰਦੇ ਹਨ ॥੧੭੪੯॥

੨. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਨੇ ਹੱਥ ਵਿਚ ਕ੍ਰਿਪਾਨ ਫੜ ਲਈ ਹੈ ਬਹੁਤ ਸਾਰੇ ਵੈਰੀਆ ਦੇ ਪ੍ਰਾਣ ਕੱਢ ਦਿਤੇ । ਹਾਥੀ ਘੋੜਿਆਂ ਦੇ ਅਸਵਾਰ ਮੁਰ ਦੈਂਤ ਦੇ ਵੈਰੀ ਕ੍ਰਿਸ਼ਨ ਨੇ ਹਜ਼ਾਰਾਂ ਹੀ ਵੈਰੀ ਮਾਰ ਕੇ ਮੁਕਾ ਦਿਤੇ ।

੩. ਇਕਨਾ ਦੇ ਤਾਂ ਸਿਰ ਹੀ ਕੱਟ ਦਿਤੇ ਨੇ, ਇਕਨਾ ਜੋਧਿਆ ਦੇ ਹਿਰਦੇ ਚੀਰ ਕੇ ਪਾੜ ਦਿਤੇ ਨੇ ਜਾਂ ਕਾਲ ਕਰਾਲ ਦਾ ਭਿਆਨਕ ਰੂਪ ਵਿਖਾਈ ਦਿੰਦਾ ਹੈ ਕ੍ਰਿਸ਼ਨ ਜੀ ਅੱਗੋ ਵੈਰੀ ਭੱਜ ਗਏ ਤੇ ਕਈ ਮਾਰ ਲਏ ॥੧੭੫੦॥

੪. ਕਬਿੱਤ ॥ ਰੋਹ ਦੇ ਵਿਚ ਭਰਕੇ ਹੱਥ ਵਿਚ ਤੀਰ ਕਮਾਣ ਲੈ ਕੇ ਮਾਇਆ ਪਤੀ ਕ੍ਰਿਸ਼ਨ ਨੇ ਵੈਰੀਆਂ ਨੂੰ ਮਾਰ ਦਿਤਾ ਹੈ । ਕਿਤਨੇ ਹਾਥੀ ਮਾਰ ਦਿਤੇ ਕਈ ਰਥਵਾਨਾਂ ਨੂੰ ਰਥਾਂ ਬਿਨ ਕੀਤਾ । ਜਾਣੋ ਸ਼ਿਵਜੀ ਸੰਸਾਰ ਦੀ ਰਚਨਾ ਦਾ ਅੰਤ ਕਰਨ ਤੇ ਤੁੱਲ ਗਿਆ ਹੈ ।

੫. ਕਦੇ ਬਰਛੀ ਨੂੰ ਚਮਕਾਉਂਦਾ ਹੈ ਕਦੀ ਸੁਦਰਸ਼ਨ ਚੱਕ੍ਰ ਚਲਾਉਂਦਾ ਹੈ ਰਾਮ ਕਵੀ ਜੀ ਕਹਿੰਦੇ ਹਨ ਕਿ ਸਜਾਮ ਕ੍ਰਿਸ਼ਨ ਏਹੋ ਜਿਹਾ ਤੇਜਵਾਨ ਹੈ । ਸੂਰਮਿਆਂ ਦੇ ਬਸਤ੍ਰ ਇਸ ਤਰ੍ਹਾਂ ਰੰਗੇ ਗਏ ਜਾਣੋ ਸੂਰਮੇ ਰਣ ਦੇ ਵਿਚ ਫੱਗਣ ਦੇ ਮਹੀਨੇ ਹੋਲੀ ਖੇਡਕੇ ਐਉਂ ਪਏ ਹਨ ਜਿਵੇਂ ਥਕੇ ਸੰਤ ਪਏ ਹੁੰਦੇ ਨੇ ॥੧੭੫੧॥

੬. ਜਿਹੜੇ ਸੂਰਮੇ ਦਲੇਰੀ ਨਾਲ ਲੜਦੇ ਹਨ ਉਹ ਕ੍ਰਿਸ਼ਨ ਜੀ ਕੋਲੋਂ ਡਰਦੇ ਨਹੀਂ ਉਹ ਵੈਰੀ ਜੁੱਧ ਦੇ ਵਿਚ ਬੁੜਕ ਕੇ ਜਾ ਪੈਂਦੇ ਹਨ ਸਾਰੇ ਹੀ ਕਬਿ ਸਜਾਮ ਜੀ ਕਹਿੰਦੇ ਹਨ ਕਿ ਉਹ ਸੂਰਮੇ ਲੜਨ ਦੀ ਚਾਹ ਰਖਦੇ ਹਨ । ਜੁੱਧ ਵਿੱਚ ਡੋਲਦੇ ਨਹੀਂ ਆਪਣੇ ਸੁਆਮੀ ਦੇ ਕੰਮ ਨੂੰ ਅਮੋਲ ਕੀਮਤੀ ਸਮਝਦੇ ਹਨ ਅਤੇ ਘੇਰੇ ਵਿਚੋਂ ਬਾਹਰ ਨਿਕਲਕੇ ਲੜਦੇ ਹਨ ਲਗਨ ਦੇ ਨਾਲ

੭. ਜਿੱਤਣ ਦੀ ਆਸ ਕਰਕੇ ਕ੍ਰਿਸ਼ਨ ਜੀ ਦੇ ਆਲੇ ਦੁਆਲੇ ਘੁੰਮਦੇ ਹਨ ਜਰਾ ਭਰ ਵੀ ਡਰ ਨੇੜੇ ਨਹੀਂ ਮਨ ਦੇ ਵਿਚ ਜੋ ਰਾਜੇ ਜਰਾ ਸਿੰਧ ਦੇ ਭਗਤ ਹਨ । ਜਿਸ ਤਰ੍ਹਾਂ ਸੋਨੇ ਦਾ ਸੁਮੇਰ ਪ੍ਰਬਤ ਅਚੱਲ ਖੜਾ ਹੈ ਹਿਲਦਾ ਨਹੀਂ ਇਸੇ ਤਰ੍ਹਾਂ ਕ੍ਰਿਸ਼ਨ ਜੀ ਉਹਨਾਂ ਸੂਰਮਿਆਂ ਵਿਚ ਅਟੱਲ ਖੜੇ ਹਨ ਉਸਦੇ ਆਲੇ ਦੁਆਲੇ ਸੂਰਮੇ ਤਾਰਿਆਂ ਵਾਂਗ ਲਗਦੇ ਹਨ ॥੧੭੫੨॥

੮. ਸਵੈਯਾ ॥ ਇਧਰ ਜਿਵੇਂ ਤਾਰਿਆਂ ਵਿਚ ਚੰਦ ਘਿਰਿਆ ਹੁੰਦਾ ਹੈ ਤਿਵੇਂ ਕ੍ਰਿਸ਼ਨ ਘਿਰਿਆ ਹੋਇਆ ਹੈ ਉਧਰ ਕ੍ਰੋਧ ਵਿਚ ਆ ਕੇ ਯੁੱਧ ਦੇ ਵਿਚ ਬਲਰਾਮ ਨੇ ਬਹੁਤ ਸਾਰੇ ਸੂਰਮੇ ਮਾਰ ਦਿਤੇ ਹਨ । ਤੀਰ ਕਮਾਣ ਤਲਵਾਰ ਹੱਥਾਂ ਵਿਚ ਫੜੀ ਪ੍ਰਾਣਾਂ ਤੋਂ ਬਿਨਾਂ ਸੂਰਮੇ ਮਾਰੇ ਹੋਏ ਧਰਤੀ ਤੇ ਪਏ ਹਨ ।

੯. ਬਲਰਾਮ ਨੇ ਹਲ ਦੇ ਨਾਲ ਅਨੇਕ ਸੂਰਮਿਆਂ ਦੇ ਟੋਟੇ ਕਰ ਦਿਤੇ ਹਨ ਜਿਸ ਨੂੰ ਵੇਖ ਕੇ ਡਰਾਕਲ ਬੇ ਸੰਭਾਲ ਹੋ ਕੇ ਭੱਜ ਗਏ ਹਨ । ਬਲਰਾਮ ਨੇ ਜੁੱਧ ਜਿੱਤ ਲਿਆ ਹੈ, ਵੈਰੀ ਭੱਜ ਚਲੇ ਹਨ ਜਦ ਰਾਜੇ ਨੇ ਵੇਖਿਆ ॥੧੭੫੩॥

੧੦. ਸਵੈਯਾ ॥ ਸੈਨਾਪਤੀ ਨੇ ਚਿਤ ਵਿਚ ਹੈਰਾਨ ਹੋ ਕੇ ਆਪਣੀ ਸੈਨਾ ਨੂੰ ਕਿਹਾ ਬੋਲ ਕੇ । ਐ ਸੂਰਮਿਓ ! ਭੱਜ ਕੇ ਕਿਥੇ ਜਾਂਦੇ ਹੋ ਜੁੱਧ ਕਰਨ ਦਾ ਤਾਂ ਸਮਾਂ ਹੀ ਹੁਣ ਆਇਆ ਹੈ ।

੧੧. ਜਿਸ ਵੇਲੇ ਇਸ ਤਰ੍ਹਾਂ ਲਲਕਾਰ ਕੇ ਸੈਨਾ ਪਤੀ ਨੇ ਕਿਹਾ ਤਾਂ ਇਹ ਅਵਾਜ਼ ਸਾਰਿਆਂ ਦੇ ਕੰਨਾਂ ਵਿਚ ਜਾ ਪਈ ਤਾਂ ਉਹ ਸ਼ਸ਼ਤਰ ਲੈ ਕੇ ਮੁੜ ਪਏ ਸਾਰੇ ਹੀ ਵੈਰੀ ਕ੍ਰੋਧ ਵਿਚ ਆ ਕੇ ਹਰਿ ਦੇ ਨਾਲ ਜੁੱਧ ਕਰਨ ਲੱਗ ਪਏ ॥੧੭੫੪॥

੧੨. ਜਦੋਂ ਧੀਰਜ ਨਾਲ ਰਣ ਵਿਚ ਜੁੱਧ ਕਰਨ ਵਾਲੇ ਸੂਰਮੇ ਆਉਂਦੇ ਕ੍ਰਿਸ਼ਨ ਨੇ ਵੇਖੇ । ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਗੁੱਸੇ ਵਿਚ ਆ ਕੇ ਉਸੇ ਛਿਨ ਸਾਹਮਣੇ ਹੋ ਕੇ ਹਰਿ ਨੇ ਵੀ ਸ਼ਸ਼ਤਰ ਚੁੱਕ ਲਏ ਅਤੇ

੧੩. ਕਿਸੇ ਦੇ ਹੱਥ ਵੱਢ ਦਿਤੇ ਕਿਸੇ ਨੂੰ ਸਿਰ ਤੋਂ ਬਿਨਾਂ ਕਰ ਦਿਤਾ ਤੇ ਧਰਤੀ ਤੇ ਸੁੱਟ ਦਿਤੇ । ਵੈਰੀ ਨੇ ਜਿੱਤ ਦੀ ਆਸ ਛੱਡ ਦਿਤੀ ਅਤੇ ਬਹੁਤ ਵੇਖ ਕੇ ਹਥਿਆਰ ਸੁੱਟ ਕੇ ਭੱਜ ਗਏ ॥੧੭੫੫॥

੧੪. ਦੋਹਰਾ ॥ ਜਿਸ ਵੇਲੇ ਬਹੁਤ ਸਾਰਾ ਫੌਜ ਦਾ ਦਲ

---

(ਪੰਨਾ ੩੯੨ ਦੀ ਬਾਕੀ)

ਪੁਸਤਕ ਦਾ ਲਿਖਾਰੀ ਰਤਨ ਸਿੰਘ ਭੰਗੂ ਮਹਾਨ ਸਿੱਖੀ ਵਿਰਸੇ ਦਾ ਮਾਲਿਕ ਸੀ । ਉਹ ਮੱਸੇ ਰੰਘੜ ਦਾ ਸਿਰ ਵੱਢਣ ਵਾਲੇ ਪ੍ਰਸਿੱਧ ਸਰਦਾਰ ਮਤਾਬ ਸਿੰਘ ਮੀਰਾ ਕੋਟੀਏ ਰਾਮ ਗੜੀਏ ਦਾ ਪੋਤਾ ਤੇ ਕਰੋੜੀਆ ਮਿਸਲ ਦੇ ਉਘੇ ਸਰਦਾਰ ਸ਼ਾਮ ਸਿੰਘ ਦਾ ਦੋਹਤਾ ਸੀ । ਉਸ ਦੇ ਵੱਡੇ ਵਡੇਰੇ ਸਮੇਂ ਦੀ ਹਕੂਮਤ ਦੀ ਕਰੋਪੀ ਦਾ ਸ਼ਿਕਾਰ ਹੋਏ, ਘੱਲੂਘਾਰਿਆਂ ਦੇ ਲਹੂ ਘਾਣਾ ਵਿਚ ਖਾਲਸੇ ਦੇ ਅੰਗ ਸੰਗ ਰਹੇ । ਉਹਨਾਂ ਨੇ ਸਿੱਖ ਇਤਿਹਾਸ ਕਾਲੇ ਕਾਲਾਂ ਵਿਚ ਸਿੱਖੀ ਦੇ ਬੂਟੇ ਨੂੰ ਆਪਣੀ ਰੱਤ ਦੇ ਪਾਣੀ ਨਾਲ ਸਿੰਜਿਆ । ਰਤਨ ਸਿੰਘ ਭੰਗੂ ਨੇ ਪੁਸਤਕ ਇਹਨਾਂ ਪੰਨਿਆਂ ਤੇ ਦਰਅਸਲ ਉਹਨਾਂ ਵੱਡੇ ਵਡੇਰਿਆਂ ਦੀਆਂ ਹੱਡ ਬੀਤੀਆਂ ਅੱਖੀਂ ਵੇਖੀਆਂ ਸਿੱਖਾਂ ਦੀਆਂ ਸ਼ਕਤੀ ਅੰਦਰ ਸਮਾਈਆਂ ਤੇ ਸੀਨਾ ਬਸੀਨਾ ਸਫਰ ਕਰਦੀਆਂ ਇਤਿਹਾਸਕ ਸਾਖੀਆਂ ਦਾ ਹੀ ਜ਼ਿਕਰ ਕੀਤਾ ਹੈ ਜਿਥੇ ਇਤਿਹਾਸਕ ਘਟਨਾਵਾਂ ਦੇ ਭਾਵੇਂ ਸਿਲਸਲੇਵਾਰ ਮੁਕੰਮਲ ਵੇਰਵੇ ਤਾਂ ਨਹੀਂ ਮਿਲਦੇ ਫੇਰ ਵੀ ਸਿੱਖ ਇਤਿਹਾਸ ਦੇ ਖੋਜੀਆਂ ਤੇ ਪਾਠਕਾਂ ਲਈ ਇਹ ਪੁਸਤਕ (ਪ੍ਰਾਚੀਨ ਪੰਥ ਪਰਕਾਸ਼) ਬੜਾ ਭਰੋਸੇ ਯੋਗ ਪੁਰਾਤਨ ਸੋਮਾ ਹੈ ਉਦਾਹਰਣ ਵਜੋਂ ੧੭੬੨ ਦੇ ਵੱਡੇ ਘੱਲੂਘਾਰੇ ਦਾ ਬ੍ਰਿਤਾਂਤ ਉਸਨੇ ਆਪਣੇ ਬਾਪ ਤੇ ਚਾਚੇ ਪਾਸੋਂ ਸੁਣਕੇ ਲਿਖਿਆ ਹੈ । ਉਹ ਦੋਵੇਂ ਹੀ ਦਲ ਖਾਲਸਾ ਦੇ ਨਾਲ ਉਸ ਸਮੇਂ ਕੁਪਰਹੀੜੇ ਦੇ ਸਥਾਨ ਤੇ ਮੌਜੂਦ ਸਨ । ਰਤਨ ਸਿੰਘ ਭੰਗੂ ਕੋਈ ਕਵੀ ਨਹੀਂ ਸੀ ਤਾਂ ਨਾ ਹੀ ਅਜੋਕੇ ਵਿਦਵਾਨ ਉਸ ਨੂੰ ਤਕਨੀਕੀ ਅਰਥਾਂ ਵਿਚ ਕੋਈ ਨਿਪੁੰਨ ਇਤਿਹਾਸਕਾਰ ਹੀ ਪਰਵਾਨਦੇ ਹਨ ਫੇਰ ਵੀ ਉਸ ਨੇ ਕਵਿਤਾ ਵਿਚ ਇਤਿਹਾਸ ਲਿਖਿਆ ਹੈ । ਅਜੇਹਾ ਕਿਉਂ ? ਇਸ ਦਾ ਉੱਤਰ ਸਾਨੂੰ ਇਕ ਉਘੇ ਵਿਦਵਾਨ ਦੇ ਕਥਨ ਵਿਚੋਂ ਮਿਲਦਾ ਹੈ ਕਿ ਕਿਸੇ ਨਿਪੁੰਨ ਇਤਿਹਾਸਕਾਰ ਲਈ ਇਤਿਹਾਸ ਦਾ ਮਨੋਰਥ ਨਿਰੋਲ ਆਦਰਸ਼ਵਾਦੀ ਸਿੱਖਿਆ ਦੇਣ ਨਾਲੋਂ ਵਿਵਹਾਰਕ ਜੀਵਨ ਨੂੰ ਨਿਰੋਈ ਸੇਧ ਦੇਣਾ ਜ਼ਰੂਰੀ ਹੁੰਦਾ ਹੈ । ਉਸਦੀ ਲਿਖਤ ਦਾ ਆਸ਼ਾ ਖੁਸ਼ ਕਰਨ ਤੇ ਕਿਸੇ ਸਮੇਂ ਦੇ ਟਾਕਰੇ ਲਈ ਸਮਾਜ ਨੂੰ ਸੁਚੇਤ ਤੇ ਤਤਪਰ ਕਰਨ ਵਿਚ ਹੁੰਦਾ ਹੈ । ਪ੍ਰਾਚੀਨ ਪੰਥ ਪ੍ਰਕਾਸ਼ ਦੇ ਸਬੰਧ ਵਿਚ ਇਹ ਕਥਨ ਬਿਲਕੁਲ ਸਹੀ ਢੁਕਦਾ ਹੈ ।

੧੮੦੩ ਈ: ਵਿਚ ਅੰਗਰੇਜ਼ ਨੇ ਦਿਲੀਓਂ ਮਰਹੱਟੇ ਨਸਾ ਦਿਤੇ । ਉਥਾ ਅੰਗਰੇਜ਼ ਜਰਨੈਲ ਸਰ ਡੇਵਿਡ ਡਾਕਟਰ ਲੋਨੀ ਦਿੱਲੀ ਅੰਗਰੇਜ਼ੀ ਸਰਕਾਰ ਦਾ ਪੋਲੀਟੀਕਲ ਏਜੰਟ ਨਿਯੁਕਤ ਹੋਇਆ । ਅੰਗਰੇਜ਼ਾਂ ਵੱਲੋਂ ਡਾਕਟਰ ਕੈਪਟਨ ਮਰੇ ਲੁਧਿਆਣੇ ਵਿਖੇ ਈਸਟ ਇੰਡੀਆ ਕੰਪਨੀ ਦਾ ਨੌਕਰ ਸੀ । ਉਹ ਦਿੱਲੀ ਦੇ ਸਿਆਸੀ ਮਾਮਲਿਆਂ ਦਾ ਵੀ ਇੰਚਾਰਜ ਸੀ । ਦਿੱਲੀ ਤੇ ਕਬਜ਼ੇ ਤੋਂ ਬਾਅਦ ਅੰਗ੍ਰੇਜ਼ ਪੰਜਾਬ ਤੇ ਕਾਬਜ਼ ਹੋਣਾ ਚਾਹੁੰਦੇ ਸਨ । ਪਰ ਉਹ ਸ਼ਕਤੀਸ਼ਾਲੀ ਖਾਲਸਾ ਰਾਜ ਨਾਲ ਲੜਾਈ ਸਹੇੜਨ ਤੋਂ ਪਹਿਲਾ ਇਹ ਜਾਨਣਾ ਚਾਹੁੰਦੇ ਸਨ ਕਿ ਸਿੱਖ ਕਿਸ ਤਰ੍ਹਾਂ ਦੇ ਲੋਕ ਹਨ । ਸਿੱਖਾਂ ਬਾਰੇ ਜਿਸ ਭੁਲੇਖੇ ਦਾ ਸ਼ਿਕਾਰ ਮੁਗਲ ਤੇ ਅਫਗਾਨ ਹੋਏ ਹੁਣ ਲਗਦੀ ਤੋਂ ਚਤੁਰ ਅੰਗ੍ਰੇਜ਼ ਉਸ ਭੁੱਲ ਦਾ ਸ਼ਿਕਾਰ ਹੋਣਾ ਨਹੀਂ ਚਾਹੁੰਦਾ ਸੀ । ਉਹ ਸਮਝਦਾ ਸੀ ਕਿ ਗਲਤ ਮਨੌਤਾਂ ਤੇ ਧਾਰਨਾਵਾਂ ਗਲਤ ਸਿੱਟਿਆਂ ਨੂੰ ਜਨਮ ਦਿੰਦੀਆਂ ਹਨ । ਆਕਟਰ ਲੋਨੀ ਨੇ ਮਰੇ ਨੂੰ ਸਿੱਖੀ ਦਾ ਸਹੀ ਇਤਿਹਾਸ ਲਿਖਵਾਉਣ ਦੀ ਤਦਾਇਤ ਕੀਤੀ । ਕੈਪਟਨ ਮਰੇ ਨੇ ਇਸ ਹੁਕਮ ਦੀ ਪਾਲਣਾ ਵਜੋਂ ਇਹ ਕੰਮ ਮੌਲਵੀ ਬੂਟੇ ਸ਼ਾਹ ਨੂੰ ਸੌਂਪਿਆ । ਰਤਨ ਸਿੰਘ ਭੰਗੂ ਨੂੰ ਜਦ ਇਸ ਗਲ ਦਾ ਪਤਾ ਲੱਗਾ ਤਾਂ ਉਸ ਕੈਪਟਨ ਮਰੇ ਨੂੰ ਮਿਲਿਆ ਤੇ ਉਸ ਨੂੰ ਸੁਚੇਤ ਕੀਤਾ ਸਾਡਾ ਦੁਸ਼ਮਣਾਂ ਨਾਲ ਤਾਂ ਖੰਡਾ ਖੜਕਦਾ ਆਇਆ ਹੈ ਕਿਹਾ ਹੈ । ਦੁਸ਼ਟ ਮੁਗਲ ਬਾਦਸ਼ਾਹ ਨੇ ਪੰਥ ਦੀ ਸੁਤੰਤ੍ਰ ਹਸਤੀ ਨੂੰ ਨਹੀਂ ਪ੍ਰਵਾਨਿਆ, ਸਗੋਂ ਸਾਨੂੰ ਆਪਣੀ ਰੰਜਸ਼ ਦੇਖਿਆ ਹੈ ਜੋ ਸਰਾਸਰ ਝੂਠ ਹੈ ਇਹ ਮੌਲਵੀ ਸਹੀ ਇਤਿਹਾਸ ਨਹੀਂ ਲਿਖੇਗਾ । ਅੰਗਰੇਜ਼ ਗੱਲ ਭਾਂਪ ਗਿਆ ਤੇ ਉਸ ਨੇ ਰਤਨ ਸਿੰਘ ਭੰਗੂ ਪਾਸੋਂ ਸਿੱਖ ਇਤਿਹਾਸ ਸੁਨਣਾ ਵੀ ਮੰਨ ਲਿਆ ਸੀ ਇਸ ਪੁਸਤਕ ਵਿਚ ਉਹ ਹੀ ਬਿਰਤਾਂਤ ਦਰਜ ਹੈ ਜੋ ਰਤਨ ਸਿੰਘ ਭੰਗੂ ਨੇ ਕੈਪਟਨ ਮੁਰੇ ਨੂੰ ੧੮੩੬ ਬਿ: ਵਿਚ ਜ਼ਬਾਨੀ ਸੁਣਾਇਆ, ਜਿਸ ਨੂੰ ਬਾਦ ਵਿਚ ਉਸਨੇ ਛੰਦ ਬੰਦ ਕੀਤਾ -੧੮੯੮। ਬਿ: ਵਿਚ ਲਿਖਤੀ ਰੂਪ ਦਿਤਾ । ਰਤਨ ਸਿੰਘ ਭੰਗੂ ੧੯੦੩ ਬਿ: ਵਿਚ ਅਕਾਲ ਚਲਾਣਾ ਕਰ ਗਿਆ ਅਤੇ ੧੮੪੧ ਈ: ਵਿਚ ਜਦੋਂ ਹੋਏ ਪੰਥ ਪ੍ਰਕਾਸ਼ ਲਿਖਿਆ ਗਿਆ ਤਾਂ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਨੂੰ ਦੋਸ਼ੀ ਦੇ ਸਾਲ ਗੁਜ਼ਰ ਚੁਕੇ ਸਨ । ਰਤਨ ਸਿੰਘ ਭੰਗੂ ਸਿੱਖ ਰਾਜ ਦਾ ਭਵਿੱਖ ਤੇ ਅੰਗਰੇਜ਼ਾਂ ਦੀ ਕੁਟਲਤਾ ਤੋਂ ਅਨਜਾਣ ਨਹੀਂ ਸੀ । ਉਸ ਨੇ ਪੰਥ ਪ੍ਰਕਾਸ਼ ਅੰਦਰ ਭਾਵੇਂ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਅਹਮਦਸ਼ਾਹ ਦੇ ਆਖਰੀ ਹਮਲਿਆਂ ਤੱਕ ਦੀਆਂ ਘਟਨਾਵਾਂ ਦੇ ਵੇਰਵੇ ਦਿਤੇ ਹਨ ਪਰ ਏਥੋਂ ਗੁਰ ਇਤਿਹਾਸ ਦਾ ਉਸਦਾ ਹੀ ਸੰਖੇਪ ਵਰਣਨ ਹੈ । ਜਿਸ

(ਬਾਕੀ ਪੰਨਾ ੩੯੪ ਤੇ)

[1]ਭਜਿ ਗਯੋ ਤਬ ਨ੍ਰਿਪ ਕੀਓ ਉਪਾਇ ॥ ਆਪਨ ਮੰਤ੍ਰੀ ਸੁਮਤਿ ਕਉ ਲੀਨੋ ਨਿਕਟਿ ਬੁਲਾਇ ॥੧੭੫੬॥ [2]ਦ੍ਵਾਦਸ ਛੂਹਨ ਸੈਨ ਅਬ ਲੈ ਧਾਵਹੁ ਤੁਮ ਸੰਗ ॥ ਸਸਤ੍ਰ ਅਸਤ੍ਰ ਭੂਪਤਿ ਦਯੋ ਅਪਨੋ ਕਵਚ ਨਿਖੰਗ ॥੧੭੫੭॥ [3]ਸੁਮਤਿ ਚਲਤ ਰਨ ਇਉ ਕਹਯੋ ਸੁਨੀਏ ਬਚਨ ਨ੍ਰਿਪਾਲ ॥ ਹਰਿ ਹਲਧਰ ਕੇਤਕ ਬਲੀ ਕਰੋ ਕਾਲ ਕੋ ਕਾਲ ॥੧੭੫੮॥ ਚੌਪਈ ॥[4] ਇਉ ਕਹਿ ਜਰਾਸਿੰਧ ਸਿਉ ਮੰਤ੍ਰੀ ॥ ਸੰਗ ਲੀਏ ਤਿਹ ਅਧਿਕ ਬਜੰਤ੍ਰੀ ॥ [5]ਮਾਰੂ ਰਾਗ ਬਜਾਵਤ ਧਾਯੋ ॥ ਦ੍ਵਾਦਸ ਛੂਹਣ ਲੈ ਦਲੁ ਆਯੋ ॥੧੭੫੯॥ ਦੋਹਰਾ ॥[6] ਸੰਕਰਖਣ ਹਰਿ ਸੋਂ ਕਹਯੋ ਕਰੀਐ ਕਵਨ ਉਪਾਇ ॥ ਸੁਮਤਿ ਮੰਤ੍ਰ ਦਲ ਪ੍ਰਬਲ ਲੈ ਰਨ ਮਧਿ ਪਹੁਚਯੋ ਆਇ ॥੧੭੬੦॥ ਸੋਰਠਾ ॥[7] ਤਬ ਬੋਲਿਓ ਜਦੁਬੀਰ ਢੀਲ ਤਜੋ ਬਲ ਹਲਿ ਗਹੋ ॥ ਰਹੀਯੋ ਤੁਮ ਮਮ ਤੀਰ ਆਗੈ ਪਾਛੈ ਜਾਹਿ ਜਿਨ ॥੧੭੬੧॥ ਸ੍ਵੈਯਾ ॥[8] ਰਾਮ ਲੀਯੋ ਧਨੁ ਪਾਨ ਸੰਭਾਰ ਧਸਯੋ ਤਿਨ ਮੈ ਮਨ ਕੋਪੁ ਬਢਾਯੋ ॥ ਬੀਰ ਅਨੇਕ ਹਨੇ ਤਿਹ ਠਉਰ ਘਨੋ ਅਰਿ ਸਿਉ ਤਬ ਜੁਧੁ ਮਚਾਯੋ ॥ [9]ਜੋ ਕੋਊ ਆਇ ਭਿਰਯੋ ਬਲ ਸਿਉ ਅਤਿ ਹੀ ਸੋਊ ਘਾਇਨ ਕੇ ਸੰਗ ਘਾਯੋ ॥ ਮੂਰਛ ਭੂਮ ਗਿਰੇ ਭਟ ਝੂਮ ਰਹੇ ਰਨ ਮੈ ਤਿਨ ਸਾਮੁਹੇ ਧਾਯੋ ॥੧੭੬੨॥ ਸ੍ਵੈਯਾ ॥[10] ਕਾਨ੍ਹ ਕਮਾਨ ਲੀਏ ਕਰ ਮੈ ਰਨ ਮੈ ਜਬ ਕੇਹਰਿ ਜਿਉ ਭਭਕਾਰੇ ॥ ਕੋ ਪ੍ਰਗਟਿਓ ਭਟ ਐਸੋ ਬਲੀ ਜਗ ਧੀਰ ਧਰੇ ਹਰਿ ਸੋ ਰਨ ਪਾਰੇ ॥ [11]ਅਉਰ ਸੁ ਕਉਨ ਤਿਹੂ ਪੁਰ ਮੈ ਬਲਿ ਸਯਾਮ ਸਿਉ ਬੈਰ ਕੋ ਭਾਉ ਬਿਚਾਰੇ ॥ ਜੋ ਹਠ ਕੈ ਕੋਊ ਜੁਧੁ ਕਰੈ ਸੁ ਮਰੈ ਪਲ ਮੈ ਜਮਲੋਕ ਸਿਧਾਰੇ ॥੧੭੬੩॥ ਸ੍ਵੈਯਾ ॥[12] ਜਬ ਜੁਧੁ ਕੋ ਸਯਾਮ ਜੂ ਰਾਮ ਚਢੇ ਤਬ ਕਉਨ ਬਲੀ ਰਨ ਧੀਰ ਧਰੈ ॥ ਜੋਊ ਚਉਦਹ ਲੋਕਨ ਕੋ ਪ੍ਰਤਪਾਲ ਨ੍ਰਿਪਾਲ ਸੁ ਬਾਲਕ ਜਾਨ ਲਰੈ ॥ [13]ਜਿਹ ਨਾਮ ਪ੍ਰਤਾਪ ਤੇ ਪਾਪ ਟਰੈ ਤਿਹ ਕੋ ਰਨ ਭੀਤਰ ਕਉਨ ਹਰੈ ॥ ਮਿਲਿ ਆਪਸਿ ਮੈ ਸਬ ਲੋਕ ਕਹੈ ਰਿਪ ਸਿੰਧਜਰਾ ਬਿਨ ਆਈ ਮਰੈ ॥੧੭੬੪॥ ਸੋਰਠਾ ॥[14] ਇਤ ਏ ਕਰਤ ਬਿਚਾਰ ਸੁਭਟ ਲੋਕ ਨ੍ਰਿਪ ਕਟਕ ਮੈ ॥ ਉਤ ਬਲ ਸਸਤ੍ਰ ਸੰਭਾਰ ਧਾਇ ਪਰਯੋ ਨਾਹਨਿ ਡਰਯੋ ॥੧੭੬੫॥ ਸ੍ਵੈਯਾ ॥[15] ਮੂਸਲ ਲੈ ਮੁਸਲੀ ਕਰ ਮੈ ਅਰਿ ਕੋ ਪਲ ਮੈ ਦਲ ਪੁੰਜ ਹਰਯੋ ਹੈ ॥ ਬੀਰ ਪਰੇ ਧਰਨੀ ਪਰ ਘਾਇਲ ਸ੍ਰਉਨਤ ਸਿਉ ਤਨ ਤਾਹਿ ਭਰਯੋ ਹੈ ॥ [16]ਤਾ ਛਬਿ ਕੋ ਜਸ ਉਚ ਮਹਾਂ ਮਨ ਬੀਚ ਬਿਚਾਰ ਕੈ ਸਯਾਮ ਕਰਯੋ ਹੈ ॥ ਮਾਨਹੁ ਦੇਖਨ ਕਉ ਰਨ ਕਉਤਕ ਕ੍ਰੋਧ

(ਪੰਨਾ ੩੯੩ ਦੀ ਬਾਕੀ)

ਸੰਖਿਪ ਵਰਨਣ ਰਾਹੀ ਉਹ ਸਿੱਖ ਧਰਮ ਦੀ ਵਿਲੱਖਣਤਾ ਸਿੱਧ ਕਰਦਾ ਹੈ ਤੇ ਖਾਲਸਾ ਪੰਥ ਦੀ ਸੁਤੰਤਰ ਹਸਤੀ ਨੂੰ ਰਹਸਵਾਦੀ ਧਾਰਮਿਕ ਅਧਾਰ ਪ੍ਰਦਾਨ ਕਰਦਾ ਹੈ ਪੁਰਾਤਨ ਪੰਥ ਨੂੰ ਰੂਪਮਾਨ ਕਰਨਾ ਹੀ ਉਸ ਉਸਦੀ ਲਿਖਤ ਦਾ ਕੇਂਦਰੀ ਵਿਸ਼ਾ ਹੈ । ਪ੍ਰਾਚੀਨ ਪੰਥ ਪ੍ਰਕਾਸ਼ ਰਾਹੀਂ ਰਤਨ ਸਿੰਘ ਭੰਗੂ ਇਕ ਪਾਸੇ ਅੰਗਰੇਜ਼ਾਂ ਸ਼ਹੀਦੀਆਂ ਦਾ ਵਿਸਥਾਰ ਦਸਕੇ ਉਹ ਖਾਲਸਾ ਪੰਥ ਨੂੰ ਆਪਣੀ ਸੁਤੰਤਰ ਹਸਤੀ ਕਾਇਮ ਰੱਖਣ ਲਈ ਉਹਨਾਂ ਸਤਕਾਰ ਯੋਗ ਬਜ਼ੁਰਗਾਂ ਦੇ ਪਾਇ ਪੂਰਨਿਆਂ ਤੇ ਚੱਲਣ ਦੀ ਪ੍ਰੇਰਨਾ ਦੇ ਰਿਹਾ ਹੈ । ਉਸ ਸਮੇਂ ਦੀ ਗੰਭੀਰਤਾ ਵਿਚਾਰਕੇ ਸ਼ਹੀਦ ਭਾਈ ਤਾਰੂ ਸਿੰਘ ਜੀਦਾ ਸਾਖੀ ਬਾਰ ਬਾਰ ਸੁਨਣ ਦੀ ਤਾਕੀਦ ਕਰ ਰਿਹਾ ਹੈ ਆਪਣੇ ਮਨੋਰਥ ਦੀ ਪੂਰਤੀ ਲਈ ਰਤਨ ਸਿੰਘ ਭੰਗੂ ਕਿਤੇ ਕਿਤੇ ਸਮਾਂ ਸਥਾਨ ਤੇ ਦ੍ਰਿਸ਼ਟਮਾਨ ਪਸਾਰੇ ਦੇ ਹੱਦਾਂ ਬੰਨੇ ਲੰਘ ਕੇ ਅਨੁਭਵ ਦੁਆਰਾ ਅਦ੍ਰਿਸ਼ਟ ਆਤਮਿਕ ਮੰਡਲਾਂ ਦੇ ਦੇਸ਼ ਪੁੱਜ ਜਾਂਦਾ ਹੈ ।

ਲਿਖਾਰੀ ਦੀ ਪ੍ਰਤਿਭਾ ਤੇ ਪੰਥ ਪ੍ਰਕਾਸ਼ ਦੀ ਰਚਨਾ ਦੇ ਮਨੋਰਥ ਬਾਰੇ ਉਪਰੋਕਤ ਚਰਚਾ ਤੋਂ ਬਾਦ ਅਸੀਂ ਹੁਣ ਇਸ ਪੁਸਤਕ ਦੇ ਅਧਾਰ ਤੇ ਸਿੱਖ ਲਹਿਰ ਦੇ ਪ੍ਰਭਾਵ ਦਾ ਵਿਸ਼ਲੇਸ਼ਣ ਕਰਦੇ ਹਾਂ । ਸਿੱਖ ਲਹਿਰ ਇਕ ਧਾਰਮਿਕ ਲਹਿਰ ਸੀ, ਸਿੱਖ ਧਰਮ ਦਾ ਆਦਰਸ਼ ਖਾਲਸਾ ਸਰੂਪ ਵਿਚ ਸਾਕਾਰ ਹੋਇਆ ਅਤੇ ਖਾਲਸਾਈ ਸਰੂਪ ਸਿੱਖ ਲਹਿਰ ਦੇ ਰੂਪ ਵਿਚ ਪ੍ਰਕਾਸ਼ ਮਾਨ ਹੋਇਆ । ਧਰਮ ਦਾ ਸਬੰਧ ਜੀਵਨ ਦੇ ਸਾਰੇ ਪੱਖਾਂ ਨਾਲ ਹੁੰਦਾ ਹੈ । ਇਸ ਲਈ ਸਿੱਖ ਲਹਿਰ ਨੇ ਉੱਤਰ ਪੱਛਮੀ ਹਿੰਦੁਸਤਾਨ ਦੇ ਇਸ ਖਿਤੇ ਵਿਚ ਵਸਦੇ ਲੋਕਾਂ ਦੇ ਜੀਵਨ ਦੀ ਸਰਬ ਪੱਖੀ ਕਾਇਆ ਕਲਪ ਕੀਤੀ ਹੈ ਅਤੇ ਉਨ੍ਹਾਂ ਦੇ ਜੀਵਨ ਦੇ ਹਰ ਪਹਿਲੂ ਨੂੰ ਪ੍ਰਭਾਵਤ ਕੀਤਾ ਹੈ । ਰਤਨ ਸਿੰਘ ਭੰਗੂ ਪੰਥ ਸਾਜਨਾ ਦਾ ਮਨੋਰਥ ਸਿੱਖ ਸਿਧਾਂਤਾਂ ਦੀ ਸਥਾਪਤੀ ਤੇ ਦੁਸ਼ਟ ਬ੍ਰਿਤੀਆਂ ਦਾ ਸੰਘਾਰ ਕਰਨਾ ਦਸਦਾ ਹੈ ਖਾਲਸਾ ਪੰਥ ਰੱਬੀ ਤੈ ਮੰਨਣ ਵਾਲੇ ਗੁਰੂ ਪਰਾਇਣ ਸ੍ਰੇਸ਼ਟ ਬੁਧਿ ਉਜਲ ਦਿਦਾਰੀ ਹਠੀ, ਜਪੀ, ਤਪੀ ਤੇ ਸਿਦਕਵਾਨ ਜੋਧਿਆਂ ਦੀ ਸੰਗਠਨ ਸ਼ਕਤੀ ਦਾ ਨਾਂ ਹੈ । ਲੇਖਕ ਨੇ ਖਾਲਸੇ ਦੇ ਗੁਣਾਂ ਤੇ ਆਚਰਨ ਦੀ ਬੁਲੰਦੀ ਕਾਰਨ ਇਸ ਨੂੰ ਰੱਬ ਦਾ ਦਰਜਾ ਦਿੱਤਾ ਹੈ । ਖਾਲਸਾ ਰੱਬ ਰੂਪ ਖਾਲਸਾ ਵੀ ਗੁਰੂ ਤੋਂ ਬਿਨਾ ਹੋਰ ਕਿਸੇ ਦੀ ਗੁਲਾਮੀ ਜਾਂ ਪ੍ਰਾਧੀਨਤਾ ਨਹੀਂ ਸਵਿਕਾਰਦਾ । ਇਸ ਕਥਨ ਦੀ ਸਚਾਈ ਹਰ ਭਗਤ ਨਿਰੰਜਨੀਏ ਦੇ ਉਨ੍ਹਾਂ ਸ਼ਬਦਾਂ ਤੋਂ ਜਿ ਉਸ ਨੇ ਭਾਈ ਤਾਰੂ ਸਿੰਘ ਜੀ ਨੂੰ ਗ੍ਰਿਫਤਾਰ ਕਰਵਾਉਣ ਸਬੰਧੀ ਲਾਹੌਰ ਪਾਸ ਆਖੇ ਹੋਰ ਸਪੱਸ਼ਟ ਹੋ ਜਾਂਦੀ ਹੈ ।

ਖਾਲਸੇ ਹੋਵੇ ਖੁਦ ਖੁਦਾ ਜਿਮ ਖੂਬੀ ਖੂਬ ਖੁਦਾਇ ॥

(ਬਾਕੀ ਪੰਨਾ ੩੯੫ ਤੇ)

੧. ਭੱਜ ਗਿਆ ਤੇ ਰਾਜੇ ਜਰਾ ਸਿੰਧ ਨੇ ਇਕ ਉਪਾਇ ਕੀਤਾ ਆਪਣੇ ਸੁਮੰਤ ਨਾਮ ਦੇ ਵਜੀਰ ਨੂੰ ਆਪਣੇ ਕੋਲ ਬੁਲਾ ਲਿਆ ਤੇ ਕਿਹਾ ਕਿ

੨. ਬਾਰਾਂ ਛੂਹਣੀ ਸੈਨਾ ਨਾਲ ਲੈ ਕੇ ਹੁਣ ਤੂੰ ਜਾਹ । ਸ਼ਸਤ੍ਰ ਅਸਤ੍ਰ ਤੇ ਸੰਜੋਆ ਆਪਣੀ ਰਾਜੇ ਨੂੰ ਦੇ ਦਿਤੀ ਤੀਰਾਂ ਦੇ ਭੱਥੇ ਸਮੇਤ ॥੧੭੫੭॥

੩. ਸੁਮਤ ਵਜੀਰ ਨੇ ਤੁਰਨ ਲੱਗਿਆਂ ਰਾਜੇ ਨੂੰ ਇਸ ਤਰ੍ਹਾਂ ਕਿਹਾ ਕਿ ਐ ਰਾਜਨ ! ਮੇਰੀ ਗੱਲ ਸੁਣ ਲਵੋ । ਬਲਰਾਮ ਤੇ ਕ੍ਰਿਸ਼ਨ ਕਿਤਨੇ ਕੁ ਬਲਵਾਨ ਹਨ ਮੈਂ ਤਾਂ ਜਾ ਕੇ ਕਾਲ ਨੂੰ ਵੀ ਮਾਰ ਦਿਆਂਗਾ ॥੧੭੫੮॥

੪. ਚੌਪਈ ॥ ਵਜੀਰ ਜਰਾ ਸਿੰਧ ਰਾਜੇ ਨੂੰ ਇਸ ਤਰ੍ਹਾਂ ਕਹਿਕੇ। ਨਾਲ ਉਸ ਨੇ ਬਹੁਤ ਸਾਰੇ ਬਾਜੇ ਵਜਾਉਣ ਵਾਲੇ ਲੈ ਲਏ।

੫. ਮਾਰੂ ਰਾਗ ਵਿਚ ਬਾਜੇ ਵਜਾਉਂਦੇ ਚੱਲ ਪਏ ਅਤੇ ਬਾਰਾਂ ਛੂਹਣੀ ਦਲ ਨਾਲ ਲੈ ਕੇ ਆ ਗਿਆ ॥੧੭੫੯॥

੬. ਦੋਹਰਾ ॥ ਸ਼ੰਕਰਖਣ (ਬਲਰਾਮ) ਨੇ ਹਰਿ ਨੂੰ ਕਿਹਾ ਹੁਣ ਕੀ ਉਪਾਇ ਕਰੀਏ ? ਸੁਮਤਿ ਵਜੀਰ ਬਹੁ ਭਾਰੀ ਦਲ ਲੈ ਕੇ ਜੁੱਧ ਭੂਮੀ ਵਿਚ ਆ ਢੁੱਕਿਆ ਹੈ ॥੧੭੬੦॥

੭. ਸੋਰਠਾ ॥ ਤਦ ਅੱਗਿਉਂ ਕ੍ਰਿਸ਼ਨ ਜੀ ਬੋਲੇ ਐ ਬਲਰਾਮ ਦੇਰ ਨਾ ਕਰ ਝਟ-ਪਟ ਹਲ ਚੁੱਕ ਪਰ ਮੇਰੇ ਨੇੜੇ ਰਹਿਣਾ ਤੂੰ ਕਿਤੇ ਅੱਗੇ ਪਿਛੇ ਨਹੀਂ ਜਾਣਾ ॥੧੭੬੧॥

੮. ਸਵੈਯਾ ॥ ਬਲਰਾਮ ਨੇ ਤੀਰ ਕਮਾਣ ਹੱਥ ਵਿਚ ਲੈ ਲਈ ਅਤੇ ਮਨ ਵਿਚ ਗੁੱਸਾ ਖਾ ਕੇ ਉਹਨਾਂ ਫੌਜਾਂ ਦੇ ਵਿਚ ਜਾ ਧਸਿਆ। ਅਨੇਕਾਂ ਹੀ ਸੂਰਮੇ ਮਾਰ ਦਿਤੇ ਉਸ ਥਾਂ ਤੇ ਵੈਰੀ ਦੇ ਨਾਲ ਬਹੁਤ ਘੋਰ ਜੁੱਧ ਕੀਤਾ । ਜਿਹੜਾ ਵੀ ਸਾਹਮਣੇ ਆ ਕੇ ਲੜਿਆ

੯. ਉਸ ਨੂੰ ਜੋਰ ਦੇ ਨਾਲ ਵਾਰ ਕਰਕੇ ਘਾਇਲ ਕਰ ਦਿੱਤਾ। ਸੂਰਮੇ ਘੁਮੇਟਣੀ ਖਾ ਕੇ ਰਣ ਭੂਮੀ ਦੇ ਵਿਚ ਡਿਗ ਪਏ, ਉਹ ਮੁੜਕੇ ਸਾਹਮਣੇ ਨਹੀਂ ਆਇਆ ॥੧੭੬੨॥ ਸਵੈਯਾ ॥

੧੦. ਕਾਨ੍ਹ ਨੇ ਜਦੋਂ ਹੱਥ ਦੇ ਵਿਚ ਕਮਾਣ ਚੁੱਕੀ ਜੁੱਧ ਭੂਮੀ ਦੇ ਵਿਚ ਆ ਕੇ ਸ਼ੇਰ ਵਾਂਗ ਭਬਕ ਮਾਰੀ । ਕਿਹੜਾ ਸੂਰਮਾ ਜੰਮਿਆਂ ਹੈ ਜਿਹੜਾ ਡਟਕੇ ਖੜਕੇ ਧੀਰਜ ਧਰ ਸਕੇ ਜਾਂ ਜੁੱਧ ਕਰੇ ?

੧੧. ਹੋਰ ਕਿਹੜਾ ਹੈ ਤਿਨਾ ਲੋਕਾਂ ਦੇ ਵਿਚ ਜਿਹੜਾ ਬਲ ਰਾਮ ਤੇ ਕ੍ਰਿਸ਼ਨ ਦੇ ਨਾਲ ਵੈਰ ਦੇ ਭਾਉ ਦੀ ਗੱਲ ਕਰੇ ? ਜੇ ਕੋਈ ਜਿਦ ਕਰਕੇ ਲੜਾਈ ਲੜੇ ਉਹ ਪਲ ਵਿਚ ਮਰ ਕੇ ਜਮਲੋਕ ਨੂੰ ਚਲਾ ਜਾਂਦਾ ਹੈ ॥੧੭੬੩॥

੧੨. ਸਵੈਯਾ ॥ ਜਦੋਂ ਜੁੱਧ ਕਰਨ ਲਈ ਬਲਰਾਮ ਤੇ ਕ੍ਰਿਸ਼ਨ ਚੜ੍ਹਾਈ ਕਰ ਦੇਣ ਤਦ ਇਹੋ ਜਿਹਾ ਬਲਵਾਨ ਕੌਣ ਹੈ ਜੋ ਉਹਨਾਂ ਦੇ ਸਾਹਮਣੇ ਧੀਰਜ ਧਰੇ ? ਜਿਹੜਾ ਚੌਦਾਂ ਲੋਕਾਂ ਦੀ ਪ੍ਰਿਤਪਾਲਨਾ ਕਰਨ ਵਾਲਾ ਹੈ ਜਰਾ ਸਿੰਧ ਆਦਿਕ ਰਾਜੇ ਬਾਲਕ ਜਾਣਕੇ ਉਸ ਨਾਲ ਆ ਕੇ ਲੜਾਈ ਲੜਦੇ ਹਨ ਅਗਿਆਨੀ ਪੁਰਸ਼ ।

੧੩. ਜਿਸ ਦੇ ਨਾਮ ਲੈਣ ਦੇ ਪ੍ਰਤਾਪ ਕਰਕੇ ਪਾਪ ਮਿਟ ਜਾਂਦੇ ਹਨ ਉਸ ਨੂੰ ਜੁੱਧ ਦੇ ਵਿਚ ਕਉਣ ਹਰਾ ਸਕਦਾ ਹੈ ਲੋਕ ਮਿਲਕੇ ਉਸ ਵੇਲੇ ਇਹ ਕਹਿੰਦੇ ਨੇ ਆਪਸ ਦੇ ਵਿਚ ਜਰਾ ਸਿੰਧ ਵੈਰੀ ਬਿਨਾ ਆਈ ਹੀ ਮਰ ਜਾਏਗਾ ॥੧੭੬੪॥

੧੪. ਸੋਰਠਾ ॥ ਇਧਰ ਇਹ ਲੋਕ ਤਾਂ ਸਲਾਹਾਂ ਤੇ ਵਿਚਾਰਾਂ ਹੀ ਕਰਦੇ ਰਹਿ ਗਏ ਰਾਜਾ ਤੇ ਸੂਰਮੇ ਵੰਜ ਦੇ ਵਿਚ । ਉਧਰ ਬਲਰਾਮ ਨੇ ਸ਼ਸ਼ਤਰ ਚੁੱਕੇ ਨਿਰਭੈ ਹੋ ਕੇ ਜਾ ਕੇ ਪੈ ਗਿਆ ॥੧੭੬੫॥

੧੫. ਸਵੈਯਾ ॥ ਮੁਸਲੀਧਰ ਨੇ ਮੂਹਲਾ ਹੱਥ ਵਿਚ ਲੈ ਲਿਆ ਤੇ ਜਾ ਕੇ ਪਲ ਦੇ ਪਲ ਵਿਚ ਝੁੰਡਾਂ ਦੇ ਝੁੰਡ ਨਿਬੇੜ ਦਿਤੇ ਸੂਰਮੇ ਜ਼ਖਮੀ ਹੋ ਕੇ ਧਰਤੀ ਤੇ ਡਿਗੇ ਪਏ ਹਨ ਲਹੂ ਨਾਲ ਜਿਨ੍ਹਾਂ ਦੇ ਤਨ ਭਰੇ ਹੋਏ ਹਨ ।

੧੬. ਉਸ ਸੋਭਾ ਨੂੰ ਉੱਚੀ ਸਮਝ ਕੇ ਉਸ ਦਾ ਜਸ ਮਨ ਵਿਚ ਵਿਚਾਰ ਕੇ ਸਆਮ ਜੀ ਨੇ ਕਰਿਆ ਹੈ । ਜਾਣੋ ਜੁੱਧ ਦਾ ਤਮਾਸ਼ਾ ਵੇਖਣ ਲਈ ਕ੍ਰੋਧ ਨੇ ਭਯਾਨਕ ਰੂਪ ਧਾਰ ਲਿਆ ਹੈ ॥੧੭੬੬॥

---

(ਪੰਨਾ ੩੯੪ ਦੀ ਬਾਕੀ)

ਆਨ ਨਾ ਮਾਨੈ ਆਨ ਕੀ ਇਕ ਸਚੈ ਬਿਨ ਪਾਤਸ਼ਾਹਿ ॥ਪੰ:੪੨॥ਪੰਥ ਪ੍ਰਕਾਸ਼॥

ਭਾਵੇਂ ਇਹ ਸ਼ਬਦ ਖਾਲਸਾ ਪੰਥ ਦੇ ਚੋਖੀ ਨੇ ਹੀ ਆਖੇ ਹਨ ਪਰ ਇਨ੍ਹਾਂ ਤੋਂ ਇਕ ਗੱਲ ਤਾਂ ਸਪੱਸ਼ਟ ਹੈ ਕਿ ਸਿੱਖਾਂ ਨੇ ਹਿੰਦੂ ਮੁਸਲਮਾਨ ਦੋਵਾਂ ਦੇ ਧਾਰਮਿਕ ਵਿਸ਼ਵਾਸਾਂ ਨੂੰ ਤਯਾਗ ਕੇ ਖਾਲਸਾਈ ਅਸੂਲਾਂ ਨੂੰ ਗ੍ਰਹਿਣ ਕਰ ਲਿਆ ਸੀ । ਇਸ ਸਿੱਟੇ ਤੇ ਪੁੱਜਣ ਤੋਂ ਬਾਦ ਹੁਣ ਸਾਡੇ ਲਈ ਪੰਥ ਪ੍ਰਕਾਸ਼ ਦੇ ਅਧਾਰ ਤੇ ਸਿੱਖ ਲਹਿਰ ਦੇ ਧਾਰਮਿਕ ਪ੍ਰਭਾਵ ਦਾ ਵਿਸ਼ਲੇਸ਼ਣ ਕਰਨਾ ਆਸਾਨ ਹੋ ਗਿਆ ਹੈ ।

ਇਸ ਵਿਸ਼ਲੇਸ਼ਣ ਦਾ ਆਰੰਭ ਅਸੀਂ ਸਿੱਖਾਂ ਦੇ ਗੁਰੂ ਪਰ ਅਡੋਲ ਨਿਸ਼ਚੇ ਤੋਂ ਕਰਦੇ ਹਾਂ ।

ਗੁਰੂ ਤੇ ਅਡੋਲ ਨਿਸਚਾ

ਹਰ ਧਰਮ ਆਪਣੇ ਸ਼ਰਧਾਲੂ ਪਾਸੋਂ ਪੂਰਨ ਆਤਮ ਸਮਰਪਨ ਦੀ ਮੰਗ ਕਰਦਾ ਹੈ । ਇਸਲਾਮ ਸ਼ਬਦ ਦੇ ਅਰਥ ਹੀ ਰੱਬੀ ਇੱਛਾ ਅੱਗੇ ਆਤਮ ਸਮਰਪਨ ਕਰਨਾ ਹੈ ਈਸਾ ਨੇ ਆਪਣੇ ਅਨੁਯਾਈਆਂ ਤੋਂ ਮੰਗ ਕੀਤੀ ਕਿ ਉਹ ਉਸਤੇ ਵਿਸ਼ਵਾਸ ਲਿਆਉਣ । ਦੇਵੀ ਪੂਜ ਹਿੰਦੂ ਮਸਤਾਨਿਆਂ ਦੀਆਂ ਦੇਵੀ ਅੱਗੇ ਆਤਮ ਹੱਤਿਆ ਕਰ ਲੈਣ ਤਕ ਦੀਆਂ ਇੱਕਾ ਦੁਕਾ ਘਟਨਾਵਾਂ ਅਸੀਂ ਹੁਣ ਤਕ ਵਾਪਰਦੀਆਂ ਵੇਖਦੇ ਹਾਂ । ਸਿੱਖ ਗੁਰੂਆਂ ਨੇ ਕਿਸੇ ਪਾਸੋਂ ਆਤਮ ਹੱਤਿਆ ਦੀ ਮੰਗ ਨਹੀਂ ਕੀਤੀ । ਪਰ ਪਰਉਪਕਾਰ ਤੇ ਸੱਚ ਦਾ ਪੱਖ ਪੂਰਨ ਅਤੇ ਜਬਰ ਜ਼ੁਲਮ ਦੀਆਂ ਸ਼ਕਤੀਆਂ ਵਿਰੁਧ ਜੂਝਣ ਦੀ ਮੰਗ ਉਹਨਾਂ ਹਰ ਸਿੱਖ ਕੋਲੋਂ ਕੀਤੀ ਹੈ । ਸਿੱਖ ਅਜੇਹੀ ਸਿਖਿਆ ਵਿਚੋਂ ਪਾਸ ਹੋ ਕੇ ਹੀ ਸਿੰਘ ਬਣਿਆ ਹੈ, ਗੁਰੂਆਂ ਨੇ ਅਜੇਹੀ ਮੰਗ ਕੇਵਲ ਸਿੱਖਾਂ ਪਾਸੋਂ ਹੀ ਨਹੀਂ ਕੀਤੀ ਸਗੋਂ ਪਹਿਲਾਂ ਉਹ ਆਪ ਵੀ ਤੱਤੀਆਂ ਲੋਹਾਂ ਉੱਤੇ ਬੈਠੇ ਅਡੋਲ ਤੇ ਸ਼ਾਂਤ ਰਹਿੰਦਿਆਂ ਧਰਮ ਹੇਤ ਸਾਕੇ ਕਰਕੇ ਆਪਾ ਵਾਰਨ ਦੇ ਪੂਰਨੇ ਪਾ ਗਏ। ਸਾਹਿਬਜ਼ਾਦਿਆਂ ਤੇ ਸਰਬੰਸ ਦਾਨੀ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਸਾਰਾ ਜੀਵਨ ਇਤਿਹਾਸ ਖਾਲਸੇ ਦੇ ਸਾਹਮਣੇ ਸੀ, ਸੋ ਖਾਲਸੇ ਨੇ ਗੁਰੂ ਦੇ ਨਕਸ਼ੇ ਕਦਮਾਂ ਤੇ ਚੱਲਕੇ ਸਿਦਕ ਤੇ ਕੁਰਬਾਨੀ ਦੀਆਂ ਉਹ ਉਦਾਹਰਣਾਂ ਪੈਦਾ ਕੀਤੀਆਂ ਹਨ ਜੋ ਦੁਨੀਆਂ ਦੇ ਇਤਿਹਾਸ ਵਿਚ ਹੋਰ ਕਿਧਰੇ ਨਹੀਂ ਲਭਦੀਆਂ ਖਾਲਸੇ ਦਾ ਗੁਰੂ ਉੱਤੇ ਅਡੋਲ ਨਿਸਚਾ ਸੀ ਸਿੱਖਾਂ ਦਾ ਵਿਸ਼ਵਾਸ ਸੀ ਕਿ ਧ੍ਰੂ ਤਾਰਾ ਆਪਣੀ ਥਾਂ ਬਦਲ ਸਕਦਾ ਹੈ, ਧਰਤੀ ਡੋਲ ਸਕਦੀ ਹੈ ਪਰ ਗੁਰੂ ਦਾ ਸ਼ਬਦ ਹਮੇਸ਼ਾਂ ਅਟੱਲ ਰਹੇਗਾ । ਇਸ ਸਚਾਈ ਨੂੰ ਪੰਥ ਦੁਸ਼ਮਣ ਤੇ ਦੋਖੀ ਵੀ ਮੰਨਦੇ ਸਨ ਕਿ ਖਾਲਸੇ ਦੀ ਸਾਰੀ ਸ਼ਕਤੀ ਤਾਂ ਸਿਮਾ ਗੁਰੂ ਵਿਸ਼ਵਾਸ ਹੈ । ਜਦੋਂ ਤਕ ਇਹ ਗੁਰੂ ਗੁਰੂ ਕਰਦੇ ਹਨ ਤਦ ਤਕ ਇਹਨਾਂ ਦਾ ਖਾਤਮਾ ਨਹੀਂ ਹੋ ਸਕਦਾ ਲਾਹੌਰ ਦੇ ਦਿਵਾਨ ਲਖਪਤ ਰਾਇ (ਲੱਖੂ) ਨੇ ਜਦ ਸਿੱਖਾਂ ਪਾਸੋਂ ਆਪਣੇ ਭਰਾ ਜਸਪਤ ਰਾਇ ਫੌਜਦਾਰ ਐਮਨਾਬਾਦ ਦੇ ਕਤਲ ਦਾ ਬਦਲਾ ਲੈਣ ਲਈ ਸਿੱਖਾਂ ਦੇ ਪੂਰਨੇ ਮਟਾਏ ਦੀ ਕਸਮ ਖਾਧੀ ਸੀ ਉਸਨੇ ਹੁਕਮ ਜਾਰੀ ਕੀਤਾ ਕਿ ਕੋਈ ਨਾਨਕ ਬਾਣੀ ਨਾ ਪੜ੍ਹੇ ਤੇ ਨਾ ਸੁਣੇ, ਗ੍ਰੰਥ ਦੀ ਪੋਥੀ ਜਿਥੇ ਮਿਲੇ ਉਸ ਨੂੰ ਦਰਿਆ ਦੇ ਡੂੰਘੇ ਵਹਿਣ ਵਿਚ ਡੋਬ ਦਿਤਾ ਜਾਵੇ । ਉਸ ਨੇ ਐਥੋਂ ਤਕ ਕਿਹਾ ਕਿ ਕੋਈ ਗੁੜ ਨੂੰ ਗੁੜ ਨਾ ਕਹੇ ਕਿਉਂਕਿ ਗੁੜ ਤੇ ਗੁਰ ਸ਼ਬਦ ਆਪਸ ਵਿਚ ਮਿਲਦੇ ਹਨ ਜਿਸ ਕਰਕੇ ਗੁਰੂ ਦਾ ਚੇਤਾ ਆ ਜਾਂਦਾ ਹੈ ਇਹਨਾਂ ਨੂੰ ਇਸ ਬੂਟੇ ਦੀ ਰਾਖਾ ਨਾ ਦਾ ਹਸ਼ਰ ਲਖੂ ਨਾਲ ਕੀ ਬੀਤੀ ਵਿਹ ਤੁਸੀ ਪੂਰੀ ਬਾਰਤਾ ਬਹਿਣੋਂ ਧਾਖਹਾਨੋ ਕਿ ਵੇਖ ਸਕਦੇ ਹੋ ਪੁੱਤ੍ਰ ਜੋ ਲੱਖੂ ਨਾਲ ਬੀਤੀ ਉਹ ਜੋ ਸਰੂਪਨ ਖਾਂ ਦਾ ਬਦਲਾ ਲੈਣ ਲਈ ਰਾਵਣ ਨਾਲ ਬੀਤੀ ਅਤੇ ਕੰਸ ਦਾ ਬਦਲਾ ਲੈਣ ਲਈ ਜਰਾ ਸਿੰਧ ਨਾਲ ਬੀਤੀ ਉਸ ਤੋਂ ਵੀ ਬਦਤਰ ਬੀਤੀ ਲਖੂ ਨਾਲ ਬੀਤੀ

ਹੁਣ ਤਕੋ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਤੇ ਸਿੱਖ ਧਰਮ ਤੇ ਨਿਸਚਾ

ਬੰਦਾ ਸਿੰਘ ਬਹਾਦਰ ਨਾਲ ਗੁਰਦਾਸ ਨੰਗਲ ਦੀ ਗੜ੍ਹੀ ਅੰਦਰ ਘਿਰੇ ਸਿੱਖਾਂ ਨੇ ਕਈ ਮਹੀਨੇ ਭੁੱਖ ਤ੍ਰੇਹ ਦੇ ਮਹਾਨ ਤਸੀਹੇ ਸਹਾਰੇ । ਜਦ ਗ੍ਰਿਫਤਾਰ ਕਰਕੇ ਉਹਨਾਂ ਨੂੰ ਜਲੂਸ ਦੀ ਸ਼ਕਲ ਵਿਚ ਦਿੱਲੀ ਲਜਾਇਆ ਜਾ ਰਿਹਾ ਸੀ ਤਾਂ ਉਹ ਮੌਤ ਦੇ ਸ਼ਬਦ ਪੜ੍ਹਦੇ ਜਾ ਰਹੇ ਸਨ । ਸਾਹਮਣੇ ਦਿਸਦੀ ਮੌਤ ਦਾ ਉਨ੍ਹਾਂ ਦੇ ਮਨ ਵਿਚ ਕੋਈ ਡਰ ਨਹੀਂ ਸੀ । ਇਹ ਸਭ ਕੁਝ ਉਹ ਵਾਹਿਗੁਰੂ ਦੇ ਭਾਣੇ ਅੰਦਰ ਹੁੰਦਾ ਵੇਖਦੇ ਸਨ । ਸ਼ਹੀਦਾਂ ਦੀਆਂ ਸਾਖੀਆਂ ਸਾਖੀ ਹਨ ਕਿ ਸਮੇਂ ਦੀ ਸਰਕਾਰ ਵੱਲੋਂ ਹਰ ਕੀਤੇ ਜਾਣ ਵਾਲੇ ਸਿੰਘ ਨੂੰ ਇਸਲਾਮ ਜਾਂ ਮੌਤ ਵਿਚੋਂ ਇਕ ਰਾਹ ਚੁਨਣ ਲਈ ਕਿਹਾ ਜਾਂਦਾ ਸੀ, ਪਰ ਸਿੰਘ ਉਹਨਾਂ ਜਾਬਰਾਂ ਪਾਸੋਂ ਪੁੱਛਦੇ ਸਨ ਕਿ ਕੀ ਮੁਸਲਮਾਨ ਬਨਣ ਨਾਲ ਮੌਤ ਨਹੀਂ ਆਵੇਗੀ ਤੇ ਜੇ ਮਰਨਾ ਹੀ ਹੈ ਤਾਂ ਕੁਝ ਦਿਨ ਹੋਰ ਜਿਉਣ ਲਈ ਗੁਰੂ ਤੋਂ ਬੇਮੁਖ ਕਿਉਂ ਹੋਇਆ ਜਾਵੇ । ਜੰਗ ਦੇ ਮੈਦਾਨ ਵਿਚ ਜੇ ਮੁਸਲਮਾਨ ਅਲੀ ਅਲੀ ਦੇ ਨਾਅਰੇ ਲਾਉਂਦੇ ਸਨ ਤਾਂ ਸਿੰਘ ਅਗੋਂ ਗੁਰ-ਗੁਰੂ ਦੇ ਜੈ ਕਾਰੇ ਗਜਾਉਂਦੇ ਸਨ । ਬੰਦਾ ਸਿੰਘ ਬਹਾਦਰ ਜਦ ਪੰਜਾਬ ਵਲ ਨੂੰ ਤੁਰਿਆ ਤਾਂ ਉਸ ਨੇ ਸਤਿਗੁਰਾਂ ਅਗੇ ਬੇਨਤੀ ਕੀਤੀ ਕਿ ਮੇਰੇ ਨਾਲ ਉਹ ਸਿੰਘ ਭੇਜਣੇ

(ਬਾਕੀ ਪੰਨਾ ੩੯੬ ਤੇ)

ਭਯਾਨਕ ਰੂਪ ਧਰਯੋ ਹੈ ॥੧੭੬੬॥ ਸ੍ਵੈਯਾ ॥ [1]ਇਤ ਓਰ ਹਲਾਯੁਧ ਜੁਧੁ ਕਰੈ ਉਤ ਸ੍ਰੀ ਗਰੜੱਧੁਜ ਕੋਪ ਭਰਯੋ ਹੈ ॥ ਸਸਤ੍ਰ ਸੰਭਾਰ ਮੁਰਾਰ ਤਬੈ ਅਰ ਸੈਨ ਕੇ ਭੀਤਰ ਜਾਇ ਅਰਯੋ ਹੈ ॥ [2]ਮਾਰ ਬਿਦਾਰ ਦਏ ਦਲ ਕਉ ਰਨ ਯਾ ਬਿਧਿ ਚਿਤ੍ਰ ਬਚਿਤ੍ਰ ਕਰਯੋ ਹੈ ॥ ਬਾਜ ਪੈ ਬਾਜ ਰਥੀ ਰਥ ਪੈ ਗਜ ਪੈ ਗਜ ਸੂਾਰ ਪੈ ਸੂਾਰ ਪਰਯੋ ਹੈ ॥੧੭੬੭॥ ਸ੍ਵੈਯਾ ॥ [3]ਏਕ ਕਟੇ ਅਧ ਬੀਚ ਹੁ ਤੇ ਭਟ ਏਕਨ ਕੇ ਸਿਰ ਕਾਟਿ ਗਿਰਾਏ ॥ ਏਕ ਕੀਏ ਬਿਰਥੀ ਤਬਹੀ ਗਿਰ ਭੂਮਿ ਪਰੇ ਸੰਗ ਬਾਨਨ ਘਾਏ ॥ [4]ਏਕ ਕੀਏ ਕਰ ਹੀਨ ਬਲੀ ਪਗ ਹੀਨ ਕਿਤੇ ਗਨਤੀ ਨਹਿ ਆਏ ॥ ਸਯਾਮ ਭਨੈ ਕਿਨਹੂੰ ਨਹੀ ਧੀਰ ਧਰਯੋ ਤਬ ਹੀ ਰਨ ਛਾਡਿ ਪਰਾਏ ॥੧੭੬੮॥ [5]ਜਾ ਦਲੁ ਜੀਤ ਲਯੋ ਸਗਰੋ ਜਗ ਅਉਰ ਕਹੂ ਰਨ ਤੇ ਨਹੀ ਹਾਰਯੋ ॥ ਇੰਦ੍ਰ ਸੇ ਭੂਪ ਅਨੇਕ ਮਿਲੇ ਤਿਨ ਤੇ ਕਬਹੂੰ ਨਹੀ ਜਾ ਪਗੁ ਟਾਰਯੋ ॥ [6]ਸੋ ਘਨਿਸਯਾਮ ਭਜਾਇ ਦੀਯੋ ਪਲ ਮੈ ਨ ਕਿਨੂੰ ਧਨ ਬਾਨ ਸੰਭਾਰਯੋ ॥ ਦੇਵ ਅਦੇਵ ਕਰੈ ਉਪਮਾ ਇਮ ਸ੍ਰੀ ਜਦੁਬੀਰ ਬਡੋ ਰਨ ਪਾਰਯੋ ॥੧੭੬੯॥ ਦੋਹਰਾ ॥ [7]ਦ੍ਵੈ ਅਛੂਹਨੀ ਸੈਨ ਰਨ ਦਈ ਸਯਾਮ ਜਬ ਘਾਇ ॥ ਮੰਤ੍ਰੀ ਸੁਮਤਿ ਸਮੇਤ ਦਲ ਕੋਪ ਪਰਯੋ ਅਰਿਰਾਇ ॥੧੭੭੦॥ ਸ੍ਵੈਯਾ ॥ [8]ਧਾਇ ਪਰੇ ਕਰ ਕੋਪ ਤਬੈ ਭਟ ਦੈ ਮੁਖ ਢਾਲ ਲਏ ਕਰਵਾਰੈ ॥ ਸਾਮੁਹੇ ਆਇ ਹਠੀ ਹਠਿ ਸਿਉ ਘਨਿ ਸਯਾਮ ਕਹਾਂ ਇਹ ਭਾਂਤ ਹਕਾਰੈ ॥ [9]ਮੂਸਲ ਚੱਕ੍ਰ ਗਦਾ ਗਹਿਕੈ ਸੁ ਹਤੈ ਹਰਿ ਕੌਚ ਉਠੈ ਚਿਨਗਾਰੈ ॥ ਮਾਨੋ ਲੁਹਾਰ ਲੀਏ ਘਨ ਹਾਥਨ ਲੋਹ ਕਰੇਰੇ ਕੋ ਕਾਮੁ ਸਵਾਰੈ ॥੧੭੭੧॥ ਸ੍ਵੈਯਾ ॥ [10]ਤਉ ਲਗ ਹੀ ਬਰਮਾ ਕ੍ਰਿਤ ਊਧਵ ਆਏ ਹੈ ਸਯਾਮ ਸਹਾਇ ਕੇ ਕਾਰਨ ॥ ਅਉਰ ਅਕ੍ਰੂਰ ਲਏ ਸੰਗ ਜਾਦਵ ਧਾਇ ਪਰਯੋ ਅਰਿ ਬੀਰ ਬਿਦਾਰਨ ॥ [11]ਸਸਤ੍ਰ ਸੰਭਾਰ ਸਭੈ ਅਪੁਨੇ ਕਬਿ ਸਯਾਮ ਕਹੈ ਮੁਖ ਮਾਰ ਉਚਾਰਨ ॥ ਓਰ ਦੁਹੂ ਅਤਿ ਜੁਧੁ ਭਯੋ ਸੁ ਗਦਾ ਬਰਛੀ ਕਰਵਾਰ ਕਟਾਰਨ ॥੧੭੭੨॥ ਸ੍ਵੈਯਾ ॥ [12]ਆਵਤ ਹੀ ਬਰਮਾ ਕ੍ਰਿਤ ਜੂ ਅਰ ਸੈਨਹੁ ਤੇ ਸੁ ਘਨੇ ਭਟ ਕੂਟੇ ॥ ਏਕ ਪਰੇ ਬਿਬ ਖੰਡਤ ਹੀ ਅਰੁ ਏਕ ਗਿਰੇ ਧਰ ਪੈ ਸਿਰ ਫੂਟੇ ॥ [13]ਏਕ ਮਹਾਂ ਬਲਵਾਨ ਕਮਾਨਨ ਤਾਨ ਚਲਾਵਤ ਇਉ ਸਰ ਛੂਟੇ ॥ ਕਾਜ ਬਸੇਰੇ ਕੇ ਰੈਨ ਸਮੈ ਮਧਿਆਨ ਮਨੋ ਤਰ ਪੈ ਖਗ ਟੂਟੇ ॥੧੭੭੩॥ ਏਕ ਕਬੰਧ ਲੀਏ ਕਰਵਾਰ ਫਿਰੈ ਰਨ ਭੂਮ ਕੋ ਭੀਤਰ ਡੋਲਤ ॥ ਧਾਇ ਪਰੈ ਤਿਹ ਓਰ ਬਲੀ ਭਟ ਜੋ ਤਿਹ ਕੋ ਲਲਕਾਰ ਕੈ ਬੋਲਤ ॥

---

*(ਪੰਨਾ ੩੯੫ ਦੀ ਬਾਕੀ)*

ਜਿਹੜੇ ਮੈਨੂੰ ਵੀ ਗੁਰ ਸਿੱਖੀ ਦੀ ਸਿੱਖਯਾ ਦੇ ਸਕਦੇ ਹੋਣ । ਗੁਰੂ ਦਰ ਤੇ ਅਰਦਾਸਾ ਸੋਧ ਕੇ ਜਿਹੜੇ ਅਲਖ ਸਿੰਘ ਵੀ ਹੁੰਦੇ ਹੋਏ ਵੈਰੀਆਂ ਦੇ ਸ਼ਕਤੀ ਸ਼ਾਲੀ ਦਲ ਨਾਲ ਟੱਕਰ ਲੈਣ ਤੋਂ ਸੰਕੋਚ ਨਾ ਕਰਨ । ਕਸੂਰ ਦੇ ਪੁਰਾਣ ਹਾਕਮ ਨੇ ਜਦ ਕਿਸੇ ਬ੍ਰਾਹਮਣ ਦੀ ਇਸਤ੍ਰੀ ਖੋਹ ਲਈ ਤਾਂ ਬ੍ਰਾਹਮਣ ਫਰਿਆਦੀ ਬਣਕੇ ਸਿੰਘਾਂ ਪਾਸ ਪੁੱਜਾ ਮਜਲੂਮ ਦੀ ਰੱਖਿਆ ਅਰੰਭ ਤੋਂ ਹੀ ਖਾਲਸੇ ਦਾ ਬ੍ਰਿਦ ਰਿਹਾ ਹੈ, ਬ੍ਰਾਹਮਣ ਦੀ ਵਿਥਿਆ ਨੇ ਸਿੰਘਾਂ ਦੇ ਸੀਨਿਆਂ ਨੂੰ ਟੁੰਬਿਆ ਭਾਵੇਂ ਸਾਰਾ ਦਲ ਖਾਲਸਾ ਮੌਜੂਦ ਨਹੀਂ ਸੀ । ਕਸੂਰ ਦੇ ਪਠਾਣ ਹਾਕਮ ਦੀ ਫੌਜੀ ਸ਼ਕਤੀ ਥੋੜੀ ਨਹੀਂ ਸੀ, ਸਿੰਘਾਂ ਨੇ ਆਪਣਾ ਮਰਨ ਜਿਊਣ ਗੁਰੂ ਤੇ ਛੱਡ ਕੇ ਸਤਿਗੁਰੂ ਪਵਿਤ੍ਰ ਦੇਹ ਦੇ ਸਨਮੁਖ ਹੋ ਕੇ ਅਰਦਾਸਾ ਸੋਧ ਕੇ ਹੁਕਮ ਨਾਮੇ ਦੀ ਮੰਗ ਕੀਤੀ ਤੇ ਕਸੂਰ ਤੇ ਹੱਲਾ ਬੋਲ ਦਿਤਾ ਅਤੇ ਉਸ ਮਾਨ ਖਾਨ ਤੇ ਉਸਦੇ ੫੦੦ ਸੌ ਸਾਥੀ ਤਲਵਾਰ ਦੀ ਭੇਟ ਕਰਕੇ ਬ੍ਰਾਹਮਣ ਦੀ ਇਸਤ੍ਰੀ ਉਸਦੇ ਹਵਾਲੇ ਕਰ ਦਿਤੀ । ਪਰਉਪਕਾਰ ਲਈ ਇਸ ਤੋਂ ਉਚੀ ਮਿਸਾਲ ਹੋਰ ਕੀ ਹੋ ਸਕਦੀ ਹੈ ।

ਮੈਂ ਬਹੁਤਾ ਦੂਰ ਨਾ ਜਾਵਾਂ ਪਰ ਫੇਰ ਵੀ ਬਾਬਾ ਬੰਦਾ ਸਿੰਘ ਜੀ ਜਥੇਦਾਰੀ ਅਧੀਨ ਸਿੰਘਾਂ ਨੇ ਜਾਬਰਾਂ ਦੇ ਗੜ੍ਹ ਤੋੜੇ । ਜਿਨ੍ਹਾਂ ਦੀ ਬਹਾਦਰੀ ਦੀ ਧਾਂਕ ਬਾਈਧਾਰ ਰੁਖਿਆਂ ਦੀ ਸੀਮਾ ਲੰਘ ਕੇ ਕਾਬਲ ਤੱਕ ਜਾ ਪੁੱਜੀ । ਬਿਨਾ ਹਥਿਆਰਾਂ ਤੋਂ ਹੀ ਤਲਵਾਰਾਂ ਦੇ ਟਾਕਰੇ ਤੇ ਛੋਟੇ ਬੰਦ ਬੰਦ ਕਟਵਾਏ ਖੋਪਰੀਆਂ ਲੁਹਾਈਆਂ ਚਰਖੜੀਆਂ ਤੇ ਹੱਸ-ਹੱਸ ਕੇ ਚੜ੍ਹੇ ਪਰ ਸਨਮੁਖ ਹੋ ਕੇ ਸ਼ਹੀਦੀਆਂ ਨਾਲ ਫੇਰੇ ਲਏ ਪਰਸੁਆਰਥ ਲਈ ਆਪਾ ਵਾਰਿਆ । ਅੱਖਾਂ ਦੇ ਸਾਹਮਣੇ ਬੱਚਿਆਂ ਦੇ ਟੋਟੇ ਟੋਟੇ ਕਰੇ ਉਹਨਾ ਦੀਆਂ ਆਂਦਰਾਂ ਦੇ ਹਾਰ ਗਲੇ ਪੁਆਏ, ਸਾਰੀਆਂ ਦਿਲ ਹਿਲਾਵੀਆਂ ਨਾ ਸਹਿਣ ਵਾਲੀਆਂ ਘਟਨਾਵਾਂ ਸਹੀਆਂ ਪਰ ਧਰਮ ਤੋਂ ਨਾ ਮੂੰਹ ਮੋੜਿਆ । ਜਿਥੋਂ ਤਕ ਸ੍ਰੀ ਕ੍ਰਿਸਨ ਜੀ ਅਤੇ ਖੜਗ ਸਿੰਘ ਜੀ ਦੇ ਤੀਰਾਂ ਦੇ ਸਹਿਣ ਦੀ ਸ਼ਕਤੀ ਦਾ ਸਵਾਲ ਹੈ ਉਸ ਬਾਰੇ ਬਾਬਾ ਪ੍ਰੇਮ ਸਿੰਘ ਹੋਤੀ ਮਰਦਾਨਾ ਲਿਖਦਾ ਹੈ :-

ਨਵਾਬ ਕਪੂਰ ਸਿੰਘ ਦੇ ਸਰੀਰ ਤੇ ੭੨ ਜਖਮਾਂ ਦੇ ਨਿਸ਼ਾਨ ਸਨ, ਉਹ ਮਾਣ ਨਾਲ ਦੱਸਿਆ ਕਰਦਾ ਸੀ ਕਿ ਉਸਨੇ ਆਪਣੀ ਤਲਵਾਰ ਨਾਲ ੫੦੦ ਮੁਸਲਮਾਨਾਂ ਦਾ ਸਫਾਇਆ ਕੀਤਾ । ਛੋਟੇ ਤੇ ਵੱਡੇ ਘੱਲੂਕਾਰੇ ਸਿੰਘਾਂ ਨੇ ਆਪਣੀ ਦੇਹ ਨਾਲ ਹੰਢਾਏ ਵੱਡੇ ਘੱਲੂਘਾਰੇ ਸਮੇਂ ਜੱਸਾ ਸਿੰਘ ਆਹਲੂਵਾਲੀਏ

(ਬਾਕੀ ਪੰਨਾ ੩੯੭ ਤੇ)

੧. ਸਵੈਯਾ ॥ ਇਸ ਪਾਸੇ ਬਲਰਾਮ ਜੁੱਧ ਕਰਦਾ ਹੈ, ਉਧਰ ਸ੍ਰੀ ਗਰੁੜ ਦੇ ਝੰਡੇ ਵਾਲੇ ਕ੍ਰਿਸ਼ਨ ਜੀ ਕ੍ਰੋਧ ਵਿਚ ਆ ਗਏ ਹਨ। ਸੁਰ ਦੈਂਤ ਦੇ ਮਾਰਨ ਵਾਲੇ ਕ੍ਰਿਸ਼ਨ ਜੀ ਨੇ ਸ਼ਸ਼ਤ੍ਰ ਚੁਕ ਕੇ ਵੈਰੀ ਦੀ ਸੈਨਾ ਦੇ ਵਿਚ ਜਾ ਕੇ ਅੜ ਗਏ ਹਨ ।

੨. ਮਾਰ ਮਾਰ ਕੇ ਨਾਸ ਕਰ ਦਿਤਾ ਦਲ ਨੂੰ ਇਸ ਤਰ੍ਹਾਂ ਦੇ ਨਾਲ ਜੁੱਧ ਦਾ ਚਿਤਰ ਅਸਚਰਜ ਰੂਪ ਕਰ ਦਿਤਾ ਹੈ । ਘੋੜੇ ਦੇ ਉਤੇ ਘੋੜਾ, ਰਥੀਆਂ ਦੇ ਉਤੇ ਰਥ, ਹਾਥੀ ਤੇ ਹਾਥੀ ਸਵਾਰ ਦੇ ਉਤੇ ਸਵਾਰ ਡਿਗਿਆ ਪਿਆ ਹੈ ॥੧੭੬੭॥

੩. ਸਵੈਯਾ ॥ ਇਕ ਉਹ ਹਨ ਜੋ ਅੱਧ ਵਿਚੋਂ ਕਟ ਗਏ ਹਨ ਇਕਨਾ ਦੇ ਸਿਰ ਕੱਟ ਕੇ ਸੁੱਟ ਦਿਤੇ । ਇਕਨਾ ਨੂੰ ਰਥ ਤੋਂ ਖਾਲੀ ਕਰਕੇ ਧਰਤੀ ਤੇ ਡਿਗੇ ਪਏ ਤੀਰਾਂ ਨਾਲ ਮਾਰ ਦਿਤੇ ।

੪. ਇਕ ਸੂਰਮੇ ਹਥ ਕੱਟ ਕੇ ਹੱਥਾਂ ਤੋਂ ਬਿਨਾਂ ਕਰ ਦਿਤੇ ਜਿਹੜੇ ਪੈਰਾਂ ਤੋਂ ਬਿਨਾ ਹੋਰ ਉਹਨਾਂ ਦੀ ਗਿਣਤੀ ਨਹੀਂ ਹੁੰਦੀ ਸਜਾਮ ਜੀ ਕਹਿੰਦੇ ਹਨ ਕਿ ਉਸ ਵੇਲੇ ਕਿਸੇ ਨੇ ਵੀ ਧੀਰਜ ਨਾਂ ਧਾਰੀ ਜੁੱਧ ਛੱਡਕੇ ਹਰਨ ਹੋ ਗਏ ॥੧੭੬੮॥

੫. ਜਿਹੜੇ ਸੂਰਮੇ ਨੇ ਸਾਰਾ ਜਗਤ ਜਿੱਤ ਲਿਆ ਸੀ ਹੋਰ ਕਿਸੇ ਵੀ ਜੁੱਧ ਵਿਚ ਹਾਰ ਨਹੀਂ ਸੀ ਖਾਧੀ । ਇੰਦਰ ਜਿਹੇ ਰਾਜੇ ਭਾਵੇਂ ਅਨੇਕ ਮਿਲ ਕੇ ਆ ਗਏ ਉਹਨਾਂ ਕੋਲ ਜਰਾ ਵੀ ਪੈਰ ਪਿਛੇ ਨਹੀਂ ਸੀ ਹਟੇ ।

੬. ਉਹ ਸੂਰਮੇ ਘਨ ਸਜਾਮ (ਕ੍ਰਿਸ਼ਨ) ਜੀ ਨੇ ਭਜਾ ਦਿਤੇ ਇਕ ਪਲ ਦੇ ਵਿਚ ਕਿਸੇ ਨੇ ਵੀ ਤੀਰ ਕਮਾਨ ਨਾ ਸੰਭਾਲਿਆ। ਜਿਸ ਦੀ ਦੇਵ ਤੇ ਦੈਂਤ ਵਡਿਆਈ ਕਰਦੇ ਹਨ ਉਹ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਨੇ ਬਹੁਤ ਵੱਡਾ ਰਣ ਜਿੱਤ ਲਿਆ ਹੈ ॥੧੭੬੯॥

੭. ਦੋਹਰਾ ॥ ਜਿਸ ਵੇਲੇ ਦੋ ਅਛੂਹਣੀ ਫੌਜ ਕ੍ਰਿਸ਼ਨ ਨੇ ਮਾਰ ਦਿਤੀ ਸੁਮਤਿ ਵਜੀਰ ਸਮੇਤ ਫੌਜੀ ਦਲ ਕ੍ਰੋਧ ਵਿਚ ਆ ਕੇ ਅਰੜਾ ਕੇ ਆ ਪਿਆ ॥੧੭੭੦॥

੮. ਸਵੈਯਾ ॥ ਧਾਵਾ ਕਰਕੇ ਪੈ ਗਏ ਸਾਰੇ ਹੀ ਕ੍ਰੋਧ ਵਿਚ ਆ ਕੇ ਸੂਰਮੇ ਮੁਖ ਅਗੇ ਢਾਲਾਂ ਕਰ ਲਈਆਂ ਹੱਥਾਂ ਵਿਚ ਤਲਵਾਰਾਂ ਲੈ ਕੇ । ਬੜੇ ਜਿੱਦੀ - ਜਿੱਦ ਦੇ ਨਾਲ ਸਾਹਮਣੇ ਆ ਗਏ ਕਿਥੇ ਹੈ ਕ੍ਰਿਸ਼ਨ ਇਸ ਤਰ੍ਹਾਂ ਪੁਕਾਰਦੇ ਹਨ ।

੯. ਮੂਹਲੇ ਤੇ ਚੱਕ੍ਰ ਗਦਾ ਪਕੜਕੇ ਹਰਿ ਦੇ ਮਾਰਦੇ ਹਨ ਜਿਸ ਨਾਲ ਸੰਜੋਆਂ ਉਤੇ ਲੋਹੇ ਦੀ ਸੱਟ ਪੈਣ ਕਰਕੇ ਵਿਚੋਂ ਚੰਗਿਆੜੇ ਨਿਕਲਦੇ ਹਨ । ਜੋ ਐਉਂ ਪ੍ਰਤੀਤ ਹੁੰਦੇ ਨੇ ਜਿਵੇਂ ਲੁਹਾਰ ਘਣ ਲੈ ਕੇ ਹੱਥ ਵਿਚ ਸਪਤ ਲੋਹੇ ਨੂੰ ਕੰਮ ਵਿਚ ਲਿਆਉਣ ਲਈ ਸਵਾਰਦਾ ਹੈ ॥੧੭੭੧॥

੧੦. ਸਵੈਯਾ ॥ ਇਤਨੇ ਚਿਰ ਨੂੰ ਬ੍ਰਮਾ ਕ੍ਰਿਤ ਤੇ ਊਧਵ ਕ੍ਰਿਸ਼ਨ ਜੀ ਦੀ ਸਹਾਇਤਾ ਲਈ ਆ ਗਏ । ਹੋਰ ਅਕ੍ਰੂਰ ਨੇ ਜਾਦਵ ਨਾਲ ਲੈ ਲਏ ਸੂਰਮਿਆਂ ਨੂੰ ਮਾਰਨ ਲਈ ਜਾ ਕੇ ਪੈ ਗਏ। ਜਿਨ੍ਹਾਂ ਨੇ ਆਪਣੇ ਸ਼ਸ਼ਤਰ ਲੈ ਕੇ

੧੧. ਕਵੀ ਸਜਾਮ ਜੀ ਕਹਿੰਦੇ ਹਨ ਕਿ ਮੂੰਹ ਤੋਂ ਮਾਰ ਹੀ ਮਾਰ ਕਹਿ ਰਹੇ ਹਨ । ਦੋਹਾਂ ਪਾਸਿਆਂ ਤੋਂ ਘੋਰ ਜੁੱਧ ਹੋਣ ਲੱਗਾ, ਗਦਾ, ਬਰਛੀ ਅਤੇ ਤਲਵਾਰ ਤੇ ਕਟਾਰਾਂ ਦੇ ਨਾਲ ॥੧੭੭੨॥

੧੨. ਸਵੈਯਾ ॥ ਬ੍ਰਮਾਕ੍ਰਿਤ ਨੇ ਔਂਦਿਆਂ ਹੀ ਵੈਰੀ ਦੀ ਸੈਨਾ ਵਿਚ ਬਹੁਤ ਸਾਰੇ ਯੋਧੇ ਕੁੱਟ ਦਿਤੇ । ਕਈ ਦੋ ਟੁਕੜੇ ਹੋ ਕੇ ਗਿਰ ਪਏ ਹਨ ਵੈਰੀ ਦੇ ਸਿਰ ਕੁੱਟਕੇ ਧਰਤੀ ਤੇ ਗਿਰੇ ਪਏ ਹਨ

੧੩. ਕਈ ਬਲਵਾਨ ਓਹ ਹਨ ਜੋ ਕਮਾਣ ਵਿਚੋਂ ਐਉਂ ਤੀਰ ਚਲਾਉਂਦੇ ਹਨ, ਜੋ ਐਉਂ ਜਾ ਕੇ ਪੈਂਦੇ ਨੇ ਜਿਵੇਂ ਸ਼ਾਮਾਂ ਹੋਣ ਤੇ ਰਾਤ ਨੂੰ ਆਰਾਮ ਕਰਨ ਲਈ ਅਕਾਸ ਵਿਚੋਂ ਪੰਛੀ ਫੰਗ ਕੱਠੇ ਕਰਕੇ ਬ੍ਰਿਛ ਦੇ ਉਪਰ ਟੁੱਟ ਪੈਂਦਾ ਹੈ ॥੧੭੭੩॥

੧੪. ਕਈ ਸਿਰ ਤੋਂ ਬਿਨਾ ਧੜ ਤਲਵਾਰ ਲੈ ਕੇ ਰਣਭੂਮੀ ਦੇ ਵਿਚ ਫਿਰਦੇ ਹਨ । ਉਹ ਸੂਰਮੇ ਉਸੇ ਪਾਸੇ ਜਾ ਕੇ ਪੈ ਜਾਂਦੇ ਨੇ ਜਿਧਰੋ ਕਿਸੇ ਦੇ ਲਲਕਾਰਾ ਮਾਰਨ ਦੀ ਆਵਾਜ ਆਉਂਦੀ ਹੈ ।

---

*(ਪੰਨਾ ੩੯੬ ਦੀ ਬਾਕੀ)*

ਦੇ ਸਰੀਰ ਉੱਤੇ ੨੨ ਘਾਉ ਲਗੇ ਤੇ ਲੜਈ ਸਮੇਂ ਉਸਨੂੰ ਪੰਜ ਘੋੜੇ ਬਦਲਨੇ ਪਏ ਸਨ । ਸ੍ਰ: ਚੜ੍ਹਤ ਸਿੰਘ ਦੇ ਜਿਸਮ ਦੇ ਉਪਰ ਅਣਗਿਣਤ ਜਖਮ ਸਨ ।

ਪੰਨਾ ੩੧ ਤੇ ਜਾ ਕੇ ਰਤਨ ਸਿੰਘ ਭੰਗੂ ਡਾਕਟਰ ਮਰੇ ਨੂੰ ਦੱਸਦਾ ਹੈ ਕਿ ਸਿੱਖਾਂ ਨੂੰ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਜੋਤਿ ਦੇ ਅਧਾਰ ਤੇ ਦਿਤੀ । ਸਾਡਾ ਗੁਰੂ ਦੀਨ ਦੁਨੀ ਦਾ ਪਾਤਸ਼ਾਹ ਹੈ ਅਤੇ ਦੀਨ ਦੀ ਪਾਤਸ਼ਾਹੀ ਦਾ ਗੁਰੂ ਨਾਲ ਅਨਿਖੜਵਾਂ ਸਬੰਧ ਹੈ, ਜਦ ਕਿ ਦੁਨੀ ਦੀ ਪਾਤਸ਼ਾਹੀ ਗੁਰੂ ਆਪਣੀ ਮੇਹਰ ਦ੍ਰਿਸ਼ਟੀ ਦੁਆਰਾ ਆਪਣੇ ਭੋਲੇ ਭਾਲੇ ਗਰੀਬ ਲਿਤਾੜੇ ਸੇਵਕਾਂ ਨੂੰ ਹੀ ਸੌਂਪ ਦਿੰਦਾ ਹੈ । (ਪਰ ਅੱਜ ਕਿਥੇ ਗੁੰਮ ਹੁੰਦਾ ਜਾ ਰਿਹਾ ਹੈ ਸਾਡੀ ਪਉਧ ਦੇ ਦਿਲ ਵਿਚੋਂ ਇਹ ਗੁਰੂ ਦੀ ਸਿੱਖੀ ਦਾ ਸੁਪਨਾ ?) ਜਦ ਕਿ ਅਸੀਂ ਸ਼ਸ਼ਤਰਾਂ ਨੂੰ ਛੱਡ ਕੇ ਰਾਗ ਰੰਗ ਧਨ ਤੇ ਹੁਸਨ ਤੇ ਮਸਤ ਹੁੰਦੇ ਜਾ ਰਹੇ ਹਾਂ ਜਿਸਨੇ ਖੜਗ ਸਿੰਘ ਜਿਹੇ ਅਜਿਤ ਨੂੰ ਖਾ ਲਿਆ ਹੈ ।

ਸਸਤਰਨ ਕੇ ਅਧੀਨ ਹੈ ਰਾਜ ॥ ਜੋ ਨ ਧਰਹਿ ਤਿਸ ਬਿਗਰਹਿ ਕਾਜ ॥ ਯਾ ਤੇ ਸਰਬ ਖਾਲਸਾ ਸੁਨੀਅਹਿ ॥ ਆਯੁਧ ਧਰਬੋ ਉਤਮ ਗੁਨੀਅਹਿ ॥ ਰੁਤ ਤ ਅਧਯਾਯ ॥੨੩॥

[1]ਏਕ ਪਰੇ ਗਿਰ ਪਾਇ ਕਟੇ ਉਠਬੇ ਕਹੁ ਬਾਹਨਿ ਕੋ ਬਲ ਤੋਲਤ ॥ ਏਕ ਕਟੀ ਭੁਜ ਯੌਂ ਤਰਫੈ ਜਲ ਹੀਨ ਜਿਉ ਮੀਨ ਪਰਿਓ ਝਕਝੋਲਤ ॥੧੭੭੪॥[2] ਏਕ ਕਬੰਧ ਬਿਨਾ ਹਥਿਯਾਰਨ ਰਾਮ ਕਹੈ ਰਨ ਭੂਮ ਮੈ ਦਉਰੈ ॥ ਸੁੰਡਨ ਤੇ ਗਜਰਾਜਨ ਕੋ ਗਹਿਕੈ ਕਰਿ ਕੈ ਬਲ ਸੋ ਝਕਝੋਰੈ ॥ [3]ਭੂਮ ਗਿਰੇ ਮ੍ਰਿਤ ਅਸ੍ਵਨ ਕੀ ਦੁਹੂੰ ਹਾਥਨ ਸੋ ਗਹਿ ਗ੍ਰੀਵ ਮਰੋਰੈ ॥ ਸਯੰਦਨ ਕੇ ਅਸਵਾਰਨ ਕੇ ਸਿਰ ਏਕ ਚਪੇਟ ਹੀ ਕੇ ਸੰਗ ਤੋਰੈ ॥੧੭੭੫॥ ਸ੍ਵੈਯਾ ॥ [4]ਕੂਦਤ ਹੈ ਰਨ ਮੈ ਭਟ ਏਕ ਕੁਲਾਚਨ ਦੈ ਕਰ ਜੁੱਧੁ ਕਰੈ ॥ ਇਕ ਬਾਨ ਕਮਾਨ ਕ੍ਰਿਪਾਨਨ ਤੇ ਕਬਿ ਰਾਮ ਕਹੈ ਨ ਰਤੀ ਕੁ ਡਰੈ ॥ [5]ਇਕ ਕਾਇਰ ਤ੍ਰਾਸ ਬਢਾਇ ਚਿਤੈ ਰਨ ਭੂਮਹੁ ਤੇ ਤਜ ਸਸਤ੍ਰ ਟਰੈ ॥ ਇਕ ਲਾਜ ਭਰੇ ਪੁਨ ਆਇ ਅਰੈ ਲਰਿਕੈ ਮਰਿ ਕੈ ਗਿਰ ਭੂਮ ਪਰੈ ॥੧੭੭੬॥ ਸ੍ਵੈਯਾ ॥ [6]ਬ੍ਰਿਜ ਭੂਖਨ ਚਕ੍ਰ ਸੰਭਾਰਤ ਹੀ ਤਬਹੀ ਦਲੁ ਬੈਰਨ ਕੇ ਧਸਿਕੈ ॥ ਬਿਨ ਪ੍ਰਾਨ ਕੀਏ ਬਲਵਾਨ ਘਨੇ ਕਬਿ ਸਯਾਮ ਭਨੈ ਸੁ ਕਛੂ ਹਸਿ ਕੈ ॥ [7]ਇਕ ਚੂਰਨ ਕੀਨ ਗਦਾ ਗਹਿਕੈ ਇਕ ਪਾਸ ਕੇ ਸੰਗ ਲੀਏ ਕਸ ਕੈ ॥ ਜਦੁਬੀਰ ਅਯੋਧਨ ਮੈ ਬਲ ਕੈ ਅਰਿ ਬੀਰ ਲੀਏ ਸਬ ਹੀ ਬਸਿ ਕੈ ॥੧੭੭੭॥ ਸ੍ਵੈਯਾ ॥ [8]ਬਲਭਦ੍ਰ ਇਤੇ ਬਹੁ ਬੀਰ ਹਨੇ ਬ੍ਰਿਜਨਾਥ ਉਤੈ ਬਹੁ ਸੂਰ ਸੰਘਾਰੇ ॥ ਜੋ ਸਭ ਜੀਤ ਫਿਰੈ ਜਗ ਕਉ ਅਰਿ ਗਾਢ ਪਰੀ ਨ੍ਰਿਪ ਕਾਮ ਸਵਾਰੇ ॥ [9]ਤੇ ਘਨਿਸਯਾਮ ਅਯੋਧਨ ਮੈ ਬਿਨ ਪ੍ਰਾਨ ਕੀਏ ਅਰ ਭੂ ਪਰ ਡਾਰੇ ॥ ਇਉ ਉਪਮਾ ਉਪਜੀ ਜੀਯ ਮੈ ਕਦਲੀ ਮਨੋ ਪਉਨ ਪ੍ਰਚੰਡ ਉਖਾਰੇ ॥੧੭੭੮॥ [10]ਜੋ ਰਨ ਮੰਡਨ ਸਯਾਮ ਕੇ ਸੰਗਿ ਭਲੇ ਨ੍ਰਿਪ ਧਾਮਨ ਕਉ ਤਜਿ ਧਾਏ ॥ ਏਕ ਰਥੈ ਗਜਰਾਜ ਚਢੈ ਇਕ ਬਾਜਨ ਕੇ ਅਸਵਾਰ ਸੁਹਾਏ ॥ [11]ਤੇ ਘਨਿ ਜਿਉ ਬ੍ਰਿਜਰਾਜ ਕੇ ਪਉਰਖ ਪਉਨ ਬਹੈ ਛਿਨ ਮਾਹ ਉਡਾਏ ॥ ਕਾਇਰ ਭਾਜਤ ਐਸੇ ਕਹੈ ਅਬ ਪ੍ਰਾਨ ਰਹੈ ਮਨੋ ਲਾਖਨ ਪਾਏ ॥੧੭੭੯॥ ਸ੍ਵੈਯਾ ॥[12] ਸਯਾਮ ਕੇ ਛੂਟਤ ਬਾਨਨਿ ਚੱਕ੍ਰ ਸੁ ਚੱਕ੍ਰਤ ਹੁਇ ਰਥ ਚਕ੍ਰ ਭ੍ਰਮਾਵਤ ॥ ਏਕ ਬਲੀ ਕੁਲ ਲਾਜ ਲੀਏ ਦ੍ਰਿੜ ਹੁਇ ਹਰਿ ਕੇ ਸੰਗਿ ਜੁੱਝ ਮਚਾਵਤ ॥ [13]ਅਉਰ ਬਡੇ ਨ੍ਰਿਪ ਲੈ ਨ੍ਰਿਪ ਆਇਸ ਆਵਤ ਹੈ ਚਲੇ ਗਾਲ ਬਜਾਵਤ ॥ ਬੀਰ ਬਡੇ ਜਦੁਬੀਰ ਕਉ ਦੇਖਨ ਚਉਪ ਚੜੇ ਲਰਬੇ ਕਹੁ ਧਾਵਤ ॥੧੭੮੦॥ [14]ਸ੍ਰੀ ਬ੍ਰਿਜਨਾਥ ਤਬੈ ਤਿਨਹੀ ਧਨੁ ਤਾਨ ਕੈ ਬਾਨ ਸਮੂਹ ਚਲਾਵਤ ॥ ਆਨ ਲਗੇ ਭਟ ਏਕਨ ਕਉ ਨਟ ਸਾਲ ਭਏ ਮਨ ਮੈ ਦੁਖੁ ਪਾਵਤ ॥ [15]ਏਕ ਤੁਰੰਗਨ ਕੀ ਭੁਜ ਬਾਨ ਲਗੈ

੧. ਕਈ ਡਿਗੇ ਪਏ ਹਨ ਉਹਨਾਂ ਦੇ ਪੈਰ ਕੱਟੇ ਗਏ ਨੇ ਪਰ ਉਹ ਉੱਠਣ ਲਈ ਬਾਹਾਂ ਤੇ ਭਾਰ ਦਿੰਦੇ ਹਨ । ਇਕ ਉਹ ਹਨ ਜਿਨ੍ਹਾਂ ਦੀ ਬਾਂਹ ਕੱਟੀ ਹੋਈ ਐਉਂ ਪਈ ਤੜਫਦੀ ਹੈ ਜਿਸ ਤਰ੍ਹਾਂ ਪਾਣੀ ਤੋਂ ਬਾਹਰ ਮੱਛੀ ਉਛਲਦੀ ਹੈ ॥੧੭੭੪॥

੨. ਇਕਨਾ ਦੇ ਧੜ ਬਿਨਾ ਸਿਰ ਦੇ ਤੇ ਹਥਿਆਰਾਂ ਤੋਂ ਬਿਨਾ ਸ੍ਰੀ ਰਾਮ ਜੀ ਕਹਿੰਦੇ ਹਨ ਕਿ ਧਰਤੀ ਤੇ ਘੁਮਦੇ ਫਿਰਦੇ ਹਨ। ਕਈ ਸੂਰਮੇ ਇਹੋ ਜਿਹੇ ਸਨ ਜੋ ਗਜਰਾਜ (ਹਾਥੀਆਂ ਨੂੰ) ਸੁੰਡ ਤੋਂ ਪਕੜਕੇ ਝੰਜੋੜਦੇ ਹਨ ।

੩. ਧਰਤੀ ਤੇ ਗਿਰੇ ਪਏ ਘੋੜਿਆਂ ਦੀ ਦੋਹਾਂ ਹੱਥਾਂ ਨਾਲ ਫੜਕੇ ਗਰਦਨ ਮਰੋੜਦੇ ਹਨ । ਰਥਾਂ ਦੇ ਉਤੇ ਬੈਠੇ ਸਵਾਰਾਂ ਦੇ ਸਿਰ ਇਕ ਚਪੇੜ ਮਾਰ ਕੇ ਤੋੜ ਦਿੰਦੇ ਹਨ ॥੧੭੭੫॥

੪. ਸਵੈਯਾ ॥ ਇਕ ਸੂਰਮੇ ਉਹ ਹਨ ਜੋ ਛਾਲਾਂ ਮਾਰ ਕੇ ਕੁੱਦ ਕੇ ਰਣ ਭੂਮੀ ਵਿਚ ਘੁਮਾਟਣੀਆਂ ਦੇ ਕੇ ਜੁੱਧ ਕਰਕੇ ਹਨ। ਇਕ ਉਹ ਹਨ ਜਿਹੜੇ ਕਵੀ ਰਾਮ ਜੀ ਕਹਿੰਦੇ ਹਨ ਕਿ ਤੀਰ ਕਮਾਣ ਕ੍ਰਿਪਾਨ ਕੋਲੋਂ ਰਤੀ ਭਰ ਵੀ ਨਹੀਂ ਡਰਦੇ।

੫. ਇਕ ਉਹ ਕਾਇਰ ਹਨ ਜੋ ਡਰਦੇ ਮਾਰੇ ਦਿਲ ਵਿਚ ਭੈਭੀਤ ਹੋ ਕੇ ਜੁੱਧ ਵਿਚ ਸ਼ਸ਼ਤਰ ਸੁੱਟ ਕੇ ਪਿਛਾਂ ਹਟ ਗਏ । ਇਕ ਅਣਖੀਲੇ ਛੱਤ੍ਰੀਪਨ ਦੀ ਲਾਜ ਦੇ ਮੁਦੱਈ ਆ ਕੇ ਸਾਹਮਣੇ ਅੜ ਜਾਂਦੇ ਹਨ ਅਤੇ ਜੁੱਧ ਕਰਕਦੇ ਹੋਏ ਮਰਕੇ ਧਰਤੀ ਤੇ ਜਾ ਪੈਂਦੇ ਹਨ ॥੧੭੭੬॥

੬. ਸਵੈਯਾ ॥ ਬ੍ਰਿਜ ਦੇ ਗਹਿਣੇ ਸ੍ਰੀ ਕ੍ਰਿਸ਼ਨ ਨੇ ਚਕ੍ਰ ਸੁਦਰਸ਼ਨ ਸੰਭਾਲ ਕੇ ਸਾਰੇ ਹੀ ਵੈਰੀ ਦੇ ਦਲ ਵਿਚ ਦਾਖਲ ਹੋ ਕੇ ਬੇਅੰਤ ਸੂਰਮੇ ਮਾਰਕੇ ਸੁਆਸਾਂ ਤੋਂ ਹੀਣੇ ਕਰ ਦਿਤੇ ਕਵੀ ਸਿਯਾਮ ਜੀ ਕਹਿੰਦੇ ਹਨ ਕੁਝ ਮੁਸਕ੍ਰਾ ਕੇ ।

੭. ਇਕਨਾ ਦੇ ਤਾਂ ਗਦਾ ਫੜਕੇ ਮਾਰੀ ਤੇ ਚੂਰਨ ਕਰ ਦਿਤਾ। ਇਕਨਾ ਦੇ ਗਲੇ ਵਿਚ ਪਾਸ (ਸੰਗਲੀ) ਪਾ ਕੇ ਖਿੱਚ ਕੇ ਧੂਹ ਕੇ ਹੀ ਮਾਰ ਦਿਤਾ । ਸ੍ਰੀ ਕ੍ਰਿਸ਼ਨ ਜੀ ਨੇ ਅਯੁੱਧ ਦੇ ਵਿਚ ਆਪਣੇ ਬਲ ਦੇ ਨਾਲ ਵੈਰੀ ਦੇ ਸੂਰਮੇ ਸਾਰੇ ਕਾਬੂ ਕਰ ਲਏ ਉਹਨਾਂ ਵਿਚ ਦਾਖਲ ਹੋ ਕੇ ॥੧੭੭੭॥

੮. ਸਵੈਯਾ ॥ ਇਧਰ ਬਲ ਭੱਦਰ ਨੇ ਬਹੁਤ ਸਾਰੇ ਸੂਰਮੇ ਮਾਰ ਦਿਤੇ ਉਧਰ ਕ੍ਰਿਸ਼ਨ ਜੀ ਨੇ ਬਹੁਤ ਸਾਰੇ ਮਾਰੇ । ਜਿਹੜੇ ਸੂਰਮੇ ਸਾਰੇ ਜਗਤ ਜਿੱਤ ਕੇ ਮੁੜੇ ਸਨ ਅਰ ਜਦੋਂ ਉਹਨਾਂ ਦੇ ਰਾਜੇ ਜਰਾ ਸਿੰਧ ਨੂੰ ਭੀੜ ਬਣੀ ਸੀ ਵੈਰੀ ਵੱਲੋਂ ਤਾਂ ਜਿਨ੍ਹਾਂ ਉਸ ਵੇਲੇ ਜਾ ਕੇ ਰਾਜੇ ਨੂੰ ਜਿੱਤਾਂ ਲੈ ਕੇ ਦਿਤੀਆਂ ਸਨ ।

੯. ਉਹਨਾਂ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਯੁੱਧ ਦੇ ਵਿਚ ਮਾਰ ਕੇ ਧਰਤੀ ਤੇ ਸੁੱਟ ਦਿਤੇ । ਜਿਨ੍ਹਾਂ ਦੀ ਉਪਮਾ ਲੇਖਕ ਦੇ ਦਿਲ ਵਿਚ ਐਉਂ ਉੱਠੀ ਹੈ ਕਿ ਜਾਣੋ ਕੇਲੇ ਦੀ ਫਸਲ ਹਨੇਰੀ ਨੇ ਉਖਾੜ ਕੇ ਸੁੱਟ ਦਿਤੀ ॥੧੭੭੮॥

੧੦. ਜਿਹੜੇ ਬੜੇ ਸੁੰਦਰ ਜੁਆਨ ਰਾਜੇ ਆਪਣੇ ਘਰਾਂ ਨੂੰ ਛੱਡਕੇ ਕ੍ਰਿਸ਼ਨ ਜੀ ਦੇ ਨਾਲ ਜੁੱਧ ਕਰਨ ਲਈ ਆਏ ਸਨ । ਇਕ ਰਥਾਂ ਤੇ ਇਕ ਹਾਥੀਆਂ ਤੇ ਜੋ ਹੋਏ ਇਕ ਘੋੜਿਆਂ ਦੇ ਅਸਵਾਰ ਦਿਖਾਈ ਦਿੰਦੇ ਸਨ ।

੧੧. ਉਹ ਬੱਦਲ ਵਾਂਗ ਕ੍ਰਿਸ਼ਨ ਜੀ ਨੇ ਹਿੰਮਤ ਨਾਲ ਉਹ ਇਕ ਛਿਨ ਦੇ ਵਿਚ ਹਨੇਰੀ ਵਾਂਗ ਉਡਾ ਦਿਤੇ । ਉਹ ਕਾਇਰ ਭੱਜੇ ਜਾਂਦੇ ਐਉਂ ਕਹਿ ਰਹੇ ਸਨ ਜਾਨ ਬਚੀ ਲੱਖਾ ਖੱਟ ਲਏ ॥੧੭੭੯॥

੧੨. ਸਵੈਯਾ ॥ ਜਦੋਂ ਇਹ ਸੈਨਾ ਕੁਝ ਮਾਰੀ ਗਈ ਕੁਝ ਜਾਨਾਂ ਬਚਾ ਕੇ ਭੱਜ ਗਈ, ਉਹਨਾਂ ਜਾ ਕੇ ਜਰਾ ਸਿੰਧ ਨੂੰ ਇਹ ਵਧਾਈ ਦਿਤੀ ਤਾਂ ਉਸ ਨੇ ਹੋਰ ਨਵੇਂ ਸਿਰਿਓਂ ਬਹੁਤ ਸਾਰੇ ਰਾਜੇ ਤੇ ਸੈਨਾ ਭੇਜ ਦਿਤੀ ਜਿਸ ਤੇ ਆਉਂਦਿਆਂ ਹੀ ਕ੍ਰਿਸ਼ਨ ਜੀ ਦੇ ਤੀਰਾਂ ਨੇ ਮਨ ਐਉਂ ਚਕ੍ਰਾ ਦਿਤੇ ਅਤੇ ਉਹ ਚਕ੍ਰਿਤ ਹੋ ਕੇ ਐਉਂ ਚੱਕ੍ਰ ਖਾਣ ਲੱਗੇ ਜਿਵੇਂ ਰਥ ਦਾ ਪਹੀਆ ਚਕ੍ਰ ਖਾਂਦਾ ਹੈ ਪਰ ਸੂਰਮੇ ਕੁਲਾ ਲਾਜ ਲਈ ਹਠ ਕਰਕੇ ਹਰਿ ਦੇ ਨਾਲ ਜੁੱਧ ਕਰਨ ਲੱਗੇ

੧੩. ਹੋਰ ਬਹੁਤ ਸਾਰੇ ਰਾਜੇ ਆ ਗਏ ਹਨ ਗੱਪਾਂ ਮਾਰਕੇ ਕਈ ਸੂਰਮੇ ਤਾਂ ਕ੍ਰਿਸ਼ਨ ਨੂੰ ਵੇਖਣ ਲਈ ਹੀ ਆਏ ਹਨ ਜਿਨ੍ਹਾਂ ਨੂੰ ਚਾਉ ਚੜ੍ਹਿਆ ਉਹ ਲੜਨ ਲਈ ਆਏ ॥੧੭੮੦॥

੧੪. ਸ੍ਰੀ ਕ੍ਰਿਸ਼ਨ ਜੀ ਨੇ ਉਸੇ ਵੇਲੇ ਕਮਾਣ ਖਿੱਚ ਕੇ ਤੀਰ ਉਸ ਪਾਸੇ ਚਲਾ ਦਿਤੇ । ਉਹ ਤੀਰ ਆ ਕੇ ਜਿਨ੍ਹਾਂ ਸੂਰਮਿਆਂ ਦੇ ਲੱਗੇ ਉਹ ਦੁਖੀ ਹੋ ਕੇ ਐਉਂ ਤੜਪਦੇ ਹੋਏ ਉਛਲਦੇ ਹਨ ਜਿਵੇਂ ਕੋਈ ਨਟ ਨਟ-ਸਾਲਾ ਵਿਚ ਤਮਾਸ਼ਾ ਕਰ ਰਿਹਾ ਹੁੰਦਾ ਹੈ । ਇਕ ਘੋੜੀ ਦੀ ਅਗਲੀ ਲੱਤ ਵਿਚ ਤੀਰ ਲੱਗਿਆ।

[੧]ਅਤ ਰਾਮ ਮਹਾ ਛਬਿ ਪਾਵਤ ॥ ਸਾਲ ਮੁਨੀਸੂਰ ਕਾਟੇ ਹੁਤੇ ਬ੍ਰਿਜਰਾਜ ਮਨੋ ਤਿਹ ਪੰਖ ਬਨਾਵਤ ॥੧੭੯੧॥ ਚਉਪਈ ॥[੨] ਤਬ ਸਭ ਸਤ੍ਰੁ ਕੋਪ ਮਨ ਭਰੇ ॥ ਘੇਰਿ ਲਯੋ ਹਰਿ ਨੈਕੁ ਨ ਡਰੇ ॥ [੩]ਬਿਬਿਧਾਯੁਧ ਲੈ ਆਹਵ ਕਰੈ ॥ ਮਾਰ ਮਾਰ ਮੁਖ ਤੇ ਉੱਚਰੈ ॥੧੭੯੨॥ ਸ੍ਵੈਯਾ ॥ [੪]ਕ੍ਰੁੱਧਤ ਸਿੰਘ ਕ੍ਰਿਪਾਨ ਸੰਭਾਰ ਕੈ ਸਯਾਮ ਕੇ ਸਾਮੁਹੇ ਟੇਰ ਉਚਾਰਯੋ ॥ ਕੇਸ ਗਹੇ ਖੜਗੇਸ ਬਲੀ ਜਬ ਛਾਡਿ ਦਯੋ ਤਬ ਚਕ੍ਰ ਸੰਭਾਰਯੋ ॥ [੫]ਗੋਰਸ ਖਾਤ ਗ੍ਵਾਰਨ, ਵੈ ਦਿਨ ਭੂਲ ਗਏ; ਅਬ ਜੁੱਧ ਬਿਚਾਰਯੋ ॥ ਸ੍ਯਾਮ ਭਨੈ ਜਦੁਬੀਰ ਕਉ ਮਾਨਹੁ ਬੈਨਨ ਬਾਨਨ ਕੈ ਸੰਗਿ ਮਾਰਯੋ ॥੧੭੯੩॥ ਸ੍ਵੈਯਾ ॥ [੬]ਇਉ ਸੁਨਿ ਕੈ ਬਤੀਯਾ ਬ੍ਰਿਜ ਨਾਇਕ ਕੋਪ ਕੀਓ ਕਰ ਚਕ੍ਰ ਸੰਭਾਰ੍ਯੋ ॥ ਨੈਕ ਭ੍ਰਮਾਇਕੈ ਪਾਨ ਬਿਖੈ ਬਲਿ ਕੈ ਅਰਿ ਗ੍ਰੀਵ ਕੇ ਊਪਰ ਡਾਰ੍ਯੋ ॥ [੭]ਲਾਗਤ ਸੀਸੁ ਕਟ੍ਯੋ ਤਿਹ ਕੋ ਗਿਰ ਭੂਮਿ ਪਰ੍ਯੋ ਜਸੁ ਸ੍ਯਾਮ ਉਚਾਰ੍ਯੋ ॥ ਤਾਰ ਕੁੰਭਾਰ ਲੈ ਹਾਥ ਬਿਖੈ ਮਨੋ ਚਾਕ ਤੇ ਕੁੰਭ ਤੁਰੰਤ ਉਤਾਰ੍ਯੋ ॥੧੭੯੪॥ ਸ੍ਵੈਯਾ ॥ [੮]ਜੁੱਧ ਕੀਓ ਬ੍ਰਿਜਨਾਥ ਕੈ ਸਾਥ ਸੁ ਸਤ੍ਰੁ ਬਿਦਾਰ ਕਹੈ ਜਗ ਜਾਕਉ ॥ ਜਾ ਦਸਹੂ ਦਿਸ ਜੀਤ ਲਈ ਛਿਨ ਮੈ ਬਿਨ ਪ੍ਰਾਨ ਕੀਓ ਹਰਿ ਤਾਕਉ ॥ [੯]ਜੋਤ ਮਿਲੀ ਤਿਹਕੀ ਪ੍ਰਭ ਸਿਉ ਜਿਮ ਦੀਪਕ ਕ੍ਰਾਂਤ ਮਿਲੈ ਰਵਿ ਭਾ ਕਉ ॥ ਸੂਰਜ ਮੰਡਲ ਛੇਦ ਕੈ ਭੇਦ ਕੈ ਪ੍ਰਾਨ ਗਏ ਹਰਿ ਧਾਮ ਦਸਾ ਕਉ ॥੧੭੯੫॥ ਸ੍ਵੈਯਾ ॥ [੧੦]ਸੱਤ੍ਰੁ ਬਿਦਾਰ ਹਨਿਓ ਜਬਹੀ ਤਬ ਸ੍ਰੀ ਬ੍ਰਿਜਭੂਖਨ ਕੋਪ ਭਰਯੋ ਹੈ ॥ ਸ੍ਯਾਮ ਭਨੈ ਤਜਿਕੈ ਸਬ ਸੰਕ ਨਿਸੰਕ ਹੁਇ ਬੈਰਨ ਮਾਝ ਪਰਯੋ ਹੈ ॥ [੧੧]ਭੈਰਵਿ ਭੂਪ ਸਿਉ ਜੁੱਧ ਕੀਓ ਸੁ ਵਹੈ ਛਿਨ ਮੈ ਬਿਨ ਪ੍ਰਾਨ ਕਰਯੋ ਹੈ ॥ ਭੂਮ ਗਿਰ੍ਯੋ ਰਥ ਤੇ ਇਹ ਭਾਂਤ ਮਨੋ ਨਭ ਤੇ ਗ੍ਰਹ ਟੂਟ ਪਰਯੋ ਹੈ ॥੧੭੯੬॥ ਸ੍ਵੈਯਾ ॥ [੧੨]ਏਕ ਭਰੇ ਭਟ ਸ੍ਰੋਨਤ ਸੋਂ ਭਭਕਾਰਤ ਘਾਇ ਫਿਰੈ ਰਨ ਡੋਲਤ ॥ ਏਕ ਪਰੇ ਗਿਰ ਕੈ ਧਰਨੀ ਤਿਨ ਕੇ ਤਨ ਜੰਬਕ ਗੀਧਕ ਢੋਲਤ ॥ [੧੩]ਏਕਨ ਕੇ ਮੁਖਿ ਓਠਨ ਆਂਖਨ ਕਾਗ ਸੁ ਚੋਂਚਨ ਸਿਉ ਟਕਟੋਲਤ ॥ ਏਕਨ ਕੀ ਉਰ ਆਂਤਨ ਕੋ ਕਢ ਜੋਗਨ ਹਾਥਨ ਸਿਉ ਝਕਝੋਲਤ ॥੧੭੯੭॥ ਸ੍ਵੈਯਾ ॥ [੧੪]ਮਾਨ ਭਰੇ ਅਸ ਪਾਨ ਧਰੇ ਚਹੂੰ ਓਰਨ ਤੇ ਬਹੁਰੋ ਅਰ ਆਏ ॥ ਸ੍ਰੀ ਜਦੁਬੀਰ ਕੇ ਬੀਰ ਜਿਤੇ ਕਬਿ ਸ੍ਯਾਮ ਕਹੈ ਇਤ ਤੇ ਤੇਊ ਧਾਏ ॥ [੧੫]ਬਾਨਨ ਸੈਥਨ ਅਉ ਕਰਵਾਰ ਹਕਾਰ ਹਕਾਰ ਪ੍ਰਹਾਰ ਲਗਾਏ ॥ ਆਇ ਖਏ ਇਕ ਜੀਤ ਲਏ ਇਕ ਭਾਜ ਗਏ ਇਕ ਮਾਰ ਗਿਰਾਏ ॥੧੭੯੮॥ ਸ੍ਵੈਯਾ ॥ [੧੬]ਜੇ ਭਟ

੧. ਕਵੀ ਰਾਮ ਜੀ ਕਹਿੰਦੇ ਹਨ ਕਿ ਉਹ ਬਹੁਤ ਸੋਭਾ ਪਾ ਰਿਹਾ ਸੀ । ਕਿਸੇ ਵੇਲੇ ਘੋੜਿਆਂ ਦੀਆਂ ਲੱਤਾਂ ਨਾਲ ਫੰਗ ਹੁੰਦੇ ਸਨ ਜੋ ਸਾਲ ਰਿਸ਼ੀ ਨੇ ਕੱਟ ਦਿਤੇ ਸਨ, ਜਾਣੋ ਕਿ ਕ੍ਰਿਸ਼ਨ ਜੀ ਉਹ ਫੰਗ ਲਾ ਰਹੇ ਹਨ ॥੧੭੮੧॥

੨. ਚੌਪਈ ॥ ਉਦੋਂ ਸਾਰੇ ਵੈਰੀਆ ਨੇ ਮਨ ਵਿਚ ਕ੍ਰੋਧ ਕਰਕੇ ਹਰਿ ਜੀ ਨੂੰ ਘੇਰ ਲਿਆ ਜਰਾ ਵੀ ਡਰੇ ਨਹੀਂ ।

੩. ਕਈ ਤਰ੍ਹਾਂ ਦੇ ਹਥਿਆਰ ਪਾ ਕੇ ਕਈ ਤਰ੍ਹਾਂ ਦਾ ਜੁੱਧ ਕਰਨ ਲੱਗੇ ਅਤੇ ਮੂਹ ਤੋਂ ਮਾਰ ਹੀ ਮਾਰ ਬੋਲਦੇ ਹਨ ॥੧੭੮੨॥

੪. ਸਵੈਯਾ ॥ ਇਕ ਕ੍ਰੋਧਤ ਸਿੰਘ ਰਾਜੇ ਨੇ ਤਲਵਾਰ ਚੁੱਕ ਕੇ ਕ੍ਰਿਸ਼ਨ ਜੀ ਦੇ ਸਾਹਮਣੇ ਆ ਕੇ ਇਸ ਤਰ੍ਹਾਂ ਕਿਹਾ ਐ ਕ੍ਰਿਸ਼ਨ ! ਜਿਸ ਵੇਲੇ ਖੜਗ ਸਿੰਘ ਸੂਰਮੇ ਨੇ ਤੈਨੂੰ ਕੇਸਾਂ ਤੋਂ ਪਕੜ ਲਿਆ ਸੀ ਅਤੇ ਜਦੋਂ ਉਸ ਨੇ ਛੱਡ ਦਿਤਾ ਫਿਰ ਤੈਂ ਚੱਕ੍ਰ ਚੁੱਕ ਲਿਆ ਸੀ ਅਤੇ ਜਦੋਂ ਤੂੰ ਗੁਆਲਿਆਂ ਕੋਲੋਂ ਦੁੱਧ

੫. ਦਹੀਂ ਮੱਖਣ ਮੰਗ ਕੇ, ਲੈ ਕੇ ਖਾਂਦਾ ਸੀ ਕੀ ਉਹ ਦਿਨ ਤੈਨੂੰ ਭੁੱਲ ਗਏ ਹਨ ? ਹੁਣ ਜੁੱਧ ਕਰਨ ਲੱਗ ਪਿਆ ਹੈਂ। ਸਜਾਮ ਜੀ ਕਹਿੰਦੇ ਹਨ ਜਾਣੋ ਕਿ ਕ੍ਰਿਸ਼ਨ ਨੂੰ ਉਸਨੇ ਬੋਲਾਂ ਦੇ ਤੀਰ ਮਾਰ ਕੇ ਮਾਰ ਦਿਤਾ ਹੈ ॥੧੭੮੩॥

੬. ਸਵੈਯਾ ॥ ਕ੍ਰੋਧਤ ਸਿੰਘ ਦੀਆਂ ਇਹੋ ਜਿਹੀਆਂ ਗੱਲਾਂ ਸੁਣਕੇ ਕ੍ਰਿਸ਼ਨ ਜੀ ਨੇ ਗੁੱਸਾ ਕੀਤਾ ਅਤੇ ਹੱਥ ਵਿਚ ਚੱਕ੍ਰ ਲੈ ਲਿਆ ਚੱਕ੍ਰ ਨੂੰ ਚੰਗੀ ਤਰ੍ਹਾ ਘੁਮਾ ਕੇ ਹੱਥ ਦੇ ਵਿਚ ਜੋਰ ਦੇ ਨਾਲ ਵੈਰੀ ਦੀ ਗਰਦਨ ਤੇ ਮਾਰ ਦਿਤਾ ।

੭. ਚੱਕ੍ਰ ਦੇ ਲੱਘਣ ਸਾਰ ਹੀ ਸਿਰ ਜੁਦਾ ਹੋ ਗਿਆ ਉਸਦਾ ਸਿਰ ਧਰਤੀ ਤੇ ਇਸ ਤਰ੍ਹਾਂ ਗਿਰ ਪਿਆ ਜਿਸ ਨੂੰ ਸ੍ਰੀ ਸਜਾਮ ਜੀ ਕਹਿੰਦੇ ਹਨ । ਜਾਣੋ ਘੁਮਿਆਰਾਂ ਨੇ ਹੱਥ ਵਿਚ ਤਾਰ ਲੈ ਕੇ ਚੱਕ੍ਰ ਦੇ ਉਤੋਂ ਘੜਾ ਛੇਤੀ ਨਾਲ ਉਤਾਰ ਲਿਆ ਹੈ ॥੧੭੮੪॥

੮. ਸਵੈਯਾ ॥ ਕ੍ਰੋਧਤ ਸਿੰਘ ਨੇ ਉਸ ਨਾਲ ਆ ਕੇ ਜੁੱਧ ਕੀਤਾ ਜਿਸ ਨੂੰ ਲੋਕ ਵੈਰੀ ਮਾਰ ਕਹਿੰਦੇ ਹਨ । ਜਿਸ ਕ੍ਰੋਧਤ ਸਿੰਘ ਨੇ ਦਸੇ ਦਿਸਾਂ ਜਿੱਤ ਲਈਆਂ ਸਨ ਇਕ ਛਿਨ ਦੇ ਵਿਚ ਇਹ ਸਾਰਾ ਜਗ ਜਿਸ ਦੀ ਗਵਾਹੀ ਦਿੰਦਾ ਹੈ ਉਸ ਨੂੰ ਹਰਿ ਨੇ ਪ੍ਰਾਣ ਕੱਢ ਕੇ ਸੁੱਟ ਦਿੱਤਾ ਹੈ ।

੯. ਕ੍ਰੋਧਤ ਸਿੰਘ ਦੀ ਜੋਤਿ ਪ੍ਰਭੂ ਨਾਲ ਜਾ ਮਿਲੀ ਜਿਸ ਤਰ੍ਹਾਂ ਦੀਵੇ ਦੀ ਚਾਨਣੀ ਸੂਰਜ ਦੇ ਪ੍ਰਕਾਸ਼ ਵਿਚ ਆਪਾ ਖੋਕੇ ਜਾ ਸਮਾਉਂਦੀ ਹੈ । ਇਸ ਸੂਰਜ ਮੰਡਲ ਭਾਵ ਮਾਤ ਲੋਕ ਤੋਂ ਲੰਘ ਕੇ ਪਰਾਣ ਉਸਦੇ ਹਰਿ ਲੋਕ ਨੂੰ ਚਲੇ ਗਏ ॥੧੭੮੫॥

੧੦. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਕ੍ਰੋਧਤ ਸਿੰਘ ਵੈਰੀ ਨੂੰ ਮਾਰ ਲਿਆ ਤਦ ਸ੍ਰੀ ਕ੍ਰਿਸ਼ਨ ਜੀ ਕ੍ਰੋਧ ਵਿਚ ਆ ਗਏ। ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਸਾਰੀ ਸ਼ੰਕਾ ਲਾਹ ਕੇ ਨਿਸ਼ੰਗ ਹੋ ਕੇ ਵੈਰੀਆ ਦੇ ਦਲ ਵਿਚ ਜਾ ਪਿਆ।

੧੧. ਭੈਰਵ ਨਾਮ ਦੇ ਰਾਜੇ ਨਾਲ ਜੁੱਧ ਕੀਤਾ, ਉਸਨੂੰ ਇਕ ਛਿਨ ਦੇ ਵਿਚ ਪ੍ਰਾਣਾਂ ਤੋਂ ਬਿਨਾ ਕਰ ਦਿਤਾ ਰਾਜਾ ਭੈਰੋਂ ਰਥ ਤੋਂ ਐਉਂ ਹੇਠਾਂ ਜਾ ਪਿਆ ਜਾਣੋਂ ਅਕਾਸ਼ ਤੋਂ ਟੁੱਟ ਕੇ ਤਾਰਾ ਗਿਰ ਗਿਆ ਹੈ ॥੧੭੮੬॥

੧੨. ਸਵੈਯਾ ॥ ਇਕ ਸੂਰਮੇ ਨੇ ਲਹੂ ਨਾਲ ਲਿਬੜੇ ਹੋਏ ਹਨ ਤੇ ਖੂਨ ਜਖਮਾਂ ਵਿਚੋਂ ਭਭਕਾਰੇ ਮਾਰਦਾ ਹੈ ਇਕ ਘਾਇਲ ਹੋ ਕੇ ਘੁਮਦੇ ਫਿਰਦੇ ਹਨ ਇਕ ਮਾਰਕੇ ਧਰਤੀ ਤੇ ਗਿਰ ਪਏ ਹਨ, ਉਹਨਾਂ ਦੇ ਸਰੀਰਾਂ ਨੂੰ ਗਿੱਦੜ ਤੇ ਗਿੱਧ ਘੜੀਸ ਰਹੇ ਹਨ ।

੧੩. ਇਕਨਾ ਦੇ ਮੂਹ ਦੇ ਹੋਠਾਂ ਤੋਂ ਅੱਖਾਂ ਨੂੰ ਕਾਂ ਚੁੰਜਾਂ ਮਾਰ-ਮਾਰ ਕੇ ਫੋਲਦੇ ਹਨ ਕਈਆਂ ਦੇ ਪੇਟ ਵਿਚੋਂ ਉਹਨਾਂ ਦੀਆਂ ਆਂਤੜੀਆਂ ਨੂੰ ਕੱਢ ਕੇ ਜੋਗਨੀਆਂ ਪੰਜਿਆਂ ਦੇ ਨਾਲ ਹੇਠ ਉਤੇ ਕਰਕੇ ਫੋਲਦੀਆਂ ਹਨ ॥੧੭੯੭॥

੧੪. ਸਵੈਯਾ ॥ ਫੇਰ ਮਾਣ ਤੇ ਹੰਕਾਰ ਦੇ ਭਰੇ ਹੋਏ ਹੱਥਾਂ ਵਿਚ ਤਲਵਾਰਾਂ ਲੈ ਕੇ ਚਾਰੇ ਪਾਸਿਆਂ ਤੋਂ ਘੇਰਾ ਪਾ ਕੇ ਵੈਰੀ ਆ ਗਏ । ਕਵੀ ਸਜਾਮ ਜੀ ਕਹਿੰਦੇ ਹਨ ਸ੍ਰੀ ਕ੍ਰਿਸ਼ਨ ਜੀ ਦੇ ਸੂਰਮੇ ਜਿਤਨੇ ਹੈਸੀ ਸਾਰੇ ਇਕੱਠੇ ਹੋ ਕੇ ਆ ਗਏ ।

੧੫. ਤੀਰਾਂ, ਬਰਛੀਆਂ, ਤਲਵਾਰਾਂ ਦੇ ਲਲਕਾਰੇ ਮਾਰਦੇ ਹੋਏ ਵਾਰ ਕਰਨ ਲੱਗੇ ਕਈ ਲੜ ਰਹੇ ਹਨ, ਕਈ ਜਿੱਤ ਰਹੇ ਹਨ, ਕਈ ਭੱਜ ਗਏ ਹਨ, ਕਈ ਮਾਰ ਕੇ ਸੁੱਟ ਦਿਤੇ ॥੧੭੮੮॥

੧੬. ਸਵੈਯਾ ॥ ਜਿਹੜੇ ਸੂਰਮੇ.....

[੧]ਆਹਵ ਮੈ ਕਬਹੂ ਅਰਿਕੈ ਲਰਿਕੈ ਪਗੁ ਏਕ ਨ ਟਾਰੇ ॥ ਜੀਤ ਫਿਰੈ ਸਬ ਦੇਸਨ ਕਉ ਸੋਊ ਭਾਜ ਗਏ ਜਿਹ ਓਰ ਨਿਹਾਰੇ ॥ [੨]ਜੋ ਜਮ ਕੇ ਸੰਗਿ ਜੂਝ ਕਰੈ ਤਬ ਅੰਤਕ ਤੇ ਨਹੀ ਜਾਇ ਨਿਵਾਰੇ ॥ ਤੇ ਭਟ ਝੂਮ ਪਰੇ ਰਨ ਮੈ ਜਦੁਬੀਰ ਕੇ ਕੋਪ ਕ੍ਰਿਪਾਨ ਕੇ ਮਾਰੇ ॥੧੭੮੯॥ ਏਕ ਹੁਤੋ ਬਲਬੀਰ ਬਡੋ ਜਦੁਬੀਰ ਲਿਲਾਟ ਮੈ ਬਾਨੁ ਲਗਾਯੋ ॥ ਫੋਕ ਰਹੀ ਗਡਿ ਭਉਹਨਿ ਮੈ ਸਰੁ ਛੇਦ ਸਭੈ ਸਿਰ ਪਾਰ ਪਰਾਯੋ ॥ ਸਯਾਮ ਕਹੈ ਉਪਮਾ ਤਿਹਕੀ ਬਰ ਘਾਇ ਲਗੋ ਬਹੁ ਸ੍ਰੋਨ ਬਹਾਯੋ ॥ ਮਾਨਹੁ ਇੰਦ੍ਰ ਪੈ ਕੋਪੁ ਕੀਯੋ ਸਿਵ ਤੀਸਰੇ ਨੈਨ ਕੋ ਤੇਜ ਦਿਖਾਯੋ ॥੧੭੯੦॥ ਸ੍ਵੈਯਾ ॥[੫] ਜਦੁਬੀਰ ਮਹਾ ਰਨਧੀਰ ਜਬੈ ਸੁ ਧਵਾਇ ਪਰੇ ਰਥ ਇਉ ਕਹਿਕੈ ॥ ਬਲ ਦੱਛਨ ਓਰ ਨਿਹਾਰ ਕਿਤੋ ਦਲ ਧਾਯੋ ਹੈ ਸਸਤ੍ਰ ਸਬੈ ਗਹਿਕੈ ॥ [੬]ਬਤੀਯਾ ਸੁਨਿ ਯੋ ਬ੍ਰਿਜ ਨਾਇਕ ਕੀ ਹਲ ਸੋ ਬਲਿ ਧਾਇ ਲੀਏ ਚਹਿਕੈ ॥ ਤਿਹਕੋ ਅਤਿ ਸ੍ਰੋਨ ਪਰਿਓ ਭੁਅ ਮੈ ਮਨੋ ਸਾਰਸੁਤੀ ਸੁ ਚਲੀ ਬਹਿਕੈ ॥੧੭੯੧॥ ਸ੍ਵੈਯਾ ॥[੭] ਏਕ ਨਿਹਾਰ ਭਯੋ ਅਤਿ ਆਹਵ ਸਯਾਮ ਭਨੈ ਤਜਿਕੈ ਰਨ ਭਾਗੇ ॥ ਘਾਇਲ ਘੂਮਤ ਏਕ ਫਿਰੈ ਮਨੋ ਨੀਂਦ ਘਨੀ ਨਿਸ ਕੇ ਕਹੂੰ ਜਾਗੇ ॥ [੮]ਪਉਰਖਵੰਤ ਬਡੇ ਭਟ ਏਕ ਸੁ ਸਯਾਮ ਸੋ ਜੁੱਧ ਹੀ ਕਉ ਅਨੁਰਾਗੇ ॥ ਏਕ ਤਯਾਗ ਕੈ ਸਸਤ੍ਰ ਸਬੈ ਜਦੁਰਾਇ ਕੇ ਆਇਕੈ ਪਾਇਨ ਲਾਗੇ ॥੧੭੯੨॥ ਦੋਹਰਾ[੯] ॥ ਭਜੇ ਸੱਤ੍ਰੁ ਜਬ ਜੁੱਧ ਤੇ ਮਨ ਮੈ ਤ੍ਰਾਸ ਬਢਾਇ॥ ਅਉਰ ਸੂਰ ਆਵਤ ਭਏ ਕਰਵਾਰਨ ਚਮਕਾਇ ॥੧੭੯੩॥ ਸ੍ਵੈਯਾ ॥[੧੦] ਸਸਤ੍ਰ ਸੰਭਾਰ ਸਭੈ ਭਟ ਆਇਕੈ ਧਾਇਕੈ ਸਯਾਮ ਸੋ ਜੁੱਧੁ ਮਚਾਯੋ॥ ਚਕ੍ਰ ਗਹਿਓ ਕਰ ਮੈ ਬ੍ਰਿਜਨਾਇਕ ਕੋਪ ਭਯੋ ਤਿਹ ਊਪਰ ਧਾਯੋ ॥ [੧੧]ਬੀਰ ਕੀਏ ਬਿਨ ਪ੍ਰਾਨ ਘਨੇ ਅਰ ਸੈਨ ਸਬੈ ਇਹ ਭਾਂਤਿ ਭਜਾਯੋ ॥ ਪਉਨ ਪ੍ਰਚੰਡ ਸਮਾਨ ਸੁ ਕਾਨ੍ਹ ਮਨੋ ਉਮਡਿਓ ਦਲੁ ਮੇਘ ਉਡਾਯੋ ॥੧੭੯੪॥[੧੨] ਸ੍ਵੈਯਾ ॥ [੧੩]ਕਾਟਤ ਏਕਨ ਕੇ ਸਿਰ ਚਕ੍ਰ; ਗਦਾ ਗਹਿ ਦੂਜਨ ਕੇ ਤਨ ਝਾਰੇ ॥ ਤੀਜਨ ਨੈਨ ਦਿਖਾਇ ਗਿਰਾਵਤ ਚਉਥਨ ਚੌਪ ਚਪੇਟਨ ਮਾਰੇ ॥ [੧੪]ਚੀਰ ਦਏ ਅਰ ਕੇ ਉਰ ਸ੍ਰੀ ਹਰਿ ਸੂਰਨ ਕੇ ਅੰਗ ਅੰਗ ਪ੍ਰਹਾਰੇ ॥ ਧੀਰ ਤਹਾਂ ਭਟ ਕਉਨ ਧਰੈ ਜਦੁਬੀਰ ਜਬੈ ਤਿਹ ਓਰ ਸਿਧਾਰੇ ॥੧੭੯੫॥ [੧੫]ਰੋਸ ਭਰਯੋ ਜਬਹੀ ਬ੍ਰਿਜ ਨਾਇਕ ਦੁੱਜਨ ਸੈਨ ਨਿਹਾਰ ਪਰੈ॥ ਤੁਮਹੂ ਧੌ ਬਿਚਾਰ ਕਹੋ ਚਿਤ ਮੈ ਜਗ ਕਉਨ ਬੀਓ ਭਟ ਧੀਰ ਧਰੈ ॥ [੧੬]ਜੋਊ ਸਾਹਸ ਕੈ ਸਬ ਆਯੁਧ ਲੈ ਸੰਗਿ ਸਯਾਮ ਕੇ ਆਇਕੈ ਨੈਕੁ ਅਰੈ ॥ ਤਿਹ ਕਉ ਜਦੁਬੀਰ ਤਿਹੀ ਛਿਨ ਮੈ ਕਬਿ ਸਯਾਮ ਕਹੈ

੧. ਕਿਸੇ ਵੀ ਜੁੱਧ ਦੇ ਵਿਚ ਕਦੇ ਵੀ ਅੜ ਕੇ ਲੜਦੇ ਕਦੇ ਇਕ ਪੈਰ ਪਿਛੇ ਨਹੀਂ ਸੀ ਹਟੇ ਅਤੇ ਜਿਹੜੇ ਸਾਰੇ ਦੇਸ਼ਾਂ ਨੂੰ ਜਿੱਤ ਕੇ ਪਿਛੇ ਮੁੜਦੇ ਸਨ ਉਹ ਅੱਜ ਭੱਜ ਗਏ ਹਨ ਜਿਧਰ ਨੂੰ ਕਿਸੇ ਦਾ ਮੂੰਹ ਸੀ ਉਸੇ ਪਾਸੇ ਨੂੰ ਚਲੇ ਗਏ ।

੨. ਜਿਹੜੇ ਜਮਾਂ ਦੇ ਨਾਲ ਵੀ ਜੁੱਧ ਕਰਦੇ ਸਨ ਉਸ ਅੰਤ ਕਰਨ ਵਾਲੇ ਤੋਂ ਵੀ ਸੋਧੇ ਨਹੀਂ ਸੀ ਜਾਂਦੇ । ਉਹ ਸੂਰਮੇ ਧਰਤੀ ਤੇ ਮਰੇ ਪਏ ਹਨ ਜੁੱਧ ਭੂਮੀ ਦੇ ਵਿਚ ਕ੍ਰਿਸ਼ਨ ਜੀ ਦੇ ਕ੍ਰੋਧ ਦੇ ਮਾਰੇ ਹੋਏ ॥੧੭੮੯॥

੩. ਕਈ ਜਿਹੜੇ ਬਹੁਤੇ ਬਲੀ ਹੁੰਦੇ ਸਨ ਕ੍ਰਿਸ਼ਨ ਜੀ ਨੇ ਉਹਨਾਂ ਦੇ ਮੱਥੇ ਤੇ ਤੀਰ ਮਾਰੇ । ਜਿਸ ਦੀਆਂ ਅੱਖਾਂ ਦੀਆਂ ਭੌਂਹਾਂ ਦੇ ਵਿਚ ਤੀਰ ਗੱਡ ਕੇ ਸਾਰੇ ਸਿਰ ਬਿੰਨ ਕੇ ਤੀਰ ਪਾਰ ਜਾ ਨਿਕਲਿਆ । ਸ੍ਰੀ ਸਜਾਮ ਜੀ ਉਸ

੪. ਦੀ ਉਪਮਾ ਐਉਂ ਕਹਿੰਦੇ ਹਨ, ਬੜਾ ਵੱਡਾ ਘਾਉ ਹੋ ਕੇ ਬਹੁਤ ਸਾਰਾ ਲਹੂ ਬਹਿ ਤੁਰਿਆ ਐਉਂ ਜਾਣੋਂ ਕਿ ਜਿਵੇਂ ਇੰਦਰ ਦੇ ਉਪਰ ਸ਼ਿਵਜੀ ਨੇ ਕ੍ਰੋਧ ਵਿਚ ਆ ਕੇ ਤੀਸਰੀ ਅੱਖ ਦਾ ਤੇਜ ਦਿਖਾਇਆ ਹੈ ॥੧੭੯੦॥

੫. ਸਵੈਯਾ ॥ ਜਿਹੜੇ ਜੱਦਵੀ= ਕ੍ਰਿਸ਼ਨ ਜੁੱਧ ਕਰਨ ਵਿਚ ਬਹੁਤ ਹੀ ਜੁੱਧ ਦੇ ਧੀਰਜ ਵਾਲੇ ਹਨ ਉਹ ਉਸੇ ਵੇਲੇ ਰਥ ਨੂੰ ਭਜਾ ਕੇ ਜਾ ਕੇ ਪੈ ਗਏ ਇਹ ਕਹਿ ਕੇ, ਬਲਰਾਮ ਦੱਖਣ ਵੱਲ ਵੇਖ ਕੇ ਫੌਜਾਂ ਨੂੰ ਸਾਰੇ ਸ਼ਸ਼ਤਰ ਪਕੜ ਕੇ ਚਲ ਪਿਆ।

੬. ਕ੍ਰਿਸ਼ਨ ਜੀ ਦੀਆਂ ਗੱਲਾਂ ਸੁਣਕੇ ਬਲਰਾਮ ਨੇ ਨਸ ਕੇ ਹਲ ਚੁਕ ਲਿਆ ਚਾਹ ਕੇ । ਉਹ ਸੂਰਮਾ ਜਿਸਦੇ ਮੱਥੇ ਵਿਚ ਤੀਰ ਲਗਿਆ ਸੀ ਉਸ ਵਿਚੋਂ ਲਹੂ ਬਹੁਤ ਬਹਿ ਤੁਰਿਆ ਧਰਤੀ ਤੇ ਜਾਣੋ ਸਰੁਸਤੀ ਨਦੀ ਬਹਿ ਤੁਰੀ ਹੈ ॥੧੭੯੧॥

੭. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਕੁਝ ਤਾਂ ਜੁੱਧ ਨੂੰ ਬਹੁਤ ਭਾਰੀ ਵੇਖਕੇ ਜੁੱਧ ਛੱਡਕੇ ਭੱਜ ਗਏ । ਕਈ ਪਾਸੇ ਘਾਇਲ ਹੋਏ ਹੋਏ ਤੜਪਦੇ ਫਿਰਦੇ ਹਨ ਜਾਣੋ ਬਹੁਤੀ ਨੀਂਦ ਸਾਰੀ ਰਾਤ ਲੈ ਕੇ ਜਾਗ ਪਏ ਹਨ ਹੁਣ ਹੋਰ ਨੀਂਦ ਨਹੀਂ ਆ ਰਹੀ ।

੮. ਜਿਹੜੇ ਸੂਰਮੇ ਹਿੰਮਤ ਵਾਲੇ ਸਨ ਉਹ ਇਕ ਕ੍ਰਿਸ਼ਨ ਦੇ ਨਾਲ ਜੁੱਧ ਦੇ ਪ੍ਰੇਮ ਵਿਚ ਲੱਗੇ ਹੋਏ ਹਨ । ਕਈ ਉਹ ਹਨ ਕਿ ਸਾਰੇ ਸ਼ਸ਼ਤਰ ਸੁੱਟਕੇ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਆ ਲੱਗੇ ॥੧੭੯੨॥

੯. ਦੋਹਰਾ ॥ ਜਦੋਂ ਜੁੱਧ ਵਿਚ ਡਰਕੇ ਵੈਰੀ ਭੱਜ ਗਏ । ਫਿਰ ਹੋਰ ਸੂਰਮੇ ਆ ਗਏ ਹੱਥਾਂ ਵਿਚ ਤਲਵਾਰਾਂ ਨੰਗੀਆਂ ਚਮਕਾਉਂਦੇ ਹੋਏ ॥੧੭੯੩॥

੧੦. ਸਵੈਯਾ ॥ ਸ਼ਸ਼ਤਰ ਚੁੱਕ ਕੇ ਸਾਰੇ ਸੂਰਮੇ ਆ ਕੇ ਧਾਵਾ ਬੋਲ ਕੇ ਕ੍ਰਿਸ਼ਨ ਜੀ ਨਾਲ ਜੁੱਧ ਕਰਨ ਆ ਲੱਗੇ ਕ੍ਰਿਸ਼ਨ ਜੀ ਨੇ ਚੱਕ੍ਰ ਲੈ ਲਿਆ ਹੱਥ ਦੇ ਵਿਚ ਕ੍ਰੋਧ ਵਿਚ ਆ ਕੇ ਵੈਰੀ ਦੇ ਉਪਰ ਧਾਵਾ ਕਰ ਦਿੱਤਾ ।

੧੧. ਬਹੁਤ ਸਾਰੇ ਸੂਰਮਿਆਂ ਦੇ ਪ੍ਰਾਣ ਕੱਢ ਦਿਤੇ ਵੈਰੀ ਦੀ ਸਾਰੀ ਸੈਨਾ ਏਸ ਤਰ੍ਹਾਂ ਭਜਾ ਦਿਤੀ । ਤੇਜ ਹਵਾ ਦੀ ਹਨੇਰੀ ਸਮਾਨ ਕ੍ਰਿਸ਼ਨ ਨੇ ਜਾਣੋਂ ਜਿਹੜੀ ਫੌਜ ਬੱਦਲ ਦੀ ਘਟਾ ਵਾਂਗ ਉਮਡ ਕੇ ਆਈ ਸੀ ਉਹ ਉਡਾ ਦਿਤੀ ॥੧੭੯੪॥

੧੨. ਸਵੈਯਾ ॥ ਕਈਆਂ ਦੇ ਸਿਰ ਕੱਟ ਦਿਤੇ ਚੱਕ੍ਰ ਨਾਲ ਗਦਾ ਫੜ ਕੇ ਦੂਜਿਆਂ ਦੇ ਸਰੀਰ ਭੰਨ ਦਿਤੇ । ਤੀਜਿਆਂ ਨੂੰ ਅੱਖਾਂ ਨਾਲ ਘੂਰ ਕੇ ਹੀ ਸੁੱਟ ਦਿਤਾ, ਚੌਥਿਆਂ ਨੂੰ ਚਪੇੜਾਂ ਨਾਲ ਹੀ ਮਾਰ ਦਿੱਤਾ ।

੧੩. ਵੈਰੀ ਦੇ ਹਿਰਦੇ ਚੀਰ ਦਿਤੇ ਹਨ, ਸ੍ਰੀ ਹਰਿ ਲਛਮੀ ਮਾਯਾਪਤੀ ਨੇ ਸੂਰਮਿਆਂ ਦੇ ਅੰਗ-ਅੰਗ ਭੰਨ ਦਿਤੇ । ਉਥੇ ਧੀਰਜ ਕਉਣਧਰ ਸਕਦਾ ਹੈ ਜਿਸ ਦੇ ਵੱਲ ਕ੍ਰਿਸ਼ਨ ਜੀ ਜਾ ਪਵੇ ॥੧੭੯੫॥

੧੪. ਜਿਸ ਵੇਲੇ ਬ੍ਰਿਜ ਦਾ ਮੁਖੀ ਸ੍ਰੀ ਕ੍ਰਿਸ਼ਨ ਕ੍ਰੋਧਵਾਨ ਹੋ ਕੇ ਜਾ ਕੇ ਦੁਸ਼ਟਾਂ ਦੀ ਸੈਨਾ ਵੇਖ ਕੇ ਉਸ ਦੇ ਉਤੇ ਜਾ ਪਵੇ ਪਾਠਕ ਜਨੋ ਤੁਸੀਂ ਹੀ ਚਿਤ ਵਿਚ ਵਿਚਾਰ ਕਰੋ ਹੋਰ ਦੂਸਰਾ ਕੌਣ ਹੈ ਜੱਗ ਦੇ ਵਿਚ ਜਿਹੜਾ ਸੂਰਮਾ ਉਸ ਦੇ ਅੱਗੇ ਧੀਰਜ ਧਰ ਸਕੇ ?

੧੫. ਜੇ ਕੋਈ ਹੌਂਸਲਾ ਕਰਕੇ ਸਾਰੇ ਹਥਿਆਰ ਲੈ ਕੇ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਜਰਾ ਅੱਧੇ ਕੁ ਵੀ ਅੜੇ । ਉਸ ਨੂੰ ਸ੍ਰੀ ਕ੍ਰਿਸ਼ਨ ਜੀ ਉਸੇ ਛਿਨ ਦੇ ਵਿਚ ਕਵੀ ਸਜਾਮ ਜੀ ਕਹਿੰਦੇ ਹਨ ਕਿ ਪ੍ਰਾਣ ਕੱਢ ਸਕਦਾ ਹੈ ॥੧੭੯੬॥

ਬਿਨ ਪ੍ਰਾਨ ਕਰੈ ॥੧੭੯੬॥ [1]ਜੋ ਭਟ ਸਸਤ੍ਰ ਸੰਭਾਰ ਸਬੈ ਬ੍ਰਿਜਨਾਇਕ ਪੈ ਅਤਿ ਐਡੋ ਸੁ ਆਵੈ ॥ ਜੋ ਕੋਊ ਦੂਰ ਤੇ ਸਯਾਮ ਭਨੈ ਧਨੁ ਤਾਨ ਕੈ ਸਯਾਮ ਪੈ ਬਾਨ ਚਲਾਵੈ ॥ [2]ਜੋ ਅਰਿ ਆਇ ਸਕੈ ਨਹੀ ਸਾਮੁਹੇ ਦੂਰ ਤੇ ਠਾਢੋ ਈ ਗਾਲ੍ਹ ਬਜਾਵੈ ॥ ਤਾਹਿ ਕਉ ਸ੍ਰੀ ਬ੍ਰਿਜਨਾਥ ਚਿਤੈ; ਸਰ ਏਕ ਹੀ ਸੋ ਪਰਲੋਕ ਪਠਾਵੈ ॥੧੭੯੭॥ ਕਬਿਤੁ ॥ [3]ਦੇਖ ਦਸਾ ਤਿਨ ਕੀ ਬਡੇ ਈ ਬੀਰ ਸਤ੍ਰਨ ਕੇ ਰਾਮ ਭਨੈ ਐਸੀ ਭਾਂਤਿ ਚਿਤ ਮੈ ਰਿਸਾਤ ਹੈ ॥ ਲੀਨੇ ਕਰਵਾਰ ਮਾਰ ਮਾਰ ਹੀ ਉਚਾਰ ਸਮੁਹਾਇ ਆਇ ਸਯਾਮ ਜੁ ਸੋ ਜੁਧੁ ਹੀ ਮਚਾਤ ਹੈ ॥ [4]ਏਕ ਨਿਜਕਾਤ ਨਹੀ ਮਨ ਮੈ ਡਰਾਤ ਮੁਸਕਾਤ ਘਾਇ ਖਾਤ ਮਾਨੋ ਸਬੈ ਏਕ ਜਾਤ ਹੈ ॥ ਗਾਲਹਿ ਬਜਾਤ ਏਕ ਹਰਖ ਬਢਾਤ ਛਤ੍ਰ ਧਰਮ ਕਰਾਤ ਤੇ ਵੇ ਸੁਰਗ ਸਿਧਾਤ ਹੈ ॥੧੭੯੮॥ ਸ੍ਵੈਯਾ ॥ [5]ਬ੍ਰਿਜਨਾਇਕ ਕੇ ਬਲ ਲਾਇਕ ਜੇ ਕਬਿ ਸਯਾਮ ਕਹੈ ਸੋਊ ਸਾਮੁਹੇ ਆਵੈ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਕ੍ਰੁਧ ਭਰੇ ਅਤਿ ਜੁੱਧ ਮਚਾਵੈ ॥ [6]ਏਕ ਪਰੇ ਬਿਨੁ ਪ੍ਰਾਨ ਧਰਾ; ਇਕ ਸੀਸ ਕਟੇ ਰਨ ਭੂਮਹਿ ਧਾਵੈ ॥ ਏਕਨ ਕੀ ਬਰ ਲੋਥ ਪਰੀ ਕਰ ਸੇ ਗਹਿਕੈ ਅਰਿ ਓਰ ਚਲਾਵੈ ॥੧੭੯੯॥ [7]ਸੂਰ ਸੁ ਏਕ ਹਨੈ ਤਹ ਬਾਜ ਤਹਾ ਇਕ ਬੀਰ ਬਡੇ ਗਜ ਮਾਰੈ ॥ ਏਕ ਰਥੀ ਬਲਵਾਨ ਹਨੈ ਇਕ ਪਾਇਕ ਮਾਰਕੈ ਬੀਰ ਪਛਾਰੈ ॥ [8]ਏਕ ਭਜੇ ਲਖਿ ਆਹਵ ਕਉ ਇਕ ਘਾਇਲ ਘਾਇਲ ਕੋ ਲਲਕਾਰੈ ॥ ਏਕ ਲਰੈ ਨ ਡਰੈ ਘਨਸਯਾਮ ਕੋ ਧਾਇ ਕ੍ਰਿਪਾਨ ਕੇ ਘਾਇ ਪ੍ਰਹਾਰੈ ॥੧੮੦੦॥ ਦੋਹਰਾ ॥ [9]ਘੇਰ ਲੀਓ ਚਹੁ ਓਰ ਹਰਿ ਬੀਰਨਿ ਸਸਤ੍ਰ ਸੰਭਾਰ ॥ ਬਾਰ ਖੇਤ ਜਿਉ ਛਾਪ ਨਗ ਰਵਿ ਸਸਿ ਜਿਉ ਪਰਵਾਰ ॥੧੮੦੧॥ ਸ੍ਵੈਯਾ ॥ ਘੇਰਿ ਲੀਓ ਹਰਿ ਕਉ ਜਬਹੀ ਤਬ ਸ੍ਰੀ ਜਦੁਨਾਥ ਸਰਾਸਨ ਲੀਨੋ ॥ ਦੁੱਜਨ ਸੈਨ ਬਿਖੈ ਧਸਿਕੈ ਛਿਨ ਮੈ ਬਿਨ ਪ੍ਰਾਨ ਘਨੋ ਦਲੁ ਕੀਨੋ ॥ [11]ਲੋਥ ਪੈ ਲੋਥ ਗਈ ਪਰਿਕੈ ਇਹ ਭਾਂਤਿ ਕਰਯੋ ਅਤਿ ਜੁਧੁ ਪ੍ਰਬੀਨੋ ॥ ਜੋ ਕੋਊ ਸਾਮੁਹੇ ਆਇ ਅਰਿਓ ਅਰਿ; ਸੋ ਗ੍ਰਹ ਜੀਵਤ ਜਾਨ ਨ ਦੀਨੋ ॥੧੮੦੨॥ ਸ੍ਵੈਯਾ ॥ [12]ਬਹੁ ਬੀਰ ਹਨੇ ਲਖਿਕੈ ਰਨ ਮੈ ਬਰ ਬੀਰ ਬਡੇ ਅਤਿ ਕੋਪ ਭਰੇ ॥ ਜਦੁਬੀਰ ਕੇ ਊਪਰ ਆਇ ਪਰੇ ਹਠਿ ਕੈ ਮਨ ਮੈ ਨਹੀ ਨੈਕੁ ਡਰੇ ॥ [13]ਸਬ ਸਸਤ੍ਰ ਸੰਭਾਰ ਪ੍ਰਹਾਰ ਕਰੈ ਕਬਿ ਸਯਾਮ ਕਹੈ ਨਹੀ ਪੈਗੁ ਟਰੇ ॥ ਬ੍ਰਿਜਨਾਥ ਸਰਾਸਨ ਲੈ ਤਿਨ ਕੇ ਸਰ ਏਕ ਹੀ ਏਕ ਸੋ ਪ੍ਰਾਨ ਹਰੇ ॥੧੮੦੩॥ ਸ੍ਵੈਯਾ ॥ [14]ਬਹੁ ਭੂਮਿ ਗਿਰੇ ਬਰਬੀਰ ਜਬੈ ਜੇਊ ਸੂਰ ਰਹੈ ਮਨ ਕੋਪੁ ਪਗੈ ॥ ਬ੍ਰਿਜ

੧. ਸ੍ਵੈਯਾ ॥ ਜਿਹੜਾ ਸੂਰਮਾ ਸਾਰੇ ਹੀ ਸ਼ਸ਼ਤਰ ਚੁੱਕ ਕੇ ਸ੍ਰੀ ਕ੍ਰਿਸ਼ਨ ਜੀ ਦੇ ਉਤੇ ਜੋਸ਼ ਵਿਚ ਭਰਕੇ ਆਉਂਦਾ ਹੈ। ਸਜਾਮ ਜੀ ਕਹਿੰਦੇ ਹਨ ਕਿ ਜੇ ਕੋਈ ਦੂਰ ਤੋਂ ਹੀ ਕਮਾਣ ਖਿੱਚ ਕੇ ਕ੍ਰਿਸ਼ਨ ਦੇ ਉਪਰ ਤੀਰ ਚਲਾਉਂਦਾ ਹੈ।

੨. ਜਿਹੜਾ ਵੈਰੀ ਸਾਹਮਣੇ ਹੋ ਕੇ ਜੁੱਧ ਕਰ ਨਹੀਂ ਸਕਦਾ ਗਾਲ੍ਹਾਂ ਕੱਢਦਾ ਹੈ ਉਹਨੂੰ ਸ੍ਰੀ ਕ੍ਰਿਸ਼ਨ ਜੀ ਚਿਤ ਵਿਚ ਸਮਝਕੇ ਇਕੋ ਤੀਰ ਮਾਰਕੇ ਪ੍ਰਲੋਕ ਦੀ ਗੱਡੀ ਦਾ ਟਿਕਟ ਦੇ ਕੇ ਤੋਰ ਦਿੰਦੇ ਹਨ ॥੧੭੯੭॥

ਸਵੈਯਾ ॥

੩. ਕਵੀ ਰਾਮ ਜੀ ਕਹਿੰਦੇ ਹਨ ਕਿ ਵਡੇ-ਵਡੇ ਜੋਧੇ ਉਸ ਵੇਲੇ ਦੇ ਜੰਗ, ਜੋਧਿਆਂ ਨੂੰ ਵੇਖਕੇ ਚਿਤ ਵਿਚ ਰਿਸਕ ਖਾਂਦੇ ਹਨ ਅਤੇ ਤਲਵਾਰਾਂ ਹੱਥਾਂ ਵਿਚ ਲੈ ਕੇ ਮਾਰੋ ਮਾਰ ਬੋਲਦੇ ਹੋਏ ਕ੍ਰਿਸ਼ਨ ਜੀ ਦੇ ਸਾਹਮਣੇ ਆ ਕੇ ਜੁੱਧ ਕਰਦੇ ਹਨ।

੪. ਕਈ ਉਹ ਹਨ ਕਿ ਡਰਦੇ ਆਪ ਤਾਂ ਜੁੱਧ ਕਰਦੇ ਨਹੀਂ ਪਰ ਜਿਹੜੇ ਘਾਉ ਖਾਂਦੇ ਹਨ ਉਹਨਾਂ ਨੂੰ ਵੇਖਕੇ ਮੁਸਕ੍ਰਾਉਂਦੇ ਹਨ। ਇਨ੍ਹਾਂ ਦੋਹਾਂ ਕਿਸਮਾਂ ਦੇ ਸੂਰਮਿਆਂ ਨੂੰ ਜਾਣੋ ਇਕੋ ਜਿਹੇ ਹਨ। ਭਾਵੇਂ ਉਹ ਗਾਲ੍ਹਾਂ ਹੀ ਕੱਢਦੇ ਹਨ ਪਰ ਉਹ ਗੱਲਾਂ ਨਾਲ ਸੂਰਮਿਆਂ ਵਿਚ ਜੋਸ਼ ਵਧਾਉਂਦੇ ਨੇ, ਦੂਜਿਆਂ ਕੋਲੋਂ ਛੱਤ੍ਰੀ ਧਰਮ ਪਾਲਨ ਕਰਾਉਂਦੇ ਹਨ, ਲੜ ਕੇ ਮਰਨ ਵਾਲੇ ਅਤੇ ਲੜ ਕੇ ਮਰਨ ਦਾ ਪ੍ਰਚਾਰ ਕਰਕੇ ਉਤਸ਼ਾਹ ਵਧਾਉਣ ਵਾਲੇ ਦੋਵੇਂ ਸੁਰਗ ਵਿਚ ਜਾਂਦੇ ਨੇ ॥੧੭੯੮॥

੫. ਸਵੈਯਾ ॥ ਕਵੀ ਸ਼ਜਾਮ ਜੀ ਕਹਿੰਦੇ ਹਨ ਕਿ ਜਿਹੜਾ ਬਲਵਾਨ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਮੁਕਾਬਲਾ ਕਰਨ ਦੇ ਲਾਇਕ ਹੁੰਦਾ ਹੈ ਉਹੀ ਕ੍ਰਿਸ਼ਨ ਜੀ ਦੇ ਸਾਹਮਣੇ ਆਉਂਦਾ ਹੈ, ਹਰ ਇੱਕ ਨਹੀਂ। ਜਿਹੜਾ ਤੀਰ ਕਮਾਣ ਲੈ ਕੇ ਕ੍ਰਿਪਾਨ ਗਦਾ ਪਕੜ ਕੇ ਕ੍ਰੋਧ ਨਾਲ ਭਰਕੇ ਘੋਰ ਜੁੱਧ ਕਰ ਸਕਦਾ ਹੋਵੇ।

੬. ਇਕ ਤਾਂ ਪ੍ਰਾਣਾਂ ਤੋਂ ਬਿਨਾ ਹੋ ਕੇ ਧਰਤੀ ਦੇ ਉਪਰ ਪਏ ਹਨ ਇਕਨਾ ਦੇ ਸਿਰ ਤਾਂ ਕੱਟੇ ਗਏ ਹਨ, ਧੜ ਰਣ ਭੂਮੀ ਵਿਚ ਫਿਰਦੇ ਹਨ। ਇਕਨਾ ਮੁਰਦਿਆਂ ਦੀ ਲੋਥ ਪਈ ਹੈ ਉਸੇ ਨੂੰ ਹੱਥ ਨਾਲ ਚੁਕ ਕੇ ਵੈਰੀ ਤੇ ਵਗਾਹ ਕੇ ਮਾਰਦੇ ਹਨ ॥੧੭੯੯॥

੭. ਕਈ ਉਹ ਹਨ ਜੋ ਸੂਰਮੇ ਨੂੰ ਮਾਰਦੇ ਹਨ, ਕਈ ਉਹ ਸੂਰਮੇ ਹਨ ਜੋ ਘੋੜੇ ਨੂੰ ਮਾਰ ਦਿੰਦੇ ਨੇ ਪਰ ਕਈ ਉਸ ਤੋਂ ਵੀ ਬੜੇ ਸੂਰਮੇ ਹਨ ਜੋ ਹਾਥੀ ਨੂੰ ਮਾਰ ਦਿੰਦੇ ਨੇ ਕਈ ਉਹ ਹਨ ਜੋ ਬਲਵਾਨ ਰਥੀਆਂ ਨੂੰ ਮਾਰਦੇ ਹਨ ਕਈ ਉਹ ਹਨ ਜੋ ਪੈਦਲਾਂ ਨੂੰ ਸੂਰਮੇ ਮਾਰ ਕੇ ਪਛਾੜ ਰਹੇ ਹਨ। ਕਈ ਉਹ ਜੋ ਜੁੱਧ ਨੂੰ ਵੇਖ ਕੇ ਭੱਜ ਗਏ ਹਨ।

੮. ਕਈ ਆਪ ਜ਼ਖਮੀ ਹੋ ਗਏ ਹਨ, ਪਰ ਦੂਜੇ ਘਾਇਲ ਨੂੰ ਵੰਗਾਰਦਾ ਹੈ। ਕਈ ਉਹ ਦਲੇਰ ਸੂਰਮੇ ਹਨ ਜੋ ਡਟ ਕੇ ਲੜਦੇ ਹਨ ਦੌੜ ਕੇ ਕ੍ਰਿਸ਼ਨ ਦੇ ਉਤੇ ਵਾਰ ਕਰਦੇ ਹਨ ॥੧੮੦੦॥

੯. ਦੋਹਰਾ ॥ ਜੋਧਿਆਂ ਸ਼ਸ਼ਤਰ ਸੰਭਾਲ ਕੇ ਕ੍ਰਿਸ਼ਨ ਜੀ ਨੂੰ ਘੇਰ ਲਿਆ ਹੈ ਚਾਰੇ ਪਾਸਿਆਂ ਤੋਂ ਜਿਵੇਂ ਖੇਤ ਨੂੰ ਵਾੜ ਤੇ ਮੁੰਦਰੀ ਨਗ ਨੂੰ ਅਤੇ ਚੰਦ, ਸੂਰਜ ਨੂੰ ਪਰਵਾਰ ਘੇਰ ਲੈਂਦੇ ਹਨ ॥੧੮੦੧॥

੧੦. ਸਵੈਯਾ ॥ ਜਿਸ ਵੇਲੇ ਹਰਿ ਨੂੰ ਫੌਜਾਂ ਨੇ ਘੇਰ ਲਿਆ ਤਦ ਕ੍ਰਿਸ਼ਨ ਜੀ ਨੇ ਧਨੁਖ ਨੂੰ ਚੁਕ ਲਿਆ। ਦੁਰਜਨਾ ਦੀ ਸੈਨਾ ਦੇ ਵਿਚ ਦਾਖਲ ਹੋ ਕੇ ਇਕ ਛਿਨ ਦੇ ਵਿਚ ਬਹੁਤ ਸਾਰਾ ਦਲ ਮਾਰਕੇ ਮੁਰਦੇ ਕਰ ਦਿਤੇ।

੧੧. ਜੋ ਲੋਥ ਦੇ ਉਤੇ ਲੋਥ ਚੜ੍ਹੀ ਪਈ ਹੈ ਇਸ ਤਰ੍ਹਾਂ ਦਾ ਜੁੱਧ ਸ੍ਰੀ ਕ੍ਰਿਸ਼ਨ ਜੀ ਹੋਸ਼ਾਂ ਵਾਲੇ ਨੇ ਕੀਤਾ। ਜੇ ਕੋਈ ਸਾਮ੍ਹਣੇ ਆ ਕੇ ਅੜ ਗਿਆ। ਉਸ ਵੈਰੀ ਨੂੰ ਪਕੜਕੇ ਮੁੜਕੇ ਘਰ ਨੂੰ ਨਹੀਂ ਜਾਣ ਦਿਤਾ ਜਿਉਂਦੇ ਨੂੰ ॥੧੮੦੨॥

੧੨. ਸਵੈਯਾ ॥ ਜਦੋਂ ਬਹੁਤ ਸਾਰੇ ਸੂਰਮੇ ਬਹੁਤ ਕ੍ਰੋਧ ਨਾਲ ਭਰ ਗਏ। ਉਹ ਕ੍ਰਿਸ਼ਨ ਜੀ ਦੇ ਉਤੇ ਹੱਲਾ ਕਰ ਕੇ ਆ ਪਏ ਹਠ ਦੇ ਨਾਲ ਆਪਣੇ ਮਨ ਵਿਚ ਕ੍ਰਿਸ਼ਨ ਕੋਲੋਂ ਜਰਾ ਵੀ ਨਹੀਂ ਡਰੇ।

੧੩. ਸਜਾਮ ਕਵੀ ਜੀ ਕਹਿੰਦੇ ਹਨ ਇਕ ਪੈਰ ਵੀ ਪਿਛੇ ਨਹੀਂ ਹਟਦੇ। ਉਧਰ ਕ੍ਰਿਸ਼ਨ ਜੀ ਹੱਥ ਵਿਚ ਧਨੁਖ ਲੈ ਕੇ ਇਕੋ ਇਕ ਤੀਰ ਦੇ ਨਾਲ ਪ੍ਰਾਣ ਕੱਢ ਦਿੰਦੇ ਹਨ ॥੧੮੦੩॥

੧੪. ਸਵੈਯਾ ॥ ਜਦੋਂ ਬਹੁਤ ਸਾਰੇ ਜੋਧੇ ਧਰਤੀ ਤੇ ਡਿੱਗ ਪਏ ਤਾਂ ਬਾਕੀ ਦੇ ਸੂਰਮੇ ਬਚੇ ਉਹ ਕ੍ਰੋਧ ਨਾਲ ਭਰ ਗਏ। ਕ੍ਰਿਸ਼ਨ ਜੀ ਨੂੰ

ਨਾਥ [1]ਨਿਹਾਰ ਉਚਾਰਤ ਯੌਂ ਸਬ ਗੂਜਰ ਪੂਤ ਤੇ ਕਉਨ *ਭਗੈ ॥ [2]ਅਬ ਯਾ ਕਹੁ ਮਾਰਤ ਹੈ ਰਨ ਮੈ ਮਨ ਮੈ ਰਸ ਬੀਰ ਮਿਲੈ ਉਮਗੈ ॥ ਜਦੁਬੀਰ ਕੇ ਤੀਰ ਛੁਟੇ ਤੇ ਡਰੇ ਭਟ ਜਿਉ ਕੋਊ ਸੋਵਤ ਚਉਕ ਜਗੈ ॥੧੮੦੪॥ ਝੂਲਨਾ ਛੰਦ॥ [3]ਲੀਯੋ ਪਾਨ ਸੰਭਾਰ ਕੈ ਚਕ੍ਰ ਭਗਵਾਨ ਜੂ ਕ੍ਰੋਧ ਕੈ ਸਤ੍ਰ ਕੀ ਸੈਨ ਕੁੱਟੀ ॥ ਮਹੀ ਚਾਲ ਕੀਨੋ ਦਸੋ ਨਾਗ ਭਾਗੇ ਰਮਾ ਨਾਥ ਜਾਗੇ ਹਰਹਿ ਡੀਠ ਛੁਟੀ ॥ [4]ਘਨੀ ਮਾਰ ਸੰਘਾਰ ਬਿਦਾਰ ਦੀਨੀ ਘਨੀ ਸਯਾਮ ਕੋ ਦੇਖ ਕੈ ਸੈਨ ਫੁੱਟੀ ॥ ਐਸੇ ਸਯਾਮ ਭਾਖੈ ਮਹਾਂ ਸੂਰਮੋ ਕੀ ਤਹਾਂ ਆਪਨੀ ਜੀਤ ਕੀ ਆਸ ਤੁੱਟੀ ॥੧੮੦੫॥ ਝੂਲਨਾ ਛੰਦ ॥[5] ਘਨੀ ਮਾਰ ਮਾਚੀ, ਤਹਾ ਕਾਲ ਨਾਚੀ, ਘਨੇ ਜੁੱਧ ਕਉ ਛਾਡਿਕੈ ਬੀਰ ਭਾਗੇ ॥ ਕ੍ਰਿਸਨ ਬਾਨ ਕਮਾਨ ਕੇ ਲਾਗਤੇ ਹੀ ਐਸੇ ਸਯਾਮ ਭਾਖੈ ਘਨਯੋ ਪ੍ਰਾਨ ਤਯਾਗੇ ॥[6] ਘਨਯੋ ਹਾਥ ਕਾਟੇ ਗਿਰੇ ਪੇਟ ਫਾਟੇ ਫਿਰੈ ਬੀਰ ਸੰਗ੍ਰਾਮ ਮੈ ਬਾਨ ਲਾਗੇ ॥ ਘਨਯੋ ਘਾਇ ਲਾਗੇ ਬਸਤ੍ਰ ਸ੍ਰਉਨ ਪਾਗੇ ਮਨੋ ਪਹਿਨ ਆਏ ਸਬੈ ਲਾਲ ਬਾਗੇ ॥੧੮੦੬॥ ਝੂਲਨਾ ਛੰਦ॥ [7]ਜਬੈ ਸਯਾਮ ਬਲਰਾਮ ਸੰਗ੍ਰਾਮ *ਮ੍ਯਾਨੇ ਲੀਯੋ ਪਾਨ ਸੰਭਾਰਕੈ ਚਕ੍ਰ ਭਾਰੀ॥ ਕੋਊ ਬਾਨ ਕਮਾਨ ਕੋ ਤਾਨ ਧਾਏ ਕੋਊ ਢਾਲ ਤ੍ਰਿਸੂਲ ਮੁਗਦਰ ਕਟਾਰੀ॥ [8]ਜਰਾਸਿੰਧ ਕੀ ਫਉਜ ਮੈ ਚਾਲ ਪਾਰੀ ਬਲੀ ਦਉਰਕੈ ਠਉਰ ਸੈਨਾ ਸੰਘਾਰੀ॥ ਦੁਹੂ ਓਰ ਤੇ ਸਾਰ ਮੈ ਸਾਰ ਬਾਜਯੋ ਜੁਟੀ ਮੈਨ ਕੇ ਸਤ੍ਰ ਕੀ ਨੈਨ ਤਾਰੀ॥੧੮੦੭॥ [9]ਮਚੀ ਮਾਰ ਘਮਕਾਰ ਤਰਵਾਰ ਬਰਛੀ ਗਦਾ ਛੁਰੀ ਜਮਧਰਨ ਅਰ ਦਲ ਸੰਘਾਰੇ ॥ ਬਢੀ ਸ੍ਰਉਨ ਸਲਤਾ ਬਹੇ ਜਾਤ ਗਜ ਬਾਜ ਰਥ ਮੁੰਡ ਕਰਿ ਸੁੰਡ ਭਟ ਤੁੰਡ ਨਿਆਰੇ ॥ [10]ਤ੍ਰਸੇ ਭੂਤ ਬੈਤਾਲ ਭੈਰਵਿ ਭਗੀ ਜੁੱਗਨੀ ਪੈਰ ਖੱਪਰ ਉਲਟ ਉਰ ਸੁਧਾਰੇ ॥ ਭਨੇ ਰਾਮ ਸੰਗ੍ਰਾਮ ਅਤਿ ਤੁਮਲ ਦਾਰਨ ਭਯੋ ਮੋਨ ਤਜਿ ਸਿਵ ਬ੍ਰਹਮ ਜੀਅ ਡਰਾਰੇ ॥੧੮੦੮॥ ਸ੍ਵੈਯਾ ॥ [12]ਜਬ ਸਯਾਮ ਸੁ ਪਉਰਖ ਏਤੋ ਕੀਯੋ ਅਰੁ ਸੈਨਹੁ ਤੇ ਭਟ ਏਕ ਪੁਕਾਰਯੋ॥ ਕਾਨ੍ਹ ਬਡੋ ਬਲਵੰਡ ਪ੍ਰਚੰਡ ਘਮੰਡ ਕੀਯੋ ਅਤਿ ਨੈਕੁ ਨ ਹਾਰਯੋ ॥ ਤਾ ਤੇ ਅਬੈ ਭਜੀਐ ਤਜੀਐ ਰਨ; ਯਾਤੇ ਨ ਕੋਊ ਬਚਯੋ ਬਿਨ ਮਾਰਯੋ ॥ ਬਾਲਕ ਜਾਨਕੈ ਭੂਲਹੁ ਰੇ, ਜਿਨ ਕੇਸਨ ਤੇ ਗਹਿ ਕੰਸ ਪਛਾਰਯੋ॥ ੧੮੦੯॥ ਸ੍ਵੈਯਾ ॥ [14]ਐਸੋ ਉਚਾਰ ਸਬੈ ਸੁਨਿਕੈ ਚਿਤ ਮੈ ਅਤਿ ਸੰਕਤਿ ਮਾਨ ਭਏ ਹੈ ॥ ਕਾਇਰ ਭਾਜਨ ਕੋ ਮਨ ਕੀਨੋ ਹੈ ਸੂਰਨ ਕੇ ਮਨ ਕੋਪ ਤਏ ਹੈ ॥[15] ਬਾਨ ਕਮਾਨ ਕ੍ਰਿਪਾਨਨ ਲੈ ਕਰਿ ਮਾਨ ਭਰੇ ਭਟ ਆਇ ਖਏ ਹੈ ॥ ਸਯਾਮ ਲਯੋ

---

* ਅਧਕ ( ੱ ) ਲਾ ਕੇ (ਭੱਗੈ) ਬੋਲੋ । * ਮਿਆਨੇ - ਬੋਲੋ

੧. ਵੇਖ ਕੇ ਐਉਂ ਕਹਿੰਦੇ ਹਨ ਕਿ ਇਸ ਗੁੱਜਰ ਦੇ ਪੁੱਤਰ ਕੋਲੋਂ ਕੌਣ ਭੱਜ ਜਾਏਗਾ । ਇਸ ਨੂੰ ਹੁਣੇ ਜੁੱਧ ਵਿਚ ਮਾਰ ਦਿੰਦੇ ਹਾਂ ।

੨. ਬੀਰ ਰਸ ਵਿਚ ਮਿਲਕੇ ਉਮੰਗ ਰਹੇ ਸਨ । ਜਿਸ ਵੇਲੇ ਕ੍ਰਿਸ਼ਨ ਜੀ ਦੇ ਤੀਰ ਚਲੇ ਤਾਂ ਫੇਰ ਉਹ ਸੂਰਮੇ ਐਉਂ ਡਰਕੇ ਚੌਂਕਦੇ ਹਨ ਜਿਵੇਂ ਕੋਈ ਸੁਤਾ ਪਿਆ ਸੁਪਨਾ ਵੇਖ ਕੇ ਡਰ ਕੇ ਚੌਂਕ ਕੇ, ਤ੍ਰਭਕ ਕੇ, ਉਭੜਾ ਕੇ ਉਠਦਾ ਜਾਗ ਪੈਂਦਾ ਹੈ ॥੧੮੦੪॥

੩. ਝੂਲਨਾ ਛੰਦ ॥ ਭਗਵਾਨ ਕ੍ਰਿਸ਼ਨ ਜੀ ਨੇ ਚਕ੍ਰ ਨੂੰ ਸਾਂਭ ਕੇ ਹੱਥ ਵਿਚ ਲੈ ਲਿਆ ਕ੍ਰੋਧ ਵਿਚ ਆ ਕੇ ਵੈਰੀ ਦੀ ਸੈਨਾ ਮਾਰ ਕੇ ਸੁੱਟ ਦਿੱਤੀ ਧਰਤੀ ਕੰਬੀ ਜਿਵੇਂ ਭੁਚਾਲ ਆ ਜਾਂਦਾ ਹੈ, ਹਾਥੀ ਦਸੇ ਦਿਸ਼ਾਵਾਂ ਵਲ ਨੂੰ ਦੌੜ ਗਏ ਹਨ, ਲਛਮੀ ਪਤਿ ਵਿਸ਼ਨੂੰ ਜੀ ਜਾਗ ਪਏ ਹਨ, ਸ਼ਿਵ ਜੀ ਦੀ ਸਮਾਧੀ ਖੁੱਲ ਗਈ । ਬਹੁਤ ਸਾਰੀ

੪. ਸੈਨਾ ਮਾਰ ਕੇ ਮੁਕਾ ਦਿੱਤੀ, ਕਾਲੇ ਬੱਦਲ ਜਿਹੇ ਕ੍ਰਿਸ਼ਨ ਨੂੰ ਵੇਖ ਕੇ ਸੈਨਾ ਖਿੰਡ ਗਈ । ਇਸ ਤਰ੍ਹਾਂ ਸ੍ਰੀ ਸਯਾਮ ਜੀ ਕਹਿੰਦੇ ਹਨ ਵੈਰੀ ਦੇ ਸੂਰਮਿਆਂ ਦੀ ਆਪਣੀ ਜਿਤ ਵਾਲੀ ਆਸ ਟੁੱਟ ਗਈ ॥੧੮੦੫॥

੫. ਝੂਲਨਾ ਛੰਦ ॥ ਬਹੁਤ ਮਾਰੋ ਮਾਰ ਮੱਚ ਗਈ ਤੇ ਕਾਲਕਾ ਦਾ ਨਾਚ ਹੋ ਗਿਆ ਘੋਰ ਜੁੱਧ ਨੂੰ ਛੱਡ ਕੇ ਸੂਰਮੇ ਭੱਜ ਗਏ । ਸ੍ਰੀ ਸਯਾਮ ਜੀ ਕਹਿੰਦੇ ਹਨ ਕ੍ਰਿਸ਼ਨ ਦੀ ਕਮਾਣ ਵਿਚੋਂ ਨਿਕਲੇ ਹੋਏ ਤੀਰ ਲਗਦੇ ਹੀ ਬਹੁਤਿਆਂ ਨੇ ਪ੍ਰਾਣ ਤਿਆਗ ਦਿੱਤੇ ।

੬. ਬਹੁਤ ਸਾਰਿਆਂ ਦੇ ਹੱਥ ਕੱਟ ਦਿੱਤੇ ਬਹੁਤ ਉਹ ਗਿਰੇ ਪਏ ਹਨ ਜਿਨ੍ਹਾਂ ਦੇ ਪੇਟ, ਪਾਟ ਗਏ ਨੇ, ਬਹੁਤੇ ਸੂਰਮੇ ਜੁੱਧ ਭੂਮੀ ਦੇ ਵਿਚ ਉਹ ਫਿਰਦੇ ਹਨ ਜਿਨ੍ਹਾਂ ਦੇ ਤੀਰ ਲੱਗੇ ਹੋਏ ਨੇ। ਬਹੁਤ ਸਾਰਿਆਂ ਦੇ ਜ਼ਖਮ ਹੋ ਗਏ ਹਨ, ਉਹਨਾਂ ਦੇ ਬਸਤ੍ਰ ਲਹੂ ਨਾਲ ਭਿੱਜੇ ਹੋਏ ਐਉਂ ਜਾਪਦੇ ਨੇ ਜਾਣੋ ਉਹ ਘਰ ਤੋਂ ਹੀ ਲਾਲ ਬਸਤਰ ਪਹਿਨਕੇ ਆਏ ਹਨ ਲਾਲ ਤੇ ਚਿਟੇ ਭਾਵ ਡੱਬ ਖੜੱਬੇ ॥੧੮੦੬॥

੭. ਝੂਲਨਾ ਛੰਦ ॥ ਜਦੋ ਬਲਰਾਮ ਤੇ ਕ੍ਰਿਸ਼ਨ ਜੀ ਨੇ ਜੁੱਧ ਦੇ ਵਿਚਕਾਰ ਜਾ ਕੇ ਥਾਂ ਮਲ ਲਈ ਹੱਥ ਦੇ ਵਿਚ ਵਡਾ ਭਾਰੀ ਚੱਕ੍ਰ ਲੈ ਕੇ ਤਾਂ ਉਸ ਵੇਲੇ ਕੁਝ ਤਾਂ ਤੀਰ ਕਮਾਣ ਤੇ ਰੱਖ ਕੇ ਖਿੱਚ ਕੇ ਆ ਗਏ ਕਿਸੇ ਨੇ ਢਾਲ ਤਲਵਾਰ, ਤ੍ਰਿਸ਼ੂਲ, ਮੁਗਦਰ ਤੇ ਬਰਛੀ ਲੈ ਕੇ ਆ ਗਏ ।

੮. ਜਰਾਸਿੰਧ ਦੀ ਫੌਜ ਵਿਚ ਹਲ-ਚਲ ਹੋ ਗਈ, ਬਲਰਾਮ ਬਲੀ ਨੇ ਭੱਜ-ਭੱਜ ਕੇ ਸੈਨਾ ਨੂੰ ਮਾਰ ਦਿੱਤਾ ਦੋਹਾਂ ਪਾਸਿਆਂ ਤੋਂ ਲੋਹੇ ਨਾਲ ਲੋਹਾ ਟਕਰਾਇਆ ਜਦੋਂ ਇਸ ਤਰ੍ਹਾਂ ਸੈਨਾ ਜੁਟ ਗਈ ਤਾਂ ਉਸ ਖੜਾਕ ਦੇ ਨਾਲ ਕਾਮ ਦੇ ਵੈਰੀ (ਸ਼ਿਵਜੀ) ਦੇ ਨੇਤ੍ਰਾਂ ਦੀ ਤਾੜੀ ਖੁੱਲ ਗਈ ॥੧੮੦੭॥

੯. ਘਮਸਾਣ ਦਾ ਜੁੱਧ ਤੇ ਮਾਰ ਮੱਚ ਗਈ ਹੈ ਤਲਵਾਰ, ਬਰਛੀ, ਗਦਾ, ਛੁਰੀ, ਜਮਧਰਾਂ ਨੇ ਵੈਰੀ ਦਲ ਮੁਕਾ ਦਿੱਤੇ । ਖੂਨ ਦੀ ਨਦੀ ਵਹਿ ਤੁਰੀ, ਹਾਥੀ, ਘੋੜੇ, ਰਥ, ਸਿਰ, ਹਾਥੀਆਂ ਦੇ ਸੁੰਡ, ਸੂਰਮੇ, ਮੂੰਹ, ਜੁਦੇ-ਜੁਦੇ ਹੋਏ ਪਏ ਹਨ ।

੧੦. ਜਿਨ੍ਹਾਂ ਨੂੰ ਤੱਕ ਕੇ ਭੂਤ, ਪ੍ਰੇਤ, ਭੈਰੋਂ ਜੋਗਣੀਆਂ ਡਰਕੇ ਖੱਪਰ ਮੂਧੇ ਮਾਰ ਦਿੱਤੇ ਤੇ ਭੈ-ਭੀਤ ਹੋ ਕੇ ਉੱਠ ਤੁਰੇ ਹਨ । ਸ੍ਰੀ ਰਾਮ ਜੀ ਕਹਿੰਦੇ ਹਨ ਜੁੱਧ ਅਤ ਦਾ ਜੁਟ ਕੇ ਭਿਆਨਕ ਹੋਇਆ ਹੈ ਜਿਸ ਨੂੰ ਵੇਖ ਕੇ ਸ਼ਿਵਜੀ ਦੀ ਚੁਪ (ਤਾੜੀ) ਖੁਲ ਗਈ ਬ੍ਰਹਮਾ ਜੀ ਚੌਕਸ ਹੋ ਗਏ ॥੧੮੦੮॥

੧੧. ਸਵੈਯਾ ॥ ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਨੇ ਇਤਨੀ ਹਿੰਮਤ ਕੀਤੀ ਵੈਰੀ ਦੀ ਸੈਨਾ ਦੇ ਵਿਚੋਂ ਇਕ ਸੂਰਮੇ ਨੇ ਉੱਚੀ ਆਵਾਜ਼ ਵਿਚ ਆਪਣੀ ਫੌਜ ਨੂੰ ਕਿਹਾ । ਭਾਈ ! ਕ੍ਰਿਸ਼ਨ ਬਹੁਤ ਬਲਵਾਨ ਹੈ ਇਸਦੇ ਸਾਹਮਣੇ ਜਿਸਨੇ ਵੀ ਹੰਕਾਰ ਕੀਤਾ ਹੈ, ਉਸ ਕੋਲੋਂ ਇਹ ਜਰਾ ਵੀ ਨਹੀਂ ਹਾਰਿਆ ਪਿਛੇ ਨਹੀਂ ਹਟ ਸਕਿਆ।

੧੨. ਇਸ ਵਾਸਤੇ ਛੇਤੀ ਭੱਜ ਚਲੋ, ਜੁੱਧ ਛੱਡ ਦਿਉ ਕਰਨਾ ਇਸ ਦੇ ਕੋਲੋਂ ਕੋਈ ਵੀ ਨਹੀਂ ਬਚਿਆ ਬਿਨਾ ਮਰਨ ਤੋਂ ਨਹੀਂ ਰਿਹਾ । ਇਸ ਨੂੰ ਬਾਲਕ ਸਮਝਕੇ ਨਾ ਭੁੱਲੋ, ਅਰੇ ! ਜਿਸ ਨੇ ਕੇਸਾਂ ਤੋਂ ਫੜਕੇ ਕੰਸ ਨੂੰ ਪਟਕਾ ਕੇ ਮਾਰ ਦਿੱਤਾ ॥੧੮੦੯॥

੧੩. ਸਵੈਯਾ ॥ ਇਸ ਤਰ੍ਹਾਂ ਦੇ ਬੋਲ ਸੁਣਕੇ ਸਾਰੇ ਹੀ ਚਿਤ ਦੇ ਵਿਚ ਬਹੁਤ ਹੀ ਸ਼ੰਕੇ ਵਿਚ ਪੈ ਗਏ । ਕਾਇਰਾਂ ਨੇ ਤਾਂ ਭੱਜਣ ਦੀ ਗੱਲ ਮਨ ਵਿਚ ਸੋਚ ਲਈ, ਪ੍ਰੰਤੂ ਸੂਰਮਿਆਂ ਦੇ ਮਨ ਕ੍ਰੋਧ ਨਾਲ ਗਰਮ ਹੋ ਗਏ ।

੧੪. ਤੀਰ ਕਮਾਣ ਤੇ ਕ੍ਰਿਪਾਨਾਂ ਲੈ ਕੇ ਹੱਥਾਂ ਦੇ ਵਿਚ ਮਾਨ ਹੰਕਾਰ ਦੇ ਭਰੇ ਹੋਏ ਸੂਰਮੇ ਨੇ ਆ ਕੇ ਜੁੱਧ ਕਰਨ ਲਈ ਕ੍ਰਿਸ਼ਨ ਦੇ ਨਾਲ ਆ ਕੇ ਖਹ ਪਏ ਹਨ । ਕ੍ਰਿਸ਼ਨ ਜੀ ਨੇ ਵੀ ਤਲਵਾਰ ਲੈ ਕੇ ਹੱਥ ਦੇ ਵਿਚ

[੧]ਅਸਿ ਪਾਨ ਸੰਭਾਰ ਹਕਾਰਿ ਬਿਦਾਰਿ ਸੰਘਾਰਿ ਦਏ ਹੈ ॥੧੯੧੦॥ ਸ੍ਵੈਯਾ ॥ ਏਕ ਭਜੇ ਲਖਿ ਭੀਰ ਪਰੀ ਜਦੁਬੀਰ ਕਹੀ ਬਲਬੀਰ ਸੰਭਾਰੋ ॥ ਸਸਤ੍ਰ ਜਿਤੇ ਤੁਮਰੇ ਪਹਿ ਹੈ ਜੁ ਅਰੈ ਅਰਿ ਤਾਹਿ ਹਕਾਰ ਸੰਘਾਰੋ ॥ [੨]ਧਾਇ ਨਿਸੰਕ ਪਰੋ ਤਿਹ ਊਪਰਿ ਸੰਕ ਕਛੂ ਚਿਤ ਮੈ ਨ ਬਿਚਾਰੋ ॥ ਭਾਜਤ ਜਾਤ ਜਿਤੇ ਰਿਪੁ ਹੈ ਤਿਹ ਪਾਸ ਕੇ ਸੰਗ ਗ੍ਰਸੋ ਜਿਨ ਮਾਰੋ ॥੧੯੧੧॥ ਸ੍ਵੈਯਾ ॥ [੪]ਸ੍ਰੀ ਬ੍ਰਿਜਰਾਜ ਕੇ ਆਨਨ ਤੇ ਮੁਸਲੀਧਰ ਬੈਨ ਇਹੈ ਸੁਨਿ ਪਾਏ ॥ ਮੂਸਲ ਅਉ ਹਲ ਪਾਨ ਲਯੋ ਬਲ ਪਾਸ ਸੁਧਾਰ ਕੈ ਪਾਛੇ ਹੀ ਧਾਏ ॥ [੫]ਭਾਜਤ ਸਤ੍ਰੁਨਿ ਕੋ ਮਿਲਕੈ ਗਰ ਡਾਰ ਦਈ ਰਿਪੁ ਹਾਥ ਬੰਧਾਏ॥ ਏਕ ਲਰੇ ਰਨ ਮਾਂਝ ਮਰੇ ਇਕ ਜੀਵਤ ਜੇਲ ਕੈ ਬੰਧ ਪਠਾਏ॥੧੯੧੨॥ ਸ੍ਵੈਯਾ॥ [੬]ਸ੍ਰੀ ਜਦੁਬੀਰ ਕੇ ਬੀਰ ਤਬੈ ਅਰਿ ਸੈਨ ਕੇ ਪਾਛੇ ਪਰੇ ਅਸ ਧਾਰੇ ॥ ਆਇ ਖਏ ਸੋਊ ਮਾਰ ਲਏ ਤੇਊ ਜਾਨ ਦਏ ਜਿਨ ਇਉ ਕਹਯੋ ਹਾਰੇ ॥ [੭]ਜੋ ਨ ਟਰੇ ਕਬਹੂ ਰਨ ਤੇ ਅਰਿ; ਤੇ ਬਲਦੇਵ ਕੇ ਬਿਕ੍ਰਮ ਟਾਰੇ॥ ਭਾਜ ਗਏ ਬਿਸੰਭਾਰ ਭਏ; ਗਿਰਗੇ ਕਰ ਤੇ ਕਰਵਾਰ ਕਟਾਰੇ ॥੧੯੧੩॥ ਸ੍ਵੈਯਾ॥ [੮]ਜੋ ਭਟ ਠਾਢੇ ਰਹੇ ਰਨ ਮੈ ਤੇਊ ਦਉਰ ਪਰੇ ਤਿਹ ਠਉਰ ਰਿਸੈ ਕੈ ॥ ਚਕ੍ਰ ਗਦਾ ਅਸਿ ਲੋਹ ਹਥੀ ਬਰਛੀ ਪਰਸੇ ਅਰ ਨੈਨ ਚਿਤੈ ਕੈ ॥ [੯]ਨੈਕੁ ਡਰੈ ਨਹੀ ਧਾਇ ਪਰੈ ਭਟ ਗਾਜ ਸਬੈ ਪ੍ਰਭ ਕਾਜ ਜਿਤੈ ਕੈ ॥ ਅਉਰ ਦੁਹੂ ਦਿਸ ਜੁੱਧੁ ਕਰੈ ਕਬਿ ਸਯਾਮ ਕਹੈ ਸੁਰ ਧਾਮ ਹਿਤੈ ਕੈ ॥੧੯੧੪॥ ਸ੍ਵੈਯਾ ॥ [੧੦]ਪੁਨ ਜਾਦਵ ਧਾਇ ਪਰੇ ਇਤਤੇ; ਉਤਤੇ ਮਿਲਿਕੈ ਅਰਿ ਸਾਮੁਹੇ ਧਾਏ ॥ ਆਵਤ ਹੀ ਤਿਨ ਆਪਸਿ ਬੀਚ ਹਕਾਰ ਹਕਾਰ ਪ੍ਰਹਾਰ ਲਗਾਏ ॥ [੧੧]ਏਕ ਮਰੇ ਇਕ ਸ੍ਵਾਸ ਭਰੇ ਤਰਫੈ ਇਕ ਘਾਇਲ ਭੂ ਪਰ ਆਏ ॥ ਮਨੋ ਮਾਲੰਗ ਅਖਾਰਨ ਭੀਤਰ ਲੋਟਤ ਹੈ ਬਹੁ ਭਾਂਗ ਚੜਾਏ ॥੧੯੧੫॥ ਕਬਿਤ ॥ [੧੨]ਬਡੇ ਸ੍ਵਾਮਕਾਰ ਜੀ *ਅਟਲ ਸੂਰ ਆਹਵ ਮੈ ਸਤ੍ਰੁਨਿ ਕੇ ਸਾਮੁਹੇ ਤੇ ਪੈਗੁ ਨਾ ਟਰਤ ਹੈ ॥ ਬਰਛੀ ਕ੍ਰਿਪਾਨ ਲੈ ਕਮਾਨ ਬਾਨ ਸਾਵਧਾਨ ਤਾਹੀ ਸਮੈ ਚਿਤ ਮੈ ਹੁਲਾਸ ਕੈ ਲਰਤ ਹੈ ॥ [੧੩]ਜੂਝ ਕੈ ਪਰਤ ਭਵ ਸਾਗਰ ਤਰਤ ਭਾਨ ਮੰਡਲ ਕਉ ਭੇਦ ਪਯਾਨ ਬੈਕੁੰਠ ਕਰਤ ਹੈ ॥ ਕਹੈ ਕਬਿ ਸਯਾਮ ਪ੍ਰਾਨ ਆਗੇ ਕਉ ਧਸਤ ਐਸੇ; ਜੈਸੇ ਨਰ ਪੈਰ ਪੈਰਕਾਰੀ ਪੈ ਧਰਤ ਹੈ॥੧੯੧੬॥ ਸ੍ਵੈਯਾ ॥ [੧੪]ਇਹ ਭਾਂਤਿ ਕੋ ਜੁਧੁ ਭਯੋ ਲਖਿ ਕੈ ਭਟ ਕ੍ਰੁੱਧਤ ਹ੍ਵੈ ਰਿਪ ਓਰ ਚਹੈ ॥ ਬਰਛੀ ਕਰ ਬਾਨ ਕਮਾਨ ਕ੍ਰਿਪਾਨ ਗਦਾ ਪਰਸੇ ਤਿਰਸੂਲ ਗਹੈ ॥ [੧੫]ਰਿਪੁ ਸਾਮੁਹੇ ਧਾਇਕੈ ਘਾਇ ਕਰੈ; ਨ

---

* ਅਟੱਲ-ਥੋਲੈ ।

੧. ਲਲਕਾਰਾ ਮਾਰ ਕੇ ਮਾਰ-ਮਾਰ ਕੇ ਮੁਕਾ ਦਿੱਤੇ ਹਨ ।
੨. ਕਈ ਇਸ ਬਿਪਤਾ ਪਈ ਨੂੰ ਵੇਖ ਕੇ ਭੱਜ ਗਏ ਹਨ ਉਧਰ ਕ੍ਰਿਸ਼ਨ ਜੀ ਨੇ ਕਿਹਾ ਬਲਬੀਰ ਵੇਲਾ ਸਾਂਭੋ । ਜਿਹੜਾ ਕੋਈ ਸ਼ਸ਼ਤਰ ਚੁਕ ਕੇ ਤੁਹਾਡੇ ਉਤੇ ਆਉਂਦਾ ਹੈ ਅਤੇ ਅੜਦਾ ਹੈ ਕੋਈ ਵੈਰੀ ਉਸ ਨੂੰ ਵੰਗਾਰ ਕੇ ਮਾਰ ਦਿਉ ।
੩. ਜਿਹੜਾ ਸ਼ੰਕਾ ਛੱਡ ਕੇ ਤੁਹਾਡੇ ਉਤੇ ਆ ਕੇ ਵਾਰ ਕਰੇ। ਉਸ ਨੂੰ ਪਾਰ ਬੁਲਾਉ ਕੋਈ ਜਕ ਤਕ ਦਿਲ ਵਿਚ ਨਾ ਕਰੋ। ਜਿਹੜਾ ਵੈਰੀ ਭੱਜ ਕੇ ਜਾਂਦਾ ਦਿਸੇ ਉਸ ਨੂੰ ਫਾਹੀ ਪਾ ਕੇ ਕਾਬੂ ਕਰ ਲਉ ਪਰ ਜਾਨ ਤੋਂ ਨਾ ਮਾਰੋ ॥੧੮੧੧॥
੪. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਦੇ ਮੁੱਖ ਤੋਂ ਇਹ ਬਚਨ ਬਲਰਾਮ ਨੇ ਸੁਣ ਲਏ । ਮੂਹਲਾ ਤੇ ਹਲ ਹੱਥ ਵਿਚ ਲੈ ਲਿਆ ਬਲ ਰਾਮ ਜੀ ਫਾਹੀ ਸੁਆਰ ਕੇ ਭੱਜਣ ਵਾਲਿਆਂ ਦੇ ਪਿਛੇ ਚੱਲ ਪਏ।
੫. ਭੱਜੇ ਜਾਂਦੇ ਵੈਰੀਆਂ ਦੇ ਕੋਲ ਪੁੱਜ ਕੇ ਫਾਂਸੀ (ਪਾਸ) ਗਲੇ ਵਿਚ ਪਾ ਦਿੱਤੀ ਵੈਰੀ ਨੇ ਹੱਥ ਜੋੜ ਦਿੱਤੇ । ਇਕ ਜਿਹੜੇ ਸਾਹਮਣੇ ਹੋ ਕੇ ਲੜੇ ਉਹ ਜੁੱਧ ਭੂਮੀ ਦੇ ਵਿਚ ਹੀ ਮਰ ਗਏ ਇਕਨਾਂ ਨੂੰ ਫੜ ਕੇ ਜਿਉਂਦਿਆਂ ਨੂੰ ਕੈਦ ਖਾਨੇ ਭੇਜ ਦਿੱਤਾ ॥੧੮੧੨॥
੬. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਦੇ ਭਾਈ ਬਲਬੀਰ ਜੀ ਉਸੇ ਵੇਲੇ ਵੈਰੀ ਦੀ ਸੈਨਾ ਦੇ ਪਿਛੇ ਤਲਵਾਰ ਲੈ ਕੇ ਚਲੇ ਗਏ । ਜਿਹੜਾ ਅੱਗਿਉਂ ਆ ਕੇ ਅੜਿਆ ਉਸ ਨੂੰ ਮਾਰ ਦਿੱਤਾ, ਜਿਸ ਨੇ ਹਾਰ ਮੰਨ ਲਈ ਉਹਨਾਂ ਨੂੰ ਛੱਡ ਦਿੱਤਾ ॥
੭. ਜਿਹੜੇ ਕਦੇ ਜੁੱਧ ਵਿਚੋਂ ਪਿਛੇ ਨਹੀਂ ਹਟੇ ਵੈਰੀ ਉਹਨਾਂ ਨੂੰ ਬਲਰਾਮ ਦੇ ਬਲ ਨੇ ਹਰਾ ਦਿੱਤੇ । ਬੇ ਸੰਭਾਲ ਹੋ ਕੇ ਭੱਜ ਗਏ ਹਨ ਹੱਥਾਂ ਦੇ ਵਿਚੋਂ ਤਲਵਾਰਾਂ ਤੇ ਕਟਾਰਾਂ ਡਿਗ ਪਈਆਂ ਹਨ ॥੧੮੧੩॥
੮. ਸਵੈਯਾ ॥ ਜਿਹੜੇ ਸੂਰਮੇ ਅਜੇ ਵੀ ਹਠ ਕਰਕੇ ਰਣ ਭੂਮੀ ਦੇ ਵਿਚ ਖੜੇ ਰਹੇ ਉਹ ਰਿਸ ਖਾ ਕੇ ਦੌੜਕੇ ਪੈ ਗਏ ਹਨ ਚੱਕ੍ਰ, ਗਦਾ ਤੇ ਲੋਹੇ ਦੀ ਹੱਥੀ ਵਾਲੀ ਤਲਵਾਰ ਬਰਛੀ, ਕੁਹਾੜੇ ਲੈ ਕੇ ਅੜ ਕੇ ਪੈ ਗਏ ਹਨ ਅੱਖਾਂ ਲਾਲ ਕਰਕੇ ਕ੍ਰੋਧ ਵਿਚ ਆ ਕੇ ।
੯. ਜਰਾ ਵੀ ਭੈ ਨਹੀ ਰੱਖਜਾ ਧਾਵਾ ਕਰਕੇ ਪੈ ਗਏ ਹਨ ਅਤੇ ਸਾਰੇ ਸੂਰਮੇ ਪ੍ਰਭੂ ਕ੍ਰਿਸ਼ਨ ਜੀ ਦੀ ਜਿੱਤ ਕਰਕੇ ਗੱਜਦੇ ਹਨ। ਕਵੀ ਸਜਾਮ ਜੀ ਕਹਿੰਦੇ ਹਨ ਕਿ ਦੋਹਾਂ ਪਾਸਿਆਂ ਦੀਆਂ ਫੌਜਾਂ ਨੇ ਡਟਕੇ ਜੁੱਧ ਕੀਤਾ ਹੈ ਸੁਰਗ ਲੋਕ ਦੇ ਜਾਣ ਖਾਤਰ ॥੧੮੧੪॥
੧੦. ਸਵੈਯਾ ॥ ਐਧਰੋਂ ਜਾਦਵ ਸੈਨਾ ਧਾਵਾ ਕਰਕੇ ਜਾ ਪਈ, ਉਧਰੋਂ ਬਚੇ ਖੁਚੇ ਕੱਠੇ ਹੋ ਕੇ ਵੈਰੀ ਸਾਹਮਣੇ ਆ ਗਏ । ਆਉਂਦਿਆਂ ਹੀ ਉਹਨਾਂ ਨੇ ਵੰਗਾਰ-ਵੰਗਾਰ ਕੇ ਵਾਰ ਕੀਤੇ।
੧੧. ਕੁਝ ਮਰ ਗਏ, ਕੁਝ ਕੋਈ-ਕੋਈ ਸਾਸ ਲੈਂਦੇ ਹਨ ਕੁਝ ਤੜਫ ਰਹੇ ਹਨ ਜੋ ਘਾਇਲ ਹੋ ਕੇ ਧਰਤੀ ਤੇ ਪਏ ਹਨ । ਜੋ ਐਉਂ ਜਾਪਦੇ ਹਨ ਜਿਵੇਂ ਅਖਾੜੇ ਵਾਲੇ ਸਾਧੂ ਭੰਗ ਪੀਕੇ ਲੇਟ ਰਹੇ ਹਨ ॥੧੮੧੫॥
੧੨. ਕਬਿੱਤੁ ॥ ਜਿਹੜੇ ਆਪਣੇ ਮਾਲਿਕ ਦੇ ਵਫਾਦਾਰ ਤੇ ਨਾ ਪਿਛੇ ਹਟਣ ਵਾਲੇ ਨਾ ਟਲਣ ਵਾਲੇ ਸੂਰਮੇ ਜਿਹੜੇ ਬਰਫ ਦੇ ਉਤੇ ਵੀ ਤੁਰਕੇ ਵੈਰੀ ਦੇ ਸਾਹਮਣੇ ਤੋਂ ਪੈਰ ਪਿਛੇ ਨਹੀਂ ਹਟਾਉਂਦੇ। ਬਰਛੀ ਤੇ ਕ੍ਰਿਪਾਨ ਲੈ ਕੇ ਕਮਾਣ ਤੇ ਤੀਰ ਲੈ ਕੇ ਬੜੀ ਸਾਵਧਾਨੀ ਨਾਲ ਉਸ ਸਮੇਂ ਚਿਤ ਵਿਚ ਹੌਂਸਲਾ ਰਖਦੇ ਹਨ ਲੜਨ ਵਾਸਤੇ ।
੧੩. ਜਿਹੜੇ ਇਸ ਤਰ੍ਹਾਂ ਜੂਝ ਕੇ ਮਰਦੇ ਹਨ ਉਹ ਭਵ ਰੂਪੀ ਸਾਗਰ ਤੋਂ ਤੁਰ ਜਾਂਦੇ ਨੇ, ਸੂਰਜ ਮੰਡਲ ਤੋਂ ਲੰਘ ਕੇ ਬੈਕੁੰਠ ਵਿਚ ਪੁਜ ਜਾਂਦੇ ਨੇ ਕਵੀ ਸਜਾਮ ਜੀ ਕਹਿੰਦੇ ਹਨ ਕਿ ਉਹਨਾਂ ਦੇ ਪ੍ਰਾਣ ਅੱਗੋ ਹੀ ਅੱਗੇ ਚਲਦੇ ਹਨ ਇਸ ਤਰ੍ਹਾਂ ਜਿਸ ਤਰ੍ਹਾਂ ਇਨਸਾਨ ਜਿੱਲਣ, ਗਾਰਾ-ਚਿੱਕੜ ਵਿਚੋਂ ਪੈਰ ਧਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ ॥੧੮੧੬॥
੧੪. ਸਵੈਯਾ ॥ ਇਸ ਤਰ੍ਹਾਂ ਦਾ ਜੁੱਧ ਹੋਇਆ ਜਿਸ ਨੂੰ ਵੇਖ ਕੇ ਸੂਰਮੇ ਹੋਰ ਕ੍ਰੋਧ ਵਿਚ ਆ ਗਏ ਵੈਰੀ ਵਲ ਨੂੰ ਵੇਖਣ ਲੱਗ ਗਏ ਅਤੇ ਹੱਥ ਵਿਚ ਬਰਛੀਆਂ ਤੀਰ ਕਮਾਣ, ਕ੍ਰਿਪਾਨਾ, ਗਦਾ ਕੁਹਾੜੇ, ਤ੍ਰਿਸ਼ੂਲ ਪਕੜ ਲਏ ।
੧੫. ਵੈਰੀ ਦੇ ਸਾਹਮਣੇ ਜਾ ਕੇ ਵਾਰ ਕਰਨ ਲੱਗ ਗਏ ਅਤੇ ਵਾਰ ਕਰਨ ਤੋਂ ਪਿਛੇ ਨਹੀਂ ਹਟਦੇ ।

ਟਰੈ [1]ਬਰ ਤੀਰ ਸਰੀਰ ਸਹੈ ॥ ਪੁਰਜੇ ਪੁਰਜੇ ਤਨ ਹ੍ਵੈ ਰਨ ਮੈ; ਦੁਖੁ ਤੋ ਮਨ ਮੈ, ਮੁਖ ਤੇ ਨ ਕਹੈ ॥੧੯੧੭॥ ਸ੍ਵੈਯਾ ॥[2] ਜੇ ਭਟ ਆਇ ਅਯੋਧਨ ਮੈ ਕਰਿ ਕੋਪ ਭਿਰੇ ਨਹਿ ਸੰਕ ਪਧਾਰੇ ॥ ਸਸਤ੍ਰ ਸੰਭਾਰ ਸਬੈ ਕਰ ਮੈ ਤਨ ਸਉਹੇ ਕਰੈ ਨਹਿ ਪ੍ਰਾਨ ਪਿਆਰੇ ॥[3] ਰੋਸ ਭਰੇ ਜੋਊ ਜੂਝ ਮਰੇ ਕਬਿ ਸਯਾਮ ਰਰੇ ਸੁਰ ਲੋਗ ਸਿਧਾਰੇ ॥ ਤੇ ਇਹ ਭਾਂਤਿ ਕਹੈ ਮੁਖ ਤੇ ਸੁਰ ਧਾਮ ਬਸੇ ਬਡੇ ਭਾਗ ਹਮਾਰੇ ॥੧੯੧੮॥ ਸ੍ਵੈਯਾ ॥ [4]ਏਕ ਅਯੋਧਨ ਮੈ ਭਟ ਯੌਂ ਅਰਿਕੈ ਬਰਿਕੈ ਲਰਿ ਭੂਮਿ ਪਰੈ ॥ ਇਕ ਦੇਖ ਦਸਾ ਭਟ ਆਪਨ ਕੀ ਕਬਿ ਸਯਾਮ ਕਹੈ ਜੀਅ ਕੋਪ ਲਰੈ ॥[5] ਤਬ ਸਸਤ੍ਰ ਸੰਭਾਰ ਹਕਾਰ ਪਰੈ; ਘਨਿਸਯਾਮ ਸੋ ਆਇ ਅਰੈ, ਨ ਟਰੈ ॥ ਤਜਿ ਸੰਕ ਲਰੈ ਰਨ ਮਾਝ ਮਰੈ ਤਤਕਾਲ ਬਰੰਗਨ ਜਾਇ ਬਰੈ ॥੧੯੧੯॥ ਸ੍ਵੈਯਾ ॥ [6]ਇਕ ਜੂਝ ਪਰੇ, ਇਕ ਦੇਖਿ ਡਰੇ; ਇਕ ਤਉ ਚਿਤ ਮੈ ਅਤਿ ਕੋਪ ਭਰੈ ॥ ਕਹਿ ਆਪਨੇ ਆਪੁਨੇ ਸ੍ਵਾਰਥੀ ਸੌ ਸੁ ਧਵਾਇਕੈ ਸਿਯੰਦਨ ਆਇ ਅਰੈ ॥[7] ਤਰਵਾਰ ਕਟਾਰਨ ਸੰਗ ਲਰੈ ਅਤਿ ਸੰਗਰ ਮੋ ਨਹਿ ਸੰਕ ਧਰੈ ॥ ਕਬਿ ਸਯਾਮ ਕਹੈ ਜਦੁਬੀਰ ਕੇ ਸਾਮੁਹੇ ਮਾਰਿ ਹੀ ਮਾਰਿ ਕਰੈ, ਨ ਟਰੈ ॥੧੯੨੦॥ [8]ਜਬ ਯੌ ਭਟ ਆਵਤ ਸ੍ਰੀ ਹਰਿ ਸਾਮੁਹੇ ਤਉ ਸਬ ਹੀ ਪ੍ਰਭ ਸਸਤ੍ਰ ਸੰਭਾਰੇ ॥ ਕੋਪ ਬਢਾਇ ਚਿਤੈ ਤਿਨ ਕਉ ਇਕ ਬਾਰ ਹੀ ਬੈਰਨ ਕੇ ਤਨ ਝਾਰੇ ॥ [9]ਏਕ ਹਨੇ ਅਰਿ ਪਾਇਨ ਸੋ ਇਕ ਦਾਇਨ ਸੋ ਗਹਿ ਭੂਮਿ ਪਛਾਰੇ ॥ ਤਾਹੀ ਸਮੈ ਤਿਹ ਆਹਵ ਮੈ ਬਹੁ ਸੂਰ; ਬਿਨਾ ਕਰ ਪ੍ਰਾਨਨ ਡਾਰੇ ॥੧੯੨੧॥ ਸ੍ਵੈਯਾ ॥ [10]ਏਕ ਲਗੇ ਭਟ ਘਾਇਨ ਕੇ ਤਜ ਦੇਹ ਕੋ ਪ੍ਰਾਨ ਗਏ ਜਮ ਕੇ ਘਰ ॥ ਸੁੰਦਰ ਅੰਗ ਸੁ ਏਕਨਿ ਕੇ ਕਬਿਸਯਾਮ ਕਹੈ ਰਹੇ ਸ੍ਰੋਨਤ ਸੋ ਭਰ ॥ [11]ਏਕ ਕਬੰਧ ਫਿਰੈ ਰਨ ਮੈ ਜਿਨ ਕੇ ਬ੍ਰਿਜ ਨਾਇਕ ਸੀਸ ਕਟੇ ਬਰ॥ ਏਕ ਸੁ ਸੰਕਤਿ ਹ੍ਵੈ ਚਿਤ ਮੈ ਤਜ ਆਹਵ ਕੋ ਨ੍ਰਿਪ ਤੀਰ ਗਏ ਡਰ ॥੧੯੨੨॥ ਸ੍ਵੈਯਾ ॥ [12]ਭਾਜ ਤਬੈ ਭਟ ਆਹਵ ਤੇ ਮਿਲ ਭੂਪ ਪੈ ਜਾਇਕੈ ਐਸੇ ਪੁਕਾਰੇ ॥ ਜੇਤੇ ਸੁ ਬੀਰ ਪਠੇ ਤੁਮ ਰਾਜ ਗਏ ਹਰਿ ਪੈ ਹਥਿਯਾਰ ਸੰਭਾਰੇ ॥ [13]ਜੀਤ ਨ ਕੋਊ ਸਕੈ ਤਿਹ ਕੌਂ ਹਮ ਤੌ ਸਬ ਹੀ ਬਲ ਕੈ ਰਨ ਹਾਰੇ ॥ ਬਾਨ ਕਮਾਨ ਸੁ ਤਾਨ ਕੈ ਪਾਨ ਸਬੈ ਤਿਨ ਪ੍ਰਾਨ ਬਿਨਾ ਕਰਿ ਡਾਰੇ ॥੧੯੨੩॥ ਸ੍ਵੈਯਾ ॥ [14]ਇਉ ਨ੍ਰਿਪ ਕੰਉ ਭਟ ਬੋਲ ਕਹੈ ਹਮਰੀ ਬਿਨਤੀ ਪ੍ਰਭ ਜੂ ਸੁਨਿ ਲੀਜੈ ॥ ਆਹਵ ਮੰਤ੍ਰਿਨਿ ਸਉਪ, ਚਲੋ ਗ੍ਰਿਹ ਕੋ; ਸਿਗਰੇ ਪੁਰ ਕੌਂ ਸੁਖ ਦੀਜੈ ॥ [15]ਆਜ ਲਉ ਲਾਜ ਰਹੀ ਰਨ ਮੈ; ਸਮ ਜੁਧੁ ਭਯੋ ਅਜੇ ਬੀਰ ਨਿ ਛੀਜੈ ॥ ਸਯਾਮ ਤੇ ਜੁੱਧ

੧. ਸਰੀਰ ਦੇ ਉਤੇ ਤੀਰਾਂ ਦੀ ਮਾਰ ਨੂੰ ਸਹਿੰਦੇ ਹਨ । ਸਰੀਰ ਦੇ ਤੂੰਬੇ-ਤੂੰਬੇ ਹੋ ਗਏ ਨੇ ਪਰ ਜੁੱਧ ਦੇ ਵਿਚ ਆਪਣੇ ਮੁਖ ਤੋਂ ਸੀ ਨਹੀਂ ਕਹਿੰਦੇ ਦੁਖਦੇ ਹੋਣ ਤੇ ।

੨. ਜਿਹੜੇ ਸੂਰਮੇ ਯੁੱਧ ਭੂਮੀ ਵਿਚ ਆ ਕੇ ਗੁੱਸਾ ਕਰਕੇ ਸਾਰੇ ਸ਼ੰਕੇ ਛੱਡਕੇ ਆਏ ਹਨ ਅਤੇ ਸਾਰੇ ਹੀ ਸ਼ਸ਼ਤ੍ਰ ਹੱਥ ਵਿਚ ਫੜਕੇ ਆਪਣੇ ਸਰੀਰ ਨੂੰ ਵੈਰੀ ਦੇ ਸਾਹਮਣੇ ਕਰਕੇ ਪ੍ਰਾਣਾਂ ਦਾ ਪਿਆਰ ਛੱਡ ਦਿੰਦੇ ਹਨ ।

੩. ਕਵੀ ਸਜਾਮ ਜੀ ਕਹਿੰਦੇ ਕਿ ਰੋਹ ਵਿਚ ਭਰਕੇ ਜੁੱਧ ਕਰਦੇ ਹਨ ਉਹ ਦੇਵ ਲੋਕ ਨੂੰ ਚਲੇ ਜਾਂਦੇ ਹਨ । ਉਥੇ ਜਾ ਕੇ ਜਦੋਂ ਸੁਰ ਲੋਕ ਦੇ ਸੁੱਖਾਂ ਨੂੰ ਵੇਖਦੇ ਹਨ ਤਾਂ ਉਹ ਸ਼ਹੀਦ ਹੋਏ ਸੂਰਬੀਰ ਮੂਹੋਂ ਐਉਂ ਕਹਿੰਦੇ ਹਨ ਕਿ ਸਾਨੂੰ ਸੁਰ ਲੋਕ ਦਾ ਵਾਸ ਮਿਲ ਗਿਆ ਹੈ ਸਾਡੇ ਭਾਗ ਬਹੁਤੇ ਵੱਡੇ ਤੇ ਚੰਗੇ ਸਨ ॥੧੯੧੮॥

੪. ਸਵੈਯਾ ॥ ਕਈ ਸੂਰਮੇ ਰਣ ਭੂਮੀ ਦੇ ਵਿਚ ਜੋਰ ਨਾਲ ਲੜ ਕੇ ਧਰਤੀ ਤੇ ਡਿੱਗ ਪਏ ਹਨ । ਕਵੀ ਸਜਾਮ ਜੀ ਕਹਿੰਦੇ ਹਨ ਕਿ ਇਕ ਸੂਰਮੇ ਉਹਨਾਂ ਦੀ ਹਾਲਤ ਵੇਖ ਕੇ ਆਪਣੇ ਸੂਰਮਿਆਂ ਦਾ ਦਿਲ ਵਿਚ ਕ੍ਰੋਧ ਕਰਦੇ ਹਨ ਅਤੇ ਉਦੋਂ ਸ਼ਸ਼ਤ੍ਰ ਫੜ

੫. ਕੇ ਲਲਕਾਰ ਕੇ ਕ੍ਰਿਸ਼ਨ ਜੀ ਤੇ ਆ ਪੈਂਦੇ ਹਨ ਅਤੇ ਅੜ ਕੇ ਜੁੱਧ ਕਰਦੇ ਹਨ ਪਿਛੇ ਨਹੀਂ ਹਟਦੇ । ਸਾਰੀ ਸ਼ੰਕਾ ਡਰ ਭੈ ਛੱਡ ਕੇ ਲੜਦੇ ਹਨ ਉਸੇ ਵੇਲੇ ਉਹਨਾਂ ਨੂੰ ਅਪੱਛਰਾਂ ਆ ਕੇ ਵਰ ਲੈਂਦੀਆਂ ਹਨ ॥੧੯੧੯॥

੬. ਸਵੈਯਾ ॥ ਕਈ ਤਾਂ ਜੁੱਧ ਕਰਕੇ ਮਰਦੇ ਹਨ, ਕਈ ਉਹ ਹਨ ਜੋ ਵੇਖ ਕੇ ਹੀ ਡਰ ਜਾਂਦੇ ਹਨ, ਕਈ ਉਦੋਂ ਸਗੋਂ ਹੋਰ ਗੁੱਸਾ ਕਰਦੇ ਹਨ ਅਤੇ ਆਪੋ ਆਪਣੇ ਰਥਵਾਹੀ ਨੂੰ ਕਹਿਕੇ ਰਥਾਂ ਨੂੰ ਭਜਾ ਕੇ ਆ ਕੇ ਅੜ ਜਾਂਦੇ ਹਨ ।

੭. ਤਲਵਾਰਾਂ ਤੇ ਕਟਾਰਾਂ ਨਾਲ ਲੜਦੇ ਹਨ ਵੈਰੀ ਦੇ ਨਾਲ ਮਰਨੇ ਮਾਰਨੇ ਦੀ ਕੋਈ ਸ਼ੰਕਾ (ਪ੍ਰਵਾਹ) ਨਹੀਂ ਕਰਦੇ । ਕਵੀ ਸਜਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਦੇ ਸਾਹਮਣੇ ਮਾਰ ਹੀ ਮਾਰ ਕਰਦੇ ਹੋਏ ਅੱਗੇ ਹੀ ਅੱਗੇ ਨੂੰ ਜਾਂਦੇ ਹਨ ਪਿੱਛੇ ਨਹੀਂ ਮੁੜਦੇ ॥੧੯੨੦॥

੮. ਜਦੋਂ ਇਸ ਤਰ੍ਹਾਂ ਸੂਰਮੇ ਸ੍ਰੀ ਹਰਿ ਜੀ ਦੇ ਸਾਹਮਣੇ ਆਏ ਤਾਂ ਪ੍ਰਭੂ ਸ੍ਰੀ ਕ੍ਰਿਸ਼ਨ ਜੀ ਨੇ ਵੀ ਸ਼ਸ਼ਤਰ ਸਾਰੇ ਆਪਣੇ ਸੰਭਾਲ ਲਏ ॥ ਕ੍ਰੋਧ ਕਰਕੇ ਚਿਤ ਦੇ ਵਿਚ ਉਹਨਾਂ ਦੇ ਉਤੇ ਇਕੋ ਵਾਰ ਉਹਨਾਂ ਵੈਰੀਆਂ ਦੇ ਤਨਾਂ ਦੇ ਉਤੇ ਸ਼ਸ਼ਤਰ ਮਾਰ ਦਿੱਤੇ ।

੯. ਕਈਆਂ ਵੈਰੀਆਂ ਨੂੰ ਕਤਲ ਕਰ ਦਿੱਤਾ ਕਈਆਂ ਨੂੰ ਪੈਰਾਂ ਨਾਲ ਹੀ ਮਲ ਦਿੱਤਾ ਕਈ ਫੜਕੇ ਧਰਤੀ ਨਾਲ ਮਾਰ ਕੇ ਪਛਾੜ ਦਿੱਤੇ । ਉਸੇ ਵੇਲੇ ਉਸ ਜੁੱਧ ਭੂਮੀ ਦੇ ਵਿਚ ਬਹੁਤ ਸਾਰੇ ਸੂਰਮਿਆਂ ਦੇ ਪ੍ਰਾਣ ਕੱਢ ਦਿੱਤੇ ॥੧੯੨੧॥

੧੦. ਸਵੈਯਾ ॥ ਕਈਆਂ ਸੂਰਮਿਆਂ ਨੂੰ ਜਖਮ ਲਗ ਗਏ ਸਨ ਉਹ ਪ੍ਰਾਣਾਂ ਨੂੰ ਤਿਆਗ ਕੇ ਜਮਲੋਕ ਨੂੰ ਚਲੇ ਗਏ । ਕਵੀ ਸਜਾਮ ਜੀ ਕਹਿੰਦੇ ਹਨ ਕਿ ਇਕਨਾ ਦੇ ਬੜੇ ਸੁੰਦਰ ਸਰੀਰ ਸਨ ਜੋ ਲਹੂ ਨਾਲ ਲਿਬੜ ਕੇ ਗਾਚਾ-ਗਚ ਹੋਏ ਹਨ ।

੧੧. ਕਈਆਂ ਦੇ ਸਿਰ ਤੋਂ ਬਿਨਾ ਧੜ ਫਿਰਦੇ ਹਨ ਜੁੱਧ ਭੂਮੀ ਦੇ ਵਿਚ ਜਿਨ੍ਹਾਂ ਦੇ ਸਿਰ ਕ੍ਰਿਸ਼ਨ ਨੇ ਕੱਟ ਦਿੱਤੇ ਹਨ ਕਈ ਉਹ ਹਨ ਜਿਹੜੇ ਆਪਣੇ ਦਿਲ ਵਿਚ ਸ਼ੰਕਿਆਂ ਵਿਚ ਪੈ ਗਏ ਜੁੱਧ ਨੂੰ ਛੱਡਕੇ ਡਰ ਕੇ ਰਾਜੇ ਦੇ ਕੋਲ ਚਲੇ ਗਏ ॥੧੯੨੨॥

੧੨. ਸਵੈਯਾ ॥ ਉਹ ਜੋਧੇ ਤੱਜਕੇ ਜੁੱਧ ਵਿਚੋਂ ਰਾਜੇ ਜਰਾ ਸਿੰਧ ਨੂੰ ਮਿਲਕੇ ਇਸ ਤਰ੍ਹਾਂ ਕਹਿਣ ਲੱਗੇ ਕਿ ਜਿਤਨੇ ਵੀ ਸੂਰਬੀਰ ਤੁਸਾਂ ਭੇਜੇ ਸਨ ਉਹ ਹਥਿਆਰ ਲੈ ਕੇ ਹਰਿ ਨਾਲ ਜੁੱਧ ਕਰਨ ਲੱਗੇ ।

੧੩. ਪਰ ਹਰਿ ਨੂੰ ਕੋਈ ਜਿੱਤ ਨਹੀਂ ਸਕਿਆ ਅਸੀਂ ਤਾਂ ਸਾਰਾ ਆਪਣਾ ਜੋਰ ਲਾ ਕੇ ਹਾਰ ਗਏ ਹਾਂ । ਤੀਰ ਕਮਾਣ ਖਿੱਚ ਕੇ ਹੱਥ ਦੇ ਵਿਚ ਕ੍ਰਿਸ਼ਨ ਨੇ ਸਾਰੇ ਮਾਰ ਕੇ ਸੁੱਟ ਦਿੱਤੇ ॥੧੯੨੩॥

੧੪. ਸਵੈਯਾ ॥ ਇਸ ਤਰ੍ਹਾਂ ਉਹਨਾਂ ਸੂਰਮਿਆਂ ਨੇ ਰਾਜੇ ਨੂੰ ਬੋਲਕੇ ਬਚਨ ਕਹੇ ਕਿ ਐ ਰਾਜਨ ! ਸਾਡੀ ਬੇਨਤੀ ਸੁਣ ਲਵੋ । ਜੁੱਧ ਵਜੀਰਾਂ ਦੇ ਹਵਾਲੇ ਕਰ ਦਿਉ ਅਤੇ ਆਪ ਆਪਣੇ ਪੁਰ ਦੇ ਘਰ ਨੂੰ ਚਲੇ ਜਾਉ ਪਰਜਾ ਨੂੰ ਸੁਖੀ ਰੱਖੋ ।

੧੫. ਹੁਣ ਤੱਕ ਯੁੱਧ ਵਿਚ ਇੱਜਤ ਬਣੀ ਰਹੀ ਹੈ ਕਿਉਂਕਿ ਜੁੱਧ ਬਰਾਬਰ ਦਾ ਹੀ ਰਿਹਾ ਹੈ ਸਾਡੇ ਕੋਈ ਬਹੁਤੇ ਸੂਰਮੇ ਨਹੀਂ ਮਰੇ । ਕਵੀ "ਸਜਾਮ ਜੀ" (ਸ੍ਰੀ ਦਸਮੇਸ ਜੀ) ਕਹਿੰਦੇ ਹਨ ਕਿ

ਕੀ ਸ੍ਯਾਮ ਭਨੈ ਸੁਪਨੇ ਹੂ ਮੈ ਜੀਤ ਕੀ ਆਸ ਨ ਕੀਜੈ ॥੧੯੨੪॥ ਦੋਹਰਾ ॥ [2]ਜਰਾਸਿੰਧ ਏ ਬਚਨਿ ਸੁਨਿ ਰਿਸਿ ਕਰਿ ਬੋਲਯੋ ਬੈਨ ॥ ਸਕਲ ਸੁਭਟ ਹਰਿ ਕਟਕ ਕੋ ਪਠਊ ਜਮ ਕੇ ਐਨ ॥੧੯੨੫॥ ਸ੍ਵੈਯਾ ॥ [3]ਕਾ ਭਯੋ ਜੋ ਮਘਵਾ ਬਲਵੰਡ ਹੈ ਆਜ ਹਉ ਤਾਹੀ ਸੋ ਜੁਧੁ ਮਚੈਹਉ ॥ ਭਾਨ ਪ੍ਰਚੰਡ ਕਹਾਵਤ ਹੈ ਹਨਿ ਤਾਹੀ ਕੌ ਹਉ ਜਮਧਾਮ ਪਠੈਹੋ ॥ [4]ਅਉ ਜੁ ਕਹਾ ਸਿਵ ਮੈ ਬਲੁ ਹੈ ਮਰਿ ਹੈ ਪਲ ਮੈ ਜਬ ਕੋਪ ਬਢੈ ਹੋ ॥ ਪਉਰਖ ਰਾਖਤ ਹਉ ਇਤਨੋ ਕਹਾ ਭੂਪ ਹ੍ਵੈ ਗੂਜਰ ਤੇ ਭਜਿ ਜੈਹੋ[ੳ] ॥੧੯੨੬॥ ਸ੍ਵੈਯਾ ॥ [6]ਇਉ ਕਹਿਕੈ ਮਨ ਕੋਪ ਭਰਿਓ ਚਤੁਰੰਗ ਚਮੂੰ ਜੁ ਹੁਤੀ ਸੁ ਬੁਲਾਈ ॥ ਆਇ ਹੈ ਸਸਤ੍ਰ ਸੰਭਾਰ ਸਬੈ ਸੰਗ ਸ੍ਯਾਮ ਮਚਾਵਨ ਕਾਜ ਲਰਾਈ ॥ [7]ਛਤ੍ਰ ਤਨਾਇਕੈ ਪੀਛੇ ਚਲ੍ਯੋ ਨ੍ਰਿਪ ਸੈਨ ਸਬੈ ਤਿਹ ਆਗੇ ਸਿਧਾਈ ॥ ਮਾਨਹੁ ਪਾਵਸ ਕੀ ਰਿਤ ਮੈ ਘਨਘੋਰ ਘਟਾ ਘੁਰਕੈ ਉਮਡਾਈ ॥੧੯੨੭॥ [8]ਭੂਪ ਬਾਚ ਹਰਿ ਸੋ ॥ ਦੋਹਰਾ ॥ [9]ਭੂਪ ਤਬੈ ਹਰਿ ਹੇਰਿ ਕੈ ਐਸੇ ਕਹਿਓ ਸੁਨਾਇ ॥ ਤੂ ਗੁਆਰ ਛਤ੍ਰੀਨ ਸੋ ਜੁਝ ਕਰੈ ਗੋ ਆਇ ॥੧੯੨੮॥ [10]ਕ੍ਰਿਸਨ ਬਾਚ ਨ੍ਰਿਪ ਸੋ ॥ ਸ੍ਵੈਯਾ ॥ [11]ਛਤ੍ਰੀ ਕਹਾਵਤ ਆਪਨ ਕੋ ਭਜਿਹੋ ਤਬਹੀ ਜਬ ਜੁੱਧ ਮਚੈਹੋ ॥ ਧੀਰ ਤਬੈ ਲਖਿਹੋ ਤੁਮ ਕੋ ਜਬ ਭੀਰ ਪਰੈ ਇਕ ਤੀਰ ਚਲੈਹੋ ॥ [12]ਮੂਰਛ ਹ੍ਵੈ ਅਬਹੀ ਛਿਤ ਮੈ ਗਿਰਹੋ ਨਹਿ ਸਿ੍ਯੰਦਨ ਮੈ ਠਹਰੈਹੋ ॥ ਏਕਹ ਬਾਨ ਲਗੇ ਹਮਰੇ ਨਭ ਮੰਡਲ ਪੈ ਅਬਹੀ ਉਡ ਜੈਹੋ ॥੧੯੨੯॥ ਸ੍ਵੈਯਾ ॥ [13]ਇਉ ਜਬ ਬੈਨ ਕਹੈ ਬ੍ਰਿਜਭੂਖਨ ਤਉ ਮਨ ਮੈ ਨਿਰਪ ਕੋਪ ਬਢਾਯੋ ॥ ਸਾਰਥੀ ਆਪਨ ਕੋ ਕਹਕੈ ਰਥ ਤਉ ਜਦੁਰਾਇ ਕੀ ਓਰ ਧਵਾਯੋ ॥ [14]ਚਾਂਪ ਚਢਾਇ ਮਹਾਂ ਰਿਸ ਖਾਇਕੈ ਲੋਹਿਤ ਬਾਨ ਸੁ ਖੈਂਚ ਚਲਾਯੋ ॥ ਸ੍ਰੀ ਗਰੜਾਸਨਿ ਜਾਨ ਕੈ ਸ੍ਯਾਮ ਮਨੋ ਦੁਰਬੇ ਕਹੁ ਤੱਛਕ ਧਾਯੋ ॥੧੯੩੦॥ ਸ੍ਵੈਯਾ ॥ [15]ਆਵਤ ਤਾ ਸਰ ਕੋ ਲਖਿਕੈ ਬ੍ਰਿਜਨਾਇਕ ਆਪਨੇ ਸਸਤ੍ਰ ਸੰਭਾਰੇ ॥ ਕਾਨ ਪ੍ਰਮਾਨ ਲਉ ਖੈਂਚ ਕਮਾਨ ਚਲਾਇ ਦਏ ਜਿਨਕੇ ਪਰ ਕਾਰੇ ॥ [16]ਭੂਪ ਸੰਭਾਰਕੈ ਢਾਲ ਲਈ ਤਿਹ ਮੱਧ ਲਗੈ ਨਹਿ ਜਾਤ ਨਿਕਾਰੇ ॥ ਮਾਨਹੁ ਸੂਰਜ ਕੇ ਗ੍ਰਸਬੇ ਕਹੁ ਰਾਹ ਕੇ ਬਾਹਨ ਪੰਖ ਪਸਾਰੇ ॥੧੯੩੧॥ ਸ੍ਵੈਯਾ ॥ [17]ਭੂਪਤ ਪਾਨ ਕਮਾਨ ਲਈ ਬ੍ਰਿਜਨਾਇਕ ਕਉ ਲਖਿ ਬਾਨ ਚਲਾਏ ॥ ਇਉ ਛੁਟ ਕੇ ਕਰ ਕੇ ਬਰ ਤੇ ਉਪਮਾ ਤਿਹ ਕੀ ਕਬਿ ਸ੍ਯਾਮ ਸੁਨਾਏ ॥ ਮੇਘ ਕੀ ਬੂੰਦਨ ਜਿਉ ਬਰਖੇ ਸਰ ਸ੍ਰੀ ਬ੍ਰਿਜਨਾਥ ਕੇ ਊਪਰ ਆਏ ॥ ਮਾਨਹੁ ਸੂਰ ਨਹੀ ਸਰ ਸੋ ਤਿਹ ਭੱਛਨ ਕੋ

ੳ ਇਹ ਗਰਬ ਹੈ ਜਿਸਨੇ ਦੁਨੀਆਂ ਚੱਬ ਲਈ, ਇਸ ਗਰਬ ਦੇ ਪ੍ਰਤਾਪ ਕਰਕੇ ਜਰਾ ਸਿੰਧ ਨੇ ਕਿਤੇ ਮਹਾਂ ਬਲੀ ਸੂਰਮੇ ਮਾਰ ਮਾਰ ਕੇ ਖਪਾ ਦਿੱਤੇ ਜਿਸਦਾ ਰੂਪ ਸਮਝਾ ਕੇ ਗੁਰੂ ਦੀ ਸਿਖਿਆ ਤੇ ਮਿਲਾਪ ਲਈ ਸਲਾਹ ਦੇਂਦੇ ਕਹਿੰਦੇ ਹਨ :—ਐਸਾ ਗਰਬ ਬੁਰਾ ਸੰਸਾਰੇ । ਜਿਸੁ ਗੁਰੁ ਮਿਲੈ ਤਿਸੁ ਗਰਬ ਨਿਵਾਰੈ ॥੨੨੪॥ਮ:੧॥ ਇਹ ਨਿਗੁਰੇ ਲੋਕ ਹੀ ਦੈਂਤ ਕੁਹਾਉਂਦੇ ਹਨ ਜੋ ਆਪ ਤਾਂ ਮਰਦੇ ਹੀ ਹਨ ਨਾਲ ਹੋਰ ਵੀ ਲੋਕਾਂ ਨੂੰ ਨਾਲ ਲੈ ਕੇ ਡੁਬਦੇ ਹਨ ।

੧. "ਸਜਾਮ" (ਸ੍ਰੀ ਕ੍ਰਿਸ਼ਨ ਜੀ) ਕੋਲੋਂ ਜੁੱਧ ਜਿੱਤਣ ਦੀ ਆਸ ਸੁਪਨੇ ਵਿਚ ਨਾ ਰੱਖੋ ॥੧੮੨੪॥
੨. ਦੋਹਰਾ ॥ ਜਰਾ ਸਿੰਧ ਨੇ ਇਹ ਬਚਨ ਸੁਣਕੇ ਕ੍ਰੋਧ ਨਾਲ ਇਹ ਬਚਨ ਕਹੇ ਕਿ ਮੈਂ ਕ੍ਰਿਸ਼ਨ ਦੇ ਸਾਰੇ ਸੂਰਮਿਆਂ ਨੂੰ ਜਮ ਦੇ ਲੋਕ ਵਿਚ ਭੇਜ ਦੇਵਾਂਗਾ ॥੧੮੨੫॥
੩. ਸਵੈਯਾ ॥ ਕੀ ਹੋਇਆ ਜੇ ਉਸਦੀ ਮਦਦ ਤੇ ਇੰਦਰ ਬਲੀ ਹੈ ਮੈਂ ਅੱਜ ਹੀ ਇੰਦ੍ਰ ਦੇ ਨਾਲ ਜੁੱਧ ਕਰਾਂਗਾ। ਸੂਰਜ ਆਪ ਨੂੰ ਸੂਰਮਾ ਕਹਾਉਂਦਾ ਹੈ ਜੇ ਉਹ ਵੀ ਕ੍ਰਿਸ਼ਨ ਦੀ ਮਦਦ ਕਰਦਾ ਹੈ ਮੈਂ ਉਸ ਨੂੰ ਵੀ ਮਾਰ ਕੇ ਜਮ ਲੋਕ ਭੇਜ ਦਿਆਂਗਾ।
੪. ਹੋਰ ਸ਼ਿਵ ਦੇ ਵਿਚ ਕਿਹੜਾ ਬਲ ਹੈ ਮੈਂ ਉਸ ਨੂੰ ਪਲ ਵਿਚ ਮਾਰ ਦਿਆਂਗਾ ਜਦੋਂ ਕ੍ਰੋਧ ਵਿਚ ਆ ਗਿਆ। ਜਦੋਂ ਮੈਂ ਸ਼ਕਤੀ ਇਤਨੀ ਰਖਦਾ ਹਾਂ ਕਿ ਮੈਂ ਬਾਦਸ਼ਾਹ ਹੋ ਕੇ ਕੀ ਉਸ ਕ੍ਰਿਸ਼ਨ ਇਕ ਗੁੱਜਰ ਕੋਲੋਂ ਡਰਕੇ ਭੱਜ ਜਾਵਾਂ ? ॥੧੮੨੬॥
੫. ਸਵੈਯਾ॥ ਇਹ ਗੱਲ ਕਰਕੇ ਮਨ ਵਿਚ ਕ੍ਰੋਧ ਨਾਲ ਭਰ ਗਿਆ ਚਾਰੇ ਭਾਂਤ ਦੀ ਸੈਨਾ ਜਿਤਨੀ ਵੀ ਹੈਸੀ ਸਾਰੀ ਬੁਲਾ ਲਈ। ਸਾਰੇ ਸੂਰਮੇ ਆਪਣੇ ਸਾਰੇ ਹਥਿਆਰ ਲੈ ਕੇ ਆ ਗਏ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਲੜਾਈ ਦਾ ਕੰਮ ਕਰਨ ਲਈ।
੬. ਰਾਜੇ ਜਰਾਸਿੰਧ ਨੇ ਆਪਣੇ ਸਿਰ ਉਤੇ ਛੱਤ੍ਰ ਤਣਾ ਲਿਆ ਫੌਜ ਨੂੰ ਅੱਗੇ ਤੋਰ ਕੇ ਆਪ ਪਿਛੇ ਹੋ ਕੇ ਲੱਗਾ ਤੁਰਿਆ ਜੋ ਐਉਂ ਜਾਪਦਾ ਸੀ ਜਿਵੇਂ ਬਰਸਾਤ ਦੀ ਰੁੱਤ ਵਿਚ ਬੱਦਲ ਦੀ ਘਟਾ ਘੋਰ ਦੀ ਹੋਈ ਚੜ੍ਹਕੇ ਆ ਗਈ ਹੈ ॥੧੮੨੭॥
੭. ਰਾਜਾ ਜਰਾਸਿੰਧ ਕਹਿੰਦਾ ਹੈ ਹਰਿ ਨੂੰ ॥
੮. ਦੋਹਰਾ ॥ ਕ੍ਰਿਸ਼ਨ ਜੀ ਨੂੰ ਵੇਖਕੇ ਰਾਜੇ ਨੇ ਉਸਨੂੰ ਸੁਣਾ ਕੇ ਗੱਲ ਕਹੀ ਕਿ ਤੂੰ ਗੁੱਜਰ ਹੋ ਕੇ ਛੱਤਰੀਆਂ ਨਾਲ ਜੁੱਧ ਕਰਦਾ ਹੈਂ ਕੀ ਆ ਕੇ ਜੁੱਧ ਕਰ ਸਕੇਂਗਾ ਮੇਰੇ ਨਾਲ ? ॥੧੮੨੮॥
੯. ਕ੍ਰਿਸ਼ਨ ਜੀ ਕਹਿੰਦੇ ਹਨ ਰਾਜੇ ਨੂੰ ॥
੧੦. ਸਵੈਯਾ ॥ ਐ ਜਰਾਸਿੰਧ ! ਤੂੰ ਆਪ ਨੂੰ ਛੱਤ੍ਰੀ ਹੋਣ ਦਾ ਹੰਕਾਰ ਕਰਦਾ ਹੈਂ ਪਰ ਜਿਸ ਵੇਲੇ ਜੁੱਧ ਕਰਨਾ ਪਿਆ ਫੇਰ ਭੱਜ ਜਾਏਂਗਾ। ਮੈਂ ਤੈਨੂੰ ਤਾਂ ਹੀ ਧੀਰਜ ਵਾਲਾ ਵੇਖਾਂਗਾ ਜਦੋਂ ਔਖੀ ਬਣੀ ਤੇਂ ਇਕ ਤੀਰ ਚਲਏਂਗਾ। ਭਾਵ ਕਿ ਤੂੰ ਕਿ ਉਸ ਵੇਲੇ ਇੱਕ ਵੀ ਤੀਰ ਨਹੀਂ ਚਲਾ ਸਕੇਂਗਾ।
੧੧. ਤੂੰ ਹੁਣੇ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਜਾਏਂਗਾ ਰਥ ਵਿਚ ਨਹੀਂ ਬੈਠ ਸਕੇਂਗਾ। ਜਦੋਂ ਮੇਰਾ ਇੱਕ ਹੀ ਤੀਰ ਲੱਗ ਗਿਆ ਉਸੇ ਵੇਲੇ ਅਕਾਸ਼ ਮੰਡਲ ਨੂੰ ਉੱਡ ਜਾਏਂਗਾ ॥੧੮੨੯॥
੧੨. ਸਵੈਯਾ ॥ ਜਿਸ ਵੇਲੇ ਪ੍ਰਭੂ ਜੀ ਕ੍ਰਿਸ਼ਨ ਨੇ ਇਹ ਬਚਨ ਕਹੇ ਰਾਜੇ ਜਰਾ ਸਿੰਧ ਨੂੰ ਤਾਂ ਰਾਜੇ ਨੇ ਮਨ ਵਿਚ ਬੜਾ ਗੁੱਸਾ ਕੀਤਾ। ਰਥਵਾਨ ਨੂੰ ਕਹਿ ਕੇ ਰਥ ਨੂੰ ਕ੍ਰਿਸ਼ਨ ਦੇ ਵੱਲ ਚਲਾ ਦਿੱਤਾ।
੧੩. ਬਹੁਤੀ ਰਿਸ ਖਾ ਕੇ ਲੋਹਾ ਲਾਖਾ ਹੋ ਕੇ ਕਮਾਣ ਖਿੱਚ ਕੇ ਤੀਰ ਚਲਾ ਦਿੱਤਾ ਜੋ ਐਉਂ ਜਾਪਦਾ ਸੀ ਜਾਣੋਂ ਤੱਛਕ ਨਾਗ ਹੈ ਜੋ ਗਰੁੜ ਤੋਂ ਡਰਦਾ ਉਸ ਦੇ ਸਵਾਮੀ ਕ੍ਰਿਸ਼ਨ ਪਾਸ ਪਨਾਹ ਲੈਣ ਲਈ ਗਿਆ ਹੈ ॥੧੮੩੦॥
੧੪. ਸਵੈਯਾ ॥ ਜਿਸ ਵੇਲੇ ਤੀਰ ਆਉਂਦਾ ਵੇਖਿਆ ਕ੍ਰਿਸ਼ਨ ਜੀ ਨੇ ਵੀ ਆਪਣੇ ਹਥਿਆਰ ਚੁੱਕ ਲਏ ਅਤੇ ਕਮਾਨ ਦੇ ਉਤੇ ਚੜ੍ਹਾਕੇ ਕਮਾਣ ਨੂੰ ਕੰਨ ਤੱਕ ਖਿੱਚ ਕੇ ਤੀਰ ਚਲਾ ਦਿੱਤਾ ਜਿਸ ਦੇ ਫੰਗ ਕਾਲੇ ਕਾਲੇ ਸਨ।
੧੫. ਰਾਜੇ ਜਰਾਸਿੰਧ ਨੇ ਤੀਰ ਦੇ ਅੱਗੇ ਢਾਲ ਕਰ ਦਿੱਤੀ ਤੀਰ ਆ ਕੇ ਢਾਲ ਦੇ ਵਿਚ ਖੁੱਭ ਗਿਆ ਜੋ ਕੱਢਿਆ ਹੀ ਨਹੀਂ ਜਾਂਦਾ। ਜੋ ਐਉਂ ਜਾਪਦਾ ਸੀ ਜਿਵੇਂ ਸੂਰਜ ਨੂੰ ਕਾਬੂ ਕਰਨ ਲਈ ਰਾਹੂ- ਗ੍ਰਹਿ ਆਇਆ ਹੈ ॥੧੮੩੧॥
੧੬. ਸਵੈਯਾ ॥ ਰਾਜੇ ਜਰਾ ਸਿੰਧ ਨੇ ਹੱਥ ਵਿਚ ਕਮਾਣ ਲਈ ਤੇ ਕ੍ਰਿਸ਼ਨ ਜੀ ਨੂੰ ਵੇਖ ਕੇ ਨਿਸ਼ਾਨਾ ਚਲਾ ਦਿੱਤਾ ਉਹ ਤੀਰ ਹੱਥੋਂ ਛੁਟ ਕੇ ਇਸ ਤਰ੍ਹਾਂ ਬਰਸੇ ਹਨ। ਜਿਨ੍ਹਾਂ ਦੀ ਉਪਮਾ ਕਵੀ ਸਜਾਮ ਜੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਈ ਹੈ।
੧੭. ਜਿਸ ਤਰ੍ਹਾਂ ਬੱਦਲਾਂ ਵਿਚੋਂ ਬੂੰਦਾਂ ਬਰਸਦੀਆਂ ਹਨ ਇਸ ਤਰ੍ਹਾਂ ਤੀਰਾਂ ਦੀ ਬਾਰਸ਼ ਕ੍ਰਿਸ਼ਨ ਜੀ ਦੇ ਉੱਪਰ ਹੋ ਗਈ। ਜਾਣੋ ਕਿ ਕ੍ਰਿਸ਼ਨ ਜੀ ਦੇ ਉੱਪਰ ਹੋ ਗਈ। ਜਾਣੋ ਕਿ ਸੂਰਮਿਆਂ ਨੇ ਤੀਰ ਨਹੀਂ ਸਰ੍ਹੋਂ ਦਾ ਖੇਤ ਵਿਚ ਛਿੱਟਾ ਦਿੱਤਾ ਹੈ। ਉਸ ਨੂੰ ਚੁਗਣ ਲਈ ਪੰਛੀ ਆਏ ਹਨ ਇਕੱਠੇ ਹੋ ਕੇ ॥੧੮੩੨॥

ਸਲਭਾ ਮਿਲਿ ਧਾਏ ॥੧੯੩੨॥ ਸ੍ਵੈਯਾ ॥ [1]ਜੋ ਸਰ ਭੂਪ ਚਲਾਵਤ ਹੈ ਤਿਨ ਕੋ ਬ੍ਰਿਜਨਾਇਕ ਕਾਟ ਉਤਾਰੇ ॥ ਫੋਕਨ ਤੇ ਫਲ ਤੇ ਮਧਿ ਤੇ ਪਲ ਮੈ ਕਰ ਖੰਡਨ ਖੰਡ ਕੈ ਡਾਰੇ ॥ [2]ਐਸੀਯ ਭਾਂਤਿ ਪਰੇ ਛਿਤ ਮੈ ਮਨੋ ਬੀਜ ਕੋ ਈਖ ਕਿਸਾਨ ਨਿਕਾਰੇ॥ ਸਯਾਮ ਕੇ ਬਾਨ ਸਿਚਾਨ ਸਮਾਨ ਮਨੋ ਅਰਿ ਬਾਨ ਬਿਹੰਗ ਸੰਘਾਰੇ ॥੧੯੩੩॥ ਦੋਹਰਾ॥ [3]ਏਕ ਓਰ ਸ੍ਰੀ ਹਰਿ ਲਰੇ ਜਰਾਸਿੰਧ ਕੇ ਸੰਗ ॥ ਦੂਤੀ ਓਰ ਬਲ ਹਲ ਗਹੇ ਹਨੀ ਸੈਨ ਚਤਰੰਗ ॥੧੯੩੪॥ ਸ੍ਵੈਯਾ ॥ [4]ਬਲ ਪਾਨ ਲਏ ਸੁ ਕ੍ਰਿਪਾਨ ਸੰਘਾਰਤ ਬਾਜ ਕਰੀ ਰਥ ਪੈਦਲ ਆਯੋ ॥ ਮਾਰ ਹਰਉਲ ਭਜਾਇ ਦਏ ਨ੍ਰਿਪ ਗੋਲ ਕੇ ਮੱਧਿ ਪਰਯੋ ਤਬ ਧਾਯੋ ॥ [5]ਏਕ ਕੀਏ ਸੁ ਰਥੀ ਬਿਰਥੀ ਅਰਿ ਏਕਨ ਕੋਂ ਬਹੁ ਘਾਇਨ ਘਾਯੋ ॥ ਸਯਾਮ ਭਨੈ ਸਭ ਸੂਰਨ ਕੋਂ ਇਹ ਭਾਂਤਿ ਹਲੀ ਪੁਰਖੱਤ ਦਿਖਾਯੋ ॥੧੯੩੫॥ ਸ੍ਵੈਯਾ ॥ [6]ਕ੍ਰੋਧ ਭਰਯੋ ਰਨ ਮੈ ਅਤਿ ਕ੍ਰੂਰ ਸੁ ਪਾਨ ਕੇ ਬੀਚ ਕ੍ਰਿਪਾਨ ਲੀਏ ॥ ਅਭਿਮਾਨ ਸੋ ਡੋਲਤ ਹੈ ਰਨ ਭੀਤਰ ਆਨ ਕੋ ਆਨਤ ਹੈ ਨ ਹੀਏ ॥ [7]ਅਤਿਹੀ ਰਸ ਰੁਦ੍ਰ ਕੇ ਬੀਚ ਛਕਿਓ ਕਬਿ ਸਯਾਮ ਕਹੈ ਮਦ ਪਾਨ ਪੀਏ ॥ ਬਲਭਦ੍ਰ ਸੰਘਾਰਤ ਸਤ੍ਰ ਫਿਰੈ ਜਮ ਕੋ ਸੁ ਭਯਾਨਕ ਰੂਪ ਕੀਏ ॥੧੯੩੬॥ [8]ਸੀਸ ਕਟੇ ਅਰਿ ਬੀਰਨ ਕੇ ਅਤਿ ਹੀ ਮਨ ਭੀਤਰ ਕੋਪ ਭਰੇ ਹੈ ॥ ਕੇਤਨ ਕੇ ਪਦ ਪਾਨ ਕਟੇ ਅਰਿ ਕੇਤਨ ਕੇ ਤਨ ਘਾਇ ਕਰੇ ਹੈ॥ [9]ਜੇ ਬਲਬੰਡ ਕਹਾਵਤ ਹੈ ਨਿਜ ਠਉਰ ਕੋ ਛਾਡਿਕੈ ਦਉਰ ਪਰੇ ਹੈ ॥ ਤੀਰ ਸਰੀਰਨ ਬੀਚ ਲਗੇ ਭਟ ਮਾਨਹੁ ਸੇਹ ਸਰੂਪ ਧਰੇ ਹੈ ॥੧੯੩੭॥ ਸ੍ਵੈਯਾ ॥ [10]ਇਤ ਐਸੇ ਹਲਾਯੁਧ ਜੁਧੁ ਕੀਯੋ; ਉਤਿ ਸ੍ਰੀ ਬ੍ਰਿਜ ਭੂਖਨ ਕੋਪੁ ਬਢਾਯੋ॥ ਜੋ ਭਟ ਸਾਮੁਹੇ ਆਇ ਗਯੋ ਸੋਊ ਏਕ ਹੀ ਬਾਨ ਸੋ ਮਾਰ ਗਿਰਾਯੋ ॥ [11]ਅਉਰ ਜਿਤੋ ਨ੍ਰਿਪ ਸੈਨ ਹੁਤੋ ਸੁ ਨਿਮੇਖ ਬਿਖੈ ਜਮ ਧਾਮ ਪਠਾਯੋ ॥ ਕਾਹੂ ਨ ਧੀਰ ਧਰਯੋ ਚਿਤ ਮੈ ਭਜਿਗੇ ਜਬ ਸਯਾਮ ਇਤੋ ਰਨ ਪਾਯੋ ॥੧੯੩੮॥ ਸ੍ਵੈਯਾ ॥ [12]ਜੇ ਭਟ ਲਾਜ ਭਰੇ ਅਤਿਹੀ ਪ੍ਰਭ ਕਾਰਜ ਜਾਨ ਕੈ ਕੋਪ ਬਢਾਏ ॥ ਸੰਕਹਿ ਤਯਾਗ ਅਸੰਕਤ ਹੁਇ ਸੁ ਬਜਾਇ ਨਿਸਾਨਨਿ ਕੋ ਸਮੁਹਾਏ॥ [13]ਸਾਰੰਗ ਸ੍ਰੀ ਬ੍ਰਿਜਨਾਥ ਲੈ ਹਾਥ ਸੁ ਖੈਂਚ ਚਢਾਇਕੈ ਬਾਨ ਚਲਾਏ ॥ ਸਯਾਮ ਭਨੈ ਬਲਬੰਡ ਬਡੇ ਸਰ ਏਕ ਹੀ ਏਕ ਸੋ ਮਾਰ ਗਿਰਾਏ ॥੧੯੩੯॥ ਚਉਪਈ ॥ [14]ਜਰਾਸਿੰਧ ਕੋ ਦਲੁ ਹਰਿ ਮਾਰਯੋ॥ ਭੂਪਤਿ ਕੋ ਸਬ ਗਰਬ ਉਤਾਰਯੋ ॥[15] ਅਬਿ ਕਹੁ ਕਉਨ ਉਪਾਵਹ ਕਰੋ ॥ ਰਨ ਮੈ ਆਜ ਜੂਝ ਹੀ ਮਰੋ ॥੧੯੪੦॥ ਇਉ

੧. ਜਿਹੜੇ ਤੀਰ ਰਾਜਾ ਜਰਾ ਸਿੰਧ ਚਲਾਉਂਦਾ ਹੈ ਉਹਨਾਂ ਨੂੰ ਸ੍ਰੀ ਕ੍ਰਿਸ਼ਨ ਜੀ ਕੱਟਕੇ ਧਰਤੀ ਤੇ ਸੁੱਟ ਦਿੰਦਾ ਹੈ । ਉਹਨਾਂ ਤੀਰਾਂ ਨੂੰ ਫਲ ਤੋਂ ਹੀਣੇ ਫੋਕੇ ਕਰਿਕੇ ਵਿਚਕਾਰੋਂ ਪਲ ਵਿਚ ਤੋੜ ਕੇ ਸੁੱਟ ਦਿੱਤੇ ।

੨. ਜਾਣੋ ਉਹ ਤੀਰਾਂ ਦੇ ਟੋਟੇ 'ਇਖ ਕਮਾਦ' ਦਾ ਬੀਜ ਹੈ ਜੋ ਕਿਸਾਨ ਨੇ ਧਰਤੀ ਵਿਚੋਂ ਕੱਢਿਆ ਹੈ । ਕ੍ਰਿਸ਼ਨ ਦੇ ਤੀਰ -ਬਾਜ ਸਮਾਨ ਹਨ ਜਿਨ੍ਹਾਂ ਨੇ ਵੈਰੀ ਦੇ ਤੀਰਾਂ ਨੂੰ ਛਕ ਲਿਆ ਹੈ ਜਿਵੇਂ ਪੰਛੀ ਸਰੋਂ ਦੇ ਬੀਜ ਨੂੰ ਚੁਗ ਲੈਂਦੇ ਹਨ ਜਾਂ ਵੈਰੀ ਦੇ ਬੀਜ ਰੂਪ ਪੰਛੀਆਂ ਨੂੰ ਬਾਜ ਨੇ ਮਾਰ ਦਿੱਤਾ ਹੈ ॥੧੮੩੩॥

੩. ਦੋਹਰਾ ॥ ਇਕ ਪਾਸੇ ਤਾਂ ਹਰਿ ਜੀ ਜਰਾ ਸਿੰਧ ਦੇ ਨਾਲ ਲੜ ਰਹੇ ਹਨ । ਦੂਜੇ ਪਾਸੇ ਬਲਰਾਮ ਨੇ ਹਲ ਲੈ ਕੇ ਰਾਜੇ ਜਰਾ ਸਿੰਧ ਦੀ ਸੈਨਾ ਮਾਰ ਦਿੱਤੀ ਹੈ ਚਾਰਾਂ ਹੀ ਤਰ੍ਹਾਂ ਦੀ

੪. ਬਲਰਾਮ ਜੀ ਹੱਥ ਵਿਚ ਕ੍ਰਿਪਾਨ ਲੈ ਕੇ ਮਾਰਦਾ ਹੈ ਘੋੜੇ, ਹਾਥੀ, ਰਥ, ਪੈਦਲ ਨੂੰ ਮਾਰਦਾ ਆ ਰਿਹਾ ਹੈ । ਉਧਰ ਹਰਿ ਜੀ ਨੇ ਮਾਰ ਮਾਰ ਕੇ ਵੈਰੀ ਭਜਾ ਦਿੱਤੇ ਹਨ ਰਾਜਾ ਜਰਾ ਸਿੰਧ ਘੇਰੇ ਵਿਚ ਆ ਗਿਆ ਹੈ ਤੇ ਭੱਜ ਤੁਰਿਆ ਹੈ ।

੫. ਇਕ ਰਥਾਂ ਵਾਲੇ ਰਥਾਂ ਤੋਂ ਹੀਣੇ ਕਰ ਦਿੱਤੇ ਹਨ ਇਕ ਬਹੁਤੇ ਘਾਇ ਲੱਗ ਕੇ ਘਾਇਲ ਹੋ ਗਏ ਹਨ ਕਵੀ ਸਜਾਮ ਜੀ ਕਹਿੰਦੇ ਹਨ ਕਿ ਬਲਰਾਮ ਨੇਂ ਇਸ ਤਰ੍ਹਾਂ ਸਾਰੇ ਸੂਰਮਿਆਂ ਨੂੰ ਆਪਣਾ ਬਲ ਪਰਤੱਖ ਕਰ ਕੇ ਦਿਖਾ ਦਿੱਤਾ ਹੈ ॥੧੮੩੫॥

੬. ਸਵੈਯਾ ॥ ਬਲਭੱਦਰ ਕ੍ਰੋਧ ਦਾ ਭਰਿਆ ਹੋਇਆ ਜੁੱਧ ਭੂਮੀ ਦੇ ਵਿਚ ਬੜਾ ਡਰਾਉਣਾ ਰੂਪ ਬਣਿਆ ਹੋਇਆ ਹੱਥ ਵਿਚ ਕ੍ਰਿਪਾਨ ਲੈ ਕੇ । ਬੜੇ ਮਾਣ ਨਾਲ ਫਿਰਦਾ ਹੈ ਜੁੱਧ ਭੂਮੀ ਦੇ ਵਿਚ ਹੋਰ ਕਿਸੇ ਨੂੰ ਹਿਰਦੇ ਵਿਚ ਨਹੀਂ ਲਿਆਉਂਦਾ ।

੭. ਇਸ ਤਰ੍ਹਾਂ ਰੁਦ੍ਰ ਰਸ ਵਿਚ ਮਸਤ ਹੋ ਗਿਆ ਹੈ ਕਵੀ ਸਜਾਮ ਜੀ ਕਹਿੰਦੇ ਹਨ ਕਿ ਜਿਵੇਂ ਸ਼ਰਾਬ ਪੀਤੀ ਹੋਈ ਹੁੰਦੀ ਹੈ। ਬਲਭੱਦਰ ਐਸ ਤਰਹਾਂ ਵੈਰੀਆਂ ਨੂੰ ਮਾਰਦਾ ਫਿਰਦਾ ਹੈ ਜਮ ਦਾ ਰੂਪ ਧਾਰਨ ਕਰਕੇ ॥੧੮੩੬॥

੮. ਬਹੁਤ ਹੀ ਮਨ ਦੇ ਵਿਚ ਕ੍ਰੋਧ ਨਾਲ ਭਰੇ ਹੋਏ ਬਲ ਰਾਮ ਬਹਾਦਰ ਨੇ ਸੂਰਮਿਆਂ ਦੇ ਸਿਰ ਕੱਟ ਦਿੱਤੇ ਹਨ । ਕਿਸੇ ਦਾ ਪੈਰ ਕਿਸੇ ਦਾ ਹੱਥ ਕੱਟ ਦਿੱਤਾ ਹੈ ਇਸ ਤਰ੍ਹਾਂ ਵੈਰੀਆਂ ਦੇ ਕਿਤਨਿਆਂ ਦੇ ਸਰੀਰ ਜਖਮਾਂ ਨਾਲ ਭਰੇ ਪਏ ਹਨ । ਜਿਹੜੇ ਸੂਰਮੇ

੯. ਆਪ ਨੂੰ ਬਹੁਤ ਬੜੇ ਬਲੀ ਕਹਾਉਂਦੇ ਸਨ ਉਹ ਆਪਣੀ ਅਸਲ ਥਾਉਂ ਨੂੰ ਛੱਡਕੇ ਦੌੜੇ ਜਾ ਰਹੇ ਹਨ । ਉਹਨਾਂ ਕਈਆਂ ਦੇ ਸਰੀਰਾਂ ਵਿਚ ਸੂਰਮਿਆਂ ਦੇ ਤੀਰ ਐਉਂ ਖੁਭੇ ਹੋਏ ਦਿਸਦੇ ਹਨ ਜਿਸ ਤਰ੍ਹਾਂ ਸੇਹ ਜਾਨਵਰ ਦੇ ਸਰੀਰ ਤੇ ਤੱਕਲੇ ਦਿਸਦੇ ਹਨ ॥੧੮੩੭॥

੧੦. ਸਵੈਯਾ ॥ ਇਧਰ ਤਾਂ ਇਸ ਤਰ੍ਹਾਂ ਹਲਧਰ (ਬਲ ਭੱਦਰ) ਨੇ ਜੁੱਧ ਕੀਤਾ ਹੈ, ਉਧਰ ਹੀ ਬ੍ਰਿਜ ਦੇ ਗਹਿਣੇ ਰੂਪ ਸ੍ਰੀ ਕ੍ਰਿਸ਼ਨ ਨੇ ਕ੍ਰੋਧ ਕੀਤਾ ਹੋਇਆ ਹੈ । ਜਿਹੜਾ ਵੀ ਸੂਰਮਾ ਉਸਦੇ ਸਾਹਮਣੇ ਆ ਗਿਆ ਉਸ ਨੂੰ ਇੱਕ ਹੀ ਤੀਰ ਮਾਰ ਕੇ ਸੁੱਟ ਦਿੱਤਾ।

੧੧. ਹੋਰ ਜਿਤਨੀ ਵੀ ਸੈਨਾ ਰਾਜੇ ਜਰਾ ਸਿੰਧ ਦੀ ਸੀ ਨਿਮਖ ਭਰ ਦੇ ਸਮੇਂ ਵਿਚ ਜਮ ਦੇ ਘਰ ਭੇਜ ਦਿੱਤੀ । ਸਭ ਦੀ ਧੀਰਜ ਟੁੱਟ ਗਈ ਚਿਤ ਦੇ ਵਿਚੋਂ । ਸਾਰੇ ਭੱਜ ਤੁਰੇ ਜਦੋਂ ਕ੍ਰਿਸ਼ਨ ਨੇ ਇਸ ਤਰ੍ਹਾਂ ਰਣ ਮਾਰਿਆ ॥੧੮੩੮॥

੧੨. ਸਵੈਯਾ॥ ਜਿਹੜੇ ਸੂਰਮੇ ਬਹੁਤੇ ਅਣਖੀਲੇ ਸੂਰਮੀਲੇ ਸਨ ਕ੍ਰਿਸ਼ਨ ਦੇ ਉਹਨਾਂ ਨੇ ਆਪਣੇ ਮਾਲਿਕ ਕ੍ਰਿਸ਼ਨ ਕਾਰਜ ਸਮਝ ਕੇ "ਇਸ ਕੰਮ ਨੂੰ ਸੁਆਮਿ ਭਗਤੀ ਜਾਣ ਕੇ" ਉਸਦੇ ਕੰਮ ਲਈ ਜੋਸ਼ ਵਧਾ ਲਿਆ ਹੈ । ਸਾਰੀ ਸੰਗ ਛੱਡਕੇ ਅਸੰਗ ਹੋ ਕੇ ਧੌਂਸੇ ਵਜਾਉਂਦੇ ਹੋਏ ਸਾਹਮਣੇ ਆ ਗਏ ।

੧੩. ਉਧਰ ਕ੍ਰਿਸ਼ਨ ਜੀ ਨੇ ਧਨੁਖ ਹੱਥ ਵਿਚ ਲੈ ਕੇ ਉਸ ਉਪਰ ਤੀਰ ਚੜਾ ਕੇ ਖਿੱਚ-ਖਿੱਚ ਕੇ ਤੀਰ ਚਲਾ ਦਿੱਤੇ ਕਵੀ ਸਜਾਮ ਜੀ ਕਹਿੰਦੇ ਹਨ ਕਿ ਬੜੇ-ਬੜੇ ਬਲੀ ਇਕੋ ਹੀ ਇਕ ਤੀਰ ਨਾਲ ਮਾਰ ਕੇ ਸੁੱਟ ਦਿੱਤੇ ॥੧੮੩੯॥

੧੪. ਚੌਪਈ ॥ ਜਰਾ ਸਿੰਧ ਦੀ ਸੈਨਾ ਦਾ ਦਲ ਹਰਿ ਜੀ ਨੇ ਮਾਰ ਦਿੱਤਾ। ਰਾਜੇ ਜਰਾ ਸਿੰਧ ਦਾ ਸਾਰਾ ਹੰਕਾਰ ਉਤਾਰ ਦਿੱਤਾ।

੧੫. ਰਾਜਾ ਜਰਾ ਸਿੰਧ ਹੁਣ ਆਪਣੇ ਨਿਜੀ ਸਾਥੀ ਨੂੰ ਕਹਿੰਦਾ ਹੈ ਕਿ ਹੁਣ ਕੀ ਉਪਾਏ ਕੀਤਾ ਜਾਵੇ ਇਹ ਦੱਸੋ ? ਕੀ ਮੈਂ ਹੁਣ ਜੁੱਧ ਦੇ ਵਿਚ ਜੁੱਧ ਕਰਕੇ ਮਰ ਜਾਵਾਂ ॥੧੮੪੦॥

[1]ਚਿਤ ਚਿੰਤ ਧਨਖ ਕਰ ਗਹਯੋ ॥ ਪ੍ਰਭ ਕੇ ਸੰਗ ਜੁਝਿ ਪੁਨਿ ਚਹਯੋ ॥ [2]ਪਹਰਯੋ ਕਵਚ ਸਾਮੁਹੇ ਧਾਯੋ ॥ ਸਯਾਮ ਭਨੈ ਮਨ ਕੋਪ ਬਢਾਯੋ ॥੧੯੪੧॥ ਦੋਹਰਾ ॥ [3]ਜਰਾਸਿੰਧ ਰਨ ਭੂਮਿ ਮੈ ਬਾਨ ਕਮਾਨ ਚਢਾਇ ॥ ਸਯਾਮ ਭਨੈ, ਤਬ ਕ੍ਰਿਸਨ ਸੋ; ਬੋਲਯੋ ਭਉਹ ਤਨਾਇ ॥੧੯੪੨॥ [4]ਨ੍ਰਿਪ ਜਰਾਸਿੰਧ ਬਾਚ ਕਾਨ੍ਹ ਸੋ ॥ ਸ੍ਵੈਯਾ ॥[5] ਜੋ ਬਲ ਹੈ ਤੁਮ ਮੈ ਨੰਦ ਨੰਦਨ ਸੋ ਅਬ ਪਉਰਖ ਮੋਹਿ ਦਿਖੱਈਯੈ ॥ ਠਾਢੋ ਕਹਾ ਮੁਹਿ ਓਰ ਨਿਹਾਰਤ; ਮਾਰਤ ਹੋ ਸਰ, ਭਾਜ ਨ ਜੱਈਯੈ ॥ [6]ਕੈ ਅਬ ਡਾਰ ਹਥਿਆਰ ਗਵਾਰ; ਸੰਭਾਰ ਕੈ, ਮੋ ਸੰਗ ਜੁਝ ਮਚੱਈਯੈ ॥ ਕਾਹੇ ਕਉ ਪ੍ਰਾਨ ਤਜੈ ਰਨ ਮੈ ਬਨ ਮੈ ਸੁਖ ਸੋ ਬਛ ਗਾਇ ਚਰੱਈਯੈ ॥੧੯੪੩॥ ਸ੍ਵੈਯਾ ॥ [7]ਬ੍ਰਿਜਰਾਜ ਮਨੈ ਕਬਿ ਸਯਾਮ ਭਨੈ ਉਹ ਭੂਪ ਕੇ ਬੈਨ ਸੁਨੇ ਜਬ ਐਸੇ ॥ ਸ੍ਰੀ ਹਰਿ ਕੇ ਉਰ ਮੈ ਰਿਸਿ ਯੋ ਪ੍ਰਗਟੀ ਪਰਸੇ ਘ੍ਰਿਤ ਪਾਵਕ ਤੈਸੇ ॥ [8]ਜਿਉ ਮ੍ਰਿਗਰਾਜ ਸ੍ਰਿਗਾਲ ਕੀ ਕੂਕ ਸੁਨੇ ਬਨ ਹੂੰਕ ਉਠੇ ਮਨ ਵੈਸੇ ॥ ਜਿਯੋਂ ਮਟਕੀ ਅਰਿ ਕੀ ਬਤੀਯਾ ਖਟਕੈ ਪਗ ਮੈ ਅਟ ਕੰਟਕ ਜੈਸੇ ॥੧੯੪੪॥ ਸ੍ਵੈਯਾ ॥ ਕ੍ਰੁੱਧਤ ਹ੍ਵੈ ਬ੍ਰਿਜਰਾਜ ਇਤੈ ਸੁ ਘਨੇ ਲਖਿਕੈ ਤਿਹ ਬਾਨ ਚਲਾਏ ॥ ਕੋਪ ਉਤੇ ਧਨੁ ਲੇਤ ਭਯੋ ਨ੍ਰਿਪ ਸਯਾਮ ਭਨੈ ਦੋਊ ਨੈਨ ਤਚਾਏ ॥ [10]ਜੋ ਸਰ ਆਵਤ ਭਯੋ ਹਰਿ ਊਪਰਿ ਸੋ ਛਿਨ ਮੈ ਸਬ ਕਾਟਿ ਗਿਰਾਏ ॥ ਸ੍ਰੀ ਹਰਿ ਕੇ ਸਰ ਭੂਪਤਿ ਕੇ ਤਨ ਕੰਉ ਤਨਕੋ ਨਹਿ ਭੇਟਨ ਪਾਏ ॥੧੯੪੫॥ ਸ੍ਵੈਯਾ ॥ [11]ਇਤ ਸੋ ਨ੍ਰਿਪ ਜੁਝਿ ਕਰੈ ਹਰਿ ਸਿਉ ਉਤ ਤੇ ਮੁਸਲੀ ਇਕ ਬੈਨ ਸੁਨਾਯੋ ॥ ਮਾਰ ਬਿਦਾਰ ਦਏ ਤੁਮਰੇ ਭਟ ਤੈ ਮਨ ਮੈ ਨਹੀ ਨੈਕ ਲਜਾਯੋ ॥ [12]ਰੇ ਨ੍ਰਿਪ ਕਾਹੇ ਕਉ ਜੁਝ ਮਰੈ ਫਿਰ ਜਾਹੁ ਘਰੈ ਲਰ ਕਾ ਫਲ ਪਾਯੋ ॥ ਤਾ ਤੇ ਬਡੋ ਜਢ ਹੈ ਮ੍ਰਿਗ ਭੂਪਤਿ ਕੇਹਰਿ ਸੋ ਰਨ ਜੀਤਨ ਆਯੋ ॥੧੯੪੬॥ ਦੋਹਰਾ ॥ [13]ਜਿਹ ਸੁਭਟਨਿ ਬਲਿ ਲਰਤ ਹੈ ਤੇ ਸਭ ਗਏ ਪਰਾਇ ॥ ਕੈ ਲਰਿ ਮਰਿ, ਕੈ ਭਾਜਿ ਸਠਿ; ਕੈ ਪਰ ਹਰਿ ਕੇ ਪਾਇ ॥੧੯੪੭॥ ਜਰਾਸਿੰਧ ਨ੍ਰਿਪ ਬਾਚ ਹਲੀ ਸੋ ॥ ਦੋਹਰਾ ॥[14] ਕਹਾ ਭਯੋ ਮਮ ਓਰ ਕੇ ਸੂਰ ਹਨੇ ਸੰਗ੍ਰਾਮ ॥ ਲਰਬੋ ਮਰਬੋ ਜੀਤਬੋ ਇਹ ਸੁਭਟਨਿ ਕੇ ਕਾਮ ॥੧੯੪੮॥ ਸ੍ਵੈਯਾ ॥ [15]ਯੋਂ ਕਹਿਕੈ ਮਨ ਕੋਪ ਭਰਯੋ ਤਬ ਭੂਪ ਹਲੀ ਕਹੁ ਬਾਨੁ ਚਲਾਯੋ ॥ ਲਾਗਤਿ ਹੀ ਨਟ ਸਾਲ ਭਯੋ ਤਨ ਮੈ ਬਲਭਦ੍ਰ ਮਹਾਂ ਦੁਖੁ ਪਾਯੋ ॥ [16]ਮੂਰਛ ਹ੍ਵੈ ਕਰਿ ਸਿਯੰਦਨ ਬੀਚ ਗਿਰਯੋ ਤਿਹ ਕੋ ਕਬਿ ਨੇ ਜਸੁ ਗਾਯੋ ॥ ਮਾਨਹੁ ਬਾਨ ਭੁਜੰਗ ਡਸਯੋ ਧਨੁ ਧਾਮ ਸਬੈ ਮਨ ਤੇ ਬਿਸਰਾਯੋ ॥੧੯੪੯॥ ਸ੍ਵੈਯਾ ॥

੧. ਇਸ ਤਰ੍ਹਾਂ ਚਿੱਤ ਦੇ ਵਿਚ ਚਿੰਤਤ ਹੋ ਕੇ ਧਨੁਖ ਹੱਥ ਵਿਚ ਪਕੜ ਲਿਆ ਤੇ ਕ੍ਰਿਸ਼ਨ ਜੀ ਦੇ ਨਾਲ ਜੁੱਧ ਕਰਨਾ ਚਾਹਿਆ।
੨. ਸੰਜੋਅ ਪਾ ਕੇ ਸਾਹਮਣੇ ਤੁਰ ਪਿਆ। ਸਜਾਮ ਜੀ ਲੇਖਕ "ਸ੍ਰੀ ਗੁਰੂ ਗੋਬਿੰਦ ਸਿੰਘ ਜੀ" ਕਹਿੰਦੇ ਹਨ ਕਿ ਰਾਜੇ ਨੇ ਮਨ ਵਿਚ ਕ੍ਰੋਧ ਧਾਰਨ ਕਰ ਲਿਆ ॥੧੮੪੧॥
੩. ਦੋਹਰਾ ॥ ਰਾਜਾ ਜਰਾਸਿੰਧ ਕਮਾਣ ਤੇ ਤੀਰ ਰੱਖ ਕੇ ਜੁੱਧ ਭੂਮੀ ਦੇ ਵਿਚ ਆ ਕੇ। ਸ੍ਰੀ ਸਜਾਮ ਜੀ ਲੇਖਕ ਕਹਿੰਦੇ ਹਨ ਕਿ ਕ੍ਰਿਸ਼ਨ ਨੂੰ ਨੇਤ੍ਰਾਂ ਦੀਆਂ ਭੌਹਾਂ ਚੜ੍ਹਾ ਕੇ ਕਹਿਣ ਲੱਗਾ ॥੧੮੪੨॥
੪. ਰਾਜਾ ਜਰਾਸਿੰਧ ਕਹਿੰਦਾ ਹੈ ਕ੍ਰਿਸ਼ਨ ਨੂੰ ॥
੫. ਸਵੈਯਾ ॥ ਹੇ ਨੰਦ ਦੇ ਪੁਤਰ ਜਿਹੜਾ ਤੇਰੇ ਵਿਚ ਜੋਰ ਹੈ ਉਹ ਤਾਕਤ ਆਪਣੀ ਹੁਣ ਤੂੰ ਮੈਨੂੰ ਵਖਾ ਦੇਹ। ਖੜ੍ਹਾ ਮੇਰੇ ਵੱਲ ਕੀ ਤੱਕਦਾ ਹੈ ਮੈਂ ਹੁਣੇ ਤੇਰੇ ਤੀਰ ਮਾਰਨ ਲੱਗਾ ਹਾਂ ਦੇਖੀਂ ਕਿਤੇ ਭੱਜ ਨਾ ਜਾਵੀਂ।
੬. ਜਾ ਤਾਂ ਹੁਣੇ ਹਥਿਆਰ ਸੁੱਟ ਦੇਹ ਜੇ ਸੁਟਣੇ ਨਹੀਂ ਤਾਂ ਸੰਭਾਲ ਲੈ, ਐ ਗੁਜਰਾ ! ਮੇਰੇ ਨਾਲ ਜੁੱਧ ਕਰ ਪਰ ਮੈਂ ਤੈਨੂੰ ਕਹਿੰਦਾ ਹਾਂ ਕਿ ਤੂੰ ਕਿਉਂ ਐਵੇਂ ਜੁੱਧ ਦੇ ਵਿਚ ਪ੍ਰਾਣ ਗੁਆਉਂਦਾ ਹੈਂ ਰਣ ਦੇ ਵਿਚ, ਆਰਾਮ ਦੇ ਨਾਲ ਬਣ ਵਿਚ ਜਾ ਕੇ ਗਊਆਂ ਵੱਛੇ ਚਾਰ ॥੧੮੪੩॥
੭. ਸਵੈਯਾ ॥ ਕਵੀ ਸਜਾਮ ਜੀ ਕ੍ਰਿਸ਼ਨ ਦੇ ਮਨ ਦੀ ਹਾਲਤ ਉਸ ਵੇਲੇ ਦੀ ਕਹਿੰਦੇ ਹਨ ਕਿ ਜਦੋਂ ਕ੍ਰਿਸ਼ਨ ਜੀ ਨੇ ਉਸ ਰਾਜੇ ਦੇ ਉਸ ਰੂਪ ਵਿਚ ਬਚਨ ਸੁਣੇ ਇਸ ਤਰ੍ਹਾਂ ਦੇ। ਸ੍ਰੀ ਹਰਿ ਕ੍ਰਿਸ਼ਨ ਜੀ ਦੇ ਹਿਰਦੇ ਵਿਚ ਇਸ ਤਰ੍ਹਾਂ ਦੀ ਰਿਸ ਪ੍ਰਗਟ ਹੋ ਗਈ ਜਿਸ ਤਰ੍ਹਾਂ ਅੱਗ ਵਿਚ ਘਿਉ ਦੀ ਕੜਛੀ ਪਾ ਦੇਣ ਨਾਲ ਅੱਗ ਬਲ ਉਠਦੀ ਹੈ।
੮. ਜਿਸ ਤਰ੍ਹਾਂ ਸ਼ੇਰ, ਗਿੱਦੜ ਦੀ ਹੂਕ ਸੁਣ ਕੇ ਮਨ ਦੇ ਵਿਚ ਬਣ ਵਿਚ ਵਸਦਾ ਹੋਇਆ ਉੱਠ ਖਲੋਂਦਾ ਹੈ। ਜਿਵੇਂ ਦੁੱਧ ਦੇ ਰਿੜਕਣੇ ਚਟੂਰੇ ਵਿਚ ਦਹੀਂ ਨੂੰ ਮਧਾਣੀ ਰਿੜਕਦੀ ਹੈ ਅਤੇ ਜਿਵੇਂ ਪੈਰ ਵਿਚ ਕੰਡਾ ਲੱਗ ਕੇ ਪੀੜ ਹੁੰਦੀ ਹੈ। ਇਸੇ ਤਰ੍ਹਾਂ ਕ੍ਰਿਸ਼ਨ ਜੀ ਨੂੰ ਜਰਾ ਸਿੰਧ ਦੇ ਬੋਲ ਚੁਭ ਕੇ ਮਨ ਨੂੰ ਰਿੜਕਣ ਲੱਗ ਗਏ ॥੧੮੪੪॥
੯. ਸਵੈਯਾ ॥ ਏਧਰੋਂ ਕ੍ਰਿਸ਼ਨ ਜੀ ਨੇ ਕ੍ਰੋਧ ਵਿਚ ਆ ਕੇ ਬਹੁਤ ਸਾਰੇ ਤੱਕ ਤੱਕ ਕੇ ਤੀਰ ਚਲਾਏ। ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਉਧਰੋਂ ਜਰਾ ਸਿੰਧ ਨੇ ਕਮਾਣ ਚੁੱਕ ਲਈ ਤੇ ਦੋਏ ਨੇਤ੍ਰ ਲਾਲ ਕਰ ਲਏ ਜੋਸ਼ ਵਿਚ ਆ ਕੇ।
੧੦. ਜਿਹੜੇ ਤੀਰ ਜਰਾਸਿੰਧ ਦੇ ਹਰਿ ਵੱਲ ਆਏ ਉਹ ਉਪਰ ਹੀ ਸ੍ਰੀ ਕ੍ਰਿਸ਼ਨ ਜੀ ਨੇ ਕੱਟ ਕੇ ਹੇਠਾਂ ਸੁੱਟ ਦਿੱਤੇ। ਉਧਰ ਹਰਿ ਦੇ ਤੀਰ ਚਲਾਏ ਹੋਏ ਜਰਾ ਸਿੰਧ ਦੇ ਸਰੀਰ ਨਾਲ ਜਰਾ ਵੀ ਨੇੜੇ ਨਾ ਗਏ ॥੧੮੪੫॥
੧੧. ਸਵੈਯਾ ॥ ਐਧਰ ਤਾਂ ਜਰਾਸਿੰਧ ਰਾਜਾ ਹਰਿ ਦੇ ਨਾਲ ਲੜ ਰਿਹਾ ਸੀ ਉਧਰੋਂ ਬਲ ਰਾਮ ਨੇ ਕੁਝ ਬਚਨ ਕਹਿ ਕੇ ਸੁਣਾ ਦਿੱਤੇ। ਐ ਰਾਜਾ ਜਰਾਸਿੰਧ ! ਤੈਂ ਸੂਰਮੇ ਮਾਰ ਕੇ ਫਨਾਹ ਕਰ ਦਿੱਤੇ ਹਨ ਪਰ ਤੇਰੇ ਮਨ ਵਿਚ ਅਜੇ ਵੀ ਥੋੜੀ ਜਿਹੀ ਸ਼ਰਮ ਨਹੀਂ ਆਈ ॥
੧੨. ਰਾਜਨ! ਕਾਹਦੇ ਵਾਸਤੇ ਲੜ ਕੇ ਮਰਦਾ ਹੈਂ ਮੁੜ ਜਾਹ ਘਰ ਨੂੰ ਲੜ ਕੇ ਕੀ ਫਲ ਪਾਇਆ ਹੈ, ਆਪਣੀ ਸਾਰੀ ਸੈਨਾ ਤੇ ਰਾਜੇ ਨਾਸ ਕਰਵਾ ਲਏ ਹਨ। ਇਸ ਵਾਸਤੇ ਐ ਰਾਜਨ ਤੂੰ ਬੜਾ ਹੀ ਮੂਰਖ ਹੈਂ ਜੋ ਇਕ ਹਿਰਨ ਦੀ ਨਿਆਈ ਹੋ ਕੇ ਬੱਬਰ ਸ਼ੇਰ ਕ੍ਰਿਸ਼ਨ ਦੇ ਲਈ ਆ ਗਿਆ ਹੈਂ ॥੧੮੪੬॥
੧੩. ਦੋਹਰਾ ॥ ਜਿਨਾਂ ਸੂਰਮਿਆਂ ਦੇ ਬਲ ਉਪਰ ਤੂੰ ਲੜਦਾ ਹੈਂ ਉਹ ਤਾਂ ਸਾਰੇ ਮਾਰੇ ਗਏ ਹਨ। ਹੁਣ ਤੂੰ ਭਾਵੇਂ ਲੜਕੇ ਮਰ ਜਾਹ ਐ ਮੂਰਖ ! ਜਾਂ ਫੇਰ ਭੱਜ ਜਾਹ ਜਾਂ ਫਿਰ ਹਰਿ ਦੇ ਪੈਰਾਂ ਉੱਪਰ ਢਹਿ ਪਉ ਤਿੰਨਾਂ ਗੱਲਾਂ ਵਿਚੋਂ ਇਕ ਦੀ ਚੋਣ ਕਰ ਲੈ ॥੧੮੪੭॥
੧੪. ਜਰਾ ਸਿੰਧ ਰਾਜਾ ਕਹਿੰਦਾ ਹੈ ਬਲਰਾਮ ਨੂੰ ॥
੧੫. ਦੋਹਰਾ ॥ਕੀ ਹੋਇਆ ਮੇਰੀ ਤਰਫ ਦੇ ਸੂਰਮੇ ਤੁਸੀਂ ਮਾਰ ਦਿੱਤੇ ਜੁੱਧ ਦੇ ਵਿਚ। ਲੜਨਾ, ਮਰਨਾ ਜਾਂ ਜਿੱਤਣਾ ਇਹ ਜੁੱਧ ਵਿਚ ਸੂਰਮੇ ਦੇ ਤਿੰਨੇ ਕੰਮ ਹੁੰਦੇ ਹਨ ॥੧੮੪੮॥
੧੬. ਸਵੈਯਾ ॥ ਏਸ ਤਰ੍ਹਾਂ ਕਹਿ ਕੇ ਰਾਜਾ ਜਰਾ ਸਿੰਧ ਗੁੱਸੇ ਨਾਲ ਭਰ ਗਿਆ ਅਤੇ ਬਲਰਾਮ ਦੇ ਉੱਤੇ ਤੀਰ ਚਲਾ ਦਿੱਤਾ। ਉਹ ਤੀਰ ਜਾ ਕੇ ਬਲ ਭੱਦਰ ਦੇ ਜਿਗਰ ਵਿਚ ਜਾ ਲੱਗਾ ਜਿਸ ਦੇ ਲੱਗਣ ਨਾਲ ਬਲਰਾਮ ਬੜਾ ਦੁਖੀ ਹਾਲਤ ਵਿਚ ਹੋ ਗਿਆ।
੧੭. ਮੂਰਛਤ ਹੋ ਕੇ ਰੱਥ ਦੇ ਵਿਚ ਹੀ ਉਹ ਸੂਰਮਾ ਗਿਰ ਗਿਆ ਜਿਸਦਾ ਕਵੀ ਜੀ ਇਸ ਤਰ੍ਹਾਂ ਜੱਸ ਗਾਉਂਦੇ ਹਨ। ਜਾਣੋ ਉਹ ਤੀਰ ਸਰਪ ਹੋਕੇ ਡੰਗ ਮਾਰ ਗਿਆ ਹੋ ਬਲਰਾਮ "ਧਨ-ਧਾਮ" ਘਰ ਦੀ ਸਾਰੀ ਸੁਰਤ ਗਵਾ ਕੇ ਬੇਹੋਸ਼ ਹੋ ਗਿਆ ਹੈ ॥੧੮੪੯॥

ਬਹੁਰੋ ਚਿਤ ਚੇਤ ਭਯੋ ਬਲਦੇਵ ਚਿਤੈ ਅਰਿ ਕੈ ਅਤਿ ਕੋਪ ਬਢਾਯੋ ॥ ਭਾਰੀ ਗਦਾ ਗਹਿਕੈ ਕਰਿ ਮੈ ਨ੍ਰਿਪ ਕੇ ਬਧ ਕਾਰਨ ਤਾ ਰਨ ਆਯੋ ॥ [2]ਪਾਉ ਪਿਆਦੇ ਹੁਇ ਸਿਅੰਦਨ ਤੇ ਕਬਿ ਸਯਾਮ ਕਹੈ ਇਹ ਭਾਤ ਸਿਧਾਯੋ ॥ ਅਉਰ ਕਿਸੀ ਭਟ ਜਾਨਯੋ ਨਹੀ ਕਬਿ ਦਉਰ ਪਰਯੋ, ਨ੍ਰਿਪ ਨੇ ਲਖਿ ਪਾਯੋ ॥੧੮੫੦॥ [3]ਆਵਤ ਦੇਖ ਹਲਾਯੁਧ ਕੋ ਸੁ ਭਯੋ ਤਬਹੀ ਨ੍ਰਿਪ ਕੋਪ ਮਈ ਹੈ ॥ ਜੁਧੁ ਹੀ ਕਉ ਸਮੁਹਾਇ ਭਯੋ ਨਿਜ ਪਾਨ ਕਮਾਨ ਸੁ ਤਾਨ ਲਈ ਹੈ ॥ [4]ਲਪਾਇਓ ਹੁਤੋ ਚਪਲਾ ਸੀ ਗਦਾ; ਸਰ ਏਕ ਹੀ ਸਿਉ ਸੋਊ ਕਾਟ ਦਈ ਹੈ ॥ ਸਤ੍ਰੁ ਕੇ ਮਾਰਨਿ ਕੀ ਬਲਭਦ੍ਰਹਿ ਮਾਨਹੁ ਆਸ ਦੁ ਟੂਕ ਭਈ ਹੈ ॥੧੮੫੧॥ ਸ੍ਵੈਯਾ ॥ [5]ਕਾਟ ਗਦਾ ਜਬ ਐਸੇ ਦਈ ਤਬਹੀ ਬਲ ਢਾਲ ਕ੍ਰਿਪਾਨ ਸੰਭਾਰੀ ॥ ਧਾਇ ਚਲਯੋ ਅਰਿ ਮਾਰਨਿ ਕਾਰਨਿ ਸੰਕ ਕਛੂ ਚਿਤ ਮੈ ਨ ਬਿਚਾਰੀ ॥ [6]ਭੂਪ ਨਿਹਾਰਕੈ ਆਵਤ ਕੋ ਗਰਜਯੋ ਬਰਖਾ ਕਰਿ ਬਾਨਨਿ ਭਾਰੀ ॥ ਢਾਲ ਦਈ ਸਤਧਾ ਕਰਿਕੈ ਕਰ ਕੀ ਕਰਵਾਰ ਤ੍ਰਿਧਾ ਕਰਿ ਡਾਰੀ ॥੧੮੫੨॥ ਸ੍ਵੈਯਾ ॥[7] ਢਾਲ ਕਟੀ; ਤਰਵਾਰ ਗਈ ਕਟਿ; ਐਸੇ ਹਲਾਯੁਧ ਸਯਾਮ ਨਿਹਾਰਯੋ ॥ ਮਾਰਤ ਹੈ ਬਲ ਕੋ ਅਬਹੀ ਨ੍ਰਿਪ ਯੌਂ ਅਪਨੇ ਮਨ ਮਾਝਿ ਬਿਚਾਰਯੋ ॥ [8]ਚਕ੍ਰ ਸੰਭਾਰ ਮੁਰਾਰ ਤਬੈ ਕਰ ਜੁੱਧ ਕੇ ਹੇਤ ਚਲਯੋ ਬਲ ਧਾਰਯੋ ॥ ਰੇ ਨ੍ਰਿਪ, ਤੂ ਭਿਰ ਮੋ ਸੰਗ ਆਇਕੈ; ਰਾਮ ਭਨੈ ਇਮ ਸਯਾਮ ਪੁਕਾਰਯੋ ॥੧੮੫੩॥ ਸ੍ਵੈਯਾ ॥ [9]ਯੌਂ ਬਤੀਯਾ ਰਨ ਮੈ ਸੁਨਿ ਭੂਪਤਿ ਜੂਝ ਮਚਾਵਨ ਸਯਾਮ ਸਿਉ ਆਯੋ ॥ ਰੋਸਿ ਬਢਾਇ ਘਨੋ ਚਿਤ ਮੈ ਕਰਕੇ ਬਰ ਸੋ ਧਨੁ ਤਾਨ ਚਢਾਯੋ ॥[10] ਦੀਰਘ ਕਉਚ ਸਜੇ ਤਨ ਮੇ ਕਬਿ ਕੇ ਮਨ ਮੈ ਜਸੁ ਇਉ ਉਪਜਾਯੋ ॥ ਮਾਨਹੁ ਜੁਧ ਸਮੈ ਰਿਸ ਕੈ ਰਘੁਨਾਥ ਕੇ ਊਪਰ ਰਾਵਨ ਆਯੋ ॥੧੮੫੪॥ ਸ੍ਵੈਯਾ ॥ [11]ਆਵਤ ਭਯੋ ਨ੍ਰਿਪ ਸਯਾਮ ਕੇ ਸਾਮੁਹੇ ਤਉ ਧਨ ਸ੍ਰੀ ਬ੍ਰਿਜਨਾਥ ਸੰਭਾਰਯੋ ॥ ਧਾਵਤ ਭਯੋ ਇਤਤੇ ਹਰਿ ਸਾਮੁਹੇ ਤ੍ਰਾਸ ਕਛੂ ਚਿਤ ਮੈ ਨ ਬਿਚਾਰਯੋ ॥ [12]ਕਾਨ ਪ੍ਰਮਾਨ ਲਉ ਤਾਨ ਕਮਾਨ ਸੁ ਬਾਨ ਲੈ ਸਤ੍ਰ ਕੇ ਛਤ੍ਰ ਪੈ ਮਾਰਯੋ ॥ ਖੰਡ ਹੁਇ ਖੰਡ ਗਿਰਯੋ ਛਿਤ ਮੈ ਮਨੋ ਚੰਦ ਕੋਂ ਰਾਹੁ ਨੇ ਮਾਰ ਬਿਦਾਰਯੋ ॥੧੮੫੫॥ ਸ੍ਵੈਯਾ ॥ [13]ਛੱਤ੍ਰ ਕਟਿਓ ਨ੍ਰਿਪ ਕੋ ਜਬਹੀ ਤਬਹੀ ਮਨ ਭੂਪਤ ਕੋਪ ਭਯੋ ਹੈ ॥ ਸਯਾਮ ਕੀ ਓਰ ਕੁਦ੍ਰਿਸਟਿ ਚਿਤੈ ਕਰਿ ਉਗ੍ਰ ਸਰਾਸਨ ਹਾਥ ਲਯੋ ਹੈ ॥ [14]ਜੋਰ ਸੋ ਖੈਂਚਨ ਲਾਗਯੋ ਤਹਾ ਨਹਿ ਐਚ ਸਕੈ ਕਰ ਕੰਪ ਭਯੋ ਹੈ ॥ ਲੈ ਧਨੁ ਬਾਨ ਮੁਰਾਰ ਤਬੈ ਤਿਹ ਚਾਂਪ ਚਟਾਕ ਦੈ ਕਾਟਿ ਦਯੋ ਹੈ ॥੧੮੫੬॥ ਸ੍ਵੈਯਾ ॥ [15]ਬ੍ਰਿਜਰਾਜ ਸਰਾਸਨ

੧. ਜਦੋਂ ਫੇਰ ਬਲਰਾਮ ਨੂੰ ਸਾਹ ਆ ਕੇ ਉਸ ਦਾ ਚਿਤ ਚੇਤੰਨ ਹੋਇਆ ਤਾਂ ਉਸ ਦੇ ਚਿੱਤ ਵਿਚ ਵੈਰੀ ਲਈ ਬੜਾ ਕ੍ਰੋਧ ਵਧ ਗਿਆ ਅਤੇ ਉਸ ਨੇ ਇਕ ਦਮ ਬੜੀ ਭਾਰੀ ਗਦਾ ਹੱਥ ਵਿਚ ਲੈ ਲਈ ਰਾਜੇ ਨੂੰ ਮਾਰਨ ਲਈ ਜੁੱਧ ਭੂਮੀ ਵਿਚ ਆ ਗਿਆ। ਰਥ ਵਿਚੋਂ ਉਤਰ ਕੇ ਪੈਦਲ ਹੀ ਤੁਰ ਪਿਆ।

੨. ਕਵੀ ਸਜਾਮ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਚੱਲ ਪਿਆ ਜੋ ਹੋਰ ਕਿਸੇ ਸੂਰਮੇ ਨੂੰ ਪਤਾ ਨਹੀਂ ਲੱਗਾ ਕਵੀ ਜੀ ਕਹਿੰਦੇ ਹਨ ਕੇ ਰਾਜੇ ਜਰਾ ਸਿੰਧ ਨੇ ਵੇਖ ਲਿਆ ॥੧੯੫੦॥

੩. ਰਾਜੇ ਨੇ ਹਲਧਰ (ਬਲਰਾਮ) ਨੂੰ ਯੁੱਧ ਕਰਨ ਲਈ ਆਉਂਦੇ ਨੂੰ ਵੇਖ ਕੇ ਰਾਜੇ ਨੇ ਕ੍ਰੋਧ ਦਾ ਰੂਪ ਧਾਰ ਲਿਆ। ਜੁੱਧ ਕਰਨ ਲਈ ਸਾਹਮਣੇ ਆ ਗਿਆ ਆਪਣੇ ਹੱਥਾਂ ਵਿਚ ਤੀਰ ਲੈ ਕੇ ਕਮਾਣ ਖਿੱਚ ਲਈ।

੪. ਜਿਹੜੀ ਗਦਾ ਬਲਰਾਮ ਬਿਜਲੀ ਦੀ ਤੇਜੀ ਨਾਲ ਲੈ ਕੇ ਆਇਆ ਸੀ ਉਹ ਰਾਜੇ ਨੇ ਇਕੋ ਤੀਰ ਮਾਰ ਕੇ ਕੱਟ ਦਿੱਤੀ। ਜਿਹੜੀ ਬਲ ਭੱਦਰ ਵੈਰੀ ਨੂੰ ਮਾਰਨ ਦੀ ਆਸ ਲੈ ਕੇ ਟੁਰਿਆ ਸੀ ਜਾਣੋ ਉਹ ਆਸ ਟੁੱਟ ਕੇ ਦੋ ਟੁਕੜੇ ਹੋ ਗਈ ਹੈ ॥੧੯੫੧॥

੫. ਸਵੈਯਾ ॥ ਜਿਸ ਵੇਲੇ ਜਰਾ ਸਿੰਧ ਨੇ ਬਲਰਾਮ ਦੀ ਗਦਾ ਆਉਂਦੀ ਕੱਟ ਕੇ ਸੁੱਟ ਦਿੱਤੀ ਇਸ ਤਰ੍ਹਾਂ ਦੇ ਨਾਲ ਤਦ ਬਲ ਭੱਦਰ ਨੇ ਢਾਲ ਤਲਵਾਰ ਪਕੜ ਲਈ ਅਤੇ ਵੈਰੀ ਨੂੰ ਮਾਰਨ ਲਈ ਧਾਵਾ ਕਰਕੇ ਚੱਲ ਪਿਆ ਬੇ ਧੜਕ ਹੋ ਕੇ ਕੋਈ ਦਿਲ ਵਿਚ ਸ਼ੰਕਾ ਨਾ ਸੋਚੀ।

੬. ਰਾਜਾ ਨੇ ਬੱਲਭੱਦਰ ਨੂੰ ਆਉਂਦਾ ਵੇਖ ਕੇ ਤੀਰਾਂ ਦੀ ਬਹੁਤ ਭਾਰੀ ਬਾਰਸ਼ ਕਰਦਾ ਹੋਇਆ ਗਰਜਿਆ। ਤੀਰ ਮਾਰ ਕੇ ਢਾਲ ਦੇ ਸੱਤ ਟੋਟੇ ਕਰ ਦਿੱਤੇ ਅਤੇ ਹੱਥ ਦੀ ਤਲਵਾਰ ਤਿੰਨ ਟੋਟੇ ਕਰਕੇ ਸੁੱਟ ਦਿੱਤੀ ॥੧੯੫੨॥

੭. ਸਵੈਯਾ ॥ ਜਿਸ ਵੇਲੇ ਢਾਲ ਟੁੱਟ ਗਈ ਤਲਵਾਰ ਵੀ ਟੁੱਟ ਗਈ ਇਸ ਤਰ੍ਹਾਂ ਦਾ ਬਲਰਾਮ ਨਾਲ ਹੁੰਦਾ ਜੁੱਧ ਕ੍ਰਿਸ਼ਨ ਜੀ ਨੇ ਵੇਖਿਆ ਕਿ ਰਾਜਾ ਜਰਾ ਸਿੰਧ ਹੁਣੇ ਬਲਰਾਮ ਨੂੰ ਮਾਰ ਦੇਵੇਗਾ ਅਤੇ ਇਹ ਗੱਲ ਕ੍ਰਿਸ਼ਨ ਜੀ ਨੇ ਮਨ ਵਿਚ ਸੋਚ ਲਈ ਸੀ।

੮. ਕ੍ਰਿਸ਼ਨ ਜੀ ਨੇ ਉਸੇ ਵੇਲੇ ਚੱਕ੍ਰ ਪਕੜ ਲਿਆ ਜੋਰ ਦੇ ਨਾਲ ਜੁੱਧ ਕਰਨ ਲਈ ਤੁਰ ਪਿਆ। ਕਵੀ ਰਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਨੇ ਰਾਜੇ ਨੂੰ ਕਿਹਾ ਕਿ ਐ ਰਾਜੇ ਜਰਾ ਸਿੰਧ ਤੂੰ ਐਧਰ ਆ ਕੇ ਮੇਰੇ ਨਾਲ ਲੜ ! ॥੧੯੫੩॥

੯. ਸਵੈਯਾ ॥ ਇਸ ਤਰ੍ਹਾਂ ਦੀਆਂ ਕ੍ਰਿਸ਼ਨ ਜੀ ਦੀਆ ਗੱਲਾਂ ਸੁਣ ਕੇ ਰਾਜਾ ਜਰਾ ਸਿੰਧ ਕ੍ਰਿਸ਼ਨ ਨਾਲ ਜੁੱਧ ਕਰਨ ਲਈ ਆ ਗਿਆ ਮਨ ਦੇ ਵਿਚ ਬੜਾ ਕ੍ਰੋਧ ਕਰਕੇ ਜੋਰ ਦੇ ਨਾਲ ਤੀਰ ਚੜ੍ਹਾ ਕੇ ਕਮਾਣ ਖਿੱਚ ਲਈ।

੧੦. ਸਰੀਰ ਦੇ ਉਤੇ ਬੜੀਆਂ ਮਜਬੂਤ ਸੰਜੋਆਂ ਸੱਜੀਆਂ ਹੋਈਆਂ ਸਨ, ਜਿਸ ਦਾ ਕਬੀ ਜੀ ਦੇ ਮਨ ਵਿਚ ਜਸ ਇਸ ਤਰ੍ਹਾਂ ਦਾ ਪੈਦਾ ਹੋ ਗਿਆ ਹੈ ਕਿ ਜਾਣੋ ਜੁੱਧ ਦੇ ਵੇਲੇ ਗੁੱਸਾ ਖਾ ਕੇ ਰਾਮ ਚੰਦਰ ਜੀ ਦੇ ਉੱਤੇ ਰਾਵਣ ਚੜ੍ਹਕੇ ਆ ਗਿਆ ਹੈ ॥੧੯੫੪॥

੧੧. ਸਵੈਯਾ ॥ ਰਾਜਾ ਜਰਾ ਸਿੰਧ ਸਜਾਮ ਸ੍ਰੀ ਕ੍ਰਿਸ਼ਨ ਜੀ ਦੇ ਸਾਹਮਣੇ ਆ ਰਿਹਾ ਸੀ ਉਸ ਨੂੰ ਵੇਖ ਕੇ ਸ੍ਰੀ ਕ੍ਰਿਸ਼ਨ ਜੀ ਨੇ ਕਮਾਣ ਚੁੱਕ ਕੇ ਸੰਭਾਲ ਲਈ ਐਧਰੋਂ ਰਾਜਾ ਜਰਾ ਸਿੰਧ ਆ ਰਿਹਾ ਸੀ ਕ੍ਰਿਸ਼ਨ ਜੀ ਦੇ ਸਾਹਮਣੇ ਜਿਸ ਦੇ ਚਿਤ ਵਿਚ ਕੋਈ ਡਰ ਭੈ ਦੀ ਵਿਚਾਰ ਨਹੀਂ ਸੀ।

੧੨. ਕਾਨ੍ਹ ਜੀ ਨੇ ਸਮਾਂ ਵਿਚਾਰ ਕੇ ਕਮਾਣ ਨੂੰ ਕੰਨ ਤੱਕ ਖਿੱਚ ਕੇ ਤੀਰ ਲੈ ਕੇ ਵੈਰੀ ਦੇ ਛਤ੍ਰ ਦੇ ਉੱਪਰ ਮਾਰ ਦਿੱਤਾ। ਉਸ ਦੇ ਸਿਰ ਦੇ ਉੱਪਰੋਂ ਛਤ੍ਰ ਟੁਕੜੇ-ਟੁਕੜੇ ਹੋ ਕੇ ਧਰਤੀ ਦੇ ਉੱਪਰ ਜਾ ਪਿਆ, ਜਾਣੋ ਕਿ ਚੰਦ ਨੂੰ ਰਾਹੂ ਦੈਂਤ ਨੇ ਮਾਰ ਕੇ ਸੁੱਟ ਦਿੱਤਾ ਹੈ ॥੧੯੫੫॥

੧੩. ਸਵੈਯਾ ॥ ਜਿਸ ਵੇਲੇ ਰਾਜੇ ਦਾ ਛਤਰ ਟੁੱਟ ਕੇ ਗਿਰ ਗਿਆ ਉਸ ਵੇਲੇ ਰਾਜੇ ਦੇ ਮਨ ਵਿਚ ਕ੍ਰੋਧ ਆ ਗਿਆ ਕ੍ਰਿਸ਼ਨ ਜੀ ਵੱਲ ਉਸ ਨੇ "ਕਣ ਅੱਖ" ਭਾਵ ਬੁਰੀ ਨਿਗਾਹ ਨਾਲ ਤੱਕਿਆ ਚਿਤ ਦੇ ਵਿਚ। ਬੜਾ ਭਾਰੀ ਧਨੁੱਖ ਹੱਥ ਵਿਚ ਲੈ ਲਿਆ।

੧੪. ਉਹ ਧਨੁਖ ਤੇ ਤੀਰ ਚੜ੍ਹਾ ਕੇ ਜੋਰ ਨਾਲ ਖਿੱਚਦਾ ਹੈ ਪਰ ਖਿੱਚ ਨਹੀਂ ਹੁੰਦਾ ਹੱਥ ਕੰਬ ਗਏ ਹਨ। ਉਹ ਤਾਂ ਕਮਾਣ ਨੂੰ ਖਿੱਚਦਾ ਹੀ ਰਹਿ ਗਿਆ ਇਤਨੇ ਨੂੰ ਕ੍ਰਿਸ਼ਨ ਜੀ ਨੇ ਤੀਰ ਕਮਾਣ ਲੈ ਕੇ ਉਸ ਦਾ ਧਨੁਖ, ਤੀਰ ਮਾਰ ਕੇ ਕੱਟ ਦਿੱਤਾ ॥੧੯੫੬॥

੧੫. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਉਸ ਦਾ ਧਨੁਖ ਕੱਟ ਕੇ ਹੱਥਾਂ ਵਿਚੋਂ ਪਰਾਂ ਸੁੱਟ ਦਿੱਤਾ।

[1]ਕਾਟ ਦਯੋ ਤਬ ਭੂਪਤ ਕੋਪੁ ਕੀਯੋ ਮਨ ਮੈ ॥ ਕਰਵਾਰ ਸੰਭਾਰ ਮਹਾ ਬਲ ਧਾਰ ਹਕਾਰ ਪਰਯੋ ਰਿਪ ਕੇ ਗਨ ਮੈ ॥ [2]ਤਹਾ ਢਾਲ ਸੋ ਢਾਲ ਕ੍ਰਿਪਾਨ ਕ੍ਰਿਪਾਨ ਸੋ ਯੋਂ ਅਟਕੇ ਖਟਕੇ ਰਨ ਮੈ ॥ ਮਨੋ ਜੂਾਲ ਦਵਾਨਲ ਕੀ ਲਪਟੈ ਚਟਕੈ ਪਟਕੈ ਤ੍ਰਿਨ ਜਿਉ ਬਨ ਮੈ ॥੧੯੫੭॥ [3]ਘੂਮਤ ਘਾਇਲ ਹੁਇ ਇਕ ਬੀਰ ਫਿਰੈ ਇਕ ਸ੍ਰਉਨ ਭਰੇ ਭਭਕਾਤੇ ॥ ਏਕ ਕਬੰਧ ਫਿਰੈ ਬਿਨ ਸੀਸ ਲਖੈ ਤਿਨ ਕਾਇਰ ਹੈ ਬਿਲਲਾਤੇ ॥ ਤਯਾਗ ਚਲੇ ਇਕ ਆਹਵ ਕੌ ਇਕ ਡੋਲਤ ਜੁੱਧਹ ਕੇ ਰੰਗ ਰਾਤੇ ॥ ਏਕ ਪਰੇ ਭਟ ਪ੍ਰਾਨ ਬਿਨਾ ਮਨੋ ਸੋਵਤ ਹੈ ਮਦਰਾ ਮਦ ਮਾਤੇ ॥੧੯੫੮॥ ਸ੍ਵੈਯਾ ॥ [4]ਜਾਦਵ ਜੇ ਅਤਿ ਕ੍ਰੋਧ ਭਰੇ ਗਹਿ ਆਯੁਧ ਸਿੰਧ ਜਰਾ ਪਹਿ ਧਾਵਤ ॥ ਅਉਰ ਜਿਤੇ ਸਿਰਦਾਰ ਬਲੀ ਕਰਵਾਰ ਸੰਭਾਰ ਹਕਾਰ ਬੁਲਾਵਤ ॥ [5]ਭੂਪਤ ਪਾਨ ਲੈ ਬਾਨ ਕਮਾਨ ਗੁਮਾਨ ਭਰਯੋ ਰਿਪ ਓਰ ਚਲਾਵਤ ॥ ਏਕ ਹੀ ਬਾਨ ਕੇ ਸਾਥ ਕੀਏ ਬਿਨ ਮਾਥ ਸੁਨਾਥ ਅਨਾਥ ਹੁਇ ਆਵਤ ॥੧੯੫੯॥ ਸ੍ਵੈਯਾ ॥ ਏਕਨ ਕੀ ਭੁਜ ਕਾਟਿ ਦਈ ਅਰੁ ਏਕਨ ਕੇ ਸਿਰ ਕਾਟਿ ਗਿਰਾਏ ॥ ਜਾਦਵ ਏਕ ਕੀਏ ਬਿਰਥੀ ਪੁਨਿ ਸ੍ਰੀ ਜਦੁਬੀਰ ਕੋ ਤੀਰ ਲਗਾਏ ॥ [7]ਅਉਰ ਹਨੇ ਗਜਰਾਜ ਘਨੇ ਬਰ ਬਾਜ ਬਨੇ ਹਨਿ ਭੂਮਿ ਗਿਰਾਏ ॥ ਜੋਗਿਨ ਭੂਤ ਪਿਸਾਚ ਸ੍ਰਿਗਾਲਨਿ ਸ੍ਰਉਨਤ ਸਾਗਰ ਮਾਝ ਅਨ੍ਹਾਏ ॥੧੯੬੦॥ ਸ੍ਵੈਯਾ ॥ [8]ਬੀਰ ਸੰਘਾਰ ਕੈ ਸ੍ਰੀ ਜਦੁਬੀਰ ਕੇ ਭੂਪ ਭਯੋ ਅਤਿ ਕੋਪ ਮਈ ਹੈ ॥ ਜੁੱਧ ਬਿਖੈ ਮਨ ਦੇਤ ਭਯੋ ਤਨ ਕੀ ਸਿਗਰੀ ਸੁਧ ਭੂਲ ਗਈ ਹੈ ॥ [10]ਐਨ ਹੀ ਸੈਨ ਹਨੀ ਪ੍ਰਭ ਕੀ ਸੁ ਪਰੀ ਛਿਤ ਮੈ ਬਿਨ ਪ੍ਰਾਨ ਭਈ ਹੈ ॥ ਭੂਪਤਿ ਮਾਨਹੁ ਸੀਸਨ ਕੀ ਸਬ ਸੂਰਨਿ ਹੂ ਕੀ ਜਗਾਤ ਲਈ ਹੈ ॥੧੯੬੧॥ ਸ੍ਵੈਯਾ ॥ [11]ਛਾਡਿ ਦਏ ਜਿਤ ਸਾਚ ਕੈ ਮਾਨਹੁ ਮਾਰ ਦਏ ਮਨ ਝੂਠ ਨ ਭਾਯੋ ॥ ਜੋ ਭਟ ਘਾਇਲ ਭੂਮ ਪਰੇ ਮਨੋ ਦੋਸ ਕੀਯੋ ਕਛੁ ਦੰਡੁ ਦਿਵਾਯੋ ॥ [12]ਏਕ ਹਨੇ ਕਰ ਪਾਇਨ ਤੇ ਜਿਨ ਜੈਸੋ ਕੀਯੋ ਫਲ ਤੈਸੋ ਈ ਪਾਯੋ ॥ ਰਾਜ ਸਿੰਘਾਸਨ ਸਯੰਦਨ ਬੈਠ ਕੈ ਸੂਰਨ ਕੌਂ ਨ੍ਰਿਪ ਨਿਆਉ ਚੁਕਾਯੋ ॥੧੯੬੨॥ ਸ੍ਵੈਯਾ ॥ [13]ਜਬ ਭੂਪ ਇਤੋ ਰਨ ਪਾਰਤ ਭਯੋ ਤਬ ਸ੍ਰੀ ਬ੍ਰਿਜਨਾਇਕ ਕੋਪ ਭਰਯੋ ॥ ਨ੍ਰਿਪ ਸਾਮੁਹੇ ਜਾਇਕੈ ਜੂਝ ਮਚਾਤ ਭਯੋ ਚਿਤ ਮੈ ਨ ਰਤੀਕੁ ਡਰਯੋ ॥ [14]ਬ੍ਰਿਜਨਾਇਕ ਸਾਇਕ ਏਕ ਹਨਯੋ ਨ੍ਰਿਪ ਕੇ ਉਰ ਲਾਗ ਕੈ ਭੂਮ ਪਰਯੋ ॥ ਇਮ ਮੇਦ ਸੋ ਬਾਨ ਚਖਯੋ ਨ੍ਰਿਪ ਕੋ ਮਨੋ ਪੰਨਗ ਦੂਧ ਕੋ ਪਾਨ ਕਰਯੋ ॥੧੯੬੩॥ ਸ੍ਵੈਯਾ ॥ ਸਹਿਕੈ ਸਰ ਸ੍ਰੀ ਹਰਿ ਕੋ ਉਰ ਮੈ ਨ੍ਰਿਪ ਸਯਾਮ

੧. ਤਾਂ ਰਾਜੇ ਨੇ ਮਨ ਵਿਚ ਕ੍ਰੋਧ ਕੀਤਾ ਤੇ ਤਲਵਾਰ ਫੜਕੇ ਬੜੇ ਜੋਸ਼ ਦੇ ਨਾਲ ਲਲਕਾਰ ਕੇ ਕ੍ਰਿਸ਼ਨ ਦੀ ਫੌਜ ਵਿਚ ਜਾ ਧੱਸਿਆ ।

੨. ਉਥੇ ਜਾ ਕੇ ਢਾਲ ਨਾਲ ਢਾਲ, ਕ੍ਰਿਪਾਨ ਨਾਲ ਕ੍ਰਿਪਾਨ ਲੱਗਣ ਤੇ ਖੜਕਣ ਲੱਗ ਗਈ ਜੁੱਧ ਦੇ ਵਿਚ । ਇਸ ਤਰ੍ਹਾਂ ਹਥਿਆਰ ਤੇ ਹਥਿਆਰ ਠਹਿਕਦੇ ਹਨ ਕਿ ਜਿਵੇਂ ਜੁਆਲਾ ਭੜਕੀ ਹੋਈ ਦੀਆਂ ਲਾਟਾਂ ਬਣ ਨੂੰ ਆਪਣੀ ਲਪੇਟ ਵਿਚ ਲੈ ਲੈਂਦੀਆ ਹਨ ਏਸੇ ਤਰ੍ਹਾਂ ਹਥਿਆਰਾਂ ਦੇ ਚਟਾਕ-ਚਟਾਕ ਪਟਕਾ-ਪਟਕਾ ਕੇ ਮਾਰਦੇ ਹਨ ॥੧੯੫੭॥

੩. ਕਈ ਸੂਰਮੇ ਘਾਇਲ ਹੋ ਕੇ ਤੜਫਦੇ ਹਨ ਕਈਆਂ ਦੇ ਸਰੀਰ ਵਿਚ ਭਭਕ-ਭਭਕਾਰੇ ਮਾਰਕੇ ਖੂਨ ਨਾਲ ਭਰ ਕੇ ਲਥ-ਪਥ ਹੋ ਗਏ ਨੇ । ਕਈਆ ਦੇ ਧੜ ਬਿਨਾਂ ਸਿਰਾਂ ਤੋਂ ਫਿਰਦੇ ਹਨ ਜਿਨ੍ਹਾਂ ਨੂੰ ਵੇਖ ਕੇ ਕਾਇਰ ਹਾਲ ਦੁਹਾਈ ਕਰਦੇ ਹਨ।

੪. ਕਈ ਰਣ ਭੂਮੀ ਨੂੰ ਹੀ ਛੱਡ ਕੇ ਤੁਰ ਪਏ ਹਨ ਕਈ ਜੁੱਧ ਰੰਗ ਵਿਚ ਰੱਤੇ ਹੋਏ ਘੁੰਮਦੇ ਫਿਰਦੇ ਹਨ । ਕਈ ਸੂਰਮੇ ਮਰਕੇ ਪ੍ਰਾਣਾਂ ਤੋਂ ਬਿਨਾ ਪਏ ਹਨ ਉਹ ਐਉਂ ਜਾਪਦੇ ਨੇ ਜਾਣੋਂ ਸ਼ਰਾਬ ਪੀ ਕੇ ਸ਼ਰਾਬੀ ਬਿਸੁਧ ਹੋਏ ਪਏ ਹਨ ॥੧੯੫੮॥

੫. ਜਿਹੜੇ ਯਾਦਵ ਬਹੁਤ ਕ੍ਰੋਧ ਦੇ ਭਰੇ ਹੋਏ ਸਨ ਉਹ ਸ਼ਸਤ੍ਰ ਪਕੜ ਕੇ ਰਾਜੇ ਜਰਾ ਸਿੰਧ ਦੇ ਉਤੇ ਧਾਵਾ ਕਰ-ਕਰ ਪੈਂਦੇ ਹਨ । ਹੋਰ ਜਿਹੜੇ ਬਲੀ ਸਰਦਾਰ ਸਨ ਉਹ ਤਲਵਾਰਾਂ ਲੈ ਕੇ ਲਲਕਾਰ ਲਲਕਾਰ ਕੇ ਵਾਜਾਂ ਮਾਰਦੇ ਹਨ ।

੬. ਰਾਜਾ ਹੱਥ ਵਿਚ ਤੀਰ ਕਮਾਨ ਲੈ ਕੇ ਹੰਕਾਰ ਵਿਚ ਭਰਿਆ ਹੋਇਆ ਵੈਰੀਆਂ ਵੱਲ ਤੀਰ ਚਲਾਉਂਦਾ ਹੈ । ਜਿਸ ਨੇ ਇਕ ਹੀ ਤੀਰ ਦੇ ਨਾਲ ਸਿਰਾਂ ਤੋਂ ਬਿਨਾ ਕਰ ਦਿੱਤੇ ਹਨ ਜਿਨ੍ਹਾਂ ਦੇ ਪੁੱਤ੍ਰ ਪਿਤਾ ਤੋਂ ਬਿਨਾ ਅਨਾਥ ਹੋ ਗਏ ਹਨ ॥੧੯੫੯॥

੭. ਸਵੈਯਾ ॥ ਕਈਆਂ ਦੀ ਬਾਂਹ ਵੱਢ ਦਿੱਤੀ ਹੈ, ਕਈਆਂ ਦੇ ਸਿਰ ਕੱਟ ਕੇ ਗਿਰਾ ਦਿੱਤੇ । ਕਈ ਜਾਦਵਾਂ ਦੇ ਰਥ ਤੋੜ ਕੇ ਰਥਾਂ ਤੋਂ ਖਾਲੀ ਕਰ ਦਿੱਤੇ ਨੇ ਤੇ ਕ੍ਰਿਸ਼ਨ ਜੀ ਨੂੰ ਤੀਰ ਮਾਰੇ।

੮. ਹੋਰ ਹਾਥੀ ਬਥੇਰੇ ਮਾਰ ਦਿੱਤੇ ਬੜੇ-ਬੜੇ ਸੁੰਦਰ ਘੋੜੇ ਮਾਰ ਕੇ ਧਰਤੀ ਤੇ ਸੁੱਟ ਦਿੱਤੇ । ਜੋਗਣੀਆਂ ਭੂਤ, ਪ੍ਰੇਤ, ਗਿੱਦੜ ਆਦਿ ਲਹੂ ਦੇ ਸਾਗਰ ਵਿਚ ਨ੍ਹਲਾ ਦਿੱਤੇ ॥੧੯੬੦॥

੯. ਸ੍ਰੀ ਕ੍ਰਿਸ਼ਨ ਜੀ ਦੇ ਜੋਧੇ ਮਾਰ ਕੇ ਰਾਜਾ ਅਤ ਹੀ ਕ੍ਰੋਧ ਦਾ ਰੂਪ ਹੋ ਗਿਆ ਹੈ । ਜੁੱਧ ਦੇ ਵਿਚ ਉਸ ਨੇ ਆਪਣੇ ਮਨ ਨੂੰ ਜੋੜ ਲਿਆ ਹੈ ਆਪਣੇ ਸਰੀਰ ਦੀ ਵੀ ਸੁਰਤ ਨਹੀਂ ਰਹੀ ।

੧੦. ਹਰਿ ਦੀ ਸੈਨਾ ਸਾਰੀ ਹੀ ਮਾਰ ਦਿੱਤੀ ਜੋ ਧਰਤੀ ਦੇ ਉਤੇ ਮੁਰਦਾ ਹੋ ਕੇ ਪਈ ਹੈ ਜਾਣੋ ਰਾਜੇ ਨੇ ਸਾਰੇ ਸੂਰਮਿਆਂ ਕੋਲੋਂ ਸਿਰਾਂ ਦੀ ਜੁਗਾਤ ਵਸੂਲ ਕੀਤੀ ਹੈ ॥੧੯੬੧॥

੧੧. ਸਵੈਯਾ ॥ ਇਸ ਰਾਜੇ ਜਰਾ ਸਿੰਧ ਦੇ ਜੁੱਧ ਨੂੰ ਗੁਰੂ ਜੀ ਇਕ ਰੂਪਕ ਦੇ ਢੰਗ ਨਾਲ ਨਮੂਨਾ ਖਿੱਚ ਕੇ ਦੱਸ ਰਹੇ ਹਨ ਜੋ ਕਹਿੰਦੇ ਹਨ ਕਿ ਜਰਾ ਸਿੰਧ ਧਰਮਰਾਜ ਬਣਕੇ ਇਨਸਾਫ ਦੀ ਜਜਮਿੰਟ ਫੈਸਲੇ ਕਰ ਰਿਹਾ ਹੈ । ਜਿਨ੍ਹਾਂ ਨੂੰ ਸੱਚੇ ਪਾਇਆ ਜਿਉਂਦੇ ਛੱਡ ਦਿੱਤੇ, ਝੂਠੇ ਮਨ ਨੂੰ ਚੰਗੇ ਨਹੀਂ ਲੱਗੇ ਉਹ ਮਾਰ ਦਿੱਤੇ। ਜਿਹੜੇ ਜਖਮੀ ਹੋ ਕੇ ਰੁਲ ਰਹੇ ਹਨ ਜਾਣੋ ਉਹਨਾਂ ਨੇ ਕੋਈ ਕਸੂਰ ਕੀਤੇ ਸਨ ਜਿਸਦਾ ਦੰਡ ਦਿੱਤਾ ਗਿਆ ।

੧੨. ਇਕਨਾ ਦੇ ਪੈਰ ਕੱਟ ਦਿੱਤੇ ਜਾਣੋ ਉਹਨਾਂ ਨੇ ਜਿਹੋ ਜਿਹਾ ਕਰਮ ਕੀਤਾ ਸੀ ਉਹੋ ਜਿਹਾ ਫਲ ਲੈ ਲਿਆ । ਰਾਜ ਸਿੰਘਾਸਨ ਦੇ ਰਥ ਪਰ ਬੈਠਕੇ ਜੋਧਿਆਂ ਦਾ ਰਾਜੇ ਨੇ ਇਨਸਾਫ ਚੁਕਤ ਕੀਤਾ ਹੈ ॥੧੯੬੨॥

੧੩. ਸਵੈਯਾ ॥ ਜਦ ਰਾਜੇ ਨੇ ਇਤਨਾ ਰਣ ਮਾਰ ਲਿਆ ਤਦ ਸ੍ਰੀ ਕ੍ਰਿਸ਼ਨ ਜੀ ਕ੍ਰੋਧ ਵਿਚ ਆ ਗਏ । ਰਾਜੇ ਦੇ ਸਾਹਮਣੇ ਜਾ ਕੇ ਜੁੱਧ ਕਰਨ ਲੱਗੇ ਚਿੱਤ ਵਿਚ ਰਤੀ ਜਿਨਾਂ ਵੀ ਨਹੀਂ ਡਰੇ।

੧੪. ਕ੍ਰਿਸ਼ਨ ਜੀ ਨੇ ਇਕ ਤੀਰ ਮਾਰਿਆ ਜੋ ਰਾਜੇ ਦੀ ਛਾਤੀ ਵਿਚ ਲੱਗਿਆ ਰਾਜਾ ਧਰਤੀ ਤੇ ਆ ਪਿਆ । ਤੀਰ ਨੇ ਰਾਜੇ ਦੀ ਚਰਬੀ ਦਾ ਸਵਾਦ ਐਉਂ ਚੱਖਿਆ ਜਿਵੇਂ ਸਰਪ ਦੁੱਧ ਪੀਂਦਾ ਹੈ ॥੧੯੬੩॥

੧੫. ਸਵੈਯਾ ॥ ਰਾਜੇ ਨੇ ਇਹ ਤੀਰ ਨੂੰ ਸਹਾਰ ਕੇ ਸ੍ਰੀ ਕ੍ਰਿਸ਼ਨ ਜੀ ਦੇ ਤੀਰ ਨੂੰ ਛਾਤੀ ਵਿਚ ਸਹਿਕੇ ਸ੍ਰੀ ਕ੍ਰਿਸ਼ਨ

ਹੀ ਕਉ ਇਕ ਬਾਨ ਲਗਾਯੋ ॥ ਸੂਤ ਕੇ ਏਕ ਲਗਾਵਤ ਭਯੋ ਸਰ ਦਾਰਕ ਲਾਗਤ ਹੀ ਦੁਖੁ ਪਾਯੋ ॥ [੨]ਹੁਇ ਬਿਸੰਭਾਰ ਗਿਰਯੋ ਈ ਚਹੈ ਤਿਹ ਕੋ ਰਥੁ ਆਸਨ ਨਾ ਠਹਰਾਯੋ॥ ਤਾਹੀ ਸਮੈ ਚਪਲੰਘ ਤੁਰੰਗਨਿ ਆਪਨੀ ਚਾਲ ਕੋ ਰੂਪ ਦਿਖਾਯੋ ॥੧੮੬੪॥ ਦੋਹਰਾ ॥ ਭੁਜਾ ਪਕਰ ਕੈ ਸਾਰਥੀ ਰਥ ਤਬ ਡਾਰਯੋ ਧੀਰ ॥ ਸਿਅੰਦਨ ਹਾਕਤ ਆਪਹੀ ਚਲਯੋ ਲਰਤ ਬਲਬੀਰ ॥੧੮੬੫॥ ਸ੍ਵੈਯਾ ॥ [੪]ਸਾਰਥੀ ਸਿਅੰਦਨ ਪੈ ਨ ਲਖਯੋ ਬਲਦੇਵ ਕਹਿਓ ਰਿਸਿ ਤਾਹਿ ਸੁਨੈਕੈ ॥ ਜਿਉ ਦਲ ਤੋਰ ਜਿਤਯੋ ਸਬਹੀ ਤੈਸੋ ਤੋ ਜਿਤ ਹੈ ਜਸ ਡੰਕ ਬਜੈਕੈ ॥[੫] ਮੂਢ ਭਿਰੈ ਪਤ ਚਉਦਹ ਲੋਕ ਕੇ ਸੰਗਿ ਸੁ ਆਪ ਕਉ ਭੂਪ ਕਹੈ ਕੈ ॥ ਕੀਟ ਪਤੰਗ ਸੁ ਬਾਜਨ ਸੰਗ ਉਡਯੋ ਕਛੁ ਚਾਹਤ ਪੰਖ ਲਗੈ ਕੈ ॥੧੮੬੬॥ ਸ੍ਵੈਯਾ ॥ [੬]ਛਾਡਤ ਹੈ ਅਜਹੂ ਤੁਹ ਕੰਉ ਪਤਿ ਚਉਦਹ ਲੋਕਨ ਕੇ ਸੰਗ ਨਾ ਲਰੁ ॥ ਗਯਾਨ ਕੀ ਬਾਤ ਧਰੋ ਮਨ ਮੈ ਸੁ ਅਗਯਾਨ ਕੀ ਚਿੱਤ ਤੇ ਬਾਤ ਬਿਦਾ ਕਰੁ ॥ [੭]ਰੱਛਕ ਹੈ ਸਭ ਕੋ ਬ੍ਰਿਜਨਾਥ ਕਹੈ ਕਬਿ ਸਯਾਮ ਇਹੈ ਜੀਅ ਮੈ ਧਰੁ ॥ ਤਯਾਗ ਕੈ [1]ਆਵਹੁ ਸਸਤ੍ਰ ਸਬੈ ਸੁ ਅਬੈ ਘਨਿਸਯਾਮ ਕੇ ਪਾਇਨ ਪੈ ਪਰੁ ॥੧੮੬੭॥ ਚਉਪਈ ॥ [੮]ਜਬੈ ਹਲਾਯੁਧ ਐਸੇ ਕਹਯੋ ॥ ਕ੍ਰੋਧ ਡੀਠ ਰਾਜਾ ਤਨ ਚਹਯੋ ॥ [੯]ਕਹਯੋ ਨ੍ਰਿਪਤ ਸਬ ਕੋ ਸੰਘਰਹੋ॥ ਛਤ੍ਰੀ ਹੋਇ ਗ੍ਵਾਰ ਤੇ ਟਰ ਹੋ ॥੧੮੬੮॥ ਸ੍ਵੈਯਾ ॥ [੧੦]ਭਾਖਬੋ ਇਉ ਨ੍ਰਿਪ ਕੋਂ ਸੁਨਿਕੈਂ ਜਦੁਬੀਰ ਸਬੈ ਅਤਿ ਕੋਪ ਭਰੇ ਹੈ ॥ ਧਾਇ ਪਰੇ ਤਜਿ ਸੰਕ ਨਿਸੰਕ ਚਿਤੈ ਅਰਿ ਕਉ ਚਿਤ ਮੈ ਨ ਡਰੇ ਹੈ ॥ [੧੧]ਭੂਪ ਅਯੋਧਨ ਮੈ ਧਨੁ ਲੈ ਤਿਹ ਸੀਸ ਕਟੇ ਗਿਰਿ ਭੂਮਿ ਪਰੇ ਹੈ ॥ ਮਾਨਹੁ ਪਉਨ ਪ੍ਰਚੰਡ ਬਹੇ ਛੁਟ ਬੇਲਨ ਤੇ ਟੁਟ ਫੂਲ ਝਰੇ ਹੈ ॥੧੮੬੯॥ ਸ੍ਵੈਯਾ ॥[੧੨] ਸੈਨ ਸੰਘਾਰਤ ਭੂਪ ਫਿਰੈ ਭਟ ਆਨ ਕਉ ਆਂਖ ਤਰੈ ਨਹੀ ਆਨੇ ॥ ਬਾਜ ਘਨੇ ਗਜ ਰਾਜਨ ਕੇ ਸਿਰ ਪਾਇਨ ਲਉ ਸੰਗਿ ਸ੍ਰਉਨ ਕੇ ਸਾਨੇ ॥ [੧੩]ਅਉਰ ਰਥੀਨ ਕਰੇ ਬਿਰਥੀ ਬਹੁ ਭਾਂਤ ਹਨੇ ਜੋਊ ਬਾਂਧਤ ਬਾਨੇ॥ [੧੪]ਸੂਰਨ ਕੇ ਪਤ ਅੰਗ ਗਿਰੇ ਮਾਨੋ ਬੀਜ ਬੁਯੋ ਛਿਤ ਮਾਹਿ ਕ੍ਰਿਸਾਨੇ ॥੧੮੭੦॥ ਸ੍ਵੈਯਾ ॥ [੧੫]ਇਹ ਭਾਂਤ ਬਿਰੁੱਧ ਨਿਹਾਰ ਭਯੋ ਮੁਸਲੀਧਰ ਸਯਾਮ ਸੋ ਤੇਜ ਤਏ ਹੈ ॥ ਭਾਖ ਦੋਊ ਨਿਜ ਸੂਤਨ ਕੋ ਰਿਪ ਸਾਮੁਹੇ ਜੁੱਧ ਕੇ ਕਾਜ ਗਏ ਹੈ ॥ [੧੬]ਆਯੁਧ ਲੈ ਸੁ ਹਠੀ ਕਵਚੀ ਰਿਸ ਕੈ ਸੰਗਿ ਪਾਵਕ ਬੇਖ ਭਏ ਹੈ ॥ ਸਯਾਮ ਭਨੈ ਇਮ ਧਾਵਤ ਭੇ ਮਾਨਹੁ ਕੇਹਰਿ ਦੁਇ ਮ੍ਰਿਗ ਹੇਰ ਧਏ ਹੈ॥ ੧੮੭੧॥ ਸ੍ਵੈਯਾ ॥ [੧੭]ਧਨੁ ਸਾਇਕ ਲੈ ਰਿਸ ਭੂਪਤ ਕੇ ਤਨ ਘਾਇ ਕਰੇ

1. ਪਾਠਾਂਤਰ - ਆਹਵ

੧. ਜੋ ਦੋ ਇਕ ਤੀਰ ਮਾਰ ਦਿੱਤਾ ਤੇ ਇੱਕ ਤੀਰ ਰਥਵਾਨ ਦੇ ਮਾਰ ਦਿੱਤਾ ਤੀਰ ਦੇ ਲੱਗਣ ਨਾਲ ਰਥਵਾਹੀ ਬਹੁਤ ਦੁਖੀ ਹੋ ਗਿਆ ।

੨. ਬੇ ਸੰਭਾਲ ਹੋ ਕੇ ਹੇਠਾਂ ਡਿੱਗਣ ਲੱਗਾ ਸੀ ਤਾਂ ਕ੍ਰਿਸ਼ਨ ਜੀ ਨੇ ਉਸ ਨੂੰ ਸੰਭਾਲ ਕੇ ਰਥ ਦੇ ਵਿਚ ਲਿਟਾ ਦਿੱਤਾ । ਉਸੇ ਵੇਲੇ ਚਾਲਾਕ ਘੋੜੀਆਂ ਨੇ ਆਪਣੀ ਚਾਲ ਦੀ ਫੁਰਤੀ ਵਖਾਈ ਭਾਵ ਬਹੁਤ ਸਪੀਡ ਨਾਲ ਦੌੜੀਆਂ ॥੧੮੬੪॥

੩. ਦੋਹਰਾ ॥ ਧੀਰਜਵਾਨ ਕ੍ਰਿਸ਼ਨ ਨੇ ਸਾਰਥੀ ਦੀ ਬਾਂਹ ਪਕੜਕੇ ਰਥ ਦੇ ਵਿਚ ਲਿਟਾ ਦਿੱਤਾ । ਰਥ ਨੂੰ ਆਪ ਹੀ ਹੱਕਣ ਲੱਗ ਗਏ ਅਤੇ ਨਾਲ ਹੀ ਜੁੱਧ ਕਰਦੇ ਜਾ ਰਹੇ ਹਨ ਬੀਰਾਂ ਦੇ ਬੀਰ ॥੧੮੬੫॥

੪. ਸਵੈਯਾ ॥ ਜਦੋਂ ਵੇਖਿਆ ਬਲਰਾਮ ਨੇ ਕਿ ਹਰਿ ਦੇ ਰਥ ਉਪਰ ਸਾਰਥੀ ਨਹੀਂ ਹੈ ਤਾਂ ਖਿੱਝਕੇ ਰਾਜੇ ਨੂੰ ਸੁਣਾਕੇ ਉਸਨੇ ਕਿਹਾ ਐ ਜਰਾ ਸਿੰਧ ! ਜਿਸ ਤਰ੍ਹਾਂ ਅਸੀਂ ਤੇਰਾ ਸਾਰਾ ਦਲ ਜਿੱਤਿਆ ਹੈ ਉਸੇ ਤਰ੍ਹਾਂ ਅਸੀਂ ਤੈਨੂੰ ਭੀ ਡੱਗੇ ਦੀ ਚੋਟ ਮਾਰ ਕੇ ਜਿਤਾਂਗੇ।

੫. ਓ ਮੂਰਖ ! ਤੂੰ ਉਸਦੇ ਨਾਲ ਟੱਕਰ ਲਾਈ ਹੈ ਜੋ ਚੌਦਾਂ ਲੋਕਾਂ ਦਾ ਸੁਆਮੀ ਹੈ ਆਪ ਨੂੰ ਇਕ ਰਾਜਾ ਸਮਝਕੇ, ਜਿਵੇਂ ਕੋਈ ਇਕ ਕੀੜਾ ਪਤੰਗਾ ਫੰਗ ਲਾ ਕੇ ਬਾਜਾਂ ਨਾਲ ਉਡਣਾ ਚਾਹੁੰਦਾ ਹੋਵੇ ॥੧੮੬੬॥

੬. ਸਵੈਯਾ ॥ ਤੈਨੂੰ ਕ੍ਰਿਸ਼ਨ ਅਜੇ ਵੀ ਛੱਡ ਦੇਵੇਗਾ ਮੈਂ ਤੈਨੂੰ ਕਹਿੰਦਾ ਹਾਂ ਕਿ ਤੂੰ ਚੌਦਾਂ ਲੋਕਾਂ ਦੇ ਸੁਆਮੀ ਕ੍ਰਿਸ਼ਨ ਜੀ ਦੇ ਨਾਲ ਨਾ ਲੜ ਮੇਰੀ ਇਹ ਗਿਆਨ ਦੀ ਗੱਲ ਮਨ ਵਿਚ ਟਿਕਾ ਲੈ ਅਤੇ ਆਪਣੀ ਮੂਰਖਤਾ ਦੀ ਗੱਲ ਨੂੰ ਛੱਡ ਦੇਹ ਚਿੱਤ ਦੇ ਵਿਚੋਂ ।

੭. ਕ੍ਰਿਸ਼ਨ ਜੀ ਤਾਂ ਸਭ ਨੂੰ ਬਖਸ਼ ਦੇਣ ਵਾਲਾ, ਸਭ ਦਾ ਭਲਾ ਕਰਨ ਵਾਲਾ ਹੈ, ਸਭ ਦਾ ਰਾਖਾ ਹੈ, ਕਵੀ ਸਜਾਮ ਜੀ ਕਹਿੰਦੇ ਹਨ ਕਿ ਇਸ ਗੱਲ ਨੂੰ ਚਿੱਤ ਵਿਚ ਰੱਖ ਲੈ । ਸਾਰੇ ਸ਼ਸਤਰਾਂ ਨੂੰ ਛੱਡਕੇ ਆ ਜਾਹ ਹੁਣੇ ਘਨ ਸਜਾਮ ਕ੍ਰਿਸ਼ਨ ਜੀ ਦੇ ਚਰਨਾਂ ਉਪਰ ਢਹਿ ਚਪਉ ॥੧੮੬੭॥

੮. ਚੌਪਈ ॥ ਜਦੋਂ ਬਲਰਾਮ ਨੇ ਇਸ ਤਰ੍ਹਾਂ ਕਹਿਆ ਤਾਂ ਗੁੱਸੇ ਦੀ ਨਿਗਾ ਨਾਲ ਰਾਜੇ ਨੇ ਬਲਰਾਮ ਵੱਲ ਵੇਖਿਆ ।

੯. ਗੁੱਸੇ ਦੀ ਅੱਗ ਨਾਲ ਸੜਦੇ ਹੋਏ ਰਾਜੇ ਨੇ ਕਿਹਾ ਕਿ ਮੈਂ ਸਾਰਿਆਂ ਨੂੰ ਮਾਰ ਦਿਆਂਗਾ । ਮੈਂ ਛੱਤ੍ਰੀ ਹੋ ਕੇ ਗੁਆਲੇ ਗੁੱਜਰ ਕੋਲੋਂ ਡਰ ਕੇ ਪਿਛੇ ਹਟ ਜਾਵਾਂ ? ॥੧੮੬੮॥

੧੦. ਸਵੈਯਾ ॥ ਰਾਜੇ ਦੇ ਮੁੱਖ ਤੋਂ ਕਹੀਆਂ ਹੋਈਆ ਇਹ ਗੱਲਾਂ ਸੁਣ ਕੇ ਸਾਰੇ ਹੀ ਜਾਦਵ ਸੂਰਮੇ ਬਹੁਤ ਗੁੱਸੇ ਵਿਚ ਭਰ ਗਏ । ਸਾਰੇ ਡਰ ਭੈ ਛੱਡ ਦਿੱਤੇ ਨਿਸੰਕ ਹੋ ਕੇ ਧਾਵਾ ਕਰਕੇ ਪੈ ਗਏ ਵੈਰੀ ਨੂੰ ਦੇਖ ਕੇ ਚਿਤ ਦੇ ਵਿਚ ਡਰੇ ਨਹੀਂ ਹਨ।

੧੧. ਰਾਜੇ ਨੇ ਵੀ ਜੁੱਧ ਭੂਮੀ ਦੇ ਵਿਚ ਧਨੁਖ ਲੈ ਕੇ ਉਹਨਾਂ ਦੇ ਸਿਰ ਵੱਢ ਸੁੱਟੇ ਜੋ ਡਿੱਗ ਕੇ ਧਰਤੀ ਤੇ ਜਾ ਪਏ ਹਨ। ਜਾਣੋ ਕਿ ਹਨੇਰੀ ਨੇ ਚੱਲ ਕੇ ਵੇਲਾਂ ਨਾਲੋਂ ਫੁੱਲ ਝਾੜਕੇ ਸੁੱਟ ਦਿੱਤੇ ਹਨ ਧਰਤੀ ਦੇ ਉੱਤੇ ॥੧੮੬੯॥

੧੨. ਸਵੈਯਾ ॥ ਰਾਜਾ ਸੈਨਾ ਨੂੰ ਮਾਰਦਾ ਫਿਰਦਾ ਹੈ ਹੋਰ ਕਿਸੇ ਵੀ ਸੂਰਮੇ ਨੂੰ ਨਿਗਾਹ ਥੱਲੇ ਨਹੀਂ ਲਿਆਉਂਦਾ ਬਹੁਤ ਸਾਰੇ ਘੋੜੇ, ਰਾਜਿਆਂ ਦੇ ਹਾਥੀ, ਪੈਦਲ ਸਿਰ ਤੋਂ ਪੈਰਾਂ ਤੱਕ ਲਹੂ ਨਾਲ ਲਿਬੜੇ ਹੋਏ ਹਨ ।

੧੩. ਹੋਰ ਰਥੀਆਂ ਦੇ ਰਥ ਤੋੜ ਕੇ ਰਥਾਂ ਤੋਂ ਖਾਲੀ ਕਰ ਦਿੱਤੇ ਹਨ, ਜਿਹੜੇ ਜੁੱਧ ਕਰਨ ਲਈ ਗਾਨੇ ਬੰਨ ਕੇ ਆਏ ਸਨ ਉਹਨਾਂ ਨੂੰ ਬਹੁਤ ਬੁਰੀ ਤਰ੍ਹਾਂ ਮਾਰਿਆ ।

੧੪. ਜਿਹੜੇ ਜੋਧਿਆਂ ਦੇ ਅੰਗ ਪ੍ਰਤੀ ਅੰਗ ਭਾਵ ਅੰਗ ਦਾ ਕੋਈ ਹਿੱਸਾ ਕੱਟ ਕੇ ਗਿਰੇ ਪਏ ਹਨ ਉਹ ਐਉਂ ਜਾਪਦੇ ਨੇ ਜਿਵੇਂ ਕਿਰਸਾਣ ਨੇ ਧੋਨੇ ਦਾ ਬੀਜ ਧਰਤੀ ਵਿਚ ਬੀਜਿਆ ਹੈ ॥੧੮੭੦॥

੧੫. ਸਵੈਯਾ ॥ ਇਸ ਤਰ੍ਹਾਂ ਆਪਣੇ ਕਰਤੱਵ ਤੋਂ ਉਲਟ ਹੋ ਰਿਹਾ ਵਿਹਾਰ ਵੇਖ ਕੇ ਬਲਰਾਮ ਕ੍ਰਿਸ਼ਨ ਨਾਲ ਗਰਮ ਹੋ ਗਿਆ ਕਿ ਤੁਸੀਂ ਢਿੱਲ ਕਿਉਂ ਕਰਦੇ ਹੋ ਜਿਸ ਕਰਕੇ ਦੁਇ ਜਣੇ ਰਥਵਾਹੀ ਨੂੰ ਕਹਿਕੇ ਜੁਧ ਕਰਨ ਦੇ ਵਾਸਤੇ ਵੈਰੀ ਦੇ ਸਾਹਮਣੇ ਚਲੇ ਗਏ ।

੧੬. ਸ਼ਸ਼ਤਰ ਲੈ ਕੇ ਜੋ ਆਪਣੇ ਇਰਾਦੇ ਦੇ ਬੜੇ ਪੱਕੇ ਸੂਰਮੇ ਸਨ ਕਵਚਾਂ, ਸੰਜੋਆਂ ਪਹਿਨ ਕੇ ਜੋਸ਼ ਦੇ ਨਾਲ ਹਵਾ ਵਾਂਗ ਤੇਜ ਰੂਪ ਵਿਚ ਚੱਲ ਪਏ । ਸਜਾਮ ਜੀ ਕਹਿੰਦੇ ਹਨ ਇਸ ਤਰ੍ਹਾਂ ਚੱਲੇ ਹਨ ਜਿਵੇਂ ਦੋ ਕੇਹਰੀ ਸ਼ੇਰ ਮਿਰਗਾਂ ਨੂੰ ਵੇਖ ਕੇ ਦੌੜਦੇ ਹਨ ॥੧੮੭੧॥

੧੭. ਕ੍ਰਿਸ਼ਨ ਜੀ ਤੀਰ ਕਮਾਣ ਲੈ ਕੇ ਕ੍ਰੋਧ ਵਿਚ ਆ ਕੇ ਰਾਜੇ ਦੇ ਤਨ ਨੂੰ ਘਾਉ ਕਰ ਦਿੱਤਾ ॥

[1]ਬ੍ਰਿਜਰਾਜ ਤਬੈ ॥ ਪੁਨਿ ਚਾਰੋ ਈ ਬਾਨਨ ਸੋ ਹਯ ਚਾਰੋ ਈ ਰਾਮ ਭਨੈ ਹਨ ਦੀਨੇ ਸਬੈ ॥ [2]ਤਿਲ ਕੋਟਿਕ ਸਿਅੰਦਨ ਕਾਟਿ ਕੀਯੋ ਧਨੁ ਕਾਟਿ ਦੀਯੋ ਕਰਿ ਕੋਪ ਜਬੈ॥ ਨ੍ਰਿਪ ਪਿਆਦੋ ਗਦਾ ਗਹਿ ਸਉਹੇ ਗਯੋ ਅਤਿ ਜੁੱਧੁ ਭਯੋ ਕਹਿਹੌਂ ਸੁ ਅਬੈ ॥੧੯੭੨॥ ਸ੍ਵੈਯਾ ॥ [3]ਧਾਇਨ ਧਾਇਕੈ ਭੂਪ ਬਲੀ ਸੁ ਗਦਾ ਕਹੁ ਘਾਇ ਹਲੀ ਪ੍ਰਤਿ ਝਾਰਯੋ॥ ਕੋਪ ਹੁਤੋ ਸੁ ਜਿਤੋ ਤਿਹ ਮੈ ਸਬ ਸੂਰਨ ਕੋਂ ਸੁ ਪ੍ਰਤੱਛ ਦਿਖਾਰਯੋ ॥ [4]ਕੂਦ ਹਲੀ ਭੂਅ ਠਾਢੋ ਭਯੋ ਜਸੁ ਤਾ ਛਬਿ ਕੋ ਕਬਿ ਸਯਾਮ ਉਚਾਰਯੋ॥ ਚਾਰੋ ਈ ਅੱਸੂਨ ਸੂਤ ਸਮੇਤ ਸੁ ਕੈ ਸਬਹੀ ਰਥ ਚੂਰਨ ਡਾਰਯੋ॥੧੯੭੩॥ ਸ੍ਵੈਯਾ ॥[5] ਇਤ ਭੂਪ ਗਦਾ ਗਹਿ ਆਵਤ ਭਯੋ ਉਤ ਲੈਕੈ ਗਦਾ ਮੁਸਲੀਧਰ ਧਾਯੋ ॥ ਆਇ ਅਯੋਧਨ ਬੀਚ ਦੁਹੂੰ ਕਬਿ ਸਯਾਮ ਕਹੈ ਰਨ ਦੁੰਦ ਮਚਾਯੋ ॥ [6]ਜੁਧੁ ਕੀਯੋ ਬਹੁਤੇ ਚਿਰ ਲਉ; ਨਹਿ ਆਪਿ ਗਿਰਿਓ, ਉਹ ਕਉ ਨ ਗਿਰਾਯੋ ॥ ਐਸੇ ਰਿਝਾਵਤ ਭਯੋ ਸੁਰ ਲੋਗਨ ਧੀਰਨ ਬੀਰਨ ਕੋ ਰਿਝਵਾਯੋ॥੧੯੭੪॥ ਸ੍ਵੈਯਾ ॥ [7]ਹਾਰ ਕੈ ਬੈਠ ਰਹੈ ਦੋਊ ਬੀਰ ਸੰਭਾਰ ਉਠੈ ਪੁਨ ਜੁਧੁ ਮਚਾਵੈ ॥ ਰੰਚ ਨ ਸੰਕ ਕਰੈ ਚਿਤ ਮੈ ਰਿਸ ਕੈ ਦੋਊ ਮਾਰ ਹੀ ਮਾਰ ਉਘਾਵੈ ॥ [8]ਜੈਸੇ ਗਦਾਹਵ ਕੀ ਬਿਧ ਹੈ ਦੋਊ ਤੈਸੇ ਲਰੈ ਅਰੁ ਘਾਵ ਚਲਾਵੈ॥ ਨੈਕ ਟਰੈ ਨ, ਅਰੈ ਹਠ ਬਾਂਧ; ਗਦਾ ਕੋ ਗਦਾ ਸੰਗ ਵਾਰ ਬਚਾਵੈ॥੧੯੭੫॥ ਸ੍ਵੈਯਾ ॥ [9]ਸਯਾਮ ਭਨੈ ਅਤਿ ਆਹਵ ਮੈ ਮੁਸਲੀ ਅਰੁ ਭੂਪਤ ਕੋਪ ਭਰੇ ਹੈ ॥ ਆਪਸ ਬੀਚ ਹਕਾਰ ਦੋਊ ਭਟ ਚਿੱਤ ਬਿਖੈ ਨਹੀ ਨੈਕ ਡਰੇ ਹੈ ॥ [10]ਭਾਰੀ ਗਦਾ ਗਹਿ ਹਾਥਨ ਮੈ ਰਨ ਭੂਮਹ ਤੇ ਨਹਿ ਪੈਗੁ ਟਰੇ ਹੈ ॥ ਮਾਨਹੁ ਮੱਧ ਮਹਾਂਬਨ ਕੇ ਪਲ ਕੇ ਹਿਤ ਦ੍ਵੈ ਬਰ ਸਿੰਘ ਅਰੇ ਹੈ ॥੧੯੭੬॥ ਸ੍ਵੈਯਾ ॥ ਕਾਟਿ ਗਦਾ ਬਲਦੇਵ ਦਈ ਤਿਹ ਭੂਪਤ ਕੀ ਅਰੁ ਬਾਨਨ ਮਾਰਯੋ ॥ ਪਉਰਖ ਯਾਹੀ ਭਿਰਯੋ ਹਮ ਸੋ ਰਿਸ ਕੈ ਅਰਿ ਕਉ ਇਹ ਭਾਂਤਿ ਪਚਾਰਯੋ ॥ [12]ਇਉ ਕਹਿਕੈ ਪੁਨ ਬਾਨਨਿ ਮਾਰ ਸਰਾਸਨ ਲੈ ਤਿਹ ਗ੍ਰੀਵਹ ਡਾਰਯੋ ॥ ਦੇਵ ਕਰੈ ਉਪਮਾ ਸੁ ਕਹੈ ਜਦੁਬੀਰ ਜਿਤਯੋ ਸੁ ਬਡੋ ਅਰਿ ਹਾਰਯੋ ॥੧੯੭੭॥ ਸ੍ਵੈਯਾ[☉] ॥ [13]ਕੰਪਤ ਹੋ ਜਿਹ ਤੇ ਸੁ ਖਗੇਸ ਮਹੇਸ ਮੁਨੀ ਜਿਹ ਤੇ ਭੈ ਭੀਤਯੋ ॥ ਸੇਸ ਜਲੇਸ ਦਿਨੇਸ ਨਿਸੇਸ ਸੁਰੇਸ ਹੁਤੇ ਚਿਤ ਮੈ ਨ ਨਿਚੀਤਯੋ ॥ [14]ਤਾ ਨ੍ਰਿਪ ਕੇ ਸਿਰ ਪੈ ਕਬਿ ਸਯਾਮ ਕਹੈ ਇਹ ਕਾਲ ਇਸੋ ਅਬ ਬੀਤਯੋ ॥ ਧੰਨਹਿ ਧੰਨੁ ਕਹੈ ਸਬ ਸੂਰ ਭਲੇ ਭਗਵਾਨ ਬਡੋ ਅਰਿ ਜੀਤਯੋ ॥੧੯੭੮॥ ਸ੍ਵੈਯਾ ॥ ਬਲਭਦ੍ਰ ਗਦਾ ਗਹਿਕੈ ਇਤ ਤੇ ਰਿਸ ਸਾਥ ਕਹਯੋ

☉ ਇਸ ਤੋਂ ਅੱਗੇ ਗੁਰਦੇਵ ਜੀ ਇਸ ਪ੍ਰਕਰਣ ਦਾ ਔਂਗ, ਨਤੀਜਾ ਅਰਥ ਅਤੇ ਨਿਚੋੜ ਨਿਤਾਰ ਕੇ ਦੱਸਦੇ ਹਨ । ਜਰਾ ਸਿੰਧ ਨੇ ਕੰਸ ਦੇ ਵੈਰ ਦੀ ਭਾਵਨਾ ਵਿਚੋਂ ਕੀ ਖੱਟਿਆ ਜਿਸ ਦੇ ਕੋਲੋਂ ਗਜ਼ ਧੁਜ ਵਿਸ਼ਨੂੰ, ਮਹੇਸ਼ (ਸ਼ਿਵਜੀ) ਨਾਰਦ ਮੁਨੀ, ਸ਼ੇਸ਼ ਨਾਗ, ਸੂਰਜ, ਚੰਦ੍ਰਮਾਂ ਸੁਰੇਸ਼ (ਇੰਦ੍ਰ) ਬ੍ਰਹਮਾ ਆਦਿ ਜਿਸ ਕੋਲੋਂ ਡਰਕੇ ਕੰਬਦੇ ਸਨ, ਜੋ ਆਪਣੇ ਨੂੰ ਰਾਵਣ ਨਾਲੋਂ ਵੀ ਸ਼ਕਤੀਸ਼ਾਲੀ ਸਮਝਦੇ ਸਨ, ਜਿਨ੍ਹਾਂ ਦੀ ਸੈਨਾ ਦੀ ਬਰਾਬਰੀ ਸਾਰੀ ਲੰਕਾ ਦੀ ਅਬਾਦੀ ਵੀ ਨਹੀਂ ਕਰ ਸਕਦੀ ਅੰਤ ਉਹ ਵੀ ਹਾਰ ਕੇ ਟੁਰ ਗਏ । ਤਾਂ ਕੇ ਇਹਨਾਂ ਇਤਿਹਾਸਾਂ ਨੂੰ ਪੜ੍ਹ ਸੁਣਕੇ ਪਾਠਕ ਸਰੋਤੇ ਆਪਣੇ ਵਲ ਝਾਤ ਪਾ ਕੇ ਵੇਖ ਲੈਣ ਕਿ ਮੈਂ ਕੀ ਹਾਂ ਇਹ ਸੋਚ ਕੇ ਮੈਂ ਦੇ ਮਾਣ ਨੂੰ ਠੋਕਰ ਮਾਰ ਦੇਣ ਅਤੇ ਇਹ ਵੀ ਅਨੁਮਾਨ ਕਰ ਲੈਣ ਕਿਸ ਦੀ ਹਸਤੀ ਕੀ ਸੀ ਜਿਸਨੇ ਇਹੋ ਜਿਹੇ ਹੋਣਵੇ ਸੂਰ ਵੀਰ ਖ਼ਤਮ ਕਰ ਦਿਤੇ ਉਸ ਦੇ ਕੋਲ ਕੇਹੜੀ ਸ਼ਕਤੀ ਸੀ । ਰਸੀ ਦੇ ਨਾਲੇ ਵਾਲੀ ਇਸਤ੍ਰੀ ਜਦੋਂ ਆਪਣੇ ਨਾਲੇ ਨੂੰ ਹੱਥ ਵਿਚ ਲੈ ਕੇ ਵੇਖ ਲੈਂਦੀ ਹੈ ਤਾਂ ਉਹ ਕਿਸੇ ਦੀ ਕੀਮਤੀ ਥਈ ਨੂੰ ਨਿੰਦਣੋਂ ਸੰਕੋਚ ਕਰਦੀ ਹੈ ਅਸੀਂ ਕ੍ਰਿਸ਼ਨ ਜੀ ਤੇ ਦਸਮੇਸ਼ ਜੀ ਅਤੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਨੂੰ ਨਿੰਦ ਕੇ ਕੇਹੜਾ ਮੈਦਾਨ ਫਤਹ ਕਰਦੇ ਹਾਂ ਜਿਸ ਕ੍ਰਿਸ਼ਨ ਦੀ ਉਪਮਾ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਪਵਨ ਬਚਨ ਉਪਮਾਰ੍ਹ ਇਸ ਪ੍ਰਕਾਰ ਕਰਦੇ ਹਨ :—

ਜਰਾ ਸਿੰਧ ਕਾਲ ਜਮਨ ਸੰਘਾਰੇ, ਰਕਤ ਬੀਜ ਕਾਲ ਨੇਮੁ ਬਿਦਾਰੇ । ਦੈਤ ਸੰਘਾਰ ਸੰਤ ਨਿਸਤਾਰੇ ॥੭॥ ਪੰ:੨੨੪॥ਮ:੧॥ ਇਹ ਦ੍ਰਿਸ਼ਟਾਂਤ ਦੇ ਕੇ ਆਪ ਕਹਿੰਦੇ ਹਨ ਕਿ ਜਿਸ ਤਰ੍ਹਾਂ ਇਹੋ ਜਿਹੇ ਬਲੀ ਕ੍ਰਿਸ਼ਨ ਨੇ ਮਾਰਕੇ ਸੰਤਾਂ ਦੀ ਰੱਛਾ ਕੀਤੀ ਸੀ ਐਨ ਇਸੇ ਤਰ੍ਹਾਂ ਗੁਰੂ ਸ਼ਬਦ ਦੀ ਵਿਚਾਰ ਸਹਾਈ ਹੁੰਦੀ ਹੈ ਭਾਵ ਦੂਜੇ ਪਾਸੇ ਗੁਰੂ ਦਾ ਸ਼ਬਦ ਇਸੇ ਤਰ੍ਹਾਂ ਕਾਮਾਦਿ ਬੁਰੇ ਕਰਮਾਂ ਦਾ ਨਾਸ ਕਰਕੇ ਗੁਰਮੁਖਾਂ ਦਾ ਨਿਸਤਾਰਾ ਕਰਦਾ ਹੈ:—ਆਪੇ ਸਤਿਗੁਰ ਸਬਦੁ ਬੀਚਾਰੇ ॥ ਦੂਜੈ ਭਾਇ ਦੈਤ ਸੰਘਾਰੇ ॥ ਗੁਰਮੁਖਿ ਸਾਚਿ ਭਗਤਿ ਨਿਸਤਾਰੇ ॥੮॥ਪੰ:੨੨੫॥ਮ:੧॥

ਤਿਸੁ ਗੁਰ ਕਉ ਹਉ ਖੰਨੀਐ ਜਿਨਿ ਮਧੁਸੂਦਨੁ ਹਰਿ ਨਾਮੁ ਸੁਣਾਇਆ ॥ਪੰ:੫੮੮॥ਮ:੩॥

(ਬਾਕੀ ਪੰਨਾ ੪੨੫ ਤੇ)

੧. ਕ੍ਰਿਸ਼ਨ ਜੀ ਨੇ ਜਾਂਦੇ ਹੀ ਰਾਮ ਜੀ ਕਹਿੰਦੇ ਹਨ ਕੇ ਚਾਰ ਹੀ ਤੀਰ ਮਾਰ ਕੇ ਚਾਰੇ ਘੋੜੇ ਮਾਰ ਦਿੱਤੇ ਜਿਸ ਵੇਲੇ ।
੨. ਫੇਰ ਰੱਥ ਦੇ ਵੀ ਤਿਲ-ਤਿਲ ਜਿਤਨੇ ਛੋਟੇ ਟੁਕੜੇ ਕਰਕੇ ਖਤਮ ਕਰ ਦਿੱਤਾ ਤੇ ਧਨੁਖ ਵੀ ਤੋੜ ਦਿੱਤਾ ਜਿਸ ਵੇਲੇ ਕ੍ਰਿਸ਼ਨ ਜੀ ਤੇ ਬਲਰਾਮ ਕ੍ਰੋਧ ਵਿਚ ਆਏ । ਰਾਜਾ ਪੈਦਲ ਹੀ ਗਦਾ ਹੱਥ ਵਿਚ ਲੈ ਕੇ ਜਦੋਂ ਸਾਹਮਣੇ ਚਲਾ ਗਿਆ ਤਾਂ ਭਿਆਨਕ ਜੁੱਧ ਹੋਇਆ ਜਿਸ ਨੂੰ ਕਵੀ ਜੀ ਕਹਿੰਦੇ ਹਨ ਮੈਂ ਉਸ ਜੁੱਧ ਦਾ ਹਾਲ ਹੁਣੇ ਕਹਿੰਦਾ ਹਾਂ ॥੧੯੭੨॥

---

ਬਲਭੱਦਰ ਅਤੇ ਜਰਾਸਿੰਧ ਦੋਹਾਂ ਦਾ ਜੁੱਧ ਆਰੰਭ ॥

੩. ਸਵੈਯਾ ॥ ਬਲਵਾਨ ਰਾਜੇ ਨੇ ਪੈਦਲ ਹੀ ਜਾ ਕੇ ਗਦਾ ਦਾ ਵਾਰ ਬਲਰਾਮ ਤੇ ਜਾ ਕੀਤਾ । ਜਿਤਨਾ ਵੀ ਗੁੱਸਾ ਉਸ ਵੇਲੇ ਉਸ ਦੇ ਅੰਦਰ ਸੀ, ਉਹ ਬਾਹਰ ਕੱਢਕੇ ਸਾਹਮਣੇ ਵਖਾ ਦਿੱਤਾ ਸਾਰੇ ਸੂਰਮਿਆਂ ਨੂੰ
੪. ਬਲਰਾਮ ਛਾਲ ਮਾਰ ਕੇ ਰਥ ਤੋਂ ਹੇਠਾਂ ਆ ਕੇ ਧਰਤੀ ਤੇ ਖੜਾ ਹੋ ਗਿਆ ਜਿਸ ਦੀ ਛਬਿ ਦੀ ਉਪਮਾ ਕਵੀ ਸ਼ਯਾਮ ਜੀ ਐਉਂ ਦਸਦੇ ਹਨ ਕਿ ਰਾਜੇ ਨੇ ਗਦਾ ਦਾ ਵਾਰ ਕਰਕੇ ਬਲਰਾਮ ਦੇ ਚਾਰੇ ਹੀ ਘੋੜੇ ਸਮੇਤ ਕੋਚਵਾਨ ਦੇ ਰਥ ਸਣੇ ਪੀਹ ਕੇ ਚੂਰਣ ਬਣਾ ਦਿੱਤਾ ॥੧੯੭੩॥
੫. ਸਵੈਯਾ ॥ ਇਧਰੋਂ ਰਾਜਾ ਜਰਾ ਸਿੰਧ ਗਦਾ ਪਕੜ ਕੇ ਆ ਗਿਆ, ਉਧਰੋਂ ਬਲਰਾਮ ਵੀ ਗਦਾ ਲੈ ਆਇਆ । ਦੋਹਾਂ ਨੇ ਜੁੱਧ ਭੂਮੀ ਦੇ ਵਿਚ ਆ ਕੇ ਕਬੀ ਸ਼ਯਾਮ ਜੀ ਕਹਿੰਦੇ ਹਨ ਕਿ ਘੋਰ ਜੁੱਧ ਕਰਨਾ ਆਰੰਭ ਦਿੱਤਾ ।
੬. ਬਹੁਤ ਦੇਰ ਤੱਕ ਜੁੱਧ ਕਰਦੇ ਰਹੇ ਨਾ ਕੋਈ ਆਪ ਹੀ ਡਿੱਗਿਆ ਨਾ ਕਿਸੇ ਨੇ ਦੂਜੇ ਨੂੰ ਹੀ ਡੇਗਿਆ ਇਕੋ ਜਿਹੇ ਰਹੇ । ਇਸ ਤਰ੍ਹਾਂ ਵੇਖ ਕੇ ਦੇਵਤੇ ਹੈਰਾਨ ਕਰ ਦਿੱਤੇ ਅਤੇ ਜਿਨ੍ਹਾਂ ਸੂਰਮਿਆਂ ਨੇ ਇਹ ਜੁੱਧ ਵੇਖਿਆ ਉਹ ਹੈਰਾਨ ਹੋ ਰਹੇ ਸਨ ਅਤੇ ਪ੍ਰਸੰਨ ਵੀ ॥੧੯੭੪॥
੭. ਸਵੈਯਾ ॥ ਅਖੀਰ ਥੱਕ ਕੇ ਦੋਵੇਂ ਸੂਰਮੇ ਦਮ ਮਾਰਨ ਬੈਠ ਗਏ ਫੇਰ ਸੰਭਾਲ ਕੇ ਉਠ ਕੇ ਜੁੱਧ ਕਰਨ ਲੱਗ ਪਏ । ਦੋਹਾਂ ਨੇ ਚਿਤ ਦੇ ਵਿਚ ਮਰਨ ਜੀਉਣ ਦੀ ਜਰਾ ਸ਼ੰਕਾ ਨਹੀਂ ਰੱਖੀ ਜੋਸ਼ ਵਿਚ ਆ ਕੇ ਮਾਰੋ ਮਾਰ ਬੋਲਦੇ ਹਨ ।
੮. ਜਿਸ ਤਰ੍ਹਾਂ ਗਦਾ ਜੁੱਧ ਕਰਨ ਦਾ ਤਰੀਕਾ ਹੈ ਦੋਵੇਂ ਹੀ ਉਸੇ ਢੰਗ ਨਾਲ ਲੜਦੇ ਹਨ ਅਰ ਇਕ ਦੂਜੇ ਉਤੇ ਵਾਰ ਕਰਦੇ ਹਨ । ਜਰਾ ਵੀ ਕੋਈ ਪਿੱਛੇ ਨਹੀਂ ਹਟਦਾ ਬੜੀ ਜਿਦ ਦੇ ਨਾਲ ਅੜੇ ਹੋਏ ਹਨ ਇਕ ਦੂਜੇ ਦੀ ਗਦਾ ਦਾ ਬਾਰ ਗਦਾ ਦੇ ਉਤੇ ਰੋਕਦੇ ਹਨ ॥੧੯੭੫॥
੯. ਸਵੈਯਾ ॥ ਸ਼ਯਾਮ ਜੀ ਕਹਿੰਦੇ ਹਨ ਕਿ ਉਸ ਜੁੱਧ ਦੇ ਮੈਦਾਨ ਵਿਚ ਬਲਰਾਮ ਤੇ ਰਾਜਾ ਜਰਾ ਸਿੰਧ ਦੋਵੇਂ ਕ੍ਰੋਧ ਨਾਲ ਭਰੇ ਹੋਏ ਹਨ ਆਪਸ ਵਿਚ ਇਕ ਦੂਜੇ ਨੂੰ ਲਲਕਾਰ ਕੇ ਪੈਂਦੇ ਨੇ ਦੋਵੇਂ ਸੂਰਮੇ ਚਿੱਤ ਦੇ ਵਿੱਚ ਜ਼ਰਾ ਵੀ ਡਰਦੇ ਨਹੀਂ ।
੧੦. ਭਾਰੀ ਗਦਾਵਾਂ ਹੱਥਾਂ ਵਿਚ ਲਈਆਂ ਹੋਈਆਂ ਹਨ ਜੁੱਧ ਭੂਮੀ ਦੇ ਵਿਚੋਂ ਇਕ ਪੈਰ ਪਿੱਛੇ ਨਹੀਂ ਹਟੇ ਐਉਂ ਅੜੇ ਹੋਏ ਹਨ ਜਾਣੋ ਬੜੇ ਭਾਰੇ ਬਣ ਦੇ ਵਿਚ ਦੋ ਸ਼ੇਰ ਇਕ ਦੂਜੇ ਨੂੰ ਖਾ ਜਾਣ ਦੇ ਵਾਸਤੇ ਅੜੇ ਹੋਏ ਹਨ ॥੧੯੭੬॥
੧੧. ਸਵੈਯਾ ॥ ਬਲਰਾਮ ਨੇ ਜਰਾ ਸਿੰਧ ਦੀ ਗਦਾ ਭੰਨ ਦਿੱਤੀ ਅਤੇ ਬਾਣਾਂ ਦੀ ਮਾਰ ਕਰ ਦਿੱਤੀ ਤੇ ਕਿਹਾ ਕਿ ਇਸੇ ਸੂਰਮਗਤੀ ਪਰ ਮੇਰੇ ਨਾਲ ਜੁੱਧ ਕਰਨ ਆਇਆ ਸੀ, ਇਸ ਤਰ੍ਹਾਂ ਬਲਰਾਮ ਨੇ ਗੁੱਸੇ ਵਿਚ ਆ ਕੇ ਵੈਰੀ ਨੂੰ ਝੰਜੋੜਿਆ।
੧੨. ਇਸ ਤਰ੍ਹਾਂ ਕਹਿ ਕੇ ਫੇਰ ਤੀਰਾਂ ਦੀ ਮਾਰ ਕਰ ਦਿੱਤੀ ਫੇਰ ਕਮਾਣ ਉਸ ਦੇ ਗਲੇ ਵਿਚ ਪਾ ਕੇ ਖਿੱਚ ਕੇ ਮੂਧਾ ਕਰਕੇ ਪੈਰਾਂ ਵਿਚ ਸੁੱਟ ਲਿਆ । ਦੇਵਤੇ ਉਸਤਤਿ ਕਰਦੇ ਹਨ ਅਤੇ ਕਹਿੰਦੇ ਹਨ ਕਿ ਕ੍ਰਿਸ਼ਨ ਬਲ ਭੱਦਰ ਨੇ ਬਹੁਤ ਵਡਾ ਵੈਰੀ ਮਾਰ ਲਿਆ ਹੈ ਸ੍ਰੀ ਕ੍ਰਿਸ਼ਨ ਜੀ ਦੀ ਜਿੱਤ ਹੋਈ ਹੈ ਅਤੇ ਵੱਡਾ ਵੈਰੀ ਹਾਰ ਗਿਆ ਹੈ ॥੧੯੭੭॥
੧੩. ਸਵੈਯਾ ॥ ਜਿਸ ਸੂਰਮੇ ਕੋਲੋਂ ਖਗੇਸ (ਗਰੁੜ ਧੁਜ) ਸ੍ਰੀ ਵਿਸ਼ਨੂੰ ਜੀ, ਸ਼ਿਵਜੀ, ਨਾਰਦ ਮੁਨੀ, ਆਦਿ ਜਿਸ ਕੋਲੋਂ ਡਰਕੇ ਭੈਭੀਤ ਹੋ ਕੇ ਕੰਬਦੇ ਸਨ ਸ਼ੇਸ਼ਨਾਗ, ਵਰੁਣ ਦੇਵਤਾ, ਸੂਰਜ ਚੰਦ੍ਰਮਾਂ ਇੰਦ੍ਰ ਦੇਵਤਾ
੧੪. ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਉਸ ਰਾਜੇ ਜਰਾ ਸਿੰਧ ਦੇ ਉਤੇ ਇਹੋ ਜਿਹਾ ਸਮਾ ਆ ਕੇ ਬਣ ਗਿਆ ਸਾਰੇ ਜੋਧੇ, ਸੂਰਮੇ ਕ੍ਰਿਸ਼ਨ ਜੀ ਨੂੰ ਧੰਨ ਧੰਨ ਕਹਿਕੇ ਧੰਨਵਾਦ ਕਰਦੇ ਕਹਿੰਦੇ ਹਨ ਹੇ ਭਗਵਾਨ ਤੁਸੀਂ ਬੜਾ ਚੰਗਾ ਕੰਮ ਕੀਤਾ ਹੈ ਜੋ ਇਹੋ ਜਿਹਾ ਵੈਰੀ ਜਿੱਤ ਲਿਆ ਹੈ ॥੧੯੭੮॥
੧੫. ਸਵੈਯਾ॥ ਬਲਭੱਦ੍ਰ ਨੇ ਗਦਾ ਪਕੜ ਕੇ ਬੜੇ ਰੰਜ ਦੇ ਨਾਲ ਇਸ ਤਰਾਂ ਕਹਿਆ ਮੈਂ ਵੈਰੀ ਨੂੰ ਛੱਡਣਾ ਨਹੀਂ ਅਵੱਸ਼ ਹੀ

---

(ਪੰਨਾ ੪੨੪ ਦੀ ਬਾਕੀ)

ਮਧ ਭਾਵ (ਮਧੁ) ਦੈਂਤ ਨੂੰ ਮਾਰਨ ਵਾਲਾ ਕ੍ਰਿਸ਼ਨ ਵਿਸ਼ਨ, ਜੋ ਨਾਮ ਅਕਾਲ ਪੁਰਖ ਦੇ ਪ੍ਰਤੀਕ ਮੰਨੇ ਜਾਂਦੇ ਹਨ ਗੁਰੂ ਜੀ ਕਹਿੰਦੇ ਕਿ ਮੈਂ ਉਸ ਦੇ ਕੁਰਬਾਨ ਜਾਂਦਾ ਹਾਂ ਜਿਸ ਨੇ ਮੈਨੂੰ ਉਸ ਮਧ ਸੂਦਨ ਦਾ ਨਾਮ ਸੁਣਾਇਆ ਹੈ । ਫੇਰ ਦਸਮੇਸ ਜੀ ਨੇ ਇਹ ਕੀ ਗੁਨਾਹ ਕੀਤਾ ਜੋ ਮਧ ਸੂਦਨ ਦੇ ਗੁਣ ਅੰਕਤ ਕਰਕੇ ਸਾਨੂੰ ਦੱਸ ਦਿਤੇ ਹਨ । ਫੇਰ ਅੱਗੇ ਇਹ ਵੀ ਸਿਖਿਆ ਦਿਤੀ ਹੈ ਕਿ ਸਰਣ ਵਿਚ ਆਇ ਦੁਸ਼ਮਨ ਨੂੰ ਮਾਰਨਾ ਅਨੀਤੀ ਹੈ ਜੋ ਸ੍ਰੀ ਕ੍ਰਿਸ਼ਨ ਜੀ ਬਲ ਭੱਦ੍ਰ ਜੀ ਨੂੰ ਦੱਸ ਰਹੇ ਹਨ ।

[੧]ਅਰਿ ਕਉ ਹਰਿ ਹੌਂ ॥ ਇਹ ਪ੍ਰਾਨ ਬਚਾਵਤ ਕੋ ਹਮ ਸੋ ਜਮ ਜਉ ਭਿਰਿ ਹੈ ਨ ਤਊ ਡਰਿ ਹੌਂ ॥ [੨]ਘਨਿ ਸਆਮ ਸਬੈ ਸੰਗ ਜਾਦਵ ਲੈ ਤਜਿ ਯਾਹ ਕਹੈ ਨ *ਭਯਾ ਟਰਿ ਹੌ ॥ ਕਬਿ ਸਆਮ ਕਹੈ ਮੁਸਲੀ ਇਹ ਭਾਂਤਿ ਅਬੈ ਇਹ ਕੋ ਬਧੁਹੀ ਕਰਿਹੌਂ ॥੧੯੭੯॥ [੩]ਸੁਨਿ ਭੂਪ ਹਲਾਯੁਧ ਕੀ ਬਤੀਯਾ ਅਪੁਨੇ ਮਨ ਮੈ ਅਤਿਹੀ ਡਰੁ ਮਾਨਯੋ ॥ ਮਾਨਖ ਰੂਪ ਲਖਯੋ ਨ ਬਲੀ ਨਿਹਚੈ ਬਲ ਕਉ ਜਮ ਰੂਪ ਪਛਾਨਯੋ ॥[੪] ਸ੍ਰੀ ਜਦੁਬੀਰ ਕੀ ਓਰ ਚਿਤੈ ਤਜਿ ਆਯੁਧ ਪਾਇਨ ਸੋ ਲਪਟਾਨਯੋ ॥ ਮੇਰੀ ਸਹਾਇ ਕਰੋ ਪ੍ਰਭ ਜੂ ਕਬਿ ਸਆਮ ਕਹੈ ਕਹਿ ਯੋਂ ਘਿਘਿਯਾਨਯੋ ॥੧੯੮੦॥ ਸ੍ਵੈਯਾ ॥ [੫]ਕਰੁਨਾਨਿਧ ਦੇਖ ਦਸਾ ਤਿਹ ਕੀ ਕਰੁਨਾਰਸ ਕਉ ਚਿਤ ਬੀਚ ਬਢਾਯੋ ॥ ਕੋਪਹਿ ਛਾਡਿ ਦਯੋ ਹਰਿ ਜੂ ਦੁਹੂ ਨੈਨਨਿ ਭੀਤਰ ਨੀਰ ਬਹਾਯੋ ॥[੬] ਬੀਰ ਹਲਾਯੁਧ ਠਾਢੋ ਹੁਤੋ ਤਿਹਕੋ ਕਹਕੈ ਇਹ ਬੈਨ ਸੁਨਾਯੋ ॥ ਛਾਡਿ ਦੈ, ਜੋ ਹਮ ਜੀਤਨ ਆਯੋ ਹੋ, ਸੋ ਹਮ ਜੀਤ ਲਯੋ ਬਿਲਖਾਯੋ ॥੧੯੮੧॥ ਸ੍ਵੈਯਾ ॥ [੭]ਇਹ ਛੋਡ ਹਲੀ, ਨਹੀ ਛੋਡਤ ਹੋ ਕਿਹ ਕਾਜ ਕਹਿਓ ਤੁਹਿ ਬਾਨਨਿ ਮਾਰਯੋ ॥ ਜੀਤ ਲਯੋ ਤੋ ਕਹਾ ਭਯੋ ਸਆਮ ਬਡੋ ਅਰਿ ਹੈ ਇਹ ਪਉਰਖ ਹਾਰਯੋ ॥ [੮]ਆਛੋ ਰਥੀ ਹੈ, ਭਯੋ ਬਿਰਥੀ; ਅਰੁ ਪਾਇ ਗਹੇ ਪ੍ਰਭ ਤੇਰੇ ਉਚਾਰਯੋ ॥ ਤੇਈਸ ਛੋਹਨੀ ਕੋ ਪਤਿ ਹੈ ਤੋ ਕਹਾ ਇਹ ਕੋ ਸਬ ਸੈਨ ਸੰਘਾਰਿਓ ॥੧੯੮੨॥ ਦੋਹਰਾ ॥ [੯]ਸੈਨ ਬਡੋ ਸੰਗਿ ਸਤ੍ਰ ਕੇ ਜੀਤ ਤਾਹਿ ਤਿਹ ਜੀਤ ॥ ਛਾਡਤ ਹੈ ਨਹਿ ਬਧਤ ਤਿਹ ਇਹੈ ਬਡਨ ਕੀ ਰੀਤ ॥੧੯੮੩॥ ਸ੍ਵੈਯਾ ॥ [੧੦]ਪਾਗ ਦਈ ਅਰੁ ਬਾਗੋ ਦਯੋ ਇਕ ਸਿਯੰਦਨ ਦੈ ਤਿਹ ਛਾਡਿ ਦਯੋ ਹੈ ॥ ਭੂਪ ਚਿਤੈ ਹਰਿ ਕੋ ਚਿਤ ਮੈ ਅਤਿ ਹੀ ਕਰ ਲੱਜਤਵਾਨ ਭਯੋ ਹੈ ॥ [੧੧]ਗ੍ਰੀਵ ਨਿਵਾਇ ਮਹਾ ਦੁਖੁ ਪਾਇ ਘਨੋ ਪਛੁਤਾਇਕੈ ਧਾਮ ਗਯੋ ਹੈ ॥ ਸ੍ਰੀ ਜਦੁਬੀਰ ਕਉ ਚਉਦਹ ਲੋਕਨ ਸਯਾਮ ਭਨੈ ਜਸੁ ਪੂਰ ਰਹਯੋ ਹੈ ॥੧੯੮੪॥ ਸ੍ਵੈਯਾ ॥ [੧੨]ਤੇਈਸ ਛੋਹਨ ਤੇਈਸ ਬਾਰ ਅਯੋਧਨ ਤੇ ਪ੍ਰਭ ਐਸੇ ਹੀ ਮਾਰੇ ॥ ਬਾਜ ਘਨੇ ਗਜਪਤਿ ਹਨੇ ਕਬਿ ਸਯਾਮ ਭਨੇ ਬਿਪਤੇ ਕਰ ਡਾਰੇ ॥ [੧੩]ਏਕ ਹੀ ਬਾਨ ਲਗੇ ਹਰਿ ਕੇ ਜਮਧਾਮ ਸੋਊ ਤਜਿ ਦੇਹ ਪਧਾਰੇ ॥ ਸ੍ਰੀ ਬ੍ਰਿਜਰਾਜ ਕੀ ਜੀਤ ਭਈ ਅਰ ਤੇਈਸ ਬਾਰਨ ਐਸੇ ਈ ਹਾਰੇ ॥੧੯੮੫॥[੧੪] ਦੋਹਰਾ ॥ ਦੇਵਨ ਜੋ ਉਸਤਤ ਕਰੀ ਪਾਛੇ ਕਹੀ ਸੁਨਾਇ ॥ ਕਥਾ ਸੁ ਆਗੈ ਹੋਇ ਹੈ ਕਹਿਹੌ ਵਹੀ ਬਨਾਇ ॥੧੯੮੬॥ ਸ੍ਵੈਯਾ ॥ [੧੫]ਉਤ ਭੂਪਤਿ ਹਾਰ ਗਯੋ ਗ੍ਰਹ ਕੌਉ ਰਨ ਜੀਤ ਇਤੈ ਹਰਿ ਜੀ ਗ੍ਰਹ ਆਯੋ ॥ ਮਾਤ ਪਿਤਾ ਕੋ ਜੁਹਾਰ ਕੀਯੋ

---

* ਭਈਆ - ਬੋਲੇ

੧. ਮਾਰ ਦਿਆਂਗਾ । ਮੈਂ ਆਪਣੇ ਜੋ ਇਹ ਜਮ ਦਾ ਰੂਪ ਧਾਰ ਕੇ ਵੀ ਲੜੇ ਮੈਂ ਤਾਂ ਵੀ ਡਰਕੇ ਇਸ ਦੀ ਪ੍ਰਵਾਹ ਨਹੀਂ ਕਰਾਂਗਾ ।

੨. ਜੇਕਰ ਸ੍ਰੀ ਕ੍ਰਿਸ਼ਨ ਜੀ ਸਾਰੇ ਜਾਦਵਾਂ ਨੂੰ ਨਾਲ ਲੈ ਕੇ ਵੀ ਇਸ ਦੀ ਫੁਰਮਾਇਸ਼ ਕਰਨ ਇਸ ਨੂੰ ਛੱਡਣ ਦੀ ਮੈ ਤਾਂ ਵੀ ਇਹੋ ਕਹਾਂਗਾ ਕਿ ਭਾਈ ਮੈ ਨਹੀਂ ਇਸਨੂੰ ਮਾਂਰਨ ਤੋਂ ਹਟਣਾ ਸ਼ਿਆਮ ਕਵੀ (ਸ੍ਰੀ ਦਸਮੇਸ਼ ਜੀ) ਕਹਿੰਦੇ ਹਨ ਕਿ ਬਲ ਭੱਦਰ ਕਹਿੰਦਾ ਹੈ ਕਿ ਮੈਂ ਹੁਣ ਜਰਾ ਸਿੰਧ ਨੂੰ ਹੁਣੇ ਹੀ ਮਾਰ ਦੇਵਾਂਗਾ ।

੩. ਰਾਜੇ ਨੇ ਬਲ ਭੱਦਰ ਦੀਆਂ ਇਹ ਗੱਲਾਂ ਸੁਣ ਕੇ ਆਪਣੇ ਮਨ ਵਿਚ ਬਹੁਤ ਭੈ ਖਾਧੀ । ਹੁਣ ਰਾਜੇ ਨੂੰ ਬਲ ਭੱਦਰ ਨਹੀਂ ਦਿਸਦਾ ਪੂਰਨ ਭਰੋਸੇ ਨਾਲ ਬਲਰਾਮ ਉਸ ਨੂੰ ਜਮ ਰੂਪ ਵਿਖਾਈ ਦਿੰਦਾ ਹੈ । ਜੁੱਧ ਦੀ ਗੱਲ ਚਿਤ ਵਿਚੋਂ

੪. ਭੁਲਾ ਕੇ ਕ੍ਰਿਸ਼ਨ ਜੀ ਦੇ ਪੈਰਾਂ ਨਾਲ ਚਿੰਬੜ ਗਿਆ ਤੇ ਕਿਹਾ ਹੇ ਪ੍ਰਭੂ ਜੀ ਮੇਰੀ ਸਹਾਇਤਾ ਕਰੋ ਕਵੀ ਸਜਾਮ ਜੀ ਕਹਿੰਦੇ ਹਨ ਕਿ ਘਘਿਆਕੇ ਸਿਰ ਸੁੱਟ ਦਿੱਤਾ ॥੧੮੮੦॥

੫. ਸਵੈਯਾ ॥ ਕ੍ਰਿਸ਼ਨ ਜੀ ਉਸ ਦੀ ਇਸ ਦੀਨ ਦਸ਼ਾ ਨੂੰ ਵੇਖ ਕੇ ਕ੍ਰੂਣਾਰਸ ਵਿਚ ਆ ਗਏ ਅਤੇ ਆਪਣੇ ਬਖਸਿੰਦ ਬ੍ਰਿਦ ਨੂੰ ਪਾਲਦੇ ਹੋਏ ਕ੍ਰੋਧ ਨੂੰ ਛੱਡ ਕੇ ਉਸ ਤੇ ਤਰਸ ਕਰਕੇ ਸਗੋਂ ਦੋਹਾਂ ਨੇਤ੍ਰਾਂ ਵਿਚੋਂ ਪਾਣੀ ਭਰ ਲਿਆ ।

੬. ਜਿਥੇ ਭਾਈ ਬਲ ਭੱਦ੍ਰ ਖੜਾ ਸੀ ਉਸ ਨੂੰ ਕਹਿਕੇ ਇਹ ਬਚਨ ਸੁਣਾਏ । ਹੇ ਭਾਈ ! ਇਸ ਨੂੰ ਛੱਡ ਦੇਹ ਨਾਂ ਮਾਰ, ਕਿਉਂਕਿ ਜਿਹੜਾ ਸਾਨੂੰ ਜਿੱਤਣ ਆਇਆ ਸੀ ਅਸੀਂ ਉਸ ਨੂੰ ਜਿੱਤ ਲਿਆ ਹੈ ਹੁਣ ਇਹ ਘੇਗਾੜੀਆਂ ਕੱਢਕੇ ਬਿਲਕਦਾ ਹੈ ॥੧੮੮੧॥

੭. ਸਵੈਯਾ ॥ ਬਲਰਾਮ ! ਇਸਨੂੰ ਛੱਡ ਦੇਹ । ਬਲਰਾਮ ਕਹਿੰਦਾ ਹੈ ਨਹੀਂ ਛਡਾਂਗਾ, ਫੇਰ ਕ੍ਰਿਸ਼ਨ ਜੀ ਨੇ ਕਿਹਾ ਜਦ ਇਸ ਨੂੰ ਜਿੱਤ ਹੀ ਲਿਆ ਇਸ ਨੇ ਹਾਰ ਮੰਨ ਹੀ ਲਈ ਫੇਰ ਇਸਨੂੰ ਤੀਰਾਂ ਨਾਲ ਕਿਉਂ ਮਾਰਦਾ ਹੈਂ ? ਬਲਰਾਮ ਕਹਿੰਦਾ ਹੈ ਕਿ ਜੇ ਜਿਤ ਲਿਆ ਤਾਂ ਕੀ ਹੋ ਗਿਆ ਐ ਕ੍ਰਿਸ਼ਨ, ਇਹ ਸਾਡਾ ਸੈਭ ਤੋਂ ਵਡਾ ਵੈਰੀ ਹੈ, ਹੁਣ ਤਾਂ ਹਿੰਮਤ ਹਾਰ ਗਿਆ ਹੈ।

੮. ਕ੍ਰਿਸ਼ਨ ਜੀ ਕਹਿੰਦੇ ਹਨ ਕਿ ਹੇ ਭਾਈ ਇਸ ਲਈ ਇਸਨੂੰ ਛੱਡ ਦੇਣਾ ਯੋਗ ਹੈ ਕਿਉਂਕਿ ਇਕ ਤਾਂ ਇਹ ਵਧੀਆ ਪੋਜੀਸ਼ਨ ਵਿਚ ਰਥਾਂ ਤੇ ਤੁਰਨ ਵਾਲਾ ਸੀ ਜੋ ਹੁਣ ਰਥ ਤੋਂ ਹੀਣਾ ਹੋ ਗਿਆ ਹੈ, ਦੂਜੇ ਇਸਨੇ ਪੈਰ ਫੜ ਲਏ ਹਨ ਤੀਜੇ ਇਸ ਨੇ ਕਿਹਾ ਹੈ ਕਿ ਮੈਂ ਤੁਹਾਡਾ ਹੋ ਗਿਆ ਹਾਂ। ਚੌਥੇ ਇਹ ਤੇਈ ਛੂਹਣੀ ਫੌਜ ਦਾ ਮਾਲਿਕ ਸੀ ਸੋ ਅਸੀਂ ਇਸ ਦੀ ਸਾਰੀ ਸੈਨਾ ਮਾਰ ਦਿੱਤੀ ਹੈ ॥੧੮੮੨॥

੯. ਦੋਹਰਾ ॥ ਜਿਸ ਵੈਰੀ ਦੇ ਨਾਲ ਬਹੁਤੀ ਸੈਨਾ ਹੋਵੇ ਉਸ ਦੀ ਫੌਜ ਨੂੰ ਮਾਰਕੇ ਜਿੱਤਣਾ ਹੀ ਅਸਲ ਜਿੱਤ ਹੈ । ਉਸਨੂੰ ਨਾ ਮਾਰਕੇ ਛੱਡ ਦੇਣਾ ਹੀ ਉੱਤਮ ਪੁਰਸ਼ਾਂ ਦੀ ਰੀਤ ਹੈ ॥੧੮੮੩॥

੧੦. ਸਵੈਯਾ ॥ ਫਿਰ ਸ੍ਰੀ ਕ੍ਰਿਸ਼ਨ ਜੀ ਨੇ ਇੱਕ ਪੱਗ ਦੇ ਦਿੱਤੀ ਇਕ ਸਫੈਦ ਚਾਦਰ ਦਿੱਤੀ ਤੇ ਇਕ ਰਥ ਦੇ ਕੇ ਜਰਾ ਸਿੰਧ ਨੂੰ ਛੱਡ ਦਿੱਤਾ ਰਾਜਾ ਕ੍ਰਿਸ਼ਨ ਜੀ ਦੇ ਇਸ ਉਪਕਾਰ ਨੂੰ ਚਿੱਤ ਵਿਚ ਯਾਦ ਕਰ-ਕਰ ਕੇ ਬਹੁਤ ਹੀ ਸ਼ਰਮਸਾਰ ਹੋ ਰਿਹਾ ਸੀ ।

੧੧. ਮਹਾਨ ਦੁਖੀ ਦਿਲ ਤੇ ਗਰਦਨ ਨੀਵੀਂ ਕਰਕੇ ਬਹੁਤ ਹੀ ਪਛਤਾਵਾ ਕਰਦਾ ਹੋਇਆ ਰਾਜਾ ਜਰਾ ਸਿੰਧ ਘਰ ਨੂੰ ਚਲਾ ਗਿਆ । ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਜੀ ਦਾ ਚੌਦਾਂ ਹੀ ਲੋਕਾਂ ਦੇ ਵਿਚ ਜਸ ਭਰਪੂਰ ਹੋ ਗਿਆ ਹੈ ॥੧੮੮੪॥

੧੨. ਸਵੈਯਾ ॥ ਤੇਈ ਛੂਹਣੀਆਂ ਸੈਨਾ ਤੇਈ ਬਾਰ ਜੁੱਧ ਦੇ ਵਿਚ ਇਸ ਤਰ੍ਹਾਂ ਮਾਰ ਦਿੱਤੇ । ਬਹੁਤ ਸਾਰੇ ਘੋੜੇ ਬੜੇ ਭਾਰੀ ਹਾਥੀਆਂ ਦੇ ਮਾਲਿਕ ਰਾਜੇ ਕਵੀ ਸਜਾਮ ਜੀ ਕਹਿੰਦੇ ਹਨ ਕਿ ਇਤਨਾ ਕੁਝ ਹੁੰਦੇ ਹੋਇਆ ਕ੍ਰਿਸ਼ਨ ਜੀ ਨੇ ਉਹ ਸਾਰੇ ਬੇ-ਇੱਜਤ ਕਰ ਦਿੱਤੇ ।

੧੩. ਜਿਸ ਨੂੰ ਹਰਿ ਜੀ ਦਾ ਇਕ ਤੀਰ ਲੱਗ ਗਿਆ ਉਹ ਸਰੀਰ ਛੱਡ ਕੇ ਜਮ ਲੋਕ ਨੂੰ ਤੁਰ ਗਿਆ ਸ੍ਰੀ ਕ੍ਰਿਸ਼ਨ ਜੀ ਦੀ ਜਿੱਤ ਹੋਈ ਜਰਾ ਸਿੰਧ ਰਾਜਾ ਤੇਈ ਬਾਰ ਇਸੇ ਤਰ੍ਹਾਂ ਹਾਰਿਆ ॥੧੮੮੫॥

੧੪. ਦੋਹਰਾ ॥ ਜਿਹੜੀ ਦੇਵਤਿਆਂ ਨੇ ਕ੍ਰਿਸ਼ਨ ਜੀ ਦੀ ਉਪਮਾ ਕੀਤੀ ਸੀ ਉਹ ਪਿੱਛੇ ਕਹਿਕੇ ਸੁਣਾ ਦਿੱਤੀ ਹੈ । ਜਿਹੜੀ ਕਥਾ ਅੱਗੇ ਹੋ ਰਹੀ ਹੈ ਹੁਣ ਮੈਂ ਉਹ ਸੰਵਾਰ ਕੇ ਕਹਿੰਦਾ ਹਾਂ ॥੧੮੮੬॥

੧੫. ਸਵੈਯਾ ॥ ਉਧਰ ਤਾਂ ਰਾਜਾ ਜਰਾ ਸਿੰਧ ਹਾਰ ਕੇ ਘਰ ਨੂੰ ਚਲਾ ਗਿਆ। ਇਧਰ ਜੁੱਧ ਨੂੰ ਜਿੱਤ ਕੇ ਹਰਿ ਜੀ ਘਰ ਆ ਗਏ ਆ ਕੇ ਉਹਨਾਂ ਨੇ ਮਾਤਾ ਦੇਵਕੀ ਅਤੇ ਪਿਤਾ ਬਾਸਦੇਵ ਜੀ ਨੂੰ ਨਮਸ਼ਕਾਰ ਕੀਤੀ ।

[1]ਪੁਨਿ ਭੂਪਤਿ ਕੇ ਸਿਰ ਛਤ੍ਰ ਤਨਾਯੋ ॥ [2]ਬਾਹਰਿ ਆਇ ਗੁਨੀਨ ਸੁ ਦਾਨ ਦੀਯੋ ਤਿਨ ਇਉ ਜਸੁ ਭਾਖ ਸੁਨਾਯੋ ॥ ਸ੍ਰੀ ਜਦੁਬੀਰ ਮਹਾ ਰਨ ਧੀਰ ਬਡੋ ਅਰਿ ਜੀਤ ਭਲੋ ਜਸੁ ਪਾਯੋ ॥੧੮੮੭॥ ਸ੍ਵੈਯਾ ॥ [3]ਅਉਰ ਜਿਤੀ ਪੁਰ ਨਾਰ ਹੁਤੀ ਮਿਲਿ ਕੈ ਸਭਿ ਸਯਾਮ ਕੀ ਓਰ ਨਿਹਾਰੈ ॥ ਭੂਖਨ ਅਉਰ ਜਿਤੋ ਧਨੁ ਹੈ ਪਟ ਸ੍ਯੋਂ ਜਦੁਬੀਰ ਕੇ ਊਪਰਿ ਵਾਰੈ ॥ [4]ਬੀਰ ਬਡੋ ਅਰਿ ਜੀਤ ਲਯੋ ਰਨ ਯੋ ਹਸਿਕੈ ਸਭ ਬੈਨ ਉਚਾਰੈ ॥ ਸੁੰਦਰ ਤੈਸੋਈ ਪਉਰਖ ਮੈ ਕਹਿ ਇਉ ਸਭ ਸੋਕ ਘਿਦਾ ਕਰ ਡਾਰੈ ॥੧੮੮੮॥ ਸ੍ਵੈਯਾ ॥ [5]ਹਸਿਕੈ ਪੁਰਿ ਨਾਰ ਮੁਰਾਰ ਨਿਹਾਰ ਸੁ ਬਾਤ ਕਹੈ ਕਛੁ ਨੈਨ ਨਚੈ ਕੈ ॥ ਜੀਤ ਫਿਰੇ ਰਨ ਧਾਮਹਿ ਕੋ ਸੰਗਿ ਬੈਰਨ ਕੋ ਬਹੁ ਜੂਝ ਮਚੈ ਕੈ ॥ [6]ਏਈ ਸੁ ਬੈਨ ਕਹੈ ਹਰਿ ਸੋ ਤਬ ਸਯਾਮ ਭਨੈ ਕਛੁ ਸੰਕ ਨ ਕੈ ਕੈ ॥ ਰਾਧਕਾ[ੳ] ਸਾਥ ਹਸੋ ਪ੍ਰਭ ਜੈਸੇ ਸੁ ਤੈਸੇ ਹਸੋ ਹਮ ਓਰ ਚਿਤੈ ਕੈ ॥੧੮੮੯॥ ਸ੍ਵੈਯਾ ॥ [7]ਇਉ ਜਬ ਬੈਨ ਕਹੈ ਪੁਰ ਬਾਸਨਿ ਤਉ ਹਸਿਕੈ ਬ੍ਰਿਜਨਾਥ ਨਿਹਾਰੇ ॥ ਚਾਰੁ ਚਿਤੌਨ ਕਉ ਹੇਰਿ ਤਿਨੋ ਮਨ ਕੇ ਸਭ ਸੋਕ ਸੰਤਾਪ ਬਿਡਾਰੇ ॥ [8]ਪ੍ਰੇਮ ਛਕੀ ਤ੍ਰੀਯ ਭੂਮ ਕੇ ਊਪਰ ਝੂਮ ਗਿਰੀ ਕਬਿ ਸਯਾਮ ਉਚਾਰੇ ॥ ਭਉਹ ਕਮਾਨ ਸਮਾਨ ਮਨੋ ਦ੍ਰਿਗ ਸਾਇਕ ਯੋਂ ਬ੍ਰਿਜਨਾਇਕ ਮਾਰੇ[ਅ] ॥੧੮੯੦॥ ਸ੍ਵੈਯਾ ॥ [9]ਉਤ ਸੰਕਤਿ ਹੁਇ ਤ੍ਰੀਯਾ ਧਾਮ ਗਈ ਇਤ ਬੀਰ ਸਭਾ ਮਹਿ ਸਯਾਮ ਜੀ ਆਯੋ ॥ ਹੇਰਿ ਕੈ ਸ੍ਰੀ ਬ੍ਰਿਜਨਾਥਹ ਭੂਪਤਿ ਦਉਰਕੈ ਪਾਇਨ ਸੀਸ ਲੁਡਾਯੋ ॥ [10]ਆਦਰ ਸੋ ਕਬਿ ਸਯਾਮ ਭਨੈ ਨਿਰਪ ਲੈ ਸੁ ਸਿੰਘਾਸਨ ਤੀਰ ਬੈਠਾਯੋ ॥ ਬਾਰਨੀ ਲੈ ਰਸੁ ਆਗੇ ਧਰਯੋ ਤਿਹ ਪੇਖਿਕੈ ਸਯਾਮ ਮਹਾ ਸੁਖ ਪਾਯੋ ॥੧੮੯੧॥ ਸ੍ਵੈਯਾ ॥ [11]ਬਾਰੁਨੀ ਕੇ ਰਸ ਸੌ ਜਬ ਸੂਰ ਛਕੈ ਸਬਹੀ ਬਲਭਦ੍ਰ ਚਿਤਾਰਯੋ ॥ ਸ੍ਰੀ ਬ੍ਰਿਜਰਾਜ ਸਮਾਜ ਮੈ ਬਾਜ ਹਨੇ ਗਜਰਾਜ ਨ ਕੋਊ ਬਿਚਾਰਯੋ ॥ [12]ਸੋ ਬਿਨ ਪ੍ਰਾਨ ਕੀਯੋ ਛਿਨ ਮੈ ਰਿਸਕੈ ਜਿਹ ਬਾਨ ਸੁ ਏਕ ਪ੍ਰਹਾਰਯੋ ॥ ਬੀਰਨ ਬੀਚ ਸਰਾਹਤ ਭਯੋ ਸੁ ਹਲੀ ਜੁਧੁ ਸਯਾਮ ਇਤੋ ਰਨ ਪਾਰਯੋ ॥੧੮੯੨॥ ਦੋਹਰਾ ॥ [13]ਸਭਾ ਬੀਚ ਸ੍ਰੀ ਕ੍ਰਿਸਨ ਸੋ ਹਲੀ ਕਹੈ ਪੁਨ ਬੈਨ ॥ ਅਤਿਹੀ ਮਦਰਾ ਸੋਂ ਛਕੇ ਅਰੁਨ ਭਏ ਜੁਗ ਨੈਨ ॥੧੮੯੩॥ ਸ੍ਵੈਯਾ ॥ [14]ਦੀਬੋ ਕਛੂ ਮਧ ਪੀਬੋ ਘਨੋ ਕਹਿ ਸੂਰਨ ਸੋ ਇਹ ਬੈਨ ਸੁਨਾਯੋ ॥ ਜੂਝਬੋ ਜੂਝ ਕੈ ਪ੍ਰਾਨ ਤਜੈ ਜੁਝਾਇਬੋ ਛਤ੍ਰਨ ਕੋ ਬਨ ਆਯੋ ॥ [15]ਬਾਰਨੀ ਕੰਉ ਕਬਿਸਯਾਮ ਭਨੈ ਕਚੁ ਕੇ ਹਿਤ ਤੇ ਭ੍ਰਿਗ ਨਿੰਦ ਕਰਾਯੋ ॥ ਰਾਮ ਕਹੈ ਚਤੁਰਾਨਨ ਸੌ ਸੁ ਇਹੀ ਰਸ ਕਉ ਰਸ ਦੇਵ ਨ ਪਾਯੋ ॥੧੮੯੪॥

ੳ ਰਾਧਾ ਬ੍ਰਿਜ ਭਾਨ ਦੀ ਪੁਤਰੀ ਅਤੇ ਅਯਨ ਘੋਸ਼ ਦੀ ਵਹੁਟੀ ਸੀ । ਜੋ ਫੇਰ ਕ੍ਰਿਸ਼ਨ ਜੀ ਦੀ ਮੁਖੀ ਰਾਣੀ ਬਣੀ ।

ਅ ਇਸ ਪ੍ਰੇਮ ਨੂੰ ਕਾਮ ਬ੍ਰਿਤੀ ਵੱਲ ਖਿੱਚ ਕੇ ਲੈ ਜਾਣਾ ਪ੍ਰਮਾਦ ਹੈ ਇਹ ਪ੍ਰੇਮ ਕਾਮ ਬਿਰਤੀ ਨਹੀਂ ਆਤਮ ਦੀ ਪ੍ਰਮਾਤਮਾ ਦੇ ਦਰਸਨਿਕ ਬ੍ਰਿਤੀ ਦਾ ਅੰਦਾਜ਼ ਤੇ ਪ੍ਰਮ ਆਤਮਾ ਦੀ ਉਪਮਾਤ੍ਰ ਦਾ ਦ੍ਰਿਸ਼ ਹੈ, ਜਿਨ੍ਹਾਂ ਪ੍ਰੇਮ ਦੇ ਤੀਰਾਂ ਨੂੰ ਲੱਗਣ ਨਾਲ ਹਰੀ ਦਰਸ਼ਨ ਦੀਆਂ ਪ੍ਰੇਮੀ ਰੂਹਾਂ ਲੋਟ ਪੋਟ ਹੋ ਜਾਂਦੀਆਂ ਹਨ। ਜਿਸ ਹਰੀ ਦੇ ਦਰਸ਼ਨਾਂ ਲਈ ਰੂਹ ਦੀ ਤੜਪਨਾ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ ਐਉਂ ਬਿਆਨਦੇ ਹਨ ।
ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ ॥੧॥ ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥
ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ ॥੧॥ ਰਹਾਉ ॥ ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ ॥੨॥ ਮਿਲੁ ਸਖੀ ਗੁਣ ਕਹੁ ਮੇਰੇ ਪ੍ਰਭ ਕੇ ਲੇ ਸਤਿਗੁਰ ਕੀ ਮਤਿ ਧੀਰ ॥੩॥ ਜਨ ਨਾਨਕ ਕੀ ਹਰਿ ਆਸ ਪੁਜਾਵਹੁ ਹਰਿ ਦਰਸਨਿ ਸਾਂਤਿ ਸਰੀਰ ॥੪॥ਮ:੮੬੧-੬੨॥ ਇਹ ਇਸ਼ਕ ਹਕੀਕੀ ਦੀ ਗੁਰਬਾਣੀ ਹੈ ਜਿਸ ਨੂੰ ਇਸ਼ਕ ਮਜਾਜੀ ਵਾਲੀ ਰੂਹ ਦਾ ਸਮਝਣਾ ਅਸੰਭਵ ਹੈ । ਕਹਿੰਦੇ ਨੇ ਕਿ ਜਿਸਦੇ ਮਨ ਵਿਚ ਜਿਹੋ ਜਿਹਾ ਪ੍ਰਭਾਉ ਪੈ ਚੁਕਾ ਹੈ ਉਸਨੂੰ ਜਗ੍ਰਤ ਤੇ ਸਧਨ ਵਸਤਾ ਵਿਚ ਵੀ ਉਹੀ ਕੁਛ ਦਿਸਦਾ ਹੈ ॥੧॥ ਇਹ ਇਸਤਰੀ ਤੇ ਇਕ ਹਟਵਾਣੀਆਂ ਅਤੇ ਇਕ ਹਰ ਭਗਤਿ ਤੁਰੇ ਜਾਂਦੇ ਸਨ ਤੇ ਅੰਮ੍ਰਿਤ ਵੇਲਾ ਸੀ ਤਿੱਤਰ ਆਪਣੀ ਮੌਜ ਵਿਚ ਪ੍ਰੇਮ ਰਾਗ ਗਾ ਰਿਹਾ ਸੀ । ਇਹ ਤਿਨੇ ਸੋਚਦੇ ਹਨ ਕਿ ਤਿਤ੍ਰ ਕੀ ਕਹਿ ਰਿਹਾ ਹੈ ਤਾਂ ਅੱਗੋਂ ਹਟਵਾਣੀਆਂ ਕਹਿੰਦਾ ਹੈ ਕਿ ਤਿੱਤਰ ਕਹਿੰਦਾ ਹੈ ਲੂਣ, ਤੇਲ, ਅਦਰਕ । ਇਸਤਰੀ ਬੋਲੀ ਨਹੀਂ ਤਿੱਤਰ ਕਹਿੰਦਾ ਹੈ ਚਰਖਾ, ਪੂਣੀ, ਢਮਰਖ । ਹਰਿ ਭਗਤ ਜੀ ਨੇ ਕਿਹਾ ਨਾ ਭਾਈ ਇਹ ਤਾਂ ਪ੍ਰਭੂ ਗੀਤ ਹੈ ਇਸ ਲਈ ਅੰਮ੍ਰਿਤ ਵੇਲੇ ਪ੍ਰਭੂ ਦਾ ਸ਼ੁਕਰ ਕਰ ਰਿਹਾ ਕਹਿੰਦਾ ਹੈ, ਸੁਭਾਨ ਤੇਰੀ ਕੁਦਰਤ । ਬਸ ਐਉਂ ਜਿਹੀ ਕਿਸੇ ਮਨ ਦੀ ਅਵਸਥਾ ਹੁੰਦੀ ਹੈ ਉਹੋ ਜਿਹੀ ਅਰਥ ਉਸ ਦੀ ਸਮਝ ਵਿਚ ਆਉਂਦੇ ਹਨ ਇਸ ਬਾਣੀ ਵਿਚ ਜੋ ਗੁਰੂ ਦੀ ਬਾਣੀ ਹੈ ਇਸ਼ਕ ਮਜਾਜੀ ਨੂੰ ਤਾਂ ਮਾਰ ਦੇਣਾ ਇਸ ਦਾ ਪਹਿਲਾ ਉਪਦੇਸ ਹੈ । ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ ਲੋਭੁ ਮੋਹੁ ਤਿਸ ਮਾਇਆ । ਮਨਿ ਤਤੁ ਅਵਿਗਤੁ ਧਿਆਇਆ ਗੁਰ ਪ੍ਰਸਾਦੀ ਪਾਇਆ ॥੬॥ ਪੰ: ੫੦੩॥ਮ:੧॥

੧. ਫੇਰ ਰਾਜੇ ਉਗਰਸੈਨ ਦੇ ਸਿਰ ਤੇ ਛੱਤਰ ਝੁਲਾਇਆ (ਜੋ ਕ੍ਰਿਸ਼ਨ ਜੀ ਦਾ ਨਾਨਾ ਸੀ) ।

੨. ਬਾਹਰ ਆ ਕੇ ਗੁਣੀ ਲੋਕਾਂ ਨੂੰ ਦਾਨ ਦਿੱਤਾ, ਜਿਨ੍ਹਾਂ ਨੇ ਹਰਿ ਦੀ ਕੀਰਤੀ ਕਹਿਕੇ ਸੁਣਾਈ ਸੀ । ਜਿਹੜਾ ਸ੍ਰੀ ਕ੍ਰਿਸ਼ਨ ਜੀ ਜੁੱਧ ਦਾ ਅਤਿ ਜੇਤੂ ਹੈ ਜਿਸਨੇ ਬਹੁਤ ਬਡੇ ਵੈਰੀ ਨੂੰ ਜਿਤ ਕੇ ਚੰਗਾ ਜੱਸ ਖੱਟਿਆ ਹੈ ॥੧੯੮੭॥

੩. ਸਵੈਯਾ॥ ਹੋਰ ਜਿਤਨੀਆਂ ਵੀ ਮਥਰਾ ਪੁਰੀ ਦੀਆਂ ਇਸਤਰੀਆਂ ਸਨ ਉਹ ਸਾਰੀਆ ਇਕੱਠੀਆਂ ਹੋ ਕੇ ਕ੍ਰਿਸ਼ਨ ਜੀ ਨੂੰ ਵੇਖਣ ਲਈ ਆਈਆਂ ਅਤੇ ਜਿਤਨੇ ਵੀ ਉਹਨਾਂ ਪਾਸ ਧਨ ਤੇ ਗਹਿਣੇ ਸਨ ਅਤੇ ਬਸਤਰ ਕ੍ਰਿਸ਼ਨ ਜੀ ਤੋਂ ਵਾਰ ਕੇ ਸੁੱਟ ਦਿੱਤੇ ਹਨ ।

੪. ਤੇ ਵਧਾਈਆਂ ਦੇਂਦੀਆਂ ਕਹਿੰਦੀਆਂ ਹਨ ਕਿ ਹਰਿ ਜੀ ਤੁਸਾਂ ਬਹੁਤ ਬਲੀ ਵੈਰੀ ਜਿੱਤ ਲਿਆ ਹੈ ਜੁੱਧ ਦੇ ਵਿਚ, ਸਾਰੀਆਂ ਹੱਸ-ਹੱਸ ਕੇ ਆਪਸ ਵਿਚ ਗੱਲਾਂ ਕਰਦੀਆਂ ਹਨ ਤੇ ਕਹਿੰਦੀਆਂ ਹਨ ਕਿ ਕ੍ਰਿਸ਼ਨ ਜੀ ਜਿਤਨਾਂ ਵੇਖਣ ਲਈ ਸੁੰਦਰ ਹੈ ਉਤਨਾ ਹੀ ਬਲ ਵਿਚ ਵੀ ਬਲੀ ਹੈ ਇਸ ਤਰ੍ਹਾਂ ਕਹਿਕੇ ਸ਼ੋਕ ਨੂੰ ਛੱਡਕੇ ਪ੍ਰਸੰਨ ਹੁੰਦੀਆਂ ਹਨ ॥੧੯੮੮॥

੫. ਸਵੈਯਾ ॥ ਸਾਰੀਆਂ ਗੋਕਲਪੁਰੀ ਦੀਆਂ ਇਸਤਰੀਆਂ ਸ੍ਰੀ ਕ੍ਰਿਸ਼ਨ ਜੀ ਨੂੰ ਵੇਖ ਕੇ ਗੱਲਾਂ ਕਹਿੰਦੀਆਂ ਹਨ ਪ੍ਰੇਮ ਦੇ ਨੇਤਰ ਘੁਮਾਕੇ। ਕਿ ਹੇ ਹਰੀ ਜੀ ! ਤੁਸੀਂ ਜੁੱਧ ਜਿੱਤ ਕੇ ਵਾਪਸ ਘਰ ਆ ਗਏ ਹੋ ਵੈਰੀਆਂ ਦੇ ਨਾਲ ਇਤਨਾ ਵੱਡਾ ਜੁੱਧ ਕਰਕੇ ।

੬. ਉਹਨਾਂ ਇਸਤਰੀਆਂ ਨੇ ਇਹ ਗੱਲਾਂ ਕਹੀਆਂ ਹਰਿ ਨੂੰ ਜਿਸ ਨੂੰ ਸਯਾਮ ਜੀ ਕਹਿੰਦੇ ਹਨ ਕੋਈ ਮਨ ਦੇ ਵਿਚ ਸ਼ੰਕਾ-ਸੁਭਾ ਨਹੀਂ ਕੀਤੀ । ਹੇ ਪ੍ਰਭੂ ਜੀ ! ਜਿਸ ਤਰ੍ਹਾਂ ਤੁਸੀਂ ਰਾਧਕਾ ਨਾਲ ਹੱਸਦੇ ਖੇਡਦੇ ਹੋ ਹੇ ਪ੍ਰਭੂ ਜੀ ਸਾਡੇ ਵੱਲ ਵੀ ਉਸੇ ਤਰ੍ਹਾਂ ਹੱਸੋ ਬੋਲੋ ਚਿਤ ਦੇ ਪ੍ਰੇਮ ਨਾਲ ॥੧੯੮੯॥

੭. ਸਵੈਯਾ॥ ਜਦੋਂ ਇਸ ਤਰ੍ਹਾਂ ਦੇ ਬਚਨ ਪੁਰੀ ਦੀਆਂ ਵਸਨੀਕ ਇਸਤਰੀਆਂ ਨੇ ਕਹੇ ਤਦੋਂ ਬ੍ਰਿਜ ਦੇ ਸੁਆਮੀ ਕ੍ਰਿਸ਼ਨ ਜੀ ਨੇ ਹੱਸ ਕੇ ਉਹਨਾਂ ਵੱਲ ਤੱਕਿਆ । ਚਾਰੇ ਚਤੌਰ (ਚਾਰੇ ਪਾਸੇ) ਜਦੋਂ ਉਹਨਾਂ ਨੇ ਵੇਖਿਆ ਤੇ ਆਪਣੀ ਸੁੰਦਰ, ਪ੍ਰੇਮ ਤੱਕਣੀ ਨਾਲ ਉਹਨਾਂ ਦੇ ਮਨ ਦੇ ਸਾਰੇ ਸ਼ੋਕ ਸੰਤਾਪ (ਦੁਖ, ਹੋਰ ਚਿੰਤਾਵਾਂ) ਦੂਰ ਕਰ ਦਿੱਤੇ

੮. ਪ੍ਰੇਮ ਦੇ ਵੱਸ ਹੋ ਕੇ ਉਹ ਇਸਤਰੀਆਂ ਧਰਤੀ ਤੇ ਗਿਰ ਪਈਆਂ ਜਿਨ੍ਹਾਂ ਦੀ ਵਿਖਿਆ ਕਵੀ ਸਯਾਮ ਜੀ ਕਹਿ ਰਹੇ ਹਨ । ਕ੍ਰਿਸ਼ਨ ਦੇ ਨੇਤਰਾਂ ਦੀਆਂ ਭੌਂਹਾਂ ਕਮਾਨ ਦੇ ਸਮਾਨ ਹਨ ਜਿਨ੍ਹਾਂ ਨੇਤਰਾਂ ਦੇ ਤੀਰ ਸ੍ਰੀ ਕ੍ਰਿਸ਼ਨ ਜੀ ਨੇ ਮਾਰ ਦਿੱਤੇ ॥੧੯੯੦॥

੯. ਸਵੈਯਾ ॥ ਉਧਰ ਉਹ ਇਸਤਰੀਆਂ ਸ਼ੰਕੇ ਤੋਂ ਸੰਕੋਚ ਕਰਕੇ ਘਰ ਨੂੰ ਤੁਰ ਗਈਆਂ ਇਧਰ ਕ੍ਰਿਸ਼ਨ ਤੇ ਬੀਰ ਬਲਰਾਮ ਜੀ ਸਭਾ ਵਿਚ ਆ ਗਏ । ਸ੍ਰੀ ਕ੍ਰਿਸ਼ਨ ਜੀ ਨੇ (ਰਾਜਾ ਉਗ੍ਰਸੈਨ) ਆਪਣੇ ਨਾਨਾ ਜੀ ਨੂੰ ਵੇਖਕੇ ਭੱਜ ਕੇ ਪੈਰਾਂ ਤੇ ਸਿਰ ਰੱਖ ਦਿੱਤਾ । ਇਹ ਅਵਤਾਰੀ ਪੁਰਸ਼ਾਂ ਵਿੱਚ ਨਿਮ੍ਰਤਾਈ ਸ਼੍ਰੇਸ਼ਟ ਗੁਣ ਹੁੰਦੇ ਹਨ ।

੧੦. ਕਵੀ ਸਯਾਮ ਜੀ ਕਹਿੰਦੇ ਹਨ ਕਿ ਰਾਜੇ ਉਗ੍ਰਸੈਨ ਨੇ ਆਪਣੇ ਕੋਲ ਸਿੰਘਾਸਣ ਤੇ ਬੈਠਾਲ ਲਿਆ । ਬਾਰਨੀ ਭਾਵ (ਬਾਰ-ਜੁੱਧ, ਨੀ-ਜੁੱਧ ਕਰਾਉਣ ਵਾਲੀ-ਸ਼ਰਾਬ ਜੋ ਸੂਰਮੇ ਤੋਂ ਦਿਲ ਵਧਾ ਕੇ ਜੁੱਧ ਕਰਾਉਣ ਵਾਲੀ ਹੈ ਉਹ ਅੱਗੇ ਲਿਆ ਕੇ ਰੱਖ ਦਿੱਤੀ ਜਿਸ ਨੂੰ ਵੇਖ ਕੇ ਕ੍ਰਿਸ਼ਨ ਜੀ ਨੇ ਪੀਤੀ ਨਹੀਂ ਸਗੋਂ ਹੱਸ ਪਏ ॥੧੯੯੧॥

੧੧. ਸਵੈਯਾ ॥ ਬਲ ਭੱਦਰ ਕਹਿੰਦਾ ਹੈ ਕਿ ਜਿਸ ਵੇਲੇ ਸਾਰੇ ਸੂਰਮੇ ਪੀ ਲੈਂਦੇ ਹਨ ਕਿ ਜਿਸ ਤਰ੍ਹਾਂ ਸ੍ਰੀ ਕ੍ਰਿਸ਼ਨ ਨੇ ਫੌਜ ਦੇ ਵਿਚ ਘੋੜੇ ਮਾਰੇ ਹਾਥੀ ਆਦਿ ਨੂੰ ਕੁਝ ਵੀ ਨਹੀਂ ਸਮਝਿਆ ।

੧੨. ਉਹਨਾਂ ਦੇ ਛਿਨ ਵਿਚ ਪ੍ਰਾਣ ਕੱਢ ਦਿੱਤੇ ਜਿਸ ਦੇ ਤਨ ਵਿਚ ਰਿਸ ਖਾ ਕੇ ਇਕ ਵੀ ਤੀਰ ਮਾਰ ਦਿੱਤਾ । ਬਲ ਭੱਦਰ ਸਿਫਤਾਂ ਕਰਦਾ ਹੈ ਕਿ ਜਿਸ ਤਰ੍ਹਾਂ ਕ੍ਰਿਸ਼ਨ ਨੇ ਬਹਾਦਰੀ ਕੀਤੀ ਹੈ ਇਸੇ ਤਰ੍ਹਾਂ ਪਹਿਲਾਂ ਕਿਸੇ ਨੇ ਨਹੀਂ ਕੀਤੀ ਨਾਂ ਹੀ ਅੱਗੇ ਵਾਸਤੇ ਕਰੇਗਾ ॥੧੯੯੨॥

੧੩. ਦੋਹਰਾ ॥ ਸਭਾ ਦੇ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਬਲ ਭੱਦਰ ਕਹਿੰਦਾ ਹੈ ਇਹ ਬਚਨ । ਉਹ ਬੇਸ਼ੱਕ ਰੱਜ ਕੇ ਸ਼ਰਾਬ ਪੀਵੇ ਜਿਸ ਨੂੰ ਪੀ ਕੇ ਜੋਸ਼ ਨਾਲ ਉਸ ਦੇ ਨੇਤਰ ਲਾਲ ਹੋ ਜਾਣ ॥੧੯੯੩॥

੧੪. ਸਵੈਯਾ ॥ ਉਸ ਨੂੰ ਕੁਛ ਨਾ ਦਿਓ ਸ਼ਰਾਬ ਸਾਰੇ ਸੂਰਮੇ ਪੀ ਲੈਣ ਬੇਸ਼ੱਕ ਇਹ ਬਚਨ ਸੂਰਿਮਆਂ ਨੂੰ ਕਹਿਕੇ ਸੁਣਾਇ । ਜਿਹੜਾ ਸੂਰਮਾ ਜੁੱਧ ਦੇ ਵਿਚ ਜੂਝ ਕੇ ਪਰਾਣ ਦੇ ਦੇਵੇ ਕਿਉਂਕਿ ਜੁੱਧ ਕਰਨਾ ਛੱਤਰੀ ਦਾ ਸ੍ਰੈ ਧਰਮ ਹੈ ।

੧੫. ਕਬੀ ਸਯਾਮ ਜੀ ਕਹਿੰਦੇ ਹਨ ਕਿ ਕੱਚੇ ਭੈੜੇ ਕਰਮ ਕਰਨ ਵਾਸਤੇ ਜੋ ਪੀਂਦੇ ਹਨ ਉਹਨਾਂ ਦੀ ਵੇਦਾਂ ਵਿਚ ਭਿਰਗੁ ਰਿਸ਼ੀ ਜੀ ਨੇ ਸਖਤ ਨਿੰਦਾ ਕੀਤੀ ਹੈ । ਕਵੀ ਰਾਮ ਜੀ ਕਹਿੰਦੇ ਹਨ ਬ੍ਰਹਮਾ ਜੀ ਨੇ ਇਸੇ ਸੋਮ ਰਸ ਨੂੰ ਦੇਵਤੇ ਆਦਿ ਕਿਸੇ ਨੇ ਵੀ ਨਹੀਂ ਛਕਿਆ ॥੧੯੯੪॥

ਨੋਟ—ਇਹ ਕਹਿਣਾ ਕਿ ਬਲ ਭੱਦਰ ਨੇ ਸਰਾਬ ਪੀਕੇ ਨੇਤਰ ਲਾਲ ਕਰ ਲਏ ਜਾਂ ਕ੍ਰਿਸ਼ਨ ਜੀ ਨੇ ਸ਼ਰਾਬ ਪੀਤੀ - ਇਹ ਅਰਥ ਨਾਂ ਬਣਦਾ ਹੈ ਨਾਂ ਢੁਕਦਾ ਹੈ ਸਗੋਂ ਉਲਟ ਜਾਂਦਾ ਹੈ ।

ਦੋਹਰਾ ॥ [1]ਜੈਸੇ ਸੁਖ ਹਰਿਜੂ ਕੀਏ ਤੈਸੇ ਕਰੇ ਨ ਅਉਰ ॥ ਐਸੋ ਅਰਿ ਜਿਤ ਇੰਦ੍ਰ ਸੇ ਰਹਤ ਸੁਰ ਨਿਤ ਪਉਰ ॥੧੮੯੫॥ ਸ੍ਵੈਯਾ ॥ [2]ਰੀਝ ਕੈ ਦਾਨ ਦੀਯੋ ਜਿਨ ਕੰਉ ਤਿਨ ਮਾਗਨਿ ਕੌ ਨ ਕਹੂੰ ਮਨੁ ਕੀਨੋ ॥ ਕੋਪ ਨ ਕਾਹੂ ਸਿਉ ਬੈਨ ਕਹਯੋ ਜੁ ਪੈ ਭੂਲ ਭਰੀ ਚਿਤਕੈ ਹਸ ਦੀਨੋ ॥ [3]ਦੰਡ ਨ ਕਾਹੂ ਲਯੋ ਜਨ ਤੇ ਖਲ ਮਾਰ, ਨ ਤਾ ਕੋ ਕਛੂ ਧਨੁ ਛੀਨੋ ॥ ਜੀਤ ਨ ਜਾਨ ਦਯੋ ਗ੍ਰਹ ਕਉ ਅਰਿ ਸ੍ਰੀ ਬ੍ਰਿਜਰਾਜ ਇਹੈ ਬ੍ਰਤ ਲੀਨੋ ॥੧੮੯੬॥ ਸ੍ਵੈਯਾ ॥ [4]ਜੋ ਭੂਅ ਕੋ ਨਲ ਰਾਜ ਭਏ ਕਬਿ ਸਯਾਮ ਕਹੈ ਸੁਖ ਹਾਥ ਨ ਆਯੋ ॥ ਸੋ ਸੁਖੁ ਭੂਮਿ ਨ ਪਾਯੋ ਤਬੈ ਮੁਰ ਮਾਰ ਜਬੈ ਜਮ ਧਾਮ ਪਠਾਯੋ ॥ [5]ਜੋ ਹਰਿਨਾਕਸ ਭ੍ਰਾਤ ਸਮੇਤ ਭਯੋ ਸੁਪਨੇ ਪ੍ਰਿਥੁਨਾ ਦਰਸਾਯੋ ॥ ਸੋ ਸੁਖ ਕਾਨ੍ਹ ਕੀ ਜੀਤ ਭਏ ਅਪਨੇ ਚਿਤ ਮੈ ਪੁਹਮੀ ਅਤ ਪਾਯੋ ॥੧੮੯੭॥ ਸ੍ਵੈਯਾ ॥ [6]ਜੋਰ ਘਟਾ ਘਨਘੋਰ ਘਨੈ ਜੁਰ ਗਾਜਤ ਹੈ ਕੋਊ ਅਉਰ ਨ ਗਾਜੈ ॥ ਆਯੁਧ ਸੂਰ ਸਜੈ ਅਪਨੇ ਕਰਿ ਆਨਨਿ ਆਯੁਧ ਅੰਗਹਿ ਸਾਜੈ ॥ [7]ਦੁੰਦਭ ਦੁਆਰ ਬਜੈ ਪ੍ਰਭ ਕੇ ਬਿਨ ਬਯਾਹ ਨ ਕਾਹੂ ਕੇ ਦੁਆਰਹਿ ਬਾਜੈ ॥ ਪਾਪ ਨ ਹੋਤ ਕਹੂ ਪੁਰ ਮੈ ਜਿਤ ਹੀ ਕਿਤ ਧਰਮ ਹੀ ਧਰਮ ਬਿਰਾਜੈ ॥੧੮੯੮॥ ਦੋਹਰਾ ॥[8] ਕ੍ਰਿਸਨ ਜੁਧੁ ਜੋ ਹਉ ਕਹਯੋ ਅਤਿਹੀ ਸੰਗਿ ਸਨੇਹ ॥ ਜਿਹ ਲਾਲਚ ਇਹ ਮੈ ਰਚਯੋ ਮੋਹਿ ਵਹੈ ਬਰੁ ਦੇਹਿ ॥੧੮੯੯॥ ਸ੍ਵੈਯਾ ॥ [9]ਹੇ ਰਵਿ ਹੇ ਸਸਿ ਹੇ ਕਰੁਨਾਨਿਧ; ਮੇਰੀ ਅਬੈ ਬਿਨਤੀ ਸੁਨਿ ਲੀਜੈ ॥ ਅਉਰ ਨ ਮਾਂਗਤ ਹਉ ਤੁਮ ਤੇ ਕਛੁ; ਚਾਹਤ ਹਉ ਚਿਤ ਮੈ ਸੋਈ ਕੀਜੈ ॥ ਸਸਤ੍ਰਨ ਸਿਉ ਅਤਿ ਹੀ ਰਨ ਭੀਤਰ; ਜੂਝ ਮਰੋ ਕਹਿ ਸਾਚ ਪਤੀਜੈ ॥ ਸੰਤ ਸਹਾਇ ਸਦਾ ਜਗ ਮਾਇ; ਕ੍ਰਿਪਾ ਕਰਿ ਸਯਾਮ ਇਹੈ ਬਰੁ ਦੀਜੈ ॥੧੯੦੦॥ [10]ਜਉ ਕਿਛੁ ਇੱਛ ਕਰੋ ਧਨ ਕੀ; ਤਉ ਚਲਯੋ ਧਨੁ ਦੇਸਨ ਦੇਸ ਤੇ ਆਵੈ ॥ ਅਉ ਸਬ ਰਿੱਧਨ ਸਿੱਧਨ ਪੈ; ਹਮਰੋ ਨਹੀ ਨੈਕੁ ਹੀਯਾ ਲਲਚਾਵੈ ॥ [11]ਅਉਰ ਸੁਨੋ, ਕਛੁ ਜੋਗ ਬਿਖੈ ਕਹਿ; ਕਉਨ ਇਤੋ ਤਪਕੈ ਤਨੁ ਤਾਵੈ ॥ ਜੂਝ ਮਰੋ ਰਨ ਮੈ ਤਜਿ ਭੈ; ਤੁਮ ਤੇ ਪ੍ਰਭ ਸਯਾਮ ਇਹੈ ਬਰੁ ਪਾਵੈ ॥੧੯੦੧॥ [12]ਪੂਰ ਰਹਯੋ ਸਿਗਰੇ ਜਗ ਮੈ ਅਬ ਲਉ ਹਰਿ ਕੋ ਜਸੁ ਲੋਕ ਸੁ ਗਾਵੈ ॥ ਸਿੱਧ ਮੁਨੀਸੁਰ ਈਸੁਰ ਬ੍ਰਹਮ ਅਜੌ ਬਲ ਕੌ ਗੁਨ ਬਯਾਸ ਸੁਨਾਵੈ ॥ [13]ਅਤ੍ਰ ਪਰਾਸੁਰ ਨਾਰਦ ਸਾਰਸ ਸ੍ਰੀ ਸੁਚ ਸੇਸ ਨ ਅੰਤਹ ਪਾਵੈ ॥ ਤਾ ਕੋ ਕਬਿੱਤਨ ਮੈ ਕਬਿ ਸਯਾਮ ਕਹਯੋ ਕਹਿਕੈ ਕਬਿ ਕਉਨ ਰਿਝਾਵੈ ॥੧੯੦੨॥

[14]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ, ਕ੍ਰਿਸਨਾਵਤਾਰੇ ਜੁੱਧ ਪ੍ਰਬੰਧੇ, ਨ੍ਰਿਪ ਜਰਾਸਿੰਧ ਕੋ ਪਕਰ ਕਰ ਛੋਰ ਦੀਬੋ ਸਮਾਪਤ ॥

੧. ਦੋਹਰਾ ॥ ਜਿਹੋ ਜਿਹੇ ਸੁਖ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਸੰਤਾਂ ਭਗਤਾਂ ਲਈ ਪੈਦਾ ਕੀਤੇ ਹਨ ਇਹੋ ਜਿਹੇ ਹੋਰ ਕੋਈ ਨਹੀਂ ਕਰ ਸਕਿਆ ਨਾਂ ਕਰ ਸਕਦਾ ਹੈ ਕਈ ਹੋਰ ਕ੍ਰਿਸ਼ਨ ਨੇ ਇਹੋ ਜਿਹੇ ਵੈਰੀ ਮਾਰੇ ਤੇ ਜਿੱਤੇ ਹਨ ਜਿਨ੍ਹਾਂ ਕੋਲੋਂ ਡਰ ਕੇ ਇੰਦ੍ਰ ਜਿਹੇ ਸੂਰਮੇ ਰੋਜ ਕ੍ਰਿਸ਼ਨ ਦੇ ਦਰ ਅੱਗੇ ਖੜੇ ਰਹਿੰਦੇ ਸਨ ॥੧੮੯੫॥

੨. ਸਵੈਯਾ ॥ ਗੁਰਦੇਵ ਜੀ ਕ੍ਰਿਸ਼ਨ ਜੀ ਦੇ ਸ਼ੁਭ ਗੁਣ ਦੱਸਦੇ ਹਨ, ਕਿ ਕ੍ਰਿਸ਼ਨ ਨੇ ਸੁਦਾਮੇ ਵਾਂਗ ਜਿਸਨੂੰ ਦਾਨ ਦਿੱਤਾ ਹੈ ਉਨ੍ਹਾਂ ਦੇ ਮਨ ਨੇ ਫੇਰ ਕਿਸੇ ਕੋਲੋਂ ਮੰਗਣ ਦੀ ਇੱਛਾ ਨਹੀਂ ਕੀਤੀ। ਕਦੇ ਕਿਸੇ ਨੂੰ ਗੁੱਸੇ ਹੋ ਕੇ ਗੱਲ ਨਹੀਂ ਕਹੀ, ਜੇ ਕਿਸੇ ਕੋਲੋਂ ਭੁੱਲ ਹੋ ਗਈ ਤਾਂ ਅੱਗੋਂ ਚਿੱਤ ਵਿਚ ਹੱਸ ਦਿੱਤਾ ।

੩. ਭੁੱਲ ਕੇ ਕਸੂਰ ਹੋ ਜਾਣ ਵਾਲੇ ਨੂੰ ਦੰਡ ਨਹੀਂ ਦਿੱਤਾ- ਅਰ ਨਾਂ ਹੀ ਜੁੱਧ ਵਿਚ ਮਾਰਕੇ ਕਿਸੇ ਦਾ ਧਨ ਖੋਹਿਆ ਹੈ । ਕਿਸੇ ਵੈਰੀ ਨੂੰ ਮੁਕਾਬਲੇ ਵਿਚ ਜਿਉਂਦਾ ਘਰ ਨਹੀਂ ਜਾਣ ਦਿੱਤਾ ਸ੍ਰੀ ਕ੍ਰਿਸ਼ਨ ਜੀ ਨੇ ਇਹ ਪ੍ਰਣ ਕੀਤਾ ਹੋਇਆ ਸੀ ॥੧੮੯੬॥

੪. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਕਿ ਰਾਜਾ ਨਲ ਬੜਾ ਧਰਮੀ ਸੀ ਪਰ ਪ੍ਰਿਥਵੀ ਨੂੰ ਇਹ ਸੁੱਖ ਉਸ ਵੇਲੇ ਵੀ ਹੱਥ ਨਹੀਂ ਸੀ ਲੱਗਾ । ਭੂਮ (ਧਰਤੀ) ਨੇ ਉਸ ਵੇਲੇ ਵੀ ਇਹੋ ਜਿਹਾ ਸੁਖ ਹਾਸਲ ਨਹੀਂ ਸੀ ਕੀਤਾ ਜਦੋਂ ਸ੍ਰੀ ਵਿਸ਼ਨੂੰ ਜੀ ਨੇ ਮੁਰ ਦੈਂਤ ਨੂੰ ਮਾਰ ਕੇ ਜਮਲੋਕ ਨੂੰ ਭੇਜ ਦਿੱਤਾ ਸੀ।

੫. ਜਦੋਂ ਨਰ ਸਿੰਘ ਰੂਪ ਧਾਰਨ ਕਰਕੇ ਹਰਿ ਜੀ ਨੇ ਹਰਨਾਕਸ਼ ਦੈਂਤ ਨੂੰ ਉਸ ਦੇ ਭਾਈ ਹਰਨ ਕਸਪ ਸਮੇਤ ਮਾਰਿਆ ਸੀ ਉਸ ਵੇਲੇ ਵੀ ਇਹੋ ਜਿਹਾ ਸੁਖ ਸੁਪਨੇ ਵਿਚ ਧਰਤੀ ਨੂੰ ਨਹੀਂ ਦਿਸਿਆ ਜਿਸ ਸੁਖ ਨੂੰ ਧਰਤੀ ਨੇ ਚਿਤ ਵਿਚ ਬਹੁਤ ਪ੍ਰਾਪਤ ਕੀਤਾ ਹੈ ਕਾਨ੍ਹ ਦੀ ਜਿੱਤ ਨਾਲ ਅੱਜ ਦੇ ਸ਼ੁਭ ਦਿਹਾੜੇ ਤੇ ॥੧੮੯੭॥

੬. ਸਵੈਯਾ ॥ ਕ੍ਰਿਸ਼ਨ ਜੀ ਦੀ ਜਿੱਤ ਤੋਂ ਬਾਅਦ ਦੀ ਉਪਮਾ ਗੁਰਦੇਵ ਦੱਸਦੇ ਹਨ ਕਿ ਜਿਸ ਵੇਲੇ ਬੱਦਲਾਂ ਦੀ ਕਾਲੀ ਘਟ ਜੁੜ ਕੇ ਗੂਜਦੀ ਹੈ ਉਸ ਤਰ੍ਹਾਂ ਹੋਰ ਕੋਈ ਨਹੀਂ ਗਰਜਦਾ। ਜਿਸ ਤਰ੍ਹਾਂ ਸੂਰਮਾਂ ਜੁੱਧ ਸਮੇਂ ਆਪਣੇ ਹੱਥ ਵਿਚ ਸ਼ਸ਼ਤਰ ਸਜਾਉਂਦਾ ਹੈ•ਉਵੇਂ ਹੋਰ ਕੋਈ ਆਮ ਨਹੀਂ ਸਜਾਉਂਦਾ।

੭. ਜਿਹੜਾ ਢੋਲ (ਨੌਬਤ) ਰਾਜੇ ਮਹਾਂ ਰਾਜਿਆਂ ਦੇ ਦਰ ਤੇ ਵੱਜਦਾ ਹੈ ਉਹ ਢੋਲ ਵਿਆਹਾਂ ਤੋਂ ਬਿਨਾਂ ਹੋਰ ਕਿਸੇ ਦੇ ਦਰ ਤੇ ਨਹੀਂ ਵੱਜਦਾ । ਇਸੇ ਤਰ੍ਹਾਂ ਕ੍ਰਿਸ਼ਨ ਜੀ ਦੇ ਪ੍ਰਤਾਪ ਕਰਕੇ ਕਿਤੇ ਪਾਪ ਨਹੀਂ ਸੀ ਹੁੰਦਾ ਪੁਰੀ ਦੇ ਵਿਚ ਜਿਧਰ-ਕਿਧਰ ਧਰਮ ਹੀ ਧਰਮ ਹੋ ਰਿਹਾ ਸੀ ॥੧੮੯੮॥

ਦੋਹਰਾ ॥ ਹੇ ਪ੍ਰਵਦਗਾਰ ਮੈਂ ਜੋ ਇਹ ਕ੍ਰਿਸ਼ਨ ਜੀ ਦੇ ਜੁੱਧ ਦਾ ਪ੍ਰਸੰਗ ਬਹੁਤ ਹੀ ਲਗਨ ਤੇ ਉਤਸ਼ਾਹ ਨਾਲ ਕਹਿਆ ਹੈ । ਜਿਸ ਲਾਲਚ (ਲੋਭ) ਨਾਲ ਮੈਂ ਇਹ ਰਚਨਾ ਕੀਤੀ ਹੈ ਮੇਰੀ ਉਸ ਅਭਿਲਾਖਾ ਨੂੰ ਪੂਰੀ ਕਰਨ ਵਾਲਾ ਮੈਨੂੰ ਵਰ ਦੇਹਿ ॥੧੮੯੯॥

ਨੋਟ - ਉਹ ਸ੍ਰੀ ਦਸ਼ਮੇਸ਼ ਗੁਰੂ ਜੀ ਦੀ ਮੰਗ ਕੀ ਹੈ ? ਉਹ ਅੱਗੇ ਦੱਸਦੇ ਹਨ:—

੮. ਸਵੈਯਾ ॥ ਹੇ ਮੇਰੇ ਸੂਰਜ, ਹੇ ਮੇਰੇ ਚੰਦ੍ਰਵਾਂ, ਹੇ ਕ੍ਰਿਪਾ ਦੇ ਸਾਗਰ ਮੇਰੀ ਤੁਸੀਂ ਇਹ ਬੇਨਤੀ ਸੁਣ ਲਵੋ । ਹੋਰ ਮੈਂ ਕੋਈ ਦੁਨੀਆਂ ਭਰ ਦਾ ਪਦਾਰਥ ਨਹੀਂ ਮੰਗਦਾ ਤੁਹਾਡੇ ਕੋਲੋਂ ਜੋ ਮੈਂ ਚਿਤ ਵਿਚ ਚਾਹ ਰਖਦਾ ਹਾਂ ਬਸ ਉਹੋ ਕੁਝ ਕਰ ਦਿਓ। ਉਹ ਕੀ ਹੈ ? ਉੱਤਰ:—

੯. ਘੋਰ ਜੁੱਧ ਜਿਸ ਤਰ੍ਹਾਂ ਦਾ ਕ੍ਰਿਸ਼ਨ ਨੇ ਕੀਤਾ ਹੈ ਇਹੋ ਜਿਹੇ ਜੁੱਧ ਨੂੰ ਬਹਾਦਰੀ ਨਾਲ ਕਰਦੇ ਹੋਇ ਇਹ ਜੁੱਧ ਭੂਮੀ ਦੇ ਵਿਚ ਬਹਾਦਰੀ ਨਾਲ ਜੁੱਧ ਕਰਦਾ ਹੋਇਆ ਸ਼ਸ਼ਤਰਾਂ ਦੇ ਨਾਲ ਜੁੱਧ ਕਰਕੇ ਮਰਾਂ, ਸ਼ਹੀਦੀ ਪ੍ਰਾਪਤ ਕਰਾਂ ਇਸ ਗੱਲ ਨੂੰ ਝੂਠ ਨਾ ਮੰਨੋ ਮੇਰੇ ਦਿਲ ਦੀ ਸੱਚੀ ਗੱਲ ਸਮਝੋ । ਹੇ ਸੰਤਾਂ ਦੀ ਸਹਾਇਤਾ ਕਰਨ ਵਾਲੀ ਆਦਿ ਸ਼ਕਤੀ ਗੁਰਦੇਵ ਮਾਤਾ ਆਪਣੀ ਕ੍ਰਿਪਾ ਕਰਕੇ ਮੈਂ ਸਯਾਮ ਕਵੀ ਨੂੰ ਬਸ ਇਹੋ ਵਰ ਦੇ ਦਿਓ ॥੧੯੦੦॥ ਕਿਉਂਕਿ—

੧੦. ਜੇ ਮੈਨੂੰ ਧੰਨ ਦੀ ਇੱਛਾ ਹੋਵੇ ਤਾਂ ਉਹ ਤਾਂ ਸੰਗਤਾਂ ਦੇਸ਼ ਬਦੇਸ਼ ਤੋਂ ਲੈ ਕੇ ਆਜਾਦੀਆਂ ਹਨ । ਹੋਰ ਰਿਧੀਆਂ ਸਿਧੀਆਂ ਵੱਲ ਮੇਰਾ ਜਰਾ ਵੀ ਹਿਰਦਾ ਦਿਲ ਚਾਹ ਨਹੀਂ ਕਰਦਾ ਮੈਨੂੰ ਇਹਨਾਂ ਦਾ ਕੋਈ ਲਾਲਚ ਨਹੀਂ ।

੧੧. ਹੋਰ ਮੇਰੀ ਗੱਲ ਸੁਣ ਲਵੋ, ਜੋ ਕਹੋ ਜੋਗ ਦੀ ਗੱਲ ਸੋ ਕੌਣ ਇਸ ਤਪ ਵਿਚ ਸਰੀਰ ਨੂੰ ਸਾੜੇ । ਸਾਰੇ ਡਰ ਭੈ ਛੱਡਕੇ ਜੁੱਧ ਦੇ ਵਿਚ ਜੁੱਧ ਕਰਕੇ ਸ਼ਹੀਦ ਹੋ ਜਾਵਾਂ । ਹੇ ਆਦਿ ਸ਼ਕਤੀ ! ਤੇਰੇ ਕੋਲੋਂ ਮੈਂ ਸਯਾਮ ਇਹੋ ਵਰ ਮੰਗਦਾ ਹਾਂ ॥੧੯੦੧॥

੧੨. ਉਸ ਹਰੀ ਦਾ ਜਸ ਹੁਣ ਤੱਕ ਭਰਪੂਰ ਸਾਰੇ ਜਗਤ ਵਿਚ ਹੋ ਰਿਹਾ ਹੈ ਜਿਸ ਨੂੰ ਸਾਰੇ ਲੋਕ ਗਾਉਂਦੇ ਹਨ । ਸਿੱਧ ਲੋਕ ਰਿਸ਼ੀ ਮੁਨੀ, ਈਸ਼ੁਰ-ਸ਼ਿਜੀ, ਬ੍ਰਹਮਾ ਤੱਕ ਅੱਜ ਤੱਕ ਉਸ ਦੇ ਬਲ ਦੇ ਗੁਣ ਗਾਉਂਦੇ ਹਨ ਰਿਸ਼ੀ ਬੇਦ ਬਯਾਸ ਨੇ ਕਹਿ ਕੇ ਪੁਰਾਣਾਂ ਵਿਚ ਸੁਣਾਇਆ ਹੈ ।

੧੩. ਅਤੇ ਰਿਸ਼ੀ, ਨਾਰਦ, ਸਾਰਦਾ ਦੇਵੀ ਸ੍ਰੀ ਲਛਮੀ ਤੇ ਸ਼ੇਸ਼ ਨਾਗ ਵੀ ਉਸ ਦਾ ਅੰਤ ਨਹੀਂ ਪਾ ਸਕੇ । ਜਿਸ ਨੂੰ ਕਵੀ ਸਯਾਮ ਜੀ ਨੇ ਕਬਿੱਤਾਂ ਦੇ ਵਿਚ ਕਿਹਾ ਹੈ ਪਰ ਕਹਿ ਕੇ ਉਸ ਨੂੰ ਕੌਣ ਪ੍ਰਸੰਨ ਕਰ ਸਕਦਾ ਹੈ ? ਉਹ ਤਾਂ ਬਿਅੰਤ ਪ੍ਰਭੂ ਹੈ, ਅਗਮ ਹੈ, ਅਗਾਧ ਹੈ ॥੧੯੦੨॥

੧੪. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨ ਅਵਤਾਰ ਦਾ ਜੁੱਧ ਪ੍ਰਬੰਧ ਰਾਜਾ ਜਰਾ ਸਿੰਧ ਨੂੰ ਪਕੜਕੇ ਛੋਡ ਦੇਣ ਦਾ ਪਕਰਣ ਸਮਾਪਤ ਹੁੰਦਾ ਹੈ ।

[1]ਅਥ ਕਾਲ ਜਮਨ[ੳ] ਕੋ ਲੇ ਜਰਾਸਿੰਧ ਫਿਰ ਆਏ ॥ ਸ੍ਵੈਯਾ ॥

[2]ਭੂਪ ਸੁ ਦੁੱਖਅਤ ਹੁਇ ਅਤਿਹੀ ਅਪਨੇ ਲਿਖ ਮਿਤ੍ਰ ਕਉ ਪਾਤੀ ਪਠਾਈ ॥ ਸੈਨ ਹਨ੍ਯੋ ਹਮਰੋ ਜਦੁਨੰਦਨ ਛੋਰ ਦਯੋ ਮੁਹਿ ਕੈ ਕਰੁਨਾਈ ॥ [3]ਬਾਚਤ ਪਾਤੀ ਚੜੋ ਤੁਮ ਹੂ, ਇਤ ਆਵਤ ਹਉ ਸਬ ਸੈਨ ਬੁਲਾਈ ॥ ਐਸੀ ਦਸਾ ਸੁਨਿ ਮਿਤ੍ਰਹ ਕੀ ਤਬ ਕੀਨੀ ਹੈ ਕਾਲਜਮੱਨ ਚੜਾਈ ॥੧੯੦੩॥ ਸ੍ਵੈਯਾ ॥ [4]ਸੈਨ ਕੀਯੋ ਇਕਠੋ ਅਪਨੇ, ਜਿਹ ਸੈਨਹਿ ਕੋ ਕਛੁ ਪਾਰ ਨ ਪੱਈਯੈ ॥ ਬੋਲ ਉਠੇ ਕਈ ਕੋਟ ਬਲੀ ਜਬ ਏਕ ਕੋ ਲੈਕਰ ਨਾਮ ਬੁਲੱਈਯੈ ॥ [5]ਦੁੰਦਭ ਕੋਟ ਬਜੈ, ਤਿਨਕੀ ਧੁਨਿ ਸੋ ਤਿਨ ਕੀ ਧੁਨਿ ਨਾ ਸੁਨਿ ਪੱਈਯੈ ॥ ਐਸੇ ਕਹਾ, ਸਭ ਹਯਾਂ ਨ ਟਿਕੋ ਪਲਿ; ਸ੍ਯਾਮ ਹੀ ਸੋ ਚਲਿ ਜੁਧੁ ਮਚੱਈਯੈ ॥੧੯੦੪॥ ਦੋਹਰਾ ॥ [6]ਕਾਲਨੇਮ ਆਯੋ ਪ੍ਰਬਲ ਏਤੋ ਸੈਨ ਬਢਾਇ ॥ ਬਨ ਪਤ੍ਰਨ ਕੋਊ ਗਨ ਸਕੈ ਉਨੇ ਨ ਗਨਬੋ ਜਾਇ ॥੧੯੦੫॥ ਸ੍ਵੈਯਾ ॥[7] ਡੇਰੋ ਪਰੈ ਤਿਨ ਕੋ ਜੁ ਜਹਾਂ; ਲਘ ਘੋਰਨ ਕੀ ਨਦੀਆ ਉਠ ਧਾਵੈ ॥ ਤੇਜ ਚਲੇ ਹਹਰਾਟ ਕੀਏ; ਅਤਿ ਹੀ ਚਿਤ ਸੱਤ੍ਰਨ ਕੇ ਡਰੁ ਪਾਵੈ ॥ [8]ਪਾਰਸੀ ਬੋਲ ਮਲੇਛ ਕਹੈ ਰਨ ਤੇ ਟਰਿ ਕੈ ਪਗੁ ਏਕ ਨ ਆਵੈ ॥ ਸ੍ਯਾਮ ਜੂ ਕੋ ਟੁਕ ਹੇਰਿ ਕਹੈ ਸਰ ਏਕ ਹੀ ਸਉ ਜਮਲੋਕ ਪਠਾਵੈ ॥੧੯੦੬॥ ਸ੍ਵੈਯਾ ॥ [9]ਅਗਨੇ* ਇਤ ਕੋਪ ਮਲੇਛ ਚੜੇ ਉਤ ਸਿੰਧਜਰਾ ਬਹੁ ਲੈ ਦਲੁ ਆਯੋ ॥ ਪਤ੍ਰ ਸਕੈ ਬਨ ਕੈ ਗਨ ਕੈ ਕੋਊ; ਜਾ ਤਿਨ ਕੋ ਕਛੁ ਪਾਰ ਨ ਪਾਯੋ ॥ [10]ਬ੍ਰਿਜ ਨਾਇਕ ਬਾਰੁਨੀ ਪੀਤੋ ਹੁਤੋ ਤਹਹੀ ਤਿਨ ਦੂਤਨ ਜਾਇ ਸੁਨਾਯੋ ॥ ਅਉਰ ਜੁ ਹੈ ਡਰੁ ਪ੍ਰਾਨ ਤਜੈ; ਇਤ ਸ੍ਰੀ ਜਦੁਬੀਰ ਮਹਾਂ ਸੁਖੁ ਪਾਯੋ ॥੧੯੦੭॥ ਸ੍ਵੈਯਾ ॥ [11]ਇਤ ਕੋਪ ਮਲੇਛ ਚੜੇ [1]ਅਗਨੇ ਉਤ ਆਯੋ ਲੈ ਸਿੰਧ ਜਰਾ ਦਲ ਭਾਰੋ ॥ ਆਵਤ ਹੈ ਗਜਰਾਜ ਬਨੇ ਮਨੋ ਆਵਤ ਹੈ ਉਮਡ੍ਯੋ ਘਨ ਕਾਰੋ ॥ [12]ਸ੍ਯਾਮ ਹਲੀ ਮਥੁਰਾ ਹੀ ਕੇ ਭੀਤਰ ਘੇਰ ਲਏ ਜਸ ਸਯਾਮ ਉਚਾਰੋ ॥ ਸੇਰ ਬਡੇ ਦੋਊ ਘੇਰ ਲਏ ਬਹੁ ਬੀਰਨ ਕੇ ਮਨੋ ਕੈ ਕਰਿ ਬਾਰੋ ॥੧੯੦੮॥ ਸ੍ਵੈਯਾ ॥ [13]ਕਾਨ੍ਹ ਹਲੀ ਸਭ ਸਸਤ੍ਰ ਸੰਭਾਰ ਕੈ ਕ੍ਰੋਧ ਘਨੋ ਚਿਤ ਬੀਚ ਬਿਚਾਰ੍ਯੋ ॥ ਸੈਨ ਮਲੇਛਨ ਕੋ ਜਹ ਥੋ ਤਿਹ ਓਰਹੀ ਸ੍ਯਾਮ ਭਨੈ ਪਗ ਧਾਰ੍ਯੋ ॥ [14]ਪ੍ਰਾਨ ਕੀਏ ਬਿਨ ਬੀਰ ਘਨੇ ਘਨ ਘਾਇਲ ਕੈ ਘਨੁ ਸੂਰਨ ਡਾਰ੍ਯੋ ॥ ਨੈਕ ਸੰਭਾਰ ਰਹੀ ਨ ਤਿਨੈ ਇਹ ਭਾਂਤਿ ਸੋ ਸ੍ਯਾਮ ਜੂ ਯੌ ਦਲੁ ਮਾਰ੍ਯੋ ॥੧੯੦੯॥ [15]ਏਕ ਪਰੇ ਭਟ ਘਾਇਲ ਹੁਇ ਧਰ ਏਕ ਪਰੇ ਬਿਨ ਪ੍ਰਾਨ ਹੀ ਮਾਰੇ ॥ ਪਾਇ ਪਰੇ ਤਿਨਕੇ ਸੁ ਕਟੇ ਕਹੂੰ ਹਾਥ

---

* "ਅ" ਅਗੇਤਰ ਲਾ ਕੇ "ਅ-ਗਨੇ" (ਬੋਲੋ) ਭਾਵ ਗਿਣਤੀ ਤੋਂ ਰਹਿਤ ਅਣਗਿਣਤ ।

ੳ. ਕਾਲ ਜਮਨ/ ਕਾਲ ਜਮੁਨ / ਕਾਲ ਜਮੰਨ (ਗੋਪਾਲੀ - ਅਪਸਰਾ ਦੇ ਉਦਰ ਤੋਂ (ਗਰਗਾਚ) ਮੁਨੀ ਦਾ ਪੁਤ੍ਰ ਸੀ ਜਿਸਦਾ ਰੰਗ ਕਾਲਾ ਸੀ ਅਤੇ ਇਹ ਜਰਾ ਸਿੰਧ ਦਾ ਮਿੱਤ੍ਰ ਸੀ ।

੧. ਰਾਜਾ ਜਰਾ ਸਿੰਧ ਉਸ ਵੇਲੇ ਮਾਫੀ ਮੰਗ ਕੇ ਜਾਨ ਬਚਾ ਕੇ ਲੈ ਗਿਆ ਪਰ ਅੰਦਰ ਦੀ ਧੁਕ-ਧੁਕੀ ਨਾ ਹਟੀ -ਕਾਲ ਜਮਨ ਨੂੰ ਨਾਲ ਲੈ ਕੇ ਫੇਰ ਜੁੱਧ ਕਰਨ ਲਈ ਆ ਗਿਆ ॥

੨. ਸਵੈਯਾ ॥ ਰਾਜੇ ਜਰਾ ਸਿੰਧ ਨੇ ਘਰ ਜਾ ਕੇ ਆਪਣੇ ਮਨ ਵਿਚ ਬਹੁਤ ਦੁੱਖ ਮੰਨ ਕੇ ਉਸ ਨੇ ਆਪਣੇ ਮਿੱਤਰ ਕਾਲ ਜਮਨ ਨੂੰ ਚਿੱਠੀ ਲਿਖ ਕੇ ਭੇਜ ਦਿੱਤੀ। ਜਿਸ ਵਿਚ ਲਿਖਿਆ ਸੀ ਕਿ ਐ ਮਿੱਤਰ ! ਮੇਰੀ ਸਾਰੀ ਸੈਨਾ ਕ੍ਰਿਸ਼ਨ ਨੇ ਮਾਰ ਦਿੱਤੀ ਹੈ। ਮੈਨੂੰ ਮਾਰਨ ਤੋਂ ਉਸ ਨੇ ਇਸ ਲਈ ਛੱਡ ਦਿੱਤਾ ਹੈ ਕਿ ਰਹਿਮ ਆ ਗਿਆ ਸੀ।

੩. ਮੇਰੀ ਇਹ ਪੱਤ੍ਰਕਾ ਪੜ੍ਹਕੇ ਤੁਸੀਂ ਚੜ੍ਹਾਈ ਕਰ ਦਿਓ, ਸਾਰੀ ਸੈਨਾ ਨੂੰ ਬੁਲਾ ਕੇ ਇਥੇ ਆ ਜਾਓ। ਕਾਲ ਜਮਨ ਨੇ ਆਪਣੇ ਮਿੱਤਰ ਦੀ ਇਹੋ ਜਿਹੀ ਹਾਲਤ ਵੇਖ ਕੇ ਸੁਣ ਕੇ ਚੜ੍ਹਾਈ ਕਰ ਦਿੱਤੀ ॥੧੯੦੩॥

੪. ਸਵੈਯਾ ॥ ਕਾਲ ਜਮਨ ਨੇ ਇਤਨੀ ਸੈਨਾ ਇਕ ਥਾਂਉਂ ਇਕੱਠੀ ਕਰ ਲਈ ਜਿਸ ਦੀ ਗਿਣਤੀ ਨਹੀਂ ਹੋ ਸਕਦੀ ਜੇ ਕਿਤੇ ਇੱਕ ਜੋਧੇ ਨੂੰ ਬੁਲਾਉਂਦਾ ਹੈ ਤਾਂ ਉਸ ਨਾਮ ਦੇ ਕਈ ਕ੍ਰੋੜ ਸੂਰਮੇ ਬੋਲ ਪੈਂਦੇ ਹਨ ਜਿਨ੍ਹਾਂ ਦਾ ਉਹੀ ਨਾਮ ਹੁੰਦਾ ਹੈ।

੫. ਕ੍ਰੋੜਾਂ ਧੌਂਸੇ ਵੱਜਦੇ ਹਨ ਜੋ ਉਹਨਾਂ ਦੀ ਆਵਾਜ ਵਿਚ ਉਹਨਾਂ ਦੀ ਆਵਾਜ ਮਿਲ ਜਾਂਦੀ ਹੈ। ਐਉਂ ਜਾਪਦਾ ਹੈ ਜਿਵੇਂ ਇਕੋ ਆਵਾਜ ਹੁੰਦੀ ਹੈ ਉਹਨਾਂ ਨੂੰ ਇਸ ਤਰ੍ਹਾਂ ਕਹਿ ਦਿੱਤਾ ਹੈ ਕਿ ਹੁਣ ਐਥੇ ਇਕ ਪਲ ਨਾ ਰੁਕੋ ਜਾ ਕੇ ਕ੍ਰਿਸ਼ਨ ਦੇ ਨਾਲ ਜੁੱਧ ਕਰੋ ॥੧੯੦੪॥

੬. ਦੋਹਰਾ ॥ ਕਾਲ ਜਮਨ ਦਾ ਸੈਨਾ ਪਤੀ ਕਾਲ ਨੇਮ ਇਤਨਾ ਬੇਅੰਤ ਬਲ ਦੀ ਸੈਨਾ ਲੈ ਕੇ ਆ ਗਿਆ। ਬਣ ਦੇ ਪੱਤੇ ਤਾਂ ਕੋਈ ਗਿਣ ਸਕਦਾ ਹੈ ਪਰ ਉਹਨਾਂ ਦੀ ਫੌਜ ਨਹੀਂ ਗਿਣੀ ਜਾ ਸਕਦੀ ॥੧੯੦੫॥

੭. ਸਵੈਯਾ ॥ ਜਿਥੇ ਆ ਕੇ ਪੜਾਉ ਕਰਦੇ ਹਨ ਉਥੇ ਘੋੜਿਆਂ ਦੇ ਪਿਸ਼ਾਬ ਦੀ ਨਦੀ ਬਹਿ ਤੁਰਦੀ ਹੈ। ਜਿਸ ਵੇਲੇ ਤੇਜ ਦੌੜਦੇ ਹਨ ਤਾਂ ਉਹਨਾਂ ਦੇ ਪੌੜਾਂ ਦੇ ਟਾਪਾਂ ਦੀ ਆਵਾਜ ਨੂੰ ਸੁਣ ਕੇ ਵੈਰੀਆਂ ਦੇ ਚਿੱਤ ਦਹਿਲ ਪੈਂਦੇ ਹਨ।

੮. ਉਹ ਮਲੇਛ ਫਾਰਸੀ ਬੋਲੀ ਬੋਲਦੇ ਹਨ ਜਿਹੜੇ ਜੁੱਧ ਵਿਚੋਂ ਇਕ ਪੈਰ ਪਿਛੇ ਮੁੜਕੇ ਨਹੀਂ ਆਉਂਦੇ ਕਹਿੰਦੇ ਹਨ ਕਿ ਕ੍ਰਿਸ਼ਨ ਇਕ ਵਾਰੀ ਦਿਖ ਜਾਵੇ ਸਈ ਇਕੋ ਤੀਰ ਮਾਰਕੇ ਜਮਲੋਕ ਭੇਜ ਦਿਆਂਗੇ ॥੧੯੦੬॥

੯. ਸਵੈਯਾ ॥ ਅਣਗਿਣਤ ਇਸ ਪਾਸਿਓਂ ਮਲੇਛ ਚੜ੍ਹ ਪਏ ਹਨ ਕ੍ਰੋਧ ਕਰਕੇ, ਉਧਰ ਜਰਾ ਸਿੰਧ ਬਹੁਤ ਸਾਰਾ ਦਲ ਲੈ ਕੇ ਆ ਗਿਆ ਰੁੱਖਾਂ ਦੇ ਪੱਤੇ ਸਾਰੇ ਬਣ ਦੇ ਕੋਈ ਗਿਣ ਲਵੇ ਤਾਂ ਗਿਣ ਲਵੇ ਪਰ ਉਨ੍ਹਾਂ ਦੀ ਸੈਨਾ ਦਾ ਕੋਈ ਪਾਰਾ ਵਾਰ ਨਹੀਂ ਪਾ ਸਕਦਾ।

੧੦. ਕ੍ਰਿਸ਼ਨ ਜੀ ਸ਼ਰਾਬ ਪੀ ਰਹੇ ਸਨ ਜਦ ਸੂਹੀਏ ਨੇ ਜਾ ਕੇ ਇਹ ਖਬਰ ਸੁਣਾਈ। ਜੇ ਕੋਈ ਹੋਰ ਹੁੰਦਾ ਤਾਂ ਇਹ ਖਬਰ ਸੁਣਕੇ ਹੀ ਡਰਕੇ ਪ੍ਰਾਣ ਛੱਡ ਦਿੰਦਾ ਪਰ ਸ੍ਰੀ ਕ੍ਰਿਸ਼ਨ ਜੀ ਬੜੇ ਖੁਸ਼ੀ ਹੋਏ ਵੈਰੀ ਫੌਜ ਦਾ ਆਗਮਨ ਸੁਣ ਕੇ ਕਿਉਂਕਿ ਪਾਪੀਆਂ ਦਾ ਖਾਤਮਾ ਹੋਵੇਗਾ ॥੧੯੦੭॥

੧੧. ਸਵੈਯਾ ॥ ਇਧਰੋਂ ਗੁੱਸੇ ਵਿਚ ਆਏ ਹੋਏ ਮਲੇਛ ਅਣ ਗਿਣਤ ਚੜ੍ਹਕੇ ਆ ਗਏ, ਉਧਰ ਜਰਾ ਸਿੰਧ ਭਾਰੀ ਦਲ ਲੈ ਕੇ ਆ ਗਿਆ। ਜਿਸ ਦੇ ਵਿਚ ਬੜੇ ਹਾਥੀ ਆ ਰਹੇ ਹਨ ਜੋ ਐਉਂ ਜਾਪਦੇ ਨੇ ਕਿ ਕਾਲੇ-ਕਾਲੇ ਬੱਦਲਾਂ ਦੀ ਘਟਾ ਉਮਡ ਕੇ ਆ ਰਹੀ ਹੈ।

੧੨. ਕ੍ਰਿਸ਼ਨ ਜੀ ਤੇ ਬਲਰਾਮ ਮਥਰਾ ਦੇ ਵਿਚ ਇਸ ਤਰ੍ਹਾਂ ਘੇਰ ਲਏ ਹਨ ਜਿਸ ਦਾ ਸ੍ਰੀ ਸ਼ਯਾਮ ਜੀ ਜਸ ਕਹਿੰਦੇ ਹਨ ਕਿ ਮਾਨੋ ਕਿ ਬਹੁਤ ਸਾਰੇ ਸੂਰਮਿਆਂ ਨੇ ਸ਼ਸ਼ਤਰਾਂ ਦਾ ਵਾਰ ਕਰਦੇ ਹੋਏ ਦੋ ਸ਼ੇਰ ਘੇਰੇ ਵਿਚ ਲੈ ਲਏ ਹਨ ॥੧੯੦੮॥

੧੩. ਸਵੈਯਾ ॥ ਕ੍ਰਿਸ਼ਨ ਤੇ ਬਲ ਭੱਦਰ ਨੇ ਸ਼ਸ਼ਤਰ ਚੁੱਕ ਲਏ ਅਤੇ ਚਿੱਤ ਦੇ ਵਿਚ ਕ੍ਰੋਧ ਨੂੰ ਵਸਾ ਲਿਆ ਸ੍ਰੀ ਸ਼ਯਾਮ ਜੀ ਕਹਿੰਦੇ ਨੇ ਕਿ ਜਿਸ ਪਾਸੇ ਮਲੇਛਾਂ ਦਾ ਟਿਕਾਣਾ ਸੀ ਉਸ ਪਾਸੇ ਨੂੰ ਕਦਮ ਚੁੱਕ ਲਏ।

੧੪. ਜਾਂਦਿਆਂ ਹੀ ਅਨੇਕਾਂ ਸੂਰਮਿਆ ਨੂੰ ਮਾਰ ਕੇ ਸੁੱਟ ਦਿੱਤਾ ਬਹੁਤੇ ਸਾਰੇ ਸੂਰਮਿਆਂ ਨੂੰ ਘਾਇਲ ਕਰ ਦਿੱਤਾ। ਜਿਨ੍ਹਾਂ ਜਖਮੀ ਹੋਇਆ ਜੋਧਿਆਂ ਨੂੰ ਕੋਈ ਸੁਰਤ ਨਹੀਂ ਰਹੀ ਇਸ ਤਰ੍ਹਾਂ ਸ੍ਰੀ ਸ਼ਯਾਮ ਜੀ ਕ੍ਰਿਸ਼ਨ ਨੇ ਸੈਨਾ ਦਾ ਦਲ ਮਾਰ ਦਿੱਤਾ ॥੧੯੦੯॥

੧੫. ਕਈ ਸੂਰਮੇ ਘਾਇਲ ਹੋ ਕੇ ਧਰਤੀ ਤੇ ਪਏ ਹਨ ਕਈ ਮਾਰੇ ਹੋਏ ਬਿਨਾਂ ਪ੍ਰਾਣਾਂ ਤੋਂ ਮੁਰਦਾ ਲਾਸ਼ਾਂ ਹੋ ਕੇ ਪਏ ਹਨ। ਕਿਸੇ ਦੇ ਪੈਰ ਕੱਟੇ ਗਏ ਹਨ, ਕਿਤੇ ਹੱਥ ਵੱਢੇ ਹੋਏ ਪਏ ਹਨ, ਕਿਤੇ ਮੁਰਦੇ ਸੁੱਟੇ ਪਏ ਹਨ।

ਪਰੇ ਤਿਨ ਕੇ ਕਹੂੰ ਡਾਰੇ ॥ [੧]ਏਕ ਸੁ ਸੰਕਤ ਹੁਇ ਭਟਵਾ ਤਜਿ ਤਉਨ ਸਮੈ ਰਨ ਭੂੰਮ ਸਿਧਾਰੇ ॥ ਐਸੋ ਸੁ ਜੀਤ ਭਈ ਪ੍ਰਭ ਕੀ ਜੁ ਮਲੇਛ ਹੁਤੇ ਸਭ ਯਾ ਬਿਧ ਹਾਰੇ ॥੧੯੧੦॥ ਸ੍ਵੈਯਾ ॥ [੨]ਵਾਹਦ ਖਾਂ ਫਰਜੁੱਲਹਿ ਖਾਂ ਬਰਬੀਰ ਨਿਜਾਬਤ ਖਾਂ ਹਰਿ ਮਾਰਯੋ ॥ ਜਾਹਦ ਖਾਂ ਲਤਫੁੱਲਹ ਖਾਂ ਇਨਹੂੰ ਕਰ ਖੰਡਨ ਖੰਡਹਿ ਡਾਰਯੋ ॥ [੩]ਹਿੰਮਤ ਖਾਂ ਪੁਨ ਜਾਫਰ ਖਾਂ ਇਨਹੂੰ ਮੁਸਲੀ ਜੁ ਗਦਾ ਸਿਉ ਪ੍ਰਹਾਰਯੋ ॥ ਐਸੇ ਸੁ ਜੀਤ ਭਈ ਪ੍ਰਭ ਕੀ ਸਭ ਸੈਨ ਮਲੇਛਨ ਕੋ ਇਮ ਮਾਰਯੋ ॥੧੯੧੧॥ ਸ੍ਵੈਯਾ ॥ [੪]ਏ ਉਮਰਾਵ ਹਨੇ ਜਦੁ ਨੰਦਨ ਅਉਰ ਘਨੋ ਰਿਸਿ ਸੋ ਦਲੁ ਘਾਯੋ ॥ ਜੋ ਇਨ ਊਪਰ ਆਵਤ ਭਯੋ ਗ੍ਰਹ ਕੋ ਸੋਈ ਜੀਵਤ ਜਾਨ ਨ ਪਾਯੋ ॥ [੫]ਜੈਸੇ ਮਧਿਆਨ ਕੋ ਸੂਰ ਦਿਪੈ ਇਹ ਭਾਂਤਿ ਕੋ ਕ੍ਰੁੱਧ ਕੈ ਤੇਜ ਬਢਾਯੋ ॥ ਭਾਜ ਮਲੇਛਨ ਕੇ ਗਨ ਗੇ ਜਦੁਬੀਰ ਕੇ ਸਾਮੁਹੇ ਏਕ ਨ ਆਯੋ ॥੧੯੧੨॥ ਸ੍ਵੈਯਾ ॥ [੬]ਐਸੋ ਸੁ ਜੁਧੁ ਕੀਯੋ ਨੰਦ ਨੰਦਨ ਯਾ ਸੰਗ ਜੂਝ ਕਉ ਏਕ ਨ ਆਯੋ ॥ ਹੇਰ ਦਸਾ ਤਿਹ ਕਾਲਜਮੰਨ ਕਰੋਰ ਕਈ ਦਲ ਅਉਰ ਪਠਾਯੋ ॥ [੭]ਸੋਊ ਮਹੂਰਤ ਦੁਇਕ ਭਿਰਯੋ ਨ ਟਿਕਯੋ ਫਿਰ ਅੰਤਕੇ ਧਾਮ ਸਿਧਾਯੋ ॥ ਰੀਝ ਰਹੇ ਸਭ ਦੇਵ ਕਹੈ ਇਵ ਸ੍ਰੀ ਜਦੁਬੀਰ ਭਲੋ ਰਨ ਪਾਯੋ ॥੧੯੧੩॥ ਸ੍ਵੈਯਾ ॥[੮] ਕ੍ਰੋਧ ਭਰੇ ਰਨ ਭੂਮਿ ਬਿਖੈ ਇਕ ਜਾਦਵ ਸਸਤ੍ਰਨ ਕੌ ਗਹਿਕੈ ॥ ਬਲ ਆਪ ਬਰਾਬਰ ਸੂਰ ਨਿਹਾਰ ਕੈ ਜੂਝ ਕੋ ਜਾਤਿ ਤਹਾ ਚਹਿਕੈ ॥ [੯]ਕਰ ਕੋਪ ਭਿਰੇ ਨ ਟਰੈ ਤਹ ਤੇ ਦੋਊ ਮਾਰ ਹੀ ਮਾਰ ਬਲੀ ਕਹਿ ਕੈ ॥ ਸਿਰ ਲਾਗੇ ਕ੍ਰਿਪਾਨ ਪਰੈ ਕਟਿ ਕੈ ਤਨ ਭੀ ਗਿਰ ਨੈਕੁ ਖਰੇ ਰਹਿ ਕੈ ॥੧੯੧੪॥ ਸ੍ਵੈਯਾ ॥ [੧੦]ਬ੍ਰਿਜਰਾਜ ਕੋ ਬੀਚ ਅਯੋਧਨ ਕੇ ਸੰਗਿ ਸਸਤ੍ਰਨ ਕੈ ਜਬ ਜੁੱਧ ਮਚਯੋ ॥ ਭਟਵਾਨ ਕੇ ਲਾਲ ਭਏ ਪਟਵਾ ਬ੍ਰਹਮਾ ਮਨੋ ਆਰਣ ਲੋਕ ਰਚਯੋ ॥ [੧੧]ਅਉਰ ਨਿਹਾਰ ਭਯੋ ਅਤਿ ਆਹਵ ਖੇਲ ਜਟਾ ਸਬ ਈਸ ਨਚਯੋ ॥ ਪੁਨ ਵੈ ਸਭ ਸੈਨ ਮਲੇਛਨ ਤੇ ਕਬਿ ਸ੍ਯਾਮ ਕਹੈ ਨਹੀ ਏਕ ਬਚਯੋ ॥੧੯੧੫॥ ਦੋਹਰਾ ॥ [੧੨]ਲਯਾਯੋ ਥੋ ਜੋ ਸੈਨ ਸੰਗਿ ਤਿਨ ਤੇ ਬਚਯੋ ਨ ਬੀਰ ॥ ਜੁਧੁ ਕਰਨ ਕੋ ਕਾਲ ਜਮਨ ਆਪ ਧਰਯੋ ਤਬ ਧੀਰ ॥੧੯੧੬॥ ਸ੍ਵੈਯਾ[ੳ] ॥ [੧੩]ਜੰਗ ਦਰਾਇਦ ਕਾਲਜਮੰਨ; ਬਗੋਇਦ ਕੀ ਮਨ ਫੌਜ ਕੋ ਸ਼ਾਹਮ ॥ ਬਾ ਮਨ ਜੰਗ ਬੁਗੋ ਕੁਨ ਬਿਯਾ ਹਰਗਿਜ ਦਿਲ ਮੋ ਨ ਜਰਾ ਕੁਨ ਵਾਹਮ ॥[੧੪] ਰੋਜ ਮਯਾਂ ਦੁਨੀਆ ਅਫਤਾਬਮ ਸ੍ਯਾਮ, ਸ਼ਬੇ ਅਦਲੀ ਸਬ ਸ਼ਾਹਮ ॥ ਕਾਨ੍ਹ ਗੁਰੈਜੀ ਮਕੁਨ ਤੁ ਬਿਆਖੁਸ; ਮਾਤੁ ਕੁਨੇਮ ਜਿ ਜੰਗ ਗੁਆਹਮ ॥੧੯੧੭॥

---

ੳ ਚੂੰ ਕਿ ਕਾਲ ਜਮਨ ਫਾਰਸੀ ਜਬਾਨ ਵਿਚ ਬੋਲਦਾ ਸੀ ਇਸ ਲਈ ਉਸ ਵੱਲੋਂ ਕ੍ਰਿਸ਼ਨ ਜੀ ਨੂੰ ਸੰਬੋਧਨ ਕਰਦੇ ਹੋਇਆਂ ਉਸਦੀ ਫਾਰਸੀ ਬੋਲੀ ਵਿਚ ਹੀ ਇਹ ਸਵੈਯਾ ਗੁਰਦੇਵ ਨੇ ਲਿਖ ਦਿੱਤਾ ਹੈ ਉਸੇ ਫਾਰਸੀ ਜਬਾਨ ਵਿਚ ।

੧. ਕਈ ਮੌਤ ਦੇ ਸ਼ੰਕੇ ਤੋਂ ਭੈ-ਭੀਤ ਹੋ ਕੇ ਉਸੇ ਵੇਲੇ ਰਣ ਭੂਮੀ ਨੂੰ ਛੱਡਕੇ ਪਿੱਛੋ ਨੂੰ ਸਿਧਾਰ ਗਏ (ਚਲੇ ਗਏ) ਹਰਨ ਹੋ ਗਏ । ਸ੍ਰੀ ਪ੍ਰਭੂ ਜੀ ਦੀ ਇਸ ਤਰ੍ਹਾਂ ਦੀ ਜਿੱਤ ਹੋ ਗਈ ਜਿਹੜੇ ਮਲੇਛ ਆਏ ਸਨ ਉਹ ਇਸ ਤਰ੍ਹਾਂ ਹਾਰ ਗਏ ॥੧੯੧੦॥

੨. ਸਵੈਯਾ ॥ ਉਹਨਾਂ ਦੇ ਸੈਨਾਪਤੀ ਸੂਰਮੇ ਵਾਹਦ ਖਾਂ ਫਰਜੁਲਹਿ ਖਾਂ ਬਲਬੀਰ ਬੜਾ ਜੋਧਾ ਨਜਾਬਤ ਖਾਂ ਹਰਿ ਜੀ ਨੇ ਮਾਰ ਦਿੱਤੇ। ਜਾਹਦ ਖਾਂ, ਲਤਫੁੱਲਹ ਖਾਂ ਟੁਕੜੇ ਟੁਕੜੇ ਕਰਕੇ ਸੁੱਟ ਦਿੱਤੇ।

੩. ਹਿੰਮਤ ਖਾਂ ਤੇ ਜਾਫਰ ਖਾਂ ਇਹਨਾਂ ਨੂੰ ਬਲਰਾਮ ਨੇ ਗਦਾ ਮਾਰ ਕੇ ਮਾਰ ਦਿੱਤਾ । ਇਸ ਤਰ੍ਹਾਂ ਪ੍ਰਭੂ ਜੀ ਦੀ ਜਿੱਤ ਹੋ ਗਈ ਅਤੇ ਸਾਰੀ ਮਲੇਛਾਂ ਦੀ ਸੈਨਾ ਇਸ ਤਰ੍ਹਾਂ ਮਾਰ ਦਿੱਤੀ ॥੧੯੧੧॥

੪. ਸਵੈਯਾ ॥ ਮੁਖੀ ਮਾਰ ਦਿੱਤੇ ਜਾਦਵ ਕੁਲ ਦੇ ਪੁੱਤ ਕ੍ਰਿਸ਼ਨ ਤੇ ਬਲਰਾਮ ਨੇ ਹੋਰ ਬਹੁਤ ਸਾਰਾ ਫੌਜੀ ਦਲ ਰਿਸ ਖਾ ਕੇ ਮਾਰ ਸੁੱਟਿਆ। ਜਿਹੜਾ ਵੀ ਜੋਧਾ ਇਹਨਾਂ ਦੇ ਉੱਤੇ ਹਮਲਾ ਕਰਕੇ ਆਇਆ ਉਹ ਮੁੜਕੇ ਘਰ ਜਿਉਂਦਾ ਨਹੀਂ ਜਾ ਸਕਿਆ।

੫. ਜਿਸ ਤਰ੍ਹਾਂ ਦੁਪਹਿਰ ਦੇ ਸਮੇਂ ਸੂਰਜ ਦਾ ਤੇਜ ਪ੍ਰਤਾਪ ਤਪਸ਼ ਝੱਲੀ ਨਹੀਂ ਜਾਂਦੀ ਇਸੇ ਤਰ੍ਹਾਂ ਕ੍ਰਿਸ਼ਨ ਜੀ ਦਾ ਤੇਜ ਪ੍ਰਤਾਪ ਵਧਿਆ ਹੋਇਆ ਸੀ । ਮਲੇਛਾਂ ਦੇ ਟੋਲਿਆਂ ਦੇ ਟੋਲੇ ਭੱਜ ਗਏ ਸ੍ਰੀ ਕ੍ਰਿਸ਼ਨ ਜੀ ਦੇ ਸਾਮ੍ਹਣੇ ਮੁੜਕੇ ਇਕ ਵੀ ਨਾ ਆਇਆ ॥੧੯੧੨॥

੬. ਸਵੈਯਾ ॥ ਇਸ ਤਰ੍ਹਾਂ ਦਾ ਜੁੱਧ ਕੀਤਾ ਨੰਦ ਦੇ ਪੁੱਤਰਾਂ ਨੇ ਉਹਨਾਂ ਦਾ ਸਾਥੀ ਇਕ ਨਾ ਮਰਿਆ । ਇਹ ਹਾਲਤ ਵੇਖ ਕੇ ਕਾਲ ਜਮਨ ਨੇ ਹੋਰ ਕਈ ਕ੍ਰੋੜ ਫੌਜ ਦਾ ਦਲ ਭੇਜ ਦਿੱਤਾ

੭. ਜੋ ਆ ਕੇ ਦੋ ਕੁ ਘੜੀਆਂ ਲੜਿਆ ਪਰ ਟਿਕ ਨਾ ਸਕਿਆ ਆਖਰ ਅੰਤ ਦੇ ਧਾਮ (ਜਮ ਦੀ ਪੁਰੀ) ਨੂੰ ਚਲਾ ਗਿਆ ਇਹ ਸਭ ਕੁਛ ਵੇਖ ਕੇ ਦੇਵਤੇ ਪ੍ਰਸੰਨ ਹੋ ਕੇ ਕ੍ਰਿਸ਼ਨ ਜੀ ਦਾ ਜਸ ਕਰਦੇ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੇ ਚੰਗਾ ਜੁੱਧ ਮਾਰਿਆ ਭਾਵ (ਜਿੱਤਿਆ ਹੈ) ॥੧੯੧੩॥

੮. ਸਵੈਯਾ ॥ ਕੁਝ ਜਾਦਵ ਸੈਨਾ ਦੇ ਜਵਾਨ ਰਣ ਭੂਮੀ ਦੇ ਵਿਚ ਸ਼ਸ਼ਤਰ ਪਕੜ ਕੇ ਕ੍ਰੋਧ ਦੇ ਭਰੇ ਹੋਏ ਖੜੇ ਸਨ । ਉਹਨਾਂ ਆਪਣੇ ਬਰਾਬਰ ਦੇ ਬਲੀ ਸੂਰਮੇ ਵੇਖ ਕੇ ਬੜੇ ਚਾਉ ਨਾਲ ਉਹਨਾਂ ਨਾਲ ਲੜਨ ਲੱਗ ਗਏ ।

੯. ਉਧਰ ਵੈਰੀ ਦੇ ਜੁਆਨ ਵੀ ਕ੍ਰੋਧ ਨਾਲ ਭਰੇ ਹੋਏ ਸਾਹਮਣੇ ਆ ਗਏ ਪਿਛੇ ਨਹੀਂ ਹਟੇ ਦੋਏ ਪਾਸਿਆਂ ਤੋਂ ਸੂਰਮੇ ਮਾਰ ਹੀ ਮਾਰ ਕਹਿੰਦੇ ਹੋਏ ਡਟ ਗਏ । ਅਖੀਰ ਵੈਰੀ ਦੇ ਸੂਰਮਿਆਂ ਦੇ ਸਿਰਾਂ ਤੇ ਤਲਵਾਰ ਪਈ ਸਿਰ ਕੱਟ ਕੇ ਗਿਰ ਗਏ, ਥੋੜਾ ਚਿਰ ਤੋਂ ਬਾਦ ਧੜ ਵੀ ਧਰਤੀ ਤੇ ਜਾ ਪਏ ॥੧੯੧੪॥

੧੦. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਦੇ ਨਾਲ ਸੂਰਮਿਆਂ ਦਾ ਜੁੱਧ ਹੋਇਆ ਸੀ ਸ਼ਸ਼ਤਰਾਂ ਦੇ ਨਾਲ । ਉਸ ਵੇਲੇ ਸਾਰੇ ਸੂਰਮਿਆਂ ਦੇ ਬਸਤਰ ਇਸ ਤਰ੍ਹਾਂ ਲਹੂ ਨਾਲ ਲਾਲ ਹੋ ਗਏ ਸਨ ਜਾਣੋ ਬ੍ਰਹਮਾ ਨੇ ਇਕ ਨਵੇਂ ਹੀ ਲਾਲ ਲੋਕ ਦੀ ਰਚਨਾ ਕਰ ਦਿੱਤੀ ਹੈ।

੧੧. ਹੋਰ ਵੇਖ ਕੇ ਬਹੁਤ ਹੀ ਜੁੱਧ ਹੋਇਆ ਐਉਂ ਜਾਪਦਾ ਸੀ ਕਿ ਜਟਾਂ ਖੋਲ ਕੇ ਜਾਣੋ ਐਥੇ ਸ਼ਿਵਜੀ ਦਾ ਨਾਚ ਪ੍ਰਲੋ ਦਾ ਪ੍ਰਤੀਕ ਹੈ ਕਵੀ ਸਜਾ: ਜੀ ਕਹਿੰਦੇ ਹਨ ਕਿ ਮਲੇਛਾਂ ਦੀ ਸੈਨਾਂ ਵਿਚੋਂ ਕੋਈ ਇਕ ਵੀ ਨਹੀਂ ਬਚਿਆ ॥੧੯੧੫॥

੧੨. ਦੋਹਰਾ ॥ ਕਾਲ ਜਮਨ ਜਿਹੜੀ ਫੌਜ ਲੈ ਕੇ ਆਇਆ ਸੀ ਉਸ ਵਿਚੋਂ ਕੋਈ ਵੀ ਸੂਰਮਾ ਨਹੀਂ ਬਚਿਆ । ਹੁਣ ਜੁੱਧ ਕਰਨ ਲਈ ਰਾਜੇ ਕਾਲ ਜਮਨ ਨੇ ਆਪ ਹੀ ਹੌਂਸਲਾ ਕੀਤਾ ਹੈ ॥੧੯੧੬॥

੧੩. ਸਵੈਯਾ ॥ ਕਾਜ ਜਮਨ ਜੁੱਧ ਭੂਮੀ ਵਿਚ ਆ ਗਿਆ ਤੇ ਆ ਕੇ ਬੋਲਿਆ ਮੈਂ ਫੌਜਾਂ ਦਾ ਸੁਆਮੀ (ਮਾਲਕ) ਹਾਂ । ਐ ਕ੍ਰਿਸ਼ਨ ਆ ਮੇਰੇ ਨਾਲ ਜੁੱਧ ਕਰ ਦਿਲ ਦੇ ਵਿਚ ਬਿਲਕੁਲ ਮੇਰੇ ਨਾਲ ਜੁੱਧ ਕਰਨ ਵਿਚ ਸ਼ੰਕਾ (ਵਹਿਮ) ਨਾ ਕਰ ।

੧੪. (ਰੋਜ ਸੂਰਜ) ਮੈਂ ਦੁਨੀਆਂ ਵਿਚ ਚਮਕਦਾ ਸੂਰਜ ਹਾਂ ਤੇ ਹੇ ਕ੍ਰਿਸ਼ਨ ਤੂੰ (ਸਬ ਸਾਹਮ) ਰਾਤ ਦੇ ਬਾਦਸ਼ਾਹ ਚੰਦ੍ਰਮਾਂ ਸਮਾਨ ਹੈ । ਹੇ ਕਾਨ੍ਹ ਕੋਈ ਟਾਲਾ ਵਾਲਾ ਨਾ ਕਰ ਖੁਸ਼ੀ ਖੁਸ਼ੀ ਮੇਰੇ ਸਾਹਮਣੇ ਆ ਤਾਂ ਕਿ ਜੰਗ ਦੀ ਬਾਜੀ ਮਾਤ ਕਰਕੇ ਫੈਸਲਾ ਕਰ ਦੇਈਏ ਫਤਹਿ ਕਰ ਦੇਈਏ ॥੧੯੧੭॥

॥ ਸ੍ਵੈਯਾ ॥ [੧]ਯੌ ਸੁਨਿ ਕੈ ਤਿਹ ਕੀ ਬਤੀਯਾ ਬ੍ਰਿਜਨਾਇਕ ਤਾਹੀ ਕੀ ਓਰ ਸਿਧਾਰੇ ॥ ਕ੍ਰੋਧ ਬਢਾਇ ਚਿਤੈ ਤਿਹ ਕੋ ਅਗਨਾਯੁਧ ਲੈ ਤਿਹ ਊਪਰਿ ਝਾਰੇ ॥ [੨]ਸੂਤ ਹਨ੍ਯੋ ਪ੍ਰਿਥਮੈ ਤਿਹ ਕੋ ਫਿਰ ਕੈ ਤਿਹ ਕੇ ਹਯ ਚਾਰ ਹੀ ਮਾਰੇ ॥ ਅਉਰ ਜਿਤੇ ਬਿਬਧਾਸਤ੍ਰ ਹੁਤੇ ਕਬਿ ਸ੍ਯਾਮ ਕਹੈ ਸਭ ਹੀ ਕਟਿ ਡਾਰੇ ॥੧੯੧੮॥ ਚਉਪਈ ॥ [੩]ਜੋ ਮਲੇਛ ਰਿਸ ਸਸਤ੍ਰ ਸੰਭਾਰੇ ॥ ਸੋ ਕਟਿ ਸ੍ਰੀ ਬ੍ਰਿਜਨਾਥਹ ਡਾਰੇ ॥ ਆਯੋ ਭਿਰਨ ਇਹੀ ਬਲੁ ਕਹਯੋ ॥ ਜਬ ਅਰਿ ਪਾਇ ਪਿਆਦਾ ਰਹਯੋ ॥੧੯੧੯॥ ਸ੍ਵੈਯਾ ॥ [੪]ਕਾਨ੍ਹ ਬਿਚਾਰ ਕੀਯੋ ਚਿਤ ਮੈ ਭਈ ਸੋ ਨ ਮਲੇਛ ਜੋ ਮੁਸਟ ਲਰੈ ਹੈ ॥ ਤਉ ਕਬਿ ਸ੍ਯਾਮ ਕਹੈ ਹਮਰੇ ਸਭ ਹੀ ਤਨ ਕੋ ਅਪਵਿਤ੍ਰ ਕਰੈ ਹੈ ॥ [੫]ਆਯੁਧ ਕਉਚ ਸਜੇ ਤਨ ਮੈ ਸਭ ਸੈਨ ਜੁਰੈ ਮੁਹ ਨਾਇ ਬਧੈ ਹੈ ॥ ਜੋ ਇਹ ਕੋ ਸਿਰ ਕਾਟਤ ਹੋ ਤੁ ਨਿਰਸਤ੍ਰ ਭਯੋ ਹਮਰੋ ਬਲੁ ਜੈਹੈ ॥੧੯੨੦॥ ਸ੍ਵੈਯਾ ॥ [੬]ਇਕ ਬਿਚਾਰ ਕੀਯੋ ਚਿਤ ਮੈ ਭਜ ਹੌ ਇਹ ਤੇ ਇਹ ਪਾਛੇ ਪਰੈਹੌ ॥ ਜੈਹੋ ਹਉ ਥੋਰੇ ਈ ਬੀਚ ਚਲ੍ਯੋ ਤਨ ਭੇਟ ਨ ਯਾਹ ਮਲੇਛਨ ਦੈਹੌ ॥ [੭]ਸੋਵਤ ਹੈ ਮੁਚਕੰਦ ਜਹਾਂ ਧਸਿ ਵਾਹੀ ਗੁਫਾ ਮਹਿ ਜਾਇ ਜਗੈਹੌ ॥ ਜੈਹੌ ਬਚਾਇ ਮੈ ਆਪਨ ਕੋ ਤਿਹ ਡੀਠਹ ਸੋ ਇਹ ਕੌ ਜਰਵੈਹੌ ॥੧੯੨੧॥ ਸੋਰਠਾ ॥ [੮]ਤਉ ਇਹ ਸੂਰਗਹਿ ਜਾਇ ਜਉ ਇਹ ਰਨ ਭੀਤਰ ਹਨਉ ॥ ਅਗਨ ਭਏ ਜਰਵਾਇ ਖ੍ਵੈਹੋ ਧਰਮ ਮਲੇਛ ਕੋ ॥੧੯੨੨॥ ਸ੍ਵੈਯਾ ॥ [੯]ਛੋਰ ਕੈ ਸਿਪੰਦਨ ਸਸਤ੍ਰਨ ਤ੍ਯਾਗ ਕੈ ਕਾਨ੍ਹ ਭਜ੍ਯੋ ਜਨੁ ਤ੍ਰਾਸ ਬਢਾਯੋ ॥ ਵਾਹਿ ਲਖ੍ਯੋ ਕਿ ਭਜ੍ਯੋ ਮੁਹਿ ਤੇ ਮਥੁਰਾ ਹੂ ਕੇ ਨਾਇਕ ਹ੍ਵੈ ਕਹਿ ਧਾਯੋ ॥ [੧੦]ਸੋਵਤ ਥੋ ਮਚਕੰਦ[ੳ] ਜਹਾਂ ਸੁ ਤਹਾਂ ਹੀ ਗਯੋ ਤਹਿ ਜਾਇ ਜਗਾਯੋ ॥ ਆਪ ਬਚਾਇ ਗਯੋ ਤਨ ਕੋ ਇਹ ਆਵਤ ਥੋ ਇਹ ਕੋ ਜਰਵਾਯੋ ॥੧੯੨੩॥ ਸੋਰਠਾ ॥ [੧੧]ਆਪਨ ਕੋ ਬਚਵਾਇ ਗਯੋ ਕਾਨ੍ਹ ਮੁਚਕੰਦ ਤੇ ॥ ਤਜੀ ਨੀਦ ਤਿਹ ਰਾਇ ਹੇਰਤ ਭਸਮ ਮਲੇਛ ਭ੍ਯੋ ॥੧੯੨੪॥ ਸ੍ਵੈਯਾ ॥ [੧੨]ਜਰ ਛਾਰ ਮਲੇਛ ਭਯੋ ਜਬਹੀ ਮੁਚਕੰਦ ਪੈ ਤਉ ਬ੍ਰਿਜ ਭੂਖਨ ਆਯੋ ॥ ਆਵਤ ਹੀ ਤਿਹ ਕਾਨ੍ਹ ਕੋ ਹੇਰ ਕੈ ਪਾਇਨ ਊਪਰਿ ਸੀਸ ਝੁਕਾਯੋ ॥ [੧੩]ਅਉਰ ਜਿਤੋ ਦੁਖੁ ਥੋ ਤਿਹ ਕੋ ਹਰਿ ਬਾਤਨ ਸੋ ਤਿਹ ਤਾਪ ਬੁਝਾਯੋ ॥ ਐਸ ਸਮੋਧ ਕੈ ਤਾ ਤਿਹ ਜਾਰ ਕੈ ਸ੍ਰੀ ਬ੍ਰਿਜਨਾਇਕ ਡੇਰਨ ਆਯੋ ॥੧੯੨੫॥

ਇਤਿ ਸ੍ਰੀ ਬਚਿਤ੍ਰਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਾਲ ਜਮਨ ਬਧਹਿ ਧਿਆਇ ਸਮਾਪਤ ॥

ੳ ਮੁਚਕੰਦ ਰਿਸ਼ੀ - ਮਾਨਧਾਤਾ ਰਾਜੇ ਦਾ ਪੁਤ੍ਰ - ਸੂਰਜ ਬੰਸ ਵਿਚੋਂ ਸੀ

੧. ਕ੍ਰਿਸ਼ਨ ਜੀ ਕਾਲ ਜਮਨ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣਕੇ ਉਸੇ ਵੱਲ ਨੂੰ ਤੁਰ ਪਏ । ਦਿਲ ਦੇ ਵਿਚ ਗੁੱਸਾ ਖਾ ਕੇ ਉਸ ਦੇ ਉੱਤੇ ਅਗਨਾ ਯੁੱਧ (ਬੰਦੂਕ) ਦੀ ਗੋਲੀ ਮਾਰ ਦਿੱਤੀ ।

੨. ਪਹਿਲਾਂ ਉਸ ਦਾ ਰਥਵਾਹੀ ਮਾਰ ਦਿੱਤਾ, ਫੇਰ ਉਸ ਦੇ ਰਥ ਦੇ ਚਾਰੇ ਘੋੜੇ ਮਾਰ ਦਿੱਤੇ । ਹੋਰ ਜਿਹੜੇ ਕਈ ਤਰ੍ਹਾਂ ਦੇ ਅਸਤ੍ਰ ਉਸ ਦੇ ਕੋਲ ਸਨ ਕਵੀ ਸਯਾਮ ਜੀ ਕਹਿੰਦੇ ਹਨ ਕਿ ਜਿਹੜੇ ਕਾਲ ਜਮਨ ਨੇ ਛੱਡੇ ਉਹ ਸਾਰੇ ਹੀ ਕ੍ਰਿਸ਼ਨ ਜੀ ਨੇ ਕੱਟ ਕੇ ਸੁੱਟ ਦਿੱਤੇ ॥੧੯੧੮॥

੩. ਚੌਪਈ ॥ ਜਿਹੜਾ ਵੀ ਸ਼ਸ਼ਤਰ ਕਾਲ ਜਮਨ ਚਲਾਉਂਦਾ ਹੈ ਰਿਸ ਵਿਚ ਆ ਕੇ ਕ੍ਰਿਸ਼ਨ ਜੀ ਉਸੇ ਨੂੰ ਕੱਟ ਕੇ ਸੁੱਟ ਦਿੰਦੇ ਹਨ ਅਤੇ ਕ੍ਰਿਸ਼ਨ ਜੀ ਨੇ ਜਦੋਂ ਵੈਰੀ ਨੂੰ ਪੈਰਾਂ ਤੋਂ ਪੈਦਲ ਹੋਇਆ ਵੇਖਿਆ ਤਦ ਬੋਲੀ ਮਾਰੀ ਐ ਕਾਲ ਜਮਨ ਇਸੇ ਬਲ ਬੋਤੇ ਤੇ ਮੇਰੇ ਨਾਲ ਭਿੜਨ ਆਇਆ ਹੈ? ॥੧੯੧੯॥

੪. ਸਵੈਯਾ ॥ ਕ੍ਰਿਸ਼ਨ ਜੀ ਨੇ ਚਿੱਤ ਦੇ ਵਿਚ ਵਿਚਾਰ ਕੀਤੀ ਕਿ ਜੇਕਰ ਮੈਂ ਮਲੇਛ ਦੇ ਨਾਲ ਹਥੋਪਾਈ ਹੂਰਾ ਮੁੱਕੀ ਹੁੰਦਾ ਹਾਂ । ਕਵੀ ਸਯਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਨੇ ਇਹ ਸੋਚਿਆ ਕਿ ਇਸ ਮਲੇਛ ਦੇ ਸਰੀਰ ਨਾਲ ਲੱਗ ਕੇ ਮੇਰਾ ਸਰੀਰ ਅਪਵਿਤਰ ਹੋ ਜਾਏਗਾ ।

੫. ਸਰੀਰ ਦੇ ਉਤੇ ਇਸਦੇ ਸੰਜੋਆਂ ਆਦਿ ਪਹਿਨੀਆਂ ਹੋਈਆਂ ਹਨ ਜੁੱਧ ਕਰਨ ਵਾਲੀ ਸਾਰੀ ਸੈਨਾ ਇਕੱਠੀ ਹੋਈ ਹੋਈ ਹੈ ਇਸ ਤਰ੍ਹਾਂ ਮੇਰੇ ਕੋਲੋਂ ਮਾਰਿਆ ਨਹੀਂ ਜਾਏਗਾ । ਜੇ ਮੈਂ ਇਸ ਦਾ ਸਿਰ ਕੱਟਦਾ ਹਾਂ ਤਾਂ ਇਹ ਇਸ ਵੇਲੇ ਸ਼ਸ਼ਤਰਾਂ ਤੋਂ ਖਾਲੀ ਹੈ ਨਿਹੱਥੇ ਨੂੰ ਮਾਰ ਕੇ ਮੇਰੀ ਬਹਾਦਰੀ ਜਾਂਦੀ ਰਹੇਗੀ ॥੧੯੨੦॥

੬. ਸਵੈਯਾ ॥ ਫਿਰ ਚਿੱਤ ਵਿਚ ਹੋਰ ਗੱਲ ਸੋਚੀ ਕਿ ਮੈਂ ਇਸ ਦੇ ਅੱਗੇ ਤੋਂ ਭੱਜ ਜਾਵਾਂ ਇਹ ਮੇਰੇ ਪਿੱਛੇ ਲੱਗੇਗਾ । ਇਸ ਤੋਂ ਥੋੜੀ ਜਿਹੀ ਦੂਰ ਹੋ ਕੇ ਚਲਾ ਜਾਵਾਂ ਇਸ ਮਲੇਛ ਦੇ ਨਾਲ ਆਪਣਾ ਅੰਗ ਨਾ ਲੱਗਣ ਦੇਵਾਂ ।

੭. ਜਿਥੇ (ਮੁਚਕੰਦ) ਰਿਸ਼ੀ ਸੁਤਾ ਪਿਆ ਹੈ ਉਥੇ ਜਾ ਕੇ ਉਸ ਦੀ ਝੌਪੜੀ ਵਿਚ ਜਾ ਕੇ ਉਸ ਨੂੰ ਜਗਾ ਦੇਵਾਂ ਤੇ ਉਸ ਨੂੰ ਜਗਾ ਕੇ ਉਸ ਦੀ ਨਿਗਾਹ ਤੋਂ ਆਪ ਨੂੰ ਬਚਾ ਕੇ ਨਿਕਲ ਜਾਵਾਂ ਜਦ ਇਹ ਵੈਰੀ ਉਸ ਦੇ ਸਾਹਮਣੇ ਜਾਏਗਾ ਬੱਸ ਉਸ ਦੀ ਨਿਗਾਹ ਨਾਲ ਇਸ ਨੂੰ ਸੜ੍ਹਾ ਦੇਵਾਂ ॥੧੯੨੧॥

੮. ਸੋਰਠਾ ॥ ਜੇ ਮੈਂ ਇਸ ਨੂੰ ਜੁੱਧ ਕਰਕੇ ਰਣ ਵਿਚ ਮਾਰਦਾ ਹਾਂ ਤਾਂ ਇਹ ਸੁਰਗ ਨੂੰ ਚਲਾ ਜਾਏਗਾ । ਜੇਕਰ ਇਸ ਨੂੰ ਮਚਕੰਦ ਰਿਸ਼ੀ ਦੁਆਰਾ ਸਾੜ ਦਿੱਤਾ ਜਾਵੇ ਤਾਂ ਇਕ ਤਾਂ ਇਸਦਾ ਮੋਮਨ ਧਰਮ ਜਾਂਦਾ ਰਹੇਗਾ ਜਿਸ ਕਰਕੇ ਨਰਕ ਗਾਮੀ ਵੀ ਹੋ ਸਕਦਾ ਹੈ ॥੧੯੨੨॥

੯. ਸਵੈਯਾ ॥ ਰਥ ਨੂੰ ਛੱਡਕੇ, ਸ਼ਸ਼ਤਰ ਸੁੱਟ ਕੇ ਕ੍ਰਿਸ਼ਨ ਜੀ ਐਉਂ ਭੱਜ ਲਏ ਜਿਵੇਂ ਕੋਈ ਡਰਕੇ ਜੁੱਧ ਛੱਡ ਕੇ ਭੱਜਦਾ ਹੈ । ਵੈਰੀ ਨੇ ਵੇਖਿਆ ਕਿ ਇਹ ਮੈਥੋਂ ਡਰ ਕੇ ਭੱਜਿਆ ਹੈ ਮਥਰਾ ਦਾ ਆਗੂ ਹੋ ਕੇ ਮੇਰੇ ਕੋਲੋਂ ਡਰ ਕੇ ਭੱਜਿਆ ਹੈ ।

੧੦. ਜਿਥੇ ਮੁਚਕੰਦ ਰਿਖੀ ਸੌਂ ਰਿਹਾ ਸੀ ਉਥੇ ਚਲਾ ਗਿਆ ਤੇ ਉਸ ਦੇ ਪੈਰ ਦੀ ਠੋਕਰ ਮਾਰ ਕੇ ਆਪ ਛੇਤੀ ਨਾਲ ਜਗਾ ਕੇ ਉਸ ਦੀ ਨਿਗਾਹ ਤੋਂ ਬਚਕੇ ਨਿਕਲ ਗਿਆ, ਪਿਛੇ ਕਾਲ ਜਮਨ ਆ ਰਿਹਾ ਸੀ, ਉਸ ਉਤੇ ਮੁਚਕੰਦ ਰਿਸ਼ੀ ਦੀ ਨਿਗਾਹ ਪੈ ਗਈ ਇਸ ਢੰਗ ਨਾਲ ਇਸ ਮਲੇਛ ਨੂੰ ਸੜਵਾ ਕੇ ਭਸਮ ਕਰ ਦਿੱਤਾ ॥੧੯੨੩॥

੧੧. ਸੋਰਠਾ ॥ ਕਾਨ੍ਹ ਨੇ ਮੁਚਕੰਦ ਰਿਸ਼ੀ ਕੋਲੋਂ ਆਪਣੇ ਆਪ ਨੂੰ ਤਾਂ ਬਚਾ ਲਿਆ ਜਦੋਂ ਰਿਸ਼ੀ ਪਾਤਸ਼ਾਹ ਨੇ ਅੱਖ ਖੋਲੀ ਉਸ ਨੂੰ ਵੇਖਦੇ ਹੀ ਉਸ ਰਿਸ਼ੀ ਦੀ ਦ੍ਰਿਸ਼ਟੀ ਪੈਣ ਕਰਕੇ ਮਲੇਛ ਸੜ ਕੇ ਸਵਾਹ ਹੋ ਗਿਆ ॥੧੯੨੪॥

੧੨. ਸਵੈਯਾ ॥ ਜਿਸ ਵੇਲੇ ਉਹ ਮਲੇਛ ਸੜ ਕੇ ਸੁਆਹ ਹੋ ਗਿਆ, ਉਸ ਵੇਲੇ ਫੇਰ ਕ੍ਰਿਸ਼ਨ ਜੀ ਮੁਚਕੰਦ ਰਿਖੀ ਪਾਸ ਆ ਗਏ। ਉਸ ਮੁਚਕੰਦ ਰਿਖੀ ਨੇ ਆਉਂਦਿਆਂ ਹੀ ਕ੍ਰਿਸ਼ਨ ਜੀ ਦੇ ਚਰਨਾਂ ਉਤੇ ਸਿਰ ਨਿਵਾ ਦਿੱਤਾ ਨਮਸਕਾਰ ਕੀਤੀ ।

੧੩. ਹੋਰ ਜਿਹੜੀ ਰਿਸ਼ੀ ਮੁਚਕੰਦ ਦੇ ਦਿਲ ਵਿਚ ਉਸ ਦੀ ਨੀਂਦ ਦੀ ਖਰਾਬੀ ਦਾ ਦੁੱਖ ਸੀ ਹਰੀ ਨੇ ਗੱਲਾਂ ਬਾਤਾਂ ਕਰਕੇ ਉਸ ਦੇ ਮਨ ਨੂੰ ਸ਼ਾਂਤ ਕਰ ਦਿੱਤਾ । ਇਸ ਪ੍ਰਕਾਰ ਰਿਸ਼ੀ ਮੁਚਕੰਦ ਨਾਲ ਅਧਿਆਤਮੀ ਬਚਨ ਬਿਲਾਸ ਗੱਲਾਂ ਕਰਕੇ ਕਾਲ ਜਮਨ ਮਲੇਛ ਨੂੰ ਸਾੜ ਕੇ ਸ੍ਰੀ ਕ੍ਰਿਸ਼ਨ ਜੀ ਆਪਣੇ ਡੇਰੇ ਆ ਗਏ ॥੧੯੨੫॥

ਇਥੇ ਸ੍ਰੀ ਬਚਿਤਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਕਾਲ ਜਮਨ ਦੀ ਮੌਤ ਦਾ ਧਿਆਇ ਸਮਾਪਤ ਹੋ ਗਿਆ ।

[੧]ਸ੍ਵੈਯਾ ॥ ਜਉ ਲਗਿ ਡੇਰਨ ਆਵਤ ਥੇ ਤਬ ਲਉ ਇਕ ਆਇ ਸੰਦੇਸ ਸੁਨਾਯੋ ॥ ਧਾਮ ਚਲੋ ਬ੍ਰਿਜਨਾਥ ਕਹਾ ਤੁਮ ਪੈ ਸਜਿ ਸੈਨ ਜਰਾਸਿੰਧ ਆਯੋ ॥[੨] ਅਉ ਸੁਨਿ ਕੈ ਬਤੀਯਾ ਤਿਹ ਕੀ ਮਨ ਮੈ ਭਟ ਅਉਰਨ ਤ੍ਰਾਸ ਬਢਾਯੋ ॥ ਸਯਾਮ ਭਨੈ ਜਦੁਬੀਰ ਹਲੀ ਅਤਿ ਹੀ ਮਨ ਆਪਨ ਮੈ ਸੁਖੁ ਪਾਯੋ ॥੧੯੨੬॥ ਦੋਹਰਾ ॥ [੩]ਏਈ ਬਾਤੈ ਕਰਤ ਭਟ ਨਿਜ ਪੁਰ ਪਹੁਚੇ ਆਇ ॥ ਭੂਪ ਬੈਠ ਬੁਧਵੰਤ ਸਭ ਅਪਨੇ ਲੀਏ ਬੁਲਾਇ ॥੧੯੨੭॥ ਸ੍ਵੈਯਾ ॥ [੪]ਜੋਰ ਘਨੋ ਦਲੁ ਸਿੰਧ ਜਰਾ ਨ੍ਰਿਪ ਆਯੋ ਹੈ ਕੋਪ ਅਬੈ ਕਹਿ ਕੱਈਯੈ ॥ ਸੈਨ ਘਨੋ ਇਹ ਕੇ ਸੰਗਿ ਹੈ ਜੋ ਪੈ ਜੁਧੁ ਕਰੈ ਨਹੀ ਜਾਤ ਬਚੱਈਯੈ ॥ [੫]ਕੈ ਇਹ ਕੋ ਸਭ ਜਾਇ ਮਿਲੈ ਪੁਰ ਛਾਡ ਨਹੀ ਅਨਤੈ ਕਉ ਸਿਧੱਈਯੈ ॥ ਬਾਤ ਕੁਪੇਚ ਬਨੀ ਸਭਹੀ ਇਨ ਬਾਤਨ ਤੇ ਧੌ ਕਹਾ ਅਬ ਕੱਈਯੈ ॥੧੯੨੮॥ ਸੋਰਠਾ ॥ ਕੀਨੋ ਇਹੈ ਬਿਚਾਰ ਪੁਰ ਤਜਿ ਕੈ ਅਨਤੈ ਬਸਹਿ ॥ ਨਾ ਤਰ ਡਾਰੈ ਮਾਰ ਜਰਾਸਿੰਧ ਭੂਪਤਿ ਪ੍ਰਬਲ ॥੧੯੨੯॥[੭] ਕੀਜੈ ਸੋਊ ਬਿਚਾਰ ਜੋ ਭਾਵੈ ਸਭ ਜਨਨ ਮਨ ॥ ਅਪਨੇ ਚਿਤਹ ਬਿਚਾਰ ਬਾਤ ਨ ਕੀਜੈ ਠਾਨ ਹਠ ॥੧੯੩੦॥ ਸ੍ਵੈਯਾ ॥ [੮]ਤਜਿ ਕੈ ਮਥੁਰਾ ਸੁਨਿ ਕੈ ਇਹ ਸਤ੍ਰੁ ਸੁ ਲੈਕੈ ਕੁਟੰਬਨ ਜਾਦੋ ਪਰਾਏ ॥ ਏਕ ਬਡੋ ਗਿਰ ਥੋ ਤਿਹ ਭੀਤਰ ਨੈਕੁ ਟਿਕੈ ਚਿਤ ਮੈ ਸੁਖੁ ਪਾਏ ॥ [੯]ਘੇਰਤ ਭਯੋ ਨਗ ਸਿੰਧਜਰਾ ਤਿਹ ਕੀ ਉਪਮਾ ਕਬਿ ਸ੍ਯਾਮ ਸੁਨਾਏ ॥ ਪਾਤਨ ਕੇ ਜਨ ਭੱਛਨ ਕਉ ਭਟਵਾ ਨਹਿ ਬਾਦਰ ਹੀ ਮਿਲਿ ਆਏ ॥੧੯੩੧॥ ਦੋਹਰਾ ॥ [੧੦]ਜਰਾਸਿੰਧ ਤਬ ਮੰਤ੍ਰੀਅਨ ਸੰਗਿ ਯੌ ਕਹਯੋ ਸੁਨਾਇ ॥ ਨਗ ਭਾਰੀ ਇਹ ਸੈਨ ਤੇ ਨੈਕੁ ਨ ਸੋਧਯੋ ਜਾਇ ॥੧੯੩੨॥ ਸੋਰਠਾ ॥ [੧੧]ਦੀਜੈ ਆਗ ਲਗਾਇ ਦਸੋ ਦਿਸਾ ਤੇ ਘੇਰਿ ਗਿਰ ॥ ਆਪਨ ਹੀ ਜਰ ਜਾਇ ਸ੍ਰੀ ਜਦੁਬੀਰ ਕੁਟੰਬ ਸਨ ॥੧੯੩੩॥ ਸ੍ਵੈਯਾ ॥[੧੨] ਘੇਰ ਦਸੋ ਦਿਸ ਤੇ ਗਿਰ ਕਉ ਕਬਿ ਸ੍ਯਾਮ ਕਹੈ ਦਈ ਆਗ ਲਗਾਈ ॥ ਤੈਸੇ ਹੀ ਪਉਨ ਪ੍ਰਚੰਡ ਬਹਯੋ ਤਿਹ ਪਉਨ ਸੋ ਆਗ ਘਨੀ ਹਹਰਾਈ ॥ [੧੩]ਜੀਵ ਬਡੇ ਤ੍ਰਿਨ ਰੂਖ ਘਨੇ ਛਿਨ ਬੀਚ ਦਏ ਫੁਨ ਤਾਹਿ ਜਰਾਈ ॥ ਤਉਨ ਘਰੀ ਤਿਨ ਲੋਗਨ ਪੈ ਫੁਨ ਹੋਤ ਭਈ ਅਤਿਹੀ ਦੁਖਦਾਈ ॥੧੯੩੪॥ ਚਉਪਈ ॥ [੧੪]ਜੀਵ ਮਨੁੱਛ ਜਰੇ ਤ੍ਰਿਨ ਜਬੈ ॥ ਸੰਕਾ ਕਰਤ ਭਏ ਭਟ ਤਬੈ ॥ [੧੫]ਮਿਲ ਸਭਹੀ ਜਦੁਪਤਿ ਪਹਿ ਆਏ ॥ ਦੀਨ ਭਾਂਤਿ ਹੁਇ ਅਤਿ ਘਿਘਿਆਏ ॥੧੯੩੫॥ [੧੬]ਸਭ ਜਾਦੋ ਬਾਚ ॥ ਚੌਪਈ ॥ ਪ੍ਰਭ ਜੂ ਹਮਰੀ

੧. ਸਵੈਯਾ ॥ ਅਜੇ ਕ੍ਰਿਸ਼ਨ ਜੀ ਡੇਰੇ ਨੂੰ ਆ ਹੀ ਰਹੇ ਸਨ ਜਦ ਕਿ ਆ ਕੇ ਇਕ ਪੁਰਸ਼ ਨੇ ਸੁਨੇਹਾ ਆ ਸੁਣਾਇਆ ਐ ਬ੍ਰਿਜ ਦੇ ਸੁਆਮੀ ! ਘਰ ਨੂੰ ਕਿੱਥੇ ਜਾ ਰਿਹਾ ਹੈਂ ? ਤੇਰੇ ਉਤੇ ਤਾਂ ਜਰਾ ਸਿੰਧ ਰਾਜਾ ਸੈਨਾ ਸਜਾ ਕੇ ਲੈ ਕੇ ਆ ਰਿਹਾ ਹੈ ।

੨. ਉਸ ਦੀਆਂ ਇਹ ਗੱਲਾਂ ਸੁਣ ਕੇ ਹੋਰ ਸੂਰਮਿਆਂ ਨੇ ਤਾਂ ਡਰ ਮੰਨਿਆ । ਸ਼ਜਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਅਤੇ ਬਲਰਾਮ ਨੇ ਆਪਣੇ ਮਨ ਦੇ ਵਿਚ ਬਹੁਤ ਖੁਸ਼ੀ ਮਨਾਈ ॥੧੯੨੬॥

੩. ਦੋਹਰਾ ॥ ਇਹੋ ਗੱਲਾਂ ਕਰਦੇ ਹੋਏ ਸੂਰਮੇ ਆਪਣੇ ਨਗਰ ਵਿਚ ਆ ਕੇ ਪਹੁੰਚ ਗਏ । ਰਾਜੇ ਉਗਰਸੈਨ ਨੇ ਬੈਠ ਕੇ ਸਿੰਘਾਸਨ ਤੇ ਆਪਣੇ ਬੁੱਧੀ ਜੀਵੀ ਸਲਾਹਕਾਰ ਵਜੀਰ ਬੁਲਾ ਲਏ ॥੧੯੨੭॥

੪. ਸਵੈਯਾ ॥ ਤੇ ਸਭਾ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਬਹੁਤ ਸਾਰਾ ਦਲ ਇਕੱਠਾ ਕਰਕੇ ਰਾਜਾ ਜਰਾ ਸਿੰਧ ਕ੍ਰੋਧ ਕਰਕੇ ਚੜ੍ਹਕੇ ਆ ਗਿਆ ਹੈ ਹੁਣ ਦੱਸੋ ਸਾਨੂੰ ਕੀ ਕਰਨਾ ਚਾਹੀਦਾ ਹੈ। ਉਸ ਦੀ ਸੈਨਾ ਬਹੁਤ ਹੈ ਜੇ ਜੁੱਧ ਕਰਦੇ ਹਾਂ ਤਾਂ ਬਚਿਆਂ ਨਹੀਂ ਜਾ ਸਕਦਾ ।

੫. ਕੀ ਹੁਣ ਉਸ ਦੇ ਨਾਲ ਮਿਲਕੇ ਸੁਲ੍ਹਾ ਕਰਨੀ ਹੈ ਜਾਂ ਨਗਰ ਛੱਡਕੇ ਕਿਸੇ ਹੋਰ ਥਾਂ ਚਲੇ ਜਾਣਾ ਹੈ ? ਬਾਤ ਬੜੀ ਕਸੂਤੀ ਜਿਹੀ ਬਣ ਗਈ ਹੈ ਸਾਰੇ ਹੀ ਸੋਚੋ ਕਿ ਹੁਣ ਸਾਰਿਆਂ ਕਿੱਥੇ ਜਾਣਾ ਹੈ ਜਾਂ ਕੀ ਕਰਨਾ ਹੈ ? ॥੧੯੨੮॥

੬. ਸੋਰਠਾ ॥ ਅਖੀਰ ਇਹ ਫੈਸਲਾ ਹੋ ਗਿਆ ਕਿ ਨਗਰ ਛੱਡ ਕੇ ਕਿਤੇ ਹੋਰ ਥਾਂ ਜਾ ਕੇ ਬਸ ਜਾਉ । ਨਹੀਂ ਤਾਂ ਮਾਰ ਕੇ ਸੁਟ ਦੇਵੇਗਾ ਜਰਾ ਸਿੰਧ ਰਾਜਾ ਬਹੁਤ ਬਲਵਾਨ ਹੈ ॥੧੯੨੯॥

੭. ਉਹ ਕੰਮ ਕਰੋ ਜਿਹੜੀ ਵਿਚਾਰ ਸਾਰਿਆਂ ਦੇ ਮਨ ਨੂੰ ਭਾਉਂਦੀ ਹੈ । ਅਪਣੇ ਚਿਤ ਦੀ ਵਿਚਾਰ ਕੋਈ ਗੱਲ ਨਾ ਕਰੋ ਜਿਦ ਦੇ ਨਾਲ ॥੧੯੩੦॥

੮. ਸਵੈਯਾ ॥ ਮਥਰਾ ਪੁਰੀ ਨੂੰ ਛੱਡਕੇ ਇਸ ਵੈਰੀ ਦੀ ਆਮਦ ਸੁਣ ਕੇ ਟੱਬਰਾਂ ਨੂੰ ਨਾਲ ਲੈ ਕੇ ਜਾਦਵ ਚਲੇ ਗਏ । ਉਥੇ ਇਕ ਵੱਡਾ ਸਾਰਾ ਪਹਾੜ ਸੀ ਉਸ ਪਹਾੜ ਦੇ ਉਤੇ ਜਾ ਕੇ ਟਿਕ ਗਏ ਆਪਣੇ ਮਨ ਵਿਚ ਸੁਖੀ ਹੋ ਕੇ ।

੯. ਜਰਾ ਸਿੰਧ ਨੇ ਆ ਕੇ ਉਹ ਪਹਾੜ ਹੀ ਘੇਰ ਲਿਆ ਜਿਸਦੀ ਉਪਮਾ ਕਵੀ ਸਜਾਮ ਜੀ ਇਸ ਤਰ੍ਹਾਂ ਸੁਣਾਉਂਦੇ ਹਨ । ਜਾਣੋ ਕਿ ਇਹ ਸੂਰਮੇ ਨਹੀਂ ਸਗੋਂ ਬਾਂਦਰ ਹਨ ਜੋ ਪੱਤੇ ਖਾਣ ਲਈ ਬਾਂਦਰ ਹੀ ਜੋਧੇ ਬਣ ਕੇ ਆ ਗਏ ਹਨ ॥੧੯੩੧॥

੧੦. ਦੋਹਰਾ ॥ ਜਰਾ ਸਿੰਧ ਨੇ ਆਪਣੇ ਵਜੀਰਾਂ ਨੂੰ ਇਸ ਤਰ੍ਹਾਂ ਕਹਿ ਕੇ ਸੁਣਾ ਦਿੱਤਾ । ਇਹ ਪਹਾੜ ਬਹੁਤ ਵੱਡਾ ਹੈ ਇਸ ਲਈ ਇਸਦੀ ਸਾਰੇ ਦੀ ਪੜਤਾਲ ਨਹੀਂ ਹੋ ਸਕਦੀ ਫੌਜ ਕੋਲੋਂ ॥੧੯੩੨॥

੧੧. ਸੋਰਠਾ ॥ ਪਹਾੜ ਨੂੰ ਦਸਾਂ ਹੀ ਪਾਸਿਆਂ ਤੋਂ ਘੇਰ ਕੇ ਅਗਨ ਲਾ ਦਿਉ। ਕ੍ਰਿਸ਼ਨ ਆਪੇ ਹੀ ਸਾਰੇ ਪ੍ਰਵਾਰ ਸਮੇਤ ਸੜ ਜਾਏਗਾ ॥੧੯੩੩॥

੧੨. ਸੋਰਠਾ ॥ ਕਵੀ ਸਜਾਮ ਜੀ ਕਹਿੰਦੇ ਹਨ ਪਹਾੜ ਨੂੰ ਦਸੋਂ ਹੀ ਦਿਸ਼ਾਂ ਤੋਂ ਘੇਰ ਕੇ ਅੱਗ ਲਾ ਦਿੱਤੀ ਗਈ ਅਤੇ ਤੇਜ ਹਵਾ ਚੱਲ ਪਈ ਜਿਸਦੇ ਲਈ ਅੱਗ ਦੇ ਭਾਂਬੜ ਮੱਚ ਗਏ।

੧੩. ਜਿਸ ਅੱਗ ਦੇ ਵਿਚ ਅਨੇਕਾਂ ਜੀਵ ਘਾਹ ਫੂਸ ਅਤੇ ਬੇਅੰਤ ਬ੍ਰਿਛ ਥੋੜ੍ਹੇ ਚਿਰ ਵਿਚ ਹੀ ਸਾੜ ਦਿੱਤੇ ਉਹ ਘੜੀ ਜਿਹੜੇ ਲੋਕ ਉਸ ਪਹਾੜ ਦੇ ਉਪਰ ਚਲੇ ਗਏ ਸੀ ਉਹਨਾਂ ਦੇ ਵਾਸਤੇ ਬੜੀ ਦੁਖਦਾਈ ਹੋ ਗਈ ਸੀ ॥੧੯੩੪॥

੧੪. ਚੌਪਈ ॥ ਜਦੋਂ ਜੀਵ ਤੇ ਮਨੁੱਖ ਘਾਹ, ਫੂਸ ਜਲਨ ਲੱਗਾ ਤਾਂ ਸਾਰੇ ਸੂਰਮੇ ਆਪਣੀਆਂ ਜਾਨਾਂ ਦੀ ਚਿੰਤਾ ਕਰਨ ਲੱਗੇ।

੧੫. ਸਾਰੇ ਇਕੱਠੇ ਹੋ ਕੇ ਕ੍ਰਿਸ਼ਨ ਜੀ ਦੇ ਕੋਲ ਆਏ । ਬੜੇ ਬੁਰੀ ਤਰ੍ਹਾਂ ਦੀਨ (ਆਜਜ) ਹੋ ਕੇ ਨਿਮ੍ਰਤਾ ਦੇ ਨਾਲ ਸਰਨਾਂਰਥੀ ਹੋ ਕੇ ਬੇਨਤੀਆਂ ਕਰਨ ਲੱਗੇ ॥੧੯੩੫॥

੧੬. ਚੌਪਈ ॥ ਸਾਰੇ ਜਾਦਵ ਇਸ ਤਰ੍ਹਾਂ ਕਹਿੰਦੇ ਹਨ ॥ ਹੇ ਪ੍ਰਭੂ ਜੀ! ਸਾਡੀ ਰਾਖੀ ਕਰੋ ।

ਰੱਛਾ ਕੀਜੈ ॥ [੧]ਜੀਵ ਰਾਖ ਇਨ ਸਭ ਕੋ ਲੀਜੈ ॥ [੨]ਆਪਹ ਕੋਊ ਉਪਾਵ ਬਤੱਈਯੈ ॥ ਕੈ ਭਜੀਐ; ਕੈ ਜੁਝ ਮਰੱਈਯੈ ॥੧੯੩੬॥ ਸ੍ਵੈਯਾ ॥ [੩]ਤਿਨ ਕੀ ਬਤੀਯਾ ਸੁਨਿ ਕੈ ਪ੍ਰਭ ਜੂ ਗਿਰ ਕੌਉ ਸੰਗਿ ਪਾਇਨ ਕੇ ਮਸਕਯੋ ॥ ਨ ਸਕਯੋ ਸਹ ਭਾਰ ਸੁ ਤਾ ਪਗ ਕੋ ਕਬਿ ਸ੍ਯਾਮ ਭਨੈ ਜਲ ਲਉ ਧਸਿਕਯੋ ॥ [੪]ਉਸਕਯੋ ਗਿਰ ਊਰਧ ਕੋ ਧਸਿ ਕੈ ਕੋਊ ਪਾਵਕ ਜੀਵ ਜਰਾ ਨ ਸਕਯੋ ॥ ਜਦੁਬੀਰ ਹਲੀ ਤਿਹ ਸੈਨ ਮੈ ਕੂਦ ਪਰੇ ਨ ਹਿਯਾ ਤਿਨ ਕੌ ਕਸਿਕਯੋ ॥੧੯੩੭॥ ਸ੍ਵੈਯਾ ॥ [੫]ਏਕਹ ਹਾਥ ਗਦਾ ਗਹਿ ਸ੍ਯਾਮ ਜੂ ਭੂਪਤ ਕੇ ਬਹੁਤੇ ਭਟ ਮਾਰੇ ॥ ਅਉਰ ਘਨੇ ਅਸਵਾਰ ਹਨੇ ਬਿਨ ਪ੍ਰਾਨ ਘਨੇ ਗਜਿ ਕੈ ਭੂਅ ਪਾਰੇ ॥ [੬]ਪਾਇਨ ਪੰਤ ਹਨੇ *ਅਗਨੇ ਰਥ ਤੋਰ ਰਥੀ *ਬਿਰਥੀ ਕਰ ਡਾਰੇ ॥ ਜੀਤ ਭਈ ਜਦੁਬੀਰ ਕੀ ਯੋਂ ਕਬਿ ਸ੍ਯਾਮ ਕਹੈ ਸਭ ਯੋਂ ਅਰ ਹਾਰੇ ॥੧੯੩੮॥ ਸ੍ਵੈਯਾ ॥ [੭]ਜੋ ਭਟ ਸ੍ਯਾਮ ਸੋ ਜੂਝ ਕੋ ਆਵਤ ਜੁਝਤ ਹੈ ਸੁ ਲਰੇ ਭਟ ਭੀਰਨ ॥ ਸ੍ਰੀ ਬ੍ਰਿਜਨਾਥ ਕੇ ਤੇਜ ਕੇ ਅਗ੍ਰ ਕਹੈ ਕਬਿ ਸ੍ਯਾਮ ਧਰੈ ਕੋਊ ਧੀਰ ਨ ॥ [੮]ਭੂਪਤ ਦੇਖ ਦਸਾ ਤਿਨ ਕੀ ਸੁ ਕਹਿਓ ਇਹ ਭਾਂਤਿ ਭਯੋ ਅਤਿ ਹੀ ਰਨ ॥ ਮਾਨੋ ਤੰਬੋਲੀ ਹੀ ਕੀ ਸਮ ਹ੍ਵੈ ਨ੍ਰਿਪ ਫੇਰਤ ਪਾਨਨ ਕੀ ਜਿਮ ਬੀਰਨਿ ॥੧੯੩੯॥ ਸ੍ਵੈਯਾ ॥ [੯]ਇਤ ਕੋਪ ਗਦਾ ਗਹਿ ਕੈ ਮੁਸਲੀਧਰ ਸਤ੍ਰੁਨ ਸੈਨ ਭਲੇ ਝਕਝੋਰਯੋ ॥ ਜੋ ਭਟ ਆਇ ਭਿਰੇ ਸਮੁਹੇ ਤਿਹ ਏਕ ਚਪੇਟਹਿ ਸੋ ਸਿਰ ਤੋਰਯੋ ॥ [੧੦]ਅਉਰ ਜਿਤੀ ਚਤੁਰੰਗ ਚਮੂੰ ਤਿਨ ਕੇ ਮੁਖ ਐਸੀ ਹੀ ਭਾਂਤ ਸੋ ਮੋਰਯੋ ॥ ਜੀਤ ਲਏ ਸਭ ਹੀ ਅਰਿ ਵਾ ਤਿਨ ਤੇ ਅਜਿਤਿਓ ਭਟ ਏਕ ਨ ਛੋਰਯੋ ॥੧੯੪੦॥ ਕਾਨ੍ਹ ਹਲੀ ਮਿਲਿ ਭ੍ਰਾਤ ਦੁਹੂੰ ਜਬ ਸੈਨ ਸਬੈ ਤਿਹ ਭੂਪ ਕੋ ਮਾਰਯੋ ॥ ਸੋ ਕੋਊ ਜੀਤ ਬਚਯੋ ਤਿਹ ਤੇ ਜਿਨ ਦਾਂਤਨ ਘਾਸ ਗਹਿਓ ਬਲੁ ਹਾਰਯੋ ॥ [੧੨]ਐਸੀ ਦਸਾ ਜਬ ਭੀ ਦਲ ਕੀ ਤਬ ਭੂਪਤ ਆਪਨੇ ਨੈਨ ਨਿਹਾਰਯੋ ॥ ਜੀਤ ਅਉ ਜੀਵ ਕੀ ਆਸ ਤਜੀ ਹਠ ਠਾਨਤ ਭਯੋ ਪੁਰਖੱਤ ਸੰਭਾਰਯੋ ॥੧੯੪੧॥ ਸੋਰਠਾ ॥ ਦੀਨੀ ਗਦਾ ਚਲਾਇ ਸ੍ਰੀ ਜਦੁਪਤਿ ਨ੍ਰਿਪ ਹੇਰਿ ਕੈ ॥ ਸੂਤਹਿ ਦਯੋ ਗਿਰਾਇ ਅਸੂ ਚਾਰ ਸੰਗ ਹੀ ਹਨੇ ॥੧੯੪੨॥ ਦੋਹਰਾ ॥ [੧੪]ਪਾਵ ਪਿਆਦਾ ਭੂਪ ਭਯੋ ਅਉਰ ਗਦਾ ਤਬ ਝਾਰ ॥ ਸ੍ਯਾਮ ਭਨੈ ਸੰਗ ਏਕ ਹੀ ਘਾਇ ਭਯੋ ਬਿਸੰਭਾਰ ॥੧੯੪੩॥ ਤੋਟਕ ਛੰਦ ॥ ਜਬ ਸਿੰਧ ਜਰਾ ਬਿਸੰਭਾਰ ਭਯੋ ॥ ਗਹਿ ਕੈ ਤਬ ਸ੍ਰੀ ਘਨਿਸ੍ਯਾਮ ਲਯੋ ॥ [੧੬]ਗਹਿ ਕੈ ਤਿਹ ਕੋ ਇਹ ਭਾਂਤਿ ਕਹਯੋ ॥ ਪੁਰਖੱਤ ਇਹੀ ਜੜ ਜੁਧੁ ਚਹਯੋ ॥

---

* 'ਅ' ਅਗੇਤਰ ਲਾ ਕੇ (ਅ-ਗਨੇ-ਪੜ੍ਹੋ ।
* 'ਬਿ' ਅਗੇਤਰ ਲਾ ਕੇ (ਬਿ-ਰਥੀ) ਪੜ੍ਹੋ ।

੧. ਇਹਨਾਂ ਸਾਰਿਆਂ ਦੀ ਜਾਨ ਬਚਾਉ । ਤੁਸੀਂ ਕੋਈ ਉਪਾਏ ਦੱਸੋ ਕੀ ਕੀਤਾ ਜਾਵੇ ਜੀ ?

੨. ਹੁਣ ਕਿੱਧਰੇ ਭੱਜੀਏ ਜਾਂ ਜੁੱਧ ਕਰਕੇ ਮਰ ਜਾਈਏ ? ॥੧੯੩੬॥

੩. ਸਵੈਯਾ ॥ ਉਹਨਾਂ ਦੀਆਂ ਬੇਨਤੀਆਂ ਸੁਣ ਕੇ ਪ੍ਰਭੂ ਜੀ ਨੇ ਪਹਾੜ ਨੂੰ ਪੈਰਾਂ ਨਾਲ ਦਬਾਇਆ । ਜਿਸ ਤੇ ਇਤਨਾ ਭਾਰ ਪਾ ਦਿੱਤਾ ਜਿਸ ਨੂੰ ਪਹਾੜ ਸਹਾਰ ਨਾ ਸਕਿਆ ਉਹਨਾਂ ਪੈਰਾਂ ਦਾ, ਕਵੀ ਸਜਾਮ ਜੀ ਕਹਿੰਦੇ ਹਨ, ਪਹਾੜ ਪਾਣੀ ਦੇ ਕੜ ਵਿਚ ਜਾ ਧਸਿਆ ।

੪. ਪਾਣੀ ਵਿਚ ਧਸ ਕੇ ਸਾਰੀ ਅੱਗ ਬੁਝ ਗਈ ਜਿਸ ਕਰਕੇ ਅੱਗ ਕਿਸੇ ਜੀਵ ਨੂੰ ਸਾੜ ਨਾ ਸਕੀ । ਸ੍ਰੀ ਕ੍ਰਿਸ਼ਨ ਜੀ ਤੇ ਬਲਰਾਮ ਜੀ ਛਾਲ ਮਾਰ ਕੇ ਵੈਰੀ ਦੀ ਫੌਜ ਉਪਰ ਟੁੱਟਕੇ ਜਾ ਪਏ ਜਿਸ ਕਰਕੇ ਬੈਰੀ ਉਹਨਾਂ ਨੂੰ ਕੁਝ ਨਾ ਕਹਿ ਸਕਿਆ ॥੧੯੩੭॥

੫. ਸਵੈਯਾ ॥ ਇਕੋ ਹੱਥ ਦੇ ਵਿਚ ਗਦਾ ਪਕੜ ਕੇ ਕ੍ਰਿਸ਼ਨ ਜੀ ਨੇ ਰਾਜੇ ਜਰਾ ਸਿੰਧ ਦੇ ਬਹੁਤ ਸਾਰੇ ਸੂਰਮੇ ਮਾਰ ਦਿੱਤੇ। ਹੋਰ ਬਹੁਤ ਸਾਰੇ ਅਸਵਾਰ ਤੇ ਅਸਵਾਰੀਆਂ ਹਾਥੀ ਆਦਿ ਮਾਰ ਕੇ ਧਰਤੀ ਤੇ ਸੁੱਟ ਦਿੱਤੇ ।

੬. ਪੈਦਲ ਫੌਜੀ ਅਣ ਗਿਣਤ ਮਾਰ ਦਿੱਤੇ ਕਿਤਨੇ ਹੀ ਰਥ ਤੋੜ ਕੇ ਰਥਾਂ ਵਾਲੇ ਬੇਰਥੀ ਕਰ ਦਿੱਤੇ । ਸ੍ਰੀ ਸਜਾਮ ਕਵੀ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਦੀ ਜਿੱਤ ਹੋ ਗਈ ਸਾਰੇ ਵੈਰੀ ਇਸ ਤਰ੍ਹਾਂ ਹਾਰ ਗਏ ॥੧੯੩੮॥

੭. ਸਵੈਯਾ ॥ ਜਿਹੜਾ ਵੀ ਕੋਈ ਸੂਰਮਾ ਕ੍ਰਿਸ਼ਨ ਨਾਲ ਜੁੱਧ ਕਰਕੇ ਭਿੜਨ ਆਉਂਦਾ ਹੈ । ਸ੍ਰੀ ਸਜਾਮ ਜੀ ਕਵੀ ਸ੍ਰੀ "ਦਸਮੇਸ਼ ਪਿਤਾ ਜੀ" ਕਹਿੰਦੇ ਹਨ ਕਿ ਉਹ ਸ੍ਰੀ ਕ੍ਰਿਸ਼ਨ ਜੀ ਦੇ ਤੇਜ ਪ੍ਰਤਾਪ ਅੱਗੇ ਕੋਈ ਵੀ ਨਹੀਂ ਠਹਿਰ ਸਕਿਆ।

੮. ਰਾਜਾ ਜਰਾ ਸਿੰਧ ਜੁੱਧ ਦੀ ਹਾਲਤ ਵੇਖ ਕੇ ਕਹਿੰਦਾ ਹੈ ਕਿ ਜੁੱਧ ਨੇ ਬਹੁਤ ਹੀ ਘਮਸਾਣ ਦਾ ਰੂਪ ਧਾਰ ਗਿਆ ਹੈ ਜਿਵੇਂ ਦੰਦਾਸਾ ਚੱਬਣ ਵਾਲਾ ਜਾਂ ਪਾਨ ਖਾਣ ਵਾਲੇ ਮੂਹ ਦੇ ਵਿਚ ਉਸ ਨੂੰ ਮੜੋਰ ਗੋਲਦਾ ਰਹਿੰਦਾ ਹੈ ਜਰਾ ਸਿੰਧ ਇਸ ਤਰ੍ਹਾਂ ਸੂਰਮਿਆ ਨੂੰ ਘੁਮਾਉਂਦਾ ਹੈ ॥੧੯੩੯॥

੯. ਸਵੈਯਾ ॥ ਇਧਰ ਬਲਰਾਮ ਨੇ ਕ੍ਰੋਧ ਵਿਚ ਆ ਕੇ ਗਦਾ ਪਕੜ ਕੇ ਵੈਰੀਆ ਦੀ ਫੌਜ ਨੂੰ ਚੰਗੀ ਤਰ੍ਹਾਂ ਰਿੜਕਿਆ ਹੈ । ਜਿਹੜਾ ਸੂਰਮਾ ਆ ਕੇ ਸਾਹਮਣੇ ਭੇੜ ਕਰਦਾ ਹੈ ਉਸ ਦਾ ਇਕੋ ਚਪੇੜ ਮਾਰ ਕੇ ਸਿਰ ਤੋੜ ਸੁਟਦਾ ਹੈ ।

੧੦. ਹੋਰ ਜਿਤਨੀ ਵੀ ਚਤਰੰਗਨੀ ਫੌਜ ਸੀ ਇਸੇ ਤਰ੍ਹਾਂ ਉਸ ਦਾ ਮੂੰਹ ਪਿਛਾਹਾਂ ਵੱਲ ਨੂੰ ਮੋੜ ਦਿੱਤਾ । ਸਾਰੇ ਹੀ ਵੈਰੀ ਜਿੱਤ ਲਏ, ਉਹਨਾ ਵਿਚੋਂ ਬੜੇ ਅਜਿਤ ਸੂਰਮੇ ਮਾਰ ਦਿੱਤੇ ਇਕ ਵੀ ਜਿਉਂਦਾ ਨਹੀਂ ਰਹਿਣ ਦਿੱਤਾ ॥੧੯੪੦॥

੧੧. ਜਿਸ ਵੇਲੇ ਕਾਨ੍ਹ ਤੇ ਬਲਰਾਮ ਨੇ ਮਿਲਕੇ ਦੋਹਾਂ ਭਰਾਵਾਂ ਨੇ ਸਾਰੇ ਮਾਰ ਦਿੱਤੇ ਜਿਉਂਦਾ ਉਹ ਬਚਿਆ ਹੈ ਜਿਸ ਨੇ ਮੂੰਹ ਵਿਚ ਘਾ ਲੈ ਕੇ ਆਪਣੀ ਹਾਰ ਮੰਨ ਲਈ ।

੧੨. ਜਦੋਂ ਫੌਜ ਦੀ ਇਸ ਤਰ੍ਹਾਂ ਦੀ ਹੋਈ-ਹੋਈ ਹਾਲਤ ਰਾਜੇ ਜਰਾ ਸਿੰਧ ਨੇ ਆਪਣੇ ਨੇਤਰਾਂ ਨਾਲ ਵੇਖੀ ਤਾਂ ਉਸ ਵੇਲੇ ਜਿੱਤਣ ਦੀ ਜਾਂ ਆਪਣੇ ਜੀਵਨ ਦੀ ਆਸ ਛੱਡ ਦਿੱਤੀ ਪਰ ਹਠ ਨਹੀਂ ਛਡਿਆ ਹਿੰਮਤ ਕਰਕੇ ਆਪਣੇ ਆਪ ਨੂੰ ਸੰਭਾਲ ਕੇ ਮੈਦਾਨ ਛੱਡ ਕੇ ਭੱਜਿਆ ਨਹੀਂ, ਡਟਿਆ ਰਿਹਾ ॥੧੯੪੧॥

੧੩. ਸੋਰਠਾ ॥ ਕ੍ਰਿਸ਼ਨ ਜੀ ਨੇ ਰਾਜੇ ਨੂੰ ਖੜਾ ਵੇਖ ਕੇ ਗਦਾ ਚਲਾ ਮਾਰੀ। ਰਥਵਾਹੀ ਨੂੰ ਰਥ ਉਤੋਂ ਹੇਠਾਂ ਸੁੱਟ ਦਿੱਤਾ ਅਤੇ ਨਾਲ ਹੀ ਰਥ ਦੇ ਚਾਰੇ ਘੋੜੇ ਮਾਰ ਦਿੱਤਾ ।

੧੪. ਰਾਜਾ ਪੈਰਾਂ ਦੇ ਉਤੇ ਪੈਦਲ ਖੜਾ ਹੋ ਗਿਆ ਤਦ ਕ੍ਰਿਸ਼ਨ ਜੀ ਨੇ ਇਕ ਗਦਾ ਹੋਰ ਝਾੜ ਦਿੱਤੀ । ਸ੍ਰੀ ਸਜਾਮ ਜੀ ਕਹਿੰਦੇ ਹਨ ਇਕੋ ਵਾਰ ਦੇ ਨਾਲ ਰਾਜਾ ਜਰਾ ਸਿੰਧ ਬੇਹੋਸ਼ ਹੋ ਗਿਆ ॥੧੯੪੩॥

੧੫. ਤੋਟਕ ਛੰਦ ॥ ਜਿਸ ਵੇਲੇ ਰਾਜਾ ਜਰਾ ਸਿੰਧ ਬੇਹੋਸ਼ ਹੋ ਗਿਆ ਤਾਂ ਉਸਨੂੰ ਘਨ ਸਜਾਮ (ਸ੍ਰੀ ਕ੍ਰਿਸ਼ਨ ਜੀ ਨੇ ਪਕੜ ਲਿਆ।

੧੬. ਅਤੇ ਪਕੜ ਕੇ ਉਸਨੂੰ ਇਸ ਤਰ੍ਹਾਂ ਕਿਹਾ ਕਿ ਐ ਮੂਰਖ ਤੇਰੇ ਵਿਚ ਇਹੀ ਮਰਦਊਪੁਣਾ ਹੈ ਜਿਸ ਦੇ ਬਲ ਬੋਤੇ ਉੱਤੇ ਤੂੰ ਜੁੱਧ ਦੀ ਚਾਹ ਕੀਤੀ ॥੧੯੪੪॥

੧੯੪੪॥ [1]ਹਲੀ ਬਾਚ ਕਾਨ੍ ਸੋ ॥ ਦੋਹਰਾ ॥ [2]ਕਾਟਤ ਹੋ ਅਬ ਸੀਸ ਇਹ; ਮੁਸਲੀਧਰ ਕਹਯੋ ਆਇ ॥ ਜੌ ਜੀਵਤ ਇਹ ਛਾਡਿਹੋ ਤਉ ਇਹ ਰਾਰ ਮਚਾਇ॥੧੯੪੫॥ [3]ਜਰਾਸਿੰਧ ਬਾਚ ॥ ਸ੍ਵੈਯਾ ॥ [4]ਸੁਧ ਲੈ ਤਬ ਭੂਪ ਡਰ ਆਤੁਰ ਹ੍ਵੈ ਤਜਿ ਸਸਤ੍ਰਨ ਸ੍ਯਾਮ ਕੇ ਪਾਇ ਪਰਯੋ ॥ ਬਧ ਮੋਰੋ ਕਰੋ ਨ ਅਬੈ ਪ੍ਰਭ ਜੂ ਨ ਲਹਿਓ ਤੁਮਰੋ ਬਲੁ ਭੂਲ ਪਰਯੋ ॥ [5]ਇਹ ਭਾਂਤਿ ਭਯੋ ਘਿਘਿਯਾਤ ਘਨੋ ਨ੍ਰਿਪ ਤ੍ਵੈ ਸਰਨਾਗਤ ਐਸੇ ਰਰਯੋ ॥ ਕਬਿ ਸ੍ਯਾਮ ਕਹੈ ਇਹ ਭੂਪ ਕੀ ਦੇਖ ਦਸਾ ਕਰੁਣਾਨਿਧ ਲਾਜ ਭਰਯੋ ॥੧੯੪੬॥ [6]ਕਾਨ੍ ਜੂ ਬਾਚ ਹਲੀ ਸੋ ॥ ਤੋਟਕ ਛੰਦ ॥ [7]ਇਹ ਦੈ ਰੇ ਹਲੀ ਕਹਯੋ ਛੋਰਿ ਅਬੈ ॥ ਮਨ ਤੇ ਤਜਿ ਕ੍ਰੋਧ ਕੀ ਬਾਤ ਸਬੈ ॥ [8]ਕਹਿਓ ਕਿਉ ਹਮ ਸੋ ਇਹ ਜੁਝ ਚਹਯੋ ॥ ਤਬ ਯੋ ਹਸਿਕੈ ਜਦੁਰਾਇ ਕਹਯੋ ॥੧੯੪੭॥ ਸੋਰਠਾ ॥ [9]ਬਡੋ ਸਤ੍ਰੁ ਜੋ ਹੋਇ ਤਜਿ ਸਸਤ੍ਰਨ ਪਾਇਨ ਪਰੈ ॥ ਨੈਕ ਨ ਕਰਿ ਚਿਤ ਰੋਹ ਬਡੇ ਨ ਬਧ ਤਾ ਕੋ ਕਰਤ ॥੧੯੪੮॥ ਦੋਹਰਾ ॥ [10]ਜਰਾਸਿੰਧ ਕੋ ਛੋਰ ਪ੍ਰਭ ਕਹਯੋ ਕਹਾ ਸੁਨਿ ਲੇਹੁ ॥ ਜੋ ਬਤੀਯਾ ਤੁਹਿ ਸੋ ਕਹੋਂ ਤੁਮ ਤਿਨ ਸੋ ਚਿਤੁ ਦੇਹੁ ॥੧੯੪੯॥ ਸ੍ਵੈਯਾ ॥ [11]ਰੇ ਨ੍ਰਿਪ, ਨਿਆਇ ਸਦਾ ਕਰੀਯੋ ਦੁਖੁ ਦੈ ਕੈ ਅਨ੍ਯਾਇ ਨ ਅਨਾਥਹ ਦੀਜੋ ॥ ਅਉਰ ਜਿਤੇ ਜਨ ਹੈ ਤਿਨ ਦੈ ਕਛੁ ਕੈ ਕੈ ਕ੍ਰਿਪਾ ਸਭ ਤੇ ਜਸੁ ਲੀਜੋ ॥ [12]ਬਿੱਪਨ ਸੇਵ ਸਦਾ ਕਰੀਯੋ; ਦਗਬਾਜਨ ਜੀਵਤ ਜਾਨ ਨ ਦੀਜੋ ॥ ਯੌ ਹਮ ਸੋ ਸੰਗ ਛਤ੍ਰਨਿ ਕੇ ਕਬਹੂ ਰਿਸ ਮਾਂਡ ਕੈ ਜੁੱਧ ਨ ਕੀਜੋ ॥ੳ੧੯੫੦॥ ਦੋਹਰਾ॥ [13]ਜਰਾਸਿੰਧ ਸਿਰ ਨਾਇਕੈ ਧਾਮ ਗਯੋ ਪਛੁਤਾਇ ॥ ਇਤ ਗ੍ਰਿਹ ਆਏ ਸ੍ਯਾਮ ਜੂ ਹਰਖ ਹੀਏ ਹੁਲਸਾਇ ॥੧੯੫੧॥

ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜਰਾਸਿੰਧ ਪਕਰ ਕੈ ਛੋਰਬੋ ਧਿਆਇ ਸਮਾਪਤ ॥

[14]ਚਉਪਈ ॥ ਸੁਨਤ ਜੀਤ ਫੂਲੇ ਸਭ ਆਵਹ ॥ ਨ੍ਰਿਪ ਛੋਰਯੋ ਸੁਨਿ ਸੀਸੁ ਢੁਰਾਵਹ ॥ [15]ਯਾ ਤੇ ਹਿਯਾਉ ਸਭਨ ਕਾ ਡਰਯੋ ॥ ਕਹਤ ਸ੍ਯਾਮ ਘਟ ਕਾਰਜ ਕਰਯੋ ॥੧੯੫੨॥ ਸ੍ਵੈਯਾ ॥ [16]ਕਾਰਜ ਕੀਯੋ ਲਰਕਾ ਹੂ ਕੋ ਸ੍ਯਾਮ ਜੀ ਐਸੋ ਬਲੀ ਤੁਮਰੇ ਕਰ ਆਯੋ ॥ ਛੋਰ ਦਯੋ ਕਰਕੈ ਕਰੁਨਾ ਤਿਨ ਕਾਢਿ ਦਯੋ ਪੁਰ ਤੇ ਫਲ ਪਾਯੋ ॥ [17]ਐਸੋ ਅਜਾਨ ਨ ਕਾਮ ਕਰੈ, ਜੁ ਕੀਯੋ ਹਰਿ ਤੈ; ਕਹਯੋ ਸੀਸੁ ਢੁਰਾਯੋ ॥ ਛਾਡ ਦਯੋ ਨਹੀ ਜੀਤ ਅਬੈ ਅਰ ਅਉਰ ਚਮੂੰ ਬਹੁ ਲੈਨ ਪਠਾਯੋ ॥੧੯੫੩॥ ਸ੍ਵੈਯਾ ॥ [18]ਏਕ ਕਹੈ ਮਥੁਰਾ ਕੋ ਚਲੋ ਇਕ ਫੇਰਿ ਕਹੈ ਨ੍ਰਿਪ

---

ੳ ਸਮਦ੍ਰਿਸ਼ਟ ਤੇ ਬੁੱਧੀ ਜੀਵੀ ਪਾਠਕ ਅਤੇ ਸਰੋਤੇ ਇਸ ਪ੍ਰਕਰਣ ਦੇ ਅੰਤ੍ਰੀਵ ਫ਼ੈਸਲੇ ਨੂੰ ਵਾਚਕੇ ਇਸ ਦੇ ਗੰਭੀਰ ਨਤੀਜੇ ਅਤੇ ਕ੍ਰਿਸ਼ਨ ਜੀ ਦੇ ਜੰਗ ਜੁੱਧ, ਲੜਾਈਆਂ ਦਾ ਕਾਰਣ ਅਤੇ ਢੰਗ ਨੂੰ ਚੰਗੀ ਤਰ੍ਹਾਂ ਸਮਝ ਸਕਦੇ ਹਨ ਕਿ ਗੁਰੂ ਗੋਬਿੰਦ ਸਿੰਘ ਜੀ ਪਾਤਿਸ਼ਾਹ ਅਤੇ ਕ੍ਰਿਸ਼ਨ ਜੀ ਭਗਵਾਨ ਜੀ ਜੰਗ ਜੁੱਧ ਲੜਾਈਆਂ ਕਰਨ ਦਾ ਕੀ ਕਾਰਣ ਤੇ ਮੰਤਵ ਅਤੇ ਅੰਤਰਾ ਹੈ । ਗੁਰੂ ਜੋਤਿ ਦਾ ਆਦਿ ਤੇ ਅੰਤ ਇਹੋ ਦਸਦਾ ਹੈ ਕਿ ਸਾਧੂ, ਸੰਤ ਗ਼ਰੀਬ ਦੀ ਰੱਛਾ ਤੇ ਪਾਲਨਾ ਕਰੋ - ਉਹਨਾਂ ਦੇ ਦੁਸ਼ਟ ਦੋਖੀ ਤੇ ਜਾਬਰ ਹੰਕਾਰੀ ਦਾ ਖ਼ੈ ਕਰੋ । ਜੋ ਸਿੱਟਾ ਸ੍ਰੀ ਸ੍ਯਾਮ ਜੀ ਕਵੀ ਨੇ ਕ੍ਰਿਸ਼ਨ ਜੀ ਅਤੇ ਜਰਾ ਸਿੰਧ ਦੇ ਜੁੱਧ ਦਾ ਅੰਤ ਨਿਚੋੜ ਕੱਢ ਕੇ ਪ੍ਰਗਟ ਕੀਤਾ ਹੈ :—

ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ ॥ ਕਬੀਰ ਜੀ

ਹਮ ਇਹ ਕਾਜ ਜਗਤ ਮੋ ਆਏ ॥ ਧਰਮ ਹੇਤ ਗੁਰਦੇਵ ਪਠਾਏ ॥

ਜਹਾਂ ਤਹਾਂ ਤੁਮ ਧਰਮ ਬਿਥਾਰੋ ॥ ਦੁਸਟ ਦੋਖੀਯਨਿ ਪਕ ਪਛਾਰੋ ॥੪੨-ਅੰਗ:੫੭॥ ਗੁਰੂ ਗੋਬਿੰਦ ਸਿੰਘ ॥

੧. ਦੋਹਰਾ ॥ ਬਲ ਭੱਦ੍ਰ ਕਹਿੰਦਾ ਹੈ ਕ੍ਰਿਸ਼ਨ ਜੀ ਨੂੰ ॥

੨. ਮੈਂ ਹੁਣ ਇਸ ਦਾ ਸਿਰ ਵੱਢ ਦਿੰਦਾ ਹਾਂ, ਬਲਰਾਮ ਨੇ ਆ ਕੇ ਕਿਹਾ । ਜੇ ਇਸ ਨੂੰ ਜਿਉਂਦਾ ਛੱਡ ਦਿੱਤਾ ਤਾਂ ਇਹ ਫੇਰ ਆ ਕੇ ਝਗੜਾ (ਲੜਾਈ) ਕਰੇਗਾ ॥੧੯੪੫॥

੩. ਜਰਾ ਸਿੰਧ ਕਹਿੰਦਾ ਹੈ ॥

੪. ਸਵੈਯਾ ॥ ਜਿਸ ਵੇਲੇ ਰਾਜੇ ਜਰਾ ਸਿੰਧ ਨੂੰ ਸੁਰਤ ਆਈ ਤਾਂ ਉਹ ਭੈ ਭੀਤ ਹੋ ਕੇ ਸ਼ਸ਼ਤਰ ਸੁੱਟ ਕੇ ਕ੍ਰਿਸ਼ਨ ਜੀ ਦੇ ਪੈਰਾਂ ਵਿਚ ਗਿਰ ਗਿਆ ਹੇ ਪ੍ਰਭੂ ਜੀ ਮੈਨੂੰ ਕਤਲ ਨਾ ਕਰੋ ਮੈਂ ਭੁੱਲ ਗਿਆ ਹਾਂ ਤੇਰੇ ਬਲ ਨੂੰ ਮੈਂ ਪਛਾਣ ਨਹੀਂ ਸਕਿਆ।

੫. ਇਸ ਤਰ੍ਹਾਂ ਅਧੀਨ ਹੋ ਕੇ ਘੋਗੜੀ ਕੱਢ ਕੇ ਰਾਜਾ ਬੋਲਿਆ ਮੈਂ ਤੇਰੀ ਆਗਿਆ ਵਿਚ ਤੇ ਸਰਣ ਵਿਚ ਰਹਾਂਗਾ । ਕਵੀ ਸਯਾਮ ਜੀ ਕਹਿੰਦੇ ਹਨ ਕਿ ਰਾਜੇ ਦੀ ਇਹ ਹਾਲਤ ਵੇਖ ਕੇ ਕਰਣਾ ਦੇ ਸਾਗਰ ਆਪਣੀ ਬਖਸ਼ਿਸ਼ ਦੀ ਸ਼ਰਮ ਨਾਲ ਭਰ ਗਏ ॥੧੯੪੬॥

੬. ਕ੍ਰਿਸ਼ਨ ਜੀ ਬਲਰਾਮ ਨੂੰ ਕਹਿੰਦੇ ਹਨ । ਤੋਟਕ ਛੰਦ ॥

੭. ਐ ਹਲੀ ! ਇਸ ਨੂੰ ਛੱਡ ਦੇਹ ਉਦੋਂ ਹੀ ਇਹ ਕਹਿ ਦਿੱਤਾ। ਮਨ ਦੇ ਵਿਚੋਂ ਗੁੱਸੇ ਦੀਆਂ ਸਾਰੀਆਂ ਹੀ ਗੱਲਾਂ ਹੁਣ ਛੱਡ ਦੇਹ।

੮. ਅੱਗੋਂ ਬਲਰਾਮ ਨੇ ਕਿਹਾ ਕਿ ਇਹ ਸਾਡੇ ਨਾਲ ਜੁੱਧ ਕਿਉਂ ਕਰਨ ਆਇਆ ਜਦ ਕੇ ਅੱਗੇ ਇਸ ਨੇ ਮਾਫੀ ਮੰਗੀ ਸੀ ਤੇ ਅਸੀਂ ਛੱਡ ਦਿੱਤਾ ਸੀ । ਤਦ ਕ੍ਰਿਸ਼ਨ ਜੀ ਨੇ ਮੁਸ਼ਕਰਾ ਕੇ ਇਸ ਤਰ੍ਹਾਂ ਕਿਹਾ ॥੧੯੪੭॥

੯. ਸੋਰਠਾ ॥ ਜਿਹੜਾ ਬਹੁਤ ਵਡਾ ਵੈਰੀ ਹੋਵੇ ਜੇ ਉਹ ਸ਼ਸ਼ਤਰ ਸੁੱਟਕੇ ਸ਼ਰਨ ਵਿਚ ਆ ਜਾਵੇ । ਜਿਹੜੇ ਵੱਡੇ ਪੁਰਸ਼ ਹੁੰਦੇ ਨੇ ਉਹਨਾਂ ਨੂੰ ਮਨ ਵਿਚ ਜਰਾ ਗੁੱਸਾ ਨਹੀਂ ਰੱਖਣਾ ਚਾਹੀਦਾ ਵੱਡੇ ਪੁਰਸ਼ਾਂ ਦੀ ਇਹੋ ਪਹਿਚਾਣ ਹੈ ਕਿ ਉਹ ਸ਼ਰਨ ਵਿਚ ਆਏ ਵੈਰੀ ਨੂੰ ਨਹੀਂ ਮਾਰਦੇ ॥੧੯੪੮॥

੧੦. ਦੋਹਰਾ ॥ ਕ੍ਰਿਸ਼ਨ ਜੀ ਨੇ ਬਲਰਾਮ ਨੂੰ ਕਿਹਾ ਕਿ ਜਰਾ ਸਿੰਧ ਨੂੰ ਛੱਡ ਦੇਹ ਮੇਰੀ ਇਹ ਗੱਲ ਸੁਣ ਲੈ । ਜਿਹੜੀ ਗੱਲ ਮੈਂ ਤੈਨੂੰ ਕਹਿੰਦਾ ਹਾਂ ਤੂੰ ਉਸ ਵੱਲ ਧਿਆਂਨ ਦੇਹ ॥੧੯੪੯॥

੧੧. ਸਵੈਯਾ ॥ ਰਾਜੇ ਜਰਾ ਸਿੰਧ ਨੂੰ ਰਿਹਾ ਕਰਕੇ ਉਸ ਨੂੰ ਨਸੀਹਤ ਕਰਦੇ ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ ਹੇ ਰਾਜਾ ਜਰਾ ਸਿੰਧ! ਤੈਨੂੰ ਇਸ ਸ਼ਰਤ ਤੇ ਛੱਡਦੇ ਹਾਂ ਕਿ ਤੂੰ ਸਦਾ ਰਿਆਇਤ ਦੇ ਨਾਲ ਇਨਸਾਫ ਕਰਦਾ ਰਹੀਂ ਕਦੀ ਅਨਾਥ ਗਰੀਬਾਂ ਨੂੰ ਦੁਖ ਦੇ ਕੇ ਉਹਨਾਂ ਨਾਲ ਬੇ ਇਨਸਾਫੀ ਨਹੀਂ ਕਰਨੀ । ਹੋਰ ਜਿਤਨੇ ਵੀ ਤੇਰੀ ਰਿਆਇਆ ਦੇ ਲੋਕ ਹਨ ਉਹਨਾਂ ਦੀ ਕੁਝ ਮਦਦ ਕਰਕੇ ਸਭ ਤੋਂ ਜਸ ਖੱਟੀ ।

੧੨. ਸਦਾ ਬ੍ਰਾਹਮਣ (ਵਿਦਵਾਨ ਪੁਰਸ਼ਾਂ) ਦੀ ਸੇਵਾ ਕਰਦੇ ਰਹਿਣਾ, ਧੋਖੇ ਬਾਜ਼ ਚੋਰ ਠੱਗਾਂ ਨੂੰ ਜਿਉਂਦੇ ਨਹੀਂ ਜਾਣ ਦੇਣਾ । ਸਾਡੇ ਜਿਹੇ ਕਿਸੇ ਵੀ ਛੱਤਰੀ ਦੇ ਨਾਲ ਗਰ ਕਰਕੇ ਜੁੱਧ ਨਹੀਂ ਸਹੇੜਨਾ ॥੧੯੫੦॥

੧੩. ਦੋਹਰਾ ॥ ਜਰਾ ਸਿੰਧ ਸਿਰ ਨੀਵਾਂ ਕਰਕੇ ਪਛਤਾਉਂਦਾ ਹੋਇਆ ਘਰ ਆ ਗਿਆ । ਇਧਰ ਕ੍ਰਿਸ਼ਨ ਜੀ ਘਰ ਆ ਗਏ ਦਿਲ ਵਿਚ ਖੁਸ਼ ਹੋ ਕੇ ਹੌਂਸਲੇ ਦੇ ਨਾਲ ॥੧੯੫੧॥

੧੪. ਸ੍ਰੀ ਬਚਿਤਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਜਰਾ ਸਿੰਧ ਨੂੰ ਪਕੜ ਕੇ ਛੱਡ ਦੇਣ ਦਾ ਧਿਆਇ ਸਮਾਪਤ ਹੈ ।

---

੧੫. ਚਉਪਈ ॥ ਜਿੱਤ ਸੁਣ ਕੇ ਸਭ ਲੋਕ ਖੁਸ਼ੀ ਨਾਲ ਫੁੱਲ ਕੇ ਕ੍ਰਿਸ਼ਨ ਜੀ ਨੂੰ ਮਿਲਣ ਆਉਂਦੇ ਹਨ । ਰਾਜੇ ਨੂੰ ਛੱਡ ਦਿੱਤਾ

੧੬. ਸੁਣ ਕੇ ਸਿਰ ਝਕਾਉਂਦੇ ਹਨ ਅਤੇ ਸਾਰਿਆਂ ਦੇ ਦਿਲ ਵਿਚ ਡਰ ਪੈਦਾ ਹੋ ਗਿਆ ਹੈ ਤੇ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੇ ਇਹ ਕੰਮ ਚੰਗਾ ਨਹੀਂ ਕੀਤਾ ॥੧੯੫੨॥

੧੭. ਸਵੈਯਾ ॥ ਤੇ ਕਹਿੰਦੇ ਹਨ ਕਿ ਹੇ ਕ੍ਰਿਸ਼ਨ ਜੀ ਤੁਸਾਂ ਇਹ ਬੱਚਿਆਂ ਵਾਲਾ ਹੀ ਕੰਮ ਕੀਤਾ ਹੈ ਇਹੋ ਜਿਹਾ ਸੂਰਮ੍ਹਾ ਤੁਹਾਡੇ ਹੱਥ ਆ ਗਿਆ ਸੀ । ਤੁਸੀਂ ਉਸ ਨੂੰ ਰਹਿਮ ਕਰਕੇ ਛੱਡ ਦਿੱਤਾ ਸੀ ਆਪਣੇ ਪੁਰ ਵਿਚੋਂ ਭੇਜ ਕੇ ਅੱਗੇ ਕੀ ਫਲ ਪਾਇਆ ਸੀ ਜੋ ਮੁੜਕੇ ਜੁੱਧ ਕਰਨਾ ਪਿਆ ਸੀ ।

੧੮. ਇਹੋ ਜਿਹਾ ਕੰਮ ਤਾਂ ਕੋਈ ਅਣਜਾਣ ਵੀ ਨਹੀਂ ਕਰਦਾ ਜਿਹੜਾ ਹੇ ਹਰੀ ਤੁਸਾਂ ਇਹ ਕੀਤਾ ਹੈ ਤੇ ਸਿਰ ਨੀਵਾਂ ਕਰ ਲਿਆ ਦੁਖ ਦੇ ਨਾਲ ਹੁਣ ਤੁਸੀਂ ਉਸ ਨੂੰ ਛੱਡਿਆ ਨਹੀਂ ਸਗੋਂ ਹੋਰ ਫੌਜ ਲੈਣ ਭੇਜਿਆ ਹੈ ਵ: ਜੋ ਤੁਸੀਂ ਛੱਡ ਦਿੱਤਾ ਹੈ, ਇਸ ਵਿਚ ਆਪਣੀ ਜਿੱਤ ਨਾ ਸਮਝੋ, ਕਿਉਂਕਿ ਉਹ ਤਾਂ ਸਮਝੋ ਤੁਸੀਂ ਉਸਨੂੰ (ਪਹਿਲਾਂ ਵਾਂਗ) ਹੋਰ ਫੌਜ ਲੈਣ ਭੇਜਿਆ ਹੈ ॥੧੯੫੩॥

੧੯. ਸਵੈਯਾ ॥ ਕੁਝ ਕਹਿੰਦੇ ਹਨ ਕੇ ਮਥਰਾ ਪੁਰੀ ਨੂੰ ਚੱਲੋ ਕੁਝ ਮੁੜ ਕੇ ਫੇਰ ਇਸ ਦਾ ਉਤਰ ਦਿੰਦੇ ਕਹਿੰਦੇ ਹਨ ਕੇ ਰਾਜਾ ਜਰਾ ਸਿੰਧ

[੧]ਲੈ ਦਲ ਐਹੈ ॥ ਸ੍ਯਾਮ ਕਹੈ ਤਿਹ ਕੇ ਸਬ ਸੰਗ ਕਹੋ ਭਟ ਕਉਨ ਸੋ ਜੂਝ ਮਚੈਹੈ ॥ [੨]ਅਉਰ ਕਦਾਂਚ ਕੋਊ ਹਠ ਠਾਨ ਕੈ ਜਉ ਲਰਿ ਹੈ ਤਊ ਜੀਤ ਨ ਐਹੈ॥ ਤਾ ਤੇ ਨ ਧਾਇ ਧਸੋ ਪੁਰ ਮੈ ਬਿਧਨਾ ਜੋਊ ਲੇਖ ਲਿਖਿਓ ਸੋਊ ਹ੍ਵੈਹੈ ॥੧੯੫੪॥ ਸ੍ਵੈਯਾ ॥ [੩]ਛਾਡਿਬੋ ਭੂਪਤ ਕੋ ਸੁਨ ਕੈ ਸਭ ਹੀ ਮਨ ਜਾਦਵ ਤ੍ਰਾਸ ਭਰੇ ॥ ਨਿਧ ਨੀਰ ਕੇ ਭੀਤਰ ਜਾਇ ਬਸੇ ਮੁਖ ਤੇ ਸਭ ਐਸੇ ਚਲੇ ਸੁ ਰਰੇ ॥ ਕਿਨਹੂੰ ਨਹੀ ਸ੍ਯਾਮ ਕਹੈ ਅਪੁਨੇ ਪੁਰ ਕੀ ਪੁਨ ਓਰ ਕਉ ਪਾਇ ਧਰੇ॥ ਅਤਿ ਹੀ ਹੈ ਡਰੇ ਬਲਵੰਤ ਖਰੇ ਬਿਨ ਆਯੁਧ ਹੀ ਸਭ ਮਾਰ ਮਰੇ ॥੧੯੫੫॥ ਸ੍ਵੈਯਾ॥ ਸਿੰਧ ਪੈ ਜਾਇ ਖਰੇ ਭਏ ਸ੍ਯਾਮ ਜੂ ਸਿੰਧ ਹੂ ਤੇ ਸੁ ਕਛੂ ਕਰਿ ਚਾਹ੍ਯੋ॥ ਛੋਰ ਕਹ੍ਯੋ ਭੁਯ ਛੋਰ ਦਈ ਤਨ ਕੈ ਧਨ ਕੌ ਜਿਹ ਲਉ ਸਰ ਬਾਹ੍ਯੋ ॥ [੬]ਕੰਚਨ ਕੇ ਗ੍ਰਿਹ ਕੈ ਦੀਏ ਤਯਾਰ ਭਲੇ ਕਿਨਹੂ ਤਿਨ ਕਉਨ ਅਚਾਹ੍ਯੋ ॥ ਐਸੇ ਕਹੈ ਸਭ ਹੀ ਅਪਨੇ ਮਨ ਤੈ ਪ੍ਰਭ ਜੂ ਸਭ ਕੋ ਦੁਖ ਦਾਹ੍ਯੋ ॥੧੯੫੬॥ ਸ੍ਵੈਯਾ ॥ [੭]ਜੋ ਸਨਕਾਦਿਕ ਕੈ ਰਹੇ ਸੇਵ ਘਨੀ ਤਿਨ ਕੇ ਹਰਿ ਹਾਥ ਨ ਆਏ ॥ ਪੂਜਤ ਹੈ ਬਹੁਤੇ ਹਿਤ ਕੈ ਤਿਨ ਕਉ ਪੁਨ ਪਾਹਨ ਮੈ ਸਰ ਪਾਏ ॥ [੮]ਅਉਰ ਘਨ੍ਯੋ ਮਿਲਿ ਬੇਦਨ ਕੇ ਮਤ ਮੈ ਕਬਿ ਸ੍ਯਾਮ ਕਹੈ ਠਹਰਾਏ ॥ ਤੇ ਕਹੈ ਈਹਾ ਹੀ ਹੈ ਪ੍ਰਭ ਜੀ ਜਬ ਕੰਚਨ ਕੇ ਗ੍ਰਿਹ ਸ੍ਯਾਮ ਬਨਾਏ ॥੧੯੫੭॥ ਸ੍ਵੈਯਾ ॥ [੯]ਸ੍ਯਾਮ ਭਨੈ ਸਭ ਸੂਰਨ ਸੋ ਮੁਸਕਾਇ ਹਲੀ ਇਹ ਭਾਂਤ ਉਚਾਰ੍ਯੋ ॥ ਯਾਕੋ ਲਹ੍ਯੋ ਨ ਕਛੂ ਤੁਮ ਭੇਦ ਅਰੇ ਇਹ ਚਉਦਹ ਲੋਕ ਸਵਾਰ੍ਯੋ ॥ [੧੦]ਯਾਹੀ ਹਨ੍ਯੋ ਦਸਕੰਧ ਮੁਰਾਰ ਸੁਬਾਹ ਇਹੀ ਬਕ ਕੋ ਮੁਖ ਫਾਰ੍ਯੋ ॥ ਅਉਰ ਸੁਨੋ ਅਰਿ ਦਾਨਵ ਸੰਖ ਬਲੀ ਇਹ ਏਕ ਗਦਾ ਹੀ ਸੋ ਮਾਰ੍ਯੋ ॥੧੯੫੮॥ ਸ੍ਵੈਯਾ ॥ [੧੧]ਹਜਾਰਹ ਬਰਖ ਇਹੀ ਲਰਿ ਕੈ ਮਧੁਕੀਟਭ ਕੇ ਘਟਿ ਤੇ ਜੀਉ ਕਾਢ੍ਯੋ ॥ ਅਉਰ ਜਬੈ ਨਿਧ ਨੀਰ ਮਥਿਓ ਤਬ ਦੇਵਨ ਰੱਛ ਕਰੀ ਸੁਖ ਬਾਢ੍ਯੋ ॥ [੧੨]ਰਾਵਨ ਏਹੀ ਹਨਿਓ ਰਨ ਮੈ ਹਨਿਕੈ ਤਿਹ ਕੇ ਉਰ ਮੈ ਸਰ ਗਾਢ੍ਯੋ ॥ ਅਉਰ ਘਨੀ ਹਮ ਊਪਰਿ ਭੀਰ ਪਰੀ ਤੁ ਰਹਿਓ ਰਨਖੰਭ ਸੋ ਠਾਢ੍ਯੋ ॥੧੯੫੯॥ [੧੩]ਅਉਰ ਸੁਨੋ ਮਨ ਲਾਇ ਸਬੈ ਤੁਮਰੇ ਹਿਤ ਕੰਸ ਸੇ ਭੂਪ ਪਛਾਰੇ ॥ ਅਉਰ ਹਨੇ ਤਿਹ ਬਾਜ ਘਨੇ ਗਜ ਮਾਨਹੁ ਮੂਲ ਤੇ ਰੂਖ ਉਖਾਰੇ॥ ਅਉਰ ਜਿਤੇ ਹਮ ਪੈ ਮਿਲਿ ਕੈ ਅਰਿ ਆਇ ਹੁਤੇ ਸੁ ਸਭੈ ਇਹ ਮਾਰੇ ॥ ਮਾਟੀ ਕੇ ਧਾਮ ਤੁਮੈ ਛਡਵਾਇਕੈ ਕੰਚਨ ਕੇ ਅਬ ਧਾਮ ਸਵਾਰੇ॥ ੧੯੬੦॥ ਸ੍ਵੈਯਾ ॥ [੧੪]ਯੌ ਜਬ ਬੈਨ ਕਹੇ ਮੁਸਲੀਧਰ ਤਉ ਸਬ ਕੇ ਮਨ ਮੈ

੧. ਨੇ ਹੋਰ ਸੈਨਾ ਲੈ ਕੇ ਆ ਜਾਣਾ ਹੈ । ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਸਾਰੇ ਇਹੋ ਕਹਿੰਦੇ ਹਨ ਕਿ ਜਦੋਂ ਜਰਾ ਸਿੰਧ ਰਾਜਾ ਫੌਜ ਲੈ ਕੇ ਆ ਗਿਆ ਤਾਂ ਉਸ ਦੇ ਨਾਲ ਕਿਹੜਾ ਸੂਰਮਾ ਜੁੱਧ ਕਰੇਗਾ ?

੨. ਜੇ ਭਲਾ ਕੋਈ ਕਦਾ ਚਿਤ ਚਿੰਤ ਕਰਕੇ ਜੁੱਧ ਕਰੇਗਾ ਵੀ ਤਾਂ ਉਹ ਉਸ ਨੂੰ ਜਿੱਤ ਤਾਂ ਸਕੇਗਾ ਹੀ ਨਹੀਂ ਸਗੋਂ ਅਸੀਂ ਮਾਰੇ ਜਾਵਾਂਗੇ । ਇਸ ਲਈ ਮਥਰਾ ਪੁਰੀ ਵਿਚ ਨਾ ਜਾਉ ਕਿਧਰੇ ਹੋਰ ਪਾਸੇ ਚਲੇ ਚੱਲੋ ਜੋ ਕੁਝ ਬਿਧਨਾ ਨੇ ਕਰਮਾਂ ਵਿਚ ਲਿਖਿਆ ਹੈ ਉਹ ਹੀ ਹੋਣਾ ਹੈ ॥੧੯੫੪॥

੩. ਸਵੈਯਾ ॥ ਜਿਸ ਵੇਲੇ ਮਥਰਾ ਵਾਸੀਆਂ ਨੇ ਰਾਜਾ ਜਰਾ ਸਿੰਧ ਨੂੰ ਜਿਉਂਦਾ ਛੱਡ ਦਿੱਤਾ ਸੁਣਿਆਂ ਤਾਂ ਸਾਰੇ ਭੈ-ਭੀਤ ਹੋ ਗਏ ਸਮੁੰਦਰ ਦੇ ਕੋਲ ਜਾ ਕੇ ਡੇਰੇ ਲਾ ਲਏ ਤੇ ਮੁਖ ਤੋਂ ਇਸ ਤਰ੍ਹਾਂ ਕਹਿੰਦੇ ਕਹਿੰਦੇ ਚਲੇ ਗਏ ।

੪. ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਕਿਸੇ ਨੇ ਵੀ ਆਪਣੇ ਨਗਰ ਵੱਲ ਪੈਰ ਨਹੀਂ ਧਰੇ । ਜਿਹੜੇ ਚੋਣਵੇ ਗਿਣਤੀ ਦੇ ਬਲੀ ਸੂਰਮੇ ਸਨ ਉਹ ਸਾਰੇ ਬਿਨਾ ਹੀ ਜੁੱਧ ਕੀਤੇ ਮਰ ਗਏ ਭੈ ਦੀ ਮਾਰ ਨਾਲ ॥੧੯੫੫॥

੫. ਸਵੈਯਾ ॥ ਸਮੁੰਦਰ ਕਿਨਾਰੇ ਜਾ ਕੇ ਖੜੇ ਹੋ ਗਏ, ਸ੍ਰੀ ਕ੍ਰਿਸ਼ਨ ਜੀ ਨੇ ਸਮੁੰਦਰ ਕੋਲੋਂ ਕੁਝ ਆਪਣਾ ਹਾਲ ਲੈਣਾ ਚਾਹਿਆ। ਤੀਰ ਛੱਡਕੇ ਕਿਹਾ ਸਮੁੰਦਰ ਨੂੰ ਕਿ ਜਿਥੋਂ ਤੱਕ ਮੇਰਾ ਤੀਰ ਗਿਆ ਹੈ ਉਥੋਂ ਤੱਕ ਦੀ ਧਰਤੀ ਛੱਡ ਦੇਹ ।

੬. ਜਦੋਂ ਸਮੁੰਦਰ ਨੇ ਉਹ ਧਰਤੀ ਛੱਡ ਦਿੱਤੀ ਤਾਂ ਉਥੇ ਚੰਗੇ ਸੂਰਨ ਰੰਗੇ ਘਰ ਤਿਆਰ ਹੋ ਗਏ, ਉਹਨਾਂ ਨੂੰ ਵੇਖ ਕੇ ਕੌਣ ਨਾਂ ਉਹਨਾਂ ਦੀ ਪ੍ਰਾਪਤੀ ਦੀ ਚਾਹ ਕਰੇ ਭਾਵ ਕਿ ਸਾਰੇ ਲੋਗ ਉਹਨਾਂ ਸੋਹਣੇ-ਸੋਹਣੇ ਮਕਾਨਾਂ ਦੇ ਇਛਾਵਾਨ ਅਤੇ ਪ੍ਰਸੰਨ ਹਨ । ਤਾਂ ਉਹ ਲੋਕ ਇਸ ਤਰ੍ਹਾਂ ਮਨ ਵਿਚ ਕਹਿਣ ਲੱਗੇ ਹੇ ਪ੍ਰਭੂ ਜੀ ਤੁਸਾਂ ਸਾਡਾ ਉਜਾੜੇ ਦਾ ਸਾਰਾ ਦੁਖ ਦੂਰ ਕਰ ਦਿੱਤਾ ਹੈ ॥੧੯੫੬॥

੭. ਸਵੈਯਾ ॥ ਜਿਹੜਾ ਪ੍ਰਭੂ ਸਨਕ-ਸਨਾਤਨ ਆਦਿ ਬ੍ਰਹਮਾ ਦੇ ਬੇਅੰਤ ਸੇਵਾ ਕਰਨ ਦੇ ਬਾਵਜੂਦ ਹੱਥ ਨਹੀਂ ਆਇਆ । ਕਈ ਬੜੀ ਸ਼ਰਧਾ ਦੇ ਨਾਲ ਪੱਥਰਾਂ ਦੀਆਂ ਮੂਰਤੀਆਂ ਸ਼ਿਵ ਲਿੰਗ ਆਦਿ ਨੂੰ ਪੂਜਦੇ ਹਨ ਉਹਨਾਂ ਨੂੰ ਪੱਥਰਾਂ ਵਿਚੋਂ ਸੱਚ ਨਹੀਂ ਮਿਲਿਆ।

੮. ਬਹੁਤ ਸਾਰੇ ਲੋਕ ਬੇਦਾਂ ਦੇ ਮਤ ਵਾਲੇ ਬੇਦਾਂ ਵਿਚੋਂ ਮਿਲਕੇ ਲੱਭ ਰਹੇ ਹਨ ਕਵੀ ਸਜਾਮ ਜੀ ਕਹਿੰਦੇ ਹਨ ਬੇਦਾਂ ਤੇ ਭਰੋਸਾ ਕਰਦੇ ਹਨ । ਪਰ ਜਦ ਕ੍ਰਿਸ਼ਨ ਜੀ ਨੇ ਸਮੁੰਦਰ ਦੇ ਵਿਚ ਉਹਨਾਂ ਨੂੰ ਸੋਨੇ ਦੇ ਭਰੇ ਘਰ ਬਣਾ ਦਿੱਤੇ ਤਾਂ ਉਹ ਮੰਨ ਗਏ ਕਿ ਪ੍ਰਭੂ ਐਥੇ ਹੀ ਕ੍ਰਿਸ਼ਨ ਜੀ ਦੇ ਰੂਪ ਵਿਚ ਵੱਸ ਰਿਹਾ ਹੈ ॥੧੯੫੭॥

੯. ਸਵੈਯਾ ॥ ਸ੍ਰੀ ਸਜਾਮ ਜੀ ਕਹਿੰਦੇ ਹਨ ਸਾਰੇ ਸੂਰਮਿਆਂ ਨੂੰ ਮੁਸਕ੍ਰਾਂਦੇ ਹੋਏ ਬੱਲ ਭੱਦ੍ਰ ਨੇ ਇਸ ਤਰ੍ਹਾਂ ਕਿਹਾ ਕਿ ਐ ਲੋਕੋ ! ਤੁਸੀਂ ਕ੍ਰਿਸ਼ਨ ਜੀ ਨੂੰ ਕੁਝ ਸਮਝ ਨਹੀਂ ਸਕੇ ਇਹ ਉਹ ਹਸਤੀ ਹੈ ਜਿਸ ਨੇ ਚੌਦਾਂ ਹੀ ਲੋਕ ਰਚੇ ਹਨ ।

੧੦. ਇਸੇ ਨੇ ਹੀ ਦਸ ਸਿਰਾਂ ਵਾਲੇ ਰਾਵਣ ਤੇ ਸੁਰ ਦੈਂਤ ਅਤੇ ਸੁਬਾਹੂ ਨੂੰ ਮਾਰਿਆ ਸੀ ਇਸੇ ਨੇ ਬਕੀ ਦੈਂਤ ਦਾ ਮੂੰਹ ਪਾੜਿਆ ਸੀ । ਹੋਰ ਸੁਣੋ, ਵੈਰੀ ਸੰਖਾਸੁਰ ਦੈਂਤ ਨੂੰ ਜੋ ਬੜਾ ਬਲੀ ਸੀ ਉਸ ਨੂੰ ਇਕ ਗਦਾ ਨਾਲ ਹੀ ਮਾਰ ਦਿੱਤਾ ਸੀ ॥੧੯੫੮॥

੧੧. ਸਵੈਯਾ ॥ ਹਜਾਰਾਂ ਬਰਸ ਮੱਧ ਕੀਟਭ ਨਾਮੀ ਦੈਂਤ ਨਾਲ ਲੜ ਕੇ ਉਹਨਾਂ ਦੇ ਪ੍ਰਾਣ ਕੱਢੇ ਸਨ । ਹੋਰ ਜਦੋਂ ਦੁੱਧ ਸਾਗਰ ਰਿੜਕਿਆ ਸੀ ਦੇਵ ਤੇ ਦੈਂਤਾਂ ਦੀ ਲੜਾਈ ਹੋਈ ਸੀ ਤਦੋਂ ਇਸੇ ਨੇ ਦੈਤਾਂ ਕੋਲੋਂ ਦੇਵਤਿਆਂ ਨੂੰ ਬਚਾਇਆ ਸੀ ਅਤੇ ਸੁਖੀ ਕਰ ਦਿੱਤਾ ਸੀ ।

੧੨. ਇਸੇ ਨੇ ਰਾਵਣ ਨੂੰ ਮਾਰਿਆ ਜੁੱਧ ਦੇ ਵਿਚ ਉਸਦੇ ਜਿਗਰ ਵਿਚ ਤੀਰ ਗੱਡ ਦਿੱਤਾ ਸੀ । ਹੋਰ ਜਦੋਂ ਸਾਡੇ ਉਤੇ ਕੋਈ ਵੀ ਭੀੜ ਪਈ ਤਾਂ ਇਹੀ ਕ੍ਰਿਸ਼ਨ ਜੀ ਜੁੱਧ ਦੇ ਮੈਦਾਨ ਵਿਚ ਰਣ ਖੰਭੇ ਵਾਂਗ ਡਟ ਕੇ ਖੜੇ ਰਹੇ ਹਨ ॥੧੯੫੯॥

੧੩. ਹੋਰ ਸੁਣੋ ਚਿਤ ਲਾ ਕੇ ਸਾਰਿਆਂ ਦੇ ਹੀ ਤੁਹਾਡੇ ਭਲੇ ਲਈ ਕੰਸ ਜਿਹਾ ਰਾਜਾ ਪਟਕਾ ਕੇ ਮਾਰਿਆ । ਹੋਰ ਉਸਦੇ ਬਹੁਤ ਸਾਰੇ ਘੋੜੇ ਮਾਰੇ ਤੇ ਹਾਥੀ ਆਦਿ ਐਉਂ ਮਾਰ ਕੇ ਸੁੱਟ ਦਿੱਤੇ ਜਾਣੋ ਰੁੱਖ ਜੜਾਂ ਤੋਂ ਪੁੱਟ ਕੇ ਸੁੱਟ ਦਿੱਤੇ ਹਨ ।

੧੪. ਹੋਰ ਜਿਤਨੇ ਵੀ ਵੈਰੀ ਇਕੱਠੇ ਹੋ ਕੇ ਆਏ ਸੋ ਸਾਰੇ ਹੀ ਇਹਨਾਂ ਨੇ ਮਾਰ ਦਿੱਤੇ ਹਨ । ਮਿੱਟੀ ਤੇ ਘਰਾਂ ਵਿਚੋਂ ਤੁਹਾਨੂੰ ਕੱਢ ਕੇ ਹੁਣੇ ਸੋਨੇ ਦੇ ਘਰ ਬਣਾ ਦਿੱਤੇ ਹਨ ॥੧੯੬੦॥

੧੫. ਸਵੈਯਾ ॥ ਜਦੋਂ ਇਸ ਤਰ੍ਹਾਂ ਦੇ ਬਲਰਾਮ ਨੇ ਬਚਨ ਕਹੇ ਤਾਂ ਸਾਰਿਆਂ ਦੇ ਮਨ ਵਿਚ ਯਕੀਨ ਆ ਗਿਆ ।

ਸਚੁ ਆਯੋ ॥ [੧]ਯਾਹੀ ਹਨਿਓ ਬਕ ਅਉਰ ਅਘਾਸੁਰ ਯਾਹੀ ਚੰਡੂਰ ਭਲੀ ਬਿਧ ਘਾਯੋ ॥ ਕੰਸ ਤੇ ਇੰਦ੍ਰ ਨ ਜੀਤ ਸਕਿਓ ਇਨ ਸੋ ਗਹਿ ਕੇਸਨ ਤੇ ਪਟਕਾਯੋ ॥ ਕੰਚਨ ਕੇ ਅਬ ਧਾਮ ਦੀਏ ਕਹਿ ਸ੍ਰੀ ਬ੍ਰਿਜਨਾਥ ਸਹੀ ਪ੍ਰਭ ਪਾਯੋ ॥੧੯੬੧॥[੨] ਸ੍ਵੈਯਾ ॥ [੨]ਐਸੇ ਹੀ ਦਿਵਸ ਬਤੀਤ ਕੀਏ ਸੁਖ ਸੋ ਦੁਖੁ ਪੈ ਜਿਨਹੂ ਨਹੀ ਪਾਯੋ ॥ ਕੰਚਨ ਧਾਮ ਬਨੇ ਸਭ ਕੇ ਸੁ ਨਿਹਾਰਿ ਜਿਨੈ ਸਿਵ ਸੋ ਲਲਚਾਯੋ ॥ [੩]ਇੰਦ੍ਰ ਤਯਾਗ ਕੈ ਇੰਦ੍ਰਪੁਰੀ ਸਭ ਦੇਵਨ ਲੈ ਤਿਨ ਦੇਖਨ ਆਯੋ ॥ ਦੁਆਰਵਤੀ ਹੂ ਕਉ ਸਯਾਮ ਭਨੈ ਜਦੁਰਾਇ ਭਲੀ ਬਿਧ ਬਿਓਤ ਬਨਾਯੋ[ੳ] ॥੧੯੬੨॥

[੪]ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਦੁਆਰਵਤੀ ਬਨਾਇਬੋ ਸਮਾਪਤ ॥

[੫]ਅਥ ਬਲਭਦ੍ਰ ਬਯਾਹ ॥ ਦੋਹਰਾ ॥ [੬]ਐਸੇ ਕ੍ਰਿਸਨ ਬਤੀਤ ਬਹੁ ਦਿਵਸ ਕੀਏ ਸੁਖੁ ਮਾਨ ॥ ਤਬ ਲਗ ਰੇਵਤ ਭੂਪ ਇਕ ਹਲੀ ਪਾਇ ਗਹੇ ਆਨ ॥੧੯੬੩॥ ਨਾਮ ਰੇਵਤੀ ਜਾਹ ਕੋ ਮਮ ਕੰਨਿਆ ਕੋ ਨਾਮ ॥ ਕਹਯੋ ਭੂਪ ਸੁ ਪ੍ਰਸੰਨਿ ਹ੍ਵੈ ਤਾਹਿ ਬਰੋ ਬਲਰਾਮ ॥੧੯੬੪॥ ਸ੍ਵੈਯਾ ॥ [੮]ਭੂਪ ਕੀ ਯੌ ਸੁਨਿ ਕੈ ਬਤੀਯਾ ਬਲਰਾਮ ਘਨੋ ਚਿਤ ਮੈ ਸੁਖੁ ਪਾਯੋ ॥ ਬਯਾਹ ਕੋ ਜੋਰ ਸਮਾਜ ਸਬੈ ਤਿਹ ਬਯਾਹ ਕੇ ਕਾਜ ਤਬੈ ਉਠ ਧਾਯੋ ॥ [੯]ਬਯਾਹ ਕੀਯੋ ਸੁਖੁ ਪਾਇ ਘਨੋ ਬਹੁ ਬਿੱਪਨ ਲੋਕਨ ਦਾਨ ਦਿਵਾਯੋ ॥ ਐਸੇ ਬਯਾਹ ਹੁਲਾਸ ਬਢਾਇਕੈ ਸਯਾਮ ਭਨੈ ਅਪਨੇ ਗ੍ਰਿਹ ਆਯੋ ॥੧੯੬੫॥ ਚਉਪਈ ॥[੧੦] ਜਬ ਪੀਅ ਤ੍ਰੀਅ; ਕੀ ਓਰ ਨਿਹਾਰਿਓ ॥ ਛੋਟੇ ਹਮ ਇਹ ਬਡੀ ਬਿਚਾਰਿਓ ॥ [੧੧]ਤਿਹ ਕੇ ਹਲੁ ਲੈ ਕੰਧਹਿ ਧਰਿਓ ॥ ਮਨ ਭਾਵਤ ਤਾ ਕੋ ਤਨੁ ਕਰਿਓ ॥੧੯੬੬॥ ਦੋਹਰਾ ॥ [੧੨]ਬਯਾਹ ਭਯੋ ਬਲਦੇਵ ਕੋ ਨਾਮ ਰੇਵਤੀ ਸੰਗ ॥ ਸੁ ਕਬਿ ਸਯਾਮ ਪੂਰਨ ਭਯੋ ਤਬ ਹੀ ਕਥਾ ਪ੍ਰਸੰਗ ॥੧੯੬੭॥

[੧੩]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਬਲਭਦ੍ਰ ਬਯਾਹ ਬਰਨਨੰ ॥

[੧੪]ਅਥ ਰੁਕਮਨ ਬਯਾਹ ਕਥਨੰ ॥ ਸ੍ਵੈਯਾ ॥ [੧੫]ਬਲਰਾਮ ਕੋ ਬਯਾਹ ਭਯੋ ਜਬ ਹੀ ਮਿਲਿ ਕੈ ਨਰ ਨਾਰ ਤਬੈ ਸੁਖੁ ਪਾਯੋ ॥ ਸ੍ਰੀ ਬ੍ਰਿਜਨਾਥ ਕੇ ਬਯਾਹਹ ਕਉ ਕਬਿ ਸਯਾਮ ਕਹੈ ਜੀਅਰਾ ਲਲਚਾਯੋ ॥ [੧੬]ਭੀਖਮ ਬਯਾਹ ਉਤੈ ਦੁਹਤਾ ਕੋ ਰਚਿਓ ਅਪਨੋ ਸਭ ਸੈਨ ਬੁਲਾਯੋ ॥ ਮਾਨਹੁ ਆਪਨੇ ਬਯਾਹਹ ਕਉ ਜਦੁਬੀਰ ਭਲੀ ਬਿਧ ਬਯੋਤ ਬਨਾਯੋ ॥੧੯੬੮॥ ਸ੍ਵੈਯਾ ॥ [੧੭]ਭੀਖਮ ਭੂਪ ਬਿਚਾਰ[ਅ] ਕੀਯੋ ਦੁਹਤਾ ਇਹ ਸ੍ਰੀ ਜਦੁਬੀਰ ਕਉ ਦੀਜੈ ॥ ਯਾ ਤੇ ਭਲੋ ਨ ਕਛੂ

ੳ ਦੁਆਰ ਵਤੀ / ਦੁਆਰਕਾ ਪੁਰੀ ਬਹੁਤ ਦਰਵਾਜਿਆਂ ਵਾਲੀ ਨਗਰੀ "ਬੰਬਈ" ਹਾਤੇ ਕਾਠੀਆਵਾੜ, ਬੜੋਦਾ ਰਾਜ ਅੰਦਰ, ਸਮੁੰਦ੍ਰ ਦੇ ਕਿਨਾਰੇ ਇਕ ਅਦਭੁਤ ਪੁਰੀ ਸੀ ਜਾਂ ਹੈ । ਇਸ ਦੀ ਗਿਣਤੀ ਹਿੰਦਕ ਦੀਆਂ ਸਤਾਂ ਪੁਰੀਆਂ ਵਿਚ ਇਕ ਹੈ ਜੋ ਬਹੁਤ ਕਾਲ ਤਕ ਯਾਦਵਾਂ ਦੀ ਰਾਜਧਾਨੀ ਰਹੀ ।

ਅ ਪਿਤਾ ਦਾ ਇਹ ਸੰਕਲਪ ਸੁਣਕੇ ਰੁਕਮਣੀ ਨੇ ਬਹੁਤ ਹੀ ਮਨ ਭਾਉਂਦੇ ਪਤੀ ਦੀ ਉਡੀਕ ਵਿਚ ਖੁਸ਼ੀ ਮੰਨੀ ਉਸ ਦਿਨ ਤੋਂ ਉਹ ਆਪ ਨੂੰ ਸ੍ਰੀ ਕ੍ਰਿਸ਼ਨ ਜੀ ਦੀ ਇਮਾਨਤ ਤੇ ਪਤਨੀ ਸਮਝਣ ਲੱਗ ਗਈ ।

੧. ਤੇ ਉਹ ਮੰਨ ਗਏ ਕਿ ਠੀਕ ਹੈ ਇਹਨਾਂ ਨੇ ਹੀ ਮਾਰਿਆ ਹੈ ਦੈਂਤ ਬਕਾਸੁਰ ਅਤੇ ਅਘਾ ਸੁਰ ਇਹਨਾਂ ਨੇ ਹੀ ਚੰਡੂਰ ਚੰਗੀ ਤਰ੍ਹਾਂ ਮਾਰੇ ਸਨ । ਜਿਹੜਾ ਕੰਸ ਇੰਦ੍ਰ ਕੋਲੋਂ ਨਹੀਂ ਜਿੱਤਿਆ ਗਿਆ ਸੀ ਉਸਨੂੰ ਇਹਨਾਂ ਨੇ ਕੇਸਾਂ ਤੋਂ ਪਕੜ ਕੇ ਧਰਤੀ ਤੇ ਪਟਕਾ ਕੇ ਮਾਰ ਦਿੱਤਾ ਸੀ । ਹੁਣ ਇਹਨਾਂ ਨੇ ਸਾਨੂੰ ਸੋਨੇ ਦੇ ਘਰ ਦਿੱਤੇ ਹਨ, ਕਹਿਣ ਲੱਗੇ ਕਿ ਸ੍ਰੀ ਕ੍ਰਿਸ਼ਨ ਜੀ ਠੀਕ ਪ੍ਰਭੂ ਸਾਬਤ ਹੋ ਗਏ ॥੧੯੬੧॥

੨. ਸਵੈਯਾ ॥ ਇਸੇ ਤਰ੍ਹਾਂ ਕੁਝ ਦਿਨ ਬੜੇ ਸੁਖ ਦੇ ਨਾਲ ਲੰਘ ਗਏ ਕਿਸੇ ਨੂੰ ਕੋਈ ਦੁੱਖ ਨਹੀਂ ਵਾਪਰਿਆ । ਸਭ ਦੇ ਘਰ ਸੋਨੇ ਦੇ ਬਣ ਗਏ ਹਨ ਜਿਨ੍ਹਾਂ ਨੂੰ ਵੇਖ ਕੇ ਸ਼ਿਵਜੀ ਦੇ ਮੂੰਹ ਵਿਚ ਪਾਣੀ ਭਰ ਆਇਆ ।

੩. ਇੰਦਰ ਆਪਣੀ ਇੰਦਰ ਪੁਰੀ ਨੂੰ ਛੱਡ ਕੇ ਸਾਰੇ ਦੇਵਤਿਆਂ ਸਮੇਤ ਉਸ ਨੂੰ ਵੇਖਣ ਲਈ ਆਇਆ ਕਵੀ ਸਯਾਮ ਜੀ ਕਹਿੰਦੇ ਹਨ ਕਿ ਦੁਆਰਕਾ ਪੁਰੀ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਬੜੀ ਸੁੰਦਰ ਤਰੀਕੇ ਨਾਲ ਸੰਵਾਰ ਕੇ ਬਣਾਇਆ ਹੈ ।* ॥੧੯੬੨॥

੪. ਇਥੇ ਸ੍ਰੀ ਦਸਮ ਸਕੰਦ ਭਾਗਵਤ ਪੁਰਾਣ ਦਾ ਬਚਿਤਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਧਯਾਇ ਸਮਾਪਤ ਹੈ ।

---

੫. ਹੁਣ ਬਲਭੱਦਰ ਦਾ ਵਿਆਹ ਉਚਾਰਦੇ ਹਨ ॥

੬. ਦੋਹਰਾ ॥ ਇਸਤਰ੍ਹਾਂ ਸ੍ਰੀ ਕ੍ਰਿਸ਼ਨ ਜੀ ਨੇ ਬਹੁਤ ਸਾਰੇ ਦਿਨ ਸੁਖ ਨਾਲ ਬਤੀਤ ਕੀਤੇ ਉਸੇ ਵੇਲੇ ਤੱਕ ਇਕ ਰੇਵਤ ਨਾਮ ਦੇ ਰਾਜੇ ਨੇ ਬਲ ਭੱਦਰ ਦੇ ਪੈਰ ਆ ਪਕੜੇ ॥੧੯੬੩॥

੭. ਜਿਸ ਰਾਜੇ ਦਾ ਨਾਮ ਰੇਵਤ ਸੀ ਉਸ ਨੇ ਆ ਕੇ ਕਿਹਾ ਕਿ ਮੇਰੀ ਪੁਤਰੀ ਦਾ ਨਾਮ ਰੇਵਤੀ ਹੈ । ਯਾਦ ਰਹੇ ਰੇਵਤ ਰਾਜੇ ਦੀ ਪੁੱਤਰੀ ਦਾ (ਰੇਵਤੀ) ਨਾਮ ਸੀ । ਰਾਜੇ ਨੇ ਬੜੀ ਪ੍ਰਸੰਨਤਾ ਨਾਲ ਕਿਹਾ ਕਿ ਮੇਰੀ ਪੁੱਤਰੀ (ਰੇਵਤੀ) ਨੂੰ ਬਲ ਰਾਮ ਵਿਆਹ ਲੈ ॥੧੯੬੪॥

੮. ਸਵੈਯਾ ॥ ਰੇਵਤ ਰਾਜੇ ਦੀ ਇਹ ਗੱਲ ਸੁਣਕੇ ਬਲਰਾਮ ਬਹੁਤ ਪ੍ਰਸੰਨ ਹੋ ਗਿਆ ਚਿੱਤ ਦੇ ਵਿਚ । ਵਿਆਹ ਦੀ ਤਿਆਰੀ ਕਰਕੇ ਬਰਾਤ ਜੋੜ ਕੇ ਵਿਆਹੁਣ ਲਈ ਚਲੇ ਗਏ ।

੯. ਵਿਆਹ ਬੜੀ ਪ੍ਰਸੰਨਤਾ ਦੇ ਨਾਲ ਕੀਤਾ ਅਤੇ ਬ੍ਰਾਹਮਣ ਲੋਕਾਂ ਨੂੰ ਦਾਨ ਦਿੱਤਾ । ਇਸ ਤਰ੍ਹਾਂ ਵਿਆਹ ਬੜੀਆਂ ਖੁਸ਼ੀਆਂ ਨਾਲ ਕਰਕੇ ਸ੍ਰੀ ਸਯਾਮ ਜੀ ਕਹਿੰਦੇ ਹਨ ਕਿ ਮੁੜ ਕੇ ਬਰਾਤ ਲੈ ਕੇ ਆਪਣੇ ਘਰ ਆ ਗਏ ॥੧੯੬੫॥

੧੦. ਚੌਪਈ ॥ ਜਦੋਂ ਪਤੀ ਬਲਰਾਮ ਨੇ ਆਪਣੀ ਇਸਤਰੀ ਵੱਲ ਵੇਖਿਆ ਤਾਂ ਉਸ ਨੇ ਕਿਹਾ ਕਿ ਮੇਰਾ ਕੱਦ ਛੋਟਾ ਹੈ ਤੇ ਰੇਵਤੀ ਮੇਰੇ ਨਾਲੋਂ ਲੰਬੀ ਉੱਚੀ ਹੈ ।

੧੧. ਇਹ ਸੋਚਕੇ ਹੱਲ ਲੈ ਕੇ ਉਸਦੇ ਮੋਢੇ ਉੱਪਰ ਰੱਖ ਦਿੱਤਾ। ਹੱਲ ਦੇ ਭਾਰ ਨਾਲ ਉਹ ਦੱਬ ਕੇ ਜਿਤਨੀ ਕੁ ਬਲਰਾਮ ਨੇ ਠੀਕ ਸਮਝੀ ਉਤਨਾ ਕੁ ਉਸਦੇ ਸਰੀਰ ਦਾ ਕੱਦ ਕਰ ਲਿਆ ॥੧੯੬੬॥

੧੨. ਦੋਹਰਾ ॥ ਬਲਦੇਵ ਦਾ ਵਿਆਹ ਹੋ ਗਿਆ ਰੇਵਤੀ ਕੁੜੀ ਦੇ ਨਾਲ। ਕਬੀ ਸਯਾਮ ਜੀ ਕਹਿੰਦੇ ਹਨ ਕਿ ਇਥੇ ਹੀ ਕਥਾ ਦਾ ਪ੍ਰਸੰਗ ਪੂਰਾ ਹੋ ਗਿਆ ॥੧੯੬੭॥

੧੩. ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਬਲ ਭੱਦਰ ਦਾ ਵਿਆਹ ਦਾ ਵਰਨਣ ਸਮਾਪਤ ਹੁੰਦਾ ਹੈ ।

---

੧੪. ਹੁਣ ਅੱਗੇ ਰੁਕਮਣੀ ਦੇ ਨਾਲ ਕ੍ਰਿਸ਼ਨ ਦੇ ਵਿਆਹ ਦੀ ਕਥਾ ਚਲਦੀ ਹੈ ॥

੧੫. ਸਵੈਯਾ ॥ ਜਿਸ ਵੇਲੇ ਵੱਡੇ ਭਾਈ ਬਲਰਾਮ ਦਾ ਵਿਆਹ ਹੋ ਗਿਆ ਤਾਂ ਸਾਰੇ ਇਸਤਰੀ ਪੁਰਸ਼ਾਂ ਨੇ ਮਿਲ ਕੇ ਖੁਸ਼ੀਆਂ ਮਨਾਈਆਂ ਵੱਡੇ ਭਾਈ ਦਾ ਵਿਆਹ ਕਰਕੇ ਹੁਣ ਛੋਟੇ ਭਾਈ ਕ੍ਰਿਸ਼ਨ ਦਾ ਵਿਆਹ ਕਰਨ ਲਈ ਮਾਤਾ ਪਿਤਾ ਦੇ ਦਿਲ ਵਿਚ ਲਾਲਚ ਪੈਦਾ ਹੋ ਗਿਆ ਕਵੀ ਸਯਾਮ ਜੀ ਕਹਿੰਦੇ ਹਨ

੧੬. ਭੀਖਮ ਰਾਜੇ ਨੇ ਆਪਣੀ ਪੁਤਰੀ ਰੁਕਮਣੀ ਦੇ ਵਿਆਹ ਲਈ ਆਪਣੇ ਸਾਰੇ ਸਾਕ ਸੰਬੰਧੀ ਬੁਲਾ ਲਏ । ਜਾਣੋ ਕਿ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਵਿਆਹ ਲਈ ਬੜੀ ਸੋਹਣੀ ਵਿਉਂਤ ਕੀਤੀ ਹੈ ॥੧੯੬੮॥

੧੭. ਸਵੈਯਾ ॥ ਭੀਖਮ ਰਾਜੇ ਨੇ ਸਲਾਹ ਕੀਤੀ ਕਿ ਮੈਂ ਆਪਣੀ ਪੁਤਰੀ ਕ੍ਰਿਸ਼ਨ ਨੂੰ ਦੇ ਦੇਵਾਂ । ਇਸ ਨਾਲੋਂ ਹੋਰ ਕੋਈ ਗੱਲ ਚੰਗੀ ਨਹੀਂ।

[੧]ਕਹੁ ਹੈ ਹਮ ਸਯਾਮ ਲਹੈ ਜਗ ਮੈ ਜਸੁ ਲੀਜੈ ॥ [੨]ਤਉ ਲਗਿ ਆਇ ਗਯੋ ਰੁਕਮੀ ਰਿਸ ਬੋਲ ਉਠਯੋ ਸੁ ਪਿਤਾ ਕਸ ਕੀਜੈ ॥ ਜਾ ਕੁਲ ਕੀਨ ਬਿਵਾਹਤ ਹੈ ਹਮ ਤਾ ਦੁਹਤਾ ਦੈ ਕਹਾ ਜਗੁ ਜੀਜੈ ॥੧੯੬੯॥ [੩]ਰੁਕਮੀ ਬਾਚ ਨ੍ਰਿਪ ਸੋਂ ॥ ਸ੍ਵੈਯਾ ॥[੪] ਹੈ ਸਸਪਾਲ ਚੰਦੇਰੀ ਮੈ ਬੀਰ ਸੁ ਤਾਹਿ ਬਿਯਾਹ ਕੇ ਕਾਜ ਬੁਲੈਈਯੈ ॥ ਗੁਜਰ ਕੌਂ ਕਹਯੋ ਦੈ ਦੁਹਤਾ ਜਗ ਮੈ ਸੰਗ ਲਾਜਨ ਕੇ ਮਰ ਜੈਈਯੈ ॥ [੫]ਸ੍ਰੇਸਟ ਏਕ ਬੁਲਾਇ ਭਲੋ ਦਿਜ ਤਾਹੀ ਕੇ ਲਿਆਵਨ ਕਾਜ ਪਠੈਈਯੈ ॥ ਬਿਯਾਹ ਕੀ ਜੋ ਬਿਧ ਬੇਦ ਲਿਖੀ ਦੁਹਤਾ ਸੋਊ ਕੈ ਬਿਧ ਤਾਹਿ ਕਉ ਦੱਈਯੈ[ੳ] ॥੧੯੭੦॥ ਸ੍ਵੈਯਾ ॥ [੬]ਯੌਂ ਸੁਨਿਕੈ ਸੁਤਿ ਕੀ ਬਤੀਯਾ ਨ੍ਰਿਪ ਬਾਮਨ ਤਾਹੀ ਕੌ ਲੈਨ ਪਠਾਯੋ ॥ ਦੈ ਦਿਜ ਸੀਸ ਚਲਿਓ ਉਤ ਕਉ ਦੁਹਤਾ ਇਤ ਭੂਪਤਿ ਕੀ ਸੁਨਿ ਪਾਯੋ ॥ [੭]ਸੀਸ ਧੁਨੈ ਕਬਿ ਸਯਾਮ ਭਨੈ ਤਿਨ ਨੈਨਨ ਤੇ ਅਤਿ ਨੀਰ ਬਹਾਯੋ ॥ ਮਾਨਹੁ ਆਸਹਿ ਕੀ ਕਟਿਗੀ ਜਰ ਸੁੰਦਰ ਰੂਖ ਸੁ ਹੈ ਮੁਰਝਾਯੋ ॥੧੯੭੧॥ [੮]ਰੁਕਮਨੀ ਬਾਚ ਸਖੀਨ ਸੋਂ ॥ ਸ੍ਵੈਯਾ ॥ [੯]ਸੰਗ ਸਹੇਲਨ ਬੋਲਤ ਭੀ; ਸਜਨੀ ਪ੍ਰਨ ਏਕ ਅਬੈ ਕਰਿ ਹਉ ॥ ਕਿਤੋ ਜੋਗਨ ਭੇਸ ਕਰੋ ਤਜ ਦੇਸ, ਨਹੀ ਬਿਰਹਾਗਨ ਸੋਂ ਜਰਿ ਹਉ ॥ [੧੦]ਮੋਰ ਪਿਤਾ ਹਠ ਜਿਉ ਕਰਿ ਹੈ ਤੁ ਬਿਸੇਖ ਕਹਿਓ ਬਿਖ ਖਾ ਮਰਿ ਹਉ ॥ ਦੁਹਿਤਾ ਨ੍ਰਿਪ ਕੀ ਕਹਿਓ ਨਾ ਤਿਹ ਕਉ ਬਰਿ ਹੌਂ ਤੁ ਸਯਾਮ ਹੀ ਕੋ ਬਰਿ ਹਉ ॥੧੯੭੨॥ ਦੋਹਰਾ ॥ [੧੧]ਅਉਰ ਬਿਚਾਰ ਮਨ ਬਿਖੈ ਕਰਿਹੋ ਏਕ ਉਪਾਇ ॥ ਪਤੀਆ ਦੈ ਕੋਊ ਭੇਜਹੋ ਪ੍ਰਭ ਦੈਹੈ ਸੁਧ ਜਾਇ ॥੧੯੭੩॥ [੧੨]ਇਹ ਚਿੰਤਾ ਕਰ ਚਿਤ ਬਿਖੈ ਇਕ ਦਿਜ ਲਯੋ ਬੁਲਾਇ ॥ ਬਹੁ ਧਨੁ ਦੈ ਤਾ ਕੋ ਕਹਿਓ ਪ੍ਰਭ ਦੈ ਪਤੀਆ ਜਾਇ ॥੧੯੭੪॥ [੧੩]ਰੁਕਮਨੀ ਪਾਤੀ ਪਠੀ ਕਾਨ੍ਹ ਪ੍ਰਤਿ ॥ ਸ੍ਵੈਯਾ ॥ [੧੪]ਲੋਚਨ ਚਾਰ ਬਿਚਾਰ ਕਰੋ ਜਿਨ ਬਾਚਤ ਹੀ ਪਤੀਆ ਉਠ ਧਾਵਹੁ ॥ ਆਵਤ ਹੈ ਸਸਪਾਲ ਇਤੈ ਮੁਹਿ ਬਯਾਹਨ ਕਉ ਪ੍ਰਭ ਢੀਲ ਨ ਲਾਵਹੁ ॥ [੧੫]ਮਾਰ ਇਨੈ ਮੁਹਿ ਜੀਤ ਪ੍ਰਭੂ ਚਲੋ ਦ੍ਵਾਰਵਤੀ ਜਗ ਮੈ ਜਸੁ ਪਾਵਹੁ ॥ ਮੋਰੀ ਦਸਾ ਸੁਨਿਕੈ ਸਭ ਯੌ ਕਬਿ ਸਯਾਮ ਕਹੈ ਕਰਿ ਪੰਖਨ ਆਵਹੁ ॥੧੯੭੫॥ ਸ੍ਵੈਯਾ ॥ [੧੬]ਹੇ ਪਤਿ ਚਉਦਹਿ ਲੋਕਨ ਕੇ ਸੁਨੀਐ ਚਿਤ ਦੈ ਜੁ ਸੰਦੇਸ ਕਹੇ ਹੈ ॥ ਤੇਰੇ ਬਿਨਾ ਸੁ ਅਹੰ ਅਰੁ ਕ੍ਰੋਧੁ ਬਢਿਓ ਸਭ ਆਤਮੇ ਤੀਨ ਬਹੇ ਹੈ ॥ [੧੭]ਯੌਂ ਸੁਨੀਐ ਤ੍ਰਿਪਰਾਰ ਤੇ ਆਦਿਕ ਚਿੱਤ ਬਿਖੈ ਕਬਹੂੰ ਨ ਚਹੇ ਹੈ ॥ ਬਾਚਤ ਹੀ ਪਤੀਯਾ ਉਠਿ ਆਵਹੁ ਜੂ; ਬਯਾਹ ਬਿਖੈ ਦਿਨ ਤੀਨ ਰਹੇ ਹੈ ॥੧੯੭੬॥ ਦੋਹਰਾ ॥ [੧੮]ਤੀਨ ਬਯਾਹ ਮੈ

---

ੳ ਇਸ ਤੋਂ ਇਹ ਨਸੀਹਤ ਮਿਲਦੀ ਹੈ ਕਿ ਵੱਡਿਆਂ ਦੀ ਸੋਚਣੀ ਵਿਚ ਦੂਰ ਅੰਦੇਸ਼ੀ ਤੇ ਸਾਦਗੀ ਹੁੰਦੀ ਹੈ ਨਵੇਂ ਖੂਹ ਵਿਚ ਉਛਾਲਾ ਤੇ ਕਰਪ ਦੀ ਕੋਆ ਜਾਂਦੀ ਹੈ, ਜੋ ਹਾਨੀ ਕਾਰਕ ਤੇ ਦੁਖਦਾਈ ਸਾਬਤ ਹੁੰਦੀ ਹੈ ਕਿਉਂਕਿ ਬਚਪਨ ਵਿਚ ਹੁਛਲਾਪਨ ਹੁੰਦਾ ਹੈ ।
ਗੁਰਬਾਣੀ ਦਾ ਪਾਵਨ ਬਚਨ ਹੈ :—

ੳ—ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥

ਅ—ਹੋਇ ਇਆਣਾ ਕਰੇ ਕੰਮੁ ਆਣਿ ਨ ਸਕੈ ਰਾਸਿ ॥ ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇ ਰਾਸਿ ॥ ਪੰ: ੪੭੪॥ ਮ:੨॥ ਜਿਸ ਤਰ੍ਹਾਂ ਅੱਲੜ ਮਨ ਦੇ ਕੰਮ ਕੀਤੇ ਦਾ ਨਤੀਜਾ ਚੰਗਾ ਨਹੀਂ ਹੁੰਦਾ ਇਸੇ ਤਰ੍ਹਾਂ ਅਲੜ ਉਮਰ ਦੀ ਸਲਾਹ ਤੇ ਚੱਲਣ ਵਾਲਾ ਕਾਮਯਾਬ ਨਹੀਂ ਹੁੰਦਾ । ਜੋ ਰੁਕਮੀ ਦੀ ਰਾਇ ਤੇ ਚਲਕੇ ਉਸ ਦੇ ਪ੍ਰਵਾਰ ਹੀ ਨਹੀਂ ਖਾਨ ਦਾਨ ਦੀ ਤਬਾਹੀ ਦੇ ਨਾਲ ਸਸ਼ਪਾਲ ਨੂੰ ਸਬੰਧੀਆਂ ਸਮੇਤ ਲੈ ਕੇ ਡੁਬ ਗਿਆ । ਦੂਜੇ ਜਵਾਨ ਪੁਤ੍ਰੀ ਦੀ ਵੀ ਰਜਾਮੰਦੀ ਦੀ ਲੋੜ ਹੈ । ਜਿਵੇਂ ਜਿੰਦ ਕੌਰ ਦੀ ਮਾਤਾ ਨੇ ਜਿੰਦਾ ਦਾ ਰਿਸ਼ਤਾ ਮਹਾਰਾਜਾ ਰਣਜੀਤ ਸਿੰਘ ਨਾਲ ਕਰਨ ਵੇਲੇ ਰਜਾਮੰਦੀ ਹਾਸਲ ਕਰ ਲਈ ਸੀ । ਗਲੇ ਵਿਚ ਰੱਸਾ ਪਾ ਕੇ ਤੋਰਨ ਨਾਲ ਇਸਤ੍ਰੀ ਕੋਈ ਵੀ ਹੋਵੇ ਉਸ ਨੂੰ ਬਾਗੀ ਹੋਣ ਲਈ ਮਜਬੂਰ ਕਰਦਾ ਹੈ । ਪਰ ਰੁਕਮਣੀ ਦਾ ਬਾਗੀ ਹੋਣਾ ਤਾਂ ਕੁਦਰਤੀ ਠੀਕ ਸੀ । ਕਿਉਂਕਿ ਨੀਤੀ ਦਾ ਬਚਨ ਹੈ : ਸਿੰਘ ਗਮਨ ਸੁਪੁਰਸ਼ ਬਚਨ ਕਦਲੀ ਫਲੈ ਇਕ ਬਾਰ ॥ ਇਸੇ ਤਰ੍ਹਾਂ ਤ੍ਰਿਆ ਤੇਲ ਭਾਵ ਵਿਆਹ ਨਹੀਂ ਕੀਤਾ ਜਾਂਦਾ ਬਾਰ ਬਾਰ ।
ਜਿਲਾ ਤੇ ਤਸੀਲ ਰੋਪੜ ਪਿੰਡ ਗੋਸਲ ਸ੍ਰ: ਕਪੂਰ ਸਿੰਘ ਜ਼ਿਮੀਂਦਾਰ ਜਿਸਦੀ ਪਤਨੀ ਸੀ 'ਆਸੋ' ॥ ਉਸਦੇ ਤਿੰਨ ਪੁਤ੍ਰ ਸਨ ਬੜਾ ਘੁਲੂ ਜੋ ਸਿੱਧਾ ਸਾਦਾ ਤੇ ਸੁਦਾਈ ਜਿਹਾ ਸੀ, ਦੂਜਾ ਸੀ ਇੰਦ੍ਰ ਤੇ ਤੀਜਾ ਜੋਗਿੰਦ੍ਰ ਸਿੰਘ ਸਨ -੧੯੧੩-੧੪ ਦੀ ਪਲੇਗ ਵਿਚ ਘੁਲੂ ਤੇ ਸ੍ਰ: ਕਪੂਰ ਸਿੰਘ ਅਤੇ ਇੰਦਰ ਸਿੰਘ

(ਬਾਕੀ ਪੰਨਾ ੪੪੯ ਤੇ)

੧. ਅਸੀਂ ਕ੍ਰਿਸ਼ਨ ਜੀ ਨਾਲ ਅਪਣਾ ਰਿਸ਼ਤਾ ਪਾ ਕੇ ਜਗਤ ਵਿਚ ਜੱਸ ਖੱਟਾਂਗੇ।

੨. ਇਹ ਸਲਾਹ ਕਰਦੇ ਹੀ ਸਨ ਕਿ ਇਤਨੇ ਚਿਰ ਨੂੰ ਰੁਕਮਣੀ ਦਾ ਭਾਈ ਰੁਕਮੀ ਆ ਗਿਆ ਉਹ ਇਹ ਗੱਲ ਸੁਣ ਕੇ ਗੁੱਸੇ ਨਾਲ ਬੋਲਿਆ । ਪਿਤਾ ਜੀ ਇਹ ਕੀ ਕਰਨ ਲੱਗੇ ਹੋ ? ਜਿਸ ਗੁੱਜਰਾਂ ਦੇ ਖਾਨਦਾਨ ਅਸੀਂ ਪੁੱਤਰ ਨੂੰ ਨਹੀਂ ਵਿਆਹੁੰਦੇ ਉਸ ਕੁਲ ਵਿਚ ਪੁੱਤਰੀ ਨੂੰ ਦੇ ਕੇ ਕਿਵੇਂ ਜਗਤ ਵਿਚ ਜੀਵਾਂਗੇ? ॥੧੯੬੯॥

੩. ਰੁਕਮੀ ਕਹਿੰਦਾ ਹੈ ਰਾਜੇ ਭੀਖਮ ਨੂੰ ॥

੪. ਸਵੈਯਾ ॥ ਚੰਦੇਰੀ ਸ਼ਹਿਰ ਦੇ ਵਿਚ ਸ਼ਿਸ਼ਪਾਲ ਬੜਾ ਸੂਰਮਾ ਰਾਜਾ ਹੈ ਉਸ ਨੂੰ ਰੁਕਮਣੀ ਦੇ ਵਿਆਹੁਣ ਦੇ ਵਾਸਤੇ ਬੁਲਾ ਲਵੋ । ਕਿੱਥੇ ਤੁਸੀਂ ਆਪਣੀ ਪੁੱਤਰੀ ਨੂੰ ਇੱਕ ਗੁੱਜਰ ਨੂੰ ਦੇ ਰਹੇ ਹੋ, ਕਿਹਾ ਕਿ ਜਗਤ ਵਿਚ ਕਿਹੜਾ ਮੂੰਹ ਵਖਾਵਾਂਗੇ। ਜਿਸ ਦੀ ਸ਼ਰਮ ਨਾਲ ਸਾਡੀ ਮੌਤ ਹੋ ਜਾਵੇਗੀ ।

੫. ਕਿਸੇ ਵਿਦਵਾਨ ਉੱਤਮ ਬ੍ਰਾਹਮਣ ਨੂੰ ਬੁਲਾ ਕੇ ਉਸਨੂੰ ਜਾ ਕੇ ਰਾਜੇ ਸ਼ਿਸ਼ਪਾਲ ਨੂੰ ਸੱਦਾ ਦੇਣ ਲਈ ਭੇਜ ਦਿਉ । ਜੋ ਵੇਦ ਦੀ ਬਿਧੀ ਲਿਖੀ ਹੋਈ ਹੈ ਉਸ ਅਨੁਸਾਰ ਆਪਣੀ ਪੁੱਤਰੀ ਸ਼ਿਸ਼ਪਾਲ ਨੂੰ ਸੌਂਪ ਦਿਉ ॥੧੯੭੦॥

੬. ਸਵੈਯਾ ॥ ਰਾਜੇ ਭੀਖਮ ਨੇ ਆਪਣੇ ਪੁੱਤਰ ਦੀਆਂ ਇਹ ਗੱਲਾਂ ਸੁਣ ਕੇ ਉਸੇ ਨੂੰ ਬ੍ਰਾਹਮਣ ਦੇ ਬੁਲਾਉਣ ਲਈ ਭੇਜ ਦਿੱਤਾ। ਬ੍ਰਾਹਮਣ ਆ ਗਿਆ ਉਸ ਨੂੰ ਸਾਰੀ ਗੱਲ ਸਮਝਾ ਦਿੱਤੀ ਤੇ ਉਹ ਰਾਜੇ ਨੂੰ ਅਸੀਸ ਦੇ ਕੇ ਚੰਦੇਰੀ ਵੱਲ ਨੂੰ ਤੁਰ ਪਿਆ ਉਧਰ ਰਾਜ ਪੁੱਤਰੀ ਰੁਕਮਣੀ ਨੇ ਵੀ ਇਹ ਗੱਲ ਸੁਣ ਲਈ ਰਾਜੇ ਦੀ ਨੀਤੀ ਦੀ ।

੭. ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਰੁਕਮਣੀ ਸਿਰ ਨੂੰ ਸੁੱਟ ਕੇ ਹੌਕਾਂ ਨਾਲ ਫੜਕੇ ਬੈਠ ਗਈ ਹੈ ਤੇ ਨੇਤਰਾਂ ਤੋਂ ਪਾਣੀ ਕੇਰ ਰਹੀ ਹੈ । ਜਾਣੋ ਉਸ ਦੀ ਆਸ ਦੀ ਜੜ ਐਉਂ ਕੱਟੀ ਗਈ ਹੈ ਜਿਵੇਂ ਕਿਸੇ ਬ੍ਰਿਛ ਦੀਆਂ ਜੜ੍ਹਾਂ ਕੱਟੀਆਂ ਜਾਣ ਤੇ ਉਸ ਦੇ ਪੱਤੇ ਕਮਲਾ ਜਾਂਦੇ ਹਨ ਉਸੇ ਤਰ੍ਹਾਂ ਰੁਕਮਣੀ ਦਾ ਸੁੰਦਰ ਰੂਪ ਮੁਰਝਾ ਗਿਆ ਹੈ ॥੧੯੭੧॥

੮. ਰੁਕਮਣੀ ਕਹਿੰਦੀ ਹੈ ਆਪਣੀਆਂ ਸਹੇਲੀਆ ਨੂੰ ॥ ਸਵੈਯਾ ॥

੯. ਐ ਮੇਰੀਓ ਭੈਣੋਂ ! ਮੈਂ ਤੁਹਾਨੂੰ ਦੱਸਦੀ ਹਾਂ ਜੋ ਮੈਂ ਹੁਣ ਪ੍ਰਣ ਕਰਦੀ ਹਾਂ ਕਿ ਮੈਂ ਜਾਂ ਤਾਂ ਜੋਗਣਾਂ ਦਾ ਭੇਸ ਕਰਕੇ ਦੇਸ ਛੱਡਕੇ ਪ੍ਰਦੇਸ ਚਲੀ ਜਾਵਾਂਗੀ ਅਤੇ ਜਾਂ ਬ੍ਰਿਹਾ (ਵਿਛੋੜੇ) ਦੀ ਅਗਨ ਨਾਲ ਸੜ ਕੇ ਮਰ ਜਾਵਾਂਗੀ ।

੧੦. ਜੇ ਮੇਰੇ ਪਿਤਾ ਨੇ ਹਠ ਨਾ ਛੱਡਿਆ ਤਾਂ ਮੈਂ ਸੱਚ ਕਹਿੰਦੀ ਹਾਂ ਕਿ ਜ਼ਹਿਰ ਖਾ ਕੇ ਮਰ ਜਾਵਾਂਗੀ । ਰਾਜੇ ਭੀਖਮ ਦੀ ਪੁੱਤਰੀ ਰੁਕਮਣੀ ਨੇ ਕਿਹਾ ਮੈਂ ਸਿਸਪਾਲ ਨਾਲ ਵਿਆਹ ਨਹੀਂ ਕਰਾਂਵਾਂਗੀ ਜੇ ਵਰਾਂਗੀ ਤਾਂ ਕ੍ਰਿਸ਼ਨ ਨੂੰ ਹੀ ਵਰਾਂਗੀ ॥੧੯੭੨॥

੧੧. ਦੋਹਰਾ ॥ ਇਕ ਹੋਰ ਸਲਾਹ ਮਨ ਵਿਚ ਕਰੋ ਜੋ ਇਹ ਉਪਾਇ ਹੈ ਇਸ ਦੁਖਾਂਤ ਤੋਂ ਬਚ ਜਾਣ ਦਾ । ਚਿੱਠੀ ਲਿਖ ਕੇ ਕਿਸੇ ਦੇ ਪਾਸ ਭੇਜੋ ਜੋ ਜਾ ਕੇ ਕ੍ਰਿਸ਼ਨ ਨੂੰ ਇਹ ਗੱਲ ਦੱਸੇ ॥੧੯੭੩॥

੧੨. ਦਿਲ ਵਿਚ ਇਹ ਚਿੰਤਾ ਕਰਕੇ ਇਕ ਬ੍ਰਾਹਮਣ ਨੂੰ ਬੁਲਾ ਲਿਆ । ਉਸ ਨੂੰ ਬਹੁਤ ਸਾਰਾ ਧਨ ਦਾ ਲਾਲਚ ਦੇ ਕੇ ਕਿਹਾ ਕਿ ਤੂੰ ਆਹ ਪੱਤਰ ਕ੍ਰਿਸ਼ਨ ਜੀ ਨੂੰ ਜਾ ਕੇ ਦੇ ਦੇਹ ॥੧੯੭੪॥

੧੩. ਰੁਕਮਣੀ ਨੇ ਪੱਤਰਕਾ ਲਿਖੀ ਕ੍ਰਿਸ਼ਨ ਦੇ ਲਈ ॥

੧੪. ਸਵੈਯਾ ॥ ਮਜ਼ਮੂਨ - ਐ ਸੁੰਦਰ ਨੇਤ੍ਰਾਂ ਵਾਲੇ ਦਿਲ ਵਿਚ ਕੋਈ ਹੋਰ ਵਿਚਾਰ ਨਾ ਕਰਨੀ, ਪੱਤ੍ਰਕਾ ਪੜ੍ਹਨ ਸਾਰ ਉੱਠ ਕੇ ਤੁਰ ਪਵੋ । ਕਿਉਂਕਿ ਮੈਨੂੰ ਵਿਆਹੁਣ ਲਈ ਸਿਸਪਾਲ ਆ ਰਿਹਾ ਹੈ ਹੇ ਪ੍ਰਭੂ ਜੀ! ਜ਼ਰਾ ਵੀ ਦੇਰ ਨਾ ਕਰੋ ।

੧੫. ਉਸ ਨੂੰ ਮਾਰਕੇ ਹੀ ਪ੍ਰਭੂ ਜੀ ਮੈਨੂੰ ਜਿੱਤ ਕੇ ਦੁਆਰਕਾ ਪੁਰੀ ਵਿਚ ਲਿਜਾ ਕੇ ਸੰਸਾਰ ਵਿਚ ਇਹ ਜਸ ਖੱਟ ਲਵੋ । ਮੇਰੀ ਇਹ ਹਾਲਤ ਬ੍ਰਾਹਮਣ ਕੋਲੋਂ ਸੁਣਕੇ ਸਾਰੀ ਕਵੀ ਸ਼ਯਾਮ ਜੀ ਕਹਿੰਦੇ ਹਨ ਖੰਭ ਲਾ ਕੇ ਉੱਡ ਕੇ ਆ ਜਾਵੋ ॥੧੯੭੫॥

੧੬. ਸਵੈਯਾ ॥ ਹੇ ਚੌਦਾਂ ਲੋਕਾਂ ਦੇ ਸਵਾਮੀ ਜਿਹੜਾ ਮੈਂ ਸੁਨੇਹਾ ਕਿਹਾ ਹੈ ਇਸ ਨੂੰ ਚਿਤ ਲਾ ਕੇ ਸੁਣ ਲਵੋ । ਤੁਹਾਥੋਂ ਬਿਨਾ ਅੱਜ ਸੰਸਾਰ ਦੇ ਲੋਕਾਂ ਦੇ ਮਨ ਵਿਚ ਹੰਕਾਰ ਤੇ ਵੈਰ ਭਾਵਨਾ ਅਤੇ ਕ੍ਰੋਧ ਸਭ ਆਤਮਾਵਾਂ ਦੇ ਵਿਚ ਵਧਿਆ ਹੋਇਆ ਹੈ।

੧੭. ਜੋ ਮੇਰੇ ਸੁਨਣ ਵਿਚ ਆਇਆ ਹੈ ਉਹ ਇਹ ਹੈ ਕਿ ਸ਼ਿਵਜੀ ਆਦਿ ਕੋਈ ਵੀ ਮੇਰਾ ਵਿਆਹ ਸ਼ਿਸ਼ਪਾਲ ਨਾਲ ਹੋਣਾ ਨਹੀਂ ਚਾਹੁੰਦਾ । ਇਸ ਵਾਸਤੇ ਮੇਰੀ ਆਪ ਅੱਗੇ ਬੇਨਤੀ ਹੈ ਕਿ ਚਿੱਠੀ ਪੜ੍ਹਨ ਸਾਰ ਉੱਠ ਕੇ ਤੁਰ ਪਵੋ ਕਿਉਂਕਿ ਵਿਆਹ ਦੇ ਵਿਚ ਸਿਰਫ ਤਿੰਨ ਦਿਨ ਬਾਕੀ ਰਹਿ ਗਏ ਹਨ ॥੧੯੭੬॥

੧੮. ਦੋਹਰਾ ॥ (ਚਿੱਠੀ ਲਿਖ ਕੇ ਬੰਦ ਕਰ ਕੇ ਬ੍ਰਾਹਮਣ ਨੂੰ ਦਿੱਤੀ ਤੇ ਜ਼ੁਬਾਨੀ ਰੁਕਮਣੀ ਬ੍ਰਾਹਮਣ ਨੂੰ ਤਾਕੀਦ ਕਰਦੀ ਹੈ ਕਿ ਤੁਸਾਂ ਕ੍ਰਿਸ਼ਨ ਜੀ ਨੂੰ ਜ਼ਬਾਨੀ ਐਉਂ ਕਹਿਣਾ) ਹੇ ਬ੍ਰਾਹਮਣ ! ਇਹ ਗੱਲ ਕਿ ਵਿਆਹ ਦੇ ਵਿਚ ਤਿੰਨ ਦਿਨ ਰਹਿ ਗਏ ਹਨ ।

---

(ਪੰਨਾ ੩੪੮ ਦੀ ਬਾਕੀ)

ਦੇ ਉਹਨਾਂ ਦੀਆਂ ਭੈਣਾ ਬੀਰੋ ਤੇ ਜਗਿੰਦ੍ਰੋ ਇਕ ਹਫਤੇ ਦੇ ਅੰਦਰ ਪੰਜੇ ਮਾਰੇ ਗਏ ਇਹ ਦੋਵੇਂ ਬਚੇ ਇਕ ਮਾਤਾ ਆਸੋ ਦੂਜਾ ਸਭ ਤੋਂ ਛੋਟਾ ਪੁੱਤ੍ਰ ਜੋਗਿੰਦਰ ਸਿੰਘ ਇੰਦਰ ਸਿੰਘ ਤੇ ਸੁਰਿੰਦ੍ਰ ਸਿੰਘ ਨੂੰ ਛੋਟੀ ਉਮਰੇ ਪੱਜਿਉਕੇ ਪਿੰਡ ਤੋਂ ਸਗਨ ਟਿਕਿਆ ਗਿਆ ਸੀ ਵਿਆਹ ਲਈ ਅਜੇ ਉਮਰ ਬੜੀ ਛੋਟੀ ਸੀ ਜਿਸ ਲਈ ਨਹੀਂ ਸੀ ਕੀਤਾ । ਉਧਰ ਬੜੀ ਬੀਰੋ ਦਾ ਰਿਸ਼ਤਾ ਇੰਦਰ ਸਿੰਘ ਨਾਲ ਅਤੇ ਛੋਟੀ ਚਮੇਲੀ ਦਾ ਰਿਸ਼ਤਾ ਸੁਰਿੰਦਰ ਸਿੰਘ ਨਾਲ ਵਿਆਹ ਕਰਨਾ ਮਿਥਿਆ ਗਿਆ ਸੀ । ਪਰ ਹੁਣ ਵੀਰੋ ਤੇ ਚਮੇਲੀ ਦਾ ਪਿਤਾ ਆਪਣੀ ਬੁਢੀ ਪੁਤ੍ਰੀ ਵੀਰੋ ਦਾ ਵਿਆਹ ਇਕ ਚਲਦੇ ਘਰਾਣੇ ਤਕੜੇ ਜ਼ਿਮੀਦਾਰ ਸ: ਲੱਖਾ ਸਿੰਘ ਦੇ ਪੁੱਤਰ ਹਰਦਿੱਤ ਸਿੰਘ ਨਾਲ ਠਾਨ ਲਿਆ - ਹਰਦਿੱਤ ਸਿੰਘ ਦੀ ਪਤਨੀ ਮਿਰਤੂ ਹੋ ਗਈ ਸੀ ਦੋ ਉਸਦੇ ਦੋ ਬੱਚੇ ਇਕ ਪੁਤਰ ਪ੍ਰੀਤਮ ਸਿੰਘ ਤੇ ਇਕ ਪੁਤਰੀ ਸੀ ਪ੍ਰੀਤਿਨ ਲੋੜਵੰਦ ਤੇ ਬਹੁਤ ਸੀਲ ਘਰਾਣਾ ਪਿੰਡ ਵਿਚ ਚੰਗੀ ਇਜ਼ਤ ਮਾਣ ਪਰਾਪਤ ਸੀ । ਪਰ ਵੀਰੋ ਨੂੰ ਸਾਫ ਇਨਕਾਰ ਕਰ ਦਿੱਤਾ ਕਿ ਮੇਰੇ ਜਾਣ ਦਾ ਜਿਸ ਘਰ ਵਿਚ ਸੰਕਲਪ ਕੀਤਾ ਗਿਆ ਹੈ ਮੈਂ ਉਸ ਨੂੰ ਛੱਡਕੇ ਹੋਰ ਦੂਸਰੇ ਘਰ ਨਹੀਂ ਜਾਣਾ, ਅਸੀਂ ਦੋਵੇਂ ਭੈਣਾਂ ਸੁਰਿੰਦਰ ਸਿੰਘ ਵਾਲੇ ਉਸੇ ਘਰ ਵਿਚ ਜੀਵਨ ਬਤੀਤ ਕਰ ਲਵਾਂਗੀਆਂ । ਸੋ ਉਹੋ ਕੁਝ ਹੋਇ ਉਹਨਾਂ ਦੋਹਾਂ ਭੈਣਾਂ ਨੇ ਬੜੇ ਪਿਆਰ ਦੇ ਨਾਲ ਜੀਵਨ ਆਪਣਾ ਉਸੇ ਘਰ ਵਿਚ ਗੁਜ਼ਾਰਿਆ । ਜੋ ਇਸੇ ਤਰ੍ਹਾਂ ਰੁਕਮਣੀ ਨੇ ਕ੍ਰਿਸ਼ਨ ਤੋਂ ਬਿਨਾ ਹੋਰ ਕਿਸੇ ਨਾਲ ਵਿਆਹ ਨਾ ਕਰਾਉਣ ਦਾ ਫੈਸਲਾ ਕਰ ਲਿਆ, ਜਿਸ ਦਾ ਸਮਾਚਾਰ ਦੇਖੋ ਅੱਗੇ ਲੇਖ ਦੇ ਵਿਚ ।

ਸੋਚੋ ਕਿ ਕੀ ਕ੍ਰਿਸ਼ਨ ਜੀ ਇਸਤਰੀਆਂ ਦਾ ਭੁੱਖਾ ਸੀ ਕੀ ਉਹਨਾਂ ਰੁਕਮਣੀ ਨੂੰ ਜ਼ੋਰ ਨਾਲ ਵਿਆਹਿਆ ਸੀ ? ਸ੍ਰੀ ਕ੍ਰਿਸ਼ਨ ਜੀ ਨੂੰ ਇਕ ਇਸਤਰੀ ਦੇ ਵਿਆਹ ਲਈ ਇਤਨਾ ਜੁੱਧ ਕਰਨੇ ਇਤਨੇ ਪ੍ਰਾਣੀ ਤੇ ਪਸ਼ੂਆਂ ਨੂੰ ਮਾਰ ਦੇਣਾ ਕਿਸ ਲਈ ਸੀ ? ਉੱਤਰ—ਰੁਕਮਣੀ ਦੀ ਸ਼ਰਧਾ ਭਾਵਨਾ । ਆਪਣੇ ਸੇਵਕ ਦੀ ਭਾਵਨੀ ਪੂਰੀ ਕਰਨ ਲਈ ਭਗਵਾਨ ਨੂੰ ਜੋ ਕੁਝ ਕਰਨਾ ਪਵੇ ਕਰਦਾ ਹੈ । ਉਹ ਕਿਹੜਾ ਭਗਤ ਹੈ ਜਿਸ ਲਈ ਭਗਵਾਨ ਨੇ ਜੁੱਧ ਕਰਨੇ ਗੁਰੇਜ ਕੀਤਾ ਸੀ ? ਕੀ ਪਾਂਡਵਾਂ ਦੀ ਸ਼ਰਧਾ ਭਾਵਨੀ ਬਦਲੇ ਦੁਰਜੋਧਨ ਦੀ ਉਪਕਾ ਸੀ ? ਨਹੀਂ, ਸ੍ਰੀ ਦਰੋਣਾ ਚਾਰਜ, ਭੀਸ਼ਮ ਪਿਤਾਮਾ ਜਿਹੇ ਸੰਬੰਧੀਆਂ ਦਾ ਖਿਆਲ ਨਹੀਂ ਕੀਤਾ ਸੀ, ਭਾਵੇਂ ਉਹ ਵੀ ਓਹੋ ਜਿਹੇ ਹੀ ਸਬੰਧੀ ਤੇ ਰਿਸ਼ਤੇਦਾਰ ਸਨ ਜਿਹੋ ਜਿਹੇ ਪਾਂਡੋ ਪੁਤ੍ਰ ਸ੍ਰੀ ਕ੍ਰਿਸ਼ਨ ਜੀ ਦੀ ਭੂਆ ਦੇ ਪੁਤ੍ਰ ਹੀ ਸਨ ਇਸ ਵਿਚ ਕਾਰਣ ਸ਼ਰਧਾ ਭਾਵ ਦਾ ਸੀ ਜੋ ਹਰੇਕ ਅਪਾਂ ਪੁਰਖ ਦਾ ਜਿਨੀ ਅਧਾ ਹੁੰਦਾ ਹੈ ਇਸ ਦਾ ਵਰਨਣ ਭਾਈ ਗੁਰਦਾਸ ਜੀ ਇਸ ਤਰ੍ਹਾਂ ਕਰਦੇ ਹਨ —

ਆਇਆ ਸੁਣਿਆ ਬਿਦਰ ਦੇ ਬੋਲੈ ਦੁਰਜੋਧਨੁ ਹੋਇ ਰੁਖਾ ॥ ਘਰਿ ਅਸਾਡੇ ਛਡਿਕੈ ਗੋਲੇ ਦੇ ਘਰਿ ਜਾਹਿ ਕਿ ਸੁਖਾ ॥
ਭੀਖਮੁ ਦੋਣਾ ਕਰਣ ਤਜਿ ਸਭਾ ਸੀਗਾਰ ਵਡੇ ਮਨੁਖਾ ॥ ਝੁੰਗੀ ਜਾਇ ਵਲਾਇਓਨੁ ਸਭਨਾ ਦੇ ਜੀਅ ਅੰਦਰਿ ਧੁਖਾ ॥
ਹਸਿ ਬੋਲੇ ਭਗਵਾਨ ਜੀ ਸੁਣਿਹੋ ਰਾਜਾ ਹੋਇ ਸਨਮੁਖਾ ॥ ਤੇਰੇ ਭਾਉ ਨ ਦਿਸਈ ਮੇਰੇ ਨਾਹੀ ਅਪਦਾ ਦੁਖਾ ॥
ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤਿ ਚਾਉ ਨ ਚੁਖਾ ॥
ਗੋਬਿੰਦ ਭਾਉ ਭਗਤਿ ਦਾ ਭੁਖਾ ॥੭॥ ਵਾ:੧੦॥ ਇਹੀ ਕਾਰਣ ਸੀ ਕਿ ਰੁਕਮਣੀ ਦੀ ਭਾਉ ਭਗਤੀ ਵੱਲ ਤੱਕ ਕੇ ਸ੍ਰੀ ਕ੍ਰਿਸ਼ਨ ਜੀ ਨੂੰ ਜੰਗ ਜਿਹੀ ਬਲਾ ਨਾਲ ਭਣਨਾ ਪਿਆ ਤੇ ਰੁਕਮਣੀ ਨੂੰ ਵਿਆਹੁਣਾ ਪਿਆ ਅਤੇ ਉਸਦੇ ਸਿਦਕ ਸਦਕਾ ਰੁਕਮਣੀ ਸੈਂਕੜੇ ਰਾਣੀਆਂ ਦੇ ਵਿਚੋਂ ਪਟਰਾਣੀ ਦੀ ਥਾਂ ਤੇ ਸੁਸ਼ੋਭਤ ਹੋਈ। ਜਿਸ ਤੋਂ ਪ੍ਰੇਰਨਾ ਮਿਲਦੀ ਹੈ ਕਿ ਗੁਰੂ ਦੇ ਸਿੱਖ ਨੂੰ ਰੁਕਮਣੀ ਵਾਂਗ ਆਪਣੇ ਗੁਰੂ ਪਰਮੇਸ਼ਰ ਤੇ ਵਿਸ਼ਵਾਸ, ਭਰੋਸਾ ਤੇ ਭਾਉ, ਭਗਤੀ

(ਬਾਕੀ ਪੰਨਾ ੩੫੦ ਤੇ)

[੧]ਦਿਨ ਰਹੇ ਇਉ ਕਹੀਐ ਦਿਜ ਗਾਥ ॥ ਤਜਿ ਬਿਲੰਬ ਆਵਹੁ ਪ੍ਰਭੁ ਪਤੀਆ ਪੜ ਦਿਜ ਸਾਥ ॥੧੯੭੭॥ ਸ੍ਵੈਯਾ ॥ [੨]ਅਉ ਜਦੁਬੀਰ ਸੋ ਯੌ ਕਹੀਯੋ ਤੁਮਰੇ ਬਿਨ ਦੇਖ ਨਿਸਾ ਡਰੁ ਆਵੈ ॥ ਬਾਰ ਹੀ ਬਾਰ ਅਤਿ ਆਤੁਰ ਹ੍ਵੈ ਤਨ ਤਿਆਗ ਕਹ੍ਯੋ ਜੀਅ ਮੋਰ ਪਰਾਵੈ ॥ [੩]ਪ੍ਰਾਚੀ ਪ੍ਰਤੱਛ ਭਯੋ ਸਸ ਪੂਰਨ ਸੋ ਹਮ ਕੋ ਅਤਿਸੈ ਕਰਿ ਤਾਵੈ ॥ ਮੈਨ ਮਨੋ ਮੁਖ ਆਰਨ ਕੈ ਤੁਮਰੇ ਬਿਨੁ ਆਇ ਹਮੇ ਡਰੁ ਪਾਵੈ ॥੧੯੭੮॥ ਸ੍ਵੈਯਾ ॥ [੪]ਲਾਗ ਰਹਿਓ ਤੁਹਿ ਓਰਹਿ ਸਯਾਮ ਜੀ ਮੈ ਇਹ ਬੇਰ ਘਨੀ ਹਟਕੇ ॥ ਘਨਿ ਸਯਾਮ ਕੀ ਬੰਕ ਬਿਲੋਕਨ ਫਾਸ ਕੇ ਸੰਗਿ ਫਸੇ ਸੁ ਨਹੀ ਛੁਟਕੇ ॥ [੫]ਨਹੀ ਨੈਕੁ ਮੁਰਾਏ ਮੁਰੈ ਹਮਰੇ ਤੁਹਿ ਮੂਰਤ ਹੇਰਨ ਹੀ ਅਟਕੇ ॥ ਕਬਿ ਸਯਾਮ ਭਨੇ ਸੰਗ ਲਾਜ ਕੇ ਆਜ ਭਏ ਦੋਊ ਨੈਨ ਬਟਾ ਨਟਕੇ ॥੧੯੭੯॥ [੬]ਸਾਜ ਦਯੋ ਰਥ ਬਾਮਨ ਕੋ ਬਹੁਤੈ ਧਨੁ ਦੈ ਤਿਹ ਚਿੱਤ ਬਢਾਯੋ ॥ ਸ੍ਰੀ ਬ੍ਰਿਜਨਾਥ ਲਿਆਵਨ ਕਾਜ ਪਠਯੋ ਚਿਤ ਮੈ ਤਿਨਹੂੰ ਸੁਖੁ ਪਾਯੋ ॥ [੭]ਯੌਂ ਸੋਊ ਲੈ ਪਤੀਯਾ ਕੋ ਚਲਯੋ ਸੁ ਪ੍ਰਬੰਧ ਕਥਾ ਕਹਿ ਸਯਾਮ ਸੁਨਾਯੋ ॥ ਮਾਨਹੁ ਪਉਨ ਕੇ ਗਉਨ ਹੂੰ ਤੇ ਸੁ ਸਿਤਾਬ ਦੈ ਸ੍ਰੀ ਜਦੁਬੀਰ ਪੈ ਆਯੋ ॥੧੯੮੦॥ ਸ੍ਵੈਯਾ ॥ [੮]ਸ੍ਰੀ ਬ੍ਰਿਜ ਨਾਥ ਕੋ ਬਾਸ ਜਹਾਂ ਸੁ ਕਹੈ ਕਬਿ ਸਯਾਮ ਪੁਰੀ ਅਤਿ ਨੀਕੀ ॥ ਬੱਜ੍ਰ ਖਚੇ ਅਰੁ ਲਾਲ ਜਵਾਹਰਿ ਜੋਤ ਜਗੈ ਅਤਿਹੀ ਸੁ ਮਨੀ ਕੀ ॥ [੯]ਕਉਨ ਸਰਾਹ ਕਰੈ ਤਿਹਕੀ ਤੁਮ ਹੀ ਨ ਕਹੋ ਐਸੀ ਬੁੱਧ ਕਿਸੀ ਕੀ ॥ ਸੇਸ ਨਿਸੇਸ ਜਲੇਸ ਕੀ ਅਉਰ ਸੁਰੇਸ ਪੁਰੀ ਜਿਹ ਅੱਗ੍ਰਜ ਫੀਕੀ ॥੧੯੮੧॥ ਦੋਹਰਾ ॥ [੧੦]ਐਸੀ ਪੁਰੀ ਨਿਹਾਰ ਕੈ ਅਤਿ ਚਿਤ ਹਰਖ ਬਢਾਇ ॥ ਸ੍ਰੀ ਬ੍ਰਿਜਪਤ ਕੋ ਗ੍ਰਹ ਜਹਾਂ ਤਹ ਦਿਜ ਪਹੁਚਿਓ ਜਾਇ ॥੧੯੮੨॥ ਸ੍ਵੈਯਾ ॥ [੧੧]ਦੇਖਤ ਹੀ ਬ੍ਰਿਜਨਾਥ ਦਿਜੋਤਮ ਠਾਢ ਭਯੋ ਉਠ ਆਗੇ ਬੁਲਾਯੋ ॥ ਲੈ ਦਿਜ ਆਗੈ ਧਰੀ ਪਤੀਆ ਤਿਹ ਬਾਚਤ ਹੀ ਪ੍ਰਭ ਜੀ ਸੁਖ ਪਾਯੋ ॥ [੧੨]ਸਯੰਦਨ ਸਾਜ ਚੜਿਓ ਅਪੁਨੇ ਸੋਊ ਸੰਗਿ ਲਯੋ ਮਨੋ ਪਉਨ ਹ੍ਵੈ ਧਾਯੋ ॥ ਮਾਨੋ ਛੁਧਾਤੁਰ ਹੋਇ ਅਤਿਹੀ ਮ੍ਰਿਗ ਝੁੰਡ ਤਕੇ ਉਠ ਕੇਹਰਿ ਧਾਯੋ ॥੧੯੮੩॥ ਸ੍ਵੈਯਾ ॥ [੧੩]ਇਤ ਸਯਾਮ ਜੁ ਸਯੰਦਨ ਸਾਜ ਚੜ੍ਯੋ ਉਤ ਲੈ ਸਸਪਾਲ ਘਨੋ ਦਲੁ ਆਯੋ ॥ ਆਵਤ ਸੋ ਇਨਹੂੰ ਸੁਨਿਕੈ ਪੁਰ ਦ੍ਵਾਰ ਬਜਾਰ ਜੁ ਥੇ ਸੁ ਬਨਾਯੋ ॥ [੧੪]ਸੈਨ ਬਨਾਇ ਭਲੀ ਇਤ ਤੇ ਰੁਕਮਾਦਿਕ ਆਗੇ ਤੇ ਲੈਨ ਕਉ ਧਾਯੋ ॥ ਸਯਾਮ ਭਨੈ ਸਭ ਹੀ ਭਟਵਾ ਅਪਨੇ ਮਨ ਮੈ ਅਤਿ ਹੀ ਸੁਖੁ ਪਾਯੋ ॥੧੯੮੪॥ ਸ੍ਵੈਯਾ ॥ [੧੫]ਅਉਰ ਬਡੇ ਨ੍ਰਿਪ ਆਵਤ ਭੇ ਚਤਰੰਗ ਚਮੂੰ ਸੁ ਘਨੀ

---

(ਪੰਨਾ ੪੪੯ ਦੀ ਬਾਕੀ)

ਦਾ ਜਜਬਾ ਹੋਣਾ ਚਾਹੀਦਾ ਹੈ ਫੇਰ ਗੁਰੂ ਦਾ ਸਿੱਖ ਸਤਿਗੁਰ ਤੋਂ ਦੂਰ ਨਹੀਂ ਜਾ ਸਕਦਾ । ਐਉਂ ਆਪਾ ਵਾਰਕੇ ਗੁਰੂ ਨੂੰ ਪਾਈਦਾਏ ॥

ੳ—ਇਕ ਘੜੀ ਦਿਨਸੁ ਮੋ ਕਉ ਬਹੁਤੁ ਦਿਹਾੜੇ ॥ ਮਨੁ ਨ ਰਹੈ ਕੈਸੇ ਮਿਲਉ ਪਿਆਰੇ ॥੧॥ ਇਕੁ ਪਲੁ ਦਿਨਸੁ ਮੋ ਕਉ ਕਬਹੁ ਨ ਬਿਹਾਵੈ ॥ ਦਰਸਨ ਕੀ ਮਨਿ ਆਸ ਘਨੇਰੀ ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥੧॥ ਰਹਾਉ ॥ ਚਾਰਿ ਪਹਰ ਚਹੁ ਜੁਗਹ ਸਮਾਨੇ ॥ ਰੈਣਿ ਭਈ ਤਬ ਅੰਤੁ ਨ ਜਾਨੇ ॥੨॥ ਪੰਚ ਦੂਤ ਮਿਲਿ ਪਿਰਹੁ ਵਿਛੋੜੀ ॥ ਭ੍ਰਮਿ ਭ੍ਰਮਿ ਰੋਵੈ ਹਥ ਪਛੋੜੀ ॥ ਜਨ ਨਾਨਕ ਕਉ ਹਰਿ ਦਰਸੁ ਦਿਖਾਇਆ ॥ ਆਤਮੁ ਚੀਨ੍ਹਿ ਪਰਮ ਸੁਖੁ ਪਾਇਆ ॥ਅੰਗ:੩੭੪-੭੫॥ਮ:੫॥

ਅ—ਹਰਿ ਮੇਰੀ ਪੂੰਜੀ ਮੇਰਾ ਹਰਿ ਵੇਸਾਹੁ ॥ ਗੁਰਮੁਖਿ ਧਨੁ ਖਾਟੀ ਹਰਿ ਮੇਰਾ ਸਾਹੁ ॥੩॥ ਗੁਰ ਕਿਰਪਾ ਤੇ ਇਹ ਮਤਿ ਆਵੈ ॥ ਜਨ ਨਾਨਕੁ ਹਰਿ ਕੈ ਅੰਕਿ ਸਮਾਵੈ ॥੪॥੧੬॥ ਉਹੀ ॥

੧. ਇਹ ਗੱਲ ਦੱਸਣੀ। ਦੇਰ ਨੂੰ ਛੱਡ ਕੇ ਹੇ ਪ੍ਰਭੂ ਇਥੇ ਪਹੁੰਚੋ ਜਾ ਕੇ ਚਿੱਠੀ ਪੜ੍ਹ ਕੇ ਬ੍ਰਾਹਮਣ ਦੇ ਨਾਲ ॥੧੯੭੭॥

੨. ਸਵੈਯਾ॥ ਹੇ ਬ੍ਰਾਹਮਣ ! ਹੋਰ ਕ੍ਰਿਸ਼ਨ ਜੀ ਨੂੰ ਇਸ ਤਰ੍ਹਾਂ ਕਹਿਣਾ ਕੇ ਤੁਹਾਡੇ ਤੋਂ ਬਿਨਾਂ ਮੈਨੂੰ ਐਉਂ ਡਰ ਆਉਂਦਾ ਹੈ ਜਿਵੇਂ ਰਾਤ ਦੇ ਹਨੇਰੇ ਤੋਂ ਡਰ ਲਗਦਾ ਹੁੰਦਾ ਹੈ। ਮੁੜ ਮੁੜ ਕੇ ਮਨ ਦੁਖੀ ਹੋ ਕੇ ਕਹਿੰਦਾ ਹੈ ਕਿ ਸਰੀਰ ਛੱਡ ਦੇਹ ਜੋ ਮੇਰੇ ਜੀਅ ਵਿਚ ਆਉਂਦਾ ਹੈ।

੩. ਪੂਰਬ ਵੱਲੋਂ ਜਿਹੜਾ ਪੂਰਨਮਾਸੀ ਦਾ ਚੰਦਰਮਾਂ ਚੜ੍ਹਨਾ ਹੈ ਉਸ ਤੋਂ ਮੈਨੂੰ ਬਹੁਤ ਭੈ ਆ ਰਹੀ ਹੈ ਕਿਉਂ ਪੂਰਨਮਾਸੀ ਮੇਰੇ ਵਿਆਹ ਦੀ ਮਿਤੀ ਨੀਯਤ ਹੈ। ਆਪ ਤੋਂ ਬਿਨਾਂ ਮੈਨੂੰ ਐਉਂ ਡਰ ਆਉਂਦਾ ਹੈ ਜਿਵੇਂ ਕਾਮ ਦੇਵ ਮੂੰਹ ਅੱਡ ਕੇ ਖਾਣ ਨੂੰ ਆ ਰਿਹਾ ਹੁੰਦਾ ਹੈ ॥੧੯੭੮॥

੪. ਸਵੈਯਾ ॥ ਹੇ ਕ੍ਰਿਸ਼ਨ ਜੀ ! ਮੇਰੇ ਨੇਤਰ ਤੁਹਾਡੇ ਵੱਲ ਲੱਗੇ ਹੋਏ ਹਨ ਮੈਂ ਇਹਨਾਂ ਨੂੰ ਬੁਹਤੀ ਵਾਰ ਰੋਕਿਆ ਹੈ ਪਰ ਨਹੀਂ ਰੁਕਦੇ ਕਿਉਂਕਿ ਸਯਾਮ ਸੁੰਦਰ ਦੇ ਸੁੰਦਰ ਨੈਣਾਂ ਦੀ ਤੱਕਣੀ ਦੀ ਫਾਹੀ ਵਿਚ ਫਸ ਗਏ ਹਨ ਜੋ ਉਸ ਵਿਚੋਂ ਨਹੀਂ ਨਿਕਲਦੇ।

੫. ਇਹ ਮੇਰੇ ਨੇਤਰ ਮੇਰੇ ਮੋੜੇ ਹੋਏ ਨਹੀਂ ਮੁੜਦੇ ਕਿਉਂਕਿ ਤੁਹਾਡੀ ਮੂਰਤ ਵੇਖਣ ਲਈ ਅਟਕ ਗਏ ਹਨ। ਕਵੀ ਸਯਾਮ ਜੀ ਕਹਿੰਦੇ ਹਨ ਕਿ ਰੁਕਮਣੀ ਕਹਿੰਦੀ ਹੈ ਕਿ ਮੇਰੇ ਦੋਇ ਨੇਤਰ ਨਟ ਦੇ ਗੋਲੇ ਵਾਂਗ ਹੇਠ ਉਤੇ ਹੋ ਰਹੇ ਹਨ* ॥੧੯੭੯॥

੬. ਰਥ ਤਿਆਰ ਕਰਕੇ ਬ੍ਰਾਹਮਣ ਨੂੰ ਜਾਣ ਲਈ ਦੇ ਦਿੱਤਾ ਹੈ ਅਤੇ ਬਹੁਤ ਸਾਰਾ ਧਨ ਦੇ ਕੇ ਉਸ ਦਾ ਦਿਲ ਬਧਾ ਦਿੱਤਾ। ਸ੍ਰੀ ਕ੍ਰਿਸ਼ਨ ਜੀ ਨੂੰ ਲਿਆਉਣ ਵਾਸਤੇ ਚਿਤ ਵਿਚ ਬੜਾ ਖੁਸ਼ ਹੋ ਕੇ ਤੋਰ ਦਿੱਤਾ।

੭. ਇਸ ਤਰ੍ਹਾਂ ਉਹ ਬ੍ਰਾਹਮਣ ਪੱਤਰਕਾ ਲੈ ਕੇ ਚੱਲ ਪਿਆ ਜਿਸ ਪ੍ਰਬੰਧ ਦੀ ਕਥਾ ਸ੍ਰੀ ਸਯਾਮ ਜੀ ਨੇ ਕਹਿ ਕੇ ਸੁਣਾਈ ਹੈ। ਜਾਣੋਂ ਉਹ ਬ੍ਰਾਹਮਣ ਹਵਾ ਦੀ ਚਾਲ ਨਾਲੋਂ ਵੀ ਜਲਦੀ ਚੱਲ ਕੇ ਕ੍ਰਿਸ਼ਨ ਜੀ ਪਾਸ ਪਹੁੰਚ ਗਿਆ ॥੧੯੮੦॥

੮. ਸਵੈਯਾ॥ ਸ੍ਰੀ ਸਯਾਮ ਕਵੀ ਜੀ ਕਹਿੰਦੇ ਹਨ ਕਿ ਜਿਥੇ ਸ੍ਰੀ ਕ੍ਰਿਸ਼ਨ ਜੀ ਦੀ ਵੱਸੋਂ ਸੀ ਉਹ ਦੁਆਰਕਾ ਪੁਰੀ ਬਹੁਤ ਚੰਗੀ ਸੀ। ਹੀਰੇ ਜੜਤ, ਲਾਲ, ਜੁਆਹਰਾਤ, ਐਉਂ ਚਮਕਦੇ ਸਨ ਜਿਵੇਂ ਜੋਤਾਂ ਜਗਦੀਆਂ ਹਨ ਅੱਤਹੀ ਮਣੀਆਂ ਦੀ ਸੁੰਦਰ ਸੋਭਾ ਹੋ ਰਹੀ ਸੀ।

੯. ਉਸ ਸੋਭਾ ਦੀ ਸਰਾਹਨਾ ਕੌਣ ਕਰੇ ? ਹੇ ਪ੍ਰਭੂ ਜੋ ਤੁਸੀਂ ਹੀ ਕਹੋ ਜਾਂ ਨਾ ਕਹੋ ਹੋਰ ਇਹੋ ਜਿਹੀ ਬਿਧੀ ਕਿਸਦੀ ਹੈ ਜੋ ਕਹਿ ਸਕੇ। ਜਿਸ ਦੇ ਅੱਗੇ ਸ਼ੇਸ਼ ਨਾਗ ਤੇ ਚੰਦਰਮਾਂ ਵਰਨ ਦੇਵਤਾ ਤੇ ਹੋਰ ਇੰਦਰ ਪੁਰੀ ਜਿਸ ਦੇ ਅੱਗੇ ਫਿੱਕੀ ਲਗਦੀ ਹੈ ॥੧੯੮੧॥

੧੦. ਦੋਹਰਾ ॥ ਇਹੋ ਜਿਹੀ ਪੁਰੀ ਵੇਖ ਕੇ ਉਹ ਬ੍ਰਾਹਮਣ ਬਹੁਤ ਹੀ ਚਿੱਤ ਵਿਚ ਪ੍ਰਸੰਨ ਹੋ ਕੇ ਜਿਥੇ ਕ੍ਰਿਸ਼ਨ ਜੀ ਦੀ ਵਾਸ ਵਾਲਾ ਘਰ ਸੀ ਉਥੇ ਉਹ ਬ੍ਰਾਹਮਣ ਜਾ ਕੇ ਪਹੁੰਚ ਗਿਆ ॥੧੯੮੨॥

੧੧. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਇਕ ਸ਼੍ਰੇਸ਼ਟ ਬ੍ਰਾਹਮਣ ਆਉਂਦਾ ਵੇਖਿਆ ਤਾਂ ਆਪ ਸਤਿਕਾਰ ਲਈ ਖੜੇ ਹੋ ਗਏ ਉੱਠ ਕੇ ਅਤੇ ਬ੍ਰਾਹਮਣ ਨੂੰ ਆਪਣੇ ਕੋਲ ਬੁਲਾ ਲਿਆ। ਬ੍ਰਾਹਮਣ ਨੇ ਪੱਤਰਕਾ ਲੈ ਕੇ ਕ੍ਰਿਸ਼ਨ ਜੀ ਦੇ ਅੱਗੇ ਰੱਖ ਦਿੱਤੀ ਉਸ ਨੂੰ ਪੜ੍ਹ ਕੇ ਆਪ ਬੜੇ ਪ੍ਰਸੰਨ ਹੋ ਗਏ। ਰਥ ਤਿਆਰ ਕਰਕੇ

੧੨. ਉਸ ਤੇ ਬੈਠ ਗਏ ਨਾਲ ਹੀ ਬ੍ਰਾਹਮਣ ਨੂੰ ਬੈਠਾ ਲਿਆ ਰਥ ਜਾਣੋ ਹਵਾ ਬਣ ਕੇ ਬੜੀ ਤੇਜੀ ਨਾਲ ਐਉਂ ਚਲ ਪਿਆ। ਜਾਣੋ ਕਿ ਭੁੱਖਾ, ਕੇਹਰੀ ਸ਼ੇਰ ਹਿਰਨਾ ਦੀ ਡਾਰ ਨੂੰ ਵੇਖ ਕੇ ਉਠ ਕੇ ਦੌੜ ਕੇ ਜਾ ਪੈਂਦਾ ਹੈ ॥੧੯੮੩॥

੧੩. ਸਵੈਯਾ ॥ ਏਧਰ ਤਾਂ ਸ੍ਰੀ ਕ੍ਰਿਸ਼ਨ ਜੀ ਰਥ ਤਿਆਰ ਕਰਕੇ ਚੱਲ ਪਏ ਉਧਰ ਸ਼ਿਸ਼ਪਾਲ ਬਹੁਤ ਸਾਰੀ ਫੌਜੀ ਦਲ ਦੇ ਜੱਥ ਲੈ ਕੇ ਆ ਗਿਆ। ਸ਼ਿਸ਼ਪਾਲ ਦੀ ਬਰਾਤ ਦਾ ਆਉਣਾ ਸੁਣਕੇ ਦਰਵਾਜੇ ਤੇ ਨਗਰ ਅਤੇ ਬਜਾਰ ਸਾਰੇ ਸਜਾ ਦਿੱਤੇ ਹਨ।

੧੪. ਬੜੀ ਸੁੰਦਰ ਸੈਨਾ ਬਣਾ ਕੇ ਇਸ ਪਾਸਿਓਂ ਰੁਕਮੀ ਆਦਿ ਇਕੱਤਰ ਹੋ ਕੇ ਬਰਾਤ ਦਾ ਸਤਿਕਾਰ ਕਰਨ ਲਈ ਅਗਿਉਂ ਲੈਣ ਵਾਸਤੇ ਚੱਲ ਪਏ। ਸ੍ਰੀ ਸਯਾਮ ਜੀ ਕਹਿੰਦੇ ਹਨ ਸਾਰੇ ਹੀ ਸੁਰਮੇ ਯੋਧੇ ਤੇ ਆਪਣੇ ਆਪਣੇ ਮਨਾ ਵਿਚ ਬਹੁਤ ਖੁਸ਼ ਹਨ ॥੧੯੮੪॥

੧੫. ਸਵੈਯਾ ॥ ਸ਼ਿਸ਼ਪਾਲ ਦੀ ਬਰਾਤ ਦੇ ਵਿਚ ਹੋਰ ਵੀ ਬਹੁਤ ਸਾਰੇ ਰਾਜੇ ਆ ਗਏ ਸਨ, ਚਾਰੇ ਕਿਸਮ ਦੀ ਫੌਜ ਬਹੁਤ ਸਾਰੀ ਬਰਾਤ ਨਾਲ ਲੈ ਕੇ ਸਿਸਪਾਲ ਢੁਕਦਾ ਹੈ।

ਸੰਗ ਲੈ ਕੈ ॥ [੨]ਹੇਰਨ ਬਯਾਹ ਰੁਕੰਮਨ ਕੋ ਅਤਿਹੀ ਚਿਤ ਮੈ ਸੁ ਹੁਲਾਸ ਬਢੈਕੈ ॥ ਭੇਰ ਘਨੀ ਸਹਨਾਇ ਸੰਗੇ ਰਨ ਦੁੰਦਭ ਅਉ ਤੁਰਹੀਨ ਬਜੈ ਕੈ ॥ ਸਯਾਮ ਇਤੇ ਛਪ ਆਵਤ ਭਯੋ ਕਬਿ ਸਯਾਮ ਭਨੈ ਤਿਨ ਕਾਰਨ ਛੈ ਕੈ ॥੧੯੮੫॥ [੩]ਸਯਾਮ ਭਨੈ ਜੋਊ ਬੇਦ ਕੇ ਬੀਚ ਲਿਖੀ ਬਿਧ ਬਯਾਹ ਕੀ ਸੋ ਦੁਹੂੰ ਕੀਨੀ ॥ ਮੰਤ੍ਰਨ ਸੋ ਅਭਿਮੰਤ੍ਰਨ ਕੈ ਭੁਅ ਫੇਰਨ ਕੀ ਸੁ ਪਵਿਤ੍ਰ ਕੈ ਲੀਨੀ ॥ [੪]ਅਉਰ ਜਿਤੇ ਦਿਜ ਸ੍ਰੇਸਟ ਹੁਤੇ ਤਿਨ ਕੋ ਅਤਿ ਹੀ ਦਛਨਾ ਤਿਨ ਦੀਨੀ ॥ ਬੇਦੀ ਰਚੀ ਭਲੀ ਭਾਂਤਹ ਸੋਂ ਜਦੁਬੀਰ ਬਿਨਾ ਸਭ ਲਾਗਤ ਹੀਨੀ ॥੧੯੮੬॥ ਸ੍ਵੈਯਾ ॥ [੫]ਤਉਹੀ ਲਉ ਲੈ ਕਿਹ ਸੰਗ ਪਰੋਹਤਿ ਦੇਵੀ ਕੀ ਪੂਜਾ ਕਾ ਕਾਜ ਸਿਧਾਰੇ ॥ ਸਿਮੰਦਨ ਪੈ ਚੜ੍ਹਵਾਇ ਤਬੈ ਤਿਹ ਪਾਛੈ ਚਲੈ ਤਿਹਕੇ ਭਟ ਭਾਰੇ ॥ [੬]ਯਾ ਬਿਧ ਦੇਖ ਪ੍ਰਤਾਪ ਘਨੋ ਮੁਖ ਤੇ ਰੁਕਮੈ ਇਹ ਬੈਨ ਉਚਾਰੇ ॥ ਰਾਖੀ ਪ੍ਰਭੂ ਪਤਿ ਮੋਰ ਭਲੀ ਬਿਧ ਧੰਨਯ ਕਹਯੋ ਅਬ ਭਾਗ ਹਮਾਰੇ ॥੧੯੮੭॥ ਚਉਪਈ ॥[੬] ਜਬ ਰੁਕਮਨ ਤਿਹ ਮੰਦਰ ਗਈ ॥ ਦੁਖ ਸੰਗ ਬਿਹਬਲ ਅਤਿਹੀ ਭਈ ॥ [੮]ਤਿਨ ਇਵ ਰੋਇ ਸਿਵਾ ਸੰਗ ਰਰਿਓ ॥ ਤੁਹਿਤੇ ਮੋਹਿ ਇਹੀ ਬਰੁ ਸਰਿਓ ॥੧੯੮੮॥ ਸ੍ਵੈਯਾ ॥ [੯]ਦੂਰ ਦਈ ਸਖੀਆਂ ਕਰਿਕੈ ਕਰਿ ਲੀਨ ਛੁਰੀ ਕਹਿਓ ਘਾਤ ਕਰੈਹਉ ॥ ਮੈ ਬਹੁ ਸੇਵ ਸਿਵਾ ਕੀ ਕਰੀ ਤਿਹਤੇ ਸਭ ਹੋਂ ਸੁ ਇਹੈ ਫਲੁ ਪੈਹਉ ॥ [੧੦]ਪ੍ਰਾਨਨ ਧਾਮ ਪਠੋ ਜਮ ਕੇ ਇਹ ਦੇਹਰੇ ਊਪਰ ਪਾਪ ਚੜੈਹਉ ॥ ਕੈ ਇਹ ਕੋ ਰਿਝਵਾਇ ਅਬੈ ਬਰਿਬੋ ਹਰਿ ਕੋ ਇਹ ਤੇ ਬਰੁ ਪੈਹਉ ॥੧੯੮੯॥ [੧੧]ਦੇਵੀ ਜੂ ਬਾਚ ॥ ਸ੍ਵੈਯਾ ॥ [੧੨]ਦੇਖ ਦਸਾ ਤਿਹਕੀ ਜਗਮਾਤ ਪ੍ਰਤੱਛ ਹ੍ਵੈ ਤਾਹਿ ਕਹਿਓ ਹਸਿ ਐਸੇ ॥ ਸਯਾਮ ਕੀ ਬਾਮ ਤੈ ਆਪਨੇ ਚਿੱਤ ਕਰੋ ਦੁਚਿਤਾ ਫੁਨ ਰੰਚ ਨ ਕੈਸੇ ॥ [੧੩]ਜੋ ਸਿਸਪਾਲ ਕੇ ਹੈ ਚਿਤ ਮੈ ਨਹਿ ਹ੍ਵੈਹੈ ਸੋਊ ਤਿਹਕੀ ਸੁ ਰੁਚੈ ਸੇ ॥ ਹੁਇ ਹੈ ਅਵੱਸਿ ਸੋਊ ਸੁਨਿ ਰੀ ਕਬਿ ਸਯਾਮ ਕਹੈ ਤੁਮਰੇ ਜੀਅ ਜੈਸੇ ॥੧੯੯੦॥ ਦੋਹਰਾ ॥ [੧੪]ਯੌ ਬਰੁ ਲੈ ਕੈ ਸਿਵਾ ਤੇ ਪ੍ਰਸੰਨ ਚਲੀ ਹੁਇ ਚਿੱਤ ॥ ਸਿਯੰਦਨ ਪੈ ਚੜ ਮਨ ਬਿਖੈ ਚਹਿ ਸ੍ਰੀ ਜਦੁਪਤਿ ਮਿੱਤ ॥੧੯੯੧॥ ਸ੍ਵੈਯਾ ॥ [੧੫]ਚੜੀ ਜਾਤ ਹੁਤੀ ਸੋਊ ਸਯੰਦਨ ਪੈ ਬ੍ਰਿਜਨਾਇਕ ਦ੍ਰਿਸਟਿ ਬਿਖੈ ਕਰਿਕੈ ॥ ਅਰੁ ਸਤ੍ਰੁਨ ਸੈਨ ਨਿਹਾਰ ਘਨੀ ਤਿਹਤੇ ਨਹੀ ਸਯਾਮ ਭਨੈ ਡਰਿਕੈ ॥ [੧੬]ਪ੍ਰਭ ਆਇ ਪਰਿਓ ਤਿਹ ਮੱਧਿ ਬਿਖੈ ਇਹ ਲੇਤ ਹੋ ਰੇ ਇਮ ਉੱਚਰਿ ਕੈ ॥ ਬਲ ਧਾਰ ਲਈ ਰਥ ਭੀਤਰ ਡਾਰ ਮੁਰਾਰ ਤਬੈ ਬਹੀਯਾ ਧਰਿ ਕੈ[ੳ] ॥੧੯੯੨॥ ਸ੍ਵੈਯਾ ॥ [੧੭]ਡਾਰ

ੳ ਗੱਲਾਂ ਕਰਨੀਆ ਤਾਂ ਹੋਣ ਸੌਖੀਆਂ ਨੇ ਕਰਨੇ ਕੰਮ ਹੁੰਦੇ ਮਹਾਂ ਸੂਲੀਆਂ ਜੇ । ਇਹ ਮਹਾਨ ਪੁਰਸ਼ਾਂ ਮਹਾਨ ਵੀਰ ਸ਼ਕਤੀਆਂ ਦੇ ਕੰਮ ਉਹੀ ਕਰ ਸਕਦੇ ਸਨ । ਦੋ ਬਲਵਾਨ ਤਾਕਤਾਂ ਜਿਨ੍ਹਾਂ ਦੇ ਨਾਲ ਉਹਨਾ ਦੇ ਰਿਸ਼ਤੇਦਾਰ ਵੀ ਰਾਜੇ ਮਹਾਰਾਜੇ ਹੀ ਸੀ ਜਿਨ੍ਹਾਂ ਦੇ ਪਾਸ ਸੈਨਕ ਸੈਨਾ ਦਾ ਬਲ ਭਰਪੂਰ ਸੀ। ਇੱਕ ਇਕ ਰਾਜੇ ਨਾਲ ਕਿਤਨੇ ਰਖਯਕ ਦਸਤੇ ਹੋ ਸਕਦੇ ਹਨ । ਰੁਕਮੀ ਦੀ ਆਪਣੀ ਰਾਜਧਾਨੀ ਸੀ ਉਥੇ ਕਿਤਨੀ ਫੌਜੀ ਸ਼ਕਤੀ ਮੌਜੂਦ ਹੋਵੇਗੀ। ਹਰ ਪਾਸੇ ਫੌਜੀ ਪਹਿਰੇ ਹੁੰਦੇ ਹੋਇਆਂ ਸ੍ਰੀ ਕ੍ਰਿਸ਼ਨ ਜੀ ਇਕੱਲੇ ਹੀ ਇਸ ਭਾਰੀ ਸਖਤ ਪਹਿਰਿਆਂ ਦੇ ਵਿਚ ਰੁਕਮਣੀ ਨੂੰ ਬਾਂਹ ਤੋਂ ਫੜਕੇ ਆਪਣੇ ਰਥ ਤੇ ਚੜ੍ਹਾ ਰਹੇ ਹਨ ਕੀ ਇਹ ਪ੍ਰਤੱਖ ਮਹਾਨ ਸ਼ਕਤੀ ਦਾ ਕ੍ਰਿਸ਼ਮਾ ਨਹੀਂ ਕਿਆ ਉਥੇ ਇਹ ਕੰਮ ਕੋਈ ਰਾਜਾ ਕਰ ਸਕਦਾ ਹੈ ? ਕੀ ਇਸ ਤੋਂ ਇਹ ਪਰਤੀਤ ਕਰਨਾ ਔਖਾ ਹੈ ਕਿ ਸ੍ਰੀ ਕ੍ਰਿਸ਼ਨ ਜੀ ਕਿਸ ਬਲ ਬੋਤੇ ਤੇ ਇਤਨੇ ਵੱਡੇ ਹਜੂਮ ਦਾ ਜੁੱਧ ਵਿਚ ਮੁਕਾਬਲਾ ਕਰਕੇ ਰੁਕਮਣੀ ਨੂੰ ਲਿਜਾਣ ਵਿਚ ਸਫਲ ਹੋ ਗਏ ਸਨ ? ਇਨਾਂ ਰਸਮਿਆਂ ਤੋਂ ਸਪਸ਼ਟ ਹੋ ਜਾਂਦਾ ਹੈ :-

ਕ੍ਰਿਸ਼ਨ ਲੈ ਅਵਤਾਰ ਜਗ ਮਹਮਾ ਦਸਮ ਸਕੰਧੁ ਵਖਾਣੈ ॥ ਲੀਲਾ ਚਲਤ ਅਚਰਜ ਕਰ ਜੋਗ ਭੋਗ ਰਸ ਰਲੀਆ ਮਾਣੈ ॥
ਮਹਾ ਭਾਰਥੁ ਕਰਵਾਇਓਨੁ ਕੈਰੋ ਪਾਂਡੋ ਕਰਿ ਹੈਰਾਣੈ ॥ ਇੰਦ੍ਰਾਦਿਕ ਬ੍ਰਹਮਾਦਿਕਾ ਮਹਿਮਾ ਮਿਤਿ ਮਿਰਜਾਦ ਨ ਜਾਣੈ ॥੯॥੨॥ ਭਾ: ਗੁ: ਜੀ ॥

ਜੇ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਰਾਜਾ ਜੋਗੀ ਮੰਨਦੇ ਹਾਂ ਤਾਂ ਸ੍ਰੀ ਕ੍ਰਿਸ਼ਨ ਜੀ ਨੂੰ ਵੀ ਭਾਈ ਗੁਰਦਾਸ ਜੀ ਜੋਗ ਭੋਗ ਦੇ ਪਾਵਨ ਸ਼ਬਦ ਨਾਲ ਸਤਿਕਾਰਦੇ ਹਨ । ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਦਾ ਜੀਵਨ ਜੰਗਾਂ ਜੁਧਾਂ ਦੇ ਵਿਚ ਬਤੀਤ ਹੋਇਆ ਤਾਂ ਕ੍ਰਿਸ਼ਨ ਜੀ ਨੇ ਵੀ ਅਨੇਕਾਂ ਜੁੱਧ ਲੜਕੇ ਜਿਥੇ ਦੁਸਟਾ ਦਾ ਨਾਸ ਕੀਤਾ ਉਥੇ ਧਰਤੀ ਦਾ ਵੀ ਅਕ੍ਰਿਤਘਣਾਂ ਦਾ ਨਾਸ ਕਰਕੇ ਭਾਰ ਹੌਲਾ ਕੀਤਾ ।

੧. ਰੁਕਮਣੀ ਦਾ ਵਿਆਹ ਤੇ ਬਰਾਤ ਵੇਖਣ ਲਈ ਸ਼ਹਿਰ ਦੇ ਮਰਦ ਇਸਤਰੀਆਂ ਉਤਸ਼ਾਹ ਦੇ ਨਾਲ ਖੁਸ਼ੀ-ਖੁਸ਼ੀ ਵੇਖਣ ਵਾਸਤੇ ਆ ਗਏ ਹਨ।

੨. ਜਿਨ੍ਹਾਂ ਦੀ ਬਹੁਤ ਸੰਘਣੀ ਭੀੜ ਹੋ ਗਈ ਹੈ ਅਤੇ ਬਰਾਤੀਆਂ ਵੱਲੋਂ ਸ਼ਹਨਾਈਆਂ, ਰਣ ਸਿੰਘ, ਢੋਲ ਤੇ ਧੌਂਸੇ ਹੋਰ ਤੁਰੀਆਂ ਆਦਿ ਬਾਜੇ ਬਜਦੇ ਹਨ । ਉਧਰ ਕ੍ਰਿਸ਼ਨ ਜੀ ਬੇ ਮਲੂਮੇ ਲੁਕ ਕੇ ਸ਼ਹਿਰ ਵਿਚ ਆ ਗਏ ਹਨ ਪਰ ਉਹਨਾਂ ਦੇ ਇਕੱਠ ਕਰਕੇ ਕਵੀ ਸਜਾਮ ਜੀ ਕਹਿੰਦੇ ਹਨ ਕਿ ਇਸ ਕਰਕੇ ਪ੍ਰਗਟ ਨਹੀਂ ਹੁੰਦੇ ਸਗੋਂ ਛਹੱਕੇ ਪਾਸੇ ਹੀ ਤੁਕੇ ਹੋਏ ਹਨ ॥੧੯੮੫॥

੩. ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਜਿਹੜੀ ਵਿਆਹ ਦੀ ਬਿਧੀ ਬੇਦ ਵਿਚ ਲਿਖੀ ਹੋਈ ਉਸਦੇ ਅਨੁਸਾਰ ਹੀ ਉਹਨਾਂ ਦੋਹਾਂ ਪਾਸਿਆਂ ਨੇ ਆਪਣੀ ਤਿਆਰੀ ਕਰ ਲਈ । ਮੰਤਰਾਂ ਨਾਲ ਮੰਤਰ ਮੰਤਰ ਕੇ ਫੇਰੇ ਦੇਣ ਵਾਲੀ ਥਾਂ ਪਵਿੱਤਰ ਕਰ ਲਈ।

੪. ਹੋਰ ਜਿਤਨੇ ਉਤਮ ਬ੍ਰਾਹਮਣ ਸਨ ਉਹਨਾਂ ਨੂੰ ਦਾਨ ਭੇਟ ਦੱਛਣਾ ਵੀ ਦੇ ਦਿੱਤੀ ਬਹੁਤ ਸਾਰੀ ਬੜੇ ਸੁੰਦਰ ਢੰਗ ਦੇ ਨਾਲ ਬੇਦੀ ਦੀ ਰਚਨਾ ਕੀਤੀ ਗਈ ਪਰ ਇਕ ਕ੍ਰਿਸ਼ਨ ਜੀ ਲਾੜੇ ਤੋਂ ਬਿਨਾ ਉਹ ਬੇਦੀ ਫਿੱਕੀ ਲਗਦੀ ਸੀ ॥੧੯੮੬॥

੫. ਸਵੈਯਾ ॥ ਉਦੋਂ ਹੀ ਰੁਕਮਣੀ ਨੂੰ ਨਾਲ ਲੈ ਪਰੋਹਤ ਜੀ ਦੇਵੀ ਦੀ ਪੂਜਾ ਕਰਨ ਲਈ ਮੰਦਰ ਵੱਲ ਚਲੇ ਗਏ । ਰੁਕਮਣੀ ਨੂੰ ਰਥ ਵਿਚ ਬੈਠਾ ਕੇ ਉਸਦੇ ਪਿੱਛੇ ਬੜੇ-ਬੜੇ ਭਾਰੀ ਜੋਧੇ ਨਾਲ ਚੱਲ ਪਏ ਅਤੇ

੬. ਆਪਣੀ ਪ੍ਰਤਾਪ ਮਈ ਚੜਦੀ ਕਲਾ ਵੇਖ ਕੇ ਰੁਕਮਣ ਰੱਬ ਦਾ ਸ਼ੁਕਰ ਕਰਦਾ ਹੈ ਤੇ ਕਹਿੰਦਾ ਹੈ । ਹੇ ਪ੍ਰਭੂ ! ਤੈਂ ਸਾਡੀ ਪਤਿ ਰੱਖ ਲਈ ਹੈ ਬੜੀ ਚੰਗੀ ਤਰ੍ਹਾਂ ਸਾਡੇ ਭਾਗ ਧੰਨਤਾ ਯੋਗ ਹਨ ॥੧੯੮੭॥

੭. ਚੌਪਈ ॥ ਜਿਸ ਵੇਲੇ ਰੁਕਮਣੀ ਮੰਦਰ ਵਿਚ ਗਈ । ਉਸ ਦਾ ਮਨ ਦੁਖੀ ਸੀ ਜੋ ਬੜਾ ਪ੍ਰੇਸ਼ਾਨ ਸੀ ਅਤੇ ਰੋ ਕੇ

੮. ਉਸ ਨੇ ਦੇਵੀ ਨੂੰ ਉਲਾਂਭਾ ਦਿੱਤਾ ਤੇ ਕਿਹਾ ਐ ਦੇਵੀ ਮਾਤਾ ! ਕੀ ਮੇਰੇ ਲਈ ਤੈਨੂੰ ਦੇਣ ਲਈ ਇਹੋ ਵਰ ਰਹਿ ਗਿਆ ਸੀ, ਕੀਆ ਤੂੰ ਮੈਨੂੰ ਇਹੋ ਬਰ (ਲਾੜਾ) ਦੇ ਸਕੀ ? ॥੧੯੮੮॥

੯. ਸਵੈਯਾ ॥ ਨਾਲ ਆਪਣੇ ਆਈਆਂ ਸਹੇਲੀਆਂ ਨੂੰ ਪਰਾਂ ਹਟਾ ਦਿੱਤਾ, ਹੱਥ ਵਿਚ ਛੁਰੀ ਪਕੜ ਲਈ ਤੇ ਕਿਹਾ ਕਿ ਮੈਂ ਦੇਵੀ ਦੇ ਸਿਰ ਚੜਕੇ ਆਪਣੀ ਮੌਤ ਕਰਾਂਗੀ । ਮੈਂ ਦੇਵੀ ਦੀ ਬੜੀ ਬਹੁਤ ਪੂਜਾ ਅਰਚਾ ਕੀਤੀ ਜਿਸ ਤੋਂ ਮੈਂ ਬਸ ਇਹੀ ਫਲ ਪ੍ਰਾਪਤ ਕੀਤਾ ।

੧੦. ਹੁਣ ਮੈਂ ਇਸੇ ਦੇਵੀ ਦੇ ਘਰ ਵਿਚ ਆਪਣੇ ਪਰਾਣਾ ਨੂੰ ਜਮਦੇ ਘਰ ਭੇਜ ਕੇ ਦੇਹੁਰੇ ਉਤੇ ਆਪਣੇ ਖੂਨ ਦਾ ਪਾਪ ਚੜਾਵਾਂਗੀ ਜਾਂ ਫੇਰ ਇਸ ਨੂੰ ਖੁਸ਼ ਕਰਕੇ ਹੁਣੇ ਕ੍ਰਿਸ਼ਨ ਨੂੰ ਵਰ ਕੇ ਲੈ ਜਾਣ ਦਾ ਵਰ ਪਾਵਾਂਗੀ ॥੧੯੮੯॥

੧੧. ਦੇਵੀ ਜੀ ਕਹਿੰਦੀ ਹੈ ॥

੧੨. ਸਵੈਯਾ ॥ ਉਸ ਦੀ ਇਹੋ ਜਿਹੀ ਦੀਨ ਦਸ਼ਾ ਵੇਖ ਕੇ ਜਗਮਾਤ ਸ਼ਕਤੀ ਪ੍ਰਤੱਖ ਹੋ ਕੇ ਰੁਕਮਣੀ ਨੂੰ ਕਿਹਾ ਇਸ ਤਰ੍ਹਾਂ ਤੂੰ ਆਪਣੇ ਚਿਤ ਵਿਚ ਆਪ ਨੂੰ ਕ੍ਰਿਸ਼ਨ ਦੀ ਇਸਤਰੀ ਮੰਨ ਲੈ ਚਿੱਤ ਦੇ ਵਿਚ ਦੁਚਿਤੀ ਨੂੰ ਕਿਸੇ ਤਰ੍ਹਾਂ ਵੀ ਨਾ ਲਿਆ।

੧੩. ਜਿਹੜੀ ਗੱਲ ਤੇਰੇ ਵਿਆਹੁਣ ਦੀ ਸਿਸਪਾਲ ਦੇ ਦਿਲ ਵਿਚ ਹੈ ਉਹ ਪੂਰੀ ਨਹੀਂ ਹੋਣੀ ਉਸ ਦੀ ਰੁਚੀ ਅਨੁਸਾਰ । ਕਵੀ ਸਜਾਮ ਜੀ ਕਹਿੰਦੇ ਹਨ ਕਿ ਦੇਵੀ ਨੇ ਕਿਹਾ ਕੇ ਉਹ ਹੀ ਗੱਲ ਪੂਰੀ ਹੋਏਗੀ ਜੋ ਜੈਸੀ ਤੇਰੇ ਦਿਲ ਵਿਚ ਹੈ ॥੧੯੯੦॥

੧੪. ਦੋਹਰਾ ॥ ਰੁਕਮਣੀ ਇਸ ਪ੍ਰਕਾਰ ਦੇਵੀ ਤੋਂ ਵਰ ਪ੍ਰਾਪਤ ਕਰਕੇ ਪ੍ਰਸੰਨ ਚਿਤ ਚੱਲ ਪਈ (ਸਖੀਆ ਸਮੇਤ) । ਰਥ ਤੇ ਚੜੇ ਮਨ ਦੇ ਵਿੱਚ ਕੇਵਲ ਤੇ ਕੇਵਲ ਸ੍ਰੀ ਕ੍ਰਿਸ਼ਨ ਜੀ ਦੀ ਇੱਛਾ ਹੈ ।

੧੫. ਸਵੈਯਾ ॥ ਰਥ ਉੱਪਰ ਰੁਕਮਣੀ ਚੜੀ ਜਾਂਦੀ ਸੀ ਉਸ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਵੇਖ ਕੇ ਰਥ ਦੇ ਉਤੇ । ਇਹ ਵੀ ਵੇਖ ਲਿਆ ਕੇ ਵੈਰੀ ਫੌਜ ਬਹੁਤ ਸਾਰੀ ਉਸਦੇ ਆਲੇ ਦਵਾਲੇ ਹੋ ਗਈ, ਸ੍ਰੀ ਸਜਾਮ ਜੀ ਲੇਖਕ ਕਹਿੰਦੇ ਹਨ ਕਿ ਉਹਨਾਂ ਤੋਂ ਕ੍ਰਿਸ਼ਨ ਡਰਿਆ ਨਹੀਂ । ਦੁਸ਼ਮਣਾਂ ਦੇ ਵਿਚ ਕ੍ਰਿਸ਼ਨ ਲਲਕਾਰ ਕੇ ਕਹਿੰਦਾ ਹੈ ਕਿ ਮੈਂ ਰੁਕਮਣੀ ਨੂੰ ਲੈ ਜਾ ਰਿਹਾ ਹਾਂ ਇਹ ਕਹਿ ਕੇ ਰੁਕਮਣੀ ਕੋਲ ਜਾ ਰਿਹਾ ।

੧੬. ਜੋਰ ਦੇ ਨਾਲ ਰੁਕਮਣੀ ਨੂੰ ਬਾਂਹ ਤੋਂ ਫੜ ਕੇ ਉਸ ਨੂੰ ਰਥ ਵਿਚੋਂ ਲਾਹ ਕੇ ਆਪਣੇ ਰਥ ਵਿਚ ਪਾ ਦਿੱਤੀ ਸ੍ਰੀ ਕ੍ਰਿਸ਼ਨ ਜੀ ਨੇ ॥੧੯੯੨॥

੧੭. ਸਵੈਯਾ ॥ ਰੁਕਮਣੀ ਨੂੰ ਆਪਣੇ ਰਥ ਵਿਚ ਬੈਠਾ ਕੇ ।

ਰੁਕੰਮਨ ਸਯੰਦਨ ਪੈ ਸਭ ਸੂਰਨ ਸੋ ਇਹ ਭਾਂਤਿ ਸੁਨਾਈ ॥ ਜਾਤ ਹੋ ਰੇ ਇਹ ਕੋ ਅਬ ਲੈ ਇਹ ਕੈ ਰੁਕਮੈ ਅਬ ਦੇਖਤ ਭਾਈ ॥ [2]ਪਉਰਖ ਹੈ ਜਿਹ ਸੂਰ ਬਿਖੈ ਸੋਊ ਯਾਹ ਛਡਾਇ ਨ ਮਾਂਡ ਲਰਾਈ ॥ ਅਜ ਸਭੋ ਮਰਿਹੋ ਟਰਿਹੋ ਨਹੀ ਸਯਾਮ ਭਨੈ ਮੁਹ ਰਾਮ ਦੁਹਾਈ ॥੧੯੯੩॥ ਸ੍ਵੈਯਾ ॥ [3]ਯੌਂ ਬਤੀਯਾ ਸੁਨਿ ਕੈ ਤਿਹ ਕੀ ਸਭ ਆਇ ਪਰੇ ਅਤਿ ਕ੍ਰੋਧ ਬਢੈ ਕੈ ॥ ਰੋਸ ਭਰੈ ਭਟ ਠੋਕ ਭੁਜਾ ਕਬਿ ਸਯਾਮ ਕਹੈ ਅਤਿ ਕ੍ਰੋਧਤ ਹ੍ਵੈ ਕੈ ॥ [4]ਭੇਰ ਘਨੀ ਸਹਨਾਇ ਸਿੰਗੇ ਰਨ ਦੁੰਦਭ ਅਉ ਅਤਿ ਤਾਲ ਬਜੈ ਕੈ ॥ ਸੋ ਜਦੁਬੀਰ ਸਰਾਸਨ ਲੈ ਛਿਨ ਬੀਚ ਦਏ ਜਮਲੋਕ ਪਠੈ ਕੈ ॥੧੯੯੪॥ ਸ੍ਵੈਯਾ ॥ [5]ਜੋ ਭਟ ਕਾਹੂ ਤੇ ਨੈਕ ਟਰੈ ਨਹਿ ਸੋ ਰਿਸਕੈ ਤਿਹ ਸਾਮੁਹੇ ਆਏ ॥ ਗਾਲ੍ਹ ਬਜਾਇ ਬਜਾਇਕੈ ਦੁੰਦਭ ਜਿਉ ਘਨ ਸਾਵਨ ਕੇ ਘਹਰਾਏ ॥ [6]ਸ੍ਰੀ ਜਦੁਬੀਰ ਕੇ ਬਾਨ ਛੁਟੇ ਨ ਟਿਕੇ ਪਲ ਏਕ ਤਹਾਂ ਠਹਰਾਏ ॥ ਏਕ ਪਰੇ ਹੀ ਕਰਾਹਤ ਬੀਰ ਬਲੀ ਇਕ ਅੰਤਕੇ ਧਾਮ ਸਿਧਾਏ ॥੧੯੯੫॥ ਸ੍ਵੈਯਾ ॥ [7]ਐਸੀ ਨਿਹਾਰ ਦਸਾ ਦਲ ਕੀ ਸਸਪਾਲ ਤਬੈ ਰਿਸ ਆਪਹਿ ਆਯੋ ॥ ਆਇਕੈ ਸਯਾਮ ਸੋ ਐਸੋ ਕਹਿਓ ਨ ਜਰਾਸਿੰਧ ਹਉ ਜੋਊ ਤੋਹਿ ਭਗਾਯੋ ॥ [8]ਯੌਂ ਬਤੀਯਾ ਕਹਿਕੈ ਕਸ ਕੈ ਧਨੁ ਕਾਨ ਪ੍ਰਮਾਨ ਲਉ ਤਾਨ ਚਲਾਯੋ ॥ ਮਾਨਹੁ ਕ੍ਰੋਧ ਸਭੈ ਤਿਹਕੋ ਸੁ ਪ੍ਰਤੱਛ ਹ੍ਵੈ ਸਯਾਮ ਕੇ ਊਪਰਿ ਧਾਯੋ ॥੧੯੯੬॥ ਦੋਹਰਾ ॥ [9]ਸੋ ਸਰ ਆਵਤ ਦੇਖ ਕੈ ਕ੍ਰੁੱਧਤ ਹੁਇ ਬ੍ਰਿਜਨਾਥ ॥ ਕਟਿ ਮਾਰਗ ਭੀਤਰ ਦਯੋ ਏਕ ਬਾਨ ਕੇ ਸਾਥ ॥੧੯੯੭॥ ਸ੍ਵੈਯਾ ॥[10] ਸਰਿ ਕਾਟਿਕੈ ਸਯੰਦਨ ਕਾਟ ਦਯੋ ਅਰੁ ਸੂਤ ਕੋ ਸੀਸ ਦਯੋ ਕਟਿ ਕੈ ॥ ਅਰਿ ਚਾਰੋ ਹੀ ਅਸ੍ਵਨ ਸੀਸ ਕਟੇ ਬਹੁ ਢਾਲਨ ਕੇ ਤਬਹੀ ਝਟਿ ਕੈ ॥ [11]ਫਿਰ ਦਉਰ ਚਪੇਟ ਚਟਾਕ ਹਨਿਓ ਗਿਰ ਗਯੋ ਜਬ ਚੋਟ ਲਗੀ ਭਟਿ ਕੈ ॥ ਤੁਮਹੀ ਨ ਕਹੋ, ਭਟ ਕਉਨ ਬੀਯੋ ਜਗ ਮੈ, ਜੋਊ ਸਯਾਮ ਜੂ ਸੋ ਅਟਿਕੈ ॥੧੯੯੮॥ ਸ੍ਵੈਯਾ ॥[12] ਚਿਤ ਮੈ ਜਿਨ ਧਿਆਨ ਧਰਯੋ ਹਿਤ ਕੈ ਸੋਊ ਸ੍ਰੀ ਪਤਿ ਲੋਕਹਿ ਕੋ ਸਟਿਕਯੋ ॥ ਪਗ ਰੋਪ ਜੋਊ ਅਟਕਯੋ ਪ੍ਰਭ ਸੋ ਕਬਿ ਸਯਾਮ ਕਹੈ ਪਲ ਸੋ ਨ ਟਿਕਯੋ ॥ [13]ਅਟਕਯੋ ਜੋਊ ਪ੍ਰੇਮ ਸੋ ਬੇਧ ਕੈ ਲੋਕ ਚਲਯੋ ਤਿਨ ਕਉ ਨ ਕਿਨਹੀ ਹਟਕਯੋ ॥[ੳ] ਜਿਹ ਨੈਕ ਬਿਰੋਧ ਹੀਯੋ ਸਟਕਯੋ ਨਰ ਸੋ ਸਭਹੀ ਭੁਅ ਮੋ ਪਟਕਯੋ[ਅ] ॥੧੯੯੯॥ ਸ੍ਵੈਯਾ ॥ [14]ਫਉਜ ਬਿਦਾਰ ਘਨੀ ਬ੍ਰਿਜਨਾਥ ਬਿਮੂਛਤ ਕੈ ਸਸਪਾਲ ਗਿਰਾਯੋ ॥ ਅਉਰ ਜਿਤੋ ਦਲੁ ਠਾਢੋ ਹੁਤੋ ਸੋਊ ਦੇਖ ਦਸਾ ਕਰਿ ਤ੍ਰਾਸ ਪਰਾਯੋ ॥ [15]ਫੇਰ ਰਹੇ

---

ੳ ਜਿਸ ਦਾ ਕੇਂਦਰੀ ਭਾਵ ਗੁਰੂ ਜੀ ਦਸਦੇ ਹਨ ਕਿ ਕਿ ਜਿਸਨੇ ਪ੍ਰੇਮ ਕੀਤਾ, ਉਹ ਸੰਸਾਰ ਵਿਚੋਂ ਬਾਜੀ ਜਿਤਕੇ ਪ੍ਰਲੋਕ ਨੂੰ ਚਲਾ ਗਿਆ। ਜਿਸਨੇ ਥੋੜਾ ਜਿਹਾ ਵੀ ਵਿਰੋਧ ਕੀਤਾ, ਉਹ ਇਨਸਾਨ ਸਭ ਦੇ ਮਾਰੇ ਜਾਂਦੇ ਹਨ।

ਅ ਗੁਰੂ ਜੀ ਦੀ ਆਦਿ ਬਾਣੀ ਕਹਿੰਦੀ ਹੈ - ਹੇ ਅਕਾਲ ਪੁਰਖ ਤੂੰ ਬੜਾ ਬੇਅੰਤ ਹੈਂ ਤੇਰੀ ਲੀਲਾ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ। ਸ਼ਾਸਤ੍ਰ, ਵੇਦ, ਸਿਮਰਤੀਆਂ ਤੇ ਸਾਰੇ ਹੀ ਧਾਰਮਿਕ ਗ੍ਰੰਥ ਤੇਰੇ ਚਰਨਾਂ ਵਿਚ ਸਮਾ ਰਹੇ ਹਨ ਤੇ ਤੇਰਾ ਹੀ ਜਸ ਕਰ ਰਹੇ ਹਨ। ਤਿਨ ਗੁਣ ਵਿਸ਼ਨੂੰ ਬ੍ਰਹਮਾ ਸ਼ਿਵਜੀ ਵੀ ਤੇ ਮੂਲ ਦੀ ਦਿੱਤੀ ਮੱਤ ਅਨੁਸਾਰ ਤੈਨੂੰ ਸਿਮਰਦੇ ਹਨ ਤੂੰ ਸਭ ਤੋਂ ਵੱਡਾ ਹੈਂ ਸਭ ਦਾ ਮੂਲ ਹੈ। ਪਰ ਇਹ ਤਿੰਨ ਗੁਣ ਤੇਰੀਆਂ ਸਾਖਾਂ (ਟਾਹਣੀਆਂ) ਹਨ, ਟਾਹਣੀ ਮੂਲ ਦੀਆਂ ਜੜ੍ਹਾਂ ਦੇ ਭੇਦ ਨਹੀਂ ਪਾ ਸਕਦੀਆਂ। ਜਿਸ ਲਈ ਤੂੰ ਸਭ ਤੋਂ ਵੱਡਾ ਹੈਂ ਪਰ ਇਹ (ਤੇਤੀਸ ਕ੍ਰੋੜੀ ਦਾਸ ਤੁਮਾਰੇ) ਇਹ ਤੇਤੀ ਕ੍ਰੋੜ ਦੇਵਤੇ ਤੇਰੇ ਦਾਸ ਹਨ। ਇਹਨਾਂ ਦਾ ਤੇ ਇਹਨਾਂ ਦੇ ਰਿਧੀਆਂ ਸਿਧੀਆਂ ਦੇ ਪ੍ਰਾਣਾਂ ਦਾ ਆਧਾਰ ਤੂੰ ਹੈਂ, ਜਿਨ੍ਹਾਂ ਦੇ ਰੂਪ ਦਸੇ ਨਹੀਂ ਜਾ ਸਕਦੇ ਦੇਖੇ ਨਹੀਂ ਜਾ ਸਕਦੇ ਉਹਨਾ ਦੀ ਵਿਚਾਰ ਕਿਵੇਂ ਕਰਕੇ ਦਸੀ ਜਾ ਸਕਦੀ ਹੈ, ਜਿਸਦਾ ਵੇਦਾਂ ਆਦਿਕ ਕਿਸੇ ਨੂੰ ਭੇਤ ਨਹੀਂ ਮਿਲਿਆ। ਪਰ ਅੰਤ ਵਿਚ ਇਹ ਮੰਨਣਾ ਪਏਗਾ ਕਿ :- (ਤੂੰ ਸਾਚਾ ਤੇਰਾ ਕੀਆ ਸਭੁ ਸਾਚਾ ਦੇਹਿ ਤ ਸਾਚੁ ਵਖਾਣੀ) ਪੰ: ੪੨੨-੨੩॥ ਮ:੩॥

ਫਰਜ ਕਰੋ ਜੇ ਇਕ ਚਿਤਰ ਬਣਿਆ ਹੋਇਆ ਹੈ ਅਸੀਂ ਉਸ ਨੂੰ ਬਟ੍ਰਿਕ ਦੇਂਦੇ ਹਾਂ ਤਾਂ ਉਸ ਚਿਤਰ ਨੇ ਸਾਨੂੰ ਕੁਝ ਨਹੀਂ ਕਹਿਣਾ ਚਿਤਰ ਦੇ ਬਨਾਉਣ ਵਾਲਾ ਚਿਤਰ ਦਾ ਮਾਲਿਕ ਜਰੂਰ ਵਟ ਖਾਇਗਾ। ਜੇ ਅਸੀਂ ਕਿਸੇ ਦੇ ਪੁਤਰ ਦੇ ਅਵਗੁਣ ਛਾਂਟ ਕੇ ਉਸ ਦਾ ਵਿਰੋਧ ਕਰਾਂਗੇ ਤਾਂ ਪਿਤਾ ਕਦੇ ਪ੍ਰਸੰਨ ਨਹੀ ਹੋਵੇਗਾ। ਜਦੋਂ ਅਸੀਂ ਉਸ ਦੇ ਪੁੱਤਰ ਦੇ ਗੁਣ ਕਹਿਕੇ ਉਸ ਦੀ ਸਿਫਤ ਕਰਾਂਗੇ ਤਾਂ ਪਿਤਾ ਖੁਸ਼ੀ ਨਾਲ ਫੁਲ ਜਾਏਗਾ। ਵਿਸ਼ਨੂੰ ਅਕਾਲ ਪੁਰਖ ਦਾ ਜੇਠਾ ਪੁਤਰ ਹੈ ਅਤੇ ਹੋਰ ਤੇਤੀ ਕ੍ਰੋੜ ਦੇਵਤੇ ਉਸ ਦੇ ਸੇਵਕ ਹਨ। ਜਿਨ੍ਹਾਂ ਤੋਂ ਅਸੀਂ ਮੁਕਰ ਕੇ ਕਹਿੰਦੇ ਹਾਂ ਦੇਵੀ ਦੇਵਤਾ ਕੋਈ ਹੈ ਹੀ ਨਹੀਂ ਐਵੇਂ

(ਬਾਕੀ ਪੰਨਾ ੪੫੫ ਤੇ)

੧. ਸਾਰੇ ਸੂਰਮਿਆਂ (ਵੈਰੀਆਂ) ਨੂੰ ਇਸ ਤਰ੍ਹਾਂ ਕਹਿ ਕੇ ਸੁਣਾ ਦਿੱਤਾ ਅਰੇ ਲੋਕੋ ! ਮੈਂ ਰੁਕਮਣੀ ਨੂੰ ਲੈ ਕੇ ਜਾ ਰਿਹਾ ਹਾਂ ਐਸ ਵੇਲੇ ਜਿਥੇ ਰੁਕਮ - ਰੁਕਮਣੀ ਦਾ ਭਾਈ ਵੀ ਦੇਖ ਰਿਹਾ ਸੀ ਉਸ ਦੇ ਸਾਹਮਣੇ । ਵੰਗਾਰ ਕੇ ਕਹਿ ਦਿੱਤਾ

੨. ਜਿਸ ਦੇ ਵਿਚ ਹਿੰਮਤ ਹੈ ਕਿਸੇ ਸੂਰਮੇ ਦੇ ਵਿਚ ਉਹ ਆ ਕੇ ਲੜਾਈ ਕਰਕੇ ਛੁਡਾ ਲਵੇ ਪਰ ਇਹ ਯਾਦ ਰੱਖੇ ਜਿਹੜਾ ਸਾਹਮਣੇ ਆ ਗਿਆ ਉਸ ਨੂੰ ਅੱਜ ਹੀ ਮਾਰ ਦਿਆਂਗਾ । ਕ੍ਰਿਸ਼ਨ ਨੇ ਕਿਹਾ ਮੈਨੂੰ ਰਾਮ ਦੀ ਸੌਂਹ ਹੈ ਪਿੱਛੇ ਨਹੀਂ ਹਟਾਂਗਾ ॥੧੯੯੩॥

੩. ਸਵੈਯਾ ॥ ਕ੍ਰਿਸ਼ਨ ਜੀ ਦੀਆਂ ਇਹ ਗੱਲਾਂ ਸੁਣ ਕੇ ਸਾਰੇ ਹੀ ਕ੍ਰੋਧ ਵਿਚ ਆ ਕੇ ਟੁੱਟਕੇ ਆ ਪਏ । ਕਵੀ ਸਜਾਮ ਜੀ ਕਹਿੰਦੇ ਹਨ ਗੁੱਸੇ ਵਿਚ ਭਰੇ ਹੋਏ ਭੱਟ-ਸੂਰਮੇ ਬਾਹਾਂ ਠੋਕਕੇ ਬੜੇ ਜੋਸ਼ ਦੇ ਨਾਲ ਗਰਜ ਕੇ ਆ ਪਏ

੪. ਬਹੁਤ ਸਾਰੀਆਂ ਭਰੀਆਂ ਸ਼ਰਨਾਈਆਂ, ਰਣ ਸਿੰਘਾ ਤੇ ਧੌਂਸੇ ਤੇ ਤਾੜੀਆਂ ਬਜਾਉਂਦੇ ਹੋਏ । ਸੋ ਉਹ ਸਾਰੇ ਸ੍ਰੀ ਕ੍ਰਿਸ਼ਨ ਜੀ ਨੇ ਤੀਰ ਕਮਾਣ ਲੈ ਕੇ ਇਕ ਪਲਕ ਦੇ ਵਿਚ ਜਮ ਲੋਕ ਨੂੰ ਤੋਰ ਦਿੱਤੇ ॥੧੯੯੪॥

੫. ਸਵੈਯਾ ॥ ਜਿਹੜੇ ਸੂਰਮੇ ਜੁੱਧ ਦੇ ਵਿਚ ਕਿਸੇ ਤੋਂ ਜਰਾ ਵੀ ਪਿੱਛੇ ਨਹੀਂ ਹਟੇ ਸਨ ਉਹ ਹੌਸਲਾ ਕਰਕੇ ਕ੍ਰਿਸ਼ਨ ਦੇ ਸਾਹਮਣੇ ਆ ਕੇ ਲੜਨ ਲੱਗੇ । ਗੱਲਾਂ ਐਉਂ ਉੱਚੀ-ਉੱਚੀ ਕਰਦੇ ਹੋਏ ਢੋਲ ਵਜਾ ਕੇ ਨਗਾਰੇ ਵਾਂਗ ਸੌਣ ਦੀਆਂ ਬੱਦਲ ਦੀ ਘਟਾਂ ਵਾਂਗ ਗਰਜੇ

੬. ਪਰ ਜਦੋਂ ਸ੍ਰੀ ਕ੍ਰਿਸ਼ਨ ਜੀ ਦੇ ਤੀਰ ਕਮਾਣ ਵਿਚੋਂ ਨਿਕਲੇ ਤਾਂ ਕੋਈ ਵੀ ਟਿਕ ਨਾ ਸਕਿਆ ਇਕ ਪਲ ਭਰ ਵੀ ਨਾ ਠਹਿਰ ਸਕਿਆ । ਇਕ ਤਾਂ ਸੂਰਮੇ ਧਰਤੀ ਉਪਰ ਪਏ ਤੜਪ ਰਹੇ ਸਨ ਇਕ ਜੋਧੇ ਅੰਤ ਦੇ ਘਰ ਜਮਪੁਰੀ ਵੱਲ ਤੁਰ ਗਏ ॥੧੯੯੫॥

੭. ਸਵੈਯਾ ॥ ਇਸ ਤਰ੍ਹਾਂ ਦੀ ਹਾਲਤ ਵੇਖ ਕੇ ਸਿਸਪਾਲ ਨੂੰ ਆਪ ਜੋਸ਼ ਆ ਗਿਆ । ਉਸ ਨੇ ਆ ਕੇ ਭਬਕ ਮਾਰੀ ਕਿ ਸਾਨੂੰ ਜਰਾ ਸਿੰਧ ਨਾ ਸਮਝੀ ਜਿਸ ਨੂੰ ਤੈਂ ਭਜਾ ਦਿੱਤਾ ਸੀ ।

੮. ਇਸ ਤਰ੍ਹਾਂ ਕੁਝ ਗੱਲਾਂ ਕਹਿਕੇ ਕੰਨ ਤੱਕ ਕਮਾਣ ਖਿੱਚ ਕੇ ਤੀਰ ਚਲਾ ਦਿੱਤਾ । ਜਾਣੋ ਕਿ ਸਾਰਾ ਹੀ ਕ੍ਰੋਧ ਉਸ ਨੇ ਆਪਣਾ ਕ੍ਰਿਸ਼ਨ ਜੀ ਉਤੇ ਕੱਢ ਕੇ ਭੇਜ ਦਿੱਤਾ ॥੧੯੯੬॥

੯. ਦੋਹਰਾ ॥ ਉਹ ਸ਼ਿਸ਼ਪਾਲ ਦਾ ਤੀਰ ਆਉਂਦਾ ਵੇਖ ਕੇ ਕ੍ਰੋਧ ਵਿਚ ਆ ਕੇ ਸ੍ਰੀ ਕ੍ਰਿਸ਼ਨ ਜੀ ਨੇ ਰਸਤੇ ਵਿਚ ਹੀ ਕੱਟ ਕੇ ਸੁੱਟ ਦਿੱਤਾ ਤਾਂ ਆਪਣੇ ਇਕ ਤੀਰ ਦੇ ਨਾਲ ਚਲਾ ਕੇ ॥੧੯੯੭॥

੧੦. ਸਵੈਯਾ ॥ ਪਹਿਲਾਂ ਤੀਰ ਕੱਟ ਕੇ ਸੁੱਟ ਦਿੱਤਾ ਫੇਰ ਉਸ ਦਾ ਰਥ ਕੱਟ ਦਿੱਤਾ ਫੇਰ ਉਸਦੇ ਰਥ ਦੇ ਰਥਵਾਨ ਦਾ ਸਿਰ ਕੱਟ ਕੇ। ਫੇਰ ਉਸ ਦੇ ਰਥ ਦੇ ਚਾਰਾਂ ਹੀ ਘੋੜਿਆਂ ਦੇ ਸਿਰ ਕੱਟ ਦਿੱਤੇ ਫੇਰ ਢਾਲਾਂ ਦੇ ਝਟਕੇ ਠੋਕਰਾਂ ਮਾਰੀਆਂ।

੧੧. ਫੇਰ ਅੱਗੇ ਹੋ ਕੇ ਉਸਦੇ ਮੂੰਹ ਤੇ ਕੱਸ ਕੇ ਚਪੇੜ ਮਾਰ ਦਿੱਤੀ, ਚਟਾਕ ਦੇ ਕੇ ਜਿਸ ਨਾਲ ਭੜਕ ਕੇ ਗਿਰ ਗਿਆ ਜਦੋਂ ਚਪੇੜ ਦੀ ਸੱਟ ਲੱਗੀ ਉਸਨੂੰ ਪਟਕ ਕਰਕੇ ਸੁੱਟ ਦਿੱਤਾ । ਹੈ ਜਗ ਦੇ ਵਿਚ ਦੂਸਰਾ ਜਿਹੜਾ ਕ੍ਰਿਸ਼ਨ ਦੇ ਸਾਹਮਣੇ ਆ ਕੇ ਖੜਾ ਹੋਵੇ ॥੧੯੯੮॥

੧੨. ਸਵੈਯਾ ॥ ਜਿਸ ਨੇ ਕ੍ਰਿਸ਼ਨ ਭਗਵਾਨ ਦਾ ਧਿਆਨ ਪ੍ਰੇਮ ਨਾਲ ਚਿੱਤ ਦੇ ਵਿਚ ਧਾਰਿਆ ਹੈ ਉਹ ਲਛਮੀ ਪਤੀ ਦੇ ਵਿਸ਼ਨੂੰ ਲੋਕ ਨੂੰ ਚਲਾ ਗਿਆ ਹੈ ਪੈਰ ਗੱਡ ਕੇ ਸਾਹਮਣੇ ਅੜਿਆ ਹੈ ਉਹ ਇਕ ਪਲ ਵੀ ਨਹੀਂ ਖਲੋ ਸਕਿਆ । ਜਿਹੜਾ

੧੩. ਪ੍ਰੇਮ ਦੇ ਤੀਰ ਨਾਲ ਵਿੰਨਿਆ ਗਿਆ ਹੈ ਉਹ ਇਸ ਲੋਕ ਵਿਚੋਂ ਬਾਜੀ ਜਿੱਤ ਕੇ ਚਲਾ ਗਿਆ ਉਸ ਨੂੰ ਕੋਈ ਰੋਕ ਨਹੀਂ ਸਕਿਆ । ਜਿਸ ਨੇ ਥੋੜਾ ਜਿਹਾ ਵੀ ਵਿਰੋਧ ਕੀਤਾ ਹੈ ਉਹ ਇਨਸਾਨ ਸਾਰੇ ਹੀ ਧਰਤੀ ਨਾਲ ਪਟਕਾ ਕੇ ਮਾਰ ਦਿੱਤੇ ਜਾਂਦੇ ਹਨ ॥੧੯੯੯॥

੧੪. ਸਵੈਯਾ ॥ ਕ੍ਰਿਸ਼ਨ ਜੀ ਨੇ ਬਹੁਤ ਸਾਰੀ ਫੌਜ ਮਾਰ ਕੇ ਮੂਰਛਾ ਕਰਕੇ ਸਿਸਪਾਲ ਨੂੰ ਗਿਰਾ ਦਿੱਤਾ । ਹੋਰ ਜਿਤਨਾ ਵੀ ਦਲ ਖੜਾ ਸੀ ਉਹ ਇਹ ਹਾਲਤ ਵੇਖ ਕੇ ਡਰ ਕੇ ਭੱਜ ਗਿਆ।

੧੫. ਉਹਨਾਂ ਨੂੰ ਭੱਜੇ ਜਾਂਦਿਆਂ ਨੂੰ ਬਹੁਤ ਮੋੜ ਰਹੇ ਪਰ

---

(ਪੰਨਾ ੪੫੪ ਦੀ ਬਾਕੀ)

ਕਲਪਣਾ ਹੀ ਹੈ ਕੀ ਗੁਰਬਾਣੀ ਆਦਿ ਭਾਗ ਤੇ ਦਸਮ ਗੁਰੂ ਦਾ ਸਰੂਪ ਆਦਿ ਤੋਂ ਅੰਤ ਤਕ ਦੇਵੀ ਦੇਵਤੇ ਆਦਿ ਦੇ ਪ੍ਰਮਾਣ ਭੀ ਪ੍ਰਤੀਕ ਲਿਖ ਕੇ ਝੂਠਾ ਹੀ ਪ੍ਰਚਾਰ ਕਰ ਰਹੇ ਹਨ । ਜਿਸ ਵਿਚ ਅਸੀਂ ਗੁਰੂ ਤੇ ਗੁਰਬਾਣੀ ਦੇਵੀ ਦੇਵਤੇ ਅਤੇ ਉਹਨਾਂ ਦੇ ਸੁਆਮੀ ਅਕਾਲ ਪੁਰਖ ਸਾਰਿਆਂ ਦੇ ਵਿਰੋਧੀ ਹਾਂ । ਕੀ ਪ੍ਰਭੂ ਦੀ ਪ੍ਰਾਪਤੀ ਵਿਰੋਧ ਨਾਲ ਹੋ ਸਕਦੀ ਹੈ ? ਨਹੀਂ ਵਿਰੋਧੀ ਨੂੰ ਪਿਉ ਘਰ ਤੋਂ ਹੀ ਬਾਹਰ ਕਰ ਦਿੰਦਾ ਹੈ - ਹਰਿ ਜੀਉ ਹੰਕਾਰ ਨ ਭਾਵਈ - ਇਕ ਜੋਗੀ (ਹੁਕਮਨਾਥ) ਬੇਹਰੀ ਪਿੰਡ ਵਿਚ ਰਹਿੰਦਾ ਸੀ, ਜਿਸ ਦੇ ਕੋਲ ਕੋਈ ਹਵਾਈ ਸ਼ਕਤੀ ਕੰਮ ਕਰਦਾ ਸੀ ਜਿਸ ਨਾਲ ਉਹ ਉਡਕੇ ਦਿੱਲੀ ਲਾਹੌਰ ਜਿਥੇ ਚਾਹੇ ਚਲਾ ਜਾਂਦਾ ਸੀ । ਆਸ ਪਾਸ ਦੇ ਪਿੰਡਾਂ ਵਿਚ ਜੇ ਕਿਸੇ ਨੂੰ ਦੁਖ ਜਾਂ ਪੀੜ ਹੁੰਦੀ ਤਾਂ ਹੁਕਮਨਾਥ ਜੋਗੀ ਟੂਣੇ, ਟਾਮਣਾ ਨਾਲ ਇਲਾਜ ਕਰ ਦਿੰਦਾ । ਉਸ ਜੋਗੀ ਨੇ ਗਊਆਂ ਵੀ ਰਖੀਆਂ ਹੋਈਆਂ ਸਨ, ਜਿਨ੍ਹਾਂ ਦੇ ਵਛੜੂ ਉਹਨਾਂ ਦੇ ਨਾਲ ਚਰਦੇ ਪਰ ਆਗਿਆ ਤੋਂ ਬਿਨਾਂ ਕਿਸੇ ਦਾ ਦੁੱਧ ਨਾ ਚੁੰਘਦੇ । ਗਰਮੀ ਦੇ ਮੌਸਮ ਵਿਚ ਨਾਥ ਦਾ ਚੇਲਾ ਸਿਰਫ ਇਕ ਰੋਟੀ ਪੀਲੂ ਜੰਗਲੀ ਫੁਲ ਲੈ ਕੇ ਡੇਰੇ ਆਵੰਦਾ ਅਤੇ ਹੁਕਮ ਨਾਥ ਆਪ ਵਰਤਾਉਂਦਾ ਡੇਰੇ ਦੇ ਪੰਜ ਦਸ ਬੰਦੇ ਛੋਟੀ ਜਿਹੀ ਪੀਲੂੰ ਦੀ ਟੋਕਰੀ ਦੇ ਨਾਲ ਤ੍ਰਿਪਤ ਹੋ ਜਾਂਦੇ । ਜੋਗੀ ਦੇ ਰਸੋਈ ਖਾਨੇ ਵਿਚ ਹਰ ਰੋਜ ਖਿਚੜੀ ਬਣਦੀ ਜੋ ਸਭ ਨੂੰ ਵੰਡੀ ਜਾਂਦੀ ਤੇ ਸਭ ਨੂੰ ਇਕੋ ਜਿਹਾ ਖਾਣਾ ਮਿਲਦਾ ਜਿਸ ਦਿਨ ਜੋਗੀ ਨੇ ਸੈਰ ਕਰਨੀ ਹੁੰਦੀ ਤਾਂ ਉਹ ਪੰਛੀਆਂ ਵਾਂਗ ਉਡਦਾ ਹੋਇਆ ਦਿੱਲੀ ਦੀਆਂ ਗਲੀਆਂ ਬਜ਼ਾਰ ਸ਼ਾਹੀ ਮਹੱਲ ਤੇ ਬਾਗ ਬਗੀਚੇ ਦੇਖ ਕੇ ਵਾਪਸ ਸ਼ਾਮ ਨੂੰ ਆਪਣੇ ਡੇਰੇ ਬਹੇੜੀ ਜ਼ਿਲਾ ਫਿਰੋਜ਼ਪੁਰ ਵਿਚ ਪਹੁੰਚ ਜਾਂਦਾ । ਇਸੇ ਤਰ੍ਹਾਂ ਕਦੀ ਲਾਹੌਰ ਸ਼ਹਿਰ ਵਿਚ ਭਿਛਿਆ ਮੰਗਣ ਲਈ ਚਲਾ ਜਾਂਦਾ, ਇਹੋ ਜਿਹੇ ਕਰਤਬ ਦੇਖ ਕੇ ਆਮ ਪਿੰਡਾਂ ਗਰਾਵਾਂ ਦੇ ਵਸਨੀਕ ਹੁਕਮ ਨਾਥ ਦਾ ਸਤਕਾਰ ਕਰਦੇ ਸਨ । ਜੋਗੀ ਆਪਣੀ ਮਾਨਤਾ ਵੇਖਕੇ ਬਹੁਤ ਖੁਸ਼ ਹੁੰਦਾ ਅਤੇ ਆਪਣੇ ਜਿਹਾ ਹੋਰ ਕਿਸੇ ਸੰਤ ਮਹਾਤਮਾ ਨੂੰ ਸਮਝਣਾ ਕਿਸੇ ਦਾ ਆਦਰ ਸਤਕਾਰ ਕਰਨਾ ਉਸ ਲਈ ਮੁਸ਼ਕਲ ਸੀ । ਜਦੋਂ ਕੋਈ ਸੰਤ ਮਹਾਤਮਾ ਉਸ ਕੋਲ ਆਉਂਦਾ ਜਾਂ ਕਿਤੇ ਮਿਲਦਾ ਤਾਂ ਹੁਕਮ ਨਾਥ ਦਾ ਪਹਿਲਾ ਪ੍ਰਸ਼ਨ ਹੁੰਦਾ ਤੇਰੀ ਕਰਾਮਾਤ ਦਖਾਉ । ਬਸ ਇਸੇ ਹੰਕਾਰ ਦੇ ਨਸ਼ੇ ਵਿਚ ਮਸਤ ਰਹਿੰਦਾ ।
ਆਪ ਤੋਂ ਵੱਡੇ ਕਿਸੇ ਵੀ ਵਡੇ ਦਾ ਆਦਰ ਕਰਨਾ ਉਸ ਨੂੰ ਯਾਦ ਨਹੀਂ ਸੀ - ਪਰ ਹਰਿ ਜੀ ਹੰਕਾਰ ਨਾ ਭਾਵਈ ਵੇਦ ਕੂਕਿ ਸੁਣਾਵਹਿ ॥ ਪੰ: ੧੦੮੯॥ ਮ:੩॥ ਰਿਧੀਆਂ ਸਿਧੀਆਂ ਵਾਲੇ ਪੁਰਸ਼ ਵਿਚ ਅਹੰਕਾਰ ਬਹੁਤਾ ਹੁੰਦਾ ਹੈ ਅਤੇ ਆਤਮ ਗਿਆਨੀ ਵਿਚ ਨਿਮਰਤਾ । ਇਕ ਦਿਨ ਸੋਹਣੀਆਂ ਲੰਬੀਆਂ ਭੁਜਾ ਵਾਲੇ ਧਨੁਖ ਬਾਣ ਕਰ ਕੰਵਲਾਂ ਨਾਲ ਚਲਾਣ ਵਾਲੇ ਆਪਣੇ ਸਿੱਖਾਂ ਦੇ ਦਿਲਾਂ ਵਿਚ ਅਖੰਡ ਜੋਤੀ ਦਾ ਪ੍ਰਕਾਸ਼ ਕਰ ਦੇਣ ਵਾਲੇ ਸੋਹਣਿਆਂ ਦੇ ਸਰਦਾਰ, ਹਥ ਤਲਵਾਰ ਲੈ ਕੇ ਮੂਰਖਾਂ ਨੂੰ ਦੰਡ ਦੇਣ ਵਾਲੇ ਸੰਤ ਭਗਤਾਂ ਦੇ ਪ੍ਰਿਤਪਾਲਕ ਨੂਰੀ ਕਲਗੀ ਦੀ ਛਬਿ ਵਾਲੇ ਸ੍ਰੀ ਦਸਮੇਸ਼ ਜੀ ਸੁਨਹਿਰੀ ਅਸੂਲਾ ਦਾ ਪ੍ਰਚਾਰ ਕਰਨ ਵਾਸਤੇ ਮਾਲਵੇ ਦੇ ਇਲਾਕੇ ਪਿੰਡ ਰੁਪਾਣੇ ਜਿਲਾ ਫਿਰੋਜ਼ਪੁਰ ਵਿਚ ਸੰਗਤਾਂ ਨੂੰ ਤਾਰ ਰਹੇ ਸਨ । ਜੈਸਾ ਕਿ -
ਸਤਿਗੁਰ ਸਚਾ ਪਾਤਿਸ਼ਾਹ ਪਾਤਸਾਹਾ ਪਾਤਿਸ਼ਾਹੁ ਜਿਰੰਦਾ ॥ ਸਚੇ ਤਖਤਿ ਨਿਵਾਸੁ ਹੈ ਸਾਧ ਸੰਗਤਿ ਸਚਖੰਡਿ ਵਸੰਦਾ ॥
ਸਚੁ ਫੁਰਮਾਣੁ ਨੀਸਾਣੁ ਸਚੁ ਸਚਾ ਹੁਕਮੁ ਨ ਮੁਲਿ ਫਿਰੰਦਾ ॥ਵਾ: ਗੁ:੧॥੨੬॥
ਸੋ ਆਪ ਦੋ ਚਾਰ ਸਿੱਖਾਂ ਦੇ ਨਾਲ ਰੁਪਾਣੇ ਪਿੰਡ ਚਲੇ ਗਏ । ਜੋਗੀ ਹੁਕਮ ਨਾਥ ਸਾਹਿਨਸ਼ਾਹ ਦਾ ਠਾਠ, ਪੈਦਲ ਤੇ ਸਵਾਰ ਫੌਜਾਂ ਘੋੜਿਆਂ ਤੇ ਸ਼ਸਤਰਾਂ ਨੂੰ ਵੇਖ ਕੇ ਬੜਾ ਹੈਰਾਨ ਹੋਇਆ ਤੇ ਆਪਣੀ ਪੁਰਾਣੀ ਆਦਤ ਅਨੁਸਾਰ ਉਹ ਸਤਿਗੁਰਾਂ ਦੇ ਕੋਲ ਆ ਬੈਠਾ ਜਿਵੇਂ ਹੰਕਾਰੀ ਤੇ ਗੁਸਤਾਖ ਆਦਮੀ ਬੋਲਿਆ ਕਰਦੇ ਹਨ ਉਸੇ ਤਰ੍ਹਾਂ ਕਹਿਣ ਲੱਗਾ । ਤੁਸੀਂ ਗੁਰੂ ਕੁਹਾਦੇ ਹੋ ਕੋਈ ਕਰਾਮਾਤ ਦੱਸੋ ਉੱਤਰ ਵਿਚ ਗੁਰਦੇਵ ਪਿਤਾ ਜੀ ਨੇ ਮੁਸਕ੍ਰਾਂਦੇ ਹੋਏ ਫੁਰਮਾਇਆ - ਦੱਸਾਂਗੇ ।
ਵਿਚੋਂ ਮਾਲਵਾ ਦੇਸ ਰਟਨ ਦੀ ਪੋਥੀ, ਸਾਖੀ ਨੰਬਰ ੯੩॥ ਪੰ. ੯੯॥ ਕੁਝ ਦਿਨਾਂ ਬਾਅਦ ਜੋਗੀ ਦਾ ਹੰਕਾਰ ਦੂਰ ਕਰਨ ਲਈ ਸਤਿਗੁਰੂ ਜੀ ਨੇ ਜੋਗੀ ਦਾ ਹੰਕਾਰ ਦੂਰ ਕਰਨ ਲਈ ਕੁਝ ਸਿੱਖ ਸੰਗਤਾਂ ਸਮੇਤ ਪਿੰਡ ਤੋਂ ਬਾਹਰ ਜੋਗੀ ਦੇ ਡੇਰੇ ਕੋਲ ਤੰਬੂ ਸ਼ਾਮਿਆਨੇ ਲਾ ਕੇ ਦਿਵਾਨ ਸਜਾ ਲਿਆ ਇਥੇ ਨਗਰ ਨਿਵਾਸੀ ਆਸ ਪਾਸ ਦੇ ਪਿੰਡਾਂ ਦੇ ਵਸਨੀਕ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆ ਇਕਠੇ ਹੋਏ ਤੇ ਸੁੰਦਰ ਵਸਤਾਂ, ਸਮਗ੍ਰ, ਕਸਤ ਭੇਟਾ ਦੇ ਕੇ ਨਮਸਕਾਰਾਂ ਕਰਨ ਲੱਗੇ ।
ਗੁਰੁ ਵੇਖਣ ਕਉ ਸਭੁ ਕੋਈ ਲੋਚੈ ਨਵ ਖੰਡ ਜਗਤਿ ਨਮਸਕਾਰਿਆ ॥ ਪੰ: ੩੧੧॥ਮ:੪॥ ਹੁਕਮਨਾਥ ਜੋਗੀ ਇਕ ਮੁਸਲਮਾਨ ਬਾਸ਼ਾ ਭੋਲੇ ਦੇ ਰੋਜ

(ਬਾਕੀ ਪੰਨਾ ੪੫੬ ਤੇ)

[੧]ਤਿਨ ਕੋ ਬਹੁ ਬਾਰ ਕੋਊ ਫਿਰਿ ਜੁੱਧ ਕੇ ਕਾਜ ਆਯੋ ॥ ਤਉ ਰੁਕਮੀ ਦਲ ਲੈ ਬਹੁਤੋ ਸੰਗਿ ਆਪਨੇ ਆਪ ਹੀ ਜੁੱਧ ਕੋ ਧਾਯੋ ॥੨੦੦੦॥ ਸ੍ਵੈਯਾ ॥ [੨]ਬੀਰ ਬਡੇ ਇਹ ਕੀ ਦਿਸ ਕੇ ਰਿਸ ਸੋਂ ਜਦੁਬੀਰ ਕਉ ਮਾਰਨ ਧਾਏ ॥ ਜਾਤ ਕਹਾ ਫਿਰ ਸ੍ਯਾਮ ਲਰੋ ਹਮ ਸੋ; ਸਭ ਹੀ ਇਹ ਭਾਂਤਿ ਬੁਲਾਏ ॥ [੩]ਤੇ ਬ੍ਰਿਜਨਾਥ ਹਨੇ ਸਭ ਹੀ; ਕਹਿਕੈ ਉਪਮਾ ਕਬਿ ਸ੍ਯਾਮ ਸੁਨਾਏ ॥ ਮਾਨਹੁ ਹੇਰ ਪਤੰਗ ਦੀਆ ਕਹੁ ਟੂਟ ਪਰੇ ਫਿਰਿ ਜੀਤ ਨ ਆਏ ॥[ੳ]੨੦੦੧॥ ਸ੍ਵੈਯਾ ॥ [੪]ਜਬ ਸੈਨ ਹਨ੍ਯੋ ਘਨਿ ਸ੍ਯਾਮ ਸਭੈ ਰੁਕਮੀ ਕੁਪ ਕੈ ਤਬ ਐਸੇ ਕਹਿਓ ॥ ਜਬ ਗੂਜਰ ਹ੍ਵੈ ਧਨ ਬਾਨ ਗਹ੍ਯੋ; ਛਤ੍ਰਾਪਨ ਛਤ੍ਰਨ ਤੇ ਤੋ ਰਹਿਓ ॥ [੫]ਜਿਮ ਬੋਲਤ ਥੋ ਬਧ ਕੈ ਸਰ ਸ੍ਯਾਮ ਬਿਮੁੰਛਤ ਕੈ ਸੁ ਸਿਖਾ ਤੇ ਗਹਿਓ ॥ ਗਹਿਕੈ ਤਿਹ ਮੂੰਡ ਕੋ ਮੂੰਡ ਦਯੋ ਉਪਹਾਸ ਕੈ ਜਿਉ ਚਿਤ ਬੀਚ ਚਹਿਓ ॥੨੦੦੨॥ ਦੋਹਰਾ ॥ [੬]ਭ੍ਰਾਤ ਦਸਾ ਪਿਖ ਰੁਕਮਨੀ ਪ੍ਰਭ ਜੂ ਕੇ ਗਹਿ ਪਾਇ॥ ਅਨਿਕ ਭਾਂਤਿ ਸੋ ਸ੍ਯਾਮ ਕਬਿ ਭ੍ਰਾਤ ਲਯੋ ਛੁਟਕਾਇ ॥੨੦੦੩॥ ਸ੍ਵੈਯਾ ॥ [੭]ਜੋਊ ਤਾਹਿ ਸਹਾਇ ਕਉ ਆਵਤ ਭੇ ਸੁ ਹਨੇ ਸਭ ਹੀ ਚਿਤ ਮੈ ਚਹਿਕੈ ॥ ਜੋਊ ਸੂਰ ਹਨਿਓ, ਨ ਹਨ੍ਯੋ ਛਲ ਸੋ; ਅਰੇ ਮਾਰਤ ਹਉ ਤੁਹਿ ਯੌ ਕਹਿਕੈ ॥ [੮]ਬਹੁ ਭੂਪ ਹਨੇ ਗਜ ਬਾਜ ਰਥੀ ਸਰਤਾ ਬਹੁ ਸ੍ਰੋਨ ਚਲੀ ਬਹਿਕੈ ॥ ਫਿਰ ਤ੍ਰੀਯ ਕੇ ਕਹੇ ਪੀਯ ਛੋਡ ਦਯੋ ਰੁਕਮੀ ਰਨ ਜੀਤ ਭਲੇ ਗਹਿਕੈ ॥੨੦੦੪॥ ਸ੍ਵੈਯਾ ॥ [੯]ਤਉ ਲਉ ਗਦਾ ਗਹਿਕੈ ਬਲਭੱਦ੍ਰ ਪਰਿਓ ਤਿਨ ਮੈ ਚਿਤ ਰੋਸ ਬਢਾਯੋ ॥ ਸਤ੍ਰਨ ਸੈਨ ਭਜ੍ਯੋ ਜੋਊ ਜਾਤ ਹੋ ਸ੍ਯਾਮ ਭਨੈ ਸਭ ਕਉ ਮਿਲਿ ਘਾਯੋ ॥ [੧੦]ਘਾਇ ਕੈ ਸੈਨ ਭਲੀ ਬਿਧ ਸੋ ਫਿਰ ਕੈ ਬ੍ਰਿਜਨਾਇਕ ਕੀ ਢਿਗ ਆਯੋ ॥ ਸੀਸ ਮੁੰਡਿਓ ਰੁਕਮੀ ਕੋ ਸੁਨ੍ਯੋ ਜਬ; ਤੋ ਹਰਿ ਸਿਉ ਇਹ ਬੈਨ ਸੁਨਾਯੋ ॥੨੦੦੫॥ [੧੧]ਬਲਭਦ੍ਰ ਬਾਚ ॥ ਦੋਹਰਾ॥ [੧੨]ਭ੍ਰਾਤ ਤ੍ਰੀਆ ਕੋ ਰਨ ਬਿਖੈ ਕਾਨ੍ਹ ਜੀਤ ਜੋ ਲੀਨ ॥ ਸੀਸ ਮੂੰਡ ਤਾ ਕੋ ਦਯੋ ਕਹ੍ਯੋ ਕਾਜ ਘਟ ਕੀਨ ॥੨੦੦੬॥ ਸ੍ਵੈਯਾ ॥ [੧੩]ਅਨਿ ਤੇ ਪੁਰ ਬਾਂਧ ਰਹੇ ਰੁਕਮੀ ਉਤ ਦ੍ਵਾਰਵਤੀ ਪ੍ਰਭ ਜੂ ਇਤ ਆਏ ॥ ਆਇ ਹੈ ਕਾਨ੍ਹ ਜੁ ਜੀਤ ਤ੍ਰੀਆ; ਸਭ ਯੌ ਸੁਨਿਕੈ ਜਨ ਦੇਖਨ ਧਾਏ ॥ [੧੪]ਬ੍ਯਾਹ ਕੇ ਕਾਜ ਕਉ ਜੇ ਥੇ ਦਿਜੋਤਮ ਤੇ ਸਭਹੀ ਮਿਲਿਕੈ ਸੁ ਬੁਲਾਏ ॥ ਅਉਰ ਜਿਤੇ ਬਲਵੰਤ ਬਡੇ ਕਬਿ ਸ੍ਯਾਮ ਕਹੈ ਸਭ ਬੋਲ ਪਠਾਏ॥ ੨੦੦੭॥ ਸ੍ਵੈਯਾ ॥ ਕਾਨ੍ਹ ਕੋ ਬ੍ਯਾਹ ਸੁਨ੍ਯੋ ਪੁਰ ਨਾਰਨ ਆਵਤ ਭੀ ਸਭ ਹੀ ਮਿਲ ਗਾਵਤ ॥ ਨਾਚਤ ਡੋਲਤ ਭਾਤ ਭਲੀ; ਕਬਿ ਸ੍ਯਾਮ ਭਨੈ ਮਿਲ ਤਾਲ ਬਜਾਵਤ

ੳ ਇਹ ਹੀ ਵੀਰ ਗਾਥਾਵਾਂ ਦਾ ਕ੍ਰਿਸ਼ਮਾ ਸੀ ਜਿਸ ਨੇ ਗੁਰੂ ਦਿਆਂ ਸਿੰਘਾਂ ਦੇ ਵਿਚ ਜੋਧਾਂ ਪਨ ਤੇ ਵੀਰਤਾ ਭਰਕੇ ਮੌਤ ਨੂੰ ਆਪਣੀ ਅਣਖ ਦਾ ਦੀਵਾ ਬਣਾਕੇ ਵੀਰ ਪ੍ਰੰਪਰਾ ਨੂੰ ਆਪਣਾ ਖ਼ੂਨ ਸਿੰਜ ਕੇ ਆਉਣ ਵਾਲੀ ਕੌਮ ਨੂੰ ਰਾਹ ਵਿਖਾਇਆ। ਲਗ ਭਗ ੧੦੦ ਸਾਲ ਅਜੇ ਪੂਰਾ ਨਹੀਂ ਹੋਇਆ ਜਦ ਕਿ ਸਿੰਘਾਂ ਵਲੋਂ ਸਾਰਾਗੜ੍ਹੀ ਦੇ ਜੁੱਧ ਵਿਚ ਪਤੰਗਿਆ ਵਾਂਗ ਹੀ ਜਾਨਾ ਹੂਲੀਆਂ ਗਈਆਂ ਸਨ॥ ੧੮੯੭ ਸਤੰਬਰ ੧੨ ਵਿਚ ਇਹ ਕਾਰਨਾਮਾ ਫੌਜੀ ਇਤਿਹਾਸ ਨਾਲ ਵਰਤਿਆ ਸੀ ਜਿਸ ਦੀ ਮਿਸਾਲ ਅੱਜ ਦੀ ਦੁਨੀਆਂ ਵਿਚ ਮਿਲਣੀ ਅਸੰਭਵ ਹੀ ਹੈ। ਗਿਲਿਸਤਾਨ ਵਿਚ ਕੁਰਮ ਅਤੇ ਖਾਨਕੀ ਦੇ ਵਿਚਕਾਰ ਇਕ ਸਿਗਨਲ ਪਿਕਟ ਪੋਸਟ ਨੇ ਇਹ ਕਾਰਨਾਮਾ ਕਰਕੇ ਵਖਾਇਆ ਸੀ॥ ੩੬ ਨੰਬਰ ਦੇ ਸਿਖ ਰਜਮੈਂਟ ਜਿਸ ਨੂੰ ੪-੧੧ ਸਿੱਖ ਰਜਮੈਂਟ ਵੀ ਆਖਿਆ ਜਾਂਦਾ ਸੀ ਕਈ ਥਾਈਂ ਸਰਹੱਦ ਤੇ ਪਿਕਟਾਂ ਕਾਇਮ ਕਰੀ ਬੈਠੀ ਸੀ ਅਤੇ ਸਾਰਾ ਗੜ੍ਹੀ ਦਾ ਪੋਸਟ ਇਕ ਪਹਾੜੀ ਤੇ ਸੀ। ਜਿਸ ਦੀ ਕਮਾਨ 'ਹਵਾਲਦਾਰ ਈਸ਼ਰ ਸਿੰਘ' ਕਰ ਰਹੇ ਸਨ। ਸਿਗਨੇਲਰ ਗੁਰਮੁਖ ਸਿੰਘ ਕਿਲੇ ਦੇ ਸਭ ਤੋਂ ਉਚੇ ਟਾਵਰ ਤੇ ਸਨ ਤੇ ਖ਼ਬਰਾਂ ਉਹ ਭੇਜ ਰਹੇ ਸਨ ਆਲੇ ਦੁਆਲੇ ਲਗ ਭਗ ਦਸ ਹਜ਼ਾਰ ਮੋਰਕਜ਼ਈ ਤੇ ਅਫਰੀਦੀ ਕਬੀਲੇ ਸਵੇਰੇ ਹੀ ਜਮਾਂ ਹੋ ਗਏ ਤੇ ਅੰਨ੍ਹੇਵਾਹ ਕਿਲਾ ਸਾਰਾਗੜ੍ਹੀ ਤੇ ਗੋਲਾ ਬਾਰੀ ਸ਼ੁਰੂ ਕਰ ਦਿਤੀ। ਕਿਲੇ ਵਿਚ ਕੇਵਲ ੨੧ ਸਿੰਘ ਸਨ। ਕਬੀਲਿਆਂ ਨੇ ਉਹ ਸੁਰਾਖ ਬੰਦ ਕਰ ਦਿਤੇ ਜਿਨ੍ਹਾਂ ਵਿਚੋਂ ਕਿਲੇ ਵਾਲੇ ਬਾਹਰ ਵੇਖ ਸਕਦੇ ਸਨ ਅਤੇ ਗੋਲੀਆਂ ਚਲਾ ਸਕਦੇ ਸਨ। ਸਾਰਾ ਦਿਨ ਲੜਾਈ ਹੁੰਦੀ ਰਹੀ ਕਿਲੇ ਦੇ ਸਾਹਮਣੇ ਡੇ ਸੌ ਦੇ ਲਗਭਗ ਦੁਸ਼ਮਣ ਦੀਆਂ ਲਾਸ਼ਾ ਪਈਆਂ ਹੋਈਆਂ ਸਨ ਅਤੇ ਜਖਮੀਆਂ ਨੂੰ ਹਮਲਾ ਕਰਨ ਵਾਲੇ ਚੁਕ ਕੇ ਲੈ ਗਏ ਸਨ। ਸਿੱਖ ਰਜਮੈਂਟ ਦੇ ੧੪ ਯੋਧੇ ਸ਼ਹੀਦ ਹੋ ਗਏ ਕੇਵਲ ਥੱਕੇ ਟੁੱਟੇ ਸੱਤ ਸਿਪਾਹੀ ਹੋਰ ਰਹਿ ਗਏ। ਫੇਰ ਵੀ ਉਹਨਾਂ ਸੱਤਾਂ ਨੇ ਹੀ ਜੰਗ ਜਾਰੀ ਰੱਖੀ, ਜਦਕਿ ਹਮਲਾ ਕਰਨ ਵਾਲੇ ਚਾਹੁੰਦੇ ਸਨ ਕਿ ਜੰਗ ਜਾਰੀ ਰੱਖੀ ਜਾਵੇ ਤਾਂ ਕਿ ਫੈਸਲਾ ਉਸੇ ਦਿਨ ਹੋ ਜਾਵੇ। ਉਹਨਾਂ ਨੂੰ ਡਰ ਸੀ ਤਾਂ ਇਹ ਕਿ ਕਿਤੇ ਰਾਤ ਨੂੰ ਨੇੜੇ ਦੀਆਂ ਫੌਜੀ ਚੌਕੀਆਂ ਤੋਂ ਕਿਲੇ ਵਾਲਿਆਂ ਨੂੰ ਸਹਾਇਤਾ ਨਾ ਪੁੱਜ ਜਾਏ। ਅਜਿਹੀ ਹਾਲਤ ਵਿਚ ਕਬੀਲੇ ਆਪਣਾ ਭਲਾ ਨਹੀਂ ਸਨ ਸਮਝਦੇ। ਇਹ ਬਹੁਤ ਹੀ ਅਫਸੋਸਨਾਕ ਗੱਲ ਸੀ ਕਿ ਅੰਗਰੇਜ਼ ਕਮਾਂਡਰ ਨੇ ਇਹਨਾਂ

(ਬਾਕੀ ਪੰਨਾ ੪੫੭ ਤੇ)

੧. ਕੋਈ ਵੀ ਮੁੜ ਕੇ ਉਹਨਾਂ ਦੇ ਜੁੱਧ ਦੇ ਕੰਮ ਨਾ ਆਇਆ ਫੇਰ ਰੁਕਮੀ ਆਪ ਹੀ ਬਹੁਤ ਸਾਰੀ ਸੈਨਾ ਨਾਲ ਲੈ ਕੇ ਆਪ ਹੀ ਜੁੱਧ ਕਰਨ ਲਈ ਅੱਗੇ ਗਿਆ ॥੨੦੦੦॥ ਸਵੈਯਾ ॥

੨. ਵਡੇ ਸੂਰਮੇ ਸਿਸਪਾਲ ਦੇ ਪਾਸਿਓਂ ਸ੍ਰੀ ਕ੍ਰਿਸ਼ਨ ਜੀ ਨੂੰ ਮਾਰਨ ਵਾਸਤੇ ਗਏ ਅਤੇ ਕ੍ਰਿਸ਼ਨ ਜੀ ਨੂੰ ਵੰਗਾਰ ਕੇ ਕਿਹਾ ਕਿ ਹੁਣ ਜਾਂਦਾ ਕਿਥੇ ਹੈਂ ? ਸਾਰਿਆਂ ਨੇ ਕਿਹਾ ਕਿ ਸਾਡੇ ਨਾਲ ਆ ਕੇ ਜੁੱਧ ਕਰੋ ।

੩. ਜਿਤਨੇ ਵੀ ਆਏ ਉਹ ਸਾਰੇ ਹੀ ਕ੍ਰਿਸ਼ਨ ਜੀ ਨੇ ਮਾਰ ਦਿੱਤੇ, ਜਿਸ ਦੀ ਉਪਮਾ ਕਹਿ ਕੇ ਸ੍ਰੀ ਸਜਾਮ ਜੀ ਨੇ ਸੁਣਾਈ ਹੈ। ਜਾਣੋ ਕਿ ਦੀਵੇ ਨੂੰ ਵੇਖ ਕੇ ਪਤੰਗੇ ਟੁੱਟ ਕੇ ਪੈ ਗਏ ਉਹ ਦੀਵੇ ਨੂੰ ਜਿੱਤ ਕੇ ਮੁੜਕੇ ਨਾ ਆਏ ॥੨੦੦੧॥

੪. ਜਦੋਂ ਘਨ ਸਜਾਮ (ਸ੍ਰੀ ਕ੍ਰਿਸ਼ਨ ਜੀ) ਨੇ ਸਾਰੀ ਸੈਨਾ ਮਾਰ ਦਿੱਤੀ ਤਾਂ ਰੁਕਮੀ ਨੇ ਕ੍ਰੋਧ ਵਿਚ ਆ ਕੇ ਇਸ ਤਰ੍ਹਾਂ ਕਿਹਾ ਜੋ ਇਕ ਗੁੱਜਰ ਨੇ ਤੀਰ ਕਮਾਣ ਪਕੜ ਲਿਆ ਤਾਂ ਛੱਤਰੀਆਂ ਕੋਲੋਂ ਤਾਂ ਛੱਤਰੀ ਪਨ ਚਲਾ ਗਿਆ ।

੫. ਜਿਸ ਤਰ੍ਹਾਂ ਉਹ ਬੋਲ ਹੀ ਰਿਹਾ ਸੀ ਕ੍ਰਿਸ਼ਨ ਜੀ ਨੇ ਨਿਸ਼ਾਨਾ ਵਿੰਨ ਕੇ ਤੀਰ ਮਾਰ ਕੇ ਬੇ ਸੁਰਤ ਕਰਕੇ ਕੇਸਾਂ ਤੋਂ ਜਾ ਪਕੜਿਆ । ਪਕੜ ਕੇ ਉਸ ਦੇ ਸਿਰ ਦੇ ਉੱਤੋਂ ਕੇਸ ਮੁਨ ਦਿੱਤੇ ਉਸ ਦੀ ਹਾਸੀ ਉਡਾਉਣ ਲਈ ਮੋਹਰ ਲਾ ਦਿੱਤੀ ਜਿਵੇਂ ਵੀ ਕ੍ਰਿਸ਼ਨ ਦੇ ਚਿੱਤ ਨੇ ਚਾਹਿਆ ॥੨੦੦੨॥

੬. ਦੋਹਰਾ ॥ ਆਪਣੇ ਭਾਈ ਦੀ ਇਹ ਹਾਲਤ ਵੇਖ ਕੇ ਰੁਕਮਣੀ ਨੇ ਕ੍ਰਿਸ਼ਨ ਜੀ ਦੇ ਪੈਰ ਪਕੜ ਲਏ । ਕਈ ਤਰ੍ਹਾਂ ਨਾਲ ਮਿੰਨਤਾਂ ਕਰਕੇ ਭਾਈ ਨੂੰ ਮਾਰਨ ਤੋਂ ਬਚਾ ਲਿਆ ਜੋ ਸ੍ਰੀ ਸਜਾਮ ਕਵੀ ਜੀ ਦਸਦੇ ਹਨ ॥੨੦੦੩॥

੭. ਸਵੈਯਾ ॥ ਜਿਹੜੇ ਲੋਕ ਰੁਕਮੀ ਦੀ ਸਹਾਇਤਾ ਲਈ ਆਏ ਉਹ ਸਾਰੇ ਮਾਰ ਦਿੱਤੇ ਚਿੱਤ ਵਿਚ ਕ੍ਰਿਸ਼ਨ ਜੀ ਨੇ ਚਾਹ ਕੇ ਜਿਹੜਾ ਸੂਰਮਾ ਮਾਰਿਆ ਉਹ ਧੋਖੇ ਨਾਲ ਜਾਂ ਭੁਲੇਖੇ ਨਾਲ ਨਹੀਂ ਮਾਰਿਆ ਸਗੋਂ ਕਹਿ ਕੇ ਮਾਰਿਆ ਕਿ ਸਾਵਧਾਨ ਹੋ ਜਾਹ ਮੈਂ ਤੈਨੂੰ ਮਾਰਨ ਲੱਗਾ ਹਾਂ ।

੮. ਬਹੁਤ ਸਾਰੇ ਰਾਜੇ ਮਾਰ ਦਿੱਤੇ ਹਾਥੀ, ਘੋੜੇ ਤੇ ਰਥਾਂ ਦੇ ਚਾਲਕ, ਖੂਨ ਦੀ ਨਦੀ ਬਹੁਤ ਸਾਰੀ ਵਹਿ ਤੁਰੀ ਹੈ । ਫੇਰ ਰੁਕਮਣੀ ਦੇ ਕਹੇ ਤੇ ਰੁਕਮ ਨੂੰ ਛੱਡ ਦਿੱਤਾ, ਪੌਜ, ਪਤੀ (ਕ੍ਰਿਸ਼ਨ ਜੀ ਨੇ ਰੁਕਮੀ ਨੂੰ ਚੰਗੀ ਤਰ੍ਹਾਂ ਪਕੜ ਕੇ ॥੨੦੦੪॥

੯. ਸਵੈਯਾ ॥ ਇਤਨੇ ਚਿਰ ਤੱਕ ਬਲ ਭੱਦਰ ਪਹੁੰਚ ਗਿਆ ਉਹ ਗਦਾ ਫੜ ਕੇ ਵੈਰੀਆਂ ਦੇ ਵਿਚ ਜਾ ਧਿਆ ਮਨ ਵਿੱਚ ਕ੍ਰੋਧ ਕਰਕੇ। ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਜਿਹੜਾ ਵੈਰੀ ਭੱਜ ਜਾਂਦਾ ਵੇਖਿਆ ਬਲਰਾਮ ਨੇ ਭੱਜ ਕੇ ਜਾ ਕੇ ਉਸ ਨੂੰ ਵੀ ਮਾਰ ਦਿੱਤਾ ।

੧੦. ਵੈਰੀ ਦੀ ਸੈਨਾ ਨੂੰ ਚੰਗੀ ਤਰ੍ਹਾਂ ਮਾਰ ਕੇ ਬਲਰਾਮ ਫੇਰ ਮੁੜਕੇ ਕ੍ਰਿਸ਼ਨ ਜੀ ਦੇ ਕੋਲ ਆ ਗਿਆ । ਜਦੋਂ ਉਸਨੇ ਆ ਕੇ ਇਹ ਗੱਲ ਸੁਣੀ ਕੇ ਰੁਕਮੀ ਨੂੰ ਸਿਰ ਮੁੰਨ ਕੇ ਛੱਡ ਦਿੱਤਾ ਤਾਂ ਉਸ ਨੇ ਕਿਹਾ ਕਿ ਇਹ ਚੰਗਾ ਕੰਮ ਨਹੀਂ ਕੀਤਾ ਜੋ ਰੁਕਮੀ ਨੂੰ ਜਿਉਂਦਾ ਛੱਡ ਦਿੱਤਾ ॥੨੦੦੫॥

੧੧. ਬਲ ਭੱਦਰ ਕਹਿੰਦਾ ਹੈ ॥

੧੨. ਦੋਹਰਾ ॥ ਐ ਭਾਈ! ਰੁਕਮਣੀ ਦਾ ਭਾਈ ਜੋ ਤੁਸੀਂ ਜਿੱਤ ਲਿਆ ਹੈ ਇਹ ਬੜਾ ਚੰਗਾ ਕੰਮ ਕੀਤਾ ਹੈ ਜੋ ਉਸ ਨੂੰ ਸਿਰ ਮੁੰਨ ਕੇ ਛੱਡ ਦਿੱਤਾ ਹੈ ਇਹ ਕੰਮ ਚੰਗਾ ਨਹੀਂ ਕੀਤਾ ॥੨੦੦੬॥

੧੩. ਸਵੈਯਾ ॥ ਰੁਕਮੀ ਸ਼ਰਮ ਦਾ ਮਾਰਿਆ ਘਰ ਨਹੀਂ ਗਿਆ ਹੋਰ ਥਾਂ ਨਗਰ ਬਸਾ ਕੇ ਉਥੇ ਹੀ ਜਾ ਕੇ ਰਿਹਾ । ਉਧਰ ਕ੍ਰਿਸ਼ਨ ਜੀ ਰੁਕਮਣੀ ਨੂੰ ਨਾਲ ਲੈ ਕੇ ਦੁਆਰਕਾ ਪੁਰੀ ਵਿਚ ਆ ਗਏ । ਸ਼ਹਿਰ ਵਿਚ ਇਹ ਗੱਲ ਧੁੰਮ ਗਈ ਕਿ ਕ੍ਰਿਸ਼ਨ ਜੀ ਰੁਕਮਣੀ ਨੂੰ ਜਿੱਤ ਕੇ ਲੈ ਕੇ ਆਏ ਹਨ ਉਹ ਸਾਰੇ ਉਸਨੂੰ ਵੇਖਣ ਲਈ ਆ ਗਏ ।

੧੪. ਵਿਆਹ ਦਾ ਕੰਮ ਕਰਨ ਲਈ ਜਿਹੜੇ ਯੋਗ ਬ੍ਰਾਹਮਣ ਸੀ ਉਹ ਮਿਲਕੇ ਬੁਲਾ ਲਏ । ਹੋਰ ਜਿਹੜੇ ਸੂਰਮੇ ਉਹਨਾਂ ਦੇ ਸਹਿਯੋਗੀ ਸਨ ਉਹ ਵੀ ਕਵੀ ਸਜਾਮ ਜੀ ਕਹਿੰਦੇ ਹਨ ਕਿ ਸੱਦਾ ਭੇਜ ਕੇ ਬੁਲਾ ਲਏ ਹਨ ॥੨੦੦੭॥

੧੫. ਸਵੈਯਾ ॥ ਜਦੋਂ ਪੁਰੀ ਦੀਆਂ ਇਸਤਰੀਆਂ ਨੇ ਕਾਨ੍ਹ ਦਾ ਵਿਆਹ ਹੁੰਦਾ ਸੁਣਿਆ । ਉਹ ਘਰਾਂ ਤੋਂ ਗੀਤ ਗਾਉਂਦੀਆਂ ਆ ਗਈਆਂ ਸਾਰੀਆਂ ਹੀ ਮਿਲ ਕੇ

੧੬. ਕਵੀ ਸਜਾਮ ਜੀ ਕਹਿੰਦੇ ਹਨ ਕਿ ਉਹ ਇਸਤਰੀਆਂ ਨੱਚਦੀਆਂ ਫਿਰਦੀਆਂ ਹਨ ਬੜੀ ਚੰਗੀ ਤਰ੍ਹਾਂ ਮਿਲ ਕੇ ਤਾਲੀਆਂ ਵਜਾਉਂਦੀਆਂ ਹਨ ।

---

(ਪੰਨਾ ੪੫੬ ਦੀ ਬਾਕੀ)

ਦੀ ਸਹਾਇਤਾ ਦਾ ਕੋਈ ਉਪਰਾਲਾ ਨਹੀਂ ਸੀ ਕੀਤਾ, ਸ਼ਾਇਦ ਇਹ ਸਮਝਦਾ ਹੋਵੇ ਕਿ ਦੁਸ਼ਮਨ ਬਹੁਤ ਹੈ ਅਜੇਹੀ ਸੂਰਤ ਵਿਚ ਵੀ ਹਮਲਾ ਕਰ ਦਿਤਾ ਜਾਂਦਾ ਤਾਂ ਕਬੀਲਿਆਂ ਨੇ ਭੱਜ ਦੇਣਾ ਸੀ, ਕਿਉਂਕਿ ਕਿਲੇ ਦੇ ੨੧ ਸਿਪਾਹੀਆਂ ਨੇ ਬਹਾਦਰੀ ਨਾਲ ਲੜੇ ਉਹਨਾਂ ਦੇ ਛੱਕੇ ਛੁੜਾ ਦਿਤੇ ਸਨ । ਉਹ ਸਿੱਖਾਂ ਦੀ ਬਹਾਦਰੀ ਦੇਖ ਕੇ ਅਸ਼ ਅਸ਼ ਕਰ ਉਠੇ ਸਨ । ਇਹ ਕਬੀਲੇ ਅੰਗ੍ਰੇਜ਼ ਨੂੰ ਨਫਰਤ ਕਰਦੇ ਸਨ ਪਰ ਉਹ ਸਿੱਖਾਂ ਦੇ ਵੀ ਪੁਰਾਣੇ ਵੈਰੀ ਸਨ। ਉਹ ਉਹਨਾਂ ਨੂੰ ਹਿੰਦੂ ਦੀ ਸੂਰਤ ਵਿਚ ਕਾਫਰ ਸਮਝਦੇ ਸਨ । ਸੂਰ ਤੇ ਝਟਕਾ ਖਾਣ ਕਰਕੇ ਨਿੰਦਨੀਯ ਸਮਝਦੇ ਸਨ । ਕਹਿੰਦੇ ਸਨ ਕਿ ਉਹਨਾਂ ਨੂੰ ਪੁਰਾਣੀ ਦੁਸ਼ਮਣੀ ਕੱਢਣ ਦਾ ਮੌਕਾ ਵੀ ਮਿਲ ਗਿਆ ਤੇ ਅੰਗਰੇਜ਼ ਉਤੇ ਸੱਟ ਮਾਰਨ ਦਾ ਸਮਾਂ ਵੀ ਪਰਾਪਤ ਹੋ ਗਿਆ। ਉਹ ਅਸਲ ਵਿਚ ਜਹਾਦ ਦੇ ਨਜ਼ਰੀਏ ਵਿਚ ਹਮਲਾ ਕਰਨ ਆਏ ਸਨ । ਉਹਨਾਂ ਨੂੰ ਚੰਗੀ ਤਰ੍ਹਾਂ ਪਤਾ ਸੀ ਕਿ ਕਿਲੇ ਵਿਚ ਸਿੱਖ ਤਾਂ ਕੇਵਲ ੨੧ ਹੀ ਹਨ ਤੇ ਉਹਨਾਂ ਦੀ ਆਪਣੀ ਤਾਦਾਦ ਦਸ ਹਜ਼ਾਰ ਹੈ ਸ਼ਾਮ ਵੇਲੇ ਉਹਨਾਂ ਨੇ ਇਸ ਲਈ ਹੀ ਹਮਲਾ ਤੇਜ਼ ਕਰ ਦਿੱਤਾ ਸੀ ਕਿ ਧੁਲ ਦੇ ਚਾਰ ਹੀ ਸਿੱਖ ਅੰਦਰ ਰਹਿਣਗੇ ।

ਕਬੀਲਿਆਂ ਨੇ ਕਿਲੇ ਦੇ ਚਹੁੰ ਪਾਸੀਂ ਲਕੜੀਆਂ ਦਾ ਢੇਰ ਲਾ ਕੇ ਉਹਨਾਂ ਨੂੰ ਅੱਗ ਲਾ ਦਿਤੀ, ਧੂੰਏਂ ਦੇ ਪਰਦੇ ਵਿਚ ਉਹ ਮੰਜਿਆਂ ਧੁਰ ਥਾਰੇ ਦੇ ਪਲਸਤਰ ਕਢਕੇ ਜੋ ਉਹਨਾਂ ਦੀ ਰਸਦ ਬਣਾਕੇ ਅੱਗੇ ਵਧੇ ਉਹਨਾਂ ਨੇ ਬਲਦੀਆਂ ਲੱਕੜਾਂ ਉਸੇ ਕਮਰੇ ਵਿਚ ਸੁੱਟ ਦਿਤੀਆਂ ਜਿਥੇ ਰਾਖੀ ਕਰਨ ਵਾਲੇ ਸਤ ਸਿੱਖ ਸਾਮਾਂ ਸਨ ...ਸਿਗਨੇਲਰ ਗੁਰਮੁਖ ਸਿੰਘ ਟਾਵਰ ਦੇ ਕਿਲੇ ਦੇ ਅੰਗਰੇਜ਼ ਕਮਾਂਡਰ ਨੂੰ ਖਬਰ ਦਿਤੀ ਸਾਡੇ ਕੇਵਲ ਸਤ ਸਿਪਾਹੀ ਰਹਿ ਗਏ ਹਨ ਸਾਡਾ ਗੋਲਾ ਬਾਰੂਦ ਵੀ ਖਤਮ ਹੋ ਗਿਆ ਹੈ ।ਕਬੀਲੇ ਵਿਚ ਘੁਸ ਰਹੇ ਹਨ ਤੇ ਉਧਰੋਂ ਗੋਲੀਆਂ ਦੀ ਵਾਛੜ ਲਿਤੇ ਤੇ ਹੋ ਰਹੀ ਹੈ । ਅੰਗਰੇਜ਼ ਕਮਾਂਡਰ ਨੇ ਹੁਕਮ ਦਿਤਾ ਬਹਾਦਰੋ ਤੁਹਾਡਾ ਫਰਜ਼ ਹੈ ਆਖਰੀ ਦਮ ਤਕ ਲੜਦੇ ਰਹੋ । ਇਹ ਆਖਰੀ ਹੁਕਮ ਸੁਣਕੇ ਛੇ ਸਿੰਘ ਰਾਈਫਲਾਂ ਲੈ ਕੇ ਨਾਲ ਸੰਗੀਨਾਂ ਲਾ ਕੇ ਕਿਲੇ ਵਿਚੋਂ ਨਿਕਲ ਪਏ । ਉਹਨਾਂ ਨੇ ਤਬਾਹੀ ਮਚਾ ਦਿਤੀ । ਦੁਸ਼ਮਨ ਇਹਨਾਂ ਸੂਰਬੀਰਾਂ ਦੇ ਹੌਸਲੇ ਵੇਖ ਕੇ ਦੰਗ ਰਹਿ ਗਏ । ਸਿਪਾਹੀ ਉਸ ਵੇਲੇ ਤਕ ਲੜਦਾ ਰਹਿੰਦਾ ਜਦੋਂ ਤੀਕਰ ਕਿ ਦੁਸ਼ਮਨ ਉਸਦੇ ਟੁਕੜੇ ਟੁਕੜੇ ਨਾ ਕਰ ਦਿੰਦਾ । ਉਹ ਸਭ ਸ੍ਰੀ ਅਕਾਲ ਦੇ ਜੈਕਾਰੇ ਲਾਉਂਦੇ, ਦੁਸ਼ਮਨ ਦੇ ਆਹੂ ਲਾਹੁੰਦੇ ਸ਼ਹੀਦ ਹੋ ਰਹੇ ਸਨ । ਕਿਲੇ ਦੇ ਗਭ ਤੇ ਉਚੇ ਟਾਵਰ ਤੇ ਗੁਰਮੁਖ ਸਿੰਘ ਇਕੱਲਾ ਹੀ ਰਹਿ ਗਿਆ ਸੀ ਫੇਰ ਭੀ ਉਹ ਘਬਰਾਇਆ ਨਹੀਂ । ਉਸ ਨੇ ਆਖਰੀ ਪੈਗਾਮ ਲੌਕ ਹਾਰਟ ਦੇ ਕਿਲੇ ਵਿਚ ਬੈਠੇ ਆਪਣੇ ਕਮਾਂਡਰ ਨੂੰ ਇਹ ਘਲਿਆ ਦਿਤਾ ਕਿ ਦੁਸ਼ਮਨ ਨੇ ਸਾਰੇ ਰਸਤੇ ਬੰਦ ਕਰ ਦਿਤੇ ਹਨ । ਅਸੀਂ ਆਪਣੀ ਆਖਰੀ ਗੋਲੀ ਤਕ ਚਲਾ ਚੁਕੇ ਹਾਂ, ਮੇਰੇ ਸਾਰੇ ਸਾਥੀ ਸ਼ਹੀਦ ਹੋ ਚੁਕੇ ਹਨ ਤੇ ਮੈਂ ਹੁਣ ਸਦਾ ਲੱਖ ਹੀ ਰਹਿ ਗਿਆ ਹਾਂ । ਮੈਂ ਗੁਰੂ ਦਾ ਸਿੰਘ ਹਾਂ ਤੇ ਫੌਜੀ ਹਾਂ । ਇਸ ਲਈ ਆਪਣਾ ਆਖਰੀ ਫਰਜ਼ ਪੂਰਾ ਕਰ ਰਿਹਾ ਹਾਂ । ਮੇਰੀ ਆਪ ਸਭ ਲੋਕਾਂ ਨੂੰ ਸਤਿ ਸ੍ਰੀ ਅਕਾਲ । ਇਸ ਤੋਂ ਪਿਛੋਂ ਸਾਰਾਗੜੀ ਤੋਂ ਸਿਗਨੇਲਿੰਗ ਬੰਦ ਹੋ ਗਈ । ਕੋਈ ਪੈਗਾਮ ਦੇਣ ਵਾਲਾ ਵੀ ਤਾਂ ਜਿਉਂਦਾ ਨਹੀਂ ਰਹਿ ਗਿਆ ਸੀ । ਗੁਰਮੁਖ ਸਿੰਘ ਵੀ ਏਨੀ ਬਹਾਦਰੀ ਨਾਲ ਲੜਿਆ ਕਿ ਦੁਸ਼ਮਨ ਦੰਗ ਰਹਿ ਗਿਆ ।

ਲਖਨਊ ਦੇ 'ਪਾਈ ਓਨੀਅਰ' ਅਖਬਾਰ ਨੇ ਇਨ੍ਹਾਂ ਯੋਧਿਆਂ ਦੀ ਵਾਰਤਾ ਲਿਖੀ ਸੀ, ਉਨ੍ਹਾਂ ਨੇ ਯਾਦਗਾਰ ਕਾਇਮ ਕਰਨ ਲਈ ਚੰਦੇ ਦੀ ਅਪੀਲ ਵੀ ਕੀਤੀ ਸੀ। ਕਾਫੀ ਚੰਦਾ ਪ੍ਰਾਪਤ ਹੋਇਆ ਸਾਰਾਗੜ੍ਹੀ ਵਿਚ ਇਨ੍ਹਾਂ ਸ਼ਹੀਦਾਂ ਦੀ ਯਾਦਗਾਰ ਕਾਇਮ ਕੀਤੀ ਗਈ ਤੇ ਦੂਜੇ ਫਿਰੋਜ਼ਪੁਰ ਤੇ ਅੰਮ੍ਰਿਤਸਰ ਵਿਚ ਵੀ ਦੋ ਗੁਰਦੁਆਰੇ ਇਹਨਾਂ ਦੀ ਯਾਦ ਵਿਚ ਕਾਇਮ ਕੀਤੇ ਗਏ । ਅੱਜ ਦੇ ਦਿਨ ਤਾਂਈ ਇਹਨਾਂ ਯੋਧਿਆ ਦੀ ਯਾਦ ਮਨਾਈ ਜਾਂਦੀ ਹੈ । ਪਾਕਿਸਤਾਨ ਵਿਚ ਰਹਿ ਗਈ ਯਾਦਗਾਰ ਦਾ ਤਾਂ ਪਤਾ ਨਹੀਂ ਕੀ ਬਣਿਆ ਪਰ ਫਿਰੋਜ਼ਪੁਰ ਤੇ ਅੰਮ੍ਰਿਤਸਰ 'ਚ ਯਾਦਗਾਰਾਂ ਕਾਇਮ ਹਨ । ਸਿੱਖ ਯੋਧਿਆਂ ਦਾ ਬੇਮਿਸਾਲ ਸਪਿਰਟ ਤੇ ਕੁਰਬਾਨੀ ਦਾ ਸੁਨਹਿਰੀ ਪਤਰਾ ਸਦਾ ਹੀ ਇਤਿਹਾਸ 'ਚ ਚਮਕਦਾ ਰਹੇਗਾ । ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਦੂਜੇ ਵਡੇ ਜੰਗ ਵਿਚ ਭਾਗ ਲੈਣ ਵਾਲੇ ਆਪਣੇ ਇਕ ਵਾਕਿਫ ਫੌਜੀ ਦੋਸਤ ਨੇ ਮੇਰੇ ਇਹ ਪੁੱਛਣ ਤੇ ਕਿ ਸਿਖਾਂ ਦੀ ਜੰਗ 'ਚ ਜਦੋਂ ਭਾਜੜਾਂ ਪਈਆਂ ਤਾਂ ਸਿੱਖ ਪਿਛੇ ਦੌੜਕੇ ਕਿਉਂ ਨਹੀਂ ਭਜੇ ਸਨ ਤਾਂ ਉਸ ਨੇ ਸਿਰ ਉਚਾ ਕਰਕੇ ਮੈਨੂੰ ਦਸਿਆ ਸੀ । ਸਾਧੂ ਸਿੰਘ ਜਦੋਂ ਅਸੀਂ ਅੰਗਰੇਜ਼ੀ ਫੌਜ ਵਿਚ ਨੌਕਰੀ ਹੋ ਕੇ ਲੜਾਈ ਕਰਦੇ ਹਾਂ ਤਾਂ ਅਸੀਂ ਇਹ ਭੁੱਲ ਜਾਂਦੇ ਹਾਂ ਕਿ ਸਾਡੇ ਅੰਗਰੇਜ਼ੀ ਹਾਕਮ ਹਨ ।

(ਬਾਕੀ ਪੰਨਾ ੪੫੮ ਤੇ)

॥[1]ਆਪਸਿ ਮੈ ਮਿਲਿਕੈ ਤਰੁਨੀ ਸਭ ਖੇਲਨ ਕਉ ਅਤਿ ਹੀ ਠਟ ਪਾਵਤ ॥ ਅਉਰ ਕੀ ਬਾਤ ਕਹਾ ਕਹੀਐ ਪਿਖਬੇ ਕਹੁ ਦੇਵ ਬਧੂ ਮਿਲਿ ਆਵਤ ॥੨੦੦੮॥ ਸ੍ਵੈਯਾ ॥ [2]ਸੁੰਦਰ ਨਾਰਿ ਨਿਹਾਰਨ ਕਉ ਤਜਿਕੈ ਗ੍ਰਹ ਜੋ ਇਹ ਕਉਤਕ ਆਵੈ ॥ ਨਾਚਤ ਕੂਦਤ ਭਾਂਤ ਭਲੀ; ਗ੍ਰਹ ਕੀ ਸੁਧ ਅਉਰ ਸਭੈ ਬਿਸਰਾਵੈ ॥ [3]ਦੇਖ ਕੈ ਬਯਾਹਹ ਕੀ ਰਚਨਾ ਸਭ ਹੀ ਅਪਨੋ ਮਨ ਮੈ ਸੁਖੁ ਪਾਵੈ ॥ ਐਸੇ ਕਹੈ ਬਲਿ ਜਾਹਿ ਸਭੈ ਜਬ ਕਾਨ੍ਹ ਕਉ ਦੇਖ ਸਭੈ ਲਲਚਾਵੈ ॥੨੦੦੯॥ ਸ੍ਵੈਯਾ ॥ [4]ਜਬ ਕਾਨ੍ਹ ਕੇ ਬਯਾਹ ਕਉ ਬੇਦੀ ਰਚੀ ਪੁਰ ਨਾਰਿ ਸਭੈ ਮਿਲਿ ਮੰਗਲ ਗਾਯੋ ॥ ਨਾਚਤ ਭੇ ਨਟੂਆ ਤਿਹ ਠਉਰ ਮ੍ਰਿਦੰਗਨ ਤਾਲ ਭਲੀ ਬਿਧ ਦਿਆਯੋ ॥ [5]ਕੋਟ ਕੰਤੂਹਲ ਹੋਤ ਭਏ ਅਰ ਬੇਸਯਨ ਕੇ ਕਛੁ ਅੰਤ ਨ ਆਯੋ ॥ ਜੋ ਇਹ ਕਉਤਕ ਦੇਖਨ ਕਉ ਚਲ ਆਯੋ ਹੁਤੋ ਸਭ ਹੀ ਸੁਖੁ ਪਾਯੋ ॥੨੦੧੦॥ ਸ੍ਵੈਯਾ ॥ [6]ਏਕ ਬਜਾਵਤ ਬੇਨ ਸਖੀ ਇਕ ਹਾਥ ਲੀਏ ਸਖੀ ਤਾਲ ਬਜਾਵੈ ॥ ਨਾਚਤ ਏਕ ਭਲੀ ਬਿਧ ਸੁੰਦਰ; ਸੁੰਦਰ ਏਕ ਭਲੀ ਬਿਧਿ ਗਾਵੈ ॥ [7]ਝਾਂਝਰ ਏਕ ਮ੍ਰਿਦੰਗ ਕੇ ਬਾਜਤ ਆਇ ਭਲੇ ਇਕ ਹਾਵ ਦਿਖਾਵੈ ॥ ਭਾਇ ਕਰੈ ਇਕ ਆਇ ਤਬੈ ਚਿਤ ਕੇਰਨ ਵਾਰਨ ਮੋਦ ਬਢਾਵੈ ॥੨੦੧੧॥ ਸ੍ਵੈਯਾ ॥ ਬਾਰਨੀ ਕੇ ਰਸ ਸੰਗ ਛਕੇ ਜਹ ਬੈਠੇ ਹੈ ਕ੍ਰਿਸਨ ਹੁਲਾਸ ਬਢੈ ਕੈ ॥ ਕੁੰਕਮ ਰੰਗ ਰੰਗੇ ਪਟਵਾ ਭਟਵਾ ਅਪਨੇ ਅਤਿ ਆਨੰਦ ਕੈ ਕੈ ॥ [8]ਮੰਗਨ ਲੋਗਨ ਦੇਤ ਘਨੋ ਧਨੁ ਸਯਾਮ ਭਨੈ ਅਤਿ ਹੀ ਨਚਵੈ ਕੈ ॥ ਰੀਝ ਰਹੈ ਮਨ ਮੈ ਸਭ ਹੀ ਪੁਨ ਸ੍ਰੀ ਜਦੁਬੀਰ ਕੀ ਓਰ ਚਿਤੈ ਕੈ ॥੨੦੧੨॥ ਸ੍ਵੈਯਾ ॥[10] ਬੇਦ ਕੇ ਬੀਚ ਲਿਖੀ ਬਿਧ ਜਿਉ ਜਦੁਬੀਰ ਬਯਾਹ ਤਿਹੀ ਬਿਧ ਕੀਨੋ ॥ ਜੋ ਰੁਕਮੀ ਤੇ ਭਲੀ ਬਿਧ ਕੈ ਰੁਕਮੰਨਹਿ ਕੋ ਪੁਨ ਜੀਤ ਕੈ ਲੀਨੋ ॥ [11]ਜੀਤਹਿ ਕੀ ਬਤੀਆ ਸੁਨਿਕੈ ਅਤਿ ਭੀਤਰ ਮੋਦ ਬਢਿਓ ਪੁਰ ਤੀਨੋ ॥ ਸਯਾਮ ਭਨੈ ਇਹ ਕਉਤਕ ਕੈ ਸਭ ਹੀ ਜਦੁਬੀਰਨ ਕਉ ਸੁਖ ਦੀਨੋ ॥੨੦੧੩॥ ਸ੍ਵੈਯਾ ॥ [12]ਸੁਖ ਮਾਨ ਕੈ ਮਾਇ ਪੀਯੋ ਜਲ ਵਾਰ ਕੈ ਅਉ ਦਿਜ ਲੋਕਨ ਦਾਨ ਦੀਯੋ ਹੈ ॥ ਐਸੇ ਕਹਯੋ ਸਭ ਹੀ ਭੂਅ ਕੋ ਸੁਖ ਆਜ ਸਭੈ ਹਮ ਲੂਟ ਲੀਯੋ ਹੈ ॥ [13]ਆਜ ਹੁਲਾਸ ਭਯੋ ਸਜਨੀ ਉਮਗਿਓ ਨ ਰਹੈ ਕਹਿਓ ਮੋਰ ਹੀਯੋ ਹੈ ॥ ਆਜ ਕੇ ਦਿਵਸ ਹੂ ਪੈ ਬਲਿ ਜਾਉ ਅਰੀ ਜਬ ਮੋ ਸੁਤ ਬਯਾਹ ਕੀਯੋ ਹੈ ॥੨੦੧੪॥

[14]ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਰੁਕਮਨੀ ਹਰਨ ਇਤ ਬਯਾਹ ਕਰਨ ਬਰਨਨੰ ਧਯਾਯ ॥

*(ਪੰਨਾ ੪੫੭ ਦੀ ਬਾਕੀ)*

ਜਦੋਂ ਕੋਈ ਕਮਜ਼ੋਰੀ ਵਿਖਾਉਣ ਦਾ ਸਮਾਂ ਆਉਂਦਾ ਹੈ ਤਾਂ ਸਾਨੂੰ ਅੰਗਰੇਜ਼ ਦਾ ਕੋਈ ਡਰ ਨਹੀਂ ਹੁੰਦਾ ਪਰ ਉਸ ਵੇਲੇ ਸਾਡੇ ਸਾਹਮਣੇ ਦੇਸ਼ ਤੇ ਸਿੱਖੀ ਹੀ ਰਹਿ ਜਾਂਦੇ ਹਨ ਜੇ ਕਿਸੇ ਸਿੱਖ ਸਿਪਾਹੀ ਦੇ ਦਿਲ ਵਿਚ ਕਮਜ਼ੋਰੀ ਆਉਂਦੀ ਹੈ ਤਾਂ ਉਸਦੇ ਦਿਲ ਵਿਚ ਝੱਟ ਇਹ ਖਿਆਲ ਆ ਜਾਂਦਾ ਹੈ ਕਿ ਬਰਾਬਰ ਦੇ ਬਾਹਰ ਫੌਜੀ ਦੇਖਕੇ ਹੱਸਣਗੇ ਤੇ ਕਹਿਣਗੇ, ਉਹ ਦੇਖੋ ਹਿੰਦੁਸਤਾਨੀ ਤੇ ਗੁਰੂ ਦਾ ਸਿੰਘ ਬੁਜ਼ਦਿਲ ਦੀ ਤਰ੍ਹਾਂ ਜਾਨ ਬਚਾਉਣ ਲਈ ਭੱਜਾ ਜਾ ਰਿਹਾ ਹੈ। ਉਸ ਵੇਲੇ ਸਾਡੀ ਜਾਨ ਪਿਆਰੀ ਨਹੀਂ ਸੀ ਰਹਿ ਜਾਂਦੀ ਸਗੋਂ ਸਾਨੂੰ ਆਪਣੇ ਵਤਨ ਦਾ ਨਾਮੂਸ ਤੇ ਸਿੱਖੀ ਦੀ ਇੱਜਤ ਹੀ ਚੇਤੇ ਰਹਿ ਜਾਂਦੀ ਸੀ। ਇਹੋ ਕਾਰਨ ਸੀ ਕਿ ਕਦੀ ਵੀ ਸਿੰਘ ਜੰਗ ਵਿਚੋਂ ਜਾਨ ਬਚਾਉਣ ਲਈ ਭੱਜਣ ਤੋਂ ਦੁਸ਼ਮਣ ਨਾਲ ਜੂਝਕੇ ਮਰ ਜਾਣਾ ਚੰਗਾ ਸਮਝਦਾ ਸੀ ਤੇ ਇਹੋ ਕਾਰਨ ਸੀ ਕਿ ਸਿੱਖ ਫੌਜੀਆ ਬਾਰੇ ਇਹ ਰਵਾਇਤ ਸੀ ਕਿ ਉਹ ਮਰ ਤਾਂ ਜਾਂਦੇ ਹਨ ਪਰ ਪਿਛੇ ਪੈਰ ਨਹੀਂ ਪੁਟਦੇ ਇਹ ਗੱਲ ਸਦਾ ਤੋਂ ਹੀ ਸਚ ਚਲੀ ਜਾ ਰਹੀ ਹੈ। ਫੌਜ ਵਿਚ ਜਾਨ ਦੀ ਕੀਮਤ ਤੇ ਵੀ ਹੁਕਮ ਮੰਨਣ ਦੀ ਸਹੁੰ ਖੁਆਈ ਜਾਂਦੀ ਹੈ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸੱਚਾ ਸਿੰਘ ਕਦੀ ਵੀ ਕੀਤਾ ਹੋਇਆ ਪਰਣ ਨਹੀਂ ਤੋੜਦਾ। ਸਾਰਾਗੜੀ ਦੇ ਸ਼ਹੀਦ ਜਾਨਾ ਬਚਾ ਸਕਦੇ ਸਨ ਪਰ ਉਹਨਾਂ ਪਰਣ ਤੋੜ ਨਿਭਾਇ ਤੇ ਨਿਭਾਉਂਦੇ ਹੋਏ ਸ਼ਹੀਦ ਹੋ ਗਏ। ਅੱਜ ਉਹਨਾਂ ਸ਼ਹੀਦਾਂ ਦੀਆਂ ਵਾਰਾਂ ਗਾਈਆਂ ਜਾਂਦੀਆਂ ਹਨ, ਅੱਜ ਸ਼ਹੀਦਾਂ ਦੇ ਸਿਰ ਤੇ ਜਿਥੇ ਅਸੀਂ ਫਖਰ ਕਰ ਰਹੇ ਹਾਂ ਉਥੇ ਸਾਨੂੰ ਅਰਦਾਸ ਵੀ ਕਰਨੀ ਚਾਹੀਦੀ ਹੈ ਕਿ ਵਾਹਿਗੁਰੂ ਸਾਨੂੰ ਉਹਨਾਂ ਦੇ ਪੂਰਨਿਆ ਤੇ ਚੱਲਣ ਦਾ ਬਲ ਬਖਸ਼ੇ।

ਲੇਖਕ : ਸਾਧੂ ਸਿੰਘ ਜੀ 'ਹਮਦਰਦ'

੧. ਆਪਸ ਵਿਚ ਉਹ ਇਸਤਰੀਆਂ ਇਕੱਠੀਆਂ ਹੋ ਕੇ ਮੁਟਿਆਰਾਂ ਸਾਰੀਆਂ ਤਾੜੀਆਂ-ਤਉੜੀ ਘੜੇ ਵਜਾਉਂਦੀਆਂ ਹਨ। ਹੋਰ ਦੀ ਗੱਲ ਤਾਂ ਕੀ ਕਹੀ ਜਾਵੇ ਵੇਖਣ ਲਈ ਦੇਵ ਰਾਣੀਆਂ ਵੀ ਮਿਲਕੇ ਆਈਆਂ ਹਨ ॥੨੦੦੮॥

੨. ਸਵੈਯਾ ॥ ਕ੍ਰਿਸ਼ਨ ਜੀ ਦੀ ਸੋਹਣੀ ਨੂੰ ਵੇਖਣ ਲਈ ਐਉਂ ਉਮਡ ਕੇ ਆਈਆਂ ਹਨ ਜਿਵੇਂ ਕੋਈ ਨਵਾਂ ਕੌਤਕ ਹੁੰਦਾ ਹੈ ਜਿਸ ਲਈ ਆਪਣੇ ਘਰ ਛੱਡ ਆਈਆਂ ਹਨ। ਨੱਚਦੀਆਂ ਹਨ ਕੁਦਦੀਆਂ ਹਨ ਬੜੀ ਚੰਗੀ ਹੋਰ ਘਰ ਦੀ ਸਾਰੀ ਸੁਰਤ ਭੁਲਾ ਦਿੱਤੀ ਹੈ।

੩. ਵਿਆਹ ਦੀ ਰਚਨਾ ਨੂੰ ਵੇਖਕੇ ਆਪੋ ਆਪਣੇ ਮਨਾਂ ਦੇ ਵਿਚ ਸਾਰੀਆਂ ਪ੍ਰਸੰਨ ਹੁੰਦੀਆਂ ਹਨ ਅਤੇ ਇਸ ਤਰ੍ਹਾਂ ਕਹਿੰਦੀਆਂ ਹਨ ਸਾਰੀਆਂ ਬਲਿਹਾਰ ਜਾਂਦੀਆ ਹਨ ਜਦੋਂ ਕ੍ਰਿਸ਼ਨ ਨੂੰ ਵੇਖਦੀਆਂ ਹਨ, ਜੋ ਸਾਰੀਆਂ ਕ੍ਰਿਸ਼ਨ ਜੀ ਨੂੰ ਵੇਖਣਾ ਚਾਹੁੰਦੀਆਂ ਹਨ ॥੨੦੦੯॥

੪. ਸਵੈਯਾ ॥ ਜਦੋਂ ਕਾਨ੍ਹ ਦੇ ਫੇਰੇ ਲੈਣ ਲਈ ਬੇਦੀ ਲਾਈ ਗਈ ਤਾਂ ਉਸ ਵੇਲੇ ਪੁਰੀ ਦੀਆਂ ਇਸਤਰੀਆਂ ਨੇ ਖੁਸ਼ੀ ਦੇ ਗੀਤ ਗਾਏ ਅਤੇ ਨਟਾਂ ਨੇ ਉਥੇ ਆ ਕੇ ਨਾਚ ਕੀਤਾ, ਢੋਲਕੀ ਅਤੇ ਤਾੜੀਆਂ ਬੜੀ ਤਰ੍ਹਾਂ ਵਜਾਈਆਂ।

੫. ਕ੍ਰੋੜਾਂ ਕਿਸਮਾਂ ਦੇ ਕੌਤਕ, ਤਮਾਸ਼ੇ ਹੋਣ ਲੱਗੇ, ਬੇਸਵਾਵਾਂ ਦਾ ਤਾਂ ਕੋਈ ਅੰਤ ਹੀ ਨਹੀਂ ਸੀ ਆਉਂਦਾ। ਜਿਹੜਾ ਵੀ ਇਸ ਰੌਣਕ ਨੂੰ ਵੇਖਣ ਆਇਆ ਉਹ ਸਭੇ ਹੀ ਬੜੇ ਖੁਸ਼ ਹੋਏ ॥੨੦੧੦॥

੬. ਸਵੈਯਾ ॥ ਕੋਈ ਭੈਣ ਬੰਸਰੀ ਵਜਾਉਂਦੀ ਹੈ ਕੋਈ ਹੱਥਾਂ ਨਾਲ ਤਾੜੀ ਮਾਰਦੀ ਹੈ। ਕੋਈ ਵੜੀ ਸੋਹਣੀ ਤਰ੍ਹਾਂ ਨੱਚਦੀ ਹੈ ਸੁੰਦਰੀ ਕੋਈ ਸੁੰਦਰ ਬੜੇ ਸੋਹਣੇ ਗੀਤ ਗਾਉਂਦੀ ਹੈ।

੭. ਕੋਈ ਭੈਣ ਝਾਂਜ ਤੇ ਕੋਈ ਢੋਲਕੀ ਬਜਾਉਂਦੀ ਹੈ, ਕੋਈ ਆਪਣੀ ਮਟਕ ਦੇ ਹਾਵ-ਭਾਵ ਵਿਖਾਉਂਦੀ ਹੈ। ਕੋਈ ਆ ਕੇ ਖੁਸ਼ੀ ਦੀ ਗੱਲ ਕਰਕੇ ਸਾਰਿਆਂ ਨੂੰ ਹਸਾ ਦਿੰਦੀ ਹੈ। ਭਾਵ ਸਾਰੀਆਂ ਦੇ ਦਿਲਾਂ ਨੂੰ ਖੁਸ਼ ਕਰ ਦਿੰਦੀ ਹੈ ॥੨੦੧੧॥

੮. ਸਵੈਯਾ ॥ ਉਧਰ ਜਿਥੇ ਕ੍ਰਿਸ਼ਨ ਜੀ ਬੈਠੇ ਹਨ ਉਥੇ ਕੋਈ ਸ਼ਰਾਬ ਦੇ ਨਸ਼ੇ ਵਿਚ ਮਸਤ ਹੋ ਰਿਹਾ ਹੈ ਅਤੇ ਹਾਸੀ ਮਸ਼ਕਰੀ ਕਰਕੇ ਹਸਾ ਰਿਹਾ ਹੈ। ਕੇਸਰ ਗੁਲਾਲੀ ਆਦਿ ਨਾਲ ਕੱਪੜੇ ਰੰਗੇ ਹੋਏ ਹਨ ਸੂਰਮਿਆਂ ਨੇ ਆਪਣੀ ਅਨੰਦ ਦੀ ਖੁਸ਼ੀ ਵਿਚ ਆ ਕੇ।

੯. ਮੰਗਤਿਆਂ ਨੂੰ ਬਹੁਤ ਦਾਨ ਦੇ ਰਹੇ ਹਨ, ਸਜਾਮ ਜੀ ਕਹਿੰਦੇ ਹਨ, ਨਾਚਿਆਂ ਨੂੰ ਨਚਵਾ ਕੇ ਬਹੁਤ ਧੰਨ ਦੇ ਰਹੇ ਹਨ। ਸਾਰੇ ਹੀ ਮਨ ਵਿਚ ਖੁਸ਼ ਹੋ ਰਹੇ ਹਨ ਸ੍ਰੀ ਕ੍ਰਿਸ਼ਨ ਜੀ ਵੱਲ ਵੇਖ ਵੇਖ ਕੇ ॥੨੦੧੨॥

੧੦. ਸਵੈਯਾ ॥ ਜਿਸ ਤਰ੍ਹਾਂ ਬੇਦ ਦੇ ਵਿਚ ਬਿਧੀ ਲਿਖੀ ਹੋਈ ਹੈ ਸ੍ਰੀ ਕ੍ਰਿਸ਼ਨ ਜੀ ਨੇ ਵਿਆਹ ਉਸੇ ਬਿਧੀ ਨਾਲ ਕੀਤਾ ਹੈ। ਉਸ ਰੁਕਮਣੀ ਦੇ ਨਾਲ ਜੋ ਉਸ ਦੇ ਭਾਈ ਰੁਕਮ ਨੂੰ ਜਿੱਤ ਕੇ ਫੇਰ ਰੁਕਮਣੀ ਲਿਆਂਦੀ ਹੈ।

੧੧. ਰੁਕਮਣੀ ਨੂੰ ਜਿੱਤ ਕੇ ਲਿਆਉਣ ਦੀ ਗੱਲ ਸੁਣ ਕੇ ਤਿੰਨਾਂ ਲੋਕਾਂ ਦੇ ਵਿਚ ਬਹੁਤ ਖੁਸ਼ੀ ਦਾ ਪ੍ਰਗਟਾਵਾ ਹੋਇਆ। ਸ੍ਰੀ ਸਜਾਮ ਜੀ ਕਹਿੰਦੇ ਹਨ ਕੇ ਰੁਕਮਣੀ ਨੂੰ ਜਿੱਤ ਕੇ ਲਿਆਉਣ ਦੇ ਅਜੀਬ ਕਉਤਕ ਦੀਆਂ ਗੱਲਾਂ ਸੁਣ ਕੇ ਸਾਰੇ ਜਦਬੰਸੀ ਖੁਸ਼ੀ ਹੋਏ ॥੨੦੧੩॥

੧੨. ਸਵੈਯਾ ॥ ਮਾਤਾ ਦੇਵਕੀ ਨੇ ਖੁਸ਼ੀ ਵਿਚ ਆ ਕੇ ਉਹਨਾਂ ਦੇ ਸਿਰ ਉਪਰ ਨੂੰ ਪਾਣੀ ਵਾਰਕੇ ਪੀਤਾ ਅਤੇ ਬ੍ਰਾਮਣ ਲੋਕਾਂ ਨੂੰ ਦਾਨ ਦਿੱਤਾ ਅਤੇ ਉਹ ਇਹ ਕਹਿੰਦੇ ਸਨ ਕਿ ਸਾਰੀ ਧਰਤੀ ਦਾ ਜਾਣੋ ਅਸੀਂ ਸੁਖ ਖੋਹ ਲਿਆ ਹੈ।

੧੩. ਹੇ ਭੈਣੋ ! ਅੱਜ ਮੈਨੂੰ ਬੜੀ ਖੁਸ਼ੀ ਪ੍ਰਾਪਤ ਹੋਈ ਹੈ ਮੇਰਾ ਹਿਰਦਾ ਅੱਜ ਖੁਸ਼ੀ ਵਿਚ ਸਮਾਉਂਦਾ ਨਹੀਂ ਹੈ ਮੈਂ ਅੱਜ ਦੇ ਦਿਨ ਤੋਂ ਬਲਿਹਾਰ ਜਾਂਦੀ ਹਾਂ ਅਰੀ ਭੈਣੋਂ ! ਜਿਸ ਦਿਨ ਮੇਰੇ ਪੁੱਤਰ ਦਾ ਵਿਆਹ ਕੀਤਾ ਹੈ ॥੨੦੧੪॥

੧੩. ਭਾਗਵਤ ਦਾ ਦਸਮਾਂ ਸਕੰਧ ਬਚਿਤਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਦਾ ਪ੍ਰਸੰਗ ਰੁਕਮਣੀ ਖੋਹ ਕੇ ਲਿਆਉਣੀ ਅਤੇ ਵਿਆਹ ਕਰਨ ਦੀ ਕਥਾ ਧਿਆਇ ਸਮਾਪਤ ਹੈ।

---

(ਪੰਨਾ ੪੫੫ ਦੀ ਬਾਕੀ)

ਵਿਚ ਡੇਰਾ ਲਾਈ ਬੈਠਾ ਸੀ। ਹੋਜਾ ਵੇਖਣ ਵਾਸਤੇ ਜੋਗੀ ਦੇ ਕੋਲ ਆਏ ਅਤੇ ਪੁੱਛਿਆ : ਰੁਕਮਨਾਥ ਰਾਜੀ ਹੈ ? ਅੱਗੋਂ ਰੁਕਮਨਾਥ ਨੇ ਕਿਹਾ ਨਮਸ਼ਕਾਰ ਗੁਰੂ ਗੋਬਿੰਦ ਸਿੰਘ ਜੀ ਰਾਜੀ ਹਾਂ।...ਰੁਕਮਨਾਥ ਨੇ ਰਾਜੀ ਤਾਂ ਕੀ ਹੋਣਾ ਸੀ ਉਹ ਤਾਂ ਵਿਚਾਰਾ ਸਤਿਗੁਰਾਂ ਪਾਸੋਂ ਕਰਾਮਾਤ ਵੇਖਣੀ ਚਾਹੁੰਦਾ ਸੀ। ਉਹ ਆਪਣੀ ਜਿਹੜੀ ਥੋੜੀ ਜਿਹੀ ਕਰਾਮਾਤ ਜਿਸਦੇ ਆਸਰੇ ਪੀਰ ਬਣਿਆ ਬੈਠਾ ਸੀ ਗੁਆ ਕੇ ਖਾਲੀ ਦਾ ਖਾਲੀ ਰਹਿ ਗਿਆ ਅਤੇ ਆਧ, ਬਿਆਧ, ਉਪਾਧ ਤਿੰਨਾਂ ਤਾਪਾਂ ਦਾ ਰੋਗੀ ਹੋ ਗਿਆ, ਜੋਗੀ ਦੇ ਵਿਚੋਂ ਸਾਰੀ ਸ਼ਕਤੀ (ਕਰਾਮਾਤੀ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪਲਕ ਦੇ ਚਮਕਾਰੇ ਨਾਲ ਖਿੱਚ ਲਈ। ਜੋਗੀ ਨਿੰਬੂ ਵਾਂਗ, ਹੁਣ ਖਿਚੜੀ ਵਾਲੀ ਹਾਂਡੀ ਵੀ ਆਪੇ ਨਾ ਲੱਗੀ, ਗਊਆਂ ਦਾ ਦੁੱਧ ਵੱਛਿ-ਵੱਛੀਆਂ ਚੁੰਘ ਗਏ, ਦੁੱਧ ਦੇ ਭਾਂਡੇ ਮੂਧੇ ਹੋ ਗਏ। ਹੁਣ ਜੋਗੀ ਬੜਾ ਦੁਖੀ ਤੇ ਪ੍ਰੇਸ਼ਾਨ ਹੋ ਗਿਆ ਅਤੇ ਮੱਥੇ ਤੇ ਹੱਥ ਮਾਰ ਕੇ ਝੂਰਨ ਲੱਗਾ (ਬੋਲਣ ਰਾਜ ਵਿਗਾੜਿਆ ਜਿਉਂ ਮੂਲੀ ਪੱਤਾ) ਨਾਥ ਨੂੰ ਯਾਦ ਆਉਣ ਲੱਗਾ। ਗੁਰੂ ਜੀ ਕਹਿੰਦੇ ਹਨ ਨਾਥ ਜੀ ਚੱਲੋ ਦਿੱਲੀ, ਲਾਹੌਰ ਵੇਖਣ ਚੱਲੀਏ। ਜੋਗੀ ਮਰੀ ਹੋਈ ਆਵਾਜ਼ ਵਿਚ ਉੱਤਰ ਦਿੰਦਾ ਹੈ - ਹੁਣ ਮਹਾਰਾਜ ਤੁਸਾਂ ਮੈਨੂੰ ਕਿਥੇ ਜਾਣ ਜੋਗਾ ਛੱਡਿਆ ਏ। ਜੋਗੀ ਦਾ ਹੰਕਾਰ ਹਰਨ ਹੋ ਗਿਆ ਕਰਾਮਾਤ ਵਾਲਾ ਨਸ਼ਾ ਉੱਤਰ ਗਿਆ, ਹੁਣ ਥੇਹੜੀ ਪਿੰਡ ਵਿਚ ਕੇਹੜਾ ਮੂੰਹ ਲੈ ਕੇ ਬੈਠੇ ਸਾਰਾ ਬੜਾ ਸਮਾਨ ਛੱਡਕੇ ਰਾਤੋ ਰਾਤ ਕਿਧਰੇ ਦਾ ਕਿਧਰੇ ਚਲਾ ਗਿਆ, ਰਤੀ ਦੇ ਪਿੰਡ ਵਿਚ ਜਾ ਡੇਰਾ ਲਾਇਆ। ਬਹੁਤ ਸਾਰੇ ਲੋਕੀ ਆ ਕੇ ਗੁਰਦੇਵ ਤੋਂ ਅੰਮ੍ਰਿਤ ਛਕ ਕੇ ਜੋਗੀ ਦੀ ਆਸ ਛਡਕੇ ਸਿੰਘ ਸਜ ਗਏ। ਸਤਿਗੁਰੂ ਮੇਰੇ ਕੀ ਵਡਿਆਈ ॥ ਪ੍ਰਗਟੁ ਭਈ ਹੈ ਸਭਨੀ ਥਾਈਂ ॥੨॥ਪੰ:੧੧੪੨॥ਮ:੫॥ ਮੈਂ ਚਿੱਤ ਵਿਚ ਪ੍ਰੇਸ਼ਾਨ ਹਾਂ ਕਿਉਂਕਿ ਮੈਂ ਬੜਾ ਅਪਰਾਧੀ ਹਾਂ ਕਿਸੇ ਪ੍ਰੀਖਿਆ ਵਿਚ ਪਾਸ ਨਹੀਂ ਹੋਇਆ ਪਤਾ ਨਹੀਂ ਕੀ ਬਣੇਗਾ। ਪਰ ਹੁਣ ਹੋਰ ਚਿੰਤਾ ਲਗ ਗਈ ਹੈ ਜੋਗੀ ਰੁਕਮ ਨਾਥ ਨੇ ਤਾਂ ਇਕ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਲਾਪ੍ਰਵਾਹੀ ਕੀਤੀ ਸੀ, ਜਿਹੜੇ ਲੋਕ ਸ੍ਰੀ ਦਸਮੇਸ਼ ਜੀ ਤੇ ਉਹਨਾਂ ਦੀ ਪਵਿੱਤਰ ਗੁਰਬਾਣੀ ਅਤੇ ਪ੍ਰਭੂ ਦੇ ਦਾਸ ਸੇਵਕ ਦੇਵੀ ਦੇਵਤੇ ਤੇ ਅਨੰਤ ਸ਼ਕਤੀਆ ਦੇ ਮਾਲਿਕ ਕ੍ਰਿਸ਼ਨ ਜੀ ਤੇ ਵਿਸ਼ਨੂੰ ਭਗਵਾਨ ਸਭ ਦੀ ਹੀ ਗੁਸਤਾਖੀ ਤੇ ਵਿਰੋਧ ਅਤੇ ਨਿੰਦਾ ਕਰ ਰਹੇ ਹਨ ਉਹਨਾਂ ਦਾ ਕੀ ਬਣੇਗਾ ॥ ਆਦਿ ਬਾਣੀ ਦਾ ਪਾਵਨ ਉਪਦੇਸ਼ ਹੈ :-

ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ ॥ ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥<br>
ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ ॥ ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ

ਇਹ ਸਾਰੇ ਪ੍ਰਭੂ ਦੇ ਦਾਸ ਤੇ ਉਸਦੇ ਹੁਕਮ ਵਿਚ ਸੇਵਕ ਹੋ ਕੇ ਕਾਰ ਕਰ ਰਹੇ ਤੇ ਉਸਦੇ ਸਿਮਰਨ ਵਿਚ ਤਤ ਪਰ ਹਨ। ਹੇ ਪ੍ਰਭੂ ਮੈਂ ਤੁਹਾਥੋਂ ਮੰਗ ਕਰਦਾ ਹਾਂ ਮੈਨੂੰ ਆਪਣੇ ਸੇਵਕ ਤੇ ਦਾਸਾਂ ਦਾ ਟਹਿਲੂ ਬਣਾ ਦੇਹ। ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ ॥ਪੰ:੫੧੮॥ਮ:੫॥ ਇਸ ਤੋਂ ਉਲਟ

ਜੀਅ ਜੰਤ ਸਭਿ ਤੇਰਿਆ ਤੂ ਰਹਿਆ ਸਮਾਈ ॥ ਜੋ ਦਾਸ ਤੇਰੇ ਕੀ ਨਿੰਦਾ ਕਰੇ ਤਿਸੁ ਮਾਰਿ ਪਚਾਈ ॥<br>
ਚਿੰਤਾ ਛਡਿ ਅਚਿੰਤੁ ਰਹੁ ਨਾਨਕ ਲਗਿ ਪਾਈ ॥੨੧॥ ਪੰ: ੫੫੭ ॥ ਸਲੋਕ ਮਃ ੩ ॥

[1]ਪ੍ਰਦੁਮਨ ਕਾ ਜਨਮ ਕਥਨੰ ॥ ਦੋਹਰਾ ॥ [2]ਪੁਰਖ ਤ੍ਰੀਆ ਆਨੰਦ ਸੋ ਬਹੁ ਦਿਨ ਭਏ ਬਿਤੀਤ ॥ ਗਰਭ ਭਯੋ ਤਬ ਰੁਕਮਨੀ ਪ੍ਰਭ ਤੇ ਪਰਮ ਪੁਨੀਤ ॥੨੦੧੫॥ ਸੋਰਠਾ ॥ [3]ਉਪਜਯੋ ਬਾਲਕ ਬੀਰ ਨਾਮ ਧਰਯੋ ਤਿਹ ਪਰਦੁਮਨ ॥ ਮਹਾਂਰਥੀ ਰਨਧੀਰ ਸਭ ਜਾਨਤ ਹੈ ਜਗਤਿ ਜਿਹ ॥੨੦੧੬॥ ਸ੍ਵੈਯਾ ॥ [4]ਦਸ ਦਿਉਸ ਕੋ ਬਾਲਕੁ ਭਯੋ ਜਬਹੀ ਤਬ ਸੰਬਰ ਦੈਤ ਲੈ ਤਾਹਿ ਗਯੋ ਹੈ ॥ ਸਿੰਧ ਕੇ ਭੀਤਰ ਡਾਰ ਦਯੋ ਇਕ ਮੱਛ ਹੁਤੋ ਤਿਹ ਲੀਲ ਲਯੋ ਹੈ ॥ [5]ਮੱਛ ਸੋਊ ਗਹਿ ਝੀਵਰਿ ਏਕ ਸੁ ਸੰਬਰ ਪੈ ਫਿਰ ਜਾਇ ਦਯੋ ਹੈ ॥ ਭੱਛਨ ਕੋ ਫੁਨ ਤਾਹਿ ਰਸੋਇ ਮੈ ਭੇਜ ਦਯੋ ਸੁ ਉਲਾਸ ਕਯੋ ਹੈ ॥੨੦੧੭॥ ਸ੍ਵੈਯਾ ॥ [6]ਜਬ ਮੱਛ ਕੋ ਫਾਰਨ ਪੇਟ ਲਗੇ ਤਬ ਸੁੰਦਰ ਬਾਰਕ ਏਕ ਨਿਹਾਰਯੋ ॥ ਹੋਇ ਦਿਆਲ ਵਤੀ ਸੁ ਤ੍ਰੀਆ ਕਰੁਨਾ ਰਸੁ ਪੈ ਚਿਤ ਮੈ ਤਿਨ ਧਾਰਯੋ ॥ [7]ਤੇਰੋ ਕਹਯੋ ਪਤਿ ਹੈ ਇਮ ਨਾਰਦ ਸਯਾਮ ਭਨੈ ਇਹ ਭਾਂਤਿ ਉਚਾਰਯੋ ॥ ਸੋ ਬਤੀਆ ਸੁਨਿਕੈ ਮੁਨ ਨਾਰ ਭਲੀ ਬਿਧ ਸੋਂ ਭਰਤਾ ਕਰ ਪਾਰਯੋ ॥੨੦੧੮॥ ਚਉਪਈ ॥ [8]ਪੋਖਨ ਬਹੁਤੁ ਦਿਵਸ ਜਬ ਕਰੀ ॥ ਤਬ ਇਹ ਦ੍ਰਿਸਟ ਤ੍ਰੀਆ ਕੀ ਧਰੀ ॥ [9]ਕਾਮ ਭਾਵ ਚਿਤ ਭੀਤਰ ਚਹਯੋ ॥ ਰੁਕਮਨ ਸੁਤ ਸਿਉ ਬਚ ਇਹ ਕਹਯੋ ॥੨੦੧੯॥ [10]ਮੈਨਵਤੀ ਤਬ ਬੈਨ ਸੁਨਾਏ ॥ ਤੁਮ ਮੋ ਪਤਿ ਰੁਕਮਨ ਕੇ ਜਾਏ ॥ [11]ਤੁਮ ਕੋ ਸੰਬਰ ਦਾਨਵ ਹਰਯੋ ॥ ਆਨ ਸਿੰਧ ਕੇ ਭੀਤਰ ਡਰਯੋ ॥੨੦੨੦॥ ਚਉਪਈ ॥ [12]ਤਬ ਇਕ ਮੱਛ ਲੀਲ ਤੁਹਿ ਲਯੋ ॥ ਸੋ ਭੀ ਮੱਛ ਫਾਸ ਬਸਿ ਭਯੋ ॥ [13]ਝੀਵਰ ਫਿਰ ਸੰਬਰ ਪੈ ਲਿਆਯੋ ॥ ਤਿਹ ਹਮ ਪੈ ਭੱਛਨ ਹਿਤ ਦਿਆਯੋ ॥੨੦੨੧[14]॥ ਜਬ ਹਮ ਪੇਟ ਮੱਛ ਕੋ ਫਾਰਯੋ ॥ ਤਬ ਤੋਹਿ ਕਉ ਮੈ ਨੈਨ ਨਿਹਾਰਯੋ ॥ [15]ਮੇਰੇ ਹ੍ਰਿਦੈ ਦਇਆ ਅਤਿ ਆਈ ॥ ਅਉ ਨਾਰਦ ਇਹ ਭਾਂਤ ਸੁਨਾਈ ॥੨੦੨੨॥ [16]ਇਹ ਅਵਤਾਰ ਮਦਨ ਕੋ ਆਹੀ ॥ ਢੂੰਢਤ ਫਿਰਤ ਰੈਨ ਦਿਨ ਜਾਹੀ ॥ [17]ਮੈ ਪਤਿ ਲਖਿ ਤੁਹਿ ਸੇਵਾ ਕਰੀ ॥ ਅਬ ਮੈ ਮਦਨ ਕਥਾ ਚਿਤ ਧਰੀ ॥੨੦੨੩॥ [18]ਰੁਦ੍ਰ ਕੋਪ ਕਾਂਇਆ ਤੁਹਿ ਜਰੀ ॥ ਤਬ ਮੈ ਪੂਜਾ ਸਿਵ ਕੀ ਕਰੀ ॥ [19]ਬਰੁ ਸਿਵ ਦਯੋ ਹੁਲਾਸ ਬਢੈ ਹੈ ॥ ਭਰਤਾ ਵਹੀ ਮੂਰਤ ਤੂ ਪੈ ਹੈ ॥੨੦੨੪॥ ਦੋਹਰਾ ॥ [20]ਤਬ ਹਉ ਸੰਬਰ ਦੈਤ ਕੀ ਭਈ ਰਸੋਇਨ ਆਇ ॥ ਅਬ ਭਰਤਾ ਮੁਹਿ ਰੁਦ੍ਰ ਤੂੰ ਸੁੰਦਰ ਦਯੋ ਬਨਾਇ ॥੨੦੨੫॥ ਸ੍ਵੈਯਾ ॥ [21]ਸੁਤ ਕਾਨ੍ਹ ਕੇ ਯੌ ਬਤੀਯਾ ਸੁਨਿ ਕੈ ਅਪਨੇ ਚਿਤ ਮੈ ਅਤਿ ਕ੍ਰੋਧ ਬਢਾਯੋ ॥ ਬਾਨ ਕਮਾਨ ਕ੍ਰਿਪਾਨ ਗਦਾ ਗਹਿਕੈ

### ਪ੍ਰਦੁਮਨ

੧. ਹੁਣ ਅੱਗੇ ਪ੍ਰਦੁਮਨ ਦੇ ਜਨਮ ਦੀ ਕਥਾ ਚਲਦੀ ਹੈ ॥

੨. ਦੋਹਰਾ ॥ ਜਦੋਂ ਦੰਪਤੀ ਨੂੰ ਆਰਾਮ ਨਾਲ ਰਹਿੰਦਿਆਂ ਬਹੁਤ ਸਾਰੇ ਦਿਨ ਲੰਘ ਗਏ । ਤਦ ਰੁਕਮਣੀ ਨੂੰ ਗਰਭ ਠਹਿਰ ਗਿਆ ਪ੍ਰਮ, ਪਵਿਤਰ ਕ੍ਰਿਸ਼ਨ ਜੀ ਕੋਲੋਂ ॥੨੦੧੫॥

੩. ਸੋਰਠਾ ॥ ਸੂਰਮਾ ਪੁੱਤਰ ਪੈਦਾ ਹੋਇਆ ਜਿਸਦਾ ਨਾਮ ਪ੍ਰਦੁਮਨ ਰੱਖਿਆ। ਜੋਬਨ ਮਹਾਂ ਰਥੀ ਜੁੱਧ ਜੇਤਾ, ਕਰਕੇ ਸਾਰਾ ਜੱਗ ਜਾਣਦਾ ਹੈ ॥੨੦੧੬॥

੪. ਸਵੈਯਾ ॥ ਜਿਸ ਵੇਲੇ ਬਾਲਕ ਪ੍ਰਦੁਮਨ ਦਸ ਦਿਨ ਦਾ ਹੀ ਹੋਇਆ ਸੀ ਤਦ ਸੰਬਰ ਦੈਂਤ ਬਾਲ ਪ੍ਰਦੁਮਨ ਨੂੰ ਚੁਰਾ ਕੇ ਲੈ ਗਿਆ ਉਸ ਵੇਲੇ ਲਿਜਾ ਕੇ ਸਮੁੰਦਰ ਦੇ ਵਿਚ ਸੁੱਟ ਦਿੱਤਾ ਸਮੁੰਦਰ ਵਿਚ ਇਕ ਮੱਛ ਨੇ ਉਸ ਨੂੰ ਸਾਬਤ ਹੀ ਨਿਗਲ ਲਿਆ।

੫. ਜਿਸ ਮੱਛ ਨੂੰ ਇਕ ਝਿਉਰ ਮਛੇਰੇ ਨੇ ਜਾਲ ਲਾ ਕੇ ਪਕੜ ਲਿਆ ਅਤੇ ਆ ਕੇ ਉਸੇ ਸੰਬਰ ਦੈਂਤ ਪਾਸ ਉਹ ਮੱਛ ਵੇਚ ਦਿੱਤਾ ਤੇ ਸੰਬਰ ਦੈਂਤ ਨੇ ਉਸ ਮੱਛ ਨੂੰ ਚੀਰ ਕੇ ਡਲ੍ਹੇ-ਤੁਕਾਰੀ ਬਨਾਉਣ ਲਈ ਆਪਣੀ ਰਸੋਈ ਖਾਨੇ ਵਿਚ ਭੇਜ ਦਿੱਤਾ ਜੋ ਬੜਾ ਖੁਸ਼ ਹੋਇਆ ਕਿ ਬੜਾ ਭਾਰੀ ਮੱਛ ਮਿਲ ਗਿਆ ਹੈ ॥੨੦੧੭॥

੬. ਸਵੈਯਾ ॥ ਜਿਹੜੀ ਮੈਨਵਤੀ ਸੰਬਰ ਦੈਂਤ ਦੀ ਰਸੋਈ ਬਨਾਉਣ ਵਾਲੀ ਨੌਕਰਾਣੀ ਸੀ ਜਦ ਉਸ ਨੇ ਮੱਛ ਨੂੰ ਚੀਰਿਆ ਤਾਂ ਉਸ ਵਿਚੋਂ ਬੜਾ ਸੁੰਦਰ ਬਾਲਕ ਨਿਕਲ ਪਿਆ । ਮੈਨਵਤੀ ਨੇ ਖੁਸ਼ ਹੋ ਕੇ ਤਰਸ ਖਾ ਕੇ ਚਿੱਤ ਦੇ ਵਿਚ ਬਾਲਕ ਨੂੰ ਸਾਂਭ ਲਿਆ ਦਇਆ ਕਰਕੇ ।

੭. ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਉਸੇ ਵੇਲੇ ਨਾਰਦ ਮੁਨੀ ਨੇ ਆ ਕੇ ਇਸ ਤਰ੍ਹਾਂ ਕਿਹਾ ਕਿ ਇਹ ਬਾਲਕ ਤੇਰਾ ਪਤੀ ਹੈ । ਸੋ ਇਹ ਗੱਲ ਸੁਣ ਕੇ ਮੈਨਵਤੀ ਇਸਤਰੀ ਨੇ ਕਿਹਾ ਇਹ ਮੇਰਾ ਪਤੀ ਹੈ ਮੁਨੀ ਦੀ ਗੱਲ ਸੁਣ ਕੇ ਬਾਲਕ ਨੂੰ ਪਤੀ ਕਰਕੇ ਹੀ ਪ੍ਰੇਮ ਦੇ ਨਾਲ ਪਾਲ ਪੋਸਨਾ ਕੀਤੀ ॥੨੦੧੮॥

੮. ਚੌਪਈ ॥ ਜਦ ਉਸ ਬਾਲਕ ਦੀ ਪਾਲਨਾ ਤੇ ਪੋਖਨਾ ਬਹੁਤ ਚਿਰ ਤੱਕ ਕੀਤੀ ਕਿ ਇਹ ਬਾਲਕ ਹੁਣ ਜਵਾਨ ਹੋ ਗਿਆ ਹੈ ਤਦ ਉਸ ਇਸਤਰੀ ਨੇ ਇਸ ਵੱਲ ਨਿਗਾਹ ਭਰ ਕੇ ਵੇਖਿਆ ।

੯. ਤਾਂ ਉਸ ਇਸਤਰੀ ਨੇ ਉਸ ਤੋਂ ਕਾਮ ਦੇ ਭਾਵ ਦੀ ਚਾਹ ਕੀਤੀ ਤੇ ਰੁਕਮਣੀ ਦੇ ਪੁੱਤਰ ਨੂੰ ਇਹ ਬਚਨ ਕਿਹਾ ॥੨੦੧੯॥

੧੦. ਮੈਨਵਤੀ ਨੇ ਇਹ ਗੱਲ ਕਹਿ ਕੇ ਸੁਣਾਈ । ਮਾਤਾ ਰੁਕਮਣੀ ਦੇ ਪੁਤਰ ਤੂੰ ਮੇਰਾ ਪਤੀ ਹੈਂ ।

੧੧. ਤੈਨੂੰ ਸੰਭਰ ਦੈਂਤ ਚੁਰਾ ਕੇ ਲੈ ਗਿਆ ਸੀ ਅਤੇ ਲਿਆ ਕੇ ਸਮੁੰਦਰ ਵਿਚ ਸੁੱਟ ਦਿੱਤਾ ਸੀ ॥੨੦੨੦॥

੧੨. ਚੌਪਈ ॥ ਜਿੱਥੇ ਇਕ ਮੱਛ ਤੈਨੂੰ ਨਿਗਲ ਗਿਆ ਸੀ । ਉਹ ਮੱਛ ਵੀ ਜਾਲ ਵਿਚ ਫਸ ਗਿਆ ।

੧੩. ਉਹ ਮਛੇਰਾ ਝਿਊਰ ਮੱਛ ਨੂੰ ਲੈ ਕੇ ਸੰਭਰ ਦੈਂਤ ਪਾਸ ਆ ਗਿਆ। ਉਸ ਨੇ ਰਿੰਨਣ ਵਾਸਤੇ ਮੇਰੇ ਪਾਸ ਭੇਜ ਦਿੱਤਾ ॥੨੦੨੧॥

੧੪. ਜਦ ਮੈਂ ਮੱਛ ਦਾ ਪੇਟ ਚੀਰਿਆ ਤਾਂ ਮੈਂ ਉਸ ਦੇ ਪੇਟ ਵਿਚ ਤੈਨੂੰ ਵੇਖਿਆ ।

੧੫. ਮੇਰੇ ਦਿਲ ਵਿਚ ਬਹੁਤ ਰਹਿਮ ਆ ਗਿਆ ਤੇ ਨਾਲੇ ਫਿਰ ਨਾਰਦ ਨੇ ਮੈਨੂੰ ਇਹ ਗੱਲ ਕਹਿ ਕੇ ਸੁਣਾ ਦਿੱਤੀ ॥੨੦੨੨॥

੧੬. ਕਿ ਇਹ ਬਾਲਕ ਕਾਮ ਦਾ ਅਵਤਾਰ ਹੈ । ਜਿਸਨੂੰ ਲੋਕ ਰਾਤ ਦਿਨ ਟੋਲਦੇ ਫਿਰਦੇ ਹਨ ।

੧੭. ਮੈਂ ਪਤੀ ਜਾਣ ਕੇ ਤੇਰੀ ਸੇਵਾ ਕੀਤੀ ਹੈ । ਹੁਣ ਕਾਮ ਵਾਸਨਾ ਮੇਰੇ ਦਿਲ ਵਿਚ ਆ ਗਈ ਹੈ ॥੨੦੨੩॥

੧੮. ਸ਼ਿਵਜੀ ਦੇ ਕ੍ਰੋਧ ਨਾਲ ਤੇਰਾ ਸਰੀਰ ਸੜ ਗਿਆ ਸੀ । ਜਿਸ ਕਰਕੇ ਮੈਂ ਸ਼ਿਵਜੀ ਦੀ ਬਹੁਤ ਸਾਰੀ ਪੂਜਾ ਬੰਦਨਾ ਕੀਤੀ

੧੯. ਸ਼ਿਵਜੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਸੀ ਕਿ ਉਸੇ ਜਿਹਾ ਹੀ ਪਤੀ ਤੈਨੂੰ ਪ੍ਰਾਪਤਿ ਹੋ ਜਾਵੇਗਾ ॥੨੦੨੪॥

੨੦. ਦੋਹਰਾ ॥ ਤੇਰੇ ਸੜਕੇ ਮਰ ਜਾਣ ਉਪਰੰਤ ਮੈਂ ਸੰਬਰ ਦੈਂਤ ਦੀ ਰਸੋਈ ਦੀ ਨੌਕਰੀ ਕਰ ਲਈ । ਹੁਣ ਸ਼ਿਵਜੀ ਨੇ ਤੈਨੂੰ ਮੇਰਾ ਸੁੰਦਰ ਪਤੀ ਬਣਾ ਦਿੱਤਾ ਹੈ ॥੨੦੨੫॥

੨੧. ਸਵੈਯਾ ॥ ਕ੍ਰਿਸ਼ਨ ਦੇ ਪੁੱਤਰ ਨੇ ਇਹ ਵਾਰਤਾ ਸੁਣਾ ਕੇ ਕ੍ਰੋਧ ਨਾਲ ਦਿਲ ਭਰ ਲਿਆ । ਤੀਰ, ਕਮਾਣ ਗਦਾ ਪਕੜ ਲਈ ।

ਅਰਿ ਕੇ ਬਧ ਕਾਰਨ ਧਾਯੋ ॥ [2]ਧਾਮ ਜਹਾ ਤਹ ਬੈਰੀ ਕੋ ਥੋ ਤਿਹ ਦ੍ਵਾਰ ਪੈ ਜਾਇਕੈ ਬੈਨ ਸੁਨਾਯੋ ॥ ਜਾਹਿ ਕਉ ਸਿੰਧ ਪੈ ਡਾਰਿ ਦਯੋ ਅਬ ਸੋ ਤੁਹਿ ਸੋ ਲਰਬੇ ਕਹੁ ਆਯੋ ॥੨੦੨੬॥ ਸ੍ਵੈਯਾ ॥ [3]ਯੌ ਜਬ ਬੈਨ ਕਹੈ ਸੁਤ ਸਯਾਮ ਤੌ ਸੰਬਰ ਸਸਤ੍ਰ ਗਦਾ ਗਹਿ ਆਯੋ ॥ ਜੈਸੇ ਕਹੀ ਬਿਧਿ ਜੁੱਧਹਿ ਕੀ ਤਿਹ ਭਾਂਤ ਸੋ ਤਾਹੀ ਨੇ ਜੁੱਧੁ ਮਚਾਯੋ ॥ [4]ਆਪ ਭਜਯੋ ਨਹਿ ਤਾ ਭੁਅ ਤੇ ਕਹਿ ਵਾਹਿ ਕਉ ਤ੍ਰਾਸੁ ਦੈ ਪੈਗੁ ਭਜਾਯੋ ॥ ਆਹਵ ਯਾ ਬਿਧਿ ਹੋਤ ਭਯੋ ਕਹਿਕੈ ਇਹ ਭਾਂਤਿ ਸੋ ਸਯਾਮ ਸੁਨਾਯੋ ॥੨੦੨੭॥ ਸ੍ਵੈਯਾ ॥ [5]ਅਤਿ ਹੀ ਤਿਹ ਠਾਂ ਜਬ ਮਾਰ ਮਚੀ ਅਰਿ ਜਾਤਿ ਭਯੋ ਨਭਿ ਮੈ ਛਲੁ ਕੈ ਕੈ ॥ ਲੈ ਕਰਿ ਪਾਹੁਨ ਬ੍ਰਿਸਟ ਕਰੀ ਸੁਤ ਸਯਾਮ ਕੇ ਪੈ ਅਤਿ ਕ੍ਰੁੱਧਤ ਹ੍ਵੈ ਕੈ ॥ [6]ਸੋ ਇਨ ਪਾਹਨ ਬਿਅਰਥ ਕਰੇ ਤਿਨ ਕੋ ਸਰ ਏਕਹਿ ਏਕ ਲਗੈ ਕੈ ॥ ਸਸਤ੍ਰਨ ਸੋ ਤਿਨ ਕੇ ਤਨ ਬੇਧ ਕੈ ਭੂਮ ਡਰਿਓ ਅਤਿ ਰੋਸ ਬਢੈ ਕੈ ॥੨੦੨੮॥ ਅਸ ਐਂਚ ਝਟਾਕ ਲਯੋ ਕਟਿ ਤੇ ਸਿਰ ਸੰਬਰ ਕੈ ਸੁ ਝਟਾਕ ਦੈ ਝਾਰਯੋ ॥ ਦੇਵਨ ਕੇ ਗਨ ਹੇਰਤ ਜੇ ਤਿਨ ਪਉਰਖ ਦੇਖ ਕੈ ਧੰਨਿ ਉਚਾਰਯੋ ॥ [7]ਭੂਮਿ ਗਿਰਾਇ ਦਯੋ ਕੈ ਬਿਮੁੱਛਤ ਸ੍ਰੋਨ ਸੰਬੂਹ ਧਰਾ ਪੈ ਬਿਥਾਰਯੋ ॥ ਕਾਨ੍ਹ ਕੋ ਪੂਤ ਸਪੂਤ ਭਯੋ ਜਿਨ ਏਕ ਕ੍ਰਿਪਾਨ ਤੇ ਸੰਬਰ ਮਾਰਯੋ ॥੨੦੨੯॥

[8]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਪਰਦੁਮਨ ਸੰਬਰ ਦੈਤ ਹਰਿ ਲੈ ਗਯੋ ਇਤ ਸੰਬਰ ਕੋ ਪਰਦੁਮਨ ਬਧ ਕੀਓ ਧਿਆਇ ਸਮਾਪਤ ॥ ਅਫਜੂ ॥

[10]ਅਥ ਪਰਦੁਮਨ ਸੰਬਰ ਕੋ ਬਧ ਰੁਕਮਨ ਕੋ ਮਿਲੇ ॥ ਦੋਹਰਾ ॥

[11]ਤਿਹਕੋ ਬਧ ਕੈ ਪਰਦੁਮਨ ਆਯੋ ਅਪਨੇ ਗ੍ਰੇਹ ॥ ਰਤਿ ਅਪਨੇ ਪਤਿ ਸੰਗਿ ਤਬੈ ਕਹਿਓ ਬਢੈ ਕੈ ਨੇਹ ॥੨੦੩੦॥ [12]ਚੀਲ੍ਹ ਆਪ ਹੁਇ ਆਪਨੇ ਊਪਰਿ ਪਤਹਿ ਚੜਾਇ ॥ ਰੁਕਮਨ ਕੋ ਗ੍ਰਹ ਥੋ ਜਹਾ ਤਹ ਹੀ ਪਹੁਚੀ ਆਇ ॥੨੦੩੧॥ ਸ੍ਵੈਯਾ ॥ [13]ਛੋਰ ਕੈ ਚੀਲ ਕੋ ਰੂਪ ਦਯੋ ਤ੍ਰੀਆ ਕੋ ਅਤਿ ਸੁੰਦਰਿ ਰੂਪ ਬਨਾਯੋ ॥ ਵਾਹ ਉਤਾਰ ਕੈ ਕੰਧਹਿ ਤੇ ਤਿਹ ਕੰਧ ਪਟੰਬਰ ਪੀਤ ਧਰਾਯੋ ॥[14] ਸੋਰਹ ਹਜਾਰ ਤ੍ਰੀਆ ਸਭ ਥੀ ਜਹ ਠਾਢ ਤਿਨੋ ਇਹ ਰੂਪ ਦਿਖਾਯੋ ॥ ਸੋ ਸੁਕਚੀ ਚਿਤ ਬੀਚ ਸਭੈ ਇਹ ਭਾਂਤਿ ਲਖਯੋ ਬ੍ਰਿਜਨਾਇਕ ਆਯੋ ॥੨੦੩੨॥ ਸ੍ਵੈਯਾ[15] ॥ ਤਾਹਿ ਨਿਹਾਰਿਕੈ ਸਯਾਮ ਸੀ ਮੂਰਤਿ ਤ੍ਰੀਅ ਸਭੈ ਮਨ ਮੈ ਸੁਕਚਾਹੀ ॥ ਲਿਆਯੋ ਹੈ ਆਨ ਬਧੂ ਕੋਊ ਬਯਾਹ ਕਹੈ ਸਖੀ ਕੀ ਸੁ ਸਖੀ ਗਹਿ ਬਾਹੀ ॥ [16]ਏਕ ਨਿਹਾਰ ਕਹੈ ਤਿਹ ਕੇ ਉਰ ਓਰ ਬਿਚਾਰ ਭਲੇ ਮਨ ਮਾਹੀ ॥ ਲੱਛਨ ਅਉਰ ਸਭੈ ਹਰਿ ਕੇ

੧. ਸੰਬਰ ਦੈਂਤ ਵੈਰੀ ਨੂੰ ਮਾਰਨ ਵਾਸਤੇ ਤੁਰ ਪਿਆ ।
੨. ਜਿਥੇ ਸੰਬਰ ਦੈਂਤ ਉਸ ਦੇ ਵੈਰੀ ਦਾ ਘਰ ਸੀ ਉਸਦੇ ਦਰਵਾਜੇ ਦੇ ਉਪਰ ਜਾ ਕੇ ਇਹ ਬਚਨ ਸੁਣਾ ਦਿੱਤਾ ਕਿ ਜਿਸ ਨੂੰ ਤੈਂ ਸਮੁੰਦਰ ਵਿਚ ਸੁੱਟ ਦਿੱਤਾ ਸੀ ਉਹ ਹੁਣ ਤੇਰੇ ਨਾਲ ਜੁੱਧ ਕਰਨ ਲਈ ਆਇਆ ਹੈ ॥੨੦੨੬॥
੩. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਦੇ ਪੁੱਤਰ ਪ੍ਰਦੁਮਨ ਨੇ ਇਹ ਬਚਨ ਕਹੇ ਤਾਂ ਸੰਬਰ ਸ਼ਸ਼ਤਰ ਗਦਾ ਲੈ ਕੇ ਆ ਗਿਆ । ਜਿਸ ਤਰ੍ਹਾਂ ਜੁੱਧ ਦੀ ਬਿਧੀ ਬੇਦ ਨੇ ਕਹੀ ਹੈ ਉਸੇ ਢੰਗ ਨਾਲ ਉਸਨੇ ਜੁੱਧ ਕਰਨਾ ਆਰੰਭ ਕਰ ਦਿੱਤਾ ।
੪. ਪ੍ਰਦੁਮਨ ਜੁੱਧ ਭੂਮੀ ਦੇ ਵਿਚੋਂ ਆਪ ਇਕ ਕਦਮ ਪਿਛੇ ਨਹੀਂ ਹਟਿਆ, ਸੰਬਰ ਦੈਂਤ ਨੂੰ ਡਰਾ ਕੇ ਪਿੱਛੇ ਨੂੰ ਭੱਜਣ ਲਈ ਮਜਬੂਰ ਕਰ ਦਿੱਤਾ । ਜੁੱਧ ਇਸ ਤਰ੍ਹਾਂ ਹੋਣ ਲੱਗਾ ਜਿਸ ਤਰ੍ਹਾਂ ਕਹਿ ਕੇ ਸ੍ਰੀ ਸਜਾਮ ਜੀ ਕਬੀ ਨੇ ਸੁਣਾਇਆ ਹੈ ॥੨੦੨੭॥
੫. ਸਵੈਯਾ ॥ ਜਿਸ ਵੇਲੇ ਬਹੁਤ ਮਾਰ ਪੈਣ ਲੱਗੀ ਤਾਂ ਵੈਰੀ ਸੰਬਰ ਦੈਂਤ ਧੋਖਾ ਦੇ ਕੇ ਉੱਪਰ ਅਕਾਸ ਵੱਲ ਚੜ੍ਹ ਗਿਆ। ਪੱਥਰ ਲੈ ਕੇ ਪੱਥਰਾਂ ਦੀ ਬਾਰਸ਼ ਕਰ ਦਿੱਤੀ ਕ੍ਰਿਸ਼ਨ ਦੇ ਪੁੱਤਰ ਪ੍ਰਦੁਮਨ ਦੇ ਉਤੇ ਬੜੇ ਕ੍ਰੋਧ ਵਿਚ ਆ ਕੇ ।
੬. ਪ੍ਰਦੁਮਨ ਨੇ ਉਸਦੇ ਪੱਥਰ ਆਉਂਦੇ ਰੋਕ ਕੇ ਸੁੱਟ ਦਿੱਤੇ ਇਕ ਇਕ ਤੀਰ ਮਾਰ ਕੇ ਅਤੇ ਸ਼ਸ਼ਤਰਾਂ ਦੇ ਨਾਲ ਸੰਬਰ ਦੈਂਤ ਦਾ ਸਰੀਰ ਥਿੰਨ ਕੇ ਧਰਤੀ ਤੇ ਸੁੱਟ ਦਿੱਤਾ ਬਹੁਤ ਗੁੱਸੇ ਵਿੱਚ ਆ ਕੇ ॥੨੦੨੮॥
੭. ਤਲਵਾਰ ਮਿਆਨ ਵਿਚੋਂ ਝਟਕਾ ਮਾਰਕੇ ਖਿੱਚ ਲਈ ਲੱਕ ਦੇ ਨਾਲੋਂ ਝਟਕਾ ਮਾਰ ਕੇ ਸੰਬਰ ਦੈਂਤ ਦੇ ਸਿਰ ਉਪਰ ਝਾੜ ਦਿੱਤੀ ਸਿਰ ਵੱਢ ਕੇ ਜੁਦਾ ਕਰ ਦਿੱਤਾ । ਦੇਵਤਿਆਂ ਦੇ ਟੋਲੇ ਵੇਖ ਰਹੇ ਸਨ ਉਹਨਾਂ ਨੇ ਪ੍ਰਦੁਮਨ ਦੀ ਹਿੰਮਤ ਨੂੰ ਵੇਖ ਕੇ ਧੰਨ-ਧੰਨ ਕਿਹਾ ਪ੍ਰਦੁਮਨ ਨੇ ਸੰਬਰ ਦੈਂਤ ਨੂੰ ਮੁਰਦਾ ਲਾਸ਼ ਕਰਕੇ
੮. ਧਰਤੀ ਤੇ ਸੁਟ ਕੇ ਜੋ ਉਸ ਵਿਚੋਂ ਲਹੂ ਡੁਲਿਆ ਉਹ ਧਰਤੀ ਤੇ ਖਿਲਾਰ ਦਿੱਤਾ । ਕ੍ਰਿਸ਼ਨ ਦਾ ਪੁੱਤਰ-ਸਪੁਤਰ ਨਿਕਲਿਆ ਜਿਸ ਨੇ ਇਕੋ ਕ੍ਰਿਪਾਨ ਦਾ ਵਾਰ ਕਰਕੇ ਸੰਬਰ ਜਿਹੇ ਕਠੋਰ ਦੈਂਤ ਨੂੰ ਮਾਰ ਕੇ ਬਦਲਾ ਲੈ ਲਿਆ ॥੨੦੨੯॥
੯. ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਪ੍ਰਦੁਮਨ ਤੇ ਸੰਬਰ ਦੈਂਤ ਜੋ ਚੁੱਕ ਕੇ ਲੈ ਗਿਆ ਸੀ ਅਤੇ ਉਸ ਸੰਬਰ ਦੈਂਤ ਨੂੰ ਪ੍ਰਦੁਮਨ ਨੇ ਕਤਲ ਕਰ ਦਿੱਤਾ ਇਹ ਧਿਆਇ ਸਮਾਪਤ ਹੁੰਦਾ ਹੈ । ਪ੍ਰਕਰਣ ਅੱਗੇ ਚਲਦਾ ਹੈ ।

---

੧੦. ਹੁਣ ਅੱਗੇ ਪ੍ਰਦੁਮਨ ਸੰਬਰ ਦੈਂਤ ਨੂੰ ਮਾਰ ਕੇ ਜਾ ਕੇ ਆਪਣੀ ਮਾਤਾ ਰੁਕਮਣੀ ਨੂੰ ਮਿਲਦਾ ਹੈ ॥
੧੧. ਦੋਹਰਾ ॥ ਉਸ ਦੈਂਤ ਨੂੰ ਮਾਰ ਕੇ ਪ੍ਰਦੁਮਨ ਆਪਣੇ ਘਰ ਆ ਗਿਆ। ਉਸ ਦੀ ਇਸਤਰੀ ਨੇ ਪ੍ਰੇਮ ਵਿਚ ਆਪਣੇ ਪਤੀ ਨੂੰ ਉਦੋਂ ਕਿਹਾ ਬੜੇ ਪ੍ਰੇਮ ਦੇ ਨਾਲ ॥੨੦੩੦॥
੧੨. ਆਉ ਹੁਣ ਮਾਤਾ-ਪਿਤਾ ਨੂੰ ਜਾ ਕੇ ਮਿਲੀਏ ਅਤੇ ਆਪ ਚੀਲ ਪੰਛੀ ਦਾ ਰੂਪ ਧਾਰ ਲਿਆ ਆਪਣੀ ਪਿੱਠ ਤੇ ਪ੍ਰਦੁਮਨ ਨੂੰ ਬਿਠਾ ਲਿਆ ਉਡਾਰੀ ਮਾਰ ਕੇ ਰੁਕਮਣ ਦੇ ਘਰ ਲੈ ਕੇ ਜਾ ਉੱਤਰੀ ਜਿੱਥੇ ਵੀ ਉਸਦਾ ਘਰ ਸੀ ॥੨੦੩੧॥
੧੩. ਸਵੈਯਾ ॥ ਚੀਲ ਦਾ ਰੂਪ ਛੱਡ ਦਿੱਤਾ ਬੜੀ ਸੁੰਦਰ ਇਸਤਰੀ ਦਾ ਰੂਪ ਧਾਰਨ ਕਰ ਲਿਆ ਅਤੇ ਪ੍ਰਦੁਮਨ ਨੂੰ ਮੋਢੇ ਤੋਂ ਹੇਠਾਂ ਲਾਹ ਕੇ ਉਸ ਦੇ ਕੰਧੇ ਉਤੇ ਪੀਲਾ ਕੱਪੜਾ ਜਾਂ ਦੁਪੱਟਾ ਧਰ ਦਿੱਤਾ।
੧੪. ਜਿਥੇ ਕ੍ਰਿਸ਼ਨ ਜੀ ਦੀ ਸੋਲਾਂ ਹਜਾਰ ਇਸਤਰੀ ਖੜੀ ਸੀ ਉਥੇ ਜਾ ਕੇ ਪ੍ਰਦੁਮਨ ਨੇ ਦਰਸ਼ਨ ਜਾ ਦਿੱਤੇ । ਉਹ ਪ੍ਰਦੁਮਨ ਨੂੰ ਕ੍ਰਿਸ਼ਨ ਦੇ ਰੂਪ ਵਿਚ ਵੇਖ ਕੇ ਹੈਰਾਨ ਹੋ ਕੇ ਸੁਕਚੋਆਂ ਭਰੀਆਂ ਆਪਣੇ ਚਿਤ ਦੇ ਵਿਚ
੧੫. ਉਹ ਇਹ ਸਮਝੀਆਂ ਕਿ ਕ੍ਰਿਸ਼ਨ ਜੀ ਆ ਗਏ ਹਨ ॥੨੦੩੨॥
੧੬. ਸਵੈਯਾ ॥ ਉਸਨੂੰ ਕ੍ਰਿਸ਼ਨ ਜਿਹੀ ਸਜਾਮ ਰੰਗ ਦੀ ਸੂਰਤ ਵੇਖ ਕੇ ਇਸਤਰੀਆਂ ਨੇ ਮਨ ਵਿਚ ਸੰਕੋਚ ਕਰ ਲਿਆ ਅਤੇ ਇਕ ਦੂਜੀ ਨੂੰ ਕਹਿੰਦੀਆਂ ਹਨ ਕਿ ਐ ਭੈਣ ! ਇਹ ਕ੍ਰਿਸ਼ਨ ਜੀ ਕੋਈ ਹੋਰ ਵਹੁਟੀ ਵਿਆਹ ਕੇ ਲਿਆਏ ਹਨ ।
੧੭. ਦੂਜੀ ਵੇਖ ਕੇ ਉਸ ਨੂੰ ਕਹਿੰਦੀ ਹੇ ਇਸਦੀ ਛਾਤੀ ਵੇਖੋ। ਹੋਰ ਤਾਂ ਸਾਰੀਆਂ ਨਿਸ਼ਾਨੀਆਂ ਹਰਿ ਜਿਹੀਆਂ ਹਨ ।

[੧]ਇਹ ਏਕ ਲਤਾ ਭ੍ਰਿਗ ਕੀ ਉਰ ਨਾਹੀ ॥੨੦੩੩॥ ਸ੍ਵੈਯਾ ॥ [੨]ਪੇਖਤ ਤਾਹਿ ਰੁਕੰਮਨ ਕੇ ਸੁ ਪਯੋਧਰਵਾ ਪਯ ਸੋ ਭਰਿ ਆਏ ॥ ਮੋਹੁ ਬਢਯੋ ਅਤਿ ਹੀ ਚਿਤ ਮੈ ਕਰੁਨਾ ਰਸੁ ਸੋ ਢੁਰਿ ਬੈਨ ਸੁਨਾਏ ॥ [੩]ਐਸੋ ਸਖੀ ਕਹਿਓ ਮੋ ਸੁਤ ਥੋ ਪ੍ਰਭ ਦੈ ਹਮ ਕੋ ਹਮ ਤੇ ਜੁ ਛਿਨਾਏ ॥ ਯੌ ਕਹਿ ਸਾਸ ਉਸਾਸ ਲਯੋ ਕਬਿ ਸਯਾਮ ਕਹੈ ਦੋਊ ਨੈਨ ਬਹਾਏ ॥੨੦੩੪॥ [੪]ਇਤ ਤੇ ਬ੍ਰਿਜਨਾਇਕ ਆਇ ਗਯੋ ਇਹ ਮੂਰਤ ਓਰ ਰਹੇ ਟਕ ਲਾਈ ॥ ਤਉ ਹੀ ਲਉ ਨਾਰਦ ਆਇ ਗਯੋ ਬਿਰਥਾ ਸਭ ਹੀ ਤਿਨ ਭਾਖ ਸੁਨਾਈ ॥ [੫]ਕਾਨ੍ਹ ਜੂ ਪੂਤ ਤਿਹਾਰੋ ਈ ਹੈ ਇਹ ਯੌ ਸੁਨਿਕੈ ਪੁਰ ਬਾਜੀ ਬਧਾਈ॥ ਭਾਗਨ ਕੀ ਨਿਧ ਸਯਾਮ ਭਨੈ ਜਦੁਬੀਰ ਮਨੋ ਇਹ ਦਿਵਸਹਿ ਪਾਈ ॥੨੦੩੫॥

[੬]ਇਤ ਸ੍ਰੀ ਦਸਮ ਸਿਕੰਧੇ ਬਚਿਤ੍ਰ ਨਾਟਕ ਕ੍ਰਿਸਨਾ ਅਵਤਾਰੇ ਪਰਦੁਮਨ ਸੰਬਰ ਦੈਤ ਬਧ ਕੈ ਰੁਕਮਨ ਕਾਨ੍ਹ ਜੂ ਕੋ ਆਇ ਮਿਲਤ ਭਏ ॥

## [੭]ਅਥ ਸਤ੍ਰਾਜਿਤ ਸੂਰਜ ਤੇ ਮਨ ਲਿਆਏ ਜਾਮਵੰਤ ਬਧ ਕਥਨੰ ॥

ਦੋਹਰਾ ॥

ਇਤ ਸੂਰਜ ਸੇਵਾ ਕਰੀ ਸਤ੍ਰਾਜਿਤ ਬਲਵਾਨ ॥ ਰਵਿ ਤਿਹ ਕੋ ਤਬ ਮਨੇ ਦਈ ਉੱਜਲ ਆਪ ਸਮਾਨ ॥੨੦੩੬॥ ਸ੍ਵੈਯਾ ॥ [੮]ਲੈ ਮਨ ਸੂਰਜ ਤੇ ਅਰਿਜੀਤ[ੳ] ਜੁ ਤਾਂ ਦਿਨ ਆਪਨੇ ਧਾਮਹਿ ਆਯੋ ॥ ਜੋ ਕਬਿ ਸਯਾਮ ਭਨੈ ਕਰਿ ਸੇਵ ਘਨੋ ਰਵਿ ਕੋ ਚਿਤ ਤਾ ਰਿਝਵਾਯੋ ॥ ਅਉ ਕਰਿਕੈ ਤਪਸਯਾ ਅਤਿ ਹੀ ਤਿਹ ਕੀ ਹਿਤ ਸੌ ਤਿਹ ਕਉ ਜਬ ਗਾਯੋ ॥ ਸੋ ਸੁਨਿਕੈ ਸੁ ਬ੍ਰਿਥਾ ਪੁਰ ਲੋਗਨ ਯੌ ਜਦੁਬੀਰ ਪੈ ਜਾਇ ਸੁਨਾਯੋ ॥੨੦੩੭॥ ਕਾਨ੍ਹ ਜੂ ਬਾਚ ॥ ਸ੍ਵੈਯਾ ॥ [੧੨]ਕਾਨ੍ਹ ਬੁਲਾਇ ਅਰੰਜਿਤ[ੳ] ਕਉ ਹਸਿ ਕੈ ਮੁਖ ਤੇ ਇਹ ਆਇਸ ਦੀਨੋ ॥ ਭੂਪ ਕਉ ਦੈਤੁ ਕਹਿਓ ਅਬਹੀ ਰਵਿ ਤੇ ਜੁ ਰਿਝਾਇਕੈ ਤੈ ਧਨੁ ਲੀਨੋ ॥ [੧੩]ਜੋ ਚਹਿਕੈ ਚਿਤ ਮੈ ਚਪਲਾ ਦੁਤਿ ਯਾਹਿ ਕਹਯੋ ਇਨ ਨੈਕੁ ਨ ਕੀਨੋ ॥ ਮੋਨ ਹੀ ਠਾਨਕੈ ਬੈਠ ਰਹਯੋ ਬ੍ਰਿਜਨਾਥ ਕੋ ਊਤਰੁ ਨੈਕ ਨ ਦੀਨੋ ॥੨੦੩੮॥ ਸ੍ਵੈਯਾ ॥ [੧੪]ਪ੍ਰਭ ਯੌ ਬਤੀਆ ਕਹਿ ਬੈਠ ਰਹਯੋ ਤਿਹ ਭ੍ਰਾਤ ਅਖੇਟ ਕੇ ਕਾਜ ਪਧਾਰਯੋ ॥ ਬਾਂਧ ਭਲੇ ਮਨ ਕਉ ਸਿਰ ਪੈ ਸਭਹੂੰ ਜਨ ਦੂਸਰ ਭਾਨ ਬਿਚਾਰਯੋ ॥ [੧੫]ਕਾਨਨ ਕੇ ਜਬ ਬੀਚ ਗਯੋ ਮ੍ਰਿਗਰਾਜ ਬਡੋ ਇਕ ਯਾਹ ਨਿਹਾਰਯੋ ॥ ਤਾਨ ਕੈ ਬਾਨ ਚਲਾਵਤ ਭਯੋ ਸਰ ਵਾ ਸਹਿ ਕੈ ਇਹ ਕੋ ਫਿਰਿ ਮਾਰਯੋ ॥੨੦੩੯॥ ਚਉਪਈ ॥ [੧੬]ਜਬ ਤਿਨ ਕੋ ਹਰਿ ਕੇ ਸਰਿ ਮਾਰਯੋ॥ ਤਬ ਕੇਹਰਿ ਪੁਰਖੱਤ ਸੰਭਾਰਯੋ ॥ [੧੭]ਏਕ ਚਪੇਟ ਚਉਕ ਤਿਹ ਮਾਰੀ ॥ ਮਨ ਸਮੇਤ ਲਈ ਪਾਗ ਉਤਾਰੀ ॥੨੦੪੦॥ ਦੋਹਰਾ ॥ ਤਿਹ ਬਧ ਕੈ ਮਨ

---

ੳ ਅਮਰਜੀਤ (ਸਤਰਾਜੀਤ ਦਾ ਉਪਨਾਮ ਹੈ) ਸਤਰ ਤੇ ਅਰ ਸ਼ਬਦ ਦੋਵੇਂ ਥੈਰੀ ਦੇ ਪ੍ਰਤੀਕ ਹਨ । ਅਰੰਜਿਤ ਵੀ ਉਸੇ ਨੂੰ ਕਿਹਾ ਹੈ ।

੧. ਪ੍ਰੰਤੂ ਭ੍ਰਿਗੂ ਲਤਾ ਦਾ ਨਿਸ਼ਾਨ ਪੇਟ ਤੇ ਨਹੀਂ ਹੈ ॥੨੦੩੩॥

੨. ਸਵੈਯਾ ॥ ਉਸ ਨੂੰ ਵੇਖ ਕੇ ਰੁਕਮਣੀ ਦੀਆਂ "ਪਯੋਧਰਵਾ" ਦੁੱਧ ਪਿਆਉਣ ਵਾਲੀਆਂ ਦੁਧੀਆਂ ਵਿਚ ਦੁੱਧ ਭਰ ਆਇਆ ਅਤੇ ਉਸ ਨੂੰ ਵੇਖ ਕੇ ਨਿੱਕਾ ਜਿਹਾ ਪ੍ਰਦੁਮਨ ਬਾਲ ਯਾਦ ਆ ਗਿਆ ਜਿਸ ਦਾ ਦਿਲ ਵਿਚ ਬਹੁਤ ਹੀ ਮੋਹ ਜਾਗ ਪਿਆ ਕਰਣਾ ਰਸ ਵਿਚ ਭਰ ਕੇ ਬਚਨ ਕਿਹਾ ।

੩. ਕੁੜੇ ਭੈਣੋ ! ਇਹੋ ਜਿਹੀ ਹੀ ਸ਼ਕਲ ਦਾ ਮੇਰਾ ਪੁੱਤਰ ਪ੍ਰਦੁਮਨ ਸੀ, ਸੋ ਪ੍ਰਭੂ ਨੇ ਮੈਨੂੰ ਦੇ ਕੇ ਫੇਰ ਖੋਹ ਲਿਆ ਹੈ । ਇਸ ਤਰ੍ਹਾਂ ਕਹਿ ਕੇ ਇਕ ਲੰਮਾ ਜਿਹਾ ਠੰਡਾ ਸਾਸ (ਹਾਹੁਕਾ) ਲਿਆ, ਕਵੀ ਸਯਾਮ ਜੀ ਕਹਿੰਦੇ ਹਨ ਦੋਵੇਂ ਨੇਤਰ ਚੋਣ ਲੱਗ ਗਏ ॥੨੦੩੪॥

੪. ਇਤਨੇ ਨੂੰ ਐਧਰੋਂ ਸ੍ਰੀ ਕ੍ਰਿਸ਼ਨ ਜੀ ਆ ਗਏ ਉਹ ਪ੍ਰਦੁਮਨ ਦੀ ਸੂਰਤ ਨੂੰ ਟਕ ਟਿਕੀ ਬੰਨਕੇ ਨੇਤਰਾਂ ਨਾਲ ਵੇਖ ਰਹੇ ਹਨ ਇਤਨੇ ਨੂੰ ਉਥੇ ਨਾਰਦ ਰਿਖੀ ਜੀ ਆ ਗਏ ਉਸ ਸਾਰੀ ਹਾਲਤ ਦੀ ਕਹਾਣੀ ਕਹਿ ਕੇ ਸੁਣਾ ਦਿੱਤੀ ਉਹਨਾਂ ਨੂੰ ਅਤੇ ਕਿਹਾ

੫. ਹੇ ਕਾਨ੍ਹ ਜੀ ! ਇਹ ਤੁਹਾਡਾ ਹੀ ਪੁੱਤਰ ਹੈ, ਇਹ ਸੁਣਕੇ ਸਾਰੇ ਨਗਰ ਵਿਚ ਵਧਾਈ ਗੂੰਜ ਪਈ ਸ੍ਰੀ ਸਯਾਮ ਜੀ ਕਹਿੰਦੇ ਹਨ ਕਿ ਜਾਣੋ ਕ੍ਰਿਸਨ ਜੀ ਨੇ ਭਾਗਾਂ ਦਾ ਖਜਾਨਾ ਪਾ ਲਿਆ ਹੈ ਇਸ ਦਿਨ ॥੨੦੩੫॥

੬. ਇਥੇ ਸ੍ਰੀ ਭਾਗਵਤ ਦਾ ਦਸਵਾਂ ਸਕੰਧ-ਬਚਿੱਤਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਪ੍ਰਦੁਮਨ ਨੇ ਸੰਬਰ ਦੈਂਤ ਨੂੰ ਮਾਰ ਕੇ ਰੁਕਮਣੀ ਅਤੇ ਕਾਨ੍ਹ ਜੀ ਨੂੰ ਆ ਕੇ ਮਿਲ ਪਏ ਹਨ ।

---

੭. ਸਤ੍ਰਾਜਿਤ ਨੇ ਸੂਰਜ ਤੋਂ ਮਣੀ ਲਿਆਉਣੀ ਅਤੇ ਜਮਵੰਤ ਦੀ ਮੌਤ ਦੀ ਕਥਾ ਚਲਦੀ ਹੈ ॥

੮. ਦੋਹਰਾ ॥ ਇਥੇ ਹੁਣ ਸੂਰਜ ਦੀ ਸੇਵਾ ਕੀਤੀ ਸਤ੍ਰਾ ਜਿਤ ਸੂਰਮੇ ਨੇ ਸੂਰਜ ਨੇ ਉਸ ਨੂੰ ਇਕ ਮਣੀ ਦਿੱਤੀ ਜੋ ਸੂਰਜ ਦੇ ਆਪਣੀ ਚਮਕ ਦੇ ਬਰਾਬਰ ਸੀ ॥੨੦੩੬॥

੯. ਸਵੈਯਾ ॥ ਮਣੀ ਲੈ ਕੇ ਸੂਰਜ ਪਾਸੋਂ ਅਰਿਜੀਤ ਜਿਸ ਦਿਨ ਆਪਣੇ ਘਰ ਆਇਆ । ਜਿਸਨੂੰ ਸ੍ਰੀ ਸਯਾਮ ਜੀ ਕਹਿੰਦੇ ਹਨ ਕਿ ਉਸਨੇ ਸੂਰਜ ਦੀ ਬਹੁਤ ਸੇਵਾ ਕਰਕੇ ਉਸ ਦੇ ਚਿਤ ਨੂੰ ਪ੍ਰਸੰਨ ਕਰ ਲਿਆ ।

੧੦. ਅਤੇ ਬਹੁਤ ਹੀ ਤਪ ਕਰਕੇ ਜਦੋਂ ਬਹੁਤ ਹੀ ਸੂਰਜ ਦੇ ਹਿਤ ਵਿਚ ਗਾਮਨ ਕੀਤਾ । ਸੋ ਸਤ੍ਰਾ ਜੀਤ ਕੋਲੋਂ ਮਣੀ ਲਿਆਉਣ ਦੀ ਵਾਰਤਾ ਸੁਣਕੇ ਨਗਰ ਦੇ ਲੋਕਾਂ ਨੇ ਕ੍ਰਿਸ਼ਨ ਨੂੰ ਜਾ ਕੇ ਸਾਰੀ ਕਹਾਣੀ ਕਹਿ ਕੇ ਸੁਣਾ ਦਿੱਤੀ ॥੨੦੩੭॥

੧੧. ਕ੍ਰਿਸ਼ਨ ਜੀ ਕਹਿੰਦੇ ਹਨ ॥

੧੨. ਸਵੈਯਾ ॥ ਕਾਨ੍ਹ ਜੀ ਨੇ ਸਤਰਾ ਜੀਤ ਨੂੰ ਬੁਲਾ ਲਿਆ ਅਤੇ ਹਸਦੇ ਹੋਏ ਮੁਖੜੇ ਤੋਂ ਸਤਰਾਜੀਤ ਨੂੰ ਇਹ ਆਗਿਆ ਕੀਤੀ ਕਿ ਇਹ ਜੋ ਤੂੰ ਮਣੀ ਸੂਰਜ ਤੋਂ ਲੈ ਕੇ ਆਇਆ ਹੈ ਇਹ ਰਾਜੇ ਉਗਰਸੈਨ ਨੂੰ ਦੇ ਦੇਹ ਹੁਣੇ ਹੀ ਜੋ ਤੂੰ ਸੂਰਜ ਨੂੰ ਪ੍ਰਸੰਨ ਕਰਕੇ ਲਿਆਇਆ ਹੈ ।

੧੩. ਜਿਸਦੀ ਚਮਕ ਬਿਜਲੀ ਜਿਹੀ ਹੈ ਉਸ ਨੂੰ ਖੁਸੀ ਦੇ ਨਾਲ ਰਾਜੇ ਨੂੰ ਭੇਟ ਕਰ ਦੇਹ ਪਰ ਸਤ੍ਰਾ ਜੀਤ ਨੇ ਜਰਾ ਵੀ ਇਸ ਹੁਕਮ ਦੀ ਪ੍ਰਵਾਹ ਨਾ ਕੀਤੀ । ਚੁਪ ਕਰਕੇ ਬੈਠਾ ਰਿਹਾ ਕ੍ਰਿਸ਼ਨ ਦੇ ਇਸ ਬਚਨ ਦਾ ਕੋਈ ਉੱਤਰ ਨਾ ਦਿੱਤਾ ॥੨੦੩੮॥

੧੪. ਸਵੈਯਾ ॥ ਕ੍ਰਿਸ਼ਨ ਜੀ ਤਾਂ ਇਹ ਗੱਲ ਕਹਿ ਕੇ ਬੈਠੇ ਰਹੇ ਸਤ੍ਰਾ ਜੀਤ ਦਾ ਭਾਈ ਸ਼ਿਕਾਰ ਖੇਡਨ ਲਈ ਚਲਾ ਗਿਆ। ਉਸ ਮਣੀ ਨੂੰ ਚੰਗੀ ਤਰ੍ਹਾਂ ਸਿਰ ਤੇ ਬੰਨ ਕੇ ਜਿਸ ਨੂੰ ਵੇਖਣ ਵਾਲਿਆਂ ਨੇ ਇਹੀ ਸਮਝਿਆ ਕਿ ਦੂਸਰਾ ਸੂਰਜ ਚੜ੍ਹ ਗਿਆ ਹੈ ।

੧੫. ਜਦੋਂ ਉਹ ਸ਼ਿਕਾਰ ਦੀ ਭਾਲ ਵਿਚ ਜੰਗਲ ਦੇ ਵਿਚ ਗਿਆ ਤਾਂ ਅੱਗੇ ਇਕ ਵਡਾ ਭਾਰੀ ਕੇਹਰੀ ਸ਼ੇਰ ਸਾਹਮਣੇ ਵੇਖਿਆ। ਕਮਾਣ ਖਿੱਚ ਕੇ ਉਸ ਸ਼ੇਰ ਦੇ ਉਪਰ ਤੀਰ ਚਲਾ ਦਿੱਤਾ ਪਰ ਉਸ ਸ਼ੇਰ ਨੇ ਉਸ ਤੀਰ ਦੀ ਸੱਟ ਨੂੰ ਸਹਾਰ ਕੇ ਇਸੇ ਨੂੰ ਆ ਕੇ ਮਾਰ ਦਿੱਤਾ ॥੨੦੩੯॥

੧੬. ਚਉਪਈ ॥ ਜਦੋਂ ਉਸ ਸ਼ੇਰ ਦੇ ਤੀਰ ਮਾਰਿਆ ਤਾਂ ਉਹ ਸ਼ੇਰ ਉਸ ਦੇ ਤੀਰ ਮਾਰ ਦੇਣ ਦੀ ਹਿੰਮਤ ਨੂੰ ਸਹਿ ਗਿਆ ॥

੧੭. ਮੁੜ ਕੇ ਸ਼ੇਰ ਨੇ ਉਸੇ ਦੇ ਆ ਕੇ ਇਕ ਚਪੇੜ ਮਾਰੀ । ਉਸਦੇ ਸਿਰ ਵਿਚ ਲਾਈ ਹੋਈ ਮਣੀ ਸਮੇਤ ਉਸ ਦੀ ਸ਼ੇਰ ਨੇ ਪੱਗ ਉਤਾਰ ਲਈ ॥੨੦੪੦॥

੧੮. ਦੋਹਰਾ ॥ ਉਸ ਦੀ ਪੱਗ ਮਣੀ ਸਮੇਤ ਸ਼ੇਰ ਲੈ ਕੇ ਬਣ ਦੇ ਵਿਚ ਚਲਾ ਗਿਆ ।

ਪਾਗ ਲੈ ਸਿੰਘ ਧਸ੍ਯੋ ਬਨ ਜਾਇ ॥ [1]ਭਾਲਕ ਏਕ ਬਡੋ ਹੁਤੋ ਤਿਹ ਹੇਰਿਓ ਮ੍ਰਿਗ ਰਾਇ ॥੨੦੪੧॥ ਸ੍ਵੈਯਾ ॥ [2]ਭਾਲਕ ਦੇਖ ਮਨੀ ਦੁੱਤਿ ਕਉ ਸੁ ਲਖ੍ਯੋ ਕੋਊ ਕੇਹਰਿ ਲੈ ਫਲੁ ਆਯੋ ॥ ਯਾ ਫਲ ਕਉ ਅਬ ਭੱਛ ਕਰੋ ਸੁ ਛੁਧਾਤੁਰ ਹ੍ਵੈ ਤਹ ਭੱਛਨ ਭਾਯੋ ॥ [3]ਜਿਯੋਂ ਮ੍ਰਿਗਰਾਜ ਥੋ ਜਾਤ ਚਲਯੋ ਤਿਉ ਅਚਾਨਕ ਆਇਕੈ ਜੁੱਧੁ ਮਚਾਯੋ ॥ ਏਕ ਚਪੇਟ ਚਟਾਕ ਦੈ ਮਾਰ ਝਟਾਕ ਦੈ ਸਿੰਘ ਕੋ ਮਾਰ ਗਿਰਾਯੋ ॥੨੦੪੨॥ ਦੋਹਰਾ ॥ [4]ਜਾਮਵਾਨ ਬਧ ਸਿੰਘ ਕੋ ਮਨ ਲੈ ਮਨਿ ਸੁਖੁ ਪਾਇ ॥ ਜਾਹਿ ਗ੍ਰੇਹ ਆਪਨ ਹੁਤੋ ਤਹ ਹੀ ਪਹੁਚ੍ਯੋ ਆਇ ॥੨੦੪੩॥ [5]ਸਤ੍ਰਾ ਜਿਤ ਲਖਿ ਭੇਦ ਨਹਿ ਸਭਨਨ ਕਹਯੋ ਸੁਨਾਇ ॥ ਕ੍ਰਿਸਨ ਮਾਰਿ ਮੁਹਿ ਭ੍ਰਾਤ ਕਉ ਲੀਨੀ ਮਨ ਛੁਟਕਾਇ ॥੨੦੪੪॥ ਸ੍ਵੈਯਾ ॥ [6]ਯੋਂ ਸੁਨਿਕੈ ਚਰਚਾ ਪ੍ਰਭ ਜੂ ਅਪਨੇ ਢਿਗ ਜਾ ਤਿਹ ਕੋ ਸੁ ਬੁਲਾਯੋ ॥ ਸੱਤ੍ਰਾਜੀਤ ਕਹੈ ਮੁਹਿ ਭ੍ਰਾਤ ਹਨਯੋ ਹਰਿ ਜੂ ਮਨ ਹੇਤ ਸੁਨਾਯੋ ॥ [7]ਐਸੋ ਕੁਬੋਲ ਸੁਨੇ ਮਨੂਆ ਹਮਰੋ ਅਤਿ ਕ੍ਰੋਧਹਿ ਕੇ ਸੰਗਿ ਤਾਯੋ ॥ ਤਾ ਤੇ ਚਲੋ ਤੁਮਹੂੰ ਤਿਹ ਸੋਧ ਕਉ ਹਉਹੂ ਚਲੋ ਕਹਿ ਖੋਜਨ ਧਾਯੋ ॥੨੦੪੫॥ ਸ੍ਵੈਯਾ ॥ [8]ਜਾਦਵ ਲੈ ਬ੍ਰਿਜਨਾਥ ਜਬੈ ਅਪਨੇ ਸੰਗ ਖੋਜਨ ਤਾਹਿ ਸਿਧਾਰੇ ॥ ਅਸ੍ਵਪਤੀ ਬਿਨੁ ਪ੍ਰਾਨ ਪਰੇ ਸੁ ਤਹੀ ਏ ਗਏ ਦੋਊ ਜਾਇ ਨਿਹਾਰੇ ॥ [9]ਕੇਹਰਿ ਕੋ ਤਹ ਖੋਜ ਪਿਖ੍ਯੋ ਇਹ ਵਾਹੀ ਹਨੇ ਭਟ ਐਸੇ ਪੁਕਾਰੇ ॥ ਆਗੇ ਜੌ ਜਾਹਿ ਤੋ ਸਿੰਘ ਪਿਖਯੋ ਮ੍ਰਿਤ ਚਉਕ ਪਰੇ ਸਭ ਪਉਰਖ ਵਾਰੇ ॥੨੦੪੬॥[10] ਦੋਹਰਾ ॥ ਤਹ ਭਾਲਕ ਕੇ ਖੋਜ ਕਉ ਚਿਤੈ ਰਹੈ ਸਿਰ ਨਾਇ ॥ ਜਹਾ ਖੋਜ ਤਿਹ ਜਾਤ ਪਗ ਤਹਾ ਜਾਤ ਭਟ ਧਾਇ ॥੨੦੪੭॥[11] ਕਬਿ ਵਾਚ ॥ ਸ੍ਵੈਯਾ ॥ [12]ਜਾ ਪ੍ਰਭ ਕੇ ਬਰਦਾਨ ਦਏ ਅਸਰਾਰ ਜਿਤੇ ਸਭ ਦਾਨਵ ਭਾਗੇ ॥ ਜਾ ਪ੍ਰਭ ਸਤ੍ਰੁਨ ਨਾਸ ਕਯੋ ਸਸ ਸੂਰ ਥਪੇ ਫਿਰ ਕਾਰਜ ਲਾਗੇ ॥[13] ਸੁੰਦਰ ਜਾਹਿ ਕਰੀ ਕੁਬਿਜਾ ਛਿਨ ਬੀਚ ਸੁਗੰਧ ਲਗਾਵਤ ਬਾਗੇ ॥ ਸੋ ਪ੍ਰਭ ਆਪਨੇ ਕਾਰਜ ਹੇਤ ਸੁ ਜਾਤ ਹੈ ਰੀਛ ਕੇ ਖੋਜਹਿ ਲਾਗੇ ॥੨੦੪੮॥ ਸ੍ਵੈਯਾ ॥[14] ਖੋਜ ਲੀਏ ਸਭ ਏਕ ਗੁਫਾ ਹੂ ਮੈ ਜਾਤ ਭਏ ਹਰਿ ਐਸੇ ਉਚਾਰਯੋ ॥ ਹੈ ਕੋਊ ਸੂਰ ਧਸੈ ਇਹ ਬੀਚ ਨ ਕਾਹੂ ਬਲੀ ਪੁਰਖੱਤ ਸੰਭਾਰਯੋ ॥ [15]ਯਾਹੀ ਕੇ ਬੀਚ ਧਸਯੋ ਸੋਈ ਰੀਛ ਸਭੋ ਮਨ ਮੈ ਇਹ ਭਾਂਤਿ ਬਿਚਾਰਯੋ ॥ ਕੋਊ ਕਹੈ ਨਹਿ ਯਾ ਮੈ ਕਹਯੋ ਹਰਿ ਰੇ ਹਮ ਖੋਜ ਇਹੀ ਮਹਿ ਡਾਰਯੋ ॥੨੦੪੯॥ ਕੋਊ ਨ ਬੀਰ ਗੁਫਾ ਮੈ ਧਸ੍ਯੋ ਤਬ ਆਪ ਹੀ ਤਾਹ ਮੈ ਸ੍ਯਾਮ ਗਯੋ ਹੈ ॥ ਭਾਲਕ ਲੈ ਸੁਧ ਬੀਚ ਗੁਫਾ ਹੂ ਕੇ

੧. ਬਣ ਦੇ ਵਿਚ ਇਕ ਹੋਰ ਬਹੁਤ ਭਾਰੀ ਰਿੱਛ ਸੀ ਉਸ ਨੇ ਇਸ ਸ਼ੇਰ ਨੂੰ ਵੇਖਿਆ ॥੨੦੪੧॥

੨. ਸਵੈਯਾ ॥ ਰਿੱਛ ਨੇ ਮਣੀ ਚਮਕਦੀ ਸ਼ੇਰ ਪਾਸ ਵੇਖ ਕੇ ਸਮਝਿਆ ਕਿ ਸ਼ੇਰ ਕੋਈ ਖਾਣ ਵਾਲਾ ਫਲ ਲੈ ਕੇ ਜਾ ਰਿਹਾ ਹੈ ਰਿੱਛ ਭੁੱਖਾ ਸੀ ਉਸ ਨੇ ਸੋਚਿਆ ਕਿ ਇਸਦੇ ਪਾਸੋਂ ਫਲ ਲੈ ਕੇ ਖਾ ਲਵਾਂ, ਭੁੱਖਾ ਹੋਣ ਕਰਕੇ ਉਸ ਨੇ ਉਹ ਫਲ ਖਾਣਾ ਚਾਹਿਆ ।

੩. ਜਿਸ ਤਰ੍ਹਾਂ ਸ਼ੇਰ ਸੁਭਾਵਕ ਜਾ ਰਿਹਾ ਸੀ ਰਿੱਛ ਨੇ ਆ ਕੇ ਉਸ ਦੇ ਨਾਲ ਭੇੜ ਲਾ ਦਿੱਤਾ ਅਚਾਨਕ ਹੀ ਰਿੱਛ ਨੇ ਉਸ ਸ਼ੇਰ ਦੇ ਚਟਾਕ ਦੇ ਕੇ ਚਪੇੜ ਮਾਰ ਕੇ ਸ਼ੇਰ ਮਾਰ ਕੇ ਸੁੱਟ ਦਿੱਤਾ ॥੨੦੪੨॥

੪. ਦੋਹਰਾ ॥ ਉਹ ਰਿੱਛ - ਸ਼ੇਰ ਨੂੰ ਮਾਰ ਕੇ ਮਣੀ ਲੈ ਕੇ ਮਨ ਵਿਚ ਖੁਸ਼ ਹੋ ਕੇ ਜਿੱਥੇ ਉਸ ਦਾ ਆਪਣਾ ਘੁਰਨਾ ਸੀ ਉਥੇ ਚਲਾ ਗਿਆ ॥੨੦੪੩॥

੫. ਇਧਰ ਜਦ ਸਤ੍ਰਾ ਜਿਤ ਦਾ ਭਾਈ ਮੁੜ ਕੇ ਘਰ ਨਾ ਆਇਆ ਤਾਂ ਉਸ ਨੇ ਸ਼ੱਕ ਕਰਕੇ ਸਭ ਨੂੰ ਇਹ ਕਹਿਕੇ ਸੁਣਾ ਦਿੱਤਾ ਕਿ ਕ੍ਰਿਸ਼ਨ ਨੇ ਮੇਰੇ ਭਰਾ ਨੂੰ ਮਾਰ ਕੇ ਮਣੀ ਲੈ ਲਈ ॥੨੦੪੪॥

੬. ਸਵੈਯਾ ॥ ਇਸ ਤਰ੍ਹਾਂ ਦੀ ਆਮ ਲੋਕਾਂ ਵਿਚ ਚਰਚਾ ਹੁੰਦੀ ਸੁਣ ਕੇ ਸਤ੍ਰਾ ਜਿਤ ਨੂੰ ਆਪਣੇ ਕੋਲ ਬੁਲਾਇਆ ਤੇ ਉਸ ਤੋਂ ਪੁਛਿਆ ਤਾਂ ਸਤ੍ਰਾ ਜੀਤ ਨੇ ਕਹਿ ਦਿੱਤਾ ਕੇ ਠੀਕ ਹੈ ਤੁਸਾਂ ਮੇਰਾ ਭਾਈ ਮਾਰ ਦਿੱਤਾ ਹੈ ਮਣੀ ਦੇ ਲੈਣ ਲਈ ਇਹ ਕਹਿ ਕੇ ਉਸ ਨੇ ਸੁਣਾ ਦਿੱਤਾ ।

੭. ਕ੍ਰਿਸ਼ਨ ਜੀ ਨੇ ਕਿਹਾ ਕਿ ਤੈਂ ਇਹ ਝੂਠੀ ਤੋਹਮਤ ਲਾਈ ਜਿਸ ਨੂੰ ਸੁਣ ਕੇ ਮੇਰਾ ਮਨ ਸੜ ਗਿਆ ਹੈ । ਇਸ ਲਈ ਚੱਲ ਮੈਂ ਤੇਰੇ ਨਾਲ ਚਲਦਾ ਹਾਂ ਇਸ ਗੱਲ ਦਾ ਪਤਾ ਕਰਨ ਲਈ ਇਹ ਕਹਿ ਕੇ ਉਸ ਦੀ ਭਾਲ ਵਿਚ ਤੁਰ ਪਏ ॥੨੦੪੫॥

੮. ਸਵੈਯਾ ॥ ਕੁਝ ਜਾਦਵਾਂ ਨੂੰ ਨਾਲ ਲੈ ਕੇ ਕ੍ਰਿਸ਼ਨ ਜੀ ਸਮੇਤ ਸਤ੍ਰਾ ਜੀਤ ਦੇ ਉਸ ਮਣੀ ਤੇ ਸਤ੍ਰਾ ਜੀਤ ਦੇ ਭਾਈ ਦੀ ਮੌਤ ਦੀ ਤਲਾਸ਼ ਵਿਚ ਤੁਰ ਪਏ ਤਾਂ ਜੰਗਲ ਵਿਚ ਜਾ ਕੇ ਵੇਖਿਆ ਘੋੜੇ ਦਾ ਉਹ ਸਵਾਰ ਮਰਿਆ ਪਿਆ ਸੀ ਜਦੋਂ ਉਥੇ ਇਹ ਗਏ ਤਾਂ ਘੋੜਾ ਤੇ ਘੋੜੇ ਦਾ ਸਵਾਰ ਦੋਏ ਜਾ ਕੇ ਮਰੇ ਪਏ ਵੇਖੇ।

੯. ਅਤੇ ਸ਼ੇਰ ਦੀ ਪੈੜ ਵੇਖੀ ਤੇ ਕਿਹਾ ਕਿ ਇਹ ਸੂਰਮਾ ਇਸ ਸ਼ੇਰ ਨੇ ਹੀ ਮਾਰਿਆ ਹੈ ਜਦੋਂ ਅੱਗੇ ਗਏ ਤਾਂ ਸ਼ੇਰ ਮਰਿਆ ਪਿਆ ਸੀ ਉਸ ਨੂੰ ਵੇਖਿਆ ਤਾਂ ਹੈਰਾਨ ਹੋ ਗਏ ਤੇ ਹਿੰਮਤ ਹਾਰ ਗਏ ਕਿ ਇਹ ਕੀ ਕੌਤਕ ਵਰਤਿਆ ਹੈ ॥੨੦੪੬॥

੧੦. ਦੋਹਰਾ ॥ ਹੁਣ ਰਿੱਛ ਦੀ ਤਲਾਸ਼ ਲਈ ਸਿਰ ਨੀਵੇਂ ਕਰਕੇ ਚਿਤ ਦੇ ਵਿਚ ਸੋਚਣ ਲੱਗੇ । ਜਿਥੇ ਉਸ ਦੇ ਪੈਰਾਂ ਦੇ ਚਿੰਨ ਜਾਂਦੇ ਸਨ ਉਥੇ ਨੂੰ ਪੈੜ ਦੇਖਦੇ ਚਲੇ ਗਏ ॥੨੦੪੭॥

੧੧. ਕਬੀ ਜੀ ਕਹਿੰਦੇ ਹਨ ॥

੧੨. ਸਵੈਯਾ ॥ ਜਿਸ ਪ੍ਰਭ ਦੇ ਬਚਨ ਕਰਨ ਦੇ ਨਾਲ ਹੀ ਦੇਵਤੇ ਅਤੇ ਦੈਂਤ ਭੱਜੇ ਫਿਰਦੇ ਸਨ । ਜਿਸ ਪ੍ਰਭੂ ਨੇ ਸਾਰੇ ਵੈਰੀਆਂ ਦਾ ਖਾਤਮਾ ਕਰ ਦਿੱਤਾ ਅਤੇ ਸੂਰਜ, ਚੰਦਰਵਾਂ ਬਣਾਇ ਤੇ ਫਿਰ ਉਸ ਦੇ ਦੱਸੇ ਹੋਏ ਕੰਮ ਤੇ ਲੱਗੇ ਹੋਏ ਹਨ ।

੧੩. ਜਿਸ ਨੇ ਕੁਬਜਾਂ ਦਾ ਕੁਬ ਸੰਵਾਰ ਕੇ ਉਸਨੂੰ ਬੜੀ ਸੁੰਦਰਤਾ ਵਰਦਾਨ ਕੀਤੀ ਸਿਰਫ ਇਕ ਛਿਨ ਵਿਚ ਸਿਰਫ ਚਿੱਟੇ ਬਸਤ੍ਰਾਂ ਨੂੰ ਸੁਗੰਧੀ ਲਾਉਣ ਦੇ ਬਦਲੇ । ਅੱਜ ਉਹ ਪ੍ਰਭੂ ਆਪਣੇ ਇਸ ਕੰਮ ਦੇ ਵਾਸਤੇ ਰਿੱਛ ਦੀ ਪੈੜਾਂ ਵੇਖਦਾ ਜਾ ਰਿਹਾ ਹੈ ॥੨੦੪੮॥

੧੪. ਸਵੈਯਾ ॥ ਟੋਲਦਿਆਂ ਟੋਲਦਿਆਂ ਇਕ ਗੁਫਾ ਕੋਲ ਚਲੇ ਗਏ ਉਸ ਨੂੰ ਵੇਖ ਕੇ ਹਰਿ ਨੇ ਇਸ ਤਰ੍ਹਾਂ ਕਿਹਾ । ਕੋਈ ਹੈ ਇਹੋ ਜਿਹਾ ਸੂਰਮਾ ਜੋ ਇਸ ਗੁਫਾ ਦੇ ਵਿਚ ਜਾਵੇ । ਉਸ ਦੇ ਵਿਚ

੧੫. ਜਾਣ ਦਾ ਕਿਸੇ ਨੇ ਪੌਰਖ ਨਾ ਕੀਤਾ । ਕੋਈ ਕਹਿੰਦਾ ਹੈ ਇਸ ਵਿਚ ਕੁਝ ਨਹੀਂ ਹੈ । ਹਰਿ ਨੇ ਕਿਹਾ ਮੈਂ ਖੁਰਾ ਇਸੇ ਵਿਚ ਜਾਂਦਾ ਵੇਖਿਆ ਹੈ ॥੨੦੪੯॥

੧੬. ਕੋਈ ਵੀ ਗੁਫਾ ਦੇ ਵਿਚ ਨਾ ਵੜਿਆ ਤਾਂ ਫਿਰ ਆਪ ਹੀ ਕ੍ਰਿਸ਼ਨ ਜੀ ਉਸ ਗੁਫਾ ਦੇ ਅੰਦਰ ਚਲਾ ਗਿਆ ਹੈ । ਰਿੱਛ ਨੂੰ ਜਦ ਕ੍ਰਿਸ਼ਨ ਜੀ ਦੇ ਅੰਦਰ ਜਾਣ ਦੀ ਬਿੜਕ ਹੋਈ ਤਾਂ ਉਹ ਜੁੱਧ ਕਰਨ ਦੇ ਵਾਸਤੇ ਗੁਫਾ ਦੇ ਵਿੱਚ ਕ੍ਰਿਸ਼ਨ ਨਾਲ ਜੁੱਧ ਕਰਨ

[੧]ਜੁਧੁ ਕੋ ਸਾਮੁਹੇ ਕੋਪ ਅਯੋ ਹੈ ॥ [੨]ਸਯਾਮ ਜੂ ਸਯਾਮ ਭਨੈ ਉਹ ਸੋ ਦਿਨ ਦ੍ਵਾਦਸ ਬਾਹਨ ਜੁਧੁ ਕਯੋ ਹੈ ॥ ਜੁਧੁ ਇਤੋ ਜੁਗ ਚਾਰਨ ਮੈ ਨਹ ਹ੍ਵੈਹੈ ਕਬੈ ਕਬਹੂ ਨ ਭਯੋ ਹੈ ॥੨੦੫੦॥ ਸ੍ਵੈਯਾ ॥ [੩]ਦ੍ਵਾਦਸ ਦਿਉਸ ਭਿਰੇ ਦਿਨ ਰੈਨ ਨਹੀ ਤਿਹ ਤੇ ਹਰਿ ਨੈਕ ਡਰਾਨੋ ॥ ਲਾਤਨ ਮੂਕਨ ਕੇ ਅਤਿਹੀ ਫੁਨ ਤਉਨ ਗੁਫਾ ਮਹਿ ਜੁਧੁ ਮਚਾਨੋ ॥ ਪਉਰਖ ਭਾਲਕ ਕੋ ਘਟ ਗਯੋ ਇਹ ਮੈ ਬਹੁ ਪਉਰਖ ਤਾ ਪਹਚਾਨੋ ॥ ਜੁਧੁ ਕੋ ਛਾਡਕੈ ਪਾਇ ਪਰਯੋ ਜਦੁਬੀਰ ਕੋ ਰਾਮ ਸਹੀ ਕਰ ਜਾਨੋ ॥੨੦੫੧॥ ਸ੍ਵੈਯਾ ॥ [੪]ਪਾਇ ਪਰਯੋ ਘਿਘਿਆਨੋ ਘਨੋ; ਬਤੀਯਾ ਅਤਿ ਦੀਨ ਹ੍ਵੈ ਯਾ ਬਿਧ ਭਾਖੀ ॥ ਹੋ ਤੁਮ ਰਾਵਨ ਕੇ ਮਰੀਆ; ਤੁਮਹੀ ਪੁਨ ਲਾਜ ਦਰੋਪਤੀ ਰਾਖੀ ॥ [੬]ਭੂਲ ਭਈ ਹਮ ਤੇ ਪ੍ਰਭ ਜੂ; ਸੁ ਛਿਮਾ ਕਰੀਯੈ, ਸਿਵ ਸੂਰਜ ਸਾਖੀ ॥ ਯੌ ਕਹਿਕੈ ਦੁਹਿਤਾ ਜੁ ਹੁਤੀ; ਸੋਊ ਲੈ ਬ੍ਰਿਜਨਾਥ ਕੇ ਅੱਗ੍ਰਜ ਰਾਖੀ ॥੨੦੫੨॥ ਸ੍ਵੈਯਾ ॥ [੭]ਉਤ ਜੁਧ ਕੈ ਸਯਾਮ ਜੂ ਬਯਾਹ ਕਯੋ ਇਤ ਹ੍ਵੈਕੈ ਨਿਰਾਸ ਏ ਧਾਮਨ ਆਏ ॥ ਕਾਨ੍ਹ ਗੁਫਾ ਹੂ ਕੇ ਬੀਚ ਧਸੇ ਸੋਊ ਕਾਹੂ ਹਨੇ ਸੁ ਇਹੀ ਠਹਰਾਏ ॥ [੮]ਨੀਰ ਢਰੈ ਭਟਵਾਨ ਕੀ ਆਂਖਨ ਲੋਟਤ ਹੈ ਚਿਤ ਮੈ ਦੁਖ ਪਾਏ ॥ ਸੀਸ ਧੁਨੈ ਇਕ ਐਸੇ ਕਹੈ ਹਮਹੂੰ ਜਦੁਬੀਰ ਕੇ ਕਾਮ ਨ ਆਏ ॥੨੦੫੩॥ ਸ੍ਵੈਯਾ ॥ [੯]ਸੈਨ ਜਿਤੋ ਜਦੁ ਬੀਰ ਕੇ ਸੰਗ ਗਯੋ ਸੋਊ ਭੂਪ ਪੈ ਰੋਵਤ ਆਯੋ ॥ ਭੂਪਤਿ ਦੇਖ ਦਸਾ ਤਿਨ ਕੀ ਅਤਿ ਹੀ ਅਪਨੇ ਮਨ ਮੈ ਦੁਖੁ ਪਾਯੋ ॥ [੧੦]ਧਾਇ ਗਯੋ ਬਲਭਦ੍ਰ ਪੈ ਪੂਛਨ ਰੋਇ ਇਹੀ ਤਿਨ ਬੈਨ ਸੁਨਾਯੋ ॥ ਕਾਨ੍ਹ ਗੁਫਾ ਕੇ ਬਿਖੈ ਧਸਿ ਕੈ ਤਿਹ ਤੇ ਬਹੁਰੋ ਨਹੀ ਬਾਹਰਿ ਆਯੋ ॥੨੦੫੪॥ [੧੧]ਹਲੀ ਬਾਚ ॥ ਸ੍ਵੈਯਾ ॥ [੧੨]ਕੈ ਲਰਿਕੈ ਅਰਿ ਕਾਹੂ ਕੇ ਸੰਗ ਤਨ ਆਪਨ ਕੋ ਜਮਲੋਕ ਪਠਾਯੋ ॥ ਖੋਜਤ ਕੈ ਮਨ ਯਾ ਜੜ ਕੀ ਬਲਿ ਲੋਕ ਗਯੋ ਕੋਊ ਮਾਰਗ ਪਾਯੋ ॥ [੧੩]ਕੈ ਮਨ ਲੈ ਇਹ ਭ੍ਰਾਤ ਕੇ ਪ੍ਰਾਨ ਗਯੋ ਜਮ ਲੈ ਤਿਨ ਲੈਨ ਕਉ ਧਾਯੋ ॥ ਕੈ ਇਹ ਮੂਰਖ ਕੋ ਸੁ ਕੁਬੋਲ ਲਗਯੋ ਹੁਇ ਲਜਾਤੁਰ ਧਾਮ ਨ ਆਯੋ ॥੨੦੫੫॥ ਸ੍ਵੈਯਾ ॥ [੧੪]ਰੋਇ ਜਬੈ ਸੰਗ ਭੂਪਤਿ ਕੇ ਮੁਖ ਤੇ ਮੁਸਲੀ ਇਹ ਭਾਂਤਿ ਉਚਾਰਿਓ ॥ ਤਉ ਸੱਤ੍ਰਾਜਿਤ ਕਉ ਮਿਲਿਕੈ ਸਭ ਜਾਦਵ ਲਾਤਨ ਮੂਕਨ ਮਾਰਯੋ ॥ ਪਾਗ ਉਤਾਰ ਦਈ ਮੁਸਕੈ ਗਹਿ; ਗੋਡਨ ਤੇ ਮਧਿ ਕੂਪ ਕੇ ਡਾਰਯੋ ॥ ਛੋਡਬੋ ਤਾਕੋ ਕਹਯੋ ਨ ਕਿਹੂ ਸਭਹੂ ਤਿਹ ਕੋ ਬਧਬੋ ਚਿਤ ਧਾਰਯੋ ॥੨੦੫੬॥ ਕਾਨ੍ਹਰ ਕੀ ਜਬ ਏ ਬਤੀਯਾ ਪ੍ਰਭ ਕੀ ਸਭ ਨਾਰਨ ਜਉ ਸੁਨ ਪਾਈ ॥ ਰੋਵਤ ਭੀ ਕੋਊ ਭੂਮਿ ਪਰੀ ਗਿਰ; ਪੀਟਤ ਭੀ

੧. ਲਈ ਕ੍ਰੋਧ ਵਿਚ ਹੋ ਕੇ ਸਾਹਮਣੇ ਆਇਆ ਹੈ ।

੨. ਕਵੀ ਸ਼ਯਾਮ ਜੀ ਕ੍ਰਿਸ਼ਨ ਜੀ ਬਾਰੇ ਕਹਿੰਦੇ ਹਨ ਕਿ ਉਸ ਨੇ ਉਸ ਰਿੱਛ ਦੇ ਨਾਲ ਬਾਰਾਂ ਦਿਨ ਜੁੱਧ ਕੀਤਾ । ਪਰ ਉਹ ਇਹੋ ਜਿਹਾ ਜੁੱਧ ਚਾਰਾਂ ਜੁਗਾਂ ਵਿਚ ਨਾ ਹੋਇਆ ਨਾ ਕਦੀ ਹੋਵੇਗਾ ॥੨੦੫੦॥

੩. ਸਵੈਯਾ ॥ ਬਾਰਾਂ ਦਿਨ ਜੁੱਧ ਲੜਦਿਆਂ ਲੰਘ ਗਏ ਰਾਤ ਤੇ ਦਿਨ ਪਰ ਉਸ ਕੋਲੋਂ ਸ੍ਰੀ ਕ੍ਰਿਸ਼ਨ ਜੀ ਜਰਾ ਵੀ ਨਹੀਂ ਡਰੇ । ਲੱਤਾਂ ਤੇ ਮੁੱਕਿਆਂ ਨਾਲ ਜੁੱਧ ਕਰਦੇ ਰਹੇ ਬਹੁਤ ਹੀ ਜ਼ੋਰ ਸ਼ੋਰ ਨਾਲ ਉਹਨਾਂ ਦੋਹਾਂ ਪਾਸਿਆਂ ਤੋਂ ਜੁੱਧ ਹੋਇਆ ਗੁਫਾ ਦੇ ਅੰਦਰ ।

੪. ਅੰਤ ਉਹ ਹਿੰਮਤ ਹਾਰ ਗਿਆ ਉਸ ਵੇਲੇ ਤਦ ਉਸਨੇ ਕ੍ਰਿਸ਼ਨ ਜੀ ਨੂੰ ਬਹੁਤ ਸ਼ਕਤੀ ਸ਼ਾਲੀ ਜਾਣ ਲਿਆ । ਫੇਰ ਉਹ ਰਿੱਛ ਨੇ ਜੁੱਧ ਕਰਨਾ ਛੱਡ ਕੇ ਕ੍ਰਿਸ਼ਨ ਜੀ ਦੇ ਚਰਨਾਂ ਤੇ ਪੈ ਗਿਆ ਅਤੇ ਕ੍ਰਿਸ਼ਨ ਜੀ ਨੂੰ ਠੀਕ ਰਾਮ ਕਰਕੇ ਮੰਨ ਲਿਆ ॥੨੦੫੧॥

੫. ਸਵੈਯਾ ॥ ਪੈਰਾਂ ਤੇ ਢਹਿ ਕੇ ਬਹੁਤ ਘੇਗਾੜੀ ਕੱਢਦਾ ਹੋਇਆ ਬੜਾ ਦੀਨ ਹੋ ਕੇ ਇਸ ਤਰ੍ਹਾਂ ਦੇ ਬਚਨ ਕਹੇ ਹੇ ਪ੍ਰਭੂ ਤੂੰ ਹੀ ਰਾਵਣ ਨੂੰ ਮਾਰਨ ਵਾਲਾ ਹੈਂ ਅਤੇ ਤੈਂ ਹੀ ਦਰੋਪਤੀ ਦੀ ਲਾਜ ਰੱਖੀ ਸੀ ।

੬. ਹੇ ਪ੍ਰਭੂ ਜੀ ਮੈਥੋਂ ਭੁੱਲ ਹੋ ਗਈ ਹੈ, ਮੈਂ ਸ਼ਿਵਜੀ ਅਤੇ ਸੂਰਜ ਵੱਲ ਹੱਥ ਕਰਕੇ ਉਹਨਾਂ ਨੂੰ ਗੁਆਹ ਬਣਾ ਕੇ ਮਾਫੀ ਮੰਗਦਾ ਹਾਂ ਤੁਸੀਂ ਮੇਰੀ ਭੁੱਲ ਦੀ ਖਿਮਾ ਬਖਸ਼ ਦਿਉ । ਇਸ ਤਰ੍ਹਾਂ ਬੇਨਤੀ ਕਰਕੇ ਆਪਣੀ ਪੁੱਤਰੀ ਕ੍ਰਿਸ਼ਨ ਦੇ ਸਪੁਰਦ ਕਰ ਦਿੱਤੀ ॥੨੦੫੨॥

੭. ਸਵੈਯਾ ॥ ਉਧਰ ਕ੍ਰਿਸ਼ਨ ਜੀ ਨੇ ਜੁੱਧ ਕਰਨ ਉਪਰੰਤ ਜਾਮਵੰਤ ਦੈਂਤ ਦੀ ਪੁਤਰੀ ਜਾਮਵਤੀ ਨਾਲ ਵਿਆਹ ਕਰ ਲਿਆ, ਇਧਰ ਸਾਥੀ ਉਡੀਕ ਕੇ ਆਸ ਛੱਡ ਕੇ ਨਿਰਾਸ਼ ਹੋ ਕੇ ਘਰਾਂ ਨੂੰ ਆ ਗਏ । ਕਿਉਂਕਿ ਕ੍ਰਿਸ਼ਨ ਜੀ ਗੁਫਾ ਵਿਚ ਚਲੇ ਗਏ ਸਨ ਮੁੜ ਕੇ ਆਏ ਨਹੀਂ ਸਮਝਿਆ ਕਿ ਉਹ ਮਾਰੇ ਗਏ ਹਨ ਇਸ ਲਈ ਅੰਦਰੇ ਰਹਿ ਗਏ ।

੮. ਸੂਰਮਿਆਂ ਦੀਆਂ ਅੱਖਾਂ ਵਿਚੋਂ ਪਾਣੀ ਚੋਂਦਾ ਹੈ ਚਿੱਤ ਵਿਚ ਦੁਖੀ ਹੋ ਕੇ ਵਾਪਸ ਮੁੜ ਆਏ । ਸਿਰ ਹਿਲਾਉਂਦੇ ਹਨ ਵਿਚੋਂ ਕਈ ਕਹਿੰਦੇ ਹਨ ਕਿ ਅਫਸੋਸ ਹੈ ਕਿ ਅਸੀਂ ਕ੍ਰਿਸ਼ਨ ਜੀ ਦੀ ਕੋਈ ਸਹਾਇਤਾ ਨਹੀਂ ਕਰ ਸਕੇ ॥੨੦੫੩॥

੯. ਸਵੈਯਾ ॥ ਜਿਹੜੀ ਫੌਜ ਕ੍ਰਿਸ਼ਨ ਦੇ ਨਾਲ ਗਈ ਸੀ ਉਹ ਰੋਂਦੇ ਹੋਏ ਰਾਜੇ ਉਗ੍ਰਸੈਨ ਦੇ ਕੋਲ ਵਾਪਸ ਆ ਗਏ । ਰਾਜਾ ਉਹਨਾਂ ਦੀ ਹਾਲਤ ਨੂੰ ਵੇਖ ਕੇ ਆਪਣੇ ਮਨ ਵਿਚ ਬਹੁਤ ਹੀ ਦੁਖੀ ਹੋ ਗਿਆ ਅਤੇ ਬਲ ਭੱਦਰ ਨੂੰ ਪੁੱਛਣ

੧੦. ਲਈ ਉਸ ਦੇ ਪਾਸ ਜਦੋਂ ਚਲਾ ਗਿਆ ਰੋਂਦਿਆਂ ਹੋਇਆਂ ਉਸ ਨੂੰ ਇਹ ਬਚਨ ਕਹਿ ਸੁਣਾਇ ਕਿ ਕ੍ਰਿਸ਼ਨ ਗੁਫਾ ਦੇ ਵਿਚ ਵੜਿਆ ਸੀ ਉਸ ਵਿਚੋਂ ਫੇਰ ਬਾਹਰ ਨਹੀਂ ਨਿਕਲਕੇ ਆਏ ॥੨੦੫੪॥

੧੧. ਬਲਰਾਮ ਕਹਿੰਦਾ ਹੈ ॥

੧੨. ਸਵੈਯਾ ॥ ਹੋ ਸਕਦਾ ਹੈ ਕਿਸੇ ਵੈਰੀ ਦੇ ਨਾਲ ਜੁੱਧ ਕਰਕੇ ਆਪਣੇ ਸਰੀਰ ਲੈ ਕੇ ਜਮਲੋਕ ਚਲਾ ਗਿਆ ਹੋਵੇ । ਇਸ ਮੂਰਖ ਸਤ੍ਰਾ ਜਿਤ ਦੀ ਮਣੀ ਦੀ ਭਾਲ ਵਿਚ ਬਲਿ ਲੋਕ (ਪਤਾਲਲੋਕ) ਨੂੰ ਚਲਾ ਗਿਆ ਹੋਵੇ ਕੋਈ ਰਾਸਤਾ ਲੱਭ ਗਿਆ ਹੋਵੇ ।

੧੩. ਜਾਂ ਹੋ ਸਕਦਾ ਹੈ ਸਤ੍ਰਾ ਜਿਤ ਦਾ ਭਾਈ ਜਿਹੜਾ ਮਰ ਗਿਆ ਹੈ ਉਸ ਦੇ ਪਰਾਣਾ ਕੋਲੋਂ ਮਣੀ ਦੀ ਸੂਹ ਪੁੱਛਣ ਲਈ ਜਮ ਲੋਕ ਨੂੰ ਚਲਾ ਗਿਆ ਹੋਵੇ ਜਾਂ ਫੇਰ ਇਸ ਮੂਰਖ ਸਤ੍ਰਾ ਜਿਤ ਨੇ ਜੋ ਝੂਠੀ ਤੁਹਮਤ ਲਾਈ ਹੈ ਉਹ ਉਹਨਾਂ ਦੇ ਦਿਲ ਵਿਚ ਲੱਗ ਗਏ । ਜਿਸ ਸ਼ਰਮ ਕਰਕੇ ਮੁੜ ਕੇ ਘਰ ਨੂੰ ਨਾ ਆਇਆ ਹੋਵੇ ॥੨੦੫੫॥

੧੪. ਸਵੈਯਾ ॥ ਜਦੋਂ ਰੋਂਦੇ ਹੋਇਆ ਬਲਭੱਦਰ ਨੇ ਮੂੰਹ ਤੋਂ ਰਾਜੇ ਨੂੰ ਇਸ ਤਰ੍ਹਾਂ ਕਿਹਾ ਤਾਂ ਸਾਰੇ ਜਾਦਵਾਂ ਨੇ ਇਕੱਠੇ ਹੋ ਕੇ ਸਤ੍ਰਾ ਜੀਤ ਨੂੰ ਲੱਤਾਂ ਤੇ ਮੁੱਕਿਆਂ ਨਾਲ ਕੁੱਟਿਆ ।

੧੫. ਉਸ ਦੀ ਪੱਗ ਲਾਹ ਕੇ ਗੋਡਿਆਂ ਵਿਚ ਸਿਰ ਫਸਾ ਕੇ ਮੁਸ਼ਕਾਂ ਬੰਨ ਕੇ ਖੂਹ ਵਿਚ ਸੁੱਟ ਦਿੱਤਾ ਕਿਸੇ ਨੇ ਵੀ ਉਸ ਤੇ ਤਰਸ ਕਰਕੇ ਛੱਡਣ ਲਈ ਨਹੀਂ ਕਿਹਾ ਸਾਰਿਆਂ ਨੇ ਉਸ ਨੂੰ ਮਾਰ ਦੇਣਾ ਹੀ ਦਿਲ ਵਿਚ ਚਿਤਵ ਲਿਆ ॥੨੦੫੬॥

੧੬. ਜਦੋਂ ਕ੍ਰਿਸ਼ਨ ਦੀਆਂ ਇਹ ਗੱਲਾਂ ਸਾਰੀਆਂ ਇਸਤਰੀਆਂ ਨੇ ਸੁਣ ਲਈਆਂ ਉਹ ਰੋਣ ਲੱਗ ਗਈਆਂ ਤੇ ਰੋਂਦੀਆਂ ਹੋਈਆਂ ਧਰਤੀ ਤੇ ਡਿਗ ਪਈਆਂ ਧਰਤੀ ਤੇ ਡਿੱਗ ਕੇ ਸਿਰ ਪਿੱਟਣ ਲੱਗੀਆਂ ਬਹੁਤ ਦੁਖੀ ਹੋ ਕੇ

ਕਰਿਕੈ ਦੁਚਿਤਾਈ ॥ [1]ਏਕ ਕਹੈ ਪਤਿ ਪ੍ਰਾਨ ਤਜੈ ਅਬ ਹੁਇ ਹੈ ਕਹਾ ਹਮਰੀ ਗਤ ਮਾਈ ॥ ਅਉਰ ਰੁਕੰਮਨਿ ਦੇਤ ਦਿਜੋਤਮ ਦਾਨ ਸਤੀ ਫੁਨ ਹੋਬੇ ਕਉ ਆਈ ॥੨੦੫੭॥ ਦੋਹਰਾ ॥ ਬਾਸਦੇਵ ਅਰੁ ਦੇਵਕੀ ਦੁਬਿਧਾ ਚਿਤਹਿ ਬਢਾਇ ॥ ਪ੍ਰਭ ਗਤਿ ਦ੍ਵੈ ਬਿਧ ਹੇਰਿ ਕੈ ਬਰਜਿਓ ਰੁਕਮਨ ਆਇ ॥੨੦੫੮॥ ਸ੍ਵੈਯਾ ॥ ਪੁਤ੍ਰ ਬਧੂ ਹੁ ਕੋ ਦੇਵਕੀ ਆਇ ਸੁ ਸਯਾਮ ਭਨੈ ਬਿਧ ਯਾ ਸਮਝਾਯੋ ॥[3] ਜੋ ਹਰਿ ਜੂਝ ਮਰੇ ਰਨ ਮੋ ਜਰਬੋ ਤੁਹਿ ਕੋ ਨਿਸਚੈ ਬਨਿ ਆਯੋ ॥ [4]ਜਉ ਮਨ ਢੂੰਢਤ ਯਾ ਜੜ ਕੀ ਬ੍ਰਿਜਨਾਥ ਘਨੇ ਪੁਨ ਕੋਸ ਸਿਧਾਯੋ ॥ ਤਾ ਤੇ ਰਹੋ ਚੁਪ ਕੈ ਸੁਧ ਲੈ ਅਰੁ ਯੋਂ ਕਹਿ ਪਾਇਨ ਸੀਸ ਝੁਕਾਯੋ ॥੨੦੫੯॥ [5]ਐਸੇ ਸਮੋਧ ਕੈ ਪੁਤ੍ਰ ਬਧੂ ਕੋ ਭਵਾਨੀ ਕੋ ਪੈ ਤਿਨ ਜਾਇ ਮਨਾਯੋ ॥ ਠਾਈਸ ਦਿਵਸ ਲਉ ਸੇਵ ਕਰੀ ਤਿਹ ਕੀ; ਤਿਹ ਕੋ ਅਤਿ ਹੀ ਰਿਝਵਾਯੋ ॥ [6]ਰੀਝਿ ਸਿਵਾ ਤਿਨ ਪੈ ਤਬਹੀ ਕਬਿ ਸਯਾਮ ਇਹੀ ਬਰੁ ਦਾਨ ਦਿਵਾਯੋ ॥ ਆਇ ਹੈ ਸਯਾਮ ਨ ਸੋਕ ਕਰੋ ਤਬ ਲਉ ਹਰਿ ਲੀਨੇ ਤ੍ਰੀਆ ਮਨ ਆਯੋ ॥੨੦੬੦॥ [7]ਕਾਨ੍ਹ ਕੋ ਹੇਰਿ ਤ੍ਰੀਆ ਮਨਿ ਕੋ ਜੁਤ ਸੋਕ ਕੀ ਬਾਤ ਸਭੈ ਬਿਸਰਾਈ ॥ ਡਾਰ ਕਮੰਡਲ ਮੈ ਜਲੁ ਸੀਤਲ ਮਾਇ ਪੀਯੋ ਪੁਨ ਵਾਰ ਕੈ ਆਈ ॥ [8]ਜਾਦਵ ਅਉਰ ਸਭੈ ਹਰਖੇ ਅਰੁ ਬਾਜਤ ਭੀ ਪੁਰ ਬੀਚ ਬਧਾਈ ॥ ਅਉਰ ਕਹੈ ਕਬਿ ਸਯਾਮ ਸਿਵਾ ਸੁ ਸਭੈ ਜਗ ਮਾਇ ਸਹੀ ਠਹਰਾਈ ॥੨੦੬੧॥

[9]ਇਤ ਜਾਮਵੰਤ ਕੋ ਜੀਤ ਕੈ ਦੁਹਿਤਾ ਤਿਸਕੀ ਮਨ ਸਹਿਤ ਲਿਆਵਤ ਭਏ ॥[10]

ਸ੍ਵੈਯਾ ॥ ਹੇਰ ਕੈ ਸਯਾਮ ਸਤ੍ਰਾਜਿਤ ਕਉ ਮਨ ਲੈ ਕਰਿ ਮੈ ਫੁਨਿ ਤਾ ਸਿਰ ਮਾਰੀ ॥ ਜਾ ਹਿਤ ਦੋਸ ਦਯੋ ਸੋਈ ਲੈ ਜੜ; ਕੋਪ ਭਰੇ ਇਹ ਭਾਂਤਿ ਉਚਾਰੀ ॥[11] ਚਉਕ ਕਹੈ ਸਭ ਜਾਦਵ ਯੌ ਸੁ ਪਿਖੋ ਰਿਸ ਕੈਸੀ ਕਰੀ ਗਿਰਧਾਰੀ ॥ ਸੋ ਇਹ ਭਾਂਤਿ ਕਬਿੱਤਨ ਬੀਚ ਕਥਾ ਜਗ ਮੈ ਕਬਿ ਸਯਾਮ ਬਿਥਾਰੀ ॥੨੦੬੨॥ ਸ੍ਵੈਯਾ ॥ [12]ਹਾਥਿ ਰਹਿਓ ਮਨ ਕੋ ਧਰਿ ਕੈ ਤਿਨ ਨੈਕ ਨ ਕਾਹੂ ਕੀ ਓਰ ਨਿਹਾਰਿਓ ॥ ਲੱਜਤ ਹ੍ਵੈ ਖਿਸਿਯਾਨੋ ਘਨੋ ਦੁਬਿਧਾ ਕਰਿ ਧਾਮ ਕੀ ਓਰ ਸਿਧਾਰਿਓ ॥ [13]ਬੈਰ ਪਰਯੋ ਹਮਰੋ ਹਰਿ ਸਉ ਰੁ ਕਲੰਕ ਚੜਯੋ ਗਯੋ ਭ੍ਰਾਤਰ ਮਾਰਿਓ ॥ ਭੀਰ ਪਰੀ ਤੇ ਅਧੀਰ ਭਯੋ ਦੁਹਿਤਾ ਦੇਉ ਸਯਾਮ ਇਹੀ ਚਿਤ ਧਾਰਿਓ ॥੨੦੬੩॥

[14]ਇਤ ਦਸਮ ਸਿਕੰਧ ਪੁਰਾਣੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ॥
ਸਤ੍ਰਾਜਿਤ ਕੀ ਦੁਹਿਤਾ ਕੋ ਬਯਾਹ ਕਥਨੰ ॥

ਸ੍ਵੈਯਾ ॥ [15]ਬੋਲਿ ਦਿਜੋਤਮ ਬੇਦਨ ਕੀ ਬਿਧ ਜੈਸ ਕਹੀ ਤਸ ਬਯਾਹ ਰਚਾਯੋ ॥ ਸਤਿ

੧. ਕੋਈ ਕਹਿੰਦੀ ਹੈ ਕਿ ਸਾਡੇ ਪਤੀ ਨੇ ਪ੍ਰਾਣ ਛੱਡ ਦਿੱਤੇ ਹਨ ਐ ਮਾਤਾ ਦੇਵਕੀ ਸਾਡਾ ਹੁਣ ਕੀ ਹਾਲ ਹੋਵੇਗਾ ਅਤੇ ਰੁਕਮਣੀ ਬ੍ਰਾਹਮਣਾਂ ਨੂੰ ਦਾਨ ਪੁੰਨ ਕਰਕੇ ਫੇਰ ਸਤੀ ਹੋਣ ਲਈ ਆ ਗਈ ॥੨੦੫੭॥

੨. ਦੋਹਰਾ ॥ ਪਿਤਾ ਬਾਸਦੇਵ ਅਤੇ ਮਾਤਾ ਦੇਵਕੀ ਚਿਤ ਦੇ ਵਿਚ ਚਿੰਤਾ ਕਰਕੇ ਪ੍ਰਭੂ (ਕ੍ਰਿਸ਼ਨ ਜੀ ਦੀ ਇਹ ਅਵਸਥਾ ਦੂਹਰੀ ਸ਼ੱਕ) ਵਿਚ ਵੇਖ ਕੇ ਰੁਕਮਣੀ ਨੂੰ ਸਤੀ ਹੋਣ ਤੋਂ ਰੋਕ ਦਿੱਤਾ ਹੈ ॥੨੦੫੮॥

੩. ਸਵੈਯਾ ॥ ਆਪਣੇ ਪੁੱਤਰ (ਕ੍ਰਿਸ਼ਨ) ਦੀ ਵਹੁਟੀ ਰੁਕਮਣੀ ਨੂੰ ਕਥੀ ਸਜਾਮ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਕਹਿ ਕੇ ਸਮਝਾਇਆ ਜੇਕਰ ਕ੍ਰਿਸ਼ਨ ਜੁੱਧ ਵਿਚ ਮਾਰਿਆ ਗਿਆ ਫੇਰ ਤਾਂ ਤੇਰਾ ਸਤੀ ਹੋਣਾ ਠੀਕ ਹੀ ਹੈ ।

੪. ਜੇ ਇਸ ਸਤ੍ਰਾ ਜਿਤ ਮੂਰਖ ਦੀ ਮਣੀ ਦੀ ਤਲਾਸ਼ ਵਿਚ ਕ੍ਰਿਸ਼ਨ ਜੀ ਬਹੁਤ ਦੂਰ ਕਈ ਕੋਹ ਤੱਕ ਚਲੇ ਗਏ ਤਾਂ ਮੁੜਕੇ ਆ ਜਾਣਗੇ ਇਸ ਲਈ ਹਾਲੀ ਤੂੰ ਚੁਪ ਕਰ । ਜਦੋਂ ਮਣੀ ਦੀ ਭਾਲ ਕਰਕੇ ਆ ਗਏ ਤਾਂ ਉਹਨਾਂ ਦੇ ਪੈਰਾਂ ਤੇ ਸਿਰ ਰੱਖ ਦੇਣਾ ॥੨੦੫੯॥

੫. ਪੁੱਤਰ ਦੀ ਵਹੁਟੀ ਰੁਕਮਣੀ ਨੂੰ ਇਸ ਤਰ੍ਹਾਂ ਸਮਝਾ ਕੇ ਆਪ ਆਦਿ ਸ਼ਕਤੀ ਭਵਾਨੀ ਮਾਤਾ ਨੂੰ ਯਾਦ ਕਰਕੇ ਉਸ ਦਾ ਸਿਮਰਨ ਕੀਤਾ ਅਤੇ ਅਠਾਈ ਦਿਨ ਉਸ ਦੀ ਸੇਵਾ ਕਰਕੇ ਉਸ ਨੂੰ ਪ੍ਰਸੰਨ ਕੀਤਾ ।

੬. ਆਦਿ ਸ਼ਕਤੀ ਭਵਾਨੀ ਮਾਤਾ ਨੇ ਪ੍ਰਸੰਨ ਹੋ ਕੇ ਉਨ੍ਹਾਂ ਦੇ ਉੱਤੇ ਇਹ ਵਰਦਾਨ ਅਕਾਸ਼ ਬਾਣੀ ਕੀਤੀ ਕ੍ਰਿਸ਼ਨ ਜੀ ਆ ਰਹੇ ਹਨ ਤੁਸੀਂ ਚਿੰਤਾ ਨਾ ਕਰੋ ਇਤਨੇ ਨੂੰ ਹਰਿ ਜੀ ਇਕ ਹੋਰ ਇਸਤਰੀ ਨਾਲ ਲੈ ਕੇ ਅਤੇ ਮਣੀ ਸਮੇਤ ਪਹੁੰਚ ਗਏ ॥੨੦੬੦॥

੭. ਕ੍ਰਿਸ਼ਨ ਨੂੰ ਇਸਤ੍ਰੀ ਤੇ ਮਣੀ ਦੇ ਸਮੇਤ ਆਇਆ ਵੇਖ ਕੇ ਸਾਰਿਆਂ ਨੇ ਚਿੰਤਾ ਵਾਲੀ ਗੱਲ ਸਾਰੀ ਭੁਲਾ ਦਿੱਤੀ ਅਤੇ ਮਾਤਾ ਦੇਵਕੀ ਨੇ ਛੰਨੇ ਵਿਚ ਪਾਣੀ ਪਾ ਕੇ ਠੰਡਾ ਜਲ (ਆਪਣੇ ਪੁੱਤਰ-ਨੂੰਹ) ਦੋਹਾਂ ਤੋਂ ਵਾਰ ਕੇ ਪੀਤਾ ।

੮. ਸਾਰੇ ਜਾਦਵਾਂ ਵਿਚ ਖੁਸ਼ੀਆਂ ਫੈਲ ਗਈਆਂ ਤੇ ਸਾਰੇ ਨਗਰ ਵਿਚ ਵਧਾਈਆਂ ਹੋਣ ਲੱਗੀਆਂ । ਹੋਰ ਕਵੀ ਸਜਾਮ, ਜੀ ਕਹਿੰਦੇ ਹਨ ਕਿ ਸ਼ਿਵ ਅਕਾਲ ਪੁਰਖ ਸ਼ਿਵਾ ਉਸ ਦੀ ਸ਼ਕਤੀ (ਭਵਾਨੀ ਮਾਤਾ ਨੂੰ ਸੱਚ ਕਰ ਕੇ ਮੰਨ ਲਿਆ ॥੨੦੬੧॥

੯. ਇਥੇ ਜਾਮਵੰਤ ਨੂੰ ਜਿੱਤ ਕੇ ਉਸ ਦੀ ਪੁਤਰੀ ਜਾਮਵਤੀ ਨੂੰ ਜਿੱਤ ਕੇ ਕ੍ਰਿਸ਼ਨ ਜੀ ਲੈ ਆਏ ਤੇ ਇਹ ਪ੍ਰਕਰਣ ਸਮਾਪਤ ਹੋਇਆ ।

---

੧੦. ਸਵੈਯਾ ॥ ਕ੍ਰਿਸ਼ਨ ਜੀ ਨੇ ਸਤ੍ਰਾ ਜਿਤ ਨੂੰ ਆ ਕੇ ਵੇਖਿਆ, ਉਸਦੀਆ ਮੁਸ਼ਕਾ ਖੁਲਾ ਕੇ ਮਣੀ ਲੈ ਕੇ ਉਸ ਦੇ ਮੱਥੇ ਨਾਲ ਮਾਰ ਦਿੱਤੀ ਹੱਥ ਵਿਚ ਲੈ ਕੇ ਉਸ ਦੇ ਮੱਥੇ ਨਾਲ ਮਾਰ ਦਿੱਤੀ ਹੱਥ ਵਿਚ ਲੈ ਕੇ ਅਤੇ ਗੁੱਸੇ ਵਿਚ ਭਰ ਕੇ ਕਿਹਾ ਐ ਮੂਰਖ! ਇਸ ਤਰ੍ਹਾਂ ਕਿ ਜਿਸ ਵਾਸਤੇ ਮੇਰੇ ਤੇ ਝੂਠਾ ਇਲਜ਼ਾਮ ਲੌਂਦਾ ਸੀ ਸੋ ਉਹ ਮਣੀ ਆਹ ਲੈ ਸਾਂਭ

੧੧. ਸਾਰੇ ਜਾਦਵ ਹੈਰਾਨ ਹੋ ਕੇ ਕਹਿੰਦੇ ਹਨ ਕਿ ਦੇਖੋ ਕਿਸ ਤਰ੍ਹਾਂ ਦੀ ਦਲੇਰੀ ਪਹਾੜ ਨੂੰ ਉਂਗਲ ਉਪਰ ਚੁੱਕ ਲੈਣ ਵਾਲੇ ਕ੍ਰਿਸ਼ਨ ਨੇ ਉਦਾਰਤਾ ਕੀਤੀ ਹੈ । ਕਵੀ ਸਜਾਮ ਜੀ ਕਹਿੰਦੇ ਹਨ ਕਿ ਇਸੇ ਵਾਸਤੇ ਮੈਂ ਇਹ ਕਹਾਣੀ ਕਬਿੱਤਾਂ ਵਿਚ ਕਹਿ ਕੇ ਜਗਤ ਵਿਚ ਪ੍ਰਚਾਰੀ ਹੈ ਤਾਂ ਕਿ ਲੋਕੀ ਕ੍ਰਿਸ਼ਨ ਨੂੰ ਸਮਝ ਸਕਣ ॥੨੦੬੨॥

੧੨. ਸਵੈਯਾ ॥ ਸਤ੍ਰਾਜਿਤ ਨੇ ਮਣੀ ਹੱਥ ਵਿਚ ਲਈ ਤੇ ਨੇਤ੍ਰ ਨੀਵੇਂ ਕਰਕੇ ਜਰਾ ਵੀ ਕਿਸੇ ਵੱਲ ਨਾ ਵੇਖਿਆ । ਸ਼ਰਮਿੰਦਾ ਹੋ ਕੇ ਬਹੁਤ ਬੇਸ਼ਰਮ ਜਿਹਾ ਹੋ ਕੇ ਚਿੰਤਾ ਵਿਚ ਲੱਗਿਆ ਹੋਇਆ ਘਰ ਵੱਲ ਨੂੰ ਤੁਰ ਗਿਆ ।

੧੩. ਸੋਚਣ ਲੱਗਾ ਕਿ ਸਾਡਾ ਹੁਣ ਹਰੀ ਦੇ ਨਾਲ ਵੈਰ ਪੈ ਗਿਆ ਹੈ ਇੱਕ ਤਾਂ ਇਹ ਕਲੰਕ ਸਿਰ ਤੇ ਚੜ੍ਹ ਗਿਆ ਹੈ ਦੂਜੇ ਭਾਈ ਮਾਰਿਆ ਗਿਆ ਹੈ । ਇਹ ਇਕ ਬਹੁਤ ਵੱਡੀ ਬਿਪਤਾ ਬਣ ਗਈ ਹੈ । ਜਿਸ ਨੂੰ ਵੇਖ ਕੇ ਧੀਰਜ ਟੁੱਟ ਗਈ ਤੇ ਸੋਚਿਆ ਕਿ ਪੁਤਰੀ ਦੇ ਕੇ ਕ੍ਰਿਸ਼ਨ ਨਾਲ ਸੁਲਾਹ ਕਰ ਲਈ ਜਾਵੇ ਇਹ ਦਿਲ ਵਿਚ ਪੱਕੀ ਕਰ ਲਈ ॥੨੦੬੩॥

੧੪. ਇਥੇ ਦਸਮ ਸਕੰਧ ਭਾਗਵਤ ਪੁਰਾਣ ਦਾ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਸਤ੍ਰਾ ਜਿਤ ਦੀ ਪੁੱਤਰੀ ਦੇ ਵਿਆਹ ਦੀ ਕਥਾ ਸਮਾਪਤ ਹੋਈ ॥

---

੧੫. ਸਵੈਯਾ ॥ ਬ੍ਰਾਹਮਣਾਂ ਨੂੰ ਬੁਲਾ ਕੇ ਬੇਦ ਬਿਧੀ ਦੇ ਨਾਲ ਵਿਆਹ ਕੀਤਾ ।

[੧]ਭਾਮਨ ਕੋ ਕਬਿ ਸਯਾਮ ਭਨੈ ਜਿਹ ਕੋ ਸਭ ਲੋਗਨ ਮੈ ਜਸੁ ਛਾਯੋ ॥ [੨]ਪਾਵਤ ਹੈ ਉਪਮਾ ਲਛਮੀ ਕੀ; ਨ ਤਾ ਸਮ ਯੌ ਕਹਿਬੋ ਬਨਿ ਆਯੋ ॥ ਤਾਹੀ ਕੇ ਬਯਾਹਨ ਕਾਜ ਸੁ ਦੈ ਮਨ ਮਾਨ ਭਲੈ ਘਨਿਸ੍ਯਾਮ ਬੁਲਾਯੋ ॥੨੦੬੪॥ [੩]ਸ੍ਰੀ ਬ੍ਰਿਜਨਾਥ ਸੁਨੇ ਬਤੀਯਾ ਸੁਭ ਸਾਜ ਜਨੇਤ ਤਹਾਂ ਕੋ ਸਿਧਾਏ ॥ ਆਵਤ ਸੋ ਸੁਨਿਕੈ ਪ੍ਰਭ ਕੋ ਸਭ ਆਗੇ ਹੀ ਤੇ ਮਿਲਿਬੇ ਹੀ ਕਉ ਧਾਏ ॥ [੪]ਆਦਰ ਸੰਗ ਲਵਾਇਕੈ ਜਾਇ ਬਯਾਹ ਕੀਯੋ ਦਿਜ ਦਾਨ ਦਿਵਾਏ ॥ ਐਸੇ ਬਿਵਾਹ ਪ੍ਰਭੂ ਸੁਖੁ ਪਾਇ ਤ੍ਰੀਯਾ ਸੰਗ ਲੈ ਕਰਿ ਧਾਮਹਿ ਆਏ ॥੨੦੬੫॥ [੫]ਇਤ ਬਿਵਾਹ ਸਪੂਰਨ ਹੋਤ ਭਯੋ ॥

[੬]ਲਛਿਆ ਗ੍ਰਿਹ ਪਰਸੰਗ ॥ ਸ੍ਵੈਯਾ ॥

[੭]ਤਉ ਹੀ ਲਉ ਐਸੋ ਸੁਨੀ ਬਤੀਯਾ ਲਛੀਆ ਗ੍ਰਹ ਮੈ ਸੁਤ ਪੰਡ ਕੇ ਆਏ ॥ ਗਾਇ ਸਮੇਤ ਸਭੋ ਮਿਲਿ ਕੌਰਨ ਚਿੱਤ ਬਿਖੈ ਕਰੁਨਾ ਨ ਬਸਾਏ ॥ [੮]ਐਸੇ ਬਿਚਾਰ ਕੀਯੋ ਚਿਤ ਮੈ ਸੁ ਤਹਾਂ ਕੋ ਚਲੈ ਸਭ ਬਿਸਨ ਬੁਲਾਏ ॥ ਐਸੇ ਬਿਚਾਰ ਸੁ ਸਾਜ ਕੈ ਸਯੰਦਨ ਸ੍ਰੀ ਬ੍ਰਿਜਨਾਥ ਤਹਾ ਕੋ ਸਿਧਾਏ ॥੨੦੬੬॥ ਸ੍ਵੈਯਾ ॥ [੮]ਕਾਨ੍ਹ ਚਲੇ ਉਤ ਕਉ ਜਬ ਹੀ ਬਰਮਾਕ੍ਰਿਤ ਤੋ ਇਤ ਮੰਤ੍ਰ ਬਿਚਾਰਯੋ ॥ ਲੈ ਅਕਰੂਰ ਕਉ ਆਪਨੇ ਸੰਗਿ ਕਹਯੋ ਅਰੇ ਕਾਨ੍ਹ ਕਹੂੰ ਕਉ ਪਧਾਰਯੋ ॥ [੯]ਛੀਨ ਲੈ ਯਾ ਤੇ ਅਰੇ ਮਿਲਿਕੈ ਮਨ ਐਸੇ ਬਿਚਾਰਿ ਕੀਯੋ ਤਿਹ ਮਾਰਯੋ ॥ ਲੈ ਬਰਮਾਕ੍ਰਿਤ ਵਾ ਬਧ ਕੈ ਮਨ ਆਪਨੇ ਧਾਮ ਕੀ ਓਰ ਸਿਧਾਰਯੋ ॥੨੦੬੭॥ ਚਉਪਈ ॥ [੧੦]ਸਤਿ ਧੰਨਾ ਭੀ ਸੰਗ ਚਲਾਯੋ ॥ ਜਬ ਸਤ੍ਰਾਜਿਤ ਕੋ ਤਿਨ ਘਾਯੋ ॥ [੧੧]ਏ ਤਿਨ ਬਧ ਕੈ ਡੇਰਨ ਆਏ ॥ ਉਤੈ ਸੰਦੇਸ ਸਯਾਮ ਸੁਨ ਪਾਏ ॥੨੦੬੮॥ [੧੨]ਦੂਤ ਬਾਚ ਕਾਨ੍ਹ ਸੋ ॥ ਚਉਪਈ ॥ [੧੩]ਪ੍ਰਭ ਸੋ ਦੂਤਨ ਬੈਨ ਉਚਾਰੇ ॥ ਸਤ੍ਰਾਜਿਤ ਕ੍ਰਿਤ ਬਰਮਾ ਮਾਰੇ ॥ ਮਨ ਧਨ ਛੀਨ ਤਾਹਿ ਤੇ ਲਯੋ ॥ ਤੋਹਿ ਤ੍ਰੀਆ ਕੋ ਅਤਿ ਦੁਖੁ ਦਯੋ ॥ ੨੦੬੯॥ [੧੪]ਜਬ ਜਦੁਪਤਿ ਇਹ ਬਿਧ ਸੁਨ ਪਾਯੋ ॥ ਛੋਰ ਅਉਰ ਸਭ ਕਾਰਜ ਆਯੋ ॥ [੧੬]ਹਰਿ ਆਵਨ ਕ੍ਰਿਤ ਬਰਮੈ ਜਾਨੀ ॥ ਸਤਿਧੰਨਾ ਸੋ ਬਾਤ ਬਖਾਨੀ ॥ ੨੦੭੦॥ ਅੜਿਲ ॥ [੧੭]ਕਹੁ ਸਤਿਧੰਨਾ ਬਾਤ ਅਬੈ ਹਮ ਕਿਆ ਕਰੈ ॥ ਕਹੋ ਪਰੈ ਕੈ ਜਾਇ ਕਹੋ ਲਰਿ ਕੈ ਮਰੈ ॥ [੧੮]ਦੁਇ ਮੈ ਇਕ ਮੁਹਿ ਬਾਤ ਕਹੋ ਸਮਝਾਇਕੈ ॥ ਹੋ ਕੋ ਉਪਾਇ ਕੈ ਸਯਾਮਹਿ ਮਾਰੈ ਜਾਇ ਕੈ ॥੨੦੭੧॥ [੧੯]ਕ੍ਰਿਤ ਬਰਮਾ ਕੀ ਬਾਤ ਸੁਨਤ ਤਿਨ ਯੋਂ ਕਹਯੋ ॥ ਜਦੁਪਤਿ ਬਲੀ ਪ੍ਰਚੰਡ ਹਨਯੋ ਅਰ ਜੋ ਚਹਯੋ ॥ [੨੦]ਤਾ ਸੋ ਹਮ ਪੈ ਬਲ ਨ ਲਰੈ ਪੁਨ ਜਾਇਕੈ ॥ ਹੋ ਕੰਸ ਸੇ ਛਿਨ ਮੈ

੧. ਕਵੀ ਸ਼ਯਾਮ ਜੀ ਕਹਿੰਦੇ ਹਨ ਜਿ ਜਿਸ ਸਤ੍ਰਾ ਜਿਤ ਦੀ ਪੁਤਰੀ ਦਾ ਨਾਮ ਸਤ ਭਾਮਾ ਹੈ ਇਸ ਨੂੰ ਸਾਰੇ ਲੋਕ ਜਾਣਦੇ ਹਨ ।
੨. ਜਿਸ ਦੀ ਉਪਮਾ ਲਛਮੀ ਦੇ ਬਰਾਬਰ ਹੈ ਇਹੀ ਨਹੀਂ ਸਗੋਂ ਇਹ ਕਹਿਣਾ ਬਣਦਾ ਹੈ ਕਿ ਸਤਭਾਮਾਂ ਦੇ ਵਿਆਹੁਣ ਦੇ ਕੰਮ ਲਈ ਹੀ ਮਣੀ ਕ੍ਰਿਸ਼ਨ ਨੂੰ ਮਾਨ ਵੱਲੋਂ ਦੇਣ ਲਈ ਚੰਗਾ ਸਮਝ ਕੇ ਸਤ੍ਰਾਜਿਤ ਨੇ ਕ੍ਰਿਸ਼ਨ ਨੂੰ ਆਪਣੇ ਘਰ ਬੁਲਾਇਆ ਹੈ ॥੨੦੬੪॥
੩. ਸ੍ਰੀ ਕ੍ਰਿਸ਼ਨ ਜੀ ਇਹ ਬੁਲਾਵੇ ਦੀ ਗੱਲ ਸੁਣ ਕੇ ਜੰਞ ਬਣਾ ਕੇ ਉਥੇ ਨੂੰ ਤੁਰ ਪਏ । ਸਤ੍ਰਾਜਿਤ ਉਹਨਾਂ ਦੇ ਆਉਣ ਦੀ ਗੱਲ ਸੁਣ ਕੇ ਸਾਰੇ ਇਕੱਠੇ ਹੋ ਕੇ ਮਿਲਣ ਲਈ ਆ ਗਏ।
੪. ਬੜੇ ਆਦਰ ਦੇ ਨਾਲ ਘਰ ਲਿਆ ਕੇ ਜਾ ਕੇ ਵਿਆਹ ਕਰ ਦਿੱਤਾ ਅਤੇ ਬ੍ਰਾਹਮਣਾਂ ਨੂੰ ਦਾਨ ਦਿੱਤਾ । ਇਸ ਤਰ੍ਹਾਂ ਵਿਆਹ ਕਰਕੇ ਪ੍ਰਭੂ ਜੀ ਖ਼ੁਸ਼ੀ ਦੇ ਨਾਲ ਇਸਤਰੀ ਨੂੰ ਨਾਲ ਲੈ ਕੇ ਘਰਾਂ ਨੂੰ ਆ ਗਏ ॥੨੦੬੫॥
੫. ਇਥੇ ਵਿਆਹ ਦੀ ਰਸਮ ਪੂਰੀ ਹੋਈ

---

੬. ਪਾਂਡਵਾਂ ਦਾ ਲਾਖ ਦੇ ਘਰ ਵਿਚ ਜਾਣ ਦਾ ਪ੍ਰਸੰਗ ਚਲਦਾ ਹੈ ।
੭. ਸਵੈਯਾ ॥ ਇਤਨੇ ਨੂੰ ਇਹ ਗੱਲ ਸੁਣੀ ਗਈ ਕਿ ਪੰਜੇ ਪਾਂਡੋ ਰਾਜੇ ਦੇ ਪੁਤਰ ਅਤੇ ਮਾਤਾ ਸਮੇਤ ਲਾਖ ਦੇ ਮੰਦਰ ਵਿੱਚ ਆ ਗਏ ਹਨ ਤੇ ਉਹਨਾਂ ਦੇ ਸਮੇਤ ਉਹ ਮੰਦਰ ਸਾੜ ਦਿੱਤਾ ਕੌਰਆਂ ਨੇ ਮਿਲਕੇ ਉਹਨਾਂ ਦੇ ਚਿੱਤ ਵਿਚ ਜਰਾ ਵੀ ਤਰਸ ਨਹੀਂ ਆਇਆ ।
੮. ਇਸ ਗੱਲ ਨੂੰ ਸੁਣ ਕੇ ਕ੍ਰਿਸ਼ਨ ਜੀ ਚਿਤ ਨਾਲ ਵਿਚਾਰ ਕਰਕੇ ਉਥੇ ਨੂੰ ਤੁਰ ਪਏ ਅਤੇ ਸਾਰੇ ਜਾਦਵ ਬੁਲਾ ਲਏ। ਉਹਨਾਂ ਨਾਲ ਸਲਾਹ ਕਰਕੇ ਰਥ ਤਿਆਰ ਕਰਾਕੇ ਕ੍ਰਿਸ਼ਨ ਜੀ ਪਾਂਡਵਾਂ ਦੀ ਖਬਰ ਲੈਣ ਲਈ ਤੁਰ ਪਏ ॥੨੦੬੬॥
੯. ਸਵੈਯਾ ॥ ਜਿਸ ਵੇਲੇ ਕਾਨ੍ਹ ਜੀ ਘਰੋਂ ਉਸ ਪਾਸੇ ਨੂੰ ਚਲੇ ਗਏ ਉਸ ਵੇਲੇ ਸਲਾਹ ਕੀਤੀ ਅਤੇ ਅਕ੍ਰੂਰ ਨੂੰ ਨਾਲ ਲੈ ਕੇ ਕਿਹਾ ਕਿ ਕ੍ਰਿਸ਼ਨ ਤਾਂ ਕਿਸੇ ਥਾਂ ਨੂੰ ਚਲਾ ਗਿਆ ਹੈ।
੧੦. ਜੋ ਸਮਾ ਬੜਾ ਠੀਕ ਹੈ ਇਸ ਲਈ ਸਤ੍ਰਾ ਜਿਤ ਕੋਲੋਂ ਮਣੀ ਕਿਉਂ ਨਾ ਖੋ ਲਈਏ, ਐ ਅਕਰੂਰ ਆਓ ਆਪਾਂ ਦੋਇ ਮਿਲਕੇ ਉਸ ਕੋਲੋਂ ਮਣੀ ਲੈ ਲਈਏ ਮਨ ਦੇ ਵਿਚ ਇਸ ਤਰ੍ਹਾਂ ਵਿਚਾਰ ਕੇ ਦੋਹਾਂ ਨੇ ਰਲਕੇ ਸਤ੍ਰਾ ਜਿਤ ਨੂੰ ਮਾਰ ਦਿੱਤਾ । ਬ੍ਰਹਮਾ ਕ੍ਰਿਤ ਨੇ ਉਹਨਾਂ ਨਾਲ ਮਿਲ ਕੇ ਸਤ੍ਰਾ ਜਿਤ ਨੂੰ ਮਾਰਕੇ ਮਣੀ ਲੈ ਕੇ ਆਪਣੇ ਘਰ ਵੱਲ ਨੂੰ ਚਲਾ ਗਿਆ ॥੨੦੬੭॥
੧੧. ਚਉਪਈ ॥ ਸਤਿ ਧੰਨਾ ਵੀ ਨਾਲ ਲੈ ਲਿਆ । ਜਦੋਂ ਇਹਨਾਂ ਨੇ ਸਤਰਾਜਿਤ ਨੂੰ ਮਾਰ ਦਿੱਤਾ ।
੧੨. ਇਹ ਦੋਇ ਤਿੰਨੇ ਉਸ ਨੂੰ ਮਾਰਕੇ ਆਪਣੇ ਘਰ ਆ ਗਏ। ਉਧਰ ਇਹ ਖਬਰ ਕ੍ਰਿਸ਼ਨ ਜੀ ਕੋਲ ਪੁੱਜ ਗਈ ॥੨੦੬੮॥
੧੩. ਪਿਆਦਾ ਜਾ ਕੇ ਕ੍ਰਿਸ਼ਨ ਨੂੰ ਦਸਦਾ ਹੈ ॥ ਚਉਪਈ ॥
੧੪. ਪ੍ਰਭੂ ਜੀ ਦੇ ਦੂਤ ਨੇ ਜਾ ਕੇ ਇਹ ਬਚਨ ਕਹੇ । ਆਪ ਦੇ ਸਹੁਰੇ ਸਤਰਾ ਜਿਤ ਨੂੰ ਕ੍ਰਿਤ ਬਰਮਾ ਨੇ ਮਾਰ ਦਿੱਤਾ ਹੈ । ਮਣੀ ਰੂਪ ਧਨ ਉਸ
੧੫. ਕੋਲੋਂ ਲੈ ਗਏ ਖੋਹ ਕੇ । ਜਿਸ ਲਈ ਆਪ ਦੀ ਇਸਤਰੀ ਸਤ ਭਾਮਾ ਜੋ ਸਤਰਾ ਜਿਤ ਦੀ ਪੁਤਰੀ ਹੈ ਉਸ ਨੂੰ ਬਹੁਤ ਦੁਖ ਹੋ ਗਿਆ ਹੈ ।
੧੬. ਜਦੋਂ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਦੀ ਗੱਲ ਸੁਣ ਲਈ ਤਾਂ ਉਹ ਲਾਖਾ ਮੰਦ੍ਰ ਨੂੰ ਜਾਣਾ ਵਿਚੇ ਛੱਡ ਕੇ ਮੁੜ ਕੇ ਵਾਪਸ ਆ ਗਏ ।
੧੭. ਕ੍ਰਿਤ ਬਰਮੇ ਨੂੰ ਵੀ ਕ੍ਰਿਸ਼ਨ ਦੇ ਵਾਪਸ ਆਉਣ ਦੀ ਖਬਰ ਮਿਲ ਗਈ ਤਾਂ ਜਾ ਕੇ ਸਤਿ ਧੰਨੇ ਨੂੰ ਕਿਹਾ ਕ੍ਰਿਤ ਬਰਮਾ ਨੇਂ ॥੨੦੭੦॥
੧੮. ਅੜਿੱਲ ॥ ਹੇ ਸਤਿ ਧੰਨਾ ! ਦੱਸ ਹੁਣ ਕੀ ਗੱਲ ਕਰੀਏ। ਦੱਸ ਕਿ ਹੁਣ ਮੈਂ ਕ੍ਰਿਸ਼ਨ ਦੇ ਪੈਰਾਂ ਵਿਚ ਜਾ ਗਿਰਾਂ ਜਾਂ ਕਿਤੇ ਚਲਾ ਜਾਵਾਂ ਜਾਂ ਉਸ ਦੇ ਨਾਲ ਲੜਕੇ ਮਰ ਜਾਵਾਂ।
੧੯. ਕ੍ਰਿਤ ਬਰਮਾ ਦੀ ਗੱਲ ਸੁਣ ਕੇ ਸਤਿ ਧੰਨੇ ਨੇ ਇਸ ਤਰ੍ਹਾਂ ਕਿਹਾ । ਕ੍ਰਿਸ਼ਨ ਬਹੁਤ ਬਲਵਾਨ ਹੈ ਜੇ ਕੋਈ ਵੈਰੀ ਉਸ ਨੂੰ ਮਾਰਨਾ ਚਾਹੇ ਤਾਂ
੨੦. ਇਤਨਾ ਬਲ ਸਾਡੇ ਕਿਸੇ ਵਿਚ ਨਹੀਂ ਜੋ ਜਾ ਕੇ ਉਸ ਦੇ ਨਾਲ ਲੜ ਸਕੇ । ਜਿਸ ਨੇ ਕੰਸ ਜਿਹੇ ਸੂਰਮੇ ਨੂੰ ਪਲ ਵਿਚ ਮਾਰ ਦਿੱਤਾ ।

ਮਾਰ ਦਏ ਸੁਖੁ ਪਾਇ ਕੈ ॥੨੦੭੨॥ ਅੜਿਲ ॥ [1]ਬਤੀਆ ਸੁਨਿ ਤਿਨ ਕੀ ਅਕਰੂਰ ਪੈ ਆਯੋ ॥ ਪ੍ਰਭ ਦੁਬਿਧਾ ਕੋ ਭੇਦ ਸੁ ਤਾਹਿ ਸੁਨਾਯੋ ॥ [2]ਤਿਹ ਕਹਯੋ ਅਬ ਸੁਨ ਤੇਰੋ ਇਹੀ ਉਪਾਇ ਹੈ ॥ ਹੋ ਪ੍ਰਭ ਤੇ ਬਚ ਹੈ ਸੋਊ ਜੁ ਪ੍ਰਾਨ ਬਚਾਇ ਹੈ ॥੨੦੭੩॥ ਸ੍ਵੈਯਾ ॥ [3]ਦੈ ਮਨ ਤਾਹਿ ਉਦਾਸ ਭਯੋ ਕਿਹ ਓਰ ਭਜੋ ਚਿਤ ਮੈ ਇਹ ਧਾਰਯੋ ॥ ਮੈ ਅਪਰਾਧ ਕੀਓ ਹਰਿ ਕੋ ਮਨ ਹੇਤ ਬਲੀ ਸਤ੍ਰਾਜਿਤ ਮਾਰਯੋ ॥ [4]ਤਾਹਿ ਕੇ ਹੇਤ ਗੁਸਾ ਕਰਿ ਸਯਾਮ ਸਭੈ ਅਪਨੋ ਪੁਰਖੱਤ ਸੰਭਾਰਯੋ ॥ ਜਉ ਰਹਿ ਹਉ ਤਉ ਮਾਰਤ ਹੈ ਏਹ ਕੈ ਡਰੁ ਉਤਰੁ ਓਰ ਸਿਧਾਰਯੋ ॥੨੦੭੪॥ ਦੋਹਰਾ ॥ [5]ਸਤਿਧੰਨਾ ਮਨ ਲੈ ਜਹਾਂ ਭਜ ਗਯੋ ਤ੍ਰਾਸ ਬਢਾਇ ॥ ਸਯੰਦਨ ਪੈ ਚੜ ਸਯਾਮ ਜੂ ਤਹ ਹੀ ਪਹੁਚਯੋ ਜਾਇ ॥੨੦੭੫॥ [6]ਪਾਵ ਪਿਆਦਾ ਸਤ੍ਰ ਹੋਇ ਭਜਯੋ ਸੁ ਤ੍ਰਾਸ ਬਢਾਇ ॥ ਤਬ ਜਦੁਬੀਰ ਕ੍ਰਿਪਾਨ ਸੋ ਮਾਰਯੋ ਤਾ ਕੋ ਜਾਇ ॥੨੦੭੬॥ [6]ਖੋਜਤ ਭਯੋ ਤਿਹ ਮਾਰ ਕੈ ਮਨ ਨਹੀ ਆਈ ਹਾਥ ॥ ਮਨ ਨਹੀ ਆਈ ਹਾਥ ਯੋ ਕਹੀ ਹਲੀ ਕੇ ਸਾਥ ॥੨੦੭੭॥ ਸ੍ਵੈਯਾ ॥ [7]ਐਸੇ ਲਖਯੋ ਮੁਸਲੀ ਮਨ ਮੈ ਸੁ ਪ੍ਰਭੂ ਹਮ ਤੇ ਮਨ ਆਜ ਛਪਾਈ ॥ ਲੈ ਅਕਰੂਰ ਬਨਾਰਸ ਗਯੋ ਮਨ ਕਉ ਤਿਹ ਕੀ ਨ ਕਛੂ ਸੁਧ ਪਾਈ ॥ [8]ਸਯਾਮ ਜੂ ਮੋ ਇਕ ਸਿਖਯ ਹੈ ਭੂਪਤ ਜਾਤ ਤਹਾਂ ਹਉ ਸੋ ਐਸੇ ਸੁਨਾਈ ॥ ਯੋਂ ਬਤੀਯਾ ਕਹਿ ਜਾਤ ਰਹਯੋ ਜਦੁਬੀਰ ਕੀ ਕੈ ਮਨ ਮੈ ਦੁਚਿਤਾਈ ॥੨੦੭੮॥ ਦੋਹਰਾ ॥ [9]ਜਉ ਮੁਸਲੀ ਤਿਹ ਪੈ ਗਯੋ ਤਉ ਭੂਪਤਿ ਸੁਖੁ ਪਾਇ ॥ ਲੈ ਅਪਨੇ ਤਿਹ ਧਾਮ ਗਯੋ ਆਗੇ ਹੀ ਤੇ ਆਇ ॥੨੦੭੯॥ [10]ਗਦਾ ਜੁੱਧ ਮੈ ਅਤਿ ਚਤੁਰ ਯੋਂ ਸਭ ਤੇ ਸੁਨ ਪਾਇ ॥ ਤਬੈ ਦੁਜੋਧਨ ਹਲੀ ਤੇ ਸਭ ਸੀਖੀ ਬਿਧ ਆਇ ॥੨੦੮੦॥ ਸ੍ਵੈਯਾ ॥ [11]ਸਤਧੰਨਾ ਕਉ ਮਾਰ ਜਬੈ ਜਦੁਨੰਦਨ ਦੁਆਰਵਤੀ ਹੂ ਕੇ ਭੀਤਰ ਆਯੋ ॥ ਕੰਚਨ ਕੋ ਅਕਰੂਰ ਬਨਾਰਸ ਦਾਨ ਕਰੈ ਬਹੁੱ ਯੋ ਸੁਨਿ ਪਾਯੋ ॥ [12]ਸੂਰਜਿ ਦਿੱਤ ਉਹੀ ਪਹਿ ਹੈ ਮਨ ਯੋ ਅਪਨੇ ਮਨ ਮੈ ਸੁ ਜਨਾਯੋ ॥ ਮਾਨਸ ਭੇਜ ਭਲੋ ਤਿਹ ਤੇ ਤਿਹ ਕੋ ਅਪਨੇ ਪਹਿ ਬੋਲ ਪਠਾਯੋ ॥੨੦੮੧॥ [13]ਜਉ ਹਰਿ ਪੈ ਸੋਊ ਆਵਤ ਭਯੋ ਤਿਹ ਤੇ ਮਨ ਤੋ ਇਨ ਮਾਗ ਲਈ ਹੈ ॥ ਸੂਰਜ ਜੋ ਤਿਹ ਰੀਝ ਦਈ ਧਨਸੱਤਿ ਕੀ ਜਾ ਹਿਤ ਦੇਹ ਗਈ ਹੈ ॥ [14]ਜਾ ਹਿਤ ਸਯਾਮ ਤ੍ਰਿਯਾ ਹਰਿ ਭ੍ਰਾਤਹਿ ਮਾਨਹਿ ਕੀ ਮਨ ਬਾਤ ਠਈ ਹੈ ॥ ਸੋ ਦਿਖਰਾਇ ਸਭੋ ਹਰਖਾਇਕੈ ਲੈ ਅਕ੍ਰੂਰਹ ਫੇਰ ਦਈ ਹੈ ॥੨੦੮੨॥ ਸ੍ਵੈਯਾ ॥ [15]ਜੋ ਸੱਤ੍ਰਾਜਿਤ ਕੈ ਕਰ ਸੇਵ ਸੁ ਸੂਰਜ ਕੀ ਫੁਨ ਤਾਹਿ ਤੇ ਪਾਈ ॥ ਜਾ ਹਰਿ ਕੈ ਇਹ

ਬੜੇ ਅਰਾਮ ਦੇ ਨਾਲ ॥੨੦੭॥

੧. ਅੜਿੱਲ ॥ ਸਤਿ ਧੰਨੇ ਦੀ ਗੱਲ ਸੁਣ ਕੇ ਫਿਰ ਬ੍ਰਹਮਾ ਕ੍ਰਿਤ ਅਕਰੂਰ ਪਾਸ ਆਇਆ । ਕ੍ਰਿਸ਼ਨ ਦੇ ਭੈ ਦੀ ਚਿੰਤਾ ਉਸ ਨੂੰ ਜਾ ਕੇ ਦੱਸੀ ।

੨. ਅਕਰੂਰ ਨੇ ਕਿਹਾ ਕਿ ਭਾਈ ਤੇਰੇ ਬਚਣੇ ਦਾ ਤਾਂ ਹੁਣ ਇਹੀ ਉਪਾਇ ਹੈ । ਪ੍ਰਭੂ (ਕ੍ਰਿਸ਼ਨ) ਜੀ ਤੋਂ ਤਾਂ ਉਹੀ ਬਚ ਸਕਦਾ ਹੈ ਜੋ ਪ੍ਰਾਣਾਂ ਨੂੰ ਲੈ ਕੇ ਦੂਰ ਚਲਾ ਜਾਵੇ ॥੨੦੭੩॥

੩. ਸਵੈਯਾ॥ ਇਹ ਸੁਣ ਕੇ ਮਨ ਉਦਾਸ ਹੋ ਗਿਆ ਕਿ ਮੈਂ ਹੁਣ ਭੱਜਾ ਤਾਂ ਕਿਸ ਕਿਸ ਪਾਸੇ ਨੂੰ ਜਾਵਾਂ ਅੰਤ ਚਿੱਤ ਵਿਚ ਇਹ ਗੱਲ ਸੋਚੀ ਕਿ ਮੈਂ ਕ੍ਰਿਸ਼ਨ ਜੀ ਦੇ ਨਾਲ ਪਾਪ ਕੀਤਾ ਹੈ ਜੋ ਮਣੀ ਲੈਣ ਦੇ ਵਾਸਤੇ ਸਤਰਜਿਤ ਨੂੰ ਮਾਰ ਦਿੱਤਾ ਹੈ।

੪. ਜਿਸ ਦੇ ਵਾਸਤੇ ਕ੍ਰਿਸ਼ਨ ਜੀ ਗੁੱਸੇ ਹੋ ਗਏ ਹਨ ਉਹਨਾਂ ਨੇ ਆਪਣਾ ਉੱਤਮ ਪੁਰਖਾਂ ਵਾਲਾ ਕੰਮ ਅਵੱਸ਼ ਕਰਨਾ ਹੈ ਜੋ ਮੈਂ ਐਥੇ ਰਿਹਾ ਤਾਂ ਉਹ ਜਰੂਰ ਮਾਰ ਦੇਣਗੇ ਜਿਸ ਕਰਕੇ ਇਸ ਡਰ ਤੋਂ ਬਚਣ ਲਈ ਮਣੀ ਅਕ੍ਰੂਰ ਨੂੰ ਦੇ ਕੇ ਆਪ ਉੱਤਰ ਦਿਸ਼ਾ ਵੱਲ ਨੂੰ ਚਲਾ ਗਿਆ ॥੨੦੭੪॥

੫. ਦੋਹਰਾ॥ ਸਤਰਾ ਜਿਤ ਭੈ-ਭੀਤ ਹੋ ਕੇ ਘਰ ਤੋਂ ਚਲਾ ਗਿਆ ਕ੍ਰਿਸ਼ਨ ਜੀ ਰਥ ਉਪਰ ਚੜ ਕੇ ਉਸ ਨੂੰ ਜਾ ਮਿਲੇ ॥੨੦੭੫॥ ਡਰਦਾ ਹੋਇਆ ਵੈਰੀ ਪੈਦਲ ਹੀ ਦੌੜਿਆ ਜਾ ਰਿਹਾ ਸੀ ਤਾਂ ਕ੍ਰਿਸ਼ਨ ਜੀ ਨੇ ਪਿੱਛੋਂ ਦੀ ਕ੍ਰਿਪਾਨ ਦਾ ਵਾਰ ਕਰਕੇ ਕਤਲ ਕਰ ਦਿੱਤਾ ॥੨੦੭੬॥

੬. ਉਸ ਦੀ ਤਲਾਸ਼ੀ ਲੈ ਕੇ ਮਣੀ ਟੋਲੀ ਪਰ ਮਣੀ ਉਸ ਕੋਲ ਹੈ ਹੀ ਨਹੀਂ ਸੀ । ਜਦ ਮਣੀ ਨਾ ਮਿਲੀ ਤਾਂ ਆ ਕੇ ਬਲਰਾਮ ਨੂੰ ਕਿਹਾ ਕਿ ਮਣੀ ਉਸ ਕੋਲੋਂ ਮੈਨੂੰ ਨਹੀਂ ਮਿਲੀ ॥੨੦੭੭॥

੭. ਸਵੈਯਾ ॥ ਇਹ ਗੱਲ ਸੁਣ ਕੇ ਬਲ ਰਾਮ ਨੂੰ ਭਰਮ ਹੋ ਗਿਆ ਉਸ ਨੇ ਮਨ ਵਿਚ ਇਸ ਤਰ੍ਹਾਂ ਸੋਚਿਆ ਕਿ ਕ੍ਰਿਸ਼ਨ ਜੀ ਨੇ ਮੇਰੇ ਕੋਲੋਂ ਮਣੀ ਲੁਕਾ ਲਈ ਹੈ । ਉਧਰ ਮਣੀ ਨੂੰ ਅਕ੍ਰੂਰ ਲੈ ਕੇ ਬਨਾਰਸ ਨੂੰ ਚਲਾ ਗਿਆ ਉਸ ਦਾ ਕਿਸੇ ਨੂੰ ਪਤਾ ਹੀ ਨਹੀਂ ਸੀ ।

੮. ਬਲਰਾਮ ਇਸ ਗੱਲ ਤੋਂ ਵੱਟਾ ਖਾ ਕੇ ਕਿ ਮੇਰੇ ਕੋਲੋਂ ਕ੍ਰਿਸ਼ਨ ਨੇ ਮਣੀ ਦਾ ਭੇਤ ਲੁਕਾ ਲਿਆ ਹੈ ਕ੍ਰਿਸ਼ਨ ਨੂੰ ਇਹ ਕਹਿ ਕੇ ਕਿ ਇਕ ਰਾਜਾ ਮੇਰਾ ਸੇਵਕ ਹੈ ਮੈਂ ਉਥੇ ਨੂੰ ਚੱਲਿਆ ਹਾਂ । ਇਹ ਕਹਿਕੇ ਚਲਾ ਗਿਆ ਪਰ ਦਿਲ ਦੇ ਵਿਚ ਇਹ ਦਵੈਸ਼ ਦੇ ਸੰਸਕਾਰ ਨਹੀਂ ਭੁਲਦੇ ॥੨੦੭੮॥

੯. ਦੋਹਰਾ ॥ ਜਦੋਂ ਬਲਰਾਮ ਕ੍ਰਿਸ਼ਨ ਜੀ ਦੇ ਕੋਲੋਂ ਦੁਯੋਧਨ ਪਾਸ ਚਲਾ ਗਿਆ ਤਾਂ ਰਾਜਾ ਦਰਿਯੋਧਨ ਬੜਾ ਖੁਸ਼ ਹੋਇਆ। ਉਸਨੂੰ ਅੱਗਿਉਂ ਆ ਕੇ ਬੜੇ ਸਤਿਕਾਰ ਦੇ ਨਾਲ ਲੈ ਕੇ ਘਰ ਨੂੰ ਚਲਾ ਗਿਆ ॥੨੦੭੯॥

੧੦. ਕਿਉਂਕਿ ਬਲਭੱਦਰ ਗਦਾ ਜੁੱਧ ਦਾ ਬਹੁਤ ਰਾਹਕਾਰ ਸੀ ਜਿਸ ਦਾ ਸਭ ਨੂੰ ਸੁਣ ਕੇ ਪਤਾ ਸੀ ਤਾਂ ਦੁਰਜੋਧਨ ਨੇ ਬਲ ਰਾਮ ਕੋਲੋਂ ਗਦਾ ਜੁੱਧ ਦੇ ਸਾਰੇ ਢੰਗ ਸਿੱਖ ਲਏ ॥੨੦੮੦॥

੧੧. ਸਵੈਯਾ॥ ਸਤ ਧੰਨਾ, ਬ੍ਰਹਮਾ ਕ੍ਰਿਤ ਦਾ ਸਾਥੀ ਸੀ ਜਿਸ ਨੇ ਨਾਲ ਹੋ ਕੇ ਸਤ੍ਰਾ ਜਿਤ ਨੂੰ ਮਰਵਾਇਆ ਸੀ ਇਸ ਲਈ ਕ੍ਰਿਸ਼ਨ ਜੀ ਨੇ ਸਤ ਧੰਨਾ ਨੂੰ ਵੀ ਮਾਰ ਦਿੱਤਾ ਜਦੋਂ ਸਤ ਧੰਨਾ ਨੂੰ ਮਾਰਕੇ ਕ੍ਰਿਸ਼ਨ ਜੀ ਦੁਆਰਕਾ ਵਿਚ ਗਏ ਤਾਂ ਕਿਸੇ ਆ ਕੇ ਦੱਸਿਆ ਅਕ੍ਰੂਰ ਬਨਾਰਸ ਵਿਚ ਬੜਾ ਸੋਨਾ ਦਾਨ ਕਰਦਾ ਹੈ ।

੧੨. ਤਾਂ ਕ੍ਰਿਸ਼ਨ ਜੀ ਨੇ ਆਪਣੇ ਮਨ ਵਿਚ ਜਾਣ ਲਿਆ ਜੋ ਸੂਰਜ ਦੀ ਦਿੱਤੀ ਮਣੀ ਉਸੇ ਪਾਸ ਹੈ ਜਿਸ ਦੇ ਸਿਰ ਤੇ ਉਹ ਸੋਨਾ ਦਾਨ ਕਰ ਰਿਹਾ ਹੈ । ਆਦਮ ਭੇਜ ਕੇ ਅਕ੍ਰੂਰ ਨੂੰ ਆਪਣੇ ਪਾਸ ਬੁਲਾ ਲਿਆ ॥੨੦੮੧॥

੧੩. ਜਦੋਂ ਅਕ੍ਰੂਰ ਜੀ ਹਰਿ ਪਾਸ ਆਏ ਤਾਂ ਹਰਿ ਜੀ ਨੇ ਅਕ੍ਰੂਰ ਪਾਸੋਂ ਮਣੀ ਮੰਗ ਲਈ । ਜਿਹੜੀ ਮਣੀ ਸੂਰਜ ਨੇ ਪ੍ਰਸੰਨ ਹੋ ਕੇ ਸਤ੍ਰਾ ਜਿਤ ਨੂੰ ਦਿੱਤੀ ਸੀ ਜਿਸ ਦੇ ਵਾਸਤੇ ਸਤ੍ਰਾ ਜਿਤ ਅਤੇ ਸਤਧੰਨੇ ਦਾ ਸਰੀਰ ਖਤਮ ਹੋਇਆ ਹੈ ।

੧੪. ਜਿਸ ਦੇ ਵਾਸਤੇ ਕ੍ਰਿਸ਼ਨ ਦੀ ਇਸਤਰੀ ਸਤ ਭਾਮਾ ਤੇ ਭਾਈ ਬਲਰਾਮ ਨਰਾਜ ਹੋ ਗਏ ਸਨ ਮਣੀ ਦੀ ਗੱਲ ਉਹਨਾਂ ਦੇ ਦਿਲ ਵਿਚ ਬੈਠ ਗਈ ਸੀ । ਸੋ ਉਹ ਹੁਣ ਕ੍ਰਿਸ਼ਨ ਜੀ ਨੇ ਉਹਨਾਂ ਨੂੰ ਵਖਾਲ ਕੇ ਖੁਸ਼ੀ ਦੇ ਨਾਲ ਅਕਰੂਰ ਨੂੰ ਮੋੜ ਦਿੱਤੀ ॥੨੦੮੨॥

੧੫. ਸਵੈਯਾ ॥ ਜਿਹੜੀ ਸਤ੍ਰਾ ਜਿਤ ਨੇ ਸੂਰਜ ਦੀ ਸੇਵਾ ਕਰਕੇ ਉਸ ਕੋਲੋਂ ਪ੍ਰਾਪਤ ਕੀਤੀ ਸੀ । ਜਿਸ ਨੂੰ ਚੁਰਾ ਕੇ

[੧]ਕੋ ਬਧ ਕੈ ਧਨ ਸੱਤਿ ਸੁ ਆਪਨੀ ਦੇਹ ਗਵਾਈ ॥ ਤਾਹਿ ਗਯੋ ਅਕ੍ਰੂਰ ਥੋ ਲੈ ਤਿਹ ਤੇ ਫਿਰ ਸੋ ਬ੍ਰਿਜਨਾਥ ਪੈ ਆਈ ॥ ਸੋ ਹਰਿ ਦੇਤ ਭਯੋ ਤਿਹ ਕੋ ਮੁੰਦਰੀ ਮਨੋ ਸਯਾਮ ਜੂ ਰਾਘਵ ਹਾਈ[੪] ॥੨੦੮੩॥ ਦੋਹਰਾ ॥ [੨]ਬਡੋ ਜਸਹਿ ਪਾਵਤ ਭਯੋ ਮਨ ਦੈ ਸ੍ਰੀ ਜਦੁਬੀਰ ॥ ਜੋ ਕਟੀਆ ਸਿਰ ਦੁਰਜਨਨ ਹਰਤਾ ਸਾਧਨ ਪੀਰ ॥੨੦੮੪॥

[੩]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਸਤਧੰਨੇ ਕੋ ਬਧ ਕੈ ਅਕ੍ਰੂਰ ਕੋ ਮਨ ਦੇਤ ਭਏ ॥

[੪]ਕਾਨ੍ਹ ਜੂ ਕੋ ਦਿੱਲੀ ਮਹਿ ਆਵਨ ਕਥਨੰ ॥ ਚਉਪਈ ॥

[੫]ਜਬ ਅਕ੍ਰੂਰਹਿ ਕੋ ਮਨ ਦਈ ॥ ਜਦੁਪਤਿ ਦਿੱਲੀ ਕਉ ਸੁਧ ਕਈ ॥ [੬]ਤਬ ਦਿੱਲੀ ਕੇ ਭੀਤਰ ਆਏ ॥ ਪਾਂਡਵ ਪਾਂਚ ਚਰਨ ਲਪਟਾਏ ॥੨੦੮੫॥ ਦੋਹਰਾ ॥ [੭]ਤਬ ਕੁੰਤੀ ਕੇ ਗ੍ਰਿਹ ਗਏ ਕੁਸਲ ਪ੍ਰਛਿਓ ਜਾਇ ॥ ਜੋ ਦੁਖ ਇਨ ਕੈਰਵਿ ਦਏ ਸੋ ਸਭ ਦਏ ਬਤਾਇ ॥੨੦੮੬॥ [੮]ਇੰਦ੍ਰਪ੍ਰਸਤ ਮੈ ਕ੍ਰਿਸਨ ਜੂ ਰਹੇ ਮਾਸ ਜਬ ਚਾਰ ॥ ਤਬ ਅਰਜਨ ਕੋ ਸੰਗ ਲੈ ਇਕ ਦਿਨ ਚੜੇ ਸਿਕਾਰ ॥੨੦੮੭॥ ਸ੍ਵੈਯਾ ॥ [੯]ਸੋਧ ਸਿਕਾਰ ਕੋ ਲੈ ਹਰਿ ਜੂ ਸੁ ਘਨੇ ਜਹ ਥੋ ਤਿਹ ਓਰ ਸਿਧਾਰੇ ॥ ਗੋਇਨ ਸੂਕਰ ਰੀਛ ਬਡੇ ਬਹੁ ਚੀਤਰ ਅਉਰ ਸਸੇ ਬਹੁ ਮਾਰੇ ॥ [੧੦]ਗੈਡੇ ਹਨੇ ਮਹਿਖਾਸ ਕੇ ਮੱਤ ਕਰੀ ਅਰੁ ਸਿੰਘਨ ਝੁੰਡਹਿ ਝਾਰੇ ॥ ਨੈਕੁ ਸੰਭਾਰ ਰਹੀ ਨ ਪਰੈ ਬਿਸੰਭਾਰ ਜਿਨੋ ਸਰ ਸਯਾਮ ਪ੍ਰਹਾਰੇ ॥੨੦੮੮॥ ਸ੍ਵੈਯਾ ॥ [੧੧]ਪਾਰਥ ਕੋ ਸੰਗ ਲੈ ਪ੍ਰਭ ਜੂ ਬਨ ਮੈ ਧਸਿਕੈ ਬਹੁਤੇ ਮ੍ਰਿਗ ਘਾਏ ॥ ਏਕ ਹਨੇ ਕਰਵਾਰਨ ਸੋ ਤਕਿ ਏਕਨ ਕੇ ਤਨ ਬਾਨ ਲਗਾਏ ॥ [੧੨]ਅਸ੍ਵਨ ਕੋ ਦਵਰਾਇ ਭਜਾਇਕੈ ਕੂਕਰ ਤੇਊ ਹਨੇ ਜੁ ਪਰਾਏ ॥ ਸ੍ਰੀ ਬ੍ਰਿਜਨਾਥ ਕੇ ਅਗ੍ਰਜ ਜੇ ਉਠ ਭਾਜਤ ਭੇ ਤੇਊ ਜਾਨ ਨ ਪਾਏ ॥੨੦੮੯॥ ਸ੍ਵੈਯਾ ॥ [੧੩]ਪਾਰਥ ਏਕ ਹਨੇ ਮ੍ਰਿਗਵਾ; ਇਕ ਆਪਹਿ ਸ੍ਰੀ ਬ੍ਰਿਜਨਾਇਕ ਘਾਏ ॥ ਜੇ ਉਠ ਭਾਜਤ ਭੇ ਬਨ ਮੈ; ਸੋਊ ਕੂਕਰ ਡਾਰ ਸਬੈ ਗਹਵਾਏ ॥ [੧੪]ਤੀਤਰ ਜੇ ਉਡਿਕੈ ਨਭਿ ਓਰ ਗਏ; ਤਿਨ ਕੌ ਪ੍ਰਭ ਬਾਜ ਚਲਾਏ ॥ ਚੀਤਨ ਏਕ ਮ੍ਰਿਗਾ ਗਹਿਕੈ ਕਬਿ ਸਯਾਮ ਕਹੈ ਜਮਲੋਕ ਪਠਾਏ ॥੨੦੯੦॥ ਸ੍ਵੈਯਾ ॥ [੧੫]ਬੇਸਰੇ ਅਉਰ ਕੁਹੀ ਬਹਰੀ ਅਰੁ ਬਾਜ ਜੁਰੇ ਬਹੁਤੇ ਸੰਗ ਲੀਨੇ ॥ ਬਾਸੇ ਘਨੋ ਲਗਰਾ ਚਰਗੋ ਸਿਕਰੋਨ ਕੋ ਫੇਟ ਭਲੀ ਬਿਧ ਕੀਨੇ ॥ [੧੬]ਧੂਤੀ ਉਕਾਬ ਬਸੀਨਨ ਕਉ ਸਜ ਕੰਠਜ ਗੋਲਨ ਦ੍ਵਾਲ ਨਵੀਨੇ ॥ ਜਾ ਸੰਗ ਹੇਰ ਚਲਾਵਤ ਭੇ ਤਿਨ ਪਾਛਨ ਤੇ ਇਕ ਜਾਨ ਨ ਦੀਨੇ ॥੨੦੯੧॥ ਸ੍ਵੈਯਾ ॥ [੧੭]ਪਾਰਥ

---

ੳ ਜਿਸ ਤਰ੍ਹਾਂ ਮਾਇਆ ਰੰਗ ਬਿਚਿਤ੍ਰ ਹਨ ਜੋ ਅਨੇਕਾਂ ਰੂਪਾਂ ਦੇ ਵਿਚ ਹੋਕੇ ਵਰਤ ਰਹੀ ਹੈ, ਮਾਇਆ ਪਤੀ ਪ੍ਰੇਮ ਦੇਵ ਦੇ ਰੂਪ ਵੀ ਵਚਿੱਤਰ ਹਨ ਜਿਨ੍ਹਾਂ ਦਾ ਪਾਰਾ ਵਾਰ ਨਹੀਂ ਪਾਇਆ ਜਾਂ ਪਰ ਮਾਇਆ ਦੇ ਜਾਲ ਵਿਚੋਂ ਬਚਕੇ ਬਾਹਰ ਨਿਕਲ ਜਾਣ ਵਾਲਾ ਬਲੀ ਬਹਾਦਰ ਕੋਈ ਵੀ ਦਿਖਾਈ ਨਹੀਂ ਦਿੰਦਾ। ਜਿਤਨੇ ਵੀ ਜੀਵ ਹਨ ਜਾਂ ਕੋਈ ਵੱਡੇ ਤੋਂ ਵੱਡਾ ਦੇਵਤਾ ਵੀ ਹੈ ਉਹ ਵੀ ਇਸ ਮਾਇਆ ਦੇ ਭਰਮ ਜਾਲ ਤੋਂ ਬਚ ਨਹੀਂ ਸਕਿਆ ਕਬੀਰ ਜੀ ਕਹਿੰਦੇ ਹਨ ਕਿ ਭਾਈ ਮਾਇਆ ਐਸੀ ਮੋਹਨੀ ਹੈ ਜੋ ਸਭ ਨੂੰ ਆਪਣੇ ਭਰਮ ਜਾਲ ਵਿਚ ਫਸਾ ਕੇ ਮਾਰਦੀ ਹੈ :-

ੳ. ਮਾਇਆ ਐਸੀ ਮੋਹਨੀ ਭਾਈ । ਜੇਤੇ ਜੀਅ ਤੇਤੇ ਡਹਕਾਈਂ[1] ॥੧॥

ਅ. ਸਿਧ ਚਉਰਾਸੀਹ[2] ਮਾਇਆ ਮਹਿ ਖੇਲਾ ॥੨॥ ਛਿਅਤ ਜਤੀ ਮਾਇਆ ਕੇ ਬੰਦਾ ॥

ਨਵੈ ਨਾਥ ਸੂਰਜ ਅਰੁ ਚੰਦਾ ॥ ਤਪੇ ਰਖੀਸਰ ਮਾਇਆ ਮਹਿ ਸੂਤਾ ॥

ੲ. ਮਾਇਆ ਅੰਤਰਿ ਭੀਨੇ ਦੇਵ ॥ ਸਾਗਰ ਇੰਦ੍ਰਾ ਅਰੁ ਧਰ ਤੇਵਹ ॥੧੧੬੦॥ ਮ:੫॥

ਜਿਸਨੂੰ ਮੂਰਤੀ ਮਾਨ ਕਰਦੇ ਹੋਇ ਸ੍ਰੀ ਦਸਮੇਸ਼ ਜੀ ਦਸਦੇ ਹਨ ਕਿ ਇਕ ਮਣੀ ਜੋ ਨਾ ਖਾਣ ਦੇ ਕੰਮ ਔਣ ਵਾਲੀ ਵਸਤੂ ਸੀ ਨਾ ਕੋਈ ਅਰਥ ਇਸ ਦੇ ਨਾਲ ਜੁੜਿਆ ਹੋਇਆ ਸੀ ਪਰ ਉਸ ਚਮਕਾਰੇ ਨੇ ਬਿਜਲੀ ਵਾਂਗ ਕਿਤਨੇ ਸੂਰਮਿਆਂ ਨੂੰ ਕਸ਼ਟ ਵਿਚ ਪਾ ਦਿੱਤਾ ਕਿਤਨੇ ਜੋਧੇ ਉਸ ਦੇ ਮੋਹ ਵਿਚ ਆਪਣੀਆਂ ਕੀਮਤੀ ਜਾਨਾਂ ਗਵਾ ਗਏ । ਸ਼ੇਰ ਤੇ ਰਿੱਛ ਵੀ ਜਿਦੀ ਮਾਰ ਤੋਂ ਨਹੀਂ ਬਚ ਸਕੇ ਤਾਂ ਹੀ ਆਦਿ ਬਾਣੀ ਨੇ ਕਿਹਾ ਹੈ ਕਿ ਪਸ਼ੂ ਪੰਛੀ ਵੀ ਮਾਇਆ ਦੀ ਲਪੇਟ ਤੋਂ ਨਹੀਂ ਬਚਦੇ ਜੈਸਾ ਕਿ ਪਾਵਨ ਬਚਨ ਹੈ :- ਸੁਆਨ ਸਿਆਲ ਮਾਇਆ ਮਹਿ ਰਾਤੀ ॥ ਬੰਤਰ ਚੀਤੇ ਅਰੁ ਸਿੰਘਾਤੀ ॥ ਉਹੀ ॥

1. ਮਾਇਆ ਸ਼ਕਤੀ ਇਹੋ ਜਿਹੀ ਪ੍ਰਬਲ ਹੈ ਕਿ ਉਹ ਹਰ ਇਸਤਰੀ ਪੁਰਸ਼ ਨੂੰ ਮੋਹ ਲੈਂਦੀ ਹੈ ।

2. ਨੌ ਨਾਥ ਜਿਵੇਂ ਨਾਥਾਂ ਦਾ ਵਡੇਰਾ ਗੋਰਖ ਨਾਥ ਦਾ ਗੁਰੂ (ਮਛੰਦਰ ਨਾਥ) ਅਗੇ ਗੋਰਖ ਨਾਲ, ਕਾਲੀ ਪਾਨਾਥ ਆਦਿ ਗੋਰਖ ਨਾਥ ਦੇ ਮਸ਼ਹੂਰ ਚੇਲੇ ਹੋਇ ਹਨ - ਉਹਨਾਂ ਨਾਥਾਂ ਦੇ 45 ਚੇਲੇ ਉਹ ਜਿਨ੍ਹਾਂ ਨੇ ਸਿੱਧੀ ਪ੍ਰਾਪਤ ਕਰ ਲਈ ਸੀ ।

3. 1. ਭੈਰੋਂ, 2. ਹਨੂੰਮਾਨ, ੩. ਲਛਮਣ, 4. ਗੋਰਖ ਨਾਥ, 5. ਭੀਸ਼ਮ ਦਤ ਜਾਂ ਪਿਤਾਮਾ, 6. ਦਤਾ ਤਰੇ ਸੰਨਿਆਸ ਦਾ ਜਨਮ ਦਾਤਾ ॥

4. ਧਰਤੀ ਅਥਵਾ - ਧਰਤੀ ਦੇ ਮਾਲਕ, ਰਾਜੇ, ਮਹਾਰਾਜੇ ॥

੧. ਸਤ੍ਰਾ ਜਿਤ ਅਤੇ ਸਤ ਧੰਨਾ ਨੇ ਆਪਣਾ ਸਰੀਰ ਗੁਆਇਆ। ਜਿਸ ਨੂੰ ਲੈ ਕੇ ਅਕਰੂਰ ਬਨਾਰਸ ਚਲਾ ਗਿਆ ਸੀ ਜਿਹੜੀ ਫੇਰ ਕ੍ਰਿਸ਼ਨ ਜੀ ਪਾਸ ਆਈ ਸੀ। ਉਂਜ ਕ੍ਰਿਸ਼ਨ ਜੀ ਨੇ ਅਕਰੂਰ ਨੂੰ ਇਸ ਤਰ੍ਹਾਂ ਦੇ ਦਿੱਤੀ ਹੈ ਜਿਵੇਂ ਰਾਮ ਚੰਦ੍ਰ ਨੇ ਮੁੰਦਰੀ ਲੰਕਾ ਨੂੰ ਜਾਣ ਵੇਲੇ ਹਨੂਮਾਨ ਨੂੰ ਦਿੱਤੀ ਸੀ ॥੨੦੮੩॥

੨. ਦੋਹਰਾ ॥ ਇਹ ਮਣੀ ਦੇ ਕੇ ਕ੍ਰਿਸ਼ਨ ਜੀ ਨੇ ਬੜਾ ਜੱਸ ਖੱਟ ਲਿਆ। ਜਿਹੜਾ ਕ੍ਰਿਸ਼ਨ ਕੁਕਰਮੀ-ਕਬੁਧੀ ਵਾਲੇ ਲੋਕਾਂ ਦੇ ਸਿਰ ਕੱਟਣ ਵਾਲਾ ਹੈ ਅਤੇ ਸਾਧਾਂ ਦੇ ਦੁਖ ਦੂਰ ਕਰਨ ਵਾਲਾ ਹੈ ॥੨੦੮੪॥

੩. ਇਥੇ ਸ੍ਰੀ ਦਸਮੇ ਸਕੰਧ ਭਾਗਵਤ ਪੁਰਾਣ ਦੇ ਵਿਚੋਂ ਬਚਿਤਰ ਨਾਟਕ ਕ੍ਰਿਸ਼ਨਾਵਤਾਰ ਸਤਕ੍ਰਿਤ ਅਤੇ ਸਤਧੰਨੇ ਨੂੰ ਮਾਰ ਕੇ ਅਕਰੂਰ ਨੂੰ ਮਣੀ ਦੇਣ ਦਾ ਪ੍ਰਾਕਰਣ ਸਮਾਪਤ ਹੈ।

---

੪. ਹੁਣ ਕਾਨ੍ਹ ਜੀ ਦੇ ਦਿੱਲੀ ਆਉਣ ਦੀ ਕਥਾ ਹੈ ॥ ਚਉਪਈ ॥

੫. ਜਿਸ ਵੇਲੇ ਮਣੀ ਅਕਰੂਰ ਨੂੰ ਦੇ ਦਿੱਤੀ ਤਾਂ ਫਿਰ ਕ੍ਰਿਸ਼ਨ ਜੀ ਨੇ ਦਿੱਲੀ ਦੇ ਜਾਣ ਦਾ ਵਿਚਾਰ ਕੀਤਾ

੬. ਅਤੇ ਦਿੱਲੀ ਦੇ ਵਿਚ ਆ ਗਏ। ਪੰਜੇ ਪਾਂਡਉ ਚਰਨਾਂ ਨਾਲ ਆ ਪਏ ਨਮਸਕਾਰ ਕੀਤੀ ॥੨੦੮੫॥

੭. ਦੋਹਰਾ ॥ ਫਿਰ ਪਾਂਡਵਾਂ ਦੀ ਮਾਤਾ ਦੇ ਘਰ ਜਾ ਕੇ ਸੁਖ ਸਾਂਦ ਪੁੱਛੀ ਉਸ ਕੋਲੋਂ ਜਿਹੜੇ ਦੁਖ ਇਹਨਾਂ ਨੂੰ ਕੌਰਵਾਂ ਨੇ ਦਿੱਤੇ ਸਨ ਵ: ਸੂਰਜ ਦੇ ਪੁੱਤਰ ਕਰਨ ਆਦਿ ਦਿੱਤੇ ਸਨ ਉਹ ਮਾਤਾ ਕੁੰਤੀ ਨੇ ਕਹਿ ਕੇ ਸੁਣਾ ਦਿੱਤੇ ॥੨੦੮੬॥

੮. ਇੰਦਰ ਪ੍ਰਸਤ (ਦਿੱਲੀ) ਵਿੱਚ ਜਦੋਂ ਜਾ ਕੇ ਕ੍ਰਿਸ਼ਨ ਜੀ ਚਾਰ ਮਹੀਨੇ ਰਹੇ। ਤਦ ਇਕ ਦਿਨ ਅਕਰੂਰ ਨੂੰ ਨਾਲ ਲੈ ਕੇ ਸ਼ਿਕਾਰ ਲਈ ਚਲੇ ਗਏ ॥੨੦੮੭॥

੯. ਸਵੈਯਾ ॥ ਸ਼ਿਕਾਰ ਦਾ ਇਹ ਪਤਾ ਕਰਕੇ ਕਿ ਕਿਸ ਪਾਸੇ ਹੈ ਜਿਸ ਪਾਸੇ ਬਹੁਤਾ ਸ਼ਿਕਾਰ ਸੀ ਉਸ ਪਾਸੇ ਨੂੰ ਚਲੇ ਗਏ ਪਹਾੜੀ ਗਊਆਂ, ਸੂਰ, ਰਿੱਛ, ਚਿੜੇ, ਖਰਗੋਸ਼ ਜਿਸ ਪਾਸੇ ਸਨ ਬਹੁਤ ਸਾਰੇ ਮਾਰੇ

੧੦. ਗੈਂਡੇ ਮਾਰੇ ਜੰਗਲੀ ਝੋਟੇ, ਮਸਤ ਹਾਥੀ ਸ਼ੇਰਾਂ ਦੇ ਝੁੰਡਾਂ ਦੇ ਝੁੰਡ ਝਾੜ ਕੇ ਹੌਲੇ ਕਰ ਦਿੱਤੇ। ਜਿਨ੍ਹਾਂ ਨੂੰ ਕ੍ਰਿਸ਼ਨ ਨੇ ਤੀਰ ਮਾਰ ਦਿੱਤਾ ਮੁੜਕੇ ਉਸ ਨੂੰ ਹੋਸ਼ ਨਹੀਂ ਰਹੀ ਬੇਹੋਸ਼ ਹੋ ਕੇ ਡਿੱਗ ਪਏ ॥੨੦੮੮॥

੧੧. ਸਵੈਯਾ ॥ ਅਰਜਨ ਨੂੰ ਨਾਲ ਲੈ ਕੇ ਪ੍ਰਭੂ ਜੀ ਨੇ ਬਣ ਵਿਚ ਜਾ ਕੇ ਬਹੁਤ ਸਾਰੇ ਹਰਨ ਮਾਰੇ। ਕਿਸੇ ਨੂੰ ਤਲਵਾਰ ਨਾਲ ਕਤਲ ਕਰ ਦਿੱਤਾ ਕਿਸੇ ਦੇ ਤਨ ਵਿਚ ਤੀਰ ਮਾਰ ਦਿੱਤਾ।

੧੨. ਘੋੜਿਆਂ ਨੂੰ ਦੁੜਾਇ ਭਜਾਇਕੇ ਉਹ ਕੁੱਤਿਆਂ ਨੇ ਮਾਰੇ ਜੋ ਬਹੁਤੇ ਭੱਜ ਗਏ ਸਨ। ਜਿਹੜੇ ਸ੍ਰੀ ਕ੍ਰਿਸ਼ਨ ਜੀ ਦੇ ਅੱਗੇ ਸ਼ਿਕਾਰ ਉੱਠੇ ਉਹ ਉੱਠ ਕੇ ਭੱਜ ਪਏ ਪਰ ਉਹ ਕ੍ਰਿਸ਼ਨ ਨੇ ਜਾਣ ਨਹੀਂ ਦਿੱਤੇ ॥੨੦੮੯॥

੧੩. ਸਵੈਯਾ ॥ ਕੁਝ ਹਰਨ ਅਰਜਨ ਨੇ ਮਾਰੇ ਕੁਝ ਆਪ ਕ੍ਰਿਸ਼ਨ ਜੀ ਨੇ ਮਾਰੇ। ਜਿਹੜੇ ਉਠ ਕੇ ਭੱਜ ਕੇ ਬਣ ਵਿੱਚ ਚਲੇ ਗਏ ਸਨ ਉਹਨਾਂ ਮਗਰ ਕੁੱਤੇ ਦੁੜਾ ਕੇ ਥਕਾ-ਹੰਭਾ ਕੇ ਸਾਰੇ ਪਕੜ ਲਏ।

੧੪. ਜਿਹੜਾ ਤਿੱਤਰ ਉਡ ਕੇ ਆਕਾਸ਼ ਵੱਲ ਚਲਾ ਗਿਆ ਉਸ ਦੇ ਪਿਛੇ ਪ੍ਰਭੂ ਜੀ ਨੇ ਬਾਜ ਲਾ ਦਿੱਤਾ। ਕੁਝ ਚਿੜੇ ਕੁਝ ਹਰਨ ਸ੍ਰੀ ਸਯਾਮ ਕਵੀ ਜੀ ਕਹਿੰਦੇ ਹਨ ਕਿ ਮਾਰਕੇ ਜਮਲੋਕ ਨੂੰ ਭੇਜ ਦਿੱਤੇ ॥੨੦੯੦॥

੧੫. ਸਵੈਯਾ ॥ ਸ਼ਿਕਾਰ ਮਾਰਨ ਵਾਲੇ ਪੰਛੀ, ਬਸਰੇ, ਕੁਹੀ ਬਹਿਰੀ ਅਤੇ ਬਾਜ ਬਹੁਤ ਸਾਰੇ ਨਾਲ ਲੈ ਲਏ ਬਹੁਤ ਸਾਰੇ ਬਾਸੇ, ਲਗਰਾ, ਚਰਘ, ਸ਼ਿਕਰੇ ਨਾਲ ਲੈ ਲਏ ਅਤੇ ਚੰਗੀਆਂ ਝਪਟਾਂ ਕਰਵਾਈਆਂ।

੧੬. ਧੁਤੀ, ਉਕਾਬ, ਬਸੀਨਾਂ, ਕੌਸਕਾਂ, ਕੰਠਜਾਂ ਪਰੋਲਾ, ਨਵੀਆਂ ਦਵਾਲਾਂ। ਜਿਸ ਦੇ ਪਿਛੇ ਭੇਜ ਦਿੱਤੇ ਉਹ ਜਿਸ ਦੇ ਪਿਛੇ ਗਏ ਉਸ ਨੂੰ ਕਿਤੇ ਜਾਣ ਨਹੀਂ ਦਿੱਤਾ ॥੨੦੯੧॥

੧੭. ਸਵੈਯਾ ॥ ਅਰਜਨ ਅਤੇ

[੧]ਅਉ ਪ੍ਰਭ ਜੀ ਮਿਲਿ ਕੈ ਜਬ ਐਸੋ ਸਿਕਾਰ ਕੀਯੋ ਸੁਖ ਪਾਯੋ ॥ ਆਪਸ ਮੈ ਕਬਿ ਸਯਾਮ ਭਨੈ ਤਿਹ ਠਉਰ ਦੁਹੂ ਅਤਿ ਹੇਤ ਬਢਾਯੋ ॥ [੨]ਅਉ ਦੁਹੂ ਕੋ ਜਲ ਪੀਵਨ ਕੋ ਮਨ ਅਉਸਰ ਤਉਨ ਸੁ ਹੈ ਲਲਚਾਯੋ ॥ ਛੋਰ ਅਖੇਟਕ ਦੀਨ ਦੁਹੂੰ ਚਲਿ ਕੈ ਪ੍ਰਭ ਜੂ ਜਮਨਾ ਤਟ ਆਯੋ ॥੨੦੯੨॥ ਸ੍ਵੈਯਾ ॥ [੩]ਜਾਤ ਹੁਤੇ ਜਲ ਪੀਵਨ ਕੇ ਹਿਤ ਤਉ ਹੀ ਲਉ ਸੁੰਦਰ ਨਾਰ ਨਿਹਾਰੀ ॥ ਪੂਛਹੁ ਕੋ ਹੈ ਕਹਾ ਇਹ ਦੇਸੁ ਕਹਯੋ ਸੰਗਿ ਪਾਰਥ ਯੌ ਗਿਰਧਾਰੀ ॥ [੪]ਆਇਸ ਮਾਨ ਪੁਰੰਦਰ ਕੋ ਸੁਭ ਯੌ ਤਿਹ ਕੇ ਸੰਗ ਬਾਤ ਉਚਾਰੀ ॥ ਕਉਨ ਕੀ ਬੇਟੀ ਹੈ, ਦੇਸ ਕਹਾ ਤੁਹਿ ਕੋ; ਤੋਹਿ ਭ੍ਰਾਤ, ਤੂ ਕਉਨ ਕੀ ਨਾਰੀ ॥੨੦੯੩॥ [੫]ਅਥ ਜਮਨਾ ਬਾਚ ॥ ਦੋਹਰਾ ॥ [੬]ਅਰਜਨ ਸੋ ਜਮਨਾ ਤਬੈ ਐਸੇ ਕਹਿਓ ਸੁਨਾਇ ॥ ਜਦੁਪਤਿ ਬਰਹੀ ਚਾਹ ਚਿਤ ਤਪੁ ਕੀਨੋ ਮੈ ਆਇ ॥੨੦੯੪॥ ਸ੍ਵੈਯਾ ॥ [੭]ਤਬ ਪਾਰਥ ਆਇਕੈ ਸੀਸ ਨਿਵਾਇ ਸੁ ਸਯਾਮ ਜੂ ਸਿਉ ਇਹ ਬੈਨ ਉਚਾਰੇ ॥ ਸੂਰਜ ਕੀ ਦੁਹਿਤਾ ਜਮਨਾ ਇਹ ਨਾਮ ਪ੍ਰਭੂ ਜਗ ਜਾਹਰਿ ਸਾਰੇ ॥[੮] ਭੇਸ ਤਪੋਧਨ ਕਾਹੇ ਕੀਯੋ ਇਨ ਅਉ ਗ੍ਰਹਿ ਕੇ ਸਭ ਕਾਜ ਬਿਸਾਰੇ ॥ ਅਰਜਨ ਉਤਰ ਐਸੇ ਦੀਯੋ ਘਨਿਸਯਾਮ ਸੁਨੋ ਬਰ ਹੇਤ ਤੁਮਾਰੇ ॥੨੦੯੫॥ ਸ੍ਵੈਯਾ ॥[੯] ਪਾਰਥ ਕੀ ਬਤੀਯਾ ਸੁਨ ਯੌ ਬਹੀਯਾ ਗਹ ਡਾਰ ਲਈ ਰਥ ਊਪਰ ॥ ਚੰਦ ਸੋ ਆਨਨ ਜਾਹਿ ਲਸੈ ਅਤਿ ਜੋਤਿ ਜਗੈ ਸੁ ਕਪੋਲਨ ਦੂ ਪਰ ॥ [੧੦]ਕੈ ਕੈ ਕ੍ਰਿਪਾ ਅਤਿ ਹੀ ਤਿਹ ਪੈ ਨ ਕ੍ਰਿਪਾ ਕਰਿ ਸਯਾਮ ਜੂ ਐਸੀ ਕਿਸੀ ਪਰ ॥ ਆਪਨੇ ਧਾਮ ਲਿਆਵਤ ਭਯੋ ਸਭ ਐਸ ਕਥਾ ਇਹ ਮਾਲਮ ਭੂ ਪਰ ॥੨੦੯੬॥ ਸ੍ਵੈਯਾ ॥[੧੧] ਡਾਰ ਜਬੈ ਰਥ ਪੈ ਜਮਨਾ ਕਹੁ ਸ੍ਰੀ ਬ੍ਰਿਜਨਾਇਕ ਡੇਰਨ ਆਯੋ ॥ ਬਯਾਹ ਕੇ ਬੀਚ ਸਭਾ ਹੂ ਜੁਧਿਸਟਰ ਗਾਯੋ ਨ੍ਰਿਪ ਪਾਇਨ ਸੋ ਲਪਟਾਯੋ ॥ [੧੨]ਦੁਆਰਕਾ ਜੈਸਿ ਰਚੀ ਪ੍ਰਭ ਜੂ ਤੁਮ ਮੋ ਪੁਰ ਤੈਸ ਰਚੋ ਸੁ ਸੁਨਾਯੋ ॥ ਆਇਸ ਦੇਤ ਭਯੋ ਪ੍ਰਭ ਜੂ ਕਰਮਾ ਬਿਸੂ ਸੋ ਤਿਨ ਤੈਸੋ ਬਨਾਯੋ ॥੨੦੯੭॥

[੧੩]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਸਿਕਾਰ ਖੇਲਬੋ ਸਪੂਰਨ ਜਮਨਾ ਕੋ ਬਿਵਾਹਤ ਭਏ ॥

[੧੪]ਸ੍ਵੈਯਾ ॥ ਪੰਡ ਕੇ ਪੁਤ੍ਰਨ ਤੇ ਕੁੰਤੀ ਤੇ ਲੈ ਕੇ ਬਿਦਾ ਘਨਿਸਯਾਮ ਸਿਧਾਯੋ ॥ ਭੂਪ ਉਜੈਨ ਪੁਰੀ[ੳ] ਕੋ ਜਹਾ ਕਬਿ ਸਯਾਮ ਕਹੈ ਤਿਹ ਪੈ ਚਲਿ ਆਯੋ ॥[੧੫] ਤਾ ਦੁਹਿਤਾ ਹੂ ਕੋ ਬਯਾਹਨ ਕਾਜ ਦੁਰਜੋਧਨ ਹੂੰ ਕੋ ਭੀ ਚਿੱਤੁ ਲੁਭਾਯੋ ॥ ਸੈਨ ਬਨਾਇ ਭਲੀ ਅਪਨੀ ਤਿਹ ਬਯਾਹਨ ਕਉ ਇਤ ਤੇ ਇਹ ਧਾਯੋ ॥੨੦੯੮॥[੧੬] ਉਜੈਨ ਰਾਜਾ ਕੀ ਦੁਹਿਤਾ ਕੋ ਬਯਾਹ ਕਥਨੰ ॥ ਸ੍ਵੈਯਾ ॥ [੧੭]ਸਜ ਸੈਨ ਦੁਰਜੋਧਨ

ੳ ਉਜੈਨ ਪੁਰੀ - ਗਵਾਲੀਅਰ ਰਾਜ ਵਿਚ ਮਾਲਵਾ ਦੇਸ ਦੀ ਪੁਰਾਣੀ ਰਾਜਧਾਨੀ ਹੈ ਜੋ ਸਿਪ੍ਰਾ ਨਦੀ ਦੇ ਤਟ ਤੇ ਹੈ ਤੇ ਇਥੇ ਹੀ (ਮਹਾ ਕਾਲ) ਦਾ ਬਹੁਤ ਪੁਰਾਣਾ ਮੰਦ੍ਰ ਹੈ ਜਿਸ ਮਹਾਂ ਕਾਲ ਨੂੰ ਲੈ ਕੇ ਵਿਰੋਧੀ ਲੋਕ ਮਹਾਂ ਕਾਲ (ਅਕਾਲ ਪੁਰਖ) ਨੂੰ ਇਸ ਮਹਾਂ ਕਾਲ ਨਾਲ ਜੋੜ ਕੇ ਆਪਣੀ ਦਫੜੀ ਪਿੱਟੀ ਜਾਂਦੇ ਨੇ ਅਸਲੀਅਤ ਨੂੰ ਨਾ ਸਮਝਕੇ ।

੧. ਕ੍ਰਿਸ਼ਨ ਜੀ ਨੇ ਰਲਕੇ ਜਦੋਂ ਇਸ ਤਰ੍ਹਾਂ ਦਾ ਸ਼ਿਕਾਰ ਖੇਡਿਆ ਪ੍ਰਸੰਨ ਹੋ ਕੇ । ਕਵੀ ਸਜਾਮ ਜੀ ਕਹਿੰਦੇ ਹਨ ਕਿ ਜਦੋਂ ਉਹਨਾਂ ਦੋਹਾਂ ਨੇ ਮਿਲ ਕੇ ਆਪਸ ਵਿੱਚ ਬੜਾ ਪ੍ਰਸੰਨ ਹੋ ਕੇ ਸ਼ਿਕਾਰ ਕੀਤਾ ।

੨. ਤਾਂ ਉਥੇ ਦੋਹਾਂ ਨੂੰ ਪਿਆਸ ਲੱਗੀ ਪਾਣੀ ਪੀਣ ਲਈ ਦਿਲ ਚਾਹਿਆ ਭਾਵ ਪਿਆਸ ਲੱਗੀ ਤਾਂ ਸ਼ਿਕਾਰ ਕਰਨਾ ਛੱਡ ਕੇ ਦੋਇ ਚੱਲ ਕੇ ਕ੍ਰਿਸ਼ਨ ਜੀ ਜਮਨਾ ਨਦੀ ਦੇ ਕਿਨਾਰੇ ਤੇ ਆ ਗਏ ॥੨੦੯੨॥

੩. ਸਵੈਯਾ ॥ ਪਾਣੀ ਪੀਣ ਲਈ ਜਮਨਾ ਨਦੀ ਵੱਲ ਜਾਂਦੇ ਸਨ ਉਸ ਵੇਲੇ ਇਕ ਬੜੀ ਸੁੰਦਰ ਇਸਤਰੀ ਦੇਖੀ । ਕ੍ਰਿਸਨ ਜੀ ਨੇ ਅਰਜਨ ਨੂੰ ਕਿਹਾ ਕਿ ਇਸ ਨੂੰ ਜਾ ਕੇ ਪੁੱਛ ਕਿ ਇਸ ਦਾ ਦੇਸ ਕਿਹੜਾ ਹੈ ?

੪. ਮਾਲਿਕ ਦੀ ਆਗਯਾ ਮੰਨ ਕੇ ਅਰਜਨ ਨੇ ਜਾ ਕੇ ਉਸ ਇਸਤਰੀ ਨਾਲ ਗੱਲ ਕੀਤੀ । ਤੂੰ ਕਿਸ ਦੀ ਪੁੱਤਰੀ ਹੈਂ ਅਤੇ ਤੇਰਾ ਦੇਸ਼ ਕਿਹੜਾ ਹੈ ਅਤੇ ਤੇਰੇ ਭਰਾ ਦਾ ਕੀ ਨਾਮ ਹੈ ਅਤੇ ਤੂੰ ਕਿਸ ਦੀ ਇਸਤਰੀ ਹੈਂ ? ॥੨੦੯੩॥

੫. ਅੱਗਿਉਂ ਉਹ ਇਸਤਰੀ ਜਿਸਦਾ ਨਾਮ ਜਮਨਾ ਹੈ ਉਹ ਕਹਿੰਦੀ ਹੈ ॥

੬. ਦੋਹਰਾ ॥ ਜਮਨਾ ਨੇ ਅਰਜਨ ਨੂੰ ਇਸਤਰ੍ਹਾਂ ਕਹਿ ਕੇ ਸੁਣਾਇਆ । ਮੈਂ ਏਥੇ ਆ ਕੇ ਇਸ ਲਈ ਤਪ ਕਰ ਰਹੀ ਹਾਂ ਕਿ ਮੈਨੂੰ ਕ੍ਰਿਸ਼ਨ ਜੀ ਵਰ ਲੈਣ ਇਹ ਮੇਰੀ ਇੱਛਾ ਹੈ ॥੨੦੯੪॥

੭. ਸਵੈਯਾ ॥ ਤਦ ਇਹ ਗੱਲ ਸੁਣ ਕੇ ਅਰਜਨ ਨੇ ਆ ਕੇ ਕ੍ਰਿਸ਼ਨ ਜੀ ਦੇ ਅੱਗੇ ਸਿਰ ਨਿਵਾਇਆ ਫੇਰ ਕ੍ਰਿਸ਼ਨ ਜੀ ਨੂੰ ਇਹ ਬਚਨ ਕਹੇ । ਇਹ ਸੂਰਜ ਦੀ ਪੁਤਰੀ ਹੈ ਤੇ ਜਮਨਾ ਇਸਦਾ ਨਾਮ ਹੈ ਜੋ ਹੇ ਪ੍ਰਭੂ ਜੀ ਸਾਰੇ ਜਗਤ ਵਿਚ ਮਸ਼ਹੂਰ ਹੈ ।

੮. ਕ੍ਰਿਸ਼ਨ ਜੀ ਅਰਜਨ ਨੂੰ ਪੁਛਦੇ ਹਨ, ਇਸਨੇ ਤਪੱਸੀਆਂ ਵਾਲਾ ਭੇਸ ਕਿਉਂ ਕੀਤਾ ਹੈ ਹੋਰ ਘਰ ਕੰਮ ਕਾਰ ਰਿਸ਼ਤੇ ਆਦਿ ਕਿਉਂ ਛੱਡ ਦਿੱਤੇ ਹਨ ਇਸ ਦਾ ਉੱਤਰ ਅਰਜਨ ਨੇ ਇਸ ਤਰ੍ਹਾਂ ਦਿੱਤਾ ਹੇ ਕ੍ਰਿਸ਼ਨ ਜੀ ! ਇਹ ਗੱਲ ਵੀ ਸੁਣੋ ਉਹ ਇਹ ਹੈ ਕਿ ਇਹ ਤੁਹਾਨੂੰ ਵਰਨ ਵਾਸਤੇ ਸਭ ਕੁਝ ਕਰ ਰਹੀ ਹੈ ॥੨੦੯੫॥

੯. ਸਵੈਯਾ ॥ ਅਰਜਨ ਦੀ ਇਹ ਗੱਲ ਸੁਣ ਕੇ ਜਮਨਾ ਨੂੰ ਬਾਂਹ ਤੋਂ ਫੜ ਕੇ ਕ੍ਰਿਸ਼ਨ ਜੀ ਨੇ ਰਥ ਦੇ ਉਪਰ ਚੜ੍ਹਾ ਲਈ ਜਮਨਾ ਜਿਸ ਦਾ ਚੰਦ ਜਿਹਾ ਮੁਖੜਾ ਲਿਸ਼ਕਦਾ ਹੈ ਤੇ ਦੋਹਾਂ ਗੱਲਾਂ ਦੇ ਉੱਤੇ ਅਤੀ ਸੁੰਦਰ ਜੋਤਿ ਜਗ ਰਹੀ ਸੀ । ਉਸ ਦੇ ਉਤੇ

੧੦. ਜੋ ਕ੍ਰਿਪਾ ਕ੍ਰਿਸ਼ਨ ਜੀ ਨੇ ਇਸ ਜਮਨਾ ਇਸਤਰੀ ਤੇ ਕੀਤੀ ਹੈ ਇਹੋ ਜਿਹੀ ਕ੍ਰਿਪਾ ਕ੍ਰਿਸ਼ਨ ਜੀ ਨੇ ਹੋਰ ਕਿਸੇ ਦੇ ਉਪਰ ਨਹੀਂ ਕੀਤੀ ਆਪਣੇ ਘਰ ਲੈ ਕੇ ਆ ਗਏ ਜਿਸ ਦੀ ਕਹਾਣੀ ਸਾਰੀ ਧਰਤੀ ਦੇ ਉੱਪਰ ਜਾਣਦੇ ਹਨ ॥੨੦੯੬॥

੧੧. ਸਵੈਯਾ ॥ ਜਿਸ ਵੇਲੇ ਰਥ ਵਿਚ ਪਾ ਕੇ ਜਮਨਾ ਨੂੰ ਕ੍ਰਿਸ਼ਨ ਜੀ ਆਪਣੇ ਘਰ ਵਿਚ ਆ ਗਏ । ਉਸ ਦੇ ਵਿਆਹ ਵਿਚ ਸਾਰੇ ਭਾਈ ਯੁਧਿਸ਼ਟਰ ਰਾਜਾ ਵੀ ਗਿਆ ਹੋਇਆ ਸੀ ਉਸ ਨੇ ਪੈਰਾਂ ਨਾਲ ਲਿਪਟ ਕੇ ।

੧੨. ਬੇਨਤੀ ਕੀਤੀ, ਹੇ ਕ੍ਰਿਸ਼ਨ ਜੀ, ਜਿਹੋ ਜਿਹੀ ਤੁਸਾਂ ਦੁਆਰਕਾ ਪੁਰੀ ਬਣਾਈ ਹੈ, ਉਹੋ ਜਿਹਾ ਪੁਰ ਇਕ ਸਾਡੇ ਲਈ ਵੀ ਬਣਾ ਦਿਓ । ਕ੍ਰਿਸ਼ਨ ਜੀ ਨੇ ਬਿਸਕਰਮਾਂ ਨੂੰ ਆਗਿਆ ਦੇ ਕੇ ਬਿਸ਼ੂ ਕਰਮਾ ਕੋਲੋਂ ਉਹੋ ਜਿਹੀ ਹੀ ਪੁਰੀ ਬਣਵਾ ਦਿੱਤੀ ॥੨੦੯੭॥

੧੩. ਸ੍ਰੀ ਬਚਿਤਰ ਨਾਟਕ ਗ੍ਰੰਥ ਸ਼ਿਕਾਰ ਖੇਲਣਾ ਤੇ ਜਮਨਾ ਨਾਲ ਵਿਵਾਹ ਕਰਨਾ ਸੰਪੂਰਨ ਹੋਇਆ ।

---

੧੪. ਸਵੈਯਾ ॥ ਰਾਜਾ ਪੰਡ ਦੇ ਪੁਤਰ ਜੁਧਿਸ਼ਟਰ ਆਦਿ ਤੋਂ ਅਤੇ ਕੁੰਤੀ ਉਹਨਾਂ ਦੀ ਮਾਤਾ ਕੋਲੋਂ ਵਿਦਾਇਗੀ ਲੈ ਕੇ ਕ੍ਰਿਸ਼ਨ ਜੀ ਚੱਲ ਪਏ । ਕਵੀ ਸਜਾਮ ਜੀ ਕਹਿੰਦੇ ਹਨ ਕਿ ਉਜੈਨ ਪੁਰੀ ਦੇ ਰਾਜੇ ਜਿਥੇ ਸਨ ਉਸ ਪਾਸ ਚੱਲ ਕੇ ਆ ਗਏ।

੧੫. ਉਸ ਰਾਜੇ ਦੀ ਪੁਤਰੀ ਨੂੰ ਵਿਆਹੁਣ ਲਈ ਦੁਰਜੋਧਨ ਦੇ ਮਨ ਦੀ ਵੀ ਇੱਛਾ ਹੋ ਗਈ ਸੀ । ਬੜੀ ਸੋਹਣੀ ਜੰਞ ਤੇ ਉਸਦੇ ਨਾਲ ਫੌਜ ਸਜਾ ਕੇ ਉਸ ਨੂੰ ਵਿਆਹੁਣ ਵਾਸਤੇ ਦੁਰਯੋਧਨ ਆ ਗਿਆ ॥੨੦੯੮॥

੧੬. ਉਜੈਨ ਦੇ ਰਾਜੇ ਦੀ ਪੁਤਰੀ ਦੇ ਵਿਆਹ ਦੀ ਕਥਾ ॥

੧੭. ਸਵੈਯਾ ॥ ਸੈਨਾ ਸਾਜ ਕੇ ਦੁਰਯੋਧਨ

[1]ਆਯੋ ਉਤੇ ਪੁਰ ਤਾਹੀ ਇਤੈ ਬ੍ਰਿਜਨਾਇਕ ਆਏ ॥ ਭੂਪਤਿ ਅਉਰ ਬਡੇ ਬਲਵੰਡ ਸੁ ਵਾਹ ਬਿਆਹ ਕਉ ਦੇਖਨ ਧਾਏ ॥ [2]ਸਯਾਮ ਭਨੈ ਤਿਹ ਕੀ ਭਗਨੀ ਹਿਤ ਆਨੰਦ ਦੁੰਦਭ ਕੋਟ ਬਜਾਏ ॥ ਤਉਹੀ ਲਉ ਸਯਾਮਜੀ ਬਯਾਹ ਕੈ ਤਾਹ ਕੋ ਪਾਰਥ ਲੈ ਸੰਗਿ ਅਉਧ ਸਿਧਾਏ ॥੨੦੯੯॥ ਚਉਪਈ ॥ [3]ਜਬ ਜਦੁਬੀਰ ਅਜੁੱਧਿਆ ਆਯੋ ॥ ਸੁਨਿ ਭੂਪਤ ਲੈਬੇ ਕਹੁ ਧਾਯੋ ॥ [4]ਸਿੰਘਾਸਨ ਅਪਨੇ ਬੈਠਾਰਯੋ ॥ ਚਿਤ ਕੋ ਸੋਕ ਦੂਰ ਕਰਿ ਡਾਰਯੋ ॥੨੧੦੦॥ ਚਰਨ ਪ੍ਰਭੂ ਕੇ ਗਹਿ ਕਰਿ ਰਹਯੋ ॥ ਤੁਮ ਦਰਸਨ ਪਾਵਤ ਦੁਖ ਬਹਯੋ ॥ ਅਰੁ ਨ੍ਰਿਪ ਚਿਤ ਮੈ ਪ੍ਰੇਮ ਬਢਾਯੋ ॥ ਮਨ ਅਪਨੋ ਸੰਗਿ ਸਯਾਮ ਮਿਲਾਯੋ ॥੨੧੦੧॥ [7]ਕਾਨ੍ਹ ਬਾਚ ਨ੍ਰਿਪ ਸੋ ॥ ਸ੍ਵੈਯਾ ॥ [8]ਦੇਖ ਕੈ ਪ੍ਰੀਤ ਨ੍ਰਿਪੋਤਮ ਕੀ ਹਸਿ ਕੈ ਤਿਹ ਸੌ ਇਮ ਸਯਾਮ ਉਚਾਰੋ ॥ ਹੋ ਤੁਮ ਰਾਘਵ ਕੇ ਕੁਲ ਤੇ ਜਿਨ ਰਾਵਨ ਸੋ ਰਿਸ ਸੱਤ੍ਰ ਪਛਾਰੋ ॥ [9]ਮਾਂਗਵ ਛਤ੍ਰਨ ਕੋ ਨ ਕਹਯੋ ਤਊ ਮਾਂਗਤਿ ਹੋ ਨਹਿ ਸੰਕ ਬਿਚਾਰੋ ॥ ਆਪਨੀ ਦੈ ਦੁਹਤਾ ਹਮ ਕਉ ਤਿਹ ਕਉ ਚਿਤ ਚਾਹਤ ਹੈ ਸੁ ਹਮਾਰੋ ॥੨੧੦੨॥ [10]ਨ੍ਰਿਪ ਬਾਚ ਕਾਨ੍ਹ ਸੋ ॥ ਚਉਪਈ ॥ [11]ਤਬ ਯੌ ਭੂਪ ਸਯਾਮ ਸੋ ਭਾਖੀ ॥ ਏਕ ਪ੍ਰਤਿਗਯਾ ਮੈ ਕਰ ਰਾਖੀ ॥ [12]ਜੋ ਇਨ ਸਤ ਬ੍ਰਿਖਭਨ ਕੋ ਨਾਥੈ ॥ ਸੋ ਇਹ ਕੋ ਲੈ ਜਾ ਕਰਿ ਸਾਥੈ ॥੨੧੦੩॥ ਸ੍ਵੈਯਾ ॥ [13]ਕਟ ਸੋ ਕਸਿ ਸਯਾਮ ਪਿਤੰਬਰ ਕੋ ਅਪਨੇ ਪੁਨ ਸਾਤਊ ਬੇਖ ਬਨਾਏ ॥ ਦੇਖਬੇ ਭੀਤਰ ਏਕ ਹੀ ਸਯਾਮ ਲਗੈ ਕਿਨਹੂ ਲਖਿ ਭੇਦ ਨ ਪਾਏ ॥ [14]ਪਾਗਹਿ ਦਾਬ ਨਚਾਇਕੈ ਭਉਹਨ ਸੂਰ ਸਭੋ ਮਹਿ ਸੂਰ ਕਹਾਏ ॥ ਧੰਨਿ ਹੀ ਧੰਨਿ ਕਹਯੋ ਸਭ ਹੀ ਜਬ ਸਾਤ ਹੀ ਬੈਲਨ ਕੋ ਨਥ ਆਏ ॥੨੧੦੪॥ ਸ੍ਵੈਯਾ ॥ [15]ਜਬ ਨਾਥਤ ਭਯੋ ਪ੍ਰਭ ਸਾਤ ਬ੍ਰਿਖਭ ਤਬ ਭਾਖਤ ਭੇ ਭਟਵਾ ਇਹ ਸਾਥੇ ॥ ਆਵਤ ਜੋ ਬਲਵੰਤ ਇਹੀ ਤਿਹ ਸੋ ਪੁਰਏ ਇਨ ਸੰਗਿਨ ਸਾਥੇ ॥ [16]ਕਉਨ ਬਲੀ ਪ੍ਰਗਟਯੋ ਜਗ ਮੈ ਇਨ ਸਾਤਨ ਕੇ ਜੋਊ ਨਾਕਹਿ ਨਾਥੈ ॥ ਬੀਰ ਕਹੈ ਹਸ ਕੈ ਰਨਧੀਰ ਬਿਨਾ ਰਿਪ ਚੀਰ ਸੁ ਸ੍ਰੀ ਬ੍ਰਿਜਨਾਥੈ ॥੨੧੦੫॥ ਸ੍ਵੈਯਾ ॥ [17]ਸਾਧ ਕਹੈ ਇਕ ਯੌ ਹਸਿ ਕੈ ਸਮ ਸਯਾਮ ਕੀ ਕੋ ਜਗ ਬੀਰ ਬਯੋ ਹੈ ॥ ਜਾ ਮਘਵਾਜਿਤ ਜੀਤ ਲਯੋ ਸਿਰ ਰਾਵਨ ਕਾਟਿ ਕਬੰਧ ਕਯੋ ਹੈ ॥ [18]ਗਾੜ ਪਰੀ ਗਜ ਪੈ ਜਬਹੀ ਤਿਹ ਨਾਕਹਿ ਤੇ ਪ੍ਰਭ ਰਾਖ ਲਯੋ ਹੈ ॥ ਭੀਰ ਪਰੇ ਰਨ ਧੀਰ ਭਯੋ ਜਨ ਪੀਰ ਨਿਹਾਰ ਅਧੀਰ ਭਯੋ ਹੈ ॥੨੧੦੬॥ ਸ੍ਵੈਯਾ ॥ [19]ਜੋ ਬਿਧ ਬੇਦ ਕੇ ਬੀਚ ਲਿਖੀ ਬਿਧ ਤਾਹੀ ਸੋ ਬਯਾਹ

੧. ਆ ਗਿਆ ਉਜੈਨ ਨਗਰ ਦੇ ਵਿਚ ਐਧਰੋਂ ਕ੍ਰਿਸ਼ਨ ਜੀ ਚਲੇ ਗਏ । ਹੋਰ ਵੀ ਬਹੁਤ ਸਾਰੇ ਰਾਜੇ ਜੋ ਬੜੇ ਬੜੇ ਬਲੀ ਸੂਰਮੇ ਸਨ ਉਹ ਵੀ ਇਸ ਵਿਆਹ ਨੂੰ ਦੇਖਣ ਲਈ ਚੱਲ ਪਏ ।

੨. ਕਵੀ ਸਯਾਮ ਜੀ ਕਹਿੰਦੇ ਹਨ ਕਿ ਉਸ ਨੇ ਆਪਣੀ ਭੈਣ ਜੀ ਦੇ ਇਸ ਜਸ਼ਨ ਲਈ ਖੁਸ਼ੀ ਦੇ ਕ੍ਰੋੜਾਂ ਹੀ ਢੋਲ ਬਜਾ ਰੱਖੇ ਸਨ । ਇਤਨੇ ਨੂੰ ਕ੍ਰਿਸ਼ਨ ਜੀ ਉਸ ਲੜਕੀ ਨੂੰ ਵਿਆਹ ਕੇ ਅਰਜਨ ਨੂੰ ਨਾਲ ਲੈ ਕੇ ਅਯੁਧਿਆ ਦੀ ਉਜੈਨ ਰਾਜਧਾਨੀ ਵਿਚ ਜਾ ਪਹੁੰਚੇ ॥੨੦੯੯॥

੩. ਚਉਪਈ ॥ ਜਿਸ ਵੇਲੇ ਕ੍ਰਿਸ਼ਨ ਜੀ ਅਯੁਧਿਆ ਵਿਚ ਗਏ ਤਾਂ ਉਥੋਂ ਦਾ ਰਾਜਾ ਉਹਨਾਂ ਦੀ ਆਮਦ ਸੁਣ ਕੇ ਅੱਗੋਂ ਦੀ ਲੈਣ ਲਈ ਆਇਆ ।

੪. ਲਿਆ ਕੇ ਕ੍ਰਿਸ਼ਨ ਜੀ ਨੂੰ ਉਸ ਨੇ ਆਪਣੇ ਸਿੰਘਾਸਨ ਦੇ ਉਪਰ ਬੈਠਾ ਲਿਆ ਅਤੇ ਚਿੱਤ ਦੇ ਵਿਚ ਖੁਸ਼ੀ ਨਾਲ, ਵਰ ਚਿੰਤਾ ਦੂਰ ਕਰ ਦਿੱਤੀ ॥੨੧੦੦॥

੫. ਅਤੇ ਪ੍ਰਭੂ ਜੀ ਦੇ ਪੈਰ ਪਕੜ ਲਏ ਅਤੇ ਕਿਹਾ ਕਿ ਤੁਹਾਡੇ ਦਰਸ਼ਨ ਕਰਕੇ ਬੜੀ ਖੁਸ਼ੀ ਹੋਈ ਹੈ ਅਤੇ ਦੁਖ ਦੂਰ ਹੋ ਗਏ ਹਨ ।

੬. ਰਾਜੇ ਨੇ ਚਿਤ ਦੇ ਵਿਚ ਉਹਨਾਂ ਲਈ ਬਹੁਤ ਪ੍ਰੇਮ ਕੀਤਾ ਆਪਣਾ ਮਨ ਕ੍ਰਿਸ਼ਨ ਜੀ ਦੇ ਨਾਲ ਜੋੜ ਦਿੱਤਾ ॥੨੧੦੧॥

੭. ਕਾਨ੍ਹ ਜੀ ਕਹਿੰਦੇ ਹਨ ਰਾਜੇ ਨੂੰ ॥

੮. ਸਵੈਯਾ ॥ ਰਾਜੇ ਦੀ ਉਤਮ ਪ੍ਰੀਤ ਨੂੰ ਵੇਖਕੇ ਥੋੜ੍ਹਾ ਜਿਹਾ ਹੱਸ ਕੇ ਉਸ ਨੂੰ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਿਹਾ ਕਿ ਤੁਸੀਂ ਉਸੇ ਰਘ ਵੰਸੀ ਕੁਲ ਵਿਚੋਂ ਹੋ ਜਿਸ ਕੁਲ੍ਹ ਵਿਚ ਰਾਮ ਚੰਦਰ ਜੀ ਹੋਏ ਸਨ ਜਿਸਨੇ ਕ੍ਰੋਧ ਵਿਚ ਆ ਕੇ ਰਾਵਣ ਨੂੰ ਮਾਰਿਆ ਸੀ।

੯. ਭਾਵੇਂ ਮੰਗ ਕਰਨੀ ਛਤਰੀ ਨੂੰ ਜਾਇਜ ਨਹੀਂ ਪ੍ਰੰਤੂ ਫਿਰ ਵੀ ਮੈਂ ਤੇਰੇ ਪਾਸੋਂ ਮੰਗ ਕਰਦਾ ਹਾਂ ਕਿਸੇ ਸ਼ੰਕੇ ਤੋਂ ਬਿਨਾ ਤੂੰ ਆਪਣੀ ਪੁਤਰੀ ਮੈਨੂੰ ਦੇ ਦੇਹ ਉਸ ਨੂੰ ਲੈਣ ਲਈ ਮੇਰਾ ਚਿਤ ਚਾਹੁੰਦਾ ਹੈ ॥੨੧੦੨॥

੧੦. ਰਾਜਾ ਕ੍ਰਿਸ਼ਨ ਨੂੰ ਕਹਿੰਦਾ ਹੈ ॥

੧੧. ਚਉਪਈ ॥ ਤਦ ਰਾਜੇ ਨੇ ਇਸ ਤਰ੍ਹਾਂ ਕ੍ਰਿਸ਼ਨ ਨੂੰ ਕਿਹਾ ਮੈਂ ਇਕ ਪ੍ਰਤਿਗਿਆ ਕੀਤੀ ਹੋਈ ਹੈ ।

੧੨. ਜਿਹੜਾ ਇਹਨਾਂ ਸੱਤ ਮਾਰਨ ਖੁੰਢੇ ਬਲਦਾਂ ਨੂੰ ਨੱਥ ਪਾ ਦੇਵੇ। ਉਹ ਮੇਰੀ ਪੁਤਰੀ ਨੂੰ ਨਾਲ ਲਿਜਾ ਸਕਦਾ ਹੈ ॥੨੧੦੩॥

੧੩. ਸਵੈਯਾ ॥ ਕ੍ਰਿਸ਼ਨ ਜੀ ਨੇ ਆਪਣਾ ਪੀਲੇ ਰੰਗ ਦਾ ਦੁਪੱਟਾ ਲੈ ਕੇ ਘੁੱਟ ਕੇ ਲੱਕ ਨਾਲ ਬੰਨ ਕੇ ਕਮਰ ਕੱਸਾ ਕਰ ਲਿਆ ਅਤੇ ਆਪਣੇ ਸੱਤ ਹੀ ਸਰੂਪ ਰਚ ਲਏ । ਵੇਖਣ ਵਾਲਿਆਂ ਨੂੰ ਇਕੋ ਕ੍ਰਿਸ਼ਨ ਦਿਖਾਈ ਦਿੰਦਾ ਹੈ ਅਸਲੀਅਤ ਦਾ ਭੇਦ ਕਿਸੇ ਨੂੰ ਨਹੀਂ ਮਿਲਿਆ ।

੧੪. ਪੈਰਾਂ ਨੂੰ ਦੱਬ ਕੇ ਭੌਹਾਂ ਨੂੰ ਚੜ੍ਹਾ ਕੇ ਸਾਰੇ ਸੂਰਮਿਆਂ ਵਿਚੋਂ ਸੂਰਮਾ ਹੋ ਨਿਤਰਿਆ । ਸਾਰੇ ਹੀ ਧੰਨ ਧੰਨ ਕਹਿਣ ਲੱਗੇ ਜਦ ਸੱਤ ਹੀ ਬੈਲਾਂ ਨੂੰ ਨੱਥ ਪਾ ਦਿੱਤੀ ॥੨੧੦੪॥

੧੫. ਸਵੈਯਾ ॥ ਜਦੋਂ ਕ੍ਰਿਸ਼ਨ ਜੀ ਨੇ ਸੱਤੇ ਬੈਲਾਂ ਦੇ ਨੱਥ ਪਾ ਦਿੱਤੀ ਤਾਂ ਸਾਰੇ ਸੂਰਮੇ ਕ੍ਰਿਸ਼ਨ ਨੂੰ ਕਹਿਣ ਲੱਗੇ ਐਥੇ ਜਿਹੜਾ ਵੀ ਬਲਵਾਨ ਸੂਰਮਾ ਆਇਆ ਹੈ ਉਸਨੂੰ ਇਹਨਾਂ ਬੈਲਾਂ ਨੇ ਸਿੰਗਾਂ ਨਾਲ ਬਿੰਨ ਦਿੱਤਾ ।

੧੬. ਲੋਕ ਇਹੀ ਕਹਿੰਦੇ ਸਨ ਕਿ ਕਿਹੜਾ ਸੂਰਮਾ ਹੈ ਜਗਤ ਦੇ ਵਿਚ ਜੰਮਿਆਂ ਜੋ ਇਨਾਂ ਸੱਤਾਂ ਦੇ ਨੱਕਾਂ ਵਿਚ ਨੱਥਾਂ ਪਾ ਸਕੇ ? ਸੂਰਮੇ ਕਹਿੰਦੇ ਹਨ ਹੱਸ-ਹੱਸ ਕੇ ਕਿ ਸ੍ਰੀ ਕ੍ਰਿਸ਼ਨ ਜੀ ਤੋਂ ਬਗੈਰ ਕੋਈ ਵੀ ਇਹਨਾਂ ਵੈਰੀ ਬਲਦਾਂ ਦੇ ਨੱਥ ਨਹੀਂ ਸੀ ਪਾ ਸਕਦਾ ॥੨੧੦੫॥

੧੭. ਸਵੈਯਾ ॥ ਜਿਹੜੇ ਸੱਤ ਪੁਰਸ਼ ਸਨ ਉਹ ਕਹਿੰਦੇ ਹਨ ਹੱਸ ਕੇ ਕ੍ਰਿਸ਼ਨ ਦੇ ਬਰਾਬਰ ਦਾ ਹੋਰ ਕਿਹੜਾ ਜੰਮਿਆਂ ਹੈ । (ਇਹ ਉਹੀ ਅਵਤਾਰ ਧਾਰ ਕੇ ਆਇਆ ਹੈ) ਜਿਸ ਨੇ ਮੇਘ ਨਾਥ ਨੂੰ ਜਿੱਤ ਲਿਆ ਸੀ ਰਾਵਣ ਦਾ ਸਿਰ ਕੱਟਕੇ ਮੁਰਦਾ ਲਾਸ਼ ਕਰ ਦਿੱਤੀ ਸੀ ।

੧੮. ਜਦੋਂ ਹਾਥੀ ਦੇ ਉੱਤੇ ਵਿਪਤਾ ਪਈ ਸੀ ਤਾਂ ਉਸ ਤੰਦੂਏ ਕੋਲੋਂ ਜਿਸ ਨੇ ਹਾਥੀ ਨੂੰ ਬਚਾ ਲਿਆ ਸੀ ਜਿਹੜਾ ਪ੍ਰਭੂ ਦਾਸਾਂ ਦੇ ਦੁੱਖ ਨੂੰ ਵੇਖ ਕੇ ਸਹਾਰ ਨਹੀਂ ਸਕਦਾ ॥੨੧੦੬॥ ਸਵੈਯਾ ॥ ਜਿਸ ਤਰ੍ਹਾਂ ਬੇਦ ਵਿਚ ਲਿਖਿਆ ਹੋਇਆ ਹੈ ਸੋ ਉਸੇ ਤਰ੍ਹਾਂ ਵਿਆਹ ਕ੍ਰਿਸ਼ਨ ਦੇ ਨਾਲ ਰਾਜੇ ਨੇ ਕੀਤਾ ਹੈ।

ਸਿਆਮ ਕੋ ਕੀਨੋ ॥ [1]ਆਨੰਦ ਕੈ ਅਤਿ ਹੀ ਚਿਤ ਮੈ ਸਭ ਦੀਨ ਸੁ ਬਿਪ੍ਰਨ ਸਾਜ ਨਵੀਨੋ ॥ [2]ਅਉ ਗਜਰਾਜ ਬਡੇ ਅਰੁ ਬਾਜ ਘਨੇ ਧਨ ਲੈ ਬ੍ਰਿਜਨਾਥ ਕੋ ਦੀਨੋ॥ ਸਯਾਮ ਭਨੈ ਇਹ ਭਾਂਤਿ ਸੋ ਭੂਪਤ ਲੋਕ ਬਿਖੈ ਅਤਿ ਹੀ ਜਸੁ ਲੀਨੋ ॥੨੧੦੭॥[3] ਨ੍ਰਿਪ ਬਾਚ ਸਭਾ ਸੋ ॥ ਸ੍ਵੈਯਾ ॥ [4]ਭੂਪ ਸਿੰਘਾਸਨ ਊਪਰਿ ਬੈਠ ਕੈ ਮੱਧਿ ਸਭਾ ਇਹ ਭਾਂਤ ਬਖਾਨਯੋ ॥ ਤੈਸੋਈ ਕਾਮ ਕੀਯੋ ਜਦੁਨੰਦਨ ਜਿਉ ਧਨ ਸ੍ਰੀ ਰਘੁਨੰਦਨ ਤਾਨਯੋ ॥ [5]ਜੀਤ ਉਜੈਨ ਕੇ ਭੂਪ ਕੀ ਭੈਨ; ਪੁਰੀ ਇਹ ਅਉਧ ਜਬੈ ਪਗੁ ਠਾਨਯੋ॥ ਦੇਖਤ ਹੀ ਸਭ ਹੀ ਮਨ ਮੈ ਬ੍ਰਿਜਨਾਇਕ ਸੂਰ ਸਹੀ ਕਰਿ ਜਾਨਯੋ ॥੨੧੦੮॥ ਸ੍ਵੈਯਾ ॥ [6]ਭੂਪ ਜਬੈ ਅਪਨੇ ਮਨ ਮੈ ਜਦੁਬੀਰ ਕੋ ਬੀਰ ਸਹੀ ਕਰਿ ਜਾਨਯੋ ॥ ਸ੍ਰੀ ਬ੍ਰਿਜਨਾਇਕ ਜੁੱਧ ਸਮੈ ਅਰਿ ਅਉਰ ਨ ਆਂਖਨ ਅਗ੍ਰਜ ਆਨਯੋ ॥ [7]ਮੰਤ੍ਰਨ ਹੇਰ ਸਭੈ ਹਰਿ ਕੋ ਬਰੁ ਲਾਇਕ ਹੈ ਇਹ ਭਾਂਤਿ ਬਖਾਨਯੋ॥ ਅਉਧ ਕੇ ਰਾਇ ਤਬੈ ਅਪਨੇ ਮਨ ਮੈ ਕਬਿ ਸਯਾਮ ਮਹਾਂ ਸੁਖੁ ਮਾਨਯੋ ॥੨੧੦੯॥ ਸ੍ਵੈਯਾ ॥ [8]ਕਰਮਨ ਮੈ ਦਿਜ ਸ੍ਰੇਸਟ ਜੁ ਥੇ; ਜਬ ਸੋ ਇਹ ਭੂਪ ਸਭਾਹੂ ਮੈ ਆਏ॥ ਦੈ ਕੈ ਅਸੀਸ ਨ੍ਰਿਪੋਤਮ ਕੋ; ਕਬਿ ਸਯਾਮ ਭਨੈ, ਇਹ ਬੈਨ ਸੁਨਾਏ ॥ [9]ਜਾ ਦੁਹਤਾ ਕੇ ਸੁਨੋ ਤੁਮ ਹੇਤੁ ਘਨੇ ਦਿਜ ਦੇਸਨ ਦੇਸ ਪਠਾਏ ॥ ਸੋ ਤੁਮ ਰਾਇ ਅਚਾਨਕ ਹੀ ਬਰੁ ਲਾਇਕ ਸ੍ਰੀ ਬ੍ਰਿਜਨਾਇਕ ਪਾਏ ॥੨੧੧੦॥ ਸ੍ਵੈਯਾ ॥ [10]ਯੌ ਸੁਨਿਕੈ ਬਤੀਯਾ ਤਿਨ ਕੀ ਚਿਤ ਕੇ ਨ੍ਰਿਪ ਬੀਚ ਹੁਲਾਸ ਬਢੈ ਕੈ ॥ ਦਾਜ ਦਯੋ ਜਿਹ ਅੰਤ ਨ ਆਵਤ ਬਾਜਨ ਦ੍ਵਾਰ ਅਨੇਕ ਬਜੈ ਕੈ ॥ [11]ਬਿਪ੍ਰਨ ਦੀਨ ਘਨੀ ਦਛਨਾ ਸੁਖੁ ਪਾਇ ਚਿਤੈ ਜਦੁਬੀਰ ਚਿਤੈ ਕੈ ॥ ਸੁੰਦਰ ਜੋ ਅਪਨੀ ਦੁਹਤਾ ਸੁ ਦਈ ਘਨਿਸਯਾਮ ਕੇ ਸੰਗਿ ਪਠੈ ਕੈ॥੨੧੧੧॥[12] ਸ੍ਵੈਯਾ ॥ [12]ਜੀਤ ਸੁਅੰਬਰ ਮੈ ਹਰਿ ਅਉਧ ਕੇ ਭੂਪਤ ਕੀ ਦੁਹਤਾ ਜਬ ਆਯੋ ॥ ਬਾਗ ਕੇ ਭੀਤਰ ਸੈਲ ਕਰੈ ਸੰਗ ਪਾਰਥ ਕੇ ਚਿਤ ਮੈ ਠਹਰਾਯੋ ॥ [13]ਪੋਸਤ ਭਾਂਗ ਅਫੀਮ ਘਨੋ ਮਦ ਪੀਵਨ ਕੋ ਤਿਨ ਕਾਜ ਮੰਗਾਯੋ॥ ਮੰਗਨ ਲੋਗਨ ਬੋਲ ਪਠਯੋ ਬਹੁ ਆਵਤ ਭੇ ਜਿਨ ਪਾਰ ਨ ਪਾਯੋ॥੨੧੧੨॥ ਸ੍ਵੈਯਾ॥ [14]ਬਹੁ ਰਾਮਜਨੀ ਤਹ ਨਾਚਤ ਹੈ ਇਕ ਝਾਝਰ ਬੀਨ ਮ੍ਰਿਦੰਗ ਬਜਾਵੈ॥ ਦੈ ਇਕ ਝੂਮਕ ਆਵਤ ਹੈ ਇਕ ਭਾਮਨ ਦੈ ਹਰਿ ਝੂਮਕ ਜਾਵੈ ॥ [15]ਕਾਨ੍ਹ ਪਟੰਬਰ ਦੇਤ ਤਿਨੈ ਮਨ ਲਾਲ ਘਨੇ ਚਿਤ ਕੋ ਜੁ ਰਿਝਾਵੈ॥ ਸਯਾਮ ਭਨੈ ਬਹੁ ਮੋਲ ਖਰੇ ਸੁਰਰਾਜਹਿ ਕੋ ਜੋਊ ਹਾਥ ਨ ਆਵੈ ॥੨੧੧੩॥ [16]ਪਾਵਤ ਰਾਮਜਨੀ ਨਚ ਕੈ ਧਨ; ਪਾਵਤ

੧. ਰਾਜੇ ਨੇ ਚੰਗੀ ਤਰ੍ਹਾਂ ਆਨੰਦਤ ਹੋ ਕੇ ਬਹੁਤ ਹੀ ਚਿੱਤ ਦੇ ਵਿਚ ਮੰਗਤਿਆਂ ਅਤੇ ਬ੍ਰਾਹਮਣਾ ਨੂੰ ਨਵੇਂ ਸਾਜ ਸਮਾਨ ਦੇ ਦਿੱਤੇ । ਹਾਥੀ ਅਤੇ

੨. ਘੋੜੇ ਬਹੁਤ ਸਾਰਾ ਧੰਨ ਕ੍ਰਿਸ਼ਨ ਜੀ ਨੂੰ ਦਹੇਜ ਵਿਚ ਦੇ ਕੇ ਸ੍ਰੀ ਸ਼ਯਾਮ ਜੀ ਕਹਿੰਦੇ ਹਨ ਇਸ ਤਰ੍ਹਾਂ ਕਰਕੇ ਰਾਜੇ ਨੇ ਲੋਕਾਂ ਦੇ ਵਿਚ ਬਹੁਤ ਚੰਗਾ ਜਸ ਖੱਟ ਲਿਆ ॥੨੧੦੭॥

੩. ਰਾਜਾ ਆਪਣੀ ਸਭਾ ਨੂੰ ਕਹਿੰਦਾ ਹੈ ॥

੪. ਸਵੈਯਾ ॥ ਰਾਜਾ ਆਪਣੇ ਤਖਤ ਦੇ ਉਤੇ ਬੈਠ ਕੇ ਆਪਣੀ ਸਭਾ ਦੇ ਵਿਚਕਾਰ ਸੰਬੋਧਨ ਕਰਦਾ ਹੈ ਕਿ ਇਸ ਜਾਦਵਾਂ ਦੇ ਪੁੱਤਰ ਕ੍ਰਿਸ਼ਨ ਜੀ ਨੇ ਉਸੇ ਤਰ੍ਹਾਂ ਦਾ ਕੰਮ ਕੀਤਾ ਹੈ ਜਿਸ ਤਰ੍ਹਾਂ ਸ਼ਿਵਜੀ ਦਾ ਧਨੁਖ ਰਾਮ ਚੰਦਰ ਨੇ ਚਿੱਲਾ ਚੜ੍ਹਾ ਕੇ ਖਿੱਚ ਕੇ ਕੀਤਾ ਸੀ ।

੫. ਉਸੇ ਤਰ੍ਹਾਂ ਉਜੈਨ ਦੇ ਰਾਜੇ ਦੀ ਭੈਣ ਨੂੰ ਜਿੱਤਣ ਲਈ ਅਵਧ ਪੁਰੀ ਵਿਚ ਆ ਕੇ ਪੈਰ ਪਾਏ ਆਹ ਸਾਰਿਆਂ ਨੇ ਵੇਖ ਕੇ ਮਨ ਦੇ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਸ੍ਰੇਸ਼ਟ ਸੂਰਮਾ ਕਰਕੇ ਜਾਣ ਲਿਆ ॥੨੧੦੮॥

੬. ਸਵੈਯਾ ॥ ਰਾਜੇ ਨੇ ਜਿਸ ਵੇਲੇ ਆਪਣੇ ਮਨ ਦੇ ਵਿਚ ਸ੍ਰੀ ਕ੍ਰਿਸ਼ਨ ਜੀ ਨੂੰ ਠੀਕ ਸੂਰਮਾ ਕਰਕੇ ਜਾਣ ਲਿਆ । ਸ਼੍ਰੀ ਕ੍ਰਿਸ਼ਨ ਜੀ ਨੇ ਕਦੇ ਵੀ ਕਿਸੇ ਜੁੱਧ ਸਮੇਂ ਹੋਰ ਕਿਸੇ ਵੈਰੀ ਨੂੰ ਨੇਤਰਾਂ ਅੱਗੇ ਨਹੀਂ ਲਿਆਂਦਾ ।

੭. ਸਾਰੇ ਵਜ਼ੀਰਾਂ ਨੇ ਹਰਿ ਜੀ ਨੂੰ ਬਹੁਤ ਲਾਯਕ ਵਰ ਕਹਿ ਕੇ ਸੁਣਾਇਆ । ਕਵੀ ਸ਼ਯਾਮ ਜੀ ਕਹਿੰਦੇ ਹਨ ਅਯੁਧਿਆਂ ਦੇ ਰਾਜੇ ਨੇ ਇਹ ਵਜ਼ੀਰਾਂ ਦੀ ਰਾਇ ਸੁਣ ਕੇ ਆਪਣੇ ਮਨ ਦੇ ਵਿਚ ਖੁਸ਼ੀ ਪ੍ਰਤੀਤ ਕੀਤੀ ॥੨੧੦੯॥

੮. ਸਵੈਯਾ ॥ ਜਿਹੜੇ ਕਰਮਾਂ ਦੇ ਧਨੀ ਬ੍ਰਾਹਮਣ ਸਨ ਜਦੋਂ ਉਹ ਰਾਜੇ ਦੀ ਸਭਾ ਵਿਚ ਆਏ । ਉਹਨਾਂ ਨੇ ਇਸ ਉਤਮ ਰਾਜੇ ਨੂੰ ਅਸੀਸ ਦਿੱਤੀ ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਇਹ ਬਚਨ ਕਹਿਕੇ ਸੁਣਾਏ ।

੯. ਹੇ ਰਾਜਨ! ਸਾਡੀ ਇਹ ਗੱਲ ਸੁਣੋ ਜਿਸ ਪੁੱਤਰੀ ਦੇ ਵਰ ਲਈ ਬਹੁਤ ਸਾਰੇ ਬ੍ਰਾਹਮਣ ਦੇਸਾਂ ਬਦੇਸਾਂ ਵਿਚ ਭੇਜੇ ਸਨ ਸੋ ਉਹ ਵਰ ਬੱਚੀ ਲਈ ਤੁਸਾਂ ਅਚਾਨਕ ਹੀ ਬੜਾ ਲਾਇਕ ਸ੍ਰੀ ਬ੍ਰਿਜ ਦੇ ਮੁਖੀ ਕ੍ਰਿਸ਼ਨ ਜੀ ਨੂੰ ਪ੍ਰਾਪਤ ਕਰ ਲਿਆ ਹੈ ॥੨੧੧੦॥

੧੦. ਸਵੈਯਾ ॥ ਇਸ ਤਰ੍ਹਾਂ ਦੀਆਂ ਬਾਤਾਂ ਵਿਦਵਾਨ ਬ੍ਰਾਹਮਣਾਂ ਦੀਆਂ ਸੁਣ ਕੇ ਰਾਜੇ ਦੇ ਦਿਲ ਵਿਚ ਬੜਾ ਹੌਂਸਲਾ ਵਧ ਗਿਆ । ਅਨੇਕਾਂ ਹੀ ਤਰ੍ਹਾਂ ਦੇ ਵਾਜੇ ਵਜਾ ਕੇ ਇਤਨਾ ਦਾਜ ਦਹੇਜ ਦਿੱਤਾ ਜਿਸ ਦਾ ਅੰਤ ਨਹੀਂ ਪਾਇਆ ਜਾਂਦਾ।

੧੧. ਕ੍ਰਿਸ਼ਨ ਜੀ ਨੂੰ ਆਪਣਾ ਜਵਾਈ ਬਣਾ ਕੇ ਇਸ ਖੁਸ਼ੀ ਵਿਚ ਰਾਜੇ ਨੇ ਬ੍ਰਾਹਮਣਾਂ ਨੂੰ ਬਹੁਤ ਦਾਨ ਦੱਛਣਾ ਦਿੱਤੀ। ਇਸ ਹੁਲਾਸ ਵਿਚ ਕਿਉਂਕਿ ਉਸ ਨੇ ਆਪਣੀ ਸੁੰਦਰ ਪੁਤ੍ਰੀ ਮਹਾਨ ਤੇਜਸਵੀ ਤੇ ਪ੍ਰਤਾਪੀ ਘਨ ਸਿਯਾਮ ਕ੍ਰਿਸ਼ਨ ਦੇ ਨਾਲ ਤੋਰੀ ਹੈ ॥੨੧੧੧॥

੧੨. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਸੁਯੰਬਰ ਦੇ ਵਿਚ ਜਿੱਤ ਕੇ ਲੈ ਕੇ ਨਾਲ ਹਰਿ ਜੀ ਅਵਧ ਦੇ ਰਾਜੇ ਦੀ ਪੁੱਤਰੀ ਘਰ ਆਏ ਤਾਂ ਅਰਜਨ ਦੇ ਨਾਲ ਸਲਾਹ ਕੀਤੀ ਕਿ ਚੱਲੋ ਹੁਣ ਬਾਗ ਦੇ ਵਿਚ ਜਾ ਕੇ ਸੈਰ ਕਰੀਏ ।

੧੩. ਪੋਸਤ, ਭੰਗ, ਅਫੀਮ, ਬਹੁਤ ਸਾਰੀ ਸ਼ਰਾਬ ਪੀਣ ਵਾਸਤੇ ਮੰਗਵਾ ਲਈ । ਮੰਗਤੇ ਲੋਕਾਂ ਨੂੰ ਸੱਦੇ ਦੇਕੇ ਬੁਲਾ ਲਿਆ, ਮੰਗਤੇ ਇਤਨੇ ਆ ਗਏ ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ ॥੨੧੧੨॥

੧੪. ਸਵੈਯਾ ॥ ਬਹੁਤ ਸਾਰੀਆਂ ਬੇਸਵਾਵਾਂ ਨੱਚਣ ਲੱਗੀਆਂ ਇਕ ਉਹ ਹਨ ਜਿਹੜੇ ਉਹਨਾਂ ਦੇ ਨਾਲ ਛੈਣੇ ਤੇ ਬੰਸਰੀ ਢੋਲਕੀ ਵਜਾਉਂਦੇ ਹਨ । ਕੋਈ ਕੰਜਰੀ ਘੁੰਮ ਝੂੰਮਰ ਪਾਉਂਦੀ ਆਉਂਦੀ ਹੈ, ਇੱਕ ਇਸਤਰੀ ਝੂਮਰ ਪਾਉਂਦੀ ਜਾਂਦੀ ਹੈ ।

੧੫. ਕਾਨ੍ਹ ਜੀ ਉਹਨਾਂ ਨੂੰ ਬਸਤਰ ਵੰਡਦੇ ਹਨ ਜਿਨ੍ਹਾਂ ਬਸਤਰਾਂ ਨੂੰ ਹੀਰੇ ਲਾਲ ਮਣੀਆਂ ਜੜੀਆਂ ਹੋਈਆਂ ਹਨ ਜਿਨ੍ਹਾਂ ਨੂੰ ਵੇਖ ਕੇ ਚਿਤ ਪ੍ਰਸੰਨ ਹੁੰਦਾ ਹੈ । ਸ੍ਰੀ ਸ਼ਯਾਮ ਜੀ ਕਹਿੰਦੇ ਹਨ ਜਿਹੜੇ ਬਸਤਰ ਤੇ ਮਣੀਆਂ ਬਹੁਤ ਮੁੱਲ ਦੀਆਂ ਹਨ ਜਿਹੜਾ ਦੇਵਤਿਆਂ ਰਾਜੇ ਇੰਦਰ, ਦੇ ਵੀ ਹੱਥ ਨਹੀਂ ਲਗਦੀਆਂ ॥੨੧੧੩॥

੧੬. ਬੇਸਵਾਵਾਂ ਨੱਚ-ਨੱਚ ਕੇ ਧਨ ਹਾਸਲ ਕਰਦੀਆਂ ਹਨ ।

[1]ਹੈ ਬਹੁ ਦਾਨ ਗਵੱਇਯਾ ॥ ਏਕ ਰਿਝਾਵਤ ਹੈ ਹਰਿ ਕੋ ਕਬਿ ਸਯਾਮ ਭਨੈ ਪੜ ਛੰਦ ਸਵੱਇਯਾ ॥ [2]ਅਉਰ ਦਿਸਾ ਕੈ ਬਿਖੈ ਸੁ ਘਨੇ ਮਿਲਿ ਨਾਚਤ ਹੈ ਕਰ ਗਾਨ ਭਵੱਇਆ ॥ ਕਉਨ ਕਮੀ ਕਹੋ ਹੈ ਤਿਨ ਕੌ ਜੋਊ ਸ੍ਰੀ ਜਦੁਬੀਰ ਕੇ ਧਾਮ ਅਵੱਇਯਾ॥੨੧੧੪॥ [3]ਤਿਨ ਕੌ ਬਹੁ ਦੈ ਸੰਗਿ ਪਾਰਥ ਲੈ ਹਰਿ ਭੋਜਨ ਕੀ ਭੂਅ ਮੈ ਪਗ ਧਾਰਯੋ ॥ ਪੋਸਤ ਭਾਂਗ ਅਫੀਮ ਮੰਗਾਇ ਪੀਯੋ ਮਦ ਸੋਕ ਬਿਦਾ ਕਰਿ ਡਾਰਯੋ॥ [4]ਮੱਤਿ ਹੋ ਚਾਰੋਈ ਕੇਫਨ ਸੋ ਸੁਤ ਇੰਦ੍ਰ ਕੈ ਸੋ ਇਮ ਸਯਾਮ ਉਚਾਰਯੋ॥ ਕਾਮ ਕੀਯੋ ਬ੍ਰਹਮਾ ਘਟਿ ਕਿਉ ਮਦਰਾ ਕੋ ਨ ਆਠਵੋ ਸਿੰਧ ਸਵਾਰਯੋ ॥੨੧੧੫॥ ਦੋਹਰਾ॥ [5]ਤਬ ਪਾਰਥ ਕਰਿ ਜੋਰਿ ਕੈ ਹਰਿ ਸਿਉ ਕਹਯੋ ਸੁਨਾਇ ॥ ਜੜ ਬਾਮਨ ਇਨ ਰਸਨ ਕੋ ਜਾਨੈ ਕਹਾ ਉਪਾਇ ॥੨੧੧੬॥

[6]ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਬ੍ਰਿਖਭ ਨਾਥ ਅਵਧ ਰਾਜੇ ਕੀ ਦੁਹਿਤਾ ਬਿਵਾਹਤ ਭਏ ॥

[7]ਅਥ ਇੰਦ੍ਰ ਭੂਮਾਸੁਰ ਕੇ ਦੂਖ ਤੇ ਆਵਤ ਭਏ ਕਥਨੰ ॥ ਚੌਪਈ ॥

[8]ਦ੍ਵਾਰਵਤੀ ਜਬ ਜਦੁਪਤਿ ਆਯੋ ॥ [8]ਇੰਦ੍ਰ ਆਇ ਪਾਇਨ ਲਪਟਾਯੋ ॥ ਭੂਮਾਸੁਰ ਕੋ ਦੂਖ ਸੁਨਾਯੋ ॥ ਪ੍ਰਭ ਤਿਹ ਤੇ ਮੈ ਅਤਿ ਦੁਖੁ ਪਾਯੋ ॥੨੧੧੭॥ ਦੋਹਰਾ॥ [9]ਸੋ ਮੋ ਪਰ ਅਤ ਪ੍ਰਬਲ ਹੈ ਮੋ ਪੈ ਸਧਯੋ ਨ ਜਾਇ ॥ ਤਾ ਕੋ ਆਪਨ ਹੀ ਪ੍ਰਭੂ ਕੀਜੈ ਨਾਸ ਉਪਾਇ ॥੨੧੧੮॥ ਸ੍ਵੈਯਾ ॥ [10]ਤਬ ਇੰਦ੍ਰ ਬਿਦਾ ਕੈ ਦਯੋ ਪ੍ਰਭ ਜੁ ਤਿਹ ਕੋ ਸੁ ਸਮੋਧ ਭਲੈ ਕਰਿ ਕੈ ॥ ਮਨ ਮੈ ਕਹਯੋ ਚਿੰਤ ਨ ਤੂ ਕਰ ਰੇ ਚਲਿਹਉ ਨਹੀ ਹਉ ਤਿਹਤੇ ਟਰਿ ਕੈ ॥ [11]ਕੁਪ ਕੈ ਜਬ ਹੀ ਰਥ ਪੈ ਚੜਹਉ ਸਭ ਸਸਤ੍ਰਨ ਹਾਥਨ ਮੈ ਧਰਿ ਕੈ ॥ ਡਰਿ ਤੂ ਨ ਅਰੇ ਡਰਿਹਉ ਤੁਮਰੇ ਅਰਿ ਕਉ ਪਲਿ ਮੈ ਸਤਿ ਧਾ ਕਰਕੈ ॥੨੧੧੯॥ ਸ੍ਵੈਯਾ ॥ [12]ਮਘਵਾ ਸਿਰ ਨਿਆਇਠਗਯੋ ਗ੍ਰਹ ਕੌ ਤਿਹ ਕੋ ਚਿਤ ਮੈ ਬਧੁ ਸਯਾਮ ਬਸਾਯੋ ॥ ਸੰਗ ਲਈ ਜਦੁਵੀ ਪ੍ਰਤਨਾ ਨਹਿ ਪਾਰਥ ਕੋ ਕਰਿ ਸੰਗ ਚਲਾਯੋ ॥ [13]ਏਕ ਤ੍ਰੀਯਾ ਹਿਤ ਲੈ ਸੰਗ ਕਉਤਕਿ ਯੌ ਕਹਿਕੈ ਕਬਿ ਸਯਾਮ ਸੁਨਾਯੋ ॥ ਸਯਾਮ ਚਲੇ ਤਿਹ ਓਰ ਨਹੀ ਤਿਹ ਊਪਰਿ ਅੰਤ ਦਸਾਨਹਿ ਧਾਯੋ ॥੨੧੨੦॥ ਸ੍ਵੈਯਾ ॥ ਗਰੜ ਪਰ ਸਯਾਮ ਜਬੈ ਚੜ ਕੈ; ਤਿਹ ਸਤ੍ਰਹਿ ਕੀ ਜਬ ਓਰ ਸਿਧਾਰਯੋ ॥ ਪਾਹਨ ਕੋਟਿ ਪਿਖਯੋ ਪ੍ਰਿਥਮੈ; ਦੁਤੀਏ ਬਰ ਲੋਹ ਕੋ ਨੈਨ ਨਿਹਾਰਯੋ ॥ [14]ਨੀਰ ਕੋ ਹੇਰਤ ਭਯੋ ਤ੍ਰਿਤੀਏ ਅਰੁ ਆਗ ਕੋ ਚਉਥੀ ਸੁ ਠਉਰ ਬਿਚਾਰਯੋ ॥ ਪਾਂਚਵੋ ਪਉਨ ਪਿਖਿਓ ਖਟ ਫਾਸਨ; ਕ੍ਰੋਧ ਕੀਯੋ ਇਹ ਭਾਂਤਿ

੧. ਅਤੇ ਗਾਉਣ ਵਾਲੇ ਬਹੁਤ ਦਾਨ ਪ੍ਰਾਪਤ ਕਰ ਰਹੇ ਹਨ। ਕਵੀ ਸਜਾਮ ਜੀ ਕਹਿੰਦੇ ਹਨ ਕਿ ਕੋਈ ਕਵੀਸ਼ਰ ਛੰਦ ਪੜ੍ਹਕੇ ਹੀ ਕਾਨ੍ਹ ਜੀ ਨੂੰ ਖੁਸ਼ ਕਰ ਰਿਹਾ ਹੈ ਸ੍ਰੀ ਸਜਾਮ ਜੀ ਕਵੀ ਕਹਿੰਦੇ ਹਨ ਕਿ ਕੋਈ ਛੰਦ ਪੜ੍ਹਦਾ ਹੈ ਕੋਈ ਸਵੈਯਾ ॥

੨. ਹੋਰ ਜਿਹੜੇ ਐਧਰ ਉਧਰ ਹੋਰ ਪਾਸਿਆਂ ਤੋਂ ਬਹੁਤ ਸਾਰੇ ਇਕੱਠੇ ਹੋ ਕੇ ਮਿਲਕੇ ਨੱਚਦੇ ਟੱਪਦੇ ਤੇ ਗੀਤ ਗਾਉਂਦੇ ਹਨ ਝੁੰਮਰ ਪਾਉਂਦੇ ਹਨ । ਕਿਸੇ ਨੂੰ ਭੀ ਉਥੇ ਕਿਸੇ ਗੱਲ ਦੀ ਕਮੀ ਨਹੀਂ ਹੈ ਉਨ੍ਹਾਂ ਨੂੰ ਜਿਹੜਾ ਸ੍ਰੀ ਕ੍ਰਿਸ਼ਨ ਜੀ ਦੇ ਘਰ ਆ ਗਿਆ ॥੨੧੧੪॥

੩. ਉਹਨਾਂ ਨੂੰ ਬਹੁਤ ਸਾਰਾ ਦਾਨ ਦੇ ਕੇ ਅਰਜਨ ਨੂੰ ਨਾਲ ਲੈ ਕੇ ਹਰਿ ਜੀ ਰਸੋਈ ਵਾਲੇ ਪਾਸੇ ਜਾ ਪੈਰ ਪਾਏ ਪੋਸਤ, ਭੰਗ ਅਫੀਮ, ਸ਼ਰਾਬ ਮਗਾ ਕੇ ਪੀਤੇ ਇਸ ਖੁਸ਼ੀ ਦੇ ਮਹੌਲ ਵਿਚ ਆ ਕੇ ਚਿੰਤਾ ਤੇ ਥਕੇਵਾਂ

੪. ਦੂਰ ਕਰ ਦਿੱਤਾ ਚਾਰੇ ਅਮਲ ਖਾ ਪੀ ਕੇ ਮਸਤ ਹੋ ਗਏ, ਸੁਤ ਇੰਦਰ ਇੰਦਰ ਪ੍ਰਸਤ (ਅਰਜਨ) ਨੂੰ ਇਸ ਤਰ੍ਹਾਂ ਕ੍ਰਿਸ਼ਨ ਨੇ ਕਿਹਾ । ਬ੍ਰਹਮਾਂ ਨੇ ਇਹ ਕੰਮ ਕੁਝ ਨਹੀਂ ਕੀਤਾ ਜੋ ਉਸ ਨੇ ਸਤ ਸਮੁੰਦਰ ਦੁਧ ਪਾਣੀ ਦੇ ਤਾਂ ਬਣਾ ਦਿੱਤੇ ਹਨ ਅਠਵਾਂ ਸ਼ਰਾਬ ਦਾ ਨਹੀਂ ਬਣਾਇਆ ॥੨੧੧੫॥

੫. ਦੋਹਰਾ ॥ ਇਹ ਗੱਲ ਸੁਣ ਕੇ ਅਰਜਨ ਨੇ ਉਤਰ ਦਿੱਤਾ ਹੱਥ ਜੋੜ ਕੇ ਹਰਿ ਨੂੰ ਸੁਣਾ ਕੇ ਕਿਹਾ । ਬ੍ਰਹਮਾਂ ਮੂਰਖ ਬ੍ਰਾਮਣ ਇਹਨਾਂ ਰਸਾਂ ਦਾ ਉਪਾਉ ਕੀ ਜਾਣਦਾ ਹੈ ॥੨੧੧੬॥

੬. ਇਥੇ ਸ੍ਰੀ ਭਾਗਵਤ ਦਾ ਦਸਮਾ ਸਕੰਧ ਪੁਰਾਣ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾ ਵਤਾਰ ਬ੍ਰਿਖਭ ਨਾਥ ਅਵਧ ਪੁਰੀ ਦੇ ਰਾਜੇ ਦੀ ਪੁੱਤਰੀ ਦੇ ਵਿਆਹ ਦੀ ਕਹਾਣੀ ਸਮਾਪਤ ਹੋਈ।

---

੭. ਹੁਣ ਅੱਗੇ ਭੁਮਾਸੁਰ ਦੈਂਤ ਦਾ ਦੁਖੀ ਕੀਤਾ ਹੋਇਆ ਇੰਦਰ ਆ ਗਿਆ ਅਤੇ ਉਹ ਆਪਣੇ ਦੁੱਖ ਦੀ ਵਾਰਤਾ ਕ੍ਰਿਸ਼ਨ ਜੀ ਨੂੰ ਦਸਦਾ ਹੈ ॥

੮. ਚਉਪਈ ॥ ਜਦੋਂ ਕ੍ਰਿਸ਼ਨ ਜੀ ਦੁਆਰਕਾ ਪੁਰੀ ਵਿਚ ਆਏ ਤਾਂ ਇੰਦਰ ਆ ਕੇ ਪੈਰਾਂ ਨਾਲ ਲਪਟ ਗਿਆ ਅਤੇ ਜੋ ਭੁਮਾ ਸੁਰ ਦੈਂਤ ਨੇ ਉਸ ਨੂੰ ਦੁੱਖ ਦਿੱਤਾ ਸੀ ਉਹ ਕ੍ਰਿਸ਼ਨ ਜੀ ਨੂੰ ਦੱਸਿਆ ਕਿ ਮੈਨੂੰ ਭੁਮਾਸੁਰ ਦੈਂਤ ਨੇ ਇਸ ਤਰ੍ਹਾਂ ਦੁਖੀ ਕੀਤਾ ਹੈ ॥੨੧੧੭॥

੯. ਦੋਹਰਾ ॥ ਹੇ ਕ੍ਰਿਸ਼ਨ ਜੀ ! ਭੁਮਾਸੁਰ ਦੈਂਤ ਮੇਰੇ ਨਾਲੋਂ ਬਹੁਤ ਬਲਵਾਨ ਹੈ ਇਸ ਲਈ ਮੇਰੇ ਕੋਲੋਂ ਉਹ ਸਿੱਧਾ ਨਹੀਂ ਹੁੰਦਾ। ਇਸ ਲਈ ਉਸ ਦੇ ਨਾਸ ਕਰਨ ਦਾ ਤੁਸੀਂ ਹੀ ਕੋਈ ਉਪਾਇ ਕਰੋ ॥੨੧੧੮॥

੧੦. ਸਵੈਯਾ ॥ ਇੰਦਰ ਨੂੰ ਦਿਲਾਸਾ ਤੇ ਤਸੱਲੀ ਕਰਕੇ ਸਮਝਾ ਕੇ ਤੋਰ ਦਿੱਤਾ ਚੰਗੀ ਤਰ੍ਹਾਂ ਤੇ ਕਿਹਾ ਕੇ ਐ ਇੰਦਰ ਤੂੰ ਮਨ ਵਿਚ ਚਿੰਤਾ ਨਾ ਕਰ ਮੈਂ ਉਸ ਕੋਲੋਂ ਡਰਕੇ ਉਸ ਅੱਗੇ ਦੀਨ ਨਹੀਂ ਹੋਵਾਂਗਾ ਨਾ ਪਿੱਛੇ ਹਟਾਂਗਾ ।

੧੧. ਜਿਸ ਵੇਲੇ ਕ੍ਰੋਧ ਵਿਚ ਆ ਕੇ ਰਥ ਦੇ ਉਪਰ ਚੜ੍ਹ ਗਿਆ ਸਾਰੇ ਸ਼ਸ਼ਤਰ ਹੱਥ ਵਿਚ ਲੈ ਕੇ । ਤੂੰ ਡਰ ਨਾ ਮੈਂ ਤੇਰੇ ਡਰ ਨੂੰ ਵੈਰੀ ਦੇ ਪਲ ਵਿਚ ਸਤ ਟੋਟੇ ਕਰਕੇ ਦੂਰ ਕਰ ਦਿਆਂਗਾ ਜਦੋਂ ਚਲ ਕੇ ਗਿਆ ॥੨੧੧੯॥

੧੨. ਸਵੈਯਾ ॥ ਇੰਦਰ ਤਾਂ ਨਮਸਕਾਰ ਕਰਕੇ ਘਰ ਨੂੰ ਚਲਾ ਗਿਆ ਅਤੇ ਉਸਨੂੰ ਜੋ ਦੈਂਤ ਇੰਦਰ ਨੂੰ ਦੁਖੀ ਕਰਦਾ ਸੀ ਮਾਰਨ ਦਾ ਕ੍ਰਿਸ਼ਨ ਜੀ ਨੇ ਮਨ ਵਿਚ ਵਸਾ ਲਿਆ ਹੈ । ਨਾਲ ਜਾਦਵੀ ਸੈਨਾ ਲੈ ਲਈ, ਅਰਜਨ ਨੂੰ ਨਾਲ ਨਹੀਂ ਲਿਆ।

੧੩. ਕਵੀ ਸਜਾਮ ਜੀ ਕਹਿੰਦੇ ਹਨ ਕਿ ਇਕ ਇਸਤਰੀ ਕੌਤਕ ਵਾਸਤੇ ਨਾਲ ਲੈ ਲਈ ਅਸਲ ਵਿਚ ਉਹ ਇਸਤਰੀ ਨਹੀਂ ਸੀ ਉਹ ਤਾਂ ਦੈਂਤਾਂ ਦੀ ਅੰਤ ਕਰਨ ਵਾਲੀ ਹੋਣੀ ਸੀ ਜੋ ਉਹਨਾਂ ਅੰਤ ਦਿਸਾ ਨੂੰ ਨਾਲ ਲੈ ਕੇ ਕ੍ਰਿਸ਼ਨ ਨੇ ਧਾਵਾ ਕੀਤਾ ॥੨੧੨੦॥

੧੪. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਗਰੁੜ ਦੇ ਉਤੇ ਸਵਾਰ ਹੋ ਕੇ ਚਲਾ ਗਿਆ ਵੈਰੀ ਦੇ ਵੱਲ ਤਾਂ ਪਹਿਲਾਂ ਜਾ ਕੇ ਉਸ ਕਿਲੇ ਦਾ ਪਹਿਲਾ ਕੋਟ ਪੱਥਰ ਦਾ ਵੇਖਿਆ ਉਸ ਤੋਂ ਅੱਗੇ ਦੂਜਾ ਕੋਟ ਲੋਹੇ ਦਾ ਅੱਖੀਂ ਵੇਖਿਆ ।

੧੫. ਤੀਸਰਾ ਅੱਗੇ ਪਾਣੀ ਦਾ ਸੀ, ਚੌਥੇ ਥਾਂ ਅੱਗ ਦਾ ਕੋਟ ਸਮਝਿਆ । ਪੰਜਵੇਂ ਥਾਂ ਤੇ ਹਵਾ ਦਾ ਚੱਕ੍ਰ ਸੀ ਅਤੇ ਅੱਗੇ ਛੇਵੇਂ ਥਾਂ ਜਾਲ ਤਣੇ ਹੋਏ ਸਨ ਜਿਨਾਂ ਵਿਚ ਵੈਰੀ ਪੁਰਸ਼ ਅਚਾਨਕ ਹੀ ਪੰਛੀ ਵਾਂਗ ਫਸ ਜਾਂਦੇ ਸਨ ਪਰ ਕ੍ਰਿਸ਼ਨ ਜੀ ਨੇ ਜਾ ਕੇ ਐਸ ਤਰਾਂ ਵੰਗਾਰਿਆ ॥੨੧੨੧॥

ਹੰਕਾਰਯੋ ॥੨੧੨੧॥ [੧]ਕਾਨ੍ ਜੂ ਬਾਚ ॥ ਦੋਹਰਾ ॥ [੨]ਅਰੇ ਦੁਰਗਪਤਿ, ਦੁਰਗ ਕੇ ਰਹਯੋ ਕਹਾ ਛਪ ਬੀਚ ॥ ਰਿਸ ਹਮ ਸੋ ਰਨ ਮਾਂਡ; ਤੁਹਿ ਠਾਢ ਪੁਕਾਰਤ ਮੀਚ ॥੨੧੨੨॥ ਸ੍ਵੈਯਾ ॥ [੩]ਜਉ ਇਹ ਭਾਂਤਿ ਕਹਯੋ ਜਦੁਨੰਦਨ ਤਉ ਉਹ ਸਤ੍ਰੁ ਲਖਯੋ ਕੋਊ ਆਯੋ ॥ ਅਉਰ ਸੁਨਯੋ ਜਿਹ ਏਕ ਹੀ ਚੋਟ ਸੋ ਕੋਟਨ ਕੋਪ ਚਟਾਕ ਗਿਰਾਯੋ ॥ [੪]ਬਾਰ ਕੇ ਕੋਟ ਬਿਖੈ ਮੁਰ ਦੈਤ ਹੁਤੋ ਸੁਨ ਸੋਰ ਸੋਊ ਉਠ ਧਾਯੋ ॥ ਸਯਾਮ ਕੇ ਬਾਹਨ ਕੋ ਤਿਨ ਕੋਪਿ ਤ੍ਰਿਸੂਲ ਕੋ ਆਇਕੈ ਘਾਵ ਚਲਾਯੋ ॥੨੧੨੩॥ ਸ੍ਵੈਯਾ ॥ ਸੋ ਖਗਰਾਜ ਨ ਚੋਟ ਗਨੀ ਤਿਨ ਦਉਰ ਗਦਾ ਗਹਿ ਕਾਨ੍ ਕੋ ਮਾਰੀ ॥ ਆਵਤ ਹੈ ਸਿਰ ਸਾਮੁਹੇ ਚੋਟ ਚਿਤੈ ਇਮ ਸ੍ਰੀ ਬ੍ਰਿਜਨਾਥ ਬਿਚਾਰੀ ॥ [੬]ਕੋਪ ਬਢਾਇ ਤਬੈ ਅਪਨੇ ਸੁ ਕਮੋਦਕੀ ਹਾਥ ਕੇ ਬੀਚ ਸੰਭਾਰੀ ॥ ਚੋਟ ਜੁ ਆਵਤ ਹੀ ਅਰ ਕੀ ਇਹ ਏਕਹਿ ਚੋਟ ਚਟਾਕ ਨਿਵਾਰੀ ॥੨੧੨੪॥ ਸ੍ਵੈਯਾ ॥ [੭]ਘਾਵ ਬਿਅਰਥ ਗਯੋ ਜਬਹੀ ਤਬ ਗਾਜ ਕੈ ਰਾਛਸ ਕੋਪ ਬਢਾਯੋ ॥ ਦੇਹ ਬਢਾਇ ਬਢਾਇਕੈ ਆਨਨ ਸਯਾਮ ਜੂ ਕੇ ਬਧ ਕਾਰਨ ਧਾਯੋ ॥ [੮]ਨੰਦਗ ਕਾਢ ਤਬੈ ਕਟਿ ਤੇ ਬ੍ਰਿਜਨਾਥ ਤਬੈ ਤਕਿ ਤਾਹਿ ਚਲਾਯੋ ॥ ਜੈਸੇ ਕੁਮ੍ਹਾਰ ਕਟੈ ਘਟਿ ਕੈ ਅਰਿ ਕੋ ਸਿਰ ਤੈਸੇ ਹੀ ਕਾਟਿ ਗਿਰਾਯੋ ॥੨੧੨੫॥

[੯]ਇਤ ਸ੍ਰੀ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਮੁਰ ਦੈਤ ਬਧਹ ॥

[੧੦]ਅਥ ਜੁੱਧ ਭੂਮਾਸੁਰ ਕਥਨੰ ॥ ਸ੍ਵੈਯਾ ॥ [੧੧]ਮੁਰ ਮਾਰ ਮੁਰਾਰ ਜਬੈ ਅਸ ਸਿਉ ਤਿਹ ਪ੍ਰਾਨ ਤਬੈ ਜਮਲੋਕ ਪਠਾਏ ॥ ਬਾਨ ਕਮਾਨ ਕ੍ਰਿਪਾਨਨ ਸੋ ਕਬਿ ਸਯਾਮ ਕਹੈ ਅਤਿ ਜੁਧੁ ਮਚਾਏ ॥ [੧੨]ਥੇ ਸੁ ਕੁਟੰਬ ਜਿਤੋ ਤਿਹ ਕੋ ਸੁ ਸੁਨਯੋ ਤਿਹ ਯੋਂ ਮੁਰ ਸਯਾਮਹਿ ਘਾਏ ॥ ਲੈ ਕੈ ਅਨੀ ਚਤਰੰਗ ਘਨੀ ਹਰਿ ਪੈ ਤਿਹ ਕੇ ਸੁਤ ਸਾਤ ਹੀ ਧਾਏ ॥੨੧੨੬॥ [੧੩]ਘੇਰ ਦਸੋ ਦਿਸ ਤੇ ਹਰਿ ਕੌ ਤਿਹ ਸਯਾਮ ਭਨੈ ਤਕਿ ਬਾਨ ਪ੍ਰਹਾਰੇ ॥ ਏਕ ਗਦਾ ਗਹਿ ਹਾਥਨ ਬੀਰ ਭਿਰੇ ਮਨ ਕੋ ਫੁਨ ਤ੍ਰਾਸ ਨਿਵਾਰੇ ॥ [੧੪]ਸੋ ਸਭ ਆਯੁਧ ਸਯਾਮ ਸਹਾਰ ਕੈ ਜੋ ਅਪਨੇ ਰਿਸ ਸਸਤ੍ਰ ਸੰਭਾਰੇ ॥ ਸੂਰ ਨ ਕਾਹੂ ਕੋ ਛੋਰਤ ਭਯੋ ਸਭ ਹੀ ਪੁਰਜੇ ਪੁਰਜੇ ਕਰਿ ਡਾਰੇ ॥੨੧੨੭॥ ਸ੍ਵੈਯਾ ॥ [੧੫]ਸੈਨ ਨਿਹਾਰ ਹਨੀ *ਅਗਨੀ ਸੁਨ ਸਾਤੋਊ ਭ੍ਰਾਤਰ ਕ੍ਰੋਧ ਭਰੇ ॥ ਘਨਿ ਸਯਾਮ ਜੂ ਪੈ ਕਬਿ ਸਯਾਮ ਭਨੈ ਸਭ ਸਸਤ੍ਰਨ ਲੈ ਕਿਲਕਾਰ ਪਰੇ ॥ [੧੬]ਚਹੂ ਓਰ ਤੇ ਘੇਰਤ ਭੇ ਹਰਿ ਕੋ ਅਪਨੇ ਮਨ ਮੈ ਨ ਰਤੀਕੁ ਡਰੇ ॥ ਤਬ ਲਉ ਜਬ ਲਉ ਜਦੁਬੀਰ ਸਰਾਸਨ ਲੈ ਨਹੀ ਖੰਡਨ ਖੰਡ ਕਰੇ ॥੨੧੨੮॥ ਦੋਹਰਾ ॥

* ਅ-ਗਨੀ (ਬੋਲੋ) ਭਾਵ ਅਣਗਿਣਤ ।

੧. ਕਾਨ੍ਹ ਜੀ ਕਹਿੰਦੇ ਹਨ ॥

੨. ਦੋਹਰਾ ॥ ਅਰੇ ਕਿਲੇ ਦੇ ਸੁਆਮੀ ! ਕਿੱਥੇ ਕਿਲੇ ਵਿਚ ਲੁਕਿਆ ਬੈਠਾ ਹੈਂ। ਆ ਚਿਪ ਕੇ ਮੇਰੇ ਨਾਲ ਜੁੱਧ ਕਰ ਮੈਂ ਤੈਨੂੰ ਖੜ੍ਹ ਕੇ ਕਹਿੰਦਾ ਹਾਂ ਤੇਰੀ ਮੌਤ ਰੂਪ ਭਾਵ ਅੱਜ ਤੇਰੀ ਮੌਤ ਖੜੀ ਵਾਜਾਂ ਮਾਰਦੀ ਹੈ ॥੨੧੨੨॥

੩. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਜੀ ਨੇ ਜਾ ਕੇ ਇਸ ਤਰ੍ਹਾਂ ਲਲਕਾਰਾ ਮਾਰਿਆ ਤਾਂ ਦੈਂਤ ਨੂੰ ਵੀ* ਖਟਕਿ ਹੋਈ ਜੋ ਕੋਈ ਵੈਰੀ ਆ ਗਿਆ ਹੈ । ਉਸ ਦੈਂਤ ਨੇ ਹੋਰ ਇਹ ਗੱਲ ਵੀ ਸੁਣੀ ਕੇ ਬੈਰੀ ਨੇ ਆ ਕੇ ਇਕੋ ਬਾਣ ਦੇ ਨਾਲ ਉਸਦੇ ਕੋਟ ਡੇਗ ਦਿੱਤੇ ਹਨ ਜਟਾਕ ਦੇ ਕੇ ਬਿਨਾਂ ਦੇਰ ਤੋਂ ।

੪. ਪਾਣੀ ਦੇ ਕੋਟ ਦੇ ਅੰਦਰ ਮੁਰ ਨਾਮ ਦਾ ਦੈਂਤ ਰਹਿੰਦਾ ਸੀ ਉਹ ਇਹ ਰੌਲਾ ਸੁਣ ਕੇ ਉਠ ਕੇ ਬਾਹਰ ਆ ਗਿਆ ਉਸਨੇ ਆਉਂਦਿਆਂ ਹੀ ਕ੍ਰਿਸ਼ਨ ਦੀ ਸਵਾਰੀ ਗੜ੍ਹ ਦੇ ਉਤੇ ਤ੍ਰਿਸ਼ੂਲ ਚਲਾ ਦਿੱਤਾ ॥੨੧੨੩॥

੫. ਸਵੈਯਾ ॥ ਉਹ ਗੜ੍ਹਾਂ ਦੇ ਰਾਜੇ ਨੇ ਕੁਝ ਸੱਟ ਕਰਕੇ ਨਾ ਜਾਣੀ ਤਾਂ ਫਿਰ ਮੁਰ ਦੈਂਤ ਨੇ ਗਦਾ ਲੈ ਕੇ ਕ੍ਰਿਸ਼ਨ ਦੇ ਮਾਰ ਦਿੱਤੀ ਜਦੋਂ ਗਦਾ ਦੀ ਸੱਟ ਆਉਂਦੀ ਕਾਨ੍ਹ ਨੇ ਸਿਰ ਦੇ ਸਾਹਮਣੇ ਆਉਂਦੀ ਵੇਖੀ ਆਪਣੇ ਚਿਤ ਦੇ ਵਿਚ

੬. ਕ੍ਰੋਧ ਦੇ ਨਾਲ ਉਸ ਤੋਂ ਬਚਣ ਵਾਸਤੇ ਉਸੇ ਵੇਲੇ ਕਮੋਦਕੀ ਨਾਮ ਦੀ ਗਦਾ ਹੱਥ ਵਿਚ ਪਕੜ ਲਈ ਤੇ ਉਸ ਦੇ ਉਤੇ ਚਟਾਕੇ ਦੇ ਕੇ ਬਚਾ ਲਈ, ਜਿਸ ਦੀ ਸੱਟ ਕ੍ਰਿਸ਼ਨ ਜੀ ਨੂੰ ਨਾ ਲੱਗੀ ॥੨੧੨੪॥

੭. ਸਵੈਯਾ ॥ ਜਿਸ ਵੇਲੇ ਮੁਰ ਦੈਂਤ ਦਾ ਵਾਰ ਖਾਲੀ ਚਲਾ ਗਿਆ ਤਾਂ ਦੈਂਤ ਕ੍ਰੋਧ ਵਿਚ ਆ ਕੇ ਗਰਜਿਆ । ਸਰੀਰ ਵਧਾ ਕੇ ਆਪਣਾ ਮੂੰਹ ਉੱਚਾ ਕਰਕੇ ਸੱਟ ਤੋਂ ਬਚਾ ਕੇ ਕ੍ਰਿਸ਼ਨ ਜੀ ਨੂੰ ਮਾਰਨ ਲਈ ਧਾਵਾ ਕੀਤਾ ।

੮. ਤਦ ਕ੍ਰਿਸ਼ਨ ਜੀ ਨੇ ਲੱਕ ਨਾਲ ਬੱਧੀ ਹੋਈ ਨੰਦਨ ਨਾਮ ਦੀ ਤਲਵਾਰ ਖਿੱਚ ਕੇ ਦੈਂਤ ਵੱਲ ਚਲਾ ਦਿੱਤੀ । ਉਸ ਤਲਵਾਰ ਨੇ ਮੁਰ ਦੈਂਤ ਦਾ ਸਿਰ ਐਉਂ ਕੱਟ ਦਿੱਤਾ ਜਿਵੇਂ ਘੁਮਾਰ ਚੱਕ ਦੇ ਉਤੋਂ ਤਾਂਥੇ ਨਾਲ ਕੱਟਕੇ ਘੜਾ ਲਾਹ ਦਿੰਦਾ ਹੈ ॥੨੧੨੫॥

੯. ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸਨਾ ਵਤਾਰ ਦੇ ਪ੍ਰਸੰਗ ਵਿਚ ਮੁਰ ਦੈਂਤ ਦੀ ਮੌਤ ਸਮਾਪਤ ਹੈ ।

---

੧੦. ਹੁਣ ਅੱਗੇ ਭੂਮਾਸੁਰ ਦੈਂਤ ਦੇ ਨਾਲ ਜੁੱਧ ਦਾ ਵਰਨਣ ਹੈ॥

੧੧. ਸਵੈਯਾ ॥ ਜਿਸ ਵੇਲੇ ਕ੍ਰਿਸ਼ਨ ਮੁਰਾਰੀ ਨੇ ਮੁਰ ਦੈਂਤ ਨੂੰ ਮਾਰ ਕੇ ਉਸਦੇ ਪ੍ਰਾਣ ਜਮ ਲੋਕ ਨੂੰ ਭੇਜ ਦਿੱਤੇ ॥ ਤਦ ਸਜਾਮ ਕਵੀ ਜੀ ਕਹਿੰਦੇ ਹਨ ਕਿ ਮੁਰ ਦੇ ਸਾਥੀ ਅਤੇ ਫੌਜ ਨੇ ਘੋਰ ਜੁੱਧ ਕਰਨਾ ਅਰੰਭ ਦਿੱਤਾ ॥

੧੨. ਜਿਤਨਾ ਵੀ ਮੁਰ ਦੈਂਤ ਦਾ ਕੋੜਮਾ ਸੀ ਸੁਣਿਆ ਜਾਂਦਾ ਉਹ ਮੁਰ ਦੈਂਤ ਦਾ ਸ੍ਰੀ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਮਾਰਿਆ । ਮੁਰ ਦੈਂਤ ਦੇ ਸੱਤ ਪੁੱਤਰ ਸਨ ਉਹ ਸੱਤੇ ਚਾਰੇ ਕਿਸਮ ਦੀ ਚਤੁਰੰਗਨੀ ਸੈਨਾ ਲੈ ਕੇ ਕ੍ਰਿਸ਼ਨ ਤੇ ਆ ਪਏ ਧਾਵਾ ਕਰਕੇ ਸੱਤੇ ਹੀ ॥੨੧੨੬॥

੧੩. ਕਵੀ ਸਜਾਮ ਜੀ ਕਹਿੰਦੇ ਹਨ ਕਿ ਉਹਨਾਂ ਨੇ ਕ੍ਰਿਸ਼ਨ ਨੂੰ ਦਸਾਂ ਹੀ ਪਾਸਿਆਂ ਤੋਂ ਘੇਰ ਕੇ ਤੀਰ ਚਲਾ ਦਿੱਤੇ ਅਤੇ ਕੁਝ ਸੂਰਮਿਆਂ ਨੇ ਗਦਾ ਹੱਥਾਂ ਵਿਚ ਲੈ ਕੇ ਟੱਕਰ ਲਈ ਡਰ ਭੈ ਦੂਰ ਕਰਕੇ ।

੧੪. ਕ੍ਰਿਸ਼ਨ ਜੀ ਨੇ ਉਹਨਾਂ ਦੇ ਸਾਰੇ ਵਾਰ ਸਹਾਰਦੇ ਹੋਏ ਰਿਸ ਕੇ ਆਪਣੇ ਸ਼ਸ਼ਤਰ ਸੰਭਾਲ ਲਏ । ਕੋਈ ਸੂਰਮਾ ਨਾ ਛੱਡਿਆ ਸਾਰੇ ਹੀ ਬੋਟੀ-ਬੋਟੀ ਕਰਕੇ ਸੁੱਟ ਦਿੱਤੇ ॥੨੧੨੭॥

੧੫. ਸਵੈਯਾ ॥ ਅਣਗਿਣਤ ਹੀ ਫੌਜ ਸੁਣ ਕੇ ਵੇਖ ਕੇ ਸੱਤੇ ਭਾਈ ਮੁਰ ਦੈਂਤ ਦੇ ਪੁਤਰ ਕ੍ਰੋਧ ਨਾਲ ਭਰ ਗਏ । ਕਵੀ ਸਜਾਮ ਜੀ ਕਹਿੰਦੇ ਹਨ ਕੇ ਉਹ ਸੱਤੇ ਭਾਈ ਕੁਲਕਾਰੀਆਂ ਮਾਰਦੇ ਹੋਏ ਸ੍ਰੀ ਕ੍ਰਿਸ਼ਨ ਜੀ ਉਤੇ ਟੁੱਟ ਪਏ ।

੧੬. ਉਹਨਾਂ ਨੇ ਕ੍ਰਿਸ਼ਨ ਜੀ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ, ਆਪਣੇ ਮਨ ਵਿਚ ਉਹ ਕ੍ਰਿਸ਼ਨ ਜੀ ਤੋਂ ਰਤਾ ਜਿਨਾਂ ਵੀ ਨਹੀਂ ਡਰੇ । ਉਦੋਂ ਤੱਕ ਹੱਲਾ ਗੁੱਲਾ ਕਰਦੇ ਰਹੇ ਜਦੋਂ ਤੱਕ ਸ੍ਰੀ ਕ੍ਰਿਸ਼ਨ ਜੀ ਨੇ ਤੀਰ ਕਮਾਣ ਲੈ ਕੇ ਟੋਟੇ ਟੋਟੇ ਨਹੀਂ ਕਰ ਦਿੱਤੇ ॥੨੧੨੮॥

ਤਬ ਕਰ ਸਾਰਿੰਗ ਸਯਾਮ ਲੈ ਅਤਿ ਚਿਤਿ ਕ੍ਰੋਧ ਬਢਾਇ ॥ ਪੀਟ ਸਤ੍ਰ *ਭੱਯਨ ਸਹਿਤ ਜਮਪੁਰ ਦਯੋ ਪਠਾਇ ॥੨੧੨੯॥ ਸ੍ਵੈਯਾ ॥ [2]ਭੂਅ ਬਾਲਕ ਤੋ ਇਹ ਭਾਂਤ ਸੁਨਯੋ ਮੁਰ ਬੀਰ ਸੁਪੁਤ੍ਰ ਮੁਰਾਰ ਖਪਾਯੋ ॥ ਅਉਰ ਜਿਤੇ ਦਲੁ ਗਯੋ ਤਿਨਸੋ ਸੁ ਸੋਊ ਛਿਨ ਮੈ ਜਮਲੋਕ ਪਠਾਯੋ ॥ [3]ਯਾ ਸੰਗ ਜੁੱਝ ਕੀ ਲਾਇਕ ਹਉ ਹੀ ਹਉ ਯੌ ਕਹਿਕੈ ਚਿਤ ਕ੍ਰੋਧ ਬਢਾਯੋ ॥ ਸੈਨ ਬੁਲਾਇ ਸਭੈ ਅਪਨੀ ਜਦੁਬੀਰ ਸੋ ਕਾਰਨ ਜੁੱਧ ਕੇ ਧਾਯੋ ॥੨੧੩੦॥ [4]ਜਬ ਭੂਮ ਕੋ ਬਾਰਕ ਜੁੱਧ ਕੇ ਕਾਜ ਚੜਯੋ ਤਬ ਕਉਚ ਸੁ ਸੂਰਨ ਗਾਜੇ ॥ ਆਯੁਧ ਅਉਰ ਸੰਭਾਰ ਸਭੈ ਅਰਿ ਘੇਰਿ ਲਯੋ ਬ੍ਰਿਜਨਾਇਕ ਸਾਜੇ ॥ [5]ਮਾਨਹੁ ਕਾਲ ਪ੍ਰਲੈ ਦਿਨ ਕੋ ਪ੍ਰਗਟਯੋ ਘਨ ਹੀ ਇਹ ਭਾਂਤਿ ਬਿਰਾਜੇ ॥ ਮਾਨਹੁ ਅੰਤਕ ਕੇ ਪੁਰ ਮੈ ਭਟਵਾ ਨਹਿ ਬਾਜਤ ਹੈ ਜਨੁ ਬਾਜੇ ॥੨੧੩੧॥ [6]ਅਰਿ ਸੈਨ ਜਬੈ ਘਨਿ ਜਿਉ ਉਮਡਿਓ ਪੁਨ ਸ੍ਰੀ ਬ੍ਰਿਜਨਾਥ ਚਿਤੈ ਚਿਤ ਜਾਨਯੋ ॥ ਅਉਰ ਭੂਮਾਸੁਰ ਭੂਮ ਕੋ ਬਾਰਕ ਭੂਪਤ ਹੈ ਇਨ ਕਉ ਪਹਿਚਾਨਯੋ ॥ [7]ਮਾਨਹੁ ਅੰਤ ਸਮੈ ਨਿਧ ਨੀਰ ਹੀਐ ਉਮਡਯੋ ਕਬਿ ਸਯਾਮ ਬਖਾਨਯੋ ॥ ਸਯਾਮ ਜੂ ਹੇਰ ਤਿਨੈ ਅਪਨੇ ਚਿਤ ਭੀਤਰ ਨੈਕ ਨਹੀ ਡਰ ਮਾਨਯੋ ॥੨੧੩੨॥ ਸ੍ਵੈਯਾ ॥ [8]ਅਰ ਪੁੰਜ ਗਇੰਦਨ ਮੈ ਧਨੁ ਤਾਹਿ ਲਸੈ ਸਭ ਹੀ ਜਿਹ ਲੋਕ ਫਟਾ ॥ ਬਕ ਕੋ ਜਿਨ ਕੋਪ ਬਿਨਾਸ ਕੀਆ ਮੁਰ ਕੋ ਛਿਨ ਮੈ ਜਿਹ ਮੁੰਡ ਕਟਾ ॥ [9]ਮਦ ਮੱਤਿ ਕਰੀ ਦਲ ਆਵਤ ਯੌ ਜਿਮ ਜੋਰ ਕੈ ਆਵਤ ਮੇਘ ਘਟਾ ॥ ਤਿਨ ਮੈ ਧਨੁ ਸਯਾਮ ਕੀ ਯੌ ਚਮਕੈ ਜਿਮ ਅਭ੍ਰਨ ਭੀਤਰ ਬਿੱਜ ਛਟਾ ॥੨੧੩੩॥ [10]ਬਹੁ ਚਕ੍ਰ ਕੇ ਸੰਗ ਹਨੇ ਭਟਵਾ ਬਹੁਤੇ ਪ੍ਰਭ ਧਾਇ ਚਪੇਟਨ ਮਾਰੇ ॥ ਏਕ ਗਦਾ ਹੀ ਸੋ ਧਾਇ ਹਨੇ ਗਿਰ ਭੂਮ ਪਰੇ ਬਹੁਰੋ ਨ ਸੰਭਾਰੇ ॥ [11]ਏਕ ਕਟੇ ਕਰਵਾਰਨ ਸੋ ਅਧ ਬੀਚ ਤੇ ਹੋਇ ਪਰੇ ਭਟ ਨਿਆਰੇ ॥ ਮਾਨੋ ਤਖਾਨਨ ਕਾਨਨ ਮੈ ਕਟਿ ਕੈ ਕਰਵਤ੍ਰਨ ਸੋ ਦ੍ਰੁਮ ਡਾਰੇ ॥੨੧੩੪॥ ਸ੍ਵੈਯਾ ॥ [12]ਏਕ ਪਰੇ ਭਟ ਜੂਝ ਧਰਾ; ਇਕ ਦੇਖ ਦਸਾ ਤਿਹ ਸਾਮੁਹੇ ਧਾਏ ॥ ਨੈਕ ਨ ਤ੍ਰਾਸ ਧਰੇ ਚਿਤ ਮੈ ਕਬਿ ਸਯਾਮ ਭਨੈ ਨਹੀ ਤ੍ਰਾਸ ਬਢਾਏ ॥ [13]ਦੇ ਮੁਖ ਢਾਲ ਲੀਏ ਕਰਵਾਰ ਨਿਸੰਕ ਦੈ ਸਯਾਮ ਕੇ ਊਪਰ ਆਏ ॥ ਤੇ ਸਰ ਏਕ ਹੀ ਸੋ ਪ੍ਰਭ ਜੂ ਹਨ ਅੰਤਕ ਕੇ ਪੁਰ ਬੀਚ ਪਠਾਏ ॥੨੧੩੫॥ ਸ੍ਵੈਯਾ ॥ [14]ਸ੍ਰੀ ਜਦੁਬੀਰ ਜਬੈ ਰਿਸ ਸੋ ਸਭ ਹੀ ਭਟਵਾ ਜਮਲੋਕ ਪਠਾਏ ॥ ਅਉਰ ਜਿਤੇ ਭਟ ਜੀਤ ਬਚੇ ਇਨ ਦੇਖ ਦਸਾ ਡਰਿ ਕੈ ਸੁ ਪਰਾਏ ॥ [15]ਜੇ ਹਰਿ ਊਪਰਿ ਧਾਇ ਗਏ ਬਧਬੇ ਕਹੁ ਤੇ ਫਿਰ

* ਭਈਅਨ (ਬੱਲ)।

੧. ਦੋਹਰਾ ॥ ਤਦ ਕ੍ਰਿਸ਼ਨ ਜੀ ਹੱਥ ਵਿਚ ਧਨਖ ਲੈ ਕੇ ਦਿਲ ਵਿਚ ਕ੍ਰੋਧ ਧਾਰ ਕੇ ਆ ਗਏ । ਸਾਰੇ ਵੈਰੀਆਂ ਨੂੰ ਸੱਤਾਂ ਭਰਾਵਾਂ ਸਮੇਤ ਜਮਪੁਰੀ ਦੀ ਗੱਡੀ ਚਾੜ ਦਿੱਤਾ ॥੨੧੨੯॥

੨. ਸਵੈਯਾ ॥ ਭੂਮਾ ਸੁਰ ਦੈਂਤ ਨੇਂ ਜਦੋਂ ਇਹ ਗੱਲ ਸੁਣੀ ਕਿ ਮੇਰੇ ਭਾਈ ਦੇ ਬਾਲਕ (ਪੁੱਤਰ) ਸ੍ਰੀ ਕ੍ਰਿਸ਼ਨ ਨੇ ਮਾਰ ਦਿੱਤੇ ਹਨ ਭਾਈ ਸਮੇਤ। ਹੋਰ ਬਾਕੀ ਉਹਨਾਂ ਦੇ ਨਾਲ ਜਿਤਨੀ ਵੀ ਫੌਜ ਦਾ ਦਲ ਗਿਆ ਸੀ ਉਹ ਵੀ ਇਕ ਛਿਨ ਦੇ ਵਿਚ ਜਮਪੁਰੀ ਨੂੰ ਤੋਰ ਦਿੱਤੀ ਹੈ ।

੩. ਇਸ ਲਈ ਕ੍ਰਿਸ਼ਨ ਦੇ ਨਾਲ ਜੁੱਧ ਕਰਨ ਜੋਗਾ ਮੈਂ ਹੀ ਹਾਂ ਹੋਰ ਕੋਈ ਉਸ ਨਾਲ ਮੁਕਾਬਲਾ ਨਹੀਂ ਕਰ ਸਕਦਾ ਇਹ ਕਹਿਕੇ ਚਿੱਤ ਦੇ ਵਿਚ ਗੁੱਸਾ ਕਰਕੇ । ਆਪਣੀ ਸਾਰੀ ਫੌਜ ਬੁਲਾ ਕੇ ਕ੍ਰਿਸ਼ਨ ਜੀ ਦੇ ਨਾਲ ਜੁੱਧ ਕਰਨ ਲਈ ਚੱਲ ਪਿਆ ॥੨੧੩੦॥

੪. ਜਦੋਂ ਧਰਤੀ ਦੇ ਪੁੱਤਰ (ਭੂਮਾਸੁਰ) ਨੇਂ ਜੁੱਧ ਕਰਨ ਲਈ ਚੜਾਈ ਕੀਤੀ ਤਾਂ ਉਸਦੇ ਸੂਰਮੇ ਕੌਚ ਸੰਜੋਆਂ ਕੱਸ ਕੇ ਗੱਜਣ ਲੱਗੇ। ਸਾਰੇ ਹਥਿਆਰ ਸਜਾ ਲਏ ਉਸ ਸਮੇਂ ਜਾ ਕੇ ਕ੍ਰਿਸ਼ਨ ਜੀ ਨੂੰ ਘੇਰੇ ਵਿਚ ਲੈ ਲਿਆ ।

੫. ਐਉਂ ਜਾਪਦਾ ਸੀ ਜਾਣੋ ਪ੍ਰਲੈਕਾਲ ਦਾ ਦਿਨ ਚੜ ਗਿਆ ਹੈ ਇਸ ਤਰ੍ਹਾਂ ਦੀਆਂ ਘਟਾਂ ਚੜ੍ਹਕੇ ਆ ਗਈਆਂ ਹਨ ਅਤੇ ਜਮਲੋਕ ਦੇ ਅੰਤ ਸਮੇਂ ਦੇ ਵਾਜੇ ਵੱਜਦੇ ਹਨ ॥੨੧੩੧॥

੬. ਜਦੋਂ ਇਸ ਤਰ੍ਹਾਂ ਕਾਲੀ ਘਟਾ ਬੱਦਲ ਵਾਂਗ ਉਮੜ ਕੇ ਆਉਂਦੀ ਵੇਖੀ ਸ੍ਰੀ ਕ੍ਰਿਸ਼ਨ ਜੀ ਨੇ ਵੀ ਇਹ ਗੱਲ ਚਿੱਤ ਵਿਚ ਚਿੱਤ ਦੇ ਕੇ ਜਾਣ ਲਈ ਅਤੇ ਧਰਤੀ ਦੇ ਪੁੱਤਰ ਭੂਮਾ ਸੁਰ ਨੂੰ ਵੀ ਪਹਿਚਾਣ ਲਿਆ ਕਿ ਇਹ ਭੂਮਾ ਸੁਰ ਰਾਜਾ ਚੜ੍ਹਕੇ ਆ ਗਿਆ ਹੈ ।

੭. ਕਵੀ ਸਜਾਮ ਜੀ ਕਹਿੰਦੇ ਹਨ ਕਿ ਜਾਣੋਂ ਪ੍ਰਲੈਕਾਲ ਸਮੇਂ ਦਾ ਸਮੁੰਦਰ ਦਾ ਪਾਣੀ ਉਛਲ ਕੇ ਸਾਰੀ ਅਬਾਦੀ ਨੂੰ ਆਪਣੀ ਲਪੇਟ ਵਿਚ ਲੈਣਾ ਚਾਹੁੰਦਾ ਹੈ ਉਹਨਾਂ ਨੂੰ ਵੇਖਕੇ ਸ੍ਰੀ ਕ੍ਰਿਸ਼ਨ ਜੀ ਨੇ ਜਰਾ ਭੀ ਆਪਣੇ ਚਿੱਤ ਵਿਚ ਭੈ ਨਹੀਂ ਮੰਨਿਆ ॥੨੧੩੨॥

੮. ਸਵੈਯਾ ॥ ਗਇੰਦਨ (ਹਾਥੀਆਂ ਦਾ ਝੁੰਡ) ਕਤਾਰਾਂ ਦੇ ਵਿਚ ਕ੍ਰਿਸ਼ਨ ਜੀ ਦਾ ਧਨੁਖ ਇਸ ਤਰ੍ਹਾਂ ਲਿਸ਼ਕਦਾ ਹੈ ਜਿਸ ਧਨੁਖ ਨੇ ਸਾਰੇ ਲੋਕ ਚੀਰ ਦਿੱਤੇ ਹਨ ਜਿਸ ਧਨਸ ਨੇ ਕ੍ਰੋਧ ਵਿਚ ਆ ਕੇ ਬਕਾਸੁਰ ਜਿਹੇ ਦੈਂਤ ਦਾ ਨਾਸ ਕੀਤਾ ਅਤੇ ਮੁਰ ਦੈਂਤ ਦਾ ਇਕ ਛਿਨ ਵਿਚ ਸਿਰ ਕੱਟ ਦਿੱਤਾ ।

੯. ਉਧਰ ਸਾਹਮਣਿਉਂ ਸ਼ਰਾਬੀਆਂ ਵਾਂਗ ਮਸਤ ਹੋਇਆ ਹਾਥੀਆਂ ਦਾ ਦਲ ਆ ਰਿਹਾ ਹੈ । ਜਿਵੇਂ ਬੱਦਲ ਦੀ ਕਾਲੀ ਘਟਾ ਹੁੰਦੀ ਹੈ ਜੁੜੀ ਹੋਈ ਉਸ ਕਾਲੀ ਘਟਾ ਦੇ ਵਿਚ ਕ੍ਰਿਸ਼ਨ ਜੀ ਦਾ ਧਨਖ ਇਸ ਤਰ੍ਹਾਂ ਚਮਕਦਾ ਹੈ ਜਿਵੇਂ ਕਾਲੇ ਬੱਦਲਾਂ ਦੇ ਵਿਚ ਬਿਜਲੀ ਦੀ ਛਟੀ ॥੨੧੩੩॥

੧੦. ਕ੍ਰਿਸ਼ਨ ਜੀ ਨੇ ਬਹੁਤ ਸਾਰੇ ਸੂਰਮੇਂ ਤਾਂ ਚੱਕ੍ਰ ਨਾਲ ਮਾਰ ਦਿੱਤੇ ਬਹੁਤਿਆਂ ਦੇ ਕੋਲ ਜਾ ਕੇ ਚਪੇੜ ਨਾਲ ਹੀ ਮਾਰ ਦਿੱਤਾ । ਕਿਕਨਾ ਨੂੰ ਗਦਾ ਨਾਲ ਜਾ ਕੇ ਮਾਰ ਦਿੱਤਾ ਜੋ ਧਰਤੀ ਤੇ ਗਿਰ ਗਏ ਸੂਰਮੇ ਮੁੜਕੇ ਹੋਸ਼ ਵਿਚ ਨਹੀ ਆਏ।

੧੧. ਕਿਸੇ ਨੂੰ ਤਲਵਾਰ ਨਾਲ ਅੱਧ ਵਿਚੋਂ ਕੱਟ ਕੇ ਦੋ ਟੋਟੇ ਕਰ ਦਿੱਤਾ ਜੋ ਸੂਰਮੇ ਦੇ ਦੋਇ ਟੋਟੇ ਜੁਦਾ ਹੋ ਕੇ ਧਰਤੀ ਤੇ ਡਿਗ ਪਏ ਜੋ ਐਉਂ ਜਾਪਦੇ ਸਨ ਕਿ ਜੰਗਲ ਦੇ ਵਿਚ ਮੋਛਾ ਲਾ ਕੇ ਦਰਖਤਾਂ ਦੇ ਦੋ ਟੁਕੜੇ ਕਰ ਦਿੱਤੇ ਹਨ ਮਿਸਤਰੀ ਨੇ ਆਰੇ ਨਾਲ ॥੨੧੩੪॥

੧੨. ਸਵੈਯਾ ॥ ਕਈ ਸੂਰਮੇ ਮਰਕੇ ਧਰਤੀ ਪਰ ਪਏ ਹਨ ਕਈ ਉਹਨਾਂ ਦੀ ਹਾਲਤ ਵੇਖ ਕੇ ਟਾਕਰੇ ਲਈ ਸਾਹਮਣੇ ਆ ਗਏ ਹਨ ਜਿਨ੍ਹਾਂ ਨੇ ਜਰਾ ਵੀ ਚਿਤ ਵਿਚ ਡਰ ਨਹੀਂ ਮੰਨਿਆਂ ਕਵੀ ਸਜਾਮ ਜੀ ਕਹਿੰਦੇ ਹਨ ਕੇ ਭੈ ਰਖਿਆ ਹੀ ਨਹੀਂ।

੧੩. ਉਹਨਾਂ ਆਪਣੇ ਵੱਲੋਂ ਮੂੰਹ ਅੱਗੋ ਢਾਲਾਂ ਲੈ ਕੇ ਬੇਫਿਕਰ ਹੋ ਕੇ ਹੱਥਾਂ ਵਿਚ ਤਲਵਾਰਾਂ ਲੈ ਕੇ ਕ੍ਰਿਸ਼ਨ ਜੀ ਤੇ ਹੱਲਾ ਕਰਕੇ ਆ ਪਏ । ਜਿਨ੍ਹਾਂ ਨੂੰ ਕ੍ਰਿਸ਼ਨ ਜੀ ਨੇ ਇਕੋ ਤੀਰ ਮਾਰ ਕੇ ਅੰਤ ਦੇ ਪੁਰ (ਜਮ ਦੀ ਪੁਰੀ ਵਿਚ ਭੇਜ ਦਿੱਤੇ) ॥੨੧੩੫॥

੧੪. ਸਵੈਯਾ ॥ ਜਦੋਂ ਸ੍ਰੀ ਕ੍ਰਿਸ਼ਨ ਜੀ ਨੇ ਰਿਸ ਵਿਚ ਆ ਕੇ ਸਾਰੇ ਹੀ ਸੂਰਮੇ ਜਮਲੋਕ ਨੂੰ ਭੇਜ ਦਿੱਤੇ । ਬਾਕੀ ਸੂਰਮੇ ਜਿਹੜੇ ਜਿਉਂਦੇ ਬਚੇ ਉਹ ਇਹਨਾਂ ਵੱਲ ਵੇਖ ਕੇ ਡਰ ਕੇ ਭੱਜ ਗਏ।

੧੫. ਜਿਹੜੇ ਸ੍ਰੀ ਕ੍ਰਿਸ਼ਨ ਜੀ ਤੇ ਆ ਕੇ ਉਹਨਾਂ ਨੂੰ ਮਾਰਨ ਲਈ ਆਏ ਸਨ ਉਹ ਮਾਰ ਤਾਂ ਨਾ ਸਕੇ ਪਰ ਆਪ ਮੁੜ ਕੇ ਜਿਉਂਦੇ ਵਾਪਸ ਹੀ ਨਾ ਆਏ ।

ਜੀਤਨ ਆਏ ॥ [੧]ਐਸੋ ਉਘਾਇਕੈ ਸੀਸ ਫੁਰਾਇਕੈ ਆਪਹਿ ਭੂਪਤ ਜੁੱਧ ਕੌ ਧਾਏ ॥੨੧੩੬॥ ਸ੍ਵੈਯਾ ॥ [੨]ਜੁੱਧ ਕੋ ਆਵਤ ਭੂਪ ਜਬੈ ਬ੍ਰਿਜਨਾਇਕ ਆਪਨੇ ਨੈਨ ਨਿਹਾਰਯੋ ॥ ਠਾਢ ਰਹਯੋ ਨਹਿ ਤਉਨ ਧਰਾ ਪਰ ਆਗੇ ਹੀ ਜੁੱਧ ਕੋ ਆਪ ਸਿਧਾਰਯੋ ॥ [੩]ਮਾਰਤ ਹਉ ਤੁਹ ਕੌ ਅਬ ਹੀ; ਰਹੁ ਠਾਢ ਅਰੇ, ਇਹ ਭਾਂਤਿ ਉਚਾਰਯੋ॥ ਯੌ ਕਹਿਕੈ ਪੁਨ ਸਾਰੰਗ ਕੌ ਤਨ ਕੈ; ਸਰ ਸਤ੍ਰ ਹ੍ਰਿਦੈ ਮਹਿ ਮਾਰਯੋ ॥੨੧੩੭॥ ਸ੍ਵੈਯਾ ॥ [੪]ਸਾਰੰਗ ਤਾਨ ਜਬੈ ਅਰਿ ਕੋ ਬ੍ਰਿਜਨਾਇਕ ਤੀਛਨ ਬਾਨ ਚਲਾਯੋ ॥ ਲਾਗਤ ਹੀ ਗਿਰ ਭੂਮ ਭੂਮਾਸੁਰ ਭੂਮ ਪਰਯੋ ਜਮਲੋਕ ਸਿਧਾਯੋ ॥[੫] ਸ੍ਰੋਉਨ ਲਗਯੋ ਨਹਿ ਤਾ ਸਰ ਕੌ ਇਹ ਭਾਂਤਿ ਚਲਾਕੀ ਸੋ ਪਾਰ ਪਰਾਯੋ ॥ ਜੋਗ ਕੇ ਸਾਧਕ ਜਿਉ ਤਨ ਤਿਆਗ ਚਲਯੋ ਨਭ ਪਾਪ ਨ ਭੇਟਨ ਪਾਯੋ ॥੨੧੩੮॥

[੬]ਇਤ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਭੂਮਾਸੁਰ ਬਧਹ ॥

[੭]ਅਥ ਉਸ ਕੇ ਪੁਤ੍ਰ ਕੋ ਰਾਜ ਦੇਤ ਭੇ ਸੋਲਾ ਸਹੰਸ੍ਰ ਰਾਜ ਸੁਤਾ ਬਿਆਹ ਕਥਨੰ ॥

ਸ੍ਵੈਯਾ ॥ ਐਸੀ ਦਸਾ ਜਬ ਭੀ ਇਹ ਕੀ ਤਬ ਮਾਇ ਭੂਮਾਸੁਰ ਕੀ ਸੁਨਿ ਧਾਈ ॥ ਭੂਮ ਕੇ ਊਪਰ ਝੂਮ ਗਿਰੀ ਸੁਧ ਬਸਤ੍ਰਨ ਕੀ ਚਿਤ ਤੇ ਬਿਸਰਾਈ ॥ [੮]ਪਾਇ ਨ ਡਾਰਤ ਭੀ ਪਨੀਆ ਸੁ ਉਤਾਵਲ ਸੋ ਚਲਿ ਸਯਾਮ ਪੈ ਆਈ ॥ ਦੇਖਤ ਸਯਾਮ ਕੋ ਰੀਝ ਰਹੀ ਦੁਖ ਭੂਲ ਗਯੋ ਸੁ ਤੋ ਕੀਨ ਬਡਾਈ ॥੨੧੩੯॥ ਦੋਹਰਾ ॥ [੧੦]ਬਹੁ ਉਸਤਤ ਜਦ ਪਤ ਕਰੀ ਲੀਨੋ ਸਯਾਮ ਰਿਝਾਇ ॥ ਪਉਤ੍ਰ ਆਨ ਪਾਇਨ ਡਰਯੋ ਸੋ ਲੀਨੋ ਬਖਸਾਇ ॥੨੧੪੦॥ ਸ੍ਵੈਯਾ ॥ [੧੧]ਭੂਪਤ ਤਾਹੀ ਕੋ ਬਾਲਕ ਥਾਪ; ਕ੍ਰਿਪਾਨਿਧ ਛੋਰਨ ਬੰਦ ਸਿਧਾਯੋ ॥ ਸੋਲਹ ਸਹੰਸਰ ਭੂਪਨ ਕੀ ਦੁਹਤਾ ਥੀ ਜਹਾ ਤਿਹ ਠਉਰਹਿ ਆਯੋ ॥ [੧੨]ਸੁੰਦਰ ਹੇਰ ਕੈ ਸਯਾਮ ਜੂ ਕਉ ਤਿਨ ਤ੍ਰੀਅਨ ਕੋ ਅਤਿ ਚਿੱਤ ਲੁਭਾਯੋ[ੳ] ॥ ਯਾ ਲਖਿ ਪਾਇ, ਬਿਵਾਹ ਸਭੋ ਕਰਿ; ਸਯਾਮ ਭਨੇ ਜਸੁ ਡੰਕ ਬਜਾਯੋ ॥੨੧੪੧॥ ਚਉਪਈ ॥ [੧੩]ਜੇ ਸਭ ਜੋਰਿ ਭੂਮਾਸੁਰ ਰਾਖੀ ॥ ਕਹਿ ਲਗਿ ਗਨਉ ਤਿਨਨ ਕੀ ਸਾਖੀ ॥ [੧੪]ਤਿਨ ਯੌ ਕਹਯੋ ਇਹੀ ਹਉ ਕਰਿਹਉ ॥ ਬੀਸ ਹਜਾਰ ਏਕਠੀ ਬਰਿਹਉ ॥੨੧੪੨॥ ਦੋਹਰਾ ॥[੧੫] ਜੁੱਧ ਸਮੈ ਅਤਿ ਕ੍ਰੋਧ ਹੁਇ ਜਦੁਪਤਿ ਬਧ ਕੈ ਤਾਹਿ ॥ ਸੋਰਹ ਸਹਸ੍ਰ ਸੁੰਦਰੀ ਆਪਹਿ ਲਈ ਬਿਵਾਹਿ ॥੨੧੪੩॥ ਸ੍ਵੈਯਾ ॥ [੧੬]ਜੁਧ ਸਮੈ ਅਤਿ ਕ੍ਰੋਧ ਹੁਇ ਸਯਾਮ ਜੂ ਸਤ੍ਰ ਸਭੈ ਛਿਨ ਮਾਹਿ ਪਛਾਰੇ ॥ ਰਾਜ ਦਯੋ ਫਿਰ ਤਾ ਸੁਤ ਕੋ ਸੁਖੁ ਦੇਤ ਭਯੋ ਤਿਨ ਸੋਕ ਨਿਵਾਰੇ ॥ [੧੭]ਫੇਰ ਬਰਯੋ ਤ੍ਰੀਅ ਸੋਰਹ ਸਹੰਸ੍ਰ ਸੁ ਤਾ ਪੁਰ ਮੈ

---

ੳ ਇਸ ਦੇ ਵਿਚ ਇਹ ਦੋਵੇਂ ਕਾਰਣ ਹੋ ਸਕਦੇ ਹਨ 1. ਤਾਂ ਇਹ ਕਿ ਕ੍ਰਿਸ਼ਨ ਜੀ ਦੀ ਮੂਰਤਿ ਦੀ ਸੁੰਦਰਤਾ ਹਰਿ ਇਸਤਰੀ ਨੂੰ ਮੋਹ ਲੈਂਦੀ ਸੀ । 2. ਦੂਜੇ ਹਰ ਰੂਪੀਂ ਇਸਤਰੀ ਦਾ ਹਰਿ ਦੇ ਨਾਲ ਜੁੜਨ ਦਾ ਸੁਭਾਵਕ ਹੀ ਰੁਝਾਨ ਆਦਿ ਕਾਲ ਤੋਂ ਬਿਦਮਾਨ ਹੈ । 3. ਤੀਜੇ ਉਹ ਉਸ ਦੈਂਤ ਦੀ ਕੈਦ ਵਿਚੋਂ ਰਿਹਾ ਕਰਾਣ ਤੋਂ ਅਸਮਰਥ ਹੀ ਸਨ । ਇਸ ਲਈ ਜੋ ਉਹਨਾਂ ਆਪਣੇ ਸੱਚੇ ਦਿਲੋਂ ਮੇਰਾ ਕ੍ਰਿਸ਼ਨ ਜੋ ਅੱਗੇ ਰੱਖੀ ਉਹ ਪ੍ਰਵਾਨ ਕੀਤੀ ਗਈ।

੧. ਆਪ ਮੁਹਾਰਾ ਬੋਲਦਾ ਹੋਇਆ ਸਿਰ ਨੂੰ ਹਿਲਾਉਂਦਾ ਚਾਰੇ ਪਾਸੇ ਘੁੰਮਾਉਂਦਾ ਹੋਇਆ ਰਾਜਾ ਭੂਮਾਸੁਰ ਦੈਂਤ ਆਪਹੀ ਹੁਣ ਜੁੱਧ ਲਈ ਆਇਆ ॥੨੧੩੬॥

੨. ਸਵੈਯਾ ॥ ਜਿਸ ਵੇਲੇ ਜੁੱਧ ਕਰਨ ਲਈ ਔਂਦਾ ਰਾਜਾ ਕ੍ਰਿਸ਼ਨ ਜੀ ਨੇ ਆਪਣੇ ਨੇਤਰਾਂ ਨਾਲ ਵੇਖਿਆ ਤਾਂ ਕ੍ਰਿਸ਼ਨ ਜੀ ਉਸ ਨੂੰ ਵੇਖ ਕੇ ਉਸ ਦੀ ਉਡੀਕ ਵਿਚ ਖੜੇ ਨਹੀਂ ਰਹੇ ਸਗੋਂ ਜੁੱਧ ਵਾਸਤੇ ਅੱਗੇ ਹੋ ਕੇ ਚਲੇ ਗਏ ਅਤੇ

੩. ਜਾ ਕੇ ਇਸ ਤਰ੍ਹਾਂ ਕਿਹਾ ਕਿ ਐ ਦੈਂਤ! ਮੈਂ ਤੈਨੂੰ ਮਾਰਨ ਲੱਗਿਆ ਹਾਂ ਜਰਾ ਕੁ ਐਥੇ ਹੀ ਖੜਾ ਹੋ ਜਾ। ਇਸ ਤਰ੍ਹਾਂ ਕਹਿ ਕੇ ਕਮਾਣ ਨੂੰ ਖਿੱਚ ਕੇ ਤੀਰ ਬੈਰੀ ਦੇ ਹਿਰਦੇ ਵਿਚ ਮਾਰ ਦਿੱਤਾ ॥੨੧੩੭॥

੪. ਸਵੈਯਾ ॥ ਧਨੁਖ ਖਿੱਚ ਕੇ ਜਦੋਂ ਕ੍ਰਿਸ਼ਨ ਜੀ ਨੇ ਵੈਰੀ ਤੇ ਤਿੱਖਾ ਤੀਰ ਚਲਾ ਦਿੱਤਾ। ਤੀਰ ਲਗਦੇ ਹੀ ਭੂਮਾਸੁਰ ਦੈਂਤ ਧਰਤੀ ਤੇ ਜਾ ਪਿਆ ਘੁੰਮ ਕੇ ਤੇ ਆਤਮਾ ਜਮਲੋਕ ਵੱਲ ਤੁਰ ਗਈ

੫. ਉਸ ਤੀਰ ਨੂੰ ਦੈਂਤ ਦਾ ਲਹੂ ਵੀ ਨਹੀਂ ਲੱਗਿਆ ਉਹ ਤੀਰ ਨੂੰ ਕ੍ਰਿਸ਼ਨ ਜੀ ਨੇ ਇਹੋ ਜਿਹੀ ਸਿਆਣਪ ਦੇ ਨਾਲ ਤੀਰ ਦੈਂਤ ਦੀ ਦੇਹ ਵਿਚੋ ਪਾਰ ਲੰਘਾ ਦਿੱਤਾ। ਜਿਵੇਂ ਕੋਈ ਜੋਗੀ ਜੋਗ ਦੀ ਸਾਧਨਾ ਦੇ ਨਾਲ ਸਰੀਰ ਤਿਆਗ ਕੇ ਅਕਾਸ਼ ਵੱਲ ਚਲਾ ਜਾਂਦਾ ਪਾਪਾਂ ਨੂੰ ਨੇੜੇ ਨਹੀਂ ਆਉਣ ਦਿੰਦਾ ॥੨੧੩੮॥

੬. ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਭੂਮਾਸੁਰ ਦੈਂਤ ਨੂੰ ਮਾਰਨ ਦਾ ਪ੍ਰਸੰਗ ਸਮਾਪਤ ਹੁੰਦਾ ਹੈ।

---

੭. ਹੁਣ ਅੱਗੇ ਉਸ ਦੇ ਪੁਤਰ ਨੂੰ ਰਾਜ ਗੱਦੀ ਦੇ ਕੇ ਸੋਲਾਂ ਸੌ ਰਾਜ ਕੁਮਾਰੀ ਜੋ ਭੂਮਾਸੁਰ ਨੇ ਕੱਠੀਆਂ ਕੀਤੀਆਂ ਹੋਈਆਂ ਸਨ। ਉਹ ਘਰ ਜਾਣਾ ਨਾ ਮੰਨੀਆਂ ਤਾਂ ਕ੍ਰਿਸ਼ਨ ਜੀ ਦੇ ਨਾਲ ਹੀ ਉਹਨਾਂ ਨੂੰ ਜਿੱਤ ਕਰਕੇ ਵਿਆਹ ਕਰਾ ਲਿਆ ਉਸ ਦੀ ਕਥਾ ਹੋਵੇਗੀ ॥

੮. ਸਵੈਯਾ ॥ ਜਦੋਂ ਇਸ ਤਰ੍ਹਾਂ ਦੀ ਹਾਲਤ ਹੋ ਗਈ ਭੂਮਾਸੁਰ ਦੀ ਤਾਂ ਉਸ ਦੀ ਮਾਤਾ ਇਹ ਸੁਣਕੇ ਦੌੜੀ ਅਤੇ ਆ ਕੇ ਧਰਤੀ ਤੇ ਘੁਮ ਕੇ ਗਿਰ ਪਈ ਤੇਜ਼ ਵਾਲੇ ਦੇ ਬਸਤਰਾਂ ਦੀ ਵੀ ਸੁਰਤ ਭੁੱਲ ਗਈ।

੯. ਪੈਰਾਂ ਵਿਚ ਜੁੱਤੀ ਵੀ ਨਾ ਪਾਈ ਬੜੀ ਕਾਹਲੀ ਦੇ ਨਾਲ ਚੱਲ ਕੇ ਸ੍ਰੀ ਕ੍ਰਿਸ਼ਨ ਜੀ ਦੇ ਕੋਲ ਆ ਗਈ ਕ੍ਰਿਸ਼ਨ ਜੀ ਦੇ ਦਰਸ਼ਨ ਕਰਕੇ ਉਹਨਾਂ ਤੇ ਮਸਤ ਹੋ ਗਈ, ਪੁੱਤਰ ਦੀ ਮੌਤ ਦਾ ਦੁੱਖ ਭੁੱਲ ਗਿਆ ਆ ਕੇ ਕ੍ਰਿਸ਼ਨ ਦੀ ਵਡਿਆਈ ਕੀਤੀ ॥੨੧੩੯॥

ਦੋਹਰਾ ॥

੧੦. ਭੂਮਾਸੁਰ ਦੀ ਮਾਤਾ ਨੇ ਆ ਕੇ ਕ੍ਰਿਸ਼ਨ ਜੀ ਦੀ ਬਹੁਤ ਸਾਰੀ ਉਸਤਤਿ ਕੀਤੀ ਤੇ ਕ੍ਰਿਸ਼ਨ ਜੀ ਨੂੰ ਸੰਤੁਸ਼ਟ ਕਰ ਦਿੱਤਾ ਅਤੇ ਆਪਣੇ ਪੋਤੇ ਨੂੰ ਚਰਨਾਂ ਤੇ ਲਿਟਾ ਦਿੱਤਾ ਜੋ ਭੂਮਾਸੁਰ ਦੀ ਭੁੱਲ ਬਖਸ਼ਾ ਲਈ (ਖਿਮਾ ਮੰਗ ਲਈ) ॥੨੧੪੦॥

੧੧. ਸਵੈਯਾ ॥ ਭੂਮਾਸੁਰ ਦੇ ਪੁੱਤਰ ਅਤੇ ਉਸ ਦੀ ਮਾਤਾ ਦੇ ਪੋਤਰੇ ਨੂੰ ਰਾਜ ਗੱਦੀ ਦੇ ਉਤੇ ਸਥਾਪਤ ਕਰਕੇ ਜੋ ਰਾਜ ਦੁਲਾਰੀਆਂ ਬੰਦੀਖਾਨੇ ਵਿਚ ਭੂਮਾਸੁਰ ਨੇ ਕੈਦ ਕੀਤੀਆਂ ਹੋਈਆਂ ਸਨ ਉਹਨਾਂ ਨੂੰ ਰਿਹਾਅ ਕਰਨ ਲਈ ਚੱਲ ਪਏ। ਸੋਲਾਂ ਹਜਾਰ ਰਾਜਿਆਂ ਦੀਆਂ ਪੁਤਰੀਆ ਜਿਥੇ ਬੰਦੀ ਖਾਨੇ ਵਿਚ ਬੰਦ ਸਨ ਉਥੇ ਆ ਗਏ।

੧੨. ਸ੍ਰੀ ਕ੍ਰਿਸ਼ਨ ਜੀ ਦੀ ਸੁੰਦਰਤਾ ਵੇਖ ਕੇ ਉਹਨਾਂ ਰਾਜਕੁਮਾਰੀਆ ਦਾ ਚਿੱਤ ਲੁਭਾਇਮਾਨ ਹੋ ਗਿਆ ਇਹ ਇਹਨਾਂ ਦੀ ਭਾਵਨਾ ਵੇਖ ਕੇ ਕਵੀ ਸਯਾਮ ਜੀ ਕਹਿੰਦੇ ਹਨ ਕਿ ਕ੍ਰਿਸ਼ਨ ਜੀ ਨੇ ਉਹਨਾਂ ਸਾਰੀਆਂ ਦੇ ਨਾਲ ਵਿਆਹ ਕਰਕੇ ਜਗਤ ਵਿਚ ਆਪਣੇ ਜਸ ਦਾ ਡੰਕਾ ਢੋਲ ਤੇ ਡੱਗਾ ਮਾਰ ਦਿੱਤਾ ॥੨੧੪੧॥

੧੩. ਚੌਪਈ ॥ ਜਿਹੜੀਆਂ ਸਾਰੀਆਂ ਭੂਮਾਸੁਰ ਨੇ ਕੈਦ ਕਰਕੇ ਰੱਖੀਆਂ ਹੋਈਆਂ ਸਨ। ਗੁਰੂ ਜੀ ਕਹਿੰਦੇ ਹਨ ਕਿ ਉਹਨਾਂ ਦੀ ਕਹਾਣੀ ਕਿਥੋਂ ਤੱਕ ਲਿਖਾਂ ਉਸਨੇ ਇਹ ਮਿਥਿਆ ਹੋਇਆ ਸੀ ਕਿ ਜਦੋਂ ਵੀਹ ਹਜ਼ਾਰ ਹੋ ਜਾਣਗੀਆਂ ਫੇਰ ਮੈਂ ਇਹਨਾਂ ਨਾਲ ਵਿਆਹ ਕਰਾਂਗਾ। ਇਕੱਠੀਆਂ ਕਰਕੇ ਡੱਕੀ ਜਾਂਦਾ ਸੀ ॥੨੧੪੨॥

੧੪. ਦੋਹਰਾ ॥ ਜੁੱਧ ਦੇ ਵੇਲੇ ਬਹੁਤ ਹੀ ਕ੍ਰੋਧ ਦੇ ਵਿਚ ਆ ਕੇ ਕ੍ਰਿਸ਼ਨ ਜੀ ਨੇ ਭੂਮਾ ਸੁਰ ਨੂੰ ਮਾਰਕੇ ਸੋਲਾਂ ਹਜਾਰ ਸੁੰਦਰ ਲੜਕੀ ਆਪ ਵਿਆਹ ਲਈ ॥੨੧੪੩॥

੧੫. ਸਵੈਯਾ ॥ ਜੁੱਧ ਦੇ ਸਮੇਂ ਅਤਿ ਹੀ ਕ੍ਰੋਧ ਵਿਚ ਆ ਕੇ ਕ੍ਰਿਸ਼ਨ ਜੀ ਨੇ ਸਾਰੇ ਵੈਰੀ ਇਕ ਛਿਨ ਦੇ ਵਿਚ ਪਛਾੜ ਕੇ ਉਸ ਭੂਮਾ ਸੁਰ ਦੈਂਤ ਦੇ ਪੁੱਤਰ ਨੂੰ ਤਾਜ ਦੇ ਕੇ ਉਹਨਾਂ ਬੰਦ ਇਸਤਰੀਆਂ ਨੂੰ ਦੁੱਖ ਵਿਚੋਂ ਕੱਢ ਕੇ ਸੁਖੀ ਕੀਤਾ ਉਹਨਾਂ ਦੀ ਚਿੰਤਾ ਦੂਰ ਕਰ ਦਿੱਤੀ।

੧੬. ਫੇਰ ਸੋਲਾਂ ਹਜਾਰ ਇਸਤਰੀਆ ਨਾਲ ਵਿਆਹ ਕਰਕੇ ਦੁਆਰਕਾ ਪੁਰੀ ਵਿਚ ਆ ਕੇ

[੧]ਅਤਿ ਕੈ ਕੈ ਅਖਾਰੇ ॥ ਬਿੱਪਨ ਦਾਨ ਦੈ, ਲੈ ਤਿਨ ਕੋ ਸੰਗਿ; ਦੁਆਰਵਤੀ ਜਦੁਰਾਇ ਸਿਧਾਰੇ ॥੨੧੪੪॥ ਸ੍ਵੈਯਾ ॥ [੨]ਸੋਰਹ ਸਹੰਸ੍ਰ ਕਉ, ਸੋਰਹ ਸਹੰਸ੍ਰ ਹੀ; ਧਾਮ ਦੀਏ ਸੁ ਹੁਲਾਸ ਬਢੈ ਕੈ ॥ ਦੇਤ ਭਯੋ ਸਭ ਤ੍ਰੀਅਨ ਕੋ ਸੁਖ; ਰੂਪ ਅਨੇਕਨ ਭਾਂਤ ਬਨੈ ਕੈ ॥ [੩]ਐਸੇ ਲਖਯੋ ਸਭਹੂ, ਹਮਰੇ ਗ੍ਰਿਹ ਸਯਾਮ ਬਸੈ; ਨ ਬਸੈ ਅਨਤੈ ਕੈ ॥ ਸੋ ਕਬਿ ਸਯਾਮ ਪੁਰਾਨਨ ਤੇ ਸੁਨ ਭੇਦੁ ਕਹਯੋ ਸਭ ਸੰਤ ਸੁਨੈ ਕੈ[ੳ] ॥੨੧੪੫॥

ਇਤਿ ਭੂਮਾਸੁਰ ਬਧਹਿ, ਸੁਤ ਕੋ ਰਾਜ ਦੇਤ, ਸੋਰਹ ਸਹੰਸ੍ਰ ਰਾਜ ਸੁਤਾ ਬਿਵਾਹਤ ਭਏ ॥

॥ ਸ੍ਵੈਯਾ ॥ ਯੌ ਸੁਖ ਦੈ ਤਿਨ ਤ੍ਰੀਅਨ ਕਉ ਫਿਰ ਸਯਾਮ ਪੁਰੰਦਰ ਲੋਕ ਸਿਧਾਯੋ ॥ ਕੰਕਨ ਕੁੰਡਲ ਦੇਤ ਭਯੋ ਤਿਹ ਪਾਇ ਕੈ ਸੋਕ ਸਭੈ ਬਿਸਰਾਯੋ ॥ ਸੁੰਦਰ ਏਕ ਪਿਖਯੋ ਤਿਹ ਰੂਖ ਤਿਹੀ ਪਰ ਸਯਾਮ ਕੋ ਚਿੱਤ ਲੁਭਾਯੋ ॥ ਮਾਂਗਤਿ ਭਯੋ ਨ ਦਯੋ ਸੁਰਰਾਜ; ਤਹੀ ਹਰਿ ਸਿਉ ਹਰਿ ਜੁੱਧੁ ਮਚਾਯੋ ॥੨੧੪੬॥ ਸ੍ਵੈਯਾ ॥ [੭]ਰਿਸ ਰਾਜ ਪੁਰੰਦਰ ਸੈਨ ਚੜ੍ਹਯੋ ਚਲਿਕੈ ਸਭ ਸਯਾਮ ਕੇ ਸਾਮੁਹੇ ਆਏ ॥ ਘੋਰਤ ਮੇਘ ਲਸੈ ਚਪਲਾ ਬਰਖਾ ਬਰਸੈ ਰਥ ਸਾਜ ਬਨਾਏ ॥ [੮]ਦ੍ਵਾਦਸ ਸੂਰ ਸਬੈ ਉਮਡੈ ਬਸ ਰਾਵਨ ਸੇ ਜਿਨਹੂ ਬਿਚਲਾਏ ॥ ਭੇਦ ਲਹਯੋ ਨਹੀ ਨੈਕ; ਚਲੇ ਮਦ ਮੱਤਿ ਸੁ ਸਯਾਮ ਪੈ ਘੂਮਤ ਧਾਏ ॥੨੧੪੭॥ ਸ੍ਵੈਯਾ ॥ [੯]ਆਵਤ ਹੀ ਮਿਲਿ ਕੈ ਸਭਹੂੰ ਜਦੁਬੀਰ ਕੇ ਊਪਰ ਸਿੰਧਰ ਪੇਲੇ ॥ ਪੰਖ ਸੁਮੇਰ ਚਲੇ ਕਰਿਕੈ ਜਿਨਕੇ ਰਿਸ ਸੋ ਟੁਕ ਦਾਂਤ ਕਠੋਲੇ ॥ [੧੦]ਮੁੰਡ ਕਟੇ ਤਿਨ ਕੇ ਬ੍ਰਿਜਨਾਥ ਕ੍ਰਿਪਾਨਿਧ ਸੋ ਝਟਿ ਦੈ ਜਿਮ ਕੇਲੇ ॥ ਸ੍ਰਉਨ ਭਰੇ ਰਮਨੀਯ ਰਮਾਪਤਿ ਫਾਗੁਨ ਅੰਤਿ ਬਸੰਤ ਸੇ ਖੇਲੇ ॥੨੧੪੮॥ ਸ੍ਵੈਯਾ ॥ [੧੧]ਸ੍ਰੀ ਬ੍ਰਿਜਨਾਇਕ ਬੈਰਨ ਸੋ ਜਬ ਹੀ ਰਿਸ ਮਾਂਡਿ ਕੀਯੋ ਖਰਕਾ ॥ ਬਹੁ ਬੀਰ ਭਏ ਬਿਨ ਪ੍ਰਾਨ ਤਬੈ ਜਬ ਨਾਦ ਪ੍ਰਚੰਡ ਸੁਨਯੋ ਹਰ ਕਾ ॥ [੧੨]ਜਦੁਬੀਰ ਫਿਰਾਵਤ ਭਯੋ ਗਹਿ ਕੈ ਗਜ ਸੁੰਡਨ ਸੋ ਬਰ ਕੈ ਕਰ ਕਾ ॥ ਉਪਮਾ ਉਪਜੀ ਕਬਿ ਕੇ ਮਨ ਯੌ ਘਿਸੂਆ ਮਨੋ ਫੇਰਤ ਹੈ ਲਰਕਾ ॥੨੧੪੯॥ ਸ੍ਵੈਯਾ ॥ ਜੀਵਤ ਸੋ ਨ ਦਯੋ ਗ੍ਰਹ ਜਾਨ ਜੋਊ ਬ੍ਰਿਜਨਾਥ ਕੇ ਸਾਮੁਹੇ ਆਯੋ ॥ ਜੀਤ ਸੁਰੇਸ ਦਿਵਾਕਰਿ ਦ੍ਵਾਦਸ ਆਨੰਦ ਕੈ ਚਿਤ ਸੰਖ ਬਜਾਯੋ ॥ ਰੂਖ ਚਲੋ ਤੁਮ ਹੀ ਹਮਰੇ ਗ੍ਰਹ; ਲੈ ਉਨ ਕੋ ਇਹ ਭਾਂਤਿ ਸੁਨਾਯੋ ॥ ਸੋ ਤਰੁ ਲੈ ਹਰਿ ਸੰਗਿ ਚਲੈ ਸੁ ਕਬਿੱਤਨ ਭੀਤਰ ਸਯਾਮ ਬਨਾਯੋ ॥੨੧੫੦॥ [੧੪]ਸ੍ਰੀ ਬ੍ਰਿਜਨਾਥ ਰੁਕੰਮਨ ਕੇ ਗ੍ਰਹ ਆਵਤ ਭੇ ਤਰੁ ਸੁੰਦਰ ਲੈ ਕੈ[ਅ] ॥ ਲਾਲ ਲਗੇ ਜਿਨ ਧਾਮਨ ਕੋ ਬ੍ਰਹਮਾ ਰਹੈ ਦੇਖਤ ਜਾਹਿ ਲੁਭੈ ਕੈ ॥ ਤਉਨ

ੳ ਆਦਿ ਬਾਣੀ ਗੁਆਹੀ ਦੇਂਦੀ ਹੈ (ਪਰਜਾਤੁ (ਕਲਪ ਬ੍ਰਿਛ) ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗ ਕੀਆ) ਪੰ: ੪੭੦ ॥ਮ:੧॥ ਅਰਥ ਭਾਵ - ਦੁਆਪਰ ਵਿਚ ਕਾਨ ਕ੍ਰਿਸ਼ਨ ਜਾਦਵ ਹੋਇਆ ਜਿਸ ਨੇ ਜ਼ੋਰ ਨਾਲ, ਆਪਣੀ ਗੋਪੀ ਸਤ ਭਾਮਾ, ਜਾਂ ਰੁਕਮਣੀ ਦੇ ਵਾਸਤੇ (ਕਲਪ ਬ੍ਰਿਛ) ਇੰਦ੍ਰ ਪਾਸੋਂ ਲੈ ਆਇਆ ਇੰਦਰ ਦੇ ਬਾਗ ਵਿਚੋਂ । ਜਿਸਨੂੰ ਸ੍ਰੀ ਦਸਮੇਸ ਜੀ ਨੇ ਉਨਹੀ ਢੰਗ ਦੇ ਨਾਲ ਕੁਛ ਵਿਸਥਾਰ ਦੇ ਕੇ ਪਾਠਕਾਂ ਨੂੰ ਜਾਣੂ ਕਰਵਾਇਆ ਹੈ । ਅਰ ਇਹ ਵੀ ਸਪੱਸ਼ਟ ਕਰ ਦਿੱਤਾ ਹੈ ਕਿ ਕ੍ਰਿਸ਼ਨ ਜੀ ਨੇ ਵੇਦ ਦੀ ਬੱਧੀ ਮਰਿਆਦਾ ਨੂੰ ਭੰਗ ਨਹੀਂ ਕੀਤਾ । ਬੇਦ ਬਿਧੀ ਦੇ ਨਾਲ ਵਿਆਹ ਦੀ ਰਸਮ ਬ੍ਰਾਦਰੀ ਦੀ ਮੌਜੂਦਗੀ ਦੇ ਵਿਚ ਅਦਾ ਕਰਕੇ ਉਹਨਾਂ ਨੂੰ ਆਪਣੀਆਂ ਇਸਤਰੀਆਂ ਮਿਲੀਆਂ । ਦੂਜੀ ਅਚੰਭੇ ਤੇ ਅਸਚਰਜ ਕਰਨ ਵਾਲੀ ਗੱਲ ਇਹ ਹੈ ਕਿ ਜਿਤਨੀ ਇਸਤਰੀਆਂ ਸਨ ਕ੍ਰਿਸ਼ਨ ਆਪਣੇ ਉਤਨੇ ਹੀ ਰੂਪ ਧਾਰਕੇ ਉਹਨਾਂ ਦੇ ਸੁਹਾਗ ਨੂੰ ਸਫਲਾ ਕਰਦਾ ਰਿਹਾ ਤਾਂ ਉਹਨਾਂ ਦੀ ਭਾਵਨੀ ਦਾ ਉਹਨਾਂ ਨੂੰ ਪਛਤਾਵਾ ਮਹਿਸੂਸ ਹੀ ਨਾ ਹੋਵੇ । ਕਿਉਂਕਿ ਹਰੇਕ ਇਸਤਰੀ ਨੂੰ ਹੋਰ ਸਾਰੇ ਸੁੱਖਾਂ ਨੂੰ ਤਿਆਗ ਕੇ ਪਿਰ ਦੀ ਸੰਗਤ ਦਾ ਚਾਉ ਤੇ ਖੁਸ਼ੀ ਬਹੁਤੀ ਹੁੰਦੀ ਹੈ ਆਦਿ ਬਾਣੀ ਦਾ ਵੀ ਪਾਵਨ ਫ਼ਰਨ ਹੈ :-

ਪਰਹਰੀ ਕਪੜੁ ਜੇ ਪਿਰ ਮਿਲੈ ਖੁਸ਼ੀ ਰਾਵੈ ਪਿਰੁ ਸੰਗਿ ॥ ਪੰ: ੬੪੧॥ ਮ:੪॥

ਅ ਇਥੇ ਇਹ ਵੀ ਪਾਠਕਾਂ ਦੀ ਸ਼ੰਕਾ ਦੂਰ ਕਰ ਦਿੱਤੀ ਕਿ ਮੇਰੇ ਤੇ ਕੋਈ ਸ਼ੱਕ ਨਾ ਕਰੋ ਮੈਂ ਇਹ ਕਥਾ ਪੁਰਾਣਾਂ ਦੇ ਕਥਨ ਅਨੁਸਾਰ ਪਾਠਕਾਂ ਨੂੰ ਸੁਨਾਉਣ ਲਈ ਲਿਖੀ ਹੈ । ਜਿਸ ਲਈ ਪੜ੍ਹੋ ਸੁਣੋ ਤੇ ਜਾਣਕਾਰੀ ਕਰੋ ।

੧. ਬਰਾਦਰੀ ਨੂੰ ਇਕੱਠਾ ਕਰਕੇ ਬ੍ਰਾਹਮਣਾਂ ਨੂੰ ਦਾਨ ਦਿੱਤੇ ਉਹਨਾਂ ਸਾਰੀਆਂ ਇਸਤਰੀਆਂ ਨੂੰ ਦੁਆਰਕਾ ਪੁਰੀ ਵਿਚ ਲਿਆ ਕੇ ॥੨੧੪੪॥

੨. ਸਵੈਯਾ ॥ ਸੋਲ੍ਹਾਂ ਹਜਾਰ ਇਸਤਰੀ ਨੂੰ ਸੋਲਾਂ ਹਜਾਰ ਹੀ ਵੱਖ-ਵੱਖ ਘਰ ਦਿੱਤੇ ਬੜੀ ਪ੍ਰਸੰਨਤਾ ਦੇ ਨਾਲ ਅਤੇ ਅਨੇਕ ਤਰ੍ਹਾਂ ਦੇ ਸੁਖ ਉਹਨਾਂ ਇਸਤਰੀਆਂ ਨੂੰ ਮੁਹੀਆ ਕਰਕੇ ਦਿੱਤੇ ਅਨੇਕ ਹੀ

੩. ਸਾਰੀਆਂ ਇਸਤਰੀਆਂ ਇਹੋ ਜਾਣਦੀਆ ਹਨ ਕਿ ਕ੍ਰਿਸ਼ਨ ਜੀ ਮੇਰੇ ਘਰ ਹੀ ਰਹਿੰਦੇ ਹਨ ਹੋਰ ਕਿਸੇ ਦੇ ਘਰ ਜਾਂਦੇ ਹੀ ਨਹੀਂ ਗੁਰੂ ਜੀ ਅੰਤ ਵਿਚ ਕਹਿੰਦੇ ਹਨ ਕਿ ਤੁਸੀਂ ਕੋਈ ਮੇਰੇ ਤੇ ਸ਼ੰਕਾ ਨਾ ਕਰੋ ਮੈਂ ਇਹ ਪੁਰਾਣਾਂ ਵਿਚੋ ਸੁਣ ਕੇ ਭੇਤ ਦੱਸੇ ਹਨ ਤਾਂ ਕੇ ਸਾਰੇ ਸੰਤ ਰੂਪ ਪਾਠਕ ਸੁਣ ਸਕਣ ॥੨੧੪੫॥

੪. ਭੁਮਾਸੁਰ ਦੈਂਤ ਦੀ ਮੌਤ, ਉਸ ਦੇ ਪੁਤਰ ਨੂੰ ਰਾਜ ਗੱਦੀ ਦੇਣਾ ਤੇ ਸੋਲਾਂ ਹਜ਼ਾਰ ਰਾਜ ਕੁਮਾਰੀ ਕ੍ਰਿਸ਼ਨ ਨੇ ਵਿਆਹੀ ਦੀ ਕਥਾ ਸਮਾਪਤ ਹੈ ॥

---

੫. ਸਵੈਯਾ ॥ ਇਸ ਤਰ੍ਹਾਂ ਉਹਨਾਂ ਸਾਰੀਆਂ ਇਸਤਰੀਆਂ ਨੂੰ ਹਰ ਸੁਖ ਆਰਾਮ ਮੁਹੱਈਆ ਕਰਕੇ ਫੇਰ ਕ੍ਰਿਸ਼ਨ ਜੀ ਇੰਦਰ ਦੇਵਤਾ ਦੇ ਲੋਕ ਚਲੇ ਗਏ । ਇੰਦਰ ਨੇ ਕੰਗਣ ਤੇ ਕੰਨਾ ਵਿਚ ਪਾਉਣ ਵਾਲੇ ਕੁੰਡਲ ਭੇਟ ਕੀਤੇ ਉਹ ਪਹਿਨ ਕੇ ਖੁਸ਼ੀ ਦੀਆਂ ਇੰਦਰ ਨਾਲ ਗੱਲਾਂ ਕੀਤੀਆਂ ਸਾਰੀਆਂ ਚਿੰਤਾਵਾਂ ਦੂਰ ਕਰ ਦਿੱਤੀਆਂ ।

੬. ਇੰਦਰ ਦੇ ਕੋਲ ਇਕ ਬੜਾ ਸੁੰਦਰ ਕਲਪ ਬ੍ਰਿਛ ਵੇਖਿਆ ਉਸ ਨੂੰ ਵੇਖ ਕੇ ਕ੍ਰਿਸ਼ਨ ਜੀ ਦੇ ਚਿਤ ਵਿਚ ਉਸ ਦੀ ਲਾਲਸਾ ਹੋ ਗਈ ਉਹ ਇੰਦਰ ਕੋਲੋਂ ਮੰਗਿਆ ਪਰ ਇੰਦਰ ਨੇ ਦੇਣਾ ਨਾ ਚਾਹਿਆ ਉਥੇ ਹੀ ਹਰਿ ਦਾ ਤੇ ਇੰਦਰ ਦਾ ਜੁੱਧ ਹੋ ਗਿਆ ॥੨੧੪੬॥

੭. ਸਵੈਯਾ ॥ ਇੰਦਰ ਨੇ ਖਿਝ ਕੇ ਆਪਣੀ ਸੈਨਾ ਸੱਦ ਲਈ ਜੋ ਸਾਰੇ ਇਕੱਠੇ ਹੋ ਕੇ ਕ੍ਰਿਸ਼ਨ ਦੇ ਸਾਹਮਣੇ ਜੁੱਧ ਕਰਨ ਲਈ ਆ ਗਏ ਇੰਦਰ ਦੀ ਬੱਦਲਾਂ ਦੀ ਫੌਜ ਘੇਰਦੀ ਹੋਈ ਤੇ ਬਿਜਲੀ ਲਿਸ਼ਕਦੀ ਹੋਈ ਬਾਰਸ਼ ਹੋਣ ਲੱਗ ਗਈ ਹੋਰ ਰਥ ਆਦਿ ਵੀ ਸਾਜ ਬਣਾ ਲਏ ।

੮. ਬਾਰਾਂ ਹੀ ਸੂਰਜਾਂ ਨੇ ਇਕੱਠੇ ਹੋ ਕੇ ਧਾਵਾ ਕਰ ਦਿੱਤਾ ਰਾਵਣ ਜਿਹੇ ਬੇ ਚਲਨ ਜਿਨ੍ਹਾ ਨੇ ਭੁਮਲਾਏ ਹੋਏ ਸਨ ਉਹਨਾਂ ਨੇ ਕ੍ਰਿਸ਼ਨ ਦੇ ਭੇਤ ਨੂੰ ਜਰਾ ਵੀ ਨਹੀਂ ਜਾਣਿਆ ਆਪਣੇ ਐਸ੍ਵਰਜ ਦੀ ਬਦ ਮਸਤੀ ਦੇ ਵਿਚ ਤੁਰ ਪਏ ਸ੍ਰੀ ਕ੍ਰਿਸ਼ਨ ਦੇ ਨਾਲ ਜੁੱਧ ਕਰਨ ਦੀ ਘੁਮੇਰ ਵਿਚ ਆ ਗਏ ॥੨੧੪੭॥

੯. ਸਵੈਯਾ ॥ ਸਾਰਿਆਂ ਨੇ ਹੀ ਆਉਂਦਿਆਂ ਹੀ ਇਕੱਠੇ ਹੋ ਕੇ ਕ੍ਰਿਸ਼ਨ ਜੀ ਦੇ ਉਤੇ ਹਾਥੀਆਂ ਦਾ ਧਾਵਾ ਕਰ ਦਿੱਤਾ ਜੋ ਐਉਂ ਜਾਪਦੇ ਸਨ ਜਾਣੋ ਸੁਮੇਰ ਪਰਬਤ ਫੰਗ ਲਾ ਕੇ ਤੁਰ ਪਿਆ ਹੈ ਜਿਨ੍ਹਾਂ ਦੇ ਦੰਦ ਬੜੇ ਕਰੜੇ ਹਨ ਅਤੇ ਬੜੇ ਗੁਸੈਲੇ ਹਨ ।

੧੦. ਸ੍ਰੀ ਕ੍ਰਿਸ਼ਨ ਜੀ ਨੇ ਆਉਂਦਿਆਂ ਦੇ ਹੀ ਸੁੰਡ ਕਟ ਦਿੱਤੇ ਜਿਵੇਂ ਕੇਲੇ ਕੱਟ ਦੇਈਦੇ ਹਨ ਉਹਨਾਂ ਦੇ ਖੂਨ ਦੇ ਫੁਆਰੇ ਪੈ ਕੇ ਰਮਨੀਆ ਰਮਾ ਪਤਿ (ਰਮਾ ਲਛਮੀ -ਪਤਿ ਕ੍ਰਿਸ਼ਨ ਜੀ) ਖੂਨ ਨਾਲ ਐਉਂ ਭਰ ਗਏ ਜਿਵੇਂ ਫੱਗਣ ਦੇ ਅੰਤ ਵਿਚ ਬਸੰਤ ਖੇਲਦੇ ਹੁੰਦੇ ਹਨ ॥੨੧੪੮॥

੧੧. ਸਵੈਯਾ ॥ ਜਦੋਂ ਸ੍ਰੀ ਕ੍ਰਿਸ਼ਨ ਜੀ ਨੇ ਵੈਰੀਆ ਦੇ ਨਾਲ ਇਹ ਖੜਕਾ ਦੜਕਾ ਕੀਤਾ ਉਹ ਬਹੁਤ ਸਾਰੇ ਸੂਰਮੇ ਪ੍ਰਾਣ ਛੱਡ ਗਏ ਜਦੋਂ ਕ੍ਰਿਸ਼ਨ ਜੀ ਦਾ ਲਲਕਾਰਾ ਸੁਣਿਆ ॥

੧੨. ਕ੍ਰਿਸ਼ਨ ਜੀ ਹਾਥੀਆਂ ਨੂੰ ਸੁੰਡ ਤੋਂ ਫੜ ਕੇ ਘੁਮਾਉਣ ਲੱਗ ਗਏ, ਜਿਸ ਤਰ੍ਹਾਂ ਮੁੰਡੇ ਗੋਪੀਆਂ ਘੁਮਾਉਂਦੇ ਹਨ । ਜਿਸ ਦੀ ਉਪਮਾ ਕਵੀ ਦੀ ਦੇ ਮਨ ਵਿਚ ਐਉਂ ਉੱਠੀ ਹੈ ਜਿਵੇਂ ਕੋਈ ਲੜਕਾ ਸਿਰ ਦੇ ਉਤੇ ਗੋਪੀਆ ਘੁਮਾਉਂਦਾ ਹੈ ॥੨੧੪੯॥

੧੩. ਸਵੈਯਾ ॥ ਉਸ ਨੂੰ ਕਿਸੇ ਨੂੰ ਵੀ ਮੁੜ ਕੇ ਘਰ ਨਹੀਂ ਜਾਣ ਦਿੱਤਾ ਜਿਹੜਾ ਸ੍ਰੀ ਕ੍ਰਿਸ਼ਨ ਜੀ ਦੇ ਸਾਹਮਣੇ ਜੁੱਧ ਕਰਨ ਲਈ ਆਇਆ ਇੰਦਰ ਨੂੰ ਸਮੇਤ ਬਾਰਾਂ ਹੀ ਸੂਰਜਾਂ ਦੇ ਜਿੱਤ ਕੇ ਸੰਖ ਵਜਾ ਦਿੱਤਾ ਖੁਸ਼ੀ ਵਿਚ ਆ ਕੇ ਤੇ ਬ੍ਰਿਛ ਨੂੰ ਕਿਹਾ ਕਿ ਤੂੰ ਮੇਰੇ ਘਰ ਨੂੰ ਚੱਲ ਤੇ ਉਹਨਾਂ ਨੂੰ ਵੀ ਇਸ ਤਰ੍ਹਾਂ ਕਹਿ ਕੇ ਸੁਣਾ ਦਿੱਤਾ ਬ੍ਰਿਛ ਨੂੰ ਆਪਣੇ ਨਾਲ ਲੈ ਕੇ । ਜਿਸ ਤਰ੍ਹਾਂ ਉਸ ਕਲਪ ਬ੍ਰਿਛ ਨੂੰ ਨਾਲ ਲੈ ਕੇ ਕ੍ਰਿਸ਼ਨ ਚੱਲਿਆ ਉਹ ਕਵਿਤਾ ਦੇ ਵਿਚ ਸ੍ਰੀ ਸਜਾਮ ਕਵੀ ਦਸਮੇਸ਼ ਜੀ ਨੇ ਕਹਿ ਕੇ ਸੁਣਾ ਦਿੱਤਾ ਹੈ ॥੨੧੫੦॥

੧੪. ਉਸ ਬ੍ਰਿਛ ਨੂੰ ਨਾਲ ਲੈ ਕੇ ਕ੍ਰਿਸ਼ਨ ਜੀ ਰੁਕਮਣੀ ਦੇ ਘਰ ਆ ਗਏ ਉਹ ਸੁੰਦਰ ਰੁੱਖ ਲੈ ਕੇ ਜਿਸ ਘਰ ਵਿਚ ਲਾਲ ਜੜੇ ਹੋਏਸਨ ਜਿਨ੍ਹਾਂ ਨੂੰ ਵੇਖ ਕੇ ਬ੍ਰਹਮਾ ਵੀ ਲਲਚਾਉਂਦਾ ਸੀ। ਉਸ ਸਮੇਂ ਜੋ ਕ੍ਰਿਸ਼ਨ ਨੇ ਇਹ ਕਥਾਂ ਰੁਕਮਣੀ ਪਾਸ ਕਹੀ ਉਸ ਨੂੰ ਸੁਣਾ ਕਰਕੇ

ਸਮੈ ਸੋਊ ਸਯਾਮ ਕਥਾ ਜਦੁਬੀਰ ਕਹੀ ਤਿਨ ਕਉ ਸੁ ਸੁਨੈ ਕੈ ॥ [1]ਸੋ ਕਬਿ ਸਯਾਮ ਕਬਿੱਤਨ ਬੀਚ ਕਹੀ ਸੁਨਯੋ ਸਭ ਹੇਤ ਬਢੈ ਕੈ ॥੨੧੫੧॥

[2]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕੇ ਕ੍ਰਿਸਨਾਵਤਾਰੇ ਇੰਦ੍ਰ ਕੋ ਜੀਤ ਕਰ ਕਲਪ ਬ੍ਰਿਛ ਲਿਆਵਤ ਭਏ ॥

[3]ਰੁਕਮਨ ਸਾਥ ਕਾਨ੍ ਜੀ ਹਾਸੀ ਕਰਨ ਕਥਨੰ ॥ ਸ੍ਵੈਯਾ ॥

[4]ਸ੍ਰੀ ਬ੍ਰਿਜਨਾਥ ਕਹਯੋ ਤ੍ਰੀਅ ਸੋ ਮੁਹਿ ਭੋਜਨ ਗੋਪਨ ਧਾਮ ਕਰਯੋ ॥ ਸੁਨ ਸੁੰਦਰ ਤਾ ਦਿਨ ਤੇ ਹਮਰੋ ਬਿਚੀਆ ਦਧ ਕੋ ਫੁਨ ਨਾਮ ਪਰਯੋ ॥ [5]ਜਬ ਸਿੰਧ ਜਰਾ ਦਲੁ ਸਾਜ ਚੜਯੋ ਭਜਗੇ ਤਬ ਨੈਕੁ ਨ ਧੀਰ ਧਰਯੋ ॥ ਤਿਹ ਤੇ ਤੁਮਰੀ ਮਤਿ ਕਉ ਅਬ ਕਾ ਕਹੀਐ ਹਮ ਸੱਉ ਕਹਿ ਆਨਿ ਬਰਯੋ ॥੨੧੫੨॥ ਰਾਜ ਸਮਾਜ ਨਹੀ ਸੁਨ ਸੁੰਦਰ; ਨਾ ਧਨ ਕਾਹੂ ਤੇ ਮਾਂਗ ਲਯੋ ਹੈ ॥ ਸੂਰ ਨਹੀ; ਜਿਨ ਤਿਆਗ ਕੈ ਆਪਨੋ ਦੇਸ; ਸਮੁੰਦ੍ਰ ਮੋ ਬਾਸ ਕਯੋ ਹੈ ॥ [7]ਚੋਰਿ ਪਰਯੋ ਮਨ ਕੋ ਫੁਨ ਨਾਮ ਸੁ ਯਾਹੀ ਤੇ ਕ੍ਰੋਧਤ ਭ੍ਰਾਤ ਭਯੋ ਹੈ ॥ ਤਾਹੀ ਤੇ ਮੋ ਤਜਿ ਕੈ ਬਰੁ ਆਨਹਿ ਤੇਰੋ ਕਛੂ ਅਬ ਲਉ ਨ ਗਯੋ ਹੈ ॥੨੧੫੩॥ [8]ਰੁਕਮਨੀ ਬਾਚ ਸਖੀ ਸੋ ॥ ਸ੍ਵੈਯਾ ॥ [9]ਚਿੰਤ ਕਰੀ ਹਮ ਸੌ ਮਨ ਮੈ ਨ ਥੀ ਜਾਨਤ ਸਯਾਮ ਇਤੀ ਕਰਿ ਹੈ ॥ ਬਰੁ ਮੋ ਤਜਿ ਕੈ ਤੁਮ ਆਨਹਿ ਕਉ ਬਚਨਾ ਇਹ ਭਾਂਤਿ ਕੇ ਉੱਚਰਿ ਹੈ ॥ [10]ਹਮਰੋ ਮਰਬੋ ਈ ਬਨਯੋ ਇਹ ਠਾਂ ਜੀਅ ਹੈ ਨਾ ਅਵੱਸਿ ਅਬੈ ਮਰਿ ਹੈ ॥ ਮਰਿਬੋ ਜੁ ਨ ਜਾਤ ਭਲੇ ਸਜਨੀ ਅਪਨੇ ਪਤਿ ਸੋ ਹਠਿ ਕੈ ਜਰਿ ਹੈ ॥੨੧੫੪॥ ਸ੍ਵੈਯਾ ॥ [11]ਤ੍ਰੀਅ ਕਾਨ੍ ਸੋ ਚਿੰਤਤ ਹੁਇ ਮਨ ਮੈ ਮਰਿਬੋ ਈ ਬਨਯੋ ਚਿਤ ਬੀਚ ਬਿਚਾਰਯੋ ॥ ਮੋ ਸੰਗਿ ਕਿਉ ਬ੍ਰਿਜਨਾਥ ਅਬੈ ਕਬਿ ਸਯਾਮ ਕਹੈ ਕਟ ਬੈਨ ਉਚਾਰਯੋ ॥ [12]ਕ੍ਰੋਧ ਸੋ ਖਾਇ ਤਵਾਰ ਧਰਾ ਪਰ ਝੂਮ ਗਿਰੀ ਨਹੀ ਨੈਕ ਸੰਭਾਰਯੋ ॥ ਯੌ ਉਪਮਾ ਉਪਜੀ ਜੀਅ ਮੈ ਜਨ ਟੂਟ ਗਯੋ ਰੁਖ ਬਯਾਰ ਕੌ ਮਾਰਯੋ ॥੨੧੫੫॥ ਦੋਹਰਾ ॥ [13]ਅੰਕ ਲੀਯੋ ਭਰ ਕਾਨ੍ ਤਿਹ; ਦੂਰ ਕਰਨ ਕੋ ਕ੍ਰੋਧ ॥ ਸਵਾਧਾਨ ਕਰ ਰੁਕਮਨੀ; ਜਦੁਪਤਿ ਕੀਯੋ ਪ੍ਰਬੋਧ ॥੨੧੫੬॥ ਸ੍ਵੈਯਾ ॥ [14]ਤੇਰੇ ਹੀ ਧਰਮ ਤੇ ਮੈ ਸੁਨਿ ਸੁੰਦਰ; ਕੇਸਨ ਤੇ ਗਹਿ ਕੰਸ ਪਛਾਰਯੋ ॥ ਤੇਰੇ ਹੀ ਧਰਮ ਤੇ ਸਿੰਧ ਜਰਾ ਹੂ ਕੋ ਸੈਨ ਸਭੈ ਛਿਨ ਮਾਹਿ ਸੰਘਾਰਯੋ ॥ [15]ਤੇਰੇ ਹੀ ਧਰਮ ਜਿਤਯੋ ਮਘਵਾ ਅਰੁ ਤੇਰੇ ਹੀ ਧਰਮ ਭੂਮਾਸੁਰ ਮਾਰਯੋ ॥ ਤੋ ਸੋ ਕੀਯੋ ਉਪਹਾਸ ਅਬੈ ਮੁਹਿ; ਤੈ ਅਪਨੇ ਜੀਅ ਸਾਚ ਬਿਚਾਰਯੋ ॥੨੧੫੭॥ [16]ਰੁਕਮਨੀ ਬਾਚ ॥ ਸ੍ਵੈਯਾ ॥ [17]ਯੌਂ ਪੀਅ ਕੀ ਤ੍ਰੀਆ ਬਾਤ

੧. ਉਹੀ ਕਬਿੱਤਾਂ ਵਿਚ ਸ੍ਰੀ ਸਜਾਮ ਜੀ ਨੇ ਕਹੀ ਹੈ ਸੁਨਣ ਵਾਲੇ ਪ੍ਰੇਮ ਦੇ ਨਾਲ ਸੁਣ ਲੈਣ ॥੨੧੫੧॥

੨. ਇਥੇ ਸ੍ਰੀ ਦਸਮ ਸਕੰਧ ਭਾਗਵਤ ਪੁਰਾਣ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਦੇ ਪ੍ਰਸੰਗ ਵਿਚ ਇੰਦਰ ਨੂੰ ਜਿੱਤ ਕੇ ਕਲਪ ਬਿਰਛ ਕ੍ਰਿਸ਼ਨ ਜੀ ਨੇ ਲਿਆਂਦਾ ਪ੍ਰਸੰਗ ਸਮਾਪਤ ਹੈ ।

---

੩. ਕ੍ਰਿਸ਼ਨ ਜੀ ਨੇ ਸ੍ਰੀ ਰੁਕਮਣੀ ਨਾਲ ਪ੍ਰਤਾਵਾ ਹਾਸੀ ਕਰਨੀ ਦੀ ਕਥਾ ਦਾ ਕਥਨ ਕਰਦੇ ਹਨ ॥

੪. ਸਵੈਯਾ ॥ ਇਕ ਦਿਨ ਸ੍ਰੀ ਕ੍ਰਿਸ਼ਨ ਜੀ ਨੇ ਆਪਣੀ ਧਰਮ ਸੁਪਤਨੀ ਰੁਕਮਣੀ ਨੂੰ ਕਿਹਾ ਕਿ ਮੈਂ ਛੋਟਾ ਹੁੰਦਾ ਰੋਟੀ ਗੋਪਾਂ ਕੋਲੋਂ ਲੈ ਕੇ ਉਹਨਾਂ ਦੇ ਘਰਾਂ ਤੋਂ ਖਾਂਦਾ ਹੁੰਦਾ ਸੀ ਐ ਸੁੰਦਰੀ ਮੇਰੀ ਗੱਲ ਸੁਣ ਉਸ ਵੇਲੇ ਤੋਂ ਮੇਰਾ ਨਾਮ ਦੁੱਧ ਵੇਚਣ ਵਾਲਾ ਗੁੱਜਰ ਪੈ ਗਿਆ ਹੈ ।

੫. ਜਦੋਂ ਮੇਰੇ ਤੇ ਜਰਾ ਸਿੰਧ ਫੌਜ ਲੈ ਕੇ ਚੜਕੇ ਆਇਆ ਤਾਂ ਮੈਂ ਉਸ ਤੋਂ ਡਰਦਾ ਭੱਜ ਗਿਆ ਸੀ ਜਰਾ ਵੀ ਹੌਂਸਲਾ ਨਾ ਕੀਤਾ ਇਸ ਵਾਸਤੇ ਦੱਸ ! ਤੇਰੀ ਅਕਲ ਨੂੰ ਕੀ ਕਿਹਾ ਜਾਵੇ ਜਿਸਨੇ ਆ ਕੇ ਮੇਰੇ ਨਾਲ ਵਿਆਹ ਕਰਵਾ ਲਿਆ ਹੈ ॥੨੧੫੨॥

੬. ਨਾ ਮੇਰੇ ਕੋਲ ਕੋਈ ਰਾਜ ਹੈ ਨਾ ਕੋਈ ਫੌਜ ਹੈ ਨਾ ਧਨ ਹੈ ਨਾਂ ਹੀ ਮੈਂ ਕਿਸੇ ਤੋਂ ਮੰਗ ਕੇ ਲਿਆ ਸਕਦਾ ਹਾਂ । ਨਾਂ ਹੀ ਮੈਂ ਕੋਈ ਸੂਰਮਾ ਬਹਾਦਰ ਹਾਂ ਜਿਸ ਨੇ ਵੈਰੀਆਂ ਤੋਂ ਡਰ ਕੇ ਘਰ ਘਾਟ ਛੱਡ ਕੇ ਐਥੇ ਆ ਕੇ ਸਮੁੰਦਰ ਵਿਚ ਵਸ ਰਿਹਾ ਹਾਂ ।

੭. ਚੋਰ ਮੇਰਾ ਨਾਮ ਪੈ ਗਿਆ ਹੈ ਜਿਸ ਕਰੇ ਭਾਈ ਬਲਭੱਦ੍ਰ ਗੁੱਸੇ ਹੋ ਕੇ ਚਲਾ ਗਿਆ ਹੈ । ਇਸ ਲਈ ਚੰਗਾ ਹੈ ਤੂੰ ਰਾਜ ਪੁੱਤਰੀ ਹੈਂ ਮੈਨੂੰ ਛੱਡ ਕੇ ਕਿਸੇ ਹੋਰ ਪੁਰਸ਼ ਨੂੰ ਖਸਮ ਬਣਾ ਲੈ ਅਜੇ ਤੇਰਾ ਕੁਝ ਨਹੀਂ ਵਿਗੜਿਆ ॥੨੧੫੩॥

੮. ਇਹ ਗੱਲ ਸੁਣਕੇ ਰੁਕਮਣੀ ਸਖੀ ਨੂੰ ਕਹਿੰਦੀ ਹੈ ਸਲਾਹ ਕਰਦੀ ਹੈ ॥

੯. ਸਵੈਯਾ ॥ ਐ ਭੈਣ ! ਮੇਰੇ ਮਨ ਵਿਚ ਬੜੀ ਚਿੰਤਾ ਖੜੀ ਹੋ ਗਈ ਹੈ ਮੈਂ ਨਹੀਂ ਸੀ ਜਾਣਦੀ ਕਿ ਕਾਨ੍ਹ ਮੇਰੇ ਨਾਲ ਇਸ ਤਰਾਂ ਦਾ ਵਰਤਾਉ ਕਰੇਗਾ ਉਹ ਕਹਿੰਦਾ ਹੈ ਕਿ ਮੈਨੂੰ ਛਡਕੇ ਹੋਰ ਕੋਈ ਖਸਮ ਕਰ ਲੈ, ਇਹੋ ਜਿਹੀਆਂ ਗੱਲਾਂ ਕਹਿੰਦਾ ਹੈ (ਅਚਰਜ ਜਿਹੀਆਂ)

੧੦. ਹੁਣ ਮੈਂ ਮਰਹੀ ਜਾਵਾਂਗੀ ਕਿਉਂਕਿ ਮੇਰਾ ਮਰਨਾ ਹੀ ਠੀਕ ਹੈ ਇਸ ਜਿਉਣ ਨਾਲੋਂ ਮਰਨਾ ਹੀ ਚੰਗਾ ਹੈ ਜੇ ਕਹੋ ਮਰਨਾ ਬੜਾ ਅਉਖਾ ਹੈ ਐ ਸਜਨੀ ! ਅਪਣੇ ਪਤੀ ਨਾਲ ਹਠ ਕਰਕੇ ਇਸਤ੍ਰੀਆਂ ਸਤੀ ਹੁੰਦੀਆਂ ਹਨ, ਉਸੇ ਤਰਾਂ ਮੈਂ ਹਠ ਕਰਕੇ ਮਰ ਜਾਵਾਂਗੀ ॥੨੧੫੪॥

੧੧. ਸਵੈਜਾ ॥ ਰੁਕਮਣੀ ਨੇ ਕਾਨ੍ਹ ਦੀਆਂ ਗੱਲਾਂ ਸੁਣਕੇ ਮਨ ਵਿਚ ਚਿੰਤਤ ਹੋਕੇ ਮੇਰਾ ਮਰਨਾ ਹੀ ਠੀਕ ਹੈ ਇਹ ਚਿੱਤ ਦੇ ਵਿੱਚ ਵਿਚਾਰ ਪੱਕੀ ਕਰ ਲਈ ਕਵੀ ਸਜਾਮ ਜੀ ਕਹਿੰਦੇ ਹਨ ਕਿ ਰੁਕਮਣੀ ਨੇ ਮਨ ਵਿਚ ਗੁੱਸਾ ਖਾਧਾ ਕਿ ਮੈਨੂੰ ਕ੍ਰਿਸ਼ਨ ਜੀ ਨੇ ਇਹੋ ਜਿਹੇ ਕੌੜੇ-ਬਚਨ ਕਿਉਂ ਕਹੇ ਹਨ ?

੧੨. ਕ੍ਰੋਧ ਵਿਚ ਆ ਕੇ-ਭਵਾਟਣੀ ਖਾਕੇ ਘੁੰਮ ਕੇ-ਧਰਤੀ ਦੇ ਉਤੇ ਗਿਰ ਪਈ-ਜਰਾ ਵੀ ਹੋਸ਼ ਹਵਾਸ ਜਾਂ ਸੁਰਤ ਨਾਂ ਰਹੀ ਲੇਖਕ ਜੀ ਕਹਿੰਦੇ ਹਨ ਕਿ ਮੇਰੇ ਮਨ ਦੇ ਵਿਚ ਉਸ ਸਮੇਂ ਉਪਮਾ ਐਸ ਤਰਾਂ ਦੀ ਉੱਠੀ ਹੈ ਜਾਣੋ ਹਵਾ ਦੀ ਮਾਰ ਨਾਲ ਬ੍ਰਿਛ ਟੁੱਟਕੇ ਧਰਤੀ ਤੇ ਡਿੱਗ ਪਿਆ ਹੈ ॥ ੨੧੫੫॥

੧੩. ਦੋਹਰਾ ॥ ਕ੍ਰਿਸ਼ਨ ਜੀ ਨੂੰ ਇਹ ਆਸ ਨਹੀਂ ਸੀ ਹੁਣ ਰੁਕਮਣੀ ਦੀ ਇਹ ਦਿਸਾ ਵੇਖਕੇ ਉਸ ਨੂੰ ਹੋਸ਼ ਵਿਚ ਲਿਆਉਣ ਲਈ ਆਪਣੀ ਬੁਕਲ ਵਿਚ ਬਾਹਵਾਂ ਦੇ ਲੈ ਲਈ ਅਤੇ ਉਸਦਾ ਗੁਸਾ ਠੰਢਾ ਕਰਨ ਲਈ ਜਤਨ ਕਰਦਾ ਹੈ ਜਦੋਂ ਹੋਸ ਵਿਚ ਆ ਗਈ ਫੇਰ ਉਸਨੂੰ ਸੰਬੋਧਨ ਕਰਕੇ ਕਹਿਣ ਲੱਗੇ ॥੨੧੫੬॥

੧੪. ਸਵੈਜਾ ॥ ਐ ਸੁੰਦ੍ਰੀ ! ਮੈਂ ਤਾਂ ਤੇਰੇ ਪਤੀ ਵਰਤ ਧਰਮ ਦੀ ਬਦਾਉਲਤ ਹੀ ਕੇਸਾਂ ਤੋਂ ਫੜ ਕੇ ਕੰਸ ਨੂੰ ਮਾਰ ਸਕਿਆ ਹਾਂ । ਤੇਰੇ ਹੀ ਧਰਮ ਦੇ ਪ੍ਰਤਾਪ ਕਰਕੇ ਜਰਾ ਸਿੰਧ ਜਿਹੇ ਦੈਂਤ ਦੀ ਸੈਨਾ ਛਿਨ ਵਿਚ ਮਾਰ ਦਿੱਤੀ ਸੀ ।

੧੫. ਤੇਰੇ ਹੀ ਧਰਮ ਦੇ ਸਦਕਾ ਇੰਦ੍ਰ ਨੂੰ ਜਿੱਤਿਆ ਹੈ ਤੇਰੇ ਹੀ ਧਰਮ ਦੇ ਬਲ ਪ੍ਰਤਾਪ ਕਰਕੇ ਭੂਮਾਸੁਰ ਦੈਤ ਨੂੰ ਮਾਰ ਸਕਿਆ ਹਾਂ । ਇਹ ਤਾਂ ਮੈ ਐਵੇਂ ਤੇਰੇ ਨਾਲ ਦਿਲ ਲਗੀ ਵਾਲੀ ਹਾਂਸੀ ਕੀਤੀ ਸੀ ਪਰ ਤੈਂ ਉਸ ਨੂੰ ਸੱਚ ਸਮਝ ਲਿਆ ॥੨੧੫੭॥

੧੬. ਰੁਕਮਣੀ ਕਹਿੰਦੀ ਹੈ

੧੭. ਸਵੈਜਾ ॥ ਜਦੋਂ ਆਪਣੇ ਪਤੀ ਕੋਲੋਂ ਉਸ ਇਸਤ੍ਰੀ ਰੁਕਮਣੀ ਨੇ ਇਸ ਤਰ੍ਹਾਂ ਦੀ ਗੱਲ ਸੁਣੀ ਤਾਂ ਆਪਣਾ ਦੁੱਖ ਜੋ ਮਨ ਦੇ ਵਿਚ ਹੋ ਗਿਆ ਸੀ ਉਹ ਸਾਰਾ ਭੁਲਾ ਦਿੱਤਾ

ਸੁਨੀ; ਦੁਖੁ ਕੀ ਤਬ ਬਾਤ ਸਭੈ ਬਿਸਰਾਈ ॥ [੧]ਭੂਲ ਪਰੀ ਪ੍ਰਭ ਕੀਜੈ ਛਿਮਾ ਮੁਹਿ ਨਾਰ ਨਿਵਾਇਕੈ ਨਾਰ ਸੁਨਾਈ ॥ [੨]ਅਉਰ ਕਰੀ ਉਪਮਾ ਪ੍ਰਭ ਕੀ ਜੁ ਕਬਿੱਤਨ ਮੈ ਬਰਨੀ ਨਹੀ ਜਾਈ ॥ ਊਤਰ ਦੇਤ ਭਈ ਹਸਿ ਕੈ ਹਰਿ ਮੈ ਉਪਹਾਸ ਕੀ ਬਾਤ ਨ ਪਾਈ[ੳ] ॥੨੧੫੮॥ ਦੋਹਰਾ ॥ [੩]ਮਾਨ ਕਥਾ ਰੁਕਮਨੀ ਕੀ ਸਯਾਮ ਕਹੀ ਚਿਤ ਲਾਇ ॥ ਆਗੇ ਕਥਾ ਸੁ ਹੋਇਗੀ ਸੁਨੀਅਹੁ ਪ੍ਰੇਮ ਬਢਾਇ ॥੨੧੫੯॥ ਕਬਿਯੋ ਬਾਚ ॥ ਸ੍ਵੈਯਾ ॥ [੪]ਸ੍ਰੀ ਜਦੁਬੀਰ ਕੀ ਜੇਤੀ ਤ੍ਰੀਆ ਸਭ ਕੌਂ ਦਸਹੂੰ ਦਸ ਪੁਤ੍ਰ ਦੀਏ ॥ ਅਰੁ ਏਕਹਿ ਏਕ ਦਈ ਦੁਹਿਤਾ ਤਿਨ ਕੇ ਸੁ ਹੁਲਾਸ ਬਢਾਇ ਹੀਏ ॥ [੬]ਸਭ ਕਾਨ੍ਹ ਕੀ ਮੂਰਤ ਸਯਾਮ ਭਨੈ ਸਭ ਕੰਧ ਪਟੰਬਰ ਪੀਤ ਲੀਏ ॥ ਕਰੁਨਾ ਨਿਧ ਕਉਤਕ ਦੇਖਨ ਕਉ ਇਹ ਭੂ ਪਰ ਆਇ ਚਰਿਤ੍ਰ ਕੀਏ ॥੨੧੬੦॥

[੭]ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਰੁਕਮਨੀ ਉਪਹਾਸ ਸਮਾਪਤਿ ॥

[੮]ਅਨਰੁੱਧ ਜੀ ਕੋ ਬਯਾਹ ਕਥਨੰ ॥ ਸ੍ਵੈਯਾ ॥ [੯]ਤਉਹੀ ਲਉ ਪੌਤ੍ਰ ਕੋ ਬ੍ਯਾਹ ਕ੍ਰਿਪਾਨਿਧ ਸਯਾਮ ਭਨੈ ਰੁਚ ਮਾਨ ਬਿਚਾਰਯੋ ॥ ਸੁੰਦਰ ਥੀ ਰੁਕਮੀ ਕੀ ਸੁਤਾ ਤਿਹ ਬ੍ਯਾਹਹਿ ਕੋ ਸਭ ਸਾਜਿ ਸਵਾਰਯੋ ॥ [੧੦]ਟੀਕਾ ਦੀਯੋ ਤਿਹ ਭਾਲ ਮੈ ਕੁੰਕਮ ਅਉ ਮਿਲਿ ਬਿਪ੍ਰਨ ਬੇਦ ਉਚਾਰਯੋ ॥ ਸ੍ਰੀ ਜਦੁਬੀਰ ਤ੍ਰੀਆ ਸੰਗ ਲੈ ਬਲਭਦ੍ਰ ਸੁ ਕਉਤਕ ਕਾਜ ਸਿਧਾਰਯੋ ॥੨੧੬੧॥ [੧੧]ਚੌਪਈ ॥ ਕਿਸਨ ਜਬੈ ਤਿਹ ਪੁਰ ਮੈ ਗਏ ॥ ਅਤਿ ਉਪਹਾਸ ਠਉਰ ਤਿਹ ਭਏ ॥ ਰੁਕਮਨ ਜਬ ਰੁਕਮੀ ਦਰਸਾਯੋ ॥ ਭੈਨ ਭ੍ਰਾਤ ਅਤਿਹੀ ਸੁਖ ਪਾਯੋ ॥੨੧੬੨॥ [੧੨]ਬਯਾਹ ਭਲੋ ਅਨਰੁਧ ਕੋ ਕਯੋ ॥ ਜਦੁਪਤਿ ਆਪ ਸੇਹਰਾ ਦਯੋ ॥ [੧੩]ਜੂਪ ਮੰਤ੍ਰ ਉਤ ਰੁਕਮ ਬਿਚਾਰਯੋ ॥ ਖੇਲ ਹਲੀ ਹਮ ਸੰਗ ਉਚਾਰਯੋ ॥੨੧੬੩॥ [੧੪]ਸ੍ਵੈਯਾ ॥ ਸੰਗ ਹਲੀ ਕੇ ਤਬੈ ਰੁਕਮੀ ਕਬਿ ਸਯਾਮ ਜੁਆ ਹੂੰ ਕੋ ਖੇਲੁ ਮਚਾਯੋ ॥ ਭੂਪ ਘਨੇ ਜਿਹ ਥੇ ਤਿਨ ਦੇਖਤ ਦਰਬ ਘਨੋ ਤਿਹ ਮਾਂਝਿ ਲਗਾਯੋ ॥ [੧੫]ਦਾਵ ਪਰਯੋ ਮੁਸਲੀ ਕੋ ਸਭੋ ਰੁਕਮੀ ਹੂੰ ਕੋ ਦਾਵ ਪਰਯੋ ਯੌ ਸੁਨਾਯੋ ॥ ਹਾਸ ਕੀਯੋ ਮਿਲ ਕੈ ਅਤਿ ਹੀ ਗਰੜੱਧੁਜ ਭ੍ਰਾਤ ਘਨੋ ਰਿਸਵਾਯੋ ॥੨੧੬੪॥ ਚਉਪਈ ॥ [੧੬]ਐਸੇ ਘਨੀ ਬੇਰ ਡਹਕਾਯੋ ॥ ਜਦੁਪਤਿ ਭ੍ਰਾਤ ਕ੍ਰੋਧ ਅਤਿ ਆਯੋ ॥ [੧੭]ਏਕ ਗਦਾ ਉਠ ਕਰ ਮੈ ਧਰੀ ॥ ਸਭ ਭੂਪਨ ਕੀ ਪੂਜਾ ਕਰੀ ॥੨੧੬੫॥ [੧੮]ਘਨੇ ਚਾਇ ਸੋ ਭੂਪ ਸੰਘਾਰੇ ॥ ਪਰੇ ਝੂਮ ਕੈ ਭੂਅ ਬਿਸੰਭਾਰੇ ॥ [੧੯]ਗਿਰੇ ਸ੍ਰੋਉਨ ਕੇ ਰਸ ਸੋ ਰਾਤੇ ॥ ਖੇਡ ਬਸੰਤ ਮਨੋ ਮਦ ਮਾਤੇ ॥੨੧੬੬॥ [੨੦]ਫਿਰਤ ਭੂਤ ਸੋ ਤਿਨ ਮੈ ਹਲੀ ॥

---

ੳ ਇਸ ਕਥਾ ਦੇ ਵਿਚ ਗੁਰੂ ਜੀ ਉਸ ਸ਼ੰਕੇ ਦੀ ਨਿਵਿਰਤੀ ਕਰਦੇ ਹਨ ਜੋ ਅੱਜ ਕਲ ਆਮ ਇਸਤਰੀਆਂ ਦੇ ਮੁਖੋਂ ਸੁਣਿਆ ਜਾਂਦਾ ਹੈ । ਉਹ ਕੀ ਹੈ ? ਉਹ ਇਹ ਕਿ ਜਦ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਨੇ ਵਡਿਆ ਕੇ ਮਰਦ ਦੇ ਬਰਾਬਰ ਦੀ ਪਦਵੀ ਦਿੱਤੀ ਹੈ ਤਾਂ ਫੇਰ ਮਰਦ ਸਾਡੇ ਤੇ ਹੁਕਮ ਕਿਉਂ ਚਲਾਉਂਦੇ ਹਨ ? ਸਾਡਾ ਹੁਕਮ ਕਿਉਂ ਨਹੀਂ ਮੰਨਦੇ । ਜਿਸਦਾ ਭਾਵ ਹੈ ਕਿ ਉਹਨਾਂ ਗੁਰਬਾਣੀ ਨੂੰ ਪੜ੍ਹਿਆ ਹੀ ਨਹੀਂ ਜੇ ਪੜਿਆ ਹੋਵੇ ਤਾਂ ਐਉਂ ਨਾ ਕਹਿਣ । ਅਨੰਦਾ ਵੇਲੇ ਇਸਤਰੀ ਨੂੰ ਖੱਬੇ ਪਾਸੇ ਬਠਾਇਆ ਜਾਂਦਾ ਹੈ ਜੋ ਵਜੀਰ ਦੀ ਸੀਟ ਦਾ ਪ੍ਰਤੀਕ ਹੈ । ਵਜੀਰ ਨੂੰ ਰਾਜੇ ਦੇ ਕੋਲ ਕੁਰਸੀ ਤੇ ਬੈਠਣ ਦਾ ਹੱਕ ਤਾਂ ਹੈ ਪਰ ਉਸ ਦੀ ਮੋਹਰ ਦੀ ਵਰਤੋਂ ਕਰਨ ਦਾ ਹੱਕ ਨਹੀਂ ਰਾਜੇ ਨੇ ਵਜੀਰ ਦੀ ਸਲਾਹ ਤਾਂ ਲੈਣੀ ਹੈ ਪਰ ਉਸ ਦਾ ਹੁਕਮ ਨਹੀਂ ਚਲ ਸਕਦਾ । ਰੁਕਮਣੀ ਕ੍ਰਿਸ਼ਨ ਦੀ ਸੱਚੀ ਸੇਵਾਦਾਰ ਤੇ ਪਟਰਾਣੀ ਸੀ ਪਰ ਉਹ ਆਪਣੀ ਭੁੱਲ ਮੰਨਦੀ ਹੈ ਕ੍ਰਿਸ਼ਨ ਨੂੰ ਗਲਤ ਨਹੀਂ ਕਹਿੰਦੀ - ਗੁਰਬਾਣੀ ਦਾ ਫੁਰਮਾਣ ਹੈ:-

ਸੀਲ ਸੰਜਮਿ ਪਿਰਮ ਆਗਿਆ ਮਾਨੈ ॥ ਤਿਸ ਨਾਰੀ ਕਉ ਦੁਖੁ ਨ ਜਮਾਨੈ ॥੩॥ ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰ ਕਰਿ ਜਾਨਿਆ ॥ ਧੰਨੁ ਸਤੀ ਦਰਗਹ ਪਰਵਾਨਿਆ ॥੪॥ ਪੰ: ੧੮੫॥ ਮ:੫॥

੧. ਤਾਂ ਕਿਹਾ ਕਿ ਹੇ ਪ੍ਰਭ ਜੀ ਮੈਥੋਂ ਭੁੱਲ ਹੋ ਗਈ ਹੈ ਤੁਸੀਂ ਮੇਰੀ ਭੁਲ ਦੀ ਛਿਮਾ ਦੇ ਦਿਉ ਗ੍ਰਦਨ ਨੀਵੀਂ ਕਰਕੇ ਰੁਕਮਣੀ ਨੇ ਗੱਲ ਕਹੀ ॥

੨. ਹੋਰ ਕ੍ਰਿਸ਼ਨ ਜੀ ਦੀ ਵਡਿਆਈ ਕੀਤੀ ਜੋ ਇਸ ਕਬਿੱਤਾਂ ਦੇ ਵਿਚ ਕਹੀ ਨਹੀਂ ਜਾਂਦੀ ॥ ਅਤੇ ਹੱਸ ਕੇ ਕਿਹਾ ਕਿ ਮੈਂ ਤੁਹਾਡੀ ਇਹ ਹਾਸੇ ਦੀ ਬਾਤ ਸਮਝ ਨਾਂ ਸਕੀ ॥੨੧੫੮॥

੩. ਦੋਹਰਾ ॥ ਇਹ ਮਾਨ ਯੋਗ ਕਥਾ ਰੁਕਮਣੀ ਦੀ ਲੇਖਕ ਜੀ ਕਹਿੰਦੇ ਹਨ ਕਿ ਮੈ ਸਜਾਮ ਨੇ ਚਿੱਤ ਲਾਕੇ ਪ੍ਰੇਮ ਦੇ ਨਾਲ ਕਹੀ ਹੈ ॥ ਜਿਹੜੀ ਕਥਾ ਹੁਣ ਇਸ ਤੋਂ ਅੱਗੇ ਹੋਣੀ ਹੈ ਉਹ ਵੀ ਸਰੋਤੇ ਪ੍ਰੇਮ ਪੂਰਵਕ ਸੁਣ ਲੈਣ ॥੨੧੫੯॥

੪. ਕਵੀ ਜੀ ਕਹਿੰਦੇ ਹਨ ॥

੫. ਸਵੈਜਾ ॥ ਸ੍ਰੀ ਕ੍ਰਿਸ਼ਨ ਜੀ ਦੀਆਂ ਜਿਤਨੀਆਂ ਵੀ ਇਸਤ੍ਰੀਆਂ ਸਨ, ਉਹਨਾਂ ਸਾਰੀਆਂ ਨੂੰ ਹੀ ਦਸ-ਦਸ ਪੁੱਤ ਦਿੱਤੇ ॥ ਅਤੇ ਇੱਕ-ਇੱਕ ਪੁੱਤ੍ਰੀ ਦਿੱਤੀ ਉਹਨਾਂ ਦੇ ਦਿਲ ਦੇ ਹੌਸਲੇ ਵਧਾਉਣ ਦੇ ਵਾਸਤੇ ॥

੬. ਕਵੀ ਸਜਾਮ ਜੀ ਕਹਿੰਦੇ ਹਨ ਕਿ ਉਹਨਾਂ ਸਾਰਿਆਂ ਪੁਤ੍ਰਾਂ ਦੀ ਸ਼ਕਲ ਕ੍ਰਿਸ਼ਨ ਜਿਹੀ ਹੀ ਸੀ ਅਤੇ ਸਾਰਿਆਂ ਦੇ ਹੀ ਮੋਢਿਆਂ ਤੇ ਪੀਲੇ ਦੁਪੱਟੇ ਸਨ ਲਏ ਹੋਇ ॥ ਕ੍ਰਿਪਾ ਦੇ ਸਮੁੰਦ੍ਰ ਕ੍ਰਿਸ਼ਨ ਜੀ ਨੇ ਕੌਤਕ ਦੇਖਣ ਲਈ ਜਗਤ ਵਿਚ ਆਕੇ ਇਹ ਚਰਿੱਤ੍ਰ (ਖੇਡ) ਕੀਤੇ ਹਨ ॥੨੧੬੦॥

੭. ਇਥੇ ਸ੍ਰੀ ਦਸਵੇਂ ਸੰਕੰਧ ਭਾਗਵਤ ਪੁਰਾਣ ਦੀ ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨ ਵਤਾਰ ਰੁਕਮਣੀ ਨਾਲ ਬਣਾਉਣੀ ਹਾਸੀ ਦਾ ਪ੍ਰਕਰਣ ਸਮਾਪਤ ਹੈ ॥

---

੮. ਹੁਣ ਅੱਗੇ ਕ੍ਰਿਸ਼ਨ ਦੇ ਪੋਤ੍ਰੇ ਅਨਰੁੱਧ ਜੀ ਦੇ ਵਿਆਹ ਦੀ ਕਥਾ ਚਲਦੀ ਹੈ ॥

੯. ਸਵੈਜਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਇਤਨੇ ਨੂੰ ਕ੍ਰਿਪਾ ਦੇ ਸਾਗਰ ਕ੍ਰਿਸ਼ਨ ਜੀ ਦੇ ਪੋਤ੍ਰੇ ਦਾ ਵਿਆਹ ਕਰਨ ਦੀ ਰੁਚੀ ਬਣਾਕੇ ਮਨ ਵਿਚ ਵਿਚਾਰ ਕੀਤੀ ॥ ਰੁਕਮਣੀ ਦੇ ਭਾਈ ਰੁਕਮੀ ਦੀ ਪੁਤ੍ਰੀ ਬੜੀ ਸੁੰਦਰ ਸੀ ਉਸ ਦੇ ਨਾਲ ਵਿਆਹ ਕਰਨ ਦਾ ਸਾਰੀ ਸਕੀਮ ਬਣਾ ਲਈ ॥

੧੦. ਉਸਦੇ ਮੱਥੇ ਤੇ ਟਿੱਕਾ ਲਾ ਦਿੱਤਾ, ਕੇਸਰ ਆਦਿ ਹੋਰ ਸਾਰੀ ਰਸਮ ਕਿਰਿਆ ਬ੍ਰਾਹਮਣਾ ਨੇ ਬੇਦ ਦੇ ਮੰਤ੍ਰ ਪੜੇ ॥ ਸ੍ਰੀ ਕ੍ਰਿਸ਼ਨ ਜੀ ਦੀ ਇਸਤ੍ਰੀ ਰੁਕਮਣੀ ਨੂੰ ਨਾਲ ਲੈ ਕੇ ਬਲ ਭਦ੍ਰ ਇਸ ਕੰਮ ਦੇ ਕਰਨ ਲਈ ਚਲੇ ਗਏ ॥੨੧੬੧॥

੧੧. ਚੌਪਈ ॥ ਜਦੋਂ ਕ੍ਰਿਸ਼ਨ ਜੀ ਉਸ ਨਗਰ ਵਿਚ ਗਏ ॥ ਤਾਂ ਉਥੇ ਇਸ ਖੁਸ਼ੀ ਦੇ ਮੌਕੇ ਦਾ ਬੜਾ ਹਾਸਾ ਮਖੌਲ ਉਸ ਥਾਂ ਤੇ ਕੀਤਾ ਗਿਆ ॥ ਜਦੋਂ ਰੁਕਮਣੀ ਨੇ ਆਪਣੇ ਭਰਾ ਨੂੰ ਵੇਖਿਆਂ ਤਾਂ ਭੈਣ ਭਰਾ ਆਪੋ ਵਿਚ ਇਕ ਦੂਜੇ ਵਲ ਵੇਖਕੇ ॥ ਬਹੁਤ ਹੀ ਪ੍ਰਸੰਨ ਹੋਇ ॥੨੧੬੨॥

੧੨. ਅਨਰੁਧ ਦਾ ਬਿਆਹ ਬੜੀ ਚੰਗੀ ਤਰਾਂ ਹੋ ਗਿਆ ॥ ਕ੍ਰਿਸ਼ਨ ਜੀ ਨੇ ਆਪ ਆਪਣੇ ਹੱਥਾਂ ਨਾਲ ਸੇਹਰਾ ਸਜਾਇਆ ਅਨਰੁੱਧ ਦੇ ਸੀਸ ਤੇ ॥

੧੩. ਰੁਕਮੀ ਨੇ ਜੂਆ ਖੇਡਣ ਦੀ ਸਲਾਹ ਕਰ ਲਈ ॥ ਤੇ ਬਲ ਭੱਦ੍ਰ ਨੂੰ ਕਿਹਾ ਕਿ ਆ ਤੂੰ ਮੇਰੇ ਨਾਲ ਜੂਆ ਖੇਡ ॥੨੧੬੩॥

੧੪. ਸਵੈਜਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਰੁਕਮੀ ਨੇ ਬਲ ਭੱਦ੍ਰ ਦੇ ਨਾਲ ਜੂਆ ਖੇਡਣ ਦਾ ਕੰਮ ਅਰੰਭ ਕਰ ਦਿੱਤਾ॥ ਬਹੁਤ ਸਾਰੇ ਰਾਜਿਆਂ ਦੇ ਵੇਖਦਿਆਂ ਬਹੁਤ ਸਾਰਾ ਧਨ ਬਾਜੀ ਦੇ ਉਪਰ ਲਾ ਦਿੱਤਾ ॥

੧੫. ਬਲਰਾਮ ਦਾ ਦਾਉ ਪੈ ਗਿਆ ਸਾਰੇ ਰਾਜਿਆਂ ਨੇ ਰੁਕਮੀ ਦਾ ਪਖ ਕਰਦਿਆਂ ਹੋਇਆਂ ਉਸ ਤੋਂ ਉਲਟ ਦਾਉ ਰੁਕਮੀ ਦਾ ਗ੍ਰਦਾਨ ਦਿੱਤਾ ॥ ਅਤੇ ਨਾਲ ਹੀ ਬਹੁਤ ਸਾਰੇ ਖੁਸ਼ ਹੋਕੇ ਹੱਸ ਰਹੇ ਸਨ ਕਿ ਅਸੀਂ ਹਾਰੇ ਹੋਇ ਰੁਕਮੀ ਨੂੰ ਜਿਤਾ ਦਿੱਤਾ ਹੈ ਅਤੇ ਬਲਭਦ੍ਰ ਨੂੰ ਕ੍ਰੋਧ ਤੇ ਜੋਸ਼ ਦਾ ਆ ਜਾਣਾ ਕੁਦਰਤੀ ਸੀ ਜੋ ਰਿਸ ਵਿਚ ਆ ਗਿਆ ॥੨੧੬੪॥

੧੬. ਚੌਪਈ ॥ ਇਸ ਤਰਾ ਕਈ ਵਾਰ ਉਸ ਨੂੰ ਧੋਖਾ ਦੇ ਕੇ ਚਿੜਾ ਦਿੱਤਾ॥ ਅਤੇ ਕ੍ਰਿਸ਼ਨ ਜੀ ਦਾ ਭਾਈ ਬਲ ਰਾਮ ਕ੍ਰੋਧ ਵਿਚ ਆ ਗਿਆ॥

੧੭. ਬਲਰਾਮ ਨੇ ਇਕ ਗਦਾ ਫੜਕੇ ਹੱਥ ਵਿਚ ਚੁਕ ਲਈ ॥ ਮਖੌਲ ਕਰਨ ਵਾਲੇ ਸਾਰੇ ਰਾਜਿਆਂ ਦੀ ਸੇਵਾ ਪੂਜਾ ਕਰ ਦਿੱਤੀ ਭਾਵ ਚੰਗਾ ਹੀ ਸੋਧਾ ਲਾਇਆ ॥੨੧੬੫॥

੧੮. ਬਲ ਰਾਮ ਨੇ ਬੜੇ ਚਾਉ ਦੇ ਨਾਲ ਬਹੁਤ ਸਾਰੇ ਰਾਜੇ ਮਾਰੇ॥ ਜੋ ਘੁਮ ਕੇ ਧਰਤੀ ਉਤੇ ਬੇ ਹੋਸ਼ ਹੋ ਕੇ ਡਿੱਗ ਗਏ ॥

੧੯. ਖੂਨ ਦੀਆਂ ਧਾਰਾਂ ਵਹਿ ਤੁਰੀਆਂ ॥ ਜੋ ਐਓਂ ਜਾਪਣ ਲੱਗੇ ਜਾਣੋ ਸ਼ਰਾਬ ਦੇ ਨਸ਼ੇ ਵਿਚ ਹੋਲੀ ਖੇਡਕੇ ਮਸਤ ਹੋ ਕੇ ਪਏ ਹਨ॥ ੨੧੬੬॥

੨੦. ਬਲ ਰਾਮ ਉਹਨਾਂ ਦੇ ਵਿਚ ਭੂਤ ਵਾਂਗੂੰ ਘੁਮਦਾ ਸੀ

ਜੈਸੇ ਅੰਤ ਕਾਲ ਸਿਵ ਬਲੀ ॥ ਜਿਉ ਰਿਸ ਡੰਡ ਲੀਏ ਜਮੁ ਆਵੈ ॥ ਤੈਸੇ ਹੀ ਮੁਸਲੀ ਛਬ ਪਾਵੈ ॥੨੧੬੭॥ [3]ਰੁਕਮੀ ਭਯੋ ਗਦਾ ਗਹਿ ਠਾਢੋ ॥ ਘਨੋ ਕ੍ਰੋਧ ਤਾ ਕੈ ਚਿਤ ਬਾਢੋ ॥ [4]ਭਾਜਤ ਭਯੋ ਨ ਸਾਮੁਹੇ ਆਯੋ ॥ ਆਇ ਹਲੀ ਸੋ ਜੁਧੁ ਮਚਾਯੋ ॥੨੧੬੮॥ [6]ਸ੍ਰਉਨਤ ਛੁਟਯੋ ਅਰੁਨ ਦੋਊ ਭਏ ॥ ਮਾਨਹੁ ਕ੍ਰੋਧ ਰੂਪ ਹੁਇ ਗਏ ॥੨੧੬੯॥ ਦੋਹਰਾ ॥ [7]ਦਾਂਤ ਕਾਢ ਇਕ ਹਸਤ ਥੋ ਸੋ ਇਹ ਨੈਨ ਨਿਹਾਰ ॥ ਰੁਕਮਨ ਜੁੱਧੁ ਕੋ ਛੋਰ ਕੈ ਤਾ ਪਰ ਚਲਯੋ ਹਕਾਰ ॥੨੧੭੦॥ ਸ੍ਵੈਯਾ ॥ [8]ਸਭ ਤੋਰ ਕੈ ਦਾਂਤ ਦਏ ਤਿਹ ਕੇ ਬਲਭਦ੍ਰ ਗਦਾ ਸੰਗ ਪੈ ਗਹਿਕੈ ॥ ਦੋਊ ਮੂਛ ਉਖਾਰ* ਲਈ ਤਿਹ ਕੀ ਅਤਿ ਸ੍ਰਉਨ ਚਲਯੋ ਤਿਹ ਤੇ* ਬਹਿਕੈ ॥[9] ਫਿਰ ਅਉਰ ਹਨੇ ਬਲਵੰਡ ਘਨੇ ਕਬਿ ਸਯਾਮ ਕਹੈ ਚਿਤ ਮੈ ਚਹਿਕੈ ॥ ਫਿਰ ਆਇ ਭਿਰਯੋ ਰੁਕਮੀ ਸੰਗ ਯੌ ਤੁਹਿ ਮਾਰਤ ਹਉ ਮੁਖ ਤੇ ਕਹਿਕੈ ॥੨੧੭੧॥ ਸ੍ਵੈਯਾ ॥ [10]ਧਾਵਤ ਭਯੋ ਰੁਕਮੀ ਪੈ ਹਲੀ ਕਬਿ ਸਯਾਮ ਕਹੈ ਚਿਤ ਰੋਸ ਬਢੈ ਕੈ ॥ ਰੋਮ ਖਰੇ ਕਰਿਕੈ ਅਪਨੇ ਪੁਨ ਅਉਰ ਪ੍ਰਚੰਡ ਗਦਾ ਕਰਿ ਲੈ ਕੈ ॥ [11]ਆਵਤ ਭਯੋ ਉਤ ਤੇ ਸੋਊ ਬੀਰ ਸੁ ਆਪਸ ਮੈ ਰਨ ਦੁੰਦ ਮਚੈ ਕੈ ॥ ਹੁਇ ਬਿਸੰਭਾਰ ਪਰੈ ਦੋਊ ਬੀਰ ਧਰਾ ਪਰ ਘਾਇਨ ਕੇ ਸੰਗ ਘੈ ਕੈ ॥੨੧੭੨॥ ਚਉਪਈ ॥ [12]ਪਹਰ ਦੋਇ ਤਹ ਜੁਧੁ ਮਚਾਯੋ ॥ ਏਕ ਨ ਦੋ ਮੈ ਮਾਰਨ ਪਾਯੋ ॥ [13]ਬਿਹਬਲ ਹੋਇ ਦੋਊ ਧਰ ਪਰੇ ॥ ਜੀਵਤ ਬਚੇ ਸੁ ਮਾਨਹੁ ਮਰੇ ॥੨੧੭੩॥ [14]ਮੁੱਛਤ ਹ੍ਵੈ ਫਿਰਿ ਜੁਧੁ ਮਚਾਯੋ ॥ ਕਉਤਕ ਸਭ ਲੋਕਨ ਦਰਸਾਯੋ ॥ [15]ਕ੍ਰੋਧਤ ਹੋਇ ਸੁ ਯਾ ਬਿਧਿ ਅਰੇ ॥ ਕੇਹਰਿ ਦ੍ਵਇ ਜਨ ਬਨ ਮੈ ਲਰੇ ॥੨੧੭੪॥ ਸ੍ਵੈਯਾ ॥ [16]ਜੁੱਧ ਬਿਖੈ ਥਕ ਗਯੋ ਰੁਕਮੀ ਤਬ ਧਾਇ ਹਲੀ ਇਕ ਘਾਇ ਚਲਾਯੋ ॥ ਤਉ ਉਨਹੂੰ ਅਰਿ ਕੋ ਪੁਨਿ ਘਾਇ ਸੁ ਆਵਤ ਮਾਰਗ ਮੈ ਲਖਿ ਪਾਯੋ ॥ [17]ਤਉਹੀ ਸੰਭਾਰ ਗਦਾ ਅਪਨੀ ਅਰੁ ਚਿੱਤ ਬਿਖੈ ਅਤਿ ਰੋਸ ਬਢਾਯੋ ॥ ਸਯਾਮ ਭਨੈ ਤਿਹ ਬੀਰ ਤਬੈ ਸੁ ਗਦਾ ਕੋ ਗਦਾ ਸੰਗਿ ਘਾਇ ਬਚਾਯੋ ॥੨੧੭੫॥ ਸ੍ਵੈਯਾ ॥ [18]ਸਯਾਮ ਭਨੈ ਅਰਿ ਕੋ ਜਬਹੀ ਇਹ ਆਵਤ ਘਾਇ ਕੋ ਬੀਚ ਨਿਵਾਰਯੋ ॥ ਤਉ ਬਲਭਦ੍ਰ ਮਹਾਂ ਰਿਸ ਠਾਨ ਸੁ ਅਉਰ ਗਦਾ ਹੂ ਕੋ ਘਾਉ ਪ੍ਰਹਾਰਯੋ ॥ [19]ਸੋ ਇਹ ਕੇ ਸਿਰ ਭੀਤਰ ਲਾਗ ਗਯੋ ਇਨਹੂੰ ਨਹੀ ਨੈਕ ਸੰਭਾਰਯੋ ॥ ਝੂਮ ਕੈ ਦੇਹ ਪਰਯੋ ਧਰਨੀ ਰੁਕਮੀ ਪੁਨ ਅੰਤ ਕੇ ਧਾਮ ਸਿਧਾਰਯੋ ॥[ੳ]੨੧੭੬॥ [20]ਭ੍ਰਾਤ ਜਿਤੇ ਰੁਕਮੀ ਕੇ

---

ਪਾਠਾਂਤਰ * ਉਪਾਰ ॥ * ਤਿਹ ਕੇ ਬਹਿਕੈ ॥

ੳ ਏਥੇ ਏਹ ਦ੍ਰਿਸ਼ ਵਿਖਾ ਕੇ ਸਿਖਿਆ ਦਿੱਤੀ ਹੈ ਕਿ ਜੂਆ ਕਦੇ ਨਾ ਖੇਡੋ । ਜੂਆ ਖੇਡਣਾ ਮੌਤ ਦਾ ਦਰ ਖੋਲਣ ਦੇ ਤੁੱਲ ਹੈ ਇਸ ਕ੍ਰੋਧ ਦਾ ਪ੍ਰਵੇਸ਼ ਕਰ ਜਾਣਾ ਸਹਿਵਨ ਤੇ ਕੁਦਰਤੀ ਹੈ ਜਿਥੇ ਜੂਆ ਤੇ ਕ੍ਰੋਧ ਮਿਲ ਜਾਣ ਉਥੇ ਮੌਤ ਦਾ ਡਰਾਉਣਾ ਭਿਆਨਕ ਅਖਾੜਾ ਬਣ ਜਾਂਦਾ ਹੈ । ਇਸ ਲਈ ਸ੍ਰੀ ਗੁਰੂਦੇਵ ਦਸਮੇਸ ਪਾਤਸ਼ਾਹ ਹਦਾਇਤ ਕਰਦੇ ਹਨ ।

ਸਭ ਤੇ ਜਗ ਜੂਆ ਬੁਰੋ ਕੋਊ ਨ ਖੇਲਹੁ ਰਾਇ ॥ ਚਰਿਤਰ ੧੫੭-ਅੰ: ੩੧॥

੧. ਜਿਸ ਤਰਾਂ ਜੁਗਾਂ ਦੇ ਅੰਤ ਸਮੇਂ ਸ਼ਿਵਜੀ ਪੱਧਰ ਤੇ ਲੈ ਕਰਨ ਤੇ ਆ ਜਾਂਦਾ ਹੈ ॥

੨. ਜਾਂ ਐਉਂ ਸਮਝੋ ਕਿ ਜਿਸ ਤਰ੍ਹਾਂ ਜਮਦੂਤ ਡੰਡਾ ਲੈ ਕੇ ਜੀਵ ਦੇ ਦਵਾਲੇ ਹੋ ਜਾਂਦਾ ਹੈ ॥ ਉਸੇ ਤਰ੍ਹਾਂ ਦੀ ਹੀ ਬਲ ਰਾਮ ਸੋਭਾ ਪਾ ਰਿਹਾ ਹੈ ॥੨੧੬੭॥

੩. ਉਧਰ ਰੁਕਮੀ ਵੀ ਗਦਾ ਫੜਕੇ ਖੜਾ ਹੋ ਗਿਆ ॥ ਉਸਦੇ ਚਿਤ ਵਿਚ ਵੀ ਬਹੁਤ ਕ੍ਰੋਧ ਵਧ ਗਿਆ ॥

੪. ਉਹ ਭੱਜਿਆ ਨਹੀਂ ਸਗੋਂ ਟਾਕਰੇ ਲਈ ਸਾਹਮਣੇ ਆ ਗਿਆ॥ ਅਤੇ ਬਲਭਦ੍ਰ ਦੇ ਨਾਲ ਜੁੱਧ ਕਰਨ ਲੱਗ ਗਿਆ॥੨੧੬੮॥

੫. ਤਦ ਬਲ ਭੱਦਰ ਨੇ ਰੁਕਮੀ ਦੇ ਉਤੇ ਗਦਾ ਮਾਰ ਦਿੱਤੀ॥ ਰੁਕਮੀ ਨੇ ਗੁੱਸੇ ਵਿਚ ਆ ਕੇ ਬਲਭੱਦਰ ਦੇ ਮਾਰ ਦਿੱਤੀ॥

੬. ਦੋਵੇਂ ਜਖਮੀ ਹੋ ਗਏ ਲਹੂ ਵਗ ਤੁਰਿਆ ਜਿਸ ਨਾਲ ਲਾਲੋਂ, ਲਾਲ ਹੋ ਗਏ ਦੋਵੇਂ ॥ ਜਾਣੋ ਦੋਵੇਂ ਹੀ ਕ੍ਰੋਧ ਦਾ ਰੂਪ ਬਣ ਗਏ ਹਨ ॥ ੨੧੬੯ ॥

੭. ਸਵੈਯਾ ॥ ਵਿਚੋਂ ਇਕ ਪੁਰਸ਼ ਉਹਨਾਂ ਦਾ ਤਮਾਸ਼ਾ ਵੇਖਕੇ ਹੱਸਣ ਲੱਗ ਪਿਆ ਜਿਸ ਨੂੰ ਬਲਭੱਦ੍ਰ ਨੇ ਨੇਤ੍ਰਾਂ ਨਾਲ ਵੇਖਿਆ॥ ਰੁਕਮੀ ਨਾਲ ਜੁਧ ਕਰਨਾ ਛੱਡ ਕੇ ਉਸ ਹੱਸਣ ਵਾਲੇ ਪਰ ਲਲਕਾਰ ਕੇ ਜਾ ਪਿਆ ॥ ੨੧੭੦ ॥

੮. ਸਵੈਯਾ ॥ ਬਲਭੱਦਰ ਨੇ ਗਦਾ ਫੜਕੇ ਉਸਦੇ ਸਾਰੇ ਦੰਦ ਤੋੜ ਦਿੱਤੇ॥ ਦੋਵੇਂ ਮੁੱਛਾਂ ਪੁਟ ਦਿੱਤੀਆਂ ਜਿਸ ਕਰਕੇ ਬਹੁਤ ਸਾਰਾ ਲਹੂ ਵਹਿ ਤੁਰਿਆ ॥

੯. ਕਵੀ ਸਜਾਮ ਜੀ ਕਹਿੰਦੇ ਹਨ ਕਿ ਚਿੱਤ ਦੇ ਵਿਚ ਚਾਉ ਦੇ ਨਾਲ ਹੋਰ ਬਹੁਤ ਸਾਰੇ ਬਲਵਾਨ ਮਾਰ ਦਿੱਤੇ ॥ ਮੁੜਕੇ ਬਲਰਾਮ ਫੇਰ ਰੁਕਮੀ ਦੇ ਨਾਲ ਆ ਭਿੜਿਆ ਤੇ ਮੁਖ ਤੋਂ ਕਹਿੰਦਾ ਹੈ ਕਿ ਤੈਨੂੰ ਹੁਣੇ ਮਾਰ ਦਿਆਂਗਾ ॥ ੨੧੭੧॥

੧੦. ਸਵੈਯਾ ॥ ਕਬੀ ਸਜਾਮ ਜੀ ਕਹਿੰਦੇ ਹਨ ਬਲ ਭੱਦ੍ਰ ਰੁਕਮੀ ਦੇ ਉਤੇ ਧਾਵਾ ਕਰਕੇ ਜਾ ਪਿਆ ਚਿੱਤ ਦੇ ਵਿਚ ਜੋਸ਼ ਵਧਾ ਕੇ ॥ ਕ੍ਰੋਧ ਨਾਲ ਉਸ ਨੇ ਆਪਣੇ ਵਾਲ ਖੜੇ ਕਰ ਲਏ ਅਤੇ ਬੜੀ ਭਾਰੀ ਗਦਾ ਹੱਥ ਵਿਚ ਪਕੜ ਲਈ ॥

੧੧. ਉਧਰੋਂ ਦੂਏ ਪਾਸੇ ਤੋਂ ਭੀ ਰੁਕਮੀ ਸੂਰਮਾ ਆ ਗਿਆ ਦੋਹਾਂ ਦਾ ਆਪਸ ਵਿਚ ਜੁਧ ਦਾ ਜੱਫਾ ਲੱਗ ਗਿਆ ॥ ਆਖਰ ਦੋਏਂ ਬੇ ਸੁਰਤ ਹੋ ਕੇ ਡਿੱਗ ਪਏ ਧਰਤੀ ਤੇ ਜਖਮਾਂ ਨਾਲ ਘਾਇਲ ਹੋ ਕੇ ॥੨੧੭੨॥

੧੨. ਚਉਪਈ ॥ ਦੋ ਪਹਿਰ ਤੱਕ ਦੋਇ ਜੁੱਧ ਕਰਦੇ ਰਹੇ ॥ ਦੋਹਾਂ ਵਿਚੋਂ ਮਰਿਆ ਕੋਈ ਵੀ ਨਾ ॥ ਅੰਤ ਥੱਕ ਕੇ ਦੋਇ ਧਰਤੀ ਤੇ ਪੈ ਗਏ ॥

੧੩. ਵੈਸੇ ਤਾਂ ਜਿਉਂਦੇ ਰਹੇ ਮਰਨ ਤੋਂ ਬਚ ਗਏ ਪਰ ਜਾਪਦੇ ਐਉਂ ਸਨ ਜਿਵੇਂ ਮਰ ਗਏ ਹੁੰਦੇ ਨੇ ॥ ੨੧੭੩॥

੧੪. ਜਦੋਂ ਸੁਰਤ ਆਈ ਮੂਰਛਤ ਤੋਂ ਜਾਗੇ ਫੇਰ ਉੱਠ ਕੇ ਜੁੱਧ ਕਰਨ ਲੱਗ ਗਏ ॥ ਇਹ ਕੌਤਕ ਕਰਕੇ ਸਾਰੇ ਲੋਕਾਂ ਨੂੰ ਹੈਰਾਨ ਕਰਨ ਵਾਲਾ ਵਿਖਾ ਦਿੱਤਾ ॥

੧੫. ਗੁਸੇ ਵਿਚ ਆਕੇ ਐਸ ਤਰਾਂ ਜੋਸ਼ ਨਾਲ ਲੜੇ ਜਿਸ ਤਰਾਂ ਜੰਗਲ ਵਿਚ ਦੋ ਸ਼ੇਰ ਆਪਸ ਵਿਚ ਲੜ ਪੈਂਦੇਂ ਹਨ ॥ ੨੧੭੪॥

੧੬. ਸਵੈਯਾ ॥ ਅੰਤ ਜੁੱਧ ਕਰਦਾ ਕਰਦਾ ਰੁਕਮੀ ਥੱਕ ਕੇ ਚੂਰ ਹੋ ਗਿਆ, ਬਲਰਾਮ ਨੇ ਉਸੇ ਵੇਲੇ ਜਾਕੇ ਉਸ ਤੇ ਬਾਰ ਕਰ ਦਿੱਤਾ॥ ਬਲਰਾਮ ਦਾ ਵਾਰ ਆਉਂਦਾ ਰੁਕਮੀ ਨੇ ਵੇਖ ਲਿਆ ॥

੧੭. ਉਸ ਨੇ ਅੱਗੋ ਆਪਣੀ ਗਦਾ ਕਰਕੇ ਵਾਰ ਬਚਾ ਲਿਆ ਅਤੇ ਚਿੱਤ ਵਿਚ ਬੜਾ ਗੁੱਸਾ ਖਾਧਾ ਸੀ ॥ ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਰੁਕਮੀ ਸੂਰਮੇ ਨੇ ਆਪਣੀ ਗਦਾ ਦੇ ਨਾਲ ਬਲ ਭੱਦ੍ਰ ਦੀ ਗਦਾ ਦੇ ਵਾਰ ਨੂੰ ਰੋਕ ਲਿਆ ॥ ੨੧੭੫ ॥

੧੮. ਸਵੈਯਾ ॥ ਸਜਾਮ ਜੀ ਕਹਿੰਦੇ ਹਨ ਕਿ ਜਦੋਂ ਰੁਕਮੀ ਨੇ ਵੈਰੀ ਦਾ ਬਾਰ ਰੋਕ ਲਿਆ ਉਸ ਸੂਰਮੇ ਨੇ ਬਲਰਾਮ ਦਾ ਬਾਰ ਰਾਹ ਵਿਚ ਹੀ ਕੱਟ ਦਿੱਤਾ ॥ ਤਾਂ ਬਲ ਭੱਦ੍ਰ ਨੇ ਬਹੁਤ ਜੋਸ਼ ਵਿਚ ਆਕੇ ਨਿਸ਼ਾਨ ਕਰਕੇ ਇਕ ਹੋਰ ਵਾਰ ਕਰ ਦਿੱਤਾ॥

੧੯. ਸੋ ਉਹ ਦੂਜਾ ਵਾਰ ਰੁਕਮੀ ਦੇ ਜਾਕੇ ਸਿਰ ਵਿਚ ਪੈ ਗਿਆ ਜਿਸ ਦੀ ਸੱਟ ਨੂੰ ਰੁਕਮੀ ਜਰਾ ਵੀ ਸਹਾਰ ਨਾਂ ਸਕਿਆ॥ ਘੁੰਮ ਦੇ ਚੱਕ੍ਰ ਖਾਕੇ ਸਰੀਰ ਧਰਤੀ ਦੇ ਉਪਰ ਜਾ ਪਿਆ, ਅਤੇ ਰੁਕਮੀ ਅੰਤ ਦੇ ਧਾਮ ਜਮ ਲੋਕ ਨੂੰ ਚਲਾ ਗਿਆ॥

੨੦. ਜਿਤਨੇ ਰੁਕਮੀ ਦੇ ਭਾਈ ਸਨ ਰੁਕਮੀ ਨੂੰ ਮੋਇਆਂ ਵੇਖ ਕੇ ਕ੍ਰੋਧ ਨਾਲ ਭਰ ਗਏ ।

ਹੁਤੇ ਬਧੁ ਭ੍ਰਾਤ ਨਿਹਾਰ ਕੈ ਕ੍ਰੋਧ ਭਰੇ ॥ [੧]ਬਰਛੀ ਅਰੁ ਬਾਨ ਕਮਾਨ ਕ੍ਰਿਪਾਨ ਗਦਾ ਗਹਿ ਯਾ ਪਰ ਆਇ ਪਰੇ ॥ [੨]ਕਿਲਕਾਰ ਦਸੋ ਦਿਸ ਘੇਰਤ ਭੇ ਮੁਸਲੀ ਧਰ ਤੇ ਨ ਰਤੀਕੁ ਡਰੇ ॥ ਨਿਸ ਕੋ ਮਨੋ ਹੇਰ ਪਤੰਗ ਦੀਆ ਪਰ ਨੈਕ ਡਰੇ ਨਹੀ ਟੂਟ ਪਰੇ ॥੨੧੭੭॥ ਸ੍ਵੈਯਾ ॥ [੩]ਸੰਗ ਹਲਾਯੁਧ ਕੇ ਉਨਹੂੰ ਸੁ ਉਤੈ ਅਤਿ ਕ੍ਰੋਧ ਹੁਇ ਜੁੱਧੁ ਮਚਾਯੋ ॥ ਭ੍ਰਾਤ ਕੋ ਜੁੱਧੁ ਭਯੋ ਤ੍ਰੀਅ ਭ੍ਰਾਤ ਕੇ ਸੰਗ ਇਹੈ ਪ੍ਰਭ ਜੂ ਸੁਨਿ ਪਾਯੋ ॥ [੪]ਬੈਠ ਬਿਚਾਰ ਕੀਯੋ ਸਭਹੂੰ ਜੁ ਸਬੈ ਜਦੁਬੀਰ ਕੁਟੰਬ ਬੁਲਾਯੋ ॥ ਅਉਰ ਕਥਾ ਦਈ ਛੋਰ; ਹਲੀ ਕੀ ਸਹਾਇ ਕਉ ਕੋਪ ਕ੍ਰਿਪਾਨਿਧ ਧਾਯੋ ॥੨੧੭੮॥ ਦੋਹਰਾ ॥ ਜਮ ਰੂਪੀ ਬਲਭਦ੍ਰ ਪਿਖ ਹਰਿ ਆਗਮ ਸੁਨ ਪਾਇ ॥ ਬੁਧਵੰਤਨ ਤਿਹ ਭਾਈਅਨ ਕਹੀ ਸੁ ਕਹਉ ਸੁਨਾਇ ॥੨੧੭੯॥ ਸ੍ਵੈਯਾ ॥ ਦੇਖ ਅਨੀ ਜਦੁਬੀਰ ਘਨੀ ਲੀਏ ਆਵਤ ਹੈ ਡਰ ਤੋਹਿ ਨ ਆਵੈ ॥ ਕਉਨ ਬਲੀ ਪ੍ਰਗਟਯੋ ਭੂਅ ਮੈ ਤੁਮਹੀ ਨ ਕਹੋ ਇਨ ਸੋ ਸਮੁਹਾਵੈ ॥ [੭]ਜਉ ਜੜ ਕੈ ਹਠ ਹੀ ਭਿਰ ਹੈ ਤੁ ਕਹਾ ਫਿਰ ਜੀਵਤ ਧਾਮਹਿ ਆਵੈ ॥ ਆਜ ਸੋਊ ਬਚਿ ਹੈ ਇਹ ਅਉਸਰ ਜੋ ਭਜਿ ਕੈ ਭਟ ਪ੍ਰਾਨ ਬਚਾਵੈ ॥੨੧੮੦॥ ਸ੍ਵੈਯਾ ॥ [੮]ਤਉ ਲਗ ਹੀ ਜੁਤ ਕੋਪ ਕ੍ਰਿਪਾਨਿਧ ਆਹਵ ਕੀ ਛਿਤ ਭੀਤਰ ਆਏ ॥ ਸ੍ਰਉਣ ਭਰਯੋ ਬਲਭਦ੍ਰ ਪਿਖਯੋ ਬਿਨ ਪ੍ਰਾਨ ਪਰੈ ਰੁਕਮੀ ਦਰਸਾਏ ॥ [੯]ਭੂਪਤ ਅਉਰ ਘਨੇਈ ਪਿਖੇ ਕਬਿ ਸਯਾਮ ਭਨੈ ਹਰਿ ਘਾਇਨ ਘਾਏ ॥ ਭ੍ਰਾਤ ਕਉ ਦੇਖ ਪ੍ਰਸੰਨ ਭਏ ਬਲਿ ਨਾਰ ਕੋ ਦੇਖਤ ਨੈਨ ਨਿਵਾਏ ॥੨੧੮੧॥ ਸ੍ਵੈਯਾ ॥ [੧੦]ਰਥ ਤੇ ਤਬ ਆਪਹਿ ਧਾਇਕੈ ਸਯਾਮ ਜੂ ਜਾਇ ਹਲੀ ਕਹੁ ਅੰਕ ਲੀਯੋ ॥ ਫੁਨ ਅਉਰਨ ਜਾਇ ਗਹਯੋ ਰੁਕਮੀ ਤਿਹ ਕੋ ਸੁ ਭਲੀ ਬਿਧ ਦਾਹ ਕੀਯੋ ॥ [੧੧]ਉਤ ਦਉਰ ਰੁਕੰਮਨ ਭੱਇਯਨ ਬੀਚ ਗਈ ਤਿਨ ਜਾਇ ਸਮੋਧ ਕੀਯੋ ॥ ਕਿਹ ਕਾਜ ਕਹਯੋ ਇਨ ਸੋ ਤੁਮ ਜੁਝ ਕੀਯੋ ਜਿਨ ਸੋ ਭਟ ਕੋ ਨ ਬੀਯੋ ॥੨੧੮੨॥ ਚੌਪਈ[੧੨] ॥ [੧੨]ਤਿਨ ਯੌ ਸਯਾਮ ਸਮੋਧ ਕਰਾਯੋ ॥ ਪੌਤ੍ਰ ਬਧੂ ਲੈ ਡੇਰਨ ਆਯੋ ॥ ਸਯਾਮ ਕਥਾ ਹ੍ਵੈ ਹੈ ਮੈ ਕੈਹਉ ॥ ਸ੍ਰੋਤਨ ਭਲੀ ਭਾਂਤ ਰਿਝਵੈਹਉ ॥੨੧੮੩॥

[੧੩]ਇਤ ਸ੍ਰੀ ਕ੍ਰਿਸਨਾਵਤਾਰੇ ਪੌਤ੍ਰ ਬਿਆਹ ਰੁਕਮ ਬਧ ਕਰਤ ਭਏ ਧਿਆਇ ਸਮਾਪਤ ॥

[੧੪]ਅਥ ਊਖਾ ਕੋ ਬਿਆਹ ਕਥਨੰ ॥ ਦਸ ਸੈ ਭੁਜਾ ਕੋ ਗਰਬੁ ਹਰਨ ਕਥਨੰ ॥ ਚਉਪਈ ॥ [੧੫]ਜਦੁਪਤਿ ਪੌਤ੍ਰ ਬਯਾਹ ਘਰ ਆਯੋ ॥ ਅਤਿ ਚਿਤਿ ਅਪਨੇ ਹਰਖ ਬਢਾਯੋ ॥ [੧੬]ਗਰਬ ਉਤੈ ਦਸ ਸੈ ਭੁਜ ਕੀਨੋ ॥ ਮੈ ਬਰ ਮਹਾਰੁਦ੍ਰ ਤੇ ਲੀਨੋ

੧. ਅਤੇ ਬਰਛੀਆਂ, ਤੀਰ, ਕਮਾਣ, ਕ੍ਰਿਪਾਨਾ, ਗਦਾ ਲੈ ਕੇ ਬਲ ਭੱਦ੍ਰ ਦੇ ਉੱਤੇ ਆ ਪਏ ।

੨. ਕਿਲਕਾਰੀਆਂ ਮਾਰਕੇ ਦਸਾਂ ਹੀ ਪਾਸਿਆਂ ਤੋਂ ਆ ਕੇ ਘੇਰ ਲਿਆ, ਬਲ ਭੱਦ੍ਰ ਇਕੱਲਾ ਸੀ ਉਸ ਕੋਲੋਂ ਜਰਾ ਵੀ ਨਾ ਡਰੇ । ਜਿਸ ਤਰ੍ਹਾਂ ਰਾਤ ਦੇ ਸਮੇਂ ਦੀਵੇ ਨੂੰ ਜਗਦਾ ਵੇਖ ਕੇ ਪਤੰਗੇ ਜਰਾ ਵੀ ਨਹੀਂ ਡਰਦੇ ਦੀਵੇ ਦੀ ਲਾਟ ਦੇ ਉਪਰ ਢਹਿ ਪੈਂਦੇ ਹਨ ॥੨੧੭੭॥

੩. ਸਵੈਯਾ ॥ ਬਲਰਾਮ ਹਲ ਹਥਿਆਰ ਦੇ ਨਾਲ ਉਨ੍ਹਾਂ ਦੇ ਉਤੇ ਬੜੇ ਕ੍ਰੋਧ ਵਿਚ ਆ ਕੇ ਜੁੱਧ ਕਰਨ ਲੱਗ ਪਿਆ । ਆਪਣੀ ਇਸਤਰੀ ਰੁਕਮਣੀ ਦੇ ਨਾਲ ਭਾਈ ਬਲਰਾਮ ਦਾ ਜੁੱਧ ਹੋ ਰਿਹਾ ਹੈ ਇਹ ਕ੍ਰਿਸ਼ਨ ਜੀ ਨੇ ਸੁਣ ਲਿਆ ।

੪. ਕ੍ਰਿਸ਼ਨ ਜੀ ਨੇ ਕੁਟੰਬੀਆਂ ਨੂੰ ਬੁਲਾ ਕੇ ਉਹਨਾਂ ਨਾਲ ਵਿਚਾਰ ਕੀਤੀ । ਹੋਰ ਸਾਰੇ ਕੰਮ ਛੱਡ ਕੇ ਭਾਈ ਬਲ ਭੱਦਰ ਦੀ ਸਹਾਇਤਾ ਲਈ ਗੁੱਸਾ ਖਾ ਕੇ ਕ੍ਰਿਸ਼ਨ ਜੀ ਚੱਲ ਪਏ ॥੨੧੭੮॥

੫. ਦੋਹਰਾ ॥ ਕੁਝ ਸਿਆਣੇ ਪੁਰਸ਼ਾਂ ਨੇ ਬਲ ਭੱਦਰ ਨੂੰ ਜਮ ਦੇ ਰੂਪ ਵਿਚ ਵੇਖਿਆ ਅਤੇ ਸਹਾਇਤਾ ਲਈ ਕ੍ਰਿਸ਼ਨ ਜੀ ਦਾ ਆਉਣਾ ਸੁਣ ਲਿਆ ਤਾਂ ਬੁੱਧੀ ਜੀਵੀ ਪੁਰਸ਼ਾਂ ਨੇ ਰੁਕਮੀ ਦੇ ਭਾਈਆਂ ਨੂੰ ਜੋ ਕਿਹਾ ਗ੍ਰੰਥ ਕਰਤਾ ਜੀ ਕਹਿੰਦੇ ਹਨ ਕਿ ਹੁਣ ਮੈਂ ਤੁਹਾਨੂੰ ਉਹ ਸੁਣਾਉਂਦਾ ਹਾਂ ॥੨੧੭੯॥

੬. ਸਵੈਯਾ ॥ ਉਹ ਬੁੱਧੀ ਜੀਵ ਲੋਕ ਰੁਕਮੀ ਦੇ ਭਾਈਆਂ ਨੂੰ ਕਹਿੰਦੇ ਹਨ ਕਿ ਦੇਖੋ ਸ੍ਰੀ ਕ੍ਰਿਸ਼ਨ ਦੇ ਨਾਲ ਕਿਤਨੀ ਫੌਜ ਹੈ ਜੋ ਲੈ ਕੇ ਆ ਰਿਹਾ ਹੈ ਕੀ ਤੁਹਾਨੂੰ ਉਸ ਕੋਲੋਂ ਕੋਈ ਭੈ ਨਹੀਂ ਆਉਂਦਾ? ਉਹ ਕਿਹੜਾ ਬਲਵਾਨ ਜੰਮਿਆ ਹੈ ਧਰਤੀ ਤੇ ਤੁਸੀਂ ਹੀ ਦੱਸੋ ਜਿਹੜਾ ਇਹਨਾਂ ਦਾ ਮੁਕਾਬਲਾ ਕਰੇ ?

੭. ਜੇ ਕੋਈ ਮੂਰਖ ਜਿੱਦ ਕਰਕੇ ਇਹਨਾਂ ਨਾਲ ਭੇੜ ਕਰੇਗਾ ਤਾਂ ਫਿਰ ਕੀ ਉਹ ਜਿਉਂਦਾ ਘਰ ਨੂੰ ਚਲਾ ਜਾਏਗਾ ? ਅੱਜ ਇਹਨਾਂ ਦੇ ਸਾਹਮਣੇ ਤੋਂ ਉਹੀ ਸੂਰਮਾ ਬਚ ਸਕਦਾ ਹੈ ਜਿਹੜਾ ਐਸ ਸਮੇਂ ਭੱਜ ਕੇ ਆਪਣੀ ਜਾਨ ਬਚਾ ਲਵੇਗਾ ॥੨੧੮੦॥

੮. ਸਵੈਯਾ ॥ ਇਹਨਾਂ ਹੀ ਗੱਲਾਂ ਕਰਦਿਆਂ ਤੱਕ ਕ੍ਰਿਸ਼ਨ ਜੀ ਜੁੱਧ ਦੀ ਧਰਤੀ ਦੇ ਵਿਚ ਆ ਗਏ । ਜਦੋਂ ਉਸ ਨੇ ਬਲ ਭੱਦਰ ਨੂੰ ਲਹੂ ਨਾਲ ਲਾਲੋ ਲਾਲ ਹੋਇਆ ਵੇਖਿਆ ਅਤੇ ਮਰੇ ਪਏ ਰੁਕਮੀ ਦੀ ਲਾਸ਼ ਵੇਖੀ ।

੯. ਜਦੋਂ ਕ੍ਰਿਸ਼ਨ ਜੀ ਨੇ ਆ ਕੇ ਵੇਖਿਆ ਕੇ ਬਲ ਭੱਦਰ ਇਕੱਲਾ ਸੀ ਜਿਸ ਦੇ ਨਾਲ ਇਹ ਬਹੁਤ ਸਾਰੇ ਲੜ ਰਹੇ ਹਨ ਤਾਂ ਕ੍ਰਿਸ਼ਨ ਜੀ ਦਾ ਅੰਗ-ਅੰਗ ਜਖਮੀ ਹੋ ਗਿਆ ਉਹਨਾਂ ਨੂੰ ਵੇਖ ਕੇ ਅਤੇ ਭਾਈ ਵੱਲ ਵੇਖ ਕੇ ਪ੍ਰਸੰਨ ਹੋ ਗਏ ਕਿ ਜਿਸ ਨੇ ਇਤਨਿਆਂ ਸੂਰਮਿਆਂ ਨਾਲ ਇਕੱਲੇ ਨੇ ਟੱਕਰ ਲਈ ਹੈ ਪਰ ਦੂਜੇ ਪਾਸੇ ਰੁਕਮਣੀ ਵੱਲ ਵੇਖ ਕੇ ਸ਼ਰਮ ਵਿਚ ਨੇਤਰ ਨੀਵੇਂ ਕਰ ਲਏ ਕਿਉਂਕਿ ਉਸ ਦਾ ਭਾਈ ਮਰ ਗਿਆ ਹੈ ॥੨੧੮੧॥

੧੦. ਸਵੈਯਾ ॥ ਰੱਥ ਦੇ ਉਤੋਂ ਉੱਤਰ ਕੇ ਆਪ ਸ੍ਰੀ ਕ੍ਰਿਸ਼ਨ ਨੇ ਬਲ ਭੱਦਰ ਨੂੰ ਜੱਫੀ ਵਿਚ ਲੈ ਲਿਆ । ਹੋਰ ਲੋਕਾਂ ਨੇ ਜਾ ਕੇ ਰੁਕਮੀ ਦੀ ਲਾਸ਼ ਚੁਕ ਲਈ ਉਸ ਦਾ ਚੰਗੇ ਢੰਗ ਦੇ ਨਾਲ ਦਾਹ ਸੰਸਕਾਰ ਕਰ ਦਿੱਤਾ

੧੧. ਉਧਰ ਰੁਕਮਣੀ ਦੌੜ ਕੇ ਛੇਤੀ ਨਾਲ ਭਾਈਆਂ ਦੇ ਵਿਚ ਜਾ ਕੇ ਰਲ ਗਈ ਅਤੇ ਉਹਨਾਂ ਨੂੰ ਸੰਬੋਧਨ ਕਰਕੇ ਕਿਹਾ ਕਿ ਜਦ ਤੁਹਾਨੂੰ ਪਤਾ ਹੈ ਇਹਨਾਂ ਦੋਹਾਂ ਭਾਈਆਂ ਦੇ ਸਾਹਮਣੇ ਕੋਈ ਸੂਰਮਾ ਹੋਰ ਬਰਾਬਰ ਦਾ ਹੈ ਹੀ ਨਹੀਂ ਤੁਸੀਂ ਇਹਨਾਂ ਨਾਲ ਜੁੱਧ ਕਿਸ ਲਈ ਕੀਤਾ ॥੨੧੮੨॥

੧੨. ਚੌਪਈ ॥ ਏਸ ਤਰ੍ਹਾਂ ਉਹਨਾਂ ਨਾਲ ਗੱਲਾਂ ਬਾਤਾਂ ਸੰਬੋਧਨ ਕਰਕੇ ਸਮਝਾ ਕੇ । ਪੋਤੇ ਦੀ ਵਹੁਟੀ ਨੂੰ ਨਾਲ ਲੈ ਕੇ ਆਪਣੇ ਡੇਰੇ ਆ ਗਏ ਅੱਗੇ ਲਿਖਾਰੀ ਜੀ ਕਹਿੰਦੇ ਹਨ ਕਿ ਜਿਹੜੀ ਅੱਗੇ ਕਥਾ ਹੋਈ ਉਹ ਮੈਂ ਕਹਿ ਕੇ ਸਰੋਤਿਆਂ ਨੂੰ ਚੰਗੀ ਤਰ੍ਹਾਂ ਸੰਤੁਸ਼ਟ ਕਰਾਂਗਾ ॥੨੧੮੩॥

੧੩. ਇਥੇ ਸ੍ਰੀ ਕ੍ਰਿਸ਼ਨਾਵਤਾਰ ਦੇ ਪੋਤੇ ਦਾ ਵਿਆਹ ਤੇ ਰੁਕਮਣੀ ਦੇ ਭਾਈ ਰੁਕਮੀ ਦੀ ਮੌਤ ਦਾ ਧਿਆਇ ਸਮਾਪਤ ਹੁੰਦਾ ਹੈ।

---

੧੪. ਹੁਣ ਅੱਗੇ ਸਹੰਸਰ ਬਾਹੂ ਰਾਜੇ ਦੀ ਪੁਤਰੀ ਊਖਾ ਦੇ ਵਿਆਹ ਦੀ ਕਥਾ ਅਤੇ ਸਹੰਸਰ ਬਾਹੂ ਦੇ ਹੰਕਾਰ ਨੂੰ ਤੋੜਨ ਦੀ ਕਥਾ ਕਰਦੇ ਹਨ ॥

੧੫. ਚੌਪਈ ॥ ਕ੍ਰਿਸ਼ਨ ਦਾ ਪੋਤਾ ਵਿਆਹ ਕਰਕੇ ਘਰ ਆ ਗਿਆ ਅਤੇ ਆਪਣੇ ਚਿਤ ਦੇ ਵਿਚ ਅਤੀ ਪ੍ਰਸੰਨ ਹੋਇਆ ।

੧੬. ਉਧਰ ਦਸ ਸੈ (੧੦੦੦੦) ਭੁਜਾ ਵਾਲੇ ਸਹੰਸਰ ਬਾਹੂ ਨੇ ਮਨ ਦੇ ਵਿਚ ਬੜਾ ਹੰਕਾਰ ਕਰ ਲਿਆ ਜੋ ਮਹਾਂ ਰੁਦਰ ਸ਼ਿਵਜੀ ਕੋਲੋਂ ਨਾ ਜਿਤੇ ਜਾਣ ਦਾ ਵਰ ਲਿਆ ਹੋਇਆ ਹੈ ਜਿਸ ਨੇ ॥੨੧੮੪॥

॥੨੧੮੪॥ ਸ੍ਵੈਯਾ ॥ [1]ਗਾਲ੍ਹ ਬਜਾਇ ਭਲੀ ਬਿਧ ਸੋ ਅਰੁ ਤਾਲ ਸਭੋ ਮਿਲਿ ਹਾਥਨ ਦੀਨੋ ॥ ਜੈਸੇ ਲਿਖੀ ਬਿਧ ਬੇਦ ਬਿਖੈ ਤਿਹ ਭੂਪਤ ਹੀ ਬਿਧ ਸੋ ਤਪੁ ਕੀਨੋ ॥ [2]ਜੱਗ ਕਰੇ ਸਭ ਹੀ ਬਿਧ ਪੂਰਬ ਕਉਨ ਬਿਧਾਨ ਬਿਨਾ ਨਹੀ ਹੀਨੋ ॥ ਰੁਦ੍ਰ ਰਿਝਾਇ ਕਹਯੋ ਇਹ ਭਾਂਤਿ ਸੁ ਹੋ ਕੁਟਵਾਰ ਇਹੀ ਬਰੁ ਲੀਨੋ ॥੨੧੮੫॥ ਸ੍ਵੈਯਾ ॥ [3]ਰੁਦ੍ਰ ਜਬੈ ਕੁਟਵਾਰ ਕਯੋ ਤਬ ਦੇਸਨਿ ਦੇਸਨ ਧਰਮ ਚਲਾਯੋ ॥ ਪਾਪ ਕੀ ਬਾਤ ਗਈ ਛਪ ਕੈ ਸਭ ਹੀ ਜਗ ਮੈ ਜਸੁ ਭੂਪਤਿ ਛਾਯੋ ॥ [4]ਸਤ੍ਰ ਤ੍ਰਿਸੂਲ ਕੇ ਬਸਿ ਭਏ ਅਰਿ ਅਉਰ ਕਿਹੂ ਨਹੀ ਸੀਸ ਉਠਾਯੋ ॥ ਲੋਗਨ ਤਉਨ ਸਮੇ ਜਗ ਮੈ ਕਬਿ ਸਯਾਮ ਭਨੈ ਅਤਿ ਹੀ ਸੁਖੁ ਪਾਯੋ ॥੨੧੮੬॥ [5]ਰੁਦ੍ਰ ਪ੍ਰਤਾਪ ਭਏ ਅਰਿ ਬੱਸਿ ਕਿਹੂੰ ਅਰਿ ਆਨ ਨ ਸੀਸ ਉਠਾਯੋ ॥ ਕਰਿ ਲੈ ਕਬਿ ਸਯਾਮ ਭਨੈ ਅਤਿ ਹੀ ਇਹ ਪਾਇਨ ਊਪਰ ਸੀਸ ਝੁਕਾਯੋ ॥ [6]ਭੂਪ ਨ ਰੰਚਕ ਬਾਤ ਲਹੀ ਇਹ ਪਉਰਖ ਮੇਰੋ ਈ ਹੈ ਲਖਿ ਪਾਯੋ ॥ ਪਉਰਖ ਭਯੋ ਭੁਜਦੰਡਨ ਰੁਦ੍ਰ ਤੇ ਜੁੱਧ ਹੀ ਕੋ ਬਰੁ ਮਾਂਗਨ ਧਾਯੋ ॥੨੧੮੭॥ ਸੋਰਠਾ ॥[7] ਮੂਰਖ ਲਹਯੋ ਨ ਭੇਦੁ ਜੁਧੁ ਚਹਨਿ ਸਿਵ ਪੈ ਚਲਯੋ ॥ ਕਰਿ ਬਿਰਥਾ ਸਭ ਖੇਦ ਜਿਵ ਰਵਿ ਤਪ ਬਾਰੂ ਤਪੈ ॥੨੧੮੮॥ ਨ੍ਰਿਪ ਬਾਚ ਰੁਦ੍ਰ ਸੋ ॥ ਸ੍ਵੈਯਾ ॥[8] ਸੀਸ ਨਿਵਾਇਕੈ ਪ੍ਰੇਮ ਬਢਾਇਕੈ ਯੌ ਨ੍ਰਿਪ ਰੁਦ੍ਰ ਸੋ ਬੈਨ ਸੁਨਾਵੈ ॥ ਜਾਤ ਹੋ ਹਉ ਜਿਹ ਸਤ੍ਰੁ ਪੈ ਰੁਦ੍ਰ ਜੂ; ਕੋਊ ਨ ਆਗੇ ਤੇ ਹਾਥ ਉਠਾਵੈ ॥ [10]ਤਾ ਤੇ ਅਯੋਧਨ ਕਉ ਹਮਰੋ ਕਬਿ ਸਯਾਮ ਕਹੈ ਮਨੂਆ ਲਲਚਾਵੈਂ ॥ ਚਾਹਤ ਹੋ ਤੁਮ ਤੇ ਬਰੁ ਆਜ ਕੋਊ ਹਮਰੇ ਸੰਗ ਜੁਝ ਮਚਾਵੈ ॥੨੧੮੯॥ ਰੁਦ੍ਰ ਬਾਚ ਨ੍ਰਿਪ ਸੋ ॥ ਚਉਪਈ ॥ [12]ਯੌ ਸੁਨਿਕੈ ਸਿਵ ਕ੍ਰੋਧ ਬਢਾਯੋ ॥ ਯੌ ਕਹਿਕੈ ਤਿਹ ਬਚਨ ਸੁਨਾਯੋ ॥[13] ਜਬੈ ਧੁਜਾ ਤੁਮਰੀ ਗਿਰ ਪਰ ਹੈ ॥ ਤਬੈ ਸੂਰ ਕੋਊ ਤੁਮ ਸੰਗਿ ਲਰਿ ਹੈ ॥੨੧੯੦॥ ਸ੍ਵੈਯਾ ॥ [14]ਹ੍ਵੈ ਕਰਿ ਕ੍ਰੋਧ ਜਬੈ ਸਿਵਜੂ ਤਿਹ ਭੂਪਤਿ ਕੋ ਤਿਨ ਬੈਨ ਸੁਨਾਯੋ ॥ ਭੂਪ ਲਖਯੋ ਨਹ ਭੇਦ ਕਛੂ ਸੁ ਲਖਯੋ ਚਿਤ ਚਾਹਤ ਹੋ ਸੋਊ ਪਾਯੋ ॥ [15]ਬਾਗੋ ਕੇ ਭੀਤਰ ਫੂਲ ਗਯੋ ਭੁਜਦੰਡਨ ਕੋ ਅਤਿ ਓਜ ਜਨਾਯੋ ॥ ਯੌ ਦਸ ਸੈ ਭੁਜ ਸਯਾਮ ਕਹੈ ਅਤਿ ਆਨੰਦ ਸੋ ਫਿਰ ਮੰਦਰ ਆਯੋ ॥੨੧੯੧॥ [16]ਏਕ ਹੁਤੀ ਦੁਹਿਤਾ ਤਿਹ ਕੀ ਤਿਹ ਸੋਤ ਨਿਸਾ ਸੁਪਨੋ ਇਕ ਪਾਯੋ ॥ ਮੈਨ ਸੇ ਰੂਪ ਅਨੂਪ ਸੀ ਮੂਰਤ ਸੋ ਇਹ ਕੇ ਚਲ ਮੰਦਰ ਆਯੋ ॥ [17]ਭੋਗ ਕੀਯੋ ਤਿਹ ਸੋ ਮਿਲਿ ਕੈ ਇਨ ਚਿੱਤ ਬਿਖੈ ਅਤਿ ਹੀ ਸੁਖ ਪਾਯੋ ॥ ਚਉਕ ਪਰੀ ਨਹੀ ਪੀਯ ਪਿਖਯੋ ਕਬਿ ਸਯਾਮ ਕਹੈ

੧. ਸਵੈਯਾ ॥ ਗਾਲ੍ਹ ਬਜਾਇ (ਮੂੰਹ ਨਾਲ) ਚੰਗੇ ਢੰਗ ਦੇ ਨਾਲ ਮੰਤ੍ਰ ਪੜ੍ਹ-ਪੜ੍ਹ ਕੇ ਸਾਰੇ ਹੱਥਾਂ ਦੇ ਨਾਲ ਤਾਲੀਆਂ ਵਜਾ ਵਜਾ ਕੇ ਜਿਸ ਤਰ੍ਹਾਂ ਬੇਦ ਵਿਚ ਵਿਧੀ ਲਿਖੀ ਹੈ ਇਸ ਸਹੰਸਾਰ ਬਾਹੂ ਰਾਜੇ ਨੇ ਉਸੇ ਤਰ੍ਹਾਂ ਤਪ ਕੀਤਾ।

੨. ਅਤੇ ਸਾਰੇ ਹੀ ਜੱਗ ਵਿਦਾਂਤ ਦੇ ਅਨੁਸਾਰ ਕੀਤੇ ਜਿਸ ਦੇ ਵਧਾਨ ਵਿਚ ਕੋਈ ਕਮੀ ਨਹੀਂ ਪਾਈ। ਸ਼ਿਵਜੀ ਨੂੰ ਤਪ ਤੇ ਮੰਤ੍ਰ ਅਤੇ ਜੱਗ ਕਰਕੇ ਪ੍ਰਸੰਨ ਕਰ ਲਿਆ ਉਸ ਕੋਲੋਂ ਖੁਸ਼ ਕਰਕੇ ਇਹ ਵਰ ਲੈ ਲਿਆ ॥੨੧੮੫॥

੩. ਸਵੈਯਾ ॥ ਜਦੋਂ ਸ਼ਿਵਜੀ ਨੇ ਉਸ ਦੇ ਵਰ ਨੂੰ ਪ੍ਰਵਾਨਗੀ ਦੇ ਦਿੱਤੀ ਤਦ ਰਾਜਾ ਸਹੰਸਰ ਬਾਹੂ ਨੇ ਦੇਸ ਦੇਸਾਤ੍ਰਾਂ ਵਿਚ ਆਪਣੇ ਧਰਮ ਦਾ ਸ਼ਿੱਕਾ ਚਲਾ ਦਿੱਤਾ। ਪਾਪ ਵਾਲੀ ਕ੍ਰਿਯਾ ਲੁਕ ਗਈ ਸਾਰੇ ਜੱਗ ਦੇ ਵਿਚ ਰਾਜੇ ਦੀ ਕੀਰਤੀ ਫੈਲ ਗਈ।

੪. ਸਾਰੇ ਵੈਰੀ ਸ਼ਿਵਜੀ ਦੇ ਤ੍ਰਿਸ਼ੂਲ ਦੇ ਝੰਡੇ ਹੇਠ ਆ ਗਏ ਹੋਰ ਕਿਸੇ ਵੀ ਫਿਰਕੇ ਨੇ ਉਸ ਦੇ ਸਾਹਮਣੇ ਸਿਰ ਨਹੀਂ ਚੁੱਕਿਆ। ਕਵੀ ਸਯਾਮ ਜੀ ਕਹਿੰਦੇ ਹਨ ਕਿ ਸਾਰੇ ਲੋਕ ਉਸ ਵੇਲੇ ਇਹ ਕਹਿੰਦੇ ਸਨ ਕਿ ਅਸੀਂ ਹੁਣ ਹੀ ਸੁਖ ਦੀ ਪ੍ਰਾਪਤੀ ਕੀਤੀ ਹੈ ॥੨੧੮੬॥

੫. ਸ਼ਿਵਜੀ ਦੇ ਪ੍ਰਤਾਪ ਕਰਕੇ ਵੈਰੀ ਸਾਰੇ ਵਸ ਵਿਚ ਆ ਗਏ ਹੋਰ ਕਿਸੇ ਵੀ ਵੈਰੀ ਨੇ ਉਸ ਦੇ ਅੱਗੇ ਸਿਰ ਨਹੀਂ ਚੁੱਕਿਆ। ਕਵੀ ਸਯਾਮ ਜੀ ਕਹਿੰਦੇ ਹਨ ਕਿ ਸਾਰੇ ਰਾਜਿਆਂ ਨੇ ਹੱਥ ਵਿਚ ਨਜਰਾਨੇ ਲੈ ਕੇ ਪੈਰਾਂ ਤੇ ਨਮਸਕਾਰ ਕਰ ਦਿੱਤੀ।

੬. ਪਰ ਇਸ ਪ੍ਰਤਾਪ ਦੀ ਰਾਜੇ ਨੇ ਜਰਾ ਵੀ ਗੱਲ ਨਹੀਂ ਸਮਝੀ ਸਗੋਂ ਇਹ ਸਮਝ ਬੈਠਾ ਕਿ ਇਹ ਮੇਰਾ ਹੀ ਉਦਮ ਹੈ। ਬਾਹਾਂ ਵਿਚ ਜੋਰ ਦਾ ਹੰਕਾਰ ਆ ਗਿਆ ਸ਼ਿਵਜੀ ਕੋਲੋਂ ਹੁਣ ਜੁੱਧ ਕਰਨ ਦਾ ਕੋਈ ਰਾਹ ਲੱਭਣ ਲਈ ਵਰ ਮੰਗਣ ਆ ਗਿਆ ॥੨੧੮੭॥

੭. ਸੋਰਠਾ ॥ ਉਸ ਮੂਰਖ ਨੇ ਭੇਦ ਤਾਂ ਸਮਝਿਆ ਨਹੀਂ ਜੁੱਧ ਕਰਨ ਦੀ ਚਾਹ ਲੈ ਕੇ ਸ਼ਿਵਜੀ ਪਾਸ ਚਲਾ ਗਿਆ। ਉਸ ਵੇਲੇ ਉਸ ਦੀ ਇਹ ਹਾਲਤ ਸੀ ਜਿਵੇਂ ਸੂਰਜ ਦੀ ਤਪਸ ਨੂੰ ਲੈ ਕੇ ਰੇਤਾ ਤਪਦਾ ਹੈ ਇਸ ਤਰ੍ਹਾਂ ਸ਼ਿਵਜੀ ਦੇ ਬਲ ਨਾਲ ਉਹ ਖੇਦ (ਦੁਖੀ ਹੋ ਗਿਆ) ਹੋਇਆ ਸੀ ॥੨੧੮੮॥

੮. ਰਾਜਾ ਸ਼ਿਵਜੀ ਨੂੰ ਕਹਿੰਦਾ ਹੈ ॥

੯. ਸਵੈਯਾ ॥ ਸਿਰ ਨੀਵਾਂ ਕਰਕੇ ਬੜੇ ਪ੍ਰੇਮ ਦੇ ਨਾਲ ਇਸ ਤਰ੍ਹਾਂ ਰਾਜੇ ਨੇ ਸ਼ਿਵਜੀ ਨੂੰ ਬਚਨ ਕਹੇ। ਹੇ ਸ਼ਿਵਜੀ ਮਹਾਰਾਜ! ਮੈਂ ਜਿਸ ਵੈਰੀ ਪਾਸ ਜਾਂਦਾ ਹਾਂ ਕੋਈ ਵੀ ਔਗਿਉਂ ਮੇਰੇ ਸਾਹਮਣੇ ਹੱਥ ਨਹੀਂ ਚੁੱਕਦਾ।

੧੦. ਇਸ ਕਰਕੇ ਜੁੱਧ ਕਰਨ ਲਈ ਮੇਰਾ ਦਿਲ ਚਾਹੁੰਦਾ ਹੈ ਕਵੀ ਸਯਾਮ ਜੀ ਕਹਿੰਦੇ ਹਨ ਕਿ ਰਾਜਾ ਕਹਿੰਦਾ ਹੈ ਮੇਰਾ ਚਿੱਤ ਜੁੱਧ ਕਰਨਾ ਚਾਹੁੰਦਾ ਹੈ ਤੁਸੀਂ ਵਰ ਦਿਉ ਤਾਂ ਕਿ ਕੋਈ ਵੈਰੀ ਬਣ ਕੇ ਮੇਰੇ ਨਾਲ ਜੁੱਧ ਕਰੇ ॥੨੧੮੯॥

੧੧. ਸ਼ਿਵਜੀ ਕਹਿੰਦੇ ਹਨ ਰਾਜੇ ਨੂੰ ॥

੧੨. ਚੌਪਈ ॥ ਰਾਜੇ ਦੀ ਇਹ ਗੱਲ ਸੁਣ ਕੇ ਸ਼ਿਵਜੀ ਕ੍ਰੋਧ ਵਿਚ ਆ ਗਏ ਉਸ ਨੂੰ ਇਸ ਤਰ੍ਹਾਂ ਕਹਿ ਕੇ ਬਚਨ ਸੁਣਾਇਆ। ਕਿ

੧੩. ਜਿਸ ਵੇਲੇ ਤੇਰਾ ਝੰਡਾ ਗਿਰ ਪਏਗਾ। ਫੇਰ ਕੋਈ ਸੂਰਮਾ ਤੇਰੇ ਨਾਲ ਲੜ ਪਏਗਾ ॥੨੧੯੦॥

੧੪. ਸਵੈਯਾ ॥ ਕ੍ਰੋਧ ਵਿਚ ਆ ਕੇ ਜਿਸ ਵੇਲੇ ਸ਼ਿਵਜੀ ਨੇ ਉਸ ਰਾਜੇ ਨੂੰ ਇਹ ਬਚਨ ਸੁਣਾਏ। ਰਾਜਾ ਇਸ ਗੱਲ ਦਾ ਕੋਈ ਭੇਦ ਨਾ ਸਮਝਿਆ ਸਗੋਂ ਇਹ ਸਮਝ ਗਿਆ ਕਿ ਜੋ ਮੈਂ ਚਾਹੁੰਦਾ ਸੀ ਕਿਸੇ ਵੈਰੀ ਨਾਲ ਜੁੱਧ ਕਰਨਾ ਉਹ ਜੁੱਧ ਕਰਨ ਦਾ ਵਰ ਮਿਲ ਗਿਆ ਹੈ।

੧੫. ਜਾਮੇ ਦੇ ਵਿਚ ਫੁੱਲ ਗਿਆ ਅਤੇ ਆਪਣੀਆਂ ਬਾਹਵਾਂ ਦਾ ਬਹੁਤ ਜੋਰ ਜਿਤਾਇਆ। ਕਵੀ ਸਯਾਮ ਜੀ ਕਹਿੰਦੇ ਹਨ ਕਿ ਸਹੰਸਰ ਬਾਹੂ ਆਪਣੇ ਮਨ ਵਿਚ ਇਸ ਤਰ੍ਹਾਂ ਕਹਿੰਦੇ ਆਪਣੇ ਕਿਲੇ ਵਿਚ ਆ ਗਿਆ ॥੨੧੯੧॥

੧੬. ਇਕ ਉਸ ਰਾਜੇ ਦੀ ਪੁਤਰੀ ਸੀ ਉਸ ਨੂੰ ਸੁਤੀ ਪਈ ਨੂੰ ਇਕ ਸੁਪਨਾ ਆ ਗਿਆ ਕਿ ਇਕ ਪੁਰਸ਼ ਜਿਸ ਦੀ ਕਾਮਦੇਵ ਵਰਗੀ ਸੁੰਦਰ ਉਪਮਾ ਤੋਂ ਰਹਿਤ ਮੂਰਤ ਸੀ। ਉਹ ਚਲਕੇ ਉਸ ਦੇ ਘਰ ਆ ਗਿਆ ਹੈ। ਉਸ ਨੇ ਆ ਕੇ

੧੭. ਇਸ ਬਾਲੀ ਦੇ ਨਾਲ ਮਿਲਾਪ ਕੀਤਾ ਜਿਸ ਨੂੰ ਮਿਲ ਕੇ ਉਸਨੇ ਆਪਣੇ ਚਿੱਤ ਵਿਚ ਬਹੁਤ ਹੀ ਸੁਖ ਮਾਨਣਾ ਕੀਤਾ ਉਹ ਚੌਕ ਕੇ ਭਾਵ (ਤ੍ਰਿਬਕ) ਕੇ ਉੱਠ ਪਈ ਪਰ ਜਿਹੜਾ ਪਤੀ ਬਣਕੇ ਉਸ ਨੂੰ ਮਿਲਿਆ ਸੀ ਉਹ ਵਿਖਾਈ ਨਹੀਂ ਦਿੱਤਾ। ਕਵੀ ਸਯਾਮ ਜੀ ਕਹਿੰਦੇ ਹਨ ਕਿ ਉਸ ਨੇ ਆਪਣਾ ਵੇਸ ਮੈਲਾ

[1]ਤਿਨ ਸੋਕ ਜਨਾਯੋ ॥੨੧੯੨॥ ਸ੍ਵੈਯਾ ॥ [2]ਜਾਗਤਿ ਹੀ ਬਿਰਲਾਪ ਕੀਯੋ ਅਤਿ ਹੀ ਚਿਤ ਸੋਕ ਕੀ ਬਾਤ ਜਨਾਈ ॥ ਅੰਗਨ ਮੈ ਡਗਰੀ ਸੀ ਫਿਰੈ ਪਤਿ ਕੀ ਕਰਿਕੈ ਮਨ ਮੈ ਦੁਚਤਾਈ ॥ [3]ਪ੍ਰੇਤ ਲਗਯੋ ਕਿਧੌ ਪ੍ਰੀਤ ਲਗੀ ਕਿ ਕਛੂ ਅਬ ਯਾ ਠਗਮੂਰੀ ਸੀ ਖਾਈ ॥ ਭਾਖਤ ਭੀ ਸਖੀ ਮੋਕਉ ਅਬੈ ਮੋਰੋ ਦੈ ਗਯੋ ਪ੍ਰੀਤਮ ਆਜੁ ਦਿਖਾਈ ॥੨੧੯੩॥ ਸ੍ਵੈਯਾ ॥ ਏਤੀ ਹੀ ਕੈ ਬਤੀਯਾ ਮੁਖ ਤੇ ਗਿਰ ਭੂ ਪੈ ਪਰੀ ਸਭ ਸੁੱਧ ਭੁਲਾਈ ॥ ਯੌ ਬਿਸੰਭਾਰ ਪਰੀ ਧਰਨੀ ਕਬਿ ਸਯਾਮ ਭਨੈ ਮਨੋ ਨਾਗਨ ਖਾਈ ॥ [4]ਮਾਨਹੁ ਅੰਤ ਸਮੈ ਪਹੁਚਯੋ ਇਹ ਦੈ ਗਯੋ ਪ੍ਰੀਤਮ ਸੋਤ ਦਿਖਾਈ ॥ ਤੁਉ ਲਗਿ ਚਿਤ੍ਰਰੇਖਾ ਜੁ ਹੁਤੀ ਸੁ ਸਖੀ ਇਹ ਕੀ ਇਹ ਕੇ ਢਿਗ ਆਈ ॥੨੧੯੪॥ ਚਉਪਈ ॥ [5]ਸਖਿਹ ਦਸਾ ਜਬ ਯਾਹਿ ਸੁਨਾਈ ॥ ਚਿਤ੍ਰਰੇਖ ਤਬ ਸੋਚ ਜਨਾਈ ॥ [7]ਇਹ ਜੀਏ ਜੀਯ ਹੋ ਨਹੀ ਮਰਿ ਹੋ ॥ ਜਾਨਤ ਜਤਨ ਏਕ ਸੋ ਕਰਿ ਹੋ ॥੨੧੯੫॥ [8]ਜੋ ਮੈ ਨਾਰਦ ਸੋ ਸੁਨ ਪਾਯੋ ॥ ਵਹੈ ਜਤਨ ਮੇਰੇ ਮਨ ਆਯੋ ॥ [9]ਜਤਨ ਆਜ ਸੋਊ ਮੈ ਕਰਿ ਹੋ ॥ ਬਾਨਾਸੁਰ ਤੇ ਨੈਕੁ ਡਰਿ ਹੋ ॥੨੧੯੬॥ [10]ਸਖੀ ਬਾਚ ਚਿਤ੍ਰਰੇਖਾ ਸੋ ॥ ਦੋਹਰਾ ॥ [11]ਆਤੁਰ ਹ੍ਵੈ ਤਿਹ ਕੀ ਸਖੀ ਤਿਹ ਕੌ ਕਹਯੋ ਸੁਨਾਇ ॥ ਜੋ ਜਾਨਤ ਹੈ ਜਤਨ ਤੂੰ ਸੋ ਅਬ ਤੁਰਤੁ ਬਨਾਇ ॥੨੧੯੭॥ ਸ੍ਵੈਯਾ ॥ [12]ਯੌ ਸੁਨਿਕੈ ਤਿਹ ਕੀ ਬਤੀਯਾ ਤਬ ਹੀ ਇਹ ਚਉਦਹ ਲੋਕ ਬਨਾਏ ॥ ਜੀਵ ਜਨਾਵਰ ਦੇਵ ਨਿਸਾਚਰ ਭੀਤ ਕੇ ਬੀਚ ਲਿਖੇ ਚਿਤ ਲਾਏ ॥ [13]ਅਉਰ ਸਭੈ ਰਚਨਾ ਜਗ ਹੂੰ ਕੀ ਲਿਖੀ ਕਹਿ ਲਉ ਕਬਿ ਸਯਾਮ ਸੁਨਾਏ ॥ ਤਉ ਇਹ ਆਇ ਸਮੁਚਤ ਕੈ ਬਹੀਯਾ ਗਹਿ ਯਾ ਸਭ ਹੀ ਦਰਸਾਏ ॥੨੧੯੮॥ ਸ੍ਵੈਯਾ ॥ [14]ਜਉ ਬਹੀਆਂ ਗਹਿਕੈ ਇਹ ਕੀ ਉਨ ਚਿਤ੍ਰ ਸਭੈ ਇਹ ਕੈ ਦਰਸਾਏ ॥ ਦੇਖਤਿ ਦੇਖਤਿ ਗੀ ਤਿਹ ਠਾਂ ਜਹ ਦ੍ਵਾਰਵਤੀ ਬ੍ਰਿਜਨਾਥ ਬਨਾਏ ॥ [15]ਸੰਬਰ ਕੋ ਅਰਿ ਥੋ ਜਿਹ ਠਉਰ ਲਿਖਯੋ ਇਹ ਤਾ ਪਿਖ ਨੈਨ ਨਿਵਾਏ ॥ ਤਾ ਸੁਅ ਦੇਖ ਕਹਯੋ ਇਹ ਭਾਂਤ ਸਹੀ ਮੇਰੇ ਪ੍ਰੀਤਮ ਏ ਸਖੀ ਪਾਏ ॥੨੧੯੯॥ ਚਉਪਈ ॥ [16]ਕਹਯੋ ਸਖੀ ਅਬ ਢੀਲ ਨ ਕੀਜੈ ॥ ਪ੍ਰੀਤਮ ਮੁਹਿ ਮਿਲਾਇਕੈ ਦੀਜੈ ॥ [2]ਜਬ ਸਜਨੀ ਇਹ ਕਾਰਜ ਕੈਹੋ ॥ ਜੀਵ ਦਾਨ ਤਬ ਮੋਕਹੁ ਦੈਹੋ ॥ ੨੨੦੦॥ ਸ੍ਵੈਯਾ ॥ [18]ਯੌ ਬਤੀਯਾ ਸੁਨਿਕੈ ਭਈ ਚੀਲ ਚਲੀ ਉਡ ਦ੍ਵਾਰਵਤੀ ਮਹਿ ਆਈ ॥ ਪੌਤ੍ਰ ਹੁਤੋ ਜਿਹ ਸਯਾਮ ਜੁ ਕੋ ਛਿਪ ਸਯਾਮ ਭਨੈ ਤਿਹ ਬਾਤ ਸੁਨਾਈ ॥ ਏਕ ਤ੍ਰੀਯਾ ਅਟਕੀ ਤੁਮ ਪੈ ਤੁਹਿ ਲਯਾਇਬੇ ਕੇ ਹਿਤ ਹਉਹੂੰ ਪਠਾਈ ॥ ਤਾ ਤੇ ਚਲੋ

੧. ਜਿਹਾ ਕਰਕੇ ਸ਼ੋਕ ਪ੍ਰਗਟ ਕੀਤਾ ॥੨੧੯੨॥
੨. ਸਵੈਯਾ ॥ ਜਾਗਦੇ ਸਾਰ ਹੀ ਰੁਦਨ ਕਰਨ ਲੱਗ ਗਈ ਬਹੁਤ ਹੀ ਚਿੱਤ ਉਦਾਸ ਕਰਕੇ ਅਫਸੋਸ ਜਾਹਰ ਕਰ ਦਿੱਤਾ। ਵਿਹੜੇ ਵਿਚ ਬੌਰਿਆਂ ਵਾਂਗ ਫਿਰਨ ਲੱਗੀ ਪਤੀ ਦੀ ਚਿੰਤਾ ਮਨ ਵਿਚ ਕਰਕੇ ।
੩. ਵੇਖਣ ਵਾਲੇ ਸੋਚਦੇ ਹਨ ਕਿ ਕੀ ਇਸਨੂੰ ਕੋਈ ਭੂਤ, ਪ੍ਰੇਤ ਚਿੰਬੜ ਗਿਆ ਹੈ ਜਾਂ ਕਿਸੇ ਪ੍ਰੇਮੀ ਦੀ ਪ੍ਰੀਤ ਹੋ ਗਈ ਹੈ ਜਾਂ ਕਿਸੇ ਠੱਗ ਨੇ ਠੱਗਮਰੀ ਬੂਟੀ ਸੁੰਘਾ ਦਿੱਤੀ ਹੈ ਖੁਆ ਦਿੱਤੀ ਹੈ । ਜਦੋਂ ਸਖੀਆਂ ਨੇ ਪੁੱਛਿਆ ਤਾਂ ਦੱਸਦੀ ਹੈ ਹੇ ਸਖੀ ਮੈਨੂੰ ਅੱਜ ਹੁਣੇ ਮੇਰਾ ਪ੍ਰੇਮੀ ਪਤੀ ਦਿਖਾਈ ਦੇ ਕੇ ਚਲਾ ਗਿਆ ਹੈ ॥੨੧੯੩॥
੪. ਸਵੈਯਾ ॥ ਇਤਨੀ ਕੁ ਗੱਲ ਮੂੰਹ ਤੋਂ ਕਹਿ ਕੇ ਘੁਮ ਕੇ ਧਰਤੀ ਤੇ ਜਾ ਪਈ ਤੇ ਹੋਸ਼ ਭੁਲਾ ਦਿੱਤੀ ਬੇਹੋਸ਼ ਹੋ ਗਈ। ਕਵੀ ਸਜਾਮ ਜੀ ਕਹਿੰਦੇ ਹਨ ਕਿ ਇਸ ਤਰ੍ਹਾਂ ਧਰਤੀ ਤੇ ਬੇਹੋਸ਼ ਹੋ ਕੇ ਗਿਰ ਪਈ ਜਿਵੇਂ ਸਰਪ ਡੰਗ ਮਾਰ ਗਿਆ ਹੈ ।
੫. ਸਖੀਆਂ ਕੋਲ ਆ ਕੇ ਵੇਖਦੀਆਂ ਹਨ ਤਾਂ ਐਉਂ ਜਾਪਦੀ ਹੈ ਜਿਵੇਂ ਇਸ ਦੇ ਪ੍ਰੇਮੀ ਦੇ ਵਖਾਈ ਦੇ ਜਾਣ ਦਾ ਦੁੱਖ ਸੀ ਇਤਨੇ ਨੂੰ ਜਿਹੜੀ ਚਿਤ੍ਰ ਰੇਖਾ ਨਾਮ ਦੀ ਸਖੀ ਇਸ ਦੇ ਕੋਲ ਰਹਿੰਦੀ ਸੀ ਉਹ ਆ ਗਈ ॥੨੧੯੪॥
੬. ਚੌਪਈ॥ ਜਦੋਂ ਉਸ ਨੂੰ ਇਸ ਨੇ ਆਪਣੀ ਹਾਲਤ ਦੱਸ ਕੇ ਸੁਣਾਈ ਤਾਂ ਚਿਤ੍ਰ ਰੇਖਾ ਨੇ ਸੋਚ ਕੇ ਆਪਣੀ ਇੱਛਾ ਜਾਹਰ ਕੀਤੀ ਜੇ ਇਹ ਜੀਵੇਗੀ ਤਾਂ ਮੈਂ ਵੀ ਜੀਵਾਂਗੀ ਜੇ
੭. ਇਹ ਨਾ ਬਚੀ ਤਾਂ ਮੈਂ ਵੀ ਮਰ ਜਾਵਾਂਗਵੀ । ਮੈਂ ਜਿਹੜਾ ਇਕ ਜਤਨ ਜਾਣਦੀ ਹਾਂ ਉਹ ਕਰਦੀ ਹਾਂ ॥੨੧੯੫॥
੮. ਜਿਹੜਾ ਜਤਨ ਮੈਂ ਨਾਰਦ ਕੋਲੋਂ ਸੁਣਿਆ ਸੀ ਉਹ ਕਰਕੇ ਵੇਖਦੀ ਹਾਂ ਜੋ ਮੇਰੇ ਮਨ ਵਿਚ ਆਇਆ ਹੈ ।
੯. ਉਹੀ ਜਤਨ ਮੈਂ ਨਾਰਦ ਕੋਲੋਂ ਸੁਣਿਆ ਸੀ ਉਹ ਕਰਕੇ ਵੇਖਦੀ ਹਾਂ ਜੋ ਮੇਰੇ ਮਨ ਵਿਚ ਆਇਆ ਹੈ ।ਉਹੀ ਜਤਨ ਅੱਜ ਮੈਂ ਕਰਾਂਗੀ । ਬਾਨਾਸੁਰ ਦੈਂਤ ਦਾ ਜਰਾ ਵੀ ਭੈ ਨਹੀਂ ਕਰਾਂਗੀ ॥੨੧੯੬॥

੧੦. ਊਖਾ - ਆਪਣੀ ਸਖੀ ਚਿਤ੍ਰ ਰੇਖਾ ਨੂੰ ਕਹਿੰਦੀ ਹੈ ॥
੧੧. ਦੋਹਰਾ॥ ਦੁਖੀ ਦਸ਼ਾ ਨਾਲ ਵਿਆਕੁਲ ਹੋ ਕੇ ਚਿਤ੍ਰ ਰੇਖਾ ਦੀ ਸਖੀ ਊਖਾ ਨੇ ਉਸ ਨੂੰ ਸੁਣਾ ਕੇ ਕਿਹਾ । ਜਿਹੜਾ ਜਤਨ ਤੂੰ ਜਾਣਦੀ ਹੈਂ ਹੁਣ ਤੂੰ ਉਸ ਨੂੰ ਛੇਤੀ ਕਰ ॥੨੧੯੭॥
੧੨. ਸਵੈਯਾ ॥ ਚਿਤ੍ਰ ਰੇਖਾ ਨੇ ਊਖਾ ਦੀਆਂ ਇਸ ਤਰ੍ਹਾਂ ਦੀਆਂ ਗੱਲਾਂ ਸੁਣ ਕੇ ਉਸੇ ਵੇਲੇ ਚੌਦਾਂ ਲੋਕਾਂ ਦਾ ਚਿਤਰ ਬਣਾਇਆ। ਜੀਵ ਤੇ ਜਾਨਵਰ ਦੇਓ ਅਤੇ ਦੈਂਤ ਕੰਧ ਦੇ ਉਤੇ ਲਿਖੇ ਬੜਾ ਚਿੱਤ ਲਾ ਕੇ ।
੧੩. ਹੋਰ ਸਾਰੇ ਜਗਤ ਦੀ ਰਚਨਾ ਲਿਖੀ ਉਸ ਨੂੰ ਕਿਥੋਂ ਤਕ ਕਵੀ ਸਜਾਮ ਵਰਨਣ ਕਰਕੇ ਸੁਣਾਏ ਉਸ ਨੂੰ ਸਾਖੀ ਊਖਾ ਉਠਾਕੇ ਬਾਂਹ ਤੋਂ ਫੜ ਕੇ ਉਸ ਨੂੰ ਸਭ ਕੁਝ ਸਾਹਮਣੇ ਵਖਾ ਦਿੱਤਾ ॥੨੧੯੮॥
੧੪. ਸਵੈਯਾ ॥ ਜਦੋਂ ਊਖਾ ਦੀ ਬਾਂਹ ਫੜ ਕੇ ਚਿਤ੍ਰ ਰੇਖਾ ਨੇ ਇਸ ਨੂੰ ਸਾਰੇ ਚਿਤ੍ਰ ਵਿਖਾਏ । ਦੇਖਦੀ ਦੇਖਦੀ ਉਸ ਥਾਂ ਚਲੀ ਗਈ ਜਿਹੜੀ ਦੁਆਰਕਾ ਪੁਰੀ ਕ੍ਰਿਸ਼ਨ ਨੇ ਰਚੀ ਹੋਈ ਸੀ ।
੧੫. ਜਿੱਥੇ ਕ੍ਰਿਸ਼ਨ ਦੇ ਪੋਤੇ ਸਧਰ ਦੇ ਰਹਿਣ ਦਾ ਥਾਂਉਂ ਸੀ ਉਸ ਨੂੰ ਵੇਖ ਕੇ ਇਸ ਤਰ੍ਹਾਂ ਕਹਿ ਦਿੱਤਾ ਹੇ ਸਖੀ ਠੀਕ ਇਹੋ ਹੈ ਮੇਰਾ ਪ੍ਰੀਤਮ ਜੋ ਮੈਨੂੰ ਮਿਲਿਆ ਸੀ ॥੨੧੯੯॥
੧੬. ਚਉਪਈ॥ ਅਤੇ ਮੁੜ ਕੇ ਕਿਹਾ ਹੇ ਸਖੀ ਚਿਤ੍ਰ ਰੇਖਾ ਹੁਣ ਦੇਰ ਨਾ ਕਰ । ਮੈਨੂੰ ਹੁਣ ਤੂੰ ਇਸ ਮੇਰੇ ਪ੍ਰੀਤਮ ਨੂੰ ਮਿਲਾ ਦੇਹ
੧੭. ਹੇ ਮੇਰੀ ਭੈਣ ! ਜਦ ਤੂੰ ਮੇਰਾ ਇਹ ਕੰਮ ਕਰ ਦੇਵੇਂਗੀ ਤਾਂ ਸਮਝੋ ਤੂੰ ਮੈਨੂੰ ਜੀਵਨ ਦਾਨ ਦੇ ਦੇਵੇਂਗੀ ॥੨੨੦੦॥
੧੮. ਸਵੈਯਾ ॥ ਇਹ ਗੱਲ ਸੁਣ ਕੇ ਚਿਤ੍ਰ ਰੇਖਾ ਇੱਲ ਵਾਂਗ ਹੋ ਕੇ ਉੱਡ ਕੇ ਦੁਆਰਕਾ ਪੁਰੀ ਵਿਚ ਆ ਗਈ । ਜਿਥੇ ਕ੍ਰਿਸ਼ਨ ਜੀ ਦਾ ਪੋਤ੍ਰਾ ਹੈ ਸੀ ਸਜਾਮ ਜੀ ਕਵੀ ਕਹਿੰਦੇ ਹਨ ਕਿ ਹੋਰ ਲੋਕਾਂ ਤੋਂ ਉਹਲੇ ਹੋ ਕੇ ਉਸ ਨੂੰ ਇਹ ਗੱਲ ਦੱਸ ਦਿੱਤੀ।
੧੯. ਕਿ ਇਕ ਇਸਤਰੀ ਤੇਰੇ ਤੇ ਮੋਹਤ ਹੋ ਗਈ ਹੈ ਤੈਨੂੰ ਨਾਲ ਲੈ ਜਾਣ ਲਈ ਉਸ ਨੇ ਮੈਨੂੰ ਤੇਰੇ ਪਾਸ ਭੇਜਿਆ ਹੈ । ਇਸ ਵਾਸਤੇ ਤੁਸੀਂ ਮੇਰੇ ਨਾਲ ਚੱਲੋ ਉਥੇ ਹੁਣੇ ਹੀ ।

ਤਹ ਬੇਗ ਬਲਾਇ ਲਿਉ ਮੇਟ ਸਭੈ ਚਿਤ ਕੀ ਦੁਚਿਤਾਈ ॥੨੨੦੧॥ ਸ੍ਵੈਯਾ ॥ [2]ਬੈਨ ਸੁਨਾਇ ਕੈ ਸ੍ਯਾਮ ਭਨੈ ਤਿਹ ਆਪਨੋ ਰੂਪ ਪ੍ਰਤੱਛ ਦਿਖਾਯੋ ॥ ਜੋ ਤ੍ਰੀਯ ਮੈ ਪਰ ਹੈ ਅਟਕੀ ਤਿਹ ਜਾਇ ਪਿਖੇ ਮਨ ਯਾਹਿ ਲੁਭਾਯੋ ॥ [3]ਖੈਂਚ ਨਿਖੰਗ ਕਸਯੋ ਕਟ ਸੋ; ਧਨੁ ਲੈ, ਚਲਿਬੇ ਕਹੁ ਸਾਜ ਬਨਾਯੋ ॥ ਦੂਤੀ ਕੇ ਸੰਗ ਲਏ ਅਪਨੇ ਇਹ ਤਾ ਤ੍ਰੀਯ ਲਿਆਵਨ ਕਾਜ ਸਿਧਾਯੋ ॥੨੨੦੨॥ ਦੋਹਰਾ ॥ [4]ਸੰਗ ਲਯੋ ਅਨਰੁੱਧ ਕੋ ਦੂਤੀ ਹਰਖ ਬਢਾਇ ॥ ਊਖਾ ਕੋ ਪੁਰ ਥੋ ਜਹਾਂ; ਤਹਾਂ ਪਹੂਚੀ ਆਇ ॥੨੨੦੩॥ ਸੋਰਠਾ ॥ [5]ਤ੍ਰੀਅ ਪੀਅ ਦਯੋ ਮਿਲਾਇ; ਚਤੁਰ ਤ੍ਰੀਆ ਕਰ ਚਤੁਰਤਾ ॥ ਕੀਯੋ ਭੋਗ ਸੁਖ ਪਾਇ; ਊਖਾ ਅਰੁ ਅਨਰੁੱਧ ਮਿਲ ॥੨੨੦੪॥ ਸ੍ਵੈਯਾ ॥ [6]ਚਾਰ ਪ੍ਰਕਾਰ ਕੋ ਭੋਗ ਕੀਯੋ ਨਰ ਨਾਰ ਹੁਲਾਸ ਹੀਯੈ ਮੈ ਬਢੈ ਕੈ ॥ ਆਸਨ ਕੋਕ ਕੇ ਬੀਚ ਜਿਤੇ ਕਬਿ ਭਾਖਤ ਹੈ ਸੁ ਸਬੈ ਇਨ ਕੈ ਕੈ ॥ [7]ਬਾਤ ਕਹੀ ਅਨਰੁੱਧ ਕਛੂ ਮੁਸਕਾਇ ਤ੍ਰੀਆ ਸੰਗ ਨੈਨ ਨਚੈ ਕੈ ॥ ਜਿਉ ਹਮਰੀ ਤੁਮ ਹੁਇ ਰਹੀ ਸੁੰਦਰਿ ਤਿਉ ਹਮਹੂ ਤੁਮਰੇ ਰਹੇ ਹ੍ਵੈ ਕੈ ॥੨੨੦੫॥[8] ਸੁੰਦਰ ਥੀ ਜੁ ਧੁਜਾ ਨ੍ਰਿਪ ਕੀ; ਸੁ ਗਿਰੀ ਭੂਅ ਪੈ, ਲਖ ਭੂਪਤਿ ਪਾਯੋ ॥ ਜੋ ਬਰੁ ਦਾਨ ਦਯੋ ਮੁਹਿ ਰੁਦ੍ਰ ਵਹੈ ਪ੍ਰਗਟਯੋ ਚਿਤ ਮੈ ਸੁ ਜਨਾਯੋ ॥ [9]ਤਉ ਹੀ ਲਉ ਆਇ ਕਹੀ ਇਕ ਯੌ ਤੁਮਰੀ ਦੁਹਤਾ ਗ੍ਰਿਹ ਮੈ ਕੋਊ ਆਯੋ ॥ ਯੌ ਨ੍ਰਿਪ ਬਾਤ ਚਲਯੋ ਸੁਨਿਕੈ ਅਪਨੇ ਚਿਤ ਮੈ ਅਤਿ ਰੋਸ ਬਢਾਯੋ ॥੨੨੦੬॥ ਸ੍ਵੈਯਾ ॥ [10]ਆਵਤ ਹੀ ਕਰਿ ਸਸਤ੍ਰ ਸੰਭਾਰਤ ਕੋਪ ਭਯੋ ਚਿਤ ਰੋਸ ਬਢਾਯੋ ॥ ਕਾਨ੍ਹ ਕੇ ਪੌਤ੍ਰ ਸੋ ਸ੍ਯਾਮ ਭਨੈ ਦੁਹਤਾ ਹੂ ਕੇ ਮੰਦਰ ਜੁਧੁ ਮਚਾਯੋ ॥ [11]ਹੁਇ ਬਿਸੰਭਾਰ ਪਰਯੋ ਜਬ ਸੋ ਤਬਹੀ ਇਹ ਕੇ ਕਰਿ ਭੀਤਰ ਆਯੋ ॥ ਨਾਦ ਬਜਾਇ ਦਿਖਾਇ ਸਭੋ ਬਲੁ ਲੈ ਇਹ ਕੋ ਨ੍ਰਿਪ ਧਾਮ ਸਿਧਾਯੋ ॥੨੨੦੭॥ ਸ੍ਵੈਯਾ ॥ [12]ਕਾਨ੍ਹ ਕੇ ਪੌਤ੍ਰ ਕੋ ਬਾਧ ਕੈ ਭੂਪ ਫਿਰਯੋ; ਉਤ ਨਾਰਦ ਜਾਇ ਸੁਨਾਈ ॥ ਕਾਨ੍ਹ ਚਲੋ ਉਠ ਬੈਠੇ ਕਹਾ ਅਪਨੀ ਜਦੁਵੀ ਸਭ ਸੈਨ ਬਨਾਈ ॥ [13]ਯੌ ਸੁਨਿ ਸ੍ਯਾਮ ਚਲੇ ਬਤੀਯਾ ਅਪਨੇ ਚਿਤ ਮੈ ਅਤਿ ਕ੍ਰੋਧ ਬਢਾਈ ॥ ਸਸਤ੍ਰ ਸੰਭਾਰ ਸਭੈ ਰਿਸ ਸੋ ਜਿਨ ਕੋ ਅਸ ਤੇਜੁ ਲਖਯੋ ਨਹੀ ਜਾਈ ॥੨੨੦੮॥ ਦੋਹਰਾ ॥ [14]ਬਤੀਆ ਸੁਨਿ ਮੁਨ ਕੀ ਸਕਲ ਜਦੁਪਤਿ ਸੈਨ ਬਨਾਇ ॥ ਜਹ ਭੂਪਤ ਕੋ ਪੁਰ ਹੁਤੋ ਤਹ ਹੀ ਪਹੁਚਯੋ ਆਇ ॥੨੨੦੯॥ ਸ੍ਵੈਯਾ ॥ [15]ਆਵਤ ਸ੍ਯਾਮ ਜੀ ਕੋ ਸੁਨਿਕੈ ਨ੍ਰਿਪ ਮੰਤ੍ਰ ਪੁਛਯੋ ਤਿਨ ਮੰਤ੍ਰ ਨ ਦੀਨੋ ॥ ਏਕ ਕਹੀ ਹਮ ਜੋ ਦੁਹਤਾ ਇਹ ਦੈ ਸੁ ਕਹਯੋ ਤੁਹਿ ਮਾਨ ਨ

੧. ਦਿਲ ਦੇ ਵਿਚੋਂ ਸਾਰੀਆਂ ਸੰਕਾਵਾਂ ਛੱਡ ਕੇ ॥੨੨੧੦॥

੨. ਸਵੈਯਾ॥ ਪਹਿਲਾਂ ਉਹਲੇ ਹੋ ਕੇ ਇਹ ਗੱਲ ਦੱਸ ਦਿੱਤੀ ਪਰ ਕਵੀ ਸਜਾਮ ਜੀ ਕਹਿੰਦੇ ਹਨ ਕੇ ਫੇਰ ਆਮ੍ਹੋ ਸਾਹਮਣੇ ਹੋ ਗਈ। ਕ੍ਰਿਸ਼ਨ ਜੀ ਦੇ ਪੋਤ੍ਰੇ ਅਨਰੁਧ ਨੇ ਵੀ ਮਨ ਬਣਾ ਲਿਆ ਜਿਹੜੀ ਇਸਤਰੀ ਮੈਨੂੰ ਚਾਹੁੰਦੀ ਹੈ ਉਸ ਨੂੰ ਜਾਕੇ ਵੇਖਾਂ ਮਨ ਦੇ ਵਿਚ ਇਹ ਲੋਭ ਆ ਗਿਆ ।

੩. ਤੀਰਾਂ ਦਾ ਭੱਥਾ ਖਿੱਚ ਕੇ ਚੰਗੀ ਤਰ੍ਹਾਂ ਕੱਸ ਕੇ ਲੱਕ ਨਾਲ ਬੰਨ ਲਿਆ, ਕਮਾਣ ਲੈ ਕੇ ਚੱਲਣ ਦਾ ਸਮਾਨ ਕਰ ਲਿਆ ਚਿਤ੍ਰ ਰੇਖਾ ਦੂਤੀ ਨੂੰ ਨਾਲ ਲੈ ਲਿਆ ਅਤੇ ਉਸ ਇਸਤਰੀ ਨੂੰ ਲਿਆਉਣ ਲਈ ਤੁਰ ਪਿਆ ॥੨੨੦੨॥

੪. ਦੋਹਰਾ ॥ ਅਨਰੁਧ ਨੂੰ ਨਾਲ ਲੈ ਕੇ ਚਿਤ੍ਰ ਰੇਖਾ ਪ੍ਰਸੰਨ ਹੋ ਕੇ । ਜਿਥੇ ਊਖਾ ਦਾ ਨਗਰ ਸੀ ਉਥੇ ਜਾ ਕੇ ਪਹੁੰਚ ਗਈ ॥੨੨੦੩॥

੫. ਸੋਰਠਾ ॥ ਉਸ ਚਤਰ ਇਸਤਰੀ ਨੇ ਬੜੀ ਹੁਸ਼ਿਆਰੀ ਦੇ ਨਾਲ ਪਤੀ ਤੇ ਪਤਨੀ ਨੂੰ ਮਿਲਾ ਦਿੱਤਾ ਆਪਣੀ ਹੁਸ਼ਿਆਰੀ ਕਰਕੇ ਪ੍ਰੇਮ ਪੂਰਵਕ ਮੇਲ ਮਿਲਾਪ ਕੀਤਾ ਬੜੀ ਖੁਸ਼ੀ ਦੇ ਨਾਲ ਊਖਾ ਤੇ ਅਨਰੁਧ ਨੇ ਮਿਲ ਕੇ ॥੨੨੦੪॥

੬. ਸਵੈਯਾ ॥ ਚਾਰ ਪ੍ਰਕਾਰ ਦੇ ਸੰਜੋਗ ਕੀਤੇ ਇਸਤਰੀ ਪੁਰਸ਼ ਨੇ ਹਿਰਦੇ ਦੇ ਉਤਸ਼ਾਹ ਨਾਲ ਜਿਸ ਤਰ੍ਹਾਂ ਆਸਣ ਕੋਕ ਸ਼ਾਸ਼ਤਰ ਦੇ ਵਿਚ ਲਿਖੇ ਹਨ ਕਵੀ ਜੀ ਕਹਿੰਦੇ ਹਨ ਕਿ ਉਹ ਉਸੇ ਤਰ੍ਹਾਂ ਕੀਤੇ ਸਾਰੇ ਹੀ ।

੭. ਅਨਰੁੱਧ ਨੇ ਊਖਾ ਨੂੰ ਗੱਲ ਕਹੀ ਕੁਛ ਮੁਸ਼ਕ੍ਰਾਉਂਦੇ ਹੋਇ ਤੇ ਕੁਝ ਨੇਤ੍ਰ ਘੁਮਾਉਂਦੇ ਹੋਏ । ਐ ਊਖਾ! ਜੇ ਤੂੰ ਮੇਰੀ ਹੋ ਗਈ ਹੈਂ ਹੇ ਸੁੰਦਰੀ ਉਸੇ ਤਰ੍ਹਾਂ ਮੈਂ ਵੀ ਤੇਰਾ ਹੋ ਕੇ ਰਹਿ ਗਿਆ ਹਾਂ ॥੨੨੦੫॥

੮. ਉਧਰ ਜਿਹੜੀ ਬੜੀ ਸੁੰਦਰ ਧੁਜਾ ਲਹਿਰਾਉਂਦੀ ਸੀ ਰਾਜੇ ਦੀ ਉਹ ਰਾਜੇ ਨੇ ਡਿੱਗੀ ਹੋਈ ਵੇਖੀ । ਉਸ ਨੇ ਸਮਝ ਲਿਆ ਕਿ ਜਿਹੜਾ ਵਰਦਾਨ ਸ਼ਿਵਜੀ ਨੇ ਦਿੱਤਾ ਸੀ ਉਹ ਹੁਣ ਜੁੱਧ ਕਰਨ ਦਾ ਸਮਾਂ ਆ ਗਿਆ ਹੈ ਇਹ ਉਸ ਨੇ ਚਿੱਤ ਵਿਚ ਗੱਲ ਸਮਝ ਲਈ ।

੯. ਉਤਨੇ ਚਿਰ ਤੱਕ ਹੀ ਇੱਕ ਦੂਤ ਨੇ ਆ ਕੇ ਖਬਰ ਦੇ ਦਿੱਤੀ ਕਿ ਰਾਜਨ ਤੇਰੀ ਪੁਤਰੀ ਦੇ ਕੋਲ ਕੋਈ ਓਪਰਾ ਪੁਰਸ਼ ਆਇਆ ਹੋਇਆ ਹੈ । ਇਹ ਗੱਲ ਸੁਣ ਕੇ ਰਾਜਾ ਦਿਲ ਵਿਚ ਬੜਾ ਗੁੱਸਾ ਖਾ ਕੇ ਤੁਰ ਪਿਆ ॥੨੨੦੬॥

੧੦. ਸਵੈਯਾ॥ ਆਉਂਦੇ ਨੇ ਹੱਥ ਵਿਚ ਸ਼ਸ਼ਤਰ ਪਕੜ ਲਏ ਕ੍ਰੋਧ ਦੇ ਵਿਚ ਆ ਗਿਆ ਚਿੱਤ ਦੇ ਵਿਚ ਜੋਸ਼ ਵਧਾ ਲਿਆ। ਸਜਾਮ ਜੀ ਲੇਖਕ ਕਹਿੰਦੇ ਹਨ ਕ੍ਰਿਸ਼ਨ ਦੇ ਪੋਤੇ ਦੇ ਨਾਲ ਆਪਣੀ ਪੁਤਰੀ ਦੇ ਘਰ ਵਿਚ ਹੀ ਜੁੱਧ ਕਰਨ ਲੱਗ ਗਿਆ।

੧੧. ਜਦੋਂ ਉਹ ਜੁੱਧ ਕਰਦਾ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਗਿਆ ਤਦ ਅਨਰੁਧ ਸਹੰਸਰ ਬਾਹੂ ਦੇ ਹੱਥ ਵਿਚ ਆ ਗਿਆ । ਜਿਤ ਦਾ ਧੌਂਸਾ ਵਜਾ ਕੇ ਆਪਣੇ ਬਲ ਦੀ ਫੜ ਮਾਰਦਾ ਹੋਇਆ ਰਾਜਾ-ਅਨਰੁਧ ਨੂੰ ਪਕੜ ਕੇ ਨਾਲ ਲੈ ਕੇ ਆਪਣੇ ਘਰ ਵਿਚ ਆ ਗਿਆ ॥੨੨੦੭॥

੧੨. ਸਵੈਯਾ ॥ ਇਧਰ ਤਾਂ ਕ੍ਰਿਸ਼ਨ ਦੇ ਪੋਤਰੇ ਨੂੰ ਨੂੜ ਕੇ ਰਾਜਾ ਵਾਪਸ ਆਇਆ ਉਧਰ ਨਾਰਦ ਨੇ ਇਹ ਗੱਲ ਕ੍ਰਿਸ਼ਨ ਜੀ ਨੂੰ ਜਾ ਦੱਸੀ ਕਿ ਕ੍ਰਿਸ਼ਨ ਜੀ ਤੂੰ ਕਿੱਥੇ ਬੈਠਾ ਹੈਂ ਉੱਠ ਕੇ ਚੱਲ ਪੈ ਆਪਣੀ ਜਾਦਵਾਂ ਦੀ ਸਾਰੀ ਸੈਨਾ ਨੂੰ ਬੁਲਾ ਕੇ

੧੩. ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਚੱਲ ਪਏ ਆਪਣੇ ਮਨ ਦੇ ਵਿਚ ਬਹੁਤ ਸਾਰਾ ਕ੍ਰੋਧ ਕਰਕੇ ਗਿਸ ਵਿਚ ਆ ਕੇ ਸਾਰੇ ਸ਼ਸ਼ਤਰ ਉਹ ਸੰਭਾਲ ਲਏ ਜਿਨ੍ਹਾਂ ਦਾ ਤੇਜ ਜਾਣਿਆ ਨਹੀਂ ਜਾਂਦਾ ॥੨੨੦੮॥

੧੪. ਦੋਹਰਾ ॥ ਨਾਰਦ ਮੁਨੀ ਦੀ ਗੱਲ ਸੁਣ ਕੇ ਜਾਦਵਾਂ ਦੀ ਸੈਨਾ ਬਣ ਕੇ ਉਥੇ ਪਹੁੰਚ ਗਏ ਜਿੱਥੇ ਰਾਜੇ ਦਾ ਨਗਰ ਸੀ॥੨੨੦੯॥

੧੫. ਸਵੈਯਾ ॥ ਕ੍ਰਿਸ਼ਨ ਜੀ ਦਾ ਆਉਣਾ ਸੁਣ ਕੇ ਰਾਜੇ ਸਹੰਸਰ ਬਾਹੂ ਨੇ ਆਪਣੇ ਵਜੀਰਾਂ ਤੋਂ ਸਲਾਹ ਪੁੱਛੀ ਉਨ੍ਹਾਂ ਨੇ ਸਾਰਿਆਂ ਨੇ ਇਕ ਸਲਾਹ ਨਾਂ ਦਿੱਤੀ । ਇੱਕ ਨੇ ਕਿਹਾ ਕਿ ਆਪਣੀ ਪੁਤਰੀ ਉਸ ਨੂੰ ਦੇ ਦੇਹ ਜੇ ਤੂ ਮੇਰੀ ਕਹੀ ਗੱਲ ਮੰਨਦਾ ਹੈ ਤਾਂ ਠੀਕ ਹੈ ।

ਲੀਨੋ ॥ [੧]ਮਾਂਗ ਲਯੋ ਸਿਵ ਤੇ ਰਨ ਕੋ ਬਰ ਜਾਨਤ ਹੈ ਤੂੰ ਭਯੋ ਮਤਿ ਹੀਨੋ ॥ ਛੋਰਿ ਹੋ ਦ੍ਵੈ ਕਰਿਕੈ ਕਰ ਆਜੁ ਸੁ ਸ੍ਰੀ ਬ੍ਰਿਜਨਾਥ ਇਹੈ ਪ੍ਰਨ ਕੀਨੋ ॥੨੨੧੦॥ ਸ੍ਵੈਯਾ ॥ [੨]ਮਾਨੋ ਤੋ ਬਾਤ ਕਹੋ ਨ੍ਰਿਪ ਏਕ ਜੋ ਸ੍ਰੌਨਨ ਮੈ ਹਿਤ ਕੈ ਧਰੀਐ ॥ ਦੁਹਤਾ ਅਨਰੁੱਧ ਕੋ ਲੈ ਅਪਨੇ ਸੰਗਿ ਸਯਾਮ ਕੇ ਪਾਇਨ ਪੈ ਪਰੀਐ ॥ [੩]ਤੁਮਰੇ ਨ੍ਰਿਪ ਪਾਏ ਪਰੈ ਸੁਨੀਐ ਨਹੀ ਸਯਾਮ ਕੇ ਸੰਗਿ ਕਬੈ ਲਰੀਐ ॥ ਅਰਿਹੋ ਨ ਜੋ ਸਯਾਮ ਭਨੇ ਹਰਿ ਸੋ ਭੂਅ ਪੈ ਤਬ ਰਾਜ ਸਦਾ ਕਰੀਐ ॥੨੨੧੧॥ [੪]ਸ੍ਰੀ ਬ੍ਰਿਜਨਾਇਕ ਜੋ ਰਿਸਕੈ ਰਨ ਮੈ ਕਰ ਜੋ ਧਨੁ ਸਾਰੰਗ ਲੈਹੈ ॥ ਕਉਨ ਬਲੀ ਪ੍ਰਗਟਯੋ ਭੂਅ ਪੈ ਤੁਮਹੀ ਨ ਕਹੋ ਬਲ ਜੋ ਠਹਰੈ ਹੈ ॥ [੫]ਜੋ ਹਠ ਕੈ ਭਿਰ ਹੈ ਤਿਹ ਸੋ ਤਿਹ ਕਉ ਛਿਨ ਮੈ ਜਮਲੋਕ ਪਠੈ ਹੈ ॥ ਅਉਰ ਭੁਜਾ ਕਟਿਕੈ ਤੁਮਰੀ ਸਬ; ਦ੍ਵੈ ਭੁਜ ਰਾਖਿ ਤ੍ਰੈ ਪ੍ਰਾਨ ਬਚੈ ਹੈ ॥੨੨੧੨॥ ਸ੍ਵੈਯਾ ॥ [੬]ਮੰਤ੍ਰੀ ਕੀ ਬਾਤ ਨ ਮਾਨਤ ਭਯੋ ਨ੍ਰਿਪ ਆਪਨੋ ਓਜ ਅਖੰਡ ਜਨਾਯੋ ॥ ਸਸਤ੍ਰ ਸੰਭਾਰ ਕੈ ਹਾਥਨ ਮੈ ਫੁਨ ਬੀਰਨ ਮੈ ਅਤਿਹੀ ਗਰਬਾਯੋ ॥ [੭]ਸੈਨ ਪ੍ਰਚੰਡ ਹੁਤੋ ਜਿਤਨੋ ਤਿਸ ਕਉ ਨ੍ਰਿਪ ਆਪਨੇ ਧਾਮ ਬੁਲਾਯੋ ॥ ਰੁਦ੍ਰ ਮਨਾਇ ਜਨਾਇ ਘਨੋ ਬਲੁ ਸਯਾਮ ਜੂ ਸੋ ਲਰਬੇ ਕਹੁ ਧਾਯੋ ॥੨੨੧੩॥ [੮]ਉਤ ਸਯਾਮ ਜੂ ਬਾਨ ਚਲਾਵਤ ਭਯੋ ਉਤ ਤੇ ਦਸ ਸੈ ਭੁਜ ਬਾਨ ਚਲਾਏ ॥ ਜਾਦਵ ਆਵਤ ਭੇ ਉਤ ਤੇ ਇਤ ਤੇ ਇਨ ਕੇ ਸਭ ਹੀ ਭਟ ਧਾਏ ॥ [੯]ਘਾਇ ਕਰੈ ਮਿਲਿ ਆਪਸ ਮੈ ਤਿਨ ਯੌ ਉਪਮਾ ਕਬਿ ਸਯਾਮ ਸੁਨਾਏ ॥ ਮਾਨਹੁ ਫਾਗਨ ਕੀ ਰੁਤ ਭੀਤਰ ਖੇਲਨ ਬੀਰ ਬਸੰਤਹ ਆਏ ॥੨੨੧੪॥ ਸ੍ਵੈਯਾ ॥ [੧੦]ਏਕ ਭਿਰੇ ਕਰਵਾਰਨ ਸੌ ਭਟ ਏਕ ਭਿਰੇ ਬਰਛੀ ਕਰਿ ਲੈ ਕੈ ॥ ਏਕ ਕਟਾਰਨ ਸੰਗ ਭਿਰੇ ਕਬਿ ਸਯਾਮ ਭਨੈ ਅਤਿ ਰੋਸਿ ਬਢੈ ਕੈ ॥ [੧੧]ਬਾਨ ਕਮਾਨਨ ਕਉ ਇਕ ਬੀਰ ਸੰਭਾਰਤ ਭੇ ਅਤਿ ਕ੍ਰੋਧਤ ਹ੍ਵੈ ਕੈ ॥ ਕਉਤਕ ਦੇਖਤ ਭਯੋ ਉਤ ਭੂਪ ਇਤੈ ਬ੍ਰਿਜਨਾਇਕ ਆਨੰਦ ਕੈ ਕੈ ॥੨੨੧੫॥ [੧੨]ਜਾ ਭਟ ਆਹਵ ਮੈ ਕਬਿ ਸਯਾਮ ਕਹੈ ਭਗਵਾਨ ਸੋ ਜੁਧੁ ਮਚਾਯੋ ॥ ਤਾਹੀ ਕੌ ਏਕ ਹੀ ਬਾਨ ਸੋ ਸਯਾਮ ਧਰਾਪਰ ਕੈ ਬਿਨ ਪ੍ਰਾਨ ਗਿਰਾਯੋ ॥ [੧੩]ਜੋ ਧਨੁ ਬਾਨ ਸੰਭਾਰ ਬਲੀ ਕੋਊ ਅਉ ਇਹ ਕੇ ਰਿਸ ਊਪਰ ਆਯੋ ॥ ਸੋ ਕਬਿ ਸਯਾਮ ਭਨੇ ਅਪਨੈ ਗ੍ਰਿਹ ਕਉ ਫਿਰ ਜੀਵਤ ਜਾਨ ਨ ਪਾਯੋ ॥੨੨੧੬॥ ਸ੍ਵੈਯਾ ॥ [੧੪]ਗੋਕਲ ਨਾਥ ਜੂ ਬੈਰਨ ਸੋ ਕਬਿ ਸਯਾਮ ਭਨੈ ਜਬਹੀ ਰਨ ਮਾਂਡਯੋ ॥ ਜੇਤਿਕ ਸਤ੍ਰਨ ਸਾਮੁਹੇ ਭੇ ਰਿਸ ਸੋ ਸਭਿ ਗਿੱਧ ਸ੍ਰਿਗਾਲਨ ਬਾਂਡਯੋ ॥ [੧੫]ਪਤਿ ਰਥੀ ਗਜਿ ਬਾਜ ਘਨੇ ਬਿਨ ਪ੍ਰਾਨ

੧. ਦੂਜੇ ਨੇ ਕਿਹਾ ਜਿਹੜਾ ਤੈਂ ਸ਼ਿਵਜੀ ਕੋਲੋਂ ਜੁੱਧ ਕਰਨ ਦਾ ਵਰ ਮੰਗਿਆ ਹੈ ਇਹ ਠੀਕ ਕੰਮ ਨਹੀਂ ਕੀਤਾ ਮੈਂ ਸਮਝਦਾ ਹਾਂ ਇਹ ਤੇਰੀ ਮਤ ਮਾਰੀ ਗਈ ਹੈ। ਤੀਜੇ ਨੇ ਕਿਹਾ ਅੱਜ ਹੀ ਸ੍ਰੀ ਕ੍ਰਿਸ਼ਨ ਜੀ ਨੂੰ ਨਜਰਾਨਾ ਭੇਟ ਕਰ ਦੇਹ ਉਹ ਤੈਨੂੰ ਛੱਡ ਦੇਣਗੇ ਕਿਉਂਕਿ ਉਹਨਾਂ ਨੇ ਇਹ ਪ੍ਰਣ ਕੀਤਾ ਹੋਇਆ ਹੈ ਕਿ ਸ਼ਰਣ ਆਏ ਨੂੰ ਨਹੀਂ ਮਾਰਦੇ ॥੨੨੧੦॥
੨. ਸਵੈਯਾ ॥ ਚੌਥੇ ਨੇ ਕਿਹਾ ਕਿ ਜੇ ਤੂੰ ਮੇਰੀ ਗੱਲ ਮੰਨੇ ਤਾਂ ਮੈਂ ਕਹਾਂ ਐ ਰਾਜਨ! ਚੰਗਾ ਹੈ ਜੇ ਤੂੰ ਮੇਰੀ ਗੱਲ ਨੂੰ ਕੰਨ ਵਿਚ ਪ੍ਰੇਮ ਨਾਲ ਸੁਣ ਲਵੇਂ। ਆਪਣੀ ਪੁੱਤਰੀ ਅਨਰੁਧ ਨੂੰ ਦੇ ਕੇ ਕ੍ਰਿਸ਼ਨ ਦੇ ਪੈਰੀਂ ਪੈ ਜਾਹ।
੩. ਐ ਰਾਜਨ ! ਮੈਂ ਤੇਰੇ ਪੈਰੀਂ ਪੈਂਦਾ ਹਾਂ ਮੇਰੀ ਗੱਲ ਸੁਣ ਲੈ ਕ੍ਰਿਸ਼ਨ ਦੇ ਨਾਲ ਕਦੇ ਵੀ ਨਾ ਲੜੋ। ਸਜਾਮ ਜੀ ਲੇਖਕ ਕਹਿੰਦੇ ਹਨ ਕੇ ਵਜੀਰ ਨੇ ਕਿਹਾ ਕਿ ਜੇ ਤੂੰ ਕ੍ਰਿਸ਼ਨ ਨਾਲ ਟੱਕਰ ਨਾ ਲਵੇਂ ਤਾਂ ਧਰਤੀ ਤੇ ਸਦਾ ਰਾਜ ਕਰਦਾ ਰਹੇਂਗਾ ॥੨੨੧੧॥
੪. ਜਿਸ ਵੇਲੇ ਕ੍ਰਿਸ਼ਨ ਜੋਸ਼ ਵਿਚ ਆ ਕੇ ਹੱਥ ਵਿੱਚ ਧਨਖ ਫੜ ਲਵੇਗਾ। ਧਰਤੀ ਤੇ ਕਿਹੜਾ ਸੂਰਮਾ ਜੰਮਿਆ ਹੈ ਤੁਸੀਂ ਹੀ ਕਿਉਂ ਨਹੀਂ ਦਸਦੇ ਉਹ ਕਿਹੜਾ ਹੈ ਜੋ ਸਾਹਮਣੇ ਖੜਾ ਹੋ ਸਕੇ ?
੫. ਜੇ ਕੋਈ ਜਿਦ ਕਰਕੇ ਭੇੜ ਕਰੇਗਾ ਤਾਂ ਉਸ ਨੂੰ ਇਕ ਛਿਨ ਦੇ ਵਿਚ ਜਮਲੋਕ ਨੂੰ ਭੇਜ ਦੇਵੇਗਾ। ਤੇਰੀਆਂ ਹੋਰ ਸਾਰੀਆਂ ਹੀ ਬਾਹਾਂ ਵੱਢਕੇ ਦੋ ਬਾਹਾਂ ਰੱਖ ਕੇ ਤੇਰ ਪ੍ਰਾਣ ਬਚਾ ਲਵੇਗਾ ॥੨੨੧੨॥
੬. ਸਵੈਯਾ ॥ ਕਿਸੇ ਵਜੀਰ ਦੀ ਗੱਲ ਰਾਜੇ ਨੇ ਨਾ ਮੰਨੀ ਆਪਣਾ ਪ੍ਰਤਾਪ ਨਾ ਮੁਕਣ ਵਾਲਾ ਜਤਾਇਆ। ਹੱਥਾਂ ਵਿਚ ਸ਼ਸ਼ਤਰ ਚੁੱਕ ਲਏ ਉਹਨਾਂ ਸੂਰਮਿਆਂ ਦੇ ਵਿਚ ਬਹੁਤ ਗਰਬ ਦੀਆਂ ਗੱਲਾਂ ਕੀਤੀਆਂ।
੭. ਜਿਤਨੀ ਵੀ ਬਲਵਾਨ ਸੈਨਾ ਸੀ ਉਹ ਸਾਰੀ ਰਾਜੇ ਨੇ ਆਪਣੇ ਘਰ ਮੰਗਵਾ ਲਈ ਸ਼ਿਵਜੀ ਦੀ ਮੰਨਤ ਮੰਨ ਕੇ ਆਪਣੇ ਬਲ ਨੂੰ ਬਹੁਤਾ ਜਤਾ ਕੇ ਕ੍ਰਿਸ਼ਨ ਜੀ ਨਾਲ ਜੁੱਧ ਕਰਨ ਲਈ, ਤੁਰ ਪਿਆ ॥੨੨੧੩॥
੮. ਉਧਰੋਂ ਕ੍ਰਿਸ਼ਨ ਜੀ ਤੀਰ ਚਲਾਉਣ ਲੱਗੇ ਉਧਰ ਤੋਂ ਸਹੰਸਰ ਬਾਹੂ ਨੇ ਤੀਰ ਚਲਾਏ। ਉਧਰ ਤੋਂ ਜਾਦਵ ਫੌਜ ਸਾਹਮਣੇ ਆ ਗਈ ਇਧਰ ਤੋਂ ਰਾਜੇ ਦੇ ਸਾਰੇ ਸੂਰਮੇ ਤੁਰ ਪਏ।
੯. ਦੋਹਾਂ ਪਾਸਿਆਂ ਤੋਂ ਵਾਰ ਕਰਦੇ ਹਨ ਜਿਨ੍ਹਾਂ ਦੀ ਉਪਮਾ ਕਵੀ ਸਜਾਮ ਜੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਈ ਹੈ। ਜਾਣੋ ਫੱਗਣ ਦੇ ਮਹੀਨੇ ਦੇ ਵਿਚ ਸੂਰਮੇ ਬਸੰਤ (ਹੋਲੀ) ਖੇਲਣ ਲਈ ਆਏ ਹਨ ॥੨੨੧੪॥
੧੦. ਸਵੈਯਾ ॥ ਇਕ ਸੂਰਮੇ ਉਹ ਹਨ ਜੋ ਤਲਵਾਰਾਂ ਨਾਲ ਟੱਕਰ ਲੈ ਰਹੇ ਹਨ ਇਕ ਉਹ ਹਨ ਜੋ ਹੱਥਾਂ ਵਿਚ ਬਰਛੀਆਂ ਲੈ ਕੇ ਲੜ ਰਹੇ ਹਨ। ਇਕ ਉਹ ਹਨ ਜੋ ਕਟਾਰਾਂ ਨਾਲ ਲੜ ਰਹੇ ਹਨ ਕਵੀ ਸਜਾਮ ਜੀ ਕਹਿੰਦੇ ਹਨ ਕੇ ਬੜੇ ਹੀ ਜੋਸ਼ ਦੇ ਨਾਲ।
੧੧. ਇਕ ਸੂਰਮੇ ਬੜੇ ਕ੍ਰੋਧ ਦੇ ਵਿਚ ਆ ਕੇ ਤੀਰ ਕਮਾਣ ਨੂੰ ਸੰਭਾਲਦੇ ਹਨ। ਦੋਹਾਂ ਪਾਸਿਆਂ ਦੀਆਂ ਫੌਜਾਂ ਲੜਦੀਆਂ ਹਨ ਉਹਨਾਂ ਦੀ ਇਸ ਖੇਡ ਨੂੰ ਦੇਖਦੇ ਹਨ ਉਧਰ ਕ੍ਰਿਸ਼ਨ ਜੀ ਇਧਰ ਰਾਜਾ ਸੰਸਾਰ ਬਾਹੂ ਬੜੇ ਖੁਸ਼ ਹੋ ਕੇ ॥੨੨੧੫॥
੧੨. ਕਵੀ ਸਜਾਮ ਜੀ ਕਹਿੰਦੇ ਹਨ ਕਿ ਜਦੋਂ ਸੂਰਮਿਆਂ ਨੇ ਭਗਵਾਨ ਕ੍ਰਿਸ਼ਨ ਦੇ ਨਾਲ ਜੁੱਧ ਕਰਨਾ ਅਰੰਭ ਦਿੱਤਾ। ਕ੍ਰਿਸ਼ਨ ਜੀ ਨੇ ਇਕੋ ਹੀ ਤੀਰ ਦੇ ਨਾਲ ਆ ਕੇ ਆਏ ਸੂਰਮਿਆਂ ਨੂੰ ਮਾਰ ਕੇ ਧਰਤੀ ਤੇ ਸੁੱਟ ਦਿੱਤਾ।
੧੩. ਜਿਹੜਾ ਵੀ ਸੂਰਮਾ ਤੀਰ ਕਮਾਣ ਚੁੱਕ ਕੇ ਰਿਸ ਖਾ ਕੇ ਕ੍ਰਿਸ਼ਨ ਜੀ ਦੇ ਅੱਗੇ ਆਇਆ। ਕਵੀ ਸਜਾਮ ਜੀ ਕਹਿੰਦੇ ਹਨ ਕਿ ਉਹ ਫੇਰ ਜਿਉਂਦਾ ਮੁੜ ਕੇ ਆਪਣੇ ਘਰ ਨਹੀਂ ਆਇਆ ॥੨੨੧੬॥
੧੪. ਸਵੈਯਾ ॥ ਕਵੀ ਸਜਾਮ ਜੀ ਕਹਿੰਦੇ ਹਨ ਕਿ ਗੋਕਲ ਦੇ ਸੁਾਮੀ ਕ੍ਰਿਸ਼ਨ ਜੀ ਦੇ ਨਾਲ ਜਿਸ ਵੈਰੀ ਨੇ ਜੁੱਧ ਕੀਤਾ ਜਿਤਨੇ ਭੀ ਵੈਰੀ ਰਿਸ ਕੇ ਸਾਹਮਣੇ ਆਏ ਉਹ ਸਾਰੇ ਗਿੱਧਾਂ ਤੇ ਗਿੱਦੜਾਂ ਨੇ ਵੰਡਕੇ ਖਾ ਲਏ।
੧੫. ਰਥਾਂ ਦੇ ਮਾਲਿਕ ਹਾਥੀ ਘੋੜੇ ਬੇਅੰਤ ਮਾਰ ਕੇ ਸੁੱਟ ਦਿੱਤੇ।

[੧]ਕੀਏ ਕੋਊ ਜੀਤ ਨ ਛਾਡਯੋ ॥ ਦੇਵ ਸਰਾਹਤ ਭੇ ਸਭ ਹੀ ਸੁ ਭਲੇ ਭਗਵਾਨ ਅਖੰਡਨ ਖਾਂਡਯੋ ॥੨੨੧੭॥ [੨]ਜੀਤੇ ਸਭੈ ਭਯ ਭੀਤ ਭਏ ਤਜਿ ਆਹਵ ਕੌ ਸਭ ਹੀ ਭਟ ਭਾਗੇ ॥ ਠਾਢੇ ਬਨਾਸੁਰ ਥੋ ਜਿਹ ਠਉਰ ਸਭੈ ਚਲਿਕੈ ਤਿਹ ਪਾਇਨ ਲਾਗੇ ॥ [੩]ਛੂਟ ਗਯੋ ਸਭਹੂਨ ਤੇ ਧੀਰਜ ਤ੍ਰਾਸਹਿ ਕੇ ਰਸ ਮੈ ਅਨੁਰਾਗੇ ॥ ਭਾਖਤ ਭੇ ਨ੍ਰਿਪ ਸੋ ਭਜੀਐ ਬਚ ਹੈ ਨ ਕੋਊ ਬ੍ਰਿਜਨਾਥ ਕੇ ਆਗੇ ॥੨੨੧੮॥ [੪]ਭੀਰ ਪਰੀ ਜਬ ਭੂਪਤ ਪੈ ਤਬ ਆਪਨੇ ਜਾਨ ਕੇ ਈਸ ਨਿਹਾਰਯੋ ॥ ਸੰਤ ਸਹਾਇ ਕੋ ਜਾਇ ਭਿਰਯੋ ਬ੍ਰਿਜਨਾਇਕ ਸੋ ਚਿਤ ਬੀਚ ਬਿਚਾਰਯੋ ॥ [੫]ਆਯੁਧ ਲੈ ਅਪਨੇ ਸਭ ਹੀ ਹਰਿ ਓਰ ਸੁ ਜੁੱਧ ਕੇ ਕਾਜ ਸਿਧਾਰਯੋ ॥ ਆਵਤ ਹੀ ਸੁ ਕਹੋ ਅਬ ਹਉ ਜਿਹ ਭਾਂਤਿ ਦੁਹੂੰ ਤਿਹ ਠਾਂ ਰਨ ਪਾਰਯੋ ॥੨੨੧੯॥ [੬]ਰੁਦ੍ਰ ਹ੍ਵੈ ਰੁਦ੍ਰ ਜਬੈ ਰਨ ਮੈ ਕਬਿ ਸਯਾਮ ਭਨੈ ਰਿਸ ਨਾਦ ਬਜਾਯੋ ॥ ਸੂਰ ਨ ਕਾਹੂ ਤੇ ਨੈਕੁ ਟਿਕਯੋ ਗਯੋ ਭਾਜ ਗਏ ਨ ਰਤੀ ਕੁ ਦ੍ਰਿੜਾਯੋ ॥ [੭]ਸਤ੍ਰਨ ਕੇ ਦੁਹੂ ਸਤ੍ਰਨ ਸੰਗ ਲੈ ਰੋਖ ਹਲੀ ਸੁ ਸੋਊ ਡਰੁ ਪਾਯੋ ॥ ਸ੍ਰੀ ਬ੍ਰਿਜਨਾਥ ਸੋ ਸਯਾਮ ਭਨੈ ਜਬਹੀ ਸਿਵ ਆਇਕੈ ਜੁਧੁ ਮਚਾਯੋ ॥੨੨੨੦॥ ਸ੍ਵੈਯਾ ॥ [੮]ਜੇ ਸਭ ਘਾਇ ਚਲਾਵਤ ਭਯੋ ਸਿਵ ਤੇ ਸਭ ਹੀ ਬ੍ਰਿਜਨਾਥ ਬਚਾਏ ॥ ਤਉਨ ਸਮੈ ਸਿਵ ਕੋ ਅਪਨੇ ਸਭ ਸਯਾਮ ਭਨੈ ਤਕ ਘਾਇ ਲਗਾਏ ॥ [੯]ਜੁਧੁ ਕੀਯੋ ਬਹੁ ਭਾਂਤਿ ਦੁਹੂ ਜਿਹ ਕੋ ਸਭ ਹੀ ਸੁਰ ਦੇਖਨ ਆਏ ॥ ਅੰਤ ਖਿਸਾਇ ਰਿਸਾਇ ਕ੍ਰਿਪਾਨਿਧ ਏਕ ਗਦਾ ਹੂ ਸੋ ਰੁਦ੍ਰ ਗਿਰਾਏ ॥੨੨੨੧॥ ਚਉਪਈ ॥ [੧੦]ਜਬ ਰੁਦ੍ਰਹਿ ਹਰਿ ਘਾਇ ਲਗਾਯੋ ॥ ਬਿਸੁਧੋ ਕਰਿ ਕਰਿ ਭੂਮਿ ਗਿਰਾਯੋ ॥ [੧੧]ਸੰਕਤ ਭਯੋ ਨ ਫਿਰ ਧਨੁ ਤਾਨਯੋ ॥ ਸ੍ਰੀ ਜਦੁਬੀਰ ਸਹੀ ਪ੍ਰਭ ਜਾਨਯੋ ॥੨੨੨੨॥ ਸੋਰਠਾ ॥ [੧੨]ਰੁਦ੍ਰ ਕੋਪ ਦਯੋ ਤਯਾਗ ਜਦੁਪਤਿ ਕੋ ਬਲੁ ਹੇਰਿ ਕੈ ॥ ਪਾਇਨ ਲਾਗਯੋ ਆਇ ਰਹਯੋ ਚਰਨ ਗਹਿ ਹਰ ਦੋਊ ॥੨੨੨੩॥ ਸ੍ਵੈਯਾ ॥ [੧੩]ਰੁਦ੍ਰ ਕੀ ਦੇਖ ਦਸਾ ਇਹ ਭਾਂਤਿ ਸੁ ਆਪਹਿ ਜੁਧੁ ਕੋ ਭੂਪਤ ਆਯੋ ॥ ਸਯਾਮ ਭਨੈ ਦਸ ਸੈ ਭੁਜ ਸਯਾਮ ਕੇ ਊਪਰ ਬਾਨਨ ਓਘ ਚਲਾਯੋ ॥ [੧੪]ਓਘ ਜੋ ਆਵਤ ਬਾਨਨ ਕੋ ਸਭਹੀ ਹਰਿ ਮਾਰਗ ਮੈ ਨਿਵਰਾਯੋ ॥ ਸਾਰੰਗ ਆਪਨ ਹਾਥ ਬਿਖੈ ਧਰਿ ਕੈ ਅਰਿ ਕੋ ਬਹੁ ਘਾਇਨ ਘਾਯੋ ॥੨੨੨੪॥ ਸ੍ਵੈਯਾ ॥ [੧੫]ਸ੍ਰੀ ਬ੍ਰਿਜਨਾਇਕ ਕ੍ਰੱਧਤ ਹੁਇ ਅਪਨੇ ਕਰਿ ਮੈ ਧਨੁ ਸਾਰੰਗ ਲੈ ਕੈ ॥ ਜੁੱਧੁ ਮਚਾਵਤ ਭਯੋ ਦਸ ਸੈ ਭੁਜ ਸੋ ਅਤਿ ਓਜ ਅਖੰਡ ਜਨੈ ਕੈ ॥ [੧੬]ਅਉਰ ਹਨੇ ਬਲਵੰਡ ਘਨੇ ਕਬਿ ਸਯਾਮ ਭਨੈ ਅਤਿ ਪਉਰਖ ਕੈ ਕੈ ॥ ਛੋਰਿ ਦਯੋ ਤਿਹ ਭੂਪਤ

੧. ਕੋਈ ਜਿਉਂਦਾ ਨਹੀਂ ਛੱਡਿਆਂ । ਦੇਵਤੇ ਸਿਫਤਾਂ ਕਰਦੇ ਹਨ ਸਾਰੇ ਹੀ ਜੋ ਕ੍ਰਿਸ਼ਨ ਭਗਵਾਨ ਨੇ ਚੰਗੇ ਨਾਂ ਖੰਡੇ ਜਾਣ ਵਾਲੇ ਸੂਰਮੇ ਖੰਡ ਦਿੱਤੇ ਹਨ ॥੨੨੧੭॥

੨. ਜਿਹੜੇ ਜਿਉਂਦੇ ਬਚੇ ਉਹ ਸਾਰੇ ਹੀ ਡਰ ਦੇ ਨਾਲ ਭੈ ਭੀਤ ਹੋ ਕੇ ਜੁੱਧ ਨੂੰ ਛੱਡ ਕੇ ਸਾਰੇ ਹੀ ਸੂਰਮੇ ਭੱਜ ਗਏ । ਜਿਥੇ ਸਹੰਸਰ ਬਾਹੂ ਸੀ (ਜਿਸ ਦਾ ਦੂਜਾ ਨਾਮ ਬਾਣਾਸੁਰ) ਖੜਾ ਸੀ ਸਾਰੇ ਹੀ ਜਾ ਕੇ ਉਸ ਦੇ ਪੈਰਾਂ ਵਿਚ ਗਿਰ ਗਏ ।

੩. ਸਾਰਿਆਂ ਦੇ ਹੀ ਹੌਂਸਲੇ ਪਸਤ ਹੋ ਗਏ ਅਤੇ ਡਰ ਦੇ ਵਿਚ ਗਲਤਾਨ ਹੋ ਗਏ ਹਨ । ਰਾਜੇ ਨੂੰ ਜਾ ਕੇ ਕਹਿਣ ਲੱਗੇ ਕਿ ਭੱਜ ਚੱਲੋ ਐਥੋਂ ਤਾਂ ਹੀ ਬਚਾਂਗੇ ਨਹੀਂ ਤਾਂ ਕ੍ਰਿਸ਼ਨ ਦੇ ਅੱਗੇ ਕੋਈ ਨਹੀਂ ਬਚੇਗਾ ॥੨੨੧੮॥

੪. ਜਦੋਂ ਰਾਜੇ ਤੇ ਆ ਕੇ ਇਹ ਭੀੜ ਪਈ ਤਾਂ ਉਸ ਨੇ ਆਪਣਾ ਸਹਾਇਕ ਜਾਣ ਕੇ ਸ਼ਿਵਜੀ ਦਾ ਧਯਾਨ ਕੀਤਾ ਤੇ ਬੇਨਤੀ ਕੀਤੀ ਕਿ ਮੈਂ ਸੰਤਾਂ ਦੀ ਸਹਾਇਤਾ ਕਰਨ ਵਾਲੇ ਕ੍ਰਿਸ਼ਨ ਦੇ ਨਾਲ ਭੇੜ ਕਰਨ ਲੱਗਾ ਹਾਂ ਇਹ ਗੱਲ ਚਿੱਤ ਵਿਚ ਵਿਚਾਰ ਲਈ ।

੫. ਫਿਰ ਆਪਣੇ ਸਾਰੇ ਸ਼ਸ਼ਤਰ ਚੁੱਕ ਲਏ ਹਰੀ ਦੇ ਵੱਲ ਜੁੱਧ ਕਰਨ ਲਈ ਚੱਲ ਪਿਆ ਲੇਖਕ ਜੀ ਕਹਿੰਦੇ ਹਨ ਕਿ ਹੁਣ ਮੈਂ ਉਹ ਕੁਝ ਕਹਾਂਗਾ ਜਿਸ ਤਰ੍ਹਾਂ ਦੋਹਾਂ ਨੇ ਉਥੇ ਜੁੱਧ ਕੀਤਾ ॥੨੨੧੯॥

੬. ਕਵੀ ਸਜਾਮ ਜੀ ਕਹਿੰਦੇ ਹਨ ਜਦੋਂ ਸ਼ਿਵਜੀ ਨੇ ਕਾਲ ਰੂਪ ਧਾਰ ਕੇ ਸੰਖ ਬਜਾਇਆ ਜੁੱਧ ਦੇ ਵਿਚ ਜਿਸ ਕਰਕੇ ਸੂਰਮਾ ਕੋਈ ਅੱਗੇ ਜਰਾ ਵੀ ਨਾ ਟਿਕਿਆ ਸਾਰੇ ਭੱਜ ਗਏ ਕੋਈ ਵੀ ਦ੍ਰਿੜ ਨਿਸ਼ਚਾ ਨਾ ਕਰ ਸਕਿਆ ।

੭. ਵੈਰੀ ਰਾਜਾ ਅਤੇ ਹਮਾਇਤੀ ਸ਼ਿਵਜੀ ਨੂੰ ਬਲਰਾਮ ਨੇ ਦੋਹਾਂ ਨੂੰ ਡਰਾ ਦਿੱਤਾ ਸ੍ਰੀ ਸਜਾਮ ਜੀ ਕਹਿੰਦੇ ਹਨ ਕਿ ਜਦੋਂ ਸ਼ਿਵਜੀ ਨੇ ਕ੍ਰਿਸ਼ਨ ਦੇ ਨਾਲ ਜੁੱਧ ਕਰਨਾ ਸ਼ੁਰੂ ਕਰ ਦਿੱਤਾ ॥੨੨੨੦॥

੮. ਸਵੈਯਾ ॥ ਜਿਹੜੇ ਵਾਰ ਸ਼ਿਵਜੀ ਨੇ ਕੀਤੇ ਉਹ ਕ੍ਰਿਸ਼ਨ ਜੀ ਨੇ ਸਾਰੇ ਬਚਾ ਲਏ ਅਤੇ ਫਿਰ ਆਪਣੇ ਵੱਲੋਂ ਕ੍ਰਿਸ਼ਨ ਜੀ ਨੇ ਕਵੀ ਸਜਾਮ ਜੀ ਕਹਿੰਦੇ ਹਨ ਵਾਰ ਕੀਤੇ ।

੯. ਦੋਹਾਂ ਨੇ ਬਹੁਤ ਤਰ੍ਹਾਂ ਨਾਲ ਜੁੱਧ ਕੀਤਾ ਜਿਸ ਨੂੰ ਸਾਰੇ ਦੇਵਤੇ ਵੇਖਣ ਲਈ ਆ ਗਏ । ਅੰਤ ਨੂੰ ਖਿਝ ਕੇ ਕ੍ਰੋਧ ਵਿਚ ਆ ਕੇ ਕ੍ਰਿਪਾ ਦੇ ਸਾਗਰ (ਕ੍ਰਿਸ਼ਨ) ਜੀ ਨੇ ਇਕੋ ਗਦਾ ਦਾ ਵਾਰ ਕਰਕੇ ਸ਼ਿਵਜੀ ਨੂੰ ਸੁੱਟ ਦਿੱਤਾ ॥੨੨੨੧॥

੧੦. ਚੌਪਈ ॥ ਜਦੋਂ ਕ੍ਰਿਸ਼ਨ ਜੀ ਨੇ ਸ਼ਿਵਜੀ ਤੇ ਵਾਰ ਕਰ ਦਿੱਤਾ ਅਤੇ ਬੇਹੋਸ਼ ਕਰਕੇ ਧਰਤੀ ਤੇ ਸੁੱਟ ਦਿੱਤਾ ਫਿਰ ਸ਼ਿਵਜੀ

੧੧. ਸ਼ਰਮਿੰਦਾ ਹੋ ਗਿਆ ਫੇਰ ਕਮਾਣ ਨਾ ਖਿੱਚੀ ਅਤੇ ਕ੍ਰਿਸ਼ਨ ਜੀ ਨੂੰ ਸ਼ਿਵਜੀ ਨੇ ਠੀਕ ਪ੍ਰਭੂ ਕਰਕੇ ਜਾਣ ਲਿਆ ॥੨੨੨੨॥

੧੨. ਸੋਰਠਾ ॥ ਸ਼ਿਵਜੀ ਨੇ ਗੁੱਸਾ ਛੱਡ ਦਿੱਤਾ ਸ੍ਰੀ ਕ੍ਰਿਸ਼ਨ ਜੀ ਨੂੰ ਆਪਣੇ ਨਾਲੋਂ ਬਲੀ ਵੇਖ ਕੇ ਆ ਕੇ ਚਰਨਾਂ ਨਾਲ ਲੱਗ ਗਿਆ ਦੋਏ ਚਰਨ ਫੜ ਲਏ ॥੨੨੨੩॥

੧੩. ਸਵੈਯਾ ॥ ਸ਼ਿਵਜੀ ਦੀ ਇਹ ਹਾਲਤ ਵੇਖਕੇ ਸਹੰਸਰ ਬਾਹੂ ਰਾਜਾ ਫਿਰ ਆਪ ਹੀ ਜੁੱਧ ਕਰਨ ਲਈ ਆ ਗਿਆ । ਸ੍ਰੀ ਕਵੀ ਸਜਾਮ ਜੀ ਕਹਿੰਦੇ ਹਨ ਇਕ ਹਜਾਰ ਬਾਹਾਂ ਦੇ ਨਾਲ ਕ੍ਰਿਸ਼ਨ ਜੀ ਦੇ ਉਤੇ ਤੀਰਾਂ ਦੀ ਬਾਛੜ ਕਰ ਦਿੱਤੀ ।

੧੪. ਜਿਤਨੀ ਤੀਰਾਂ ਦੀ ਬਾਛੜ ਆ ਰਹੀ ਸੀ ਹਰੀ ਜੀ ਨੇ ਉਹ ਸਾਰੇ ਰਸਤੇ ਵਿਚ ਕੱਟ ਕੇ ਸੁੱਟ ਦਿੱਤੇ ਆਪਣੇ ਹੱਥ ਵਿਚ ਕਮਾਣ ਪਕੜ ਕੇ ਉਸ ਦੇ ਉਤੇ ਤੀਰ ਰੱਖ ਕੇ ਵੈਰੀ ਤੇ ਬਹੁਤ ਸਾਰੇ ਵਾਰ ਕਰ ਦਿੱਤੇ ॥੨੨੨੪॥

੧੫. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਆਪਣੇ ਹੱਥ ਵਿਚ ਧਣਖ ਬਾਣ ਲੈ ਕੇ ਜੁੱਧ ਕਰਨ ਲੱਗਾ ਸਹੰਸਰ ਬਾਹੂ ਦੇ ਨਾਲ ਆਪਣਾ ਅਖੰਡ ਬਲ ਜਤਾ ਕੇ ।

੧੬. ਕਵੀ ਸਜਾਮ ਜੀ ਕਹਿੰਦੇ ਹਨ ਕਿ ਹੋਰ ਭੀ ਬਹੁਤ ਸਾਰੇ ਬਲੀ ਮਾਰ ਦਿੱਤੇ ਹੁਣ ਹਰਿ ਜੀ ਨੇ ਹਿੰਮਤ ਕਰਕੇ ਰਾਜੇ ਨੂੰ ਛੱਢ ਦਿੱਤਾ ਉਸ ਦੀਆਂ ਦੋ ਬਾਹਾਂ ਕਰ ਕੇ ॥੨੨੨੫॥

ਕਉ ਰਨ ਮੈ ਤਿਹ ਕੀ ਸੁ ਭੁਜਾ ਹੁਨ ਦੈ ਕੈ ॥੨੨੨੫॥ [੧]ਕਬਿ ਬਾਚ ॥ ਸ੍ਵੈਯਾ ॥ [੨]ਬਾਹ ਸਹੰਸ੍ਰ ਕਹੋ ਤੁਮ ਹੀ ਅਬ ਲਉ ਜਗ ਮੈ ਨਰ ਕਾਹੂ ਕੀ ਹੋਈ ॥ ਅਉਰ ਕਹੋ ਇਹ ਭੂਪ ਇਤੀ ਅਪਨੇ ਗ੍ਰਿਹ ਬੀਚ ਸੰਪੱਤਿ ਸਮੋਈ ॥ [੩]ਏਤੇ ਪੈ ਸੰਤ ਸੁਨੋ ਹਿਤ ਕੈ ਸਿਵ ਸੋ ਛਰੀਯਾ ਪੁਨ ਰਾਖਤ ਕੋਈ ॥ ਤਾ ਨ੍ਰਿਪ ਕੋ ਬਰ ਯਾ ਬਿਧਿ ਈਸ ਦਯੋ ਜਗਦੀਸ ਕੀਯੋ ਭਯੋ ਸੋਈ ॥੨੨੨੬॥ ਚਉਪਈ ॥ [੪]ਜਬ ਤਿਹ ਮਾਇ ਬਾਤ ਸੁਨ ਪਾਈ ॥ ਨਿਰਪ ਹਾਰਯੋ ਜੀਤਯੋ ਜਦੁਰਾਈ ॥ ਸਭ ਤਜਿ ਬਸਤ੍ਰ ਨਗਨ ਹੁਇ ਆਈ ॥ ਆਇ ਸਯਾਮ ਕੋ ਦਈ ਦਿਖਾਈ ॥੨੨੨੭॥ ਚਉਪਈ ॥ [੫]ਤਬ ਪ੍ਰਭ ਦ੍ਰਿਗ ਨੀਚੇ ਹੁਇ ਰਹਯੋ ॥ ਨੈਕ ਨ ਜੁਝਬ ਚਿਤ ਮੋ ਚਹਯੋ ॥ [੬]ਭੂਪਤ ਸਮੈ [ੳ]ਭਜਨ ਕੋ ਪਾਯੋ ॥ ਭਾਜਿ ਗਯੋ ਨਹਿ ਜੁਧੁ ਮਚਾਯੋ ॥੨੨੨੮॥ [੭]ਨ੍ਰਿਪ ਬਾਚ ਬੀਰ ਸੋ ॥ ਸ੍ਵੈਯਾ ॥ [੮]ਬਿੱਪਤ ਹੁਇ ਬਹੁ ਘਾਇਨ ਸੋ ਨ੍ਰਿਪ ਬੀਰਨ ਮੈ ਇਹ ਭਾਂਤ ਉਚਾਰਯੋ ॥ ਕੋਊ ਨ ਸੂਰ ਟਿਕਯੋ ਮੁਹਿ ਅਗ੍ਰਜ ਹਉ ਜਿਹ ਕੀ ਰਿਸ ਓਰ ਪਧਾਰਯੋ ॥ [੯]ਗਾਜਬੋ ਮੋ ਸੁਨਿਕੈ ਅਬ ਲਉ ਕਿਨਹੂ ਕਰਿ ਮੈ ਨਹਿ ਸਸਤ੍ਰ ਸੰਭਾਰਯੋ ॥ ਏਤੇ ਪੈ ਮੋ ਸੰਗਿ ਆਇ ਭਿਰਯੋ ਸੁ ਸਹੀ ਬ੍ਰਿਜਨਾਇਕ ਬੀਰ ਨਿਹਾਰਯੋ ॥੨੨੨੯॥ ਸ੍ਵੈਯਾ ॥ [੧੦]ਸ੍ਰੀ ਜਦੁਬੀਰ ਤੇ ਜੋ ਸਹਸ੍ਰ ਭੁਜ ਭਾਜ ਗਯੋ ਨਹ ਜੁਧੁ ਮਚਾਯੋ ॥ ਦ੍ਵੈ ਭੁਜ ਦੇਖ ਭਈ ਅਪਨੀ ਅਪੁਨੇ ਚਿਤ ਮੈ ਅਤਿ ਤ੍ਰਾਸ ਬਢਾਯੋ ॥ [੧੧]ਸੋ ਜਗ ਮੈ ਜਸੁ [1]ਲੇਤਿ ਭਯੋ ਜਿਨ ਸ੍ਰੀ ਬ੍ਰਿਜਨਾਥਹਿ ਕੋ ਗੁਨ ਗਾਯੋ ॥ ਤਉ ਹੀ ਜਥਾਮਤਿ ਸੰਤ ਪ੍ਰਸਾਦਿ ਤੇ ਯੌ ਕਹਿਕੈ ਕਛੁ ਸਯਾਮ ਸੁਨਾਯੋ ॥੨੨੩੦॥ [੧੨]ਆਵਤ ਭਯੋ ਰਿਸਕੈ ਸਿਵ ਜੂ ਫਿਰਿ ਆਪਨੇ ਸੰਗ ਸਭੈ ਗਨ ਲੈ ਕੈ ॥ ਸ੍ਰੀ ਜਦੁਬੀਰ ਕੇ ਸਾਮੁਹੇ ਬੀਰ ਕਹੈ ਕਬਿ ਸਯਾਮ ਸੁ ਕ੍ਰੁੱਧਤ ਹ੍ਵੈ ਕੈ ॥ [੧੩]ਬਾਨ ਕ੍ਰਿਪਾਨ ਗਦਾ ਬਰਛੀ ਗਹਿ ਆਵਤ ਭੇ ਰਿਸ ਨਾਦ ਬਜੈ ਕੈ ॥ ਸੋ ਛਿਨ ਮੈ ਪ੍ਰਭ ਜੂ ਸਭ ਬੀਰ ਦਏ ਹੁਨ ਅੰਤ ਕੇ ਧਾਮ ਪਠੈ ਕੈ ॥੨੨੩੧॥ ਸ੍ਵੈਯਾ ॥ [੧੪]ਏਕ ਹਨੇ ਜਦੁਰਾਇ ਗਦਾ ਗਹਿ ਏਕ ਬਲੀ ਰਿਪ ਸੰਬਰ ਘਾਏ ॥ ਏਕ ਭਿਰੇ ਮੁਸਲੀਧਰ ਸੋ ਸੁ ਤੋ ਜੀਵਤ ਧਾਮ ਹੂੰ ਜਾਨ ਨ ਪਾਏ ॥ [੧੫]ਜੋ ਫਿਰ ਆਇ ਭਿਰੇ ਹਰਿ ਸੋਂ ਚਿਤ ਮੈ ਹੁਨ ਕੋਪ ਕੀ ਓਪ ਬਢਾਏ ॥ ਯੌ ਫਿਰ ਛੇਦਤ ਭਯੋ ਤਿਨ ਕਉ ਜੋਊ ਜੰਬਕ ਗੀਧਨ ਹਾਥ ਨ ਆਏ ॥੨੨੩੨॥ [੧੬]ਐਸੋ ਨਿਹਾਰ ਭਯੋ ਤਹ ਆਹਵ ਚਿਤ ਬਿਖੈ ਅਤਿ ਕ੍ਰੋਧ ਬਢਾਯੋ ॥ ਠੋਕ ਭੁਜਾ ਅਪਨੀ ਦੋਊ ਆਪਹੀ ਹਾਥ ਲੈ ਆਪਨੈ ਨਾਦ ਬਜਾਯੋ ॥ [੧੭]ਜਿਉ ਕੁਪ ਅੰਧਕ ਦੈਤ ਪੈ ਧਾਵਤ ਭਯੋ ਤਿਮ ਕੋਪ ਕੈ ਸਯਾਮ ਪੈ ਧਾਯੋ ॥ ਯੌ

1. ਪਾਠਾਂਤਰ - ਸੋ ਜਗ ਮੈ ਜਸੁ ਲੇਨਿ ਭਯੋ ... ॥ (ਅ) ਸੋ ਜਗ ਮੈ ਜਸੁ ਲੇ ਨਿਭਯੋ ... ॥
ੳ. 'ਭੱਜਨ' (ਭੋਲੋ) ।

੧. ਕਵੀ ਜੀ ਕਹਿੰਦੇ ਹਨ ॥

੨. ਸਵੈਯਾ ॥ ਐ ਪਾਠਕੋ! ਤੁਸੀਂ ਦੱਸੋ ਅੱਜ ਤੱਕ ਇਕ ਹਜ਼ਾਰ ਬਾਂਹ ਕਿਸੇ ਦੀ ਹੋਈ ਇਨਸਾਨ ਦੀ ਹੋਰ ਕਹਿੰਦਾ ਹਾਂ ਕਿ ਉਸ ਰਾਜੇ ਨੇ ਇਤਨੀ ਸੰਪਤੀ ਜਮਾ ਕੀਤੀ ਸੀ ।

੩. ਸੰਤ ਜਨੋ ਹੋਰ ਸੁਣੋ ਚਿੱਤ ਦੇ ਕੇ ਸ਼ਿਵਜੀ ਦੇ ਹੁੰਦੇ ਹੋਏ ਦੀ ਕੋਈ ਰੱਖਿਆ ਕਰ ਸਕਦਾ ਹੈ । ਉਸ ਰਾਜੇ ਨੂੰ ਇਸ ਤਰ੍ਹਾਂ ਦਾ ਸ਼ਿਵਜੀ ਨੇ ਵਰ ਦਿੱਤਾ ਪਰ ਅੰਤ ਫੈਸਲਾ ਦਿੰਦੇ ਹਨ ਕਿ ਜੋ ਜਗਦੀਸ ਕਰਦਾ ਹੈ ਉਹ ਸਭ ਕੁਝ ਹੁੰਦਾ ਹੈ ਉਸ ਨੂੰ ਕੋਈ ਵੀ ਰੋਕ ਨਹੀਂ ਰੋਕਦੀ ॥੨੨੨੬॥

੪. ਚੌਪਈ॥ ਜਦ ਸਹੰਸਰ ਬਾਹੂ ਦੀ ਮਾਤਾ ਨੇ ਇਹ ਗੱਲ ਸੁਣ ਲਈ ਕਿ ਰਾਜਾ ਹਾਰ ਗਿਆ ਹੈ ਅਤੇ ਜਦ ਪਤੀ ਜਿੱਤ ਗਿਆ ਹੈ ਉਹ ਤਨ ਦੇ ਬਸਤਰ ਛੱਡ ਕੇ ਨੰਗੀ ਹੋ ਕੇ ਆ ਗਈ ਤੇ ਆ ਕੇ ਕ੍ਰਿਸ਼ਨ ਨੂੰ ਦਿਖਾਈ ਦਿੱਤੀ ॥੨੨੨੭॥

੫. ਚੌਪਈ ॥ ਤਾਂ ਕ੍ਰਿਸ਼ਨ ਜੀ ਦੇ ਨੇਤਰ ਨੀਵੇਂ ਹੋ ਕੇ ਰਹਿ ਗਏ ਫਿਰ ਜੁੱਧ ਕਰਨ ਦੀ ਜਰਾ ਵੀ ਇੱਛਾ ਨਾ ਕੀਤੀ ।

੬. ਰਾਜੇ ਨੂੰ ਭੱਜਣ ਲਈ ਸਮਾਂ ਮਿਲ ਗਿਆ ਤੇ ਭੱਜ ਗਿਆ ਮੁੜ ਕੇ ਜੁੱਧ ਨਹੀਂ ਕੀਤਾ ॥੨੨੨੮॥

੭. ਰਾਜਾ ਆਪਣਿਆਂ ਸੂਰਮਿਆਂ ਨੂੰ ਕਹਿੰਦਾ ਹੈ ॥

੮. ਸਵੈਯਾ ॥ ਜਖਮਾਂ ਨਾਲ ਬਹੁਤ ਦੁਖੀ ਹੋ ਕੇ ਰਾਜੇ ਨੇ ਆ ਕੇ ਸੂਰਮਿਆਂ ਪਾਸ ਇਹ ਗੱਲ ਕਹੀ ਕਿ ਮੇਰੇ ਅੱਗੇ ਕੋਈ ਵੀ ਸੂਰਮਾ ਨਹੀਂ ਖਲੋ ਸਕਿਆ ਮੈਂ ਜਿਸ ਦੇ ਵੱਲ ਵੀ ਕ੍ਰੋਧ ਕਰਕੇ ਗਿਆ।

੯. ਮੇਰੀ ਗਰਜ ਨੂੰ ਸੁਣ ਕੇ ਅੱਜ ਤੱਕ ਕਿਸੇ ਨੇ ਹੱਥ ਵਿਚ ਸ਼ਸ਼ਤਰ ਨਹੀਂ ਚੁੱਕਿਆ ਇਤਨੇ ਅਰਸੇ ਦੇ ਵਿਚ ਕੋਈ ਨਹੀਂ ਐਸਾ ਵੇਖਿਆ ਜੋ ਮੇਰੇ ਨਾਲ ਭੇੜ ਕਰੇ, ਸਾਰਿਆਂ ਨਾਲੋਂ ਸੂਰਮਾ ਕ੍ਰਿਸ਼ਨ ਨੂੰ ਵੇਖਿਆ ਹੈ ॥੨੨੨੯॥

੧੦. ਸਵੈਯਾ ॥ ਸ੍ਰੀ ਕ੍ਰਿਸ਼ਨ ਜੀ ਕੋਲੋਂ ਜੋ ਸਹੰਸਰ ਬਾਹੂ ਜੁੱਧ ਛੱਡ ਕੇ ਭੱਜ ਗਿਆ ਹੈ ਮੁੜ ਕੇ ਉਸ ਨੇ ਜੁੱਧ ਨਹੀਂ ਕੀਤਾ ਆਪਣੀਆ (ਇਕ ਹਜਾਰ ਤੋਂ) ਦੋ ਬਾਹਾਂ ਵੇਖ ਕੇ ਹੋ ਹੋਈਆਂ ਆਪਣੇ ਚਿੱਤ ਵਿਚ ਬਹੁਤ ਭੈ ਭੀਤ ਹੋ ਗਿਆ ।

੧੧. ਉਸ ਨੇ ਜਗਤ ਵਿਚ ਜਸ ਖੱਟ ਲਿਆ ਹੈ ਜਿਸ ਨੇ ਕ੍ਰਿਸ਼ਨ ਦੇ ਗੁਣ ਗਾਏ ਹਨ ਇਸੇ ਕਰਕੇ ਮੈਂ ਆਪਣੀ ਮਤ ਅਨੁਸਾਰ ਸੰਤਾਂ ਦੀ ਕ੍ਰਿਪਾ ਕਰਕੇ ਇਸ ਤਰ੍ਹਾਂ ਕਹਿ ਕੇ ਮੈਂ ਸਜਾਮ ਨੇ ਸੁਣਾਇਆ ਹੈ ॥੨੨੩੦॥

੧੨. ਸ਼ਿਵਜੀ ਆਪਣੇ ਨਾਲ ਸਾਰੇ ਗਣ ਲੈ ਕੇ ਮੁੜ ਕੇ ਆ ਗਿਆ। ਕਵੀ ਸਜਾਮ ਜੀ ਕਹਿੰਦੇ ਹਨ ਕਿ ਕ੍ਰੋਧ ਵਿਚ ਆ ਕੇ ਸ੍ਰੀ ਕ੍ਰਿਸ਼ਨ ਜੀ ਦੇ ਸਾਹਮਣੇ ਆ ਗਿਆ ਸ੍ਰੀ ਕਵੀ ਸਜਾਮ ਜੀ ਕਹਿੰਦੇ ਹਨਕਿ ਸ਼ਿਵਜੀ ਦੇ ਬੀਰ ਕ੍ਰੋਧ ਵਿਚ ਆ ਕੇ ਕ੍ਰਿਸ਼ਨ ਜੀ ਨੂੰ ਕਹਿੰਦੇ ਹਨ ।

੧੩. ਜਿਹੜੇ ਤੀਰ, ਤਲਵਾਰ, ਗਦਾ ਤੇ ਬਰਛੀਆਂ ਲੈ ਕੇ ਆ ਗਏ ਧੌਂਸਾ ਵਜਾ ਕੇ ਸੋ ਉਹ ਸਾਰੇ ਸੂਰਮੇ ਇਕ ਛਿਨ ਦੇ ਵਿਚ ਪ੍ਰਭੂ ਜੀ ਨੇ ਅੰਤ ਜਮ ਦੇ ਘਰ ਭਜਾ ਦਿੱਤੇ ॥੨੨੩੧॥

੧੪. ਸਵੈਯਾ ॥ ਇਕ ਕ੍ਰਿਸ਼ਨ ਜੀ ਨੇ ਗਦਾ ਪਕੜ ਕੇ ਮਾਰ ਦਿੱਤੇ ਕੁਝ ਸੂਰਮੇ ਵੈਰੀ ਸੰਬਰ ਦੈਂਤ ਨੇ ਮਾਰ ਦਿੱਤੇ ਇਕ ਜਿਹੜੇ ਬਲ ਭੱਦਰ ਦੇ ਨਾਲ ਭਿੜੇ ਉਹ ਤਾਂ ਕੋਈ ਜਿਊਂਦਾ ਜਾ ਹੀ ਨਹੀਂ ਸਕਿਆ। ਜਿਨ੍ਹਾਂ ਨੇ ਚਿੱਤ ਦੇ ਵਿਚ

੧੫. ਕ੍ਰੋਧ ਵਧਾ ਕੇ ਮੁੜ ਕੇ ਆ ਕੇ ਭੇੜ ਕੀਤਾ । ਉਹਨਾਂ ਦਾ ਇਹ ਹਾਲ ਕਰ ਦਿੱਤਾ ਕਿ ਉਹਨਾਂ ਦਾ ਮਾਸ ਗਿਰਝਾਂ ਗਿੱਦੜਾਂ ਨੂੰ ਵੀ ਨਹੀਂ ਮਿਲਿਆ ॥੨੨੩੨॥

੧੬. ਇਹੋ ਜਿਹੀ ਹਾਲਤ ਵੇਖ ਕੇ ਉਥੇ ਜੁੱਧ ਹੋਇਆ ਚਿੱਤ ਵਿਚ ਬੜਾ ਕ੍ਰੋਧ ਕਰਕੇ ਸ਼ਿਵਜੀ ਨੇ ਦੋਹਾਂ ਬਾਹਾਂ ਤੇ ਥਾਪੀ ਮਾਰ ਕੇ ਹੱਥ ਵਿਚ ਲੈ ਕੇ ਸੰਖ ਬਜਾ ਦਿੱਤਾ ।

੧੭. ਜਿਸ ਤਰ੍ਹਾਂ ਕ੍ਰੋਧ ਵਿਚ ਆ ਕੇ ਅੰਧਕ ਦੈਂਤ ਦੇ ਉਤੇ ਧਾਵਾ ਕੀਤਾ ਸੀ ਉਸੇ ਤਰ੍ਹਾਂ ਕ੍ਰੋਧ ਵਿਚ ਆ ਕੇ ਸ਼ਿਵਜੀ ਨੇ ਕ੍ਰਿਸ਼ਨ ਤੇ ਧਾਵਾ ਕਰ ਦਿੱਤਾ । ਜਿਸ ਦੀ ਉਪਮਾ

[1]ਉਪਜੀ ਉਪਮਾ ਲਰਬੇ ਕਹੁ ਕੇਹਰਿ ਸੇ ਜਨੁ ਕੇਹਰਿ ਆਯੋ ॥੨੨੩੩॥ [2]ਜੁੱਧ ਮੰਡਯੋ ਅਤਿ ਹੀ ਤਬ ਹੀ ਸਿਵ ਤਾਪ ਹੁਤੋ ਇਕ ਸੋਊ ਸੰਭਾਰਯੋ ॥ ਸਯਾਮ ਜੂ ਭੇਦ ਸਬੈ ਲਹਿਕੈ ਜੁਰ ਸੀਤ ਸੁ ਤਾਹੀ ਕੀ ਓਰ ਪਚਾਰਯੋ ॥ [3]ਦੇਖਤ ਹੀ ਜੁਰ ਸੀਤ ਕੱਉ ਸੋ ਜੁਰ ਭਾਜਿ ਗਯੋ ਨ ਰਤੀਕ ਸੰਭਾਰਯੋ ॥ ਯੌ ਉਪਮਾ ਉਪਜੀ ਜੀਅ ਮੈ ਬਦਰਾ ਬਹਯੋ ਜਾਤ ਬਿਆਰ ਕੋ ਮਾਰਯੋ ॥੨੨੩੪॥ ਸ੍ਵੈਯਾ ॥ [4]ਗਰਬ ਜਿਤੋ ਸਿਵ ਬੀਚ ਹੁਤੋ ਸਭਹੀ ਹਰਿ ਕ੍ਰੁੱਧ ਕੈ ਜੁਧੁ ਮਿਟਾਯੋ ॥ ਜੋ ਤਿਨ ਤੀਰਨ ਬ੍ਰਿਸਟ ਕਰੀ ਤਿਹ ਤੇ ਸਰ ਏਕ ਨ ਭੇਟਨ ਪਾਯੋ ॥ [5]ਅਉਰ ਜਿਤੇ ਗਨ ਸੰਗ ਹੁਤੇ ਸਭ ਕੋ ਹਰਿ ਘਾਇ ਘਨੇ ਸੰਗ ਘਾਯੋ ॥ ਐਸੇ ਨਿਹਾਰਕੈ ਪਉਰਖ ਸਯਾਮ ਗਨੱਪਤਿ ਪਾਇਨ ਸੋ ਲਪਟਾਯੋ ॥੨੨੩੫॥ [6]ਸਿਵ ਬਾਚ ॥ ਸ੍ਵੈਯਾ ॥ [7]ਭੂਲ ਪਰਯੋ ਪ੍ਰਭ ਮੈ ਘਟ ਕਾਮ ਕੀਯੋ ਤੁਮ ਸੋ ਜੁ ਪੈ ਜੁੱਧ ਚਹਯੋ ॥ ਤੋ ਕਹਾ ਭਯੋ ਜੋ ਰਿਸ ਆਇ ਭਿਰਯੋ ਤੁ ਕਹਾ ਇਹ ਠਾਂ ਮੇਰੋ ਮਾਨ ਰਹਯੋ ॥ ਤੁਮਰੇ ਗੁਨ ਗਾਵਤ ਹੀ ਸਹਸੱਫਨ ਅਉ ਚਤੁਰਾਨਨ ਹਾਰ ਰਹਯੋ ॥ ਤੁਮਰੇ ਗੁਨ ਕਉਨ ਗਨੈ ਕਹ ਲਉ ਜਿਹ ਬੇਦ ਸਕੈ ਨਹਿ ਭੇਦ ਕਹਯੋ ॥੨੨੩੬॥[9]

ਕਬਿਯੋ ਬਾਚ ॥ ਸ੍ਵੈਯਾ ॥ [10]ਕਾ ਭਯੋ ਜੋ ਧਰ ਮੂੰਡ ਜਟਾ ਸੁ ਤਪੋਧਨ ਕੋ ਜਗ ਭੇਖ ਦਿਖਾਯੋ ॥ ਕਾ ਭਯੋ ਜੋ ਕੋਊ ਲੋਚਨ ਮੂੰਦ ਭਲੀ ਬਿਧ ਸੋਂ ਹਰਿ ਕੋ ਗੁਨ ਗਾਯੋ ॥ [11]ਅਉਰ ਕਹਾ ਜੁ ਪੈ ਆਰਤੀ ਲੈ ਕਰਿ ਧੂਪ ਜਗਾਇਕੈ ਸੰਖ ਬਜਾਯੋ ॥ ਸਯਾਮ ਕਹੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਿਹੂ ਬ੍ਰਿਜਨਾਇਕ ਪਾਯੋ ॥੨੨੩੭॥ [12]ਤਿਉ ਚਤੁਰਾਨਨ ਤਿਉਹੂ ਖੜਾਨਨ ਤਿਉ ਸਹਸਾਨਨ ਹੀ ਗੁਨ ਗਾਯੋ ॥ ਨਾਰਦ ਸੱਕ੍ਰ ਸਦਾ ਸਿਵ ਬਯਾਸ ਇਤੋ ਗੁਨ ਸਯਾਮ ਕੋ ਗਾਇ ਸੁਨਾਯੋ ॥ [13]ਚਾਰੋ ਈ ਬੇਦ ਨ ਭੇਦ ਲਹਯੋ ਜਗ ਖੋਜਤ ਹੈ ਸਭ ਪਾਰ ਨ ਪਾਯੋ ॥ ਸਯਾਮ ਭਨੈ ਤੁਮ ਹੀ ਨ ਕਹੋ ਬਿਨ ਪ੍ਰੇਮ ਕਹੂ ਬ੍ਰਿਜਨਾਥ ਰਿਝਾਯੋ ॥੨੨੩੮॥[14] ਸਿਵ ਬਾਚ ਕਾਨ੍ਹ ਸੋ॥ ਸ੍ਵੈਯਾ ॥ [15]ਪਾਇ ਪਰਯੋ ਸਿਵ ਜੂ ਹਰਿ ਕੇ ਕਹਯੋ ਮੋ ਬਿਨਤੀ ਹਰਿ ਜੂ ਸੁਨ ਲੀਜੈ॥ ਸੇਵਕ ਮਾਂਗਤ ਹੈ ਬਰੁ ਏਕ ਵਹੈ ਅਬ ਰੀਝ ਦਇਆਨਿਧ ਦੀਜੈ॥ [16]ਹੇਰ ਹਮੈ ਕਬਿ ਸਯਾਮ ਭਨੈ ਕਬਹੂ ਕਰੁਨਾਰਸ ਕੇ ਸੰਗ ਭੀਜੈ ॥ ਬਾਹੈ ਕਟੀ ਸਹਸ੍ਰਭੁਜ ਕੀ ਤੁ ਭਲੋ ਤਹ ਕੋ ਅਬ ਨਾਸੁ ਨ ਕੀਜੈ ॥੨੨੩੯॥ [17]ਕਾਨ੍ਹ ਜੂ ਬਾਚ ॥ ਸ੍ਵੈਯਾ॥ [18]ਸੋ ਕਰਿ ਹੋ ਅਬ ਹਉ ਸੁਨਿ ਰੁਦ੍ਰ ਜੂ; ਤੋ ਸੰਗ ਬੈਨ ਉਚਾਰਤ ਹਉ ॥ ਬਾਹੈ ਕਟੀ ਤਿਹ ਭੂਲ ਨਿਹਾਰ ਅਬ ਹਉ ਹੂੰ ਸੁ ਕ੍ਰੋਧ

੧. ਲੇਖਕ ਦੇ ਮਨ ਵਿਚ ਇਸ ਤਰ੍ਹਾਂ ਦੀ ਉਪਜੀ ਹੈ ਜਾਣੋ ਇਕ ਸ਼ੇਰ ਦੇ ਨਾਲ ਲੜਨ ਲਈ ਇਕ ਹੋਰ ਸ਼ੇਰ ਆ ਗਿਆ ਹੈ ॥੨੨੩੩॥

੨. ਜਦੋਂ ਸ਼ਿਵਜੀ ਨੇ ਜੁੱਧ ਦਾ ਬਹੁਤਾ ਜੋਰ ਪੈਂਦਾ ਵੇਖਿਆ ਤਾਂ ਸ਼ਿਵਜੀ ਨੇ ਤਾਪ (ਬੁਖਾਰ) ਨੂੰ ਬੁਲਾ ਲਿਆ ਤਾਂ ਅੱਗੋਂ ਸ੍ਰੀ ਕ੍ਰਿਸ਼ਨ ਜੀ ਨੇ ਸੀਤ-ਤਾਪ (ਕਾਂਬਾ ਦੇਉ) ਤਾਪ ਉਸ ਦੇ ਵੱਲ ਭੇਜ ਦਿੱਤਾ ਜਿਸ ਨੂੰ ਵੇਖ ਕੇ ਸ਼ਿਵਜੀ ਦਾ ਭੇਜਿਆ

੩. ਤਾਪ ਰੱਤੀ ਭਰ ਸੰਭਲ ਨਾ ਸਕਿਆ ਜਰ, ਤਪਾ, ਸੀਤ-ਤਾਪ ਨੂੰ ਵੇਖ ਕੇ ਭੱਜ ਗਿਆ। ਜਿਸ ਦੀ ਉਪਮਾ ਲੇਖਕ ਦੇ ਮਨ ਵਿਚ ਐਉਂ ਪੈਦਾ ਹੋ ਗਈ ਹੈ ਦਿਲ ਵਿਚ ਜਾਣੋ ਖਾਲੀ ਘੜਾ ਪਾਣੀ ਵਿਚ ਹੜਿਆ ਜਾਂਦਾ ਸੀ ਅਗੋਂ ਜੋਰ ਦੀ ਹਵਾ ਆ ਗਈ ਉਹ ਘੜਾ ਹਵਾ ਦਾ ਮਾਰਿਆ ਪਿਛੇ ਨੂੰ ਮੁੜ ਗਿਆ ਹੈ ॥੨੨੩੪॥

੪. ਸਵੈਯਾ ॥ ਸ਼ਿਵਜੀ ਦੇ ਮਨ ਵਿਚ ਜਿਹੜਾ ਹੰਕਾਰ ਸੀ, ਉਹ ਸਾਰਾ ਹੀ ਹਰੀ ਕ੍ਰਿਸ਼ਨ ਨੇ ਜੁੱਧ ਕਰਕੇ ਕ੍ਰੋਧ ਦੇ ਨਾਲ ਦੂਰ ਕਰ ਦਿੱਤਾ। ਜਿਹੜੀ ਸ਼ਿਵਜੀ ਨੇ ਤੀਰਾਂ ਦੀ ਬਾਰਸ਼ ਕੀਤੀ ਉਹ ਸ੍ਰੀ ਕ੍ਰਿਸ਼ਨ ਜੀ ਦੇ ਸਰੀਰ ਦੇ ਨੇੜੇ ਕੋਈ ਨਹੀਂ ਆਇਆ।

੫. ਹੋਰ ਜਿਹੜੇ ਸ਼ਿਵਜੀ ਦੇ ਨਾਲ ਗਣ ਸਨ, ਉਹਨਾਂ ਸਾਰਿਆ ਦੇ ਉਤੇ ਹਰਿ ਜੀ ਨੇ ਵਾਰ ਕਰ ਕਰ ਕੇ ਜਖਮੀ ਕਰ ਦਿੱਤਾ ਸ਼ਿਵਜੀ ਕ੍ਰਿਸ਼ਨ ਜੀ ਦਾ ਇਸ ਤਰ੍ਹਾਂ ਉਦਮ ਵੇਖ ਕੇ ਗਨਪਤਿ (ਸ਼ਿਵਜੀ) ਕ੍ਰਿਸ਼ਨ ਦੇ ਪੈਰਾਂ ਨਾਲ ਆ ਕੇ ਚਿਮਟ ਗਿਆ ॥੨੨੩੫॥

੬. ਸ਼ਿਵਜੀ ਕਹਿੰਦਾ ਹੈ ॥

੭. ਸਵੈਯਾ ॥ ਹੇ ਕ੍ਰਿਸ਼ਨ ਜੀ! ਮੈਂ ਭੁੱਲ ਗਿਆ ਹਾਂ ਜੋ ਮੈਂ ਇਹ ਘਟੀਆ ਕੰਮ ਕਰ ਬੈਠਾ ਹਾਂ ਜਿਹੜਾ ਮੈਂ ਤੁਹਾਡੇ ਨਾਲ ਜੁੱਧ ਕੀਤਾ ਹੈ। ਕਿਆ ਹੋਇਆ ਜੇ ਕ੍ਰੋਧ ਦੇ ਵਸ ਹੋ ਕੇ ਤੁਹਾਡੇ ਨਾਲ ਭੇੜ ਲੈ ਲਿਆ ਹੈ ਹੁਣ ਮੇਰੀ ਐਥੇ ਕਿਹੜੀ ਇੱਜਤ ਰਹਿ ਗਈ ?

੮. ਤੁਹਾਡੇ ਗੁਣ ਤਾਂ ਸ਼ੇਸ਼ ਨਾਗ ਵੀ ਗਾਉਂਦਾ ਹੈ ਅਤੇ ਹੋਰ ਬ੍ਰਹਮਾ ਵੀ ਗੁਣ ਗਾਉਂਦਾ ਥੱਕ ਗਿਆ ਹੈ। ਤੁਹਾਡੇ ਗੁਣਾਂ ਦੀ ਗਿਣਤੀ ਕੌਣ ਕਰੇ ? ਜਿਸ ਨੂੰ ਬੇਦ ਕਹਿੰਦੇ ਭੇਦ ਨਹੀਂ ਪਾ ਸਕੇ ॥੨੨੩੬॥

੯. ਕਵੀ ਜੀ ਕਹਿੰਦੇ ਹਨ ॥

੧੦. ਸਵੈਯਾ ॥ ਕਿਆ ਹੋਇਆ ਜੇ ਸਿਰ ਤੇ ਜਟਾ ਧਰ ਕੇ ਤਪਸੀਆਂ ਵਾਲਾ ਭੇਖ ਕਰਕੇ ਲੋਕਾਂ ਨੂੰ ਵਖਾ ਦਿੱਤਾ ਹੈ। ਕਿਆ ਹੋਇਆ ਜੇ ਦੋਏ ਨੇਤਰ ਬੰਦ ਕਰਕੇ ਬੜੇ ਚੰਗੇ ਢੰਗ ਦੇ ਨਾਲ ਹਰਿ ਦੇ ਗੁਣ ਗਾਉਂਦਾ ਰਿਹਾ।

੧੧. ਹੋਰ ਕੀ ਹੋਇਆ ਜੇ ਧੂਪ ਜਗਾ ਕੇ ਆਰਤੀ ਗਾਉਂਦਾ ਰਿਹਾ ਤੇ ਸੰਖ ਵਜਾਉਂਦਾ ਰਿਹਾ। ਸ੍ਰੀ ਸਯਾਮ ਮੇਰੇ ਦਸ਼ਮੇਸ਼ ਪਾਤਸ਼ਾਹ ਕਹਿੰਦੇ ਹਨ ਤੁਸੀਂ ਹੀ ਕਿਉਂ ਨਹੀਂ ਕਹਿੰਦੇ ਕਿ ਪ੍ਰੇਮ ਤੋਂ ਬਿਨਾਂ ਕਿਸ ਨੇ ਭਗਵਾਨ ਦੀ ਪ੍ਰਾਪਤੀ ਕੀਤੀ ਹੈ ? ॥੨੨੩੭॥

੧੨. ਇਸੇ ਵਾਸਤੇ ਬ੍ਰਹਮਾ ਅਤੇ ਛੇ ਮੂੰਹਾਂ ਵਾਲਾ ਕਾਰਤਕ ਅਤੇ ਸਹਸਾਨਨ (ਸ਼ੇਸ਼ ਨਾਗ) ਨੇ ਉਸ ਦੇ ਗੁਣ ਗਾਏ ਹਨ। ਨਾਰਦ ਅਤੇ ਸ਼ੁਕ੍ਰ (ਇੰਦ੍ਰ) ਸ਼ਿਵਜੀ, ਬੇਦ ਬਿਆਸ ਨੇ ਸਯਾਮ ਕ੍ਰਿਸ਼ਨ ਵਿਸ਼ਨੂੰ ਦੂਜੇ ਸ਼ਬਦਾਂ ਵਿਚ ਅਕਾਲ ਪੁਰਖ ਦੇ ਗੁਣ ਗਾਏ ਹਨ।

੧੩. ਚਾਰਾਂ ਬੇਦਾਂ ਨੇ ਉਸ ਦਾ ਭੇਦ ਨਹੀਂ ਪਾਇਆ ਹੋਰ ਸਾਰਾ ਜਗਤ ਖੋਜ ਕਰ ਰਿਹਾ ਹੈ ਪਰ ਪਾਰ ਦਾ ਪਤਾ ਨਹੀਂ ਲੱਗਿਆ ਸ੍ਰੀ ਸਯਾਮ ਜੀ ਕਹਿੰਦੇ ਹਨ ਕੇ ਬਿਨਾ ਪ੍ਰੇਮ ਤੋਂ ਕਿਸੇ ਨੇ ਬ੍ਰਿਜਨਾਥ, ਧਰਤੀ ਦੇ ਮਾਲਿਕ ਨੂੰ ਪ੍ਰਸੰਨ ਨਹੀਂ ਕੀਤਾ ॥੨੨੩੮॥

੧੪. ਸ਼ਿਵਜੀ ਕਹਿੰਦਾ ਹੈ ਕ੍ਰਿਸ਼ਨ ਜੀ ਨੂੰ ॥

੧੫. ਸਵੈਯਾ ॥ ਸ਼ਿਵਜੀ ਹਰੀ ਦੇ ਪੈਰਾਂ ਤੇ ਢਹਿ ਕੇ ਕਹਿੰਦਾ ਹੈ, ਹੇ ਹਰਿ ਜੀ! ਮੇਰੀ ਇਕ ਬੇਨਤੀ ਸੁਣ ਲਵੋ। ਮੈਂ ਆਪ ਦਾ ਸੇਵਕ ਆਪ ਪਾਸੋਂ ਇਕ ਵਰ ਮੰਗਦਾ ਹਾਂ ਹੁਣ ਤੁਸੀਂ ਪ੍ਰਸੰਨ ਹੋ ਕੇ ਦਇਆ ਦੇ ਸਾਗਰ ਮੈਨੂੰ ਦੇ ਦਿਓ।

੧੬. ਮੈਨੂੰ ਵੇਖ ਕੇ, ਕਵੀ ਸਯਾਮ ਜੀ ਕਹਿੰਦੇ ਹਨ ਕਦੇ ਤਾਂ ਕਰਨਾ ਰਸ ਵਿਚ ਭਿੱਜ ਕੇ ਸਹੰਸਰ ਬਾਹੂ ਦੀਆਂ ਬਾਹਾਂ ਤਾਂ ਕਟੀਆਂ ਗਈਆਂ ਹਨ ਚਲੋ ਇਹ ਤਾਂ ਚੰਗਾ ਹੋਇਆ ਪਰ ਹੁਣ ਉਸ ਨੂੰ ਜਾਨ ਤੋਂ ਨਾਂ ਮਾਰੋ ॥੨੨੩੯॥

੧੭. ਕਾਨ੍ਹ ਜੀ ਕਹਿੰਦੇ ਹਨ ॥

੧੮. ਸਵੈਯਾ ॥ ਜੋ ਮੈਂ ਕਰਨਾ ਹੈ ਹੇ ਸ਼ਿਵਜੀ ਮੈਂ ਤੁਹਾਨੂੰ ਉਹ ਗਲ ਦਸਦਾ ਹਾਂ ਉਸ ਦੀਆਂ ਬਾਹਾਂ ਕੱਟੀਆਂ ਹਨ ਉਸ ਦੀ ਭੁੱਲ ਨੂੰ ਵੇਖ ਕੇ ਹੁਣ ਮੈਂ ਆਪਣੇ ਕ੍ਰੋਧ ਨੂੰ ਤਯਾਗਦਾ ਹਾਂ।

ਨਿਵਾਰਤ ਹਉ ॥ [੧]ਪ੍ਰਹਲਾਦ ਕੋ ਪੌਤ੍ਰ ਕਹਾਵਤ ਹੈ ਸੁ ਇਹੈ ਜੀਅ ਮਾਹਿ ਬਿਚਾਰਤ ਹਉ ॥ ਤਾ ਤੇ ਡੰਡ ਹੀ ਦੈ ਕਰਿ ਛੋਰਿ ਦਯੋ ਇਹਤੇ ਨਹਿ ਤਾਹਿ ਸੰਘਾਰਤ ਹਉ ॥੨੨੪੦॥ ਸ੍ਵੈਯਾ ॥ [੨]ਯੌ ਬਖਸਾਇਕੈ ਸਯਾਮ ਜੂ ਸੋ ਤਹ ਭੂਪ ਕੋ ਸਯਾਮ ਕੇ ਪਾਇਨ ਡਾਰੋ ॥ ਭੂਲ ਕੈ ਭੂਪਤ ਕਾਮ ਕਰਯੋ ਅਬ ਹੇ ਪ੍ਰਭ ਜੂ ਤੁਮ ਕ੍ਰੋਧ ਨਿਵਾਰੋ ॥ ਪੌਤ੍ਰ ਕੋ ਬਯਾਹ ਕਰੋ ਇਹਕੀ ਦੁਹਤਾ ਸੰਗ ਅਉਰ ਕਛੂ ਮਨ ਮੈ ਨ ਬਿਚਾਰੋ ॥ ਯੌ ਕਰਿ ਬਯਾਹ ਸੰਗ ਊਖਹ ਲੈ ਅਨਰੁੱਧ ਕੋ ਸਯਾਮ ਜੂ ਧਾਮ ਸਿਧਾਰੋ ॥੨੨੪੧॥ ਸ੍ਵੈਯਾ ॥ [੪]ਜੋ ਸੁਨਿ ਹੈ ਗੁਨ ਸਯਾਮ ਜੂ ਕੇ ਫੁਨ ਅਉਰਨ ਤੇ ਅਰੁ ਆਪਨ ਗੈਹੈ ॥ ਆਪਨ ਜੋ ਪੜ ਹੈ ਪੜਵਾਇ ਹੈ ਅਉਰ ਕਬਿੱਤਨ ਬੀਚ ਬਨੈ ਹੈ ॥ [੫]ਸੋਵਤ ਜਾਗਤ ਧਾਵਤ ਧਾਮ ਸੁ ਸ੍ਰੀ ਬ੍ਰਿਜਨਾਇਕ ਕੀ ਸੁਧ ਲੈਹੈ ॥ ਸੋਊ ਸਦਾ ਕਬਿ ਸਯਾਮ ਭਨੈ ਫੁਨ ਯਾ ਭਵ ਭੀਤਰ ਫੇਰ ਨ ਐਹੈ ॥੨੨੪੨॥

[੬]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਕ੍ਰਿਸਨਾਵਤਾਰੇ ਬਨਾਸੁਰ ਕੋ ਜੀਤ ਅਨੁਰਧ ਊਖਾ ਕੋ ਬਯਾਹ ਲਿਆਵਤ ਭਏ ॥

[੭]ਅਥ ਡਿਗ ਰਾਜਾ ਕੋ ਉਧਾਰ ਕਥਨੰ ॥ ਚਉਪਈ ॥ [੮]ਏਕ ਭੂਪ ਛੱਤ੍ਰੀ ਡਿਗ ਨਾਮਾ ॥ ਧਰਯੋ ਤਾਹਿ ਕਿਰਲਾ ਕੋ ਜਾਮਾ ॥ [੯]ਸਭ ਜਾਦਵ ਮਿਲਿ ਖੇਲਨ ਆਏ ॥ ਪਯਾਸੇ ਭਏ ਕੂਪ ਪਿਖ ਧਾਏ ॥੨੨੪੩॥ [੧੦]ਇਕ ਕਿਰਲਾ ਤਿਹ ਮਾਹਿ ਨਿਹਾਰਯੋ ॥ ਕਾਢੇ ਯਾ ਕੋ ਇਹੈ ਬਿਚਾਰਯੋ ॥ [੧੧]ਕਾਢਨ ਲਗੇ ਨ ਕਾਢਯੋ ਗਯੋ ॥ ਅਤਿ ਅਚਰਜ ਸਭਹਿਨ ਮਨ ਭਯੋ ॥੨੨੪੪॥ [੧੨]ਜਾਦਵ ਬਾਚ ਕਾਨ੍ਹ ਸੋ ॥ ਦੋਹਰਾ ॥ [੧੩]ਸਭ ਸੁਚਿੱਤ ਜਾਦਵ ਭਏ ਗਏ ਕ੍ਰਿਸਨ ਪੈ ਧਾਇ ॥ ਕਹਿ ਕਿਰਲਾ ਇਕ ਕੂਪ ਮੈ ਤਾ ਕੋ ਕਰਹੁ ਉਪਾਇ ॥੨੨੪੫॥ ਕਬਿਤੁ ॥ [੧੪]ਸੁਨਤ ਹੀ ਬਾਤੈ, ਸਭ ਜਾਦਵ ਕੀ ਜਦੁਰਾਇ; ਜਾਨਿਓ ਸਭ ਭੇਦ ਕਹੀ ਬਾਤ ਮੁਸਕਾਇਕੈ ॥ ਕਹਾ ਵਹ ਕੂਪ, ਕਹਾ ਪਰਿਓ ਹੈ ਕਿਰਲਾ ਤਾ ਮੈ; ਬੋਲਤ ਭਯੋ ਯੌ ਮੁਹ ਦੀਜੀਐ ਦਿਖਾਇਕੈ ॥ [੧੫]ਆਗੇ ਆਗੇ ਸੋਊ, ਘਨਸਯਾਮ ਤਿਨ ਪਾਛੈ ਪਾਛੈ; ਚਲਤ ਚਲਤ ਜੋ ਨਿਹਾਰਯੋ ਸੋਊ ਜਾਇਕੈ ॥ ਮਿਟਿ ਗਏ ਪਾਪ ਤਾ ਕੇ ਏਕੋ ਨ ਰਹਨ ਪਾਏ; ਭਯੋ ਨਰ ਜਬੈ ਹਰਿ ਲੀਨੋ ਹੈ ਉਠਾਇਕੈ ॥੨੨੪੬॥ ਸ੍ਵੈਯਾ ॥ [੧੬]ਤਾਹੀ ਕੀ ਮੋਛ ਭਈ ਛਿਨ ਮੈ ਜਿਨ ਏਕ ਘਰੀ ਘਨਸਯਾਮ ਜੂ ਧਯਾਯੋ ॥ ਅਉਰ ਤਰੀ ਗਨਕਾ ਤਬਹੀ ਜਿਹ ਹਾਥ ਲਯੋ ਸੁਕ ਸਯਾਮ ਪੜਾਯੋ ॥ [੧੭]ਕੋ ਨ [ੳ]ਤਰਯੋ ਜਗ ਮੈ ਨਰ ਜਾਹਿ ਨਰਾਇਨ ਕੋ ਚਿਤ ਨਾਮ ਬਸਾਯੋ ॥ ਏਤੇ ਪੈ ਕਿਉ

ੳ ਸਾਡੇ ਮਨਾਂ ਵਿਚ ਇਹ ਸੰਸਕਾਰ ਘਰ ਕਰ ਗਏ ਹਨ ਕਿ (ਕ੍ਰਿਸ਼ਨ ਬਿਸਨ ਕਬਹੂ ਨ ਧਿਆਊਂ) ਕਹਿਣ ਵਾਲੇ ਸ੍ਰੀ ਦਸਮੇਸ਼ ਜੀ ਇਹ ਕ੍ਰਿਸ਼ਨ ਦੀ ਉਸਤਤਿ ਵਾਲਾ ਪ੍ਰਸੰਗ ਕਿਵੇਂ ਉਚਾਰ ਸਕਦੇ ਸਨ ? ਜਿਸ ਦੇ ਵਿਚ ਇਹ ਭੇਦ ਹੈ - ਕ੍ਰਿਸ਼ਨ ਤੇ ਵਿਸ਼ਨ ਪ੍ਰਭੂ ਦਾ ਸਾਂਗ ਹੈ ਉਹਨਾਂ ਦੇ ਵਿਚ ਹੋ ਕੇ ਉਹ ਲੀਲਾ ਆਪ ਕਰ ਰਿਹਾ ਹੈ ਜਦੋਂ ਸਾਡਾ ਵੀ ਨਿਸ਼ਾਨਾ ਗੁਰਮਤਿ ਵਾਲਾ ਹੋਵੇਗਾ ਤਾਂ ਗੁਰਮਤਿ ਕ੍ਰਿਸ਼ਨ ਵਿਸਨ ਜੀ ਨੂੰ ਅਕਾਲ ਸ਼ਕਤੀ ਨਿਰਗੁਣ ਸਰੂਪ ਨੂੰ ਸਰਗੁਣ ਸਰੂਪ ਮੰਨਦੀ ਹੈ ਜਿਸਨੂੰ ਮੰਨ ਕੇ ਆਦਿ ਬਾਣੀ ਵੀ ਸ੍ਰੀ ਦਸਮੇਸ ਬਾਣੀ ਵਾਂਗ ਹੀ ਕ੍ਰਿਸ਼ਨ ਨੂੰ ਕਰਤਾ ਮੰਨ ਕੇ ਉਸਦੀ ਉਸਤਤਿ ਕਰਦੀ ਹੈ :—

ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥

ਬਿਪ੍ਰ ਸੁਦਾਮੇ ਦਾਲਦੂ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥ ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥ ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥੩॥ ਪੰ:੧੧੯੨॥ ਮ:੫॥

ਉਪ੍ਰੋਕਤ ਸਾਰੇ ਦ੍ਰਿਸ਼ਟਾਂਤ ਕ੍ਰਿਸ਼ਨ ਜੀ ਦੇ ਨਾਲ ਹੀ ਸਬੰਧ ਰਖਦੇ ਹਨ ਅਤੇ ਇਹਨਾਂ ਦੀਆਂ ਉਧਾਰਨਾ ਬਖਸ਼ਕੇ ਸ੍ਰੀ ਪੰਚਮ ਗੁਰੂ ਨਾਨਕ ਪਾਤਸ਼ਾਹ ਗੁਰਸਿੱਖਾਂ ਨੂੰ ਵੀ ਆਪਣੇ ਮਨ ਨੂੰ ਭੀ ਵੀ ਉਪ੍ਰੋਕਤ ਤਾਰਕਲ ਵਿਯਕਤੀਆ ਦੇ ਦ੍ਰਿਸ਼ਟਾਂਤ ਉਪ੍ਰਾਂਤ ਇਹਨਾਂ ਨੂੰ ਤਾਰਨ ਵਾਲੇ ਕ੍ਰਿਸ਼ਨ ਦਾ ਅਕਾਲ ਪੁਰਖ ਦੇ ਸਰਗੁਣ ਸਰੂਪ ਨੂੰ ਮੰਨਕੇ ਕਹਿੰਦੇ ਹਨ ਕਿ ਐ ਮਨ ਤੂੰ ਭੀ ਉਸ ਗੋਬਿੰਦ ਨੂੰ ਭਜ ਜਿਸਨੇ ਇਹਨਾਂ ਦਾ ਨਿਸਤਾਰਾ ਕੀਤਾ ਹੈ । ਜੇ ਇਸੇ ਖਿਆਲ ਨੂੰ ਮਦੇ ਨਜ਼ਰ ਰਖਕੇ ਸ੍ਰੀ ਦਸਵੇਂ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਕਿਹਾ ਹੈ:—

ਕੋ ਨ ਤਰਯੋ ਜਗ ਮੈ ਨਰ ਜਾਹਿ ਨਰਾਇਨ ਕੋ ਚਿਤ ਨਾਮ ਬਸਾਯੋ ॥ ਏਤੇ ਪੈ ਕਿਉ ਨ ਤਰੇ ਕਿਰਲਾ ਜਿਹਕ ਹਰਿ ਆਪਨ ਹਾਥ ਲਗਾਯੋ ॥

ਆਦਿ ਬਾਣੀ ਅਤੇ ਦਸਮੇਸ਼ ਬਾਣੀ ਵਿਚ ਭੇਦ ਕਿਉਂ ?

੧. ਕਿਉਂਕਿ ਉਹ ਪ੍ਰਹਲਾਦ ਭਗਤ ਦਾ ਪੋਤਾ ਕੁਹਾਉਂਦਾ ਹੈ ਇਸ ਲਈ ਮੈਂ ਦਿਲ ਵਿਚ ਉਸ ਦੀ ਵਿਚਾਰ ਕਰਦਾ ਹਾਂ। ਇਸ ਕਰਕੇ ਉਸ ਨੂੰ ਉਸ ਕਰਮ ਦਾ ਦੰਡ ਦੇ ਕੇ ਛੱਡ ਦਿੱਤਾ ਹੈ ਜਿਸ ਕਰਕੇ ਮੈਂ ਹੁਣ ਉਸ ਨੂੰ ਨਹੀਂ ਮਾਰਾਂਗਾ ॥੨੨੪੦॥

੨. ਸਵੈਯਾ ॥ ਇਸ ਤਰ੍ਹਾਂ ਰਾਜੇ ਸਹੰਸਰ ਬਾਹੂ ਦੀ ਭੁੱਲ ਨੂੰ ਬਖਸ਼ਾ ਕੇ ਕ੍ਰਿਸ਼ਨ ਜੀ ਕੋਲੋਂ ਉਸ ਰਾਜੇ ਨੂੰ ਕ੍ਰਿਸ਼ਨ ਜੀ ਦੇ ਚਰਨਾਂ ਵਿਚ ਪਾ ਦਿੱਤਾ ਤੇ ਕਿਹਾ ਰਾਜੇ ਨੇ ਭੁੱਲ ਕਰਕੇ ਇਹ ਕੰਮ ਕੀਤਾ ਹੈ ਹੇ ਪ੍ਰਭੂ ਜੀ ਤੁਸੀਂ ਆਪਣਾ ਕ੍ਰੋਧ ਦੂਰ ਕਰ ਦਿਉ।

੩. ਅਤੇ ਆਪਣੇ ਪੋਤੇ ਨਿਰੁਧ ਦਾ ਵਿਆਹ ਉਸ ਦੀ ਪੁਤਰੀ ਊਖਾ ਦੇ ਨਾਲ ਕਰ ਦਿੱਤਾ ਹੋਰ ਕੋਈ ਗੱਲ ਮਨ ਵਿਚ ਨਾ ਰੱਖੋ ॥ ਊਖਾ ਦੇ ਨਾਲ ਅਨਰੁਧ ਦਾ ਵਿਆਹ ਕਰਕੇ ਕ੍ਰਿਸ਼ਨ ਜੀ ਘਰ ਨੂੰ ਚਲੇ ਗਏ ॥੨੨੪੧॥

੪. ਸਵੈਯਾ ॥ ਜਿਹੜਾ ਕੋਈ ਕ੍ਰਿਸ਼ਨ ਜੀ ਦੇ ਇਹਨਾਂ ਗੁਣਾਂ ਨੂੰ ਸੁਣੇਗਾ ਅਤੇ ਫੇਰ ਹੋਰਨਾ ਨੂੰ ਸੁਣਾਇਗਾ ਅਥਵਾ ਗਾਇਗਾ। ਜਿਹੜਾ ਆਪ ਪੜੇਗਾ ਅਤੇ ਹੋਰਨਾਂ ਨੂੰ ਪੜਾਏਗਾ ਅਤੇ ਕਬਿਤਾਂ ਵਿਚ ਪਰੋਏਗਾ।

੫. ਸੌਂਦਾ ਜਾਗਦਾ ਤੁਰਦਾ ਫਿਰਦਾ ਘਰ ਵਿਚ ਕ੍ਰਿਸ਼ਨ ਦਾ ਧਯਾਨ ਕਰੇਗਾ। ਸੋ ਕਵੀ ਸਯਾਮ ਜੀ ਕਹਿੰਦੇ ਹਨ ਉਹ ਇਸ ਭੈ ਰੂਪੀ ਸੰਸਾਰ ਵਿਚ ਮੁੜ ਕੇ ਜਨਮ ਨਹੀਂ ਲਏਗਾ ॥੨੨੪੨॥

੬. ਇਥੇ ਸ੍ਰੀ ਭਾਗਵਤ ਪੁਰਾਣ ਦਾ ਦਸਵਾਂ ਸਕੰਧ ਬਚਿਤਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਾਵਤਾਰ ਬਾਨਾ ਸੁਰ (ਸਹੰਸਰ ਬਾਹੂ) ਨੂੰ ਜਿੱਤ ਕੇ ਅਨਰੁਧ ਦੇ ਨਾਲ ਊਖਾ ਦਾ ਵਿਆਹ ਕਰਕੇ ਲੈ ਕੇ ਆਉਣ ਦਾ ਪ੍ਰਸੰਗ ਸਮਾਪਤ ਹੈ।

---

੭. ਹੁਣ ਅੱਗੇ ਡਿਗ ਰਾਜੇ ਦੇ ਉਧਾਰ ਦੀ ਕਥਾ ਚਲਦੀ ਹੈ॥

੮. ਚਉਪਈ ॥ ਇਕ ਛੱਤਰੀ 'ਡਿਗ' ਨਾਮ ਦਾ ਰਾਜਾ ਸੀ। ਜਿਸ ਨੇ ਕਿਰਲੇ ਦੀ ਜੂਨ ਵਿਚ ਜਨਮ ਲੈ ਲਿਆ।

੯. ਜਾਦਵਾਂ ਦੇ ਬੱਚੇ ਖੇਲਣ ਵਾਸਤੇ ਉਥੇ ਚਲੇ ਗਏ ਜਦ ਖੇਲਦਿਆਂ ਨੂੰ ਪਿਆਸ ਲੱਗੀ ਤਾਂ ਪਾਣੀ ਪੀਣ ਲਈ ਇਕ ਖੂਹ ਕੋਲ ਚਲੇ ਗਏ ॥੨੨੪੩॥

੧੦. ਉਸ ਖੂਹ ਦੇ ਵਿਚ ਉਹਨਾਂ ਬੱਚਿਆਂ ਨੇ ਇਕ ਕਿਰਲਾ ਵੇਖਿਆ ਤੇ ਉਸ ਨੂੰ ਬਾਹਰ ਕੱਢਣ ਦੀ ਉਹਨਾਂ ਸਲਾਹ ਕੀਤੀ।

੧੧. ਬਾਹਰ ਕੱਢਣ ਦਾ ਜਤਨ ਕੀਤਾ ਪਰ ਕੱਢ ਨਾ ਸਕੇ। ਸਾਰੇ ਮਨ ਵਿਚ ਬਹੁਤ ਹੈਰਾਨ ਹੋ ਗਏ ॥੨੨੪੪॥

੧੨. ਉਹ ਜਾਦਵ ਜਾ ਕੇ ਕਾਨ੍ਹ ਪਾਸ ਕਹਿੰਦੇ ਹਨ ॥

੧੩. ਦੋਹਰਾ॥ ਸਾਰੇ ਚਿੰਤਾਤੁਰ ਹੋ ਕੇ ਕ੍ਰਿਸ਼ਨ ਜੀ ਪਾਸ ਚਲੇ ਗਏ ਜਾਦਵ ਬੱਚੇ ਅਤੇ ਜਾ ਕੇ ਕਿਹਾ ਕਿ ਇਕ ਖੂਹ ਵਿਚ ਕਿਰਲਾ ਡਿੱਗਿਆ ਹੋਇਆ ਹੈ ਉਸ ਨੂੰ ਬਾਹਰ ਕੱਢਣ ਦਾ ਕੋਈ ਜਤਨ ਕਰੋ ॥੨੨੪੫॥

੧੪. ਕਬਿਤੁ ॥ ਉਹਨਾਂ ਦੀਆਂ ਗੱਲਾਂ ਸੁਣ ਕੇ ਕ੍ਰਿਸ਼ਨ ਜੀ ਨੇ ਸਾਰੀ ਗੱਲ ਦਾ ਭੇਤ ਜਾਣ ਲਿਆ ਅਤੇ ਮੁਸਕ੍ਰਾਉਂਦੇ ਹੋਏ ਕ੍ਰਿਸ਼ਨ ਜੀ ਨੇ ਕਿਹਾ ਕਿ ਦੱਸੋ ਕਿਥੇ ਹੈ ਉਹ ਖੂਹ ਜਿਸ ਦੇ ਵਿਚ ਡਿਗਿਆ ਹੈ ਕਿਰਲਾ ਤੇ ਕਿਹਾ ਮੈਨੂੰ ਚਲ ਕੇ ਵਿਖਾ ਦਿਉ।

੧੫. ਉਹ ਜਾਦਵ ਅੱਗੇ-ਅੱਗੇ ਹੋ ਗਏ ਅਤੇ ਕ੍ਰਿਸ਼ਨ ਜੀ ਉਹਨਾਂ ਦੇ ਪਿੱਛੇ ਚੱਲ ਪਏ ਤੇ ਉਸ ਨੂੰ ਜਾ ਕੇ ਵੇਖਿਆ। ਵੇਖਦੇ ਸਾਰ ਹੀ ਉਸ ਕਿਰਲੇ ਦੇ ਪਾਪ ਦੂਰ ਹੋ ਗਏ ਇਕ ਵੀ ਪਾਪ ਨਾ ਰਿਹਾ ਜਦੋਂ ਖੂਹ ਦੇ ਵਿਚੋਂ ਬਾਹਰ ਆ ਗਿਆ ਤਾਂ ਹਰਿ ਨੇ ਚੁਕ ਲਿਆ ॥੨੨੪੬॥

੧੬. ਸਵੈਯਾ॥ ਹਰਿ ਦੇ ਹੱਥ ਛੂਹਣ ਦੇ ਨਾਲ ਹੀ ਉਸ ਦੀ ਮੁਕਤੀ ਹੋ ਗਈ ਮਾਣਸ ਰੂਪ ਹੋ ਗਿਆ ਇਸੇ ਤਰ੍ਹਾਂ ਜਿਸ ਨੇ ਇਕ ਘੜੀ ਵੀ ਸ੍ਰੀ ਕ੍ਰਿਸ਼ਨ ਜੀ ਦਾ ਧਯਾਨ ਕੀਤਾ ਹੈ ਜਿਸ ਤਰ੍ਹਾਂ ਹੋਰ ਗਨਕਾ (ਵੇਸਵਾ) ਤਰ ਗਈ ਸੀ ਜਦੋਂ ਉਸ ਨੇ ਹੱਥ ਵਿਚ ਤੋਤਾ ਲਿਆ ਸੀ ਤੇ ਰਾਮ ਸਯਾਮ ਦਾ ਨਾਮ ਪੜਾਇਆ ਸੀ।

੧੭. ਉਹ ਕੌਣ ਹੈ ਜਗ ਵਿਚ ਜਿਸ ਨੇ ਨਰਾਇਣ ਦਾ ਨਾਮ ਲਿਆ ਤੇ ਤਰਿਆ ਨਾ ਹੋਵੇ ਚਿੱਤ ਦੇ ਵਿਚ ਬਸਾਉਣ ਦੇ ਨਾਲ। ਫੇਰ ਇਸੇ ਤਰ੍ਹਾਂ ਇਹ ਕਿਰਲਾ ਕਿਉਂ ਨਾ ਤਰੇ ਜਿਸ ਨੂੰ ਹਰਿ ਨੇ ਆਪਣਾ ਹੱਥ ਲਾ ਦਿੱਤਾ ਹੈ ॥੨੨੪੭॥

ਨ ਤਰੈ ਕਿਰਲਾ; ਜਿਹਕੋ ਹਰਿ ਆਪਨ ਹਾਥ ਲਗਾਯੋ ॥੨੨੪੭॥ ਤੋਟਕ ਛੰਦ ॥ [1]ਜਬ ਹੀ ਸੋਊ ਸਯਾਮ ਉਠਾਇ ਲਯੋ ॥ ਤਬ ਮਾਨੁਖ ਕੋ ਸੋਊ ਬੇਖ ਭਯੋ ॥ [2]ਤਬ ਯੌ ਬ੍ਰਿਜਨਾਥ ਸੁ ਬੈਨ ਉਚਾਰੇ ॥ ਤੇਰੋ ਦੇਸੁ ਕਹਾ; ਤੇਰੋ ਨਾਮ ਕਹਾ ਰੇ ॥੨੨੪੮॥ [3]ਕਿਰਲਾ ਬਾਚ ਕਾਨ੍ਹ ਸੋ ॥ ਸੋਰਠਾ ॥ [4]ਡਿਗ ਮੇਰੋ ਥੋ ਨਾਉ ਏਕ ਦੇਸ ਕੋ ਭੂਪ ਹੌ ॥ ਸੋ ਤੁਮ ਕਥਾ ਸੁਨਾਉ ਜਾ ਤੇ ਹਉ ਕਿਰਲਾ ਭਯੋ ॥੨੨੪੯॥ ਕਬਿਤੁ ॥ [5]ਨਾਥ ਹਉ ਤੋ ਨਿਤਾਪ੍ਰਤ ਸੋਨੇ ਕੋ ਬਨਾਇ ਸਾਜ; ਗਊ ਸਤਿ ਦੇਤੋ ਦਿਜ ਸੁਤ ਕਉ ਬੁਲਾਇਕੈ ॥ ਏਕ ਗਊ ਮਿਲੀ ਮੇਰੀ ਪੁੰਨ ਕਰੀ ਗਊਅਨ ਸੋਂ; ਜੋ ਹਉ ਪੁੰਨ ਕਰਬੇ ਕਉ ਰਾਖਤ ਮੰਗਾਇਕੈ ॥ [6]ਜੋਊ ਪੁੰਨ ਕਰੀ ਡੀਠ ਤਾਹੀ ਦਿਜ ਪਰੀ; ਕਹਯੋ ਮੇਰੀ ਗਊ ਤਾਂਕੋ ਧਨੁ ਦੈ ਰਹਿਓ ਸੁਨਾਇਕੈ ॥ ਵਾ ਨ ਧਨ ਲਯੋ, ਮੋਹ ਇਹੈ ਸ੍ਰਾਪ ਦਯੋ; ਹੋਹੁ ਕਿਰਲਾ ਕੂਆ ਕੋ, ਹਉ ਸੁ ਭਯੋ ਤਾ ਤੇ ਆਇਕੈ ॥੨੨੫੦॥ ਦੋਹਰਾ ॥ ਤੁਮਰੇ ਕਰ ਤੇ ਛੂਅਤ ਅਬ ਮਿਟ ਗਏ ਸਗਰੇ ਪਾਪ ॥ ਸੋ ਫਲ ਲਹਯੋ ਜੁ ਬਹੁਤੁ ਦਿਨ ਮੁਨ ਕਰ ਪਾਵਤ ਜਾਪ ॥੨੨੫੧॥

[8]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਕਿਰਲਾ ਕੋ ਕੂਪ ਤੇ ਕਾਢ ਕੈ ਉਧਾਰ ਕਰਤ ਭਏ ਧਿਆਇ ਸਮਾਪਤੰ ॥

[9]ਅਥ ਗੋਕਲ ਬਿਖੈ ਬਲਭਦ੍ਰ ਜੂ ਆਏ ॥ ਚਉਪਈ ॥ [10]ਤਿਹ ਉਧਾਰ ਪ੍ਰਭ ਜੂ ਗ੍ਰਹਿ ਆਯੋ ॥ ਗੋਕਲ ਕਉ ਬਲਭਦ੍ਰ ਸਿਧਾਯੋ ॥ [11]ਆਇ ਨੰਦ ਕੇ ਪਾਇਨ ਲਾਗਯੋ ॥ ਸੁਖ ਅਤਿ ਭਯੋ ਸੋਕ ਸਭ ਭਾਗਯੋ ॥੨੨੫੨॥ ਸ੍ਵੈਯਾ ॥[12] ਨੰਦ ਕੇ ਪਾਇਨ ਲਾਗ ਹਲੀ ਚਲਿ ਕੈ ਜਸੁਧਾ ਹੂਕੇ ਮੰਦਰ ਆਯੋ ॥ ਦੇਖਤ ਹੀ ਤਿਹ ਕੌ ਕਬਿ ਸਯਾਮ ਸੁ ਪਾਇਨ ਊਪਰਿ ਸੀਸ ਝੁਕਾਯੋ ॥ [13]ਕੰਠ ਲਗਾਇ ਲਯੋ ਕਹਿਯੋ ਸੋਊ ਯੌ ਮਨ ਮੈ ਕਬਿ ਸਯਾਮ ਬਨਾਯੋ ॥ ਸਯਾਮ ਜੂ ਲੇਤ ਕਬੈ ਹਮਰੀ ਸੁਧ ਮਾਇ ਯੌ ਰੋਇਕੈ ਤਾਤ ਸੁਨਾਯੋ ॥੨੨੫੩॥ ਕਬਿਤੁ ॥[14] ਗੋਪੀ ਸੁਨਿ ਪਾਯੋ ਇਹ ਠਉਰ ਬਲਭਦ੍ਰ ਆਯੋ; ਸਯਾਮ ਆਯੋ ਹ੍ਵੈਹੈ ਮਾਂਗ ਸੇਂਦੁਰ ਭਰਤ ਹੈ ॥ ਬੇਸਰ ਬਿੰਦੂਆ ਤਨ ਭੂਖਨ ਬਨਾਇ, ਕਬਿ ਸਯਾਮ, ਚਾਰ ਲੋਚਨਨ ਅੰਜਨ ਧਰਤ ਹੈ ॥[15]ਦਾਮਨੀ ਸੀ ਦਮਕ ਦਿਖਾਇ ਨਿਜਕਾਇ ਆਇ; ਬੂਝੈ, ਮਾਤ ਭ੍ਰਾਤ ਕੀ ਨ ਸੰਕਾ ਕੋ ਕਰਤ ਹੈ ॥ ਦੀਜੈ ਘਨਸਯਾਮ ਕੀ ਬਤਾਇ ਸੁਧ ਹਾਇ ਹਮੈ; ਸਯਾਮ ਬਲਿਰਾਮ ਹਾਹਾ ਪਾਇਨ ਪਰਤ ਹੈ ॥੨੨੫੪॥ [16]ਕਬਿਯੋ ਬਾਚ ॥ ਸੋਰਠਾ ॥ [17]ਹਲੀ ਕੀਯੋ ਸਨਮਾਨ ਸਭ ਗੁਆਰਨ ਕੋ ਤਿਹ ਸਮੈ ॥

੧. ਤੋਟਕ ਛੰਦ ॥ ਜਿਸ ਵੇਲੇ ਉਸ ਕਿਰਲੇ ਨੂੰ ਕ੍ਰਿਸ਼ਨ ਜੀ ਨੇ ਹੱਥ ਵਿਚ ਲੈ ਕੇ ਚੁੱਕਿਆ ਉਸੇ ਵੇਲੇ ਉਹ ਮਨੁਖ ਦੇ ਵੇਸ ਵਿਚ ਆ ਗਿਆ

੨. ਤਦ ਉਸ ਨੂੰ ਕ੍ਰਿਸ਼ਨ ਜੀ ਨੇ ਬਚਨ ਕਹੇ ਅਰੇ ਤੇਰਾ ਦੇਸ ਕਿਹੜਾ ਹੈ ਅਤੇ ਤੇਰਾ ਨਾਮ ਕੀ ਹੈ ? ॥੨੨੪੮॥

੩. ਕਿਰਲਾ ਕਹਿੰਦਾ ਹੈ ਕ੍ਰਿਸ਼ਨ ਜੀ ਨੂੰ ॥

੪. ਸੋਰਠਾ ॥ ਮੇਰਾ ਨਾਮ ਡ੍ਰਿਗ ਸੀ ਅਤੇ ਮੈਂ ਇਕ ਦੇਸ਼ ਦਾ ਰਾਜਾ ਹਾਂ। ਮੈਂ ਹੁਣ ਤੁਹਾਨੂੰ ਆਪਣੀ ਕਥਾ ਸੁਣਾਉਂਦਾ ਹੈ ਜਿਸ ਕਰਕੇ ਕਿਰਲਾ ਹੋ ਗਿਆ ਸੀ ॥੨੨੪੯॥

੫. ਕਬਿੱਤੁ ॥ ਹੇ ਸੁਾਮੀ ! ਮੈਂ ਹਰ ਰੋਜ ਸੋਨੇ ਨਾਲ ਸ਼ਿੰਗਾਰ ਕੇ ਇਕ ਸੌ ਗਊ ਬ੍ਰਾਹਮਣਾਂ ਦੇ ਪੁੱਤਰਾਂ ਨੂੰ ਬੁਲਾ ਕੇ ਦਾਨ ਦਿਆ ਕਰਦਾ ਸੀ। ਮੇਰੀ ਪੁੰਨ ਕੀਤੀ ਹੋਈ ਇਕ ਗਊ ਆ ਕੇ ਉਹਨਾਂ ਵਿਚ ਰਲ ਗਈ ਜੋ ਅਜੇ ਪੁੰਨ ਕਰਨੀਆ ਸਨ ਸਾਹ ਸ਼ਿੰਗਾਰ ਕੇ।

੬. ਜਿਹੜੀ ਅੱਗੇ ਪੁੰਨ ਕੀਤੀ ਹੋਈ ਆ ਗਈ ਸੀ ਉਹ ਉਸ ਬਾਹਮਣ ਦੀ ਨਿਗਾ ਪੈ ਗਈ ਜਿਸ ਨੂੰ ਪੁੰਨ ਕੀਤੀ ਗਈ ਸੀ ਉਸ ਨੇ ਆ ਕੇ ਕਿਹਾ ਆਹ ਮੇਰੀ ਗਊ ਹੈ ਇਹ ਸੁਣ ਕੇ ਮੈਂ ਉਸ ਨੂੰ ਉਸ ਦੇ ਮੁੱਲ ਦਾ ਧੰਨ ਦੇ ਰਿਹਾ । ਪਰ ਉਸ ਨੇ ਉਹ ਧੰਨ ਨਾ ਲਿਆ ਮੈਨੂੰ ਸਰਾਪ ਦੇ ਦਿੱਤਾ ਕਿ ਤੂੰ ਕਿਰਲੇ ਦੀ ਜੂਨ ਵਿਚ ਚਲਾ ਜਾਹ ਖੂਹ ਦੇ ਵਿਚ ਸੋ ਮੈਂ ਐਥੇ ਆ ਕੇ ਇਸ ਖੂਹ ਦੇ ਵਿਚ ਕਿਰਲਾ ਹੋ ਕੇ ਆ ਗਿਆ ॥੨੨੫੦॥

੭. ਦੋਹਰਾ ॥ ਆਪਦੇ ਹੱਥ ਲੱਗਣ ਦੇ ਨਾਲ ਮੇਰੇ ਸਾਰੇ ਪਾਪ ਦੂਰ ਹੋ ਗਏ। ਮੈਨੂੰ ਉਹ ਫਲ ਪ੍ਰਾਪਤ ਹੋ ਗਿਆ ਹੈ ਜੋ ਰਿਸ਼ੀ ਮੁਨੀਆ ਨੂੰ ਬਹੁਤ ਦਿਨ ਤਪ ਕਰਕੇ ਮਿਲਦਾ ਹੈ ॥੨੨੫੧॥

੮. ਇਥੇ ਸ੍ਰੀ ਬਚਿਤਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਕਿਰਲੇ ਨੂੰ ਖੂਹ ਵਿਚੋਂ ਕੱਢ ਕੇ ਉਧਾਰ ਕਰ ਦੇਣ ਦਾ ਧਿਆਇ ਪੂਰਾ ਹੋਇਆ।

੯. ਹੁਣ ਅੱਗੇ ਗੋਕਲ ਵਿਚ ਬਲ ਭੱਦਰ ਦਾ ਆਉਣਾ ॥

੧੦. ਚੌਪਈ ॥ ਉਸ ਕਿਰਲੇ ਦਾ ਉਧਾਰ ਕਰਕੇ ਪ੍ਰਭੂ ਜੀ ਘਰ ਆ ਗਏ ਅਤੇ ਸ੍ਰੀ ਬਲਭੱਦਰ ਜੀ ਗੋਕਲ ਨੂੰ ਚਲੇ ਗਏ।

੧੧. ਆ ਕੇ ਬਾਬਾ ਨੰਦ ਜੀ ਦੀ ਚਰਨੀ ਸੀਸ ਨਿਵਾਇਆ ਬਾਬਾ ਨੰਦ ਜੀ ਬੜੇ ਪ੍ਰਸੰਨ ਹੋਇ ਸਾਰੀ ਚਿੰਤਾ ਦੂਰ ਹੋ ਗਈ ॥੨੨੫੨॥

੧੨. ਸਵੈਯਾ ॥ ਬਾਬਾ ਨੰਦ ਨੂੰ ਨਮਸਕਾਰ ਕਰਕੇ ਬਲਭੱਦਰ ਉਥੋਂ ਚਲ ਕੇ ਮਾਤਾ ਜਸੋਧਾਂ ਪਾਸ ਚਲਾ ਗਿਆ ਉਸ ਦੇ ਘਰ ਕਵੀ ਸਜਾਮ ਜੀ ਕਹਿੰਦੇ ਹਨ ਕਿ ਮਾਤਾ ਨੂੰ ਵੇਖ ਕੇ ਉਸਦੇ ਪੈਰਾਂ ਤੇ ਸਿਰ ਝੁਕਾ ਦਿੱਤਾ ਮੱਥਾ ਟੇਕਿਆ ॥

੧੩. ਮਾਤਾ ਜਸੋਧਾਂ ਨੇ ਬਲਭੱਦਰ ਨੂੰ ਗਲੇ ਨਾਲ ਲਾ ਲਿਆ ਕਵੀ ਸਜਾਮ ਜੀ ਕਹਿੰਦੇ ਹਨ ਕਿ ਮਾਤਾ ਨੇ ਮਨ ਵਿਚ ਕਿਹਾ ਕਿ ਕ੍ਰਿਸ਼ਨ ਜੀ ਸਾਡੀ ਖਬਰ ਕਦ ਲੈਣਗੇ ? ਮਾਤਾ ਨੇ ਅਾਂਸੂ ਕੇਰਦੇ ਹੋਏ ਇਹ ਕਹਿਕੇ ਗੱਲ ਸੁਣਾਈ ॥੨੨੫੩॥

੧੪. ਕਬਿੱਤੁ ॥ ਜਿਸ ਵੇਲੇ ਗੋਪੀਆਂ ਨੇ ਸੁਣ ਲਿਆ ਐਥੇ ਬਲ ਭੱਦਰ ਆਇਆ ਹੈ ਤਾਂ ਉਹਨਾਂ ਸੋਚਿਆ ਜੋ ਕ੍ਰਿਸ਼ਨ ਵੀ ਆਇਆ ਹੋਵੇਗਾ ਸਿਰ ਦੇ ਵਿਚ ਉਹਨਾਂ ਨੇ ਸੰਧੂਰ ਦਾ ਵਾਂਗ ਪਾਇਆ। ਨੱਤ ਪਾ ਲਈ ਤੇ ਮੱਥੇ ਤੇ ਬਿੰਦੀ ਲਾ ਲਈ ਬਸਤਰ ਚੰਗੇ ਪਹਿਨ ਲਏ ਕਵੀ ਸਜਾਮ ਜੀ ਕਹਿੰਦੇ ਹਨ ਨੇਤਰਾਂ ਵਿਚ ਸੁਰਮਾ ਪਾ ਲਿਆ ।

੧੫. ਬਿਜਲੀ ਜਿਹੀ ਚਮਕ ਦਿਖਾਉਂਦੀਆਂ ਹੋਈਆਂ ਬਲਭੱਦਰ ਦੇ ਨੇੜੇ ਆ ਕੇ ਪੁੱਛਦੀਆਂ ਹਨ ਮਾਤਾ ਜੀ ਜਾਂ ਭਰਾਤਾਂ ਦੀ ਕੋਈ ਸੰਗ ਨਹੀਂ ਕਰਦੀਆ ਸਾਨੂੰ ਸ੍ਰੀ ਕ੍ਰਿਸ਼ਨ ਜੀ ਦੀ ਜੋ ਕਾਲੇ ਬੱਦਲ ਜਿਹਾ ਹੈ ਸਾਨੂੰ ਉਸਦੀ ਖਬਰ ਦੇਹ ਹਾਏ ਹਾਏ ਅਸੀਂ ਉਸ ਨੂੰ ਵੇਖਣ ਲਈ ਤੜਪਦੀਆਂ ਹਾਂ ਬਲਰਾਮ ਅਸੀਂ ਤੇਰੇ ਪੈਰੀਂ ਪੈਂਦੀਆ ਹਾਂ ॥੨੨੫੪॥

੧੬. ਕਵੀ ਜੀ ਕਹਿੰਦੇ ਹਨ ॥

੧੭. ਸੋਰਠਾ ॥ ਬਲਭੱਦਰ ਨੇ ਉਹਨਾਂ ਦਾ ਸਨਮਾਨ ਕੀਤਾ ਗੋਪੀਆਂ ਦਾ ਉਸ ਵੇਲੇ ।

¹ਹਉ ਕਹਿਹਉ ਸੁ ਬਖਾਨ ਜਿਉ ਕਥ ਆਗੇ ਹੋਇ ਹੈ ॥੨੨੫੫॥ ਸ੍ਵੈਯਾ ॥ ²ਏਕ ਸਮੈ ਮੁਸਲੀਧਰ ਤਾਹੀ ਮੈ ਆਨੰਦ ਸੋ ਇਕ ਖੇਲੁ ਮਚਾਯੋ ॥ ਯਾਹੀ ਕੇ ਪੀਵਨ ਕੋ ਮਦਰਾ ਹਿਤ ਸਯਾਮ ਜਲਾਧਿਪ ਦੈਕੈ ਪਠਾਯੋ ॥ ³ਪੀਵਤ ਭਯੋ ਤਬ ਸੋ ਮੁਸਲੀ ਮਦਿ; ਮੱਤਿ ਭਯੋ ਮਨ ਮੈ ਸੁਖ ਪਾਯੋ ॥ ਨੀਰ ਚਹਿਯੋ, ਜਮਨਾ ਕੀਯੋ ਮਾਨ; ਸੁ ਐਂਚ ਲਈ ਹਲਿ ਸਿਉ, ਕਬਿ ਗਾਯੋ ॥[ੳ]੨੨੫੬॥ ⁴ਜਮਨਾ ਬਾਚ ਹਲੀ ਸੋ ॥ ਸੋਰਠਾ ॥ ⁵ਲੇਹੁ ਹਲੀ ਤੁਮ ਨੀਰੁ ਬਿਨੁ ਦੀਜੈ ਨਹ ਦੋਸ ਦੁਖ ॥ ਸੁਨਹੁ ਬਾਤ ਰਨਧੀਰ ਹਉ ਚੇਰੀ ਜਦੁਰਾਇ ਕੀ ॥੨੨੫੭॥ ਸ੍ਵੈਯਾ ॥ ⁶ਦੁਇ ਹੀ ਸੁ ਮਾਸ ਰਹੇ ਤਿਹ ਠਾਂ ਫਿਰ ਲੇਨ ਬਿਦਾ ਚਲ ਨੰਦ ਪੈ ਆਏ ॥ ਫੇਰ ਗਏ ਜਸੁਧਾ ਹੂ ਕੇ ਮੰਦਰ ਤਾ ਪਗ ਪੈ ਇਹ ਮਾਥ ਛੁਹਾਏ ॥ ⁷ਮਾਂਗਤ ਭਯੋ ਜਬਹੀ ਸੁ ਬਿਦਾ ਤਬ ਸੋਕ ਕੀਯੋ ਦੁਹ ਨੈਨ ਬਹਾਏ ॥ ਕੀਨੋ ਬਿਦਾ ਫਿਰ ਯੌ ਕਹਿਕੈ ਤੁਮ ਯੌ ਕਹੀਯੋ ਹਰਿ ਕਿਉ ਨਹੀ ਆਏ ॥੨੨੫੮॥ ਸ੍ਵੈਯਾ ॥ ⁸ਨੰਦ ਤੇ ਲੈ ਜਸੁਧਾ ਤੇ ਬਿਦਾ ਚੜਿ ਸਯੰਦਨ ਪੈ ਬਲਭਦ੍ਰ ਸਿਧਾਯੋ ॥ ਲਾਂਘਤ ਲਾਂਘਤ ਦੇਸ ਕਈ; ਨਗ ਅਉਰ ਨਦੀ ਪੁਰ ਕੇ ਨਿਜਕਾਯੋ ॥ ⁹ਆ ਪਹੁਚਯੋ ਨ੍ਰਿਪ ਕੇ ਪੁਰ ਕੇ; ਜਨ ਕਾਹੂ ਤੇ ਯੌ ਹਰਿ ਜੂ ਸੁਨ ਪਾਯੋ ॥ ਆਪਹੁ ਸਯੰਦਨ ਪੈ ਚੜ੍ਹਕੈ ਅਤਿ ਭ੍ਰਾਤ ਸੋ ਹੇਤ ਕੈ ਆਗੇ ਹੀ ਆਯੋ ॥੨੨੫੯॥ ਦੋਹਰਾ ॥ ¹⁰ਅੰਕ ਭ੍ਰਾਤ ਦੋਊ ਮਿਲੈ ਅਤਿ ਪਾਯੋ ਸੁਖ ਚੈਨ ॥ ਮਦਰਾ ਪੀਵਤ ਅਤਿ ਹਸਤਿ ਆਏ ਅਪਨੇ ਐਨ ॥੨੨੬੦॥

¹¹ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਬਲਭਦ੍ਰ ਗੋਕਲ ਬਿਖੈ ਜਾਇ ਕਰ ਆਵਤ ਭਏ ॥

¹²ਅਥ ਸਿਰਗਾਲ ਕੋ ਦੂਤ ਭੇਜਬੋ ਜੁ ਹਉ ਕ੍ਰਿਸਨ ਹੌ ਕਥਨੰ ॥ ਦੋਹਰਾ ॥ ¹³ਦੋਊ ਭ੍ਰਾਤ ਅਤਿ ਸੁਖੁ ਕਰਤ ਨਿਜ ਗ੍ਰਿਹ ਪਹੁਚੇ ਆਇ ॥ ਪਉਡਰੀਕ[ਅ] ਕੀ ਇਕ ਕਥਾ ਸੋ ਮੈ ਕਹਤ ਸੁਨਾਇ ॥੨੨੬੧॥ ਸ੍ਵੈਯਾ ॥ ¹⁴ਦੂਤ ਸ੍ਰਿਗਾਲ ਪਠਯੋ ਹਰਿ ਕਉ ਕਹਿ ਹੌ ਹਰਿ ਹਉ, ਤੁਹਿ ਕਿਉ ਕਹਿਵਾਯੋ ॥ ਭੇਖ ਸੋਊ ਕਰਿ ਦੂਰ ਸਬੈ; ਕਬਿ ਸਯਾਮ ਅਬੈ ਜੋ ਤੈ ਭੇਖ ਬਨਾਯੋ ॥ ¹⁵ਤੈ ਰੇ ਗੁਆਰ ਹੈ, ਗੋਕਲ ਨਾਥ ਕਹਾਵਤ ਹੈ, ਡਰੁ ਤੋਹਿ ਨ ਆਯੋ ॥ ਕੈ ਇਹ ਦੂਤ ਕੋ ਮਾਨ ਕਹਯੋ; ਨਹੀ ਪੇਖ ਹੌ ਲੀਨੇ ਸਬੈ ਦਲੁ ਆਯੋ ॥੨੨੬੨॥ ਸੋਰਠਾ ॥ ¹⁶ਕ੍ਰਿਸਨ ਨ ਮਾਨੀ ਬਾਤ ਜੋ ਤਿਹ ਦੂਤ ਉਚਾਰਯੋ ॥ ਕਹੀ ਜਾਇ ਤਿਨ ਬਾਤ ਪਤ ਆਪਨ ਚੜਿ ਆਇਯੋ ॥੨੨੬੩॥ ¹⁷ਕਾਸੀ ਕੇ ਭੂਪਤਿ ਆਦਿਕ ਭੂਪਨ ਕਉ ਸੁ ਸ੍ਰਿਗਾਲਹਿ ਸੈਨ ਬਨਾਯੋ ॥ ਸ੍ਰੀ ਬ੍ਰਿਜਨਾਥ ਇਤੈ ਅਤਿਹੀ ਮੁਸਲੀਧਰ ਆਦਿਕ

ੳ ਇਥੇ ਗੁਰੂ ਜੀ ਕਹਿੰਦੇ ਹਨ ਕਿ ਮੈਂ ਆਪਣੀ ਰਾਇ ਨਹੀਂ ਦਿੰਦਾ। ਇਸ ਤਰਾਂ ਕਵੀਆਂ ਨੇ ਆਪਣੀ ਭਾਵਨਾ ਤੇ ਕਲਪਨਾ ਅਨੁਸਾਰ ਗਾਇਨ ਕੀਤਾ ਹੈ ॥

ਅ ਪਉਂਡਰੀਕ/ਪੌਂਡਰੀਕ (ਪੁੰਡ੍ਰ ਦੇਸ (ਬਿਹਾਰ) ਦਾ ਰਾਜਾ ਸੀ ਅਤੇ ਉਹ ਵਾਸਦੇਵ ਦਾ ਪੁਤਰ ਸੀ - ਜੋ ਬਹੁਤ ਹੀ ਅਭਿਮਾਨੀ ਸੀ। ਕ੍ਰਿਸ਼ਨ ਨੂੰ ਵਾਸਦੇਵ ਜਾਂ ਵਾਸਦੇਵ ਪੁਤਰ ਕਹਿਣ ਤੋਂ ਵੀ ਚਿੜਦਾ ਸੀ)

੧. ਲੇਖਕ ਜੀ ਕਹਿੰਦੇ ਹਨ ਕਿ ਹੁਣ ਮੈਂ ਜੋ ਕਥਾ ਅੱਗੇ ਹੋਈ ਉਹ ਬਿਆਨ ਕਰਦਾ ਹਾਂ ॥੨੨੫੫॥

੨. ਸਵੈਯਾ ॥ ਇਸੇ ਦੌਰਾਨ ਗੋਕਲ ਦੇ ਵਿਚ ਬਲਰਾਮ ਨੇ ਇਕ ਖੇਲ ਕੀਤਾ ਆਪਣੇ ਮਨ ਦੀ ਖੁਸ਼ੀ ਵਿਚ ਆ ਕੇ । ਇਸ ਦੇ ਪੀਣ ਵਾਸਤੇ ਸ਼ਰਾਬ ਵਰਨ ਦੇਵਤੇ ਦੇ ਪਾਸ ਭੇਜ ਦਿੱਤੀ ਸ੍ਰੀ ਕ੍ਰਿਸ਼ਨ ਜੀ ਨੇ

੩. ਤਾਂ ਬਲਰਾਮ ਨੇ ਉਹ ਸ਼ਰਾਬ ਪੀ ਲਈ ਨਸ਼ੇ ਵਿਚ ਬੜਾ ਪ੍ਰਸੰਨ ਹੋਇਆ । ਪਾਣੀ ਦੀ ਲੋੜ ਪਈ ਤਾਂ ਜਮਨਾ ਨਦੀ ਨੂੰ ਬੁਲਾਇਆ ਪਰ ਉਸ ਨੇ ਮਾਣ ਕਰਕੇ ਆਉਣ ਤੋਂ ਨਾਂਹ ਕਰ ਦਿੱਤੀ ਤਾਂ ਬਲਰਾਮ ਨੇ ਹਲ ਦੇ ਨਾਲ ਜਮਨਾ ਨੂੰ ਖਿੱਚ ਲਿਆ - ਇਸ ਤਰ੍ਹਾਂ ਕਵੀਆਂ ਨੇ ਗਾਇਆ ਹੈ ॥੨੨੫੬॥

੪. ਜਮਨਾ ਕਹਿੰਦੀ ਹੈ ਬਲਰਾਮ ਨੂੰ ॥

੫. ਸੋਰਠਾ ॥ ਐ ਬਲਰਾਮ ! ਤੂੰ ਪਾਣੀ ਲੈ ਮੈਨੂੰ ਬਿਨਾ ਹੀ ਦੋਸ਼ ਤੋਂ ਦੁੱਖ ਨਾ ਦੇਹ । ਐ ਜੁੱਧ ਜੇਤਾ ਬਲਰਾਮ ! ਮੇਰੀ ਗੱਲ ਸੁਣ ਲੈ ਮੈਂ ਤਾਂ ਕ੍ਰਿਸ਼ਨ ਦੀ ਸੇਵਕਣ ਦਾਸੀ ਹਾਂ ॥੨੨੫੭॥

੬. ਸਵੈਯਾ ॥ ਸ੍ਰੀ ਬਲਰਾਮ ਜੀ ਦੋ ਮਹੀਨੇ ਗੋਕਲ ਵਿਚ ਬਾਬਾ ਨੰਦ ਦੇ ਕੋਲ ਰਹੇ ਅਤੇ ਫੇਰ ਬਾਬਾ ਨੰਦ ਜੀ ਪਾਸੋਂ ਵਾਪਸ ਜਾਣ ਲਈ ਆਗਿਆ ਲੈਣ ਉਹਨਾਂ ਪਾਸ ਆ ਗਏ । ਬਾਬਾ ਨੰਦ ਨੂੰ ਮਿਲਕੇ ਮਾਤਾ ਜਸੋਧਾਂ ਪਾਸ ਚਲੇ ਗਏ ਉਸ ਦੇ ਘਰ ਵਿਚ ਜਾ ਕੇ ਮਾਤਾ ਜਸੋਧਾਂ ਦੇ ਚਰਨਾਂ ਤੇ ਸਿਰ ਲਾਇਆ। ਨਮਸਕਾਰ ਕੀਤੀ

੭. ਉਸ ਕੋਲੋਂ ਜਦੋਂ ਬਿਦੈਗੀ ਮੰਗੀ ਤਾਂ ਮਾਤਾ ਨੇ ਸ਼ੋਕ ਪ੍ਰਕਟ ਕੀਤਾ ਦੋਹਾਂ ਨੇਤ੍ਰਾਂ ਤੋਂ ਪਾਣੀ ਵਹਿ ਤੁਰਿਆ ਅਤੇ ਤੁਰਨ ਵੇਲੇ ਫੇਰ ਇਸ ਤਰ੍ਹਾਂ ਕਿਹਾ ਕਿ ਬਲਰਾਮ ਤੂੰ ਜਾ ਕੇ ਕ੍ਰਿਸ਼ਨ ਨੂੰ ਕਹੀਂ ਕਿ ਉਹ ਮਿਲਣ ਕਿਉਂ ਨਹੀਂ ਆਏ ? ॥੨੨੫੮॥

੮. ਸਵੈਯਾ ॥ ਪਹਿਲਾਂ ਨੰਦ ਕੋਲੋਂ ਆਗਿਆਂ ਲਈ ਫੇਰ ਮਾਤਾ ਜਸੋਧਾਂ ਤੋਂ ਵਦਾਇਗੀ ਲੈ ਕੇ ਰੱਥ ਉੱਪਰ ਬੈਠਕੇ ਸ੍ਰੀ ਬਲਭੱਦ੍ਰ ਜੀ ਤੁਰ ਪਏ । ਕਈ ਦੇਸਾਂ ਦੇ ਵਿਚੋਂ ਲੰਘਦੇ ਹੋਇ ਕਈ ਪਹਾੜ ਤੇ ਨਦੀਆਂ ਦੇ ਵਿਚੋਂ ਹੁੰਦੇ ਹੋਏ ਆਪਣੇ ਨਿਜੀ ਮਥਰਾ ਪੁਰੀ ਦੇ ਨੇੜੇ ਆ ਗਏ ।

੯. ਰਾਜੇ ਵਾਸਦੇਵ ਦੇ ਸ਼ਹਿਰ ਮਥੁਰਾ ਦੇ ਨੇੜੇ ਜਦੋਂ ਆ ਗਏ ਤਾਂ ਕਿਸੇ ਪੁਰਸ਼ ਨੇ ਬਲਭੱਦ੍ਰ ਦੇ ਆਉਣ ਦੀ ਖਬਰ ਦਿੱਤੀ ਜੋ ਕ੍ਰਿਸ਼ਨ ਜੀ ਨੇ ਸੁਣ ਲਈ । ਤਾਂ ਕ੍ਰਿਸ਼ਨ ਜੀ ਆਪ ਰੱਥ ਉਪਰ ਚੜ੍ਹਕੇ ਭਾਈ ਨੂੰ ਪ੍ਰੇਮ ਦੇ ਨਾਲ ਅਗਾਊਂ ਲੈਣ ਲਈ ਆ ਗਏ ॥੨੨੫੯॥

੧੦. ਦੋਹਰਾ ॥ ਦੋਵੇਂ ਭਰਾ ਜੱਫੀਆਂ ਭਰ ਕੇ ਮਿਲੇ ਤੇ ਬਹੁਤ ਹੀ ਸੁਖ ਸ਼ਾਂਤੀ ਤੇ ਖੁਸ਼ੀ ਹਾਸਲ ਕੀਤੀ । ਸ਼ਰਾਬ ਪੀਂਦੇ ਹੋਏ ਹਸਦੇ ਤੇ ਖੁਸ਼ੀਆਂ ਕਰਦੇ ਆਪਣੇ ਐਨ ਟਿਕਾਣੇ ਤੇ ਪਹੁੰਚ ਗਏ ॥੨੨੬੦॥

੧੧. ਇਥੇ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਬਲਭੱਦ੍ਰ ਜੀ ਗੋਕਲ ਵਿਚ ਜਾ ਕੇ ਵਾਪਸ ਆ ਗਏ । ਸਮਾਪਤ

---

੧੨. ਹੁਣ ਅੱਗੇ ਸ੍ਰਿਗਾਲ ਦੇ ਰਾਜੇ ਕ੍ਰਿਸ਼ਨ ਵੱਲੋਂ ਦੂਤ ਭੇਜਣਾ, ਜੋ ਮੈਂ ਕ੍ਰਿਸ਼ਨ ਹਾਂ ਦੀ ਕਥਾ ਚਲਦੀ ਹੈ ॥

੧੩. ਦੋਹਰਾ ॥ ਦੋਵੇਂ ਭਾਈ ਕ੍ਰਿਸ਼ਨ ਜੀ ਤੇ ਬਲਭੱਦ੍ਰ ਬੜੇ ਖੁਸ਼ੀ ਖੁਸ਼ੀ ਗੱਲਾਂ ਕਰਦੇ ਆਪਣੇ ਘਰ ਵਿਚ ਆ ਪਹੁੰਚੇ । ਹੁਣ ਅੱਗੇ ਲੇਖਕ ਕਹਿੰਦਾ ਹੈ ਕਿ ਮੈਂ ਤੁਹਾਨੂੰ ਉਸਦੀ ਕਥਾ ਕਹਿ ਕੇ ਸੁਣਾਂਦਾ ਹਾਂ ॥੨੨੬੧॥

੧੪. ਸਵੈਯਾ ॥ ਸ੍ਰਿਗਾਲ ਦੇ ਰਾਜੇ ਨੇ ਦੂਤ ਭੇਜਿਆ ਕਿ ਜਾ ਕੇ ਹਰੀ ਨੂੰ ਕਹੁ ਕਿ ਹਰਿ ਤਾਂ ਮੈਂ ਹਾਂ, ਤੂੰ ਹਰਿ ਕਿਉਂ ਕੁਹਾਂਦਾ ਹੈਂ ? ਏਸ ਭੇਸ ਨੂੰ ਉਤਾਰ ਦੇਹ ਹੁਣੇ ਸਾਰੇ ਨੂੰ ਹੀ ਕਵੀ ਸ਼ਯਾਮ ਜੀ ਕਹਿੰਦੇ ਹਨ ਕਿ ਰਾਜੇ ਨੇ ਕਿਹਾ ਜਿਹੜਾ ਤੈਂ ਭੇਸ ਬਣਾਇਆ ਹੈ ।

੧੫. ਤੂੰ ਇਕ ਗੁਆਲਾ ਹੋ ਕੇ ਗੋਕਲ ਨਾਥ ਕਹਾਉਂਦਾ ਹੈ ਕੀ ਤੈਨੂੰ ਮੇਰਾ ਡਰ ਨਹੀਂ ਹੈ ? ਜਾਂ ਤਾਂ ਇਸ ਦੂਤ ਦਾ ਕਿਹਾ ਮੰਨ ਲੈ, ਨਹੀਂ ਤਾਂ ਫੇਰ ਵੇਖ ਲੈ ਮੈਂ ਸਾਰੀ ਫੌਜ ਲੈ ਕੇ ਆ ਜਾਵਾਂਗਾ ॥੨੨੬੨॥

੧੬. ਸੋਰਠਾ ॥ ਕ੍ਰਿਸ਼ਨ ਜੀ ਨੇ ਉਸ ਦੀ ਗੱਲ ਨਾ ਮੰਨੀ ਜਿਹੜੀ ਉਸ ਦੇ ਦੂਤ ਨੇ ਕਹੀ ਸੀ । ਦੂਤ ਉਹੋ ਆਪਣੇ ਮਾਲਿਕ ਨੂੰ ਜਾ ਕਹੀ ਸੀ । ਰਾਜਾ ਆਪ ਹੀ ਚੜ੍ਹਾਈ ਕਰਕੇ ਆ ਗਿਆ ॥੨੨੬੩॥

੧੭. ਸ੍ਰਿਗਾਲ ਨੇ ਕਾਂਸੀ ਆਦਿ ਦੇ ਰਾਜੇ ਨਾਲ ਲੈ ਕੇ ਸੈਨਾ ਜੋੜ ਲਈ ਇਧਰ ਸ੍ਰੀ ਕ੍ਰਿਸ਼ਨ ਨੇ ਬਲਰਾਮ ਸਮੇਤ ਜਾਦਵ ਸੈਨਾ ਬੁਲਾ ਲਈ ।

ਸੈਨ ਬੁਲਾਯੋ ॥ [1]ਜਾਦਵ ਅਉਰ ਸਭੈ ਸੰਗ ਲੈ, ਹਰਿ ਸੋ ਹਰਿ ਜੁਧੁ ਮਚਾਵਨ ਆਯੋ ॥ ਆਇ ਦੁਹੂ ਦਿਸ ਤੇ ਪ੍ਰਗਟੇ ਭਟ, ਯੌ ਕਹਿਕੈ ਕਬਿ ਸਯਾਮ ਸੁਨਾਯੋ ॥੨੨੬੪॥ ਸ੍ਵੈਯਾ ॥ [2]ਸੈਨ ਜਬੈ ਦੁਹੂ ਓਰਨ ਕੀ ਜੁ ਦਈ ਜਬ ਆਪਸਿ ਬੀਚ ਦਿਖਾਈ ॥ ਮਾਨਹੁ ਮੇਘ ਪ੍ਰਲੈ ਦਿਨ ਕੇ ਉਮਡੇ ਦੋਊ ਇਉ ਉਪਮਾ ਜੀਅ ਆਈ ॥ [3]ਬਾਹਰ ਹ੍ਵੈ ਬ੍ਰਿਜਨਾਇਕ ਸੈਨ ਤੇ; ਸੈਨ ਦੁਹੂ ਇਹ ਬਾਤ ਸੁਨਾਈ ॥ ਠਾਢੇ ਰਹੈ ਦੋਊ ਸੈਨ, ਦੋਊ ਹਮ ਮਾਂਡਿ ਹੈ ਯਾ ਭੁਅ ਬੀਚ ਲਰਾਈ ॥੨੨੬੫॥ ਸ੍ਵੈਯਾ ॥[4] ਯਾ ਘਨਿ ਸਯਾਮ ਕਹਾ, ਯੋਂ ਸੁਨੋ ਸਭ; ਮੈਹੋ ਤੇ ਤੈ ਘਨਿ ਸਯਾਮ ਕਹਾਯੋ ॥ ਯਾਹੀ ਤੇ ਸੈਨ ਸ੍ਰਿਗਾਲ ਲੈ ਆਯੋ ਹੈ; ਹਉ ਹੂ ਤਬੈ ਦਲੁ ਲੈ ਸੰਗਿ ਧਾਯੋ ॥ [5]ਕਾਹੇ ਕਉ ਸੈਨ ਲਰੈ ਦੋਊ ਆਪ ਮੈ; ਕਉਤਕ ਦੇਖਹੁ ਠਾਢ ਸੁਨਾਯੋ ॥ ਸਯਾਮ ਭਨੈ ਲਰਬੋ ਰਨ ਮੈ, ਹਮਰੋ ਅਰੁ ਯਾਹੀ ਹੀ ਕੋ ਬਨਿ ਆਯੋ ॥੨੨੬੬॥ ਦੋਹਰਾ ॥ [6]ਮਾਨ ਬਾਤ ਠਾਂਢੇ ਰਹੈ ਸੈਨ ਦੋਊ ਤਜ ਕ੍ਰੁੱਧ ॥ ਦੋਊ ਹਰਿ ਆਵਤ ਭਏ ਹਰਿ ਸਮਾਨ ਹਿੱਤ ਜੁੱਧ ॥੨੨੬੭॥ ਸ੍ਵੈਯਾ ॥ [7]ਆਏ ਹੈ ਮੱਤਿ ਕਰੀ ਜਨੁ ਦੁਇ ਲਰਬੇ ਕਹੁ ਸਿੰਘ ਦੋਊ ਜਨ ਆਏ ॥ ਅੰਤਕਿ ਅੰਤ ਸਮੈ ਜਨੁ ਈਸ ਸਪੱਛ ਮਨੋ ਗਿਰ ਜੂਝਨ ਧਾਏ ॥ [8]ਕੈ ਦੋਊ ਮੇਘ ਪ੍ਰਲੈ ਦਿਨ ਕੇ ਨਿਧ ਨੀਰ ਦੋਊ ਕਿਧੋ ਕ੍ਰੋਧ ਬਢਾਏ ॥ ਮਾਨਹੁ ਰੁਦ੍ਰਹਿ ਕ੍ਰੋਧ ਭਰੇ ਦੋਊ ਹੈ ਮਨ ਮੈ ਲਖਿ ਯੌ ਕਬਿ ਪਾਏ ॥੨੨੬੮॥ ਕਬਿਤੁ ॥ [9]ਜੈਸੇ ਝੂਠ ਸਾਚ ਸੋਂ, ਪਖਾਨ ਜੈਸੇ ਕਾਚ ਸੋਂ, ਅਉ ਪਾਰਾ ਜੈਸੇ ਆਂਚ ਸੋ, ਪਤਊਆ ਜਿਉ ਲਹਰਿ ਸੋਂ ॥ ਜੈਸੇ ਗਿਆਨ ਮੋਹ ਸੋਂ, ਬਿਬੇਕ ਜੈਸੇ ਦ੍ਰੋਹ ਸੋਂ, ਤਪੱਸੀ ਦਿਜ ਦ੍ਰੋਹ ਸੋਂ, *ਅਨਰ ਜੈਸੇ ਨਰ ਸੋ ॥ [10]ਲਾਜ ਜੈਸੇ ਕਾਮ ਸੋ, ਸੁ ਸੀਤ ਜੈਸੇ ਘਾਮੁ ਸੋ, ਅਉ ਪਾਪ ਰਾਮ ਨਾਮ ਸੋ, *ਅਛਰ ਜੈਸੇ ਛਰ ਸੋਂ ॥ ਸੂਮਤਾ ਜਿਉ ਦਾਨ ਸੋ ਜਿਉਂ ਕ੍ਰੋਧ ਸਨਮਾਨ ਸੋ; ਸੁ ਸਯਾਮ ਕਬਿ, ਐਸੇ ਆਇ ਭਿਰਯੋ ਹਰਿ ਹਰਿ ਸੋ ॥੨੨੬੯॥ ਸ੍ਵੈਯਾ ॥ [11]ਜੁਧੁ ਭਯੋ ਅਤਿ ਹੀ ਸੁ ਤਹਾਂ ਤਬ ਸ੍ਰੀ ਬ੍ਰਿਜਨਾਇਕ ਚਕ੍ਰ ਸੰਭਾਰਯੋ ॥ ਮਾਰਤ ਹਉ ਤੁਹਿ ਏ ਰੇ ਸ੍ਰਿਗਾਲ ਮੈ; ਸਯਾਮ ਭਨੈ ਇਮ ਸਯਾਮ ਪਚਾਰਯੋ ॥ [12]ਛੋਰ ਸੁਦਰਸਨ ਦੇਤ ਭਯੋ; ਸਿਰ ਸਤ੍ਰੁ ਕੋ ਮਾਰ ਜੁਦਾ ਕਰਿ ਡਾਰਯੋ ॥ ਮਾਨਹੁ ਕੁਮ੍ਹਾਰ ਲੈ ਤਾਗਹਿ ਕੋ; ਚਕ ਤੇ ਫੁਨ ਬਾਸਨ ਕਾਟ ਉਤਾਰਯੋ ॥੨੨੭੦॥ [13]ਦੇਖਿ ਸ੍ਰਿਗਾਲ ਹਨਯੋ ਰਨ ਮੈ; ਇਕ ਕਾਂਸੀ ਕੋ ਭੂਪ ਹੁਤੋ ਸੋਊ ਧਾਯੋ ॥ ਸ੍ਰੀ ਬ੍ਰਿਜਨਾਥ ਸੋ ਸਯਾਮ ਭਨੈ; ਅਤਿ ਹੀ ਤਿਹ ਆਇਕੈ ਜੁਧੁ ਮਚਾਯੋ ॥ [14]ਮਾਰ ਮਚੀ ਅਤਿ ਜੋ ਤਿਹ ਠਾਂ ਸੁ ਤਬੈ ਤਿਹ ਸਯਾਮ ਜੂ ਚਕ੍ਰ ਚਲਾਯੋ ॥

* 'ਅ' ਅਗੇਤਰ ਲਾ ਕੇ "ਅ-ਨਰ-ਅ-ਛਰ" ਬੋਲੋ ।

੧. ਜਾਦਵ ਤੇ ਹੋਰ ਸਾਰਿਆਂ ਨੂੰ ਨਾਲ ਲੈ ਕੇ ਹਰਿ ਦੇ ਨਾਲ ਹਰਿ ਦਾ ਭੇੜ ਕਰਨ ਲਈ ਆ ਗਿਆ । ਦੋਹਾਂ ਪਾਸਿਆਂ ਦੇ ਸੂਰਮੇ ਸਾਹਮਣੇ ਆ ਗਏ ਜੋ ਸ੍ਰੀ ਕਵੀ ਸਯਾਮ ਜੀ ਨੇ ਕਹਿ ਕੇ ਸੁਣਾ ਦਿੱਤਾ ਹੈ ॥੨੨੬੪॥

੨. ਸਵੈਯਾ ॥ ਜਦੋਂ ਦੋਹਾਂ ਪਾਸਿਆਂ ਦੀ ਸੈਨਾ ਆਹਮੋ-ਸਾਹਮਣੇ ਖੜੀ ਦਿੱਸਣ ਲੱਗੀ ਤਾਂ ਉਸਦੀ ਚੜ੍ਹਤ ਇਤਨੀ ਭਿਆਨਕ ਸੀ । ਜਾਣੋ ਪ੍ਰਲੋ ਕਾਲ ਸਮੇਂ ਦੇ ਬੱਦਲ ਚੜ੍ਹ ਕੇ ਆ ਗਏ ਹਨ ਏਹਾਂ ਦੀ ਕਵੀ ਜੀ ਦੇ ਦਿਲ ਵਿਚ ਇਸ ਤਰ੍ਹਾਂ ਦੀ ਉਪਮਾ ਆਈ ਹੈ ।

੩. ਕ੍ਰਿਸ਼ਨ ਜੀ ਨੇ ਸੈਨਾ ਤੋਂ ਬਾਹਰ ਹੋ ਕੇ ਦੋਹਾਂ ਸੈਨਿਕ ਦਲਾਂ ਨੂੰ ਇਹ ਕਹਿ ਕੇ ਗੱਲ ਸੁਣਾਈ । ਦੋਹਾਂ ਪਾਸਿਆਂ ਦੀ ਸੈਨਾ ਖੜੀ ਰਹੇ ਅਸੀਂ ਦੋਇ ਹਰਿ-ਹਰਿ ਮੈਦਾਨ ਵਿਚ ਲੜਾਈ ਕਰਦੇ ਹਾਂ ॥੨੨੬੫॥

੪. ਸਵੈਯਾ ॥ ਤੇ ਕਿਹਾ ਐ ਘਨ ਸ੍ਯਾਮ ਐਉ ਮੇਰੀ ਗੱਲ ਸੁਣ ਕਿ ਉਧਰ ਤੂੰ ਵੀ ਘਨ ਸ੍ਯਾਮ ਕਹਾਉਂਦਾ ਹੈਂ, ਮੈਂ ਵੀ ਘਨ ਸ੍ਯਾਮ ਕਹਾਉਂਦਾ ਹਾਂ । ਜਿਸ ਕਰਕੇ ਸ੍ਰਿਗਾਲ ਸੈਨਾ ਲੈ ਕੇ ਆਇਆ ਹੈ, ਜਿਸ ਕਰਕੇ ਮੈਂ ਵੀ ਸੈਨਾ ਲੈ ਕੇ ਆਇਆ ਹਾਂ ।

੫. ਪਰ ਸੈਨਾ ਕਿਸ ਵਾਸਤੇ ਲੜੇ-ਕਿਉਂ ਨਾ ਅਸੀਂ ਦੋਇੰ ਆਪਸ ਵਿਚ ਲੜੀਏ, ਤੁਸੀਂ ਖੜਕੇ ਤਮਾਸ਼ਾ ਵੇਖੋ । ਇਹ ਖੜੇ ਹੋ ਕੇ ਕ੍ਰਿਸਨ ਜੀ ਨੇ ਗੱਲ ਕਹਿ ਕੇ ਸੁਣਾ ਦਿੱਤੀ । ਕਵੀ ਸ੍ਯਾਮ ਜੀ ਕਹਿੰਦੇ ਹਨ ਕਿ ਲੜ ਕੇ ਮਰਨ ਦੇ ਵਿਚ ਮੇਰਾ ਤੇ ਇਸਦਾ ਹੀ ਹੱਕ ਬਣਦਾ ਹੈ ॥੨੨੬੬॥

੬. ਦੋਹਰਾ ॥ ਦੋਹਾਂ ਪਾਸਿਆਂ ਦੀ ਸੈਨਾ ਦੇ ਜੁਆਨ ਕ੍ਰਿਸ਼ਨ ਜੀ ਦੀ ਇਹ ਗੱਲ ਮੰਨ ਕੇ ਖੜੇ ਹੋ ਰਹੇ ਗੁੱਸਾ ਛੱਡ ਕੇ । ਦੋਵੇਂ ਹਰਿ ਹਰਿ ਅੱਗੇ ਆਗਏ ਸ਼ਿਵਜੀ ਦੇ ਸਮਾਨ ਮੌਤ ਦੇ ਦੇਵਤੇ ਬਣਕੇ ਜੁੱਧ ਕਰਨ ਦੇ ਲਈ ॥੨੨੬੭॥

੭. ਸਵੈਯਾ ॥ ਜਾਣੋ ਕਿ ਦੋ ਮਸਤ ਹਾਥੀ ਲੜਨ ਲਈ ਆਏ ਹਨ ਜਾਂ ਦੋ ਸ਼ੇਰ ਆਏ ਹਨ ਜਾਂ ਸੰਸਾਰ ਦਾ ਅੰਤ ਸਮਾਂ ਆ ਗਿਆ ਹੈ ਜਿਸ ਨੂੰ ਖਤਮ ਕਰਨ ਲਈ ਜਮਰਾਜ ਤੇ ਸ਼ਿਵ ਜੀ ਅਥਵਾ ਦੋ ਪਾਹੜ ਜੁੱਧ ਕਰਨ ਲਈ ਤੁਰ ਪਏ ਹਨ।

੮. ਜਾਂ ਐਉਂ ਸਮਝੋ ਕਿ ਪ੍ਰਲੋ ਕਾਲ ਦੇ ਦਿਨ ਦੋਇ ਸਮੁੰਦ੍ਰ ਕ੍ਰੋਧ ਵਿਚ ਉਛਲ ਕੇ ਆ ਗਏ ਹਨ । ਜਾਣੋ ਦੋਇ ਰੁੱਦ੍ਰ ਤੇ ਰੁੱਦ੍ਰ ਰਸ ਕ੍ਰੋਧ ਦੇ ਨਾਲ ਦੋਇ ਹਨ ਜੋ ਕਵੀਆਂ ਨੇ ਵੇਖੇ ਹਨ ॥੨੨੬੮॥

੯. ਕਬਿੱਤ ॥ ਜਿਸ ਤਰ੍ਹਾਂ ਝੂਠ ਦਾ ਸੱਚ ਨਾਲ ਅਤੇ ਪੱਥਰ ਦਾ ਕੱਚ (ਸ਼ੀਸ਼ੇ) ਨਾਲ, ਪਾਰੇ ਦਾ ਅੱਗ ਨਾਲ, ਬੇੜੇ ਦੇ ਮਲਾਹ ਨਾਲ, ਮਲਾਹ ਦਾ ਸਮੁੰਦ੍ਰ ਦੀਆਂ ਲਹਿਰਾਂ ਨਾਲ ਘੋਲ ਹੁੰਦਾ ਹੈ । ਜਿਸ ਤਰ੍ਹਾਂ ਦੇ ਗਿਆਨ ਦਾ ਮੋਹ ਦੇ ਨਾਲ ਅਤੇ ਬਿਬੇਕ ਦਾ ਧਰੋਹ ਧੋਖੇ ਨਾਲ ਸਾਧੂ ਪੁਰਸ਼ਾਂ ਦਾ ਗੁਣੀ ਲੋਕਾਂ ਦਾ ਦੋਖੀਆਂ ਨਾਲ ਅਥਵਾ ਕਾਇਰ ਦਾ ਸੂਰਮੇ ਨਾਲ ਵੈਰ ਹੁੰਦਾ ਹੈ ।

੧੦. ਜਿਸ ਤਰ੍ਹਾਂ ਸ਼ਰਮਸ਼ੀਲ ਪੁਰਸ਼ ਦਾ ਕਾਮ ਨਾਲ ਅਤੇ ਸਰਦੀ ਦਾ ਗਰਮੀ ਨਾਲ ਅਥਵਾ ਜਿਸ ਤਰ੍ਹਾਂ ਪਾਪ ਦਾ ਤੇ ਰਾਮ ਨਾਮ ਦਾ ਵੈਰ ਹੁੰਦਾ ਹੈ ਅਤੇ ਅਛਲ ਪੁਰਸ਼ ਦਾ ਛਲ ਨਾਲ ਹੁੰਦਾ ਹੈ । ਸੂਮ ਦਾ ਤੇ ਦਾਨ ਦਾ ਅਤੇ ਕ੍ਰੋਧ ਦੇ ਨਾਲ ਸਨਮਾਨ ਦਾ ਜੁੱਧ ਹੁੰਦਾ ਹੈ ਸ੍ਯਾਮ ਕਬੀ ਜੀ ਕਹਿੰਦੇ ਹਨ ਕਿ ਇਸੇ ਤਰ੍ਹਾਂ ਹਰਿ ਦੇ ਨਾਲ ਦੂਜੇ ਹਰਿ ਦਾ ਭੇੜ ਹੋ ਗਿਆ ਹੈ ॥੨੨੬੯॥

੧੧. ਸਵੈਯਾ ॥ ਉਹਨਾਂ ਦੋਹਾਂ ਧਿਰਾਂ ਦਾ ਜੁੱਧ ਬਹੁਤ ਜੋਰ ਸ਼ੋਰ ਨਾਲ ਹੋਇਆ । ਫੇਰ ਸ੍ਰੀ ਕ੍ਰਿਸ਼ਨ ਜੀ ਨੇ ਸੁਦ੍ਰਸ਼ਨਚੱਕ੍ਰ ਚੁੱਕ ਲਿਆ ਅਤੇ ਵੰਗਾਰ ਕੇ ਕਹਿ ਦਿੱਤਾ ਕਿ ਓ ਸ੍ਰਿਗਾਲ ਮੈਂ ਤੈਨੂੰ ਮਾਰਨ ਲੱਗਿਆਂ ਹਾਂ - ਤੂੰ ਸੰਭਲ ਜਾਹ ਸ੍ਰੀ ਸ੍ਯਾਮ ਕਵੀ ਜੀ ਕਹਿੰਦੇ ਹਨ । ਇਸ ਤਰ੍ਹਾਂ ਕ੍ਰਿਸ਼ਨ ਜੀ ਨੇ ਵਿਚਾਰ ਕੀਤੀ । ਇਹ ਕਹਿ ਕੇ

੧੨. ਸੁਦਰਸ਼ਨ ਚੱਕ੍ਰ ਛੱਡ ਦਿੱਤਾ ਤੇ ਵੈਰੀ ਦੇ ਸਿਰ ਵਿਚ ਮਾਰ ਕੇ ਸਿਰ ਧੜ ਨਾਲੋਂ ਜੁਦਾ ਕਰ ਦਿੱਤਾ । ਜਿਵੇਂ ਘੁਮਿਆਰ ਨੇ ਜਾਣੋ ਧਾਗਾ ਫੇਰ ਕੇ ਚੱਕ੍ਰ ਉਤੋਂ ਬਰਤਨ ਕੱਟ ਕੇ ਉਤਾਰ ਲਿਆ ਹੈ ॥੨੨੭੦॥

੧੩. ਜਿਸ ਵੇਲੇ ਰਣ ਭੂਮੀ ਦੇ ਵਿਚ ਸ੍ਰਿਗਾਲ ਨੂੰ ਮਰਿਆ ਵੇਖਿਆ ਤਾਂ ਇਕ ਕਾਂਸ਼ੀ ਦਾ ਰਾਜ ਹੁੰਦਾ ਸੀ ਉਹ ਧਾਵਾ ਕਰਕੇ ਆ ਗਿਆ । ਸ੍ਰੀ ਸ੍ਯਾਮ ਕਵੀ ਜੀ ਕਹਿੰਦੇ ਹਨ ਕੇ ਉਸ ਨੇ ਸ੍ਰੀ ਕ੍ਰਿਸ਼ਨ ਜੀ ਦੇ ਨਾਲ ਬਹੁਤ ਹੀ ਜੁੱਧ ਕੀਤਾ ਆ ਕੇ।

੧੪. ਦੋਹਾਂ ਦੀ ਬੜੀ ਮਾਰ ਪਈ ਇਕ ਦੂਜੇ ਦੇ ਉੱਤੇ ਉਸ ਥਾਂ ਤੇ ਫੇਰ ਕ੍ਰਿਸ਼ਨ ਜੀ ਨੇ ਉਸ ਦੇ ਉੱਤੇ ਵੀ ਸੁਦ੍ਰਸ਼ਨ ਚੱਕ੍ਰ ਚਲਾ ਦਿੱਤਾ ।

[1]ਜਿਉ ਅਰਿ ਆਗਲ ਕੋ ਕਟਯੋ ਸੀਸੁ ਤਿਹੀ ਬਿਧ ਯਾਹੀ ਕੋ ਕਾਟਿ ਗਿਰਾਯੋ ॥ ੨੨੭੧॥ [2]ਸ੍ਰੀ ਬ੍ਰਿਜਨਾਇਕ ਜੂ ਜਬ ਏ ਦੋਊ ਸੈਨ ਕੇ ਦੇਖਤ ਕੋਪ ਸੰਘਾਰੇ ॥ ਫੂਲ ਭਈ ਮਨ ਸਬਨਨ ਕੇ ਤਬ ਬਾਜ ਉਠੀ ਸਹਨਾਇ ਨਗਾਰੇ ॥ [3]ਅਉਰ ਜਿਤੇ ਅਰਿ ਬੀਰ ਹੁਤੇ ਸਭ ਆਪਨੇ ਆਪਨੇ ਧਾਮ ਸਿਧਾਰੇ ॥ ਫੂਲ ਪਰੇ ਨਭ ਮੰਡਲ ਤੇ; ਘਨਿ ਜਿਉ, ਘਨਿ ਸਯਾਮ ਪੈ, ਸਯਾਮ ਉਚਾਰੇ ॥੨੨੭੨॥

[4]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਸ੍ਰਿਗਾਲ ਕਾਂਸੀ ਕੇ ਭੂਪ ਸਹਤ ਬਧਹ ਧਿਆਇ ਸਮ੍ਰਰਨੰ ॥

## ਅਥ ਸੁਦੱਛ ਜੁੱਧੁ ਕਥਨੰ ॥ ਸ੍ਵੈਯਾ ॥

ਸੈਨ ਭਜਯੋ ਜਬ ਸਤ੍ਰਨ ਕੋ ਤਬ ਆਪਨੇ ਸੈਨ ਮੈ ਸਯਾਮ ਜੂ ਆਏ ॥ ਆਵਤ ਦੇਵ ਹੁਤੇ ਜਿਤਨੇ; ਤਿਤਨੇ ਹਰਿ ਪਾਇਨ ਸੋ ਲਿਪਟਾਏ ॥ [6]ਦੈਕੈ ਪ੍ਰਦੱਛਨ ਸਯਾਮ ਸਭੋ ਤਿਨ ਸੰਖ ਬਜਾਇਕੈ ਧੂਪ ਜਗਾਏ ॥ ਸਯਾਮ ਭਨੈ ਸਭਹੂ ਮਨ ਮੈ ਬ੍ਰਿਜ ਨਾਇਕ ਬੀਰ ਸਹੀ ਕਰ ਪਾਏ ॥੨੨੭੩॥ [7]ਉਤ ਕੈ ਉਪਮਾ ਗ੍ਰਿਹ ਦੱਛ ਗਏ, ਇਤਿ ਦ੍ਵਾਰਵਤੀ ਬ੍ਰਿਜਨਾਇਕ ਆਯੋ ॥ ਜਾਇ ਉਤੈ ਸਿਰ ਭੂਪ ਕੋ ਕਾਂਸੀ ਕੇ ਬੀਚ ਪਰਯੋ ਪੁਰ ਸੋਕ ਜਨਾਯੋ ॥ [8]ਭਾਖਤ ਭੇ ਸਭ ਯੌ ਬਤੀਯਾ ਸੋਈ ਯੌ ਕਹਿਕੈ ਕਬਿ ਸਯਾਮ ਸੁਨਾਯੋ ॥ ਸਯਾਮ ਜੂ ਸੌ ਹਮਰੇ ਜੈਸੇ ਭੂਪਤ ਕਾਜ ਕੀਯੋ ਫਲੁ ਤੈਸੋ ਈ ਪਾਯੋ ॥੨੨੭੪॥ [9]ਜਾ ਚਤੁਰਾਨਨ ਨਾਰਦ ਕੌ ਸਿਵ ਕੌ ਉਠ ਕੈ ਜਗ ਲੋਕ ਧਿਆਵੈ ॥ ਨਾਰ ਨਿਵਾਇ ਭਲੇ ਤਿਨ ਕੌ ਫੁਨ ਸੰਖ ਬਜਾਇਕੈ ਧੂਪ ਜਗਾਵੈ ॥ [10]ਡਾਰਕੈ ਫੂਲ ਭਲੀ ਬਿਧ ਸੌ ਕਬਿ ਸਯਾਮ ਭਨੈ ਤਿਹ ਸੋ ਸਿਰ ਨਾਵੈ ॥ ਤੇ ਬ੍ਰਿਜਨਾਥ ਕੇ ਸਾਧਨ ਕੋ ਗੁਨ ਗਾਵਤ ਗਾਵਤ ਪਾਰ ਨ ਪਾਵੈ ॥੨੨੭੫॥ ਸ੍ਵੈਯਾ ॥ [11]ਕਾਂਸੀ ਕੇ ਭੂਪ ਕੋ ਪੂਤ ਸੁ ਦੱਛਨ ਤਾ ਮਨ ਮੈ ਅਤਿ ਕ੍ਰੋਧ ਬਢਾਯੋ ॥ ਮੇਰੇ ਪਿਤਾ ਕੋ ਕੀਯੋ ਬਧੁ, ਜਾਇ ਹਉ ਤਾਹਿ ਹਨੋ, ਚਿਤ ਬੀਚ ਬਸਾਯੋ ॥ [12]ਸੇਵ ਕਰੀ ਸਿਵ ਕੀ ਹਿਤ ਸੌ ਤਿਹ ਗਾਲ੍ ਬਜਾਇ ਪ੍ਰਸੰਨ ਕਰਾਯੋ ॥ ਸਯਾਮ ਹਨੋ ਝਟ ਦੈ ਛਿਨ ਮੈ ਤਿਨ ਸਯਾਮ ਭਨੈ ਤਟ ਦੈ ਬਰੁ ਪਾਯੋ ॥੨੨੭੬॥ [13]ਰੁਦ੍ਰ ਬਾਚ ਦੱਛ ਸੋ ॥ ਚੌਪਈ ॥ [14]ਤਬ ਸਿਵ ਜੂ ਫਿਰ ਯੌ ਉੱਚਰੋ ॥ ਹਰਿ ਕੇ ਬਧ ਹਿਤ ਹੋਮਹਿ ਕਰੋ ॥ [15]ਤਾ ਤੇ ਮੂਰਤਿ ਏਕ ਨਿਕਰਿ ਹੈ ॥ ਸੋ ਹਰਿ ਜੀ ਕੇ ਪ੍ਰਾਨਨ ਹਰਿ ਹੈ ॥੨੨੭੭॥ ਦੋਹਰਾ ॥ [16]ਏਕ ਕਹੀ, ਤਿਹ ਜੁੱਧ ਮੈ; ਜੋ ਕੋਊ ਬਿਮੁਖ ਕਰਾਇ ॥ ਤਾ ਪੈ ਬਲੁ ਨਹਿ ਚਲਿ ਸਕੈ; ਤੁਹ ਮਾਰੈ ਫਿਰਿ ਆਇ ॥੨੨੭੮॥

੧. ਜਿਸ ਤਰ੍ਹਾਂ ਪਹਿਲੇ ਵੈਰੀ ਦਾ ਸਿਰ ਕੱਟਿਆ ਸੀ ਉਸੇ ਤਰ੍ਹਾਂ ਇਸ ਦਾ ਵੀ ਕੱਟ ਕੇ ਗਿਰਾ ਦਿੱਤਾ ॥੨੨੭੧॥

੨. ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਨੇ ਇਹ ਦੋਵੇਂ ਸੂਰਮੇ ਸੈਨਾ ਦੇ ਵੇਖਦਿਆਂ ਉਹਨਾਂ ਦੇ ਸਾਹਮਣੇ ਮਾਰ ਦਿਤੇ ਕ੍ਰੋਧ ਵਿਚ ਆ ਕੇ। ਸਾਰੀ ਜਾਦਵ ਸੈਨਾ ਤੇ ਹੋਰ ਸਾਰਿਆਂ ਦੇ ਮਨ ਖਿੜ ਗਏ ਅਤੇ ਉਸੇ ਵੇਲੇ ਸ਼ਹਿਨਾਈਆਂ ਤੇ ਧੌਂਸੇ ਘੋਰ ਪਾਉਣ ਲੱਗ ਗਏ।

੩. ਹੋਰ ਜਿਹੜੇ ਵੈਰੀ ਦੀ ਫੌਜ ਦੇ ਸੂਰਮੇ ਸਨ ਉਹ ਆਪੋ ਆਪਣੇ ਘਰਾਂ ਨੂੰ ਤੁਰ ਗਏ ਅਤੇ ਅਕਾਸ਼ ਮੰਡਲ ਦੇਵਤਿਆਂ ਵੱਲੋਂ ਫੁੱਲ ਬਰਸਾਏ ਗਏ ਜਿਵੇਂ ਘਟਾ ਬਰਸਦੀ ਹੈ - ਘਨ ਸਯਾਮ ਸ੍ਰੀ ਕ੍ਰਿਸ਼ਨ ਜੀ ਦੇ ਉਤੇ ਜੋ ਇਹ ਵਾਰਤਾ ਸ੍ਰੀ ਸਯਾਮ ਜੀ ਨੇ ਉਚਾਰੀ ਹੈ ॥੨੨੭੨॥

੪. ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਸ੍ਰਿਗਾਲ ਤੇ ਕਾਂਸ਼ੀ ਦਾ ਰਾਜਾ ਸਮੇਤ ਮੌਤ ਦਾ ਧਿਆਇ ਸਮਾਪਤ ਪੂਰਾ ਹੋ ਗਿਆ।

---

ਹੁਣ ਸਦੱਛ ਜੁੱਧ ਦੀ ਕਥਾ ਅਰੰਭ ਹੁੰਦੀ ਹੈ।

੫. ਸਵੈਯਾ ॥ ਜਿਸ ਵੇਲੇ ਵੈਰੀ ਦੀ ਸੈਨਾ ਭੱਜ ਗਈ ਤਦ ਸ੍ਰੀ ਕ੍ਰਿਸ਼ਨ ਜੀ ਆਪਣੀ ਸੈਨਾ ਦੇ ਵਿਚ ਆ ਗਏ। ਆਉਂਦਿਆਂ ਹੀ ਜਿਤਨੇ ਦੇਵਤੇ ਸਨ ਉਹ ਉਤਨੇ ਹੀ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਨਾਲ ਚਿਮਟ ਗਏ ਮੱਥਾ ਟੇਕਿਆ।

੬. ਸ੍ਰੀ ਕ੍ਰਿਸ਼ਨ ਜੀ ਦੀਆਂ ਪ੍ਰਕ੍ਰਮਾ ਕਰਕੇ ਉਹਨਾਂ ਨੇ ਧੂਪ ਦੇ ਕੇ ਸੰਖ ਵਜਾਏ। ਸ੍ਰੀ ਸਯਾਮ ਜੀ ਕਹਿੰਦੇ ਹਨ ਕਿ ਸਾਰਿਆਂ ਨੇ ਸ੍ਰੀ ਕ੍ਰਿਸ਼ਨ ਜੀ ਨੂੰ ਠੀਕ ਸੂਰਮਾ ਕਰਕੇ ਜਾਣ ਲਿਆ ਹੈ ॥੨੨੭੩॥

੭. ਉਧਰ ਉਸਤਤਿ ਕਰਕੇ ਦੇਵ ਤੇ ਦੱਛ ਘਰ ਚਲੇ ਗਏ ਇਧਰ ਕ੍ਰਿਸ਼ਨ ਜੀ ਦੁਆਰਕਾ ਵਿਚ ਆ ਗਏ। ਉਧਰ ਜਦ ਕਾਸ਼ੀ ਦੇ ਰਾਜੇ ਦਾ ਸਿਰ ਕਾਸ਼ੀ ਵਿਚ ਗਿਆ ਤਾਂ ਸਾਰੀ ਕਾਸ਼ੀ ਪੁਰੀ ਨੇ ਸ਼ੋਕ ਮਨਾਇਆ।

੮. ਕਾਂਸ਼ੀ ਦੇ ਲੋਕ ਗੱਲਾਂ ਕਰਨ ਲੱਗੇ ਜਿਸ ਤਰ੍ਹਾਂ ਉਹਨਾਂ ਕਿਹਾ ਉਹ ਸਯਾਮ ਜੀ ਕਹਿਕੇ ਸੁਣਾਉਂਦੇ ਹਨ। ਉਹ ਕਹਿੰਦੇ ਹਨ ਕਿ ਸਾਡੇ ਰਾਜੇ ਨੇ ਸ੍ਰੀ ਕ੍ਰਿਸ਼ਨ ਜੀ ਨਾਲ ਜਿਹੋ ਜਿਹਾ ਕੰਮ ਕੀਤਾ ਸੀ ਉਹੋ ਜਿਹਾ ਹੀ ਫਲ ਪਾ ਲਿਆ ਹੈ ॥੨੨੭੪॥

੯. ਜਿਸ ਬ੍ਰਹਮਾ, ਨਾਰਦ ਤੇ ਸ਼ਿਵਜੀ ਨੂੰ ਸਵੇਰੇ ਉਠ ਕੇ ਜਗਤ ਦੇ ਲੋਕ ਰੋਜ਼ ਧਿਆਉਂਦੇ ਹਨ। ਗਰਦਨ ਨਿਵਾ ਕੇ ਚੰਗੀ ਤਰ੍ਹਾਂ ਫੇਰ ਸੰਖ ਵਜਾਉਂਦੇ ਹਨ ਤੇ ਧੂਪ ਧੁਖਾਉਂਦੇ ਹਨ। ਬੜੇ ਚੰਗੇ ਢੰਗ ਦੇ ਨਾਲ

੧੦. ਫੁੱਲ ਚੜ੍ਹਾਕੇ-ਕਵੀ ਸਯਾਮ ਜੀ ਕਹਿੰਦੇ ਹਨ ਕਿ ਉਹ ਲੋਕ ਉਹਨਾਂ ਅੱਗੇ ਸਿਰ ਝੁਕਾਉਂਦੇ ਹਨ। ਉਹ ਕਿਸ ਲਈ ਕ੍ਰਿਸ਼ਨ ਨੂੰ ਪ੍ਰਸੰਨ ਕਰਨ ਲਈ ਗੁਣ ਗਾਉਂਦੇ, ਗਾਉਂਦੇ ਅੰਤ ਨਹੀਂ ਪਾਉਂਦੇ ॥੨੨੭੫॥

੧੧. ਸਵੈਯਾ ॥ ਕਾਸ਼ੀ ਦੇ ਰਾਜੇ ਦੇ ਪੁੱਤਰ ਸੁਦੱਛਨ ਨੇ ਮਨ ਵਿਚ ਬਹੁਤ ਗੁੱਸਾ ਕੀਤਾ। ਮੇਰੇ ਪਿਤਾ ਨੂੰ ਕੋਈ ਕਿਉਂ ਕਤਲ ਕਰ ਜਾਵੇ ਮੈਂ ਉਸ ਨੂੰ ਮਾਰਾਂਗਾ, ਉਸਨੇ ਇਹ ਗੱਲ ਦਿਲ ਵਿਚ ਪੱਕੀ ਕਰ ਲਈ ਅਤੇ

੧੨. ਬੜੇ ਦਿਲ ਲਾ ਕੇ ਉਸ ਨੇ ਸਿਵਜੀ ਦੀ ਸੇਵਾ ਕੀਤੀ ਮੁੱਖ ਹਲਾ ਹਲਾ ਕੇ ਮੰਤ੍ਰ ਪੜ੍ਹੇ ਤੇ ਸਿਵਜੀ ਨੂੰ ਪ੍ਰਸੰਨ ਕਰ ਲਿਆ। ਕਵੀ ਸਯਾਮ ਜੀ ਕਹਿੰਦੇ ਹਨ ਕਿ ਮੈਂ ਛੇਤੀ ਹੀ ਇਕ ਛਿਨ ਦੇ ਵਿਚ ਸਯਾਮ (ਕ੍ਰਿਸਨ) ਜੀ ਨੂੰ ਮਾਰ ਦੇਵਾਂ ਇਹ ਸਿਵਜੀ ਕੋਲੋਂ ਵਰ ਲੈ ਲਿਆ ॥੨੨੭੬॥

੧੩. ਸਿਵਜੀ ਕਹਿੰਦਾ ਹੈ ਸੁਦੱਛਨ ਨੂੰ ॥

੧੪. ਚੌਪਈ ॥ ਫੇਰ ਸ਼ਿਵਜੀ ਨੇ ਐਉਂ ਕਿਹਾ ॥ ਕ੍ਰਿਸ਼ਨ ਜੀ ਦੇ ਮਾਰਨੇ ਦੇ ਵਾਸਤੇ ਹੋਮ ਕਰ!! ਉਸ ਹੋਮ ਕੁੰਡ ਵਿਚੋਂ ਇਕੋ ਮੂਰਤ ਨਿਕਲੇਗੀ ॥ ਉਹ ਕ੍ਰਿਸ਼ਨ ਜੀ ਦੇ ਪਰਾਣ ਕੱਢ ਦੇਵੇਗੀ ॥੨੨੭੭॥

੧੫. ਦੋਹਰਾ ॥ ਪਰ ਨਾਲ ਹੀ ਇੱਕ ਹੋਰ ਗੱਲ ਕਹਿ ਦਿੱਤੀ ਕਿ ਉਸ ਜੁੱਧ ਦੇ ਵਿਚ ਜੇ ਕੋਈ ਉਸਦੇ ਸਾਹਮਣੇ ਨਾ ਆਇਆਂ ਤਾਂ ਉਹ ਮੂਰਤੀ ਉਲਟ ਕੇ ਤੇਰੇ ਤੇ ਆ ਪਏਗੀ ਜੇ ਉਸਦਾ ਬਲ ਵੈਰੀ ਦੇ ਉਪਰ ਨਾ ਚੱਲ ਸਕਿਆ ਤਾਂ ਤੈਨੂੰ ਆ ਕੇ ਮਾਰ ਦੇਵੇਗੀ ॥੨੨੭੮॥

ਸ੍ਵੈਯਾ ॥ [੧]ਐਸੇ ਸੁਦੱਛਨ ਕੋ ਜਬਹੀ; ਕਬਿ ਸ੍ਯਾਮ ਭਨੈ, ਐਸੇ ਰੁਦ੍ਰ ਬਖਾਨ੍ਯੋ ॥ ਸੋ ਉਨ ਕਾਜ ਕੀਯੋ ਉਠ ਕੈ ਅਪਨੇ ਮਨ ਮੈ ਅਤਿ ਹੀ ਹਰਿਖਾਨ੍ਯੋ ॥ [੨]ਹੋਮ ਕੀਓ ਤਿਨ ਪਾਵਕ ਮੈ; ਘ੍ਰਿਤ ਅੱਛਤ ਜਉ, ਜੈਸੇ ਬੇਦਨ ਮਾਨ੍ਯੋ ॥ ਰੁਦ੍ਰ ਕੇ ਭਾਖਬੇ ਕੋ ਸੁ ਕਛੂ; ਕਬਿ ਸ੍ਯਾਮ ਭਨੈ, ਜੜ ਭੇਦੁ ਨ ਜਾਨ੍ਯੋ ॥੨੨੭੯॥ [੩]ਤਉ ਨਿਕਸੀ ਤਿਹ ਤੇ ਪ੍ਰਤਮਾ; ਤਿਹ ਦੇਖਤ ਹੀ ਸਭ ਕਉ ਡਰੁ ਆਵੈ ॥ ਕਉਨ ਬਲੀ ਪ੍ਰਗਟਯੋ ਜਗ ਮੈ; ਇਹ ਧਾਵਤ ਅਗ੍ਰਜ ਕੋ ਠਹਰਾਵੈ ॥ [੪]ਠਾਢੀ ਭਈ ਕਰਿ ਲੈ ਕੈ ਗਦਾ ਅਤਿ ਰੋਸ ਕੈ ਦਾਂਤ ਸੋ ਦਾਂਤ ਬਜਾਵੈ ॥ ਐਸੇ ਲਖਯੋ ਸਭਹੂੰ ਇਹ ਤੇ ਬ੍ਰਿਜਨਾਇਕ ਜੀਵਤ ਜਾਨ ਨ ਪਾਵੈ ॥੨੨੮੦॥ ਚਉਪਈ ॥ [੫]ਤਬ ਦਿਸ ਦ੍ਵਾਰਵਤੀ ਕੀ ਧਾਈ ॥ ਅਤਿ ਚਿਤਿ ਅਪਨੇ ਕ੍ਰੋਧ ਬਢਾਈ ॥ [੬]ਸ੍ਰੀ ਬ੍ਰਿਜਨਾਥ ਇਤੈ ਸੁਨ ਪਾਯੋ ॥ ਏਕ ਤੇਜ ਕੋਊ ਹਮ ਪੈ ਆਯੋ ॥੨੨੮੧॥ [੭]ਜੋ ਇਹ ਕੇ ਫੁਨ ਅਗ੍ਰਜ ਆਵੈ ॥ ਸੋ ਸਭ ਭਸਮ ਹੋਤ ਹੀ ਜਾਵੈ ॥ [੮]ਜੋ ਇਨ ਸੰਗ ਮਾਂਡ ਰਨ ਲਰੈ ॥ ਸੋ ਜਮ ਲੋਕ ਪਯਾਨੋ ਕਰੈ ॥੨੨੮੨॥ ਸ੍ਵੈਯਾ ॥ [੯]ਜੋ ਉਹ ਕੇ ਮੁਖ ਆਇ ਗਯੋ ਪ੍ਰਭ ਸੋ ਉਨਹੂ ਛਿਨ ਮਾਹਿ ਜਰਾਯੋ ॥ ਯੌ ਸੁਨਿ ਬਾਤ ਚੜਯੋ ਰਥ ਪੈ ਹਰਿ ਤਾਹੀ ਕੀ ਸਾਮੁਹੇ ਚਕ੍ਰ ਚਲਾਯੋ ॥ [੧੦]ਚਕ੍ਰ ਸੁਦਰਸਨ ਕੇ ਤਿਨ ਅਗ੍ਰ ਨ ਤਾਹੀ ਕੋ ਪਉਰਖ ਨੈਕੁ ਬਸਾਯੋ ॥ ਅੰਤ ਖਿਸਾਇ ਚਲੀ ਫਿਰ ਕੈ; ਕਬਿ ਸ੍ਯਾਮ ਕਹੈ, ਸੋਊ ਭੂਪਤਿ ਘਾਯੋ ॥੨੨੮੩॥ [੧੧]ਕਬਿਯੋ ਬਾਚ ॥ ਸ੍ਵੈਯਾ ॥ [੧੨]ਸ੍ਰੀ ਬ੍ਰਿਜਨਾਇਕ ਕੋ ਜਿਨਹੂ ਕਬਿ ਸ੍ਯਾਮ ਭਨੈ ਨਹਿ ਧ੍ਯਾਨ ਲਗਾਯੋ ॥ ਅਉਰ ਕਹਾ ਭਯੋ ਜਉ ਗੁਨ ਕਾਹੂ ਕੇ ਗਾਵਤ ਹੈ, ਗੁਨ ਸ੍ਯਾਮ ਨ ਗਾਯੋ ॥ [੧੩]ਅਉਰ ਕਹਾ ਭਯੋ ਜਉ ਜਗਦੀਸ ਬਿਨਾ, ਸੁ ਗਨੇਸ ਮਹੇਸ ਮਨਾਯੋ ॥ ਲੋਕ ਪ੍ਰਲੋਕ ਕਹੈ ਕਬਿ ਸ੍ਯਾਮ ਸਦਾ ਤਿਹ ਆਪਨੋ ਜਨਮ ਗਵਾਯੋ ॥੨੨੮੪॥

[੧੪]ਇਤਿ ਸ੍ਰੀ ਬਚਿਤ੍ਰ ਨਾਟਕੇ ਮੂਰਤ ਸੁਦੱਛਨ ਭੂਪ ਸੁਤ ਕੋ ਬਧਹਿ ਸਮਾਪਤੰ ॥

[੧੫]ਅਥ ਕਪ ਬਧ ਕਥਨੰ ॥ ਸ੍ਵੈਯਾ ॥ [੧੬]ਸੋਊ ਜੀਤ ਕੈ ਛੋਰ ਦਯੋ ਰਨ ਮੈ ਨ੍ਰਿਪ ਜੋ ਰਨ ਤੇ ਕਬਹੂ ਨ ਟਰੈ ॥ ਦਈ ਕਾਟ ਸਹੱਸ੍ਰ ਭੁਜਾ ਤਿਹ ਕੀ ਜਿਹ ਤੇ ਫੁਨ ਚਉਦਹ ਲੋਕ ਡਰੈ ॥ [੧੭]ਕਰਿ ਕੰਚਨ ਧਾਮ ਦਏ ਤਿਹ ਕੋ ਦਿਜ ਮਾਂਗ ਸਦਾ ਜੋਊ ਪੇਟ ਭਰੈ ॥ ਫੁਨ ਰਾਖ ਕੈ ਲਾਜ ਲਈ ਦ੍ਰੁਪਤੀ ਬ੍ਰਿਜਨਾਥ ਬਿਨਾ ਐਸੀ ਕਉਨ ਕਰੈ ॥੨੨੮੫॥ ਚੌਪਈ ॥ [੧੮]ਰੇਵਤ ਨਗਰ ਹਲਧਰ ਜੂ ਗਯੋ ॥ ਤ੍ਰੀਯ ਸੰਗਿ ਲੈ ਹੁਲਾਸ ਚਿਤ ਭਯੋ ॥ [੧੯]ਸਭਨ ਤਹਾ ਮਿਲ ਮਦਰਾ ਪੀਯੋ ॥ ਗਾਵਤ ਭਯੋ

੧. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਕਿ ਜਦੋਂ ਸ੍ਰਿਜੀ ਨੇ ਸੁਦੱਛਨ ਨੂੰ ਇਸ ਤਰ੍ਹਾਂ ਕਿਹਾ । ਉਸ ਨੇ ਆਪਣਾ ਕੰਮ ਸ੍ਰਿਜੀ ਨੇ ਕੀਤਾ ਜਾਣਕੇ ਮਨ ਵਿਚ ਬਹੁਤ ਹੀ ਪ੍ਰਸੰਨ ਹੋ ਗਿਆ ।

੨. ਉਸ ਨੇ ਅਗਨ ਕੁੰਡ ਬਣਾ ਕੇ ਉਸ ਵਿਚ ਹਵਨ ਕੀਤਾ ਘਿਓ ਤਿਲ ਤੇ ਚਾਵਲ ਜੌਂ ਜਿਸ ਤਰ੍ਹਾਂ ਬੇਦ ਦੀ ਪ੍ਰਵਾਨਗੀ ਹੈ । ਸ੍ਰਿਜੀ ਦੀ ਕਹੀ ਗੱਲ ਦਾ ਉਸ ਮੂਰਖ ਨੇ ਅਸਲ ਭੇਦ ਨੂੰ ਨਾ ਸਮਝਿਆ ॥੨੨੭੯॥

੩. ਉਸ ਹਵਨ ਕੁੰਡ ਦੇ ਵਿਚੋਂ ਮੂਰਤੀ ਨਿਕਲ ਪਈ ਜਿਸ ਨੂੰ ਵੇਖ ਕੇ ਸਾਰੇ ਭੈ ਭੀਤ ਹੋ ਗਏ ਅਤੇ ਕਹਿ ਉਠੇ ਕਿ ਇਹੋ ਜਿਹਾ ਜਗਤ ਵਿਚ ਕਿਹੜਾ ਸੂਰਮਾ ਜੰਮਿਆ ਹੈ ਜਿਹੜਾ ਇਸ ਮੂਰਤੀ ਦੇ ਜਾਣ ਵੇਲੇ ਸਾਹਮਣੇ ਆ ਕੇ ਖਲੋ ਸਕੇ।

੪. ਉਹ ਮੂਰਤੀ ਹੱਥ ਵਿਚ ਗਦਾ ਲੈ ਕੇ ਖੜੀ ਹੋ ਗਈ ਬੜੇ ਜੋਸ਼ ਵਿਚ ਆ ਕੇ ਦੰਦਾਂ ਨਾਲ ਦੰਦ ਵਜਾਉਂਦੀ ਹੋਈ ਜਿਸ ਨੂੰ ਵੇਖ ਕੇ ਸਭਨੂੰ ਇਹ ਜਾਣਕਾਰੀ ਹੋ ਗਈ ਕਿ ਇਸ ਕੋਲੋਂ ਕ੍ਰਿਸ਼ਨ ਜਿਊਂਦਾ ਨਹੀਂ ਬਚੇਗਾ ॥੨੨੮੦॥

੫. ਚਉਪਈ ॥ ਤਦ ਉਹ ਮੂਰਤੀ ਦੁਆਰਕਾ ਪੁਰ ਵੱਲ ਤੁਰ ਪਈ ਅਤੇ ਆਪਣੇ ਚਿੱਤ ਵਿਚ ਬਹੁਤ ਹੀ ਕ੍ਰੋਧ ਕਰਕੇ ।

੬. ਇਧਰ ਕ੍ਰਿਸ਼ਨ ਜੀ ਨੇ ਵੀ ਇਹ ਗੱਲ ਸੁਣ ਲਈ । ਜੋ ਇਕ ਪ੍ਰਬਲ ਤੇਜ ਮੇਰੇ ਉਤੇ ਆ ਰਿਹਾ ਹੈ ॥੨੨੮੧॥

੭. ਜਿਹੜਾ ਵੀ ਉਸ ਦੇ ਅੱਗੇ ਆ ਗਿਆ । ਉਹ ਹਰ ਤਰ੍ਹਾਂ ਦੇ ਸੜਕੇ ਭਸਮ ਹੋ ਜਾਏਗਾ ।

੮. ਜਿਹੜਾ ਇਸ ਤੇਜ ਦੇ ਅੱਗੇ ਆ ਕੇ ਜੁੱਧ ਲੜੇਗਾ । ਉਹ ਅਵੱਸ਼ ਹੀ ਜਮਲੋਕ ਨੂੰ ਤੁਰ ਜਾਏਗਾ ॥੨੨੮੨॥

੯. ਸਵੈਯਾ। ਪ੍ਰਭੂ ਜੀ ਨੇ ਇਹ ਚੰਗੀ ਤਰ੍ਹਾਂ ਜਾਣ ਲਿਆ ਕਿ ਜੋ ਵੀ ਕੋਈ ਇਸ ਤੇਜ ਦੇ ਅੱਗੇ ਆਏਗਾ ਉਹ ਭਸਮ ਹੋਇ ਬਿਨਾਂ ਨਹੀਂ ਰਹੇਗਾ । ਇਸ ਗੱਲ ਨੂੰ ਸੁਣਕੇ ਕ੍ਰਿਸ਼ਨ ਜੀ ਰੱਥ ਦੇ ਉਪਰ ਚੜ੍ਹ ਗਏ, ਜਿਥੇ ਉਸ ਮੂਰਤੀ ਦੇ ਜਾਣਦਾ ਨਿਸ਼ਾਨਾ ਸੀ ਉਥੇ ਸੁਦ੍ਰਸ਼ਨ ਚੱਕ੍ਰ ਚਲਾ ਦਿੱਤਾ ।

੧੦. ਸੁਦ੍ਰਸ਼ਨ ਚੱਕ੍ਰ ਦੇ ਅੱਗੇ ਉਸ ਤੇਜਾ ਦਾ ਜਰਾ ਵੀ ਬਲ ਨਾ ਚੱਲ ਸਕਿਆ ।
ਅੰਤ ਸ਼ਰਮਿੰਦੀ ਹੋ ਕੇ ਪਿੱਛੇ ਨੂੰ ਮੁੜ ਕੇ ਤੁਰ ਪਈ, ਕਵੀ ਸਯਾਮ ਜੀ ਕਹਿੰਦੇ ਹਨ ਕਿ ਉਸ ਨੇ ਆ ਕੇ ਉਸ ਰਾਜੇ, ਸੁਦੱਛਨ ਨੂੰ ਮਾਰ ਦਿੱਤਾ ॥੨੨੮੩॥

੧੧. ਕਵੀ ਜੀ ਕਹਿੰਦੇ ਹਨ ।

੧੨. ਸਵੈਯਾ ॥ ਕਵੀ ਸਯਾਮ ਜੀ ਕਹਿੰਦੇ ਹਨ ਜੇ ਕਰ ਕੋਈ ਸ੍ਰੀ ਕ੍ਰਿਸਨ ਜੀ ਦਾ ਧਯਾਨ ਤਾਂ ਨਹੀਂ ਕਰਦਾ । ਕੀ ਹੋ ਗਿਆ ਜੇ ਹੋਰ ਕਿਸੇ ਦੇ ਗੁਣ ਗਾਉਂਦਾ ਹੈ ਅਤੇ ਕ੍ਰਿਸ਼ਨ ਜੀ ਦੇ ਗੁਣ ਨਹੀਂ ਗਾਉਂਦਾ ।

੧੩. ਹੋਰ ਕੀ ਹੋਇਆ ਜੇ ਜਗਤ ਦੇ ਈਸ਼ੁਰ ਤੋਂ ਬਿਨਾਂ ਗਨੇਸ਼ ਤੇ ਮਹੇਸ਼ ਆਦਿ ਨੂੰ ਮੰਨਾਉਂਦਾ ਰਿਹਾ । ਕਵੀ ਸਯਾਮ (ਸ੍ਰੀ ਦਸਮੇਸ਼) ਜੀ ਕਹਿੰਦੇ ਹਨ ਕਿ ਉਸ ਨੇ ਤਾਂ ਸਦਾ ਵਾਸਤੇ ਹੀ ਆਪਣਾ ਜਨਮ ਗਵਾ ਲਿਆ ਹੈ ॥੨੨੮੪॥

੧੪. ਸ੍ਰੀ ਬਚਿੱਤ੍ਰ ਨਾਟਕ ਮੂਰਤੀ ਕੋਲੋਂ ਰਾਜੇ ਦਾ ਪੁੱਤ੍ਰ ਸੁਦੱਛਨ ਦੀ ਮੌਤ ਦਾ ਪਰਕਰਣ ਸਮਾਪਤ ਹੋਇਆ ।

---

੧੫. ਹੁਣ ਅੱਗੇ ਇਕ ਬਾਂਦਰ ਦੀ ਮੌਤ ਦੀ ਕਥਾ ਹੈ ॥

੧੬. ਸਵੈਯਾ ॥ ਉਸ ਨੂੰ ਜਿੱਤ ਕੇ ਛੱਡ ਦਿਤਾ ਜੁੱਧ ਦੇ ਵਿਚ ਜਿਹੜਾ ਰਾਜਾ ਜੁੱਧ ਵਿਚ ਕਦੇ ਵੀ ਪਿੱਛੇ ਨਹੀਂ ਸੀ ਹਟਦਾ। ਉਸ ਸਹੰਸਰ ਬਾਹੂ ਦੀਆਂ ਹਜ਼ਾਰਾਂ ਬਾਹਾਂ ਕੱਟ ਦਿੱਤੀਆਂ ਜਿਸ ਕੋਲੋਂ ਚੌਦਾਂ ਲੋਕ ਡਰਦੇ ਸਨ ।

੧੭. ਜਿਹੜਾ ਬ੍ਰਾਹਮਣ ਭਾਵ (ਸੁਦਾਮਾ) ਸਦਾ ਮੰਗ ਕੇ ਪੇਟ ਭਰਦਾ ਸੀ ਉਸਦਾ ਸੋਨੇ ਨਾਲ ਘਰ ਭਰ ਦਿੱਤਾ ਸੀ ਅਤੇ ਦਰੋਪਤੀ ਦੀ ਲੱਜਾ ਜਿਸ ਨੇ ਰੱਖ ਲਈ ਸੀ, ਬ੍ਰਿਜਰਾਜ (ਕ੍ਰਿਸਨ) ਤੋਂ ਬਿਨਾਂ ਐਸਾ ਹੋਰ ਕੌਣ ਕਰ ਸਕਦਾ ਹੈ ? ॥੨੨੮੫॥

੧੮. ਚਉਪਈ ॥ ਉਥੇ ਜਾ ਕੇ ਸਾਰਿਆਂ ਨਾਲ ਰਲਕੇ ਸ਼ਰਾਬ ਪੀ ਲਈ।

੧੯. ਦਿਲ ਦੀ ਖੁਸ਼ੀ ਵਿਚ ਆ ਕੇ ਗਾਉਣ ਲੱਗ ਪਏ ॥੨੨੮੬॥

ਉਮਗ ਕੈ ਹੀਯੋ ॥੨੨੮੬॥ [੧]ਇਕ ਕਪ ਹੁਤੋ ਤਹਾ ਸੋ ਆਯੋ ॥ ਮਦਰਾ ਸਕਲ ਫੋਰ ਘਟ ਗ੍ਰਾਯੋ ॥ [੨]ਫਾਧਤ ਭਯੋ ਰਤੀਕੁ ਨ ਡਰਯੋ ॥ ਮੁਸਲੀਧਰਿ ਅਤਿ ਕ੍ਰੋਧਹਿ ਭਰਯੋ ॥੨੨੮੭॥ ਦੋਹਰਾ ॥ [੩]ਉਠ ਠਾਢੋ ਮੁਸਲੀ ਭਯੋ ਦੋਊ ਅਸਤ੍ਰ ਸੰਭਾਰ ॥ ਜਿਉ ਕਪ ਨਾਚਤ ਫਿਰਤ ਥੋ ਛਿਨ ਮੈ ਦਯੋ ਸੰਘਾਰ ॥੨੨੮੮॥

[੪]ਇਤਿ ਕਪ ਕੋ ਬਲਭਦ੍ਰ ਬਧ ਕੀਬੋ ਸਮਾਪਤ ॥

[੫]ਗਜ ਪੁਰ ਕੇ ਰਾਜਾ ਕੀ ਦੁਹਤਾ ਸਾਬਰ ਬਰੀ ॥ ਸ੍ਵੈਯਾ ॥

[੬]ਬੀਰ ਗਜੇਪੁਰ ਕੇ ਰੁਚ ਸੋ, ਦੁਹਤਾ ਕੋ ਦ੍ਰੋਜਧਨ ਬਯਾਹ ਰਚਾਯੋ ॥ ਭੂਪ ਜਿਤੇ ਭੂਅ ਮੰਡਲ ਕੇ ਤਿਨ ਕਉਤਕ ਹੇਰਬੇ ਕਾਜ ਬੁਲਾਯੋ ॥ [੭]ਅੰਧ ਕੇ ਪੂਤਹਿ ਬਯਾਹ ਰਚਯੋ ਸੋ; ਸੁ ਤਾਹੀ ਕੋ ਦੁਆਰਵਤੀ ਸੁਨ ਪਾਯੋ ॥ ਸਾਂਬ ਹੁਤੋ ਇਕ ਕਾਨ੍ਹ ਕੋ ਬਾਲਕ; ਜਾਂਬਵਤੀ ਹੂੰ ਤੇ, ਸੋ ਚਲਿ ਆਯੋ ॥੨੨੮੯॥ [੮]ਗਹਿਕੈ ਬਹੀਯਾ ਪੁਨ ਭੂਪ ਸੁ ਤਾਹੂ ਕੀ ਸਯੰਦਨ ਭੀਤਰ ਡਾਰ ਸਿਧਾਰਯੋ ॥ ਜੋ ਭਟ ਤਾਹਿ ਸਹਾਇਕੋ ਕਾਜ ਲਰਯੋ ਸੋਊ ਏਕ ਹੀ ਬਾਨ ਸੋ ਮਾਰਯੋ ॥ [੯]ਧਾਇ ਪਰੇ ਛਿ ਰਥੀ ਮਿਲਿਕੈ ਸੁ ਘਨੋ ਦਲੁ ਲੈ ਜਬ ਭੂਪ ਪਚਾਰਯੋ ॥ ਜੁਧੁ ਭਯੋ ਤਿਹ ਠਉਰ ਘਨੋ ਸੋਊ ਯੌ ਮੁਖ ਤੇ ਕਬਿ ਸਯਾਮ ਉਚਾਰਯੋ ॥੨੨੯੦॥ [੧੦]ਪਾਰਥ ਭੀਖਮ ਦ੍ਰੋਣ ਕ੍ਰਿਪਾ ਰੁ ਕ੍ਰਿਪੀ ਸੁਤ ਕੋਪ ਭਰਯੋ ਮਨ ਮੈ ॥ ਅਰੁ ਅਉਰ ਸੁ ਕਰਨ ਚਲਯੋ ਰਿਸ ਸੋ ਅਕਟੋ ਧਰ ਕਉਚ ਤਬੈ ਤਨ ਮੈ ॥ [੧੧]ਛਬਿ ਪਾਵਤ ਭਯੋ ਕਬਿ ਸਯਾਮ ਭਨੈ ਸੋਊ ਯੋ ਇਨ ਸੂਰਨ ਕੇ ਗਨ ਮੈ ॥ ਜਿਮ ਸੂਰਜ ਸੋਭਤ ਦਿਵਤਨ ਮੈ ਇਹ ਸੋ ਛਬ ਪਾਵਤ ਭਯੋ ਰਨ ਮੈ ॥੨੨੯੧॥ ਸ੍ਵੈਯਾ ॥ [੧੨]ਜੰਗ ਭਯੋ ਜਿਹ ਠਉਰ ਨਿਸੰਗ ਸੁ ਛੂਟਤ ਭੇ ਦੁਹੂ ਓਰ ਤੇ ਭਾਲੇ ॥ ਘਾਇਨ ਲਾਗ ਭਜੇ ਭਟ ਯੌ ਮਨੋ ਖਾਇ ਚਲੇ ਗ੍ਰਹ ਕੇ ਸੁ ਨਿਵਾਲੇ ॥ [੧੩]ਬੀਰ ਫਿਰੈ ਅਤਿ ਘੂਮਤਿ ਹੀ ਸੁ ਮਨੋ ਅਤਿ ਪੀ ਮਦਰਾ ਮਤਵਾਲੇ ॥ ਬਾਸਨ ਤੇ ਧਨ ਅਉਰ ਨਿਖੰਗ ਫਿਰੈ ਰਨ ਬੀਚ ਖਤੰਗ ਪਿਆਲੇ ॥੨੨੯੨॥ [੧੨]ਸਾਂਬ ਸਰਾਸਨ ਲੈ ਕਰ ਮੈ ਬਹੁ ਬੀਰ ਹਨੇ ਤਿਹ ਠਉਰ ਕਰਾਰੇ ॥ ਏਕਨ ਕੇ ਬਿਬ ਪਾਗ ਕਟੇ; ਅਰੁ ਏਕਨ ਕੇ ਸਿਰ ਹੀ ਕਟਿ ਡਾਰੇ ॥ [੧੩]ਅਉਰ ਨਿਹਾਰ ਭਜੇ ਭਟ ਯੌ; ਉਪਮਾ ਤਿਨ ਕੀ ਕਬਿ ਸਯਾਮ ਉਚਾਰੇ ॥ ਸਾਧ ਕੀ ਸੰਗਤ ਪਾਇ ਮਨੋ; ਜਨੁ ਪੁੰਨਿ ਕੇ ਅਗ੍ਰਜ ਪਾਪ ਪਧਾਰੇ ॥੨੨੯੩॥ ਸ੍ਵੈਯਾ ॥ [੧੪]ਏਕਨ ਕੀ ਦਈ ਕਾਟ ਭੁਜਾ, ਅਰੁ ਏਕਨ ਕੇ ਕਰਿ ਹੀ ਕਟਿ ਡਾਰੇ ॥ ਏਕ ਕਟੇ ਅਧ ਬੀਚਹੁ ਤੇ; ਰਥ ਕਾਟਿ ਰਥੀ ਬਿਰਥੀ ਕਰਿ ਮਾਰੇ ॥ [੧੫]ਸੀਸ ਕਟੇ ਭਟ ਠਾਢੇ ਰਹੇ ਇਕ ਸ੍ਰੋਣ ਉਠਿਓ

੧. ਉਥੇ ਇਕ ਕੋਈ ਭਾਰੀ ਬਾਂਦਰ ਹੁੰਦਾ ਸੀ ਉਹ ਆ ਗਿਆ। ਉਸ ਬਾਂਦਰ ਨੇ ਆ ਕੇ ਉਹਨਾਂ ਦਾ ਸ਼ਰਾਬ ਵਾਲਾ ਘੜਾ ਭੰਨ ਦਿੱਤਾ ।

੨. ਫੜਨ ਲੱਗੇ, ਪਰ ਉਹ ਜਰਾ ਵੀ ਕਿਸੇ ਤੋਂ ਨਾ ਡਰਿਆ। ਬਲ ਭੱਦ੍ਰ ਬਹੁਤ ਗੁੱਸੇ ਵਿਚ ਭਰ ਗਿਆ ੨੨੮੭॥

੩. ਦੋਹਰਾ ॥ ਅਤੇ ਬਲਰਾਮ ਉੱਠ ਕੇ ਖੜਾ ਹੋ ਗਿਆ ਦੋਵੇਂ ਹੀ ਅਸਤਰ ਤੇ ਸ਼ਸਤ੍ਰ ਚੁੱਕ ਕੇ ਜਿਵੇਂ ਬਾਂਦਰ ਟਪੋਸੀਆਂ ਮਾਰਦਾ ਫਿਰਦਾ ਸੀ ਉਸ ਨੂੰ ਇਕ ਪਲ ਵਿਚ ਮਾਰ ਦਿੱਤਾ ॥੨੨੮੮॥

੪. ਬਲ ਭੱਦ੍ਰ ਨੇ ਬਾਂਦ੍ਰ ਨੂੰ ਮਾਰ ਦਿੱਤਾ ਦੀ ਕਥਾ ਸਮਾਪਤ ਹੋ ਗਈ ।

---

੫. ਗਜ ਪੁਰ ਦੇ ਰਾਜੇ ਦੀ ਪੁੱਤ੍ਰੀ-ਕ੍ਰਿਸ਼ਨ ਦੇ ਪੋਤ੍ਰੇ ਸਾਂਬਰ ਨੇ ਵਿਆਹੁਣੀ ।

੬. ਸਵੈਯਾ ॥ ਸੂਰਬੀਰ ਗਜ ਪੁਰ ਦੇ ਰਾਜੇ ਦੀ ਪੁਤ੍ਰੀ ਨੂੰ ਵਿਆਹੁਣ ਲਈ ਦੁਜੋਧਨ ਨੇ ਤਿਆਰੀ ਕਰ ਲਈ । ਜਿਤਨੇ ਧਰਤੀ ਦੇ ਰਾਜੇ ਸਨ ਉਹ ਵਿਆਹ ਵੇਖਣ ਲਈ ਬਰਾਤ ਵਜੋਂ ਬੁਲਾ ਲਏ ਹਨ ।

੭. (ਧ੍ਰਿਤਰਾਸ਼ਟ) ਅੰਨੇ ਦੇ ਪੁੱਤ੍ਰ ਦੁਜੋਧਨ ਨੇ ਵਿਆਹ ਦੀ ਤਿਆਰੀ ਕੀਤੀ ਹੈ ਜਿਸ ਦੀ ਖ਼ਬਰ ਦੁਆਰਕਾ ਵਿਚ ਸੁਣੀ ਗਈ । ਸਾਂਬਰ ਨਾਮ ਦਾ ਇੱਕ ਕ੍ਰਿਸ਼ਨ ਦਾ ਪੁੱਤ੍ਰ ਹੈ ਜੋ ਕ੍ਰਿਸ਼ਨ ਦੀ ਰਾਣੀ ਜਾਮ ਵੰਤੀ ਤੋਂ ਪੈਦਾ ਹੋਇਆ ਸੀ ਉਹ ਵੀ ਗਜ ਪੁਰ ਪਹੁੰਚ ਗਿਆ ॥੨੨੮੯॥

੮. ਅਤੇ ਰਾਜੇ ਦੀ ਪੁੱਤ੍ਰੀ ਦੀ ਬਾਂਹ ਫੜਕੇ ਆਪਣੇ ਰਥ ਵਿਚ ਬਿਠਾ ਲਈ। ਲੈ ਕੇ ਤੁਰ ਪਿਆ। ਜਿਹੜੇ ਰਾਜੇ ਦੀ ਸਹਾਇਤਾ ਵਾਸਤੇ ਆ ਕੇ ਉਸਦੇ ਨਾਲ ਲੜੇ ਉਹ ਇਕੋ ਤੀਰ ਮਾਰਕੇ ਮਾਰ ਸੁੱਟੇ ।

੯. ਜਦੋਂ ਰਾਜੇ ਦੁਰਯੋਧਨ ਨੇ ਹੁਕਮ ਕੀਤਾ ਤਾਂ ਛੇ ਰਥੀ ਧਾਵਾ ਕਰਕੇ ਇਕੱਠੇ ਹੋ ਕੇ ਸਾਂਬਰ ਤੇ ਟੁੱਟਕੇ ਪੈ ਗਏ ਅਤੇ ਬੜਾ ਘਮਸਾਣ ਦਾ ਯੁੱਧ ਹੋਇਆ । ਜਿਸ ਨੂੰ ਕਵੀ ਸਯਾਮ ਜੀ ਨੇ ਇਸ ਤਰ੍ਹਾਂ ਮੁੱਖ ਤੋਂ ਕਹਿ ਕੇ ਉਚਾਰਿਆ ਹੈ ॥੨੨੯੦॥

੧੦. ਅਰਜਨ, ਭੀਸਮ ਪਿਤਾਮਾ, ਦ੍ਰੋਣਾ ਚਾਰਜ ਕ੍ਰਿਪਾ ਚਾਰਜ, ਕਿਰਪੀ ਦਾ ਪੁੱਤ੍ਰ ਅਸ ਅਸੁਥਾਮਾ ਗੁੱਸੇ ਵਿਚ ਭਰ ਗਏ ਹਨ ਆਪਣੇ ਮਨ ਵਿਚ । ਹੋਰ ਕਰਨ ਚੱਲ ਪਿਆ ਛੇਵਾਂ ਜੋਸ਼ ਖਾ ਕੇ ਜੋ ਬੜਾ ਅਕਟ ਸੂਰਮਾ ਸੀ ਤੇ ਉਸੇ ਵੇਲੇ ਉਹਨਾਂ ਨੇ ਸੰਜੋਆਂ ਆਦਿ ਕਸ ਲਈਆਂ ਸਰੀਰ ਦੇ ਉਤੇ

੧੧. ਕਵੀ ਸਯਾਮ ਜੀ ਕਹਿੰਦੇ ਹਨ ਕਿ ਸਾਂਬਰ ਇਸ ਤਰ੍ਹਾਂ ਉਹਨਾਂ ਸੂਰਮਿਆ ਵਿਚ ਸੋਭਾ ਪਾ ਰਿਹਾ ਸੀ ਜਿਸ ਤਰ੍ਹਾਂ ਸੂਰਜ ਦੇਵਤਿਆਂ ਦੇ ਝੁੰਡ ਵਿਚ ਸੋਭਾ ਦਿੰਦਾ ਹੋ ਉਸੇ ਤਰ੍ਹਾਂ ਸਾਂਬਰ ਜੁੱਧ ਵਿਚ ਸੋਭਾ ਦੇ ਰਿਹਾ ਹੈ ॥ ੨੨੯੧॥

੧੨. ਸ੍ਵੈਯਾ ॥ ਜਿਸ ਥਾਂ ਤੇ ਇਕ ਅੜੱਕ ਹੋ ਕੇ ਆਮੋ ਸਾਹਮਣੇ ਜੁੱਧ ਹੋਇਆ ਉਥੇ ਦੋਹਾਂ ਪਾਸਿਆਂ ਤੋਂ ਤਲਵਾਰ ਚੱਲੀ ਤੇ ਬ੍ਰਛੇ ਛੁੱਟੇ । ਜਿਨ੍ਹਾਂ ਦੇ ਲੱਗਣ ਨਾਲ ਘਾਇਲ ਹੋ ਕੇ ਸੂਰਮੇ ਘਰ ਨੂੰ ਐਉਂ ਤੁਰੇ ਜਾਂਦੇ ਹਨ, ਜਿਸ ਤਰ੍ਹਾਂ ਜਜਮਾਨਾਂ ਦੇ ਘਰੋਂ ਬਾਹਮਣ ਨਿਉਂਦਾ ਖਾ ਕੇ ਤੁਰੇ ਜਾਂਦੇ ਹਨ ।

੧੩. ਸੂਰਮੇ ਇਸ ਤਰ੍ਹਾਂ ਮਸਤੀ ਵਿਚ ਘੁੰਮਦੇ ਫਿਰਦੇ ਹਨ ਜਿਵੇਂ ਸ਼ਰਾਬ ਪੀ ਕੇ ਸ਼ਰਾਬੀ ਮਸਤ ਹੋ ਕੇ ਫਿਰਦੇ ਹਨ । ਉਹਨਾਂ ਸ਼ਰਾਬੀਆਂ ਦੇ ਧਨੁਖ ਤੇ ਭੱਥੇ ਹੀ ਸ਼ਰਾਬ ਪੀਣ ਦੇ ਬਰਤਨ ਹਨ ਜੋ ਪਿਆਲਿਆਂ ਦਾ ਕੰਮ ਕਰਦੇ ਹਨ ਤੀਰ ਉਹਨਾਂ ਪਿਆਲਿਆਂ ਨੂੰ ਭਰ-ਭਰ ਕੇ ਦਿੰਦੇ ਫਿਰਦੇ ਹਨ ॥੨੨੯੨॥

੧੪. ਸਾਂਬਰ ਨੇ ਹੱਥ ਵਿਚ ਧਨੁਖ ਲੈ ਕੇ ਬਹੁਤ ਸਾਰੇ ਸੂਰਮੇ ਮਾਰ ਦਿਤੇ ਉਸ ਥਾਂ ਬੜੇ ਬੜੇ ਕਰਾਰੇ ਹੱਥ ਵਖਾਇ । ਇਕਨਾਂ ਦੇ ਤਾਂ ਦੋਇ ਪੈਰ ਕੱਟੇ ਗਏ ਇਕਨਾਂ ਦੇ ਸਿਰ ਹੀ ਕੱਟ ਕੇ ਸੁੱਟ ਦਿਤੇ ਨੇ ।

੧੫. ਹੋਰ ਸੂਰਮੇ ਵੇਖ ਕੇ ਐਉਂ ਭੱਜ ਗਏ ਨੇ ਜਿਨ੍ਹਾਂ ਦੀ ਉਪਮਾ ਕਵੀ ਸਯਾਮ ਜੀ ਨੇ ਇਸ ਤਰ੍ਹਾਂ ਕਹੀ ਹੈ । ਜਾਣੋ ਸਾਧ ਸੰਗਤ ਪ੍ਰਾਪਤ ਕਰਕੇ ਸਾਧੂ ਸੰਗਤ ਕਰਨ ਦੇ ਪੁੰਨਾਂ ਅੱਗੇ ਪਾਪ ਭੱਜੇ ਜਾ ਰਹੇ ਹਨ ॥੨੨੯੩॥

੧੬. ਸਵੈਯਾ ॥ ਇਕਨਾਂ ਦੀ ਬਾਂਹ ਕੱਟ ਦਿੱਤੀ ਇਕਨਾਂ ਦੇ ਹੱਥ ਹੀ ਕੱਟ ਕੇ ਸੁੱਟ ਦਿੱਤੇ । ਇਕਨਾਂ ਨੂੰ ਅੱਧ ਵਿਚੋਂ ਕੱਟ ਕੇ ਦੋ ਟੋਟੇ ਕਰ ਦਿੱਤੇ ਹਨ ਅਤੇ ਰੱਥ ਕਟਕੇ ਰਥਾਂ ਵਾਲੇ ਰਥਾਂ ਤੋਂ ਬਿਨਾਂ

੧੭. ਕਰ ਦਿਤੇ ਹਨ । ਇਕਨਾਂ ਸੂਰਮਿਆਂ ਦੇ ਸਿਰ ਕੱਟ ਦਿਤੇ ਪਰ ਸੂਰਮੇ ਉਸੇ ਤਰ੍ਹਾਂ ਖੜੇ ਰਹੇ, ਲਹੂ ਫੁਹਾਰੇ ਵਾਂਗ ਉਛਲ ਕੇ ਵਗ ਰਿਹਾ ਹੈ ।

[੧]ਛਬਿ ਸਯਾਮ ਉਚਾਰੇ ॥ ਬੀਰਨ ਕੋ ਮਨੋ ਬਾਗ ਬਿਖੈ ਜਨ ਛੂਟੇ ਹੈ ਸੁ ਅਨੇਕ ਫੁਹਾਰੇ ॥੨੨੯੪॥ [੨]ਸ੍ਰੀ ਜਦੁਬੀਰ ਕੇ ਪੁਤ੍ਰ ਜਬੈ; ਬਹੁ ਤੀਰ ਹਨੇ ਰਨ ਮੈ ਚਹਿਕੈ ॥ ਇਕ ਭਾਜ ਗਏ, ਨ ਮੁਰੇ ਬਹੁਰੋ; ਇਕ ਘਾਇਨ ਆਇ ਪਰੇ ਸਹਿਕੈ ॥ [੩]ਬਹੁ ਹੁਇਕੈ ਨਿਰਾਯੁਧ ਹ੍ਵੈ ਇਹ ਕੈ; ਹਮ ਰਾਖਹੁ ਪਾਇ ਪਰੇ ਕਹਿਕੈ ॥ ਇਕ ਠਾਢੇ ਭਏ ਘਿਘਿਯਾਤ ਬਲੀ, ਤ੍ਰਿਨ ਕੋ ਦੁਹੂੰ ਦਾਂਤਨ ਮੈ ਗਹਿਕੈ ॥੨੨੯੫॥ ਸ੍ਵੈਯਾ ॥ [੪]ਜੁਧੁ ਕੀਯੋ ਸੁਤ ਕਾਨ੍ਹ ਇਤੋ; ਨਹਿ ਹੁਇ ਹੈ ਕਬੈ, ਕਿਨਹੂੰ ਨਹੀ ਕੀਨੋ ॥ ਦ੍ਵੈ ਘਟਿ ਆਠ ਰਥੀ ਬਲਵੰਡ ਤਿਨੋ ਹੂ ਤੇ ਏਕ ਬਲੀ ਨਹੀ ਹੀਨੋ ॥ [੫]ਸੋ ਮਿਲਿਕੈ ਕਰਿ ਕੋਪ ਪਰੇ ਸੁਤ ਕਾਨ੍ਹ ਕੇ ਊਪਰ ਜਾਨ ਨ ਦੀਨੋ ॥ ਰੋਸ ਬਢਾਇ ਮਚਾਇਕੈ ਮਾਰ; ਹੰਕਾਰ ਕੈ ਕੇਸਨ ਤੇ ਗਹਿ ਲੀਨੋ ॥੨੨੯੬॥ ਤੋਟਕ ਛੰਦ ॥[੬] ਇਨ ਬੀਰਨ ਕੀ ਜਬ ਜੀਤ ਭਈ॥ ਦੁਹਤਾ ਤਬ ਭੂਪ ਕੀ ਛੀਨ ਲਈ ॥ [੭]ਸੋਊ ਛੀਨ ਕੈ ਮੰਦਰਿ ਆਨ ਧਰੀ॥ ਦੁਬਿਧਾ ਮਨ ਕੀ ਸਭ ਦੂਰਿ ਕਰੀ ॥੨੨੯੭॥ ਚੌਪਈ ॥ [੮]ਇਤੈ ਦੁਜੋਧਨ ਹਰਖ ਜਨਾਯੋ॥ ਉਤ ਹਲਧਰ ਹਰਿ ਜੂ ਸੁਨ ਪਾਯੋ ॥ [੯]ਸੁਨ ਬਸਦੇਵ ਕ੍ਰੋਧ ਅਤਿ ਭਰਿਕੈ॥ ਸਯਾਮ ਭਨੈ ਮੂਛਹਿ ਰਹਿਓ ਧਰਿ ਕੈ ॥੨੨੯੮॥ [੧੦]ਬਸਦੇਵ ਬਾਚ ॥ ਚੌਪਈ ॥ [੧੧]ਤਿਹ ਸੁਧ ਕਉ ਕੋਊ ਦੂਤ ਪਠਇਯੈ ॥ ਪੌਤ੍ਰ ਸੋਧ ਕੌ ਬੇਗ ਮੰਗਇਯੈ ॥ [੧੨]ਮੁਸਲੀਧਰ ਤਿਹ ਠਉਰ ਪਠਾਯੋ ॥ ਚਲਿ ਹਲਧਰ ਤਿਹ ਪੁਰ ਮੈ ਆਯੋ ॥੨੨੯੯॥ ਸ੍ਵੈਯਾ ॥[੧੩] ਆਇਸ ਪਾਇ ਪਿਤਾ ਕੋ ਜਬੈ ਚਲਿਕੈ ਬਲਿਭਦ੍ਰ ਗਜਾ ਪੁਰ ਆਯੋ ॥ ਆਇਸ ਐਸੇ ਦਯੋ ਹਮਰੇ ਨ੍ਰਿਪ ਛੋਰ ਇਨੈ ਸੁਤ ਅੰਧ ਸੁਨਾਯੋ ॥ [੧੪]ਸੋ ਸੁਨ ਬਾਤ ਰਿਸਾਇ ਗਯੋ ਗ੍ਰਹ ਤੇ ਅਪਨੇ ਇਹ ਓਜ ਜਨਾਯੋ ॥ ਐਂਚ ਲਯੋ ਪੁਰ ਤ੍ਰਾਸ ਭਰਯੋ ਸੋਊ ਲੈ ਦੁਹਿਤਾ ਇਹ ਪੂਜਨ ਆਯੋ ॥੨੩੦੦॥ ਸ੍ਵੈਯਾ ॥[੧੫] ਸਾਂਬ ਸੋ ਬਯਾਹ ਸੁਤਾ ਕੋ ਕੀਯੋ ਦੁਰਜੋਧਨ ਚਿੱਤ ਘਨੋ ਸੁਖ ਪਾਯੋ ॥ ਦਾਨ ਦਯੋ ਜਿਹ ਅੰਤ ਕਛੂ ਨਹਿ; ਬਿਪ੍ਰਨ ਕੋ ਕਹਿ ਸਯਾਮ ਸੁਨਾਯੋ ॥ [੧੬]ਭ੍ਰਾਤ ਕੇ ਪੁਤ੍ਰ ਕੋ ਸੰਗ ਹਲਾਯੁਧ ਲੈ ਕਰਿ ਦੁਆਰਵਤੀ ਕੋ ਸਿਧਾਯੋ ॥ ਸਯਾਮ ਚਰਿਤ੍ਰ ਉਤੈ ਪਿਖਬੇ ਕਹੁ ਸਯਾਮ ਭਨੈ ਚਲਿ ਨਾਰਦ ਆਯੋ ॥੨੩੦੧॥

[੧੭]ਇਤ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਦੁਜੋਧਨ ਕੀ ਬੇਟੀ ਸਾਂਬ ਕੋ ਬਯਾਹ ਲਿਆਵਤ ਭਏ ॥

੧. ਜਿਸ ਦੀ ਉਪਮਾ ਕਬੀ ਸਯਾਮ ਜੀ ਇਸ ਤਰ੍ਹਾ ਕਹਿੰਦੇ ਹਨ ॥ ਜਾਣੋ ਰਣ ਖੇਤ ਸੂਰਮਿਆਂ ਦਾ ਬਾਗ ਹੈ ਅਤੇ ਉਸ ਦੇ ਵਿਚ ਸਿਰ ਤੋਂ ਬਿਨਾਂ ਖੜੇ ਫੁਆਰੇ ਹਨ ਜੋ ਅਨੇਕਾਂ ਚੱਲ ਰਹੇ ਹਨ ॥੨੨੨੪॥

੨. ਜਿਸ ਵੇਲੇ ਸ੍ਰੀ ਕ੍ਰਿਸ਼ਨ ਜੀ ਦੇ ਪੁੱਤਰ ਨੇ ਬਹੁਤ ਸਾਰੇ ਸੂਰਮੇ ਮਾਰ ਦਿਤੇ ਜੁੱਧ ਦੇ ਵਿਚ ਦਿਲ ਦੀ ਚਾਹ ਦੇ ਨਾਲ । ਇਕ ਤਾਂ ਵੇਖ ਕੇ ਭੱਜ ਹੀ ਗਏ ਮੁੜਕੇ ਫੇਰ ਆਏ ਹੀ ਨਹੀਂ ਇਕ ਜਖਮਾਂ ਦੀ ਪੀੜ ਨੂੰ ਸਹਿੰਦੇ ਹੋਏ ਧਰਤੀ ਤੇ ਗਿਰੇ ਪਏ ਹਨ ।

੩. ਬਹੁਤ ਸਾਰੇ ਸ਼ਸਤ੍ਰਾਂ ਤੋਂ ਖਾਲੀ ਹੋ ਕੇ ਆ ਕੇ ਪੈਰਾਂ ਵਿਚ ਪੈ ਗਏ ਹਨ ਅਤੇ ਕਹਿੰਦੇ ਹਨ ਸਾਨੂੰ ਰੱਖ ਲੋ । ਇਕ ਬਲਵਾਨ ਉਹ ਹਨ ਜੋ ਦੰਦਾਂ ਵਿਚ ਆ ਲੈ ਕੇ ਖੜੇ ਹਨ ਤੇ ਘਿਘਿਆ ਕੇ ਮਿੰਨਤ ਤਰਲੇ ਕਰਦੇ ਹਨ ਜਾਨ ਬਖਸ਼ਾਉਣ ਲਈ ॥੨੨੯੫॥

੪. ਸਵੈਯਾ ॥ ਕਾਨ੍ਹ ਦੇ ਪੁੱਤਰ ਨੇ ਇਤਨਾ ਜੁੱਧ ਕੀਤਾ ਨਾ ਇਹੋ ਜਿਹਾ ਕਦੀ ਹੋਇਆ ਨਾ ਕਿਸੇ ਕੀਤਾ ਹੈ । ਦੋ ਘੱਟ ਅੱਠ ਭਾਵ ਛੇ ਬੜੇ ਬਲਵਾਨ ਮਹਾਂ ਰਥੀ ਜਿਨਾਂ ਵਿਚ ਸਾਂਬਰ ਨਾਲੋਂ ਇਕ ਵੀ ਘੱਟ ਸੂਰਮਾ ਨਹੀਂ ਸੀ ।

੫. ਕਾਨ੍ਹ ਦਾ ਪੁਤ੍ਰ ਸਾਂਬਰ ਤਾਂ ਇਕੱਲਾ ਸੀ ਇਹ ਉਹੋ ਜਿਹਾ ਛੇ ਸੂਰਮਿਆਂ ਵਿਚ ਸੀ ਉਹ ਛੇਵੇਂ ਗੁਸੇ ਵਿਚ ਭਰਕੇ ਕਾਨ ਦੇ ਪੁੱਤ੍ਰ ਉਤੇ ਆ ਪਏ ਤੇ ਉਹ ਕਿਸੇ ਪਾਸੇ ਨੂੰ ਭੀ ਜਾਣ ਨਾ ਦਿਤਾ । ਜੋਸ਼ ਵਿਚ ਆ ਕੇ ਮਾਰ ਪਾਉਂਦੇ ਹੋਇ ਲਲਕਾਰ ਕੇ ਕੇਸਾਂ ਤੋਂ ਆ ਕੇ ਪਕੜ ਲਿਆ ॥੨੨੯੬॥

੬. ਤੋਟਕ ਛੰਦ ॥ ਜਦੋਂ ਇਹਨਾਂ ਸੂਰਮਿਆਂ ਦੀ ਜਿੱਤ ਹੋ ਗਈ। ਤਦ ਸਾਂਬਰ ਦੇ ਕੋਲੋਂ ਰਾਜੇ ਦੀ ਪੁੱਤਰੀ ਉਹਨਾਂ ਨੇ ਖੋਹ ਲਈ । ਜੋ ਲਿਆ ਕੇ

੭. ਮੰਦਰ ਵਿਚ ਲਿਆ ਕੇ ਬਹਾਲ ਦਿੱਤੀ ॥ ਅਤੇ ਉਹਨਾਂ ਦੇ ਮਨ ਦੀ ਚਿੰਤਾ ਦੂਰ ਹੋ ਗਈ ॥੨੨੯੭॥

੮. ਚੌਪਈ ॥ ਇਧਰ ਇਹ ਜਿੱਤ ਪਾ ਕੇ ਰਾਜੇ ਦੁਰਜੋਧਨ ਨੇ ਖ਼ੁਸ਼ੀ ਪ੍ਰਗਟ ਕੀਤੀ । ਉਧਰ ਬਲਰਾਮ ਤੇ ਕ੍ਰਿਸ਼ਨ ਨੇ ਵੀ ਇਹ ਗੱਲ ਸੁਣ ਲਈ ।

੯. ਇਹ ਗੱਲ ਸੁਣਕੇ ਸ੍ਰੀ ਵਾਸਦੇਵ ਜੀ ਬਹੁਤ ਹੀ ਕ੍ਰੋਧ ਨਾਲ ਭਰ ਗਏ । ਕਵੀ ਸਯਾਮ ਜੀ ਕਹਿੰਦੇ ਹਨ ਸ੍ਰੀ ਵਾਸਦੇਵ ਜੀ ਮੁੱਛਾਂ ਤੇ ਹੱਥ ਧਰਕੇ ਬੋਲੇ ॥੨੨੯੮॥

੧੦. ਵਾਸ ਦੇਵ ਜੀ ਕਹਿੰਦੇ ਹਨ ॥

੧੧. ਚੌਪਈ ॥ ਮੇਰੇ ਪੋਤਰੇ ਦੀ ਖਬਰ ਲੈਣ ਲਈ ਕਿਸੇ ਦੂਤ ਨੂੰ ਭੇਜੋ । ਅਤੇ ਮੇਰੇ ਪੋਤ੍ਰੇ ਦੀ ਖਬਰ ਛੇਤੀ ਮੰਗਵਾਉ ।

੧੨. ਬਲਭੱਦ੍ਰ ਨੂੰ ਉਥੇ ਨੂੰ ਭੇਜ ਦਿਤਾ ॥ ਬਲ ਰਾਮ ਜੀ ਚੱਲ ਕੇ ਉਸ ਨਗਰ ਵਿਚ ਪਹੁੰਚ ਗਏ ॥੨੨੯੯॥

੧੩. ਸਵੈਯਾ ॥ ਪਿਤਾ ਦੀ ਆਗਯਾ ਪਾ ਕੇ ਬੱਲ ਭੱਦ੍ਰ ਜੀ ਗਜਪੁਰ (ਹਸਤਾਨ) ਸਹਿਰ ਵਿਚ ਪਹੁੰਚ ਗਿਆ ਉਸੇ ਵੇਲੇ । ਉਸ ਨੇ ਆ ਕੇ ਅੰਨੇ ਰਾਜੇ ਧਿਰਤ ਰਾਸ਼ਟਰ ਦੇ ਪੁੱਤਰ ਦੁਰਯੋਧਨ ਨੂੰ ਕਿਹਾ ਕਿ ਸਾਡੇ ਪੁੱਤਰ ਨੂੰ ਛੱਡ ਦੇਹ । ਅੱਗੋ ਦੁਰਯੋਧਨ

੧੪. ਇਹ ਗੱਲ ਸੁਣ ਜੁੱਧ ਵਿਚ ਆ ਗਿਆ ਦੁਰਯੋਧਨ ਜਿਸ ਕਰਕੇ ਬਲ ਰਾਮ ਨੇ ਆਪਣੇ ਬਲ ਨੂੰ ਦੱਸਣ ਲਈ - ਆਪਣਾ ਓਜ ਜਤਾਇਆ । ਦੁਯੋਧਨ ਰਾਜਾ ਜੋ ਉਸ ਰਾਜੇ ਦੀ ਪੁਤ੍ਰੀ ਜਿਸ ਨੂੰ ਵਿਆਹ ਕੇ ਲੈ ਕੇ ਆਇਆ ਸੀ ਉਸ ਨੂੰ ਨਾਲ ਲੈ ਕੇ ਬਲਰਾਮ ਦੀ ਪੂਜਾ ਕਰਨ ਲਈ ਆ ਗਿਆ ॥੨੩੦੦॥

੧੫. ਸਵੈਯਾ ॥ ਉਸ ਰਾਜੇ ਦੀ ਪੁਤਰੀ ਦਾ ਵਿਆਹ ਸਾਂਬਰ ਦੇ ਨਾਲ ਕਰ ਦਿੱਤਾ ਅਤੇ ਜਾਨ ਛੁੜਾ ਕੇ ਦੁਯੋਧਨ ਨੇ ਸੁਖਮਨਾਈ ਜਾਨ ਛੁੱਟੀ ਲਾਖੋਂ ਪਾਇ । ਇਤਨਾ ਦਹੇਜ ਦਾਨ ਕੀਤਾ ਜਿਸਦਾ ਕੋਈ ਅੰਤ ਨਹੀਂ ਜੋ ਬ੍ਰਾਹਮਣਾ ਨੂੰ ਦਿਤਾ ਉਹ ਸਬ ਕਹਿ ਕੇ ਸਿਆਮ ਕਵੀ ਜੀ ਨੇ ਸੁਣਾ ਦਿਤਾ ਹੈ।

੧੬. ਭਾਈ ਦੇ ਪੁੱਤ੍ਰ ਨੂੰ ਛੁੜਾ ਕੇ ਆਪਣਾ ਹਲ ਸਸਤ੍ਰ ਲੈ ਕੇ ਬਲਭੱਦ੍ਰ ਦੁਆਰਕਾ ਨੂੰ ਚਲਾ ਗਿਆ । ਉਧਰ ਸਯਾਮ ਕ੍ਰਿਸ਼ਨ ਦੇ ਚਰਿਤ੍ਰ ਵੇਖਣ ਲਈ ਸ੍ਰੀ ਸਯਾਮ ਜੀ ਕਹਿੰਦੇ ਹਨ ਨਾਰਦ ਜੀ ਚੱਲ ਕੇ ਆ ਗਏ ॥੨੩੦੧॥

੧੭. ਸ੍ਰੀ ਭਗਵਤ ਪੁਰਾਣ ਦਾ ਦਸਵਾਂ ਸਕੰਧ ਪੁਰਾਣ-ਬਚਿਤ੍ਰ ਨਾਟਕ ਦੇ ਰੂਪ ਵਿਚ ਕ੍ਰਿਸ਼ਨਵਤਾਰ ਦੁਯੋਧਨ ਦੀ ਪੁਤਰੀ ਸਾਂਬਰ ਦੇ ਨਾਲ ਵਿਆਹੀ ਲੈ ਕੇ ਆ ਗਏ ਪ੍ਰਕਰਣ ਸਮਾਪਤ ਹੈ ।

### [1]ਨਾਰਦ ਕੋ ਆਇਬੋ ਕਥਨੰ ॥ ਦੋਹਰਾ ॥

[2]ਨਾਰਦ ਰੁਕਮਨ ਕੇ ਪ੍ਰਿਥਮ ਗ੍ਰਹ ਮੈ ਪਹੁਚਿਓ ਆਇ । ਜਹਾਂ ਕਾਨ੍ਹ ਬੈਠੋ ਹੁਤੋ ਉਠ ਲਾਗੋ ਰਿਖ ਪਾਇ ॥੨੩੦੨॥ ਸ੍ਵੈਯਾ ॥ [3]ਦੂਸਰੇ ਮੰਦਰ ਭੀਤਰ ਨਾਰਦ ਜਾਤ ਭਯੋ ਤਿਹ ਸਯਾਮ ਨਿਹਾਰਯੋ ॥ ਅਉਰ ਗਯੋ ਗ੍ਰਹ ਸਯਾਮ ਤਬੈ ਰਿਖ ਆਨੰਦ ਹ੍ਵੈ ਇਹ ਭਾਂਤਿ ਉਚਾਰਯੋ ॥ [4]ਪੇਖ ਭਯੋ ਸਭਹੂ ਗ੍ਰਹ ਸਯਾਮ ਸੁ ਯੌ ਕਬਿ ਸਯਾਮਹਿ ਗ੍ਰੰਥ ਸੁਧਾਰਯੋ ॥ ਕਾਨ੍ਹਜੂ ਕੋ ਮਨ ਮੈ ਮੁਨ ਈਸ ਸਹੀ ਕਰਿਕੈ ਜਗਦੀਸ ਬਿਚਾਰਯੋ ॥੨੩੦੩॥ ਸ੍ਵੈਯਾ ॥ [5]ਭਾਂਤਿ ਕਹੂੰ ਕਹੂੰ ਗਾਵਤ ਹੈ ਕਹੂੰ ਹਾਥ ਲੀਏ ਪ੍ਰਭ ਬੀਨ ਬਜਾਵੈ ॥ ਪੀਵਤ ਹੈ ਸੁ ਕਹੂੰ ਮਦਰਾ ਅਉ ਕਹੂੰ ਲਰਕਾਨ ਕੋ ਲਾਡ ਲਡਾਵੈ ॥ ਜੁਧੁ ਕਰੈ ਕਹੂੰ ਮੱਲਨ ਸੋ ਕਹੂੰ ਨੰਦਗ ਹਾਥ ਲੀਏ ਚਮਕਾਵੈ ॥ ਇਉ ਹਰਿ ਕੇਲ ਕਰੈ ਤਿਹ ਠਾ ਜਿਹ ਕਉਤਕ ਕੋ ਕੋਊ ਪਾਰ ਨ ਪਾਵੈ ॥੨੩੦੪॥ ਦੋਹਰਾ ॥ ਯੌ ਰਿਖ ਦੇਖ ਚਰਿਤ੍ਰ ਹਰਿ ਚਰਨ ਰਹਯੋ ਲਪਟਾਇ ॥ ਚਲਤ ਭਯੋ ਸਭ ਜਗਤ ਕੋ ਕਉਤਕ ਦੇਖੋ ਜਾਇ ॥੨੩੦੫॥

### [6]ਅਥ ਜਰਾ ਸਿੰਧ ਬਧ ਕਥਨੰ ॥ ਸ੍ਵੈਯਾ ॥

[7]ਬ੍ਰਹਮ ਮਹੂਰਤ ਸਯਾਮ ਉਠੇ ਉਠ ਨਾਇ ਹ੍ਰਿਦੇ ਹਰਿ ਧਿਆਨ ਧਰੈ ॥ ਫਿਰ ਸੰਧਯਹਿ ਕੇ ਰਵਿ ਹੋਤ ਉਦੈ ਸੁ ਜਲਾਂਜਲੁ ਦੈ ਅਰੁ ਮੰਤ੍ਰ ਰਰੈ ॥ ਫਿਰ ਪਾਠ ਕਰੈ ਸਤਿ ਸੈਇ ਸਲੋਕ ਕੋ ਸਯਾਮ ਨਿਤਾਪ੍ਰਤ ਪੈ ਨ ਟਰੈ ॥ ਤਬ ਕਰਮ ਨ ਕਉਨ ਕਰੈ ਜਗ ਮੈ; ਜਬ ਆਪਨ ਸਯਾਮ ਜੂ ਕਰਮ ਕਰੈ[੦] ॥੨੩੦੬॥ ਸ੍ਵੈਯਾ ॥ [8]ਨਾਇਕੈ ਸਯਾਮ ਜੂ ਲਾਇ ਸੁਗੰਧ ਭਲੇ ਪਟ ਧਾਰਕੈ ਬਾਹਰਿ ਆਵੈ ॥ ਆਇ ਸਿੰਘਾਸਨ ਊਪਰ ਬੈਠ ਕੈ ਸਯਾਮ ਭਲੀ ਬਿਧਿ ਨਿਆਉ ਕਰਾਵੈ ॥ [9]ਅਉ ਸੁਖਦੇਵ ਕੋ ਤਾਤ ਭਲਾ ਸੁ ਕਥਾ ਕਰਿ ਸ੍ਰੀ ਨੰਦ ਲਾਲ ਰਿਝਾਵੈ ॥ ਤਉ ਲਗਿ ਆਇ ਕਹੀ ਬਤੀਆ ਇਕ; ਸੋ ਮੁਖ ਤੇ ਕਬਿ ਭਾਖ ਸੁਨਾਵੈ ॥੨੩੦੭॥ [10]ਦੂਤ ਬਾਚ ॥ ਸ੍ਵੈਯਾ ॥ [11]ਕਾਨ੍ਹ ਜੂ ਜੋ ਤੁਮ ਜੀਤ ਕੈ ਭੂਪਤ ਛੋਰਿ ਦਯੋ ਤਿਹ ਓਜ ਜਨਾਯੋ ॥ ਮੈ ਦਲ ਤੇਈਸ ਛੂਹਨ ਲੈ ਸੰਗ ਤੇਈਸ ਬਾਰ ਸੁ ਜੁੱਧ ਮਚਾਯੋ ॥ [12]ਕਾਨ੍ਹ ਕੋ ਅੰਤ ਭਜਾਇ ਰਹਯੋ ਮਥੁਰਾ ਕੇ ਬਿਖੈ ਰਹਨੇ ਹੂ ਨ ਪਾਯੋ ॥ ਬੇਚ ਕੈ ਖਾਈ ਹੈ ਲਾਜ ਮਨੋ ਤਿਨ; ਯੌ ਜੜ ਆਪਨ ਕੋ ਗਰਬਾਯੋ ॥੨੩੦੮॥

[13]ਇਤਿ ਸ੍ਰੀ ਦਸਮ ਸਿਕੰਧੇ ਪੁਰਾਣੇ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਅਵਤਾਰ ਦਿੱਲੀ ਕੋ ਆਵਨ ਰਾਜਸੂਇ ਜੱਗ ਕਰਨ ਕਥਨੰ ॥

---

੦ ਸ੍ਰੀ ਕ੍ਰਿਸ਼ਨ ਜੀ ਪ੍ਰਭੂ ਪ੍ਰਾਪਤੀ ਤੇ ਕਰਤਾਰ ਦੀ ਪਦਵੀ ਤੱਕ ਐਵੇਂ ਗੱਲਾਂ ਨਾਲ ਨਹੀਂ ਕਿਸੇ ਕਰਨੀ ਕਰਤੂਤ ਤੇ ਭਗਤੀ ਦੁਆਰਾ ਇਥੋਂ ਤਕ ਪੁੱਜੇ ਹਨ। ਬ੍ਰਹਮ ਮਹੂਰਤ (ਅੰਮ੍ਰਿਤ ਵੇਲੇ) ਉਠਦੇ ਅਤੇ ਉਠਕੇ ਇਸ਼ਨਾਨ ਕਰਕੇ ਦਿਲ ਦੇ ਵਿਚ ਹਰਿ ਦਾ ਧਿਆਨ ਧਰਦੇ, ਸੂਰਜ ਦੇ ਉਦੇ (ਚੜ੍ਹਨ) ਸਮੇਂ ਜਲਾ ਅੰਜੁਲੀ ਦੇ ਕੇ ਫੇਰ ਸਿਮਰਨ ਦੇ ਮੰਤ੍ਰ ਪੜ੍ਹਦੇ । ਫੇਰ ਸਤ ਸੌ ਸਲੋਕਾਂ ਦਾ ਪਾਠ ਕਰਦੇ ਜੋ ਕ੍ਰਿਸ਼ਨ ਜੀ ਦਾ ਨਿੱਤਨੇਮ ਸੀ ਕਦੇ ਵੀ ਨਾਗਾ ਨਹੀਂ ਸਨ ਕਰਦੇ ਤਾਂ ਫੇਰ ਇਹ ਕਰਮ ਜਗਤ ਵਿਚ ਕੌਣ ਹੈ ਜੋ ਨਾ ਕਰੇ ਜਦ ਕਿ ਵਿਸ਼ਨੂੰ ਭਗਵਾਨ ਦਾ ਸਿਆਮ ਮੂਰਤੀ ਵਿਸ਼ਨੂੰ ਇਹਨਾਂ ਕਰਮਾਂ ਦਾ ਨਿਤਨੇਮੀ ਹੋਵੇ ਤਾਂ ਹੋਰ ਲੋਕ ਇਹਨਾਂ ਦੇ ਪੂਰਨਿਆਂ ਤੇ ਕਿਸ ਤਰ੍ਹਾਂ ਨਾ ਚਲਦੇ ਜਾਂ ਕਰਮ ਕਿਵੇਂ ਨਿੰਦੇ ਜਾ ਸਕਦੇ ਹਨ । ਜੇ ਸ੍ਰੀ ਦਸਮੇਸ਼ ਪਾਤਸ਼ਾਹ ਨੇ ਇਹ ਸਤ ਸਪਤੀ ਸਲੋਕ ਉਚਾਰ ਕੇ ਪ੍ਰਗਟ ਕਰ ਦਿਤੇ ਤਾਂ ਇਸ ਤੇ ਕਿੰਤੂ ਤੇ ਪ੍ਰਮਾਦ ਅਤੇ ਉਟੰਕਣ ਕਰਨ ਦਾ ਕਿਸੇ ਨੂੰ ਕੀ ਹੱਕ ਹੈ । ਲੋਕਾਂ ਦੇ ਉਲਝੇ ਹੋਏ ਝਗੜਿਆ ਨੂੰ ਇਨਸਾਫ ਕਰਕੇ ਨਿਬੇੜਨਾ ਚੰਗੀ ਗੁਣ ਹੈ ਜੋ ਆਪ ਕਰਦੇ ਅਤੇ ਬੇਦ ਬਿਆਸ ਜਿਹੇ ਪ੍ਰਸਿੱਧ ਵਿਦਵਾਨ ਤੋਂ ਕਥਾ ਕਰਾਕੇ ਲੋਕਾਂ ਦੇ ਰੁਖ ਇਸ ਪਾਸੇ ਬਦਲਨੇ ਦਾ ਇਕ ਖਾਸ ਤਰੀਕਾ ਤੇ ਢੰਗ ਸੀ ।

੧. ਹੁਣ ਅੱਗੇ ਨਾਰਦ ਦੇ ਆਉਣ ਦੀ ਕਥਾ ॥

੨. ਦੋਹਰਾ ॥ ਨਾਰਦ ਪਹਿਲਾਂ ਰੁਕਮਣੀ ਦੇ ਘਰ ਆ ਕੇ ਪੁੱਜ ਗਿਆ । ਜਿਥੇ ਕ੍ਰਿਸ਼ਨ ਜੀ ਬੈਠੇ ਸਨ । ਨਾਰਦ ਨੂੰ ਵੇਖ ਕੇ ਕ੍ਰਿਸ਼ਨ ਜੀ ਨੇ ਉਹਨਾਂ ਦੇ ਚਰਨਾਂ ਨੂੰ ਹੱਥ ਲਾਇਆ-ਰਿਖੀ ਜੀ ਦਾ ਸਤਿਕਾਰ ਕੀਤਾ ॥੨੩੦੨॥

੩. ਸਵੈਯਾ ॥ ਉਥੋਂ ਉਠਕੇ ਫੇਰ ਨਾਰਦ ਰਿਖੀ ਦੂਸਰੀ ਰਾਣੀ ਦੇ ਮਹਿਲ ਵਿਚ ਚਲਾ ਗਿਆ । ਉਥੇ ਜਾ ਕੇ ਵੀ ਕ੍ਰਿਸ਼ਨ ਜੀ ਨੂੰ ਵੇਖਿਆ । ਫੇਰ ਹੋਰ ਕਿਸੇ ਰਾਣੀ ਦੇ ਮਹਿਲ ਵਿਚ ਗਿਆ ਤਾਂ ਉਥੇ ਵੀ ਸਯਾਮ (ਕ੍ਰਿਸ਼ਨ) ਵੇਖਿਆ, ਤਦ ਰਿਖੀ ਨਾਰਦ ਨੇ ਪ੍ਰਸੰਨ ਹੋ ਕੇ ਇਸ ਤਰ੍ਹਾਂ ਕਿਹਾ ।

੪. ਕਿ ਰਿਖੀ ਨਾਰਦ ਨੇ ਸਾਰੀਆ ਹੀ ਰਾਣੀਆਂ ਦੇ ਘਰ ਦੇਖੇ ਸਾਰੇ ਥਾਂਈਂ ਕ੍ਰਿਸ਼ਨ ਜੀ ਇਸ ਤਰ੍ਹਾਂ ਲਿਖਿਆ ਹੋਇਆ ਸ੍ਰੀ ਸਯਾਮ ਜੀ ਕਵੀ ਕਹਿੰਦੇ ਹਨ ਕਿ ਗ੍ਰੰਥਾਂ ਵਿਚ ਲਿਖਿਆ ਮੈਂ ਵੇਖਿਆ ਹੈ । ਇਸ ਕਰਕੇ ਕ੍ਰਿਸ਼ਨ ਜੀ ਨੂੰ ਨਾਰਦ ਮੁਨੀ ਨੇ ਸਾਰੇ ਦੇਵਤਿਆਂ ਦਾ ਈਸੂਰ ਤੇ ਜਗਤ ਦਾ ਸਭ ਤੋਂ ਵੱਡਾ ਮਾਲਿਕ ਠੀਕ ਸਮਝ ਲਿਆ ਹੈ ॥੨੩੦੩॥

੫. ਸਵੈਯਾ ॥ ਕਿਤੇ ਭਾਂਤ-ਭਾਂਤ ਦੇ ਗੀਤ ਗਾਉਂਦਾ ਹੈ, ਕਿਤੇ ਪ੍ਰਭੂ ਜੀ ਹੱਥ ਵਿਚ ਲੈ ਕੇ ਬੀਨ ਵਜਾ ਰਿਹਾ ਹੈ । ਕਿਤੇ ਮਧ ਪੀ ਰਹੇ ਹਨ ਕਿਤੇ ਬੱਚਿਆਂ ਨੂੰ ਲਾਡ ਲਡਾ ਰਹੇ ਹਨ।

੬. ਕਿਤੇ ਮੱਲਾਂ ਨਾਲ ਘੋਲ ਕਰ ਰਹੇ ਹਨ ਕਿਤੇ ਤਲਵਾਰ ਚਮਕਾ ਰਹੇ ਹਨ । ਇਸ ਤਰ੍ਹਾਂ ਹਰਿ ਜੀ ਉਸ ਥਾਂ ਖੁਸ਼ੀਆਂ ਕਰ ਰਹੇ ਹਨ ਜਿਨ੍ਹਾਂ ਕੌਤਕਾਂ ਦਾ ਕਿਸੇ ਨੂੰ ਆਰ ਪਾਰ ਨਹੀਂ ਮਿਲਦਾ ॥੨੩੦੪॥

੭. ਦੋਹਰਾ ॥ ਨਾਰਦ ਮੁਨੀ ਇਸ ਤਰ੍ਹਾਂ ਹਰੀ ਦੇ ਕੌਤਕ ਵੇਖ ਕੇ ਚਰਨਾਂ ਦੇ ਨਾਲ ਲਿਪਟ ਗਿਆ । ਅਤੇ ਫੇਰ ਉਥੋਂ ਜਾ ਕੇ ਸਾਰੇ ਜੱਗ ਵਿਚ ਉਸ ਨੇ ਢੰਡੋਰਾ ਦੇ ਦਿੱਤਾ ਕਿ ਜਾ ਕੇ ਕ੍ਰਿਸ਼ਨ ਦੇ ਕੌਤਕ ਅੱਖੀਂ ਦੇਖੋ ।

---

੮. ਹੁਣ ਅੱਗੇ ਜਰਾ ਸਿੰਧ ਦੀ ਮੌਤ ਦੀ ਕਥਾ ਚਲਦੀ ਹੈ ।

੯. ਸਵੈਯਾ ॥ ਸਵੇਰੇ ਅੰਮ੍ਰਿਤ ਵੇਲੇ ਚਾਰ ਘੜੀ ਦੇ ਤੜਕੇ ਕ੍ਰਿਸ਼ਨ ਜੀ ਉੱਠੇ ਤੇ ਉੱਠਕੇ ਇਸ਼ਨਾਨ ਕੀਤਾ ਫੇਰ ਦਿਲ ਦੇ ਵਿਚ ਆਪਣੇ ਹਰਿ ਪ੍ਰਭੂ ਦੇ ਧਿਆਨ ਵਿੱਚ ਮਗਨ ਹੋ ਗਏ । ਫੇਰ ਸੂਰਜ ਦੇ ਚੜ੍ਹਨ ਸਾਰ ਹੀ ਪਾਣੀ ਦੀ ਚੂਲੀ ਪਾਣੀ ਵਿਚ ਪਾ ਕੇ ਗੁਰ ਮੰਤ੍ਰ ਦਾ ਜਾਪ ਕਰਦੇ ਹਨ ।

੧੦. ਫਿਰ ਸਤ ਸੈ ਸਲੋਕ ਭਗੌਤੀ ਦਾ ਪੂਰਨ ਜਾਪ ਕਰਦੇ ਹਨ ਜੋ ਕ੍ਰਿਸ਼ਨ ਜੀ ਦਾ ਨਿੱਤਨੇਮ ਸੀ ਉਸ ਵਿਚ ਕਦੇ ਵੀ ਨਾਗਾ ਨਹੀਂ ਸੀ ਕਰਦੇ । ਜਦੋਂ ਕ੍ਰਿਸ਼ਨ ਜੀ ਵੀ ਇਹ ਕਰਮ ਕਰਦੇ ਸਨ ਤਾਂ ਜਗਤ ਦੇ ਵਿਚ ਹੋਰ ਲੋਕ ਕਿਉਂ ਨਾ ਕਰਨ ? ਭਾਵ ਸਮੂਹ ਸੰਸਾਰੀ ਲੋਕਾਂ ਨੂੰ ਨਿੱਤਨੇਮ - ਕਰਮ ਧਰਮ ਕਰਨੇ ਚਾਹੀਦੇ ਹਨ ॥੨੩੦੬॥

੧੧. ਸਵੈਯਾ ॥ ਇਸਨਾਨ ਕਰਕੇ ਕ੍ਰਿਸ਼ਨ ਜੀ ਫੇਰ ਤੇਲ ਆਦਿ ਲਾ ਕੇ ਸੁੱਚ ਬਸਤ੍ਰ ਪਹਿਨ ਕੇ ਬਾਹਰ ਆਉਂਦੇ ਸਨ । ਆ ਕੇ ਸਿੰਘਾਸਣ ਤੇ ਬੈਠ ਕੇ ਕ੍ਰਿਸ਼ਨ ਜੀ ਚੰਗੀ ਤਰ੍ਹਾਂ ਆਏ ਲੋਕਾਂ ਦੇ ਝਗੜਿਆਂ ਦਾ ਇਨਸਾਫ ਕਰਕੇ ਨਬੇੜਦੇ ਸਨ।

੧੨. ਹੋਰ ਸੁਖ ਦੇ ਮੁਨੀ ਦਾ ਪਿਤਾ ਬੇਦ ਬਿਆਸ ਪ੍ਰਸਿੱਧ ਵਿਦਵਾਨ ਕਥਾ ਕਰਕੇ ਕ੍ਰਿਸ਼ਨ ਜੀ ਨੂੰ ਪ੍ਰਸੰਨ ਕਰਦੇ ॥ ਇਤਨੇ ਨੂੰ ਆ ਕੇ ਕਿਸੇ ਨੇ ਇਕ ਗੱਲ ਕਹੀ ਮੁਖ ਤੋਂ ਜੋ ਕਬੀ ਸਯਾਮ ਜੀ ਕਹਿ ਕੇ ਸੁਣਾਉਂਦੇ ਹਨ ॥੨੩੦੭॥

੧੩. ਦੂਤ ਜੋ ਆਇਆ ਹੈ ਉਹ ਕਹਿੰਦਾ ਹੈ ।

੧੪. ਸ੍ਵੈਯਾ ॥ ਹੇ ਕ੍ਰਿਸ਼ਨ ਜੀ ! ਜਿਹੜਾ ਰਾਜਾ ਜਰਾ ਸਿੰਧ ਤੁਸੀਂ ਜਿੱਤ ਕੇ ਛੱਡ ਦਿੱਤਾ ਸੀ ਉਹ ਆਪਣੇ ਬਲ ਦੀਆਂ ਤਾੜੀਆਂ ਮਾਰਦਾ ਹੈ । ਤੇ ਕਹਿੰਦਾ ਹੈ ਮੈਂ ਕ੍ਰਿਸ਼ਨ ਜੀ ਦੇ ਨਾਲ ਤੇਈ ਛੂਹਣੀਆਂ ਫੌਜ ਲੈ ਕੇ ਤੇਈ ਵਾਰ ਜੁੱਧ ਕੀਤਾ ਹੈ।

੧੫. ਅੰਤ ਮੈਂ ਕ੍ਰਿਸ਼ਨ ਨੂੰ ਭਜਾ ਦਿੱਤਾ ਸੀ ਜੋ ਮਥਰਾ ਨੂੰ ਹੀ ਮੈਥੋਂ ਡਰਦਾ ਛੱਡ ਕੇ ਚਲਾ ਗਿਆ ਸੀ । ਹੇ ਕ੍ਰਿਸ਼ਨ ਜੀ ! ਉਸ ਨੇ ਤਾਂ ਜਾਣੋ ਸ਼ਰਮ ਵੇਚ ਕੇ ਹੀ ਖਾ ਲਈ ਹੈ ਜਿਹੜਾ ਮੂਰਖ ਆਪਣੇ ਉਤੇ ਇਤਨਾ ਗਰਬ ਕਰਦਾ ਹੈ ॥੨੩੦੮॥

---

੧੬. ਸ੍ਰੀ ਦਸਮ ਸਕੰਧ ਭਾਗਵਤ ਗ੍ਰੰਥ ਪੁਰਾਣ ਦਾ, ਕ੍ਰਿਸਨਾਵਤਾਰ ਪ੍ਰਸੰਗ ਦਿੱਲੀ ਨੂੰ ਆਉਣਾ ਤੇ ਆ ਕੇ ਰਾਜਸੂ ਜੱਗ ਦਾ ਕਰਨ ਦੀ ਕਥਾ ਅਰੰਭ ਹੁੰਦੀ ਹੈ ।

[1]ਦੋਹਰਾ ॥ ਤਬ ਲਉ ਨਾਰਦ ਕ੍ਰਿਸਨ ਕੀ ਸਭਾ ਪਹੂਚਿਓ ਆਇ ॥ ਦਿੱਲੀ ਕੋ ਬ੍ਰਿਜਨਾਥ ਕੋ ਲੈ ਚਲਿਓ ਸੰਗ ਲਵਾਇ ॥੨੩੦੯॥ ਸ੍ਵੈਯਾ ॥[2] ਸ੍ਰੀ ਬ੍ਰਿਜਨਾਥ ਕਹੀ ਸਭ ਸੌ, ਹਮ ਦਿੱਲੀ ਚਲੈ ਕਿਧੋ ਤਾਹੀ ਕੋ ਮਾਰੈ ॥ ਜੋ ਮਤ ਵਾਰਨ ਕੇ ਮਨ ਭੀਤਰ ਆਵਤ ਹੈ ਸੋਊ ਬਾਤ ਵਿਚਾਰੈ ॥ [3]ਊਧਵ ਐਸੇ ਕਹਯੋ ਪ੍ਰਭ ਜੂ ਪ੍ਰਿਥਮੈ ਫੁਨ ਦਿੱਲੀ ਹੀ ਓਰ ਸਿਧਾਰੈ ॥ ਪਾਰਥ ਭੀਮ ਕੋ ਲੈ ਸੰਗ ਆਪਨੇ ਤੈ ਤਿਹ ਸਤ੍ਰੁ ਕੌ ਜਾਇ ਸੰਘਾਰੈ ॥੨੩੧੦॥ ਸ੍ਵੈਯਾ ॥ [4]ਊਧਵ ਜੋ ਸਭ ਸਤ੍ਰੁ ਕਉ ਮਾਰਿ ਕਹਿਓ ਸੁ ਸਭੈ ਹਰਿ ਮਾਨ ਲਯੋ ॥ ਰਥਪਤਿ ਭਲੇ ਗਜਬਾਜਨ ਕੇ ਬ੍ਰਿਜਨਾਇਕ ਸੈਨ ਭਲੇ ਰਚਯੋ ॥ [5]ਮਿਲਿ ਟਾਂਕ ਅਫੀਮਨ ਭਾਂਗ ਚੜਾਇ ਸੁ ਅਉ ਮਦਰਾ ਸੁਖ ਮਾਨ ਪੀਯੋ ॥ ਸੁਧ ਕੈਬੇ ਕਉ ਨਾਰਦ ਭੇਜ ਦਯੋ ਕਹਯੋ ਊਧਵ ਸੋ ਮਿਲ ਕਾਜ ਕਯੋ ॥੨੩੧੧॥ ਚਉਪਈ ॥ [6]ਦਿੱਲੀ ਸਜ ਸਭ ਹੀ ਦਲ ਆਏ ॥ ਕੁੰਤੀ ਸੁਤ ਪਾਇਨ ਲਪਟਾਏ ॥ [7]ਜਦੁਪਤਿ ਕੀ ਅਤਿ ਸੇਵਾ ਕਰੀ ॥ ਸਭ ਮਨ ਕੀ ਚਿੰਤਾ ਪਰਹਰੀ ॥੨੩੧੨॥ ਸੋਰਠਾ ॥ [8]ਕਹੀ ਜੁਧਿਸਟਰ ਬਾਤ ਇਕ ਪ੍ਰਭ ਹਉ ਬਿਨਤੀ ਕਰਤ ॥ ਜੋ ਪ੍ਰਭ ਸ੍ਰਵਨ ਸੁਹਾਤ ਰਾਜਸੂਅ ਤਬ ਮੈ ਕਰੋ ॥੨੩੧੩॥ ਚਉਪਈ ॥ [9]ਤਬ ਜਦੁਪਤ ਇਹ ਭਾਂਤਿ ਸੁਨਾਯੋ ॥ ਮੈ ਇਹ ਕਾਰਜ ਹੀ ਕਉ ਆਯੋ ॥ [10]ਪਹਲੇ ਜਰਾ ਸਿੰਧ ਕਉ ਮਾਰੈ ॥ ਨਾਮ ਜੱਗਯ ਕੋ ਬਹੁਰ ਉਚਾਰੈ ॥੨੩੧੪॥ ਸ੍ਵੈਯਾ ॥ [11]ਭੀਮ ਪਠਿਓ ਤਬ ਪੂਰਬ ਕੋ ਅਰੁ ਦੱਛਨ ਕੋ ਸਹਦੇਵ ਪਠਾਯੋ ॥ ਪੱਛਮ ਭੇਜਤ ਭੇ ਨੁਕਲੱ ਕਹਿ ਬਿਉਤ ਇਹੈ ਨ੍ਰਿਪ ਜੱਗਯ ਬਨਾਯੋ ॥ [12]ਪਾਰਥ ਗਯੋ ਤਬ ਉਤਰ ਕੌ ਨ ਬਚਯੋ ਜਿਹ ਯਾ ਸੰਗ ਜੁੱਧ ਮਚਾਯੋ ॥ ਜੋਰ ਘਨੋ ਧਨੁ ਸਯਾਮ ਭਨੈ ਸੁ ਦਿਲੀਪਤਿ ਪੈ ਚਲਿ ਅਰਜਨ ਆਯੋ ॥੨੩੧੫॥ ਸ੍ਵੈਯਾ ॥ [13]ਪੂਰਬ ਜੀਤ ਕੈ ਭੀਮ ਫਿਰਯੋ ਅਰੁ ਉੱਤਰ ਜੀਤਕੈ ਪਾਰਥ ਆਯੋ ॥ ਦੱਛਨ ਜੀਤ ਫਿਰਿਓ ਸਹਦੇਵ ਘਨੋ ਚਿਤ ਮੈ ਤਿਨ ਓਜ ਜਨਾਯੋ ॥ [14]ਪੱਛਮ ਜੀਤ ਲਯੋ ਨੁਕਲੈ ਨ੍ਰਿਪ ਕੈ ਤਿਨ ਪਾਇਨ ਪੈ ਸਿਰ ਨਿਆਯੋ ॥ ਐਸ ਕਹਯੋ ਸਭ ਜੀਤ ਲਏ ਹਮ, ਸਿੰਧ ਜਰਾ ਨਹੀ ਜੀਤਨ ਪਾਯੋ ॥੨੩੧੬॥ ਸੋਰਠਾ ॥ [15]ਕਹੀ ਕ੍ਰਿਸ੍ਨ ਦਿਜ ਭੇਖ ਧਰ ਤਾਸੋਂ ਹਮ ਅਬ ਰਨ ਚਹੈ ॥ ਭਿਰ ਹਮ ਸਿਉ ਹੁਇ ਏਕ ਸੁਭਟ ਸੈਨ ਸਭ ਛੋਰਕੈ ॥੨੩੧੭॥ ਸ੍ਵੈਯਾ ॥ ਭੇਖ ਧਰੋ ਤੁਮ ਬਿੱਪਨ ਕੋ ਸੰਗ ਪਾਰਥ ਭੀਮ ਕੇ ਸਯਾਮ ਕਹਿਓ ॥ ਹਮਹੂ ਤੁਮਰੇ ਸੰਗ ਬਿੱਪ ਕੇ ਭੇਖਹਿ ਧਾਰਤ ਹੈ

੧. ਦੋਹਰਾ ॥ ਇਤਨੇ ਤਕ ਨਾਰਦ ਰਿਖੀ ਕ੍ਰਿਸ਼ਨ ਜੀ ਦੀ ਸਭਾ ਦੇ ਵਿਚ ਆ ਗਏ । ਬ੍ਰਿਜਨਾਥ (ਕ੍ਰਿਸ਼ਨ) ਜੀ ਨੂੰ ਨਾਲ ਲੈ ਕੇ ਦਿੱਲੀ ਨੂੰ ਚਲਾ ਗਿਆ ॥੨੩੦-॥

੨. ਸਵੈਯਾ ॥ ਤੁਰਨ ਲੱਗਿਆਂ ਕ੍ਰਿਸ਼ਨ ਜੀ ਨੇ ਆਪਣੇ ਸਾਰੇ ਅਮਲੇ ਨੂੰ ਕਿਹਾ ਮੈਂ ਦਿੱਲੀ ਚੱਲਿਆਂ ਹਾਂ ਤਾਂ ਕਿ ਜਰਾ ਸਿੰਧ ਨੂੰ ਮਾਰ ਦੇਵਾਂ । ਜਿਹੜੀ ਗੱਲ ਬੁਧੀ ਜੀਵੀ ਪੁਰਸ਼ਾਂ ਦੀ ਸਲਾਹ ਹੈ ਤਾਂ ਕਿ ਉਸਦੀ ਵਿਚਾਰ ਕੀਤੀ ਜਾਵੇ ॥

੩. ਉਧਨ ਨੇ ਵੀ ਇਸ ਤਰ੍ਹਾਂ ਕਿਹਾ ਹੈ ਹੇ ਪ੍ਰਭੂ ਜੀ! ਪਹਿਲਾਂ ਦਿੱਲੀ ਵੱਲ ਹੀ ਜਾਉ । ਕਿਉਂਕਿ ਉਥੇ ਅਰਜਨ ਅਤੇ ਭੀਮ ਸੈਨ ਨੂੰ ਆਪਣੇ ਨਾਲ ਲੈ ਕੇ ਉਸ ਵੈਰੀ ਨੂੰ ਜਾ ਕੇ ਮਾਰੋ ॥੨੩੦੦॥

੪. ਸ੍ਵੈਯਾ ॥ ਉਧਵ ਨੇ ਜਿਹੜੀ ਵੈਰੀ ਨੂੰ ਮਾਰਨ ਦੀ ਸਲਾਹ ਦਿੱਤੀ ਉਹ ਸਾਰੇ ਜਾਦਵਾਂ ਤੇ ਕ੍ਰਿਸ਼ਨ ਜੀ ਨੇ ਮੰਨ ਲਈ। ਰੱਥ ਤੇ ਉਹਨਾਂ ਦੇ ਸਵਾਰ ਅਤੇ ਚੰਗੇ ਘੋੜੇ ਤੇ ਹਾਥੀ ਆਦਿ ਦੀ ਫੌਜ ਕ੍ਰਿਸ਼ਨ ਜੀ ਨੇ ਚੰਗੀ ਤਰ੍ਹਾਂ ਤਿਆਰ ਕਰਾ ਲਈ।

੫. ਇਕੱਠੇ ਹੋ ਕੇ ਜੰਗੀ ਨਸ਼ੇ ਚੜ੍ਹਾ ਕੇ ਸ਼ਰਾਬ ਤੇ ਸੁੱਖੇ ਆਦਿ ਪੀ ਲਏ ਖੁਸ਼ੀ ਵਿਚ ਆ ਕੇ । ਖਬਰ ਦੇਣ ਲਈ ਨਾਰਦ ਰਿਸ਼ੀ ਜੀ ਨੂੰ ਅੱਗੇ ਭੇਜ ਦਿੱਤਾ ਜੋ ਊਧਵ ਨੇ ਕਿਹਾ ਸੀ ਉਹ ਕੰਮ ਕੀਤਾ ॥੨੩੦੦॥

੬. ਚਉਪਈ ॥ ਸਾਰਾ ਦਲ ਸਾਜ ਕੇ ਦਿੱਲੀ ਆ ਗਏ । ਕੁੰਤੀ ਦੇ ਪੁੱਤਰ ਪਾਂਡੋ ਆ ਕੇ ਪੈਰਾਂ ਦੇ ਨਾਲ ਲੱਗ ਗਏ ਹਨ ਮੱਥਾ ਟੇਕਿਆ ।

੭. ਕ੍ਰਿਸ਼ਨ ਜੀ ਦੀ ਚੰਗੀ ਸੇਵਾ ਕੀਤੀ ਪਾਂਡਵਾਂ ਨੇ । ਆਪਣੇ ਮਨ ਦੀਆਂ ਚਿੰਤਾਵਾਂ ਸਭ ਦੂਰ ਕਰ ਦਿੱਤੀਆਂ ॥੨੩੦੨॥

੮. ਸੋਰਠਾ ॥ ਜੁਧਿਸ਼ਟਰ ਨੇ ਇਕ ਗੱਲ ਕਹੀ, ਹੇ ਪ੍ਰਭੂ ਜੀ! ਮੈਂ ਇੱਕ ਬੇਨਤੀ ਕਰਦਾ ਹਾਂ । ਜੇ ਉਹ ਤੁਹਾਡੇ ਕੰਨਾਂ ਨੂੰ ਚੰਗੀ ਲੱਗੇ ਤਾਂ ਮੈਂ ਕਹਿ ਦੇਵਾਂ ॥੨੩੧੩॥

੯. ਚਉਪਈ ॥ ਤਦ ਕ੍ਰਿਸ਼ਨ ਜੀ ਨੇ ਇਸ ਤਰ੍ਹਾਂ ਕਹਿ ਕੇ ਸੁਣਾਇਆ । ਕਿ ਮੈਂ ਇਸੇ ਕੰਮ ਲਈ ਤਾਂ ਐਥੇ ਆਇਆ ਹਾਂ ।

੧੦. ਪਹਿਲਾਂ ਜਰਾ ਸਿੰਧ ਨੂੰ ਮਾਰ ਦੇਈਏ । ਜੱਗ ਕਰਨ ਦਾ ਨਾਮ ਪਿਛੋਂ ਲਿਆ ਜਾਵੇ ॥੨੩੧੪॥

੧੧. ਸਵੈਯਾ ॥ ਇਹ ਸਲਾਹ ਕਰਕੇ, ਭੀਮ ਸੈਨ ਨੂੰ ਪੂਰਬ ਵੱਲ ਭੇਜ ਦਿੱਤਾ ਅਤੇ ਦੱਖਣ ਵੱਲ ਸਹਦੇਵ ਨੂੰ ਘੱਲ ਦਿੱਤਾ । ਪੱਛਮ ਵੱਲ ਨੁਕਲ ਨੂੰ ਭੇਜ ਕੇ ਰਾਜੇ ਜੁਧਿਸ਼ਟਰ ਨੇ ਜੱਗ ਦੀ ਵਿਉਂਤ ਬਣਾ ਲਈ ।

੧੨. ਅਰਜਨ ਉਦੋਂ ਉੱਤ੍ਰ ਵੱਲ ਚਲਾ ਗਿਆ, ਉਹ ਕਦੇ ਨਹੀਂ ਬਚਿਆ ਜਿਸਨੇ ਇਹਨਾਂ ਨਾਲ ਜੁੱਧ ਕੀਤਾ ਹੈ । ਕਵੀ ਸਯਾਮ ਜੀ ਕਹਿੰਦੇ ਹਨ ਕਿ ਅਰਜਨ ਬਹੁਤ ਸਾਰੀ ਫੌਜ ਇਕੱਠੀ ਕਰਕੇ ਦਿੱਲੀ ਦੇ ਰਾਜੇ ਜੁਧਿਸ਼ਟਰ ਪਾਸ ਅਰਜਨ ਆ ਗਿਆ ॥੨੩੧੫॥

੧੩. ਸਵੈਯਾ ॥ ਪੂਰਬ ਦੀ ਦਿਸ਼ਾ ਨੂੰ ਜਿਤ ਕੇ ਭੀਮ ਸੈਨ ਆ ਗਿਆ, ਉੱਤਰ ਨੂੰ ਜਿੱਤ ਕੇ ਅਰਜਨ ਆ ਗਿਆ । ਦੱਖਣ ਦਿਸਾ ਨੂੰ ਜਿੱਤ ਕੇ ਸਹਿਦੇਵ ਮੁੜ ਕੇ ਆ ਗਿਆ ਅਤੇ ਆ ਕੇ ਆਪਣੇ ਬਲ ਦਾ ਬਹੁਤ ਪ੍ਰਤਾਪ ਦੱਸਿਆ ਹੈ ।

੧੪. ਪੱਛਮ ਨੁਕਲ ਨੇ ਜਿੱਤ ਲਈ ਆ ਕੇ ਰਾਜੇ ਜੁਧਿਸ਼ਟਰ ਦੇ ਪੈਰਾਂ ਤੇ ਸਿਰ ਨਿਵਾ ਦਿੱਤਾ । ਅਤੇ ਜਾ ਕੇ ਇਸ ਤਰ੍ਹਾਂ ਕਿਹਾ ਕਿ ਅਸੀਂ ਹੋਰ ਤਾਂ ਸਾਰੇ ਰਾਜੇ ਜਿੱਤ ਲਏ ਹਨ - ਜਰਾ ਸਿੰਧ ਨੂੰ ਨਹੀਂ ਜਿੱਤ ਸਕੇ ॥੨੩੧੬॥

੧੫. ਸੋਰਠਾ ॥ ਕ੍ਰਿਸ਼ਨ ਜੀ ਨੇ ਕਿਹਾ ਕਿ ਬ੍ਰਾਹਮਣ ਦਾ ਭੇਸ ਕਰਕੇ ਮੈਂ ਉਸ ਦੇ ਨਾਲ ਨਿਬੜਨਾ ਚਾਹੁੰਦਾ ਹਾਂ । ਅਤੇ ਉਸ ਨੂੰ ਕਹਾਂਗਾ ਕੇ ਮੇਰੇ ਨਾਲ ਇਕੱਲਾ ਸੂਰਮਾ ਆ ਕੇ ਭਿੜੇ ਸਾਰੀ ਸੈਨਾ ਨੂੰ ਛੱਡ ਕੇ ॥੨੩੧੭॥

੧੬. ਸਵੈਯਾ ॥ ਅਰਜਨ ਤੇ ਭੀਮ ਸੈਨ ਨੂੰ ਕ੍ਰਿਸ਼ਨ ਜੀ ਨੇ ਕਿਹਾ ਕੇ ਤੁਸੀਂ ਬ੍ਰਾਹਮਣ ਦਾ ਭੇਸ ਧਰ ਲਵੋ । ਮੈਂ ਵੀ ਤੁਹਾਡੇ ਨਾਲ ਬ੍ਰਾਹਮਣ ਦਾ ਭੇਸ ਕਰਦਾ ਹਾਂ ।

[1]ਨਹਿ ਜਾਤ ਰਹਿਓ ॥ [2]ਚਿਤ ਚਾਹਤ ਚਹਿ ਹੈ ਤਿਹ ਤੇ ਫੁਨ ਏਕਲੇ ਕੈ ਕਰ ਖੱਗ ਗਹਿਓ ॥ ਕਹਿਓ ਫਿਰ ਆਪਨ ਬਿਪ ਕੋ ਰੂਪ ਧਰਿਓ ਨਹੀ ਕਾਹੂ ਤੇ ਜਾਤ ਲਹਿਓ ॥੨੩੧੮॥ ਸ੍ਵੈਯਾ ॥ [3]ਬਾਮਨ ਭੇਖ ਜਬੈ ਧਰਿਕੈ, ਨ੍ਰਿਪ ਸਿੰਧ ਜਰਾ ਕੇ ਗਏ, ਨ੍ਰਿਪ ਜਾਨੀ ॥ ਨੈਨ ਨਿਹਾਰ ਬਡੇ ਭੁਜਦੰਡ ਸੁ ਛੱਤ੍ਰਨ ਕੀ ਸਭ ਰੀਤ ਪਛਾਨੀ ॥ [4]ਤੇਈਸ ਬਾਰ ਭਿਰਯੋ ਹਮ ਸੋ ਸੋਊ ਹੈ ਜਿਹ ਦੁਆਰਵਤੀ ਰਜਧਾਨੀ ॥ ਭੇਦ ਲਹਯੋ ਸਬਹੀ ਛਲਿਕੈ ਇਹ ਆਯੋ ਹੈ ਗੋਕਲ ਨਾਥ ਗੁਮਾਨੀ ॥੨੩੧੯॥ [5]ਸਯਾਮ ਜੂ ਆਪਨ ਹੀ ਉਠਕੈ ਤਿਹ ਭੂਪਤਿ ਕੋ ਇਹ ਭਾਂਤਿ ਸੁਨਾਯੋ ॥ ਤੇਈਸ ਬੇਰ ਭਜਯੋ ਹਰਿ ਸਿਉ ਹਰਿ ਕੌ ਤੈ ਏਕ ਹੀ ਬਾਰ ਭਜਾਯੋ ॥ [6]ਏਤੇ ਪੈ ਬੀਰ ਕਹਾਵਤ ਹੈ ਸੁ ਇਹੈ ਹਮਰੇ ਚਿਤ ਪੈ ਅਬ ਆਯੋ ॥ ਬਾਮਨ ਹੁਇ ਤੁਹਿ ਸੇ ਸੰਗ ਛਤ੍ਰੀ ਕੇ ਚਾਹਤ ਹੈ ਕਰ ਜੁਧੁ ਮਚਾਯੋ ॥੨੩੨੦॥ ਸ੍ਵੈਯਾ ॥ [7]ਬਲ ਮਾਪ ਕੈ ਦੇਹ ਦਈ ਹਰਿ ਕਉ ਸਭ ਹੋਰ ਰਹੇ ਨ ਬਿਚਾਰ ਕੀਯੋ ॥ ਕਹਯੋ ਕਾ ਤਨੁ ਹੈ ਭਗਵਾਨੁ ਸੋ ਭਿੱਛਕੁ ਮਾਂਗਤ ਦੇਹ ਬੀਯੋ ਨ ਬੀਯੋ ॥ [8]ਸੁਨ ਰਾਮ ਜੁ ਰਾਵਨ ਮਾਰਕੈ ਰਾਜੁ **ਭਭੀਛਨ** ਦੇ ਫਿਹ ਤੇ ਨ ਲੀਯੋ ॥ ਹਮਰੇ ਅਰ ਮਾਂਗਤ ਹੈ ਨ੍ਰਿਪ ਕਉ ਚੁਪ ਠਾਨ ਰਹਿਓ ਸੁਕਚਾਤ ਹੀਯੋ ॥੨੩੨੧॥ [9]ਦੇਖ ਦਯੋ ਬ੍ਰਹਮਾ ਸੁਤ ਸੂਰਜ ਚਿੱਤ ਬਿਖੈ ਨਹੀ ਤ੍ਰਾਸ ਕੀਯੋ ਹੈ ॥ ਦਾਸ ਭਯੋ ਹਰਿ ਚੰਦ ਸੁਨਯੋ ਸੁਤ ਕਾਜ ਨ ਲਾਜ ਕੀ ਓਰ ਧਯੋ ਹੈ ॥ [10]ਮੂੰਡ ਦਯੋ ਮਧ ਕਾਟਿ ਮੁਰਾਰ ਰਤੀਕ ਨ ਸੰਕਤ ਮਾਨ ਭਯੋ ਹੈ ॥ ਜੁੱਧਹਿ ਚਾਹਤ ਹੋ ਤਿਨ ਤੇ ਤੁਮਰੋ ਬ ਕਹਾ ਬਲੁ ਘਾਟ ਗਯੋ ਹੈ ॥੨੩੨੨॥ [11]ਪੱਛਮ ਸੂਰ ਚੜਯੋ ਸੁਨੀਯੈ ਉਲਟੀ ਫਿਰਿ ਗੰਗ ਬਹੀ ਅਬ ਆਵੈ ॥ ਸੱਤਿ ਟਰਿਓ ਹਰੀ ਚੰਦ ਹੂੰ ਕੋ ਧਰਨੀਧਰ ਤਿਆਗ ਧਰਾ ਤੇ ਪਰਾਵੈ ॥ [12]ਸਿੰਘ ਚਲੈ ਮ੍ਰਿਗ ਤੇ ਟਰਿਕੈ ਗਜਰਾਜ ਉਡਯੋ ਨਭ ਮਾਰਗ ਜਾਵੈ ॥ ਪਾਰਥ ਸਯਾਮ ਕਹਯੋ ਤਬ ਭੂਪਤ ਤ੍ਰਾਸ ਭਰੈ ਨਹਿ ਜੁਧੁ ਮਚਾਵੈ ॥੨੩੨੩॥ [13]ਜਰਾ ਸਿੰਧ ਬਾਚ ॥ ਸ੍ਵੈਯਾ ॥ [14]ਪਾਰਥ ਜੋ ਬ੍ਰਿਜਨਾਥ ਜਬੈ ਕਬਿ ਸਯਾਮ ਕਹੈ ਇਹ ਭਾਂਤ ਬਖਾਨੋ ॥ ਸ੍ਰੀ ਬ੍ਰਿਜਨਾਥ ਇਹੀ, ਇਹ ਪਾਰਥ; ਭੀਮ ਇਹੈ, ਤਿਹ ਭੂਪਤਿ ਜਾਨੋ ॥ [15]ਕਾਨ੍ਹ ਭਜਯੋ ਹਮ ਤੇ, ਇਹ ਬਾਲਕ, ਯਾ ਸੰਗ ਹੌ ਲਰਿਹੌ, ਸੁ ਬਖਾਨੋ ॥ ਜੁੱਧੁ ਕੇ ਕਾਰਨ ਠਾਢੋ ਭਯੋ ਉਠਿ; ਸਯਾਮ ਕਹੈ ਕਛੁ ਤ੍ਰਾਸ ਨ ਮਾਨੋ ॥੨੩੨੪॥ ਸ੍ਵੈਯਾ ॥ [16]ਭਾਰੀ ਗਦਾ ਹੁਤੀ ਧਾਮ ਘਨੀ; ਇਕ ਭੀਮ ਕੌ, ਆਪ ਕੋ ਅਉਰ ਮੰਗਾਈ ॥ ਏਕ

੧. ਕਿਉਂਕਿ ਮੇਰੇ ਕੋਲੋਂ ਪਿੱਛੇ ਨਹੀਂ ਰਿਹਾ ਜਾਂਦਾ ।

੨. ਮੇਰਾ ਚਿੱਤ ਚਾਹੁੰਦਾ ਹੈ ਉਸ ਦੇ ਇਕੱਲੇ ਦੇ ਨਾਲ ਹੱਥ ਵਿਚ ਤਲਵਾਰ ਫੜ ਲਈ ਭਾਵ ਇਕੱਲੇ ਨਾਲ ਤਲਵਾਰ ਦਾ ਟਾਕਰਾ ਕਰਾਂ । ਇਹ ਕਹਿ ਕੇ ਫੇਰ ਆਪਣਾ ਬ੍ਰਾਹਮਣਾਂ ਵਾਲਾ ਵੇਸ ਧਾਰ ਲਿਆ ਜੋ ਕਿਸੇ ਕੋਲੋਂ ਪਛਾਣਿਆ ਨਹੀਂ ਜਾਂਦਾ ॥੨੩੧੮॥

੩. ਸਵੈਯਾ ॥ ਜਦੋਂ ਕ੍ਰਿਸ਼ਨ ਜੀ ਬ੍ਰਾਹਮਣ ਬਣ ਕੇ ਰਾਜੇ ਜਰਾ ਸਿੰਧ ਦੇ ਸਾਹਮਣੇ ਗਏ ਤਾਂ ਉਸੇ ਵੇਲੇ ਜਾਣ ਗਿਆ । ਉਸ ਨੇ ਆਪਣੇ ਨੇਤਰਾਂ ਨਾਲ ਵੇਖ ਕੇ ਕਿ ਇਸ ਦੀਆ ਡੰਡੀਆਂ ਵਰਗੀਆ ਲੰਮੀਆਂ ਬਾਹਾਂ ਹਨ ਅਤੇ ਹੋਰ ਸਾਰੇ ਛਤ੍ਰੀਆਂ ਵਾਲੇ ਚਿੰਨ ਹਨ ਇਹ ਵੇਖ ਕੇ ਜਾਣ ਲਿਆ ਕਿ ਇਹ ਉਹੀ ਹੈ।

੪. ਜਿਹੜੇ ਨਾਲ ਮੈ ਤੇਈ ਵਾਰ ਟੱਕਰ ਲਈ ਹੈ ਜਿਸਦੀ ਦੁਆਰਕਾ ਰਾਜਧਾਨੀ ਹੈ । ਇਹ ਸਾਰਾ ਭੇਤ ਜਾਣ ਲਿਆ ਉਸ ਨੇ ਕਿ ਇਸ ਨੇ ਧੋਖੇ ਦਾ ਵੇਸ ਧਾਰਿਆ ਹੈ ਜੋ ਗੋਕਲ ਦਾ ਸਵਾਮੀ ਤੇ ਬੜਾ ਗੁਮਾਨੀ ਹੈ ॥੨੩੧੯॥

੫. ਜਦੋਂ ਜਰਾ ਸਿੰਧ ਇਹ ਸੋਚ ਹੀ ਰਿਹਾ ਸੀ ਸ੍ਰੀ ਕ੍ਰਿਸ਼ਨ ਜੀ ਆਪ ਹੀ ਉੱਠ ਕੇ ਖੜੇ ਹੋ ਗਏ ਅਤੇ ਰਾਜੇ ਜਰਾ ਸਿੰਧ ਨੂੰ ਇਸ ਤਰ੍ਹਾਂ ਕਹਿ ਕੇ ਸੁਣਾਇਆ । ਕਿ ਤੂੰ ਮੇਰੇ ਕੋਲੋਂ ਤੇਈ ਵਾਰ ਭੱਜਿਆਂ ਹੈਂ ਪਰ ਤੈ ਮੈਨੂੰ ਇਕ ਵਾਰ ਹੀ ਭਜਾਇਆ ਹੈ ।

੬. ਇਸੇ ਕਰਕੇ ਆਪ ਨੂੰ ਸੂਰਮਾ ਕਹਾਉਂਦਾ ਹੈਂ ? ਹੁਣ ਮੇਰੇ ਚਿਤ ਵਿਚ ਇਹ ਗੱਲ ਆਈ ਹੈ ਕਿ ਮੈਂ ਬ੍ਰਾਹਮਣ ਹੋ ਕੇ ਤੇਰੇ ਛੱਤ੍ਰੀ ਦੇ ਨਾਲ ਜੁੱਧ ਕਰਨਾ ਚਾਹੁੰਦਾ ਹਾਂ ਆਉ ਜੁੱਧ ਕਰੀਏ ॥੨੩੨੦॥

੭. ਸਵੈਯਾ ॥ ਰਾਜਾ ਜਰਾ ਸਿੰਧ ਸੋਚਣ ਲੱਗਾ ਕਿ ਜਿਸ ਵਿਸ਼ਨੂੰ ਨੂੰ ਬਲਰਾਜੇ ਨੇ ਆਪਣੀ ਦੇਹ ਦੀਆ ਕਦਮਾ ਮਿਣਨ ਲਈ ਦਿੱਤੀਆਂ ਸਨ ਭਾਵੇਂ ਉਸ ਨੂੰ ਸਾਰੇ ਰੋਕ ਰਹੇ ਪਰ ਉਸ ਨੇ ਕਿਸੇ ਦੀ ਗੱਲ ਵਿਚਾਰ ਵਿਚ ਨਹੀਂ ਸੀ ਲਈ । ਕਿਹਾ ਸੀ ਉਸ ਨੇ ਕਿ ਸਰੀਰ ਕਿਆ ਚੀਜ ਹੈ - ਭਗਵਾਨ ਜਿਹਾ ਮੰਗਤਾ ਮੰਗਦਾ ਹੈ ਦੇ ਦੇਹ ਫੇਰ ਇਹੋ ਜਿਹਾ ਮੰਗਤਾ ਦੂਜਾ ਨਹੀਂ ਮਿਲਣਾ ।

੮. ਹੋਰ ਸੁਣ ਰਾਮ ਚੰਦ੍ਰ ਨੇ ਰਾਵਣ ਨੂੰ ਮਾਰ ਕੇ ਰਾਜ ਬਭੀਖਨ ਨੂੰ ਦੇ ਦਿੱਤਾ ਸੀ ਉਸ ਤੋਂ ਮੁੜ ਕੇ ਨਹੀਂ ਲਿਆ । ਮੇਰਾ ਵੈਰੀ ਮੇਰੇ ਕੋਲੋਂ ਮੰਗ ਕਰਦਾ ਹੈ ਇਹ ਸੋਚ ਕੇ ਸੁਕਚਾਉਂਦਾ ਹੋਇਆ ਚੁਪ ਕਰ ਗਿਆ ॥੨੩੨੧॥

੯. ਗੁਰੂ ਜੀ ਕਿਸੇ ਪ੍ਰਥਾਇ ਨੂੰ ਲੈ ਕੇ ਪਾਠਕ ਨੂੰ ਸੰਬੋਧਦੇ ਹਨ ਕਿ ਰਾਜਾ ਕਹਿੰਦਾ ਹੈ ਬ੍ਰਹਮਾਂ ਨੇ ਸੂਰਜ ਨੂੰ ਪੁੱਤਰ ਦੇ ਦਿਤਾ ਸੀ ਦਿਲ ਵਿਚ ਜਰਾ ਵੀ ਡਰ ਨਹੀਂ ਸੀ ਰੱਖਿਆ । ਸੁਣਿਆ ਹੈ ਕਿ ਆਪਣੀ ਸਚਾਈ ਦੇ ਵਾਸਤੇ ਹਰੀ ਚੰਦ੍ਰ ਰਾਜਾ ਚੰਡਾਲ ਦਾ ਸੇਵਕ ਹੋ ਗਿਆ ਸੀ ਪੁਤ੍ਰ ਦੇ ਦਾਹ ਦੇ ਕੰਮ ਵਾਸਤੇ ਵੀ ਉਸ ਨੇ ਆਪਣੀ ਸਚਾਈ ਨੂੰ ਨਹੀਂ ਸੀ ਛੱਡਿਆ - ਕੱਫਣ ਦਾ ਅੱਧਾ ਹਿੱਸਾ ਲੈ ਕੇ ਹੀ ਰਾਣੀ ਤੋਂ ਦਾਹ ਕਰਨ ਦਿੱਤਾ ਸੀ ।

੧੦. ਮਧ ਕੈਟਵ ਦਾਨੋ ਨੇ ਵਿਸ਼ਨੂੰ ਨੂੰ ਸਿਰ ਦਿੱਤਾ ਸੀ ਫੇਰ ਮਨ ਵਿਚ ਰਤਾ ਵੀ ਸੰਕਾ ਨਹੀਂ ਮੰਨੀ ਸੀ । ਹੇ ਕ੍ਰਿਸ਼ਨ ਤੂੰ ਅੱਜ ਉਸ ਕੋਲੋਂ ਜੁਧ ਚਾਹੁੰਦਾ ਹੈਂ ਜੋ ਤੇਰੇ ਕੋਲੋਂ ਕਿਤਨੀ ਵਾਰ ਭੱਜ ਗਿਆ ਸੀ ਕਿ ਹੁਣ ਕੋਈ ਤੇਰਾ ਬਲ ਘਟ ਗਿਆ ਹੈ ॥੨੩੨੨॥

੧੧. ਜੇ ਪੱਛਮ ਤੋਂ ਸੂਰਜ ਚੜਨ ਦੀ ਗੱਲ ਸੁਣੀ ਜਾਵੇ ਤਾਂ ਹੋ ਸਕਦੀ ਹੈ ਗੰਗਾ ਉਲਟ ਕੇ ਪਿਛੇ ਨੂੰ ਮੁੜ ਜਾਵੇ । ਹਰੀ ਚੰਦ ਰਾਜੇ ਦਾ ਧਰਮ ਟਲ ਜਾਵੇ, ਪਹਾੜ ਧਰਤੀ ਨੂੰ ਛੱਡ ਕੇ ਭੱਜ ਜਾਣ ।

੧੨. ਸ਼ੇਰ ਹਿਰਨ ਕੋਲੋਂ ਡਰ ਕੇ ਦੌੜ ਜਾਵੇ ਭਾਵੇਂ ਹਾਥੀ ਉੱਡ ਕੇ ਅਕਾਸ ਵਿਚ ਚਲੇ ਜਾਣ । ਸਿਆਮ ਜੀ ਕਹਿੰਦੇ ਹਨ ਕਿ ਪੱਥਰ ਜਿਹੇ ਪੱਕੇ ਜਿਗਰੇ ਵਾਲਾ ਰਾਜਾ ਜਰਾ ਸਿੰਧ ਇਹ ਨਹੀਂ ਹੋ ਸਕਦਾ ਕਿ ਡਰ ਕੇ ਜੁੱਧ ਨਾ ਕਰੇ ॥੨੩੨੩॥

੧੩. ਜਰਾ ਸਿੰਧ ਕਹਿੰਦਾ ਹੈ ।

੧੪. ਸਵੈਯਾ ॥ ਜਿਸ ਵੇਲੇ ਅਰਜਨ ਨੂੰ ਕ੍ਰਿਸ਼ਨ ਨੇ ਇਹ ਗੱਲ ਕਹੀ ਕਵੀ ਸਆਮ ਜੀ ਕਹਿੰਦੇ ਹਨ ਕਿ ਰਾਜੇ ਨੇ ਪਛਾਣ ਕਰ ਲਈ ਜੋ ਆਹ ਕ੍ਰਿਸ਼ਨ ਹੈ, ਆਹ ਅਰਜਨ ਹੈ, ਆਹ ਭੀਮ ਸੈਨ ਹੈ । ਇਹ ਸਾਰੀ ਗੱਲ ਰਾਜੇ ਨੇ ਜਾਣ ਲਈ

੧੫. ਤੇ ਕਿਹਾ ਕ੍ਰਿਸ਼ਨ ਨਾਲ ਕੀ ਲੜਨਾ ਹੈ ਜੋ ਮੇਰੇ ਅੱਗਿਉਂ ਭੱਜ ਗਿਆ ਸੀ ਅਤੇ ਅਰਜਨ ਨਾਲ ਕੀ ਲੜਨਾ ਹੈ ਇਹ ਤਾਂ ਇੱਕ ਬੱਚਾ ਹੈ ਇਹ ਸੋਚ ਕੇ ਕਿਹਾ ਕਿ ਮੈਂ ਭੀਮ ਸੈਨ ਨਾਲ ਜੁੱਧ ਕਰਾਂਗਾ । ਕਵੀ ਸਆਮ ਜੀ ਕਹਿੰਦੇ ਹਨ ਕਿ ਰਾਜਾ ਉੱਠ ਕੇ ਖੜਾ ਹੋ ਗਿਆ ਉਸ ਦੇ ਮਨ ਵਿਚ ਕੋਈ ਡਰ ਨਹੀਂ ਮੰਨਿਆ ॥੨੩੨੪॥

੧੬. ਸਵੈਯਾ ॥ ਰਾਜੇ ਦੇ ਘਰ ਇੱਕ ਬੜੀ ਭਾਰੀ ਗਦਾ ਸੀ ਜੋ ਬਹੁਤ ਸਾਰੀਆਂ ਹੈ ਸਨ ਉਹਨਾਂ ਵਿਚੋਂ ਇਕ ਭੀਮ ਨੂੰ ਮੰਗਾ ਕੇ ਦੇ ਦਿੱਤੀ ਇਕ ਆਪਣੇ ਵਾਸਤੇ ਮੰਗਾ ਲਈ ਆਪਣੇ ਹੱਥ ਸਜਾ ਲਈ।

[1]ਦਈ ਕਰ ਭੀਮਹਿ ਕੇ; ਇਕ ਆਪਨੇ ਹਾਥ ਕੇ ਬੀਚ ਸੁਹਾਈ ॥ [2]ਰਾਤ ਕੋ ਸੋਇ ਰਹੈ ਸੁਖ ਪਾਇ; ਸੁ ਦਿਵਸ ਕਰੈ ਉਠ ਨਿੱਤ ਲਰਾਈ ॥ ਐਸੇ ਕਥਾ ਦੁਹਬੀਰਨ ਕੀ ਮਨ ਬੀਚ ਬਿਚਾਰਕੈ ਸਯਾਮ ਸੁਨਾਈ ॥੨੩੨੫॥ ਸ੍ਵੈਯਾ ॥[3] ਭੀਮ ਗਦਾ ਗਹਿ ਭੂਪ ਪੈ ਮਾਰਤ ਭੂਪ ਗਦਾ ਗਹਿ ਭੀਮ ਪੈ ਮਾਰੀ ॥ ਰੋਸ ਭਰੇ ਬਲਵੰਤ ਦੋਊ ਲਰੈ ਕਾਨਨ ਮੈ ਜਨ ਕੇਹਰਿ ਭਾਰੀ ॥ [4]ਜੁੱਧ ਕਰੈ ਨ ਮੁਰੈ ਤਿਹ ਠਉਰ ਤੇ ਬਾਂਟਤ ਹੈ ਤਿਹ ਠਾਂ ਜਨ ਯਾਰੀ ॥ ਯੌ ਉਪਜੀ ਉਪਮਾ ਚਤੁਰੇ ਜਨ ਖੇਲਤ ਹੈ *ਫੁਲਥਾ ਸੋ ਖਿਲਾਰੀ ॥੨੩੨੬॥ ਸ੍ਵੈਯਾ ॥ [5]ਦਿਵਸ ਸਤਾਈਸ ਜੁਧੁ ਭਯੋ ਜਬ; ਭੂਪ ਜਿਤਯੋ ਬਲੁ ਭੀਮਹਿ ਹਾਰਯੋ ॥ ਸ੍ਰੀ ਬ੍ਰਿਜਨਾਥ ਦਯੋ ਤਬ ਹੀ ਬਲੁ; ਜੁੱਧ ਕੋ ਕ੍ਰੋਧ ਕੀ ਓਰ ਪਚਾਰਯੋ ॥ [6]ਲੈ ਤਿਨਕਾ ਇਕ ਹਾਥਹਿ ਭੀਤਰ; ਚੀਰ ਦਯੋ ਇਹ ਭੇਦ ਨਿਹਾਰਯੋ ॥ ਤੈਸੇ ਹੀ ਭੀਮ ਨੇ ਚੀਰ ਦਯੋ ਨ੍ਰਿਪ; ਯੌ ਮੁਖ ਤੇ ਕਬਿ ਸਯਾਮ ਉਚਾਰਯੋ ॥੨੩੨੭॥

[7]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾ ਅਵਤਾਰੇ ਜਰਾਸਿੰਧ ਬਧਹਿ ॥

[8]ਸ੍ਵੈਯਾ ॥ ਮਾਰ ਕੈ ਭੂਪ ਗਏ ਤਿਹ ਠਾਂ; ਜਹ ਬਾਂਧੇ ਕਈ ਪੁਨ ਭੂਪ ਪਰੇ ॥ ਹਰਿ ਦੇਖਤ ਸੋਕ ਮਿਟੇ ਤਿਨਕੇ ਇਤ ਸਯਾਮ ਜੂ ਕੇ ਦ੍ਰਿਗ ਲਾਜ ਭਰੇ ॥[9] ਬੰਧਨ ਜੇਤਿਕ ਥੇ ਤਿਨ ਕੇ ਸਬ ਹੀ ਛਿਨ ਭੀਤਰ ਕਾਟਿ ਡਰੇ ॥ ਦਏ ਛੋਰ ਸਭੈ, ਕਬਿ ਸਯਾਮ ਭਨੈ ਕਰੁਨਾ ਰਸੁ ਸੋ ਜਬ ਕਾਨ੍ਹ ਢਰੇ ॥੨੩੨੮॥ ਸ੍ਵੈਯਾ ॥[10] ਬੰਧਨ ਕਾਟਿ ਸਭੈ ਤਿਨ ਕੇ ਤਿਨ ਕਉ ਬ੍ਰਿਜਨਾਇਕ ਐਸੇ ਉਚਾਰੋ ॥ ਆਨਦ ਚਿਤ ਕਰੋ ਅਪਨੇ ਅਪਨੇ ਚਿਤ ਕੋ ਸਭ ਸੋਕ ਨਿਵਾਰੋ ॥ [11]ਰਾਜ ਸਮਾਜ ਜਿਤੋ ਤੁਮ ਜਾਇਕੈ ਸਯਾਮ ਭਨੈ ਧਨ ਧਾਮ ਸੰਭਾਰੋ ॥ ਸ੍ਰੀ ਬ੍ਰਿਜਨਾਥ ਕਹੀ ਤਿਹ ਕੋ ਤੁਮ ਆਪਨੇ ਆਪਨੇ ਦੇਸ ਸਿਧਾਰੋ ॥੨੩੨੯॥ ਬੰਧਨ ਛੋਰ ਕਹਯੋ ਹਰਿ ਯੌ; ਸਭ ਭੂਪਨ ਤੌ ਇਹ ਭਾਂਤਿ ਉਚਾਰੀ ॥ ਰਾਜ ਸਮਾਜ ਕਛੂ ਨਹੀ ਤੇਰੋ ਹੀ ਧਿਆਨ ਲਹੈ ਸੁ ਇਹੈ ਜੀਅ ਧਾਰੀ ॥ [13]ਰਾਜ ਕਰੋ ਰੇ ਇਹੈ ਲਹਿਹੋ ਕਬਿ ਸਯਾਮ ਕਹਯੋ ਇਹ ਭਾਂਤਿ ਮੁਰਾਰੀ ॥ ਸੋ ਉਨ ਮਾਨ ਕਹੀ ਹਰਿ ਇਉ ਸੁ ਸਦਾ ਰਹੀਯੋ ਸੁਧ ਲੇਤ ਹਮਾਰੀ ॥੨੩੩੦॥

[14]ਇਤਿ ਸ੍ਰੀ ਬਚਿਤ੍ਰ ਨਾਟਕ ਗ੍ਰੰਥੇ ਕ੍ਰਿਸਨਾਵਤਾਰੇ ਜਰਾਸਿੰਧ ਕੋ ਬਧ ਕਰ ਸਭ ਭੂਪਨ ਕੋ ਛੁਰਾਇ ਦਿੱਲੀ ਮੋ ਆਵਤ ਭਏ ॥

---

* ਫੁਲੱਥਾ (ਬੋਲੋ)

੧. ਇਕ ਭੀਮ ਦੇ ਹੱਥ ਵਿਚ ਦੇ ਦਿਤੀ, ਇਕ ਆਪਣੇ ਹੱਥ ਵਿਚ ਸੰਭਾਲ ਲਈ । ਰਾਤ ਨੂੰ ਸਾਰੇ ਹੀ ਪੈਕੇ ਸੌਂ ਜਾਂਦੇ ਹਨ ਆਰਾਮ ਦੇ ਨਾਲ ਸਾਰਾ ਦਿਨ ਫੇਰ ਜੁੱਧ ਕਰਦੇ ਹਨ।

੨. ਇਸ ਤਰ੍ਹਾਂ ਇਹਨਾਂ ਦੋਹਾਂ ਸੂਰਮਿਆ ਦੀ ਕਥਾ ਮਨ ਵਿਚ ਵਿਚਾਰ ਕੇ ਕਵੀ ਸਆਮ ਜੀ ਨੇ ਸੁਣਾਈ ਹੈ ॥੨੩-੨੫॥

੩. ਸਵੈਯਾ ॥ ਭੀਮ ਸੈਨ ਗਦਾ ਫੜ ਕੇ ਰਾਜੇ ਉਤੇ ਮਾਰਦਾ ਹੈ, ਅਤੇ ਰਾਜਾ ਗਦਾ ਫੜ ਕੇ ਭੀਮ ਤੇ ਮਰਦਾ ਹੈ । ਦੋਇ ਬਲੀ ਜੋਸ਼ ਨਾਲ ਭਰੇ ਹੋਏ ਹਨ ਜੋ ਐਉਂ ਲੜਦੇ ਹਨ ਜਿਵੇਂ ਜੰਗਲ ਵਿਚ ਦੋ ਭਾਰੀ ਸ਼ੇਰ ਲੜ ਰਹੇ ਹਨ ।

੪. ਜੁੱਧ ਕਰਦੇ ਹਨ ਪਰ ਉਸ ਥਾਂ ਤੇ ਪਿੱਛੇ ਨਹੀਂ ਹਟਦੇ ਐਉਂ ਜਾਪਦੇ ਨੇ ਜਿਵੇਂ ਯਾਰ-ਯਾਰਾਂ ਨੂੰ ਭਾਜੀ ਵੰਡਦੇ ਹੁੰਦੇ ਨੇ । ਜਿਨ੍ਹਾਂ ਦੀ ਉਪਮਾ ਲੇਖਕ ਦੇ ਮਨ ਵਿਚ ਐਉਂ ਉੱਠੀ ਹੈ। ਜਾਣੋਂ ਚਾਲਾਕ ਪੁਰਸ਼ ਗਤਕਾ (ਭੁਲੱਥਾ) ਖੇਡ ਰਹੇ ਹਨ ॥੨੩੨੬॥

੫. ਸਵੈਯਾ ॥ ਸਤਾਈ ਦਿਨ ਜੁੱਧ ਚਲਦਾ ਰਿਹਾ ਉਸ ਵੇਲੇ ਤਕ ਰਾਜਾ ਜਿੱਤ ਵਿਚ ਸੀ ਅਤੇ ਭੀਮ ਸੈਨ ਹਾਰ ਗਿਆ । ਉਸ ਵੇਲੇ ਕ੍ਰਿਸ਼ਨ ਜੀ ਨੇ ਆਪਣਾ ਬਲ ਭੀਮ ਸੈਨ ਨੂੰ ਦੇ ਦਿੱਤਾ ਅਤੇ ਜਰਾ ਸਿੰਧ ਵਲ ਪੇਲ ਦਿੱਤਾ ॥ ਅਤੇ ਇਕ ਤੀਲਾ ਹੱਥ

੬. ਵਿਚ ਲੈ ਕੇ ਉਸਨੂੰ ਅੱਧ ਵਿਚੋਂ ਭੀਮ ਸੈਨ ਨੂੰ ਵਿਖਾ ਕੇ ਚੀਰ ਕੇ ਦੋ ਫਾੜ ਕਰ ਦਿਤਾ । ਫੇਰ ਉਸੇ ਤਰ੍ਹਾਂ ਭੀਮ ਸੈਨ ਨੇ ਰਾਜੇ ਜਰਾ ਸਿੰਧ ਨੂੰ ਲੱਤ ਪਰ ਲੱਤ ਰੱਖ ਕੇ ਦੂਜੀ ਲੱਤ ਚੁੱਕ ਕੇ ਅੱਧ ਵਿਚੋਂ ਚੀਰ ਕੇ ਦੋ ਫਾੜ ਕਰ ਦਿੱਤਾ ਜੋ ਕਵੀ ਸਆਮ ਜੀ ਕਹਿੰਦੇ ਹਨ ॥੨੩੨੭॥

੭. ਇਥੇ ਹੀ ਸ੍ਰੀ ਬਚਿਤ੍ਰ ਨਾਟਕ ਗ੍ਰੰਥ ਕ੍ਰਿਸ਼ਨਾਵਤਾਰ ਤੇ ਜਰਾ ਸਿੰਧ ਰਾਜੇ ਦੀ ਮੌਤ ਹੋਣ ਦਾ ਪ੍ਰਕ੍ਰਣ ਸਮਾਪਤ ਹੈ ।

---

੮. ਸਵੈਯਾ ॥ ਰਾਜੇ ਜਰਾ ਸਿੰਧ ਨੂੰ ਮਾਰ ਕੇ ਉਸ ਥਾਂ ਤੇ ਚਲੇ ਗਏ ਜਿਥੇ ਬਹੁਤ ਸਾਰੇ ਰਾਜੇ ਜਰਾ ਸਿੰਧ ਨੇ ਕੈਦ ਕਰੇ ਹੋਇ ਨੂੜ ਕੇ ਸੁਟੇ ਹੋਏ ਸਨ । ਸ੍ਰੀ ਕ੍ਰਿਸ਼ਨ ਜੀ ਨੂੰ ਵੇਖ ਕੇ ਉਹਨਾਂ ਦੇ ਮਨ ਦਾ ਸੋਕ ਦੂਰ ਹੋ ਗਿਆ ਉਧਰ ਕ੍ਰਿਸ਼ਨ ਜੀ ਦੇ ਨੇਤ੍ਰ ਉਹਨਾਂ ਦੀ ਹਾਲਤ ਵੇਖ ਕੇ ਸ਼ਰਮ ਨਾਲ ਭਰ ਗਏ।

੯. ਜਿਥੇ ਤੇ ਜਿਤਨੇ ਉਹਨਾਂ ਦੇ ਹੱਥਾਂ ਪੈਰਾਂ ਨੂੰ ਬੰਨੇ ਹੋਏ ਸਨ ਛਿਨ ਵਿਚ ਜਾ ਕੇ ਕ੍ਰਿਸ਼ਨ ਜੀ ਨੇ ਕੱਟ ਦਿਤੇ ਅਤੇ ਸਾਰਿਆਂ ਦੀ ਬੰਦ ਖਲਾਸੀ ਕਰ ਦਿਤੀ ਕਵੀ ਸਿਆਮ ਜੀ ਕਹਿੰਦੇ ਹਨ ਕਿ ਉਹ ਉਸੇ ਵੇਲੇ ਅਜਾਦ ਕਰ ਦਿਤੇ ਜਿਸ ਵੇਲੇ ਕ੍ਰਿਸ਼ਨ ਜੀ ਕਰਣਾ ਰਸ ਵਿਚ ਭਰ ਕੇ ਉਹਨਾਂ ਤੇ ਮੇਹਰਵਾਨ ਹੋ ਗਏ ॥੨੩੨੮॥

੧੦. ਸਵੈਯਾ ॥ ਉਹਨਾਂ ਦੇ ਬੰਧਨ ਕਟਕੇ ਫੇਰ ਕ੍ਰਿਸ਼ਨ ਜੀ ਨੇ ਉਹਨਾਂ ਨੂੰ ਇਸ ਪ੍ਰਕਾਰ ਉਪਦੇਸ਼ ਦੇਣਾ ਕੀਤਾ । ਕਿ ਹੁਣ ਤੁਸੀਂ ਅਪਣੇ ਚਿਤ ਨੂੰ ਸੁਖੀ ਸਮਝੋ ਤੇ ਦੁਖ ਵਾਲਾ ਭੈ ਦੂਰ ਕਰ ਦਿਉ।

੧੧. ਜਿਤਨਾ ਤੁਹਾਡਾ ਸਮਾਜ ਦਾ ਰਾਜ ਹੈ ਉਸ ਨੂੰ ਜਾ ਕੇ ਸਆਮ ਜੀ ਕਹਿੰਦੇ ਹਨ ਕਿ ਘਰ ਘਾਟ ਸੰਭਾਲੋ । ਸ੍ਰੀ ਕ੍ਰਿਸ਼ਨ ਜੀ ਨੇ ਕਿਹਾ ਉਹਨਾਂ ਨੂੰ ਕਿ ਹੁਣ ਤੁਸੀਂ ਆਪੋ ਆਪਣੇ ਦੇਸਾਂ ਨੂੰ ਚਲੇ ਜਾਉ ॥੨੩੨੯॥

੧੨. ਬੰਧਨਾਂ ਦੇ ਮੁਕਤ ਹੋ ਕੇ ਉਹਨਾਂ ਰਾਜਿਆਂ ਨੇ ਕਿਹਾ ਜੋ ਇਸ ਤਰਾਂ ਬੋਲੇ । ਹੇ ਕ੍ਰਿਸ਼ਨ ਜੀ ਸਾਡੇ ਲਈ ਹੁਣ ਰਾਜ ਸਮਾਜ ਕੁਝ ਚੀਜ ਨਹੀਂ, ਹੁਣ ਤਾਂ ਅਸੀਂ ਤੇਰਾ ਧਿਆਨ ਚਾਹੁੰਦੇ ਹਾਂ ਬੱਸ ਇਹੋ ਸਾਡੇ ਜੀਅ ਦੀ ਰੁਚੀ ਹੈ ।

੧੩. ਅਸੀਂ ਤਾਂ ਕ੍ਰੋੜਾਂ ਹੀ ਰਾਜ ਸਮਾਜ ਹਾਸਲ ਕਰ ਲਏ ਹਨ ਜੋ ਤੁਹਾਡੇ ਦਰਸ਼ਨ ਹਨ ਕਵੀ ਸਆਮ ਜੀ ਕਹਿੰਦੇ ਹਨ ਕੇ ਰਾਜਿਆਂ ਨੇ ਇਸ ਤਰ੍ਹਾਂ ਕਿਹਾ ਕ੍ਰਿਸ਼ਨ ਮੁਰਾਰੀ ਨੂੰ । ਕਿ ਹੇ ਮੁਰਾਰੀ ਜੀ ਸਾਡੀ ਸਦਾ ਹੀ ਸਾਰ ਲੈਂਦੇ ਰਿਹੋ ॥੨੩੩੦॥

੧੪. ਇਥੇ ਹੁਣ ਸ੍ਰੀ ਬਚਿਤ੍ਰ ਨਾਟਕ ਗਰੰਥ ਕ੍ਰਿਸ਼ਨਾਵਤਾਰ ਜਰਾ ਸਿੰਧ ਰਾਜੇ ਦੀ ਮੌਤ ਕਰਕੇ ਸਾਰੇ ਰਾਜਿਆਂ ਨੂੰ ਛੁਡਾ ਕੇ ਕ੍ਰਿਸ਼ਨ ਜੀ ਸਮੇਤ ਅਰਜਨ ਤੇ ਭੀਮ ਦੇ ਦਿੱਲੀ ਆ ਗਏ।